ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਰਚਿਤ

# ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ

## ਸਟੀਕ

ਭਾਗ ਦਸਵਾਂ

ਡਾ. ਅਜੀਤ ਸਿੰਘ ਔਲਖ

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ॥

ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਰਚਿਤ

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਸਟੀਕ

### ਜਿਲਦ ਦਸਵੀਂ

ਗੁਰ-ਇਤਿਹਾਸ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ (ਭਾਗ-੨)

ਡਾ: ਅਜੀਤ ਸਿੰਘ ਔਲਖ

ਪ੍ਰਕਾਸ਼ਕ

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

# Sri Gur Partap Suraj Granth (Vol. 10th, Part IInd)

(Life of Sri Guru Gobind Singh Ji)

Translated by Dr. Ajit Singh Aulakh

ISBN 81-7601-810-4

ਦੂਜੀ ਐਡੀਸ਼ਨ ਜਨਵਰੀ 2012

ਭੇਟਾ : 600-00

ਗੁਰਇਤਿਹਾਸ ਵਿਚ ਕਈ ਥਾਵਾਂ ਤੇ ਕਵੀ ਜੀ ਦੇ ਲਿਖੇ ਨੂੰ ਇਤਿਹਾਸਕ ਪਖੋਂ ਠੀਕ ਨਹੀਂ ਮੰਨਿਆ ਜਾ ਸਕਦਾ, ਮਗਰ ਕਿਉਂਕਿ ਸਾਡੇ ਪਾਸ ਇਹੀ ਇਕ ਸਭ ਤੋਂ ਪੁਰਾਣਾ ਗੁਰਇਤਿਹਾਸ ਦਾ ਸਰੋਤ ਹੈ, ਇਸ ਲਈ ਕਈ ਪਦਾਂ ਦੇ ਅਸੀਂ ਅਰਥ ਕਰਨ ਤੋਂ ਅਸਮਰੱਥ ਰਹੇ ਹਾਂ। ਮਗਰ ਕਈ ਅਰਥ ਕੇਵਲ ਇਤਿਹਾਸ ਦੀ ਲੜੀ ਨੂੰ ਜੋੜਨ ਵਾਸਤੇ ਕੀਤੇ ਹਨ। ਇਸ ਅਸਮੱਰਥਾ ਵਾਸਤੇ ਅਸੀਂ ਖਿਮਾ ਦੇ ਜਾਚਕ ਹਾਂ।

ਪ੍ਰਕਾਸ਼ਕ:

ਭਾ: ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ : (0183) 2542346, 2547974 ਫੈਕਸ : 5017488

E-mail : csjssales@hotmail.com, csjspurchase@yahoo.com
csjsexports@vsnl.com, Website : www.csjs.com

(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : (0183) 2705003, 5095774

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਜਿਲਦ ਦਸਵੀਂ

## ਤਤਕਰਾ

### ਗੁਰ-ਇਤਿਹਾਸ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ (ਭਾਗ ੨)

## ਛੇਵੀਂ ਰੁੱਤ



☆☆☆

ੴ ਸਤਿਗੁਰ ਪ੍ਰਸਾਦਿ॥

ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਜਿਲਦ ਦਸਵੀਂ

### ਗੁਰ-ਇਤਿਹਾਸ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ (ਭਾਗ ੨)

ਤੀਜੀ ਰੁੱਤ

## ਅਧਿਆਇ ਤੇਤੀਵਾਂ

ਹੋਲਾ, ਹਿੰਦੂਆਂ ਅਤੇ ਮੁਸਲਮਾਨਾਂ ਦੇ ਵਡੇਰੇ

ਦੋਹਰਾ- ਮਾਰ ਗ੍ਰਾਮ ਬਜਰੂੜ ਕੋ ਦੁੰਦਭਿ ਦੀਹ ਬਜਾਇ।
ਫਤੇ ਪਾਇ ਪੁਰਿ ਮੈਂ ਪ੍ਰਵਿਸ਼ੇ ਗਰਜੇ ਫਤੇ ਬੁਲਾਇ॥ ੧॥

ਬਜਰੂੜ ਪਿੰਡ ਨੂੰ ਮਾਰ ਕੇ ਬਹੁਤ ਉੱਚੀ ਨਗਾਰਾ ਵਜਾਇਆ ਗਿਆ। ਫ਼ਤਹਿ ਪ੍ਰਾਪਤ ਕਰਕੇ ਨਗਰ ਵਿਚ ਪ੍ਰਵੇਸ਼ ਕਰ ਗਏ ਤੇ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਬੁਲਾ ਕੇ ਗੱਜ ਉੱਠੇ॥ ੧॥

ਚੌਪਈ- ਜਹਿਂ ਕਹਿਂ ਸੁਧ ਪਸਰੀ 'ਭਾ ਜੰਗ। ਦੁਰਗ ਦੀਹ ਦਿਢ ਤਤਛਿਨ ਭੰਗ।
ਅਰਜੋ ਨ ਕੋਈ ਸਿੰਘਨਿ ਆਗੇ। ਉਬਰੇ ਦੀਨ ਭਏ, ਕੈ ਭਾਗੇ' ॥ ੨॥

ਜਿੱਥੇ ਕਿੱਥੇ ਖ਼ਬਰ ਪਹੁੰਚ ਗਈ, "ਵੱਡੀ ਜੰਗ ਹੋਈ ਹੈ ਤੇ ਵੱਡੇ ਪੱਕੇ ਕਿਲ੍ਹੇ ਨੂੰ ਤੁਰਤ ਢਾਹ ਦਿੱਤਾ ਹੈ। ਸਿੰਘਾਂ ਦੇ ਅੱਗੇ ਕੋਈ ਵੀ ਨਹੀਂ ਅੜਿਆ ਹੈ, ਜਿਹੜੇ ਦੀਨ ਹੋਏ ਹਨ, ਉਹ ਬਚ ਗਏ ਹਨ, ਜਾਂ ਭੱਜ ਗਏ ਹਨ"॥ ੨॥

ਪੰਥ ਬਿਸਾਲ ਬਿਦਤ ਨਿਤ ਭਯੋ। ਸਭਿਨਿ ਚੁਗਿਰਦੇ ਡਰ ਉਪਜਯੋ।
ਸਿੰਘਨ ਕੋ ਸੰਘਰ ਲਖਿ ਗਾਢੋ। ਕੌਨ ਸੁਭਟ ਆਗੇ ਹੁਇ ਠਾਂਢੋ॥੩॥

ਨਿੱਤ ਵਿਸ਼ਾਲ ਪੰਥ ਵਧ ਰਿਹਾ ਹੈ, ਚਾਰ ਚੁਫੇਰੇ ਸਾਰਿਆਂ ਵਿਚ ਡਰ ਉਤਪੰਨ ਹੋ ਗਿਆ। ਸਿੰਘਾਂ ਦੇ ਵਿਕਰਾਲ ਯੁੱਧ ਨੂੰ ਵੇਖ ਕੇ, ਉਨ੍ਹਾਂ ਦੇ ਅੱਗੇ ਕਿਹੜਾ ਸੂਰਬੀਰ ਖੜਾ ਹੋ ਸਕਦਾ ਹੈ॥ ੩॥

ਹਤਹਿਂ ਤੁਫੰਗਨਿ ਕੋ ਕਰਿ ਹੇਲਾ। ਊਪਰ ਪਰਹਿਂ ਰੇਲ ਅਰੁ ਪੇਲਾ।
ਤਬਿ ਤੇ ਡਰ ਧਰਿ ਗ੍ਰਾਮ ਬਿਸਾਲਾ। ਸੰਗਤਿ ਕੋ ਨ ਕਹੈਂ ਕਿਸ ਕਾਲਾ॥੪॥

ਹਮਲਾ ਕਰਕੇ ਬੰਦੂਕਾਂ ਚਲਾ ਕੇ ਮਾਰ ਦਿੰਦੇ ਹਨ, ਵੈਰੀ ਇਕ ਦੂਸਰੇ ਦੇ ਉੱਤੇ ਰੇਲ ਪੇਲ ਹੋ ਕੇ ਡਿੱਗ ਪੈਂਦੇ ਹਨ। ਉਸ ਸਮੇਂ ਤੋਂ ਪਿੰਡਾਂ ਦੇ ਲੋਕ ਡਰ ਧਾਰਨ ਕਰਕੇ, ਸੰਗਤ ਨੂੰ ਕਿਸੇ ਸਮੇਂ ਵੀ ਕੁਝ ਨਹੀਂ ਸੀ ਕਹਿੰਦੇ॥ ੪॥

ਸੰਧਯਾ ਸੁਬਹਿ ਚਲੀ ਮਗ ਆਵੈ। ਦੁਸ਼ਟ ਮਿਲਹਿਂ ਕੋ ਹਾਥ ਨ ਪਾਵੈ।
'ਪ੍ਰਥਮੇ ਆਲਸੂਨ ਕਹੁ ਮਾਰਾ। ਨੂਹ, ਬਜਰੂੜ ਬਹੁਰ ਸੰਘਾਰਾ॥ ੫॥

ਸ਼ਾਮ-ਸਵੇਰੇ ਸੰਗਤ ਰਾਹੇ-ਰਾਹ ਚਲੀ ਆਉਂਦੀ ਸੀ, ਕੋਈ ਵੀ ਦੁਸ਼ਟ ਮਿਲ ਕੇ ਹੱਥ ਨਹੀਂ ਸੀ ਪਾਉਂਦਾ। ਪਹਿਲਾਂ

ਆਲਸੂਨ ਪਿੰਡ ਨੂੰ ਮਾਰਿਆ ਸੀ, ਨਹੁ ਅਤੇ ਬਜਰੂੜ ਪਿੰਡਾਂ ਨੂੰ ਬਾਅਦ ਵਿਚ ਉਜਾੜਿਆ ਹੈ॥ ੫॥

ਜੋ ਅਬਿ ਸੰਗਤਿ ਕੋ ਕਰ ਪਾਵੈ। ਤਿਨ ਮਾਨਿੰਦ ਆਪ ਉਜਰਾਵੈ।
ਲੇਨੁ ਰਹੈ ਦੇਨੋ ਬਨ ਜਾਇ। ਮਰਨ ਹੋਇ ਪੁਨ ਘਰ ਉਜਰਾਇ॥੬॥

ਜਿਹੜਾ ਵੀ ਹੁਣ ਸੰਗਤਾਂ ਨੂੰ ਹੱਥ ਪਾਵੇ, ਉਨ੍ਹਾਂ ਵਾਂਗ ਉਹ ਵੀ ਆਪਣੇ ਆਪ ਨੂੰ ਉਜਾੜ ਲਵੇ। ਲੈਣਾ ਤਾਂ ਕਿਤੇ ਰਿਹਾ ਦੇਣਾ ਬਣ ਜਾਂਦਾ ਹੈ। ਮਰਨਾ ਪੈਂਦਾ ਹੈ, ਫਿਰ ਘਰ ਵੀ ਉੱਜੜ ਜਾਂਦੇ ਹਨ॥ ੬॥

ਸ੍ਰੀ ਗੁਰ ਗੋਬਿੰਦ ਸਿੰਘ ਹਠੀਲਾ। ਕੌਨ ਅਰਹਿ ਤਿਨ ਸੰਗ ਅਰੀਲਾ'।
ਇੱਤਜਾਦਿਕ ਕਹਿ ਆਪਸ ਮਾਂਹੀ। ਡਰ ਧਰਿ ਮਗ ਲੂਟਤਿ ਕੋ ਨਾਂਹੀ॥੭॥

ਗੁਰੂ ਗੋਬਿੰਦ ਸਿੰਘ ਜੀ ਵੱਡੇ ਹਠੀ ਹਨ, ਉਨ੍ਹਾਂ ਦੇ ਅੱਗੇ ਕਿਹੜਾ ਅੜੀਅਲ ਅੜ ਸਕਦਾ ਹੈ।" ਇਸ ਪ੍ਰਕਾਰ ਆਪਸ ਵਿਚ ਕਹਿੰਦੇ ਸਨ, ਡਰ ਧਾਰਨ ਕਰਕੇ ਕੋਈ ਵੀ ਰਾਹ ਦੇ ਵਿਚ ਸੰਗਤ ਨੂੰ ਲੁੱਟਦਾ ਨਹੀਂ ਸੀ॥ ੭॥

ਬਾਟਪਾਰ ਠਗ ਚੋਰ ਸੁ ਯਾਰ। ਗਹਿ ਗਹਿ ਕੈਦ ਕਿ ਦੀਨੇ ਮਾਰਿ।
ਦਬਕੇ ਦੁਸ਼ਟ ਤੇਜ ਗੁਰ ਹੇਰਾ। ਭਏ ਸ਼ਾਂਤਿ ਜਿਤ ਕਿਤ ਤਿਸ ਬੇਰਾ॥ ੮॥

ਧਾੜਵੀ, ਠੱਗ, ਚੋਰ ਅਤੇ ਯਾਰ ਫੜ ਫੜ ਕੇ ਕੈਦ ਕਰ ਲਏ ਜਾਂ ਮਾਰ ਦਿੱਤੇ। ਦੁਸ਼ਟ ਗੁਰੂ ਜੀ ਦਾ ਵੱਡਾ ਤੇਜ ਵੇਖ ਕੇ ਦਬਕ ਗਏ, ਉਸ ਸਮੇਂ ਜਿੱਥੇ ਕਿੱਥੇ ਸ਼ਾਂਤੀ ਹੋ ਗਈ॥ ੮॥

ਪੰਥੀ ਸੁਖ ਸੌਂ ਮਾਰਗ ਚਲੇ। ਗ੍ਰਿਸਤੀ ਮਨੁਜ ਅਨੰਦ ਸੌਂ ਮਿਲੇ।
ਕਲਗ਼ੀਧਰ ਕੋ ਦੇਤਿ ਅਸੀਸ। 'ਕਰੋ ਰਾਜ ਜੀਵਹੁ ਜੁਗ ਬੀਸ'॥ ੯॥

ਰਾਹੀ ਬੜੇ ਆਰਾਮ ਨਾਲ ਰਾਹ ਵਿਚ ਚਲਦੇ ਸਨ, ਗ੍ਰਿਹਸਤੀ ਮਨੁੱਖਾਂ ਨੂੰ ਅਨੰਦ ਮਿਲਦਾ ਸੀ। ਸਾਰੇ ਕਲਗ਼ੀਧਰ ਜੀ ਨੂੰ ਅਸੀਸਾਂ ਦਿੰਦੇ ਸਨ, "ਰਾਜ ਕਰੋ ਤੇ ਵੀਹਾਂ ਜੁਗਾਂ ਤਕ ਜੀਉਂਦੇ ਰਹੋ॥ ੯॥

ਸਗਰੀ ਦੂਣ ਤ੍ਰਾਸ ਕੋ ਪਾਯੋ। ਜਬਰੀ ਕਰਨਿ ਨ ਹਾਥ ਉਠਾਯੋ।
ਮਨਹੁਂ ਧਰਮ ਕੀ ਨੀਵ ਉਸਾਰੀ। ਪਸਰਜੋ ਸੁਜਸੁ ਕਿਧੌਂ ਫੁਲਵਾਰੀ॥ ੧੦॥

ਸਾਰੀ ਦੂਣ ਨੇ ਡਰ ਧਾਰਨ ਕੀਤਾ ਸੀ, ਹੁਣ ਜ਼ੁਲਮ ਕਰਨ ਵਾਸਤੇ ਕਿਸੇ ਵੀ ਹੱਥ ਨਾ ਚੁੱਕਿਆ। ਮਾਨੋ ਧਰਮ ਦੀ ਨੀਂਹ ਉਸਾਰੀ ਹੋਵੇ, ਜਿਸ ਦਾ ਫੁਲਾਂ ਦੀ ਬਗੀਚੀ ਵਾਂਗ ਸ੍ਰੇਸ਼ਟ ਜੱਸ ਫੈਲਿਆ॥ ੧੦॥

ਸੰਗਤਿ ਦੂਰ ਦੂਰ ਤੇ ਆਵੈ। ਅਜਬ ਉਪਾਇਨ ਅਨਗਨ ਲਜਾਵੈ।
ਧਰਹਿਂ ਕੇਸ ਕਛ ਪਹਿਰਹਿਂ ਜੇਈ। ਰਹੈਂ ਸਮੀਪ ਪ੍ਰਭੁ ਕੇ ਤੇਈ॥ ੧੧॥

ਦੂਰ ਦੂਰ ਤੋਂ ਸੰਗਤ ਆਉਂਦੀ ਸੀ, ਅਜੀਬ ਪ੍ਰਕਾਰ ਦੇ ਅਣਗਿਣਤ ਉਪਹਾਰ ਲਿਆਉਂਦੀ ਸੀ। ਜਿਹੜੇ ਕੇਸ ਰੱਖਦੇ ਸਨ ਤੇ ਕੱਛ ਪਾਉਂਦੇ ਸਨ, ਉਹ ਸਦਾ ਗੁਰੂ ਜੀ ਦੇ ਨਜ਼ਦੀਕ ਰਹਿੰਦੇ ਸਨ॥ ੧੧॥

ਜੋ ਆਵਤਿ ਹੈਂ ਦਰਸ਼ਨ ਹੇਤੁ। ਤਿਨ ਉਪਦੇਸ਼ ਤਿਸੀ ਬਿਧਿ ਦੇਤਿ।
'ਧਰਿ ਕਛ, ਕੇਸ਼, ਸ਼ਸਤ੍ਰ ਤਨ ਬਾਂਧਹੁ। ਤੁਰਕ ਦੁਸ਼ਟ ਜਨ ਗਨ ਕੋ ਸਾਧਹੁ॥੧੨॥

ਜਿਹੜੇ ਦਰਸ਼ਨਾਂ ਵਾਸਤੇ ਆਉਂਦੇ ਸਨ, ਉਨ੍ਹਾਂ ਨੂੰ ਉਸੇ ਵਿਧੀ ਅਨੁਸਾਰ ਉਪਦੇਸ਼ ਦਿੰਦੇ ਸਨ। ਕੱਛ ਅਤੇ ਕੇਸ ਧਾਰਨ ਕਰਕੇ ਸਰੀਰ ਉੱਤੇ ਸ਼ਸਤਰ ਬੰਨ੍ਹੋ ਤੇ ਸਾਰੇ ਦੁਸ਼ਟ ਤੁਰਕਾਂ ਨੂੰ ਸੋਧੋ॥ ੧੨॥

ਜੇਕਰਿ ਆਯੁਧ ਹੋਵਤਿ ਪਾਸ। ਹਾਥ ਨ ਪਾਇ ਸਕੈ ਰਿਪੁ ਤਾਸ।
ਹੈ ਸ਼ਸਤ੍ਰਨਿ ਕੋ ਅਧਿਕ ਪ੍ਰਤਾਪੂ। ਨਿਵੈਂ ਜਗਤ ਜਨੁ ਹ੍ਵੈ ਧ੍ਰਿਤ ਆਪੂ'॥੧੩॥

ਜੇ ਪਾਸ ਸ਼ਸਤਰ ਹੋਣਗੇ, ਤਾਂ ਵੈਰੀ ਉਸਨੂੰ ਹੱਥ ਨਹੀਂ ਪਾ ਸਕੇਗਾ। ਸ਼ਸਤਰਾਂ ਦਾ ਵੱਡਾ ਪ੍ਰਤਾਪ ਹੈ, ਜਿਹੜਾ ਸ਼ਸਤਰ

ਧਾਰਨ ਕਰਦਾ ਹੈ, ਜਗਤ ਦੇ ਲੋਕ ਉਸ ਅੱਗੇ ਝੁਕਦੇ ਹਨ ਤੇ ਆਪਣੇ ਆਪ ਨੂੰ ਧੀਰਜ ਰਹਿੰਦੀ ਹੈ।" ॥ ੧੩ ॥

ਨਹਿਂ ਮਸੰਦ ਲੇਤੇ ਗੁਰ ਕਾਰ। ਸਿੱਖ ਆਪ ਆਨਹਿਂ ਦਰਬਾਰ।
ਨਈ ਰੀਤਿ ਕਲਗ਼ੀਧਰ ਕੀਨੀ। ਸਗਰੇ ਦੇਸ਼ ਬਿਦੇਸ਼ਨਿ ਚੀਨੀ॥ ੧੪ ॥

ਹੁਣ ਮਸੰਦ ਗੁਰੂ ਜੀ ਦੀ ਕਾਰ ਨਹੀਂ ਲੈਂਦੇ ਸਨ, ਸਿੱਖ ਕਾਰ ਭੇਟ ਲੈ ਕੇ ਆਪ ਦਰਬਾਰ ਵਿਚ ਪਹੁੰਚਦੇ ਸਨ। ਕਲਗੀਧਰ ਜੀ ਨੇ ਨਵੀਂ ਰੀਤੀ ਚਲਾ ਦਿੱਤੀ, ਸਾਰੇ ਦੇਸ਼ ਵਿਦੇਸ਼ ਸਮਝ ਗਏ॥ ੧੪ ॥

ਇਸ ਬਿਧਿ ਕੇਤਿਕ ਮਾਸ ਬਿਤਾਏ। ਫਾਗਨ ਮਹਿਂ ਸਿਖ ਦਰਸ਼ਨ ਆਏ।
ਹੋਲਾ ਕਿਯੋ ਆਨ ਤਿਸ ਕਾਲਾ। ਗਜਾਨੀ ਧਜਾਨੀ ਸਿੱਖ ਬਿਸਾਲਾ॥ ੧੫ ॥

ਇਸ ਵਿਧੀ ਅਨੁਸਾਰ ਕਈ ਮਹੀਨੇ ਬਤੀਤ ਕੀਤੇ, ਫੱਗਣ ਮਹੀਨੇ ਵਿਚ ਕਈ ਸਿੱਖ ਦਰਸ਼ਨਾਂ ਵਾਸਤੇ ਆਏ, ਉਨ੍ਹਾਂ ਨੇ ਆ ਕੇ ਉਸ ਸਮੇਂ ਹੋਲਾ ਮੰਨਾਇਆ। ਉਨ੍ਹਾਂ ਵਿਚ ਬੜੇ ਗਿਆਨੀ ਧਿਆਨੀ ਸਿੱਖ ਸਨ॥ ੧੫ ॥

ਮਿਲੇ ਕੁਲਾਹਲ ਅਧਿਕ ਪ੍ਰਕਾਸ਼ੇ। ਰਾਗ ਰੰਗ ਅਰੁ ਸ੍ਵਾਂਗ ਤਮਾਸ਼ੇ।
ਕਰਿ ਕਰਿ ਅਧਿਕ ਬਿਧਿਨਿ ਕੇ ਲਜਾਵੈਂ। ਸ੍ਰੀ ਸਤਿਗੁਰ ਕੇ ਨਿਕਟ ਦਿਖਾਵੈਂ॥੧੬ ॥

ਸਾਰਿਆਂ ਮਿਲ ਕੇ ਬੜਾ ਸ਼ੋਰ ਪ੍ਰਗਟ ਕੀਤਾ, ਰਾਗ ਰੰਗ ਤੇ ਰੰਗ ਤਮਾਸ਼ੇ ਕਈ ਵਿਧੀਆਂ ਨਾਲ ਕਰ ਕਰ ਕੇ ਲਿਆਉਂਦੇ ਸਨ ਤੇ ਸਤਿਗੁਰੂ ਜੀ ਦੇ ਪਾਸ ਆ ਕੇ ਵਿਖਾਉਂਦੇ ਸਨ॥ ੧੬ ॥

ਜਗਤ ਕ੍ਰਿਆ ਕੋ ਪ੍ਰਭੁ ਦਿਖੰਤੇ। ਹਰਖ ਸ਼ੋਕ ਨਾਨਾ ਬਿਰਤੰਤੇ।
ਗੁਰੂ ਨਿਕਟ ਹੋਰੀ ਪਸ਼ਚਾਤ। ਸੰਗਤਿ ਕੇ ਸਿਖ ਬੋਲਹਿਂ ਬਾਤ॥ ੧੭ ॥

ਜਗਤ ਦੀ ਕ੍ਰਿਆ ਨੂੰ ਗੁਰੂ ਜੀ ਨੂੰ ਵਿਖਾਉਂਦੇ ਸਨ, ਕਈ ਪ੍ਰਕਾਰ ਦਾ ਦੁਖ-ਸੁਖ ਵਰਣਨ ਕਰਦੇ ਸਨ। ਹੋਲੇ ਦੇ ਪਿਛੋਂ, ਗੁਰੂ ਜੀ ਪਾਸ ਸੰਗਤ ਦੇ ਸਿੱਖ ਗੱਲਾਂ ਕਰਦੇ ਸਨ॥ ੧੭ ॥

'ਪਾਤਿਸ਼ਾਹੁ ਸੁਨੀਐਂ ਇਸ ਬਾਰੀਂ। ਭਾ ਉਤਸਾਹ ਫਾਗ ਕੋ ਭਾਰੀ।
ਸੰਗਤਿ ਵਿਚ ਤੇ ਸਿਖਣੀ ਦੋਇ। ਕਿਸੂ ਸੰਗ ਉਠਿ ਗਮਨੀ ਸੋਇ' ॥ ੧੮ ॥

ਹੇ ਸੱਚੇ ਪਾਤਸ਼ਾਹ ! ਸੁਣੋ ਇਸ ਵਾਰ ਹੋਲੀ ਦਾ ਵੱਡਾ ਉਤਸ਼ਾਹ ਹੋਇਆ ਹੈ, ਸੰਗਤ ਵਿਚੋਂ ਦੋ ਇਸਤਰੀਆਂ ਕਿਸੇ ਨਾਲ ਉੱਠ ਕੇ ਚਲੀਆਂ ਗਈਆਂ ਹਨ" ॥ ੧੮ ॥

ਸ੍ਰੀ ਮੁਖ ਤੇ ਤਿਨ ਕੇ ਸੰਗ ਭਨੇ। 'ਮੇਲੇ ਇਸੀ ਹੇਤ ਕੋ ਬਨੇ।
ਇਕ ਤੌਂ ਲਾਭ ਲੇਨਿ ਕੋ ਆਵੈਂ। ਸਤਿ ਪੁਰਸ਼ਨਿ ਕੇ ਦਰਸ਼ਨ ਪਾਵੈਂ॥ ੧੯ ॥

ਗੁਰੂ ਜੀ ਉਨ੍ਹਾਂ ਨੂੰ ਕਹਿਣ ਲੱਗੇ, "ਮੇਲੇ ਇਸ ਕਰਕੇ ਬਣੇ ਹਨ, ਇਕ ਤਾਂ ਲਾਭ ਲੈਣ ਵਾਸਤੇ ਆਉਣ ਤੇ ਸੱਚੇ ਪੁਰਸ਼ਾਂ ਦੇ ਦਰਸ਼ਨ ਕਰਨ॥ ੧੯ ॥

ਮੱਜਹਿਂ ਤੀਰਥ ਕੋ ਉਤਸਾਹੂ। ਆਵੈਂ ਸਭਿਨਿ ਮਹੋਛਜਾਂ ਮਾਂਹੂ।
ਜੀਵਨ ਕੋ ਸੁਭਾਵ ਪਰਖੰਤੇ। ਪਾਪ ਨਿਵਾਰਹਿਂ ਸ਼ਰਧਾਵੰਤੇ॥ ੨੦ ॥

ਬੜੇ ਉਤਸ਼ਾਹ ਦੇ ਨਾਲ ਤੀਰਥ ਅਸਥਾਨ ਤੇ ਇਸ਼ਨਾਨ ਕਰਨ ਸਾਰੇ ਵੱਡੇ ਉਤਸਵਾਂ ਵਿਚ ਸ਼ਾਮਲ ਹੋਣ। ਏਥੇ ਜੀਵਨ ਦੇ ਸੁਭਾਵ ਪਰਖੇ ਜਾਂਦੇ ਹਨ ਤੇ ਸ਼ਰਧਾਵਾਨ ਆਪਣੇ ਪਾਪ ਦੂਰ ਕਰਵਾਉਂਦੇ ਹਨ॥ ੨੦ ॥

ਤਿਨ ਮਹਿਂ ਵਿਗੜ ਬਹੁਤ ਨਰ ਜਾਂਈ। ਕੋ ਕੋ ਫਲ ਖਾਟਹਿਂ ਅਧਿਕਾਈ।
ਗੁਰ ਸਿੱਖਹੁ ! ਇਮ ਸੁਨਹੁ ਪਛਾਨਹੁ। ਸ੍ਰੀ ਮੁਖ ਵਾਕ ਤੁ ਇਕਰਸ ਜਾਨਹੁ ॥੨੧ ॥

ਉਨ੍ਹਾਂ ਵਿਚ ਬਹੁਤ ਮਨੁੱਖ ਵਿਗੜ ਜਾਂਦੇ ਹਨ, ਕੋਈ ਕੋਈ ਚੰਗਾ ਫਲ ਖੱਟਦਾ ਹੈ। ਇਸ ਕਰਕੇ ਗੁਰਸਿੱਖੋ ! ਇਸ ਤਰ੍ਹਾਂ

ਸੁਣੋ ਤੇ ਪਛਾਣੋ, ਇਸ ਮੁਖ ਵਾਕ ਤੋਂ ਗੁਰਪ੍ਰਸੰਨਤਾ ਇਕਰਸ ਜਾਣੋ॥ ੨੧॥

*ਸ੍ਰੀ ਮੁਖ ਬਾਕ॥*

*ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ॥* (ਅੰਗ ੪੭੩)

ਜਦ ਮਨੁੱਖ ਨੇ ਇਸ ਜਗ ਅੰਦਰ ਰਹਿਣਾ ਨਹੀਂ ਹੈ ਤਾਂ ਉਹ ਕਿਉਂ ਹੰਕਾਰ ਕਰਦਾ ਹੈ।

*ਚੌਪਈ-* **ਜਿਨ ਲਿਵ ਲਗੀ ਰਿਦੇ ਅਨੁਰਾਗੇ। ਤਿਨ ਕੋ ਭਲਾ ਨਹੀਂ ਕਿਛ ਲਾਗੇ।**
**ਮੁਕਰ ਸਮਾਨ ਗੁਰੂ ਦਰਬਾਰ। ਨਿਰਮਲ ਸਦਾ ਬਿਹੀਨ ਬਿਕਾਰ॥੨੨॥**

ਜਿਨ੍ਹਾਂ ਦੇ ਹਿਰਦਿਆਂ ਵਿਚ ਪ੍ਰੇਮ ਦੀ ਲਿਵ ਲੱਗੀ ਹੈ, ਉਨ੍ਹਾਂ ਨੂੰ ਕੁਝ ਵੀ ਚੰਗਾ ਨਹੀਂ ਲੱਗਦਾ ਹੈ। ਉਨ੍ਹਾਂ ਵਾਸਤੇ ਗੁਰੂ ਦਰਬਾਰ ਇਕ ਸ਼ੀਸ਼ੇ ਵਾਂਗ ਹੈ, ਉਹ ਸਦਾ ਵਿਕਾਰ ਰਹਿਤ ਨਿਰਮਲ ਚਿੱਤ ਰਹਿੰਦੇ ਹਨ॥ ੨੨॥

**ਅਪਨੋ ਮੁਖ ਕਰਿ ਦੇਖਹਿ ਜੈਸਾ। ਕਰਹਿ ਦਿਖਾਵਨਿ ਤਿਸ ਕੋ ਤੈਸਾ।**
**ਹਰਖ ਸੋਗ ਸ਼ੀਸ਼ੇ ਨਹਿਂ ਜਥਾ। ਗੁਰ ਸਤਿ ਪੁਰਖ ਚਲਣ ਹੈ ਤਥਾ॥ ੨੩॥**

ਜਿਵੇਂ ਵੀ ਕਿਸੇ ਦਾ ਮੁਖ ਹੁੰਦਾ ਹੈ, ਸ਼ੀਸ਼ਾ ਉਸ ਤਰ੍ਹਾਂ ਦਾ ਹੀ ਉਸਨੂੰ ਮੁਖੜਾ ਵਿਖਾਉਂਦਾ ਹੈ। ਸ਼ੀਸ਼ੇ ਵਿਚ ਕਿਸੇ ਪ੍ਰਕਾਰ ਦਾ ਦੁਖ-ਸੁਖ ਨਹੀਂ ਹੈ। ਗੁਰੂ ਦੇ ਸਤਿਪੁਰਖਾਂ ਦਾ ਚਲਣਾ ਇਸ ਤਰ੍ਹਾਂ ਹੁੰਦਾ ਹੈ॥ ੨੩॥

**ਸੇਵਾ ਕਰਹਿ ਜਾਨਿ ਕਰਿ ਜਸ ਜਸ। ਪੂਰਾ ਭਾਵ ਹੋਤਿ ਹੈ ਤਸ ਤਸ।**
**ਤਊ ਜਾਨੀਐ ਰਿਦੈ ਬਿਚਾਰਿ। ਮਗ ਹਿੰਦੁਨਿ ਬਡ ਗਏ ਬਿਗਾਰ॥ ੨੪॥**

ਮਨੁੱਖ ਜਿਵੇਂ-ਜਿਵੇਂ ਜਾਣ ਕੇ ਸੇਵਾ ਕਰਦਾ ਹੈ, ਤਿਵੇਂ-ਤਿਵੇਂ ਉਸਦਾ ਭਾਵ ਪੂਰਾ ਹੁੰਦਾ ਹੈ। ਫਿਰ ਵੀ ਹਿਰਦੇ ਵਿਚ ਵਿਚਾਰ ਕੇ ਵੇਖੋ, ਹਿੰਦੂਆਂ ਦੇ ਵਡੇਰੇ ਰਾਹ ਵਿਗੜ ਗਏ ਹਨ॥ ੨੪॥

**ਜੇ ਤੁਰਕਨਿ ਮੈਂ ਭਏ ਬਡੇਰੇ। ਮਾਰਗ ਗਏ ਸੁਧਾਰਿ ਅਛੇਰੇ।**
**ਪੀਰ ਫਕੀਰ ਦਿਵਸ ਜਬਿ ਆਵੇ। ਰੁਦਨ ਕਰਤਿ ਬੈਰਾਗ ਉਪਾਵੇਂ॥ ੨੫॥**

ਜਿਹੜੇ ਤੁਰਕਾਂ ਦੇ ਵਡੇਰੇ ਹੋਏ ਹਨ, ਉਹ ਮਾਰਗ ਨੂੰ ਚੰਗੀ ਤਰ੍ਹਾਂ ਸੁਧਾਰ ਗਏ ਹਨ। ਪੀਰ-ਫਕੀਰ ਦਾ ਜਦ ਕੋਈ ਦਿਨ ਆਉਂਦਾ ਹੈ ਤਾਂ ਵੈਰਾਗ ਪ੍ਰਗਟ ਕਰਕੇ ਰੋਂਦੇ ਹਨ॥ ੨੫॥

**ਮਿਲਿ ਕਰਿ ਕਹਤਿ ਜੁ ਬਡੇ ਹਮਾਰੇ। ਜਿਸ ਬਿਧਿ ਕਰਿ ਸ਼ੁਭ ਕਰਮ ਸਿਧਾਰੇ।**
**ਸੋ ਹਮ ਤੇ ਬਨ ਆਵਤਿ ਨਾਂਹੀ। ਗ਼ਾਫ਼ਲ ਸਦਾ ਖ਼ੁਦੀ ਮਨ ਮਾਂਹੀ॥ ੨੬॥**

ਮਿਲ ਕੇ ਕਹਿੰਦੇ ਹਨ ਕਿ ਜਿਹੜੇ ਸਾਡੇ ਵੱਡੇ ਹਨ, ਜਿਸ ਵਿਧੀ ਨਾਲ ਉਹ ਸ਼ੁਭ ਕਰਮ ਕਰ ਕੇ ਗਏ ਹਨ। ਉਸ ਤਰ੍ਹਾਂ ਹੁਣ ਸਾਥੋਂ ਕੀਤਾ ਨਹੀਂ ਜਾਂਦਾ ਹੈ, ਮੂਰਖ ਸਦਾ ਮਨ ਵਿਚ ਘੁਮੰਡ ਧਾਰਨ ਕਰਦੇ ਹਨ॥ ੨੬॥

**ਯਾ ਖ਼ੁਦਾਇ ਹਮ ਤੋਹਿ ਪਨਾਹਿ। ਰਾਖ ਲੀਜੀਐ ਬਖਸ਼ ਗੁਨਾਹਿ।**
**ਹਿੰਦੁਨਿ ਕੇ ਦਿਨ ਹੋਲਿ ਦਿਵਾਲੀ। ਇੱਤਜਾਦਿਕ ਦਿਨ ਚਲਹਿਂ ਕੁਚਾਲੀ॥੨੭॥**

ਉਹ ਕਹਿੰਦੇ ਹਨ, "ਹੇ ਖ਼ੁਦਾ ! ਅਸੀਂ ਤੇਰੀ ਸ਼ਰਨ ਵਿਚ ਹਾਂ, ਸਾਡੇ ਗੁਨਾਹ ਬਖਸ਼ ਕੇ ਸਾਨੂੰ ਰੱਖ ਲਵੋ।" ਹਿੰਦੂਆਂ ਦੇ ਦਿਨ ਹੋਲੀ ਦਿਵਾਲੀ ਹੁੰਦੇ ਹਨ, ਇਸ ਤਰ੍ਹਾਂ ਇਨ੍ਹਾਂ ਦਿਨਾਂ ਵਿਚ ਬਹੁਤ ਕੁਕਰਮ ਹੁੰਦੇ ਹਨ॥ ੨੭॥

**ਬਿਨਾ ਲਾਜ ਤੇ ਹੁਇ ਨਰ ਨਾਰੀ। ਕਰਹਿਂ ਖਰਾਬਾ ਕਾਢਤਿ ਗਾਰੀ।**
**ਸਿੱਖਹੁ ! ਸੁਨਹੁ ਬਾਤ ਇਹ ਸਾਰ। ਜਿਨਹੁਂ ਬੰਦਗੀ ਕਿਯ ਕਰਤਾਰ॥ ੨੮॥**

ਇਸਤਰੀ-ਪੁਰਸ਼ ਲਾਜ ਰਹਿਤ ਹੋ ਜਾਂਦੇ ਹਨ ਤੇ ਗੰਦੀਆਂ ਗਾਲ੍ਹਾਂ ਕੱਢ ਕੇ ਖਰਾਬੀ ਕਰਦੇ ਹਨ। ਹੇ ਮੇਰੇ ਸਿੱਖੋ ! ਇਸ ਸਾਰੀ ਗੱਲ ਦੀ ਸਾਰ ਸੁਣੋ, ਜਿਨ੍ਹਾਂ ਨੇ ਪ੍ਰਭੂ ਦੀ ਬੰਦਗੀ ਕੀਤੀ ਹੈ॥ ੨੮॥

ਹਲਤਿ ਪਲਤਿ ਸੇ ਸੁਖੀ ਬਡੇਰੇ। ਜੀਤ ਗਏ ਭਵਜਲ ਨਹਿਂ ਫੇਰੇ।
ਬਿਨਾ ਬੰਦਗੀ ਜੇ ਨਰ ਹੋਰ। ਨਿਜ ਨਿਜ ਸ਼ਰ੍ਹਾ ਬਧੇ ਜਿਮ ਚੋਰ॥ ੨੯॥

ਉਹ ਲੋਕ ਪਰਲੋਕ ਵਿਚ ਵੱਡੇ ਸੁਖੀ ਰਹਿੰਦੇ ਹਨ, ਉਹ ਭਵਜਲ ਨੂੰ ਜਿੱਤ ਲੈਂਦੇ ਹਨ ਤੇ ਫਿਰ ਉਨ੍ਹਾਂ ਦਾ ਇਸ ਸੰਸਾਰ ਵਿਚ ਆਉਣਾ ਨਹੀਂ ਹੁੰਦਾ ਹੈ। ਜਿਹੜੇ ਬੰਦਗੀ ਤੋਂ ਬਗੈਰ ਹੋਰ ਮਨੁੱਖ ਰਹਿੰਦੇ ਹਨ, ਉਹ ਚੋਰਾਂ ਵਾਂਗ ਆਪਣੀ ਆਪਣੀ ਸ਼ਰ੍ਹਾ ਵਿਚ ਬੰਨ੍ਹੇ ਹੁੰਦੇ ਹਨ॥ ੨੯॥

ਜਿਮ ਪਸੁ ਬੰਧਜੋ ਦਿਵਸ ਬਿਤਾਵੇ। ਜਨਮ ਮਰਨ ਬੰਧੇ ਤਿਮ ਪਾਵੈਂ।
ਕਰਣੀ ਬਿਨਾ ਤਰਹਿ ਨਹਿਂ ਕੋਊ। ਕਰਣੀ ਖਾਲੀ ਜਾਇ ਨ ਸੋਊ॥ ੩੦॥

ਜਿਵੇਂ ਬੰਨ੍ਹਿਆ ਹੋਇਆ ਪਸ਼ੂ ਦਿਨ ਬਤੀਤ ਕਰਦਾ ਹੈ ਤਿਵੇਂ ਜਨਮ ਮਰਨ ਦੇ ਬੰਧਨ ਬੰਦਗੀ ਨਾ ਕਰਨ ਵਾਲੇ ਮਨੁੱਖ ਪਾਉਂਦੇ ਹਨ। ਬੰਦਗੀ ਕਰਨ ਤੋਂ ਬਗ਼ੈਰ ਕੋਈ ਨਹੀਂ ਤਰਦਾ ਹੈ, ਉਹ ਜੋ ਬੰਦਗੀ ਕਰਨ ਵਾਲਾ ਹੈ, ਉਸਦੀ ਬੰਦਗੀ ਖਾਲੀ ਨਹੀਂ ਜਾਂਦੀ ਹੈ॥ ੩੦॥

ਧਰਿ ਧਰਿ ਬੇਖ ਦੇਤਿ ਉਪਦੇਸ਼। ਬਿਨ ਕਰਣੀ ਦੁਖ ਪਾਇਂ ਵਿਸ਼ੇਸ਼।
ਹਸਦਜਾਂ ਟਪਦਜਾਂ ਸ੍ਵਾਂਗ ਬਣਾਏ। ਪਰਮੇਸੁਰ ਰੀਝੈ ਨ ਕਦਾਏ॥ ੩੧॥

ਭੇਖ ਧਾਰਨ ਕਰ ਕਰ ਕੇ ਉਪਦੇਸ਼ ਦਿੰਦੇ ਹਨ, ਕਰਣੀ ਰਹਿਤ ਹੋਣ ਕਰਕੇ ਵਿਸ਼ੇਸ਼ ਦੁਖ ਪਾਉਂਦੇ ਹਨ। ਹੱਸਣ ਟੱਪਣ ਦੇ ਸਵਾਂਗ ਬਣਾਉਂਦੇ ਹਨ, ਇਸ ਤਰ੍ਹਾਂ ਕਦੀ ਵੀ ਪਰਮੇਸ਼ਰ ਨਹੀਂ ਰੀਝਦਾ ਹੈ॥ ੩੧॥

ਮਰਿ ਮਰਿ ਲੋਕ ਬਹੁਰ ਪਛੁਤਾਵਹਿਂ। ਫਸਿ ਬਿਸ਼ਯਨਿ ਮਹਿਂ ਬੈਸ ਬਿਤਾਵਹਿਂ।
ਪਰਹਿ ਆਨਿ ਸਿਰ ਪਰ ਜਬਿ ਭਾਰੀ। ਤਬਿ ਜਾਨਹਿੰਗੇ ਅੰਧ ਗਵਾਰੀ॥ ੩੨॥

ਲੋਕ ਮਰ ਮਰ ਕੇ ਫਿਰ ਪਛਤਾਉਂਦੇ ਹਨ ਤੇ ਵਿਸ਼ਿਆਂ ਵਿਚ ਫਸ ਕੇ ਉਮਰ ਬਤੀਤ ਕਰਦੇ ਹਨ। ਜਦ ਸਿਰ ਉੱਤੇ ਭਾਰੀ ਬਿਪਤਾ ਆ ਪਵੇਗੀ ਤਦ ਮੂਰਖ ਅੰਨ੍ਹੇ ਗਵਾਰ ਜਾਣਨਗੇ॥ ੩੨॥

ਰਾਮ ਕ੍ਰਿਸ਼ਨ ਭੀ ਤਾਰਹਿਂ ਤਬੈ। ਅਪਨੋ ਆਪ ਸਮਝਿਹੈਂ ਜਬੈ।
ਪੂਜਾ ਧਰਮ ਅਨੇਕ ਪ੍ਰਕਾਰਾ। ਪਵਸੀ ਥਾਂਇ ਤਬਹਿ ਨਿਸਤਾਰਾ॥ ੩੩॥

ਰਾਮ ਕ੍ਰਿਸ਼ਨ ਵੀ ਤਦ ਹੀ ਤਾਰਨਗੇ, ਜਦ ਮੂਰਖ ਆਪਣੇ ਆਪ ਨੂੰ ਸਮਝਣਗੇ। ਧਰਮ ਦੀ ਪੂਜਾ ਅਨੇਕ ਪ੍ਰਕਾਰ ਦੀ ਹੈ, ਜਦ ਇਹ ਪੂਜਾ ਥਾਂ ਸਿਰ ਪਵੇਗੀ ਤਦ ਹੀ ਛੁਟਕਾਰਾ ਹੋਵੇਗਾ॥ ੩੩॥

ਯਾਂਤੇ ਸੱਤਿਨਾਮ ਕੋ ਸਿਮਰਨ। ਲਿਵ ਲਗਾਇ ਕਰਿ ਠਾਨਹਿਂ ਨਿਸ ਦਿਨ।
ਵਹਿਰ ਕ੍ਰਿਆ ਸਭਿ ਕੈਸੀ ਕਰੈ। ਅੰਤਰ ਸਦਾ ਨਾਮ ਹਰਿ ਧਰੈ॥ ੩੪॥

ਇਸ ਕਰਕੇ ਸਤਿਨਾਮ ਦਾ ਸਿਮਰਨ ਕਰੋ, ਦਿਨ ਰਾਤ ਲਿਵ ਲਾ ਕੇ ਇਸ ਨੂੰ ਚਿੱਤ ਵਿਚ ਧਾਰਨ ਕਰੋ। ਬਾਹਰ ਦੀ ਕ੍ਰਿਆ ਭਾਵੇਂ ਕਿਸੇ ਪ੍ਰਕਾਰ ਦੀ ਵੀ ਕਰੇ, ਪਰ ਅੰਦਰ ਸਦਾ ਹੀ ਨਾਮ ਨੂੰ ਧਾਰਨ ਕਰੇ॥ ੩੪॥

ਜਾਨੈ ਪਰਮੇਸ਼ੁਰ ਕੋ ਮੀਤ। ਕਰਹਿ ਜੁ ਤਿਸ ਪਿਖਿ ਹਰਖੇ ਚੀਤ।
ਭਾਣਾ ਮਾਨਹਿਂ ਰਹੈ ਅਨੰਦ। ਤਨ ਹੰਤਾ ਨਿਤ ਕਰਹਿ ਨਿਕੰਦ॥ ੩੫॥

ਪਰਮੇਸ਼ਰ ਨੂੰ ਆਪਣਾ ਮਿੱਤਰ ਜਾਣੇ, ਜੋ ਪਰਮੇਸ਼ਰ ਕਰੇ ਉਸ ਨੂੰ ਵੇਖ ਕੇ ਚਿੱਤ ਵਿਚ ਪ੍ਰਸੰਨ ਹੋਵੇ। ਭਾਣਾ ਮੰਨ ਕੇ ਅਨੰਦ ਵਿਚ ਰਹੇ, ਸਰੀਰ ਦੇ ਹੰਕਾਰ ਨੂੰ ਸਦਾ ਦੂਰ ਕਰੇ॥ ੩੫॥

ਮਨ ਟਿਕ ਜਾਇ ਨਾਮ ਪਰ ਜਬੈ। ਪ੍ਰਭੂ ਸਹਾਇਕ ਹੋਵੈ ਤਬੈ।
ਜਨਮ ਅਨੇਕ ਪਾਪ ਕੇ ਖੋਇ। ਸਕਹਿ ਪਛਾਨ ਆਤਮਾ ਜੋਇ॥ ੩੬॥

ਜਦ ਨਾਮ ਉੱਤੇ ਮਨ ਟਿਕ ਜਾਵੇ, ਤਦ ਪ੍ਰਭੂ ਜੀ ਸਹਾਇਕ ਬਣ ਜਾਂਦੇ ਹਨ। ਅਨੇਕਾਂ ਜਨਮਾਂ ਦੇ ਪਾਪ ਦੂਰ ਹੋ ਜਾਂਦੇ ਹਨ ਤੇ ਫਿਰ ਮਨੁੱਖ ਆਪਣੀ ਆਤਮਾ ਨੂੰ ਪਛਾਣ ਸਕਦਾ ਹੈ॥ ੩੬॥

*ਤੀਸਰੀ ਰੁੱਤ ਦਾ ਤੇਤੀਵਾਂ ਅਧਿਆਇ ਸਮਾਪਤ ਹੋਇਆ॥ ੩੩॥*

# ਅਧਿਆਇ ਚੌਤੀਵਾਂ

*ਦਾਨਿਆਂ ਦਾ ਪ੍ਰਸ਼ਾਦਿ, ਅਸ਼ੁੱਧ ਬਾਣੀ ਪੜ੍ਹਨ ਵਾਲੇ ਨੂੰ ਦੰਡ*

*ਦੋਹਰਾ-* **ਇਕ ਦਿਨ ਬੀਚ ਦਿਵਾਨ ਕੇ ਗੁਰੂ ਅਗਾਰੀ ਹੋਇ।**
**ਰਿਦੈ ਸ਼ਬਦ ਕੀ ਭਾਵਨਾ ਬੋਲਜੋ ਸਿਖ ਅਸ ਕੋਇ॥ ੧॥**

ਇਕ ਦਿਨ ਦਿਵਾਨ ਦੇ ਵਿਚ ਕੋਈ ਸਿੱਖ ਗੁਰੂ ਜੀ ਦੇ ਸਾਹਮਣੇ ਪੇਸ਼ ਹੋਇਆ ਤੇ ਉਹ ਆਪਣੇ ਹਿਰਦੇ ਦੀ ਭਾਵਨਾ ਲੈ ਕੇ ਬੋਲਿਆ॥੧॥

*ਚੌਪਈ-* **'ਸਾਚੇ ਪਾਤਿਸ਼ਾਹੁ ਗੁਰ ਪੂਰੇ। ਇਕ ਮੇਰੀ ਫਰਿਆਦ ਹਜ਼ੂਰੇ।**
**ਨਿਤ ਉਠਿ ਬਡੀ ਪ੍ਰਾਤਿ ਇਸ਼ਨਾਨੌਂ। ਪਾਠ ਸੁਖਮਨੀ ਸਦਾ ਬਖਾਨੌਂ॥੨॥**

ਹੇ ਸੱਚੇ ਪਾਤਸ਼ਾਹ ! ਪੂਰਨ ਗੁਰੂ ਜੀ, ਮੈਂ ਹਜ਼ੂਰ ਪਾਸ ਇਕ ਫਰਿਆਦ ਲੈ ਕੇ ਆਇਆ ਹਾਂ। ਮੈਂ ਸਦਾ ਵੱਡੀ ਰਾਤ ਉਠ ਕੇ ਇਸ਼ਨਾਨ ਕਰਦਾ ਹਾਂ ਤੇ ਸਦਾ ਸੁਖਮਨੀ ਸਾਹਿਬ ਦਾ ਪਾਠ ਪੜ੍ਹਦਾ ਹਾਂ॥੨॥

**ਕਿਰਤਨ ਸਮੈਂ ਪ੍ਰਥਮ ਪਠਿ ਲੇਊਂ। ਪੁਨਿ ਸੁਨਿਬੇ ਮਹਿੰ ਨਿਜ ਮਨ ਦੇਊਂ।**
**ਅਸ਼ਟਪਦੀ ਇਕ ਰਹਿ ਗਈ ਆਜ। ਤਬਿ ਹੀ ਆਯੋ ਰਾਗ ਸਮਾਜ॥੩॥**

ਕੀਰਤਨ ਦਾ ਸਮਾਂ ਹੋਣ ਤੋਂ ਪਹਿਲਾਂ ਪਹਿਲਾਂ ਮੈਂ ਸੁਖਮਨੀ ਸਾਹਿਬ ਦਾ ਪਾਠ ਕਰ ਲੈਂਦਾ ਹਾਂ, ਫਿਰ ਮੈਂ ਕੀਰਤਨ ਸੁਣਨ ਵਿਚ ਆਪਣਾ ਮਨ ਦਿੰਦਾ ਹਾਂ। ਅਜ ਇਕ ਅਸ਼ਟਪਦੀ ਰਹਿ ਗਈ ਸੀ ਤੇ ਸਾਰੇ ਰਾਗੀ ਆਪਣਾ ਸਾਜ਼ ਸਾਮਾਨ ਲੈ ਕੇ ਆ ਗਏ॥੩॥

**ਮੈਂ ਰਾਗੀਨਿ ਸੰਗ ਬਹੁ ਕਹਜੋ। ਪਾਠ ਕਰਨਿ ਥੋਰੋ ਅਬਿ ਰਹਜੋ।**
**ਭੋਗ ਸੁਖਮਨੀ ਲੇਵੋਂ ਪਾਇ। ਪੀਛੇ ਕਿਰਤਨ ਕਰਹੁ ਬਨਾਇ॥ ੪॥**

ਮੈਂ ਰਾਗੀਆਂ ਨੂੰ ਬਹੁਤ ਕਿਹਾ, "ਸੁਖਮਨੀ ਸਾਹਿਬ ਪਾਠ ਹੁਣ ਬਹੁਤ ਥੋੜ੍ਹਾ ਰਹਿ ਗਿਆ ਹੈ। ਮੈਨੂੰ ਸੁਖਮਨੀ ਸਾਹਿਬ ਦਾ ਭੋਗ ਪਾ ਲੈਣ ਦੇਵੋ, ਬਾਅਦ ਵਿਚ ਚੰਗੀ ਤਰ੍ਹਾਂ ਕੀਰਤਨ ਕਰੋ॥੪॥

**ਬਹੁ ਕਹਿ ਰਹਜੋ ਨ ਕੈਸੇ ਮਾਨਜੋਂ। ਨਹੀਂ ਸੁਖਮਨੀ ਭੋਗ ਬਖਾਨਜੋਂ।**
**ਸਾਜ ਬਜਾਇ ਸੁ ਰਾਗ ਉਚਾਰਾ। ਕਰਜੋ ਕੀਰਤਨ ਸਭਾ ਮਝਾਰਾ॥੫॥**

ਮੈਂ ਬਹੁਤ ਕਹਿ ਰਿਹਾ ਪਰ ਉਹ ਕਿਸੇ ਤਰ੍ਹਾਂ ਵੀ ਮੰਨੇ ਨਹੀਂ, ਮੈਂ ਸੁਖਮਨੀ ਸਾਹਿਬ ਦਾ ਭੋਗ ਨਾ ਪਾ ਸਕਿਆ। ਸਾਜ ਵਜਾ ਕੇ ਰਾਗੀਆਂ ਨੇ ਰਾਗ ਉਚਾਰਨ ਕੀਤਾ ਤੇ ਸਭਾ ਵਿਚ ਬੈਠ ਕੇ ਕੀਰਤਨ ਕਰਨ ਲੱਗ ਗਏ॥੫॥

**ਤਬਿ ਮੈਂ ਕਹਜੋ ਤੁਮੈਂ ਤਨਖਾਹ। ਲਗਵਾਵੋਂ ਕਹਿ ਸ਼੍ਰੀ ਗੁਰ ਪਾਹ।**
**ਸਾਚੇ ਪਾਤਿਸ਼ਾਹੁ ਪ੍ਰਭੁ ਪੂਰੇ। ਕਰੀਅਹਿ ਮੇਰੋ ਨਜਾਉਂ ਹਦੂਰੇ' ॥ ੬॥**

ਤਦ ਮੈਂ ਉਨ੍ਹਾਂ ਨੂੰ ਕਿਹਾ ਕਿ ਮੈਂ ਇਸ ਬਾਰੇ ਗੁਰੂ ਜੀ ਪਾਸ ਕਹਿ ਕੇ ਤੁਹਾਨੂੰ ਤਨਖਾਹ ਲਗਵਾਵਾਂਗਾ। ਹੇ ਸਚੇ ਪਾਤਸ਼ਾਹ, ਪੂਰਨ ਪ੍ਰਭੂ ਜੀ ! ਆਪਣੀ ਹਜ਼ੂਰੀ ਵਿਚ ਮੇਰਾ ਨਿਆਂ ਕਰੋ"॥੬॥

ਸ੍ਰੀ ਮੁਖ ਤੇ ਮੁਸਕਾਇ ਬਖਾਨਾਂ। 'ਭਾਈ ਸਿੱਖਾ ! ਸੁਨਹੁ ਸੁਜਾਨਾ।
ਨਹਿਂ ਜਾਨਹੁਂ ਰਾਗੀ ਤਨਖਾਹੀ। ਗੁਰਬਾਨੀ ਮਹਿਂ ਗਾਵਨ ਜਾਂਹੀ॥ ੭॥

ਗੁਰੂ ਜੀ ਨੇ ਮੁਖ ਤੋਂ ਮੁਸਕਰਾ ਕੇ ਕਿਹਾ, "ਹੇ ਚਤੁਰ ਭਾਈ ਸਿੱਖਾਂ ! ਸੁਣੋ ਰਾਗੀ ਨੂੰ ਤਨਖਾਹੀਆ ਨਾ ਜਾਣੋ। ਗੁਰਬਾਣੀ ਵਿਚ ਜਿਨ੍ਹਾਂ ਕੀਰਤਨ ਗਾਇਨ ਕਰਨਾ ਹੈ॥੭॥

ਹਰਿ ਜਸੁ ਸੁਨਿਤੇ ਬਾਤ ਚਲਾਵੈ। ਵਹੁ ਤਨਖਾਹੀ ਵਡਾ ਕਹਾਵੈ।
ਤੂੰ ਸੰਗਤਿ ਕੋ ਦੇਤਿ ਚਬੀਣੀ। ਜਿਸਤੇ ਤ੍ਰਿਪਤਿ ਹੋਤ ਹੈ ਝੀਣੀ॥ ੮॥

ਗੁਰਬਾਣੀ ਦਾ ਕੀਰਤਨ ਸੁਣਦਿਆਂ ਜਿਹੜੇ ਗੱਲਾਂ ਕਰਦੇ ਹਨ ਉਹ ਵੱਡੇ ਤਨਖਾਹੀਏ ਕਹਾਉਂਦੇ ਹਨ। ਤੂੰ ਸੰਗਤ ਨੂੰ ਚੱਬਣ ਵਾਲੇ ਦਾਣੇ ਦਿੰਦਾ ਹੈਂ, ਜਿਸ ਨਾਲ ਬਹੁਤ ਥੋੜੀ ਜੇਹੀ ਤ੍ਰਿਪਤੀ ਹੁੰਦੀ ਹੈ॥੮॥

ਰਾਗੀ ਆਨਿ ਪ੍ਰਸਾਦਿ ਛਕਾਯੋ। ਬਡ ਭਾਗਨ ਕੋ ਬਹੁ ਤ੍ਰਿਪਤਾਯੋ।
ਇਨ ਪਰ ਗੁਰ ਕੀ ਖੁਸ਼ੀ ਉਦਾਰਾ। ਕਲਜੁਗ ਕੀਰਤਨ ਨਾਮ ਅਧਾਰਾ॥ ੯॥

ਰਾਗੀ ਆ ਕੇ ਪ੍ਰਸ਼ਾਦਿ ਛਕਾ ਦਿੰਦੇ ਹਨ, ਵੱਡੇ ਭਾਗ ਕਰਕੇ ਬਹੁਤ ਤ੍ਰਿਪਤ ਹੋ ਜਾਂਦੇ ਹਨ। ਇਨ੍ਹਾਂ ਉੱਤੇ ਗੁਰੂ ਜੀ ਦੀ ਵੱਡੀ ਖੁਸ਼ੀ ਹੈ, ਕਲਜੁਗ ਵਿਚ ਕੀਰਤਨ ਅਤੇ ਨਾਮ ਹੀ ਅਧਾਰ ਹੈ॥੯॥

ਗੁਰੂ ਭਾਵਨੀ ਧਰਿਕੈ ਜੋਊ। ਸ਼ਬਦ ਕੀਰਤਨ ਕਰਿਹੈ ਕੋਊ।
ਗੁਰੂ ਸੰਗ ਬਨਿ ਆਵਹਿ ਤਾਂਹੀ। ਪ੍ਰਾਪਤਿ ਹੋਵੈ ਸੁਖ ਭਵ ਮਾਂਹੀ॥ ੧੦॥

ਗੁਰੂ ਦੀ ਭਾਵਨਾ ਕਰਕੇ ਜਿਹੜਾ ਸ਼ਬਦ ਕੀਰਤਨ ਗਾਇਨ ਕਰਦਾ ਹੈ, ਉਸ ਦੀ ਗੁਰੂ ਜੀ ਨਾਲ ਬਣ ਆਉਂਦੀ ਹੈ, ਉਹ ਇਸ ਸੰਸਾਰ ਵਿਚ ਸੁਖ ਪ੍ਰਾਪਤ ਕਰਦਾ ਹੈ॥੧੦॥

ਤਜਿ ਬਿਕਾਰ ਕੋ ਗਾਵਹਿ ਨਾਦ। ਬੰਧਨ ਤੂਟਹਿਂ ਗੁਰੂ ਪ੍ਰਸਾਦਿ।
ਸੁਨਹਿ ਪ੍ਰੇਮ ਧਰਿ ਫੇਰ ਨ ਫੇਰਾ। ਪਾਇ ਅੰਚਲ ਪਦ ਬਹੁ ਸੁਖ ਕੇਰਾ॥ ੧੧॥

ਜਿਹੜਾ ਵਿਕਾਰ ਛੱਡ ਕੇ ਰਾਗਾਂ ਵਿਚ ਸ਼ਬਦਾਂ ਦਾ ਗਾਇਨ ਕਰਦਾ ਹੈ, ਉਸ ਦੇ ਗੁਰੂ ਦੀ ਕਿਰਪਾ ਨਾਲ ਸਾਰੇ ਬੰਧਨ ਟੁੱਟ ਜਾਂਦੇ ਹਨ। ਜਿਹੜਾ ਕੀਰਤਨ ਨੂੰ ਪ੍ਰੇਮ ਧਾਰਨ ਕਰਕੇ ਸੁਣਦਾ ਹੈ, ਉਸ ਦਾ ਦੁਨੀਆਂ ਵਿਚ ਫੇਰ ਫੇਰਾ ਨਹੀਂ ਹੁੰਦਾ ਹੈ। ਉਹ ਫਿਰ ਸੁਖਦਾਇਕ ਅਚਲ ਪਦਵੀ ਪਾਉਂਦਾ ਹੈ॥੧੧॥

ਸ਼ਬਦ ਅਰਥ ਕੋ ਨਿਰਨੈ ਕਰੈ। ਗੁਰ ਕੋ ਕਹਿਬੋ ਸਾਚ ਉਚਰੈ।
ਸੋ ਸੰਗਤਿ ਕੋ ਦੈ ਪਕਵਾਨ। ਮਧੁਰ ਸਨਿਗਧੈ ਸ੍ਵਾਦ ਮਹਾਨ॥ ੧੨॥

ਜਿਹੜਾ ਸ਼ਬਦ ਦੇ ਅਰਥਾਂ ਦਾ ਨਿਰਨਾ ਕਰਦਾ ਹੈ ਤੇ ਗੁਰਬਾਣੀ ਦਾ ਸ਼ੁਧ ਅਰਥ ਉਚਾਰਨ ਕਰਦਾ ਹੈ, ਉਹ ਸੰਗਤ ਨੂੰ ਪਕਵਾਨ ਦਿੰਦਾ ਹੈ, ਜਿਹੜੇ ਪਕਵਾਨ ਮਹਾਨ ਮਿੱਠੇ, ਖ਼ੁਸ਼ਬੂਦਾਰ ਅਤੇ ਸਵਾਦੀ ਹੁੰਦੇ ਹਨ॥੧੨॥

ਬਕਤਾ ਸ਼੍ਰੋਤਾ ਸ਼ੁਭ ਗਤਿ ਪਾਵੇਂ। ਅੰਤ ਬਿਖੈ ਗੁਰ ਰੂਪ ਸਮਾਵੇਂ।
ਇਮ ਅਧਿਕਾਰ ਸ਼ਬਦ ਕੋ ਜਾਨਿ। ਫਲ ਪਰ ਰਾਖਹੁ ਦ੍ਰਿਸ਼ਟਿ ਸੁਜਾਨ॥੧੩॥

ਬੁਲਾਰਾ ਤੇ ਸਰੋਤਾ ਦੋਵੇਂ ਸ਼ੁਭ ਗਤੀ ਪਾਉਂਦੇ ਹਨ ਅੰਤ ਵਿਚ ਉਹ ਗੁਰੂ ਰੂਪ ਵਿਚ ਸਮਾਂ ਜਾਂਦੇ ਹਨ। ਇਸ ਤਰ੍ਹਾਂ ਸ਼ਬਦ ਦਾ ਅਧਿਕਾਰ ਜਾਣੋ, ਹੇ ਚਤੁਰ ! ਆਪਣੀ ਨਿਗਾਹ ਫਲ ਉਤੇ ਰੱਖੋ॥੧੩॥

ਦੋਹਰਾ- ਸੰਗਤਿ ਸਭਿ ਨਿਸ਼ਚੈ ਤਰੈ ਗੁਰ ਕੀ ਸ਼ਰਣੀ ਆਇ।
ਇਹਾਂ ਭੁਗਤ ਆਗੇ ਮੁਕਤਿ ਮਾਰਗ ਬਦ ਬਤਾਇ'॥ ੧੪॥

ਸਾਰੀ ਸੰਗਤ ਫਿਰ ਨਿਸ਼ਚਾ ਧਾਰਨ ਕਰਕੇ ਗੁਰੂ ਜੀ ਦੀ ਸ਼ਰਨ ਵਿਚ ਆ ਕੇ ਤਰ ਜਾਂਦੀ ਹੈ। ਇਸ ਲੋਕ ਵਿਚ ਭੁਗਤੀ ਮਿਲਦੀ ਹੈ ਤੇ ਅੱਗੇ ਪਰਲੋਕ ਵਿਚ ਮੁਕਤੀ ਮਾਰਗ ਪ੍ਰਾਪਤ ਹੁੰਦਾ ਹੈ॥੧੪॥

*ਚੌਪਈ-* **ਦਯਾ ਸਿੰਧੁ ਇਮ ਕਹਿ ਭੇ ਮੋਨ। ਸਿੱਖਨ ਸੁਨਜੋ ਮਹਾਤਮ ਸ੍ਰੌਨ।**
**ਭਏ ਅਨੰਦ ਦੇਖਿ ਮੁਖ ਇੰਦ। ਬੰਦਨ ਕਰਹਿਂ ਚਰਨ ਅਰਬਿੰਦ॥੧੫॥**

ਦਇਆ ਦੇ ਸਾਗਰ ਭਾਵ ਗੁਰੂ ਜੀ ਇਹ ਕਹਿ ਕੇ ਚੁੱਪ ਹੋ ਗਏ, ਸਿੱਖਾਂ ਨੇ ਕੀਰਤਨ ਸੁਣਨ ਦਾ ਮਹਾਤਮ ਆਪਣੇ ਕੰਨਾਂ ਨਾਲ ਸੁਣਿਆ ਤਾਂ ਉਹ ਗੁਰੂ ਜੀ ਦਾ ਚੰਦ ਮੁਖੜਾ ਵੇਖਕੇ ਅਨੰਦਮਈ ਹੋ ਗਏ ਤੇ ਗੁਰੂ ਜੀ ਦੇ ਚਰਨ ਕੰਵਲਾਂ ਤੇ ਬੰਦਨਾ ਕਰਦੇ ਸਨ॥੧੫॥

**ਏਕ ਦਿਵਸ ਸੁਭ ਸੁਰਪਤ ਜੈਸੇ। ਸਹਿਜ ਸੁਭਾਇ ਸਤਿਗੁਰੂ ਬੈਸੇ।**
**ਪਾਠ ਕਰਹਿ ਸਿਖ ਓਅੰਕਾਰਾ। ਬਿੱਪ੍ਰੈ ਅਰਥ ਅਜਾਨ ਉਚਾਰਾ॥੧੬॥**

ਇਕ ਦਿਨ ਸ਼ੁਭ ਇੰਦਰ ਦੇਵਤਾ ਵਾਂਗ, ਸਤਿਗੁਰੂ ਜੀ ਸਹਿਜ ਸੁਭਾਅ ਹੀ ਬੈਠੇ ਸਨ। ਇਕ ਸਿੱਖ ਬਾਣੀ ਦਾ ਪਾਠ ਕਰ ਰਿਹਾ ਸੀ, ਉਹ ਅਣਜਾਣ ਪਾਠ ਇਸ ਤਰ੍ਹਾਂ ਉਚਾਰਨ ਕਰਦਾ ਸੀ, ਜਿਸ ਨਾਲ ਅਰਥ ਉਲਟਾ ਹੋ ਜਾਂਦਾ ਸੀ॥੧੬॥

**ਸੁਨਿ ਸੁਜਾਨ ਗੁਰਬਾਕ ਅਲਾਇ। 'ਇਸ ਕੇ ਹਤਹੁ ਲਸ਼ਟਕਾ ਜਾਇ।**
**ਦ੍ਰਿੜ੍ਹ ਗਹਿ ਕਰਿ ਤਾੜਹੁ ਲੇ ਜਾਵਹੁ। ਹਮ ਤੇ ਦੂਰ ਜਾਇ ਬੈਠਾਵਹੁ' ॥੧੭॥**

ਅਜਿਹੀ ਗੁਰਬਾਣੀ ਸੁਣ ਕੇ ਗੁਰੂ ਜੀ ਨੇ ਬਚਨ ਕੀਤਾ, "ਇਸ ਦੇ ਜਾ ਕੇ ਸੋਟੀ ਮਾਰੋ, ਚੰਗੀ ਤਰ੍ਹਾਂ ਫੜ ਕੇ ਇਸ ਨੂੰ ਤਾੜਨਾ ਕਰੋ ਤੇ ਏਥੋਂ ਲੈ ਜਾਵੋ, ਸਾਡੇ ਤੋਂ ਕਿਤੇ ਦੂਰ ਜਾ ਬੈਠਾਵੋ॥੧੭॥

**ਤਬਿ ਸਿੱਖ ਧਾਇ ਲਸ਼ਟਕਾ ਹਤਿ ਕਰਿ। ਤਰਜਤਿ ਦੂਰ ਬਿਠਾਯੋ ਦ੍ਰਿੜ ਧਰਿ।**
**ਸੰਗਤਿ ਇਮ ਬਿਲੋਕਿ ਬਿਸਮਾਈ। 'ਕਹਾਂ ਕਰੀ ਗੁਰ ਲਖੀ ਨ ਜਾਈ' ॥੧੮॥**

ਤਦ ਇਕ ਸਿੱਖ ਨੇ ਭੱਜ ਕੇ ਜਾ ਕੇ ਉਸ ਦੇ ਸੋਟੀ ਮਾਰੀ ਤੇ ਵਰਜ ਕੇ ਪੱਕੀ ਤਰ੍ਹਾਂ ਫੜਕੇ ਦੂਰ ਬਿਠਾ ਦਿੱਤਾ। ਸੰਗਤ ਇਸ ਤਰ੍ਹਾਂ ਵੇਖ ਕੇ ਬਹੁਤ ਹੈਰਾਨ ਹੋਈ। ਇਸ ਨੇ ਕੀ ਕੀਤਾ ਹੈ, ਗੁਰੂ ਜੀ ਦੀ ਗੱਲ ਸਮਝ ਵਿਚ ਨਹੀਂ ਆਉਂਦੀ ਹੈ॥੧੮॥

**ਮਿਲਿ ਸਿੱਖਨਿ ਅਰਦਾਸ ਬਖਾਨੀ। 'ਸਾਚੇ ਪਾਤਿਸ਼ਾਹੁ ਗੁਨ ਖਾਨੀ।**
**ਇਹ ਸਿਖ ਰਾਵਰ ਕਜੋਂ ਮਰਵਾਯੋ ? ਬਾਨੀ ਪਠਨਿ ਬਿਖੈ ਮਨ ਲਾਯੋ॥੧੯॥**

ਸਿੱਖਾਂ ਨੇ ਮਿਲਕੇ ਬੇਨਤੀ ਕੀਤੀ, "ਹੇ ਸੱਚੇ ਪਾਤਸ਼ਾਹ, ਗੁਣਾਂ ਦੇ ਘਰ! ਆਪ ਜੀ ਨੇ ਇਸ ਸਿੱਖ ਦੇ ਸੋਟੀ ਕਿਉਂ ਮਰਵਾਈ ਹੈ, ਉਸ ਨੇ ਬਾਣੀ ਪੜ੍ਹਨ ਵਿਚ ਮਨ ਲਾਇਆ ਸੀ॥੧੯॥

**ਕਹਜੋ ਅਹੈ ਜਗ ਗੁਰ ਗੁਨ ਖਾਨੀ। ਇਕ ਤੁਕ ਭੀ ਜੁ ਪਢਹਿ ਗੁਰ ਬਾਨੀ।**
**ਜਗ ਤੇ ਤਿਸ ਕੋ ਹੋਇ ਉਧਾਰ। ਇਹ ਸਿਖ ਪਢਤੋ ਓਅੰਕਾਰ॥੨੦॥**

ਜਗਤ ਗੁਰੂ ਗੁਣਾਂ ਦੇ ਖਾਣ ਦੀ ਉਚਾਰਨ ਕੀਤੀ ਹੋਈ ਬਾਣੀ ਪੜ੍ਹ ਰਿਹਾ ਹੈ। ਜਿਹੜਾ ਗੁਰਬਾਣੀ ਦੀ ਇਕ ਤੁਕ ਵੀ ਪੜ੍ਹਦਾ ਹੈ, ਉਸ ਦਾ ਜਗਤ ਵਿਚੋਂ ਉਧਾਰ ਹੋ ਜਾਂਦਾ ਹੈ, ਇਹ ਸਿੱਖ ਗੁਰਬਾਣੀ ਪੜ੍ਹ ਰਿਹਾ ਸੀ॥੨੦॥

**ਤਿਸ ਪਰ ਮਾਰ ਲਾਠੀਅਨਿ ਖਾਈ। ਤੌ ਉਧਾਰ ਹੁਇ ਕਿਮ ਬਨਿ ਆਈ'।**
**ਸ੍ਰੀ ਮੁਖ ਤੇ ਮੁਸਕਾਇ ਬਖਾਨੀ। 'ਅਰਥ ਖੋਜ ਇਨ ਪਠੀ ਨ ਬਾਨੀ॥੨੧॥**

ਗੁਰਬਾਣੀ ਪੜ੍ਹਨ ਤੇ ਵੀ ਇਸ ਨੂੰ ਸੋਟੀ ਦੀ ਮਾਰ ਖਾਣੀ ਪਈ ਹੈ ਤਾਂ ਐਸੀ ਬਾਣੀ ਪੜ੍ਹਨ ਨਾਲ ਕਿਵੇਂ ਉਧਾਰ ਹੋ ਸਕਦਾ ਹੈ।" ਸ੍ਰੀ ਗੁਰੂ ਜੀ ਨੇ ਮੁਖ ਤੋਂ ਮੁਸਕਰਾ ਕੇ ਕਿਹਾ, "ਇਸ ਸਿੱਖ ਨੇ ਅਰਥ ਸਮਝਣ ਤੋਂ ਬਗ਼ੈਰ ਬਾਣੀ ਪੜ੍ਹੀ ਹੈ॥੨੧॥

**ਆਨੋ ਅਬੈ ਹਜ਼ੂਰ ਹਕਾਰੋ। ਸੁਨਹੁ ਸਰਬ ਤੁਮ ਜਥਾ ਉਚਾਰੋ'।**
**ਸੁਨਿ ਕਰਿ ਲਜਾਇ ਬਿਠਾਇਵ ਤੀਰ। 'ਸਿੱਖਾ! ਪਢੀਐ' ਕਹਜੋ ਗਹੀਰ॥੨੨॥**

ਉਸ ਨੂੰ ਹੁਣ ਮੇਰੇ ਪਾਸ ਬੁਲਾਓ, ਸਾਰੇ ਤੁਸੀਂ ਉਸ ਤਰ੍ਹਾਂ ਸੁਣੋ, ਜਿਵੇਂ ਇਹ ਉਚਾਰਨ ਕਰਦਾ ਹੈ।" ਇਹ ਸੁਣ ਕੇ ਸਿੱਖ ਉਸ ਨੂੰ ਬੁਲਾ ਕੇ ਲਿਆਏ ਤੇ ਪਾਸ ਬਿਠਾਇਆ, ਫਿਰ ਗੁਰੂ ਜੀ ਨੇ ਕਿਹਾ, "ਹੇ ਸਿੱਖਾ! ਬਾਣੀ ਪੜ੍ਹੋ॥੨੨॥

**ਤਬਿ ਸਿਖ ਨੇ ਤੁਕ ਤਿਵੈ ਉਚਾਰੀ। ਬਿੱਪ੍ਰੈ ਅਰਥ ਸੁ ਜਾਸ ਮਝਾਰੀ।**
**ਸੁਨਿ ਸ੍ਰੀ ਮੁਖ ਤੇ ਤਾਂਹਿ ਬਖਾਨੀ। 'ਇਮ ਤੁਕ ਪਢਹੁ ਅਰਥ ਇਹੁ ਜਾਨੀ॥੨੩॥**

ਤਦ ਸਿੱਖ ਨੇ ਉਸ ਤਰ੍ਹਾਂ ਬਾਣੀ ਪੜ੍ਹੀ, ਜਿਵੇਂ ਉਸ ਤੁਕ ਦੇ ਅਰਥ ਉਲਟੇ ਹੋ ਜਾਂਦੇ ਸਨ। ਇਹ ਸੁਣ ਕੇ ਗੁਰੂ ਜੀ ਨੇ ਉਸ ਨੂੰ ਕਿਹਾ, "ਇਸ ਤੁਕ ਦੇ ਇਸ ਤਰ੍ਹਾਂ ਜਾਣ ਕੇ ਬਾਣੀ ਪੜ੍ਹੋ॥੨੩॥

*ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥* (ਅੰਗ ੯੩੦)

ਕਰਤੇ ਦੇ ਵਿਸਥਾਰ ਨੂੰ ਕਰਤਾ ਹੀ ਜਾਣਦਾ ਹੈ ਜਾਂ ਸੂਰਬੀਰ ਸਤਿਗੁਰੂ ਜਾਣਦਾ ਹੈ॥੩॥

*ਚੌਪਈ-* **ਕਰਤੇ ਕੀ ਦੀਰਘ ਵਡਿਆਈ। ਕਰਤਾ ਹੀ ਜਾਨੈ ਤਿਸ ਤਾਂਈ।**
**ਜੇ ਗੁਰ ਸੂਰਾ ਹੋਇ ਸੁਚੇਤ। ਭੀ ਸੋ ਜਾਨਤਿ ਹੈ ਸਭਿ ਹੇਤੁ॥ ੨੪॥**

ਕਰਤੇ ਦੀ ਵੱਡੀ ਵਡਿਆਈ ਹੈ, ਉਸ ਵਡਿਆਈ ਨੂੰ ਕਰਤਾ ਹੀ ਜਾਣਦਾ ਹੈ। ਜੇ ਸੂਰਬੀਰ ਗੁਰੂ ਸੁਚੇਤ ਹੋਵੇ ਤਾਂ ਉਹ ਵੀ ਫਿਰ ਸਭ ਤਰ੍ਹਾਂ ਨਾਲ ਜਾਣਦਾ ਹੈ॥੨੪॥

**ਅਪਰ ਜੀਅ ਸੰਸਾਰੀ ਜੇਤੇ। ਸੁਨਿ ਸੁਨਿ ਜਾਨਤਿ ਹੈਂ ਸਭਿ ਤੇਤੇ।**
**ਜੇ ਸਤਿਗੁਰ ਨਹਿਂ ਲਖਹਿ ਵਡਾਈ। ਤੌ ਅੰਧੇਰ ਪਰਤਿ ਸਮੁਦਾਈ॥ ੨੫॥**

ਹੋਰ ਜਿੰਨੇ ਸੰਸਾਰੀ ਜੀਵ ਹਨ, ਉਹ ਸਾਰੇ ਸੁਣ ਸੁਣ ਕੇ ਜਾਣਦੇ ਹਨ। ਜੇ ਸਤਿਗੁਰੂ ਵਡਿਆਈ ਨਾ ਜਾਣੇ ਤਾਂ ਸਾਰੇ ਹਨੇਰਾ ਫੈਲ ਜਾਂਦਾ ਹੈ॥੨੫॥

**ਇਸ ਸਿਖ ਲਗ ਕਕਾਰ ਕੀ ਏਕ। ਪਠਨਿ ਕਰੀ ਬਿਨ ਸੁਮਤਿ ਬਿਬੇਕ।**
**ਬਿੱਪ੍ਰੈ ਅਰਥ ਪਠਜੋ ਪਹਿਚਾਨੈ। ਕਰਤੇ ਕੀ ਮਿਤਿ ਕਰਤਾ ਜਾਨੈ॥ ੨੬॥**

ਇਸ ਸਿੱਖ ਨੇ ਬਿਨਾਂ ਸ੍ਰੇਸ਼ਟ ਬੁੱਧੀ ਅਤੇ ਗਿਆਨ ਦੇ ਕੱਕੇ ਉੱਤੇ ਇਕ ਲਾਂ ਪੜ੍ਹੀ ਹੈ, ਜਿਸ ਤੋਂ ਉਲਟ ਅਰਥ ਪੜ੍ਹੇ ਪਹਿਚਾਣੇ ਜਾਂਦੇ ਸਨ। ਕਰਤੇ ਦਾ ਵਿਸਥਾਰ ਕਰਤਾ ਜਾਣਦਾ ਹੈ॥੨੬॥

**ਗੁਰ ਸੂਰਾ ਕਜਾ ਜਾਨੈ ਕੋਇ। ਇਮ ਅਨਰਥ ਪਢਿ ਕੀਨੋ ਸੋਇ।**
**ਤੌ ਗੁਰ ਸ਼ਰਨੀ ਸਿਖ ਕਜੋਂ ਜਾਇ। ਕਰਤੇ ਕੀ ਮਿਤ ਲਖਿ ਨ ਸਕਾਇ॥੨੭॥**

ਸੂਰਬੀਰ ਗੁਰੂ ਕੀ ਜਾਣਦਾ ਹੈ, ਇਸ ਤਰ੍ਹਾਂ ਇਸ ਨੇ ਪੜ੍ਹ ਕੇ ਅਨਰਥ ਕਰ ਦਿੱਤਾ ਹੈ, ਫਿਰ ਗੁਰੂ ਦੀ ਸ਼ਰਨ ਵਿਚ ਸਿੱਖ ਕਿਉਂ ਜਾਣਗੇ ਜੇ ਗੁਰੂ ਕਰਤੇ ਦੇ ਵਿਸਥਾਰ ਨੂੰ ਸਮਝ ਹੀ ਨਹੀਂ ਸਕਦਾ ਹੈ॥੨੭॥

**ਸਿੱਖਹੁ ਸੁਨਹੁ ਸੀਖ ਇਹੁ ਮੇਰੀ। ਬਾਨੀ ਪਢਹੁ ਸ਼ੁੱਧ ਗੁਰ ਕੇਰੀ।**
**ਪਢੈ ਮਹਾਤਮ ਲਹੈ ਬਿਸਾਲ। ਹਲਤਿ ਪਲਤਿ ਮਹਿਂ ਹੋਇ ਨਿਹਾਲ॥ ੨੮॥**

ਹੇ ਸਿੱਖੋ! ਮੇਰੀ ਇਹ ਸਿੱਖਿਆ ਸੁਣੋ, ਗੁਰੂ ਜੀ ਦੀ ਬਾਣੀ ਸਦਾ ਸ਼ੁੱਧ ਪੜ੍ਹੋ। ਸ਼ੁੱਧ ਬਾਣੀ ਪੜ੍ਹਨ ਨਾਲ ਵੱਡਾ ਮਹਾਤਮ ਮਿਲਦਾ ਹੈ, ਮਨੁੱਖ ਲੋਕ ਪਰਲੋਕ ਵਿਚ ਨਿਹਾਲ ਹੋ ਜਾਂਦਾ ਹੈ॥੨੮॥

**ਜੇ ਕੁਸ਼ੁੱਧ ਹੁਇ, ਪਢੀਐ ਸ਼ੁਧ ਕਰਿ। ਬਿਗਰੀ ਵਸਤੁ ਸੁਧਾਰਹਿ ਜਿਮ ਘਰ।**
**ਤਿਮ ਗੁਰ ਸ਼ਬਦ ਸੁਧਾਰਹਿ ਜੇ ਨਹਿਂ। ਨਹੀਂ ਭਾਵਨਾ ਸੇ ਨਰ ਮਹਿ ਮਹਿਂ॥੨੯॥**

ਜੇ ਅਸ਼ੁੱਧ ਹੋਵੇ ਤਾਂ ਉਸ ਨੂੰ ਸ਼ੁੱਧ ਕਰਕੇ ਪੜ੍ਹੋ, ਜਿਵੇਂ ਆਪਣੇ ਘਰ ਵਿਚ ਵਿਗੜੀ ਵਸਤੂ ਸੁਧਾਰਦਾ ਹੈ। ਉਸ ਤਰ੍ਹਾਂ ਹੀ ਗੁਰੂ ਜੀ ਦੇ ਸ਼ਬਦ ਨੂੰ ਸੁਧਾਰ ਕੇ ਪੜ੍ਹੇ। ਇਸ ਧਰਤੀ ਦੇ ਜਿਹੜੇ ਪੁਰਸ਼ ਸ਼ਰਧਾ ਵਾਲੇ ਨਹੀਂ ਹਨ॥੨੯॥

*ਗੈਨ ਮੈ ਉਡਤ ਕੇਤੇ ਜਲ ਮੈ ਰਹਤ ਕੇਤੇ*
*ਗਜਾਨ ਕੇ ਬਿਹੀਨ ਜਕ ਜਾਰੇ ਈ ਮਰਤ ਹੈ॥ ੧੯॥ ੮੯॥*

(ਅਕਾਲ ਉਸਤਤਿ, ਪੰਨਾ ੨੦)

ਕਈ ਜੋਗੀ ਜੋਗ ਸਾਧਨਾ ਨਾਲ ਅਕਾਸ਼ ਵਿਚ ਉੱਡਦੇ ਹਨ, ਕਈ ਤਪੱਸਿਆ ਕਰਨ ਲਈ ਜਲ ਵਿਚ ਖੜੇ ਰਹਿੰਦੇ ਹਨ। ਕਈ ਗਿਆਨਹੀਨ ਲਟ ਲਟ ਕਰਦੀ ਅੱਗ ਵਿਚ ਸੜ ਕੇ ਮਰਦੇ ਹਨ॥੧੯॥੮੯॥

**ਤੁਕ ਅਕਾਲ ਉਸਤਤਿ ਕੀ ਗਾਈ। 'ਪੰਚ ਬਿਧਿਨਿ ਸਿੱਖੀ ਸੁਨਿ ਭਾਈ!।**
**ਧੰਧੇ ਕੀ ਇਕ, ਦੇਖਾ ਦੇਖੀ। ਹਿਰਸੀ ਤ੍ਰੈ, ਸਿਦਕੀ ਅਵਰੇਖੀ॥ ੩੦॥**

ਅਕਾਲ ਉਸਤਤਿ ਦੀ ਇਕ ਤੁਕ ਪੜ੍ਹੀ, "ਹੇ ਭਾਈ! ਸੁਣੋ, ਸਿੱਖੀ ਪੰਜ ਪ੍ਰਕਾਰ ਦੀ ਹੈ। ਪਹਿਲੀ ਸਿੱਖੀ ਧੰਧੇ ਦੀ ਹੈ, ਦੂਸਰੀ ਵੇਖਾ ਵੇਖੀ ਹੈ, ਤੀਸਰੀ ਤ੍ਰਿਸ਼ਨਾ ਕਰਕੇ ਹੈ, ਚੌਥੀ ਸਿਦਕ ਦੀ ਲਿਖੀ ਹੈ ਜਾਂ ਵੇਖੀਦੀ ਹੈ॥੩੦॥

**ਪੰਚਮ ਅਹੈ ਭਾਵ ਕੀ ਭਲੇ। ਪ੍ਰਥਮਾ ਇਮ ਜਿਮ ਭਾਈ ਚਲੇ।**
**ਸਭਿ ਸਗੁਰੇ ਮੁਝ ਨਿਗੁਰਾ ਕਹੈਂ। ਲੇ ਸਿੱਖੀ, ਧੰਧੇ ਕੀ ਅਹੈ॥ ੩੧॥**

ਪੰਜਵੀਂ ਭਲੀ ਪ੍ਰਕਾਰ ਭਾਵਨਾ ਦੀ ਹੈ, ਪਹਿਲੀ ਇਸ ਤਰ੍ਹਾਂ ਹੈ ਜਿਵੇਂ ਕਿਸੇ ਨੇ ਵੇਖਿਆ ਕਿ ਕੋਈ ਇਕ ਸਿੱਖ ਹੋਇਆ ਹੈ। ਉਹ ਸੋਚਦਾ ਹੈ ਸਾਰੇ ਗੁਰੂ ਵਾਲੇ ਹਨ, ਮੈਨੂੰ ਨਿਗੁਰਾ ਕਹਿਣਗੇ, ਇਹ ਧੰਧੇ ਦੀ ਸਿੱਖੀ ਹੈ॥੩੧॥

**ਕੋ ਇਕ ਸਿੱਖ ਬਨਜੋਂ ਕਿਹ ਦੇਖਾ। ਸਦਨ ਪਦਾਰਥ ਭਲੇ ਬਿਸ਼ੇਖਾ।**
**ਸੁਤ, ਬਿਤ, ਪਤਿ ਦੁਧ, ਆਦਰ ਆਦਿ। ਸਰਬ ਪ੍ਰਕਾਰ ਹੇਰਿ ਅਹਿਲਾਦ॥੩੨॥**

ਦੂਜੀ ਸਿੱਖੀ ਇਸ ਤਰ੍ਹਾਂ ਚਲੀ, ਕਿਸੇ ਨੇ ਵੇਖਿਆ ਕਿ ਕੋਈ ਇਕ ਸਿੱਖ ਹੋਇਆ ਹੈ, ਘਰ ਪਦਾਰਥ ਸਾਰੇ ਭਲੀ ਪ੍ਰਕਾਰ ਹਨ। ਪੁੱਤਰ, ਧਨ, ਪਤੀ, ਦੁੱਧ, ਇੱਜ਼ਤ ਆਦਿ ਸਰਬ ਪ੍ਰਕਾਰ ਵੇਖ ਕੇ ਪ੍ਰਸੰਨ ਹੋ ਗਿਆ॥੩੨॥

**ਲੋਭ ਪਦਾਰਥ ਕੋ ਮਨ ਭਯੋ। ਗੁਰੁ ਕੋ ਸਿੱਖ ਹੋਇ ਸੋ ਗਯੋ।**
**ਇਹ ਸਿੱਖੀ ਹੈ ਦੇਖਾ ਦੇਖੀ। ਰਹੀ ਪਦਾਰਥ ਚਾਹਿ ਵਿਸ਼ੇਖੀ॥ ੩੩॥**

ਪਦਾਰਥਾਂ ਦਾ ਲੋਭ ਕਰਕੇ ਮਨ ਆ ਗਿਆ ਜਿਸ ਕਰਕੇ ਗੁਰੂ ਦਾ ਸਿੱਖ ਹੋ ਗਿਆ। ਇਸ ਸਿੱਖੀ ਨੂੰ 'ਵੇਖਾ ਵੇਖੀ' ਕਹਿੰਦੇ ਹਨ। ਪਦਾਰਥਾਂ ਦੀ ਚਾਹਤ ਵਿਸ਼ੇਸ਼ ਤੌਰ 'ਤੇ ਰਹਿ ਗਈ॥੩੩॥

**ਸਤਿਗੁਰ ਸ਼ਬਦ ਨ ਪਰਚਾ ਪਾਯੋ। ਗੁਰ ਸਰੂਪ ਨਹਿਂ ਰਿਦੈ ਬਸਾਯੋ।**
**ਤੀਜੀ ਹਿਰਸੀ ਸਿੱਖੀ ਜਾਨੋ। ਬਹੁਤ ਜੁ ਕਰਹਿਂ ਕਰਨਿ ਸੋ ਠਾਨੋ॥ ੩੪॥**

ਸਤਿਗੁਰੂ ਜੀ ਦੇ ਸ਼ਬਦ ਨੂੰ ਨਾ ਜਾਣਿਆ, ਗੁਰੂ ਜੀ ਦੇ ਸਰੂਪ ਨੂੰ ਹਿਰਦੇ ਵਿਚ ਨਾ ਵਸਾਇਆ। ਤੀਸਰੀ ਪ੍ਰਕਾਰ ਦੀ ਸਿੱਖੀ ਤ੍ਰਿਸ਼ਨਾ ਵਾਲੀ ਜਾਣੋ, ਜਿਹੜਾ ਕੰਮ ਬਹੁਤ ਲੋਕ ਕਰਦੇ ਹੋਣ ਉਸ ਨੂੰ ਕਰਨ ਲੱਗ ਜਾਣਾ॥੩੪॥

**ਸੋਝੀ ਕੁਛ ਨ ਆਪ ਕੋ ਆਈ। ਨਹੀਂ ਸੀਖ ਲੇ ਗੁਰਮਤਿ ਪਾਈ।**
**ਨਹਿਂ ਸੰਗਤ ਮਹਿਂ ਬੈਠਜੋ ਜਾਇ। ਗੁਰ ਪਾਹੁਲ ਕੋ ਭੇਦ ਨ ਪਾਇ॥ ੩੫॥**

ਪਰ ਆਪਣੇ ਆਪ ਨੂੰ ਕੋਈ ਸੋਝੀ ਨਹੀਂ ਆਈ ਹੈ, ਕਿਸੇ ਪ੍ਰਕਾਰ ਦੀ ਸਿਖਿਆ ਲੈ ਕੇ ਗੁਰਮਤ ਨਹੀਂ ਪਾਈ ਹੈ। ਕਦੀ ਸੰਗਤ ਵਿਚ ਵੀ ਜਾ ਕੇ ਨਹੀਂ ਬੈਠਿਆ ਹੈ, ਗੁਰੂ ਜੀ ਦੇ ਅੰਮ੍ਰਿਤ ਦਾ ਕੋਈ ਭੇਦ ਨਹੀਂ ਜਾਣਿਆ ਹੈ॥੩੫॥

**ਚਤੁਰਥ ਸਿੱਖੀ ਸਿਦਕੀ ਹੋਈ। ਗੁਰ ਬਿਨ ਅਪਰ ਨ ਮਾਨਹਿ ਕੋਈ।**
**ਜੀਵਣ ਮਰਣ ਬਿਖੈ ਗੁਰ ਸ਼ਰਣੀ। ਤਜਹਿ ਨ ਜਿਮ ਪ੍ਰਵਾਹਿ ਮੈਂ ਤਰਣੀ॥੩੬॥**

ਚੌਥੀ ਸਿੱਖੀ ਸਿਦਕ ਨਾਲ ਉਤਪੰਨ ਹੁੰਦੀ ਹੈ, ਸਿੱਖ ਗੁਰੂ ਤੋਂ ਬਗ਼ੈਰ ਹੋਰ ਕਿਸੇ ਨੂੰ ਨਹੀਂ ਮੰਨਦਾ ਹੈ। ਜੀਵਨ ਮਰਨ ਗੁਰੂ ਦੀ ਸ਼ਰਨ ਵਿਚ ਰਹਿੰਦਾ ਹੈ, ਜਿਵੇਂ ਹੜ ਆਏ ਦਰਿਆ ਦੇ ਪ੍ਰਵਾਹ ਵਿਚ ਜਾ ਰਹੀ ਬੇੜੀ ਦੇ ਸਵਾਰ ਬੇੜੀ ਨੂੰ ਨਹੀਂ ਛੱਡਦੇ ਹਨ॥੩੬॥

**ਸਿਰ ਜਾਣੇ ਲਗਿ ਸਦਾ ਨਿਬਾਹੈ। ਤਨ ਮਿੱਥਿਆ ਲਖਿ ਕਰਿ ਜਗ ਮਾਂਹੈ।**
**ਸਿੱਖੀ ਸਚੁ ਪ੍ਰਾਪਤਿ ਕੀ ਕਰਤਾ। ਇਮ ਪ੍ਰਾਨਨਿ ਬਿਨਸਨ ਲਗਿ ਧਰਤਾ॥੩੭॥**

ਸਿਰ ਜਾਣ ਤਕ ਸਦਾ ਸਿੱਖੀ ਨਿਭਾਵੇ, ਸਰੀਰ ਨੂੰ ਇਸ ਜੱਗ ਵਿਚ ਝੂਠਾ ਜਾਣੇ, ਸਿੱਖੀ ਸੱਚ ਪ੍ਰਾਪਤ ਕਰਨ ਵਾਲੀ ਹੈ, ਇਸ ਤਰ੍ਹਾਂ ਪ੍ਰਾਣਾਂ ਦੇ ਨਿਕਲ ਜਾਣ ਤਕ ਧਾਰਨ ਕਰੇ॥੩੭॥

**ਬਿਘਨ ਅਨੇਕ ਕਸ਼ਟ ਸਹਿ ਸਾਰੇ। ਗਾਢੋ ਸਿਦਕ ਨਹੀਂ ਨਿਰਵਾਰੇ।**
**ਪਲ ਮਹਿਂ ਸਿਰ ਦੇ, ਸਿਦਕ ਨ ਖੋਵੈ। ਸੋ ਸਿਖ ਮੇਰੋ ਪੂਰਨ ਹੋਵੈ॥ ੩੮॥**

ਅਨੇਕਾਂ ਵਿਘਨਾਂ ਅਤੇ ਕਸ਼ਟਾਂ ਨੂੰ ਬਰਦਾਸ਼ਤ ਕਰੇ, ਪੱਕੇ ਸਿਦਕ ਨੂੰ ਕਦੇ ਵੀ ਦੂਰ ਨਾ ਕਰੇ, ਪਲ ਵਿਚ ਸਿਰ ਦੇ ਕੇ ਸਿਦਕ ਨੂੰ ਨਾ ਗਵਾਵੇ, ਉਹ ਮੇਰਾ ਪੂਰਨ ਸਿੱਖ ਹੋਵੇਗਾ॥੩੮॥

**ਪੰਚਮ ਸਿੱਖੀ ਭਾਵ ਉਪਾਈ। ਲਖਿ ਗੁਰ ਮਹਿਮਾ ਪਰਿ ਸ਼ਰਨਾਈ।**
**ਨਿਸ ਦਿਨ ਗੁਰ ਮੂਰਤਿ ਉਰ ਧਾਰੀ। ਕਰਹਿ ਭਾਵ ਸਭਿ ਸਿੱਖ ਮਝਾਰੀ' ॥੩੯॥**

ਪੰਜਵੀਂ ਸਿੱਖੀ ਭਾਵਨਾ ਨਾਲ ਉਤਪੰਨ ਹੁੰਦੀ ਹੈ, ਗੁਰੂ ਜੀ ਦੀ ਮਹਿਮਾ ਵੇਖ ਕੇ ਸ਼ਰਨ ਵਿਚ ਆਉਂਦਾ ਹੈ। ਦਿਨ ਰਾਤ ਗੁਰੂ ਜੀ ਦੀ ਮੂਰਤੀ ਨੂੰ ਹਿਰਦੇ ਵਿਚ ਧਾਰਦਾ ਹੈ ਸਭ ਪ੍ਰਕਾਰ ਸਿੱਖੀ ਵਿਚ ਭਾਵਨਾ ਧਾਰਨ ਕਰਦਾ ਹੈ"॥੩੯॥

**ਪੰਚ ਪ੍ਰਕਾਰ ਸਿੱਖਿ ਇਮ ਕਹੇ। ਜਥਾ ਕਰਮ ਫਲ ਦੀਰਘ ਲਹੇ।**
**'ਹਲਤਿ ਪਲਤਿ ਮਹਿਂ ਬਨੌਂ ਸਹਾਈ। ਜਮੁ ਸੰਕਟ ਤੇ ਲੇਹੁਂ ਛੁਟਾਈ' ॥੪੦॥**

ਪੰਜ ਪ੍ਰਕਾਰ ਦੇ ਇਸ ਤਰ੍ਹਾਂ ਸਿੱਖ ਕਹੇ ਹਨ, ਜਿਵੇਂ ਕਰਮ ਕਰਦੇ ਹਨ, ਉਸ ਤਰ੍ਹਾਂ ਹੀ ਵੱਡਾ ਫਲ ਪ੍ਰਾਪਤ ਕਰਦੇ ਹਨ। ਮੈਂ ਉਨ੍ਹਾਂ ਦਾ ਲੋਕ-ਪਰਲੋਕ ਵਿਚ ਸਹਾਇਕ ਬਣਾਂਗਾ ਤੇ ਉਨ੍ਹਾਂ ਨੂੰ ਜਮਾਂ ਦੇ ਸੰਕਟ ਤੋਂ ਛੁਡਵਾ ਲਵਾਂਗਾ॥੪੦॥

*ਦੋਹਰਾ-* **ਸਤਿਗੁਰ ਪੂਰਨ ਜਿਨਹੁ ਕੇ ਪੂਰੀ ਤਿਨ ਕੀ ਆਸ।**
**ਨਾਨਕ ਜਪੀਐ ਨਾਮ ਨਿਤ ਸਿਮਰਹੁ ਸਾਸਿ ਗਿਰਾਸ॥ ੪੧॥**

ਜਿਨ੍ਹਾਂ ਦੇ ਪੂਰਨ ਸਤਿਗੁਰੂ ਜੀ ਹਨ, ਉਨ੍ਹਾਂ ਦੀ ਆਸ ਪੂਰੀ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਦਾ ਸਦਾ ਸਾਸ ਗਿਰਾਸ ਸਿਮਰਨ ਕਰੋ॥੪੧॥

*ਚੌਪਈ-* **ਬਨੀਅਹਿ ਸੱਤਿਨਾਮ ਅਨੁਰਾਗੀ। ਕਾਮ ਕ੍ਰੋਧ ਮਦ ਮਾਨਹਿਂ ਤਯਾਗੀ।**
**ਰਾਖਿ ਸਥਿਰ ਸਤਿਗੁਰੂ ਭਰੋਸਾ। ਧਰਿ ਸੰਤੋਖ ਸਿੰਘ ਸ਼ਾਂਤਿ ਸੰਤੋਸ਼ਾ॥੪੨॥**

ਸਤਿਨਾਮ ਦੇ ਪ੍ਰੇਮੀ ਬਣੋ, ਕਾਮ, ਕ੍ਰੋਧ, ਘੁਮੰਡ ਅਤੇ ਅਹੰਕਾਰ ਨੂੰ ਛੱਡੋ। ਸਤਿਗੁਰੂ ਜੀ ਉੱਤੇ ਪੂਰਨ ਭਰੋਸਾ ਰੱਖੋ। ਹੇ ਸੰਤੋਖ ਸਿੰਘ ਸ਼ਾਂਤੀ ਅਤੇ ਸੰਤੋਖ ਧਾਰਨ ਕਰੋ॥੪੨॥

*ਤੀਸਰੀ ਰੁੱਤ ਦਾ ਚੌਤੀਵਾਂ ਅਧਿਆਇ ਸਮਾਪਤ ਹੋਇਆ॥੩੪॥*

# ਅਧਿਆਇ ਪੈਂਤੀਵਾਂ

*ਪਾਹੁਲ ਭੇਦ, ਦੁਸ਼ਟ ਦਮਨ*

*ਦੋਹਰਾ-* **ਸਿੱਖੀ ਪੰਚ ਪ੍ਰਕਾਰ ਕੀ ਸੁਨਿ ਪਾਹੁਲ ਬਖਸ਼ੀਸ਼।**
**ਸਿਖ ਸਿਦਕੀ ਕਰਿ ਜੋਰਿਕੈ ਧਰਿ ਪਗ ਪੰਕਜ ਸੀਸ॥ ੧॥**

ਪੰਜ ਪ੍ਰਕਾਰ ਦੀ ਸਿੱਖੀ ਸੁਣ ਕੇ ਤੇ ਅੰਮ੍ਰਿਤ ਦੀ ਬਖਸ਼ਿਸ਼ ਹੋਈ ਵੇਖਕੇ ਸਿਦਕੀ ਸਿੱਖਾਂ ਨੇ ਹੱਥ ਜੋੜ ਕੇ ਗੁਰੂ ਜੀ ਦੇ ਚਰਨ ਕੰਵਲਾਂ ਉੱਤੇ ਸਿਰ ਧਰ ਦਿੱਤੇ॥੧॥

*ਚੌਪਈ-* **ਬੂਝਤਿ ਭਏ ਸਰਬ ਕਰਿ ਪੰਗਤ। 'ਗੁਰ ਪਤਿਸ਼ਾਹੁ ਆਪ ਕੀ ਸੰਗਤਿ।**
**ਅਭਿਲਾਖਤਿ ਸਗਰੇ ਮਨ ਜਾਨਨਿ। ਸ੍ਰਵਨ ਕਰਨਿ ਕੋ ਤੁਮਰੇ ਆਨਨਿ॥੨॥**

ਸਾਰੇ ਕਤਾਰ ਬਣਾ ਕੇ ਪੁੱਛਣ ਲੱਗੇ, "ਹੇ ਗੁਰੂ ਪਾਤਿਸ਼ਾਹ ਆਪ ਜੀ ਦੀ ਸਾਰੀ ਸੰਗਤ ਆਪ ਜੀ ਦੇ ਮੁੱਖ ਤੋਂ ਸੁਣਨਾ ਚਾਹੁੰਦੀ ਹੈ ਤੇ ਆਪਣੇ ਮਨ ਵਿਚ ਜਾਣਨ ਦੀ ਅਭਿਆਸ਼ਾ ਰੱਖਦੀ ਹੈ॥੨॥

**ਪਾਹੁਲ ਕੇ ਗੁਣ ਭੇਦ ਬਖਾਨੋ। ਜਿਮ ਰਾਵਰ ਨੇ ਕੀਨ ਮਹਾਨੋ'।**
**ਭਾਵ ਸਹਿਤ ਕਲਗ਼ੀਧਰ ਸੁਨਜੋ। ਕਰਿ ਬੱਖਜਾਤ ਭੇਦ ਸਭਿ ਭਨਜੋ॥੩॥**

ਅੰਮ੍ਰਿਤ ਦੇ ਗੁਣ ਅਤੇ ਵੇਰਵੇ ਦੱਸੋ, ਜਿਵੇਂ ਆਪ ਜੀ ਨੇ ਇਹ ਮਹਾਨ ਅੰਮ੍ਰਿਤ ਤਿਆਰ ਕੀਤਾ ਹੈ। ਜਦ ਕਲਗ਼ੀਧਰ ਜੀ ਨੇ ਭਾਵਨਾ ਸਹਿਤ ਇਹ ਗੱਲ ਸੁਣੀ ਤਾਂ ਪ੍ਰਗਟ ਕਰਕੇ ਸਾਰਾ ਭੇਦ ਦੱਸਿਆ॥੩॥

**'ਮੰਤ੍ਰ ਸੁ ਜੰਤ੍ਰ ਤੰਤ੍ਰ ਇਹੁ ਤੀਨ। ਕਾਰਜ ਕੇ ਸਿਧ ਕਰਤਾ ਚੀਨ।**
**ਸੱਤਿਨਾਮ ਮੰਤ੍ਰਨਿ ਸਿਰਮੌਰ। ਜਿਸਕੇ ਸਮ ਜਗ ਮਹਿਂ ਨਹਿਂ ਔਰ॥ ੪॥**

"ਇਹ ਮੰਤਰ, ਜੰਤਰ, ਤੰਤਰ ਤਿੰਨਾਂ ਦੇ ਕਾਰਜ ਸਿੱਧ ਕਰਦਾ ਹੈ ਇਸ ਤਰ੍ਹਾਂ ਇਸ ਨੂੰ ਜਾਣੋ। ਸਤਿਨਾਮ ਮੰਤਰ ਸ਼੍ਰੋਮਣੀ ਹੈ, ਜਿਸ ਦੇ ਬਰਾਬਰ ਜਗਤ ਵਿਚ ਹੋਰ ਕੋਈ ਨਹੀਂ ਹੈ॥੪॥

**ਵਾਹਿਗੁਰੂ ਇਹੁ ਮੰਤ੍ਰ ਮਹਾਨਾ। ਚਤੁਰ ਵਰਨ ਕੋ ਜੋੜਨਿ ਠਾਨਾ।**
**ਲੋਹ ਸ਼ਸਤ੍ਰ ਅਰੁ ਜਲੁ ਮਿਸ਼ਟਾਨਾ। ਇਹੀ ਤੰਤ੍ਰ ਕਰਤਾ ਸਵਧਾਨਾ॥੫॥**

ਵਾਹਿਗੁਰੂ ਮਹਾਨ ਮੰਤਰ ਹੈ, ਚਾਰੇ ਵਰਨਾਂ ਨੂੰ ਇਹ ਜੋੜਦਾ ਹੈ। ਜਲ ਅਤੇ ਮਿੱਠੇ ਵਿਚ ਲੋਹੇ ਦਾ ਸ਼ਸਤਰ ਫੇਰ ਕੇ ਇਹ ਤੰਤਰ ਸਾਵਧਾਨ ਕਰਨ ਵਾਲਾ ਹੈ॥੫॥

**ਦਈ ਵਸਤੁ ਇਹੁ ਦੇਵਨਿ ਲਜਾਇ। ਤਿਨ ਕੇ ਨਾਮ ਸੁਨਹੁ ਚਿਤ ਲਾਇ।**
**ਬਰੁਨ ਆਪਨੇ ਕਰ ਜਲ ਆਨਾ। ਇੰਦ੍ਰ ਮਹਾਂ ਬਲਿ ਲਿਯ ਮਿਸ਼ਟਾਨਾ॥੬॥**

ਇਹ ਵਸਤੂ ਦੇਵਤਿਆਂ ਨੇ ਲਿਆ ਕੇ ਦਿੱਤੀ ਹੈ, ਉਨ੍ਹਾਂ ਦੇ ਨਾਮ ਚਿੱਤ ਲਾ ਕੇ ਸੁਣੋ। ਵਰੁਨ ਦੇਵਤਾ ਆਪਣੇ ਹੱਥਾਂ ਨਾਲ ਜਲ ਲਿਆਇਆ, ਇੰਦਰ ਦੇਵਤਾ ਮਹਾਨ ਬੱਲ ਨਾਲ ਮਿਠਾ ਲਿਆਇਆ॥੬॥

*ਨੋਟ : ਅੰਮ੍ਰਿਤ ਦੇ ਗੁਣ ਅਤੇ ਵਡਿਆਈ ਬ੍ਰਾਹਮਣੀ ਮੱਤ ਦੇ ਰੰਗ ਵਿਚ ਵਿਖਾਈ ਗਈ ਹੈ। ਕਵੀ ਜੀ ਨੇ ਇਸ ਨੂੰ ਸੌ ਸਾਖੀ ਦੀ ਤੇਰਵੀਂ ਸਾਖੀ ਤੋਂ ਲਿਆ ਹੈ, ਸੌ ਸਾਖੀ ਵਿਚ ਐਸੇ ਨਿੰਦਣਯੋਗ ਸ਼ਬਦ ਕਿਸੇ ਬ੍ਰਾਹਮਣ ਸਿੱਖ ਦੇ ਲਿਖੇ ਹੋਏ ਜਾਪਦੇ ਹਨ, ਜੋ ਸਿੰਘ ਪੂਣੇ ਦੀ ਵਡਿਆਈ ਤਾਂ ਉੱਚੀ ਰੱਖਦੇ ਹਨ, ਪਰ ਹਰ ਗੱਲ ਨੂੰ ਪੌਰਾਣਕ ਰੰਗ ਵਿਚ ਰੰਗ ਦਿੰਦੇ ਹਨ।*

**ਲੋਹਾ ਦੀਨਿ ਆਨਿ ਜਮਰਾਜ। ਮਿਲੇ ਦੇਵ ਪਾਹੁਲ ਕੇ ਕਾਜ।**
**ਜਲ ਤੇ ਸ਼ਾਂਤਿ ਅਵਧਿ ਸਿਖ ਪਾਹਿਂ। ਮਿਸ਼ਟਾਨਹਿਂ ਤੇ ਭੋਗ ਨ ਚਾਹਿ॥ ੭॥**

ਜਮਰਾਜ ਨੇ ਆ ਕੇ ਲੋਹਾ ਦਿੱਤਾ ਤੇ ਸਾਰੇ ਦੇਵਤੇ ਅੰਮ੍ਰਿਤ ਵਾਸਤੇ ਇਕੱਠੇ ਹੋਏ। ਜਲ ਇਸ ਕਰਕੇ ਹੈ ਕਿ ਸਿੱਖ ਸ਼ਾਂਤੀ ਦੀ ਅਵਸਥਾ ਨੂੰ ਪਾਵੇ, ਮਿੱਠਾ ਇਸ ਕਰਕੇ ਹੈ ਕਿ ਸਿੱਖ ਭੋਗਾਂ ਨੂੰ ਨਾ ਚਾਹੁੰਣ॥੭॥

**ਹੋਹਿ ਸ਼ਸਤ੍ਰ ਤੇ ਤੇਜ ਕਰਾਲਾ। ਬਨਹਿਂ ਜੁੱਧ ਮਹਿਂ ਜੋਧ ਬਿਸਾਲਾ।**
**ਪੂਰਬ ਪਾਹੁਲ ਚਰਨਨਿ ਕੇਰੀ। ਹੁਇ ਸੇਵਾ ਕੀ ਪ੍ਰੀਤਿ ਬਡੇਰੀ॥ ੮॥**

ਸ਼ਸਤਰ ਨਾਲ ਵਿਕਰਾਲ ਤੇਜ ਪੈਦਾ ਹੁੰਦਾ ਹੈ, ਯੁੱਧ ਦੇ ਵਿਚ ਵੱਡੇ ਯੋਧੇ ਬਣਦੇ। ਪਹਿਲਾਂ ਪਾਹੁਲ ਗੁਰੂ ਜੀ ਦੇ ਚਰਨਾਂ ਦੀ ਹੁੰਦੀ ਸੀ, ਜਿਸ ਨਾਲ ਸੇਵਾ ਦੀ ਵੱਡੀ ਪ੍ਰੀਤ ਜਾਗਦੀ ਸੀ॥੮॥

**ਅਬਿ ਗੁਰ ਇੱਛਾ ਰਣ ਰਿਪੁ ਖਾਪ। ਖੰਡਾ ਧਾਰਿ ਸੁ ਪਾਹੁਲ ਛਾਪ।**
**ਸ੍ਰੀ ਦੇਵੀ ਕੌ ਧਰਿਬੋ ਧਜਾਨ। ਸ੍ਵੈਯੇ ਦਸੋਂ ਪ੍ਰੇਮ ਨਿਰਬਾਨ॥ ੯॥**

ਹੁਣ ਗੁਰੂ ਜੀ ਦੀ ਇੱਛਾ ਹੈ ਕਿ ਯੁੱਧ ਵਿਚ ਵੈਰੀ ਨੂੰ ਖਤਮ ਕਰਨਾ ਹੈ, ਇਸ ਲਈ ਖੰਡੇ ਦੀ ਧਾਰ ਵਾਲੀ ਪਾਹੁਲ ਦੀ ਮੁਹਰ ਲਾ ਦਿੱਤੀ ਹੈ। ਸ੍ਰੀ ਭਗੌਤੀ (ਤਲਵਾਰ) ਦਾ ਧਿਆਨ ਧਾਰ ਕੇ, ਦਸੇ ਅੰਮ੍ਰਿਤ ਦੇ ਸਵੈਯੇ ਪੜ੍ਹ ਕੇ ਪ੍ਰੇਮ ਸਹਿਤ ਮੁਕਤੀ ਪ੍ਰਾਪਤ ਕਰੇ॥੯॥

**ਪਠਿ ਅਨੰਦ ਜੀ ਸ਼ਾਂਤਿ ਸੁਚੇਤ। ਜਪੁਜੀ ਪੜ੍ਹਹੁ ਸੁ ਮੁਕਤੀ ਹੇਤੁ।**
**ਹੁਇਂ ਪਾਹੁਲ ਤੇ ਚਾਰ ਪਦਾਰਥ। ਨਰ ਤਨ ਸਿਖ ਕੋ ਬਨਹਿਂ ਸਕਾਰਥ॥੧੦॥**

ਅਨੰਦ ਪੜ੍ਹ ਕੇ ਸ਼ਾਂਤ ਅਤੇ ਸੁਚੇਤ ਹੋ ਜਾਵੇ ਤੇ ਮੁਕਤੀ ਪ੍ਰਾਪਤ ਕਰਨ ਵਾਸਤੇ ਜਪੁਜੀ ਪੜ੍ਹੇ। ਅੰਮ੍ਰਿਤ ਪ੍ਰਾਪਤ ਕਰਕੇ ਚਾਰ ਪਦਾਰਥ ਮਿਲਦੇ ਹਨ, ਫਿਰ ਸਿੱਖ ਦਾ ਮਨੁੱਖਾ ਜਨਮ ਸਕਾਰਥ ਹੋ ਜਾਂਦਾ ਹੈ॥੧੦॥

**ਬਡਭਾਗੀ ਕੋ ਪ੍ਰਾਪਤਿ ਹੋਇ। ਲੇ ਕਰਿ ਫਿਰਹਿ, ਨ ਅਘ ਸਮ ਕੋਇ।**
**ਗੁਜਰੀ ਮਾਤਿ ਪੁਛੇ ਇਕ ਬਾਰੀ। ਤਬਿ ਹਮ ਨੇ ਬਿਧਿ ਸਕਲ ਉਚਾਰੀ' ॥੧੧॥**

ਕਿਸੇ ਵਡਭਾਗੀ ਨੂੰ ਇਹ ਅੰਮ੍ਰਿਤ ਪ੍ਰਾਪਤ ਹੁੰਦਾ ਹੈ, ਅੰਮ੍ਰਿਤ ਲੈ ਕੇ ਫਿਰ ਛੱਡ ਜਾਣਾ, ਉਸ ਦੇ ਬਰਾਬਰ ਕੋਈ ਪਾਪ ਨਹੀਂ ਹੈ। ਮਾਤਾ ਗੁਜਰੀ ਜੀ ਨੇ ਇਕ ਵਾਰ ਪੁੱਛਿਆ ਸੀ ਤਾਂ ਅਸੀਂ ਸਾਰੀ ਵਿਧੀ ਉਚਾਰਨ ਕਰ ਦਿੱਤੀ ਸੀ॥੧੧॥

**ਸੁਨਿ ਸਿੱਖਨਿ ਕਰ ਜੋਰਿ ਬਖਾਨੀ। 'ਅਪਰ ਭੇਦ ਭਨੀਐ ਗੁਨਖਾਨੀ!।**
**ਪਾਹੁਲ ਬਿਖੈ ਸ਼ਕਤਿ ਹੈ ਗੁਰ ਕੀ ? ਕੈ ਜਗ ਮਾਤਿ ਚੰਡਕਾ ਧੁਰ ਕੀ ?' ॥੧੨॥**

ਸਿੱਖਾਂ ਨੇ ਸੁਣ ਕੇ ਹੱਥ ਜੋੜ ਕੇ ਬੇਨਤੀ ਕੀਤੀ, "ਹੇ ਗੁਣਾਂ ਦੀ ਖਾਣ, ਸਤਿਗੁਰੂ ਜੀ ! ਕੁਝ ਹੋਰ ਭੇਦ ਵੀ ਸੁਣਾਓ ਕੀ ਅੰਮ੍ਰਿਤ ਵਿਚ ਗੁਰੂ ਦੀ ਸ਼ਕਤੀ ਹੈ ? ਜਾਂ ਜਗਤ ਮਾਤਾ ਚੰਡੀ ਦੀ ਸ਼ਕਤੀ ਹੈ ?" ॥੧੨॥

**ਸੁਨਿ ਸ੍ਰੀ ਮੁਖ ਤੇ ਸਤਿਗੁਰ ਭਨੈਂ। 'ਕਰਨ ਪ੍ਰਸ਼ਾਦਿ ਖੁਸ਼ੀ ਹੀ ਬਨੈ।**
**ਗੁਹਜ ਬਾਰਤਾ ਬਨਹਿਂ ਨ ਕਹਿਨੀ। ਭਲੀ ਹੋਤਿ ਹੈ ਛਪੀ ਸੁ ਰਹਿਨੀ' ॥੧੩॥**

ਇਹ ਸੁਣ ਕੇ ਗੁਰੂ ਜੀ ਨੇ ਆਪਣੇ ਮੁਖ ਤੋਂ ਕਿਹਾ, "ਐਸੀ ਕਿਰਪਾ ਕਰਨ ਵਿਚ ਖੁਸ਼ੀ ਹੀ ਚੰਗੀ ਹੈ ਭਾਵ ਇਸ ਬਾਰੇ ਕੁਝ ਨਾ ਕਹਿਣਾ ਹੀ ਚੰਗਾ ਹੈ। ਗੁਪਤ ਵਾਰਤਾ ਕਹਿਣੀ ਨਹੀਂ ਬਣਦੀ ਹੈ, ਉਸ ਦੇ ਛੁਪੇ ਰਹਿਣ ਦੇ ਵਿਚ ਹੀ ਭਲਾ ਹੈ" ॥੧੩॥

**ਤਊ ਸਿੱਖ ਸ਼ਰਧਾਲੂ ਆਇ। ਸਤਿਗੁਰ ਕੋ ਬੂਝਹਿਂ ਜਿਸ ਭਾਇ।**
**ਤਿਸ ਕੌ ਕਹਨਿ ਸਦਾ ਬਨਿ ਆਵੈ। ਜੋ ਸਿਖ ਸਤਿਗੁਰ ਕੇ ਮਨ ਭਾਵੈ॥੧੪॥**

ਫਿਰ ਸ਼ਰਧਾਲੂ ਸਿੱਖ ਆਏ ਹਨ, ਸਤਿਗੁਰੂ ਨੂੰ ਉਨ੍ਹਾਂ ਜਿਸ ਪ੍ਰੇਮ ਨਾਲ ਪੁੱਛਿਆ। ਤਿਸ ਬਾਰੇ ਕਹਿਣਾ ਸਦਾ ਬਣਦਾ ਹੈ ਜਿਹੜੀ ਗੱਲ ਸਿੱਖਾਂ ਅਤੇ ਸਤਿਗੁਰੂ ਦੇ ਮਨ ਨੂੰ ਚੰਗੀ ਲੱਗੇ॥੧੪॥

**ਸੰਗਤਿ! ਸੁਨਹੁ ਸਿੱਖ ਮਮ ਅਹੋ। ਗੁਰ ਘਰ ਬਿਖੈ ਏਕਤਾ ਲਹੋ।**
**ਭੂਲ ਭੇਦ ਕੋ ਭਰਮ ਨ ਕੀਜੈ। ਕਬਹੁਂ ਨ ਇਸ ਪਰ ਤਰਕ ਕਰੀਜੈ॥੧੫॥**

ਹੇ ਸੰਗਤ! ਸੁਣੋ ਤੁਸੀਂ ਮੇਰੇ ਸਿੱਖ ਹੋ, ਗੁਰੂ ਘਰ ਵਿਚ ਏਕਤਾ ਸਮਝੋ, ਭੁਲ ਕੇ ਵੀ ਭੇਦ ਦਾ ਭਰਮ ਨਾ ਕਰੋ ਤੇ ਕਦੀ ਵੀ ਇਸ ਉਤੇ ਤਰਕ ਨਾ ਕਰੋ॥੧੫॥

**ਪ੍ਰਥਮ ਧਰਜੋ ਜਬਿ ਹਮ ਅਵਤਾਰ। ਕਰਜੋ ਮਨੋਰਥ ਤਪਨਿ ਉਦਾਰ।**
**ਬਿੰਧਜਾਚਲ ਕਾਨਨ ਮੈਂ ਰਹੇ। ਸੁਨਹੁ ਕਥਾ ਜਿਸ ਬਿਧਿ ਤਪੁ ਸਹੇ॥੧੬॥**

ਪਹਿਲਾਂ ਜਦ ਅਸੀਂ ਅਵਤਾਰ ਧਾਰਨ ਕੀਤਾ ਸੀ ਤਾਂ ਉੱਤਮ ਤਪ ਕਰਨ ਦਾ ਮਨੋਰਥ ਧਾਰਨ ਕੀਤਾ ਸੀ। ਵਿੰਧਿਆਚਲ ਜੰਗਲ ਵਿਚ ਰਹੇ, ਉਹ ਕਥਾ ਸੁਣੋ ਜਿਸ ਪ੍ਰਕਾਰ ਤਪ ਕੀਤੇ॥੧੬॥

*ਨੋਟ : ਪਹਿਲੇ ਜਨਮ ਦੇ ਤਪ ਦਾ ਥਾਂ ਹੇਮਕੁੰਟ ਸਪਤ ਸ੍ਰਿੰਗ ਲਿਖਿਆ ਹੈ, ਪਰ ਕਵੀ ਜੀ ਸੌ ਸਾਖੀ ਦੀ ਤੇਰ੍ਹਵੀਂ ਸਾਖੀ ਪੜ੍ਹ ਕੇ ਵਿੰਧਿਆਚਲ ਦੱਸਣ ਲੱਗ ਗਏ ਹਨ। ਇਹ ਸਾਖੀ ਵੀ ਪੌਰਾਣਕ ਦਿਮਾਗ਼ ਦੀ ਉਪਜ ਹੈ, ਜਿਨ੍ਹਾਂ ਦੇ ਹੱਥ ਵਿਚ ਸੌ ਸਾਖੀ ਵਧੀ ਘਟੀ ਜਾਂ ਇਸ ਰੂਪ ਵਿਚ ਲਿੱਖੀ ਗਈ ਜਾਪਦੀ ਹੈ। ਇਸ ਤੋਂ ਪਰਤੀਤ ਹੁੰਦਾ ਹੈ ਕਿ ਸੌ ਸਾਖੀ ਵਾਲਾ ਲਿਖਾਰੀ ਭੰਨ ਤੋੜ ਕਰਨ ਵਾਲਾ ਆਖੇਪਕਾਰ ਕਾਲੀ ਦੇਵੀ ਦੀ ਸਮੀਪਤਾ ਜਤਾਉਣ ਵਾਸਤੇ ਹਿਮਾਲੇ ਦੀ ਥਾਂ ਵਿੰਧਿਆਚਲ ਲੈ ਗਿਆ ਹੈ।*

ਦੋਹਰਾ- **ਤਿਸੁ ਮਾਨ੍ਵੰਤਰ ਕੇ ਬਿਖੈ ਕਥਾ ਭਈ ਜਿਸ ਭਾਇ।**
**ਸੁਨਹੁ ਪ੍ਰੀਤਿ ਕਰਿ ਉਮਾ ਤਬਿ ਗਈ ਤਪਨ ਤਿਸੁ ਥਾਇਂ॥੧੭॥**

ਇਕ ਮਨੂ ਦਾ ਸਮਾਂ ਜੋ ਇਕੱਤੀ ਕ੍ਰੋੜ, ਚੌਦ੍ਹਾਂ ਲੱਖ, ਅੱਠਤਾਲੀ ਹਜ਼ਾਰ ਵਰ੍ਹੇ ਦਾ ਮੰਨਦੇ ਹਨ, ਉਸ ਸਮੇਂ ਦੌਰਾਨ ਇਕ ਕਥਾ ਜਿਸ ਪ੍ਰਕਾਰ ਹੋਈ ਹੈ। ਪ੍ਰੀਤ ਨਾਲ ਸੁਣੋ ਜਦ ਪਾਰਵਤੀ ਉਸ ਥਾਂ ਤਪ ਕਰਨ ਵਾਸਤੇ ਗਈ॥੧੭॥

*ਨਿਸ਼ਾਨੀ ਛੰਦ-* **ਦਾਨਵ ਦੈਤਨਿ ਪਾਇ ਬਲ ਸੁਰ ਕਰੇ ਪਰਾਜੈ।**
**ਛੀਨ ਲੀਨ ਸੁਰਲੋਕ ਕੋ ਕਰਿ ਗਰਬ ਮਹਾਂ ਜੈ।**
**ਬ੍ਰਹਮਾ ਢਿਗ ਸੋ ਦੀਨ ਹ੍ਵੈ ਸਭਿ ਜਾਇ ਪੁਕਾਰੇ।**
**ਸ਼ੱਤ੍ਰਨਿ ਦਿਯੇ ਨਿਕਾਸ ਹਮ ਅਬਿ ਸ਼ਰਨਿ ਤੁਹਾਰੇ॥੧੮॥**

ਦੈਂਤਾਂ ਅਤੇ ਰਾਕਸ਼ਾਂ ਨੇ ਸ਼ਕਤੀ ਪਾ ਕੇ ਦੇਵਤਿਆਂ ਨੂੰ ਜਿੱਤ ਲਿਆ ਤੇ ਬਹੁਤ ਹੰਕਾਰ ਧਾਰ ਕੇ ਦੇਵਤਿਆਂ ਪਾਸੋਂ ਸਵਰਗ ਖੋਹ ਲਿਆ। ਸਾਰੇ ਦੀਨ ਹੋ ਕੇ ਬ੍ਰਹਮਾ ਦੇ ਪਾਸ ਗਏ ਤੇ ਉਸ ਪਾਸ ਜਾ ਕੇ ਪੁਕਾਰ ਕੀਤੀ, ਵੈਰੀਆਂ ਨੇ ਸਾਨੂੰ ਕੱਢ ਦਿੱਤਾ ਹੈ, ਹੁਣ ਤੁਹਾਡੀ ਸ਼ਰਨ ਆਏ ਹਾਂ॥੧੮॥

**ਦ੍ਰੁਹਣ ਉਪਾਇ ਬਖਾਨ ਕੈ ਸੁਰ ਸਭਿ ਸਮੁਝਾਏ।**
**ਆਦਿ ਸ਼ਕਤਿ ਸ੍ਰੀ ਚੰਡਿਕਾ ਲਿਹੁ ਤਾਂਹਿ ਰਿਝਾਏ।**
**ਲੈ ਦੈ ਹੈ ਤੁਮ ਰਾਜ ਕੋ ਜਹਿਂ ਅਧਿਕ ਸਮਾਜਾ।**
**ਸੁਨਿ ਬ੍ਰਹਮਾ ਤੇ ਗਏ ਸੁਰ ਹਰਖਾਵਨਿ ਕਾਜਾ॥੧੯॥**

ਬ੍ਰਹਮਾ ਨੇ ਉਪਾਅ ਦੱਸ ਕੇ ਸਭ ਦੇਵਤਿਆਂ ਨੂੰ ਸਮਝਾਇਆ। ਆਦਿ ਸ਼ਕਤੀ ਚੰਡਿਕਾ ਹੈ, ਉਸ ਨੂੰ ਜਾ ਕੇ ਪ੍ਰਸੰਨ ਕਰ ਲਵੋ, ਉਹ ਤੁਹਾਨੂੰ ਰਾਜ ਅਤੇ ਸਭ ਪ੍ਰਕਾਰ ਦਾ ਸਾਜੋ-ਸਾਮਾਨ ਲੈ ਦੇਵੇਗੀ। ਇਹ ਸੁਣ ਕੇ ਦੇਵਤੇ ਆਪਣੀ ਖੁਸ਼ੀ ਪ੍ਰਾਪਤ ਕਰਨ ਵਾਸਤੇ ਗਏ॥੧੯॥

ਜਾਇ ਅਰਾਧੀ ਚੰਡਿਕਾ ਬਿਦਤੀ ਜਗ ਮਾਈ।
ਕਰ ਬੰਦੇ ਬਿਨਤੀ ਸਹਿਤ ਨਿਜ ਬ੍ਰਿਥਾ ਸੁਨਾਈ।
ਦੈਂਤਨ ਕੀਨਿ ਅਨੀਤ ਲਖਿ ਨਿਰਜਰ ਸਤਿਕਾਰੇ।
ਲੈ ਦੈਹੋਂ ਤੁਮ ਦੇਸ਼ ਕੋ ਰਿਪੁ ਬ੍ਰਿੰਦ ਸੰਘਾਰੇ॥ ੨੦॥

ਜਦ ਜਾ ਕੇ ਚੰਡੀ ਦੀ ਅਰਾਧਣਾ ਕੀਤੀ ਤਾਂ ਜਗਤ ਮਾਤਾ ਪ੍ਰਗਟ ਹੋਈ, ਹੱਥ ਜੋੜ ਕੇ ਬੇਨਤੀ ਸਹਿਤ ਆਪਣੀ ਵਿਥਿਆ ਸੁਣਾਈ। ਦੈਂਤਾਂ ਦੀ ਅਨੀਤੀ ਵੇਖ ਕੇ ਦੇਵੀ ਨੇ ਦੇਵਤਿਆਂ ਦਾ ਸਤਿਕਾਰ ਕੀਤਾ ਤੇ ਕਿਹਾ ਮੈਂ ਸਾਰੇ ਵੈਰੀਆਂ ਨੂੰ ਮਾਰ ਕੇ ਤੁਹਾਨੂੰ ਤੁਹਾਡਾ ਦੇਸ਼ ਲੈ ਦੇਵਾਂਗੀ॥੨੦॥

ਚਢੀ ਸਿੰਘ ਪਰ ਚੰਡਿਕਾ ਆਯੁਧ ਬਲਿ ਧਾਰੇ।
ਬਧੇ ਦੈਤ ਅਨਗਨ ਬਧੇ ਰਣ ਖੇਤ ਮਝਾਰੇ।
ਧੂਮ੍ਰਨੈਨ ਪੂਰਬ ਹਨਜੋ ਪੁਨ ਚੰਡ ਰੁ ਮੁੰਡਾ।
ਰਕਤਬੀਜ ਸਨਮੁਖ ਅਰਜੋ ਬਾਜਜੋ ਬਡ ਖੰਡਾ॥ ੨੧॥

ਚੰਡੀ ਦੇਵੀ ਫਿਰ ਸ਼ੇਰ ਤੇ ਸਵਾਰ ਹੋ ਗਈ ਤੇ ਸ਼ਸਤਰ ਤੇ ਸ਼ਕਤੀ ਧਾਰਨ ਕੀਤੀ। ਰਣ ਖੇਤਰ ਵਿਚ ਜਿਹੜੇ ਅਨੇਕਾਂ ਦੈਂਤ ਵੱਧ ਕੇ ਆਏ ਸਨ, ਸਾਰੇ ਨਾਸ਼ ਕਰ ਦਿੱਤੇ। ਪਹਿਲਾਂ ਧੂਮਰ ਨੈਨ ਦੈਂਤ ਮਾਰਿਆ ਫਿਰ ਚੰਡ ਅਤੇ ਮੁੰਡ ਦੈਂਤ ਮਾਰੇ। ਰਕਤਬੀਜ ਦੈਂਤ ਸਾਹਮਣੇ ਅੜਿਆ ਤਾਂ ਵੱਡਾ ਖੰਡਾ ਖੜਕਿਆ॥੨੧॥

ਰਕਤਬੀਜ ਕੇ ਰਕਤ ਤੇ ਰਾਖਸ਼ ਸਮੁਦਾਏ।
ਉਪਜਤਿ ਤਜੋਂ ਤਜੋਂ ਹਨਤਿ ਹੈ ਰਣਭੂਮ ਗਿਰਾਏ।
ਤਜੋਂ ਤਜੋਂ ਹੋਤਿ ਅਸੰਖ ਹੀ ਤੋਟਾ ਨਹਿਂ ਆਯੋ।
ਬਹੁਤ ਬਰਖ ਸੰਗ੍ਰਾਮ ਭਾ ਲੇਖਾ ਨਹਿਂ ਪਾਯੋ॥ ੨੨॥

ਰਕਤਬੀਜ ਦੇ ਖ਼ੂਨ ਤੋਂ ਬਹੁਤ ਰਾਖਸ਼ ਪੈਦਾ ਹੁੰਦੇ ਸਨ, ਜਿਵੇਂ ਜਿਵੇਂ ਪੈਦਾ ਹੁੰਦੇ ਸਨ, ਤਿਵੇਂ ਤਿਵੇਂ ਮਾਰੀ ਜਾਂਦੀ ਸੀ ਤੇ ਧਰਤੀ ਤੇ ਸੁੱਟੀ ਜਾਂਦੀ ਸੀ। ਤਿਵੇਂ ਤਿਵੇਂ ਹੀ ਅਸੰਖਾਂ ਹੋਰ ਪੈਦਾ ਹੋ ਜਾਂਦੇ ਸਨ ਕੋਈ ਤੋਟ ਨਹੀਂ ਸੀ ਰਹਿੰਦੀ। ਬਹੁਤ ਸਾਲਾਂ ਤਕ ਸੰਗ੍ਰਾਮ ਚਲਿਆ, ਉਸ ਦਾ ਕਿਸੇ ਵੀ ਲੇਖਾ ਨਾ ਪਾਇਆ॥੨੨॥

ਨੌਂਕੇ ਪਰ ਸਤਸੂਨ ਲਗਿ ਸੰਖਜਾ ਸਭਿ ਕੀਨੀ।
ਬ੍ਰਿੰਦ ਰਿਖੀਸ਼ੁਰ ਗਿਨਤਿ ਭੇ ਇਤਨੀ ਚਿਤ ਚੀਨੀ।
ਭਏ ਰਕਤ ਤੇ ਪੁਨ ਹਤੇ ਬੁਦਬੁਦ ਸਮੁ ਸੋਈ।
ਭਯੋ ਰਕਤ ਕੋ ਜਲ ਇਤੋ ਜਨੁ ਪਰਲੈ ਹੋਈ॥ ੨੩॥

ਨੱਬੇ ਲੱਖ ਤਕ ਦੈਂਤਾਂ ਦੀ ਗਿਣਤੀ ਹੋ ਗਈ, ਕਈ ਰਿਖੀ ਆਪਣੇ ਚਿੱਤ ਵਿਚ ਸਮਝ ਕੇ ਗਿਣ ਰਹੇ ਸਨ। ਜਿਹੜੇ ਖ਼ੂਨ ਤੋਂ ਪੈਦਾ ਹੁੰਦੇ ਸਨ; ਉਨ੍ਹਾਂ ਨੂੰ ਚੰਡੀ ਇਕ ਬੁਲਬੁਲੇ ਵਾਂਗ ਫਿਰ ਮਾਰ ਦਿੰਦੀ ਸੀ। ਖ਼ੂਨ ਜਲ ਵਾਂਗ ਵਹਿ ਤੁਰਿਆ ਮਾਨੋ ਪਰਲੋ ਆ ਗਈ ਹੋਵੇ॥੨੩॥

ਸ਼ੂੰਨ ਭਈ ਸਭਿ ਸ੍ਰਿਸ਼ਟ ਤਬਿ ਤਨ ਇੰਗਤਿ ਨਾਂਹੀ।
ਇਸ ਪ੍ਰਕਾਰ ਪਿਖੀਯਤਿ ਮਨੋ ਪਾਥਰ ਜਲ ਮਾਂਹੀ।
ਗਣ ਗਣ ਸ਼ੰਗ ਜੁ ਚੰਡਿਕਾ ਇਹ ਸਮੈਂ ਪਲਾਏ।
ਕੋ ਲਰ ਕਰਿ ਕੋ ਬਿਨ ਲਰੇ ਨਹਿਂ ਠਹਿਰਨਿ ਪਾਏ॥ ੨੪॥

ਸਾਰੀ ਸ੍ਰਿਸ਼ਟੀ ਸੁੰਨ ਹੋ ਗਈ ਤੇ ਸਰੀਰਾਂ ਵਿਚ ਚੇਸ਼ਟਾ ਨਾ ਰਹੀ ਇਸ ਪ੍ਰਕਾਰ ਦਿਖਾਈ ਦਿੰਦੀ ਸੀ ਕਿ ਮਾਨੋ ਜਲ ਵਿਚ ਪੱਥਰ ਵਾਂਗ ਸਾਰੀ ਸ੍ਰਿਸ਼ਟੀ ਹੋ ਗਈ ਹੋਵੇ। ਗਣ ਆਦਿ ਜਿਹੜੇ ਚੰਡੀ ਦੇ ਨਾਲ ਸਨ ਇਸ ਸਮੇਂ ਸਾਰੇ ਭੱਜ ਗਏ, ਕੋਈ ਲੜ ਕੇ ਕੋਈ ਲੜੇ ਬਗ਼ੈਰ, ਕੋਈ ਵੀ ਠਹਿਰਦਾ ਨਹੀਂ ਸੀ॥੨੪॥

ਅੰਤ੍ਰਧਜਾਨ ਹੁਇ ਅੰਬੁਕਾ ਬਿੰਧਜਾਚਲ ਆਈ।
ਬਨਿ ਮੂਰਤਿ ਤਪ ਕਰਤਿ ਭੀ ਕਿਹ ਲਖੀ ਨ ਜਾਈ।
ਅਸੁਰ ਲਗੇ ਤਬਿ ਖੋਜਨੇ ਇਤ ਉਤ ਚਹੁੰਘਾਏ।
ਇਕ ਤਪਸੀ ਤਪਨਿਧਿ ਤਹਾਂ ਜਿਸ ਸਿਖ ਸਮੁਦਾਏ॥ ੨੫॥

ਅੰਤਰ ਧਿਆਨ ਹੋ ਕੇ ਚੰਡੀ ਵਿੰਧਿਆਚਲ ਆ ਗਈ। ਮੂਰਤੀ ਬਣ ਕੇ ਫਿਰ ਤਪ ਕਰਨ ਲੱਗੀ, ਉਸਦੀ ਕਰਨੀ ਸਮਝੀ ਨਹੀਂ ਸੀ ਜਾਂਦੀ। ਦੈਂਤ ਫਿਰ ਏਧਰ ਉਧਰ ਜਾ ਕੇ ਚਾਰ ਚੁਫੇਰੇ ਦੇਵੀ ਨੂੰ ਲੱਭਣ ਲੱਗੇ। ਇਕ ਉਥੇ ਵੱਡਾ ਤਪਸਵੀ ਰਹਿੰਦਾ ਸੀ, ਜਿਸ ਦੇ ਬਹੁਤ ਚੇਲੇ ਸਨ॥੨੫॥

ਜੁਗ ਰਾਕਸ਼ ਤਿਹ ਜੂਥਪਤਿ ਬੂਝਨਿ ਤਬਿ ਲਾਗੇ।
ਬੇਲ ਸੁਬੇਲਹਿ ਨਾਮ ਜਿਨ ਮਨ ਮਹਿਂ ਰਿਸ ਜਾਗੇ।
ਹਾਇ ਹਾਇ ਕਰਿ ਖੋਜਤੇ ਤ੍ਰਿਯ ਕਹਾਂ ਪਲਾਈ?।
ਕੋ ਲੈ ਗਮਨਜੋਂ ਕਿਤ ਗਯੋ? ਦਿਹੁ ਰਿਖੀ ਬਤਾਈ॥ ੨੬॥

ਦੋ ਰਾਖਸ਼ ਫਿਰ ਉਸ ਨੂੰ ਪੁੱਛਣ ਲੱਗੇ, ਬੇਲ, ਸੁਬੇਲ ਜਿੰਨ੍ਹਾਂ ਦੇ ਨਾਮ ਸਨ ਤੇ ਜਿੰਨ੍ਹਾਂ ਦੇ ਮਨ ਵਿਚ ਵੱਡਾ ਗੁੱਸਾ ਜਾਗਿਆ ਹੋਇਆ ਸੀ। ਹਾਇ ਹਾਇ ਕਰਕੇ ਲੱਭਦੇ ਸਨ ਤੇ ਕਹਿੰਦੇ ਸਨ ਇਹ ਇਸਤਰੀ ਕਿੱਥੋਂ ਭੱਜ ਗਈ ਹੈ, ਕੌਣ ਇਸ ਨੂੰ ਲੈ ਗਿਆ ਹੈ ਅਤੇ ਕਿੱਥੇ ਗਿਆ ਹੈ? ਹੇ ਰਿੱਖੀ ਜੀ ਸਾਨੂੰ ਦੱਸ ਦੇਵੋ॥੨੬॥

*ਨੋਟ:- ਪਹਿਲੀ ਕਥਾ ਵਿਚ ਗੁਰੂ ਜੀ 'ਦੁਸ਼ਟ ਦਮਨਾ' ਨੂੰ ਹੇਮਕੁੰਟ ਸਪਤਸ੍ਰਿੰਗ ਵਿਖੇ ਤਪ ਕਰਨ ਬਾਰੇ ਦੱਸਿਆ ਹੈ, ਏਥੇ ਵਿੰਧਿਆਚਲ ਕਹਿ ਦਿੱਤਾ ਹੈ, ਇਸ ਤੋਂ ਹੀ ਸਿੱਧ ਹੋ ਜਾਂਦਾ ਹੈ ਕਿ ਇਹ ਕਥਾ ਮਨਘੜਤ ਹੈ। ਕਵੀ ਜੀ ਅਜਿਹੀ ਕਥਾ ਲਿਖ ਕੇ ਪਤਾ ਨਹੀਂ ਕੀ ਸਿੱਧ ਕਰਨਾ ਚਾਹੁੰਦੇ ਹਨ।*

ਰਿਸ ਧਰਿ ਤਪਸੀ ਤਬਿ ਕਹਜੋ ਕਜੋਂ ਕਰਿ ਬਕਬਾਦੇ?।
ਸੋ ਪੂਰਨ ਸਭਿ ਮਹਿਂ ਸਦਾ ਸ਼ਕਤੀ ਬਡਿ ਆਦੇ।
ਤਪਸੀ ਨਾਮ ਸੁਮੁੰਡ ਤੇ ਸੁਨਿ ਕਰਿ ਮਤਿਵਾਰੇ।
ਧਾਇ ਪਰੇ ਹਿਤ ਮਾਰਿਬੇ ਕਹਿਂ 'ਮਾਰੋ ਮਾਰੇ'॥ ੨੭॥

ਗੁੱਸੇ ਵਿਚ ਆ ਕੇ ਫਿਰ ਤਪਸਵੀ ਨੇ ਕਿਹਾ, "ਕਿਉਂ ਬਕਵਾਸ ਕਰਦੇ ਹੋ? ਉਹ ਸਦਾ ਸਭ ਵਿਚ ਪੂਰਨ ਹੈ ਤੇ ਉਹ ਵੱਡੀ ਆਦਿ ਸ਼ਕਤੀ ਹੈ। ਸੁਮੁੰਡ ਤਪਸਵੀ ਪਾਸੋਂ ਸੁਣ ਕੇ ਦੋਵੇਂ ਮਤਵਾਲੇ ਦੈਂਤ 'ਮਾਰੋ ਮਾਰੋ' ਕਰਦੇ ਭੱਜ ਕੇ ਮਾਰਨ ਨੂੰ ਪੈ ਗਏ॥੨੭॥

**ਮਨ ਮਹਿਂ ਮੁਨੀ ਬਿਚਾਰ ਕਰਿ ਕਜਾ ਕਰਹਿਂ ਉਪਾਈ?।**
**ਮੇਰਾ ਅਰੁ ਮਮ ਚੇਲਕਾ ਨਹਿਂ ਧਰਮ ਲਰਾਈ।**
**ਬ੍ਰਹਮਣ ਬ੍ਰਹਮ ਪਰਾਇਣਾ ਨਿਤਨੇਮ ਹਮਾਰਾ।**
**ਸ਼ੇਰ ਖਾਲ ਲੇ ਹਾਥ ਮੈਂ ਮੁਖ ਤੇ ਹੰਕਾਰਾ॥ ੨੮॥**

ਮੁਨੀ ਨੇ ਫਿਰ ਮਨ ਵਿਚ ਵਿਚਾਰ ਕੀਤੀ, ਹੁਣ ਇਸ ਦਾ ਕੀ ਉਪਾਅ ਕੀਤਾ ਜਾਵੇ। ਮੇਰਾ ਅਤੇ ਮੇਰੇ ਚੇਲਿਆਂ ਦਾ ਧਰਮ ਲੜਾਈ ਕਰਨਾ ਨਹੀਂ ਹੈ, ਅਕਾਲ ਪੁਰਖ ਦੇ ਨਾਮ ਦਾ ਪੜ੍ਹਨਾ ਸਾਡਾ ਨਿਤਨੇਮ ਹੈ। ਫਿਰ ਹੱਥ ਵਿਚ ਸ਼ੇਰ ਦੀ ਖਲ ਲੈ ਕੇ 'ਹੰ' ਕੀਤਾ॥੨੮॥

**ਤੇਜ ਪੁੰਜ ਨਿਕਸਜੋ ਪੁਰਖ ਸੰਗ੍ਰਾਮ ਮਚਾਵਾ।**
**ਦਸ ਲਖ ਬਰਸ ਸਹੰਸ੍ਰ ਪੰਚ ਘਮਸਾਨ ਮਚਾਵਾ।**
**ਮੂਰਤ ਤੇ ਉਠਿ ਚੰਡਿਕਾ ਉਰ ਕ੍ਰੋਧ ਉਪਾਏ।**
**ਜੁੱਧ ਕਰਜੋ ਬਧ ਕਰਿ ਅਸੁਰ ਰਣ ਕਰਤਿ ਖਪਾਏ॥ ੨੯॥**

ਉਸ ਵਿਚੋਂ ਇਕ ਵੱਡਾ ਤੇਜਸਵੀ ਪੁਰਸ਼ ਨਿਕਲਿਆ ਜਿਸ ਨੇ ਯੁੱਧ ਮਚਾ ਦਿੱਤਾ ਤੇ ਉਸ ਪੁਰਸ਼ ਨੇ ਦਸ ਲੱਖ ਪੰਜ ਹਜ਼ਾਰ ਸਾਲ ਤੱਕ ਯੁੱਧ ਕੀਤਾ। ਮੂਰਤੀ ਵਿਚੋਂ ਚੰਡੀ ਉੱਠੀ ਤੇ ਵੱਡਾ ਕ੍ਰੋਧ ਧਾਰ ਕੇ ਯੁੱਧ ਕਰਕੇ ਸਾਰੇ ਦੈਂਤ ਯੁੱਧ ਖੇਤਰ ਵਿਚ ਮਾਰ ਦਿੱਤੇ॥੨੯॥

**ਬਿਜੈ ਪਾਇ ਤਿਸ ਪੁਰਖ ਕੋ ਨਿਜ ਨਿਕਟਿ ਬਿਠਾਯੋ।**
**ਹੇ ਤਪਸੀ ਤਪ ਕੈ ਕਹਜੋ ਤੈਂ ਜੁੱਧ ਮਚਾਯੋ।**
**ਮੇਰੀ ਕਰੀ ਸਹਾਇਤਾ ਹਤਿ ਸ਼ੱਤ੍ਰ ਲਰਾਈ।**
**ਏਕ ਬੇਰ ਹਉਂ ਆਇਹੌਂ ਤੁਮ ਲੇਹੁ ਬੁਲਾਈ॥ ੩੦॥**

ਫਿਰ ਜਿੱਤ ਪ੍ਰਾਪਤ ਕਰਕੇ, ਉਸ ਤੇਜਸਵੀ ਪੁਰਸ਼ ਨੂੰ ਆਪਣੇ ਪਾਸ ਬਿਠਾਇਆ ਤੇ ਕਿਹਾ, "ਹੇ ਤਪਸਵੀ ਦੇ ਤਪ ਤੂੰ ਯੁੱਧ ਮਚਾਇਆ ਹੈ। ਜਿਸ ਨਾਲ ਤੂੰ ਮੇਰੀ ਸਹਾਇਤਾ ਕੀਤੀ ਹੈ ਤੇ ਲੜਾਈ ਕਰਕੇ ਵੈਰੀ ਨੂੰ ਮਾਰਿਆ ਹੈ। ਇਕ ਵਾਰ ਤੇਰੇ ਪਾਸ ਆਵਾਂਗੀ ਤੂੰ ਮੈਨੂੰ ਬੁਲਾ ਲੈਣਾ।

*ਨੋਟ : ਕਵੀ ਜੀ ਦੇਵੀ ਪ੍ਰਗਟ ਕਰਨ ਵਾਲੀ ਝੂਠੀ ਕਹਾਣੀ ਨੂੰ ਬਾਰ ਬਾਰ ਦੁਹਰਾ ਰਹੇ ਹਨ, ਉਹ ਇਹ ਸਾਬਤ ਕਰਨਾ ਚਾਹੁੰਦੇ ਹਨ ਕਿ ਦੇਵੀ ਨੇ ਪ੍ਰਗਟ ਹੋ ਕੇ ਗੁਰੂ ਜੀ ਨੂੰ ਵਰ ਦਿੱਤਾ।*

**ਮੈਂ ਪ੍ਰਸੰਨ ਅਬਿ ਜਾਚ ਬਰ, ਕਹਿ ਬਪੁ ਇਹੁ ਤੇਰਾ।**
**'ਦੁਸ਼ਟ ਦਮਨ' ਧਰਿ ਨਾਮ ਤੁਵ ਜਗ ਬਿਦਤਿ ਘਨੇਰਾ।**
**ਤੇਰੀ ਸਭਿ ਸੰਗਤਿ ਭਈ ਬਨਿ ਗੁਰੂ ਬਡੇਰਾ।**
**ਧਰੀਅਹਿ ਮੋਹਿ ਸਰੂਪ ਕੋ ਸਭਿ ਸਿੱਖਨ ਕੇਰਾ॥ ੩੧॥**

ਮੈਂ ਹੁਣ ਤੇਰੇ ਤੇ ਪ੍ਰਸੰਨ ਹੋਈ ਹਾਂ, ਤੁਸੀਂ ਮੈਥੋਂ ਵਰ ਮੰਗੋ, ਤੇਰਾ ਜਨਮ ਹੋਵੇਗਾ ਤੇ ਦੁਸ਼ਟ ਦਮਨ ਨਾਮ ਧਾਰ ਕੇ ਤੂੰ ਸੰਸਾਰ ਵਿਚ ਬਹੁਤ ਪ੍ਰਸਿੱਧ ਹੋਵੇਗਾ। ਤੇਰੀ ਸਭ ਸੰਗਤ ਹੋਵੇਗੀ ਤੇ ਤੂੰ ਵੱਡਾ ਗੁਰੂ ਬਣੇਗਾ। ਮੇਰੇ ਕੇਸਾਧਾਰੀ ਸਰੂਪ ਨੂੰ ਧਾਰਨ ਕਰੋ ਅਤੇ ਸਾਰੇ ਸਿੱਖਾਂ ਨੂੰ ਵੀ ਧਾਰਨ ਕਰਵਾਓ।

*ਨੋਟ : ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤਰ ਨਾਟਕ ਵਿਚ ਆਪਣੇ ਪਿਛਲੇ ਜਨਮ ਬਾਰੇ ਲਿਖਿਆ ਹੈ, ਪਰ ਉਸ ਵਿਚ ਕਿਸੇ ਦੇਵੀ ਬਾਰੇ ਵਰਣਨ ਨਹੀਂ ਕੀਤਾ ਹੈ। ਕਵੀ ਜੀ ਨੇ ਆਪਣੀ ਮਰਜ਼ੀ ਨਾਲ ਹੀ ਇਹ ਕਹਾਣੀ ਜੋੜੀ ਹੈ।*

ਕਹਜੋ ਪੁਰਖ ਨੇ ਸੁਨਤਿ ਬਰ ਹੁਇ ਸਿੰਘ ਸੁ ਨਾਮੂ।
ਕੇਸ ਖੁਲੇ ਕਟ ਤਾਗੁ ਬਿਨ ਪੰਥ ਸੋ ਅਭਿਰਾਮੂ।
ਤੇਜ ਸ਼ਸਤ੍ਰ ਕੋ ਦੀਜੀਏ ਸਭਿ ਰਚਨ ਤੁਹਾਰੀ।
ਭੁਗਤਿ ਮੁਕਤਿ ਪਦਵੀ ਮਿਲਹਿ ਅਰੁ ਗਿਰਾ ਉਦਾਰੀ॥੩੨॥

ਮਹਾਂ ਪੁਰਖ ਨੇ ਵਰ ਬਾਰੇ ਸੁਣ ਕੇ ਕਿਹਾ, "ਸਿੰਘ ਸ੍ਰੇਸ਼ਟ ਨਾਮ ਹੋਵੇਗਾ ਜਨੇਊ ਤੋਂ ਬਗੈਰ ਲੰਮੇ ਲੰਮੇ ਵਾਲ ਹੋਣਗੇ ਤੇ ਮਨੋਹਰ ਪੰਥ ਚਲੇਗਾ। ਤੇਜ਼ ਸ਼ਸਤਰ ਦੇਵੋ ਸਭ ਤੁਹਾਡੀ ਰਚਨਾ ਹੈ। ਭਗਤੀ ਮੁਕਤੀ ਦੀ ਪਦਵੀ ਮਿਲੇ ਤੇ ਉੱਤਮ ਬਾਣੀ ਹੋਵੇ॥੩੨॥

ਜੁੱਧ ਅਸੁਰ ਗਨ ਕੋ ਸਦਾ ਹਤਿ ਲੇ ਛਿਤ ਰਾਜੂ।
ਸ੍ਰੀ ਦੇਵੀ ਸੁਨਿ ਤਬਿ ਭਨਜੋਂ ਹੁਇ ਸਿਧ ਸਭਿ ਕਾਜੂ।
ਪ੍ਰਥਮ ਚਰਣ ਚਤੁਰਥ ਜੁਗਹਿ ਜਬਿ ਸਮਾ ਸੁ ਆਵੈ।
ਸ਼ੰਕਰ ਹੁਇ ਅਵਤਾਰ ਸ਼ਿਵ ਸ੍ਰੁਤਿ ਮਤਿ ਬਿਦਤਾਵੈ॥੩੩॥

ਦੈਂਤਾਂ ਨਾਲ ਯੁੱਧ ਕਰਕੇ ਉਨ੍ਹਾਂ ਨੂੰ ਮਾਰ ਕੇ ਧਰਤੀ ਦਾ ਰਾਜ ਲਵਾਂ।" ਇਹ ਸੁਣ ਕੇ ਦੇਵੀ ਨੇ ਕਿਹਾ, "ਤੇਰੇ ਸਾਰੇ ਕਾਰਜ ਸਿੱਧ ਹੋ ਜਾਣਗੇ। ਕਲਿਜੁਗ ਦੇ ਪਹਿਲੇ ਚਰਨ ਵਿਚ ਜਦ ਸਮਾਂ ਆਵੇਗਾ ਤਾਂ ਸ਼ਿਵਜੀ ਦਾ ਅਵਤਾਰ ਸ਼ੰਕਰਾਚਾਰੀਆ ਹੋਵੇਗਾ, ਜਿਹੜਾ ਵੇਦ ਮਤ ਨੂੰ ਫੈਲਾਵੇਗਾ॥੩੩॥

ਬਿਸ਼ਨੁ ਅੰਤ ਤਿਹ ਭਗਨ ਸੁਤ ਜਾ ਹੋਵਹਿ ਅਵਤਾਰਾ।
ਬਰਖ ਕਿਤਿਕ ਪਸ਼ਚਾਤ ਤੇ ਤਨ ਲਿਹੁ ਤੁਮ ਧਾਰਾ।
ਕਰਹੁ ਅਵਾਹਨ ਮੋਹਿ ਕੌ ਤਬਿ ਹੀ ਤਹਿਂ ਆਵੌਂ।
ਕਰਿਕੈ ਸ਼ਬਦ ਪ੍ਰਕਾਸ਼ ਕੌ ਤੁਮ ਮਹਿ ਦਰਸਾਵੌਂ॥ ੩੪॥

ਵਿਸ਼ਨੂੰ ਫਿਰ ਸੂਰਜ ਵੰਸ਼ੀ ਹੋ ਕੇ ਅਵਤਾਰ ਲਵੇਗਾ ਭਾਵ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਹੋਵੇਗਾ, ਉਸ ਤੋਂ ਕਈ ਸਾਲ ਬਾਅਦ ਤੁਸੀਂ ਸਰੀਰ ਧਾਰਨ ਕਰੋਗੇ। ਉਥੇ ਜਾ ਕੇ ਮੈਨੂੰ ਬੁਲਾਵੋ ਤਾਂ ਫਿਰ ਮੈਂ ਆਵਾਂਗੀ, ਉਚੀ ਗਰਜ ਪੈਦਾ ਕਰਕੇ ਤੁਹਾਨੂੰ ਮੈਂ ਦਰਸ਼ਨ ਦੇਵਾਂਗਾ॥੩੪॥

*ਨੋਟ : ਕਵੀ ਜੀ ਦੇਵੀ ਪ੍ਰਗਟ ਕਰਨ ਦੀ ਝੂਠੀ ਕਥਾ ਨੂੰ ਬਾਰ-ਬਾਰ ਦੁਹਰਾਈ ਜਾਂਦੇ ਹਨ ਇਸ ਬਾਰੇ ਉਨ੍ਹਾਂ ਕੋਈ ਖੋਜ ਨਹੀਂ ਕੀਤੀ ਹੈ। ਸਚਾਈ ਬਾਰੇ ਜਾਣਨ ਲਈ ਜਿਲਦ ਨੌਵੀਂ ਭਾਗ ੧ ਦੇ ਮੁੱਖਬੰਦ ਨੂੰ ਵੇਖੋ।*

ਦਿਨ ਮਹਿਂ ਅੰਜਨ ਬਸਨ ਮਮ ਨਹਿਂ ਅੰਗੀ ਕਾਰੈ।
ਇਮ ਕਹਿ ਪ੍ਰੇਮ ਬਿਸਾਲ ਤੇ ਤਨ ਚਾਟਨ ਧਾਰੈ।
ਖੁਸ਼ੀ ਭਈ ਜਿਮ ਪੁੱਤ੍ਰ ਪਰ ਹੁਇ ਮਾਤ ਸਨੇਹਾ।
ਕਰਦ ਪਰਾਂਦਾ ਏਕ ਤਬਿ ਚੂਰੀ ਇਕ ਦੇਹਾ॥ ੩੫॥

ਸੁਰਮੇ ਰੰਗ ਦਾ ਇਕ ਮੇਰਾ ਵਸਤਰ ਪ੍ਰਵਿਰਤ ਕਰਨਾ ਤੇ ਪਰਿਵਾਰ ਦਾ ਮੋਹ ਨਾ ਕਰਨਾ।" ਇਸ ਤਰ੍ਹਾਂ ਕਹਿ ਕੇ ਮਹਾਂਪੁਰਸ਼ਾਂ ਦੇ ਸਰੀਰ ਨੂੰ ਚੁੰਮਣ ਲੱਗੀ। ਜਿਵੇਂ ਇਕ ਮਾਤਾ ਪ੍ਰੇਮ ਨਾਲ ਆਪਣੇ ਪੁੱਤਰ 'ਤੇ ਖੁਸ਼ੀ ਕਰਦੀ ਹੈ। ਇਕ ਕਰਦ, ਜੂੜਾ ਬੰਨ੍ਹਣ ਵਾਲੀ ਡੋਰ ਤੇ ਇਕ ਚੂਲ੍ਹੀ ਅੰਮ੍ਰਿਤ ਦਿੱਤਾ॥੩੫॥

ਸ਼ੇਰ ਖਾਲ ਤੇ ਖਾਲਸਾ ਬਲ ਸੌਂ ਉਪਜਾਵਾ।
ਤੇਜ ਸ਼ੇਰ ਕੋ ਅੱਗ੍ਰ ਹੁਇ ਪੀਛੇ ਪਛਤਾਵਾ।
ਹੁਇ ਉਨਮਾਦਹਿ ਵਸਤੁ ਕੋ ਪਛਤਾਵਾ ਸੋਈ।
ਦੈਹੋਂ ਤੇਰੇ ਪੰਥ ਕੋ ਤਨ ਸੰਕਟ ਜੋਈ॥ ੩੬॥

ਸ਼ੇਰ ਦੀ ਖੱਲ ਤੋਂ ਖਾਲਸਾ ਬਲ ਸਹਿਤ ਪ੍ਰਗਟ ਕੀਤਾ। ਜਿਵੇਂ ਸ਼ੇਰ ਦਾ ਤੇਜ਼ ਅਗਲੇ ਪਾਸੇ ਹੁੰਦਾ ਹੈ, ਇਸ ਤਰ੍ਹਾਂ ਖਾਲਸੇ ਦਾ ਤੇਜ਼ ਵੀ ਅਗਲੇ ਪਾਸੇ ਹੋਵੇਗਾ, ਪਿੱਛੋਂ ਪਛਤਾਵਾ ਹੋਵੇਗਾ। ਪਦਾਰਥ ਦਾ ਹੰਕਾਰ ਇਹ ਪਛਤਾਵਾ ਹੀ ਹੈ। ਤੇਰੇ ਪੰਥ ਨੂੰ ਸਰੀਰ ਦੇ ਦੁੱਖ ਦੇਵਾਂਗੀ॥੩੬॥

*ਨੋਟ : ਏਥੇ ਇਹ ਗੱਲ ਸਮਝਣ ਵਾਲੀ ਹੈ, ਕਿ ਦੇਵੀ ਕੀ ਵਰ ਦੇ ਰਹੀ ਹੈ ਕਿ ਸਰਾਪ, ਅਸਲ ਵਿਚ ਕਵੀ ਅੱਗੇ ਵਾਪਰਨ ਵਾਲੀ ਘਟਨਾ ਨੂੰ ਜਿਸ ਬਾਰੇ ਉਹ ਆਪ ਜਾਣਦੇ ਹਨ, ਵਰ ਜਾਂ ਸਰਾਪ ਬਣਾ ਲੈਂਦੇ ਹਨ।*

ਕਹਿ ਕਰਿ ਅੰਤਰ ਧਜਾਨ ਭੀ, ਸੋ ਪੁਰਖ ਸੁਜਾਨਾ।
ਆਯੋ ਤਪਸੀ ਪਿਤਾ ਢਿਗ ਬੰਦਨ ਕੋ ਠਾਨਾ।
ਬੋਲਜੋ ਮੁਨਿਵਰ ਪੁੱਤ੍ਰ! ਸੁਨਿ ਜਨਮਹੁਂ ਕਲਿ ਮਾਂਹੀ।
ਪਿਖੋਂ ਨ ਰਨ, ਬਯ ਅਲਪ ਤੁਵ, ਤਬਿ ਰਹਜੋ ਪਿਤਾ ਈ॥੩੭॥

ਦੇਵੀ ਇਸ ਤਰ੍ਹਾਂ ਕਹਿ ਕੇ ਅੰਤਰ ਧਿਆਨ ਹੋ ਗਈ, ਉਹ ਚਤੁਰ ਮਹਾਂਪੁਰਸ਼ ਫਿਰ ਆਪਣੇ ਪਿਤਾ ਜੀ ਪਾਸ ਆਇਆ ਤੇ ਬੰਦਨਾ ਕੀਤੀ। ਪਿਤਾ ਜੀ ਬੋਲੇ, "ਹੇ ਮੇਰੇ ਸ੍ਰੇਸ਼ਟ ਮੁਨੀ ਪੁੱਤਰ! ਸੁਣੋ, ਮੈਂ ਕਲਜੁਗ ਵਿਚ ਜਨਮ ਲਵਾਂਗਾ, ਤੁਹਾਡੇ ਯੁੱਧ ਨਹੀਂ ਵੇਖਾਂਗਾ, ਤੁਹਾਡੀ ਉਮਰ ਉਸ ਸਮੇਂ ਛੋਟੀ ਹੋਵੇਗੀ ਪਰ ਤਦੋਂ ਵੀ ਮੈਂ ਤੁਹਾਡਾ ਪਿਤਾ ਹੋਵਾਂਗਾ॥੩੭॥

ਬਰ ਦੇਵੀ ਤੇ ਜੋ ਲਯੋ ਰੱਖਜਾ ਕਰਿ ਮੇਰੀ।
ਤਪੀਅਹਿ ਤਟ ਗੋਦਾਵਰੀ ਲਹਿ ਸ਼ਕਤਿ ਬਡੇਰੀ।
ਗੋਭੀ ਸਮ ਮੁਝ ਤੇ ਭਯੋ ਰਖਿ ਨਾਮ ਗੁਬਿੰਦੰ।
ਦੇਵੀ ਪਦਵੀ ਸਿੰਘ ਕੀ ਤੁਹਿ ਦਈ ਸੁਛੰਦੰ॥ ੩੮॥

ਮੇਰੀ ਰੱਖਿਆ ਕਰਕੇ ਜਿਹੜਾ ਦੇਵੀ ਤੋਂ ਵਰ ਲਿਆ ਹੈ। ਗੁਦਾਵਰੀ ਨਦੀ ਦੇ ਕਿਨਾਰੇ ਤਪੱਸਿਆ ਕਰਕੇ ਵੱਡੀ ਸ਼ਕਤੀ ਪ੍ਰਾਪਤ ਕਰੋ। ਗੋਭੀ ਵਾਂਗ ਮੈਥੋਂ ਉਤਪਤੀ ਹੋਣ ਕਰਕੇ ਆਪਣਾ ਨਾਮ ਗੋਬਿੰਦ ਰੱਖੋ। ਦੇਵੀ ਨੇ ਤੈਨੂੰ ਸਿੰਘ ਦੀ ਉੱਤਮ ਪਦਵੀ ਦਿੱਤੀ ਹੈ॥੩੮॥

ਗਯੋ ਪਿਤਾ ਕੋ ਨਮੋ ਕਰਿ, ਤਪ ਤਹਾਂ ਅਰੰਭਾ।
ਐਸੀ ਲਗੀ ਸਮਾਧਿ ਤਬਿ ਸੁਰ ਪਿਖਤਿ ਅਚੰਭਾ।
ਰਹੀ ਸੁ ਲਗੀ ਸਮਾਧਿ ਹੀ ਮਾਯਾ ਭੀ ਐਸੇ।
ਅੰਤਰ ਤੇ ਨਿਕਸੀ ਕਲਾ ਹੁਇ ਸੁਪਨਾ ਜੈਸੇ॥ ੩੯॥

ਆਪਣੇ ਪਿਤਾ ਜੀ ਨੂੰ ਨਮਸਕਾਰ ਕਰਕੇ ਚਲਾ ਗਿਆ ਤੇ ਤਪ ਦੱਸੇ ਹੋਏ ਥਾਂ 'ਤੇ ਆਰੰਭ ਕੀਤਾ, ਐਸੀ ਸਮਾਧੀ ਲੱਗੀ ਕਿ ਦੇਵਤੇ ਵੇਖ ਕੇ ਹੈਰਾਨ ਰਹਿ ਗਏ। ਐਸੀ ਮਾਇਆ ਭਈ ਕਿ ਸਮਾਧੀ ਹੀ ਲੱਗੀ ਰਹੀ। ਸਰੀਰ ਵਿਚੋਂ ਸ਼ਕਤੀ (ਆਤਮ ਕਲਾ) ਸੁਪਨੇ ਵਾਂਗ ਨਿਕਲ ਗਈ॥੩੯॥

ਗੁਜਰੀ ਭਾਗਣ ਮਾਤ ਭੀ ਜਨਮੀ ਸੁ ਕਲਾ ਹੈ।
ਤੇਗ ਬਹਾਦਰ ਪਿਤਾ ਸੋ ਤਪ ਅਧਿਕ ਭਲਾ ਹੈ।
ਘੂਰਮ ਲਗੀ ਸਮਾਧਿ ਜਿਸ ਹੋਯੋ ਪਿਤ ਸੋਈ।
ਬਯ ਬਾਲਿਕ ਹਮ ਕੋ ਤਜਜੋ ਪਰਲੋਕ ਸੁ ਹੋਈ। ੪੦॥

ਭਾਗਣ ਜਿਸ ਦਾ ਦੂਸਰਾ ਨਾਮ ਗੁਜਰੀ ਸੀ, ਮਾਤਾ ਬਣੀ ਤੇ ਉਸ ਦੇ ਘਰ ਉਸ ਕਲਾ ਨੇ ਜਨਮ ਲਿਆ। ਸ੍ਰੀ ਗੁਰੂ ਤੇਗ ਬਹਾਦਰ ਪਿਤਾ ਜੀ ਭਲੀ ਪ੍ਰਕਾਰ ਬਹੁਤ ਤਪ ਕੀਤਾ ਸੀ। ਜਿਸ ਦੀ ਭਾਰੀ ਗਾੜ੍ਹੀ ਸਮਾਧੀ ਲੱਗੀ ਸੀ, ਉਹੋ ਪਿਤਾ ਜੀ ਬਣੇ॥੪੦॥

ਦੁਸ਼ਟ ਦਮਨ ਮੈਂ ਸੋ ਪੁਰਖ ਗੋਬਿੰਦ ਸਿੰਘ ਹੋਵਾ।
ਤਪਸੀ ਕੇ ਗਣ ਖਾਲਸਾ ਸੰਗਤਿ ਭਈ ਜੋਵਾ।
ਦੇਵੀ ਕੇ ਬਰ ਕੀ ਸ਼ਕਤਿ ਅਬਿ ਬਡ ਬਿਦਤਾਈ।
ਸਤਿਗੁਰ ਕੇ ਤਪ ਕੀ ਸ਼ਕਤ ਹ੍ਵੈ ਕਰਿ ਇਕਥਾਈ॥ ੪੧॥

ਮਹਾਂ ਪੁਰਖ ਦੁਸ਼ਟ ਦਮਨ ਤੋਂ ਗੁਰੂ ਗੋਬਿੰਦ ਸਿੰਘ ਜੀ ਹੋਏ। ਤਪਸਵੀ ਦੇ ਜਿਹੜੇ ਗੁਣ ਸਨ, ਉਹ ਖਾਲਸਾ ਸੰਗਤ ਬਣੀ ਵੇਖੀ ਗਈ। ਹੁਣ ਦੇਵੀ ਦੀ ਸ਼ਕਤੀ ਵੱਡੀ ਪ੍ਰਗਟ ਹੋਈ। ਸਤਿਗੁਰੂ ਜੀ ਦੇ ਤਪ ਦੀ ਸ਼ਕਤੀ ਇਕ ਥਾਂ ਇਕੱਠੀ ਹੋ ਗਏ॥੪੧॥

*ਨੋਟ : ਕਵੀ ਜੀ ਵਾਰ ਵਾਰ ਦੇਵੀ ਦੀ ਸ਼ਕਤੀ ਦਾ ਚਮਤਕਾਰ ਦੱਸਦੇ ਹਨ, ਪਰ ਗੁਰੂ ਜੀ ਆਪਣੀ ਬਾਣੀ ਵਿਚ ਲਿਖ ਗਏ ਹਨ ਕਿ ਉਹ ਕਿਸੇ ਦੇਵੀ ਦੇਵਤੇ ਕ੍ਰਿਸ਼ਨ ਬਿਸ਼ਨ ਨੂੰ ਨਹੀਂ ਮੰਨਦੇ।*

*ਮੈ ਨ ਗਨੇਸ਼ਹਿ ਪ੍ਰਿਥਮ ਮਨਾਊਂ॥ ਕਿਸ਼ਨ ਬਿਸ਼ਨ ਕਬਹੂੰ ਨਹ ਧਿਆਊਂ॥*
*ਕਾਨ ਸੁਨੇ ਪਹਿਚਾਨ ਨ ਤਿਨ ਸੌਂ॥ਲਿਵ ਲਾਗ ਮੋਰੀ ਪਗ ਇਨ ਸੌ॥ ੪੩੪॥* (ਦਸਮ ਗ੍ਰੰਥ, ਪੰਨਾ ੩੧੦)

*ਸ੍ਰੀ ਬਚਿੱਤਰ ਨਾਟਕ ਗ੍ਰੰਥ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਬਾਰੇ ਵਿਸਥਾਰ ਨਾਲ ਲਿਖਿਆ ਹੈ ਪਰ ਏਥੇ ਕਿਸੇ ਪ੍ਰਕਾਰ ਵੀ ਦੇਵੀ ਦੇ ਪ੍ਰਗਟ ਕਰਨ ਬਾਰੇ ਨਹੀਂ ਲਿਖਿਆ ਹੈ। ਪਹਿਲੇ ਅਧਿਆਇ ਵਿਚ ਅਕਾਲ ਪੁਰਖ ਦੀ ਉਸਤਤਿ ਕੀਤੀ ਹੈ, ਏਥੇ ਉਨ੍ਹਾਂ ਨੇ ਅਕਾਲ ਪੁਰਖ ਨੂੰ ਇਕ ਸੂਰਬੀਰ, ਖੜਗਧਾਰੀ, ਧਨੁਸ਼ਧਾਰੀ ਦੇ ਰੂਪ ਵਿਚ ਚਿਤਰਿਆ ਹੈ। ਦੇਵੀ ਦਾ ਕਿਤੇ ਵੀ ਜ਼ਿਕਰ ਨਹੀਂ ਆਇਆ ਹੈ। ਤੀਸਰੇ ਅਧਿਆਇ ਵਿਚ ਸੋਢੀ ਵੰਸ਼ ਦੀ ਉਤਪਤੀ ਹੈ ਤੇ ਚੌਥੇ ਦੇ ਵਿਚ ਬੇਦੀ ਵੰਸ਼ ਨੂੰ ਰਾਜ ਦੇਣ ਬਾਰੇ ਹੈਂ, ਇਸ ਪ੍ਰਕਾਰ ਸਾਰੇ ਬਚਿੱਤਰ ਨਾਟਕ ਵਿਚ ਦੇਵੀ ਦਾ ਕਿਤੇ ਜ਼ਿਕਰ ਨਹੀਂ ਆਇਆ ਹੈ। ਕਵੀ ਜੀ ਨੇ ਇਹ ਸਾਰਾ ਬ੍ਰਿਤਾਂਤ ਬ੍ਰਾਹਮਣਵਾਦ ਵਲੋਂ ਘੜੀਆਂ ਮਿਥਿਹਾਸਿਕ ਕਹਾਣੀਆਂ ਤੋਂ ਲਿਆ ਹੈ, ਉਨ੍ਹਾਂ ਨੇ ਇਕ ਤਰ੍ਹਾਂ ਨਾਲ ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਨਜ਼ਰ-ਅੰਦਾਜ਼ ਹੀ ਕਰ ਦਿੱਤਾ ਹੈ।*

*ਦੋਹਰਾ-* ਦ੍ਵੈ ਸ਼ਕਤੀ ਇਕ ਹੀ ਲਖਹੁ ਸਿਰਜਜੋ ਪੰਥ ਬਿਸਾਲ।
ਇਮ ਪਾਹੁਲ ਕੇ ਭੇਦ ਕੋ ਭਾਖਜੋ ਸਿੱਖਨਿ ਨਾਲ॥ ੪੨॥

ਦੋ ਸ਼ਕਤੀਆਂ; ਗੁਰੂ ਤੇਗ ਬਹਾਦੁਰ ਦੇ ਤਪ ਦੀ ਸ਼ਕਤੀ ਤੇ ਦੇਵੀ ਸ਼ਕਤੀ ਇਕ ਹੀ ਸਮਝੋ, ਇਹ ਸ਼ਕਤੀਆਂ ਲੈ ਕੇ ਪੰਥ ਦੀ ਸਾਜਨਾ ਕੀਤੀ। ਗੁਰੂ ਜੀ ਨੇ ਇਸ ਪ੍ਰਕਾਰ ਪਾਹੁਲ ਦੇ ਭੇਦ ਨੂੰ ਸਿੱਖਾਂ ਪਾਸ ਬਿਆਨ ਕੀਤਾ॥ ੪੨॥

*ਨੋਟ:- ਆਖੇਪਕਾਰ ਨੇ ਬੜੀ ਚਤੁਰਾਈ ਨਾਲ ਗੁਰੂ ਸ਼ਕਤੀ ਵਿਚ ਦੇਵੀ ਸ਼ਕਤੀ ਮਿਲਾਈ ਹੈ।*

*ਤੀਸਰੀ ਰੁੱਤ ਦਾ ਪੈਂਤੀਵਾਂ ਅਧਿਆਇ ਸਮਾਪਤ ਹੋਇਆ॥੩੫॥*

☆☆☆

# ਅਧਿਆਇ ਛੱਤੀਵਾਂ

*ਹੁਸ਼ਨਾਕ ਸਿੰਘ, ਫੂੰਗੀ, ਫਰਾਂਸੀਸੀ*

*ਦੋਹਰਾ-* ਰਾਮਕੁਇਰ ਲਿਖਵਾਵਈ ਸਤਿਗੁਰ ਕੋ ਇਤਿਹਾਸ।
ਕਹੈ 'ਲਿਖਾਰੀ! ਲਿਖਹੁ ਅਬਿ ਗੁਰ ਕੇ ਵਾਕ ਪ੍ਰਕਾਸ਼'॥ ੧॥

ਬਾਬਾ ਰਾਮ ਕੁਇਰ ਜੀ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਇਤਿਹਾਸ ਲਿਖਵਾ ਰਹੇ ਸਨ। ਉਨ੍ਹਾਂ ਨੇ ਫਿਰ ਲਿਖਾਰੀ ਨੂੰ ਕਿਹਾ, "ਜਿਵੇਂ ਗੁਰੂ ਜੀ ਨੇ ਬਚਨ ਕੀਤੇ ਹਨ, ਉਸ ਪ੍ਰਕਾਰ ਸੁਣੋ"॥ ੧॥

*ਨਿਸ਼ਾਨੀ ਛੰਦ-* ਸ੍ਰੀ ਗੁਰ ਮੁਖ ਤੇ ਸੁਨਜੋਂ ਜਿਮ ਸੋ ਮੈਂ ਲਿਖਵਾਵੌਂ।
ਅਕਥ ਕਹਾਣੀ ਗੁਰੂ ਕੀ ਕੁਛ ਭੇਦ ਨ ਪਾਵੌਂ।
ਏ ਸਭਿ ਕਥਾ ਸੁਨਾਇ ਕਰਿ ਉਠਿ ਸਤਿਗੁਰ ਚਾਲੇ।
ਮੰਦਿਰ ਊਚੇ ਪਰ ਚਢੇ ਮੈਂ ਪੀਛੇ ਨਾਲੇ॥ ੨॥

ਜਿਵੇਂ ਮੈਂ ਗੁਰੂ ਜੀ ਦੇ ਮੁਖਾਰਬਿੰਦ ਤੋਂ ਸੁਣਿਆ ਹੈ, ਉਸ ਤਰ੍ਹਾਂ ਹੀ ਮੈਂ ਲਿਖਵਾ ਰਿਹਾ ਹਾਂ, ਇਹ ਗੁਰੂ ਜੀ ਦੀ ਅਕੱਥ ਕਹਾਣੀ ਹੈ, ਇਸ ਦਾ ਮੈਂ ਕੁਝ ਵੀ ਭੇਦ ਨਹੀਂ ਪਾ ਸਕਦਾ ਹਾਂ। ਇਹ ਸਾਰੀ ਕਥਾ ਸੁਣਾ ਕੇ ਸਤਿਗੁਰੂ ਜੀ ਉੱਠ ਕੇ ਚਲੇ ਗਏ। ਉਹ ਆਪਣੇ ਉੱਚੇ ਮਹਿਲਾਂ ਉਪਰ ਚੜ੍ਹ ਗਏ, ਮੈਂ ਵੀ ਪਿੱਛੇ ਪਿੱਛੇ ਉਨ੍ਹਾਂ ਦੇ ਨਾਲ ਗਿਆ॥ ੨॥

ਥਿਰ ਹ੍ਵੈ ਕਰਿ ਥਲ ਰੁਚਿਰ ਪਰ ਕਰਿ ਖ਼ੁਸ਼ੀ ਬਿਸਾਲਾ।
ਕਹਿੰ 'ਬੁਢਿਆ ਬੁੱਢਾ ਹੁਵੀਂ ਬਯ ਰਹਿ ਚਿਰਕਾਲਾ।
ਤੇਰੋ ਘਰ ਜਬਿ ਪਾਰ ਹ੍ਵੈ ਹਮਰੋ ਸੁ ਉਰਾਰਾ।
ਤੇਰੋ ਹੋਇ ਉਰਾਰ ਜਬਿ ਹਮਰੋ ਤਬਿ ਪਾਰਾ'॥ ੩॥

ਸੁੰਦਰ ਸਥਾਨ ਉੱਤੇ ਬੈਠ ਕੇ ਵਿਸ਼ਾਲ ਖ਼ੁਸ਼ੀ ਕੀਤੀ ਤੇ ਮੈਨੂੰ ਕਹਿਣ ਲੱਗੇ, "ਬਾਬਾ ਬੁੱਢਾ ਸਾਹਿਬ ਦੀ ਤੂੰ ਸੰਤਾਨ ਹੈਂ, ਤੂੰ ਵੀ ਬਹੁਤ ਬੁੱਢਾ ਹੋਵੇਂਗਾ ਤੇ ਬਹੁਤ ਲੰਮੀ ਤੇਰੀ ਉਮਰ ਹੋਵੇਗੀ। ਤੇਰਾ ਘਰ ਜਦ ਪਰਲੋਕ ਵਿਚ ਸੀ ਤਾਂ ਅਸੀਂ ਮਾਤ-ਲੋਕ ਵਿਚ ਸੀ। ਹੁਣ ਜਦ ਅਸੀਂ ਪਰਲੋਕ ਵਿਚ ਚਲੇ ਜਾਵਾਂਗੇ ਤਾਂ ਤੂੰ ਮਾਤ-ਲੋਕ ਵਿਚ ਰਹੇਂਗਾ"॥ ੩॥

ਤੀਨ ਵਾਰ ਇਮ ਬਾਕ ਕਰਿ ਅਵਲੋਕਜੋ ਨਾਥਾ।
ਢਾਲ ਕਟਾਰੀ ਕਰਦ ਇਕ ਬਖਸ਼ੀ ਨਿਜ ਹਾਥਾ।
ਕਰਿ ਪਗ ਪੰਕਜ ਬੰਦਨਾ ਆਯੋ ਨਿਜ ਡੇਰੇ।
ਸੁਪਤਿ ਬਿਤਾਈ ਜਾਮਨੀ ਪੁਨ ਉਠਾ ਸਵੇਰੇ॥ ੪॥

ਤਿੰਨ ਵਾਰ ਇਹ ਬਚਨ ਕਰਕੇ ਸਤਿਗੁਰੂ ਜੀ ਨੇ ਵੇਖਿਆ ਤੇ ਢਾਲ, ਕਟਾਰ ਅਤੇ ਕਿਰਪਾਨ ਆਪਣੇ ਹੱਥਾਂ ਨਾਲ ਮੈਨੂੰ ਬਖਸ਼ੇ। ਮੈਂ ਚਰਨ ਕੰਵਲਾਂ 'ਤੇ ਬੰਦਨਾ ਕਰਕੇ ਆਪਣੇ ਡੇਰੇ ਆ ਗਿਆ। ਸਾਰੀ ਰਾਤ ਸੌਂ ਕੇ ਬਤੀਤ ਕੀਤੀ ਤੇ ਫਿਰ ਸਵੇਰੇ ਉੱਠ ਪਿਆ॥ ੪॥

ਸੌਚ ਸ਼ਨਾਨਹਿ ਠਾਨਿ ਕੈ ਮੈਂ ਦਰਸ਼ਨ ਹੇਤਾ।
ਗਯੋ ਜਬਹਿ ਦੇਖੇ ਨਹੀਂ ਤਹਿਂ ਕ੍ਰਿਪਾ ਨਿਕੇਤਾ।
ਸੁਨਜੋ ਗਏ ਸਰਿਤਾ ਨਿਕਟ ਮੈਂ ਤਿਤਹਿ ਪਯਾਨਾ।
ਦੌਰੇ ਆਵਤਿ ਸਿਖ ਤਹਾਂ ਤਿਨ ਸੰਗ ਬਖਾਨਾ॥ ੫॥

ਸੌਚ ਇਸ਼ਨਾਨ ਕਰਕੇ ਤਿਆਰ ਹੋ ਕੇ ਜਦ ਮੈਂ ਦਰਸ਼ਨਾਂ ਵਾਸਤੇ ਗਿਆ ਤੇ ਜਦ ਮੈਂ ਕਿਰਪਾ ਦੇ ਘਰ ਸਤਿਗੁਰੂ ਜੀ ਨੂੰ ਨਾ ਵੇਖਿਆ ਤੇ ਇਹ ਸੁਣਿਆ ਕਿ ਸਤਿਗੁਰੂ ਜੀ ਨਦੀ ਦੇ ਕਿਨਾਰੇ ਗਏ ਹਨ ਤਾਂ ਮੈਂ ਉਸ ਪਾਸੇ ਚਲ ਪਿਆ। ਉਸ ਪਾਸੇ ਤੋਂ ਜਿਹੜੇ ਸਿੱਖ ਭੱਜੇ ਆ ਰਹੇ ਸਨ, ਉਨ੍ਹਾਂ ਨੂੰ ਮੈਂ ਕਿਹਾ॥ ੫॥

'ਕਿਤ ਸਤਿਗੁਰ ਇਸ ਸਮੇਂ ਮੈਂ? ਤੁਮ ਕਜੋਂ ਅਸ ਧਾਏ?
ਕਿਸ ਕਾਰਜ ਕੇ ਹੇਤੁ ਕਰਿ ਏਤਿਕ ਉਤਲਾਏ'।
ਕਹਜੋ ਸਭਿਨਿ: 'ਪ੍ਰਭੁ ਆਜ ਇਤ ਕੁਛ ਫਿਰਜੋ ਸੁਭਾਊ।
ਈਟ ਢੀਮ ਪਾਹਨ ਹਤਹਿਂ, ਨਹਿਂ ਕਰਤਿ ਬਚਾਊ'॥ ੬॥

"ਇਸ ਸਮੇਂ ਸਤਿਗੁਰੂ ਜੀ ਕਿਥੇ ਹਨ ? ਤੁਸੀਂ ਕਿਉਂ ਇਸ ਤਰ੍ਹਾਂ ਦੌੜੇ ਜਾ ਰਹੇ ਹੋ ? ਕਿਸ ਕੰਮ ਵਾਸਤੇ ਏਨੇ ਵਿਆਕੁਲ ਹੋਏ ਹੋ ?" ਸਾਰਿਆਂ ਨੇ ਕਿਹਾ, "ਅੱਜ ਸਤਿਗੁਰੂ ਜੀ ਦਾ ਕੁਝ ਸੁਭਾਅ ਹੀ ਬਦਲ ਗਿਆ ਹੈ, ਇੱਟਾਂ, ਢੀਮਾਂ, ਪੱਥਰ ਮਾਰਦੇ ਹਨ, ਕਿਸੇ ਨੂੰ ਛੱਡਦੇ ਨਹੀਂ ਹਨ"॥ ੬॥

ਸੁਨਤਿ ਉਤਾਇਲ ਮੈਂ ਗਯੋ ਗੁਰ ਦਰਸ਼ਨ ਕੀਨੇ।
ਚਮਰਦਾਰ ਇਕ ਸਿਖ ਨਿਕਟ ਤਟ ਨਦੀ ਅਸੀਨੇ।
ਅਪਰ ਨਿਕਟਿ ਕੋ ਨਹਿਂ ਰਹਜੋ ਪਿਖਿ ਮਾਰ ਪਲਾਏ।
ਜਾਇ ਕਰੀ ਮੈਂ ਬੰਦਨਾ ਪਦ ਸੀਸ ਨਿਵਾਏ॥ ੭॥

ਇਹ ਸੁਣ ਕੇ ਮੈਂ ਉਤਾਵਲਾ ਹੋ ਕੇ ਗਿਆ ਤੇ ਗੁਰੂ ਜੀ ਦੇ ਦਰਸ਼ਨ ਕੀਤੇ, ਨਦੀ ਦੇ ਕਿਨਾਰੇ ਤਟ ਉਤੇ ਇਕ ਚੌਰ ਬਰਦਾਰ ਸਿੱਖ ਉਨ੍ਹਾਂ ਦੇ ਪਾਸ ਸੀ। ਹੋਰ ਕੋਈ ਸਿੱਖ ਪਾਸ ਨਾ ਰਿਹਾ, ਪੱਥਰਾਂ ਦੀ ਮਾਰ ਪੈਂਦੀ ਵੇਖ ਕੇ ਭੱਜ ਗਏ। ਮੈਂ ਜਾ ਕੇ ਬੰਦਨਾ ਕੀਤੀ ਤੇ ਚਰਨ ਕੰਵਲਾਂ ਤੇ ਸਿਰ ਨਿਵਾਇਆ॥ ੭॥

ਸੰਗਤਿ ਸਿੱਖ ਸਮੀਪ ਨਹਿਂ ਮੁਖ ਬਾਕ ਉਚਾਰਾ।
'ਨਾ ਸੋਇਆ ਨਾ ਜਾਗਿਆ ਨਾ ਕਰੀ ਪੁਕਾਰਾ'।
ਇਸੀ ਤੌਰ ਮਹਿਂ ਦਿਨ ਸਕਲ ਜਬਿ ਦਿਯੋ ਬਿਤਾਈ।
ਦਿਨ ਕਰ ਪਹੁੰਚਜੋ ਬਰਨ ਦਿਸ਼ਿ ਸੰਧਜਾ ਤਮ ਛਾਈ॥ ੮॥

ਸੰਗਤ ਅਤੇ ਸਿੱਖ ਨੇੜੇ ਨਹੀਂ ਸਨ ਤਦ ਗੁਰੂ ਜੀ ਨੇ ਬਚਨ ਕੀਤਾ "ਨਾ ਸੁੱਤਾ, ਨਾ ਜਾਗਿਆ ਤੇ ਨਾ ਹੀ ਪੁਕਾਰ ਕੀਤੀ।" ਇਸ ਪ੍ਰਕਾਰ ਸਾਰਾ ਦਿਨ ਜਦ ਬਤੀਤ ਕਰ ਦਿੱਤਾ ਤਾਂ ਸੂਰਜ ਪੱਛਮ ਵਲ ਪੁੱਜ ਗਿਆ ਤੇ ਹਨੇਰਾ ਛਾ ਗਿਆ॥ ੮॥

ਇਕ ਸ਼ੁਨਾਕ ਸਿੰਘ ਭੈ ਬਿਨਾ ਢਿਗ ਰਹਜੋ ਥਿਰੈਕੈ।
ਹੁਤ ਸਿਰੰਦੀ ਧੀਰ ਉਰ ਨਹਿਂ ਗਯੋ ਪਲੈਕੈ।
ਸੰਭਲ ਬੋਲੇ ਹੋਸ਼ ਧਰਿ ਜਿਮ ਪ੍ਰਥਮ ਸੁਭਾਊ।
ਚਮਰਦਾਰ ਤਿਤ ਚੀਨਿ ਕੈ ਬੂਝਨਿ ਚਿਤ ਚਾਊ॥ ੯॥

ਇਕ ਸ਼ਨਾਕ ਸਿੰਘ ਨਾਮੀਂ ਸਿੱਖ ਕਿਸੇ ਡਰ ਤੋਂ ਬਗੈਰ ਗੁਰੂ ਜੀ ਦੇ ਪਾਸ ਹੀ ਖੜਾ ਰਿਹਾ। ਉਹ ਸਰਹੰਦ ਦਾ ਵਾਸੀ ਸੀ, ਹਿਰਦੇ ਵਿਚ ਧੀਰਜ ਧਾਰ ਕੇ ਖੜ੍ਹਾ ਰਿਹਾ, ਦੌੜ ਕੇ ਨਾ ਗਿਆ॥ ੯॥

ਤਜਿ ਗਿਨਤੀ ਬਿਨਤੀ ਕਰੀ 'ਪ੍ਰਭੁ ਬਚਨ ਸੁਨਾਵੋ।
ਇਹ ਭਾਣਾ ਕਿਸੁ ਰੀਤਿ ਕਰਿ, ਦਾਸਨਿ ਬਤਲਾਵੋ ?।
ਤਨ ਮਨ ਧਨ ਅਰਪੌਂ ਤਿਸੈ ਮੇਲੇ ਗੁਰ ਮੋਹੀ।
ਸੋ ਤੌ ਗੁਰ ਪ੍ਰਾਪਤਿ ਭਏ ਸਗਰੀ ਬਿਧਿ ਹੋਹੀ॥ ੧੦॥

ਉਸ ਨੇ ਗਿਣਤੀਆਂ ਛੱਡ ਕੇ ਬੇਨਤੀ ਕੀਤੀ, "ਹੇ ਪ੍ਰਭੂ ਜੀ ! ਇਸ ਬਾਰੇ ਬਚਨ ਕਰੋ, ਇਹ ਭਾਣਾ ਕਿਸ ਰੀਤੀ ਨਾਲ ਕੀਤਾ ਹੈ, ਇਹ ਕੁਝ ਆਪਣੇ ਦਾਸਾਂ ਨੂੰ ਦੱਸੋ। ਮੈਂ ਉਸ ਅੱਗੇ ਤਨ, ਮਨ ਅਤੇ ਧਨ ਅਰਪਣ ਕਰਾਂਗਾ, ਜਿਹੜਾ ਮੇਰਾ ਆਪਣੇ ਗੁਰੂ ਜੀ ਨਾਲ ਮੇਲ ਕਰਾਵੇ। ਉਹ ਗੁਰੂ ਜੀ ਸਾਰੀਆਂ ਵਿਧੀਆਂ ਨਾਲ ਪ੍ਰਾਪਤ ਹੋ ਗਏ ਹਨ॥ ੧੦॥

ਹਮ ਵਣਜਾਰੇ ਸਿੱਖ ਹੈਂ ਨਹਿਂ ਸੁਮਤਿ ਬਿਸਾਲਾ।
ਬਿਦਤ ਹੋਇ ਤੁਕ ਕੋ ਅਰਥ ਜਿਮ ਲਖਹਿਂ ਸੁਖਾਲਾ'।
ਗੁਰ ਸੂਬੱਗ ਸ੍ਰੀ ਬਦਨ ਤੇ ਬਡ ਗੂੜ੍ਹ ਪ੍ਰਸੰਗਾ।
ਭੂਤ ਭਵਿੱਖਜਤ ਭਯੋ ਹੁਇ ਜਿਮ ਨੀਚ ਉਤੰਗਾ॥ ੧੧॥

ਅਸੀਂ ਵਣਜਾਰੇ ਸਿੱਖ ਹਾਂ ਕੋਈ ਵੱਡੀ ਬੁੱਧੀ ਨਹੀਂ ਹੈ, ਉਸ ਤੁਕ ਦੇ ਅਰਥ ਪ੍ਰਗਟ ਕਰੋ, ਜਿਵੇਂ ਸਾਨੂੰ ਸਮਝਣਾ ਸੌਖਾ ਹੋ ਜਾਵੇ।" ਗੁਰੂ ਜੀ ਹਰ ਪ੍ਰਕਾਰ ਸਰਬ ਸਮਰੱਥ ਹਨ, ਉਨ੍ਹਾਂ ਦੇ ਮੁਖ ਤੋਂ ਡੂੰਘਾ ਪ੍ਰਸੰਗ ਸੁਣਨਾ ਚਾਹੁੰਦੇ ਹਾਂ, ਜਿਵੇਂ ਭੂਤ ਭਵਿੱਖ ਵਿਚ ਚੰਗਾ ਮਾੜਾ ਹੋਣਾ ਹੈ॥ ੧੧॥

ਕਰਜੋ ਸੁਨਾਵਨਿ ਸਕਲ ਹੀ ਦਾਸਨਿ ਸਮੁਝਾਯੋ।
'ਸਿਖ ਸੰਗਤਿ ਬਿਨ ਸਿਦਕ ਕੇ ਮਨ ਕੋ ਭਰਮਾਯੋ।
ਭਈ ਦੂਰ ਉਰ ਭਾਵਨਾ ਬੇਮੁਖ ਮਤਿ ਧਾਰੀ।
ਇਸ ਕੌ ਫਲ ਦੁਖ ਲਹੈਂਗੇ ਝੁਰ ਹੈਂ ਕਰ ਝਾਰੀ॥ ੧੨॥

ਫਿਰ ਸਾਰਾ ਹੀ ਦਾਸਾਂ ਨੂੰ ਕਹਿ ਕੇ ਸਮਝਾਇਆ, "ਸਿਦਕ ਰਹਿਤ ਸਿੱਖ ਸੰਗਤ ਦੇ ਮਨ ਨੂੰ ਭਰਮਾਇਆ ਹੈ, ਉਨ੍ਹਾਂ ਦੀ ਸਾਰੀ ਪ੍ਰੇਮ ਭਾਵਨਾ ਦੂਰ ਹੋ ਗਈ ਤੇ ਉਨ੍ਹਾਂ ਬੇਮੁਖ ਮੱਤ ਧਾਰਨ ਕਰ ਲਈ ਹੈ। ਇਸ ਦੇ ਫਲ ਸਰੂਪ ਦੁਖ ਪ੍ਰਾਪਤ ਕਰਨਗੇ ਤੇ ਹੱਥ ਝਾੜ ਕੇ ਝੂਰਨਗੇ॥ ੧੨॥

ਬੇਮੁਖ ਹੁਇ ਸੰਗਤਿ ਮਰਹਿ ਤਜਿ ਪ੍ਰਾਨ ਸਿਧਾਏ।
ਮਮ ਸਿੱਖਨ ਕੇ ਧਾਮ ਮਹਿਂ ਪੁਨ ਉਪਜਹਿ ਜਾਏ।
ਮੋ ਸੰਗ ਘਾਲੀ ਘਾਲ ਕੁਛ ਤਿਸ ਕੋ ਫਲ ਪੈਹੈਂ।
ਛਿਤਪਤਿ ਹੁਇ ਤਮ ਤਾਰ ਸਭਿ ਕੋ ਚਾਕਰ ਹ੍ਵੈ ਹੈਂ॥ ੧੩॥

ਬੇਮੁਖ ਹੋ ਕੇ ਸਿੱਖ ਸੰਗਤ ਮਰੇਗੀ ਤੇ ਪ੍ਰਾਣ ਛੱਡ ਕੇ ਚਲੀ ਜਾਵੇਗੀ। ਮੇਰੇ ਸਿੱਖਾਂ ਦੇ ਘਰ ਵਿਚ ਜਾ ਕੇ ਫਿਰ ਦੁਬਾਰਾ ਜਨਮ ਧਾਰਨ ਕਰੇਗੀ। ਮੇਰੇ ਨਾਲ ਜਿਨ੍ਹਾਂ ਨੇ ਘਾਲ ਘਾਲੀ ਹੈ ਉਹ ਚੰਗਾ ਫਲ ਪ੍ਰਾਪਤ ਕਰਨਗੇ। ਸਾਰੇ ਛੋਟੇ ਵੱਡੇ ਰਾਜੇ ਹੋਣਗੇ ਤੇ ਕਈ ਨੌਕਰ ਵੀ ਹੋਣਗੇ॥ ੧੩॥

ਸੁਤਿ ਬਨਿਤਾ ਪਰਵਾਰ ਜੁਤਿ ਜਿਮ ਜਾਲ ਬਿਸਾਲੇ।
ਫਸੇ ਮੀਨ ਕੀ ਰੀਤਿ ਨਿਤ ਨਿਕਸੈਂ ਨ ਦੁਖਾਲੇ।
ਸੰਕਟ ਪਹੁੰਚੈ ਆਨ ਤਬਿ ਕਛੁ ਹ੍ਵੈ ਨ ਉਪਾਯਾ।
ਤਬਿ ਜਾਨਹਿੰਗੇ ਸਚ ਭਯੋ ਗੁਰ ਕੋ ਫੁਰਮਾਯਾ॥ ੧੪॥

ਪੁੱਤਰ ਇਸਤਰੀ ਪਰਿਵਾਰ ਸਹਿਤ ਵੱਡੀ ਗਿਣਤੀ ਵਿਚ ਵਾਧਾ ਹੋਵੇਗਾ। ਮੱਛੀ ਦੀ ਰੀਤੀ ਵਾਂਗ ਨਿਤ ਫਸੇ ਰਹਿਣਗੇ ਤੇ ਬਾਹਰ ਨਹੀਂ ਨਿਕਲਣਗੇ। ਸਦਾ ਦੁਖੀ ਰਹਿਣਗੇ। ਜਦ ਸੰਕਟ ਆ ਪਹੁੰਚੇਗਾ ਤਾਂ ਕੁਝ ਵੀ ਉਪਾਅ ਨਹੀਂ ਹੋਵੇਗਾ, ਫਿਰ ਇਹ ਸਮਝਣਗੇ ਕਿ ਗੁਰੂ ਜੀ ਦਾ ਫੁਰਮਾਇਆ ਬਚਨ ਸੱਚਾ ਹੋਇਆ ਹੈ॥ ੧੪॥

ਸੁਨਿ ਸ਼ੁਨਾਕਸਿੰਘ! ਪ੍ਰਥਮ ਕੋ ਜਿਮ ਭਯੋ ਬ੍ਰਿਤੰਤਾ।
ਸੰਘਰ ਭੈਰਵ ਜਬਿ ਰਚਯੋ ਦੇਵੀ ਬਲਵੰਤਾ।
ਮਰੇ ਕਰੋਰਹੁੰ ਹੇਰਿ ਕਰਿ ਭਾਜੇ ਧਰਿ ਤ੍ਰਾਸਾ।
ਅਸੁਰ ਬਚੇ ਕੇਤਿਕ ਤਬੈ ਕਿਯ ਬਾਸ ਅਵਾਸਾ॥ ੧੫॥

ਹੇ ਸ਼ੁਨਾਕ ਸਿੰਘ! ਸੁਣੋ, ਜਿਵੇਂ ਪਹਿਲਾਂ ਦਾ ਬ੍ਰਿਤਾਂਤ ਹੋਇਆ ਹੈ ਜਦ ਬਲਵਾਨ ਦੇਵੀ ਨੇ ਦੈਂਤਾਂ ਨਾਲ ਵੱਡਾ ਯੁੱਧ ਰਚਿਆ ਸੀ। ਕਰੋੜਾਂ ਮਰੇ ਹੋਏ ਵੇਖ ਕੇ ਡਰ ਧਾਰ ਕੇ ਭੱਜ ਗਏ ਸਨ, ਤਦ ਕੁਝ ਦੈਂਤ ਬਚ ਗਏ, ਉਹ ਭੱਜ ਕੇ ਆਪਣੇ ਗੁਰੂ ਜੀ ਪਾਸ ਗਏ॥ ੧੫॥

ਭ੍ਰਿਗੂ ਬੰਸ ਮਹਿਂ ਭਾਰਗਵ ਮੌਡੀ ਤਿਸ ਨਾਮੂ।
ਹਾਰੇ ਅਸੁਰ ਨਿਹਾਰਿਕੈ ਗਮਨਯੋਂ ਤਿਨ ਧਾਮੂ।
ਗੁਰੂ ਹੁਤੋ ਰੱਖਯਾ ਕਰਤਿ ਤਪ ਕੋ ਬਲ ਭਾਰੇ।
ਮਹਾਂ ਸ਼ਕਤ ਕੋ ਧਰਤਿ ਜੋ ਬਾਂਛਤ ਸੁਖ ਧਾਰੇ॥ ੧੬॥

ਉਨ੍ਹਾਂ ਦਾ ਗੁਰੂ ਭ੍ਰਿਗੂ ਦਾ ਲੜਕਾ ਸ਼ੁਕਰਾਚਾਰੀਆ ਸੀ। ਦੈਂਤਾਂ ਨੂੰ ਹਾਰੇ ਹੋਏ ਵੇਖ ਕੇ ਉਨ੍ਹਾਂ ਦੇ ਘਰੀਂ ਗਿਆ। ਗੁਰੂ ਨੇ ਭਾਰੀ ਤਪ ਦੀ ਸ਼ਕਤੀ ਨਾਲ ਉਨ੍ਹਾਂ ਦੀ ਰੱਖਿਆ ਕੀਤੀ। ਮਹਾਂ ਸ਼ਕਤੀ ਨੂੰ ਜੋ ਧਾਰਦਾ ਸੀ ਤੇ ਜੋ ਚਾਹੁੰਦਾ ਸੀ ਸੁਖ ਪ੍ਰਾਪਤ ਕਰਦਾ ਸੀ॥ ੧੬॥

ਕਰਿ ਇਕੱਤ੍ਰ ਸਿਖ ਆਪਨੇ ਭਾਖਯੋ ਧ੍ਰਿਤ ਹੇਤਾ।
'ਤ੍ਰਾਸ ਨ ਕਰੀਐ ਰਿਦੈ ਮਹਿਂ ਲਖਿ ਲੁਟੇ ਨਿਕੇਤਾ।
ਮੈਂ ਸਹਾਇਤਾ ਬਹੁ ਕਰੌਂ ਸੁਧਰੈ ਸਭਿ ਕਾਜੂ।
ਤਪ ਕੋ ਤਪੌਂ ਬਿਸਾਲ, ਮੈਂ ਰਾਖੌਂ ਤੁਮ ਰਾਜੂ॥ ੧੭॥

ਸ਼ੁਕਰਾਚਾਰੀਆਂ ਆਪਣੇ ਸਿੱਖ ਇਕੱਠੇ ਕਰਕੇ ਧੀਰਜ ਦੇਣ ਵਾਸਤੇ ਬੋਲਿਆ, "ਘਰ ਲੁਟੇ ਵੇਖ ਕੇ ਹਿਰਦੇ ਵਿਚ ਡਰ ਨਾ ਧਾਰਨ ਕਰੋ, ਮੈਂ ਤੁਹਾਡੀ ਬਹੁਤ ਸਹਾਇਤਾ ਕਰਾਂਗਾ ਤੇ ਤੁਹਾਡੇ ਸਾਰੇ ਕਾਰਜ ਸੁਧਰ ਜਾਣਗੇ, ਮੈਂ ਵਿਸ਼ਾਲ ਤਪ ਕਰਾਂਗਾ ਤੇ ਤੁਹਾਡਾ ਰਾਜ ਰੱਖ ਲਵਾਂਗਾ॥ ੧੭॥

ਸਭਿ ਮੇਰੇ ਜਜਮਾਨ ਹਹੁ ਰਣ ਭਾ ਅਪਮਾਨਾ।
ਸਹਿ ਨ ਸਕੌਂ ਮਨ ਆਪਨੇ ਤੁਮ ਕੋ ਦੁਖ ਨਾਨਾ।

ਐਸ਼੍ਵਰਜ ਸਰਬ ਪ੍ਰਕਾਰ ਕੋ ਪੂਰਬ ਸਮ ਹੋਵੈ।
ਲੈ ਹੌ ਅਵਨੀ ਰਾਜ ਕੋ ਮਮ ਤਪ ਰਿਪੁ ਖੋਵੈ॥ ੧੮॥

ਤੁਸੀਂ ਸਾਰੇ ਮੇਰੇ ਜਜਮਾਣ ਹੋ ਤੇ ਜੰਗ ਵਿਚ ਤੁਹਾਡਾ ਵੱਡਾ ਅਪਮਾਨ ਹੋਇਆ ਹੈ, ਮੈਂ ਆਪਣੇ ਮਨ ਵਿਚ ਤੁਹਾਡੇ ਅਪਮਾਨ ਨੂੰ ਸਹਿ ਨਹੀਂ ਸਕਦਾ ਹਾਂ। ਧਨ ਦੌਲਤ ਸਭ ਪ੍ਰਕਾਰ ਪਹਿਲਾਂ ਵਾਂਗ ਹੀ ਹੋਵੇਗਾ। ਮੈਂ ਤੁਹਾਨੂੰ ਧਰਤੀ ਦਾ ਰਾਜ ਲੈ ਦੇਵਾਂਗਾ, ਮੇਰਾ ਤਪ ਵੈਰੀਆਂ ਦਾ ਨਾਸ਼ ਕਰ ਦੇਵੇਗਾ॥ ੧੮॥

ਇਮ ਦੇ ਧੀਰਜ ਸਰਬ ਬਿਧਿ ਤਪੁ ਕੀਨਿ ਬਿਲੰਦਾ।
ਅਨਿਕ ਕਸ਼ਟ ਤਨ ਪਰ ਸਹੇ ਬ੍ਰਤ ਆਦਿ ਅਮੰਦਾ।
ਚਿਰੰਕਾਲ ਬੀਤਜੋ ਜਬੈ ਭਾ ਦ੍ਵਾਪੁਰ ਅੰਤਾ।
ਤਪ ਕੋ ਤਜਾਗਤਿ ਬਲ ਦਯੋ ਜੇ ਅਸੁਰ ਅਨੰਤਾ॥ ੧੯॥

ਇਸ ਤਰ੍ਹਾਂ ਸਰਬ ਪ੍ਰਕਾਰ ਧੀਰਜ ਦੇ ਕੇ ਭਾਰੀ ਤਪ ਕੀਤਾ। ਅਨੇਕਾਂ ਕਸ਼ਟ ਸਰੀਰ ਉਤੇ ਬਰਦਾਸ਼ਤ ਕੀਤੇ ਤੇ ਇਕ ਰਸ ਬ੍ਰਤ ਆਦਿ ਰੱਖੇ। ਜਦ ਬਹੁਤ ਲੰਮਾ ਸਮਾਂ ਬੀਤ ਗਿਆ ਤੇ ਦੁਵਾਪਰ ਜੁਗ ਦਾ ਅੰਤ ਆ ਗਿਆ ਤਾਂ ਤਪ ਨੂੰ ਛੱਡ ਕੇ ਬੇਅੰਤ ਦੈਂਤਾਂ ਨੂੰ ਬਲ ਦਿੱਤਾ॥ ੧੯॥

ਤਿਸ ਕੇ ਤਪ ਕੋ ਬਲ ਧਰਜੋ ਲੀਨਸਿ ਤਬਿ ਰਾਜੂ।
ਤੂਰਜ ਸੰਗਜਾ ਅਸੁਰ ਭੇ ਬਡ ਬਧਜੇ ਸਮਾਜੂ।
ਧਰਮ ਕਰਮ ਕੋ ਪਰਬ੍ਰਿਤੇ ਜਗ ਆਦਿ ਸੰਭਾਰੇ।
ਕਰਹਿਂ ਹਮਨ ਕੋ ਅਨਿਕ ਬਿਧਿ ਘ੍ਰਿਤ ਆਦਿਕ ਡਾਰੇ॥੨੦॥

ਉਸ ਦੇ ਤਪ ਦੀ ਸ਼ਕਤੀ ਨਾਲ ਦੈਂਤਾਂ ਨੇ ਬਲ ਧਾਰ ਕੇ ਰਾਜ ਲੈ ਲਿਆ, ਦੈਂਤਾਂ ਦੀ ਬਹੁਤ ਵੱਡੀ ਗਿਣਤੀ ਹੋ ਗਈ ਤੇ ਉਨ੍ਹਾਂ ਦਾ ਸਾਜ਼ੋ-ਸਾਮਾਨ ਬਹੁਤ ਵੱਧ ਗਿਆ। ਧਰਮ ਕਰਮ ਦੀਆਂ ਪਰਵਿਰਤੀਆਂ ਜੱਗ ਆਦਿ ਕਰਨੇ ਉਨ੍ਹਾਂ ਸੰਭਾਲ ਲਏ। ਘਿਉ ਆਦਿ ਪਾ ਕੇ ਅਨੇਕ ਵਿਧੀਆਂ ਨਾਲ ਹਵਨ ਕਰਦੇ ਸਨ॥ ੨੦॥

ਖੁਸਜੋ ਸੁਰਨਿ ਕੋ ਧਰਮ ਜਬਿ ਤਪ ਮਖ ਤੇ ਆਦੂ।
ਭਏ ਨਿਰਾਸੀ ਸੋਚਿ ਬਸਿ ਮਿਲ ਕਰੈਂ ਬਿਖਾਦੂ।
ਕੋ ਉਪਾਵ ਪਾਯੋ ਨਹੀਂ ਝੂਰਤਿ ਸਮੁਦਾਏ।
ਕਮਲਾਸਨ ਕੇ ਪਾਸ ਕੋ ਸਭਿ ਸ਼ਰਨ ਸਿਧਾਏ॥ ੨੧॥

ਤਦ ਦੇਵਤਿਆਂ ਦਾ ਧਰਮ ਜਾਂਦਾ ਰਿਹਾ, ਤਪ, ਜੱਗ ਆਦਿ ਖਤਮ ਹੋ ਗਏ। ਸੋਚ ਵੱਸ ਹੋ ਕੇ ਨਿਰਾਸ਼ ਹੋ ਗਏ ਤੇ ਮਿਲ ਕੇ ਝਗੜਾ ਕਰਦੇ ਸਨ। ਕੋਈ ਵੀ ਉਪਾਅ ਲੱਭਦਾ ਨਹੀਂ ਸੀ, ਸਾਰੇ ਝੂਰਦੇ ਸਨ। ਸਾਰੇ ਫਿਰ ਇਕੱਠੇ ਹੋ ਕੇ ਬ੍ਰਹਮਾ ਦੀ ਸ਼ਰਨ ਵਿਚ ਗਏ॥ ੨੧॥

ਕਸ਼ਟ ਨਿਵੇਦਨ ਕੋ ਕਰਜੋ ਬਹੁ ਬਿਨਤਿ ਉਚਾਰੀ।
ਧਰਮ ਸੰਭਾਰਜੋ ਅਸੁਰ ਗਨ ਕੀਜਹਿ ਰਖਵਾਰੀ।
ਨਮ ਨਮੋ ਹੇ ਚਤਰਮੁਖ, ਧਾਤਾ, ਕਰਤਾਰਾ।
ਨਮੋ ਨਮੋ ਸਮਰਥ ਹੋ ਕੀਜਹਿ ਉਪਚਾਰਾ॥ ੨੨॥

ਬਹੁਤ ਬੇਨਤੀਆਂ ਕਰਕੇ ਕਿਹਾ ਕਿ ਸਾਡਾ ਕ੍ਰਸ਼ਟ ਦੂਰ ਕਰੋ। ਦੈਂਤਾਂ ਨੇ ਧਰਮ ਸੰਭਾਲ ਲਿਆ ਹੈ, ਸਾਡੀ ਹੁਣ ਰਖਵਾਲੀ ਕਰੋ। ਹੇ ਚਾਰ ਮੂੰਹਾਂ ਵਾਲੇ ਬ੍ਰਹਮਾ ਤੁਹਾਨੂੰ ਨਮਸਕਾਰ ਹੈ, ਤੁਸੀਂ ਵਿਧਾਤਾ ਅਤੇ ਕਰਤਾਰ ਹੋ। ਤੁਹਾਨੂੰ ਨਮਸਕਾਰ ਹੈ, ਤੁਸੀਂ ਸਰਬ ਸਮਰੱਥ ਹੋ, ਸਾਡਾ ਕੋਈ ਉਪਚਾਰ ਕਰੋ॥ ੨੨॥

ਸੁਨਿ ਬਿਨਤੀ ਸਭਿ ਸੁਰਨ ਕੀ ਉਰ ਦ੍ਰੂਹਣ ਬਿਚਾਰਾ।
ਤਪ ਮੌਡੀ ਕੇ ਅਧਿਕ ਤੇ ਹੋਯਸਿ ਬਲ ਭਾਰਾ।
ਸੁਨਹੁ ਦੇਵਤਾ ਮਮ ਗਿਰਾ ਸਭਿ ਬਿਸ਼ਨੁ ਅਰਾਧੋ।
ਪ੍ਰਭੁ ਬਿਨੁ ਨਹਿਂ ਉਪਚਾਰ ਹੈ ਜਿਨ ਬੁੱਧਿ ਅਗਾਧੋ॥ ੨੩॥

ਸਾਰੇ ਦੇਵਤਿਆਂ ਦੀ ਬੇਨਤੀ ਸੁਣ ਕੇ ਬ੍ਰਹਮਾ ਨੇ ਦਿਲ ਵਿਚ ਵਿਚਾਰ ਕੀਤੀ ਕਿ ਭ੍ਰਿਗੁ ਦੇ ਪੁੱਤਰ ਸ਼ੁਕ੍ਰਾਚਾਰੀਆ ਦੇ ਤਪ ਕਰਕੇ ਇਨ੍ਹਾਂ ਦੈਂਤਾਂ ਨੇ ਵੱਡਾ ਬਲ ਧਾਰਨ ਕੀਤਾ ਹੈ। ਬ੍ਰਹਮਾ ਨੇ ਕਿਹਾ "ਹੇ ਸਾਰੇ ਦੇਵਤਾ ਗਨ ! ਸੁਣੋ, ਤੁਸੀਂ ਹੁਣ ਵਿਸ਼ਨੂੰ ਦੀ ਅਰਾਧਣਾ ਕਰੋ, ਪ੍ਰਭੂ ਬਗ਼ੈਰ ਹੁਣ ਕੋਈ ਇਲਾਜ ਨਹੀਂ ਹੈ, ਜਿਨ੍ਹਾਂ ਦੀ ਅਗਾਧ ਬੁੱਧੀ ਹੈ॥ ੨੩॥

ਚਲਹੁ ਸ਼ਰਨਿ ਤਿਨ ਕੀ ਸਕਲ ਮੈਂ ਤੁਮਰੇ ਸਾਥਾ।
ਇਮ ਕਹਿ ਕੀਨਿ ਅਰਾਧਨਾ ਹੇ ਪ੍ਰਭੁ ਜਗਨਾਥਾ !।
ਰੱਛ ਰੱਛ ਸ਼ਰਨਾਗਤੀ ਇਹੁ ਬਿਰਦ ਤੁਮਾਰਾ।
ਸਕਲ ਜਗਤ ਕੇ ਸਦ ਧਨੀ ਕਰਤਾਰ ਉਦਾਰਾ॥ ੨੪॥

ਸਾਰੇ ਉਨ੍ਹਾਂ ਦੀ ਸ਼ਰਨ ਵਿਚ ਚਲੇ ਜਾਓ, ਮੈਂ ਤੁਹਾਡੇ ਨਾਲ ਚਲਦਾ ਹਾਂ। ਇਹ ਕਹਿ ਕੇ ਪ੍ਰਭੂ ਦੀ ਆਰਾਧਣਾ ਕੀਤੀ। ਅਸੀਂ ਤੁਹਾਡੀ ਸ਼ਰਨ ਆਏ ਹਾਂ ਸਾਡੀ ਰੱਖਿਆ ਕਰੋ, ਇਹ ਤੁਹਾਡਾ ਧਰਮ ਹੈ ਕਿ ਹਰ ਸ਼ਰਨ ਆਏ ਦੀ ਤੁਸੀਂ ਰੱਖਿਆ ਕਰਦੇ ਹੋ। ਤੁਸੀਂ ਸਾਰੇ ਜਗਤ ਦੇ ਰਚਨਹਾਰੇ ਹੋ ਤੇ ਸਦਾ ਵੱਡੇ ਕਿਰਪਾਲੂ ਹੋ॥ ੨੪॥

ਅਸੁਰਨਿ ਤੇ ਉਪਚਾਰ ਕਰਿ ਸ਼ੁਭ ਕਰਮ ਛੁਟਾਵਹੁ।
ਨਤੁ ਥਿਰ ਹ੍ਵੈ ਕਰਿ ਧਰਮ ਕੋ ਬਿਧਿ ਕਵਨਿ ਹਰਾਵਹੁ।
ਇੱਤਜਾਦਿਕ ਬ੍ਰਹਮਾਦਿ ਸੁਰ ਬਹੁ ਬਿਨੈ ਬਖਾਨੀ।
ਰੀਝੇ ਕਸ਼ਟ ਨਿਕੰਦ ਭੇ ਭਾਖੀ ਨਭ ਬਾਨੀ॥ ੨੫॥

ਦੈਂਤਾਂ ਤੋਂ ਕੋਈ ਉਪਚਾਰ ਕਰਕੇ ਸ਼ੁਭ ਕਰਮ ਛੁਡਾਵੋ, ਨਹੀਂ ਤਾਂ ਸਾਰੇ ਦੈਂਤ ਧਰਮ ਵਿਚ ਸਥਿਤ ਹੋ ਜਾਣਗੇ, ਉਨ੍ਹਾਂ ਨੂੰ ਫਿਰ ਕਿਸ ਤਰ੍ਹਾਂ ਹਰਾਵਾਂਗੇ। ਇਸ ਪ੍ਰਕਾਰ ਬ੍ਰਹਮਾ ਅਤੇ ਦੇਵਤਿਆਂ ਨੇ ਬਹੁਤ ਬੇਨਤੀ ਕੀਤੀ। ਇਹ ਸੁਣ ਕੇ ਦੁਖ ਦੂਰ ਕਰਨ ਵਾਲੇ ਪ੍ਰਭੂ ਜੀ ਪ੍ਰਸੰਨ ਹੋ ਗਏ ਤੇ ਫਿਰ ਅਕਾਸ਼ ਬਾਣੀ ਹੋਈ॥ ੨੫॥

ਮਤਿ ਚਿੰਤਾ ਉਰ ਮਹਿਂ ਕਰਹੁ ਠਾਨਹੁ ਉਪਚਾਰਾ।
ਜਿਸ ਤੇ ਅਸੁਰ ਬਿਨਾਸ਼ ਹੁਇਂ ਹਿਤ ਕਰੌਂ ਤੁਮਾਰਾ।
ਸੁਨਿ ਨਭ ਬਾਨੀ ਕਿਯ ਨਮੋਂ ਹਰਖੇ ਸਮੁਦਾਯਾ।
ਗਏ ਸਦਨ ਸਭਿ ਆਪਨੇ ਚਿਤਵਤਿ ਹਰਿ ਮਾਯਾ॥ ੨੬॥

ਆਪਣੇ ਚਿੱਤ ਵਿਚ ਕੋਈ ਚਿੰਤਾ ਨਾ ਕਰੋ, ਮੈਂ ਕੋਈ ਉਪਾਅ ਕਰਾਂਗਾ, ਜਿਸ ਨਾਲ ਤੁਹਾਡਾ ਹਿਤ ਕਰਕੇ ਦੈਂਤਾਂ ਦਾ ਨਾਸ਼ ਕਰ ਦੇਵਾਂਗਾ।" ਅਕਾਸ਼ ਬਾਣੀ ਸੁਣ ਕੇ ਸਾਰੇ ਦੇਵਤੇ ਨਮਸਕਾਰ ਕਰਕੇ ਪ੍ਰਸੰਨ ਹੋ ਗਏ ਤੇ ਪ੍ਰਭੂ ਦੀ ਮਾਇਆ ਬਾਰੇ ਵਿਚਾਰ ਕਰਦੇ ਹੋਏ ਆਪਣੇ ਘਰਾਂ ਨੂੰ ਚਲੇ ਗਏ॥ ੨੬॥

ਬੀਤਯੋ ਕੇਤਿਕ ਸਮੋਂ ਜਬਿ ਧਾਰਯੋ ਅਵਤਾਰਾ।
ਮੂਰਤਿ ਮਹਾਂ ਪਵਿੱਤ੍ਰ ਬਰ ਬੁਧਿ ਜਾਂਹਿ ਉਦਾਰਾ।
ਭੇਖ ਬੇਦ ਤੇ ਬਾਹਰਾ ਮਿਲਿ ਅਸੁਰਨਿ ਸੰਗਾ।
ਜੱਗ ਕਰਮ ਅਰੁ ਬੇਦ ਕੋ ਨਿੰਦਤਿ ਸਰਬੰਗਾ॥ ੨੭॥

ਜਦ ਕਾਫੀ ਸਮਾਂ ਬੀਤ ਗਿਆ ਤਾਂ ਵਿਸ਼ਨੂੰ ਨੇ ਅਵਤਾਰ ਧਾਰਨ ਕੀਤਾ, ਜਿਸ ਦੀ ਬੜੀ ਪਵਿੱਤਰ ਸੂਰਤ ਸੀ ਤੇ ਸ੍ਰੇਸ਼ਟ ਉੱਤਮ ਬੁੱਧੀ ਸੀ। ਉਸ ਨੇ ਦੈਂਤਾਂ ਦੇ ਨਾਲ ਮਿਲ ਕੇ ਵੇਦਾਂ ਤੋਂ ਬਾਹਰਲਾ ਧਰਮ ਅਖਤਿਆਰ ਕਰ ਲਿਆ। ਜੱਗ ਕਰਨ ਦੇ ਕਰਮ ਨੂੰ ਅਤੇ ਵੇਦਾਂ ਨੂੰ ਸਰਬ ਪ੍ਰਕਾਰ ਨਿੰਦਦੇ ਸਨ॥ ੨੭॥

ਦਰਸ਼ਨ ਦੀਨਸਿ ਸਭਿਨਿ ਕੋ ਕਹਿ ਬਚ ਰਮਨੀਕਾ।
ਮੋਹਨ ਕਰਿ ਲੀਨੇ ਸਕਲ ਟਿਕ ਨਿਸ਼ਚਾ ਜੀ ਕਾ।
ਬਸੀ ਭਏ ਸਭਿ ਹੀ ਤਬੈ ਜਿਮ ਕਹੈ ਕਹਾਵੈ।
ਬਿੱਦਜਾ ਬਿਖੈ ਬਿਸ਼ਾਰਦਾ ਨਿਤ ਮਤਿ ਉਪਜਾਵੈ॥ ੨੮॥

ਬੜੇ ਰਮਣੀਕ ਬਚਨ ਕਹਿ ਕੇ ਸਭ ਨੂੰ ਦਰਸ਼ਨ ਦਿੰਦੇ ਸਨ। ਉਨ੍ਹਾਂ ਨੇ ਸਾਰਿਆਂ ਨੂੰ ਮੋਹਿਤ ਕਰ ਲਿਆ ਤੇ ਸਾਰਿਆਂ ਦੇ ਦਿਲ ਦਾ ਨਿਸ਼ਚਾ ਵਿਸ਼ਨੂੰ ਉੱਤੇ ਟਿਕ ਗਿਆ। ਸਾਰੇ ਦੈਂਤ ਫਿਰ ਉਸ ਦੇ ਵੱਸ ਵਿਚ ਹੋ ਗਏ, ਜਿਵੇਂ ਕਹਿੰਦਾ ਸੀ ਉਸ ਤਰ੍ਹਾਂ ਹੀ ਕਰਦੇ ਸਨ, ਵਿਦਿਆ ਵਿਚ ਚਤੁਰ ਨਿਤ ਬੁੱਧੀ ਪ੍ਰਗਟ ਕਰਦਾ ਸੀ॥ ੨੮॥

ਚਲੈਂ ਸਕਲ ਤਿਸ ਕਹੇ ਮਹਿਂ ਸਭਿ ਧਰਮ ਛੁਟਾਯੋ।
ਨਿੰਦਤ ਕਰਿ ਮਤ ਬੇਦ ਕੋ ਮਤ ਨਯੋ ਉਪਾਯੋ।
ਭਯੋ ਧਰਮ ਕੋ ਹੀਨ ਬਲ, ਕਰਿਬੇ ਜਬਿ ਛੋਰਾ।
ਸਰਬ ਦੇਵਤਾ ਦੇਖਿ ਕਰਿ ਗਰਜੇ ਇਨ ਓਰਾ॥ ੨੯॥

ਸਾਰੇ ਦੈਂਤ ਉਸ ਦੇ ਕਹੇ ਅਨੁਸਾਰ ਚਲਦੇ ਸਨ, ਸਾਰਿਆਂ ਪਾਸੋਂ ਧਰਮ ਕਰਮ ਛੁਡਵਾ ਦਿੱਤਾ। ਵੇਦ ਮੱਤ ਦੀ ਨਿੰਦਿਆ ਕਰਕੇ ਨਵਾਂ ਮੱਤ ਪ੍ਰਗਟ ਕੀਤਾ। ਦੈਂਤਾਂ ਨੇ ਜਿਹੜਾ ਧਰਮ ਕਰਕੇ ਬਲ ਪ੍ਰਾਪਤ ਕੀਤਾ ਸੀ ਉਹ ਖਤਮ ਹੋ ਗਿਆ, ਸਾਰੇ ਦੇਵਤੇ ਫਿਰ ਉਨ੍ਹਾਂ ਵਲ ਵੇਖ ਕੇ ਗਰਜ ਉੱਠੇ॥ ੨੯॥

ਕਰਯੋ ਜੁੱਧ ਕ੍ਰੁੱਧਤਿ ਅਧਿਕ ਕਰਿ ਨਿਬਲ ਸੰਘਾਰੇ।
ਭਾਗਯੋ ਤਿਨ ਕੋ ਗੁਰੂ ਤਬਿ ਜਿਹ ਤਪ ਬਲ ਭਾਰੇ।
ਦੁਰਬੇ ਕੌ ਬਹੁ ਥਲ ਫਿਰਯੋ ਨਹਿਂ ਪਾਯਹੁ ਬਾਸਾ।
ਤ੍ਰਿਯਾ ਰਾਜ ਜਿਸ ਦੇਸ਼ ਮਹਿਂ ਪਹੁੰਚਯੋ ਧਰਿ ਆਸਾ॥ ੩੦॥

ਦੇਵਤਿਆਂ ਨੇ ਫਿਰ ਵੱਡਾ ਕ੍ਰੋਧ ਧਾਰ ਕੇ ਯੁੱਧ ਕੀਤਾ ਤੇ ਬਲਹੀਨ ਦੈਂਤਾਂ ਨੂੰ ਮਾਰ ਮੁਕਾਇਆ। ਫਿਰ ਉਨ੍ਹਾਂ ਦਾ ਗੁਰੂ ਭੱਜ ਉਠਿਆ ਜਿਸ ਨੇ ਤਪ ਕਰਕੇ ਭਾਰੀ ਬਲ ਪ੍ਰਾਪਤ ਕੀਤਾ ਸੀ। ਗੁਰੂ ਸ਼ੁਕਰਾਚਾਰੀਆ ਫਿਰ ਲੁਕਣ ਵਾਸਤੇ ਬਹੁਤ ਸਥਾਨ ਲੱਭਦਾ ਰਿਹਾ, ਕਿਤੇ ਵੀ ਵਸੇਬਾ ਪ੍ਰਾਪਤ ਨਹੀਂ ਸੀ ਹੁੰਦਾ। ਜਿਸ ਦੇਸ਼ ਵਿਚ ਕੇਵਲ ਇਸਤਰੀਆਂ ਦਾ ਰਾਜ ਸੀ, ਉਸ ਦੇਸ਼ ਵਿਚ ਪਹੁੰਚ ਗਿਆ॥ ੩੦॥

ਪੁਰਖਾ ਤਹਿ ਦਰਲਭ ਹੁਤੋ ਚਹਿ ਭੋਗਨਿ ਹੇਤਾ।
ਦੋ ਰਾਣੀ ਤ੍ਰਿਯ ਤਿਨਹੁਂ ਮਹਿਂ ਰਖਿ ਲਿਯੋ ਨਿਕੇਤਾ।

ਦੋਨਹੁੰ ਸੰਗ ਅਨੰਗ ਤੇ ਬਹੁ ਭੋਗ ਕਮਾਯੋ।
ਗਰਭ ਧਰਜੋ ਦੋਨਹੁੰ ਤਬੈ ਬ੍ਰਿੱਧਤਿ ਮਨ ਭਾਯੋ॥ ੩੧॥

ਭੋਗ ਵਿਲਾਸ ਕਰਨ ਵਾਸਤੇ ਮਨੁੱਖ ਓਥੇ ਦੁਰਲਭ ਸਨ, ਜੋ ਇਸਤਰੀ ਰਾਣੀਆਂ ਦਾ ਉਸ ਮੁਲਕ ਵਿਚ ਰਾਜ ਸੀ, ਉਨ੍ਹਾਂ ਨੇ ਦੈਂਤਾਂ ਦੇ ਗੁਰੂ ਨੂੰ ਆਪਣੇ ਘਰ ਵਿਚ ਰੱਖ ਲਿਆ। ਦੋਵਾਂ ਰਾਣੀਆਂ ਨਾਲ ਉਸ ਬਹੁਤ ਭੋਗ ਵਿਲਾਸ ਕੀਤਾ, ਫਿਰ ਉਨ੍ਹਾਂ ਦੋਹਾਂ ਨੇ ਗਰਭ ਧਾਰਨ ਕੀਤਾ, ਜਿਹੜਾ ਮਨ-ਭਾਉਂਦਾ ਵੱਧਦਾ ਗਿਆ॥ ੩੧॥

ਤਜਿ ਕਰਿ ਲਾਗਜੋ ਚਲਨ ਕੋ ਔਰ ਕਿਤ ਦੇਸ਼ਾ।
ਦੋਨਹੁੰ ਲਾਗੀ ਬੂਝਿਬੇ ਕਰੀਐ ਉਪਦੇਸ਼ਾ।
'ਬਾਲਕ ਜਨਮੇ ਗਰਭ ਤੇ ਕਿਮ ਹੁਇ ਪ੍ਰਤਿਪਾਰੇ।
ਧਰਹਿਂ ਕੌਨ ਇਨ ਨਾਮ ਕੋ ਸੋ ਕਰਹੁ ਉਚਾਰੇ॥ ੩੨॥

ਫਿਰ ਉਨ੍ਹਾਂ ਦੋਵਾਂ ਰਾਣੀਆਂ ਨੂੰ ਛੱਡ ਕੇ ਕਿਸੇ ਹੋਰ ਦੇਸ਼ ਵੱਲ ਚਲਿਆ, ਫਿਰ ਦੋਵੇਂ ਪੁੱਛਣ ਲੱਗੀਆਂ ਕਿ ਸਾਨੂੰ ਸਮਝਾਓ, "ਜਦ ਬਾਲਕ ਜਨਮ ਲੈਣਗੇ ਤਾਂ ਉਨ੍ਹਾਂ ਦੀ ਕਿਵੇਂ ਪਾਲਣਾ ਹੋਵੇਗੀ, ਇਨ੍ਹਾਂ ਦੇ ਕੀ ਨਾਂ ਧਰੀਏ, ਇਸ ਬਾਰੇ ਉਚਾਰਨ ਕਰੋ॥ ੩੨॥

ਜਿਸ ਥਲ ਤੇਰੋ ਦੇਸ਼ ਹੁਇ ਜਹਿਂ ਚਾਲਨਿ ਚਾਹਾ।
ਹਮ ਕੋ ਅਰੁ ਨਿਜ ਸੁਤਨ ਕੋ ਦਿਖਰਾਵਹੁ ਤਾਹਾ'।
ਸੁਨਿ ਕਰ ਬ੍ਰਹਮਣ ਅਸੁਰ ਗੁਰ, ਬੋਲਜੋ ਅਭਿਰਾਮੂ।
'ਰਿਖ ਈਸ਼ੁਰ ਤੇ ਹੋਇ ਹੈ ਈਸਾ ਇਸ ਨਾਮੂ॥ ੩੩॥

ਜਿਸ ਸਥਾਨ ਉੱਤੇ ਤੇਰਾ ਦੇਸ਼ ਹੋਵੇ, ਜਿੱਥੇ ਜਾਣਾ ਚਾਹੁੰਦੇ ਹੋ, ਉਹ ਸਥਾਨ ਸਾਨੂੰ ਅਤੇ ਸਾਡੇ ਪੁੱਤਰਾਂ ਨੂੰ ਵਿਖਾਵੋ।" ਇਹ ਸੁਣ ਕੇ ਰਾਖਸ਼ਾਂ ਦਾ ਬ੍ਰਾਹਮਣ ਗੁਰੂ ਬੋਲਿਆ, "ਈਸ਼ਰ ਰਿਖੀ ਤੋਂ ਇਕ ਦਾ ਨਾਮ ਈਸਾ ਹੋਵੇਗਾ॥ ੩੩॥

ਮੁਸੇ ਹੋਏ ਕਾ ਬੀਜ ਜੋ ਮੂਸਾ ਹੁਇ ਨਾਮਾ।
ਇਨ ਦੋਨਹੁੰ ਕੋ ਸ਼ਕਤਿ ਸਭਿ ਦੀਨਸਿ ਸੁਖਧਾਮਾ।
ਮਨੁਰਾਜਾ ਕੋ ਦੇਸ਼ ਬਰ ਸੋ ਅਹੈ ਹਮਾਰਾ।
ਇਨ ਕੀ ਸੰਤਤਿ ਵਧੈਗੀ ਬੁਧਿਵੰਤ ਉਦਾਰਾ॥ ੩੪॥

ਲੁਟੇ ਹੋਏ ਦਾ ਪੁੱਤਰ ਹੋਣ ਕਰਕੇ ਦੂਸਰੇ ਦਾ ਨਾਮ ਮੂਸਾ ਹੋਵੇਗਾ। ਇਨ੍ਹਾਂ ਦੋਵਾਂ ਨੂੰ ਸੁਖਾਂ ਦਾ ਘਰ ਵੱਡੀ ਸ਼ਕਤੀ ਦਿੱਤੀ ਹੈ। ਜਿਹੜਾ ਮਨੁਰਾਜਾ ਦਾ ਸ੍ਰੇਸ਼ਟ ਦੇਸ਼ ਹੈ, ਉਹ ਹੀ ਸਾਡਾ ਦੇਸ਼ ਹੈ, ਇਨ੍ਹਾਂ ਦੀ ਬੁਧੀਵਾਨ ਸੰਤਾਨ ਬਹੁਤ ਵਧੇਗੀ॥ ੩੪॥

ਧਰਹਿਂ ਓਜ ਕਰਿ ਬਿਜੈ ਕੋ ਪਹੁੰਚੈਂ ਤਿਸੁ ਦੇਸ਼ਾ।
ਭੋਗਹਿਂ ਨਰ ਕੀ ਆਰਬਲ ਦਲ ਸੰਚਿ ਵਿਸ਼ੇਸ਼ਾ।
ਫਿਰ ਕਰਿ ਆਵਨ ਤੇ ਇਨਹੁੰ ਜਗ ਮੈਂ ਬਿਦਤੈ ਹੈ।
ਨਾਮ ਫਿਰੰਗੀ ਫਰਾਸੀਸੁ ਸਭਿ ਮਹਿਂ ਕਹਿਵੈ ਹੈਂ'॥ ੩੫॥

ਵੱਡੀ ਸ਼ਕਤੀ ਧਾਰ ਕੇ ਉਸ ਦੇਸ਼ ਨੂੰ ਜਿੱਤਣ ਵਾਸਤੇ ਪਹੁੰਚਣਗੇ, ਫੌਜ ਇਕੱਠੀ ਕਰਕੇ, ਉਸ ਦੇਸ਼ ਨੂੰ ਜਿੱਤ ਕੇ ਸੌ ਸਾਲ ਤਕ ਰਾਜ ਕਰਨਗੇ। ਫਿਰ ਕੇ ਆਉਣ ਕਰਕੇ ਇਹ ਜਗ ਵਿਚ ਸਾਰੇ ਫਰੰਗੀ ਅਤੇ ਫਰਾਂਸੀਸੀ ਕਹਾਉਣਗੇ॥ ੩੫॥

ਨੋਟ :- ਫਿਰੰਗੀ ਫਰਾਂਸੀਸੀ ਨਾ ਈਸਾ ਦੀ ਔਲਾਦ ਹਨ, ਨਾ ਮੂਸਾ ਦੀ। ਈਸਾ ਜੀ ਤਾਂ ਕੰਵਾਰੇ ਹੀ ਰਹੇ ਹਨ। ਈਸਾ ਮੂਸਾ ਦੋਵੇ ਏਸ਼ੀਆ ਦੇ ਰਹਿਣ ਵਾਲੇ ਸਨ। ਦੋਵੇਂ ਬੇਸ਼ਕ ਕਿਕਆਨ ਦੇਸ਼ ਦੇ ਰਹਿਣ ਵਾਲੇ ਸਨ, ਪਰ ਦੋਵੇਂ ਇਕ ਸਮੇਂ ਪੈਦਾ ਨਹੀਂ ਹੋਏ ਹਨ। ਅੰਗਰੇਜ਼, ਫਰਾਂਸੀਸੀ ਆਦਿ ਯੂਰਪ ਦੇ ਰਹਿਣ ਵਾਲੇ ਸਨ। ਫਰਾਂਸ ਯੂਰਪ ਦਾ ਇਕ ਦੇਸ਼ ਹੈ ਤੇ ਫਰੰਗ ਸ਼ਬਦ ਆਮ ਤੌਰ ਤੇ ਯੂਰਪ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ। ਈਸਾ ਮੂਸਾ ਦੀ ਇਹ ਉਤਪਤੀ ਸੌ ਸਾਖੀ ਦੇ ਕਿਸੇ ਅਣਜਾਣ ਲੇਖਕ ਦੀ ਕਾਢ ਹੈ। ਗੁਰੂ ਜੀ ਦੇ ਜੀਵਨ ਨਾਲ ਇਸ ਦਾ ਕੋਈ ਸੰਬੰਧ ਨਹੀਂ ਹੈ।

*ਤੀਸਰੀ ਰੁੱਤ ਦਾ ਛੱਤੀਵਾਂ ਅਧਿਆਇ ਸਮਾਪਤ ਹੋਇਆ॥ ੩੬॥*

# ਅਧਿਆਇ ਸੈਂਤੀਵਾਂ

## ਭਵਿੱਖ ਵਾਕ

ਦੋਹਰਾ- 'ਬੀਤਹਿ ਪੰਜ ਹਜ਼ਾਰ ਕਲਿ ਤਬਿ ਲਗਿ ਸੰਖਜਾ ਜਾਨਿ।
ਸੁਨਿ ਸ਼ੁਨਾਕ ਸਿੰਘ ਬਾਰਤਾ ਬਿਦਤਹਿ ਸਕਲ ਜਹਾਨ'॥ ੧॥

ਕਲਜੁਗ ਦਾ ਪੰਜ ਹਜ਼ਾਰ ਸਾਲ ਜਦ ਤਕ ਬੀਤੇਗਾ, ਤਦ ਤਕ ਦੀ ਇਹ ਗਿਣਤੀ ਜਾਣੋ। ਹੇ ਸ਼ੁਨਾਕ ਸਿੰਘ ! ਸੁਣੋ ਇਹ ਵਾਰਤਾ ਸਾਰੇ ਜਹਾਨ ਵਿਚ ਪ੍ਰਗਟ ਹੋਵੇਗੀ॥ ੧॥

ਨਿਸ਼ਾਨੀ ਛੰਦ- ਇਤਨੇ ਬਿਖੈ ਸੁਭਾਉ ਮ੍ਰਿਦੁ ਪਿਖਿ ਕਰਿ ਸਭਿ ਆਏ।
ਸੁਨਹਿਂ ਜਥਾ ਸਤਿਗੁਰ ਕਹਹਿਂ ਸਗਰੇ ਬਿਸਮਾਏ।
'ਮਹਾਰਾਜ ਕਿਮ ਹੋਇ ਹੈ ਜਬਿ ਆਇ ਫਿਰੰਗੀ?।
ਪੰਥ ਤੁਮਾਰਾ ਖਾਲਸਾ ਕਿਮ ਹੁਇ ਸੁਖ ਸੰਗੀ? ॥ ੨॥

ਏਨੇ ਵਿਚ ਸਾਰੇ ਸਿੱਖ ਗੁਰੂ ਜੀ ਦਾ ਮਿੱਠਾ ਸੁਭਾਵ ਵੇਖ ਕੇ ਆ ਗਏ। ਇਹ ਸੁਣੋ ਜਿਵੇਂ ਸਤਿਗੁਰੂ ਜੀ ਸਭ ਨੂੰ ਕਹਿ ਕੇ ਹੈਰਾਨ ਕਰਦੇ ਹਨ। ਸ਼ੁਨਾਕ ਸਿੰਘ ਨੇ ਫਿਰ ਪੁੱਛਿਆ, "ਮਹਾਰਾਜ ! ਫਿਰ ਕਿਵੇਂ ਹੋਵੇਗਾ ਜਦ ਫਰੰਗੀ ਆਉਣਗੇ ਤੁਹਾਡਾ ਖਾਲਸਾ ਪੰਥ ਫਿਰ ਕਿਵੇਂ ਸੁਖ ਨਾਲ ਰਹੇਗਾ ?॥ ੨॥

ਕਿਮ ਇਨ ਠਹਿਰਹਿ ਰਾਜ ਤਬਿ ਜਬਿ ਤਿਨ ਦਲ ਆਵੈ ?।
ਕੈਸੇ ਹੋਇ ਬ੍ਰਿਤੰਤ ਸਭਿ?' ਸੁਨਿ ਗੁਰੂ ਬਤਾਵੈਂ।
'ਮੌਨਿ ਫਿਰੰਗੀ ਆਇ ਹੈ ਦਲ ਜੋਰ ਘਨੇਰੇ।
ਸਿੰਘ ਗੁਰਿੰਡ ਸੁ ਸੈਨ ਬਲਿ ਹੁਇ ਹੈ ਬਹੁ ਤੇਰੇ॥ ੩॥

ਫਿਰ ਇਨ੍ਹਾਂ ਦਾ ਰਾਜ ਕਿਵੇਂ ਰਹੇਗਾ ਜਦ ਫਰੰਗੀਆਂ ਦਾ ਦਲ ਆਵੇਗਾ ? ਫਿਰ ਕਿਵੇਂ ਸਾਰਾ ਬ੍ਰਿਤਾਂਤ ਹੋਵੇਗਾ ? ਇਹ ਸੁਣ ਕੇ ਗੁਰੂ ਜੀ ਨੇ ਦੱਸਿਆ, "ਅੰਗ੍ਰੇਜ਼ ਫਰੰਗੀ ਬਹੁਤ ਦਲ ਜੋੜ ਕੇ ਆਉਣਗੇ। ਸਿੰਘਾਂ ਦੀ ਸੈਨਾ ਬੜੀ ਬਲਵਾਨ ਹੈ। ਦੋਵਾਂ ਦੇ ਆਪਸ ਵਿਚ ਬਹੁਤ ਯੁੱਧ ਹੋਣਗੇ॥ ੩॥

ਮਹਿਪਾਲਕ ਦੁਹਿ ਦਿਸ਼ਿਨਿ ਕੇ ਮਿਲਿ ਹੈਂ ਤਿਸ ਬਾਰੀ।
ਹੁਵੈ ਬਖੇਰਾ ਪਰਸਪਰ ਐਸੇ ਇੱਛ ਧਾਰੀ।

ਕਬਹੁੰ ਸਬਲ ਮਮ ਖਾਲਸਾ ਹ੍ਵੈ ਨਿਬਲ ਫਿਰੰਗੀ।
ਕਬਹੁੰ ਨਿਬਲ ਮਮ ਪੰਥ ਹ੍ਵੈ ਸੇ ਸਬਲ ਕੁਦੰਗੀ॥ ੪॥

ਉਸ ਸਮੇਂ ਦੋਵਾਂ ਦੇਸ਼ਾਂ ਦੇ ਰਾਜੇ ਮਿਲਨਗੇ, ਉਹ ਐਸੀ ਇੱਛਾ ਧਾਰਨਗੇ ਕਿ ਦੋਵਾਂ ਰਾਜਿਆਂ ਦਾ ਆਪਸ ਵਿਚ ਝਗੜਾ ਖੜਾ ਰਹੇਗਾ। ਕਦੀ ਮੇਰਾ ਖਾਲਸਾ ਬਲਵਾਨ ਹੋਵੇਗਾ ਤੇ ਫਰੰਗੀ ਕਮਜ਼ੋਰ ਹੋਵੇਗਾ, ਕਦੀ ਮੇਰਾ ਖਾਲਸਾ ਕਮਜ਼ੋਰ ਹੋਵੇਗਾ ਤੇ ਖੋਟੇ ਢੰਗ ਵਾਲਾ ਫਰੰਗੀ ਤਾਕਤਵਰ ਹੋਵੇਗਾ॥ ੪॥

*ਚੌਪਈ-* ਰਹੈ ਖਾਲਸਾ ਜਬਿ ਲਗ ਨਜਾਰੋ। ਤਬਿ ਲਗਿ ਤੇਜ ਦਿਯੋ ਮੁਹਿ ਸਾਰੋ।
ਬੰਧੇ ਜਾਹਿਂ ਮੋਹ ਕੀ ਫਾਸ। ਸੁਤ ਬਨਿਤਾਦਿਕ ਬਾਸ ਅਵਾਸ॥ ੫॥

ਜਦ ਤਕ ਖਾਲਸਾ ਨਿਆਰਾ ਰਹੇਗਾ ਤਦ ਤਕ ਖਾਲਸੇ ਨੂੰ ਮੈਂ ਆਪਣਾ ਸਾਰਾ ਤੇਜ ਦੇਵਾਂਗਾ। ਜਦ ਇਹ ਮੋਹ ਦੇ ਜਾਲ ਵਿਚ ਬੱਝ ਜਾਵੇਗਾ, ਪੁੱਤਰ ਇਸਤਰੀ ਨਾਲ ਆਪਣੇ ਘਰ ਵਿਚ ਵਸਣ ਲੱਗ ਜਾਵੇਗਾ॥ ੫॥

ਗਊਅਨਿ ਹਾਂਕਹਿਂ ਰਿਸ਼ਵਤ ਲੇਈ। ਇੱਤਜਾਦਿਕ ਕਰਮਨਿ ਬਸਿ ਤੇਈ।
ਧੀਅ ਭੈਣ ਕਾ ਪੈਸਾ ਖਾਵੈਂ। ਬੈਠਿ ਦੁਲੀਚੇ ਨਜਾਉਂ ਕਮਾਵੈਂ॥ ੬॥

ਸ਼ਸਤਰ ਛੱਡ ਕੇ ਜਦ ਗਾਈਆਂ ਚਾਰਨ ਲੱਗ ਜਾਣਗੇ, ਅਜਿਹੇ ਕੰਮਾਂ ਦੇ ਵੱਸ ਪੈ ਜਾਣਗੇ। ਧੀਆਂ ਭੈਣਾਂ ਨੂੰ ਵੇਚ ਕੇ ਉਨ੍ਹਾਂ ਦਾ ਧਨ ਖਾਣਗੇ। ਐਸ਼ੋ ਇਸ਼ਰਤ ਦਾ ਸਮਾਨ ਲਾ ਕਚਹਿਰੀਆਂ ਲਾਉਣਗੇ॥ ੬॥

ਵਾਚਹਿਂ ਬੇਦ ਗਿਰਾ ਗੁਰ ਛੋਡਹਿਂ। ਬਿੱਪ੍ਰ ਧਰਮ ਕਰਿ ਜੀਵਹਿਂ ਮੋਡਹਿਂ।
ਨਾਰ ਮਲੇਛੀ ਘਰ ਮਹਿਂ ਆਨੈਂ। ਬੇਸਵਾ ਰਮਣ ਨ ਕਬਹਿ ਖਿਸਾਨੈਂ॥੭॥

ਵੇਦ ਪੜ੍ਹਨਗੇ ਅਤੇ ਗੁਰਬਾਣੀ ਛੱਡਣਗੇ। ਬ੍ਰਾਹਮਣ ਦਾ ਧਰਮ ਕਰਕੇ ਉਪਜੀਵਕਾ ਕਮਾਉਣਗੇ, ਭਾਵ ਪੂਜਾ ਦਾ ਧਨ ਰੋਜ਼ੀ ਬਣਾਉਣਗੇ। ਮਲੇਛ ਇਸਤਰੀ ਨੂੰ ਘਰ ਵਿਚ ਲਿਆਉਣਗੇ। ਵੇਸਵਾ ਨਾਲ ਰਮਣ ਕਰਕੇ ਕਦੇ ਸ਼ਰਮਿੰਦੇ ਨਹੀਂ ਹੋਣਗੇ॥ ੭॥

ਖੋਜੈਂ ਪੀਰ, ਰਹੈਂ ਗੁਰ ਦੂਰ। ਨਾਰੀ ਨਜਾਉ ਕਰੈਂ ਭਰਪੂਰ।
ਸਿੱਖਣੀਆਂ ਗਣ ਬ੍ਰਿੱਤਜੁਨ ਚਾਹੈਂ। ਨ੍ਰਿਪ ਨਾਰੀ ਮੋ ਨੇਕੁਨ ਰਾਹੈਂ॥ ੮॥

ਪੀਰਾਂ ਨੂੰ ਲੱਭਣਗੇ ਤੇ ਗੁਰੂ ਜੀ ਤੋਂ ਦੂਰ ਰਹਿਣਗੇ। ਮਰਦਾਂ ਵਾਲੇ ਨਿਆਂ ਨਹੀਂ ਕਰਨਗੇ ਭਾਵ ਡਰ ਡਰ ਕੇ ਕਾਇਰਤਾ ਵਾਲਾ ਨਿਆਂ ਕਰਨਗੇ। ਆਪਣੀ ਰਾਣੀ ਨਾਲ ਨੇਕ ਨਹੀਂ ਰਹਿਣਗੇ, ਭਾਵ ਵਿਆਹੀ ਹੋਈ ਇਸਤਰੀ ਨਾਲ ਪਤੀਬ੍ਰਤ ਧਰਮ ਨਹੀਂ ਨਿਬਾਹੁਣਗੇ। ਬਹੁਤੀਆਂ ਦਾਸੀਆਂ ਨੂੰ ਸਿੱਖਣੀਆਂ ਬਣਾਉਣਾ ਚਾਹੁਣਗੇ, ਭਾਵ ਇਕ ਨਾਰੀ ਜਤੀ ਨਹੀਂ ਰਹਿਣਗੇ ਭਾਵ ਦਾਸੀਆਂ ਨੂੰ ਵੀ ਘਰੀਂ ਪਾ ਲੈਣਗੇ॥ ੮॥

ਪ੍ਰਥਮ ਫਿਰੰਗੀ ਲੁਦਪੁਰ ਆਵੈ। ਭੋਗੈ ਰਾਜ ਤੇਜ ਬਧਿ ਜਾਵੈ।
ਧਨ ਅਰੁ ਸੁੰਦਰ ਤ੍ਰਿਯ ਕੋ ਲੇਵੈਂ। ਤਬਹਿ ਸਿੰਘ ਦੀਰਘ ਦੁਖ ਖੇਵੈਂ॥੯॥

ਪਹਿਲਾਂ ਫਿਰੰਗੀ ਲੁਧਿਆਣੇ ਆਵੇਗਾ, ਰਾਜ ਭੋਗੇਗਾ ਤੇ ਉਸਦਾ ਤੇਜ ਬਹੁਤ ਵਧ ਜਾਵੇਗਾ। ਅੰਗਰੇਜ਼ ਧਨ ਅਤੇ ਸੁੰਦਰ ਇਸਤਰੀਆਂ ਲੈਣਗੇ ਤਦ ਸਿੰਘ ਬਹੁਤ ਦੁਖ ਸਹਾਰਨਗੇ॥ ੯॥

ਅਬਿ ਬੇਮੁਖ ਗੁਰ ਤੇ ਜੇ ਭਏ। ਤਬਿ ਤਿਨ ਕੇ ਸਿਰ ਸੰਕਟ ਪਏ।
ਚਿੰਤਾ ਬਧਹਿ ਸਭਿਨਿ ਕੇ ਬੀਚ। ਕਰਹਿਂ ਪੁਕਾਰ ਗੁਰੂ ਦੇ ਮੀਚ'॥੧੦॥

ਹੁਣ ਜਿਹੜੇ ਗੁਰੂ ਤੋਂ ਬੇਮੁਖ ਹੋ ਗਏ ਹਨ, ਤਦ ਉਨ੍ਹਾਂ ਦੇ ਸਿਰਾਂ 'ਤੇ ਬੜੇ ਸੰਕਟ ਆਉਣਗੇ। ਸਾਰਿਆਂ ਦੇ ਵਿਚ ਚਿੰਤਾ ਵਧ ਜਾਵੇਗੀ ਤੇ ਪੁਕਾਰ ਕਰਨਗੇ ਕਿ ਹੇ ਗੁਰੂ ਜੀ ਮੌਤ ਦੇਵੋ''॥ ੧੦॥

ਪੁਨ ਸਿੰਘਨ ਬੂਝਜੋ 'ਮਹਾਰਾਜ!। ਕਿਮ ਤੁਰਕਨ ਕੋ ਹੋਇ ਕੁਕਾਜ?।
ਰਾਜ ਤੇਜ ਪੁਹਮੀ ਮਹਿਂ ਪੂਰਾ। ਕਿਮ ਇਨ ਕੋ ਤਬਿ ਹ੍ਵੈ ਹੈ ਦੂਰਾ?'॥੧੧॥

ਫਿਰ ਸਿੰਘਾਂ ਨੇ ਪੁੱਛਿਆ, "ਹੇ ਮਹਾਰਾਜ ! ਫਿਰ ਤੁਰਕਾਂ ਦਾ ਕੈਸਾ ਕਾਰਜ ਹੋਵੇਗਾ ? ਪ੍ਰਿਥਵੀ ਵਿਚ ਜਿਹੜਾ ਇਨ੍ਹਾਂ ਦਾ ਪੂਰਾ ਰਾਜ ਤੇਜ ਹੈ, ਇਹ ਫਿਰ ਕਿਸ ਤਰ੍ਹਾਂ ਦੂਰ ਹੋਵੇਗਾ ?"॥ ੧੧॥

ਸੁਨਿ ਸਤਿਗੁਰ ਤਬਿ ਖੇਲਿ ਸੁਨਾਯੋ। ਜਥਾ ਭਵਿੱਖਜਤ ਮਹਿਂ ਬਨਿ ਆਯੋ।
ਅਕਬਰ ਬ੍ਰਹਮਚਾਰੀ ਤਨ ਧਾਰਾ। ਧਰਮ ਆਪਨਾ ਖੂਬ ਸਵਾਰਾ॥ ੧੨॥

ਇਹ ਸੁਣ ਕੇ ਸਤਿਗੁਰੂ ਜੀ ਨੇ ਫਿਰ ਸਾਰੀ ਖੇਡ ਸੁਣਾਈ ਜਿਹੜੀ ਭਵਿੱਖ ਵਿਚ ਹੋਵੇਗੀ। ਕਿਸੇ ਬ੍ਰਹਮਚਾਰੀ ਨੇ ਅਕਬਰ ਦਾ ਤਨ ਧਾਰਿਆ ਭਾਵ ਅਕਬਰ ਹੋ ਕੇ ਪੈਦਾ ਹੋਇਆ। ਉਸ ਨੇ ਆਪਣਾ ਧਰਮ ਚੰਗੀ ਤਰ੍ਹਾਂ ਸਵਾਰ ਲਿਆ॥੧੨॥

ਤਿਸ ਕੇ ਜਹਾਂਗੀਰ ਸੁਤ ਹੋਵਾ। ਸ਼ਾਹਿਜਹਾਂ ਪੁਨ ਸਭਿ ਨੇ ਜੋਵਾ।
ਆਇ ਵਲਾਇਤ ਤੇ ਤਿਸ ਭੌਨ। ਰਹੇ ਗ਼ੁਲਾਮ ਹੋਇ ਕਰਿ ਮੌਨ॥ ੧੩॥

ਉਸ ਦੇ ਘਰ ਜਹਾਂਗੀਰ ਪੁੱਤਰ ਹੋਇਆ, ਫਿਰ ਸ਼ਾਹਜਹਾਂ ਨੂੰ ਸਭ ਨੇ ਵੇਖਿਆ। ਯੂਰਪ ਤੋਂ ਕੁਝ ਫਰੰਗੀ ਉਸ ਦੇ ਘਰ ਆਏ, ਫਿਰੰਗੀ ਉਸ ਦੇ ਘਰ ਗੁਲਾਮ ਹੋ ਕੇ ਰਹੇ॥੧੩॥

ਬਹੁਰ ਨੁਰੰਗ ਬੰਦ ਕਰਿ ਆਗੀ। ਮੀਰਾਂ ਸ਼ਾਹ ਸੇਵ ਮਹਿਂ ਲਾਗੀ।
ਸਾਧਨ ਵਸਤੁ ਹਿਯੇ ਮੋ ਜਾਨੀ। ਤਊ ਨ ਛੂਟੀ ਬਾਤ ਪੁਰਾਨੀ॥ ੧੪॥

ਫਿਰ ਨੌਰੰਗਾ ਹੱਥ ਜੋੜ ਕੇ ਮੀਰਾਂ ਸ਼ਾਹ ਫਕੀਰ ਦੀ ਸੇਵਾ ਵਿਚ ਲੱਗ ਗਿਆ। ਜਿਸ ਨੌਰੰਗੇ ਨੇ ਸਾਧਣ ਯੋਗ ਵਸਤੂ ਹਿਰਦੇ ਵਿਚ ਜਾਣੀ ਹੋਈ ਸੀ, ਫਿਰ ਵੀ ਖੋਟ ਦੀ ਪੁਰਾਣੀ ਵਾਦੀ ਨਾ ਗਈ॥੧੪॥

ਮਗ ਖ਼ੁਦਾਇ ਕੋ ਲਖਿ ਕਰਿ ਭੂਲਾ। ਲਾਲਚ ਲਗੇ ਰਾਜ ਮਦ ਫੂਲਾ।
ਭਾਈ ਮਾਰਾ ਰਾਜ ਨ ਛੋਰਾ। ਦਾਰਾ ਕਾਟਿ ਛਤ੍ਰ ਪਦ ਤੋਰਾ॥ ੧੫॥

ਖ਼ੁਦਾ ਦੇ ਮਾਰਗ ਨੂੰ ਜਾਣ ਕੇ ਵੀ ਭੁੱਲ ਗਿਆ। ਲਾਲਚ ਵਿਚ ਆ ਕੇ ਰਾਜ ਦੇ ਨਸ਼ੇ ਵਿਚ ਫੁੱਲ ਗਿਆ। ਆਪਣਾ ਭਰਾ ਮਾਰ ਦਿੱਤਾ ਪਰ ਰਾਜ ਨੂੰ ਨਾ ਛੱਡਿਆ। ਦੂਜਾ ਭਰਾ ਦਾਰਾ ਸ਼ਕੋਹ ਮਾਰ ਕੇ ਆਪਣੀ ਪਾਤਸ਼ਾਹੀ ਪਦਵੀ ਜਾਰੀ ਰੱਖੀ॥੧੫॥

ਮਦ ਭਰਿ ਰਾਜ ਕਰਤਿ ਇਕ ਸਾਹੂ। ਹਮ ਸੋਂ ਵੈਰ ਵਧਹਿ ਸਹਿਜਾਹੂ।
ਕਰਹਿ ਜੋਰ ਤੇ ਜਗਤ ਅਨੀਤਿ। ਦੀਨ ਵਧਾਵਨ ਮਹਿਂ ਧਰਿ ਚੀਤ॥ ੧੬॥

ਰਾਜ ਦੇ ਨਸ਼ੇ ਵਿਚ ਭਰਿਆ ਇਕ ਰਸ ਰਾਜ ਕਰਦਾ ਸੀ, ਸਾਡੇ ਨਾਲ ਸੁਭਾਵਕ ਹੀ ਵੈਰ ਕਰਦਾ ਹੈ। ਆਪਣੀ ਤਾਕਤ ਕਰਕੇ ਜਗਤ ਵਿਚ ਅਨੀਤੀ ਕਰਦਾ ਹੈ, ਆਪਣਾ ਦੀਨ ਵਧਾਉਣਾ ਚਾਹੁੰਦਾ ਹੈ॥੧੬॥

ਮੱਕੇ ਹੇਤ ਬੰਦਗੀ ਜਾਹੈ। ਮਾਂਗੈ ਇਹੁ ਮੁਹਿ ਨੂਰ ਸਲਾਹੈਂ।
ਹੁਈ ਅਵਾਜ਼ ਰਾਤਿ ਕੋ ਤਾਂਹੀ। ਸਭਿ ਪਰ ਬਲੀ, ਗੁਰੂ ਪਰ ਨਾਂਹੀ॥ ੧੭॥

ਮੱਕੇ ਬੰਦਗੀ ਕਰਨ ਜਾਂਦਾ ਹੈ, ਉਥੇ ਜਾ ਕੇ ਮੰਗਦਾ ਹੈ ਕਿ ਮੇਰੇ ਨੂਰ ਦੀ ਸਾਰੇ ਸ਼ਲਾਘਾ ਕਰਨ। ਉਸ ਨੂੰ ਰਾਤ ਨੂੰ ਇਕ ਆਵਾਜ਼ ਸੁਣਾਈ ਦਿੱਤੀ, ਤੂੰ ਸਭ ਉਪਰ ਬਲਵਾਨ ਹੈਂ, ਪਰ ਗੁਰੂ ਜੀ ਉਪਰ ਨਹੀਂ॥੧੭॥

ਇਮ ਸੁਪਨੇ ਮਹਿਂ ਸੁਨਿ ਕਰਿ ਕੂਰਾ। ਹਿੰਦੂ ਧਰਮ ਕਰਨਿ ਲਗਿ ਦੂਰਾ।
ਜਿਸ ਕਿਸ ਤੇ ਅਜ਼ਮਤਿ ਪਤਿਆਵੈ। ਹਮਰੇ ਸੰਗ ਸੰਗ੍ਰਾਮ ਮਚਾਵੈ॥ ੧੮॥

ਝੂਠਾ ਸੁਪਨੇ ਵਿਚ ਇਸ ਤਰ੍ਹਾਂ ਸੁਣ ਕੇ, ਹਿੰਦੂ ਧਰਮ ਨੂੰ ਦੂਰ ਕਰਨ ਲੱਗਾ। ਜਿਸ ਕਿਸ ਪਾਸੋਂ ਕਰਾਮਾਤ ਪਰਖਦਾ ਸੀ। ਸਾਡੇ ਨਾਲ ਵੀ ਯੁੱਧ ਕਰੇਗਾ॥੧੮॥

ਹਰਿ ਕੀ ਕਰਨੀ ਨਾਂਹਿ ਬਿਚਾਰੀ। ਹਮ ਪਰ ਚਹਜੋ ਕਰਜੋ ਬਲ ਭਾਰੀ।
ਗੁਰ ਪਰਸਾਦਿ ਮਜਬ ਜਿਨ ਧਾਰਾ। ਮਾਰਹਿੰਗੇ ਸਭਿ ਜੁੱਧ ਮਝਾਰਾ॥ ੧੯॥

ਪ੍ਰਭੂ ਦੀ ਕਰਨੀ ਨੂੰ ਨਹੀਂ ਵਿਚਾਰਿਆ ਹੈ, ਸਾਡੇ ਉੱਤੇ ਭਾਰੀ ਸ਼ਕਤੀ ਲਾਉਣਾ ਚਾਹੁੰਦਾ ਹੈ। ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਖਾਲਸਾ ਪੰਥ ਧਾਰਨ ਕੀਤਾ ਹੈ, ਉਹ ਪੰਥ ਸਾਰੇ ਤੁਰਕਾਂ ਨੂੰ ਮਾਰ ਦੇਵੇਗਾ॥੧੯॥

ਤੁਰਕ ਤੇਜ ਜਗ ਹੋਇ ਬਿਨਾਸੀ। ਕਰਹਿਂ ਕਿਰਤ ਕੋ ਲਹਿਂ ਸੁਖ ਰਾਸੀ।
ਤਜਹਿਂ ਕਲੇਵਰ ਹਮ ਜਿਸੁ ਬੇਰ। ਬੀਤੈ ਬਰਖ ਤਿਤਾਲੀ ਕੇਰ॥ ੨੦॥

ਤੁਰਕ ਤੇਜ ਜਗ ਵਿਚ ਖਤਮ ਹੋ ਜਾਵੇਗਾ, ਸਿੰਘ ਐਸੀ ਕਿਰਤ ਕਰਕੇ ਵੱਡਾ ਸੁਖ ਪ੍ਰਾਪਤ ਕਰਨਗੇ। ਅਸੀਂ ਜਿਸ ਸਮੇਂ ਸਰੀਰ ਤਿਆਗਾਂਗੇ। ਜਦ ਤਰਤਾਲੀ ਸਾਲ ਬੀਤ ਜਾਣਗੇ॥੨੦॥

ਝਾੜ ਝਾੜ ਮੈਂ ਸਿੰਘ ਉਠੇ ਹੈਂ। ਜਿਤ ਕਿਤ ਸੰਘਰ ਭੀਮ ਮਚੇ ਹੈਂ।
ਲੂਟਤਿ ਕੂਟਤਿ ਮਾਰਤਿ ਮਰੈਂ। ਸੀਸ ਅੰਤ, ਗਿਣਤੀ ਕੋ ਕਰੈ॥ ੨੧॥

ਫਿਰ ਝਾੜੀ-ਝਾੜੀ ਵਿਚੋਂ ਸਿੰਘ ਉੱਠਣਗੇ, ਜਿੱਥੇ ਕਿੱਥੇ ਵੱਡਾ ਯੁੱਧ ਮਚਾਉਣਗੇ। ਲੁਟਦੇ, ਕੁਟਦੇ, ਮਾਰਦੇ ਮਰ ਜਾਣਗੇ, ਸਿਰਾਂ ਦਾ ਅੰਤ ਨਹੀਂ ਰਹੇਗਾ, ਐਸੀ ਕੌਣ ਗਿਣਤੀ ਕਰੇ?॥੨੧॥

ਜਬਹੁ ਅਠਾਰਾਂ ਸੈ ਹੁਇਂ ਪੂਰੇ। ਲੁਟਹਿਂ ਗ੍ਰਾਮ ਪੁਰਿ ਦੂਰਹਿਂ ਦੂਰੇ।
ਚਾਲੀ ਬਰਖ ਬਿਤੇ ਹਮ ਪਾਛੇ। ਪਸ਼ਚਮੁ ਦਿਸ਼ਿ ਕੇ ਆਵਨਿ ਬਾਂਛੇ॥ ੨੨॥

ਜਦ ਸੰਮਤ ਅਠਾਰਾਂ ਸੌ ਪੂਰਾ ਹੋਵੇਗਾ ਤਾਂ ਦੂਰ-ਦੂਰ ਤਕ ਪਿੰਡ ਅਤੇ ਸ਼ਹਿਰ ਲੁੱਟ ਲੈਣਗੇ। ਜਦ ਸਾਡੇ ਜੋਤੀ ਜੋਤ ਸਮਾਉਣ ਤੋਂ ਪਿਛੋਂ ਚਾਲੀ ਸਾਲ ਬੀਤ ਜਾਣਗੇ, ਪੱਛਮ ਵਾਲੇ ਪਾਸੇ ਤੋਂ ਕੁਝ ਧਾੜਵੀ ਆਉਣਾ ਚਾਹੁਣਗੇ॥੨੨॥

ਜਵਨ ਕੰਧਾਰੀ ਆਵੈ ਜਾਂਹਿਂ। ਉਜਰਹਿਂ ਘਨੇ ਦੇਸ਼ ਦੁਖ ਪਾਹਿਂ।
ਉੱਨੀ ਸੈ ਸੰਮਤ ਜਬਿ ਹੋਇ। ਜੀਵਹਿ ਤੁਰਕ ਰਾਜ ਸਭਿ ਖੋਇ॥ ੨੩॥

ਕੰਧਾਰ ਦਾ ਮੁਸਲਮਾਨ ਅਹਿਮਦ ਸ਼ਾਹ ਦੁਰਾਨੀ ਆਵੇਗਾ, ਉਹ ਬਹੁਤ ਦੇਸ਼ ਨੂੰ ਉਜਾੜੇਗਾ ਤੇ ਲੋਕ ਬਹੁਤ ਦੁਖ ਪਾਉਣਗੇ। ਜਦ ਸੰਮਤ ਉੱਨੀ ਸੌ ਹੋਵੇਗਾ ਤਾਂ ਤੁਰਕ ਸਾਰਾ ਰਾਜ ਗਵਾ ਲੈਣਗੇ॥੨੩॥

*ਨੋਟ: ਸੰਮਤ ੧੯੦੦ ਸੰਨ ੧੮੪੩ ਈਸਵੀ ਵਿਚ ਦਿੱਲੀ ਦਾ ਤੁਰਕ ਬਾਦਸ਼ਾਹ ਬਹਾਦਰ ਸ਼ਾਹ ਜਫਰ ਜੀਉਂਦਾ ਸੀ, ਪਰ ਰਾਜ ਸਾਰਾ ਗੁਆ ਚੁੱਕਾ ਸੀ। ਦਿੱਲੀ ਵਿਚ ਉਹ ਨਾਮ ਧ੍ਰੀਕ ਬਾਦਸ਼ਾਹ ਸੀ, ਸਾਰੀ ਹਕੂਮਤ ਅੰਗਰੇਜ਼ਾਂ ਦੇ ਹੱਥ ਵਿਚ ਸੀ।*

ਮਾਰ ਕੂਟ ਪੂਰਬ ਤੇ ਧਾਵਹਿ। ਸੈਨ ਪਿਆਦੀ ਈਸਹਿ ਆਵਹਿ।
ਮਿਲਹਿ ਖਾਲਸਾ ਆਪਨ ਫੂਟ। ਨਰ ਨਾਰੀ ਘਰ ਸਗਰੇ ਟੂਟ॥ ੨੪॥

ਮਾਰਦਾ ਕੁਟਦਾ ਪੂਰਬ ਵਾਲੇ ਪਾਸੇ ਤੋਂ ਅੱਗੇ ਵਧੇਗਾ ਤੇ ਉਸ ਦੀ ਪੈਦਲ ਫੌਜ ਏਧਰ ਆਵੇਗੀ। ਖਾਲਸਾ ਆਪਣੀ ਫੁੱਟ ਛੱਡਕੇ ਮਿਲ ਜਾਵੇਗਾ, ਇਸਤਰੀ ਪੁਰਸ਼ ਘਰ ਬਾਰ ਸਾਰੇ ਟੁੱਟ ਜਾਣਗੇ॥੨੪॥

ਸ਼ਸਤ੍ਰਨ ਛੋਰਿ ਬਿੱਪ੍ਰਨ ਸਮ ਰਹੈਂ। ਬੇਮੁਖ ਸਿੱਖ ਤਬਹਿ ਦੁਖ ਲਹੈਂ।
ਪੰਥ ਰਚਨ ਮੈਂ ਕਾਹਲ ਹੋਈ। ਕਿਤਿਕ ਬਰਖ ਆਗੇ ਲਖਿ ਸੋਈ॥ ੨੫॥

ਸ਼ਸਤਰ ਛੱਡ ਕੇ ਬ੍ਰਾਹਮਣਾਂ ਵਾਂਗ ਰਹਿਣਗੇ, ਬੇਮੁਖ ਸਿੱਖ ਤਦ ਬਹੁਤ ਦੁੱਖ ਪਾਉਣਗੇ। ਪੰਥ ਰਚਣ ਵਿਚ ਕਾਹਲੀ ਹੋਈ ਹੈ, ਕਈ ਸਾਲ ਅੱਗੇ ਸਮਝ ਲਵੋ॥੨੫॥

**ਯਾਂਤੇ ਸੰਕਟ ਕੋ ਕੁਛ ਪਾਇ। ਹੋਹਿ ਖਾਲਸਾ ਛਿਤ 'ਰਹਿ ਜਾਇ।**
**ਆਇ ਕੰਧਾਰੀ ਇਕ ਬਲ ਭਾਰੀ। ਸਿੰਘਨਿ ਅਨਗਨ ਕੋ ਦੇ ਮਾਰੀ॥ ੨੬॥**

ਇਸ ਕਰਕੇ ਕੁਝ ਸੰਕਟ ਪਾਉਣਗੇ, ਪਰ ਖਾਲਸਾ ਧਰਤੀ ਤੇ ਰਹਿ ਜਾਵੇਗਾ, ਬਿਲਕੁਲ ਨਾਸ਼ ਨਹੀਂ ਹੋਵੇਗਾ। ਅਹਿਮਦ ਸ਼ਾਹ ਅਬਦਾਲੀ ਇਕ ਬਲਵਾਨ ਸੈਨਾ ਲੈ ਕੇ ਆਵੇਗਾ ਤੇ ਉਹ ਅਣਗਿਣਤ ਸਿੰਘਾਂ ਨੂੰ ਮਾਰ ਦੇਵੇਗਾ॥੨੬॥

**ਕਟਹਿਂ ਸੀਸ ਕੇ ਲਗਹਿਂ ਅੰਬਾਰਾ। ਆਗੇ ਜਾਹਿ ਤੇਜ ਧਰਿ ਭਾਰਾ।**
**ਮਥਰਾ ਕਤਲ ਕਰੈ ਇਕ ਬਾਰੀ। ਦੇਹਿ ਦੇਸ਼ ਕੋ ਡਰ ਬਲ ਧਾਰੀ॥ ੨੭॥**

ਉਹ ਏਨੇ ਸਿਰ ਕੱਟ ਦੇਵੇਗਾ ਕਿ ਅੰਬਾਰ ਲੱਗ ਜਾਣਗੇ। ਫਿਰ ਭਾਰੀ ਤੇਜ ਧਾਰ ਕੇ ਅੱਗੇ ਜਾਵੇਗਾ। ਸਾਰੀ ਮਥਰਾ ਨੂੰ ਇਕ ਵਾਰ ਕਤਲ ਕਰ ਦੇਵੇਗਾ, ਸਾਰੇ ਦੇਸ਼ ਵਿਚ ਵੱਡਾ ਡਰ ਉਤਪੰਨ ਕਰੇਗਾ॥੨੭॥

**ਸਹੈ ਨ ਤੇਜ ਤਾਂਹਿ ਕਹੁ ਕੋਈ। ਧਰ ਪਰ ਫਿਰਹਿ ਜ਼ੋਰ ਭਰਿ ਸੋਈ'।**
**ਸੁਨਿ ਸਿੰਘਨ ਸਭਿ ਜੋਰੇ ਹਾਥ। 'ਤਬਹਿ ਖਾਲਸਾ ਰਹਿ ਕਿਮ ਨਾਥ? ॥੨੮॥**

ਉਸਦਾ ਤੇਜ ਕੋਈ ਵੀ ਬਰਦਾਸ਼ਤ ਨਹੀਂ ਕਰ ਸਕੇਗਾ, ਉਹ ਵੱਡੀ ਸ਼ਕਤੀ ਸਹਿਤ ਧਰਤੀ 'ਤੇ ਫਿਰੇਗਾ।" ਸਾਰੇ ਸਿੰਘਾਂ ਨੇ ਸੁਣ ਕੇ ਫਿਰ ਹੱਥ ਜੋੜੇ ਅਤੇ ਬੇਨਤੀ ਕੀਤੀ, "ਹੇ ਸਵਾਮੀ! ਫਿਰ ਖਾਲਸਾ ਕਿਵੇਂ ਰਹਿ ਸਕੇਗਾ?॥੨੮॥

**ਮਹਾਂ ਸ਼ੱਤ੍ਰੂ ਜਬਿ ਗਰਜਹਿਂ ਸਾਰੇ। ਖੋਜ ਖੋਜ ਜਬਿ ਸਿੰਘਨਿ ਮਾਰੇ।**
**ਅਬਚਲ ਪੰਥ ਰਚਜੋ ਤੁਮ ਸ੍ਵਾਮੀ। ਤਬਿ ਕਿਮ ਥਿਰ ਹ੍ਵੈ ਅੰਤਰਜਾਮੀ?' ॥੨੯॥**

ਜਦ ਸਾਰੇ ਵੱਡੇ ਵੈਰੀ ਗੱਜਣਗੇ, ਲੱਭ-ਲੱਭ ਕੇ ਜਦ ਸਿੰਘਾਂ ਨੂੰ ਮਾਰਨਗੇ। ਹੇ ਪ੍ਰਭੂ ਜੀ! ਤੁਸੀਂ ਅਮਰ ਪੰਥ ਦੀ ਰਚਨਾ ਕੀਤੀ ਹੈ, ਹੇ ਪ੍ਰਭੂ ਜੀ ਫਿਰ ਉਹ ਕਿਵੇਂ ਕਾਇਮ ਰਹਿ ਸਕਦਾ ਹੈ?"॥੨੯॥

**ਸੁਨਿ ਪ੍ਰਭੁ ਬਹੁਰ ਸੁਨਾਇਂ ਭਵਿੱਖਜ। ਜਿਸ ਤੇ ਧੀਰ ਲਈ ਗਨ ਸਿੱਖਜ।**
**'ਕ੍ਰਿਸ਼ਨ ਚੰਦ ਜੋਧਾ ਭੁਜ ਭਾਰੀ। ਜਰਾਸੰਧ ਭਾਜਜੋ ਬਹੁ ਬਾਰੀ॥ ੩੦॥**

ਇਹ ਸੁਣ ਕੇ ਗੁਰੂ ਜੀ ਨੇ ਫਿਰ ਭਵਿੱਖ ਬਾਰੇ ਸੁਣਾਇਆ, ਜਿਸ ਕਰਕੇ ਸਾਰੇ ਸਿੱਖਾਂ ਨੇ ਧੀਰਜ ਧਾਰਨ ਕੀਤਾ, "ਸ੍ਰੀ ਕ੍ਰਿਸ਼ਨ ਚੰਦ ਇਕ ਭਾਰੀ ਯੋਧਾ ਸੀ, ਉਸ ਅੱਗੇ ਜਰਾਸੰਧ ਬਹੁਤ ਵਾਰ ਭੱਜਿਆ ਸੀ॥੩੦॥

**ਨ੍ਰਿਪ ਨੇ ਨਿਜ ਸਹਾਇਤਾ ਕਾਰਨ। ਕਾਲਜਮਨ ਕਰਿ ਸਖਾ ਹਕਾਰਨ।**
**ਹਫਸ ਵਲਾਇਤ ਜਹਿਂ ਤਨੁ ਕਾਰੇ। ਮੋਟੇ ਹੋਠ ਨਾਕ ਚਪਟਾਰੇ॥ ੩੧॥**

ਰਾਜੇ ਜਰਾਸੰਧ ਨੇ ਆਪਣੀ ਸਹਾਇਤਾ ਲਈ ਹਬਸ਼ ਦੇ ਰਾਜੇ ਕਾਲਜਮਨ ਨੂੰ ਆਪਣਾ ਦੋਸਤ ਜਾਣ ਕੇ ਬੁਲਾਇਆ। ਹਬਸ਼ ਵਲਾਇਤ ਜਿੱਥੇ ਕਾਲੇ ਤਨ ਵਾਲੇ ਲੋਕ ਰਹਿੰਦੇ ਹਨ। ਉਨ੍ਹਾਂ ਦੇ ਹੋਠ ਮੋਟੇ ਹੁੰਦੇ ਹਨ ਅਤੇ ਨੱਕ ਚਿਪਟੇ ਹੁੰਦੇ ਹਨ॥੩੧॥

**ਤਿਹ ਕੋ ਸ਼ਾਹੁ ਚਢਜੋ ਬਲਿ ਭਾਰੀ। ਲਰਨ ਕ੍ਰਿਸ਼ਨ ਕੋ ਲੀਨਿ ਹਕਾਰੀ।**
**ਮਥਰਾ ਹਤੌਂ ਲੂਟ ਸਭਿ ਕਰੌਂ। ਇਹੀ ਮਨੋਰਥ ਮਨ ਮਹਿਂ ਧਰੌਂ॥ ੩੨॥**

ਰਾਜਾ ਜਰਾਸੰਧ ਭਾਰੀ ਸੈਨਾ ਲੈ ਕੇ ਚੜ੍ਹ ਪਿਆ, ਕ੍ਰਿਸ਼ਨ ਦੇ ਨਾਲ ਲੜਾਈ ਕਰਨ ਵਾਸਤੇ ਉਸ ਕਾਲਜਮਨ ਨੂੰ ਬੁਲਾ ਲਿਆ। ਮਥਰਾ ਨੂੰ ਮਾਰਾਂਗਾ ਤੇ ਲੁਟ ਬਹੁਤ ਕਰਾਂਗਾ, ਇਹ ਮਨੋਰਥ ਮਨ ਵਿਚ ਧਾਰਨ ਕਰ ਲਿਆ॥੩੨॥

ਜਬਿ ਭਟ ਭੇਰ ਦੁਹਨਿ ਕੌ ਹੋਵਾ। ਜਮਨ ਅਪਾਵਨ ਤਨ ਕੋ ਜੋਵਾ।
ਛੁਵੈ ਨ ਅੰਗ ਸੰਗ ਮਤਿ ਮੂਢਾ। ਚਲੇ ਭਾਜ ਆਸ਼ੈ ਧਰਿ ਗੂਢਾ॥ ੩੩ ॥

ਕ੍ਰਿਸ਼ਨ ਜੀ ਨੇ ਕਾਲਜਮਨ ਦਾ ਤਨ ਅਪਵਿੱਤਰ ਸਮਝ ਕੇ, ਕਿ ਕਿਤੇ ਮੂਰਖ ਸਾਡੇ ਅੰਗ ਨਾਲ ਛੂਹ ਨਾ ਜਾਵੇ, ਇਸ ਲਈ ਗੂੜ੍ਹਾ ਆਸ਼ਾ ਧਾਰ ਕੇ ਭੱਜ ਉੱਠਿਆ॥੩੩॥

ਸੈਲ ਕੰਦਰਾ ਮਹਿਂ ਮੁਚਕੰਦਾ। ਸੁਪਤਿ ਪਰਜੋ ਧਰ ਨੀਂਦ ਬਿਲੰਦਾ।
ਰਣ ਕਰਿ ਸੁਰਹਿਤ, ਬਰ ਕੋ ਪਾਇ। ਮੋਹਿ ਜਗਾਇ ਜੁ ਜਰਬਰ ਜਾਇ॥ ੩੪ ॥

ਪਹਾੜ ਦੀ ਇਕ ਗਾਰ ਵਿਚ ਮੁਚਕੰਦਾ ਨਾਮੀ ਰਾਜਾ ਗੂੜ੍ਹੀ ਨੀਂਦ ਸੁੱਤਾ ਪਿਆ ਸੀ। ਜੰਗ ਕਰਕੇ ਇਹ ਵਰ ਪਾ ਕੇ ਸੁੱਤਾ ਪਿਆ ਸੀ ਕਿ ਜਿਹੜਾ ਵੀ ਮੈਨੂੰ ਜਗਾਵੇ ਉਹ ਸੜ ਬਲ ਜਾਵੇ॥੩੪॥

ਤਹਾਂ ਪਹੁਚਿ ਸ਼੍ਰੀ ਕ੍ਰਿਸ਼ਨ ਮੁਰਾਰੀ। ਤਤਛਿਨ ਬਲ ਤੇ ਲਾਤ ਪ੍ਰਹਾਰੀ।
ਉਠਿ ਰਿਸ ਤੇ ਤਿਨ ਲੋਚਨ ਖੋਲੇ। ਜਰਜੋ ਜਮਨ, ਹੋਏ ਹਰਿ ਓਲੇ॥ ੩੫ ॥

ਉਥੇ ਕ੍ਰਿਸ਼ਨ ਮੁਰਾਰੀ ਪਹੁੰਚ ਗਿਆ ਤੇ ਉਨ੍ਹਾਂ ਨੇ ਪੂਰੀ ਤਾਕਤ ਨਾਲ ਮੁਚਕੰਦ ਦੇ ਲੱਤ ਮਾਰੀ। ਮੁਚਕੰਦ ਨੇ ਜਦ ਜਾਗ ਕੇ ਨੈਣ ਖੋਲ੍ਹੇ ਤਾਂ ਸਾਹਮਣੇ ਖੜਾ ਜਮਨ ਸੜ ਗਿਆ ਤੇ ਕ੍ਰਿਸ਼ਨ ਜੀ ਓਹਲੇ ਹੋ ਗਏ॥੩੫॥

ਹਤਨ ਮਨੋਰਥ ਮਥਰਾ ਕੇਰਾ। ਲੇਕਰਿ ਮ੍ਰਿਤਕ ਭਯੋ ਤਿਸੁ ਬੇਰਾ।
ਜਨਮੈ ਗੋ ਸੋ ਦੇਸ਼ ਕੰਧਾਰਾ। ਨਾਦਰਸ਼ਾਹ ਆਪ ਕਰ ਮਾਰਾ॥ ੩੬ ॥

ਮਥਰਾ ਨੂੰ ਮਾਰਨ ਦਾ ਮਨੋਰਥ ਧਾਰਨ ਕੀਤਾ ਸੀ, ਪਰ ਉਸ ਸਮੇਂ ਮਾਰਿਆ ਗਿਆ। ਉਹ ਕਾਲਜਮਨ ਅਹਿਮਦ ਸ਼ਾਹ ਹੋ ਕੇ ਕੰਧਾਰ ਵਿਚ ਜੰਮਿਆ, ਇਹ ਨਾਦਰ ਸ਼ਾਹ ਨੂੰ ਆਪਣੇ ਹੱਥੀਂ ਮਾਰੇਗਾ॥੩੬॥

*ਨੋਟ- ਇਹ ਖਿਆਲ ਗ਼ਲਤ ਹੈ ਕਿ ਅਹਿਮਦ ਸ਼ਾਹ ਨੇ ਨਾਦਰ ਸ਼ਾਹ ਨੂੰ ਮਾਰਿਆ ਸੀ। ਉਸਨੂੰ ਉਸਦੀ ਆਪਣੀ ਕੌਮ ਦੇ ਆਦਮੀਆਂ ਨੇ ਮਾਰਿਆ ਸੀ।*

ਸੋ ਪੰਜਾਬ ਦੇਸ਼ ਪਰ ਆਵਹਿ। ਨਰਨ ਖਸੋਟਹਿ ਊਜਰ ਜਾਵਹਿ।
ਦਲ ਲੇ ਬਲ ਕਰਿ ਅੱਗ੍ਰ ਸਿਧਾਰਹਿ। ਡੰਡਹਿ ਸਭਿਨਿ ਅਰਹਿ ਜੋ ਮਾਰਹਿ॥੩੭॥

ਅਹਿਮਦ ਸ਼ਾਹ ਪੰਜਾਬ ਵਿਚ ਆਵੇਗਾ, ਮਨੁੱਖਾਂ ਨੂੰ ਮਾਰੇਗਾ ਤੇ ਪੰਜਾਬ ਉੱਜੜ ਜਾਵੇਗਾ। ਸੈਨਾ ਲੈ ਕੇ ਸ਼ਕਤੀ ਧਾਰ ਕੇ ਅੱਗੇ ਜਾਵੇਗਾ, ਸਾਰਿਆਂ ਨੂੰ ਸਜ਼ਾਵਾਂ ਦੇਵੇਗਾ, ਜਿਹੜਾ ਅੜੇਗਾ ਉਸ ਨੂੰ ਮਾਰੇਗਾ॥੩੭॥

ਮਥਰਾ ਕਰਹਿ ਕਤਲ ਤਹਿਂ ਜਾਇ। ਪ੍ਰਥਮ ਮਨੋਰਥ ਕੋ ਸਫਲਾਇ।
ਮਮ ਘਰ ਸੰਗ ਸਿਖਹਿ ਜਿਸੁ ਕਾਲਾ। ਥਿਰਹਿ ਨ ਪੁਨ ਬਿਨਸੈ ਸੁ ਉਤਾਲਾ॥੩੮॥

ਮਥਰਾ ਨੂੰ ਜਾ ਕੇ ਕਤਲ ਕਰੇਗਾ, ਆਪਣੇ ਪਹਿਲੇ ਮਨੋਰਥ ਨੂੰ ਸਫਲ ਕਰੇਗਾ। ਜਿਸ ਵੇਲੇ ਅਹਿਮਦ ਸ਼ਾਹ ਮੇਰੇ ਘਰ ਅੰਮ੍ਰਿਤਸਰ ਨਾਲ ਕ੍ਰੋਧ ਕਰੇਗਾ, ਤਾਂ ਆਪ ਵੀ ਠਹਿਰੇਗਾ ਨਹੀਂ ਵਿਨਾਸ਼ ਹੋ ਜਾਵੇਗਾ॥੩੮॥

ਸ੍ਰਾਪ ਗੁਰੂ ਅਰਜਨ ਜੀ ਕਹਜੋ। ਬਨਹਿ ਬਹੁਰ ਹਰਿ ਮੰਦਰ ਚਹਜੋ।
ਯਾਂਤੇ ਕਰੈ ਬਿਦਾਰਨਿ ਸੋਇ। ਬਹੁਰ ਖਾਲਸੇ ਕਰ ਤੇ ਹੋਇ॥ ੩੯ ॥

ਗੁਰੂ ਅਰਜਨ ਦੇਵ ਜੀ ਨੇ ਸਰਾਪ ਦਿੱਤਾ ਹੈ, ਉਹ ਹਰਿਮੰਦਰ ਸਾਹਿਬ ਨੂੰ ਦੁਬਾਰਾ ਬਣਾਉਣਾ ਚਾਹੁੰਦੇ ਹਨ। ਇਸ ਕਰਕੇ ਉਹ ਹਰਿਮੰਦਰ ਸਾਹਿਬ ਨੂੰ ਢਾਹ ਦੇਵੇਗਾ ਤੇ ਫਿਰ ਖਾਲਸੇ ਦੇ ਹੱਥੋਂ ਉਸਾਰੀ ਹੋਵੇਗੀ॥੩੯॥

*ਨੋਟ- ਇਹ ਸ੍ਰਾਪ ਵੀ ਕਵੀ ਜੀ ਦੇ ਦਿਮਾਗ਼ ਦੀ ਕਾਢ ਹੈ, ਕਿਉਂਕਿ ਉਹ ਜਾਣਦੇ ਸਨ ਕਿ ਹਰਿਮੰਦਰ ਸਾਹਿਬ ਦੀ ਉਸਾਰੀ ਦੁਬਾਰਾ ਹੋਈ ਸੀ। ਅਜਿਹੀ ਹਰ ਜਾਣਕਾਰੀ ਨੂੰ ਉਹ ਸ੍ਰਾਪ ਵਿਚ ਬਦਲ ਦਿੰਦੇ ਹਨ।*

ਮਮ ਘਰ ਬਿਗਰਹਿ ਦੋਸ਼ ਘਨੇਰਾ। ਲਗਹਿ ਮੂਢ ਕੋ ਬਿਨਸੈ ਫੇਰਾ।
ਰਚਜੋ ਅਕਾਲ ਖਾਲਸਾ ਬਲੀ। ਹਤਿ ਲੈ ਹੈਂ ਤਿਸ ਕੋ ਬਿਧਿ ਭਲੀ॥ ੪੦॥

ਮੇਰੇ ਘਰ ਨੂੰ ਵਿਗਾੜਨ ਦਾ ਵੱਡਾ ਪਾਪ ਲਗੇਗਾ। ਜਿਸ ਕਰਕੇ ਫੇਰ ਮੂਰਖ ਅਹਿਮਦ ਸ਼ਾਹ ਦਾ ਨਾਸ਼ ਹੋ ਜਾਵੇਗਾ। ਮੈਂ ਬਲਵਾਨ ਅਕਾਲ ਖਾਲਸੇ ਦੀ ਰਚਨਾ ਕੀਤੀ ਹੈ, ਉਹ ਇਸ ਨੂੰ ਭਲੀ ਪ੍ਰਕਾਰ ਮਾਰ ਲੈਣਗੇ॥੪੦॥

ਦੇਂ ਪੰਜਾਬ ਤੇ ਤੁਰਤ ਨਿਕਾਸ। ਬਹੁਰ ਨ ਆਵਨ ਕੀ ਰਖਿ ਆਸ।
ਗਰਜਹਿ ਪੰਥ ਫੇਰ ਟਿਕ ਰਾਜੂ। ਪ੍ਰਗਟਹਿਂ ਬੀਰ ਸਿੰਘ ਸੁਖਰਾਜੂ' ॥ ੪੧॥

ਉਹ ਇਸ ਨੂੰ ਤੁਰਤ ਪੰਜਾਬ ਵਿਚੋਂ ਕੱਢ ਦੇਣਗੇ, ਫਿਰ ਦੁਬਾਰਾ ਵਾਪਸ ਆਉਣ ਦੀ ਆਸ ਨਹੀਂ ਰੱਖੇਗਾ। ਫਿਰ ਖਾਲਸਾ ਗੱਜੇਗਾ ਤੇ ਉਸਦਾ ਰਾਜ ਟਿਕ ਜਾਵੇਗਾ। ਵੱਡੇ ਸੂਰਬੀਰ ਸਿੰਘਾਂ ਦਾ ਰਾਜ ਪ੍ਰਗਟ ਹੋਵੇਗਾ" ॥੪੧॥

ਕਥਾ ਭਵਿੱਖਜਤ ਗੁਰੂ ਸੁਨਾਈ। ਪਠਨਿ ਸੁਨਨਿ ਬਹੁ ਪੁੰਨ ਉਪਾਈ।
ਸਹਿਜ ਸੁਭਾਇ ਪ੍ਰਭੂ ਚਲਿ ਆਏ। ਸੁੰਦਰ ਸਦਨ ਪ੍ਰਵੇਸ਼ਿ ਸੁਹਾਏ॥ ੪੨॥

ਭਵਿੱਖ ਦੀ ਕਥਾ ਗੁਰੂ ਜੀ ਨੇ ਸੁਣਾਈ, ਪੜ੍ਹਨ ਸੁਣਨ ਨਾਲ ਬਹੁਤ ਪੁੰਨ ਪ੍ਰਾਪਤ ਹੁੰਦਾ ਹੈ। ਸਹਿਜ ਸੁਭਾਅ ਹੀ ਫਿਰ ਪ੍ਰਭੂ ਜੀ ਚਲ ਕੇ ਆ ਗਏ ਤੇ ਆਪਣੇ ਸੁੰਦਰ ਮਹਿਲਾਂ ਵਿਚ ਪ੍ਰਵੇਸ਼ ਕਰ ਗਏ॥੪੨॥

ਕੇਹਰਿ ਜਥਾ ਕੰਦਰਾ ਬਿਖੈ। ਜਿਤਕਿਤ ਤੇ ਰਿਪੁ ਗਨ ਇਮ ਪਿਖੈਂ।
ਸੁਪਤਿ ਜਥਾ ਸੁਖ ਰਾਤਿ ਬਿਤਾਈ। ਸਭਿ ਸੰਗਤਿ ਸੁਨਿ ਸੁਨਿ ਬਿਸਮਾਈ॥੪੩॥

ਜਿਵੇਂ ਕੰਦਰਾਂ ਵਿਚ ਸ਼ੇਰ ਚਲਾ ਜਾਂਦਾ ਹੈ, ਤਿਵੇਂ ਗੁਰੂ ਜੀ ਆਪਣੇ ਘਰ ਦੇ ਅੰਦਰ ਚਲੇ ਗਏ। ਸੌਂ ਕੇ ਸੁਖ ਨਾਲ ਰਾਤ ਬਤੀਤ ਕੀਤੀ, ਸਾਰੀ ਸੰਗਤ ਸੁਣ ਸੁਣ ਕੇ ਹੈਰਾਨ ਹੋਈ॥੪੩॥

*ਤੀਸਰੀ ਰੁੱਤ ਦਾ ਸੈਂਤੀਵਾਂ ਅਧਿਆਇ ਸਮਾਪਤ ਹੋਇਆ॥੩੭॥*

## *ਅਧਿਆਇ ਅਠੱਤੀਵਾਂ*

### *ਲੇਪਣੀ ਸਿੱਖ ਨੂੰ ਤਮਾਚਾ*

*ਦੋਹਰਾ-* ਪ੍ਰਾਤਿ ਸੌਚ ਮੱਜਨ ਕਰੇ ਅਲੰਕਾਰ ਕੋ ਧਾਰਿ।
ਹੀਰੇ ਮੁਕਤਾ ਗੋਲ ਜੇ ਸੋਹਤਿ ਸੇਤ ਉਦਾਰ॥ ੧॥

ਸਵੇਰੇ ਉੱਠ ਕੇ ਸੌਚ ਇਸ਼ਨਾਨ [illegible] ਵਸਤਰ ਅਤੇ ਆਭੂਸ਼ਨ ਧਾਰਨ ਕਰ ਲਏ। ਸਫੇਦ ਰੰਗ ਦੇ ਗੋਲ ਹੀਰੇ ਮੋਤੀ ਬਹੁਤ ਸ਼ੋਭ ਰਹੇ ਸਨ॥੧॥

*ਨਿਸ਼ਾਨੀ ਛੰਦ-* ਸੇਤ ਧਰੈਂ ਦਸਤਾਰ ਸਿਰ ਜਾਮਾ ਗਰ ਸੇਤਾ।
ਸੇਤ ਦੁਕੂਲ, ਸਫੂਲ ਸਿਤ, ਕਛ ਸੇਤ ਸਮੇਤਾ।
ਉਡਗਨ ਮਹਿਂ ਪੂਰਨ ਸਸੀ ਜਿਮ ਸੇਤ ਸੁਹਾਵੈ।
ਤਿਮ ਬੈਠੇ ਵਿਚ ਸਭਾ ਕੇ ਸੇਵਕ ਮਨ ਭਾਵੈਂ॥ ੨॥

ਸਿਰ 'ਤੇ ਬੰਨ੍ਹੀ ਹੋਈ ਦਸਤਾਰ ਵੀ ਸਫੇਦ ਸੀ ਤੇ ਗਲ ਵਿਚ ਪਾਇਆ ਜਾਮਾ ਵੀ ਸਫੇਦ ਸੀ। ਚਿੱਟੇ ਫੁੱਲਾਂ ਵਾਲਾ ਰੇਸ਼ਮੀ ਦੁਪੱਟਾ ਸੀ ਤੇ ਤੇੜ ਸਫੇਦ ਹੀ ਕੱਛ ਪਹਿਣੀ ਹੋਈ ਸੀ। ਤਾਰਿਆਂ ਵਿਚ ਜਿਵੇਂ ਸਫੇਦ ਚੰਦ ਸ਼ੋਭਦਾ ਹੈ, ਤਿਵੇਂ ਗੁਰੂ ਜੀ ਸੇਵਕਾਂ ਵਿਚ ਬੈਠੇ ਸ਼ੋਭ ਰਹੇ ਸਨ॥੨॥

ਭੀਤ ਨਿਕਟ ਇਕ ਸਭਾ ਕੇ ਨਿਤ ਲੇਪਹਿ ਸੋਈ।
ਗੁਰ ਆਗੈ ਨਹਿਂ ਲਿਪੀ ਸੋ ਆਏ ਪਹਿਲੋਈ।
ਤਊ ਪ੍ਰਭੂ ਬੈਠੇ ਲਿਪਤਿ ਜਿਹ ਸਿਖ ਕੀ ਕਾਰੇ।
ਹੁਤੇ ਸਮੀਪੀ ਅਲਪ ਹੀ ਸੇਵਕ ਪਰਵਾਰੇ॥ ੩॥

ਸਭਾ ਦੇ ਨੇੜੇ ਇਕ ਦੀਵਾਰ 'ਤੇ ਲੇਪਚੀ ਰੋਜ਼ ਲਿਪਾਈ ਕਰਦਾ ਸੀ। ਉਹ ਦੀਵਾਰ ਉਸ ਨੇ ਗੁਰੂ ਜੀ ਦੇ ਆਉਣ ਤੋਂ ਪਹਿਲੋਂ ਆ ਕੇ ਲਿਪਣੀ ਸੀ, ਸੋ ਲਿਪੀ ਨਹੀਂ ਗਈ ਸੀ। ਤਾਂ ਵੀ ਸ੍ਰੀ ਗੁਰੂ ਜੀ ਦੇ ਬੈਠਿਆਂ ਹੀ ਉਹ ਸਿੱਖ ਲਿਪਾਈ ਕਰਨ ਲੱਗਾ, ਜਿਹੜਾ ਰੋਜ਼ ਲਿਪਾਈ ਕਰਿਆ ਕਰਦਾ ਸੀ। ਗੁਰੂ ਜੀ ਦੇ ਸਿੱਖ ਵੀ ਨੇੜੇ ਹੀ ਗੁਰੂ ਜੀ ਦੇ ਚਾਰ-ਚੁਫੇਰੇ ਬੈਠੇ ਸਨ॥੩॥

ਲੀਪਹਿ ਹਾਥ ਸੰਭਾਰਿਕੈ ਬਹੁ ਸ਼ੀਘ੍ਰ ਕਰੰਤਾ।
ਭਈ ਦੇਰਿ ਉਰ ਸਮੁਝਿਕੈ ਗੁਰ ਤੇ ਡਰਪੰਤਾ।
ਪੌਛਜੋਂ ਹਾਥ ਬਚਾਇ ਉਠ ਪੁਨ ਛੀਂਟ ਤੁਰੰਤੇ।
ਗਰ ਜਾਮਾ ਸਿਤ ਗੁਰੂ ਕੇ ਤਹਿਂ ਪਰੀ ਪਿਖੰਤੇ॥ ੪॥

ਹੱਥ ਸੰਭਾਲ ਕੇ ਲਿਪਾਈ ਕਰਦਾ ਸੀ, ਪਰ ਬੜੀ ਛੇਤੀ ਵੀ ਕਰ ਰਿਹਾ ਸੀ। ਦਿਲ ਵਿਚ ਦੇਰ ਹੋਈ ਸਮਝ ਕੇ, ਗੁਰੂ ਜੀ ਤੋਂ ਡਰਦਾ ਵੀ ਸੀ। ਫਿਰ ਜਦ ਉਸ ਉੱਠ ਕੇ ਹੱਥ ਬਚਾ ਕੇ ਪੂੰਝਿਆ ਤਾਂ ਇਕ ਛਿੱਟ ਡਿੱਗ ਪਈ। ਗੁਰੂ ਜੀ ਨੇ ਗਲ ਵਿਚ ਜਿਹੜਾ ਸਫੈਦ ਜਾਮਾ ਪਾਇਆ ਹੋਇਆ ਸੀ, ਛਿੱਟ ਉਸ ਉੱਤੇ ਜਾ ਡਿੱਗੀ॥੪॥

ਸ੍ਰੀ ਮੁਖ ਤੇ ਤਤਕਾਲ ਹੀ ਇਸ ਭਾਂਤਿ ਉਬਾਚਾ।
'ਉਠਹੁ ਲੇਪਨੀ ਸਿੰਘ ਕੈ ਇਕ ਹਤਹੁ ਤਮਾਚਾ'।
ਸੁਨਿ ਆਇਸੁ ਕੋ ਉਠੇ ਬਹੁ ਪਹੁਚੇ ਉਤਲਾਏ।
ਹਤੇ ਤਮਾਚੇ ਸਭਿਨਿ ਹੂੰ ਤਿਸ ਹੋਸ਼ ਗਵਾਏ॥ ੫॥

ਗੁਰੂ ਜੀ ਨੇ ਮੁਖ ਤੋਂ ਤੁਰੰਤ ਇਸ ਪ੍ਰਕਾਰ ਕਿਹਾ, "ਉੱਠ ਕੇ ਲੇਪਨੀ ਸਿੰਘ ਦੇ ਇਕ ਤਮਾਚਾ ਮਾਰੋ।" ਇਹ ਸੁਣ ਕੇ ਬਹੁਤ ਸਿੰਘ ਉੱਠੇ ਤੇ ਬੜੇ ਉਤਾਵਲੇ ਹੋ ਕੇ ਲਿਪਾਈ ਕਰਨ ਵਾਲੇ ਸਿੰਘ ਦੇ ਪਾਸ ਪਹੁੰਚ ਗਏ। ਸਾਰਿਆਂ ਨੇ ਉਸ ਨੂੰ ਤਮਾਚੇ ਮਾਰੇ ਤੇ ਲੇਪਨੀ ਸਿੰਘ ਬੇਹੋਸ਼ ਹੋ ਗਿਆ॥੫॥

ਭਯੋ ਬਿਸੁਧ ਦੇਖਜੋ ਗੁਰੂ ਮਨ ਬਿਖੈ ਬਿਚਾਰਾ।
ਤਨਕ ਹੁਤੋ ਅਪਰਾਧ ਇਸ, ਸਭਿ ਨੇ ਬਹੁ ਮਾਰਾ।
ਖੇਦ ਅਧਿਕ ਜੁਤਿ ਜਾਨਿ ਕੈ ਪੁਨ ਬਾਕ ਬਖਾਨੇ।
'ਸਿਖ ਸੰਗਤਿ ਸਭਿ, ਗੁਰੂ ਕੀ ਆਇਸੁ ਕੌ ਮਾਨੇ॥ ੬॥

ਬੇਹੋਸ਼ ਪਏ ਨੂੰ ਗੁਰੂ ਜੀ ਨੇ ਵੇਖ ਕੇ ਵਿਚਾਰ ਕੀਤੀ, ਇਸ ਦਾ ਬਹੁਤ ਛੋਟਾ ਜਿਹਾ ਅਪਰਾਧ ਸੀ, ਤੁਸੀਂ ਸਾਰਿਆਂ ਨੇ ਇਸ ਨੂੰ ਬਹੁਤ ਮਾਰਿਆ ਹੈ। ਬਹੁਤ ਵੱਡਾ ਦੁਖੀ ਜਾਣ ਗੁਰੂ ਜੀ ਨੇ ਫਿਰ ਬਚਨ ਕੀਤੇ, "ਸਾਰੀ ਸਿੱਖ ਸੰਗਤ ਨੇ ਗੁਰੂ ਦੀ ਆਗਿਆ ਨੂੰ ਮੰਨਿਆ ਹੈ॥੬॥

ਤਦਪਿ ਸੁਨਹੁ ਤੁਮ ਸਿੰਘ ਸਭਿ! ਇਹ ਸਿਖ ਗੁਰ ਕੇਰਾ।
ਕੇਸਨ ਪਰ ਕਰਤਲ ਹਤੇ ਕਿਯ ਬੁਰਾ ਬਡੇਰਾ।
ਇਹੁ ਬਾਣਾ ਹੈ ਗੁਰੂ ਕੋ, ਤਾੜਹਿ ਕਰ ਜੋਈ।
ਸੋ ਗੁਰ ਕੋ ਬੈਰੀ ਅਹੈ ਲਖੀਐ ਸਭਿ ਕੋਈ॥ ੭॥

ਫਿਰ ਵੀ ਤੁਸੀਂ ਸਾਰੇ ਸਿੰਘੋ ਸੁਣੋ! ਇਹ ਵੀ ਗੁਰੂ ਜੀ ਦਾ ਸਿੱਖ ਹੈ, ਇਸ ਦੇ ਕੇਸਾਂ ਉਤੇ ਤੁਸੀਂ ਤਮਾਚੇ ਮਾਰੇ ਹਨ, ਇਹ ਬਹੁਤ ਬੁਰਾ ਕੀਤਾ ਹੈ। ਇਹ ਕੇਸ਼ ਗੁਰੂ ਜੀ ਦਾ ਬਾਣਾ ਹੈ, ਜੋ ਇਨ੍ਹਾਂ ਕੇਸਾਂ ਨੂੰ ਹੱਥਾਂ ਨਾਲ ਤਾੜਨਾ ਕਰੇਗਾ ਉਹ ਗੁਰੂ ਦਾ ਵੈਰੀ ਹੈ, ਇਹ ਸਾਰੇ ਸਮਝ ਲਵੋ॥੭॥

ਕੀਨਿ ਅਨਰਥ ਗੁਨਾਹ ਬਡਿ ਕੇਸਨਿ ਪਰ ਮਾਰਾ।
ਅਰੁ ਤੁਮ ਭਾਖੋ ਤਿਮ ਕਰਜੋ ਜਿਮ ਗੁਰੂ ਉਚਾਰਾ।
ਤਿਸ ਪਰ ਸੁਨੀਐ ਹਮ ਕਹਜੋ ਇਕ ਉਠਿ ਕਰਿ ਮਾਰੋ।
ਤਨ ਪਰ ਹਤਨੋ ਉਚਿਤ ਥੋ ਜਿਨ ਪ੍ਰਥਮ ਉਭਾਰੋ॥ ੮॥

ਤੁਸੀਂ ਸਾਰਿਆਂ ਨੇ ਵੱਡਾ ਅਨੱਰਥ ਅਤੇ ਗੁਨਾਹ ਕੀਤਾ ਹੈ, ਸਿੰਘ ਦੇ ਕੇਸਾਂ ਉੱਤੇ ਮਾਰਿਆ ਹੈ ਅਤੇ ਤੁਸੀਂ ਕਹੋਗੇ ਕਿ ਅਸੀਂ ਉਸ ਤਰ੍ਹਾਂ ਹੀ ਕੀਤਾ ਹੈ ਜਿਵੇਂ ਗੁਰੂ ਜੀ ਨੇ ਉਚਾਰਨ ਕੀਤੀ ਸੀ। ਇਸ ਬਾਰੇ ਵੀ ਸੁਣੋ, ਅਸੀਂ ਤਾਂ ਕਿਹਾ ਸੀ ਕਿ ਇਕ ਉੱਠ ਕੇ ਮਾਰੋ। ਸਰੀਰ ਉੱਤੇ ਮਾਰਨਾ ਉੱਚਿਤ ਸੀ, ਜਿਸ ਨੇ ਪਹਿਲਾਂ ਹੱਥ ਚੁਕਿਆ ਸੀ॥੮॥

ਦੁਤੀਏ ਕੋ ਹਟ ਰਹਿਨ ਥੋ ਇਸ ਬਿਧਿ ਪਹਿਚਾਨੋ।
ਗੁਰੂ ਬਚਨ ਪੂਰਨ ਭਯੋ ਜਿਮ ਕੀਨਿ ਬਖਾਨੋ।
ਇਮ ਕਰਿਬੋ ਬਨਿ ਆਵਈ ਤੁਮ ਸਭਿ ਨੇ ਮਾਰਾ।
ਅਲਪ ਗੁਨਾਹੀ ਜਾਨੀਐ ਹੋਈ ਬਹੁ ਮਾਰਾ॥ ੯॥

ਦੂਸਰੇ ਵਿਅਕਤੀ ਨੂੰ ਹੱਟ ਜਾਣਾ ਚਾਹੀਦਾ ਸੀ, ਇਸ ਵਿਧੀ ਨੂੰ ਸਮਝੋ। ਗੁਰੂ ਜੀ ਦਾ ਬਚਨ ਪੂਰਾ ਹੋਇਆ ਹੈ ਜਿਵੇਂ ਕਿਹਾ ਸੀ। ਇਸ ਤਰ੍ਹਾਂ ਕਰਨਾ ਬਣਦਾ ਸੀ, ਪਰ ਤੁਸੀਂ ਸਾਰਿਆਂ ਨੇ ਮਾਰਿਆ ਹੈ। ਛੋਟਾ ਗੁਨਾਹ ਜਾਣਦੇ ਹਾਂ, ਪਰ ਮਾਰਿਆ ਬਹੁਤ ਹੈ॥੯॥

ਇਹ ਭੀ ਸਿਖ ਭਾਈ ਹੁਤੋ, ਤੁਮ ਭਲਾ ਨ ਕੀਨੋ।
ਹੋਇ ਗਈ ਇਮ ਨੇਤ ਇਹੁ ਵਧ ਇਸ ਪਰ, ਚੀਨੋ।
ਯਾਂਤੇ ਤਨੁਜਾ ਆਪਨੀ ਦੇ ਕਰਿ ਹਰਖਾਵੈ'।
ਸੁਨਿ ਸੰਗਤ ਤੂਸ਼ਨ ਭਈ ਨਹਿੰ ਕਛੂ ਸੁਨਾਵੈ॥ ੧੦॥

ਇਹ ਸਿੱਖ ਵੀ ਤੁਹਾਡਾ ਭਰਾ ਹੈ, ਤੁਸੀਂ ਭਲਾ ਨਹੀਂ ਕੀਤਾ। ਨੈਤਿਕਤਾ ਕਰਕੇ ਇਸ ਨਾਲ ਵਧੀਕੀ ਹੋਈ ਹੈ, ਇਸ ਕਰਕੇ ਇਹ ਗੱਲ ਸਮਝੋ। ਹੁਣ ਇਸ ਨੂੰ ਆਪਣੀ ਪੁੱਤਰੀ ਦਾ ਰਿਸ਼ਤਾ ਦੇ ਕੇ ਪ੍ਰਸੰਨ ਕਰੋ।'' ਇਹ ਸੁਣ ਕੇ ਸਾਰੀ ਸੰਗਤ ਚੁੱਪ ਹੋ ਗਈ, ਕੋਈ ਵੀ ਬੋਲਦਾ ਨਹੀਂ ਸੀ॥੧੦॥

ਪਿਖਿ ਸ੍ਰੀ ਮੁਖ ਤੇ ਤਬਿ ਭਨਜੋ 'ਗੁਰ ਕੇ ਬਚ ਸਾਰੇ।
ਮਾਨਹਿੰ ਤਬਿ ਹੁਇ ਸਿਖ ਤਾਂ, ਉਰ ਲੇਹੁ ਬਿਚਾਰੇ।

ਤੁਸੀਂ ਕਾਮ ਕੇ ਸਿੱਖ ਹੋ ਸਿੱਖੀ ਬਡ ਦੂਰੇ।
ਬਾਣਾ ਗੁਰ ਸਿਖ ਕੋ ਧਰਜੋ, ਲਖੀਯਤਿ ਸਿਖ ਰੂਰੇ' ॥ ੧੧ ॥

ਇਹ ਸੁਣ ਕੇ ਗੁਰੂ ਜੀ ਆਪਣੇ ਮੁਖ ਤੋਂ ਬੋਲੇ, "ਇਕ ਸਿੱਖ ਤਦ ਹੀ ਹੁੰਦਾ ਹੈ ਜਦੋਂ ਉਹ ਗੁਰੂ ਜੀ ਦੇ ਸਾਰੇ ਬਚਨ ਮੰਨਦਾ ਹੈ, ਇਹ ਗੱਲ ਦਿਲ ਵਿਚ ਵਿਚਾਰ ਲਵੋ। ਤੁਸੀਂ ਸਾਰੇ ਮਤਲਬ ਦੇ ਸਿੱਖ ਹੋ, ਸਿੱਖੀ ਬਹੁਤ ਦੂਰ ਹੈ। ਬਾਣਾ ਗੁਰੂ ਜੀ ਦਾ ਧਾਰਨ ਕੀਤਾ ਹੈ, ਸੋਹਣੇ ਸਿੱਖ ਵਿਖਾਈ ਦਿੰਦੇ ਹੋ" ॥੧੧॥

ਅਜਬ ਸਿੰਘ ਕੰਧਾਰ ਕੋ ਨਿਜ ਤਨੁਜਾ ਲਜਾਯੋ।
ਗੁਰੂ ਅਗਾਰੀ ਖਰੀ ਕਰਿ 'ਲਿਹੁ ਪ੍ਰਭੁ!' ਅਲਾਯੋ।
ਸ੍ਰੀ ਮੁਖ ਕਹਜੋ 'ਨਿਹਾਲ ਭਾ, ਸਿੱਖਾ! ਸੁਨਿ ਲੀਜੈ।
ਗੁਰ ਹਜ਼ੂਰ ਸਿੱਖੀ ਰਖੀ ਸਭਿ ਮਹਿਂ ਪਰਖੀਜੈ' ॥ ੧੨ ॥

ਅਜਬ ਸਿੰਘ ਕੰਧਾਰ ਦਾ ਰਹਿਣ ਵਾਲਾ ਸਿੱਖ ਆਪਣੀ ਪੁੱਤਰੀ ਲੈ ਕੇ ਆਇਆ। ਗੁਰੂ ਜੀ ਦੇ ਸਾਹਮਣੇ ਖੜੇ ਹੋ ਕੇ ਉਸ ਕਿਹਾ, "ਪ੍ਰਭੂ ਜੀ ਮੇਰੀ ਪੁੱਤਰੀ ਹਾਜ਼ਰ ਹੈ।" ਗੁਰੂ ਜੀ ਨੇ ਮੁੱਖ ਤੋਂ ਕਿਹਾ, "ਸਿੱਖਾ ! ਤੂੰ ਨਿਹਾਲ ਹੋ ਗਿਆ ਹੈਂ, ਗੁਰੂ ਜੀ ਦੇ ਹਜ਼ੂਰ ਵਿਚ ਤੂੰ ਸਿੱਖੀ ਰੱਖੀ ਹੈ ਤੇ ਸਾਰਿਆਂ ਵਿਚ ਤੇਰੀ ਪਰਖ ਹੋ ਗਈ ਹੈ" ॥੧੨॥

ਉਠ ਬੋਲਜੋ ਸਿੱਖ ਲੇਪਨੀ 'ਸਿਖ ਤਨੁਜਾ ਜੋਈ।
ਮੋਕਉ ਉਚਿਤ ਨ ਬਜਾਹ ਕੇ ਭਗਨੀ ਸਮ ਹੋਈ'।
ਸੁਨਿ ਤਬਿ ਬੋਲੀ ਕੰਨਿਕਾ 'ਗੁਰੁ ਬਾਕ ਬਖਾਨਾ।
ਜਿਸ ਤੇ ਆਨੀ ਪਿਤਾ ਨੇ ਅਰਪਨਿ ਕੋ ਠਾਨਾ ॥ ੧੩ ॥

ਫਿਰ ਲੇਪਨੀ ਸਿੱਖ ਉੱਠ ਕੇ ਬੋਲਿਆ, "ਇਸ ਸਿੱਖ ਦੀ ਜਿਹੜੀ ਪੁੱਤਰੀ ਹੈ, ਮੇਰੇ ਵਿਆਹ ਦੇ ਉਚਿਤ ਨਹੀਂ ਹੈ, ਇਹ ਮੇਰੀ ਭੈਣ ਵਾਂਗ ਹੈ।" ਇਹ ਸੁਣ ਕੇ ਕੰਨਿਆਂ ਬੋਲੀ, "ਗੁਰੂ ਜੀ ਨੇ ਬਚਨ ਕੀਤਾ ਹੈ, ਜਿਸ ਕਰਕੇ ਪਿਤਾ ਜੀ ਨੇ ਅਰਪਣ ਕਰਨ ਵਾਸਤੇ ਮੈਨੂੰ ਲਿਆਂਦਾ ਹੈ॥੧੩॥

ਅਬਿ ਮੈਂ ਰਹੌਂ ਹਜ਼ੂਰ ਹੀ ਇਤ ਉਤ ਨਹਿਂ ਜਾਵੌਂ।
ਸੇਵਹੁਂ ਸ੍ਰੀ ਗੁਰਦੇਵ ਕੌ ਮੈਂ ਸੁਫਲ ਰਿਝਾਵੌਂ'।
ਸਭਾ ਸੁਨਾਵਨਿ ਕਾਰਨੇ ਗੁਰ ਬਾਕ ਬਖਾਨੇ।
'ਕੰਨਜਾਂ ਜਨੈ ਕਨੈਤ ਭੇ ਸੁਨਿ ਸੋ ਅੱਖਜਾਨੇ ॥ ੧੪ ॥

ਹੁਣ ਮੈਂ ਹਜ਼ੂਰ ਦੇ ਪਾਸ ਹੀ ਰਹਾਂਗੀ, ਏਧਰ ਓਧਰ ਨਹੀਂ ਜਾਵਾਂਗੀ, ਗੁਰੂ ਜੀ ਦੀ ਸੇਵਾ ਕਰਾਂਗੀ ਤੇ ਉਨ੍ਹਾਂ ਦੀ ਸੇਵਾ ਕਰਕੇ ਆਪਣਾ ਜੀਵਨ ਸਫਲ ਕਰਾਂਗੀ। ਸਭਾ ਨੂੰ ਸੁਣਾਉਣ ਵਾਸਤੇ ਗੁਰੂ ਜੀ ਨੇ ਬਚਨ ਕੀਤਾ, "ਇਸ ਕੰਨਿਆਂ ਦੇ ਜਣੇ ਹੋਏ ਪੁੱਤਰ ਕੁਨੈਤ ਜਾਤੀ ਦੇ ਹੋਏ ਹਨ, ਉਨ੍ਹਾਂ ਕੁਨੈਤਾਂ ਦੀ ਹੁਣ ਕਥਾ ਸੁਣੋ॥੧੪॥

ਕਲੀ ਕਾਲ ਪਰਬ੍ਰਿਤਜੋ ਜਬਿ ਦ੍ਵੈ ਬਰਖ ਹਜ਼ਾਰੇ।
ਭਯੋ ਨੰਦ ਰਾਜਾ ਬਡੋ ਬਹੁ ਲੋਭ ਹੰਕਾਰੇ।
ਮਹਾਰਾਜ ਕਹਿਵਾਇ ਕੈ ਖੈਂਚਜੋ ਧਨ ਸਾਰਾ।
ਜਬਰੀ ਕਰਿ ਜਗ ਤੇ ਲਯੋ ਧਰਿ ਧਰਨਿ ਮਝਾਰਾ ॥ ੧੫ ॥

ਕਲਿਜੁਗ ਦਾ ਸਮਾਂ ਜਦ ਦੋ ਹਜ਼ਾਰ ਸਾਲ ਬੀਤ ਗਿਆ ਤਾਂ ਰਾਜਾ ਨੰਦ ਇਕ ਵੱਡਾ ਰਾਜਾ ਹੋਇਆ ਜਿਹੜਾ ਵੱਡਾ ਲੋਭੀ ਅਤੇ ਘੁਮੰਡੀ ਸੀ। ਉਸ ਨੇ ਆਪਣੇ ਆਪ ਨੂੰ ਮਹਾਰਾਜਾ ਅਖਵਾ ਕੇ ਸਾਰਾ ਧਨ ਪਰਜਾ ਪਾਸੋਂ ਖਿੱਚ ਲਿਆ। ਲੋਕਾਂ ਪਾਸ ਜ਼ਬਰਦਸਤੀ ਧਰਤੀ ਵਿਚਲਾ ਧਨ ਲੈ ਲਿਆ॥੧੫॥

ਕਰਜੋ ਦਬਾਵਨਿ ਦਰਬ ਜਬਿ ਪਰਜਾ ਘਟ ਹੋਈ।
ਬੀਤ ਗਈ ਤਿਹ ਆਰਬਲ ਮ੍ਰਿਤੁ ਬਸਿ ਭਾ ਸੋਈ।
ਤਿਸ ਪਸ਼ਚਾਤਿ ਮਹੀਪ ਭੇ ਬਯ ਭੋਗਤਿ ਬੀਤੇ।
ਪੁਨ ਨ੍ਰਿਪ ਬਾਲਕ ਚੰਦ ਭਾ ਧਨ ਤੇ ਸਭਿ ਰੀਤੇ॥ ੧੬॥

ਜਦ ਧਰਤੀ ਵਿਚਲਾ ਸਾਰਾ ਧਨ ਪਰਜਾ ਪਾਸੋਂ ਲੈ ਕੇ ਦਬਾ ਲਿਆ ਤਾਂ ਉਸ ਦੀ ਉਮਰ ਪੂਰੀ ਹੋ ਗਈ ਤੇ ਉਹ ਮਿਰਤੂ ਦੇ ਵੱਸ ਹੋ ਗਿਆ। ਉਸ ਤੋਂ ਬਾਅਦ ਹੋਰ ਕਈ ਰਾਜੇ ਹੋਏ ਜਿਹੜੇ ਆਪਣੀ ਉਮਰ ਭੋਗ ਕੇ ਮਰ ਗਏ। ਫਿਰ ਰਾਜਾ ਬਾਲਕ ਚੰਦ ਹੋਇਆ, ਪਰ ਧਨ ਤੋਂ ਸਾਰੇ ਹੀ ਖਾਲੀ ਸਨ॥੧੬॥

ਲੋਕ ਭਏ ਸਭਿ ਰੰਕ ਜਗ, ਗਨ ਦਰਬ ਬਿਹੀਨੇ।
ਨਿਜ ਕੰਨਜਾਂ ਬਿਨ ਮੋਲ ਤੇ ਨਹਿੰ ਦੈਬੋ ਕੀਨੇ।
ਸੈਨਾ ਕੇ ਨਰ ਬਜਾਹ ਬਿਨ ਸਗਰੇ ਅਕੁਲਾਏ।
ਰਾਜਾ ਬਾਲਕ ਚੰਦ ਢਿਗ ਕਹਿ ਬਿਨੈ ਸੁਨਾਏ॥ ੧੭॥

ਸਾਰੇ ਲੋਕ ਬਹੁਤ ਗ਼ਰੀਬ ਹੋ ਗਏ, ਕਿਸੇ ਪਾਸ ਵੀ ਧਨ ਨਹੀਂ ਸੀ। ਆਪਣੀ ਕੰਨਿਆਂ ਮੁਲ ਲੈਣ ਤੋਂ ਬਗ਼ੈਰ ਨਹੀਂ ਵਿਆਹੁੰਦੇ ਸਨ। ਉਸ ਦੀ ਸੈਨਾ ਦੇ ਸਾਰੇ ਮਨੁੱਖ ਵਿਆਹ ਤੋਂ ਬਗੈਰ ਬੜੇ ਵਿਆਕੁਲ ਹੋ ਗਏ। ਉਨ੍ਹਾਂ ਰਾਜਾ ਬਾਲਕ ਚੰਦ ਪਾਸ ਜਾ ਕੇ ਬੇਨਤੀ ਕੀਤੀ॥੧੭॥

ਬਿਨਾ ਬਜਾਹ ਤੇ ਭਟ ਰਹੇ, ਤੁਵ ਰਾਜ ਮਝਾਰਾ।
ਸੰਤਤਿ ਭਈ ਨ ਕਿਸੂ ਤੇ, ਇਹੁ ਕਸ਼ਟ ਉਦਾਰਾ।
ਜਾਚਹਿੰ ਮੋਲ ਬਿਸਾਲ ਕੋ, ਧਨ ਏਤਿਕ ਨਾਂਹੀ।
ਦੇਤਿ ਅਲਪ ਤੁਮ ਨੌਕਰੀ ਯਾਂਤੇ ਕਿਤ ਜਾਂਹੀ॥ ੧੮॥

ਤੁਹਾਡੇ ਰਾਜ ਵਿਚ ਸਾਰੇ ਸੂਰਬੀਰ ਵਿਆਹ ਤੋਂ ਬਗੈਰ ਰਹਿ ਰਹੇ ਹਨ, ਹੁਣ ਕਿਸੇ ਦੇ ਵੀ ਸੰਤਾਨ ਨਹੀਂ ਹੋਵੇਗੀ, ਇਹ ਵੱਡਾ ਕਸ਼ਟ ਹੈ। ਲੋਕ ਆਪਣੀਆਂ ਲੜਕੀਆਂ ਦਾ ਬਹੁਤ ਮੁਲ ਮੰਗਦੇ ਹਨ ਤੇ ਏਨਾ ਧਨ ਸਾਡੇ ਪਾਸ ਨਹੀਂ ਹੈ। ਤੁਸੀਂ ਤਨਖਾਹ ਬਹੁਤ ਥੋੜ੍ਹੀ ਦਿੰਦੇ ਹੋ, ਇਸ ਕਰਕੇ ਹੁਣ ਸੂਰਬੀਰ ਕਿੱਥੇ ਜਾਣ॥੧੮॥

ਸੁਨਿ ਲੋਕਨਿ ਤੇ ਖੋਟ ਕੋ ਬਾਲਕ ਚੰਦ ਭਾਖਾ।
ਲੇਹੁ ਪ੍ਰਜਾ ਕੀ ਕੰਨਜਕਾ ਜਿਸੁ ਪਰ ਜਿਸੁ ਕਾਂਖਾ।
ਰਾਖਹੁ ਅਪਨੇ ਸਦਨ ਮਹਿਂ ਲਿਹੁ ਸੁਤ ਉਪਜਾਈ।
ਭੋਗ ਭੋਗ ਮਨ ਭਾਵਤੇ ਆਨੰਦ ਵਧਾਈ॥ ੧੯॥

ਲੋਕਾਂ ਪਾਸੋਂ ਇਸ ਤਰ੍ਹਾਂ ਸੁਣ ਕੇ ਬਾਲਕ ਚੰਦ ਬੋਲਿਆ। ਲੋਕਾਂ ਪਾਸੋਂ ਉਨ੍ਹਾਂ ਦੀਆਂ ਲੜਕੀਆਂ ਲੈ ਲਵੋ, ਜਿਸ ਬਾਰੇ ਵੀ ਕਿਸੇ ਦੀ ਚਾਹਤ ਹੈ। ਉਨ੍ਹਾਂ ਲੜਕੀਆਂ ਨੂੰ ਆਪਣੇ ਘਰਾਂ ਵਿਚ ਰੱਖ ਕੇ ਪੁੱਤਰ ਪੈਦਾ ਕਰਵਾ ਲਵੋ ਤੇ ਮਨ-ਭਾਉਂਦੇ ਭੋਗ ਭੋਗਕੇ ਆਪਣਾ ਅਨੰਦ ਵਧਾਓ॥੧੯॥

ਸੁਨਤਿ ਚਮੂੰ ਕੇ ਭਟ ਸਕਲ ਘਰ ਪ੍ਰਜਾ ਮਝਾਰਾ।
ਪਰੇ ਕੂਦ ਕਰਿ ਲੇਨਿ ਕੋ ਕੀਨਸਿ ਨਿਜ ਦਾਰਾ।
ਮਨ ਭਾਵਤਿ ਭੋਗੀ ਸਭਿਨਿ ਕੰਨਜਾਂ ਗਹਿ ਸੋਈ।
ਭਏ ਗਰਭ ਤਿਨ ਕੇ ਤਬੈ ਬੀਤੇ ਦਿਨ ਕੋਈ॥ ੨੦॥

ਇਹ ਸੁਣ ਕੇ ਸੈਨਾ ਦੇ ਸਾਰੇ ਸੂਰਬੀਰ ਲੋਕਾਂ ਦੇ ਘਰਾਂ ਵਿਚ ਕੁੱਦ ਪਏ ਤੇ ਉਨ੍ਹਾਂ ਲੋਕਾਂ ਦੀਆਂ ਪੁੱਤਰੀਆਂ ਕੱਢ ਕੇ ਆਪਣੀਆਂ ਇਸਤਰੀਆਂ ਬਣਾ ਲਈਆਂ। ਸਾਰੀਆਂ ਲੜਕੀਆਂ ਫੜ ਕੇ ਮਨ-ਭਾਉਂਦੇ ਭੋਗ ਭੋਗੇ। ਜਦ ਕੁਝ ਦਿਨ ਬੀਤ ਗਏ ਤਾਂ ਉਨ੍ਹਾਂ ਇਸਤਰੀਆਂ ਨੇ ਗਰਭ ਧਾਰਨ ਕਰ ਲਏ॥੨੦॥

ਮਿਲਿ ਕਰਿ ਮਾਨਵ ਪ੍ਰਜਾ ਕੇ ਨ੍ਰਿਪ ਨਿਕਟ ਪੁਕਾਰੇ।
ਅਬਿ ਗਰਭਤਿ ਹੋਈ ਸਕਲ ਬਿਨ ਬਜਾਹੁ ਉਚਾਰੇ।
ਬਾਲਕਚੰਦ ਮਹੀਪ ਤਬਿ ਉਰ ਬਿਖੈ ਬਿਚਾਰਾ।
ਦਈ ਸੌਂਪ ਸਭਿ ਭਟਨ ਕੌ ਹਿਤ ਕਰਿਬੇ ਦਾਰਾ॥ ੨੧॥

ਫਿਰ ਪਰਜਾ ਦੇ ਮਨੁੱਖਾਂ ਨੇ ਮਿਲ ਕੇ ਰਾਜੇ ਪਾਸ ਪੁਕਾਰ ਕੀਤੀ ਕਿ ਸਾਰੀਆਂ ਲੜਕੀਆਂ ਵਿਆਹ ਤੋਂ ਬਗੈਰ ਹੀ ਗਰਭਵਤੀ ਹੋ ਗਈਆਂ ਹਨ। ਰਾਜੇ ਬਾਲਕ ਚੰਦ ਨੇ ਫਿਰ ਹਿਰਦੇ ਵਿਚ ਵਿਚਾਰ ਕੀਤੀ ਤੇ ਸਾਰੀਆਂ ਲੜਕੀਆਂ ਸੂਰਬੀਰਾਂ ਨੂੰ ਵਿਆਹ ਕਰਨ ਵਾਸਤੇ ਸੌਂਪ ਦਿੱਤੀਆਂ॥੨੧॥

ਤ੍ਰੈ ਭ੍ਰਾਤਨ ਕੋ ਇਕ ਲਈ, ਦ੍ਵੈ ਭ੍ਰਾਤਨਿ ਕੋਈ।
ਏਕ ਰਖੀ ਕਿਸ ਏਕ ਨੈ ਦੀਨੀ ਇਮੁ ਸੋਈ।
ਤਜੀ ਮ੍ਰਿਜਾਦਾ ਪ੍ਰਥਮ ਕੀ ਇਹ ਨਈ ਚਲਾਈ।
ਇਕ ਤ੍ਰਿਯ ਕੇ ਪਤਿ ਬਹੁਤ ਭੇ ਐਸੇ ਠਹਿਰਾਈ॥ ੨੨॥

ਕਈ ਇਸਤਰੀਆਂ ਤਿੰਨਾਂ ਤਿੰਨਾਂ ਭਰਾਵਾਂ ਦੇ ਘਰ ਰਹਿ ਰਹੀਆਂ ਸਨ, ਕੋਈ ਦੋ ਭਰਾਵਾਂ ਦੇ ਘਰ ਵੱਸਦੀ ਸੀ। ਕਿਸੇ ਕਿਸੇ ਨੇ ਇਕ ਇਸਤਰੀ ਆਪਣੇ ਘਰ ਰੱਖੀ, ਇਸ ਤਰ੍ਹਾਂ ਦੀ ਦੁਨੀਆਂਦਾਰੀ ਹੋ ਗਈ। ਪਹਿਲੀ ਮਰਯਾਦਾ ਛੱਡ ਦਿੱਤੀ ਤੇ ਨਵੀਂ ਮਰਯਾਦਾ ਚਲਾ ਦਿੱਤੀ। ਕਈ ਥਾਈਂ ਇਕ ਇਸਤਰੀ ਦੇ ਬਹੁਤ ਪਤੀ ਹੋ ਗਏ, ਐਸੀ ਰੀਤੀ ਵੀ ਹੋ ਗਈ॥੨੨॥

ਪੰਚ ਭ੍ਰਾਤ ਇਕ ਜੋਖਤਾ ਕਿਨ ਚਾਰਹੁੰ ਲੀਨੀ।
ਇਮ ਬਾਸੀ ਸਭਿ ਸਦਨ ਮਹਿਂ ਕਰਿ ਰੀਤਿ ਨਵੀਨੀ।
ਤਿਨ ਕੇ ਸੁਤ ਜਨਮੇ ਅਨਿਕ ਸਭਿਹਿਨਿ ਪ੍ਰਤਿਪਾਰੇ।
ਸੰਗਜਾ ਤਿਨਹੁੰ ਕਨੈਤ ਭੀ ਵਧਿਗੇ ਪਰਵਾਰੇ॥ ੨੩॥

ਕਿਤੇ ਪੰਜਾਂ ਭਰਾਵਾਂ ਦੇ ਘਰ ਇਸਤਰੀ ਸੀ ਤੇ ਕਿਤੇ ਚਾਰ ਭਰਾਵਾਂ ਨੇ ਇਕ ਇਸਤਰੀ ਲੈ ਲਈ। ਇਸ ਤਰ੍ਹਾਂ ਨਵੀਂ ਰੀਤੀ ਧਾਰ ਕੇ ਸਾਰੇ ਆਪਣੇ ਘਰਾਂ ਵਿਚ ਵਸਣ ਲੱਗੇ। ਉਨ੍ਹਾਂ ਦੇ ਘਰਾਂ ਵਿਚ ਬਹੁਤ ਪੁੱਤਰ ਪੈਦਾ ਹੋਏ ਤੇ ਸਾਰਿਆਂ ਨੇ ਆਪਣੇ ਪੁੱਤਰਾਂ ਦੀ ਪਾਲਣਾ ਕੀਤੀ। ਉਨ੍ਹਾਂ ਦੀ ਅੱਲ ਕਨੈਤ ਪੈ ਗਈ ਤੇ ਉਨ੍ਹਾਂ ਦੇ ਪਰਿਵਾਰ ਬਹੁਤ ਵਧ ਗਏ॥੨੩॥

ਕਾਹਨ ਸਿੰਘ ਸੁਨਿ ਲੇਪਨੀ ਕਜਾ ਕਹੀਐ ਕਾਹੀ।
ਇਸ ਸਿਖ ਕੀ ਕੰਨਜਾਂ ਖਰੀ ਲੀਜਹਿ, ਤਜਿ ਨਾਂਹੀ।

ਪੁੱਤ੍ਰ ਹੋਇੰਗੇ ਪਾਂਚ ਤੁਵ ਪਰਿਵਾਰ ਘਨੇਰਾ।
ਬਚਨ ਹਮਾਰਾ ਮਾਨੀਐ ਸੁਖ ਪਾਇਂ ਬਡੇਰਾ'॥ ੨੪॥

ਹੇ ਕਾਹਨ ਸਿੰਘ ਲੇਪਨੀ ਇਸ ਤਰ੍ਹਾਂ ਸੁਣੋ, ਕਿਸੇ ਨੂੰ ਕੀ ਕਹਿਣਾ ਹੈ, ਇਸ ਕਰਕੇ ਸਿੱਖ ਦੀ ਪਵਿੱਤਰ ਕੰਨਿਆਂ ਨੂੰ ਲੈ ਲਵੋ, ਛੱਡੋ ਨਹੀਂ। ਤੇਰੇ ਘਰ ਪੰਜ ਪੁੱਤਰ ਹੋਣਗੇ ਤੇ ਤੇਰਾ ਬਹੁਤ ਵੱਡਾ ਪਰਿਵਾਰ ਹੋਵੇਗਾ, ਸਾਡਾ ਬਚਨ ਮੰਨ ਕੇ ਵੱਡਾ ਸੁਖ ਪਾਵੋ"॥੨੪॥

*ਨੋਟ :- ਕਨੈਤਾਂ ਬਾਰੇ ਜੋ ਕਥਾ ਸੁਣਾਈ ਹੈ ਉਹ ਬਹੁਤ ਕੁਰੱਖਤ ਹੈ, ਸਤਿਗੁਰੂ ਜੀ ਐਸੀ ਕਥਾ ਨਹੀਂ ਕਰ ਸਕਦੇ। ਉਨ੍ਹਾਂ ਦੀ ਨਜ਼ਰ ਵਿਚ ਸਿੰਘ ਬਹੁਤ ਕੀਮਤੀ ਹਨ ਤੇ ਬੇਟੀਆਂ ਸਤਿਕਾਰਯੋਗ ਹਨ। ਗੁਰੂ ਜੀ ਦੇ ਉੱਚੇ ਇਖਲਾਕ ਕਰਕੇ ਕਾਹਨ ਸਿੰਘ ਸਿੱਖ ਦੀ ਧੀ ਨੂੰ ਭੈਣ ਦੀ ਨਜ਼ਰ ਨਾਲ ਵੇਖਦਾ ਹੈ। ਕਨੈਤਾਂ ਦੀ ਇਹ ਸਾਖੀ ਕਿਸੇ ਬ੍ਰਾਹਮਣ ਦਿਮਾਗ ਦੀ ਕਾਢ ਹੈ। ਕਨੈਤ ਆਪਣਾ ਨਾਂ ਕਨੈਤ ਇਸ ਕਰਕੇ ਦੱਸਦੇ ਹਨ ਕਿ ਉਹ ਆਪਣੀਆਂ ਲੜਕੀਆਂ ਨਹੀਂ ਮਾਰਦੇ ਹਨ।*

ਸੁਨਿ ਕਰਿ ਸ਼੍ਰੀ ਗੁਰ ਕੇ ਬਚਨ ਮਾਨੇ ਕਰ ਬੰਦੇ।
ਸਿੱਖ ਹੁਤੋ ਮਲਵਈ ਸੋ, ਮਨ ਠਾਨਿ ਅਨੰਦੇ।
ਤਬਹਿ ਪਢਾਇ ਅਨੰਦ ਕੋ ਨਿਜ ਘਰ ਮਹਿਂ ਲਜਾਯੋ।
ਕਾਨ੍ਹ ਸਿੰਘ ਤਿਹ ਤ੍ਰਿਯਾ ਕਰਿ ਕੁਛ ਕਾਲ ਬਿਤਾਯੋ॥੨੫॥

ਗੁਰੂ ਜੀ ਦੇ ਇਸ ਤਰ੍ਹਾਂ ਬਚਨ ਸੁਣ ਕੇ ਕਾਹਨ ਸਿੰਘ ਨੇ ਮੰਨ ਕੇ ਹੱਥ ਜੋੜੇ। ਉਹ ਮਲਵਈ ਸਿੱਖ ਸੀ, ਮਨ ਵਿਚ ਉਸ ਵੱਡਾ ਅਨੰਦ ਧਾਰਨ ਕੀਤਾ। ਤਦ ਉਸ ਕੰਨਿਆਂ ਨੂੰ ਆਪਣੇ ਘਰ ਵਿਚ ਲਿਆ ਕੇ ਗੁਰੂ ਜੀ ਨੇ ਅਨੰਦ ਕਾਰਜ ਪੜ੍ਹਵਾਇਆ। ਕਾਨ੍ਹ ਸਿੰਘ ਨੇ ਉਸਨੂੰ ਆਪਣੀ ਇਸਤਰੀ ਬਣਾ ਕੇ ਕੁਝ ਸਮਾਂ ਬਤੀਤ ਕੀਤਾ॥੨੫॥

ਪੰਚ ਪੁੱਤ੍ਰ ਤਿਸ ਤੇ ਭਏ ਕ੍ਰਮ ਕ੍ਰਮ ਤੇ ਸੋਈ।
ਸੰਗਤ ਕੇ ਆਗੂ ਭਏ ਸਿੱਖੀ ਅਧਿਕੋਈ।
ਰਾਮਕੁਇਰ ਇਤਿਹਾਸ ਕੋ ਸਭਿ ਕਹਤਿ ਲਿਖਾਵੈ।
'ਇਹੁ ਲੋਚਨ ਤੇ ਪਿਖੀ ਨਹਿਂ ਸੁਨਿਬੇ ਮਹਿਂ ਆਵੈ॥ ੨੬॥

ਸਮੇਂ ਸਮੇਂ ਬਾਅਦ ਉਹ ਦੇ ਘਰ ਪੰਜ ਪੁੱਤਰ ਪੈਦਾ ਹੋਏ, ਉਹ ਪੁੱਤਰ ਵੱਡੀ ਸਿੱਖੀ ਧਾਰ ਕੇ ਸੰਗਤ ਦੇ ਆਗੂ ਬਣੇ। ਰਾਮ ਕੁਇਰ ਸਾਰਾ ਇਤਿਹਾਸ ਕਹਿ ਕੇ ਲਿਖਵਾ ਰਿਹਾ ਸੀ, ਉਨ੍ਹਾਂ ਨੇ ਇਸ ਬਾਰੇ ਇਹ ਕਿਹਾ ਹੈ, "ਇਹ ਕਥਾ ਮੈਂ ਅੱਖਾਂ ਨਾਲ ਨਹੀਂ ਵੇਖੀ, ਕੰਨਾਂ ਨਾਲ ਸੁਣੀ ਹੈ॥੨੬॥

*ਨੋਟ:- ਤਵਾਰੀਖ ਖਾਲਸਾ ਵਿਚ ਕਨੈਤਾਂ ਦੀ ਇਹ ਕਥਾ ਨਹੀਂ ਦਿੱਤੀ ਤੇ ਓਥੇ ਲੇਪਨੀ ਸਿੰਘ ਦਾ ਨਾਮ ਅਨੰਦ ਸਿੰਘ ਦਿੱਤਾ ਹੈ।*

ਇਕ ਸੁਜਾਨ ਸਿੰਘ ਸਿੱਖ ਥੋ ਲਵਪੁਰਿ ਕੋ ਬਾਸੀ।
ਤਿਨਹਿ ਬਿਲੋਕੀ ਨੈਨ ਤੇ ਮੁਝ ਪਾਸ ਪ੍ਰਕਾਸ਼ੀ।
ਤਿਸ ਤੇ ਸੁਨੀ ਲਿਖਾਇ ਦੀ ਸਾਹਿਬ ਸਿੰਘ ਲੇਖੋ।
ਇਹ ਸਾਖੀ ਸਤਿਗੁਰੂ ਕੀ ਸ਼ਰਧਾਲੁ ਪਰੇਖੋ॥ ੨੭॥

ਇਕ ਸੁਜਾਨ ਸਿੰਘ ਨਾਮ ਦਾ ਸਿੱਖ ਲਾਹੌਰ ਦਾ ਰਹਿਣ ਵਾਲਾ ਸੀ ਉਸ ਨੇ ਇਹ ਸਾਰੀ ਘਟਨਾ ਆਪਣੀਆਂ ਅੱਖਾਂ ਨਾਲ ਵੇਖੀ ਸੀ ਤੇ ਉਸ ਨੇ ਇਹ ਸਾਰੀ ਕਥਾ ਮੈਨੂੰ ਸੁਣਾਈ ਸੀ, ਉਸ ਪਾਸੋਂ ਸੁਣ ਕੇ ਮੈਂ ਸਾਹਿਬ ਸਿੰਘ ਲਿਖਾਰੀ ਨੂੰ ਲਿਖਵਾਈ ਹੈ। ਇਹ ਸਾਖੀ ਸਤਿਗੁਰੂ ਜੀ ਦੇ ਸ਼ਰਧਾਲੂਆਂ ਦੀ ਪਰਖ ਕਰਦੀ ਹੈ॥੨੭॥

ਕਾਨ੍ਹ ਸਿੰਘ ਸਿਖ ਲੇਪਨੀ ਅਬਿ ਸੁਤ ਹੈ ਤਾਂਹੀ।
ਨਾਮ ਬਿਸਾਖਾ ਸਿੰਘ ਤਿਹ ਜਾਨਤਿ ਬਹੁ ਜਾਂਹੀ।

ਅਪਨਿ ਪਿਤਾ ਕੀ ਬਾਰਤਾ ਜਾਨਤਿ ਹੈ ਸੋਈ।
ਜਨਨੀ ਤੇ ਅਰੁ ਜਨਕ ਤੇ ਸੁਨਿ ਰਿਦੈ ਪਰੋਈ'॥ ੨੮॥

ਕਾਨ੍ਹ ਸਿੰਘ ਲੇਪਨੀ ਸਿੱਖ ਦਾ ਹੁਣ ਉਥੇ ਪੁੱਤਰ ਹੈ, ਜਿਸ ਦਾ ਨਾਮ ਬਿਸਾਖਾ ਸਿੰਘ ਹੈ ਤੇ ਜਿਸ ਨੂੰ ਸਾਰੇ ਜਾਣਦੇ ਹਨ। ਉਹ ਆਪਣੇ ਪਿਤਾ ਜੀ ਦੀ ਸਾਰੀ ਵਾਰਤਾ ਜਾਣਦਾ ਹੈ। ਆਪਣੇ ਮਾਤਾ-ਪਿਤਾ ਪਾਸੋਂ ਸੁਣ ਕੇ ਉਸ ਹਿਰਦੇ ਵਿਚ ਪਰੋ ਲਈ ਹੈ" ॥੨੮॥

ਇਸ ਪ੍ਰਕਾਰ ਗੁਰ ਬਾਰਤਾ ਕਵਿ ਛੰਦੁ ਬਨਾਵੈ।
ਸੁਨਤਿ ਪਢਤਿ ਇਸ ਕਥਾ ਕੋ ਗੁਰਮਤਿ ਕੋ ਪਾਵੈ।
ਸੁਨਹਿਂ ਕਾਮਨਾ ਧਾਰ ਜੋ ਬਾਂਛਤਿ ਫਲ ਦੈ ਹੈ।
ਅਨਿਕ ਜਨਮ ਕੇ ਪਾਪ ਹਤਿ ਗੁਰਮੁਖ ਪਦ ਪੈਹੈ॥ ੨੯॥

ਇਸ ਪ੍ਰਕਾਰ ਗੁਰੂ ਜੀ ਦੀ ਵਾਰਤਾ ਕਵੀ ਨੇ ਛੰਦਾਂ ਵਿਚ ਬਣਾਈ ਹੈ। ਜਿਹੜਾ ਵੀ ਇਹ ਕਥਾ ਸੁਣਦਾ ਪੜ੍ਹਦਾ ਹੈ ਉਹ ਗੁਰਮਤਿ ਪਾਉਂਦਾ ਹੈ। ਜਿਹੜਾ ਕਾਮਨਾ ਧਾਰ ਕੇ ਇਹ ਕਥਾ ਸੁਣਦਾ ਹੈ, ਉਹ ਮੂੰਹ ਮੰਗਿਆ ਫਲ ਪਾਉਂਦਾ ਹੈ। ਅਨੇਕਾਂ ਜਨਮਾਂ ਦੇ ਪਾਪ ਦੂਰ ਕਰਕੇ ਉਹ ਗੁਰਮੁਖ ਦੀ ਪਦਵੀ ਪਾਉਂਦਾ ਹੈ॥੨੯॥

*ਤੀਸਰੀ ਰੁੱਤ ਦਾ ਅਠੱਤੀਵਾਂ ਅਧਿਆਇ ਸਮਾਪਤ ਹੋਇਆ॥੩੮॥*

## *ਅਧਿਆਇ ਉਣਤਾਲੀਵਾਂ*

*ਮਾਤਾ ਗੁਜਰੀ ਜੀ ਨੂੰ ਦੇਵੀ ਦਾ ਪ੍ਰਸੰਗ ਸੁਣਾਇਆ*

*ਦੋਹਰਾ-* ਇਸ ਪ੍ਰਕਾਰ ਸਤਿਗੁਰੂ ਕੇ ਹੇਰਿ ਚਰਿਤ ਬਿਸਮਾਇ।
ਸਹਹਿ ਕਸੌਟੀ ਸਿੱਖ ਕੋ, ਕੋ ਬੇਮੁਖ ਹੁਇ ਜਾਇ॥ ੧॥

ਸਤਿਗੁਰੂ ਜੀ ਦਾ ਇਸ ਪ੍ਰਕਾਰ ਚਰਿਤਰ ਵੇਖ ਕੇ ਸਾਰੇ ਹੈਰਾਨ ਹੋਏ। ਕੋਈ ਸਿੱਖ ਪਰਖ ਸਹਾਰਦਾ ਹੈ ਤੇ ਕੋਈ ਸਿੱਖ ਬੇਮੁਖ ਹੋ ਜਾਂਦਾ ਹੈ॥੧॥

*ਨਿਸ਼ਾਨੀ ਛੰਦ-* ਉੱਗ੍ਰ ਤੇਜ ਮੁਖ ਪਰ ਦਿਪਹਿ ਚਿਤ ਉੱਗ੍ਰ ਸੁਭਾਊ।
ਉੱਗ੍ਰ ਬੋਲਿਬੋ ਰਸ ਭਰਜੋ ਸਭਿਹੂੰਨਿ ਸੁਨਾਊ।
ਆਸ਼ੈ ਅਤਿ ਗੰਭੀਰ ਜਿਨ ਉਰ ਧੀਰ ਪ੍ਰਬੀਰੰ।
ਰਹੈ ਪ੍ਰਕਾਸ਼ਜੋ ਬੀਰ ਰਸੁ ਜਨੁ ਧਰਜੋ ਸਰੀਰੰ॥ ੨॥

ਗੁਰੂ ਜੀ ਦੇ ਮੁਖ ਉਪਰ ਭਾਰੀ ਤੇਜ ਚਮਕਦਾ ਸੀ ਤੇ ਉਨ੍ਹਾਂ ਦਾ ਸੁਭਾਵ ਵੀ ਬੜਾ ਤੇਜ ਹੋ ਗਿਆ ਸੀ। ਬੋਲਾਂ ਵਿਚ ਵੀ ਬੜਾ ਉੱਚਾ ਰਸ ਭਰ ਕੇ ਬੋਲਦੇ ਸਨ। ਜਿਨ੍ਹਾਂ ਦੇ ਆਸ਼ੇ ਬਹੁਤ ਗੰਭੀਰ ਸਨ ਤੇ ਜਿਨ੍ਹਾਂ ਦਾ ਹਿਰਦਾ ਵੱਡਾ ਧੀਰਜਵਾਨ ਅਤੇ ਸੂਰਬੀਰਤਾ ਨਾਲ ਭਰਿਆ ਹੈ। ਜਿਵੇਂ ਉਨ੍ਹਾਂ ਦੇ ਸਰੀਰ ਨੇ ਬੀਰ ਰਸ ਧਾਰਨ ਕੀਤਾ ਹੈ॥੨॥

ਕਬਹੁਂ ਮੌਨ ਹੀ ਕਰਿ ਰਹੈਂ ਕਬਿ ਕਹਹਿਂ ਉਤਾਲੇ।
ਵਾਕ ਜਥਾ ਨਿਕਸੈ ਬਦਨ ਤਿਮ ਹੁਇ ਤਤਕਾਲੇ।
ਤ੍ਰਸਤਿ ਰਹੈਂ ਸੇਵਕ ਨਿਕਟ ਜੇ ਕਾਰ ਚਲਾਵੈਂ।
ਅੰਤਰਜਾਮੀ ਸਤਿਗੁਰੂ ਮਨ ਕੀ ਲਖਿ ਪਾਵੈਂ॥ ੩॥

ਕਦੀ ਚੁੱਪ ਹੀ ਰਹਿੰਦੇ ਹਨ, ਕਦੀ ਬਹੁਤ ਉਤਾਵਲੇ ਹੋ ਕੇ ਬੋਲਦੇ ਹਨ, ਮੂੰਹ ਵਿਚੋਂ ਜਿਵੇਂ ਵੀ ਬਚਨ ਨਿਕਲਦਾ ਹੈ, ਉਸ ਤਰ੍ਹਾਂ ਹੀ ਤੁਰੰਤ ਹੋ ਜਾਂਦਾ ਹੈ। ਜਿਹੜੇ ਸੇਵਕ ਪਾਸ ਕੰਮ ਕਰਦੇ ਹਨ, ਉਹ ਡਰਦੇ ਹੀ ਰਹਿੰਦੇ ਹਨ ਕਿ ਅੰਤਰਜਾਮੀ ਗੁਰੂ ਜੀ ਦਿਲਾਂ ਦੀਆਂ ਜਾਣਦੇ ਹਨ॥੩॥

ਸੁਤ ਸੁਭਾਉ ਕੋ ਦੇਖਿ ਕਰਿ ਸ੍ਰੀ ਗੁਜਰੀ ਮਾਤਾ।
ਕਹਿ ਨ ਸਕੈ ਚਾਹਤਿ ਰਹਹਿ ਕਜਾ ਗਤਿ ਹੈ ਤਾਤਾ?।
ਕਿਤੀ ਬਾਰ ਗਮਨਹਿ ਨਿਕਟ, ਬੈਠਹਿ ਅਵਲੋਕੈ।
ਰੁਖ਼ ਪਰਖਹਿ ਨਹਿਂ ਅਪਨਿ ਦਿਸ਼ਿ ਕਹਿਬੋ ਮੁਖ ਰੋਕੈ॥ ੪॥

ਪੁੱਤਰ ਦੇ ਸੁਭਾਵ ਨੂੰ ਵੇਖ ਕੇ ਮਾਤਾ ਗੁਜਰੀ ਜੀ ਕਹਿ ਨਹੀਂ ਸੀ ਸਕਦੇ, ਪਰ ਹਰ ਵੇਲੇ ਚਾਹੁੰਦੇ ਰਹਿੰਦੇ ਸਨ ਕਿ ਪੁੱਤਰ ਦੀ ਕੈਸੀ ਹਾਲਤ ਹੈ ? ਕਈ ਵਾਰ ਪਾਸ ਜਾਂਦੇ ਸਨ ਤੇ ਬੈਠ ਕੇ ਵੇਖਦੇ ਸਨ, ਜਦ ਗੁਰੂ ਜੀ ਦੇ ਰੁਖ਼ ਨੂੰ ਆਪਣੇ ਵਲ ਦਾ ਨਹੀਂ ਸਨ ਵੇਖਦੇ ਤਾਂ ਮੁਖ ਤੋਂ ਕੁਝ ਕਹਿਣ ਤੋਂ ਰੁਕ ਜਾਂਦੇ ਸਨ॥੪॥

ਮਾਤਾ ਦਿਸ਼ਿ ਤੇ ਮੌਨ ਕਰਿ ਬੈਠਹਿਂ ਸਭਿ ਜਾਨੈਂ।
ਹੋਇ ਭਵਿੱਖਤ ਮਹਿਂ ਜਥਾ ਕਹਿਬੋ ਨਹਿਂ ਮਾਨੈ।
ਇਸ ਬਿਧਿ ਬੀਤੇ ਕਿਤਿਕ ਦਿਨ ਬਿਸਮਾਵਤਿ ਮਾਈ।
ਹਿਤ ਬੋਲਨ ਦ੍ਰਿੜ ਬੁੱਧਿ ਕਰਿ ਨੰਦਨ ਢਿਗ ਆਈ॥ ੫॥

ਸਾਰੇ ਜਾਣਦੇ ਸਨ ਕਿ ਮਾਤਾ ਜੀ ਵਾਲੇ ਪਾਸੇ ਤੋਂ ਚੁੱਪ ਧਾਰਨ ਕੀਤੀ ਹੈ, ਜਿਵੇਂ ਭਵਿੱਖ ਵਿਚ ਹੋਵੇਗਾ ਉਸ ਤਰ੍ਹਾਂ ਕਹਿਣਾ ਨਹੀਂ ਮੰਨਦੇ ਹਨ। ਇਸ ਪ੍ਰਕਾਰ ਜਦ ਕਈ ਦਿਨ ਬੀਤ ਗਏ ਤਾਂ ਮਾਤਾ ਜੀ ਬਹੁਤ ਹੈਰਾਨ ਹੋਏ। ਕੁਝ ਬੋਲਣ ਵਾਸਤੇ ਮਨ ਵਿਚ ਦ੍ਰਿੜ੍ਹਤਾ ਧਾਰ ਕੇ ਆਪਣੇ ਪੁੱਤਰ ਦੇ ਪਾਸ ਆਏ॥੫॥

ਬੈਠੇ ਹੁਤੇ ਇਕੰਤ ਤਬਿ ਨਹਿਂ ਸਿੱਖਨਿ ਭੀਰਾ।
ਅਭਿਨੰਦਨ ਸੁਤ ਕੋ ਕਰਤਿ ਬੋਲੀ ਥਿਰਿ ਤੀਰਾ।
'ਹੇ ਸੁਤ ! ਨਿਤਪ੍ਰਤਿ ਹੋਤਿ ਹੈ ਮੇਰੋ ਮਨ ਥੋਰਾ।
ਸੁਖ ਨ ਬਿਲੋਕਜੋ ਮੈਂ ਕਬਹੁਂ ਕਰਿ ਮੋਹ ਸੁ ਤੋਰਾ॥ ੬॥

ਉਸ ਸਮੇਂ ਗੁਰੂ ਜੀ ਇਕੱਲੇ ਬੈਠੇ ਸਨ ਤੇ ਸਿੱਖਾਂ ਦੀ ਭੀੜ ਨਹੀਂ ਸੀ ਤੇ ਪੁੱਤਰ ਨੂੰ ਅਸ਼ੀਰਵਾਦ ਦੇ ਕੇ ਪਾਸ ਬੈਠ ਕੇ ਬੋਲੀ, "ਹੇ ਪੁੱਤਰ ! ਨਿਤਾਪ੍ਰਤੀ ਮੇਰਾ ਮਨ ਥੋੜ੍ਹਾ ਹੁੰਦਾ ਹੈ, ਤੇਰੇ ਪਿਆਰ ਵਿਚ ਮੈਂ ਕੋਈ ਸੁਖ ਨਹੀਂ ਵੇਖਿਆ ਹੈ॥ ੬॥

*ਨੋਟ :– ਉਹ ਮਾਤਾ ਜੀ ਜਿਸ ਦੇ ਪਤੀ ਸ੍ਰੀ ਗੁਰੂ ਤੇਗ ਬਹਾਦਰ ਜੀ ਹੋਣ ਤੇ ਪੁੱਤਰ ਕਲਗੀਧਰ ਜੀ ਹੋਣ ਤੇ ਜਿਸ ਦੀ ਬ੍ਰਿਤੀ ਸਦਾ ਨਾਮ ਸਿਮਰਨ ਵਿਚ ਲੱਗੀ ਹੋਵੇ, ਉਸ ਦੇ ਮੁਖ ਤੋਂ ਇਹ ਸ਼ੋਕਮਈ ਵਾਕ ਅਖਵਾਉਣੇ ਕਿ 'ਤੇਰੇ ਪਿਆਰ ਵਿਚ ਮੈਂ ਕੋਈ ਸੁਖ ਨਹੀਂ ਵੇਖਿਆ ਹੈ।' ਸ਼ੋਭਦਾ ਨਹੀਂ ਹੈ। ਸੌ ਸਾਖੀ ਦੇ ਲੇਖਕ ਨੇ ਇਹ ਗਲਤ ਲਿਖਿਆ ਹੈ।*

ਪ੍ਰਥਮ ਤੁਮਾਰੇ ਪਿਤਾ ਕੋ ਹੋਯਸਿ ਪਰਲੋਕਾ।
ਸਿੰਮ੍ਰਿਤਿ ਮ੍ਰਿਦੁਲ ਸੁਸ਼ੀਲ ਕੋ ਉਪਜਤਿ ਮੁਝ ਸ਼ੋਕਾ।

ਧਰਨੀ ਸਮ ਧੀਰਜ ਧਰਨ ਸਮਰਥ ਸਭਿ ਭਾਂਤੀ।
ਅਜ਼ਮਤ ਦਈ ਨ, ਸਿਰ ਦਯੋ ਚਿਤਵਊਂ ਦਿਨ ਰਾਤੀ॥ ੭॥

ਪਹਿਲਾਂ ਤੁਹਾਡੇ ਪਿਤਾ ਜੀ ਪਰਲੋਕ ਚਲੇ ਗਏ, ਆਪ ਜੀ ਦੇ ਪਿਤਾ ਜੀ ਦੇ ਕੋਮਲ ਅਤੇ ਸੁਸ਼ੀਲ ਸੁਭਾਵ ਨੂੰ ਯਾਦ ਕਰਕੇ ਮੈਨੂੰ ਬਹੁਤ ਦੁਖ ਹੁੰਦਾ ਹੈ। ਧਰਤੀ ਵਾਂਗ ਧੀਰਜਵਾਨ ਸਨ ਤੇ ਹਰ ਪ੍ਰਕਾਰ ਸਮਰੱਥ ਸਨ। ਕਰਾਮਾਤ ਨਹੀਂ ਵਿਖਾਈ ਤੇ ਦਿਨ ਰਾਤ ਸਿਰ ਦੇਣ ਬਾਰੇ ਵਿਚਾਰਿਆ ਹੈ॥੭॥

ਪਹੁੰਚੀ ਆਜ ਇਕੰਤ ਲਖਿ ਸੰਸੇ ਚਿਤ ਹੋਤੇ।
ਗੁਰੂਅਨਿ ਕੇ ਬਡ ਗੁਰੂ ਹਹੁ ਜਨਮੇ ਤੁਮ ਮੋਤੇ।
ਸਰਬ ਰੀਤਿ ਸਮਰਥ ਮਹਾਂ ਚਿਤ ਚਹਹੁ ਬਨਾਵੈਂ।
ਅਚਰ ਚਰਹਿ ਚਰ ਅਚਰ ਹੁਇਂ ਲਘੁ ਮੁਖੋਂ ਅਲਾਵੈਂ॥ ੮॥

ਮੈਂ ਅੱਜ ਇਕਾਂਤ ਵੇਖ ਕੇ ਪਹੁੰਚੀ ਹਾਂ ਤੇ ਚਿੱਤ ਦੇ ਸੰਸੇ ਵਿਚਾਰ ਕੇ ਆਈ ਹਾਂ। ਗੁਰੂਆਂ ਦੇ ਵੱਡੇ ਗੁਰੂ ਜੀ ਨੇ ਮੇਰੇ ਘਰ ਜਨਮ ਲਿਆ ਹੈ। ਸਭ ਰੀਤੀਆਂ ਨਾਲ ਤੁਸੀਂ ਸਮਰੱਥ ਹੋ, ਜੋ ਚਾਹੋ ਉਹ ਬਣਾ ਸਕਦੇ ਹੋ। ਜੇ ਥੋੜਾ ਜਿਹਾ ਵੀ ਮੁਖ ਤੋਂ ਕੱਢ ਦੇਵੋ ਤਾਂ ਨਾ ਚਰਨ ਵਾਲੇ ਜੀਵ ਵੀ ਚਰਨ ਲੱਗ ਜਾਂਦੇ ਹਨ ਤੇ ਚਰਨ ਵਾਲੇ ਜੀਵ ਨਾ ਚਰਨ ਵਾਲੇ ਹੋ ਜਾਂਦੇ ਹਨ॥੮॥

ਕਜਾ ਜਾਨਹੁਂ ਕਿਮ ਹੋਹਿਗੀ ਗਤਿ ਮੋਹਿ ਅਗਾਰੀ।
ਯਹਿ ਚਿਤਵਨਿ ਚਿਤਵਤਿ ਰਹੌਂ ਚਿੰਤਾ ਚਿਤ ਭਾਰੀ।
ਮੇਰੋ ਮੋਹ ਨ ਛੁਟਤਿ ਹੈ ਤੁਮ ਬੋਲਹੁ ਨਾਂਹੀ।
ਹਸਹਿਂ ਸ਼ਰੀਕ ਕੁਤਰਕ ਕਰਿ ਬੋਲਤਿ ਬਹੁ ਰਾਹੀ॥ ੯॥

ਮੈਂ ਕੀ ਜਾਣਦੀ ਹਾਂ ਕਿ ਅੱਗੇ ਮੇਰੀ ਕੀ ਹਾਲਤ ਹੋਵੇਗੀ, ਹਰ ਵੇਲੇ ਵੱਡੀ ਚਿੰਤਾ ਧਾਰ ਕੇ ਚਿੱਤ ਵਿਚ ਸੋਚਦੀ ਰਹਿੰਦੀ ਹਾਂ। ਮੇਰਾ ਮੋਹ ਜਾਂਦਾ ਨਹੀਂ ਹੈ ਤੇ ਤੁਸੀਂ ਬੋਲਦੇ ਨਹੀਂ ਹੋ। ਸ਼ਰੀਕ ਹੁਜਤਾਂ ਕਰਕੇ ਬਹੁਤ ਤਰ੍ਹਾਂ ਨਾਲ ਕਹਿੰਦੇ ਹਨ ਤੇ ਹਾਸਾ ਕਰਦੇ ਹਨ॥੯॥

*ਨੋਟ- ਮਾਤਾ ਜੀ ਬਾਰੇ ਤਾਂ ਗੁਰੂ ਸਾਹਿਬ ਆਪ ਲਿਖਦੇ ਹਨ, "ਤਾਤ ਮਾਤ ਮੁਰ ਅਲਖ ਅਰਾਧਾ॥ ਬਹੁ ਬਿਧਿ ਜੋਗ ਸਾਧਨਾ ਸਾਧਾ॥" ਸਾਧਨ ਕਰਨ ਵਾਲੀ, ਅਲੱਖ ਦੀ ਅਰਾਧਣਾ ਕਰਨ ਵਾਲੀ ਮਾਤਾ ਜੀ ਕੀ ਐਸੀ ਚਿੰਤਾ ਗਲਤਾਨ ਹੋ ਸਕਦੇ ਹਨ, ਇਹ ਤੱਥ ਮੰਨਣ ਯੋਗ ਨਹੀਂ।*

ਕਰੀ ਅਰਾਧਨਿ ਚੰਡਿਕਾ ਕਲਜੁਗ ਮਹਿਂ ਸਾਧੀ।
ਇਸੀ ਹੇਤੁ ਇਕ ਬਾਰ ਹੀ ਭਈ ਸੁੰਨ ਸਮਾਧੀ।
ਕੇਚਿਤ ਕਹਿਤੇ ਪਰਸਪਰ ਜੋ ਕਾਮ ਅਰੰਭਾ।
ਸੋ ਪੂਰਾ ਹੋਯਸਿ ਨਹੀਂ ਬਹੁ ਭਯੋ ਅਚੰਭਾ॥ ੧੦॥

ਦੇਵੀ ਦੀ ਆਰਾਧਣਾ ਕਰਕੇ ਕਲਿਜੁਗ ਵਿਚ ਸਾਧੀ ਹੈ, ਇਸ ਵਾਸਤੇ ਇਕ ਵਾਰ ਹੀ ਸੁੰਨ ਸਮਾਧੀ ਲਾ ਲਈ ਭਾਵ ਕਿਸੇ ਨਾਲ ਵੀ ਬੋਲਦੇ ਚਾਲਦੇ ਨਹੀਂ ਸਨ। ਕਈ ਆਪਸ ਵਿਚ ਕਹਿੰਦੇ ਹਨ ਕਿ ਜਿਹੜਾ ਕੰਮ ਆਰੰਭ ਕੀਤਾ ਸੀ, ਉਹ ਪੂਰਾ ਨਹੀਂ ਹੋਇਆ, ਇਸ ਕਰਕੇ ਹੈਰਾਨ ਭਾਵ ਉਦਾਸ ਹੋ ਗਏ ਹਨ॥੧੦॥

ਕੇਚਿਤ ਕਹਿਤੇ ਅਪਰ ਬਿਧਿ ਸਾਧਿਕ ਦਿਜ ਜੋਊ।
ਕਲੀ ਕਾਲ ਤੇ ਤ੍ਰਾਸ ਧਰਿ ਖਿਸਕਯੋ ਤਦਿ ਸੋਊ।

ਇੱਤਜਾਦਿਕ ਮਨ ਭਾਵਤੀ ਬਹੁ ਬਾਤ ਬਨਾਈ।
ਕ੍ਰਿਪਾਦ੍ਰਿਸ਼ਟਿ ਕਰਿ ਆਪ ਅਬਿ ਮੁਝ ਦੇਹੁ ਬਤਾਈ॥੧੧॥

ਕਈ ਹੋਰ ਵਿਧੀ ਅਨੁਸਾਰ ਕਹਿੰਦੇ ਹਨ ਕਿ ਜਿਹੜਾ ਹਵਨ ਕਰਵਾਉਣ ਵਾਲਾ ਬ੍ਰਾਹਮਣ ਸੀ, ਉਹ ਕਲਿਜੁਗ ਦਾ ਡਰ ਧਾਰ ਕੇ ਉਥੋਂ ਖਿਸਕ ਗਿਆ ਸੀ। ਇਸ ਤਰ੍ਹਾਂ ਮਨਭਾਉਂਦੀਆਂ ਬਹੁਤ ਗੱਲਾਂ ਬਣਾਉਂਦੇ ਹਨ, ਕਿਰਪਾ-ਦ੍ਰਿਸ਼ਟੀ ਕਰਕੇ ਆਪ ਸਾਰੀਆਂ ਗੱਲਾਂ ਮੈਨੂੰ ਦੱਸ ਦੇਵੋ॥੧੧॥

*ਨੋਟ :- ਜਿਵੇਂ ਜਿਲਦ ਨੌਵੀਂ ਦੇ ਮੁਖ ਬੰਦ ਵਿਚ ਸਾਬਤ ਕੀਤਾ ਜਾ ਚੁੱਕਾ ਹੈ, ਕਿ ਨਾ ਗੁਰੂ ਜੀ ਨੇ ਦੇਵੀ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ ਸੀ ਤੇ ਨਾ ਕੋਈ ਦੇਵੀ ਪ੍ਰਗਟ ਹੋਈ ਸੀ। ਕਵੀ ਜੀ ਖਾਹਮਖਾਹ ਇਸ ਪ੍ਰਸੰਗ ਨੂੰ ਬਾਰ-ਬਾਰ ਦੁਹਰਾ ਰਹੇ ਹਨ।*

ਮਾਤ ਪਿਤਾ ਗੁਰਦੇਵ ਹੈਂ ਮਨਿ ਕੈ ਇਹੁ ਬਾਤੀ।
ਜਥਾ ਜੋਗ ਕਹੀਐ ਸਕਲ ਬਰਤਹਿ ਸੁਖ ਸ਼ਾਂਤੀ'।
ਸੁਨਿ ਜਨਨੀ ਕੇ ਬੈਨ ਕੋ ਉਠਿ ਤੂਸ਼ਨ ਚਾਲੇ।
ਸ੍ਰੀ ਗੁਜਰੀ ਕੋ ਸੰਗ ਲੈ ਹਿਤ ਕਹਿਨ ਸੁਖਾਲੇ॥ ੧੨॥

ਮਾਤਾ-ਪਿਤਾ ਪੂਜਣ ਯੋਗ ਹਨ ਇਹ ਗੱਲ ਮੰਨ ਕੇ, ਯਥਾ ਯੋਗ ਸਾਰਾ ਬਿਰਤਾਂਤ ਕਹਿ ਕੇ ਸੁਣਾਵੋ ਤਾਂਕਿ ਮੇਰੇ ਮਨ ਵਿਚ ਸੁਖ ਸ਼ਾਂਤੀ ਵਸੇ। ਮਾਤਾ ਜੀ ਦੇ ਇਹ ਬਚਨ ਸੁਣ ਕੇ ਮਾਤਾ ਜੀ ਨਾਲ ਲੈ ਕੇ ਚੁੱਪ ਧਾਰ ਕੇ ਉੱਠ ਕੇ ਚਲ ਪਏ ਤਾਂਕਿ ਕਿਸੇ ਸੁੰਦਰ ਸਥਾਨ ਤੇ ਬੈਠ ਕੇ ਇਹ ਸੁਖਦਾਈ ਵਾਰਤਾ ਆਸਾਨੀ ਨਾਲ ਕਹੀ ਜਾ ਸਕੇ॥੧੨॥

ਏਕ ਸਿਲਾ ਸੁੰਦਰ ਹੁਤੀ ਇਕ ਸਮ ਤਲ ਜਾਂਹੀ।
ਆਸਨ ਹੀਨ ਅਸੀਨ ਗੇ ਮਾਤਹਿ ਕਰਿ ਪਾਹੀ।
ਕਹਤਿ ਭਏ 'ਜਨਨੀ ਸੁਨਹੁ ਗਤਿ ਗੁਪਤ ਬਡੇਰੀ।
ਦੇਵਤਾਨਿ ਕੀ ਬਾਤ ਜੋ, ਕਹਿਨੀ ਨ ਭਲੇਰੀ॥ ੧੩॥

ਇਕ ਸੁੰਦਰ ਸਿਲਾ ਸੀ ਜਿਹੜੀ ਇਕ ਸਮਾਨ ਪਧਰੀ ਸੀ, ਆਪਣੇ ਮਾਤਾ ਜੀ ਨੂੰ ਪਾਸ ਬਿਠਾ ਕੇ ਬਿਨਾਂ ਆਸਣ ਹੀ ਬੈਠ ਗਏ। ਫਿਰ ਕਹਿਣ ਲੱਗੇ, "ਹੇ ਮਾਤਾ ਜੀ ! ਸੁਣੋ, ਇਹ ਸਾਰੀ ਗਤੀ ਵੱਡੀ ਗੁਪਤ ਹੈ, ਦੇਵਤਿਆਂ ਦੀ ਜਿਹੜੀ ਗੱਲ ਹੈ, ਇਹ ਕਹਿਣੀ ਭਲੀ ਨਹੀਂ ਹੈ॥੧੩॥

ਤਊ ਕਹਿਨ ਬਨਯੋਂ ਅਬੈ ਹਠ ਹੇਰਿ ਤੁਮਾਰਾ।
ਦੇਵੀ ਭਈ ਪ੍ਰਤੱਛ ਜਿਮ ਬਰ ਦੀਨਿ ਉਦਾਰਾ।
ਬ੍ਰਹਮਣ ਬਰ ਕੇਸ਼ਵ ਮਿਲਯੋ ਹਮ ਬੂਝਨ ਕੀਨਾ।
ਤੁਰਕਨ ਤੁਰਤ ਬਿਨਾਸ਼ ਹੁਇ ਕਹੀਯੈ ਸੁ ਪ੍ਰਬੀਨਾ॥ ੧੪॥

ਫਿਰ ਵੀ ਤੁਹਾਡਾ ਹਠ ਵੇਖ ਕੇ ਇਹ ਸਾਰਾ ਕੁਝ ਕਹਿਣਾ ਬਣਦਾ ਹੈ। ਦੇਵੀ ਪ੍ਰਗਟ ਹੋਈ ਸੀ, ਜਿਵੇਂ ਉਸ ਉੱਤਮ ਵਰ ਦਿੱਤਾ ਹੈ। ਸ਼੍ਰੇਸਟ ਬ੍ਰਾਹਮਣ ਕੇਸ਼ਵ ਮਿਲਿਆ ਸੀ, ਅਸੀਂ ਉਸ ਨੂੰ ਪੁੱਛਿਆ। ਜਿਵੇਂ ਤੁਰਕਾਂ ਦਾ ਤੁਰਤ ਵਿਨਾਸ਼ ਹੋਵੇ ਉਸ ਤਰ੍ਹਾਂ ਕਹੋ॥੧੪॥

ਨੈਨੂ ਪੁੱਤ੍ਰੀ ਸੇਵਿਬੇ ਤਿਨਿ ਬਿਧਿ ਬਤਲਾਈ।
ਫਿਰ ਕਰਿ ਚਹੁੰ ਦਿਸ਼ਿ ਸੈਲ ਕੇ ਦੇਖਤਿ ਬਿਧਿ ਸਾਈ।
ਚਢਿ ਊਪਰ ਹੇਰੀ ਗੁਫਾ ਲਘੁ ਬੀਚ ਬਰੇ ਹੈਂ।
ਨੰਦਾ ਤਿਥ ਗੁਰਵਾਰ ਪੁਖ ਤਹਿਂ ਬੈਠਿ ਥਿਰੇ ਹੈਂ॥ ੧੫॥

ਉਸਨੇ ਨੈਨੂ ਗੁਜਰ ਦੀ ਪੁੱਤਰੀ ਦਾ ਸਿਮਰਨ ਕਰਨ ਦੀ ਵਿਧੀ ਦੱਸੀ। ਫਿਰ ਪਹਾੜਾਂ ਦੇ ਚਾਰ ਪਾਸੇ ਫਿਰ ਕੇ ਚੰਗੀ ਵਿਧੀ ਨਾਲ ਵੇਖਿਆ। ਉਪਰ ਚੜ੍ਹ ਕੇ ਇਕ ਛੋਟੀ ਗੁਫਾ ਵੇਖੀ ਤੇ ਉਸਦੇ ਵਿਚ ਵੜ ਗਏ। ਏਕਮ ਤਿਥੀ, ਵੀਰਵਾਰ ਵਾਲੇ ਦਿਨ ਉਥੇ ਬੈਠ ਗਏ ਸੀ॥੧੫॥

*ਨੋਟ :-ਪਹਿਲਾਂ ਜੋ ਵਰਣਨ ਕੀਤਾ ਹੈ, ਉਸ ਵਿਚ ਦੇਵੀ ਦੇ ਸ਼ਾਸਤ੍ਰਕ ਨਾਮ ਹੀ ਆਉਂਦੇ ਸਨ, ਪਰ ਏਥੇ ਨੈਨੂ ਦੀ ਪੁੱਤਰੀ ਉਸ ਦਾ ਨਾਮ ਦਿੱਤਾ ਹੈ। ਪਹਿਲਾਂ ਨੈਨਾਂ ਇਕ ਗੁਜਰ ਦਾ ਨਾਮ ਦੱਸ ਆਏ ਹਨ। ਭਾਈ ਸੰਤੋਖ ਸਿੰਘ ਨੇ ਸੌ ਸਾਖੀ ਦਾ ਅਨੁਵਾਦ ਹੀ ਕੀਤਾ ਹੈ। ਹੋ ਸਕਦਾ ਹੈ ਇਥੇ ਸੌ ਸਾਖੀ ਦੇ ਲੇਖਕ ਪਾਸੋਂ ਇਹ ਗੱਲ ਅਚਾਨਕ ਨਿਕਲ ਗਈ ਹੋਵੇ ਕਿ ਦੇਵੀ ਉਥੇ ਕੋਈ ਨਹੀਂ ਸੀ, ਨੈਨੂ ਗੁਜਰ ਦੀ ਧੀ ਦੇਵੀ ਸੀ। ਜਿਸ ਤੋਂ ਇਹ ਵੀ ਸਿੱਧ ਹੋ ਜਾਂਦਾ ਹੈ ਕਿ ਕੋਈ ਦੇਵੀ ਨਹੀਂ ਪੂਜੀ ਗਈ ਸੀ।*

**ਲਗੇ ਅਰਾਧਨਿ ਧਰਮ ਹਿਤ ਧਰਿ ਭਾਰ ਨਿਵਾਰੈਂ।**
**ਪਾਂਚ ਪਹਿਰ ਕੋ ਪ੍ਰਥਮ ਹੀ ਕਰਿ ਹਮਨ ਬਿਚਾਰੈਂ।**
**ਪੁਨ ਦ੍ਵਾਦਸ਼ ਹੀ ਜਾਮ ਕੋ ਕਰਿ ਹਮਨ ਬਿਸਾਲਾ।**
**ਦੇਵੀ ਮੂਰਤਿ ਧਜਾਨ ਧਰਿ ਇਕ ਭੇ ਤਿਸ ਕਾਲਾ॥ ੧੬॥**

ਧਰਮ ਵਾਸਤੇ ਦੇਵੀ ਦੀ ਆਰਾਧਨਾ ਕਰਨ ਤਾਂਕਿ ਧਰਤੀ ਦੇ ਭਾਰ ਨੂੰ ਦੂਰ ਕਰੀਏ। ਪੰਜ ਪਹਿਰ ਹਮਨ ਕਰਨ ਬਾਰੇ ਪਹਿਲਾਂ ਹੀ ਵਿਚਾਰ ਕੀਤੀ। ਫਿਰ ਬਾਰ੍ਹਾਂ ਪਹਿਰ ਵਿਸ਼ਾਲ ਹਮਨ ਕਰਨ ਲੱਗੇ, ਉਸ ਸਮੇਂ ਕੇਵਲ ਇਕ ਦੇਵੀ ਦਾ ਹੀ ਧਿਆਨ ਧਾਰਨ ਕਰਦੇ ਸੀ॥੧੬॥

*ਚੌਪਈ-* **ਲਗੇ ਰੈਣ ਦਿਨ ਅੰਤਰ ਭੂਲਾ। ਦੇਵ ਕਾਮ ਸਭਿ ਅੰਗਨਿ ਝੂਲਾ।**
**ਉਣਉਣ ਮੁਣਮੁਣ ਗੁਣਗੁਣ ਰੁਣਰੁਣ। ਖੋੜਸ ਅੰਕ ਜਾਪ ਕਰਿ ਧੁਣ ਧੁਣ॥੧੭॥**

ਦਿਨ ਰਾਤ ਪੂਜਾ ਵਿਚ ਲੱਗਿਆਂ ਰਾਤ ਦਿਨ ਦਾ ਫਰਕ ਹੀ ਭੁਲ ਗਿਆ। ਦੇਵੀ ਦੀ ਆਰਾਧਨਾ ਰੂਪੀ ਕੰਮ ਸਾਰੇ ਅੰਗਾਂ ਵਿਚ ਸਮਾ ਗਿਆ। ਉਣ ਉਣ, ਮੁਣ ਮੁਣ, ਗੁਣ ਗੁਣ ਰੁਣ ਰੁਣ ਸੋਲ੍ਹਾਂ ਅਖਰਾਂ ਦਾ ਜਾਪ ਉਚਾਰਨ ਕੀਤਾ॥੧੭॥

*ਨੋਟ- ਇਹ ਤੱਥ ਪਾਤਸ਼ਾਹੀ ਦਸਵੀਂ ਦੇ ਮੁਖ ਵਾਕ ਦੇ ਉਲਟ ਹੈ, ਉਹ ਲਿਖਦੇ ਹਨ। ਨਾ ਜਾਪ ਆਨ ਕੋ ਜਪੋਂ॥ ਨਾ ਔਰ ਥਾਪਨਾ ਥਪੋਂ॥ ਏਥੇ ਇਹ ਵੀ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਜੀ ਨੇ ਦੇਵੀ ਪ੍ਰਗਟ ਕਰਨ ਵਾਸਤੇ ਕਿਸੇ ਪ੍ਰਕਾਰ ਦੀ ਪੂਜਾ ਨਹੀਂ ਕੀਤੀ ਸੀ।*

**ਕੇਸ਼ੋਦਾਸ ਕਹਜੋ ਹਿਤ ਦੇਵੀ। ਭੇਟ ਰਾਖੀਐ ਤਿਸ ਛਿਨੁ ਦੇਵੀ।**
**ਹਮ ਬੋਲੇ ਤੁਮ ਓਟ ਹਮਾਰੀ। ਬਿੱਪ੍ਰ ਸਾਰਸੁਤ ਛੱਤ੍ਰਨਿ ਭਾਰੀ॥ ੧੮॥**

ਕੇਸ਼ੋਦਾਸ ਨੇ ਦੇਵੀ ਪ੍ਰਗਟ ਕਰਨ ਵਾਸਤੇ ਦੱਸਿਆ ਸੀ ਕਿ ਦੇਵੀ ਦੀ ਭੇਟਾ ਵਾਸਤੇ ਕੁਝ ਰੱਖੀਏ। ਅਸੀਂ ਕਿਹਾ ਸੀ ਤੁਸੀਂ ਸਾਡਾ ਆਸਰਾ ਹੋ। ਖੱਤਰੀਆਂ ਦੇ ਸਾਰਸੁਤ ਬ੍ਰਾਹਮਣ ਹੀ ਭਾਰੀ ਆਸਰਾ ਹਨ॥੧੮॥

**ਸਦਾ ਸਹਾਇਕ ਹੋਵਤਿ ਰਹੇ। ਸੁਨਿ ਕਰਿ ਦਿਜ ਹਿਤ ਧਰਿ ਪੁਨ ਕਹੇ।**
**ਬੀਰ ਗੁਰੂ ਤੁਮ ਧੰਨ ਉਦਾਰਾ। ਦੇਵ ਅਰਾਧਨਿ ਉੱਦਮ ਧਾਰਾ॥ ੧੯॥**

ਤੁਸੀਂ ਸਦਾ ਸਹਾਇਕ ਹੁੰਦੇ ਰਹੇ ਹੋ। ਇਹ ਸੁਣ ਕੇ ਬ੍ਰਾਹਮਣ ਨੇ ਹਿਤ ਧਾਰ ਕੇ ਫਿਰ ਕਿਹਾ। ਤੁਸੀਂ ਸੂਰਬੀਰ ਗੁਰੂ ਧੰਨ ਹੋ, ਜਿਨ੍ਹਾਂ ਨੇ ਦੇਵੀ ਦੀ ਅਰਾਧਨਾ ਕਰਨ ਦਾ ਉੱਦਮ ਧਾਰਨ ਕੀਤਾ ਹੈ॥੧੯॥

**ਕਹਿਣਾ ਮੋਰ ਤੁਮਾਰੇ ਹੇਤੁ। ਰੈਨ ਦਿਨਾ ਨਿਤ ਪਢਹੁ ਸੁਚੇਤ।**
**ਤਨ ਕਰਿ ਸੁੱਧ ਬ੍ਰਹਮਚਰਜ ਰਹਿਣਾ। ਮੋਨ ਹੋਇ ਅਨਸੁਨ ਅਨੁ ਕਹਿਣਾ॥੨੦॥**

ਮੈਂ ਤੁਹਾਡੇ ਹਿੱਤ ਵਾਸਤੇ ਕਹਿੰਦਾ ਹਾਂ, ਰਾਤ ਦਿਨ ਸੁਚੇਤ ਹੋ ਕੇ ਮੰਤਰ ਪੜ੍ਹੋ। ਤਨ ਨੂੰ ਸ਼ੁਧ ਕਰਕੇ ਬ੍ਰਹਮਚਾਰੀ ਰਹਿਣਾ, ਮੋਨ ਧਾਰ ਕੇ ਨਾ ਕੁਝ ਸੁਣਨਾ ਹੈ ਅਤੇ ਨਾ ਹੀ ਕੁਝ ਕਹਿਣਾ ਹੈ॥੨੦॥

ਜਿਸ ਬਿਧਿ ਦੇਵੀ ਰੁਚਿ ਉਪਜਾਈ। ਗੁਰੂ ਕ੍ਰਿਪਾ ਨਿਤ ਭਈ ਸਵਾਈ।
ਅਰਪੀ ਦੇਹ ਗੇਹ ਕੀ ਬਾਤਿ। ਅਲਪ ਅਹਾਰ ਘ੍ਰਿਤ ਤਿਲ ਖਾਤਿ॥ ੨੧॥

ਜਿਸ ਪ੍ਰਕਾਰ ਦੇਵੀ ਵਾਸਤੇ ਰੁਚੀ ਪ੍ਰਗਟ ਹੋਈ ਸੀ, ਗੁਰੂ ਜੀ ਦੀ ਕਿਰਪਾ ਨਾਲ ਉਹ ਨਿਤ ਵਧਦੀ ਜਾਂਦੀ ਸੀ। ਸਰੀਰ ਅਤੇ ਘਰ ਦੀ ਗੱਲ ਦੇਵੀ ਨੂੰ ਅਰਪਣ ਕੀਤੀ। ਬਹੁਤ ਥੋੜ੍ਹਾ ਭੋਜਨ ਘਿਉ ਅਤੇ ਤਿਲ ਖਾਂਦਾ ਸੀ॥੨੧॥

ਪੰਚ ਮਾਸ ਤੇ ਆਂਖ ਉਘਾਰੀ। ਸੁਪਨ ਸੁਨਾਇ ਅਊਂ ਇਕ ਬਾਰੀ।
ਸਭੀ ਬ੍ਰਿਤਾਂਤ ਭਲੇ ਕਹਿ ਦਯੋ। ਜਾਗ੍ਰਤ ਸੁਪਨ ਏਕ ਸਮ ਭਯੋ॥ ੨੨॥

ਪੰਜਾਂ ਮਹੀਨਿਆਂ ਬਾਅਦ ਜਦ ਅੱਖ ਖੁਲ੍ਹੀ ਤਾਂ ਸੁਪਨੇ ਵਿਚ ਮੈਨੂੰ ਸੁਣਾਇਆ ਕਿ ਮੈਂ ਇਕ ਵਾਰ ਆਵਾਂਗੀ। ਸਾਰਾ ਬਿਰਤਾਂਤ ਇਕ ਵਾਰ ਭਲੀ ਪ੍ਰਕਾਰ ਕਹਿ ਦਿੱਤਾ। ਜਾਗਦੇ ਸੁੱਤੇ ਇਕ ਸਮਾਨ ਹੋ ਗਏ॥੨੨॥

ਬੀਤ ਗਏ ਦਸ ਮਾਸ ਅਰਾਧਤਿ। ਆਇ ਇਕਾਦਸ਼ਮੋ ਬਿਧਿ ਸਾਧਤਿ।
ਨਵਮੀ ਥਿਤ ਰਵਿਦਿਨ ਰਹਿ ਜਾਮੂ। ਕਹਜੋ ਬਿੱਪ੍ਰ ਬਿਦਤਹਿ ਬਲ ਧਾਮੂ॥੨੩॥

ਆਰਾਧਣਾ ਕਰਦਿਆਂ ਦਸ ਮਹੀਨੇ ਬੀਤ ਗਏ, ਇਸ ਵਿਧੀ ਨਾਲ ਸਿੱਧ ਕਰਦਿਆਂ ਇਕਾਦਸ਼ੀ ਆ ਗਈ। ਨੌਂਵੀਂ ਥਿਤ ਐਤਵਾਰ ਦੀ ਰਾਤ ਸੀ। ਬ੍ਰਾਹਮਣ ਕਹਿਣ ਲੱਗਾ ਸ਼ਕਤੀ ਦਾ ਘਰ ਪ੍ਰਗਟ ਹੋਣ ਵਾਲੀ ਹੈ॥੨੩॥

ਦੇਨਿ ਉਪਾਇਨ ਜੁਗਤਿ ਬਿਚਾਰਤਿ। ਕੇਸ਼ੋਦਾਸ ਧਾਰਿ ਡਰੁ ਆਰਤਿ।
ਚਲਜੋ ਮਿਸ਼ਰ ਕੁਛ ਮਨ ਭਯੋ ਥੋਰਾ। ਇਸ ਬਿਧਿ ਮਮ ਢਿਗ ਕਹੀ ਨਿਹੋਰਾ॥੨੪॥

ਉਪਹਾਰ ਦੇਣ ਬਾਰੇ ਜੁਗਤੀ ਵਿਚਾਰਦਾ ਸੀ, ਕੇਸ਼ੋਦਾਸ ਡਰ ਧਾਰ ਕੇ ਆਤਰ ਹੋ ਗਿਆ। ਜਦ ਬ੍ਰਾਹਮਣ ਦਾ ਦਿਲ ਬਹੁਤ ਡਰ ਗਿਆ ਤਾਂ ਉਹ ਭੱਜ ਚਲਿਆ। ਮੇਰੇ ਵਲ ਵੇਖ ਕੇ ਫਿਰ ਇਸ ਵਿਧੀ ਅਨੁਸਾਰ ਕਿਹਾ॥੨੪॥

ਜਾਮ ਦਜੋਸ ਅਰੁ ਘਟਿਕਾ ਚਾਰੁ। ਝਮਕੇ ਜਗਮਗ ਪੁੰਜ ਪਹਾਰ।
ਕਜਾ ਦਾਮਨਿ ਕਜਾ ਸੂਰਜ ਚੰਦ। ਦਮਕਜੋ ਬਦਨ ਪ੍ਰਕਾਸ਼ ਬਿਲੰਦ॥ ੨੫॥

ਦੂਸਰੀ ਰਾਤ ਅਤੇ ਚਾਰ ਘੜੀਆਂ ਬਾਅਦ ਕਈ ਪਹਾੜਾਂ ਤੇ ਜਗਮਗ ਕਰਕੇ ਚਮਕੀ। ਬਿਜਲੀ ਕੀ ਹੈ ਤੇ ਸੂਰਜ ਚੰਦ ਕੀ ਹਨ, ਦੇਵੀ ਦਾ ਚਿਹਰਾ ਏਨੇ ਪ੍ਰਕਾਸ਼ ਨਾਲ ਚਮਕਿਆ॥੨੫॥

ਲੋਚਨ ਮੀਚ ਭਯੋ ਮੈਂ ਠਾਂਢੋ। ਨਿਰਖਤਿ ਰੂਪ ਪ੍ਰੇਮ ਉਰ ਬਾਢੋ।
ਬੋਲੀ ਹਸਤਿ ਮੀਚ ਗਰਜਾਨੀ। ਪੰਥ ਸਕੇਸ ਦੀਨਿ ਬਲ ਖਾਨੀ॥ ੨੬॥

ਮੈਂ ਅੱਖਾਂ ਮੀਟ ਕੇ ਖੜਾ ਹੋ ਗਿਆ, ਉਸ ਦਾ ਰੂਪ ਵੇਖ ਕੇ ਹਿਰਦੇ ਵਿਚ ਪ੍ਰੇਮ ਬਹੁਤ ਵਧਿਆ। ਹੱਸ ਕੇ ਬੋਲੀ ਮਾਨੋ ਮੌਤ ਗੱਜੀ ਹੈ। ਕੇਸਾਂ ਸਹਿਤ, ਬਲ ਦੀ ਖਾਣ ਵਾਲੇ ਪੰਥ ਦਾ ਦਾਨ ਦਿੱਤਾ॥੨੬॥

ਪੀਛੇ ਉਸਤਤਿ ਅਧਿਕ ਪ੍ਰਕਾਸ਼ੀ। ਕਹਜੋ ਧਜਾਇਹੈਂ ਐਹੋਂ ਪਾਸੀ।
ਚਖ ਮੀਚੇ, ਮੀਚ ਹ੍ਵੈ ਜਾਊਂ। ਪੀਛੇ ਪੰਥ ਬੀਚ ਨਿਕਸਾਊਂ॥ ੨੭॥

ਬਾਅਦ ਵਿਚ ਬਹੁਤ ਉਸਤਤਿ ਕੀਤੀ। ਕਹਿਣ ਲੱਗੀ ਯਾਦ ਕਰੋਗੇ ਤਾਂ ਪਾਸ ਆਵਾਂਗੀ। ਤੁਸੀਂ ਨੈਣ ਬੰਦ ਕੀਤੇ ਹਨ ਇਸ ਲਈ ਮੈਂ ਲੋਪ ਹੋ ਜਾਵਾਂਗੀ। ਬਾਅਦ ਵਿਚ ਪੰਥ ਵਿਚ ਪ੍ਰਗਟ ਹੋਵਾਂਗੀ॥੨੭॥

ਚਾਲੀ ਬਰਖ ਤੁਮਹਿ ਪਸ਼ਚਾਤੀ। ਬਿਨਸਹਿ ਤੁਰਕ ਤੇਜ ਬੱਖਜਾਤੀ।
ਹੋਇ ਤੁਮਾਰੀ ਪੂਰਨ ਆਸ਼ਾ। ਰਾਜ ਖਾਲਸੇ ਹੋਹਿ ਪ੍ਰਕਾਸ਼ਾ॥ ੨੮॥

ਤੁਹਾਡੇ ਜੋਤੀ ਜੋਤ ਸਮਾਉਣ ਤੋਂ ਚਾਲੀ ਸਾਲ ਬਾਅਦ, ਤੁਰਕਾਂ ਦਾ ਤੇਜ ਪ੍ਰਗਟ ਰੂਪ ਵਿਚ ਖਤਮ ਹੋ ਜਾਵੇਗਾ। ਤੁਹਾਡੀ ਆਸ ਪੂਰਨ ਹੋਵੇਗੀ ਤੇ ਖਾਲਸਾ ਦੇ ਰਾਜ ਦਾ ਪ੍ਰਕਾਸ਼ ਹੋਵੇਗਾ॥੨੮॥

ਸ਼ਸਤ੍ਰ ਕਰਦ ਇਹੁ ਲੀਜੈ ਮੇਰਾ। ਪਾਹੁਲ ਦੇ ਜਲ ਮਾਧੁਰ ਫੇਰਾ।
ਸੂਰ ਹੋਇਗਾ ਸਿਦਕ ਤੁਮਾਰਾ। ਅਬਿ ਦੀਜੈ ਮੋਕਉ ਉਪਹਾਰਾ॥ ੨੯॥

ਸਸਤਰ ਕਰਦ ਇਹ ਮੇਰੇ ਪਾਸੋਂ ਲਵੋ, ਮਿੱਠੇ ਜਲ ਵਿਚ ਇਸ ਨੂੰ ਫੇਰ ਕੇ ਆਪਣੇ ਸਿੱਖਾਂ ਨੂੰ ਪਾਹੁਲ ਦੇਵੋ। ਤੁਹਾਡਾ ਸਿਦਕੀ ਪੰਥ ਵੱਡਾ ਸੂਰਬੀਰ ਹੋਵੇਗਾ। ਹੁਣ ਮੈਨੂੰ ਉਪਹਾਰ ਦੇਵੋ॥੨੯॥

ਕਰਦ ਪਕੜਿ ਬਪੁ ਰਕਤ ਨਿਕਾਰਾ। ਬੂੰਦ ਲੀਨਿ ਨਿਜ ਰੂਪ ਸੁਧਾਰਾ।
ਕਹਜੋ ਲੰਕੜੇ ਮੁਝ ਤੇ ਲੈਹੋ। ਕਛਨੀ ਭੇਖ ਪੰਥ ਕੋ ਦੈਹੋ॥ ੩੦॥

ਕਰਦ ਫੜ ਕੇ ਮੈਂ ਆਪਣੇ ਸਰੀਰ ਵਿਚੋਂ ਲਹੂ ਕੱਢਿਆ ਤੇ ਖੂਨ ਦੀ ਬੂੰਦ ਲਈ ਜਿਸਨੂੰ ਉਸ ਨੇ ਆਪਣਾ ਸਰੀਰ ਸੁਧਾਰ ਕੇ ਧਾਰਨ ਕਰ ਲਿਆ। ਕਹਿਣ ਲੱਗੀ ਲੌਂਕੜੇ ਮੈਥੋਂ ਲਵੋ ਤੇ ਕੱਛ ਦਾ ਭੇਸ ਆਪਣੇ ਪੰਥ ਨੂੰ ਦੇਵੋ॥੩੦॥

ਤੁਮ ਸਹਾਇਤਾ ਹਿਤ ਮੈਂ ਆਊਂ। ਲਾਜ ਪੰਥ ਕੀ ਰਾਖਿ ਵਧਾਊਂ।
ਅੰਤਰਧਜਾਨ ਭਈ ਪੁਨ ਦੇਵੀ। ਸਹਿਤ ਲੰਕੁਰਾ ਗਣਨਿ ਅਭੇਵੀ॥ ੩੧॥

ਤੁਹਾਡੀ ਸਹਾਇਤਾ ਵਾਸਤੇ ਮੈਂ ਆਵਾਂਗੀ, ਤੇ ਪੰਥ ਦੀ ਲਾਜ ਰੱਖ ਕੇ ਇਸ ਨੂੰ ਵਧਾਵਾਂਗੀ। ਫਿਰ ਦੇਵੀ ਅੰਤਰ-ਧਿਆਨ ਹੋ ਗਈ ਤੇ ਲੌਂਕੜਿਆਂ ਤੇ ਗਣਾਂ ਸਮੇਤ ਸਮਾ ਗਈ॥੩੧॥

ਤਿਸ ਦਿਨ ਤੇ ਮਾਤਾ! ਸੁਨਿ ਘਟਕੀ। ਜਗਤ ਰੀਤਿ ਚਟਪਟ ਸਭਿ ਛੁਟਕੀ।
ਅਪਰ ਬਾਤ ਕੁਛ ਨਹੀਂ ਬਤਾਊਂ। ਦੇਵੀ ਬਰਜਜੋ ਸਦਾ ਛਪਾਊਂ॥ ੩੨॥

ਉਸ ਦਿਨ ਤੋਂ ਹੇ ਮਾਤਾ ਜੀ! ਦਿਲ ਦੀ ਗੱਲ ਸੁਣ ਕੇ ਜਗਤ ਦੀ ਰੀਤ ਝਟਪਟ ਛੁੱਟ ਗਈ ਹੈ। ਹੋਰ ਮੈਂ ਕੋਈ ਵੀ ਗੱਲ ਨਹੀਂ ਦੱਸਾਂਗਾ, ਦੇਵੀ ਨੇ ਮਨ੍ਹਾਂ ਕੀਤਾ ਹੈ, ਇਸ ਲਈ ਮੈਂ ਸਦਾ ਛੁਪਾਵਾਂਗਾ॥੩੨॥

ਗੁਰ ਮਾਯਾ ਕੁਛ ਜਾਇ ਨ ਜਾਨਾ। ਮਾਯਾ ਤਜਾਗ ਭਯੋ ਮਸਤਾਨਾ।
ਬਧਜੋ ਬੈਰ ਰਾਜਨਿ ਕੇ ਸੰਗਾ। ਲਰੈਂ ਸਿੰਘ ਮਨ ਭਾਵਤਿ ਜੰਗਾ॥ ੩੩॥

ਗੁਰੂ ਜੀ ਦੀ ਮਾਇਆ ਕੁਝ ਜਾਣੀ ਨਹੀਂ ਜਾਂਦੀ ਹੈ, ਮਾਇਆ ਤਿਆਗ ਕੇ ਮਸਤਾਨੇ ਹੋ ਗਏ। ਪਹਾੜੀ ਰਾਜਿਆਂ ਨਾਲ ਵੈਰ ਵਧ ਗਿਆ, ਸਿੰਘ ਮਨ-ਭਾਉਂਦੀ ਜੰਗ ਲੜਦੇ ਸਨ॥੩੩॥

ਕੇਤਿਕ ਦਿਨ ਮਹਿਂ ਕੇਸ਼ਵ ਦਾਸ। ਕੁਛਕ ਲਾਜ ਆਯਹੁ ਹਮ ਪਾਸ।
ਕਹਜ਼ੋ ਤਿਸੈ ਤੁਵ ਕਰੁਨਾ ਪਾਇ। ਜਥਾ ਮੰਤ੍ਰ ਬਿਧਿ ਦਈ ਸਿਖਾਇ॥ ੩੪॥

ਕਈ ਦਿਨਾਂ ਪਿਛੋਂ ਕੇਸ਼ਵ ਦਾਸ, ਕੁਝ ਸ਼ਰਮਿੰਦਾ ਹੋ ਕੇ ਸਾਡੇ ਪਾਸ ਆਇਆ। ਉਸ ਨੇ ਮੈਨੂੰ ਕਿਹਾ ਕਿ ਤੁਹਾਡੀ ਕਿਰਪਾ ਨਾਲ ਦੇਵੀ ਦੇ ਦਰਸ਼ਨ ਪਾਏ ਹਨ, ਤੁਸੀਂ ਵਿਧੀ ਨਾਲ ਮੰਤਰ ਸਿਖਾਏ ਹਨ॥੩੪॥

ਭਈ ਬਿਦਤ ਬਾਂਛਤਿ ਬਰ ਦਯੋ। ਕਾਰਜ ਸਕਲ ਸਪੂਰਨ ਭਯੋ।
ਸਵਾ ਲਾਖ ਅਬਿ ਦੈਂ ਹੈਂ ਧਨ ਕੋ। ਇਮ ਕਹਿ ਮੇਲਜੋ ਅਪਨੇ ਤਨ ਕੋ॥ ੩੫॥

ਸਾਰੇ ਪ੍ਰਗਟ ਹੋ ਗਿਆ ਕਿ ਮੂੰਹ ਮੰਗਿਆ ਵਰ ਪਾਇਆ ਹੈ, ਸਾਰਾ ਕਾਰਜ ਸੰਪੂਰਨ ਕੀਤਾ ਹੈ। ਸਵਾ ਲੱਖ ਹੁਣ ਧਨ ਦੇਵੋ, ਇਸ ਤਰ੍ਹਾਂ ਕਹਿ ਕੇ ਉਸ ਨੇ ਆਪਣੇ ਸਰੀਰ ਨਾਲ ਲਾਇਆ॥੩੫॥

ਜਿਸ ਥਲੁ ਹੋਵਹਿ ਬਾਸ ਹਮਾਰਾ। ਦਿਯੋ ਤਿਸੀ ਥਲ ਬਾਸ ਤੁਮਾਰਾ।
ਰੋਇ ਪ੍ਰਥਮ ਪੁਨ ਦਿਜਬਰ ਭਾਖਾ। ਮੁਹਿ ਅਭਿਲਾਖ ਸਾਚ ਤੁਮ ਭਾਖਾ॥ ੩੬॥

ਜਿਸ ਸਥਾਨ ਵਿਖੇ ਸਾਡਾ ਵਾਸਾ ਹੋਵੇਗਾ, ਉਸ ਸਥਾਨ ਵਿਖੇ ਹੀ ਤੁਹਾਡਾ ਵਾਸਾ ਹੋਵੇਗਾ। ਬ੍ਰਾਹਮਣ ਪਹਿਲਾਂ ਰੋਇਆ ਤੇ ਫਿਰ ਬੋਲਿਆ, ਮੇਰੀ ਇਹੀ ਅਭਿਲਾਸ਼ਾ ਹੈ ਤੁਸੀਂ ਸੱਚ ਹੀ ਕਿਹਾ ਹੈ॥੩੬॥

**ਬਹੁਰ ਬਿੱਪ੍ਰ ਜੈਸੇ ਮਿਲ ਗਿਨਾ। ਗਯੋ ਕਹੂੰ ਕਿਨ ਸੁਨਾ ਨ ਗਨਾ।**
**ਸੁਨਿ ਜਨਨੀ ! ਹੋਈ ਬਿਧਿ ਜੈਸੀ। ਬਰਨਨ ਕਰੀ ਤੋਹਿ ਸੰਗ ਤੈਸੀ॥ ੩੭॥**

ਫਿਰ ਬ੍ਰਾਹਮਣ ਜਿਵੇਂ ਮਿਲ ਕੇ ਗਿਣ ਕੇ ਗਿਆ ਕਿਸੇ ਨੇ ਸੁਣਿਆਂ ਨਾ ਜਾਣਿਆ ਭਾਵ ਪਤਾ ਨਹੀਂ। ਹੇ ਮਾਤਾ ਜੀ ! ਸੁਣੋ, ਜਿਸ ਵਿਧੀ ਨਾਲ ਹੋਇਆ ਹੈ, ਉਸ ਵਿਧੀ ਨਾਲ ਹੀ ਤੁਹਾਡੇ ਪਾਸ ਵਰਣਨ ਕਰ ਦਿੱਤਾ ਹੈ॥੩੭॥

**ਕੁਛ ਸੰਦੇਹ ਨਹੀਂ ਮਨ ਰਾਖਹੁ। ਪ੍ਰਗਟਹਿ ਪੰਥ ਮਹਿਦ ਅਭਿਲਾਖਹੁ'।**
**ਸ਼੍ਰੀ ਗੁਜਰੀ ਸੁਨਿ ਕੈ ਸੁਤ ਬੈਨ। ਨਿਸ਼ਚਲ ਮਨ ਕਰਿ ਗਮਨੀ ਐਨ॥ ੩੮॥**

ਮਨ ਵਿਚ ਕੋਈ ਵੀ ਸ਼ੰਕਾ ਨਾ ਰੱਖੋ, ਵੱਡਾ ਪੰਥ ਪ੍ਰਗਟ ਹੋਣ ਦੀ ਅਭਿਲਾਸ਼ਾ ਕਰੋ।'' ਮਾਤਾ ਗੁਜਰੀ ਜੀ ਪੁੱਤਰ ਦੇ ਅਜਿਹੇ ਬਚਨ ਸੁਣ ਕੇ ਮਨ ਨੂੰ ਨਿਸਚਲ ਕਰਕੇ ਆਪਣੇ ਘਰ ਵੱਲ ਚਲੇ ਗਈ॥੩੮॥

**ਸ੍ਰੀ ਦੇਵੀ ਬਿਦਤਨਿ ਕੇ ਪਾਛੇ। ਏਕ ਦਯੋਸ ਬੈਠੇ ਗੁਰ ਆਛੇ।**
**ਇਕ ਸੋਢੀ ਸਮੀਪ ਤਬਿ ਬੈਸਾ। ਬੂਝ੍ਯੋ 'ਦਿਜ ਬ੍ਰਿਤੰਤ ਭਾ ਕੈਸਾ॥ ੩੯॥**

ਦੇਵੀ ਪ੍ਰਗਟ ਹੋਣ ਤੋਂ ਬਾਅਦ, ਇਕ ਦਿਨ ਸਤਿਗੁਰੂ ਜੀ ਬੈਠੇ ਸਨ। ਤਦ ਇਕ ਸੋਢੀ ਪਾਸ ਬੈਠਾ ਸੀ, ਉਸ ਨੇ ਪੁੱਛਿਆ, ''ਬ੍ਰਾਹਮਣ ਦਾ ਫਿਰ ਕੈਸਾ ਬ੍ਰਿਤਾਂਤ ਹੋਇਆ॥੩੯॥

**ਗਯੋ ਪਲਾਇ ਨ ਦਈ ਦਿਖਾਈ। ਕਹ੍ਯੋ ਜੁ ਦੇਨਿ ਦਰਬ ਸਮੁਦਾਈ।**
**ਬਿੱਦਜਾਵਾਨ ਉਪਾਇ ਮਹਾਨਾ। ਕਰ੍ਯੋ ਸਕਲ ਬਿਧਿ, ਸੋ ਤੁਮ ਜਾਨਾ' ॥੪੦॥**

ਭੱਜ ਗਿਆ ਤੇ ਫਿਰ ਦਿਖਾਈ ਨਾ ਦਿੱਤਾ, ਸਾਰਾ ਧਨ ਫਿਰ ਦੇਣ ਵਾਸਤੇ ਕਿਹਾ। ਵਿਦਿਆਵਾਨ ਬੜੇ ਯਤਨ ਕਰਨ ਵਾਲਾ ਸੀ, ਸਾਰੀ ਵਿਧੀ ਜਿਸ ਨੇ ਕੀਤੀ ਹੈ ਅਤੇ ਜਿਹੜੀ ਤੁਸੀਂ ਜਾਣੀ ਹੈ॥੪੦॥

**ਸਭਿਨਿ ਸੁਨਤਿ ਬੋਲੇ ਗੁਰ ਧੀਰਾ। 'ਕੇਸ਼ਵ ਧਾਰ੍ਯੋ ਜਾਇ ਸਰੀਰਾ।**
**ਹਮਰੋ ਸਿੱਖ ਹੋਇ ਅਵਤਰੇ। ਰਣ ਸਿੰਘ ਨਾਮ ਭੂਮ ਪਰ ਥਿਰੇ॥ ੪੧॥**

ਸਾਰਿਆਂ ਪਾਸੋਂ ਸੁਣ ਕੇ ਧੀਰਜਵਾਨ ਗੁਰੂ ਜੀ ਬੋਲੇ, ''ਕੇਸ਼ਵ ਨੇ ਫਿਰ ਦੂਸਰਾ ਜਨਮ ਧਾਰਨ ਕੀਤਾ। ਅਗਲੇ ਜਨਮ ਵਿਚ ਉਹ ਸਾਡਾ ਸਿੱਖ ਹੋਇਆ। ਰਣ ਸਿੰਘ (ਰਣਜੀਤ ਸਿੰਘ) ਉਸ ਨੇ ਨਾਮ ਧਰਾਇਆ॥੪੧॥

**ਦੋਇ ਜਨਮ ਪਹਿਲੋਂ ਧਰਿ ਲੈ ਹੈ। ਦੇਹ ਤੀਸਰੀ ਅਸ ਪੁਨ ਪੈ ਹੈ।**
**ਬਹੁਤਨਿ ਸੰਗ ਭਿਰੇਗਾ ਜਬਿਹੀ। ਕਰਹਿ ਰਾਜ ਹੰਕਾਰੀ ਤਬਿਹੀ॥ ੪੨॥**

ਦੋ ਜਨਮ ਪਹਿਲਾਂ ਧਾਰਨ ਕਰ ਲਏ ਸਨ, ਫਿਰ ਦੁਬਾਰਾ ਤੀਸਰਾ ਸਰੀਰ ਧਾਰਨ ਕੀਤਾ। ਜਦ ਬਹੁਤ ਵੈਰੀਆਂ ਨਾਲ ਭਿੜੇਗਾ ਤਦ ਹੀ ਹੰਕਾਰ ਧਾਰ ਕੇ ਰਾਜ ਕਰੇਗਾ॥੪੨॥

**ਲਵਪੁਰਿ ਮਹਿਂ ਕਰਿ ਨਿਜ ਰਜਧਾਨੀ। ਜੀਤੈ ਦੇਸ਼ਨਿ ਬਿਜੈ ਮਹਾਨੀ।**
**ਅੰਤ ਸਮੈਂ ਗਤਿ ਹੋਹਿ ਬਹੋਰੀ। ਤਨ ਕੋ ਤਜਾਗ ਆਇ ਮਮ ਓਰੀ' ॥ ੪੩॥**

ਲਾਹੌਰ ਨੂੰ ਆਪਣੀ ਰਾਜਧਾਨੀ ਬਣਾਵੇਗਾ, ਬਹੁਤ ਦੇਸ਼ਾਂ ਨੂੰ ਜਿੱਤ ਲਵੇਗਾ। ਅੰਤ ਸਮੇਂ ਫਿਰ ਮੁਕਤੀ ਹੋਵੇਗੀ ਤੇ ਸਰੀਰ ਛੱਡ ਕੇ ਮੇਰੇ ਪਾਸ ਆਵੇਗਾ'' ॥੪੩॥

*ਤੀਸਰੀ ਰੁੱਤ ਦਾ ਉਣਤਾਲੀਵਾਂ ਅਧਿਆਇ ਸਮਾਪਤ ਹੋਇਆ॥੩੯॥*

☆☆☆

# ਅਧਿਆਇ ਚਾਲ੍ਹੀਵਾਂ

*ਲਾਂਗਰੀ ਤਕਰਾਰੀ, ਕਹੀ ਲੋਕਾਈ, ਲੰਗਰ ਅਟਕਾ*

*ਦੋਹਰਾ-* ਇਸ ਪ੍ਰਕਾਰ ਸ੍ਰੀ ਸਤਿਗੁਰੂ ਬੈਠੇ ਸਭਾ ਸਥਾਨ।
ਬ੍ਰਿੰਦ ਸਿੱਖ ਮਿਲਿ ਕੈ ਤਬੈ ਕਰੀ ਪੁਕਾਰ ਮਹਾਂਨ॥ ੧॥

ਇਸ ਪ੍ਰਕਾਰ ਗੁਰੂ ਜੀ ਸਭਾ ਵਾਲੇ ਸਥਾਨ 'ਤੇ ਬਿਰਾਜਮਾਨ ਸਨ, ਫਿਰ ਸਾਰੇ ਸਿੱਖਾਂ ਨੇ ਮਿਲ ਕੇ ਮਹਾਨ ਪੁਕਾਰ ਕੀਤੀ॥ ੧॥

*ਨਿਸ਼ਾਨੀ ਛੰਦ-* 'ਗੁਰੂ ਗਰੀਬਨਿਵਾਜ ਪ੍ਰਭੁ ਹੇ ਕ੍ਰਿਪਾਨਿਧਾਨਾ!।
ਤਕਰਾਰੀ ਸੁ ਪ੍ਰਸਾਦਿ ਕੈ, ਸਭਿਹਿਨਿ ਹੀ ਜਾਨਾ।
ਦੇਤਿ ਲਾਂਗਰੀ ਅਲਪ ਹੀ ਜਾਚਤਿ ਸਿਖ ਫੇਰੀ।
ਨਹਿਂ ਬੋਲਹਿ, ਮੁਖ ਮੋਨ ਧਰਿ, ਜੇ ਕਹਹਿ ਕੁਫੇਰੀ'॥ ੨॥

"ਹੇ ਗੁਰੂ ਗਰੀਬ ਨਿਵਾਜ ਹੇ ਪ੍ਰਭੂ, ਹੇ ਕਿਰਪਾ ਨਿਧਾਨ! ਪ੍ਰਸ਼ਾਦਿ ਦਾ ਲਾਂਗਰੀ ਵੱਡਾ ਝਗੜਾਲੂ ਹੈ, ਇਹ ਗੱਲ ਸਭ ਨੇ ਜਾਣ ਲਈ ਹੈ, ਥੋੜ੍ਹਾ ਖਾਣ ਨੂੰ ਦਿੰਦਾ ਹੈ, ਜੇ ਸਿੱਖ ਹੋਰ ਮੰਗਣ ਤਾਂ ਬੋਲਦਾ ਹੀ ਨਹੀਂ, ਚੁੱਪ ਵੱਟ ਜਾਂਦਾ ਹੈ, ਜੇ ਬੋਲਦਾ ਹੈ ਤਾਂ ਉਲਟ-ਪੁਲਟ ਬੋਲਦਾ ਹੈ॥੨॥

ਸ਼੍ਰੀਮੁਖ ਤੇ ਮੁਸਕਾਇ ਕਰਿ ਇਮ ਬਾਕ ਬਖਾਨਾ।
'ਲੋਭੀ ਦੀਰਘ ਲਾਂਗਰੀ ਨਾਹਿਨ ਤ੍ਰਿਪਤਾਨਾ।
ਗੁਰ ਧਨ ਇਨ ਖਾਯੋ ਅਧਿਕ ਡਹਿਕਯੋ ਮਨ ਮਾਂਹੀ।
ਪਿਛਲੇ ਜਨਮ ਮਸੰਦ ਥੋ ਭੂਖਾ ਬਡ ਆਹੀ॥ ੩॥

ਗੁਰੂ ਜੀ ਨੇ ਮੁਖ ਤੋਂ ਮੁਸਕਰਾ ਕੇ ਇਸ ਤਰ੍ਹਾਂ ਕਿਹਾ, "ਲਾਂਗਰੀ ਵੱਡਾ ਲੋਭੀ ਹੈ ਤੇ ਕਦੇ ਵੀ ਸੰਤੁਸ਼ਟ ਨਹੀਂ ਹੁੰਦਾ ਹੈ, ਗੁਰੂ ਕਾ ਬਹੁਤ ਧਨ ਖਾ ਕੇ ਇਹ ਮਨ ਵਿਚ ਭਰਮ ਗਿਆ ਹੈ। ਪਿਛਲੇ ਜਨਮ ਵਿਚ ਇਹ ਵੱਡਾ ਭੁੱਖਾ ਮਸੰਦ ਸੀ॥੩॥

*ਚੌਪਈ-* ਜੇਂਵਹੁ, ਦੇਗ ਗੁਰੂ ਕੀ ਹੋਇ। ਦੇਗ ਵਾਹਿਗੁਰੂ ਜੀ ਕੀ ਸੋਇ।
ਸ੍ਵਾਦ ਦੇਗ ਮਹਿਂ ਬਹੁਤੋ ਰਹੈ। ਜੋ ਪਾਹੁਲੀਆ ਗੁਰ ਸਿਖ ਅਹੈ॥ ੪॥

ਜਿਵੇਂ ਗੁਰੂ ਜੀ ਦਾ ਲੰਗਰ ਹੋਵੇ, ਉਹ ਲੰਗਰ ਵਾਹਿਗੁਰੂ ਜੀ ਦਾ ਜਾਣ ਕੇ ਛਕੋ। ਲੰਗਰ ਵਿਚ ਬਹੁਤ ਸਵਾਦ ਰਹਿੰਦਾ ਹੈ, ਜੇ ਗੁਰੂ ਦਾ ਸਿੱਖ ਅੰਮ੍ਰਿਤਧਾਰੀ ਹੋਵੇ॥੪॥

ਨਹੀਂ ਪ੍ਰਸ਼ਾਦਿ ਦੇਗ ਕੋ ਖਾਇ। ਸੋ ਨਹਿਂ ਗੁਰ ਕੋ ਸਿੱਖ ਕਦਾਇ।
ਅਬਿ ਤੇ ਸੁਨਹੁ ਸਿੱਖ ਸਭਿ ਭਾਈ। ਕਰਿਕੈ ਰਹਿਤ ਜਥਾ ਹਮ ਗਾਈ॥੫॥

ਜਿਹੜਾ ਲੰਗਰ ਵਿਚ ਪ੍ਰਸ਼ਾਦਾ ਨਹੀਂ ਛਕਦਾ ਹੈ, ਉਹ ਕਦੀ ਵੀ ਗੁਰੂ ਦਾ ਸਿੱਖ ਨਹੀਂ ਹੋ ਸਕਦਾ। ਹੁਣ ਤਾਂ ਸਾਰੇ ਸਿੱਖ ਭਾਈ ਸੁਣੋ, ਉਸ ਤਰ੍ਹਾਂ ਰਹਿਤ ਰੱਖੋ ਜਿਵੇਂ ਅਸੀਂ ਕਿਹਾ ਹੈ॥੫॥

ਆਪ ਪ੍ਰਸ਼ਾਦਿ ਬਨਾਵਹੁ ਤਜਾਰ। ਢਿਗ ਹ੍ਵੈ ਦੀਜਹਿ ਅਚਹੁ ਅਹਾਰ।
ਸਿੱਖ ਪ੍ਰਸ਼ਾਦਿ ਛਕਾਵੈ ਸਿਖ ਕੋ। ਹੋਇ ਨਿਹਾਲ ਨ ਕਸ਼ਟ ਭਵਿਖ ਕੋ॥੬॥

ਆਪ ਪ੍ਰਸ਼ਾਦਿ ਬਣਾ ਕੇ ਤਿਆਰ ਕਰੋ ਤੇ ਸਿੱਖ ਦੇ ਨੇੜੇ ਹੋ ਕੇ ਪ੍ਰਸ਼ਾਦਿ ਦੇਵੋ ਤੇ ਆਖੋ, ਪ੍ਰਸ਼ਾਦਿ ਛਕੋ। ਜਿਹੜਾ ਸਿੱਖ, ਸਿੱਖ ਨੂੰ ਪ੍ਰਸ਼ਾਦਿ ਛਕਾਵੇ, ਉਹ ਨਿਹਾਲ ਹੋ ਜਾਵੇਗਾ ਤੇ ਭਵਿੱਖ ਵਿਚ ਕਸ਼ਟ ਨਹੀਂ ਪਾਵੇਗਾ॥੬॥

**ਆਸ਼੍ਰਮ ਬਰਨ ਸਭਿਨਿ ਤੇ ਤਜਾਗੀ। ਪੰਥ ਗੁਰੂ ਕੋ ਪ੍ਰਭੁ ਅਨੁਰਾਗੀ।**
**ਕਰਿ ਅਰਦਾਸ ਕਰਹੁ ਬਰਤਾਵਨਿ। ਤੂ ਪ੍ਰਸਾਦਿ ਕਹਿ ਛਕੈ ਛਕਾਵਨ॥੭॥**

ਆਸ਼ਰਮ ਵਰਨ ਸਭ ਦਾ ਤਿਆਗ ਕਰੇ, ਗੁਰੂ ਜੀ ਦੇ ਪੰਥ ਅਤੇ ਪ੍ਰਭੂ ਨਾਲ ਪ੍ਰੇਮ ਕਰੇ। ਅਰਦਾਸ ਕਰਕੇ ਪ੍ਰਸ਼ਾਦਿ ਵਰਤਾਵੋ, ਤੁਹਾਡਾ ਪ੍ਰਸ਼ਾਦਿ ਕਹਿ ਕੇ ਛਕੇ ਤੇ ਛਕਾਵੇ॥੭॥

**ਤ੍ਰਿਪਤ ਹੋਇ ਮੁਖ ਹਾਥ ਪਖਾਰਹੁ। ਤਿਸ ਪਸ਼ਚਾਤੀ ਚੁਲਾ ਉਚਾਰਹੁ।**
**ਸ਼ਸਤ੍ਰ ਤੁਰੰਗਮ ਕੀ ਨਿਤ ਸੋਧੀ। ਹੋਵਨਿ ਤੁਰਕਨਿ ਸੰਗ ਵਿਰੋਧੀ॥ ੮॥**

ਜਦ ਸਿੱਖ ਤ੍ਰਿਪਤ ਹੋ ਜਾਵੇ ਤਾਂ ਮੂੰਹ ਹੱਥ ਧਵਾਓ ਤੇ ਉਸ ਤੋਂ ਬਾਅਦ ਵਿਚ ਚੂਲ੍ਹੀ ਕਰਵਾਓ। ਸ਼ਸਤਰਾਂ ਘੋੜਿਆਂ ਦੀ ਸਦਾ ਸੋਝੀ ਰੱਖੋ ਤੇ ਤੁਰਕਾਂ ਦੇ ਸਦਾ ਵਿਰੋਧੀ ਹੋਵੋ॥੮॥

**ਰਹਨਿ ਪਹਾਰੀ ਸੋਂ ਨਿਤ ਨਜਾਰੋ। ਬਨਿ ਕਰਿ ਸਖਾ ਨ ਕੀਜੈ ਪਜਾਰੋ।**
**ਸਭਿ ਸਿੱਖਨਿ ਕੋ ਖਰਚ ਬਿਸਾਲਾ। ਦੈ ਹੈ ਗੁਰੂ ਸਰਬਥਾ ਕਾਲਾ॥ ੯॥**

ਪਹਾੜੀਆਂ ਦੀ ਰਹਿਣੀ ਬਹਿਣੀ ਤੋਂ ਸਦਾ ਵੱਖਰੇ ਰਹੋ। ਉਨ੍ਹਾਂ ਨਾਲ ਦੋਸਤੀ ਕਰਕੇ ਪਿਆਰ ਨਾ ਕਰੋ। ਸਾਰੇ ਸਿੱਖਾਂ ਦਾ ਵਿਸ਼ਾਲ ਖਰਚਾ, ਗੁਰੂ ਸਭ ਥਾਂ ਅਤੇ ਹਰ ਸਮੇਂ ਦੇਵੇਗਾ॥੯॥

**ਛੱਤ੍ਰੀ ਆਦਿ ਬਰਨ ਚਹੁੰ ਰਾਸੀ। ਆਸ਼੍ਰਮ ਚਾਰਿ ਆਦਿ ਸੰਨਜਾਸੀ।**
**ਸਕਲ ਅਧੀਨ ਪੰਥ ਕੇ ਕਰੇ। ਸੋ ਸਭਿ ਪੰਥ ਸ਼ਬਦ ਅਨੁਸਰੇ॥ ੧੦॥**

ਖੱਤਰੀ ਆਦਿ ਚਾਰ ਵਰਨ ਹਨ, ਸੰਨਿਆਸੀ ਆਦਿ ਚਾਰ ਆਸ਼ਰਮ ਹਨ। ਉਨ੍ਹਾਂ ਸਭ ਨੂੰ ਪੰਥ ਦੇ ਅਧੀਨ ਕਰੇ। ਉਹ ਸਾਰੇ ਪੰਥ ਸ਼ਬਦ ਦੇ ਅਨੁਸਾਰ ਚਲਣ॥੧੦॥

**ਸੇਵਾ ਸਿੱਖਨ ਕੀ ਸਿਖ ਧਾਰੇ। ਅਚਹਿ ਪ੍ਰਸਾਦਿ ਨ ਪਾਸ ਉਠਾਰੇ।**
**ਤ੍ਰਿਪਤਹਿ ਉਦਰ ਲੋਭ ਪੁਨ ਕਰੇ। ਮੰਦ ਨਜ਼ਰ ਸਿਖ ਕੇ ਘਰ ਧਰੇ॥ ੧੧॥**

ਸਿੱਖਾਂ ਦੀ ਸੇਵਾ ਸਿੱਖ ਧਾਰਨ ਕਰੇ ਤੇ ਪਾਸ ਬੈਠੇ ਨੂੰ ਪੰਗਤੀ ਵਿਚੋਂ ਨਾ ਉਠਾਏ। ਜਿਹੜਾ ਪੇਟ ਰੱਜ ਜਾਣ ਤੇ ਵੀ ਬਾਅਦ ਵਿਚ ਲੋਭ ਕਰੇ ਤੇ ਸਿੱਖ ਦੇ ਘਰ ਉੱਤੇ ਮੰਦੀ ਨਜ਼ਰ ਧਾਰਨ ਕਰੇ॥੧੧॥

**ਸੋ ਸਿਖ ਪਰਹਿ ਨਰਕ ਮਹਿਂ ਜਾਈ। ਨਹਿਂ ਤਿਸ ਕੋ ਮੈਂ ਬਨਹੁੰ ਸਹਾਈ।**
**ਨਹਿਂ ਪ੍ਰਸਾਦਿ ਕੀ ਨਿੰਦ ਅਲਾਵੈ। ਛੁਧਤਿ ਸਿੱਖ ਕੋ ਸਾਦਰ ਖ੍ਵਾਵੈ॥ ੧੨॥**

ਉਹ ਸਿੱਖ ਨਰਕ ਵਿਚ ਜਾ ਕੇ ਪਵੇਗਾ, ਉਸ ਦਾ ਮੈਂ ਕਦੀ ਵੀ ਸਹਾਇਕ ਨਹੀਂ ਬਣਾਂਗਾ। ਪ੍ਰਸ਼ਾਦਿ ਦੀ ਕਦੀ ਵੀ ਨਿੰਦਿਆ ਨਾ ਕਰੇ, ਭੁੱਖੇ ਸਿੱਖ ਨੂੰ ਬੜੇ ਆਦਰ ਨਾਲ ਪ੍ਰਸ਼ਾਦਿ ਛਕਾਵੇ॥੧੨॥

**ਸੌ ਜੱਗਨ ਕੋ ਫਲ ਸੋ ਪਾਇ। ਗੁਰਸਿਖ ਕੋ ਕਰਿ ਪ੍ਰੇਮ ਛਕਾਇ।**
**ਸਿਖ ਕੋ ਦੇਯ ਬਿਵਾਹ ਕਰਾਇ। ਸੋ ਨਿਸਤਰਹਿ ਬਿਲਮ ਨਹਿਂ ਲਾਇ॥੧੩॥**

ਸੌ ਜੱਗਾਂ ਦਾ ਉਹ ਫਲ ਪਾਵੇਗਾ, ਜਿਹੜਾ ਗੁਰਸਿੱਖ ਨੂੰ ਪ੍ਰੇਮ ਨਾਲ ਲੰਗਰ ਛਕਾਵੇਗਾ, ਜਿਹੜਾ ਸਿੱਖ ਨੂੰ ਲੜਕੀ ਦੇ ਕੇ ਵਿਆਹੇਗਾ, ਉਸਦੇ ਕਲਿਆਣ ਹੋਣ ਵਿਚ ਕੋਈ ਦੇਰ ਨਹੀਂ ਲੱਗੇਗੀ॥੧੩॥

**ਸਿੱਖ ਸਿੱਖ ਬਿੱਦਜਾ ਸਿਖਲਾਵੈ। ਨਗਨ ਸਿੱਖ ਕੋ ਬਸਤ੍ਰ ਉਢਾਵੈ।**
**ਕਾਰਜ ਅਰਜੋ ਸਿੱਖ ਕੋ ਸਾਧੇ। ਜਮ ਕੀ ਬਾਧਾ ਸੋ ਨਹਿਂ ਲਾਧੇ॥ ੧੪॥**

ਜਿਹੜਾ ਸਿੱਖ, ਸਿੱਖ ਨੂੰ ਵਿਦਿਆ ਪੜ੍ਹਾਵੇ ਤੇ ਨੰਗੇ ਸਿੱਖ ਨੂੰ ਕਪੜੇ ਪਹਿਨਾਵੇ, ਸਿੱਖ ਦਾ ਅੜਿਆ ਹੋਇਆ ਕਾਰਜ ਸਵਾਰ ਦੇਵੇ, ਉਹ ਸਿੱਖ ਜਮ ਦੀ ਪੀੜ ਨਹੀਂ ਸਹੇਗਾ'' ॥੧੪॥

**ਇਕ ਦਿਨ ਬੈਠੇ ਗੁਰ ਮਹਾਰਾਜ। ਚਹੁੰਦਿਸ਼ਿ ਸੇਵਕ ਸਭਾ ਸਮਾਜ।**
**ਚੌਕੀ ਭਈ ਬਿਲਾਵਲੁ ਕੇਰੀ। ਗਾਵਹਿੰ ਰਾਗੀ ਪ੍ਰੀਤ ਘਨੇਰੀ॥ ੧੫॥**

ਇਕ ਦਿਨ ਗੁਰੂ ਮੰਹਾਰਾਜ ਜੀ ਬੈਠੇ ਹੋਏ ਸਨ, ਚਾਰ ਪਾਸੇ ਸਾਰੇ ਸੇਵਕ ਸਮਾਜ ਸਭਾ ਵਿਚ ਬੈਠੇ ਸਨ। ਬਿਲਾਵਲ ਦੀ ਚੌਕੀ ਹੋਈ, ਰਾਗੀ ਬੜੀ ਪ੍ਰੀਤ ਨਾਲ ਗਾ ਰਹੇ ਸਨ॥੧੫॥

**ਸਾਜ ਸਮਾਜ ਕੰਠ ਸੁਰ ਤਾਲ। ਭਏ ਏਕ ਤਬਿ ਗਾਇੰ ਰਸਾਲ।**
**ਖੁਸ਼ੀ ਖਾਲਸਾ ਸੁਨਿ ਕਰਿ ਹੋਵਾ। ਗੁਰ ਮਹਿੰ ਪ੍ਰੇਮ ਉਪਾਵਤਿ ਜੋਵਾ॥ ੧੬॥**

ਸਾਜ ਸਮਾਜ ਅਤੇ ਗਲਾ ਇਕ ਸੁਰ ਤਾਲ ਵਿਚ ਹੋਏ ਸਨ ਤੇ ਸੁੰਦਰ ਸੰਗੀਤ ਪੈਦਾ ਹੋ ਰਿਹਾ ਸੀ। ਖਾਲਸਾ ਸੁਣ ਕੇ ਬਹੁਤ ਪ੍ਰਸੰਨ ਹੋਇਆ, ਜਿਨ੍ਹਾਂ ਦਾ ਗੁਰੂ ਜੀ ਵਿਚ ਬਹੁਤ ਪ੍ਰੇਮ ਪ੍ਰਗਟ ਹੋਇਆ॥੧੬॥

**'ਵਾਹੁ ਵਾਹੁ' ਸਭਿਹੂੰਨ ਸੁਨਾਯੋ। 'ਆਜ ਸ਼ਬਦ ਸੁੰਦਰ ਬਿਧਿ ਗਾਯੋ।**
**ਕਰੇ ਨਿਹਾਲ ਰਾਗੀਅਨਿ ਆਛੇ। ਦਯੋ ਅਨੰਦ ਜਥਾ ਉਰ ਬਾਂਛੇ'॥ ੧੭॥**

'ਵਾਹ ਵਾਹ' ਕਹਿ ਕੇ ਸਭ ਨੇ ਸੁਣਾਇਆ ਤੇ ਕਿਹਾ, ''ਅੱਜ ਸ਼ਬਦ ਬੜੀ ਸੁੰਦਰ ਵਿਧੀ ਨਾਲ ਗਾਇਨ ਕੀਤਾ ਹੈ। ਰਾਗੀਆਂ ਨੇ ਚੰਗੀ ਤਰ੍ਹਾਂ ਸਭ ਨੂੰ ਨਿਹਾਲ ਕੀਤਾ ਹੈ, ਉਸ ਤਰ੍ਹਾਂ ਦਾ ਹੀ ਅਨੰਦ ਦਿੱਤਾ ਹੈ ਜਿਵੇਂ ਮਨ ਵਿਚ ਚਾਹਿਆ ਹੈ॥੧੭॥

**ਸੁਨਿ ਕਲਗ਼ੀਧਰ ਊਚੇ ਕਹੀ। 'ਭਾਈ ਕਹੀ ਲੁਪਾਈ ਕਹੀ'।**
**ਤਬਿ ਸਿੱਖਨ ਬੂਝਜੋ ਨਰਨਾਹਰ। 'ਪਾਤਿਸ਼ਾਹ ਸਿੱਟਾ ਹੁਇ ਜ਼ਾਹਰ॥ ੧੮॥**

ਇਹ ਸੁਣ ਕੇ ਸਤਿਗੁਰੂ ਜੀ ਨੇ ਉੱਚੀ ਆਵਾਜ਼ ਵਿਚ ਕਿਹਾ, ''ਭਾਈ ਨੇ 'ਕਹੀ' ਕਹੀ ਹੈ, ਉਹ ਉਸ ਨੇ ਆਪ ਹੀ ਲੁਕਾਈ ਹੈ ਭਾਵ ਆਪ ਰਾਗ ਕਰਕੇ ਧਾਰਨਾ ਨਹੀਂ ਧਾਰਦੇ। ਫਿਰ ਸਿੱਖਾਂ ਨੇ ਨਰਾਂ ਵਿਚ ਬੈਠੇ ਸ਼ੇਰ ਰੂਪੀ ਗੁਰੂ ਜੀ ਨੂੰ ਪੁੱਛਿਆ, ''ਹੇ ਸੱਚੇ ਪਾਤਿਸ਼ਾਹ, ਇਸ ਦਾ ਸਿੱਟਾ ਵੀ ਹੁਣ ਪ੍ਰਗਟ ਕਰੋ॥੧੮॥

**ਹਮ ਕੋ ਨਹੀਂ ਸਮਝ ਕੁਛ ਆਈ। ਕੌਨ ਖਜਾਲ ਮਹਿੰ ਆਪ ਅਲਾਈ'।**
**ਤਬਿ ਸਤਿਗੁਰੂ ਸੁਨਾਈ ਤਥਾ। 'ਗ੍ਰਾਮ ਚੌਧਰੀ ਕੀ ਇਕ ਕਥਾ॥ ੧੯॥**

ਸਾਨੂੰ ਕੁਝ ਵੀ ਸਮਝ ਨਹੀਂ ਆਈ ਹੈ, ਕਿਸ ਖਿਆਲ ਵਿਚ ਤੁਸੀਂ ਇਹ ਗੱਲ ਕਹੀ ਹੈ।'' ਤਦ ਸਤਿਗੁਰੂ ਜੀ ਨੇ ਸਾਰੀ ਕਹਾਣੀ ਸੁਣਾਈ ਜਿਵੇਂ ਵਾਪਰੀ ਸੀ। ''ਇਹ ਪਿੰਡ ਦੇ ਇਕ ਚੌਧਰੀ ਦੀ ਇਕ ਕਥਾ ਹੈ''॥੧੯॥

**ਗਯੋ ਖੇਤ ਮਹਿੰ ਜਿਹ ਕਿਰਸਾਨੀ। ਜੋਰਜੋ ਹਰਠ ਸਿੰਚਤੋ ਪਾਨੀ।**
**ਰਾਖੀ ਕਜਾਰੇ ਪਰ ਤਿਨ ਕਹੀ। ਲੇ ਗਮਨਜੋਂ ਕੋ, ਪ੍ਰਾਪਤਿ ਨਹੀਂ॥ ੨੦॥**

ਇਕ ਕਿਸਾਨ ਆਪਣੇ ਖੇਤ ਵਿਚ ਗਿਆ ਤੇ ਉਸ ਨੇ ਖੇਤ ਨੂੰ ਸਿੰਜਣ ਵਾਸਤੇ ਖੂਹ ਜੁੱਤਾ। ਉਸ ਨੇ ਨੱਕੇ ਮੋੜਨ ਵਾਸਤੇ ਕਿਆਰੇ ਦੇ ਨੱਕੇ 'ਤੇ ਕਹੀ ਰੱਖ ਦਿੱਤੀ। ਉਸ ਕਹੀ ਨੂੰ ਕੋਈ ਚੁੱਕ ਕੇ ਲੈ ਗਿਆ, ਅਗਲੇ ਦਿਨ ਪ੍ਰਾਪਤ ਨਾ ਹੋਈ॥੨॥

*ਨਿਸ਼ਾਨੀ ਛੰਦ-* **ਰਿਦੈ ਬਿਚਾਰਜੋ ਚੌਧਰੀ ਵਥੁ ਗਈ ਜਿ ਮੋਰੀ।**
**ਤੌ ਅਪਰਨ ਕੀ ਕਜਾ ਚਲੀ, ਕਜੋਂ ਹੋਇ ਨ ਚੋਰੀ।**
**ਬੋਲਿ ਭਿਰਾਈ ਕੋ ਲਯੋ ਡੌਂਡੀ ਫਿਰਵਾਈ।**
**ਬਜਜੋ ਢੋਲ ਸਭਿ ਨੇ ਸੁਨਜੋਂ ਪਰ ਕਹੀ ਨ ਪਾਈ॥ ੨੧॥**

ਚੌਧਰੀ ਨੇ ਹਿਰਦੇ ਵਿਚ ਵਿਚਾਰ ਕੀਤੀ ਜੇ ਮੇਰੀ ਵਸਤੂ ਹੀ ਚੁੱਕੀ ਗਈ ਹੈ ਤਾਂ ਹੋਰਨਾਂ ਦੀ ਕੀ ਚੱਲੇਗੀ, ਉਨ੍ਹਾਂ ਦੀਆਂ ਵਸਤਾਂ ਦੀ ਕਿਉਂ ਨਾ ਚੋਰੀ ਹੋਵੇਗੀ। ਉਸ ਨੇ ਢੋਲਚੀ ਨੂੰ ਕਹਿ ਕੇ ਸਾਰੇ ਡੌਂਡੀ ਫਿਰਵਾ ਦਿੱਤੀ। ਵੱਜਦਾ ਢੋਲ ਸਭ ਨੇ ਸੁਣਿਆ, ਪਰ ਕਿਸੇ ਸਥਾਨ ਤੋਂ ਵੀ ਕਹੀ ਨਾ ਮਿਲੀ॥੨੧॥

ਬਹੁਰ ਗ੍ਰਾਮ ਕੇ ਸਦਨ ਜੇ ਸਗਰੇ ਖੁਜਵਾਏ।
ਤਊ ਨ ਪ੍ਰਾਪਤਿ ਸੋ ਕਹੀ ਨਰ ਉਰ ਬਿਸਮਾਏ।
ਤਬਿ ਇਕ ਮਾਨਵ ਨੇ ਕਹਜੋ ਜੋ ਸਦਨ ਭਿਰਾਈ।
ਸੋ ਭੀ ਲੀਜਹਿ ਖੋਜ ਕਰਿ ਜੇ ਲੇਵਹੁ ਪਾਈ॥ ੨੨॥

ਫਿਰ ਪਿੰਡ ਦੇ ਸਾਰੇ ਘਰਾਂ ਦੀ ਤਲਾਸ਼ੀ ਲਈ, ਫਿਰ ਵੀ ਕਹੀ ਪ੍ਰਾਪਤ ਨਾ ਹੋਣ 'ਤੇ ਸਾਰੇ ਮਨੁੱਖ ਬਹੁਤ ਹੈਰਾਨ ਹੋਏ। ਤਦ ਇਕ ਮਨੁੱਖ ਨੇ ਕਿਹਾ ਕਿ ਢੋਲਚੀ ਦਾ ਘਰ ਵੀ ਫੋਲਣਾ ਚਾਹੀਦਾ ਹੈ, ਉਸ ਘਰ ਦੀ ਵੀ ਤਲਾਸ਼ੀ ਲਵੋ, ਜੇ ਕਹੀ ਪ੍ਰਾਪਤ ਹੋ ਜਾਵੇ॥੨੨॥

ਸੁਨਿ ਸਭਿ ਨੈ ਮਾਨਜੋਂ ਤਬੈ ਤਿਹ ਸਦਨ ਖੁਜਾਏ।
ਇਕ ਕੋਠੀ ਪੀਛੇ ਪਰੀ ਤਿਹ ਲਈ ਉਠਾਏ।
ਪਿਖਿ ਕਰਿ ਬੋਲਜੋ ਚੌਧਰੀ ਸੁਨਿ ਮੂਢ ਭਿਰਾਈ!।
ਢੋਲ ਸੁਨਾਵਹਿਂ ਸਭਿਨਿ ਕੋ, ਘਰ ਕਹੀ ਛੁਪਾਈ!॥ ੨੩॥

ਇਹ ਸੁਣ ਕੇ ਸਾਰਿਆਂ ਨੇ ਮੰਨਿਆ ਤੇ ਫਿਰ ਉਸ ਢੋਲਚੀ ਦੇ ਘਰ ਦੀ ਵੀ ਤਲਾਸ਼ੀ ਲਈ। ਕਹੀ ਇਕ ਕੋਠੀ ਦੇ ਪਿੱਛੇ ਪਈ ਸੀ, ਉਥੋਂ ਚੁੱਕ ਲਈ। ਕਹੀ ਵੇਖ ਕੇ ਚੌਧਰੀ ਬੋਲਿਆ, "ਹੇ ਮੂਰਖ ਢੋਲਚੀ! ਸਾਰਿਆਂ ਨੂੰ ਢੰਡੋਰਾ ਮਾਰ ਕੇ ਸੁਣਾਉਂਦਾ ਹੈਂ ਤੇ ਕਹੀ ਤੂੰ ਆਪਣੇ ਘਰ ਲੁਕਾਈ ਹੈ॥੨੩॥

ਕਰੀ ਨਸੀਹਤਿ ਤਬਿ ਤਿਸੈ ਜੇਤਿਕ ਬਨਿ ਆਵੈ।
ਰੀਤਿ ਭਿਰਾਈ ਰਾਗੀਅਨਿ ਕਰਿ ਰਾਗ ਸੁਨਾਵੈਂ।
ਤਿਮ ਮੇਰੀ ਸਿੱਖਹੁ ਸੁਨਹੁਂ ਇਹੁ ਬਿਨਾ ਕਮਾਏ।
ਪੰਡਤਿ ਰਾਗੀ ਜੋਤਸ਼ੀ ਪ੍ਰੇਰਕ ਬਨਿ ਆਏ॥ ੨੪॥

ਫਿਰ ਉਸ ਨੂੰ ਨਸੀਹਤ ਕੀਤੀ ਜਿੰਨੀ ਬਣ ਆਉਂਦੀ ਸੀ। ਢੋਲਚੀ ਵਾਂਗ ਰੀਤ ਰਾਗੀਆਂ ਕੀਤੀ ਹੈ ਤੇ ਉਸ ਵਾਂਗ ਰਾਗ ਗਾ ਕੇ ਸੁਣਾਉਂਦੇ ਹਨ। ਉਸ ਤਰ੍ਹਾਂ ਹੀ ਮੇਰੀ ਸਿੱਖਿਆ ਸੁਣੋ, ਕਮਾਈ ਕਰਨ ਤੋਂ ਬਗੈਰ ਹੀ ਇਹ ਜੋਤਸ਼ੀ, ਪੰਡਿਤ ਰਾਗੀ ਬਣ ਕੇ ਆ ਜਾਂਦੇ ਹਨ॥੨੪॥

ਅਪਰਨ ਕੋ ਸਮੁਝਾਵਹੀਂ ਨਹਿਂ ਆਪ ਕਮਾਵੈਂ।
ਪਹੁਚਹਿ ਪੁੱਛੀ ਪੂਛਿਕੈ, ਰਹਿ ਠੌਰ ਬਤਾਵੈ।
ਐਸੀ ਬਨੀ ਬਤਾਉਨੀ ਬਿਰਲਾ ਸਮਝੰਤਾ।
ਸਮਝਹਿਗੋ ਸੋ ਤਰਹਿਗੋ ਸੁਨੀਅਹਿ ਸਿਖ ਸੰਤਾ॥ ੨੫॥

ਹੋਰਨਾਂ ਨੂੰ ਸਮਝਾਉਂਦੇ ਹਨ, ਪਰ ਆਪ ਕਮਾਈ ਨਹੀਂ ਕਰਦੇ ਹਨ, ਪੁੱਛਣ ਵਾਲਾ ਪੁੱਛ-ਪੁੱਛ ਕੇ ਪਹੁੰਚ ਜਾਂਦਾ ਹੈ ਤੇ ਦੱਸਣ ਵਾਲਾ ਉਸੇ ਸਥਾਨ ਤੇ ਹੀ ਰਹਿ ਜਾਂਦਾ ਹੈ। ਇਹ ਗੱਲ ਇਕ ਐਸੀ ਬੁਝਾਰਤ ਬਣ ਗਈ ਹੈ ਕਿ ਕੋਈ ਵਿਰਲਾ ਇਸਨੂੰ ਬੁਝਦਾ ਹੈ। ਹੇ ਸਿੱਖ ਸੰਤੋ! ਸੁਣੋ ਜੇ ਇਸ ਗੱਲ ਨੂੰ ਸਮਝ ਜਾਵੋਗੇ ਤਾਂ ਤਰ ਜਾਵੋਗੇ॥੨੫॥

ਕਹਜੋ ਪਾਰ ਨਹਿਂ ਪਰਤਿ ਹੈ ਤਰਿਹੈ ਨਹਿਂ ਜੌਲੌ।
ਜਬਿਲੌ ਸ਼ਾਂਤਿ ਨ ਪ੍ਰਾਪਤੀ ਕਹਿ ਫੋਕਟ ਤੌਲੌ।
ਗੁਰ ਸਾਚਾ ਜਿਨ ਕੋ ਮਿਲਹਿ ਸੇ ਬਖਸ਼ੇ ਜੈ ਹੈਂ।
ਪੁੰਜ ਪੁੰਨ ਹੁਇ ਪ੍ਰਥਮ ਕੇ ਤਬਿ ਸੋ ਸਮਝੈ ਹੈ'॥ ੨੬॥

ਕਹਿਣ ਨਾਲ ਪਾਰ ਨਹੀਂ ਹੋ ਸਕਦਾ ਹੈ, ਜਦ ਤਕ ਤਰਦਾ ਨਹੀਂ ਹੈ ਜਦ ਤਕ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ ਹੈ ਤਦ ਤਕ ਕਹਿਣਾ ਨਿਸਫਲ ਹੈ। ਜਿਨ੍ਹਾਂ ਨੂੰ ਸੱਚਾ ਗੁਰੂ ਮਿਲ ਜਾਂਦਾ ਹੈ, ਉਹ ਬਖਸ਼ੇ ਜਾਂਦੇ ਹਨ, ਜਿਸ ਦੇ ਪਹਿਲਾਂ ਦੇ ਬਹੁਤ ਪੁੰਨ ਕੀਤੇ ਹੁੰਦੇ ਹਨ, ਉਹ ਤਦ ਸਮਝ ਲੈਂਦਾ ਹੈ"॥੨੬॥

ਇਮ ਸਤਿਗੁਰ ਸੁਭ ਪੰਥ ਮਹਿਂ ਨਿਜ ਦਾਸ ਚਲਾਵੈਂ।
ਜੋ ਮੰਨਹਿ ਸੋ ਪਾਰ ਹ੍ਵੈ ਪੁਨ ਜਨਮ ਨ ਪਾਵੈ।
ਏਕ ਸਮੈ ਦੁਰਭਿਛ ਪਰਜੋ ਅੰਨ ਮਹਿੰਗਾ ਹੋਵਾ।
ਡੁਲਜੋ ਜਗਤ ਬਹੁ ਛੁਧਿਤ ਹ੍ਵੈ ਧੀਰਜ ਉਰ ਖੋਵਾ॥ ੨੭॥

ਇਸ ਤਰ੍ਹਾਂ ਸਤਿਗੁਰੂ ਜੀ ਆਪਣੇ ਸੇਵਕਾਂ ਨੂੰ ਸ਼ੁਭ ਮਾਰਗ ਤੇ ਚਲਾਉਂਦੇ ਸਨ, ਜਿਹੜਾ ਮੰਨਦਾ ਹੈ, ਉਹ ਪਾਰ ਹੋ ਜਾਂਦਾ ਹੈ, ਫਿਰ ਜਨਮ ਮਰਨ ਵਿਚ ਨਹੀਂ ਪੈਂਦਾ ਹੈ। ਇਕ ਸਮੇਂ ਕਾਲ ਪੈ ਗਿਆ ਤੇ ਅੰਨ ਬਹੁਤ ਮਹਿੰਗਾ ਹੋ ਗਿਆ। ਜਗਤ ਭੁਖਮਾਰੀ ਕਰਕੇ ਬਹੁਤ ਡੋਲ ਗਿਆ ਤੇ ਦਿਲ ਦਾ ਧੀਰਜ ਖੋਹ ਬੈਠਾ॥੨੭॥

ਲੋਕ ਹਜ਼ਾਰਹੁਂ ਅਨੰਦਪੁਰ ਜਿਤਿ ਕਿਤ ਤੇ ਆਏ।
ਦੇਗ਼ ਹੋਤਿ ਅਨਤੋਟ ਹੀ ਲੇ ਲੇ ਸਭਿ ਖਾਏ।
ਦਯਾ ਪ੍ਰਭੂ ਕੀ ਬਹੁ ਭਈ ਅੰਨੁ ਰੁ ਧਨ ਦੇਤੇ।
ਦੀਨ ਹੋਇ ਨਰ ਰੈਨ ਦਿਨ ਤ੍ਰਿਪਤੈਂ ਸਭਿ ਲੇਤੇ॥ ੨੮॥

ਹਜ਼ਾਰਾਂ ਲੋਕ ਅਨੰਦਪੁਰ ਵਿਖੇ ਜਿਥੋਂ ਕਿਥੋਂ ਚਲ ਕੇ ਆਏ। ਅਤੁੱਟ ਲੰਗਰ ਚਲਦਾ ਸੀ ਤੇ ਸਭ ਲੋਕ ਲੰਗਰ ਲੈ ਲੈ ਕੇ ਖਾਂਦੇ ਸਨ। ਪ੍ਰਭੂ ਦੀ ਬਹੁਤ ਕਿਰਪਾ ਹੋਈ ਬਹੁਤ ਅੰਨ ਅਤੇ ਧਨ ਦਿੰਦੇ ਸਨ। ਦਿਨ ਰਾਤ ਮਨੁੱਖ ਦੀਨ ਹੋ ਕੇ ਭੋਜਨ ਲੈ ਕੇ ਤ੍ਰਿਪਤ ਹੁੰਦੇ ਸਨ॥੨੮॥

ਹੇਰਿ ਹੇਰਿ ਗੁਰ ਦਾਨ ਕੋ ਬਿਸਮੇਂ ਨਰ ਨਾਰੀ।
ਕੀਰਤਿ ਪਸਰੀ ਜਗਤ ਮਹਿਂ ਕੋ ਸਮਤਾ ਧਾਰੀ।
ਪਿਖਹਿਂ ਸੁਨਹਿਂ ਸਭਿ ਗਿਰਪਤੀ ਉਰ ਲਖਹਿਂ ਅਚੰਭਾ।
ਕਹਿਂ ਤੇ ਆਨਹਿਂ ਧਨੁ ਇਤਿਕ ਬਡਿ ਦਾਨ ਅਰੰਭਾ॥ ੨੯॥

ਗੁਰੂ ਜੀ ਦੇ ਦਾਨ ਨੂੰ ਵੇਖ ਵੇਖ ਕੇ ਇਸਤਰੀ ਪੁਰਸ਼ ਹੈਰਾਨ ਹੁੰਦੇ ਸਨ। ਸਾਰੇ ਜਗਤ ਵਿਚ ਗੁਰੂ ਜੀ ਦੀ ਕੀਰਤੀ ਫੈਲ ਗਈ, ਕੌਣ ਬਰਾਬਰੀ ਧਾਰਨ ਕਰ ਸਕਦਾ ਸੀ। ਸਾਰੇ ਪਹਾੜੀ ਰਾਜੇ ਵੇਖਦੇ ਅਤੇ ਸੁਣਦੇ ਸਨ ਤੇ ਦਿਲ ਵਿਚ ਬਹੁਤ ਹੈਰਾਨ ਹੁੰਦੇ ਸਨ। ਏਨਾ ਧਨ ਕਿੱਥੋਂ ਲਿਆਉਂਦੇ ਹਨ, ਦਿਲ ਵਿਚ ਬਹੁਤ ਹੈਰਾਨ ਹੁੰਦੇ ਸਨ। ਏਡਾ ਵੱਡਾ ਦਾਨ ਕਰ ਰਹੇ ਹਨ॥੨੯॥

ਸ੍ਰੀ ਗੁਜਰੀ ਮਾਤਾ ਤਬਹਿ ਦੇਖਤਿ ਬਿਸਮਾਈ।
ਲੋਕ ਹਜ਼ਾਰਹੁਂ ਮਿਲਿ ਗਏ ਨਿਸਦਿਨ ਤ੍ਰਿਪਤਾਈ।

ਥੁਰੈ ਅੰਨ ਥੋਰਹਿ ਦਿਨਨ ਪੁਨ ਕਹਾਂ ਕਰੈ ਹੈਂ।
ਆਵਤਿ ਰੋਜ਼ ਅਨੇਕ ਹੀ ਜੁਗ ਸਮੈਂ ਅਚੈ ਹੈਂ॥ ੩੦॥

ਮਾਤਾ ਗੁਜਰੀ ਜੀ ਫਿਰ ਵੇਖ ਕੇ ਬਹੁਤ ਹੈਰਾਨ ਹੋਈ, ਹਜ਼ਾਰਾਂ ਲੋਕ ਰੋਜ਼ ਮਿਲ ਕੇ ਤ੍ਰਿਪਤ ਹੁੰਦੇ ਹਨ। ਥੋੜੇ ਦਿਨਾਂ ਵਿਚ ਅਨਾਜ ਮੁਕ ਜਾਵੇਗਾ ਫਿਰ ਕੀ ਕਰਨਗੇ। ਅਨੇਕਾਂ ਲੋਕ ਰੋਜ਼ ਆਉਂਦੇ ਹਨ ਤੇ ਦੋਵੇਂ ਸਮੇਂ ਭੋਜਨ ਛਕਦੇ ਹਨ॥੩੦॥

ਨਹਿਂ ਸੁਧ ਕੁਛ ਦੁਰਭਿੱਖ ਕੀ ਰਹਿ ਕੇਤਿਕ ਕਾਲਾ।
ਚਲਹਿ ਦੇਗ਼ ਨਿਤ ਗੁਰੂ ਕੀ ਇਮ ਚਿਤਹਿ ਬਿਸਾਲਾ।
ਹੁਤੇ ਸਮੀਪੀ ਮਾਤ ਕੇ ਸੋ ਜੁਗਤਿ ਬਤਾਏ।
'ਏਕ ਸਮੈਂ ਦਿਹੁ ਦੇਗ਼ ਕੋ ਸੰਜਮ ਸੰਗ ਲਾਏ॥ ੩੧॥

ਕਾਲ ਦਾ ਵੀ ਕੋਈ ਪਤਾ ਨਹੀਂ ਕਿ ਇਹ ਕਿੰਨੇ ਸਮੇਂ ਤਕ ਰਹੇਗਾ ਗੁਰੂ ਦਾ ਸਦਾ ਹੀ ਲੰਗਰ ਚਲਦਾ ਹੈ, ਇਸ ਤਰ੍ਹਾਂ ਬਹੁਤ ਵਿਚਾਰ ਕਰਦੇ ਸਨ। ਜਿਹੜੇ ਮਾਤਾ ਜੀ ਦੇ ਨਜ਼ਦੀਕੀ ਸਨ ਉਨ੍ਹਾਂ ਨੇ ਜੁਗਤ ਦੱਸੀ, "ਇਕ ਸਮੇਂ ਲੰਗਰ ਦੇਵੋ, ਸੰਜਮ ਨਾਲ ਲੰਗਰ ਨੂੰ ਚਲਾਵੋ॥ ੩੧॥

ਨਾਂਹਿਤ ਕਿਤ ਜੇ ਅੰਨ ਆਇ? ਜੇ ਕਿਤਿਕ ਪਕਾਵੈਂ।
ਥੁਰਜੋ ਪੁਰਨ ਤੇ ਪਾਇ ਨਹਿਂ ਜੇ ਮੋਲ ਮੰਗਾਵੈਂ'।
ਇੱਤਜਾਦਿਕ ਸੁਨ ਬਾਰਤਾ ਮਾਤਾ ਮਨ ਡੋਲੀ।
ਕਰੇ ਹਕਾਰਨਿ ਲਾਂਗਰੀ ਢਿਗ ਕਰਿ ਇਮ ਬੋਲੀ॥ ੩੨॥

ਨਹੀਂ ਤਾਂ ਅਨਾਜ ਕਿਥੋਂ ਆਵੇਗਾ? ਜਿਹੜਾ ਫਿਰ ਪਕਾਵਾਂਗੇ, ਨਗਰਾਂ ਤੋਂ ਇਹ ਮਿਲਣ ਨਹੀਂ ਲੱਗਾ, ਜਦ ਕਿਸੇ ਸਥਾਨ ਤੋਂ ਵੀ ਪ੍ਰਾਪਤ ਨਹੀਂ ਹੋਵੇਗਾ ਤਾਂ ਕਿਥੋਂ ਮੁੱਲ ਖਰੀਦਾਂਗੇ।" ਇਸ ਪ੍ਰਕਾਰ ਦੀ ਵਾਰਤਾ ਸੁਣ ਕੇ ਮਾਤਾ ਚਿੱਤ ਵਿਚ ਡੋਲ ਗਈ, ਉਸ ਨੇ ਸਾਰੇ ਲਾਂਗਰੀਆਂ ਨੂੰ ਆਪਣੇ ਪਾਸ ਬੁਲਾਇਆ ਤੇ ਇਸ ਤਰ੍ਹਾਂ ਕਿਹਾ॥੩੨॥

'ਏਕ ਸਮੈਂ ਲੰਗਰ ਕਰਹੁ ਲੀਜਹਿ ਅੰਨ ਥੋਰਾ।
ਥੁਰਜੋ ਅੰਨ ਸਭਿ ਦੇਸ਼ ਤੇ ਬਹੁ ਨਹਿਂ ਕਿਤ ਓਰਾ'।
ਅਲਪ ਦੇਗ਼ ਤਬਿ ਕਰਤਿ ਭੇ ਸੁਨਿ ਆਇਸੁ ਮਾਤਾ।
ਪਾਯੋ ਅਲਪ ਅਹਾਰ ਕੋ ਸਭਿਹਿਨ ਤਬਿ ਜਾਤਾ॥ ੩੩॥

"ਇਕ ਸਮੇਂ ਲੰਗਰ ਤਿਆਰ ਕਰੋ ਤੇ ਥੋੜਾ ਅਨਾਜ ਲਵੋ, ਸਾਰੇ ਦੇਸ਼ ਵਿਚੋਂ ਅਨਾਜ ਮੁੱਕ ਗਿਆ ਹੈ, ਕਿਸੇ ਪਾਸੇ ਵੀ ਬਹੁਤਾ ਅਨਾਜ ਨਹੀਂ ਰਹਿ ਗਿਆ ਹੈ।" ਮਾਤਾ ਜੀ ਦੀ ਆਗਿਆ ਸੁਣ ਕੇ ਫਿਰ ਥੋੜਾ ਲੰਗਰ ਤਿਆਰ ਕਰਨ ਲੱਗ ਗਏ, ਸਾਰੇ ਫਿਰ ਸਮਝ ਗਏ ਕਿ ਥੋੜਾ ਭੋਜਨ ਮਿਲਦਾ ਹੈ॥੩੩॥

ਸਿਖ ਗਨ ਮਿਲਿ ਸਤਿਗੁਰੂ ਢਿਗ ਸਭਿ ਗਾਥ ਸੁਨਾਈ।
'ਕਹਜੋ ਮਾਤ ਸਰਫਾ ਕਰਹੁ, ਸੁਧ ਕਾਲ ਨ ਕਾਈ।
ਕੇਤਿਕ ਚਿਰ ਲਗਿ ਰਹਹਿਗੋ ਨਰੁ ਭੇ ਸਮੁਦਾਯਾ।
ਦੇਗ਼ ਨੀਤ ਹੀ ਚਲਹਿ ਜਿਮ ਇਹ ਬਜੋਂਤ ਬਨਾਯਾ' ॥੩੪॥

ਸਿੱਖਾਂ ਨੇ ਫਿਰ ਸਤਿਗੁਰੂ ਜੀ ਨੂੰ ਮਿਲ ਕੇ ਸਾਰੀ ਕਹਾਣੀ ਸੁਣਾਈ, "ਮਾਤਾ ਜੀ ਨੇ ਕਿਹਾ ਹੈ ਕਿ ਸਰਫਾ ਕਰੋ, ਤੁਹਾਨੂੰ

ਕਾਲ ਬਾਰੇ ਸੋਝੀ ਨਹੀਂ ਹੈ। ਕਿੰਨੀ ਦੇਰ ਤਕ ਇਹ ਸਾਰੇ ਮਨੁੱਖ ਰਹਿਣਗੇ, ਲੰਗਰ ਸਦਾ ਹੀ ਚਲਦਾ ਹੈ, ਜਿਵੇਂ ਵਿਉਂਤ ਬਣਾਈ ਹੈ"॥ ੩੪॥

ਸੁਨਤਿ ਕ੍ਰੋਧ ਸ੍ਰੀ ਪ੍ਰਭੁ ਕਰਜੋ ਬਚ ਕਠਨ ਬਖਾਨੇ।
'ਰੀ ਉਜਰੀ! ਘਰ ਹੋਇ ਜੇ ਸੰਕੋਚ ਨ ਠਾਨੈ।
ਭਾਨਾ ਇਮ ਕਰਤਾਰ ਕਾ ਕੋ ਕਰੈ ਉਪਾਈ।
ਤਊ ਕਰਹਿ ਮੁਖਤਜਾਰ ਤਿਹ ਹੁਇ ਬੀਰ ਦਨਾਈ॥ ੩੫॥

ਇਹ ਸੁਣ ਕੇ ਸਤਿਗੁਰੂ ਜੀ ਨੇ ਕ੍ਰੋਧ ਕੀਤਾ ਤੇ ਕਠੋਰ ਬਚਨ ਕਹੇ, "ਹੇ ਉਜਰ ਕਰਨ ਵਾਲੇ (ਮਾਤਾ ਜੀ) ਜੇ ਘਰ ਵਿਚ ਅਨਾਜ ਹੋਵੇ ਤਾਂ ਫਿਰ ਸੰਕੋਚ ਨਾ ਕਰੀਏ। ਇਹ ਕਰਤਾਰ ਦਾ ਇਸ ਤਰ੍ਹਾਂ ਭਾਣਾ ਹੈ, ਕੌਣ ਉਪਾਅ ਕਰ ਸਕਦਾ ਹੈ, ਤਾਂ ਵੀ ਜੋ ਸੂਰਮਾ ਅਤੇ ਅਕਲਮੰਦ ਹੋਵੇ ਉਸ ਨੂੰ ਮੁਖਤਿਆਰ ਕਰਨਾ ਚਾਹੀਦਾ ਹੈ॥੩੫॥

*ਨੋਟ :- ਜਿਵੇਂ ਪਹਿਲਾਂ ਵੀ ਲਿਖਿਆ ਜਾ ਚੁੱਕਾ ਹੈ ਗੁਰੂ ਜੀ ਆਪਣੇ ਮਾਤਾ ਜੀ ਦੀ ਬਹੁਤ ਇਜ਼ਤ ਕਰਦੇ ਸਨ, ਉਹ ਉਨ੍ਹਾਂ ਦੇ ਹਰ ਹੁਕਮ ਨੂੰ ਸਿਰ ਮੱਥੇ ਮੰਨਦੇ ਹਨ। ਉਹ ਉਨ੍ਹਾਂ ਨੂੰ 'ਉਜਰੀ' ਨਹੀਂ ਕਹਿ ਸਕਦੇ ਸਨ। ਕਵੀ ਜੀ ਕਿਉਂਕਿ ਆਉਣ ਵਾਲੀਆਂ ਘਟਨਾਵਾਂ ਨੂੰ ਜਾਣਦੇ ਹਨ ਇਸ ਕਰਕੇ ਅਜਿਹੀਆਂ ਘਟਨਾਵਾਂ ਦੇ ਹੋਣ ਬਾਰੇ ਉਹ ਗੁਰੂ ਜੀ ਤੋਂ ਸਰਾਪ ਦਿਵਾ ਦਿੰਦੇ ਹਨ।*

ਖੱਤ੍ਰੀ, ਨਾਰੀ, ਦਾਰਿਦੀ, ਕਾਇਰ ਅਰ ਕੂਰਾ।
ਬਾਲਕ, ਚਾਕਰ ਨਵੋਂ ਹੁਇ ਜਿਹ ਪ੍ਰਿਤ ਉਰ ਊਰਾ।
ਇਨ ਕੀ ਮੁਖਤਜਾਰੀ ਬੁਰੀ ਪਰਖੀ ਅਬਿ ਸੋਈ।
ਭਲੀ ਹੋਤਿ ਬਰ ਜਨ ਕਰਹਿੰ ਲਘੁਤਾ ਤਬਿ ਹੋਈ॥ ੩੬॥

ਖੱਤਰੀ, ਇਸਤਰੀ, ਗ਼ਰੀਬ, ਕਾਇਰ, ਝੂਠਾ, ਬਾਲਕ, ਨਵਾਂ ਨੌਕਰ ਜਿਨ੍ਹਾਂ ਦਾ ਹੌਂਸਲਾ ਥੋੜਾ ਹੋਵੇ, ਇਨ੍ਹਾਂ ਦੀ ਮੁਖਤਿਆਰੀ ਬੁਰੀ ਸਮਝੀ ਜਾਂਦੀ ਹੈ। ਚੰਗੀ ਗੱਲ ਹੋਵੇ ਤਾਂ ਹਟਾ ਦਿੰਦੇ ਹਨ, ਇਹ ਅਠੇ, ਜਿਸ ਤੋਂ (ਲਘੁਤਾ) ਛੁਟਿਆਈ ਹੁੰਦੀ ਹੈ ਭਾਵ ਜਿਸ ਤੋਂ ਲੱਜਤ ਹੋਈਦਾ ਹੈ॥੩੬॥

ਭਲਾ ਪੇਕਿਯਾਂ ਖੱਤ੍ਰੀਆਂ ਮਿਲਿ ਸੰਗ ਮਸੰਦਾਂ।
ਨਵਿਆਂ ਸਿੱਖਾਂ ਕਾਇਰਾਂ ਮੰਤ੍ਰ ਸੁ ਕਿਯ ਚੰਗਾ।
ਅਕਲ ਦ੍ਰਿੜਾਈਅਸ ਮਾਤਿ ਕੋ ਮੈਂ ਜਾਨੌਂ ਸਾਰੀ।
ਪਰ ਮੇਰੇ ਮਤਿ ਲਖਨ ਕੋ ਕੋ ਸਿਖ ਅਧਿਕਾਰੀ॥ ੩੭॥

ਪੇਕਿਆਂ ਖੱਤਰੀਆਂ ਨੇ ਮਸੰਦਾਂ ਨਾਲ ਮਿਲ ਕੇ ਤੇ ਨਵੇਂ ਕਾਇਰ ਸਿੱਖਾਂ ਨੇ ਮਿਲ ਕੇ ਇਹ ਚੰਗੀ ਸਲਾਹ ਦਿੱਤੀ ਹੈ। ਇਨ੍ਹਾਂ ਸਾਰਿਆਂ ਨੇ ਮਾਤਾ ਜੀ ਨੂੰ ਸਮਝਾਇਆ ਹੈ, ਇਹ ਮੈਂ ਸਾਰੀ ਗੱਲ ਜਾਣਦਾ ਹਾਂ, ਪਰ ਮੇਰੀ ਮੱਤ ਨੂੰ ਸਮਝਣ ਵਾਲਾ ਕੋਈ ਕੋਈ ਸਿੱਖ ਅਧਿਕਾਰੀ ਹੋਇਆ ਹੈ॥੩੭॥

ਭੇਦੀ ਆਸ਼ੇ ਮੋਹਿ ਕੇ ਬਿਰਲੇ ਸਿਖ ਕੋਈ।
ਕਰਨ ਭ੍ਰਾਤ ਪੰਡਵਾਨ ਕੋ ਰਣ ਮਾਰਜੋ ਸੋਈ।
ਪੁਨ ਬਤਾਇ ਕੁੰਤੀ ਕਹਜੋ ਇਹੁ ਭ੍ਰਾਤ ਤੁਮਾਰਾ।
ਹੁਤੀ ਕੁਮਾਰੀ ਜਨਮਿਓਂ ਸੁਤ ਸੂਰ ਉਦਾਰਾ॥ ੩੮॥

ਮੇਰੇ ਆਸ਼ੇ ਦੇ ਭੇਦ ਨੂੰ ਕੋਈ ਵਿਰਲਾ ਸਿੱਖ ਹੀ ਜਾਣਦਾ ਹੈ। ਕਰਨ ਅਸਲ ਵਿਚ ਪਾਂਡਵਾਂ ਦਾ ਹੀ ਭਰਾ ਸੀ, ਉਸਨੂੰ

ਅਰਜਨ ਨੇ ਯੁੱਧ ਵਿਚ ਮਾਰਿਆ ਸੀ। ਫਿਰ ਅਰਜਨ ਆਦਿ ਦੀ ਮਾਤਾ ਕੁੰਤੀ ਜੀ ਨੇ ਕਿਹਾ ਸੀ ਕਿ ਇਹ ਤੁਹਾਡਾ ਭਰਾ ਹੀ ਸੀ। ਜਦ ਮੈਂ ਕਵਾਰੀ ਸੀ ਤਾਂ ਇਹ ਸੂਰਜ ਦਾ ਉੱਤਮ ਪੁੱਤਰ ਜਨਮਿਆ ਸੀ॥੩੮॥

ਮ੍ਰਿਤਕ ਕ੍ਰਿਆ ਤਿਸ ਕੀ ਕਰਹੁ ਅਪਨੋ ਮਨ ਜਾਨੋ।
ਕਹਜੋ ਜੁਧਿਸ਼ਟਰ ਅਘਵਤੀ! ਕਿਯ ਬੁਰਾ ਮਹਾਨੋ।
ਹਤਨਿ ਦੋਸ਼ ਕਿਸ ਕਉ ਲਗਹਿ? ਇਹੁ ਦੇਹੁ ਬਤਾਈ।
ਪ੍ਰਥਮ ਕਹਤਿ ਕਜੋਂ ਮਾਰਿਤੇ ਜਾਨਤਿ ਬਡ ਭਾਈ॥ ੩੯॥

ਆਪਣੇ ਮਨ ਵਿਚ ਜਾਣ ਕੇ ਇਸ ਦੀ ਮ੍ਰਿਤਕ ਕ੍ਰਿਆ ਆਪਣਾ ਭਰਾ ਜਾਣ ਕੇ ਕਰੋ। ਯੁਧਿਸ਼ਟਰ ਨੇ ਕਿਹਾ, "ਹੇ ਪਾਪਣੇ! ਤੂੰ ਬਹੁਤ ਬੁਰਾ ਕੀਤਾ ਹੈ। ਮਾਰਨ ਦਾ ਦੋਸ਼ ਕਿਸ ਨੂੰ ਲਗੇਗਾ? ਇਹ ਸਾਨੂੰ ਦੱਸ ਦੇਵੋ। ਜੇ ਪਹਿਲਾਂ ਕਹਿ ਦਿੰਦੀ ਤਾਂ ਕਿਉਂ ਮਾਰਦੇ, ਆਪਣਾ ਵੱਡਾ ਭਰਾ ਸਮਝਦੇ॥੩੯॥

ਇਸ ਅਲੰਬ ਹੀ ਸਦ ਰਹਿਤ ਲਗਿ ਚਰਨੀ ਸਾਰੇ।
ਇਸ ਛਿਨ ਮੁਖ ਨ ਦਿਖਾਉ ਤੂੰ ਪੁਨ ਸ੍ਰਾਪ ਉਚਾਰੇ।
ਸਭਿ ਤ੍ਰਿਯ ਕੋ ਬਾਤ ਨ ਪਚਹਿ ਜਹਿਂ ਹੁਕਮ ਤੁਹਾਰਾ।
ਸੋ ਘਰ ਉਜਰਹਿ ਦੂਰ ਹੁਇ ਸੁਖ ਕਹਾਂ ਉਦਾਰਾ?॥੪੦॥

ਇਸ ਆਸਰੇ ਹੀ ਸਾਰੇ ਕਰਨ ਦੀ ਚਰਨੀਂ ਲੱਗੇ ਰਹਿੰਦੇ। ਇਸ ਵੇਲੇ ਸਾਨੂੰ ਆਪਣਾ ਮੁਖ ਨਾ ਵਿਖਾਓ ਤੇ ਫਿਰ ਸਰਾਪ ਉਚਾਰਨ ਕੀਤਾ, ਸਾਰੀਆਂ ਇਸਤਰੀਆਂ ਨੂੰ ਗੱਲ ਨਹੀਂ ਪਚੇਗੀ। ਜਿਥੇ ਤੁਹਾਡਾ ਇਸਤਰੀ ਦਾ ਹੁਕਮ ਹੋਵੇਗਾ, ਉਥੇ ਬਹੁਤਾ ਸੁਖ ਕੀ ਹੋਣਾ ਹੈ, ਉਹ ਘਰ ਹੀ ਉਜੜ ਜਾਵੇਗਾ॥੪੦॥

*ਨੋਟ:– ਇਸ ਪ੍ਰਸੰਗ ਦਾ ਗੁਰੂ ਜੀ ਦੇ ਚਲਦੇ ਪ੍ਰਸੰਗ ਨਾਲ ਕੋਈ ਸੰਬੰਧ ਨਹੀਂ। ਇਹ ਸਾਖੀ ਪਾਉਣ ਵਾਲੇ ਬ੍ਰਾਹਮਣ ਨੇ ਪੌਰਾਣਿਕ ਗੱਲਾਂ ਤੇ ਪ੍ਰਮਾਣ ਮਲੋਮਲੀ ਪਾ ਦਿੱਤੇ ਹਨ।*

ਜਿਸ ਘਰ ਮਹਿਂ ਦ੍ਵੈ ਮਤੇ ਹੁਇਂ ਥਿਰ ਰਹੈ ਨ ਕੋਊ।
ਹੁਕਮ ਦੁਜੋਧਨ ਪੁੱਤ੍ਰ ਕੋ ਬਿਨਸਜੋ ਤਬਿ ਸੋਊ।
ਮਾਨਜੋਂ ਕੇਕਈ ਕੋ ਹੁਕਮ ਦਸਰਥ ਮ੍ਰਿਤੁ ਪਾਈ।
ਰਹਹਿ ਸਦਨ ਮਹਿਂ ਆਪਦਾ ਨਿਤ ਦੁਖ ਸਮੁਦਾਈ'॥੪੧॥

ਜਿਸ ਘਰ ਵਿਚ ਦੋ ਸਲਾਹਾਂ ਹੁੰਦੀਆਂ ਹਨ, ਉਥੇ ਕੋਈ ਵੀ ਸਥਿਰ ਨਹੀਂ ਰਹਿੰਦਾ ਹੈ। ਦੁਯੋਧਨ ਦੇ ਪੁੱਤਰ ਦੇ ਹੁਕਮ ਨਾਲ ਦੁਯੋਧਨ ਦਾ ਨਾਸ਼ ਹੋ ਗਿਆ। ਦਸਰਥ ਕੇਕੇਈ ਦੇ ਹੁਕਮ ਨੂੰ ਮੰਨ ਕੇ ਮਰ ਗਿਆ। ਘਰ ਵਿਚ ਸਦਾ ਝਗੜਾ ਰਹਿੰਦਾ ਹੈ ਤੇ ਨਿਤ ਸਾਰੇ ਦੁਖ ਪਾਉਂਦੇ ਹਨ"॥੪੧॥

ਇਮ ਕਹਿ ਕ੍ਰੁਧਤਿ ਅਧਿਕ ਹ੍ਵੈ ਕਹਿ ਅਧਿਕ ਕਠੋਰਾ।
'ਖੱਤ੍ਰੀ ਗਨ ਕੋ ਹਤਹਿਗੋ ਮਮ ਪੰਥ ਸੁ ਜ਼ੋਰਾ।
ਲੂਟ ਲੇਹਿ ਪੁਰਿ ਗ੍ਰਾਮ ਕੋ ਬਡਿ ਤ੍ਰਾਸ ਉਪਾਵੈ।
ਭੋਗਹਿੰਗੇ ਸਿਖ ਆਪਦਾ ਵਿਚ ਝਾਰਨਿ ਜਾਵੈਂ॥ ੪੨॥

ਇਸ ਤਰ੍ਹਾਂ ਬਹੁਤ ਗੁੱਸਾ ਧਾਰ ਕੇ ਬਹੁਤ ਕਠੋਰ ਬਚਨ ਕਹੇ। ਮੇਰਾ ਪੰਥ ਆਪਣੇ ਜ਼ੋਰ ਨਾਲ ਬਹੁਤ ਪਹਾੜੀਆਂ ਨੂੰ ਮਾਰੇਗਾ। ਪਿੰਡਾਂ ਸ਼ਹਿਰਾਂ ਨੂੰ ਲੁੱਟ ਲੈਣਗੇ, ਬਹੁਤ ਡਰ ਉਪਜਾਉਣਗੇ। ਫਿਰ ਮੇਰੇ ਸਿੱਖ ਬਹੁਤ ਦੁਖ ਪਾਉਣਗੇ ਤੇ ਜੰਗਲਾਂ ਵਿਚ ਚਲੇ ਜਾਣਗੇ॥੪੨॥

ਤੁਰਕਨ ਤੇ ਤਨ ਖਾਲਰੀ ਤਿਨ ਕੀ ਉਤਰਾਊਂ।
ਬਰਤਾਊਂ ਐਸੋ ਸਮਾ ਸਭਿ ਕੋ ਦਿਖਰਾਊਂ।
ਕਾਤੁਰ ਕੋ ਸੂਰਾ ਕਰੌਂ ਹੁਇ ਕਾਤੁਰ ਸੂਰੇ।
ਰਾਜਾਈ ਰਾਜਾਨ ਕੀ ਕਰਿ ਹੌਂ ਸਭਿ ਦੂਰੇ॥ ੪੩॥

ਤੁਰਕਾਂ ਪਾਸੋਂ ਸਿੱਖਾਂ ਦੇ ਸਰੀਰਾਂ ਦੀ ਖੱਲ ਲੁਵਾਵਾਂਗਾ, ਐਸਾ ਸਮਾਂ ਵਰਤਾ ਕੇ ਸਭ ਨੂੰ ਵਿਖਾਵਾਂਗਾ। ਕਾਇਰ ਨੂੰ ਸੂਰਬੀਰ ਬਣਾਵਾਂਗਾ ਤੇ ਸੂਰਬੀਰ ਕਾਇਰ ਹੋ ਜਾਣਗੇ। ਸਾਰੇ ਰਾਜਿਆਂ ਦੀ ਰਜਵਾੜੇਸ਼ਾਹੀ ਦੂਰ ਕਰ ਦੇਵਾਂਗਾ॥੪੩॥

*ਨੋਟ : ਇਸ ਸਾਖੀ ਵਿਚ ਮਾਤਾ ਜੀ ਦੇ ਖਿਲਾਫ ਅਤੇ ਸਰਾਪ ਦੇ ਵਾਕ ਹਨ। ਗੁਰੂ ਜੀ ਨੇ ਆਪਣੇ ਮਾਤਾ ਜੀ ਨੂੰ "ਅਲਖ ਅਰਾਧਨ ਵਾਲੇ ਤੇ ਯੋਗ ਸਾਧਨਾਂ ਨੂੰ ਸਾਧਣ ਵਾਲੇ ਕਿਹਾ ਹੈ, ਇਹ ਉਨ੍ਹਾਂ ਨੇ ਬਚਿੱਤਰ ਨਾਟਕ ਵਿਚ ਆਪਣੇ ਮੁਖ ਵਾਕ ਤੋਂ ਉਚਾਰਨ ਕੀਤਾ ਹੈ। ਫਿਰ ਲੰਗਰ ਵਿਚ ਅਟਕਾ ਭਾਵ ਰੋਕ ਮਾਤਾ ਜੀ ਨੇ ਪਾਈ ਹੈ, ਫਿਰ ਸਰਾਪ ਸਿੱਖਾਂ ਨੂੰ ਕਿਉਂ ਦਿੱਤਾ ਹੈ। ਇਹ ਤਰੀਕਾ ਗੁਰੂ ਘਰ ਦਾ ਹੈ ਹੀ ਨਹੀਂ ਤੇ ਨਾ ਹੀ ਗੁਰਾਂ ਦੀ ਬਾਣੀ ਗੁਰੂ ਕੇ ਸੁਭਾਵ ਨੂੰ ਐਸਾ ਦੱਸਦੀ ਹੈ।*

ਪੁਰਖ ਮਜੂਰੀ ਕਰਹਿੰਗੇ ਤੀਯਨਿ ਕੇ ਆਗੇ।
ਤ੍ਰਿਯਾ ਬਨਹਿੰ ਬਿਭਚਾਰਨੀ ਨਿਜ ਪਤਿ ਕੋ ਤਜਾਗੇ।
ਈਸੇ ਕੀ ਅਉਲਾਦਿ ਕੋ ਸੌਪੈਂ ਸਿਖ ਨਾਰੀ।
ਹੋਵੈ ਭ੍ਰਿਸ਼ਟਾ ਧਰਮ ਤੇ ਸਭਿ ਲਾਜ ਬਿਸਾਰੀ॥ ੪੪॥

ਪੁਰਖ ਇਸਤਰੀਆਂ ਦੇ ਅੱਗੇ ਮਜ਼ਦੂਰੀ ਕਰਨਗੇ, ਇਸਤਰੀਆਂ ਵਿਭਚਾਰਨਾਂ ਹੋ ਜਾਣਗੀਆਂ ਤੇ ਆਪਣੇ ਪਤੀਆਂ ਨੂੰ ਛੱਡ ਦੇਣਗੀਆਂ। ਈਸੇ ਦੀ ਔਲਾਦ ਨੂੰ ਸਿੱਖ ਇਸਤਰੀਆਂ ਸੌਂਪਣਗੇ। ਸਾਰੀ ਲਾਜ ਵਿਸਾਰ ਕੇ ਧਰਮ ਭ੍ਰਿਸ਼ਟ ਹੋ ਜਾਵੇਗਾ॥੪੪॥

*ਨੋਟ : ਈਸਾ ਦੀ ਔਲਾਦ ਹੀ ਕੋਈ ਨਹੀਂ ਹੋਈ ਸੀ, ਉਹ ਸਾਰੀ ਉਮਰ ਕੁਆਰੇ ਹੀ ਰਹੇ ਸਨ।*

ਸਦਨ ਸਦਨ ਇਸ ਭਾਂਤਿ ਕੋ ਹੁਇ ਪਰਹਿ ਤਮਾਸ਼ਾ।
ਹਮ ਪੀਛੇ ਸੰਮਤ ਬਿਤੇ ਦਸ ਘਾਟ ਪਚਾਸਾ'।
ਇਮ ਕ੍ਰੂਧਤਿ ਗੁਰ ਕੇ ਬਚਨ ਸੁਨਿਬੇ ਹਿਤ ਆਏ।
ਮਾਤ ਸੰਗ ਸਿਖ ਅਪਰ ਜੇ ਡਰਪੇ ਸਮੁਦਾਏ॥ ੪੫॥

ਘਰ ਘਰ ਇਸ ਪ੍ਰਕਾਰ ਦਾ ਤਮਾਸ਼ਾ ਹੋਵੇਗਾ, ਜਦ ਸਾਡੇ ਪਿੱਛੋਂ ਚਾਲੀ ਸਾਲ ਬੀਤ ਜਾਣਗੇ।" ਇਸ ਤਰ੍ਹਾਂ ਦੇ ਕ੍ਰੋਧ-ਭਰੇ ਬਚਨ ਸਿੱਖ ਇਕੱਠੇ ਹੋ ਕੇ ਸੁਣਨ ਵਾਸਤੇ ਆਏ, ਮਾਤਾ ਜੀ ਦੇ ਨਾਲ ਹੋਰ ਸਾਰੇ ਸਿੱਖ ਵੀ ਡਰ ਗਏ॥੪੫॥

'ਵਾਹਿਗੁਰੂ ਗੁਰ ਵਾਹਿਗੁਰ' ਕਹਿੰ ਬਾਰੰਬਾਰਾ।
ਸ੍ਰੀ ਗੁਜਰੀ ਕਲਪੀ ਬਹੁ ਤਲੋਚਨ ਜਲ ਡਾਰਾ।
'ਬਖਸ਼ਹੁ ਬਖਸ਼ਹੁ ਕ੍ਰਿਪਾ ਕਰਿ ਭੂਲਤਿ ਸਭਿ ਜੀਵੰ।
ਕਹਾਂ ਕਰਹੁ ਨਿਜ ਟਿਕਟ ਹੀ ਕਲਿ ਅਧਿਕ ਨ ਥੀਵੰ' ॥੪੬॥

ਉਹ ਬਾਰ-ਬਾਰ 'ਵਾਹਿਗੁਰੂ ਵਾਹਿਗੁਰੂ' ਕਹਿ ਰਹੇ ਸਨ। ਮਾਤਾ ਗੁਜਰੀ ਜੀ ਬਹੁਤ ਕਲਪੇ ਤੇ ਉਨ੍ਹਾਂ ਦੇ ਨੈਣਾਂ ਵਿਚੋਂ ਜਲ ਵਹਿ ਤੁਰਿਆ ਤੇ ਉਹ ਕਹਿਣ ਲੱਗੇ, "ਕਿਰਪਾ ਕਰਕੇ ਬਖ਼ਸ਼ ਲਵੋ, ਸਭ ਜੀਵ ਭੁਲਣਹਾਰ ਹਨ। ਕੀ ਕਰਦੇ ਹੋ ਕਲਜੁਗ ਆਪਣੇ ਸਮੇਂ ਦੇ ਨੇੜੇ ਹੀ ਹੈ, ਹਾਲੇ ਬਹੁਤ ਦੂਰ ਨਹੀਂ ਹੋਇਆ ਹੈ" ॥੪੬॥

ਹਾਥ ਜੋਰਿ ਸਭਿ ਸਿਖ ਰਹੇ 'ਪ੍ਰਭੁ ! ਕਹਿਰ ਗੁਜ਼ਾਰਾ।
ਤੁਮ ਹੀ ਕੋ ਪੁਨ ਲਾਜ ਹੈ ਕਿਮ ਸ੍ਰਾਪ ਉਚਾਰਾ'।
ਸਿੱਖਨ ਜੁਤਿ ਕੰਪਤਿ ਜਨਨਿ ਬਹੁ ਬਿਨੈ ਬਖਾਨੀ।
ਦੇਖਿ ਦੀਨਤਾ ਸੁਭਿਨਿ ਦਿਸ਼ਿ ਬੋਲੇ ਪੁਨ ਬਾਨੀ॥ ੪੭॥

ਸਾਰੇ ਸਿੱਖ ਹੱਥ ਜੋੜ ਕੇ ਖੜੇ ਰਹੇ ਤੇ ਫਿਰ ਬੋਲੇ, "ਹੇ ਪ੍ਰਭੂ ! ਤੁਸੀਂ ਕੀ ਕਹਿਰ ਗੁਜ਼ਾਰਿਆ ਹੈ, ਤੁਹਾਨੂੰ ਹੀ ਫਿਰ ਲਾਜ ਹੈ, ਕਿਵੇਂ ਸਰਾਪ ਉਚਾਰਨ ਕੀਤਾ ਹੈ।" ਸਿੱਖਾਂ ਸਹਿਤ ਕੰਬਦੀ ਹੋਈ ਮਾਤਾ ਜੀ ਨੇ ਫਿਰ ਬੇਨਤੀ ਕੀਤੀ, ਸਾਰੇ ਪਾਸੇ ਫਿਰ ਦੀਨਤਾ ਵੇਖ ਕੇ ਗੁਰੂ ਜੀ ਨੇ ਬਚਨ ਕੀਤੇ॥੪੭॥

'ਹੇ ਜਨਨੀ ਤੁਵ ਕਲਪਤੇ ਕੁਛ ਸਮਾ ਗੁਜ਼ਾਰੈ।
ਸੌ ਚਾਲੀ ਬੀਤੇ ਬਰਖ ਤਨ ਤਜਨੁ ਹਮਾਰੇ।
ਇਤਨੇ ਦਿਯੋ ਹਟਾਇ ਅਬਿ ਤਬਿ ਹੋਇ ਤਮਾਸ਼ਾ'।
ਬਖਸ਼ਾਵਤਿ ਸਿਖ ਮਾਤ ਪੁਨ ਅਸ ਵਾਕ ਪ੍ਰਕਾਸ਼ਾ॥ ੪੮॥

"ਹੇ ਮਾਤਾ ਜੀ ! ਤੁਹਾਡੇ ਤਰਕ ਅਧੀਨ ਕੁਝ ਸਮਾਂ ਗੁਜਾਰਾਂਗਾ। ਜਦ ਇਕ ਸੌ ਚਾਲੀ ਸਾਲ ਸਾਡੇ ਸਰੀਰ ਛੱਡਣ ਤੋਂ ਬਾਅਦ ਬੀਤ ਜਾਣਗੇ ਭਾਵ ਇਕ ਸੌ ਚਾਲੀ ਸਾਲ ਪਿਛੋਂ ਤਮਾਸ਼ਾ ਹੋਵੇਗਾ।" ਫਿਰ ਮਾਤਾ ਜੀ ਅਤੇ ਸਿੱਖਾਂ ਨੂੰ ਬਖ਼ਸ਼ਣ ਵਾਸਤੇ ਫਿਰ ਬਚਨ ਕੀਤਾ॥੪੮॥

ਛੰਦ- ਖੁਸ਼ੀ ਕਰਤਿ ਬੋਲੇ। 'ਰਹੇ ਪ੍ਰਭੂ ਓਲੇ।
ਲੰਗਰ ਚਲਾਉਗ। ਨਹੀਂ ਸ੍ਰਾਪ ਆਉਗ॥ ੪੯॥

ਖ਼ੁਸ਼ੀ ਕਰਕੇ ਬੋਲੇ, "ਓਨਾ ਸਮਾਂ ਪ੍ਰਭੂ ਆਸਰੇ ਰਹੋਗੇ, ਲੰਗਰ ਚਲਾਉਗੇ ਸਰਾਪ ਨਹੀਂ ਆਵੇਗਾ॥੪੯॥

ਜਬੈ ਲੰਗਰ ਅਟਕਾ। ਤਬੈ ਸ੍ਰਾਪ ਸਟਕਾ'।
ਪੁੰਨ ਮੌਜ ਧਰਿਕੈ। ਥਿਰੇ ਰੂਪ ਹਰਿਕੈ॥ ੫੦॥

ਜਦ ਲੰਗਰ ਅਟਕੇਗਾ ਤਦ ਹੀ ਸਰਾਪ ਆਵੇਗਾ।" ਫਿਰ ਮੌਜ ਧਾਰਨ ਕਰਕੇ, ਹਰੀ ਰੂਪ ਗੁਰੂ ਜੀ ਵਿਚ ਸਥਿਰ ਹੋ ਜਾਵੋਗੇ॥ ੫੦॥

*ਤੀਸਰੀ ਰੁੱਤ ਦਾ ਚਾਲ੍ਹੀਵਾਂ ਅਧਿਆਇ ਸਮਾਪਤ ਹੋਇਆ॥੪੦॥*

## *ਅਧਿਆਇ ਇਕਤਾਲ੍ਹੀਵਾਂ*

### *ਸ਼ਹੀਦ*

ਦੋਹਰਾ- ਉੱਗ੍ਰ ਬਚਨ ਸੁਨਿ ਸ੍ਰਾਪ ਕੇ ਥਰਹਰ ਕੰਪਹਿ ਜੀਅ।
ਕਰਹਿਂ ਨ ਬਿੱਪ੍ਰੀ ਬਹੁਰ ਕਬਿ ਸ਼ਰਧਾ ਧਰਿ ਕਰਿ ਹੀਅ॥੧॥

ਸਰਾਪ ਦੇ ਕਠੋਰ ਬਚਨ ਸੁਣ ਕੇ ਦਿਲ ਕੰਬਦਾ ਸੀ, ਫਿਰ ਕਦੀ ਵੀ ਦਿਲ ਵਿਚ ਸ਼ਰਧਾ ਧਾਰਨ ਕਰਦੇ ਸਨ ਤੇ ਉਲਟ ਕਾਰਜ ਨਹੀਂ ਸੀ ਕਰਦੇ॥੧॥

*ਨਿਸ਼ਾਨੀ ਛੰਦ*-ਹੋਤਿ ਤਥਾ ਲੰਗਰ ਬਹੁਤ ਗਨ ਚੂਨ ਪਕਾਵੈਂ।
ਬ੍ਰਿੰਦ ਲਾਂਗਰੀ ਲਗੇ ਰਹਿਂ ਕਬਿ ਥੁਰਨ ਨ ਪਾਵੈਂ।
ਖਾਇਂ ਹਜ਼ਾਰਹੁਂ ਨਰੁ ਸਦਾ ਸੁਨਿ ਸੁਨਿ ਜਸੁ ਧਾਵੈਂ।
ਕੋ ਦਾਤਾ ਅਸ ਗੁਰ ਬਿਨਾ ਸਭਿ ਕੋ ਤ੍ਰਿਪਤਾਵੈਂ॥ ੨॥

ਫਿਰ ਬਹੁਤ ਲੰਗਰ ਤਿਆਰ ਹੁੰਦਾ ਤੇ ਬਹੁਤ ਆਟਾ ਪਕਾਉਂਦੇ ਸਨ। ਬਹੁਤ ਲਾਂਗਰੀ ਲੱਗੇ ਰਹਿੰਦੇ ਸਨ ਤੇ ਲੰਗਰ ਵਿਚ ਕਦੇ ਤੋਟ ਨਹੀਂ ਸੀ ਆਉਂਦੀ। ਹਜ਼ਾਰਾਂ ਮਨੁੱਖ ਰੋਜ਼ ਲੰਗਰ ਛਕਦੇ ਸਨ ਤੇ ਲੋਕ ਜੱਸ ਸੁਣ ਸੁਣ ਕੇ ਭੱਜੇ ਆਉਂਦੇ ਸਨ। ਗੁਰੂ ਜੀ ਤੋਂ ਬਗੈਰ ਕੌਣ ਐਸਾ ਦਾਤਾ ਹੈ ਜਿਹੜੇ ਸਭ ਨੂੰ ਤ੍ਰਿਪਤ ਕਰ ਰਹੇ ਹਨ॥੨॥

ਦੇਗ਼ ਕਰੈਂ ਨਰ ਰੈਨ ਦਿਨ ਤਿਮ ਹੀ ਬਰਤਾਵੈਂ।
ਛੁਧਿਤਿ ਨ ਰਹੈ ਅਨੰਦਪੁਰਿ ਆਨੰਦ ਤੇ ਖਾਵੈਂ।
ਸਭਿ ਜਗ ਮਹਿਂ ਦੁਰਭਿਛ ਪਰਜੋ ਬਹੁ ਡੁਲੀ ਲੁਕਾਈ।
ਦੁਖ ਭੁਖ ਹਰਤਾ ਗੁਰੂ ਲਖਿ ਆਵਹਿਂ ਸ਼ਰਣਾਈ॥ ੩॥

ਦਿਨ ਰਾਤ ਲੰਗਰ ਚਲਦਾ ਸੀ ਤੇ ਉਸ ਤਰ੍ਹਾਂ ਹੀ ਵਰਤਾਉਂਦੇ ਸਨ। ਅਨੰਦਪੁਰ ਵਿਚ ਕੋਈ ਵੀ ਭੁੱਖਾ ਨਹੀਂ ਸੀ ਰਹਿੰਦਾ, ਸਾਰੇ ਅਨੰਦ ਨਾਲ ਭੋਜਨ ਛੱਕਦੇ ਸਨ। ਸਾਰੇ ਜੱਗ ਵਿਚ ਕਾਲ ਪੈ ਗਿਆ ਸੀ ਤੇ ਲੁਕਾਈ ਬਹੁਤ ਡੋਲ ਗਈ ਸੀ। ਸਾਰੇ ਦੁਖ ਭੁਖ ਦੂਰ ਕਰਨ ਵਾਲੇ ਗੁਰੂ ਜੀ ਨੂੰ ਸਮਝ ਕੇ ਉਨ੍ਹਾਂ ਦੀ ਸ਼ਰਨ ਵਿਚ ਆਉਂਦੇ ਸਨ॥੩॥

ਇਕ ਦਿਨ ਕਲਗ਼ੀਧਰ ਥਿਰੇ ਸਿਦਕੀ ਸਿਖ ਤੀਰਾ।
ਮੁਹਕਮ ਸਿੰਘ ਅਰ ਦਯਾ ਸਿੰਘ ਹਿੰਮਤ ਸਿੰਘ ਧੀਰਾ।
ਇੱਤਜਾਦਿਕ ਕਰ ਜੋਰਿ ਕੈ ਅਸ ਗਿਰਾ ਬਖਾਨੀ।
'ਸ਼੍ਰੀ ਪ੍ਰਭੁ ਹਮੈ ਬਤਾਈਐ ਜਿਸ ਤੇ ਅਨੁਜਾਨੀ॥ ੪॥

ਇਕ ਦਿਨ ਕਲਗ਼ੀਧਰ ਜੀ ਆਪਣੇ ਸਿਦਕੀ ਸਿੱਖਾਂ ਪਾਸ ਬੈਠੇ ਸਨ। ਮੁਹਕਮ ਸਿੰਘ, ਦਇਆ ਸਿੰਘ ਅਤੇ ਧੀਰਜਵਾਨ ਹਿੰਮਤ ਸਿੰਘ ਪਾਸ ਬੈਠੇ ਸਨ। ਉਨ੍ਹਾਂ ਨੇ ਇਸ ਪ੍ਰਕਾਰ ਹੱਥ ਜੋੜ ਕੇ ਬੇਨਤੀ ਕੀਤੀ, "ਹੇ ਪ੍ਰਭੂ ਜੀ ! ਸਾਨੂੰ ਉਹ ਕੁਝ ਦੱਸੋ ਜਿਸ ਤੋਂ ਅਸੀਂ ਅਣਜਾਣ ਹਾਂ॥੪॥

ਕਿਨ ਕੋ ਨਾਮ ਸ਼ਹੀਦ ਹੈ ਕਜਾ ਕਿਰਤ ਕਰੰਤੇ?।
ਗਤਿ ਮਿਤ ਇਨ ਕੀ ਕੌਨ ਹੈ ਕਜਾ ਸ਼ਕਤਿ ਧਰੰਤੇ?।
ਕਿਸ ਥਲ ਬਾਸਾ, ਹੈਂ ਕਿਤਿਕ, ਪਦਵੀ ਇਨ ਕੇਤੀ।
ਸਭਿ ਗਜਾਤਾ ਕੇ ਤੁਮ ਧਨੀ ਅਹੀਐ ਹਮ ਸੇਤੀ'॥ ੫॥

ਸ਼ਹੀਦ ਕਿਸ ਨੂੰ ਕਹਿੰਦੇ ਹਨ, ਉਹ ਕਿਹੜੀ ਕਿਰਤ ਕਰਦੇ ਹਨ। ਇਨ੍ਹਾਂ ਦੀ ਗਤਿ ਮਿਤ ਕੀ ਹੁੰਦੀ ਹੈ ਤੇ ਇਹ ਕਿਹੜੀ ਸ਼ਕਤੀ ਧਾਰਨ ਕਰਦੇ ਹਨ ? ਇਨ੍ਹਾਂ ਦਾ ਕਿਸ ਸਥਾਨ ਤੇ ਵਾਸਾ ਹੈ ਤੇ ਇਨ੍ਹਾਂ ਦੀ ਕਿਹੜੀ ਪਦਵੀ ਹੈ। ਸਭ ਪ੍ਰਕਾਰ ਦੇ ਗਿਆਨ ਦੇ ਤੁਸੀਂ ਧਨੀ ਹੋ, ਸਾਡੇ ਵਾਸਤੇ ਇਸ ਬਾਰੇ ਦੱਸੋ॥੫॥

ਸੁਨਿ ਸਿੱਖਨ ਤੇ ਗੁਰ ਹਸੇ ਸ਼੍ਰੀ ਮੁਖ ਫੁਰਮਾਯੋ।
'ਗੁਪਤ ਹੁਤੀ ਬੂਝੀ ਤੁਮਹੁ ਕਹਿਬੋ ਬਨਿ ਆਯੋ।

ਸਤਿਗੁਰ ਸੰਗਤਿ ਆਪਨੀ ਸਭਿ ਰਖਹਿ ਹਜ਼ੂਰੰ।
ਸੇਵਕ ਕੀ ਪਤਿ ਰਾਖਤੇ ਆਪੇ ਗੁਰ ਪੂਰੰ॥ ੬॥

ਸਿੱਖਾਂ ਪਾਸੋਂ ਇਸ ਪ੍ਰਕਾਰ ਸੁਣ ਕੇ ਗੁਰੂ ਜੀ ਹੱਸ ਪਏ ਤੇ ਫਿਰ ਮੁੱਖ ਤੋਂ ਫੁਰਮਾਇਆ, "ਇਹ ਗੱਲ ਗੁਪਤ ਸੀ, ਤੁਸੀਂ ਪੁੱਛੀ ਹੈ, ਇਸ ਕਰਕੇ ਇਹ ਹੁਣ ਕਹਿਣੀ ਬਣਦੀ ਹੈ।" ਸਤਿਗੁਰ ਆਪਣੀ ਸਾਰੀ ਸੰਗਤ ਹਜ਼ੂਰੀ ਵਿਚ ਰੱਖਦੇ ਹਨ, ਪੂਰਨ ਗੁਰੂ ਜੀ ਆਪਣੇ ਸੇਵਕ ਦੀ ਆਪ ਹੀ ਪੱਤ ਰੱਖਦੇ ਹਨ॥੬॥

ਸੁਨਿ ਭਾਈ ਕਲਿ ਕਾਲ ਇਹੁ ਬਰਤਜੋ ਬਡ ਘੋਰੇ।
ਗੁਰ ਪਾਲੀ ਸਿਖ ਸਭਿਨਿ ਕੋ ਭਲਕਾਵ ਨ ਭੋਰੇ।
ਤਾੜਤਿ ਹੈ ਬਹੁ ਭਾਂਤਿ ਤੇ ਕਰਿ ਕਰਿ ਬਹੁ ਭੇਖਾ।
ਹੁਕਮ ਸੱਤਿਤਾ ਟਿਕਨਿ ਮਨ ਸਿੱਖਨ ਗੁਰ ਦੇਖਾ॥ ੭॥

ਹੇ ਭਾਈ! ਸੁਣੋ, ਕਲਜੁਗ ਵਿਚ ਵੱਡਾ ਘੋਰ ਵਰਤਾਰਾ ਹੋ ਰਿਹਾ ਹੈ। ਗੁਰੂ ਜੀ ਸਾਰੇ ਸਿੱਖਾਂ ਦੇ ਪਾਲਕ ਹਨ, ਕਿਸੇ ਨੂੰ ਥੋੜਾ ਵੀ ਨਹੀਂ ਭੁਲਾਉਂਦੇ ਹਨ। ਬਹੁਤ ਰੂਪ ਧਾਰ ਕੇ ਬਹੁਤ ਭਾਂਤ ਤੇ ਤਾੜਨਾ ਕਰਦੇ ਹਨ। ਸਿੱਖਾਂ ਦੇ ਹੁਕਮ ਨੂੰ ਸੱਤ ਕਰਕੇ ਮੰਨਣਾ ਤੇ ਮਨ ਦਾ ਟਿਕਾਉ ਗੁਰੂ ਜੀ ਵੇਖਦੇ ਹਨ, ਭਾਵ ਇਹ ਕੁਝ ਵੇਖਣ ਲਈ ਪ੍ਰੀਖਿਆ ਲੈਂਦੇ ਹਨ॥੭॥

ਜੋ ਸਾਬਤ ਹੈ ਸਿਦਕ ਮੈਂ ਅਰ ਰਣ ਮਹਿਂ ਸੂਰਾ।
ਸੋ ਭਉਜਲ ਤੇ ਤਰਿ ਗਯੋ ਪਾਯੋ ਪਦ ਰੂਰਾ।
ਜਿਨਕੇ ਸਿਦਕ ਨ ਸਾਬਤੀ ਕਾਤੁਰ ਜੰਜਾਲੀ।
ਭਟਕਤਿ ਜਨਮ ਰੁ ਮਰਨ ਮਹਿਂ ਸੁਖ ਤੇ ਨਿਤ ਖਾਲੀ॥ ੮॥

ਜਿਹੜਾ ਵੀ ਸਾਬਤ ਸਿਦਕ ਹੈ ਤੇ ਯੁੱਧ ਵਿਚ ਵੱਡਾ ਸੂਰਬੀਰ ਹੈ ਉਹ ਭਵਜਲ ਨੂੰ ਪਾਰ ਕਰਕੇ ਸੁੰਦਰ ਪਦਵੀ ਪ੍ਰਾਪਤ ਕਰਦਾ ਹੈ। ਜਿਨ੍ਹਾਂ ਦੇ ਸਿਦਕ ਸਾਬਤ ਨਹੀਂ ਹਨ, ਉਹ ਕਾਇਰ ਅਤੇ ਧੰਧਿਆਂ ਵਾਲੇ ਹਨ। ਉਹ ਜਨਮ ਮਰਨ ਵਿਚ ਭਟਕਦੇ ਰਹਿੰਦੇ ਹਨ ਤੇ ਸਦਾ ਸੁਖ ਤੋਂ ਖਾਲੀ ਰਹਿੰਦੇ ਹਨ॥੮॥

ਗੁਰੂ ਖਰੇ ਸੰਗਤਿ ਸਹਿਤ ਚਿਰਕਾਲ ਉਡੀਕੈਂ।
ਖੋੜਸ ਤੱਤਨਿ ਦੇਹ ਧਰਿ ਥਿਰ ਰਹੈਂ ਸੁ ਨੀਕੇ।
ਹਿਤ ਸਹਾਇਤਾ ਹਮ ਤਹਾਂ ਤਬਿ ਬਨਹਿਂ ਸਹਾਈ।
ਦਸ ਸਹੰਸ੍ਰ ਸੰਮਤ ਲਗੇ ਦੇਖੈਂ ਦ੍ਰਿਗ ਲਾਈ॥ ੯॥

ਪ੍ਰਲੋਕ ਵਿਚ ਗੁਰੂ ਜੀ ਸੰਗਤ ਸਹਿਤ ਖੜੇ ਹੋ ਕੇ ਸਿੱਖ ਨੂੰ ਬਹੁਤ ਦੇਰ ਤਕ ਉਡੀਕਦੇ ਹਨ। ਸਿੱਖ ਉਹ ਜੋ ਇਕ ਸਿੱਖ ਹੋਇਆ ਹੋਵੇ ਤੇ ਫਿਰ ਕਿਸੇ ਕੁਸੰਗ ਕਰਕੇ ਔਝੜਾਂ ਵਿਚ ਪੈ ਗਿਆ ਹੋਵੇ, ਤਿਸ ਨੂੰ ਸਤਿਗੁਰੂ ਜੀ ਤੱਕਦੇ ਹਨ, ਕਿ ਕਦ ਸਾਡੇ ਪੰਥ ਵਿਚ ਆਉਂਦਾ ਹੈ। ਸਹਾਇਤਾ ਵਾਸਤੇ ਅਸੀਂ ਫਿਰ ਉਥੇ ਸਹਾਇਕ ਬਣਦੇ ਹਾਂ। ਦਸ ਹਜ਼ਾਰ ਸਾਲ ਤਕ ਅਸੀਂ ਅੱਖਾਂ ਲਾਈ ਵੇਖਦੇ ਰਹਿੰਦੇ ਹਾਂ॥੯॥

ਹਮਰੀ ਦਿਸ਼ਿ ਕੋ ਸਿੱਖ ਇਹੁ ਚਲਿ ਆਵਹਿ ਕੈਸੇ।
ਜੋ ਆਵਤਿ ਰਲ ਜਾਤਿ ਹੈ ਸਿੱਖਨਿ ਮਹਿਂ ਤੈਸੇ।
ਸਿੱਖ ਛਪੰਜਾ ਕ੍ਰੋੜ ਹੈਂ ਸੌਂਪੇ ਗੁਰ ਹਾਥਾ।
ਹੁਕਮ ਅਹੈ ਕਰਤਾਰ ਕੋ ਸਭਿ ਕਰਹੁ ਸਨਾਥਾ॥ ੧੦॥

ਸਾਡੇ ਪਾਸੇ ਕਿਸੇ ਤਰ੍ਹਾਂ ਸਿੱਖ ਚਲ ਕੇ ਆ ਜਾਵੇ, ਜਿਹੜਾ ਆ ਕੇ ਪਹਿਲੇ ਸਿੱਖਾਂ ਵਿਚ ਉਨ੍ਹਾਂ ਵਾਂਗ ਰਲ ਜਾਵੇ। ਛਪੰਜਾ ਕਰੋੜ ਸਿੱਖ ਗੁਰੂ ਦੇ ਹੱਥ ਪ੍ਰਭੂ ਨੇ ਤਾਰਨ ਵਾਸਤੇ ਸੌਂਪੇ ਹਨ। ਕਰਤਾਰ ਦਾ ਇਹੋ ਹੁਕਮ ਹੈ ਕਿ ਸਭ ਨੂੰ ਮਾਲਕ ਵਾਲਾ ਬਣਾਓ॥੧੦॥

ਸ਼ੁੱਧ ਧਰਮ ਕਰਿ ਕੈ ਇਨਹੁੰ ਕਲਿ ਕਾਲ ਮਝਾਰਾ।
ਕਰੋ ਉਧਾਰਨ ਜਗਤ ਤੇ ਲਹਿੰ ਸਿੰਧ ਕਿਨਾਰਾ।
ਉਤ ਤੇ ਲੋਕ ਕੁਬੇਰ ਲਗਿ ਇਤ ਭੂ ਪਰ ਸਾਰੇ।
ਗੁਰੂ ਉਡੀਕਹਿੰਗੇ ਖਰੇ ਸਿਖ ਓਰ ਨਿਹਾਰੇ॥ ੧੧॥

ਕਲਜੁਗ ਵਿਚ ਇਨ੍ਹਾਂ ਦਾ ਸ਼ੁਭ ਕਰਮ ਕਰਕੇ ਸੰਸਾਰ ਸਮੁੰਦਰ ਦਾ ਕਿਨਾਰਾ ਪਾਰ ਕਰਕੇ ਇਨ੍ਹਾਂ ਦਾ ਉਧਾਰ ਕਰ ਦੇਵੋ ਓਧਰੋਂ ਕੁਬੇਰ ਪੁਰੀ ਤਕ ਏਧਰੋਂ ਧਰਤੀ ਦੇ ਸਾਰੇ ਸਿੱਖਾਂ ਨੂੰ ਗੁਰੂ ਜੀ ਖੜੇ ਹੋ ਕੇ ਸਿੱਖਾਂ ਵੱਲ ਤਕਦੇ ਹੋਏ ਉਡੀਕਣਗੇ॥੧੧॥

ਧਨਦ ਲੋਕ ਭਵਲੋਕ ਲਗਿ ਬਿਚਰਹਿੰ ਗਨ ਸਾਰੇ।
ਜਿਨ ਕੋ ਨਾਮ ਸ਼ਹੀਦ ਹੈ, ਸਭਿ ਪਰ ਬਲ ਧਾਰੇਂ।
ਜਸ ਜਸ ਹੁਇ ਇਨ ਭਾਵਨਾ ਤਸ ਤਸ ਸਿਧ ਹੋਵੈ।
ਭੂਤ ਪ੍ਰੇਤ ਅਸੁਰਾਨ ਪਰ ਸਭਿ ਕੋ ਇਹ ਜੋਵੈਂ॥ ੧੨॥

ਕੁਬੇਰ ਲੋਕ ਤੋਂ ਪ੍ਰਿਥਵੀ ਦੇ ਲੋਕ ਤਕ ਸਾਰੇ ਵਿਚਰਨਗੇ। ਜਿਨ੍ਹਾਂ ਦਾ ਨਾਮ ਸ਼ਹੀਦ ਹੈ, ਉਹ ਸਾਰੇ ਸ਼ਕਤੀ ਧਾਰਨ ਕਰਨਗੇ। ਜਿਵੇਂ ਜਿਵੇਂ ਇਨ੍ਹਾਂ ਦੀ ਭਾਵਨਾ ਹੋਵੇਗੀ, ਤਿਵੇਂ ਤਿਵੇਂ ਸਿਧ ਹੋਵੇਗੀ। ਭੂਤ, ਪ੍ਰੇਤ, ਰਾਕਸ਼ ਆਦਿ ਸਭ ਇਨ੍ਹਾਂ ਦੇ ਅਧੀਨ ਹਨ॥੧੨॥

ਪਸੁ, ਪੰਖੀ, ਨਗ, ਨਾਗ, ਨਰੁ, ਜਛ, ਗੰਧ੍ਰਬ ਬ੍ਰਿੰਦਾ।
ਰਾਖਸ਼ਿ ਆਦਿਕ ਅਪਸਰਾ ਧਰਿ ਸ਼ਕਤਿ ਬਿਲੰਦਾ।
ਹੁਕਮ ਸ਼ਹੀਦਨਿ ਕੋ ਚਲਹਿ ਇਨ ਸਭਿ ਪਰ ਜਾਨੋ।
ਅਪਰਨ ਕੀ ਗਿਨਤੀ ਕਹਾਂ ਜਮਦੂਤ ਮਹਾਨੋ॥ ੧੩॥

ਪਸ਼ੂ, ਪੰਛੀ, ਪਰਬਤ, ਨਾਗ, ਮਨੁੱਖ, ਜਛ, ਗੰਧ੍ਰਬ ਆਦਿ, ਰਾਖਸ਼, ਅਪੱਸਰਾਂ, ਸ਼ਕਤੀ ਧਾਰਨ ਵਾਲੇ ਇਨ੍ਹਾਂ ਸਾਰਿਆਂ ਉਤੇ ਸ਼ਹੀਦਾਂ ਦਾ ਹੁਕਮ ਚੱਲੇਗਾ। ਹੋਰਨਾਂ ਦੀ ਤਾਂ ਗਿਣਤੀ ਕੀ ਹੈ, ਮਹਾਨ ਜਮਦੂਤ ਵੀ ਇਨ੍ਹਾਂ ਅਧੀਨ ਹੋਣਗੇ॥੧੩॥

ਬੂਝਿ ਸ਼ਹੀਦਨਿ ਕੋ ਫਿਰਹਿੰ ਉਰ ਮਹਿੰ ਡਰ ਧਾਰੇ।
ਲੋਕ ਕਹੈਂ ਬੈਤਾਲ ਇਨ੍ਹ ਲਖਿ ਭੇਦ ਉਦਾਰੇ।
ਸ਼ਾਸਤ੍ਰਾਨਿ ਕੋ ਪਠੈਂ ਜੋ ਸੋ ਇਨ ਕੇ ਨਾਮੂ।
ਬਿਦਜਾਧਰ ਭਾਖਤਿ ਸਕਲ ਬਿਲਸਤਿ ਅਭਿਰਾਮੂ॥ ੧੪॥

ਉਹ ਸ਼ਹੀਦਾਂ ਪਾਸੋਂ ਪੁੱਛ ਕੇ ਦਿਲ ਵਿਚ ਡਰ ਧਾਰ ਕੇ ਫਿਰਨਗੇ। ਇਨ੍ਹਾਂ ਸ਼ਹੀਦਾਂ ਨੂੰ, ਇਨ੍ਹਾਂ ਦੇ ਵੱਡੇ ਭੇਦ ਜਾਣ ਕੇ ਲੋਕ ਇਨ੍ਹਾਂ ਨੂੰ ਬੇਤਾਲ ਕਹਿਣਗੇ। ਜਿਹੜੇ ਸ਼ਾਸਤ੍ਰਾਂ ਨੂੰ ਪੜ੍ਹਦੇ ਹਨ, ਉਹ ਇਨ੍ਹਾਂ ਦੇ ਨਾਮ ਹਨ। ਸਾਰੇ ਇਨ੍ਹਾਂ ਨੂੰ ਅਕਾਸ਼ ਵਿਚ ਰਹਿਣ ਵਾਲੇ ਵਿਦਿਆਧਰ ਦੇਵਤੇ ਕਹਿ ਕੇ ਪ੍ਰਸੰਨ ਹੁੰਦੇ ਹਨ॥੧੪॥

ਲਖਹੁ ਅਸ਼ੁਭ ਭੀ ਇਨਹੁਂ ਮੈਂ, ਸ਼ੁਭ ਅਹੈਂ ਘਨੇਰੇ।
ਹੈ ਸੁਭਾਵ ਤ੍ਰੈ ਬਿਧਿਨਿ ਗੁਨ ਸਤ ਰਜ ਤਮ ਕੇਰੇ।
ਸੰਗਤ ਤੇ ਪੁਜਵਾਵਈਂ ਜੋ ਹੈ ਇਨ ਕੇਰੀ।
ਪੂਰੀ ਕਰਤਿ ਸੁ ਕਾਮਨਾ ਜਸੁ ਜਨ ਹੈ ਕੇਰੀ॥ ੧੫॥

ਲੱਖਾਂ ਅਸ਼ੁਭ ਵੀ ਇਨ੍ਹਾਂ ਵਿਚ ਰਹਿੰਦੇ ਹਨ, ਪਰ ਸ਼ੁਭ ਵੀ ਬਹੁਤ ਹਨ। ਇਨ੍ਹਾਂ ਦੇ ਸੁਭਾਵ ਤਿੰਨਾਂ ਵਿਧੀਆਂ ਅਨੁਸਾਰ ਸਤੋ, ਤਮੋ, ਰਜੋ ਗੁਣ ਵਾਲੇ ਹਨ। ਜਿਹੜੀ ਇਨ੍ਹਾਂ ਦੀ ਸੰਗਤ ਹੈ, ਉਹ ਇਨ੍ਹਾਂ ਦੀ ਪੂਜਾ ਕਰਦੀ ਹੈ। ਉਨ੍ਹਾਂ ਦੀ ਇਹ ਕਾਮਨਾ ਪੂਰੀ ਕਰਦੇ ਹਨ, ਜਿਵੇਂ ਵੀ ਕੋਈ ਧਾਰਨ ਕਰਦਾ ਹੈ॥੧੫॥

ਦੁਖ ਸੁਖ ਕੇ ਦਾਤਾ ਅਹੈਂ ਦੇਤੇ ਸਭਿ ਪ੍ਰਾਨੀ।
ਸਰਬ ਕਲਾ ਸਮਰੱਥ ਇਹੁ ਧਰਿ ਸ਼ਕਤਿ ਮਹਾਨੀ।
ਦੇ ਕਰਿ ਇਨ ਕੋ ਭਰਤਖੰਡ ਸੁਰ ਸੁਰਗ ਸਿਧਾਰੇ।
ਬੈਠੇ ਜਾਇ ਨਿਚਿੰਤ ਹੁਇ ਸਾਂਭੀ ਸਭਿ ਕਾਰੇ॥ ੧੬॥

ਦੁਖ ਸੁਖ ਦੇ ਇਹ ਦਾਤਾ ਹਨ, ਸਭ ਪ੍ਰਾਣੀਆਂ ਨੂੰ ਦਿੰਦੇ ਹਨ, ਇਹ ਮਹਾਨ ਸ਼ਕਤੀ ਧਾਰਨ ਕਰਕੇ ਸਰਬ ਕਲਾ ਸਮਰੱਥ ਹਨ। ਇਨ੍ਹਾਂ ਨੂੰ ਭਰਤ ਖੰਡ ਦੇ ਕੇ ਦੇਵਤੇ ਸਵਰਗ ਵਿਚ ਜਾਂਦੇ ਹਨ। ਉਥੇ ਜਾ ਕੇ ਨਿਸ਼ਚਿੰਤ ਹੋ ਕੇ ਬੈਠ ਜਾਂਦੇ ਹਨ ਤੇ ਦੇਵਤਿਆਂ ਦਾ ਕੰਮ ਹੁਣ ਇਹ ਕਰਦੇ ਹਨ॥੧੬॥

ਪਹੁਂਚਹਿ ਜੋ ਦੇਵਨ ਸਭਿਨਿ ਅਰਪਤਿ ਜੇ ਪ੍ਰਾਨੀ।
ਹਾਥ ਸ਼ਹੀਦਨਿ ਹੋਇ ਕੈ ਜੈ ਹੈ ਸਭਿ ਥਾਨੀ।
ਪਰਮੇਸ਼ੁਰ ਕਰਤਾ ਪੁਰਖ ਇਸੁ ਕਾਰ ਲਗਾਏ।
ਹੁਇ ਸੁਚੇਤ ਨਿਤ ਕਰਤਿ ਹੈਂ ਕਬਿ ਨਹਿਂ ਬਿਸਰਾਏ॥ ੧੭॥

ਜਿਹੜੇ ਦੇਵਤੇ ਪਹੁੰਚਦੇ ਹਨ ਤੇ ਪ੍ਰਾਣੀ ਜਿਨ੍ਹਾਂ ਨੂੰ ਜੋ ਕੁਝ ਅਰਪਣ ਕਰਦੇ ਹਨ, ਉਹ ਸ਼ਹੀਦਾਂ ਦੇ ਹੱਥ ਵਿਚ ਆਉਣ ਉਤੇ ਉਨ੍ਹਾਂ ਦੀ ਸਭ ਥਾਂ ਜੈ ਹੁੰਦੀ ਹੈ। ਪਰਮੇਸ਼ੁਰ ਕਰਤਾਪੁਰਖ ਨੇ ਇਸ ਕਾਰ ਵਿਚ ਲਾਏ ਹਨ, ਸੁਚੇਤ ਹੋ ਕੇ ਸਦਾ ਕਾਰ ਕਰਦੇ ਹਨ, ਕਦੀ ਵੀ ਭੁਲਦੇ ਨਹੀਂ ਹਨ॥੧੭॥

ਹੈਂ ਸ਼ਹੀਦ ਸਭਿ ਰੀਤਿ ਕੇ ਲਘੁ ਬ੍ਰਿੰਦ ਬਿਸਾਲਾ।
ਭੋਜਨ ਅਨਿਕ ਪ੍ਰਕਾਰ ਕੇ ਅਚਵਹਿਂ ਸਭਿ ਕਾਲਾ।
ਸੂਖਮ ਬਸਤ੍ਰਨਿ ਬਰਨ ਬਹੁ ਨਿਜ ਤਨ ਪਰ ਧਾਰੇ।
ਅਸਵਾਰੀ ਸਭਿ ਰੀਤਿ ਕੀ ਆਰੋਹਿ ਬਿਹਾਰੇ॥ ੧੮॥

ਸ਼ਹੀਦ ਸਭ ਰੀਤੀਆਂ ਦੇ ਹਨ, ਛੋਟੇ ਅਤੇ ਵੱਡੇ ਵੀ ਹਨ, ਉਹ ਹਰ ਸਮੇਂ ਅਨੇਕਾਂ ਪ੍ਰਕਾਰ ਦੇ ਭੋਜਨ ਛਕਦੇ ਹਨ। ਬਹੁਤ ਰੰਗਾਂ ਦੇ ਕੋਮਲ ਵਸਤਰ ਆਪਣੇ ਸਰੀਰ 'ਤੇ ਧਾਰਨ ਕਰਦੇ ਹਨ। ਸਭ ਪ੍ਰਕਾਰ ਦੀਆਂ ਸਵਾਰੀਆਂ ਕਰਦੇ ਹਨ ਤੇ ਸਵਾਰ ਹੋ ਕੇ ਵਿਚਰਦੇ ਫਿਰਦੇ ਹਨ॥੧੮॥

ਅਸਨ ਬਸਨ ਬਾਹਨ ਭਲੇ ਜੇਤਿਕ ਇਹੁ ਲੈ ਹੈਂ।
ਸਭੈ ਮੁਹਾਬ ਸ਼ਹੀਦ ਗਨ ਜਿਮ ਕਿਮ ਕੋ ਦੈ ਹੈਂ।

ਸਭਿ ਦੀਪਕ ਸਭਿ ਖੰਡ ਕੋ ਸਭਿ ਸੈਲਨ ਸੈਲਾ।
ਸਾਗਰ ਸਲਿਤਾ ਪਰ ਫਿਰਹਿਂ ਭੂਲਹਿਂ ਨਹਿਂ ਭੈਲਾ॥ ੧੯ ॥

ਭੋਜਨ, ਵਸਤਰ ਅਤੇ ਵਾਹਣਾਂ ਜੈਸੀਆਂ ਮਰਜ਼ੀ ਇਹ ਲੈ ਸਕਦੇ ਹਨ। ਸਭ ਦੀਪਾਂ ਸਭ ਖੰਡਾਂ ਦੀ ਇਹ ਸੈਰ ਕਰ ਸਕਦੇ ਹਨ। ਸਾਗਰ ਅਤੇ ਨਦੀਆਂ ਦੇ ਉਤੇ ਫਿਰਦੇ ਹਨ, ਭੁਲਦੇ ਨਹੀਂ ਹਨ ਫਿਰਦੇ ਰਹਿੰਦੇ ਹਨ॥੧੯॥

ਅਵਲੋਕਹਿਂ ਸਭਿ ਥਲ ਬਿਚਰਿ ਮਾਯਾ ਜੁ ਤਮਾਸ਼ਾ।
ਜਥਾ ਬਿਪਸ਼ਚਿਤ ਨ੍ਰਿਪ ਭਯੋ ਕੀਨੀ ਤਿਨ ਆਸਾ।
ਮਾਯਾ ਕੋ ਦੇਖਨਿ ਗਯੋ ਚਹੁੰ ਕੁੰਟ ਮਝਾਰਾ।
ਦੇਖਤਿ ਦੇਖਤਿ ਨਹਿਂ ਮੁਰਜੋ ਨਹਿਂ ਅੰਤ ਨਿਹਾਰਾ॥ ੨੦ ॥

ਸਭ ਸਥਾਨਾਂ 'ਤੇ ਫਿਰ ਕੇ ਮਾਇਆ ਦਾ ਤਮਾਸ਼ਾ ਵੇਖਦੇ ਹਨ। ਜਿਵੇਂ ਰਾਜਾ ਬਿਪਸ਼ਚਿਤ ਹੋਇਆ ਹੈ, ਤੇ ਜਿਵੇਂ ਉਸਨੇ ਆਸ਼ਾ ਕੀਤੀ ਸੀ, ਉਹ ਮਾਇਆ ਨੂੰ ਵੇਖਣ ਵਾਸਤੇ ਚਾਰੇ ਕੂਟਾਂ ਵਿਚ ਫਿਰਿਆ ਸੀ। ਵੇਖਦਾ-ਵੇਖਦਾ ਮੁੜਿਆਂ ਨਹੀਂ ਸੀ ਤੇ ਨਾ ਹੀ ਆਪਣਾ ਅੰਤ ਵੇਖਿਆ॥੨੦॥

ਤਿਮ ਹੀ ਸਕਲ ਸ਼ਹੀਦ ਇਹੁ ਜਗ ਪਿਖਹਿਂ ਤਮਾਸ਼ਾ।
ਤਨ ਜੋਨੀ ਅਪਰ ਨ ਧਰਹਿਂ ਜਿਮੁ ਜੀਵ ਸੁ ਆਸਾ।
ਭਰਮਤਿ ਨਹਿਂ ਮਰਿਬੇ ਜਨਮ ਸਿਰ ਪਰ ਗੁਰ ਪੂਰਾ।
ਪਾਲੀ ਸਭਿ ਸੰਭਾਲਿ ਲੇ ਕਹਿ ਕੈ ਬਚ ਰੂਰਾ॥ ੨੧ ॥

ਉਸ ਤਰ੍ਹਾਂ ਹੀ ਸਾਰੇ ਸ਼ਹੀਦ ਜਗਤ ਦਾ ਤਮਾਸ਼ਾ ਵੇਖਦੇ ਹਨ। ਜਿਵੇਂ ਹੋਰ ਜੀਵ ਆਸ਼ਾ ਦੇ ਬੱਧੇ ਹੋਏ ਜੂਨਾਂ ਭੋਗਦੇ ਹਨ, ਇਹ ਜੂਨਾਂ ਨਹੀਂ ਭੋਗਦੇ ਹਨ ਤੇ ਦੇਹ ਨਹੀਂ ਧਾਰਦੇ ਹਨ। ਇਹ ਮਰਨ ਜੰਮਣ ਵਿਚ ਨਹੀਂ ਭਰਮਦੇ ਹਨ, ਇਨ੍ਹਾਂ ਦੇ ਸਿਰ ਉਤੇ ਪੂਰਾ ਗੁਰੂ ਰਹਿੰਦਾ ਹੈ। ਸੁੰਦਰ ਬਚਨ ਕਹਿ ਕੇ ਪਾਲੀ ਵਾਂਗ ਸਭ ਨੂੰ ਸੰਭਾਲ ਲੈਂਦੇ ਹਨ ॥੨੧॥

ਸਬਲ ਸਮੂਹ ਸ਼ਹੀਦ ਕੀ ਗਤਿ ਮਿਤਿ ਲਖਿ ਐਸੇ।
ਤੁਮ ਮੇਰੇ ਪ੍ਰਿਯ ਸਿੱਖ ਹੋ ਬੂਝੀ, ਕਹਿ ਤੈਸੇ।
ਅਹੈਂ ਨਾਥ ਜੇ ਸ਼ਕਤਿ ਧਰਿ ਤਿਨ ਸੰਗਤਿ ਜੋਈ।
ਸਿੱਧ ਅਹੈਂ ਸਮੁਦਾਇ ਸੋ ਸਿੱਧੀ ਧਰ ਸੋਈ॥ ੨੨ ॥

ਸਾਰੇ ਸ਼ਹੀਦਾਂ ਦੀ ਇਸ ਤਰ੍ਹਾਂ ਗਤੀ ਜਾਣੋ, ਇਹ ਗਤਿ ਮਿਤ ਸਹਿਤ ਬਲ ਦੇ ਐਸੇ ਸਮਝ ਲਵੋ। ਤੁਸੀਂ ਮੇਰੇ ਪਿਆਰੇ ਸਿੱਖ ਹੋ, ਜਿਵੇਂ ਕਹਿ ਕੇ ਤੁਸੀਂ ਪੁੱਛਿਆ ਹੈ। ਜਿਹੜੇ ਸ਼ਕਤੀ ਧਾਰ ਕੇ ਨੌਂ ਨਾਥ ਹੋਏ ਹਨ ਉਨ੍ਹਾਂ ਦੀ ਵੀ ਸੰਗਤ ਹੈ। ਜੋ ਸਿੱਧੀ ਧਾਰਨ ਵਾਲੇ ਹਨ ਉਹ ਸਿੱਧਾਂ ਦਾ ਸਮੁਦਾਇਆ ਹੈ॥੨੨॥

ਕਹੈਂ ਦੀਨ ਵਾਲੀ ਜਿਸੈ ਬਹੁ ਦੀਨ ਕਮਾਵੈ।
ਲਖਹੁ ਮੁਹੰਮਦ ਕੀ ਅਹੈ ਤਿਹ ਨਿਕਟ ਰਹਾਵੈ।
ਨਾਮ ਜਨਾਇਤ ਤਾਂਹਿ ਕੌ ਜਗ ਬਿਖੈ ਕਹਾਵੈ।
ਕਜਾ ਕਹੀਯਹਿ ਇਸ ਬਾਤ ਕੋ ਕਜਾ ਕਿਸਹਿ ਸੁਨਾਵੈਂ॥੨੩॥

ਜਿਨ੍ਹਾਂ ਨੂੰ ਦੀਨ ਵਾਲੇ ਕਹਿੰਦੇ ਹਨ, ਉਹ ਬਹੁਤ ਦੀਨ ਕਮਾਉਂਦੇ ਹਨ। ਉਹ ਮੁਹੰਮਦ ਦੇ ਦੀਨ ਵਾਲੀ ਜਨਾਇਤ

ਅਖਵਾਉਂਦੀ ਹੈ, ਮੁਹੰਮਦ ਉਨ੍ਹਾਂ ਦੇ ਨੇੜੇ ਰਹਿੰਦਾ ਹੈ। ਜਗਤ ਵਿਚ ਉਨ੍ਹਾਂ ਦਾ ਨਾਮ ਜਨਾਇਤ ਪ੍ਰਸਿੱਧ ਹੋਇਆ ਹੈ। ਇਸ ਗੱਲ ਨੂੰ ਕੀ ਕਹੀਏ ਤੇ ਇਹ ਗੱਲ ਕਿਸ ਨੂੰ ਸੁਣਾਈਏ॥੨੩॥

ਨਿਗੁਰੇ ਬੇਮੁਖ ਹੋਤਿ ਜੇ ਕਰਤੇ ਮਨ ਭਾਯਾ।
ਤਨ ਤਜਾਗਤਿ ਹੁਇਂ ਭੂਤਨੇ ਤਨ ਪ੍ਰੇਤ ਕੁ ਪਾਯਾ।
ਸੰਕਟ ਬਿਖੈ ਬਿਤਾਵਤੇ ਨਿਜ ਬੈਸ ਮਹਾਂਨੀ।
ਗੁਰ ਬਿਨ ਕਿਮ ਸੁਖ ਕੌ ਲਹੈਂ ਅੰਧੇ ਅੱਗਜਾਨੀ' ॥ ੨੪ ॥

ਜਿਹੜੇ ਨਿਗੁਰੇ ਬੇਮੁਖ ਹੁੰਦੇ ਹਨ, ਉਹ ਆਪਣੇ ਮਨ-ਭਾਉਂਦੀ ਕਰਦੇ ਹਨ। ਉਹ ਸਰੀਰ ਛੱਡਦੇ ਹੀ ਭੂਤਨੇ ਬਣ ਜਾਂਦੇ ਹਨ ਤੇ ਪ੍ਰੇਤ ਦਾ ਸਰੀਰ ਪਾ ਲੈਂਦੇ ਹਨ। ਆਪਣੀ ਸਾਰੀ ਉਮਰ ਸੰਕਟ ਵਿਚ ਗੁਜ਼ਾਰਦੇ ਹਨ। ਗੁਰੂ ਜੀ ਤੋਂ ਬਗੈਰ ਅੰਨ੍ਹੇ ਅਗਿਆਨੀ ਕਿਵੇਂ ਸੁਖ ਪ੍ਰਾਪਤ ਕਰ ਸਕਦੇ ਹਨ'' ॥੨੪॥

ਸੁਨਿ ਸਿੱਖਨਿ ਗੁਰ ਕੌ ਬਚਨ ਮਨ ਬਿਖੈ ਬਸਾਯੋ।
'ਧੰਨ ਪ੍ਰਭੂ ਪੂਰਨ ਕਲਾ ਤੁਮ ਸਕਲ ਬਤਾਯੋ।
ਪਰੇ ਸ਼ਰਨ ਤੁਮਰੀ ਮਲਿਨ ਲਿਹੁ ਆਪ ਸੁਧਾਰੀ।
ਕਜਾ ਜਾਨਹਿਂ ਨਰ ਮੰਦ ਮਤਿ ਗਤਿ ਅਗਮ ਅਪਾਰੀ ॥੨੫॥

ਸਿੱਖਾਂ ਨੇ ਗੁਰੂ ਜੀ ਦਾ ਬਚਨ ਸੁਣ ਕੇ ਆਪਣੇ ਮਨ ਵਿਚ ਵਸਾ ਲਿਆ, ''ਹੇ ਪ੍ਰਭੂ ਜੀ ! ਤੁਸੀਂ ਧੰਨ ਹੋ, ਤੁਸੀਂ ਸੰਪੂਰਨ ਕਲਾ ਹੋ, ਤੁਸੀਂ ਸਭ ਕੁਝ ਦੱਸ ਦਿੱਤਾ ਹੈ। ਅਸੀਂ ਤੁਹਾਡੀ ਸ਼ਰਨ ਆਏ ਹਾਂ; ਸੁਧਾਰ ਕੇ ਆਪ ਹੀ ਮਿਲਾ ਲਵੋ, ਅਸੀਂ ਮਾੜੀ ਮੱਤ ਵਾਲੇ ਮਨੁੱਖ ਕੀ ਜਾਣਦੇ ਹਾਂ, ਤੁਹਾਡੀ ਅਗਮ ਅਗਾਧ ਗਤੀ ਹੈ॥੨੫॥

ਕਿਤਿਕ ਦਜੋਸ ਦੁਰਭਿੱਛ ਰਹਹਿ ਦਿਹੁ ਆਪ ਬਤਾਈ ?।
ਅੰਨ ਖੁਰਜੋ ਸਭਿ ਦੇਸ਼ ਤੇ ਡੁਲ ਗਈ ਲੁਕਾਈ'।
ਸ੍ਰੀ ਮੁਖ ਤੇ ਕਹਿ ਬਾਕ ਕੌ ਦੁਖ ਕਾਲ ਬਿਤਾਯੋ।
'ਬਰਖਹਿ ਘਨ ਸਭਿ ਭੂਮ ਪਰ ਅਬਿ ਸਮਾ ਸੁ ਆਯੋ' ॥੨੬॥

ਕਿੰਨੇ ਦਿਨਾਂ ਤਕ ਕਾਲ ਦਾ ਸੰਕਟ ਰਹੇਗਾ, ਕਿਰਪਾ ਕਰਕੇ ਇਹ ਦੱਸ ਦੇਵੋ। ਸਾਰੇ ਦੇਸ਼ ਵਿਚੋਂ ਅਨਾਜ ਮੁਕ ਗਿਆ ਹੈ ਤੇ ਦੇਸ਼ ਦੀ ਲੁਕਾਈ ਡੋਲ ਗਈ ਹੈ।'' ਗੁਰੂ ਜੀ ਨੇ ਬਚਨ ਕਹਿ ਕੇ ਕਾਲ ਦੇ ਦੁਖ ਦਾ ਸਮਾਂ ਦੱਸਿਆ, ''ਹੁਣ ਧਰਤੀ ਉੱਤੇ ਵੱਡੀ ਬਾਰਸ਼ ਹੋਵੇਗੀ, ਉਸਦਾ ਸਮਾਂ ਹੁਣ ਆ ਗਿਆ ਹੈ'' ॥੨੬॥

ਦੋਹਰਾ- ਸੁਨਿ ਸਿੰਘਨਿ ਕਰ ਜੋਰਿ ਕਰਿ ਧਰਿ ਪਗ ਪੰਕਜ ਸੀਸ।
'ਧੰਨ ਧੰਨ ਸਗਰੇ ਭਨਹਿਂ ਜਾਨਿ ਰੂਪ ਜਗਦੀਸ਼॥ ੨੭॥

ਇਹ ਸੁਣ ਕੇ ਸਿੰਘਾਂ ਨੇ ਹੱਥ ਜੋੜ ਕੇ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਸੀਸ ਧਰ ਦਿੱਤੇ। ਸਾਰਿਆਂ ਨੇ ਜਗਦੀਸ਼ ਰੂਪ ਜਾਣ ਕੇ 'ਧੰਨ ਧੰਨ' ਕਿਹਾ॥੨੭॥

*ਤੀਸਰੀ ਰੁੱਤ ਦਾ ਇਕਤਾਲੀਵਾਂ ਅਧਿਆਇ ਸਮਾਪਤ ਹੋਇਆ॥੪੧॥*

☆☆☆

# ਅਧਿਆਇ ਬਤਾਲ਼ੀਵਾਂ

*ਇਕ ਸੁਨਿਆਰੇ ਲੜਕੇ ਦਾ ਪ੍ਰਸੰਗ*

ਦੋਹਰਾ-**ਇਕ ਦਿਨ ਬੈਠੇ ਸਤਿਗੁਰੂ ਇਕ ਲਰਕਾ ਤਹਿਂ ਆਇ।**
**ਕਰਿ ਬੰਦਨ ਸਨਮੁਖ ਖਰਜੋ ਸੁੰਦਰ ਅੰਗ ਸਜਾਇ॥ ੧॥**

ਇਕ ਦਿਨ ਸਤਿਗੁਰੂ ਜੀ ਬੈਠੇ ਸਨ ਤਾਂ ਇਕ ਲੜਕਾ ਉਥੇ ਆਇਆ। ਉਹ ਬੰਦਨਾ ਕਰਕੇ ਸਾਹਮਣੇ ਖੜਾ ਹੋ ਗਿਆ, ਉਸ ਨੇ ਆਪਣੇ ਸਰੀਰ ਦੇ ਅੰਗ ਸੁੰਦਰ ਢੰਗ ਨਾਲ ਸਜਾਏ ਹੋਏ ਸਨ॥੧॥

*ਨਿਸ਼ਾਨੀ ਛੰਦ*- **ਕਲਗ਼ੀਧਰ ਅਵਿਲੋਕਿ ਕੈ ਬੋਲੇ ਤਿਸ ਕਾਲਾ।**
**'ਕਿਹ ਕੋ ਸੁਤ ਲਰਕੇ ਕਹੋ, ਕਿਸ ਪੁਰਿ ਮੈ ਸ਼ਾਲਾ?।**
**ਜਾਤਿ ਗੋਤ ਹੈ ਕਵਨ ਤੁਵ?' ਸੁਨਿ ਤਾਂਹਿ ਬਤਾਯੋ।**
**'ਸਤਿਗੁਰ ਸੱਚੇ ਪਾਤਿਸ਼ਾਹੁ ਮੈਂ ਸ਼ਰਨੀ ਆਯੋ॥ ੨॥**

ਕਲਗ਼ੀਧਰ ਸਤਿਗੁਰੂ ਜੀ ਉਸ ਨੂੰ ਵੇਖ ਕੇ ਉਸ ਸਮੇਂ ਬੋਲੇ, "ਹੇ ਲੜਕੇ! ਤੁਸੀਂ ਕਿਸ ਦੇ ਪੁੱਤਰ ਹੋ ਤੇ ਕਿਸ ਨਗਰ ਵਿਚ ਤੁਹਾਡਾ ਘਰ ਹੈ? ਤੁਹਾਡੀ ਜਾਤ ਗੋਤ ਕੀ ਹੈ?" ਇਹ ਸੁਣ ਕੇ ਉਸ ਲੜਕੇ ਨੇ ਦੱਸਿਆ, "ਹੇ ਸਤਿਗੁਰੂ ਸੱਚੇ ਪਾਤਿਸ਼ਾਹ! ਮੈਂ ਤੁਹਾਡੀ ਸ਼ਰਨ ਆਇਆ ਹਾਂ॥੨॥

**ਪਾਹੁਲ ਖੰਡੇ ਕੀ ਲਈ ਮੋਲੇ ਕਾ ਬੇਟਾ।**
**ਪਿਤ ਨੇ ਲੀਨੀ ਚਰਨ ਕੀ, ਕਛੁ ਦੇ ਤੁਮ ਭੇਟਾ।**
**ਬਾਸੀ ਸ਼ਹਿਰ ਸਰੰਦ ਕੇ ਹਮ ਸਿੱਖ ਤੁਮਾਰੇ'।**
**ਸੁਨਿ ਬੋਲੇ ਸ੍ਰੀ ਸਤਿਗੁਰੂ 'ਅਬਿ ਕਰਹੁ ਉਚਾਰੇ॥ ੩॥**

ਮੈਂ ਪਾਹੁਲ ਖੰਡੇ ਦੀ ਲਈ ਹੈ ਤੇ ਮੋਲੇ ਦਾ ਪੁੱਤਰ ਹਾਂ। ਮੇਰੇ ਪਿਤਾ ਜੀ ਨੇ ਕੁਝ ਭੇਟਾ ਦੇ ਕੇ ਤੁਹਾਡੇ ਚਰਨਾਂ ਦੀ ਪਾਹੁਲ ਲਈ ਹੈ। ਅਸੀਂ ਸਰਹੰਦ ਸ਼ਹਿਰ ਦੇ ਵਾਸੀ ਤੁਹਾਡੇ ਸਿੱਖ ਹਾਂ।" ਇਹ ਸੁਣ ਕੇ ਸਤਿਗੁਰੂ ਜੀ ਬੋਲੇ, "ਹੁਣ ਅਸਲ ਗੱਲ ਉਚਾਰਨ ਕਰੋ॥੩॥

**ਵਸਦੀ ਸ਼ਹਿਰ ਸਰੰਦ ਹੈ ਕੈ ਭਯੋ ਉਜਾਰੇ।**
**ਅਪਰਾਧੀ ਹ੍ਵੈ ਹੈਂ ਤੁਰਕ ਬਸਿ ਜਿਸੀ ਮਝਾਰੇ'।**
**ਸੁਨਿ ਸੁਨਿਯਾਰੇ ਪਹਿਲ ਸਿੰਘ ਕਰ ਜੋਰਿ ਬਖਾਨਾ।**
**'ਹੁਇ ਹੈ ਸਕਲ ਪ੍ਰਕਾਰ ਕੋ ਜਿਮ ਗੁਰ ਕੋ ਭਾਨਾ॥ ੪॥**

ਸਰਹੰਦ ਸ਼ਹਿਰ ਵਸਦਾ ਹੈ ਕਿ ਉਜੜ ਗਿਆ ਹੈ, ਜਿਸ ਵਿਚ ਅਪਰਾਧੀ ਤੁਰਕ ਵੱਸਦੇ ਹਨ।" ਇਹ ਸੁਣ ਕੇ ਸੁਨਿਆਰੇ ਪੁੱਤਰ ਪਹਿਲ ਸਿੰਘ ਨੇ ਹੱਥ ਜੋੜ ਕੇ ਕਿਹਾ, "ਜਿਵੇਂ ਗੁਰੂ ਜੀ ਦਾ ਭਾਣਾ ਹੈ, ਉਸ ਤਰ੍ਹਾਂ ਸਭ ਪ੍ਰਕਾਰ ਹੋਵੇਗਾ॥੪॥

ਅਬਿ ਤੌ ਮੈਂ ਵਸਤੀ ਤਜਜੋ ਢਿਗ ਆਇ ਤੁਮਾਰੇ'।
ਗੁਰੂ ਕਹਜੋ 'ਘਰੁ ਕੋ ਜੁ ਨਰ ਕੋ ਤੋਹਿ ਸੰਗਾਰੇ?'।
ਬਹੁਰ ਕਹਜੋ ਲਰਕੇ ਤਬਹਿ 'ਪਿਤ ਮ੍ਰਿਤੁ ਦਿਨ ਥੋਰੇ।
ਮਾਤਾ ਆਈ ਹੈ ਇਹਾਂ ਤੁਮ ਚਰਨ ਨਿਹੋਰੇ'॥ ੫॥

ਹੁਣ ਤਾਂ ਮੈਂ ਵਸਦੀ ਨੂੰ ਛੱਡਿਆ ਹੈ ਤੇ ਤੁਹਾਡੇ ਪਾਸ ਆਇਆ ਹਾਂ।'' ਗੁਰੂ ਜੀ ਨੇ ਕਿਹਾ, ''ਘਰ ਦੇ ਜਿਹੜੇ ਮਨੁੱਖ ਹਨ, ਉਨ੍ਹਾਂ ਵਿਚੋਂ ਤੁਹਾਡੇ ਨਾਲ ਕੌਣ ਆਇਆ ਹੈ?'' ਫਿਰ ਲੜਕੇ ਨੇ ਕਿਹਾ, ''ਪਿਤਾ ਜੀ ਦੀ ਥੋੜ੍ਹੇ ਦਿਨ ਪਹਿਲਾਂ ਮੌਤ ਹੋ ਗਈ ਹੈ, ਮੇਰੇ ਮਾਤਾ ਜੀ ਤੁਹਾਡੇ ਚਰਨਾਂ ਦੇ ਦਰਸ਼ਨ ਕਰਨ ਆਈ ਹੈ''॥੫॥

ਕਹਿ ਗੁਰ 'ਰਹਹੁ ਹਜ਼ੂਰ ਅਬਿ ਮਾਤ ਭਿ ਰਖਿ ਪਾਸੀ'।
ਸੁਨਿ ਲਰਕੇ ਤਿਮ ਹੀ ਕਰੀ ਜਿਮ ਪ੍ਰਭੁ ਪ੍ਰਕਾਸ਼ੀ।
ਇਕ ਖੱਤ੍ਰੀ ਤੇ ਲੀਨ ਘਰ ਤਹਿਂ ਮਾਤਿ ਬਸਾਈ।
ਗੁਰ ਹਜ਼ੂਰ ਰਹਿਬੇ ਲਗਜੋ ਦਿਨ ਕਿਤਿਕ ਬਿਤਾਈ॥ ੬॥

ਗੁਰੂ ਜੀ ਨੇ ਕਿਹਾ, ''ਹੁਣ ਸਾਡੀ ਹਜ਼ੂਰੀ ਵਿਚ ਰਹੋ ਤੇ ਆਪਣੇ ਮਾਤਾ ਜੀ ਨੂੰ ਵੀ ਪਾਸ ਹੀ ਰੱਖੋ।'' ਇਹ ਸੁਣ ਕੇ ਲੜਕੇ ਨੇ ਉਸ ਤਰ੍ਹਾਂ ਹੀ ਕੀਤਾ ਜਿਵੇਂ ਗੁਰੂ ਜੀ ਨੇ ਫੁਰਮਾਇਆ ਸੀ। ਇਕ ਖੱਤਰੀ ਪਾਸੋਂ ਘਰ ਲੈ ਕੇ ਉਸ ਵਿਚ ਆਪਣੇ ਮਾਤਾ ਜੀ ਨੂੰ ਵਸਾ ਦਿੱਤਾ ਤੇ ਗੁਰੂ ਜੀ ਦੀ ਹਜ਼ੂਰੀ ਵਿਚ ਰਹਿ ਕੇ ਕਈ ਦਿਨ ਬਤੀਤ ਕੀਤੇ॥੬॥

ਬੂਝਜੋ ਗੁਰ ਇਕ ਦਿਨ ਬਿਖੈ 'ਕਹੁ ਸਿਖ ਹਮ ਪਾਹੀ।
ਕੰਮ ਜੁ ਹੈ ਸੁਨਿਆਰ ਕੋ ਜਾਨਤਿ ਕੈ ਨਾਂਹੀ?'।
ਕਹਿ ਲਰਕਾ 'ਤੁਮ ਕ੍ਰਿਪਾ ਤੇ ਅਪਨੋ ਸਭਿ ਕਾਮੂ।
ਜ਼ੇਵਰ ਸਗਰੀ ਰੀਤਿ ਕੇ ਘਰਿ ਹੌਂ ਅਭਿਰਾਮੂ'॥ ੭॥

ਇਕ ਦਿਨ ਗੁਰੂ ਜੀ ਨੇ ਉਸ ਨੂੰ ਪੁਛਿਆ, ''ਹੇ ਸਿੱਖ! ਸਾਨੂੰ ਦੱਸੋ, ਜਿਹੜਾ ਸੁਨਿਆਰਾ ਕੰਮ ਹੈ, ਉਹ ਤੂੰ ਜਾਣਦਾ ਹੈਂ ਕਿ ਨਹੀਂ?'' ਉਸ ਲੜਕੇ ਨੇ ਉੱਤਰ ਦਿੱਤਾ, ''ਤੁਹਾਡੀ ਕਿਰਪਾ ਨਾਲ ਸੁਨਿਆਰੇ ਦੇ ਕਿੱਤੇ ਦੇ ਸਾਰੇ ਕੰਮ ਜਾਣਦਾ ਹਾਂ, ਸਾਰੀਆਂ ਰੀਤੀਆਂ ਦੇ ਗਹਿਣੇ ਘੜ ਲੈਂਦਾ ਹਾਂ''॥੭॥

ਹੁਕਮ ਕਰਜੋ ਪ੍ਰਭੁ 'ਲੇਹੁ ਅਬਿ ਇਕਦਸ ਦੀਨਾਰ।
ਆਨਿ ਬਿਭੂਖਨ ਘਰਿ ਭਲੋ ਹਮ ਕਰਹਿਂ ਨਿਹਾਰਾ'।
ਕੋਸ਼ਪ ਸੁਨਿ ਗੁਰ ਹੁਕਮੁ ਕੋ ਦੀਨਸਿ ਤਤਕਾਲਾ।
ਘਰਨਿ ਲਗਜੋ ਭੂਖਨ ਭਲੋ ਚਤੁਰਈ ਬਿਸਾਲਾ॥ ੮॥

ਗੁਰੂ ਜੀ ਨੇ ਹੁਕਮ ਕੀਤਾ, ''ਹੁਣ ਇਹ ਗਿਆਰ੍ਹਾਂ ਅਸ਼ਰਫੀਆਂ, ਲਵੋ, ਇਨ੍ਹਾਂ ਦੇ ਗਹਿਣੇ ਘੜ ਕੇ ਲਿਆਵੋ, ਅਸੀਂ ਵੇਖਾਂਗੇ।'' ਖਜ਼ਾਨਚੀ ਨੇ ਗੁਰੂ ਜੀ ਪਾਸੋਂ ਸੁਣ ਕੇ ਤੁਰਤ ਗਿਆਰ੍ਹਾਂ ਅਸ਼ਰਫੀਆਂ ਉਸ ਮੁੰਡੇ ਨੂੰ ਦੇ ਦਿੱਤੀਆਂ। ਉਹ ਲੜਕਾ ਬੜੀ ਚਤੁਰਾਈ ਨਾਲ ਗਹਿਣੇ ਘੜਨ ਲੱਗਾ॥੮॥

ਅਲੰਕਾਰ ਸੁੰਦਰ ਘਰਜੋ ਪ੍ਰਭੁ ਢਿਗ ਲੇ ਆਯੋ।
ਪਿਖਿ ਪ੍ਰਸੰਨ ਤਿਸ ਪਰੁ ਭਲੇ ਸ਼੍ਰੀ ਬਦਨ ਅਲਾਯੋ।

ਕੋਸ਼ਪ ਕੋ ਸੌਂਪਯੋ ਤਬੈ ਜੇਤਿਕ ਚਹਿ ਹੇਮਾ।
ਦੇਹੁ, ਘਰਾਇ ਬਿਭੂਖਨੰ, ਲੀਜੈ ਪੁਨ ਤੇਮਾ॥ ੯॥

ਉਹ ਸੁੰਦਰ ਗਹਿਣੇ ਤਿਆਰ ਕਰਕੇ ਗੁਰੂ ਜੀ ਪਾਸ ਲੈ ਆਇਆ, ਗੁਰੂ ਜੀ ਗਹਿਣੇ ਵੇਖ ਕੇ ਬਹੁਤ ਪ੍ਰਸੰਨ ਹੋਏ ਤੇ ਗਹਿਣੇ ਖਜਾਨਚੀ ਨੂੰ ਸੌਂਪ ਕੇ ਕਹਿਣ ਲੱਗੇ, "ਜਿੰਨਾ ਵੀ ਇਹ ਲੜਕਾ ਸੋਨਾ ਚਾਹੇ ਦੇ ਕੇ ਗਹਿਣੇ ਘੜਾ ਲਵੋ ਤੇ ਫਿਰ ਓਨਾ ਹੀ ਸੋਨਾ ਤੋਲ ਕੇ ਲੈ ਲਵੋ॥੯॥

ਜੇਮਾ ਕਰਹੁ ਬਿਚ ਕੋਸ਼ ਕੇ ਭੂਖਨ ਕਰਿ ਬ੍ਰਿੰਦਾ।
ਚਾਹਿ ਕਿਤਿਕ ਹੈ ਦਿਨਹੁਂ ਕੀ ਇਹੁ ਚਤੁਰ ਬਿਲੰਦਾ"।
ਇਮ ਕਹਿ ਪੁਨ ਬੂਝਨਿ ਕਰਯੋ 'ਕੋ ਐਬ ਨ ਲਾਗਾ?'।
ਕਹਿ ਲਰਕਾ 'ਸੁਨਿ ਗੁਰੂ ਜੀ! ਸਤਿਸੰਗੈ ਪਾਗਾ'॥ ੧੦॥

ਬਹੁਤ ਗਹਿਣੇ ਤਿਆਰ ਕਰਵਾ ਕੇ ਖਜ਼ਾਨੇ ਵਿਚ ਰੱਖ ਲਵੋ। ਸਾਨੂੰ ਚਾਹ ਹੈ ਕਈਆਂ ਦਿਨਾਂ ਦੀ ਤੇ ਨਾਲੇ ਇਹ ਲੜਕਾ ਬੜਾ ਚਤਰ ਹੈ।" ਇਸ ਤਰ੍ਹਾਂ ਕਹਿ ਕੇ ਫਿਰ ਪੁੱਛਣ ਲੱਗੇ, "ਕੋਈ ਐਬ ਤੇ ਨਹੀਂ ਲੱਗਾ।" ਇਹ ਸੁਣ ਕੇ ਲੜਕਾ ਬੋਲਿਆ, "ਹੇ ਗੁਰੂ ਜੀ! ਸੁਣੋ ਮੈਂ ਸਤਿਸੰਗ ਦੇ ਰੰਗ ਵਿਚ ਭਿੱਜਾ ਹਾਂ॥੧੦॥

*ਦੋਹਰਾ-* ਗੁਰੂ ਕਹਯੋ 'ਜਹਿਂ ਗੁਣ ਬਡੋ ਤਿਹਠਾਂ ਹੋਤਿ ਬਿਕਾਰ।
ਬਿਨ ਬਿਕਾਰ ਜੋ ਗੁਣੀ ਹੁਇ ਕੀਮਤ ਪਾਇ ਉਦਾਰ॥੧੧॥

ਇਹ ਸੁਣ ਕੇ ਗੁਰੂ ਜੀ ਕਿਹਾ, "ਜਿੱਥੇ ਵੱਡਾ ਗੁਣ ਹੁੰਦਾ ਹੈ, ਉਥੇ ਵੱਡਾ ਵਿਕਾਰ ਵੀ ਹੁੰਦਾ ਹੈ, ਬਿਨਾਂ ਵਿਕਾਰ ਤੋਂ ਜਿਹੜਾ ਗੁਣੀ ਹੋਵੇ, ਉਹ ਵੱਡੀ ਕੀਮਤ ਪ੍ਰਾਪਤ ਕਰਦਾ ਹੈ॥੧੧॥

ਗੁਣੀ ਬਿਕਾਰੀ ਰਹਤਿ ਜੋ ਵਿੱਦਜਕ ਹੋ ਇਨਸਾਨ।
ਤਿਸ ਮੂਰਤਿ ਕੋ ਪਰਖਿ ਕੈ ਨਾਨਕ ਹੁਇ ਕੁਰਬਾਨ'॥ ੧੨॥

ਬਿਨਾਂ ਵਿਕਾਰ ਤੋਂ ਜਿਹੜਾ ਗੁਣੀ ਹੋਵੇ ਤੇ ਵਿਦਵਾਨ ਹੋਵੇ, ਉਹ ਇਨਸਾਨ ਕਹਾਉਂਦਾ ਹੈ, ਉਸ ਮੂਰਤੀ ਨੂੰ ਪਰਖ ਕੇ ਸ੍ਰੀ ਨਾਨਕ ਦੇਵ ਜੀ ਕੁਰਬਾਨ ਜਾਂਦੇ ਹਨ"॥੧੨॥

*ਨਿਸ਼ਾਨੀ ਛੰਦ-*ਲਗਯੋ ਸੁਨਾਰਾ ਘੜਨਿ ਕੌ ਆਪੇ ਲੈ ਦੇਤਾ।
ਲੇਖਾ ਕੋਇ ਨ ਬੂਝਤੋ ਕਜਾ ਦੇਤਿ ਰੁ ਲੇਤਾ।
ਕੋਸ਼ਪ ਕੋ ਇਕ ਦਿਨ ਕਹਯੋ ਸਤਿਗੁਰ ਸਮੁਝਾਏ।
ਕੰਚਨ ਦੀਜੈ ਤੋਲਿ ਕੈ, ਨਹਿਂ ਤਾਂਹਿ ਬਤਾਏ'॥ ੧੩॥

ਸੁਨਿਆਰਾ ਗਹਿਣੇ ਘੜਨ ਲੱਗਾ, ਉਹ ਆਪੇ ਸੋਨਾ ਲੈਂਦਾ ਸੀ ਤੇ ਆਪੇ ਗਹਿਣੇ ਦੇ ਦਿੰਦਾ ਸੀ, ਉਸ ਨੂੰ ਹਿਸਾਬ ਕੋਈ ਨਹੀਂ ਸੀ ਪੁੱਛਦਾ ਕਿ ਕਿੰਨਾ ਸੋਨਾ ਦਿੱਤਾ ਹੈ ਤੇ ਕਿੰਨਾ ਸੋਨਾ ਲਿਆ ਸੀ। ਖਜ਼ਾਨਚੀ ਨੂੰ ਇਕ ਦਿਨ ਸਤਿਗੁਰੂ ਜੀ ਨੇ ਸਮਝਾਇਆ, "ਉਸ ਨੂੰ ਸੋਨਾ ਤੋਲ ਕੇ ਦੇਵੋ, ਪਰ ਉਸਨੂੰ ਤੋਲ ਬਾਰੇ ਨਾ ਦੱਸੋ"॥੧੩॥

ਬੀਸੁ ਦੀਨਿ ਦੀਨਾਰ ਤਿਸ ਕਹਿ ਕਟਕ ਘੜਾਏ।
ਤਜਾਰ ਕਰਯੋ ਜਬਿ ਲਜਾਇ ਤਿਹ ਪ੍ਰਭੁ ਨਿਕਟ ਮੰਗਾਏ।
ਤੋਲੇ ਧਰਿ ਕਰਿ ਤੁਲਾ ਪਰ ਭਈ ਮੁਹਰ ਸਤਾਰਾਂ।
'ਸਕਲ ਬਿਭੂਖਨ ਤੋਲੀਅਹਿ' ਗੁਰ ਬਾਕ ਉਚਾਰਾ॥ ੧੪॥

ਉਸ ਨੂੰ ਵੀਹ ਅਸ਼ਰਫੀਆਂ ਦੇ ਕੇ ਕੜੇ ਘੜਵਾਏ, ਜਦ ਉਸ ਨੇ ਤਿਆਰ ਕਰ ਲਏ ਤਾਂ ਸਤਿਗੁਰੂ ਜੀ ਨੇ ਉਹ ਕੜੇ ਆਪਣੇ ਪਾਸ ਮੰਗਵਾਏ। ਫਿਰ ਉਨ੍ਹਾਂ ਨੂੰ ਤੱਕੜੀ ਵਿਚ ਧਰ ਕੇ ਤੋਲਿਆ ਤਾਂ ਉਹ ਸਤਾਰਾਂ ਅਸ਼ਰਫੀਆਂ ਦੇ ਭਾਰ ਦੇ ਨਿਕਲੇ। ਫਿਰ ਗੁਰੂ ਜੀ ਆਗਿਆ ਕੀਤੀ ਕਿ ਸਾਰੇ ਗਹਿਣੇ ਤੋਲੋ।''

ਕੋਸ਼ਪ ਆਨਿ ਹਜ਼ੂਰ ਮਹਿਂ ਤੋਲੇ ਜਿਸ ਕਾਲਾ।
ਸਰਬ ਘਟੇ, ਕਿਮ ਪੂਰ ਹੁਇਂ, ਜੋ ਹੇਮ ਨਿਕਾਲਾ।
ਸ੍ਰੀ ਕਲਗ਼ੀਧਰ ਤਬਿ ਕਹਜੋ 'ਲਰਕੇ! ਤੈਂ ਭਾਖਾ।
ਸਤਿਸੰਗੀ ਮੈਂ ਸਦਾ ਹੋਂ ਮਨ ਐਬ ਨ ਰਾਖਾ॥ ੧੫॥

ਖਜ਼ਾਨਚੀ ਨੇ ਜਿਸ ਸਮੇਂ ਸਾਰੇ ਗਹਿਣੇ ਲਿਆ ਕੇ ਤੋਲੇ ਤਾਂ ਸਾਰੇ ਹੀ ਘੱਟ ਨਿਕਲੇ, ਉਹ ਕਿਵੇਂ ਪੂਰੇ ਹੋ ਸਕਦੇ ਸਨ ਜਦ ਸੋਨਾ ਵਿਚੋਂ ਕੱਢ ਲਿਆ ਸੀ। ਸਤਿਗੁਰੂ ਜੀ ਨੇ ਫਿਰ ਕਿਹਾ, ''ਹੇ ਲੜਕੇ ! ਤੂੰ ਕਿਹਾ ਸੀ, ਮੈਂ ਸਤਿਸੰਗੀ ਹਾਂ ਤੇ ਮਨ ਵਿਚ ਕੋਈ ਐਬ ਨਹੀਂ ਰੱਖਿਆ ਹੈ॥੧੫॥

ਅਪਰ ਐਬ ਕਜਾ ਹੋਤਿ ਹੈ? ਹਮ ਦੇਹੁ ਬਤਾਈ।
ਤੂ ਭੀ ਰਹਜੋ ਮਸੰਦ ਸਮ ਨਿਜ ਸਾਧ ਬਤਾਈ।
ਗੁਰ ਘਰ ਤੇ ਮਿਹਨਤ ਵਜੋਂ ਤੁਹਿ ਮਿਲਤਿ ਕਿ ਨਾਂਹੀ ?'।
ਸੁਨਿ ਸ਼ਰਮਿੰਦਾ ਹੁਇ ਰਹਜੋ ਬਾਕ ਨ ਮੁਖ ਮਾਂਹੀ॥ ੧੬॥

ਹੋਰ ਐਬ ਕੀ ਹੁੰਦੇ ਹਨ ? ਸਾਨੂੰ ਦੱਸ ਦੇਵੋ, ਤੂੰ ਵੀ ਮਸੰਦਾਂ ਵਾਂਗ ਆਪਣੇ ਆਪ ਨੂੰ ਭਲਾ ਦੱਸਦਾ ਰਿਹਾ ਹੈਂ, ਗੁਰੂ ਘਰ ਤੋਂ ਮਿਹਨਤਾਨੇ ਵਜੋਂ ਤੈਨੂੰ ਕੁਝ ਮਿਲਦਾ ਰਿਹਾ ਹੈ ਕਿ ਨਹੀਂ ?'' ਇਹ ਸੁਣ ਕੇ ਮੁੰਡਾ ਸ਼ਰਮਿੰਦਾ ਹੋ ਗਿਆ ਤੇ ਮੂੰਹ ਤੋਂ ਕੁਝ ਨਾ ਬੋਲਿਆ॥੧੬॥

*ਛੰਦ*-ਗੁਰ ਜੀ ਭਨਯੋ। ਸਭਿਹਿਨਿ ਸੁਨਯੋਂ। 'ਜੱਟ ਪੰਜਾਲੀ ਚੱਕ।
ਗੁਰੂ ਕਾ ਹੱਕ। ਕਮਾਇ ਕੇ ਛੱਕ'॥ ੧੭॥

ਫਿਰ ਗੁਰੂ ਜੀ ਨੇ ਕਿਹਾ ਤੇ ਸਾਰਿਆਂ ਨੇ ਸੁਣਿਆ, ''ਜੱਟ ਪੰਜਾਲੀ ਚੁਕਦਾ ਹੈ। ਗੁਰੂ ਘਰ ਨੂੰ ਦਸਵੰਧ ਦਿੰਦਾ ਹੈ ਤੇ ਆਪ ਕਮਾਈ ਕਰਕੇ ਛਕਦਾ ਹੈ''॥੧੭॥

*ਨਿਸ਼ਾਨੀ ਛੰਦ*- ਸੁਨਿ ਸਿੱਖਨ ਬੂਝਜੋ ਬਹੁਰ 'ਸਿਖ ਸਕਲ ਤੁਮਾਰੇ।
ਦਿਜ ਖੱਤ੍ਰੀ ਬਿਟ ਸ਼ੂਦ੍ਰ ਜੇ ਇਹੁ ਬਰਣ ਜੁ ਚਾਰੇ।
ਤੁਮਨੇ ਏਕੋ ਜੱਟ ਹੀ ਅਬਿ ਭਲੇ ਸਲਾਹਜੋ'।
ਸਿੰਘਨਿ ਤੇ ਸੁਨਿ ਕੈ ਪ੍ਰਭੂ ਸ੍ਰੀ ਮੁਖ ਤੇ ਪ੍ਰਾਹਜੋ॥ ੧੮॥

ਇਹ ਸੁਣ ਕੇ ਫਿਰ ਸਿੱਖਾਂ ਨੇ ਪੁੱਛਿਆ, ''ਸਾਰੇ ਤੁਹਾਡੇ ਸਿੱਖ ਹਨ, ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਚਾਰੇ ਵਰਣ ਤੁਹਾਡੇ ਸਿੱਖ ਹਨ। ਤੁਸੀਂ ਫਿਰ ਇਕ ਜੱਟ ਦੀ ਕਿਉਂ ਸ਼ਲਾਘਾ ਕੀਤੀ ਹੈ।'' ਸਿੰਘਾਂ ਪਾਸੋਂ ਇਸ ਤਰ੍ਹਾਂ ਸੁਣ ਕੇ ਫਿਰ ਗੁਰੂ ਜੀ ਨੇ ਆਪਣੇ ਮੁਖ ਤੋਂ ਫੁਰਮਾਇਆ॥੧੮॥

'ਜਟ ਭਟ ਨੱਟ ਧਨੱਟ ਜੇ ਮੁਖ ਕੋ ਹੱਠ ਪਾਲੈਂ।
ਅਪਰ ਕਹੇ ਪਰ ਨਹਿਂ ਰਹੈਂ, ਕਹਿ ਮੁਖ ਤੇ ਹਾਲੈਂ।

ਸਿੱਖਹੁ ਸੁਨੀਐਂ ਸਿੱਖ ਮਮ ਸਿਦਕੀ ਲਖਿ ਤੀਨੈ।
ਸਿੱਖੀ ਬੰਟੀ ਤੀਸਰੀ ਸੰਗਤਿ ਸਭਿ ਹੀ ਨੈ॥ ੧੯॥

"ਜੱਟ, ਭੱਟ, ਨਟ ਜਿਹੜੇ ਧਨੀ ਹਨ, ਉਹ ਮੂੰਹ ਦਾ ਹਠ ਪਾਲਦੇ ਹਨ, ਉਹ ਕਿਸੇ ਦੂਸਰੇ ਦੇ ਕਹੇ 'ਤੇ ਨਹੀਂ ਰਹਿੰਦੇ, ਮੂੰਹੋਂ ਕਹਿ ਕੇ ਬਦਲ ਜਾਂਦੇ ਹਨ, ਹੇ ਸਿੱਖੋ ਸੁਣੋ, ਇਹ ਤਿੰਨੇ ਹੀ ਮੇਰੇ ਸਿਦਕੀ ਸਿੱਖ ਸਮਝੋ। ਤੀਸਰਾ ਹਿੱਸਾ ਸਿੱਖੀ ਬਾਕੀ ਸਾਰੀ ਸੰਗਤ ਨੂੰ ਵੰਡੀ ਹੈ॥੧੯॥

ਚੌਪਈ- ਜਟ, ਵਣਜਾਰਾ, ਰੋੜਾ ਸਾਰਾ। ਦੋ ਹਿੱਸੇ ਸਿੱਖੀ ਤਿਨ ਧਾਰਾ।
ਤ੍ਰਿਤੀ ਭਾਗ ਸਭਿ ਮਹਿਂ ਵਰਤਾਈ। ਧਰਹਿ ਰਿਦੇ ਸੋ ਪਾਰ ਪਰਾਈ॥੨੦॥

ਜੱਟ, ਵਣਜਾਰਾ ਅਤੇ ਰੋੜਾ ਇਹ ਤਿੰਨੇ ਪੂਰੇ ਸਿੱਖ ਹਨ। ਤਿੰਨਾਂ ਹਿਸਿਆਂ ਵਿਚੋਂ ਦੋ ਹਿੱਸੇ ਸਿੱਖੀ ਜੱਟ, ਵਣਜਾਰਿਆਂ ਅਤੇ ਰੋੜਿਆਂ ਨੂੰ ਦਿੱਤੀ ਹੈ। ਤੀਸਰਾ ਹਿੱਸਾ ਸਭ ਵਿਚ ਵਰਤਾਇਆ ਹੈ, ਜਿਹੜਾ ਵੀ ਹਿਰਦੇ ਵਿਚ ਧਾਰ ਲਵੇਗਾ ਉਸਦਾ ਪਾਰਉਤਾਰਾ ਹੋ ਜਾਵੇਗਾ॥੨੦॥

ਅਪਰ ਲੋਕ ਜੇ ਸਿੱਖ ਕਹਾਵੈਂ। ਸਿੱਖੀ ਭੇਦ ਨਹੀਂ ਕੁਛ ਪਾਵੈਂ।
ਸੋ ਹਿਤ ਖਾਵਣ ਲੋਭ ਪਦਾਰਥ। ਬਨਹਿਂ ਸਿੱਖ ਪੁਰਵਹਿਂ ਨਿਜ ਸ੍ਵਾਰਥ॥੨੧॥

ਹੋਰ ਲੋਕ ਜਿਹੜੇ ਸਿੱਖ ਕਹਾਉਂਦੇ ਹਨ, ਉਹ ਸਿੱਖੀ ਦਾ ਕੁਝ ਵੀ ਭੇਦ ਨਹੀਂ ਪਾਉਂਦੇ ਹਨ, ਉਹ ਲੋਭ ਦੇ ਪਦਾਰਥ ਖਾਣ ਵਾਸਤੇ ਸਿੱਖ ਬਣਦੇ ਹਨ ਤੇ ਆਪਣਾ ਸਵਾਰਥ ਪੂਰਾ ਕਰਦੇ ਹਨ॥੨੧॥

ਕਹਾਂ ਕਰਹਿਗਾ ਸਿੱਖ ਜਿ ਸਿਦਕ ਨ ਧਾਰਦਾ।
ਕਹਾਂ ਕਰਹਿਗਾ ਵਣਜੁ ਜਾਂ ਨਾਂਹਿ ਪਸਾਰਦਾ।
ਕਹਾਂ ਕਰੇਗਾ ਵੇਦ ਜਿ ਲੋਭ ਨ ਹਾਰਦਾ।
ਕਹਾਂ ਕਰੇਗਾ ਜਨਮੁ ਜਾਂ ਨਹੀਂ ਚਿਤਾਰਦਾ।
ਨਾਨਕ ਸਫਲ ਜਨੰਮ ਜਾਂ ਨਾਮ ਕਰਤਾਰ ਦਾ॥ ੨੨॥

ਉਹ ਸਿੱਖ ਕੀ ਕਰੇਗਾ ਜੇ ਉਹ ਸਿਦਕ ਨਹੀਂ ਧਾਰਨ ਕਰਦਾ ਹੈ, ਉਹ ਸਿੱਖ ਕੀ ਕਰੇਗਾ ਜੇ ਉਹ ਵਪਾਰ ਨਹੀਂ ਕਰਦਾ ਹੈ। ਉਹ ਵੇਦ ਪੜ੍ਹਨ ਵਾਲਾ ਕੀ ਕਰੇਗਾ ਜੇ ਉਹ ਲੋਭ ਦੂਰ ਨਹੀਂ ਕਰਦਾ ਹੈ। ਉਸ ਦਾ ਮਨੁੱਖਾ ਜਨਮ ਕੀ ਕਰੇਗਾ ਜੇ ਉਹ ਵਾਹਿਗੁਰੂ ਦਾ ਸਿਮਰਨ ਨਹੀਂ ਕਰਦਾ ਹੈ। ਜੇ ਕਰਤਾਰ ਦਾ ਨਾਮ ਜਪੇ ਤਦ ਹੀ ਇਹ ਜਨਮ ਸਫਲ ਹੁੰਦਾ ਹੈ॥੨੨॥

ਚੌਪਈ- ਚਾਰ ਸਕਾਰ ਬਿਸਾਹੁ ਨ ਦੀਹ। ਸੁਨਿਯਾਰਾ, ਸੌਂਕਣ, ਸਪ, ਸੀਂਹ।
ਕਰਿਹੈਂ ਘਾਤ ਕਿ ਪੀਛ ਅਗੀਹ। ਨਹਿਂ ਇਨ ਕਹਜੋ ਜਾਨੀਐ ਲੀਹ॥੨੩॥

ਚਾਰ ਸੱਸਿਆਂ ਦਾ ਵਿਸਾਹ ਨਹੀਂ ਕਰਨਾ ਹੈ, ਸੁਨਿਆਰਾ, ਸੌਂਕਣ, ਸੱਪ ਅਤੇ ਸ਼ੇਰ, ਇਹ ਅੱਗੇ ਪਿੱਛੇ ਕਿਸੇ ਵੀ ਵੇਲੇ ਦਾਅ ਹੀ ਲਾਉਣਗੇ, ਭਾਵ ਵਾਰ ਕਰਨਗੇ। ਇਨ੍ਹਾਂ ਦੀ ਕਹੀ ਗੱਲ ਨੂੰ ਪੱਕੀ ਗੱਲ ਜਾਂ ਸੱਚ ਨਾ ਜਾਣੋ॥੨੩॥

ਇਮ ਹੀ ਲਖੀਐ ਚਾਰ ਕਕਾਰ। ਨਿਜ ਮੁਕਾਬਲਾ ਸਮਝ ਨ ਹਾਰਿ।
ਕਾਜ਼ੀ, ਕਾਨੂੰਗੋਇ, ਕਲਾਲ। ਚੌਥਾ ਕਸਬੀ ਹੈ ਇਨ ਨਾਲ॥ ੨੪॥

ਇਸ ਤਰ੍ਹਾਂ ਦੇ ਹੀ ਚਾਰ ਕੱਕੇ ਜਾਣੋ, ਆਪਣੇ ਮੁਕਾਬਲੇ ਦੇ ਸਮਝ ਕੇ ਇਨ੍ਹਾਂ ਤੋਂ ਹਾਰ ਨਾ ਖਾਓ, ਭਾਵ ਸ਼ਰਾਰਤ ਵਿਚ ਇਨ੍ਹਾਂ ਦੇ ਟਾਕਰੇ ਦਾ ਕੋਈ ਨਹੀਂ। ਇਹ ਚਾਰ ਕੱਕੇ ਹਨ, ਕਾਜ਼ੀ, ਕਾਨੂੰਗੋ, ਸ਼ਰਾਬ ਵੇਚਣ ਵਾਲੇ ਕਲਾਲ ਤੇ ਚੌਥਾ ਕੰਜਰ ਇਨ੍ਹਾਂ ਦੇ ਨਾਲ ਹੈ॥੨੪॥

ਚਾਰ ਬਕਾਰ ਦਰਬ ਕੇ ਪਜਾਰੇ। ਇਨ ਤੇ ਭੀ ਰਹਿ ਆਪ ਸੰਭਾਰੇ।
ਬਾਮਣ, ਬਣੀਆਂ, ਬਖਸ਼ੀ ਹੋਇ। ਚਤੁਰਥ ਬਾਲੱਤਣ ਹਿਯ ਸੋਇ॥ ੨੫॥

ਚਾਰ ਬੱਬੇ ਧਨ ਦੇ ਪਿਆਰੇ ਹਨ, ਇਨ੍ਹਾਂ ਤੋਂ ਵੀ ਆਪਣੇ ਆਪ ਨੂੰ ਬਚਾ ਕੇ ਰੱਖੋ। ਬ੍ਰਾਹਮਣ, ਬਾਣੀਆ, ਤਨਖਾਹ ਵੰਡਣ ਵਾਲਾ ਮੁਨਸ਼ੀ ਅਤੇ ਬਾਲਕ, ਇਹ ਚਾਰ ਬੱਬੇ ਹਨ॥੨੫॥

ਚਾਰ ਕਰਾਰ ਸੰਗ ਨਹਿਂ ਕਰੈ। ਜੋ ਨਰ ਕਰਹਿ ਨਰਕ ਮਹਿਂ ਪਰੈ।
ਕਾਮੀ, ਕਪਟੀ, ਕਲਹੀ, ਕੂਰ। ਇਨ ਕੋ ਜਾਨਿ ਰਹੈ ਨਿਤ ਦੂਰ'॥ ੨੬॥

ਚਾਰ ਕੱਕਿਆਂ ਦਾ ਸੰਗ ਨਾ ਕਰੋ, ਜਿਹੜੇ ਲੋਕ ਇਨ੍ਹਾਂ ਦਾ ਸੰਗ ਕਰਨਗੇ ਉਹ ਨਰਕਾਂ ਵਿਚ ਪੈਣਗੇ। ਇਹ ਚਾਰ ਕੱਕੇ ਹਨ, ਕਾਮੀ, ਕਪਟੀ, ਕਲੇਸ਼ ਪਾਉਣ ਵਾਲੇ ਅਤੇ ਕੂੜ (ਝੂਠ), ਇਨ੍ਹਾਂ ਬਾਰੇ ਜਾਣ ਕੇ ਇਨ੍ਹਾਂ ਤੋਂ ਦੂਰ ਹੀ ਰਹੋ" ॥੨੬॥

*ਨੋਟ :- ਗੁਰੂ ਜੀ ਨੇ ਕਿਸੇ ਜ਼ਾਤ ਜਾਂ ਕਿਰਤ ਨੂੰ ਮਾੜਾ ਨਹੀਂ ਕਿਹਾ। ਕਵੀ ਕੁਝ ਲੋਕ ਕਹਾਵਤਾਂ ਲੈ ਰਹੇ ਹਨ। ਲੋਕ ਕਹਾਵਤਾਂ, ਹਰ ਜ਼ਾਤ, ਹਰ ਕਸਬ ਦੇ ਵਿਰੁਧ ਘੜੀਆਂ ਹੋਈਆਂ ਮਿਲਦੀਆਂ ਹਨ। ਉਸੇ ਤਰ੍ਹਾਂ ਦੀ ਇਹ ਲੋਕ ਕਹਾਵਤਾਂ ਹਨ ਜੋ ਸੌ ਸਾਖੀ ਦੇ ਲੇਖਕ ਨੇ ਸਤਿਗੁਰੂ ਜੀ ਦੇ ਮੁਖ ਵਿਚ ਧਰ ਦਿੱਤੀਆਂ ਹਨ, ਇਨ੍ਹਾਂ ਨੂੰ ਗੁਰੂ ਜੀ ਦਾ ਵਾਕ ਸਮਝਣਾ ਵੱਡੀ ਭੁੱਲ ਹੈ।*

ਇਮ ਕਹਿ ਕਲਗ਼ੀਧਰ ਉਠਿ ਖਰੇ। ਸੁੰਦਰ ਮੰਦਿਰ ਮਹਿਂ ਚਲਿ ਬਰੇ।
ਸਿੱਖ ਆਪਨੇ ਥਾਨ ਸਿਧਾਰੇ। ਗੁਰੂ ਕਰਮ ਕੋ ਰਿਦੈ ਚਿਤਾਰੇ॥ ੨੭॥

ਇਸ ਤਰ੍ਹਾਂ ਕਹਿ ਸਤਿਗੁਰੂ ਜੀ ਉੱਠ ਕੇ ਖੜੇ ਹੋ ਗਏ ਤੇ ਆਪਣੇ ਸੁੰਦਰ ਘਰ ਦੇ ਅੰਦਰ ਚਲੇ ਗਏ। ਸਿੱਖ ਆਪਣੇ ਆਪਣੇ ਘਰਾਂ ਨੂੰ ਜਾ ਕੇ ਆਪਣੇ-ਆਪਣੇ ਟਿਕਾਣਿਆਂ ਤੇ ਪਹੁੰਚ ਗਏ, ਸਾਰੇ ਗੁਰੂ ਕਰਮ ਨੂੰ ਆਪਣੇ ਹਿਰਦੇ ਵਿਚ ਵਿਚਾਰਦੇ ਸਨ॥੨੭॥

ਬਹੁਰ ਏਕ ਦਿਨ ਸਭਾ ਮਝਾਰੇ। ਗੁਰ ਬੈਠੇ ਸੇਵਕ ਪਰਵਾਰੇ।
ਬੋਲਜੋ ਏਕ ਸਿੱਖ ਤਿਸ ਕਾਲਾ। 'ਭਉਜਲ ਤਰਿਬੇ ਜਤਨ ਸੁਖਾਲਾ॥ ੨੮॥

ਫਿਰ ਇਕ ਦਿਨ ਗੁਰੂ ਜੀ ਸਭਾ ਦੇ ਵਿਚ ਸਿੱਖ ਸੇਵਕਾਂ ਨਾਲ ਘਿਰੇ ਹੋਏ ਬੈਠੇ ਸਨ। ਉਸ ਸਮੇਂ ਇਕ ਸਿੱਖ ਬੋਲਿਆ, "ਭਵਜਲ ਨੂੰ ਤਰਨ ਵਾਸਤੇ ਕਿਹੜਾ ਸੌਖਾ ਯਤਨ ਹੈ॥੨੮॥

ਸਤਿਗੁਰ ਜੀ ! ਤੁਮ ਕਰਹੁ ਉਚਾਰਨ। ਜਿਸ ਕੋ ਸੁਨਿ ਸਿਖ ਕਰਿਹੈਂ ਧਾਰਨ।
ਸ਼ਾਸਤ੍ਰਾਨੰ ਕੇ ਪੰਡਤਿ ਜੇਈ। ਮਾਰਗ ਬਿਖਮ ਬਤਾਵਹਿਂ ਤੇਈ'॥ ੨੯॥

ਹੇ ਸਤਿਗੁਰੂ ਜੀ ! ਤੁਸੀਂ ਇਸ ਬਾਰੇ ਸਾਨੂੰ ਸਮਝਾਓ, ਜਿਸ ਨੂੰ ਸੁਣ ਕੇ ਸਿੱਖ ਉਹੋ ਜਿਹਾ ਯਤਨ ਧਾਰਨ ਕਰਨ। ਸ਼ਾਸਤਰ੍ਹਾਂ ਦੇ ਜਿਹੜੇ ਵਿਦਵਾਨ ਹਨ, ਉਹ ਇਸ ਮਾਰਗ ਨੂੰ ਬਹੁਤ ਮੁਸ਼ਕਲ ਦੱਸਦੇ ਹਨ" ॥੨੯॥

ਸੁਨਤਿ ਸਭਾ ਮਹਿਂ ਕਹਜੋ ਕ੍ਰਿਪਾਲਾ। 'ਤਰਣ ਉਪਾਉ ਬਿਸਾਲ ਸੁਖਾਲਾ।
ਧੰਧਾ ਧਾਵਤਿ ਜਬਿ ਰਹਿ ਗਇਆ'। ਬਹੁਰ ਕਹਜੋ 'ਸੀਤਲ ਮਨ ਭਇਆ' ॥੩੦॥

ਇਹ ਸੁਣ ਕੇ ਕਿਰਪਾਲੂ ਗੁਰੂ ਜੀ ਨੇ ਸਭਾ ਵਿਚ ਕਿਹਾ, "ਇਹ ਭਵਜਲ ਤਰਨਾ ਬਹੁਤ ਸੌਖਾ ਹੈ। ਧੰਦਿਆਂ ਵਿਚ ਦੌੜਨ ਤੋਂ ਜਦ ਮਨ ਹਟ ਗਿਆ ਅਤੇ ਉਸ ਦੇ ਸਾਰੇ ਫੁਰਨੇ ਅਤੇ ਸੰਕਲਪ ਖਤਮ ਹੋ ਗਏ ਤਾਂ ਉਹ ਤਰ ਗਿਆ। ਫਿਰ ਗੁਰੂ ਜੀ ਨੇ ਕਿਹਾ, 'ਮਨ ਸ਼ਾਂਤ ਹੋ ਗਿਆ।' *ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ॥* (ਬਿਲਾਵਲੁ ਮ: ੫, ਪੰਨਾ ੮੧੭)॥ ੩੦॥

ਤ੍ਰਿਤੀ ਬੇਰ ਗੁਰਬਾਕ ਬਖਾਨਾ। 'ਭੰਭੀਰੀ ਕੇ ਪਾਂਖ ਸਮਾਨਾ।
ਪਰਦੋ ਅਤਿ ਸੂਖਮ ਬਿਰਮਾਯੋ। ਬਿਨ ਦੇਖੇ ਜਾਨੇ ਦੂਰਾਯੋ'॥ ੩੧॥

ਤੀਸਰੀ ਵਾਰ ਗੁਰੂ ਜੀ ਨੇ ਬਚਨ ਕੀਤਾ, "ਭੰਭੀਰੀ ਦੇ ਖੰਭ ਵਰਗਾ ਬਹੁਤ ਬਰੀਕ ਪਰਦਾ ਜੇ ਅੱਖ ਅਤੇ ਵੇਖਣ ਯੋਗ ਵਸਤੂ ਦੇ ਵਿਚਕਾਰ ਪਿਆ ਹੋਵੇ ਤਾਂ ਦਿਖਾਈ ਨਾ ਦੇਣ ਕਰਕੇ ਵਸਤੂ ਨੂੰ ਦੂਰ ਹੀ ਸਮਝੋ। *ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥* (ਸੋਰਠਿ ਮ: ੫, ਪੰਨਾ ੬੨੪) ॥੩੧॥

**ਤੀਨ ਪ੍ਰਮਾਨ ਬਖਾਨੇ ਜਬੈ। ਨਿਕਟ ਸਭਾ ਸਭਿ ਸੁਨਿਤੇ ਸਬੈ।**
**ਬਹੁਰ ਕ੍ਰਿਪਾ ਕਰਿ ਗੁਰੂ ਉਚਾਰਾ। 'ਸੁਨ ਸਿੱਖਾ! ਪੁਨ ਤਰਨ ਸੁਖਾਰਾ॥ ੩੨ ॥**

ਜਦ ਗੁਰੂ ਜੀ ਨੇ ਤਿੰਨ ਪ੍ਰਮਾਣ ਦਿੱਤੇ ਤੇ ਸਭਾ ਦੇ ਵਿਚ ਬੈਠੇ ਸਾਰੇ ਸਿੱਖਾਂ ਨੇ ਸੁਣੇ। ਫਿਰ ਗੁਰੂ ਜੀ ਨੇ ਕਿਰਪਾ ਕਰਕੇ ਉਚਾਰਨ ਕੀਤਾ, "ਸੁਣ ਸਿੱਖਾ! ਫਿਰ ਤਰਨਾ ਸੌਖਾ ਹੋ ਜਾਂਦਾ ਹੈ॥੩੨॥

**ਰਾਮ ਰਾਮ ਸਿਮਰਨ ਕੋ ਕਰੀਅਹਿ। ਪਾਪ ਪੂਰਬਲੇ ਪੂਰਬ ਹਰੀਅਹਿ।**
**ਚਿਤ ਰਾਖਹੁ ਆਖਰ ਕੋ ਮਰਨਾ। ਨਦੀ ਪ੍ਰਵਾਹ ਜਗਤ ਕੋ ਥਿਰ ਨਾ॥ ੩੩ ॥**

ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰੀਏ, ਪਿਛਲੇ ਜਨਮ ਦੇ ਪਾਪਾਂ ਨੂੰ ਪਹਿਲਾਂ ਦੂਰ ਕਰ ਲਵੋ, ਚਿੱਤ ਵਿਚ ਇਹ ਯਾਦ ਰੱਖੋ ਕਿ ਆਖਰ ਮਰਨਾ ਹੀ ਹੈ, ਇਹ ਜਗਤ ਦੀ ਨਦੀ ਦਾ ਪ੍ਰਵਾਹ ਸਥਾਈ ਨਹੀਂ ਹੈ॥੩੩॥

**ਇਨ ਦੋਨਹੁਂ ਕੋ ਨਾਂਹਿ ਬਿਸਾਰੋ। ਬਹੁਰ ਨ ਹੁਇ ਹੈ ਪਾਪ ਦੁਖਾਰੋ'।**
**ਸੁਨਿ ਉਪਦੇਸ਼ ਸਾਰ ਵਥੁ ਜੋਇ। 'ਰਾਮ' 'ਮਰਨ' ਰਾਖਨਿ ਚਿਤ ਦੋਇ॥ ੩੪ ॥**

ਇਨ੍ਹਾਂ ਦੋਵਾਂ ਗੱਲਾਂ ਨੂੰ ਕਦੀ ਵੀ ਨਾ ਵਿਸਾਰੋ, ਫਿਰ ਤੁਹਾਡੇ ਪਾਸੋਂ ਕੋਈ ਦੁਖਦਾਇਕ ਪਾਪ ਨਹੀਂ ਹੋਵੇਗਾ।" ਉਪਦੇਸ਼ ਦਾ ਸਾਰਾ ਸਾਰ ਸੁਣ ਕੇ ਫਿਰ 'ਰਾਮ' ਅਤੇ 'ਮਰਨ' ਦੋਵਾਂ ਨੂੰ ਚਿੱਤ ਵਿਚ ਰੱਖਦੇ ਸਨ॥੩੪॥

**ਧਾਰਨ ਕਰਜੋ ਜਿਨਹੁਂ ਉਪਦੇਸ਼ੁ। ਚਿਤ ਰਾਖੇ ਜੁਗ, ਮਿਟਹਿਂ ਕਲੇਸ਼ੁ।**
**ਸਤਿਗੁਰ ਦਰਸ਼ਨ ਕਾਟਤਿ ਪਾਪੁ। ਸਨੇ ਸਨੇ ਨਿਰਮਲ ਹੁਇ ਆਪੁ॥ ੩੫ ॥**

ਜਿਨ੍ਹਾਂ ਨੇ ਗੁਰੂ ਜੀ ਦੇ ਉਪਦੇਸ਼ ਨੂੰ ਧਾਰਨ ਕਰ ਲਿਆ, ਉਹ ਦੋਵਾਂ ਗੱਲਾਂ ਨੂੰ ਚਿੱਤ ਵਿਚ ਰੱਖਦੇ ਸਨ ਤੇ ਉਨ੍ਹਾਂ ਦੇ ਸਾਰੇ ਕਲੇਸ਼ ਦੂਰ ਹੋ ਗਏ ਸਨ। ਸਤਿਗੁਰੂ ਜੀ ਦੇ ਦਰਸ਼ਨ ਪਾਪਾਂ ਨੂੰ ਦੂਰ ਕਰਦੇ ਸਨ, ਹੌਲੀ-ਹੌਲੀ ਉਹ ਨਿਰਮਲ ਹੋ ਗਏ॥੩੫॥

**ਨਰਨਿ ਹਜ਼ਾਰਹੁਂ ਕਰਨਿ ਉਧਾਰਨਿ। ਭਵਜਲ ਡੂਬਤਿ ਕੇ ਹੁਇ ਤਾਰਨ।**
**ਭਜਨ ਬਿਖੈ ਸਿੱਖਨਿ ਲਿਵ ਲਾਗੀ। ਗੁਰ ਪਦ ਪੰਕਜ ਕੀ ਰਤਿ ਜਾਗੀ॥ ੩੬ ॥**

ਗੁਰੂ ਜੀ ਹਜ਼ਾਰਾਂ ਮਨੁੱਖਾਂ ਦਾ ਉਧਾਰ ਕਰਦੇ ਸਨ ਤੇ ਭਵਜਲ ਵਿਚ ਡੁਬਦਿਆਂ ਨੂੰ ਤਾਰਦੇ ਸਨ। ਸਿੱਖਾਂ ਦੀ ਪ੍ਰਭੂ ਸਿਮਰਨ ਵਿਚ ਲਿਵ ਲੱਗ ਗਈ। ਗੁਰੂ ਜੀ ਦੇ ਚਰਨ ਕੰਵਲਾਂ ਨਾਲ ਪ੍ਰੀਤ ਜਾਗ ਪਈ॥੩੬॥

**ਕੈ ਸ਼ਸਤ੍ਰਨ ਕੋ ਹੁਇ ਅੱਭਜਾਸ। ਪਰੇ ਜੰਗ ਸੱਤ੍ਰਨਿ ਬਿਨਾਸ਼।**
**ਪੂਰਬਲੇ ਜਿਨ ਕੇ ਬਡ ਭਾਗੇ। ਤਜਿ ਧਨ ਧਾਮ ਚਰਨ ਗੁਰ ਲਾਗੇ॥ ੩੭ ॥**

ਜਾਂ ਸ਼ਸਤਰਾਂ ਦਾ ਅਭਿਆਸ ਕਰਦੇ ਸਨ ਕਿ ਜੇ ਜੰਗ ਲੜਨੀ ਪੈ ਜਾਵੇ ਤਾਂ ਵੈਰੀਆਂ ਦਾ ਨਾਸ਼ ਕਰੀਏ। ਜਿਨ੍ਹਾਂ ਦੇ ਪਹਿਲਾਂ ਦੇ ਵੱਡੇ ਭਾਗ ਸਨ, ਉਹ ਧਨ ਤੇ ਘਰ ਬਾਹਰ ਛੱਡ ਕੇ ਗੁਰੂ ਜੀ ਦੇ ਚਰਨਾਂ ਨਾਲ ਆ ਜੁੜੇ ਸਨ॥੩੭॥

*ਤੀਸਰੀ ਰੁੱਤ ਦਾ ਬਤਾਲੀਵਾਂ ਅਧਿਆਇ ਸਮਾਪਤ ਹੋਇਆ॥੪੨॥*

☆☆☆

# ਅਧਿਆਇ ਤਰਤਾਲ਼ੀਵਾਂ

### ਇਕ ਅਨਪੜ੍ਹ ਸਿੱਖ, ਕਬੀਰ ਜੀ ਦੇ ਸਮੇਂ ਦਾ ਪਾਤਸ਼ਾਹ

ਦੋਹਰਾ- ਇਕ ਦਿਨ ਬੈਠੇ ਸਤਿਗੁਰੂ ਸਿਖ ਸੰਗਤਿ ਚਹੁਫੇਰ।
ਏਕ ਸਿੱਖ ਤਹਿਂ ਆਇ ਕੈ ਬਿਨੈ ਕਰੀ ਤਿਸ ਬੇਰ॥ ੧॥

ਇਕ ਦਿਨ ਗੁਰੂ ਜੀ ਦਰਬਾਰ ਵਿਚ ਬੈਠੇ ਸਨ ਤੇ ਸਾਰੀ ਸਿੱਖ ਸੰਗਤ ਚਾਰ-ਚੁਫੇਰੇ ਬੈਠੀ ਹੋਈ ਸੀ ਤਾਂ ਉਸ ਸਮੇਂ ਇਕ ਸਿੱਖ ਨੇ ਆ ਕੇ ਬੇਨਤੀ ਕੀਤੀ॥੧॥

ਚੌਪਈ- 'ਸਾਚੇ ਪਾਤਿਸ਼ਾਹੁ ਗੁਰ ਪੂਰੇ!। ਆਨਿ ਪਰਜੋ ਮੈਂ ਸ਼ਰਨਿ ਹਜ਼ੂਰੇ।
ਦੁਖੀ ਸੰਸਾਰ ਦਿਸ਼ਾ ਤੇ ਹੋਵਾ। ਰਹਜੋ ਬਿਚਾਰ ਨਹੀਂ ਸੁਖ ਜੋਵਾ॥ ੨॥

ਹੇ ਪੂਰਨ ਗੁਰੂ ਜੀ, ਸੱਚੇ ਪਾਤਸ਼ਾਹ! ਮੈਂ ਹਜ਼ੂਰ ਦੀ ਸ਼ਰਨ ਵਿਚ ਆਇਆ ਹਾਂ। ਸੰਸਾਰ ਵਾਲੇ ਪਾਸੇ ਤੋਂ ਮੈਂ ਬਹੁਤ ਦੁੱਖੀ ਹਾਂ, ਬਹੁਤ ਵਿਚਾਰ ਕੀਤੀ ਹੈ, ਪਰ ਸੁੱਖ ਨਹੀਂ ਪ੍ਰਾਪਤ ਹੋਇਆ ਹੈ॥੨॥

ਦਿਹੁ ਕੱਲਜਾਨ ਕ੍ਰਿਪਾ ਕਹੁ ਠਾਨਹੁ। ਜਨਮ ਮਰਨ ਦੁਖ ਅਰੁ ਅਘ ਹਾਨਹੁ।
ਪਢਜੋ ਨਹੀਂ ਮੈਂ ਬਿੱਦਜਾ ਕੋਈ। ਬਰਣ ਗੁਰਮੁਖੀ ਲਖੇ ਨ ਸੋਈ'॥੩॥

ਕਿਰਪਾ ਕਰਕੇ ਮੇਰਾ ਕਲਿਆਣ ਕਰੋ, ਮੇਰੇ ਜਨਮ ਮਰਨ ਦੇ ਗੇੜ ਤੇ ਪਾਪਾਂ ਨੂੰ ਦੂਰ ਕਰੋ। ਮੈਂ ਕੋਈ ਵੀ ਵਿਦਿਆ ਨਹੀਂ ਪੜ੍ਹਿਆਂ ਹਾਂ ਤੇ ਗੁਰਮੁਖੀ ਦੇ ਅੱਖਰ ਵੀ ਨਹੀਂ ਜਾਣੇ ਹਨ''॥੩॥

ਗੁਰੂ ਕਹਜੋ 'ਤੂੰ ਧੰਨ ਮਹਾਨਾ। ਭਯੋ ਵਿਰਾਗ ਜਗਤ ਦੁਖ ਮਾਨਾਂ।
ਪਰ ਭਾਈ ਸਿੱਖਾ! ਮਨ ਚੀਨਿ। ਮੂਢ ਨ ਸਮੁਝਹਿ ਪਢੇ ਬਿਹੀਨ॥੪॥

ਗੁਰੂ ਜੀ ਨੇ ਕਿਹਾ, ''ਤੂੰ ਧੰਨ ਹੈਂ, ਜਗਤ ਨੂੰ ਦੁਖੀ ਮੰਨ ਕੇ ਤੇਰੇ ਵਿਚ ਵਿਰਾਗ ਪ੍ਰਗਟ ਹੋਇਆ ਹੈ, ਪਰ ਭਾਈ ਸਿੱਖਾ! ਮਨ ਵਿਚ ਸਮਝ, ਪੜ੍ਹੇ ਬਿਨਾਂ ਮੂਰਖ ਸਮਝ ਨਹੀਂ ਸਕਦਾ ਹੈ॥੪॥

ਦੋਹਰਾ- ਅਨਪਢ ਅੰਧਾ ਜੋ ਚਲਹਿ ਸਮੁਝ ਨ ਆਵਹਿ ਕਾਇ।
ਬਾਣੀ ਜਿਸ ਕੀ ਸ਼ੁੱਧ ਹੈ ਤਿਸੈ ਮਿਲੈ ਹਰਿਰਾਇ॥ ੫॥

ਅਨਪੜ੍ਹ ਪੁਰਸ਼ ਅੰਨ੍ਹੇ ਵਾਂਗ ਚਲਦਾ ਹੈ ਤੇ ਉਹ ਕੁਝ ਵੀ ਸਮਝਦਾ ਨਹੀਂ ਹੈ। ਜਿਸ ਦੀ ਬਾਣੀ ਸ਼ੁੱਧ ਹੈ ਉਸ ਨੂੰ ਪ੍ਰਭੂ ਮਿਲਦਾ ਹੈ॥੫॥

ਚੌਪਈ- ਚਹੀਅਹਿ ਪਢਜੋ ਅਲਪ ਕੈ ਘਨੋ। ਬੁਧਿ ਸੁਧ ਪਰੈ ਸੁਧਾਰੈ ਮਨੋ।
ਗੁਣ ਅਵਗੁਣ ਕਰਿਬੋ ਅਨੁਕਰਬੋ। ਜਾਨੈ ਸਭਿ ਕੀ ਸੁਧ ਉਰ ਧਰਿਬੋ॥੬॥

ਥੋੜਾ ਜਾਂ ਬਹੁਤਾ ਪੜ੍ਹਨਾ ਚਾਹੀਦਾ ਹੈ, ਇਸ ਨਾਲ ਬੁੱਧੀ ਸ਼ੁੱਧ ਹੋ ਜਾਂਦੀ ਹੈ ਤੇ ਮਨ ਸੁਧਰ ਜਾਂਦਾ ਹੈ। ਗੁਣ ਔਗੁਣ ਕਰਨਾ ਜਾਂ ਨਾ ਕਰਨਾ, ਇਸ ਬਾਰੇ ਸਾਰਾ ਗਿਆਨ ਹਿਰਦੇ ਵਿਚ ਧਾਰਨ ਕਰ ਲੈਂਦਾ ਹੈ॥੬॥

ਪਢਨ ਬਿਖੈ ਗੁਨ ਅਹੈਂ ਅਨੇਕੂ। ਸਦਗੁਨ ਪ੍ਰਾਪਤਿ ਆਦਿ ਬਿਬੇਕੂ।
ਯਾਂਤੇ ਪਢਨ ਅਹੈ ਬਹੁ ਨੀਕਾ। ਅਨਪਢ ਰਹੈ ਅੰਧ ਨਿਤ ਹੀਕਾ॥੭॥

ਪੜ੍ਹਾਈ ਕਰਨ ਵਿਚ ਅਨੇਕਾਂ ਗੁਣ ਹਨ, ਸੱਚੇ ਸੁੱਚੇ ਗੁਣ ਅਤੇ ਗਿਆਨ ਆਦਿ ਪ੍ਰਾਪਤ ਹੁੰਦਾ ਹੈ। ਇਸ ਕਰਕੇ ਪੜ੍ਹਾਈ ਕਰਨੀ ਬਹੁਤ ਚੰਗੀ ਹੈ ਤੇ ਅਨਪੜ੍ਹ ਦਾ ਹਿਰਦਾ ਅੰਨ੍ਹਾ ਹੀ ਰਹਿੰਦਾ ਹੈ॥੭॥

**ਅਰੁ ਗੁਰਮੁਖੀ ਪਢਨਿ ਜੋ ਕਰਨੋ। ਸਰਬੋਤਮ ਸ਼ੁਭ ਮਤਿ ਕੋ ਧਰਨੋ।**
**ਜਪੁਜੀ ਅਦਿਕ ਪੁੰਨ ਉਪਾਵੈਂ। ਅਨਿਕ ਜਨਮ ਕੇ ਕਲੁਖ ਮਿਟਾਵੈਂ॥ ੮॥**

ਅਤੇ ਗੁਰਮੁਖੀ ਦੀ ਜਿਹੜੀ ਪੜ੍ਹਾਈ ਕਰਨੀ ਹੈ, ਉਸ ਨਾਲ ਸਰਬ ਸ੍ਰੇਸ਼ਟ ਸ਼ੁਭ ਮਤ ਧਾਰਨ ਕਰਦਾ ਹੈ। ਜਪੁਜੀ ਸਾਹਿਬ ਆਦਿ ਬਾਣੀਆਂ ਪੜ੍ਹ ਕੇ ਪੁੰਨ ਪ੍ਰਾਪਤ ਕਰਦਾ ਹੈ ਤੇ ਅਨੇਕ ਜਨਮਾਂ ਦੇ ਪਾਪ ਮਿਟ ਜਾਂਦੇ ਹਨ॥੮॥

**ਵਿੱਦਜਾ ਪਢਨਿ ਗੁਰਮੁਖੀ ਜਾਨੋ। ਪਾਠਕ ਪ੍ਰਾਪਤਿ ਲਾਭ ਮਹਾਨੋ।**
**ਯਾਂਤੇ ਅਬਿ ਜੇਤਿਕ ਮਤਿ ਤੇਰੀ। ਪਢਹੁ ਭਲੇ ਗੁਰਮਤਿ ਲਿਹੁ ਹੇਰੀ'॥ ੯॥**

ਵਿਦਿਆ ਪੜ੍ਹਨ ਵਾਸਤੇ ਗੁਰਮੁਖੀ ਦਾ ਗਿਆਨ ਪ੍ਰਾਪਤ ਕਰੋ, ਗੁਰਮੁਖੀ ਪੜ੍ਹਨ ਵਾਲੇ ਬਹੁਤ ਲਾਭ ਪ੍ਰਾਪਤ ਕਰਦੇ ਹਨ। ਇਸ ਕਰਕੇ ਹੁਣ ਜਿੰਨੀ ਵੀ ਤੇਰੀ ਬੁੱਧੀ ਹੈ, ਭਲੀ ਪ੍ਰਕਾਰ ਪੜ੍ਹਾਈ ਕਰੋ ਤੇ ਗੁਰਮਤਿ ਨੂੰ ਪਛਾਣ ਲਵੋ''॥੯॥

**ਤਬਹਿ ਗਰੰਥੀ ਗੁਰੂ ਹਕਾਰਜੋ। ਸਿਖ ਕੌ ਸੌਂਪਤਿ ਬਾਕ ਉਚਾਰਜੋ।**
**'ਕਰਿਕੈ ਪ੍ਰੇਮ ਪਢਾਵਹੁ ਇਸੈ। ਜਗ ਤੇ ਕੁਛ ਵਿਰਾਗ ਹੈ ਜਿਸੈ'॥ ੧੦॥**

ਤਦ ਗੁਰੂ ਜੀ ਨੇ ਗ੍ਰੰਥੀ ਨੂੰ ਬੁਲਾਇਆ, ਸਿੱਖ ਨੂੰ ਉਸਦੇ ਹਵਾਲੇ ਕਰਕੇ ਕਿਹਾ, ''ਬੜੇ ਪ੍ਰੇਮ ਨਾਲ ਇਸ ਨੂੰ ਗੁਰਮੁਖੀ ਪੜ੍ਹਾਓ, ਜਿਸ ਨੂੰ ਜਗਤ ਤੋਂ ਕੁਝ ਵਿਰਾਗ ਉਤਪੰਨ ਹੋਇਆ ਹੈ''॥੧੦॥

**ਆਇਸੁ ਮਾਨਿ ਸੰਗ ਲੈ ਗਯੋ। ਤਖਤੀ ਲੀਖਿ ਸਿਖਾਵਤਿ ਭਯੋ।**
**ਪੈਂਤੀ ਪੁਨ ਮੁਹਾਰਨੀ ਬਿਖੇ। ਕੇਤਿਕ ਦਿਨ ਨਾਵੇਂ ਤਿਨ ਲਿਖੇ॥ ੧੧॥**

ਗ੍ਰੰਥੀ ਗੁਰੂ ਜੀ ਦੀ ਆਗਿਆ ਮੰਨ ਕੇ, ਉਸ ਸਿੱਖ ਨੂੰ ਆਪਣੇ ਨਾਲ ਲੈ ਗਿਆ। ਇਕ ਤਖ਼ਤੀ ਉਤੇ ਲਿਖ ਕੇ ਉਸ ਨੂੰ ਗੁਰਮੁਖੀ ਸਿਖਾਉਂਦਾ ਸੀ। ਪੈਂਤੀ ਫਿਰ ਮੁਹਾਰਨੀ ਵਿਚ ਕਈ ਦਿਨ ਉਸ ਨੇ ਨਾਵੇਂ ਲਿਖੇ॥੧੧॥

**ਸਤਿਗੁਰ ਬਿੱਦਜਾ ਮਹਾਂ ਸੁਖੇਨ। ਅਤਿ ਸ਼ੀਘ੍ਰ ਪ੍ਰਾਪਤਿ ਸੁਖ ਦੇਨਿ।**
**ਪੁਨ ਪੋਥੀ ਕੋ ਪਠਿਬੇ ਲਾਗਜੋ। ਤੁਕ ਪਠਿ ਪਠਿ ਮਨ ਬਹੁ ਅਨੁਰਾਗਜੋ॥੧੨॥**

ਸਤਿਗੁਰੂ ਜੀ ਦੀ ਵਿਦਿਆ ਬਹੁਤ ਸੌਖੀ ਹੈ, ਇਹ ਸੁਖ ਦੇਣ ਵਾਲੀ ਬੜੀ ਛੇਤੀ ਪ੍ਰਾਪਤ ਹੋ ਜਾਂਦੀ ਹੈ। ਫਿਰ ਪੋਥੀ ਪੜ੍ਹਨ ਲੱਗ ਗਿਆ, ਤੁਕਾਂ ਪੜ੍ਹ ਪੜ੍ਹ ਮਨ ਵਿਚ ਬਹੁਤ ਪ੍ਰੇਮ ਉਤਪੰਨ ਹੁੰਦਾ ਸੀ॥੧੨॥

**ਪਢਿ ਕਰਿ ਅਪਰ ਸੁ ਲਗਜੋ ਅਨੰਦ। ਪਹਿਲੀ ਤੁਕ ਪਠਿ ਲਹਜੋ ਅਨੰਦ।**
**ਬਹੁਰ ਨ ਗਯੋ ਗਰੰਥੀ ਪਾਸ। ਵਧਿ ਪ੍ਰਤੀਤ ਚਿਤ ਜਗਤ ਉਦਾਸ॥ ੧੩॥**

ਹੋਰ ਬਾਣੀਆਂ ਪੜ੍ਹ ਕੇ ਫਿਰ ਅਨੰਦ ਸਾਹਿਬ ਦੀ ਬਾਣੀ ਪੜ੍ਹਨ ਲੱਗਾ, ਫਿਰ ਦੁਬਾਰਾ ਗ੍ਰੰਥੀ ਦੇ ਪਾਸ ਨਾ ਗਿਆ। ਜਗਤ ਤੇ ਭਰੋਸਾ ਵਧਿਆ ਤੇ ਉਦਾਸੀ ਘਟ ਗਈ॥੧੩॥

**ਕਬਹਿ ਦੇਗ਼ ਤੇ ਭੋਜਨ ਖਾਇ। ਮਨ ਰਾਖਜੋ ਗੁਰ ਚਰਨ ਟਿਕਾਇ।**
**ਖਸ਼ਟ ਮਾਸ ਜਬਿ ਹੀ ਬਿਤ ਗਏ। ਸਤਿਗੁਰ ਸਿਖ ਕੋ ਸਿਮਰਤਿ ਭਏ॥੧੪॥**

ਕਦੀ ਲੰਗਰ ਵਿਚੋਂ ਭੋਜਨ ਛਕਦਾ ਸੀ ਤੇ ਆਪਣੇ ਮਨ ਨੂੰ ਗੁਰੂ ਜੀ ਦੇ ਚਰਨਾਂ ਵਿਚ ਟਿਕਾ ਕੇ ਰੱਖਿਆ। ਜਦ ਛੇ ਮਹੀਨੇ ਬੀਤ ਗਏ ਤਾਂ ਸਤਿਗੁਰੂ ਜੀ ਨੇ ਉਸ ਸਿੱਖ ਨੂੰ ਯਾਦ ਕੀਤਾ॥੧੪॥

ਨਿਕਟ ਗਰੰਥੀ ਕੋ ਬੁਲਵਾਇ। 'ਬੂਝਜੋ ਸਿਖ ਕੋ ਕਿਤਿਕ ਪਢਾਇ?'।
ਤਿਨ ਕਰ ਜੋਰਿ ਹਕੀਕਤ ਕਹੀ। 'ਇਕ ਤੁਕ ਪਠਿ ਪੁਨ ਆਯੋ ਨਹੀਂ' ॥੧੫॥

ਗ੍ਰੰਥੀ ਨੂੰ ਵੀ ਉਸ ਦੇ ਪਾਸ ਬੁਲਾਇਆ, "ਪੁੱਛਿਆ ਕਿ ਸਿੱਖ ਨੂੰ ਕਿੰਨਾ ਪੜ੍ਹਾਇਆ ਹੈ ?" ਉਸਨੇ ਹੱਥ ਜੋੜ ਕੇ ਸਚਾਈ ਦੱਸੀ, "ਇਕ ਤੁਕ ਪੜ੍ਹ ਕੇ ਫਿਰ ਨਹੀਂ ਆਇਆ ਹੈ" ॥੧੫॥

ਸੁਨਿ ਸਭਿਗੁਰ ਇਕ ਸਿੱਖ ਪਠਾਯੋ। ਤਿਸ ਸਿਖ ਕੋ ਤਤਕਾਲ ਬੁਲਾਯੋ।
ਖਰੋ ਜੋਰਿ ਕਰ ਹੇਰਿ ਅਲਾਯੋ॥ 'ਕਹੁ ਸਿੱਖਾ ! ਤੂੰ ਪਢਨ ਪਠਾਯੋ'? ॥੧੬॥

ਇਹ ਸੁਣ ਕੇ ਸਤਿਗੁਰੂ ਜੀ ਨੇ ਇਕ ਸਿੱਖ ਨੂੰ ਭੇਜਿਆ, ਉਸ ਸਿੱਖ ਨੂੰ ਤੁਰਤ ਬੁਲਾਇਆ, ਹੱਥ ਜੋੜ ਕੇ ਖੜੇ ਹੋਏ ਨੂੰ ਵੇਖ ਕੇ ਸਤਿਗੁਰੂ ਜੀ ਬੋਲੇ, "ਹੇ ਸਿੱਖਾ ! ਦੱਸੋ ਤੈਨੂੰ ਪੜ੍ਹਨ ਭੇਜਿਆ ਸੀ ?" ॥੧੬॥

ਕਹਜੋ: 'ਏਕ ਤੁਕ ਮੈਂ ਪਠਿ ਲੀਨਿ। ਸਭਿ ਸੰਸੈ ਤੇ ਭਯੋ ਬਿਹੀਨ।
ਜਬਿ ਸਿਖ ਨੇ ਸਤਿਗੁਰ ਕੋ ਪਾਯੋ। ਭਯੋ ਅਨੰਦ ਕਸ਼ਟ ਨਹਿੰ ਆਯੋ॥੧੭॥

ਕਹਿਣ ਲੱਗਾ, "ਜਦ ਮੈਂ ਇਕ ਤੁਕ ਪੜ੍ਹ ਲਈ ਤਾਂ ਮੇਰੇ ਸਾਰੇ ਸੰਸੇ ਦੂਰ ਹੋ ਗਏ। ਜਦ ਸਿੱਖ ਨੇ ਸਤਿਗੁਰੂ ਪਾ ਲਿਆ ਤਾਂ ਅਨੰਦ ਨਾਲ ਭਰ ਗਿਆ ਤੇ ਦੁਖ ਨਾ ਰਹਿ ਗਿਆ॥੧੭॥

ਇਸ ਤੇ ਪਰੇ ਪ੍ਰਯੋਜਨ ਕੌਨ। ਜਿਸ ਹਿਤ ਪਢਹਿ ਜਾਨਿ ਗੁਨ ਭੌਨ।
ਭਯੋ ਅਨੰਦਤਿ ਵਧੀ ਪ੍ਰਤੀਤ। ਅਪਰ ਪਢੌਂ ਮੈਂ ਕਜਾ ਧਰਿ ਚੀਤ' ॥੧੮॥

ਇਸ ਤੋਂ ਅੱਗੇ ਹੋਰ ਕਿਹੜਾ ਪ੍ਰਯੋਜਨ ਹੈ, ਜਿਸ ਨੂੰ ਗੁਣਾਂ ਦਾ ਘਰ ਜਾਣ ਕੇ ਪੜ੍ਹੀਏ। ਮੈਨੂੰ ਬੜਾ ਅਨੰਦ ਆਇਆ ਹੈ ਤੇ ਮੇਰੀ ਪ੍ਰਤੀਤ ਵਧ ਗਈ ਹੈ, ਹੋਰ ਮੈਂ ਕੀ ਚਿਤ ਧਰ ਕੇ ਪੜ੍ਹਾਂ ?" ॥੧੮॥

ਸੁਨ ਸ੍ਰੀ ਮੁਖ ਤੇ ਹਸੇ ਗੁਸਾਈਂ। ਭਏ ਪ੍ਰਸੰਨ ਰਿਦੇ ਸੁਖਦਾਈ।
ਜਾਨਿ ਪ੍ਰਤੀਤ ਭਈ ਮਨ ਪੀਨ। 'ਭਯੋ ਨਿਹਾਲ' ਪ੍ਰਭੁ ਬਰ ਦੀਨਿ॥ ੧੯॥

ਇਹ ਸੁਣ ਕੇ ਸਤਿਗੁਰੂ ਜੀ ਮੁਖ ਤੋਂ ਬਹੁਤ ਹੱਸੇ ਤੇ ਸੁੱਖ ਦੇਣ ਵਾਲੇ ਗੁਰੂ ਜੀ ਹਿਰਦੇ ਵਿਚ ਬਹੁਤ ਪ੍ਰਸੰਨ ਹੋਏ। ਪ੍ਰਤੀਤ ਜਾਣ ਕੇ ਮਨ ਪ੍ਰਸੰਨ ਹੋਇਆ। ਗੁਰੂ ਜੀ ਨੇ ਉਸ ਨੂੰ ਫਿਰ ਵਰ ਦਿੱਤਾ ਤੇ ਉਹ ਨਿਹਾਲ ਹੋ ਗਿਆ॥੧੯॥

ਸੁਨਿ ਸਿਖ ਨੇ ਬੰਦਨ ਪਦ ਕੀਨਿ। ਭਯੋ ਗਜਾਨ ਦੁਬਿਧਾ ਸਭਿ ਛੀਨਿ।
ਸਭਾ ਲਗੀ ਇਕ ਦਿਨ ਗੁਰ ਪਾਸ। ਹਰਿ ਚਰਚਾ ਤਬਿ ਭਈ ਪ੍ਰਕਾਸ਼॥੨੦॥

ਇਹ ਸੁਣ ਕੇ ਸਿੱਖ ਨੇ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਬੰਦਨਾ ਕੀਤੀ। ਸਾਰੇ ਸ਼ੰਕੇ ਦੂਰ ਹੋ ਗਏ ਤੇ ਗਿਆਨ ਪ੍ਰਾਪਤ ਹੋ ਗਿਆ। ਇਕ ਦਿਨ ਗੁਰੂ ਜੀ ਦੇ ਪਾਸ ਸਭਾ ਲੱਗੀ ਹੋਈ ਸੀ, ਉਥੇ ਫਿਰ ਹਰੀ ਦੀ ਚਰਚਾ ਹੋਣ ਲੱਗੀ॥੨੦॥

ਸੁਮਤਿਵੰਤ ਬਹੁ ਮਤਿ ਕੇ ਸਜਾਨੇ। ਸਜਾਨੀ ਸਜਾਨੀ ਬਾਤ ਬਖਾਨੇ।
ਕਰਜੋ ਪ੍ਰਸ਼ਨ ਗੁਰੁ ਸਭਿ ਦਿਸ਼ਿ ਜੋਵਾ। 'ਭਗਤ ਕਬੀਰ ਜਬਹਿ ਜਗ ਹੋਵਾ॥੨੧॥

ਸ੍ਰੇਸ਼ਟ ਬੁੱਧੀ ਵਾਲੇ ਅਤੇ ਸਿਆਣੇ ਪੁਰਸ਼ ਉਥੇ ਮੌਜੂਦ ਸਨ। ਸਾਰੇ ਬਹੁਤ ਸਿਆਣੀਆਂ ਗੱਲਾਂ ਕਰ ਰਹੇ ਸਨ। ਫਿਰ ਗੁਰੂ ਜੀ ਨੇ ਸਭ ਪਾਸੇ ਵੇਖ ਕੇ ਸਵਾਲ ਕੀਤਾ, "ਜਦ ਭਗਤ ਕਬੀਰ ਜਗ ਵਿਚ ਹੋਇਆ ਹੈ॥੨੧॥

ਕੋ ਤਬਿ ਪਾਤਿਸ਼ਾਹ ਭੁਵ ਮਾਲਿਕ ?। ਕਹਾਂ ਨਾਮ ਜਿਸ ਕੇ ਸਭਿ ਤਾਲਿਕ ?'।
ਸਭਾ ਬਿਖੈ ਬਹੁ ਬੈਸ ਬਡੇਰੇ। ਕਰਿ ਬਿਚਾਰ ਬੋਲੇ ਤਿਸ ਬੇਰੇ॥ ੨੨॥

ਉਸ ਸਮੇਂ ਧਰਤੀ ਦਾ ਮਾਲਕ ਕਿਹੜਾ ਬਾਦਸ਼ਾਹ ਸੀ ? ਉਹ ਕਿਹੜਾ ਬਾਦਸ਼ਾਹ ਸੀ, ਜਿਸ ਦੇ ਸਭ ਅਧੀਨ ਸਨ ?'' ਸਭਾ ਦੇ ਵਿਚ ਬਹੁਤ ਵੱਡੇ ਵਡੇਰੇ ਬੈਠੇ ਸਨ, ਉਹ ਵਿਚਾਰ ਕਰਕੇ ਉਸ ਸਮੇਂ ਬੋਲੇ॥੨੨॥

'ਪਾਤਿਸ਼ਾਹਿ ਤਬਿ ਹੁਤੋ ਹੁਮਾਊ'। ਬਿਬ ਕਹਿ 'ਹੁਤੋ ਪਥੋਰਾ ਰਾਊ'।
ਬੋਲਜੋ ਤ੍ਰਿਤੀ 'ਸਿਕੰਦਰ ਅਹੇ'। 'ਮਦਨ ਪਾਲ ਨ੍ਰਿਪ' ਚੌਥੇ ਕਹੇ॥ ੨੩॥

ਇਕ ਨੇ ਕਿਹਾ, ''ਉਸ ਸਮੇਂ ਹੁਮਾਊ ਬਾਦਸ਼ਾਹ ਰਾਜ ਕਰਦਾ ਸੀ'', ਦੂਸਰੇ ਨੇ ਕਿਹਾ, ''ਉਸ ਸਮੇਂ ਪ੍ਰਿਥਵੀ ਰਾਜ ਦੀ ਹਕੂਮਤ ਸੀ। ਤੀਸਰੇ ਨੇ ਕਿਹਾ, ''ਸਿਕੰਦਰ ਲੋਧੀ ਬਾਦਸ਼ਾਹ ਸੀ, ਚੌਥੇ ਨੇ ਕਿਹਾ, ''ਮਦਨ ਪਾਲ ਰਾਜਾ ਰਾਜ ਕਰਦਾ ਸੀ''॥੨੩॥

ਪੰਚਮ ਕਹਜੋ 'ਜੈਨੀਅਨਿ ਰਾਜਾ'। ਇਮ ਬੋਲਤਿ ਭਾ ਝਗਰ ਸਮਾਜਾ।
ਬਹਿਸਨ ਲਗੇ ਪਰਸਪਰ ਜਾਲਾ। ਕਹੈਂ ਸੁ 'ਬੀਤ ਗਯੋ ਚਿਰਕਾਲਾ॥ ੨੪॥

ਪੰਜਵੇਂ ਨੇ ਕਿਹਾ, ''ਜੈਨੀ ਰਾਜਾ ਸੀ'' ਇਸ ਤਰ੍ਹਾਂ ਕਹਿੰਦੇ ਸਾਰੇ ਝਗੜਨ ਲੱਗ ਗਏ। ਸਾਰੇ ਆਪਸ ਵਿਚ ਬਹਿਸ ਕਰਨ ਲੱਗੇ। ਕਹਿਣ ਲੱਗੇ, ''ਬਹੁਤ ਲੰਮਾ ਸਮਾਂ ਬੀਤ ਗਿਆ ਹੈ॥੨੪॥

ਨਿਸ਼ਚੈ ਕਰਜੋ ਗਯੋ ਨਹਿਂ ਕੋਈ'। ਸੁਨਤਿ ਰਹੇ ਗੁਰ ਤੂਸ਼ਨ ਹੋਈ।
ਝਗਰਤਿ ਸਭਹਿਨਿ ਠਾਨੀ ਮੌਨ। ਤਬਿ ਬੋਲੇ ਇਮ ਕਰੁਨਾ ਭੌਨ॥ ੨੫॥

ਕੋਈ ਵੀ ਨਿਸ਼ਚੇ ਨਾਲ ਨਹੀਂ ਕਹਿ ਸਕਿਆ।'' ਗੁਰੂ ਜੀ ਚੁੱਪ ਚਾਪ ਸੁਣਦੇ ਰਹੇ। ਸਾਰੇ ਝਗੜਦੇ ਝਗੜਦੇ ਚੁਪ ਹੋ ਗਏ। ਫਿਰ ਕਿਰਪਾ ਦੇ ਘਰ ਗੁਰੂ ਜੀ ਕਹਿਣ ਲੱਗੇ॥੨੫॥

*ਨਿਸ਼ਾਨੀ ਛੰਦ*- 'ਅੱਪੜ ਕੋਇ ਨ ਸਾਕਈ ਹਰ ਜਨ ਹੈਂ ਊਚੇ।
ਜਾਤਿ ਵਰਨ ਪਤਿਸ਼ਾਹੀਆਂ ਸਭਿ ਹੀ ਰਹਿਂ ਨੀਚੇ।
ਰਾਜਹੰਸ ਜਿਮ ਉਡ ਚਢਹਿ ਹੁਇ ਸਾਗਰ ਪਾਰੇ।
ਅਪਰ ਰਹੈਂ ਸਭਿ ਬੀਚ ਹੀ ਪੰਛੀ ਜਗ ਸਾਰੇ'॥ ੨੬॥

''ਹਰੀ ਦੇ ਸੇਵਕ ਸਭ ਤੋਂ ਉੱਚੇ ਹਨ, ਉਨ੍ਹਾਂ ਤਕ ਕੋਈ ਨਹੀਂ ਅੱਪੜ ਸਕਦਾ। ਜਾਤ, ਵਰਨ, ਪਾਤਸ਼ਾਹੀਆਂ ਸਭ ਉਨ੍ਹਾਂ ਨਾਲੋਂ ਨੀਵੀਆਂ ਹਨ। ਰਾਜ ਹੰਸ ਜਿਵੇਂ ਉੱਡ ਕੇ ਉੱਚਾ ਚੜ੍ਹਦਾ ਹੈ ਤੇ ਸਾਗਰ ਪਾਰ ਕਰ ਲੈਂਦਾ ਹੈ, ਹੋਰ ਜਗਤ ਦੇ ਸਾਰੇ ਪੰਛੀ ਵਿਚ ਹੀ ਰਹਿ ਜਾਂਦੇ ਹਨ''॥੨੬॥

ਸੁਨਿ ਕਰਿ ਸਭਿ ਬੂਝਨਿ ਲਗੇ 'ਤੁਮ ਬੂਝਜੋ ਕੈਸੇ ?।
ਕੌਨ ਹੁਤੋ ਤਿਸ ਕਾਲ ਮਹਿਂ ਸੋ ਕਹੀਅਹਿ ਤੈਸੇ ?'।
ਸ੍ਰੀਮੁਖ ਤੇ ਸਤਿਗੁਰ ਕਹਜੋ 'ਮਹਿੰਮਾ ਸਤਿਨਾਮੂ।
ਆਨ ਸਮਾਨ ਨ ਜਾਨੀਐ ਮਹੀਆਨ ਭਿਰਾਮੂ॥ ੨੭॥

ਇਹ ਸੁਣ ਕੇ ਸਾਰੇ ਪੁੱਛਣ ਲੱਗੇ, ''ਆਪ ਨੇ ਇਹ ਸਵਾਲ ਕਿਉਂ ਪੁੱਛਿਆ ਹੈ ? ਉਸ ਸਮੇਂ ਕੌਣ ਬਾਦਸ਼ਾਹ ਸੀ, ਉਸ ਬਾਰੇ ਦੱਸੋ ?'' ਫਿਰ ਗੁਰੂ ਜੀ ਨੇ ਫੁਰਮਾਇਆ, ''ਬਹੁਤ ਸੁੰਦਰ ਸਤਿਨਾਮ ਦੇ ਬਰਾਬਰ ਹੋਰ ਕਿਸੇ ਦੀ ਮਹਿਮਾ ਨਾ ਜਾਣੋ॥੨੭॥

ਜਾਤਿ ਜੁਲਾਹਾ ਰੰਕ ਜੋ ਭਜਿ ਨਾਮ ਕਬੀਰੰ।
ਸਭਿ ਕੋਈ ਜਾਨੈ ਜਗਤ ਘਰ ਘਰ ਮਹਿਂ ਧੀਰੰ।
ਪਾਤਿਸ਼ਾਹ ਲਖ਼ ਦੌਲਤਾਂ ਪਤਿਸ਼ਾਹਤ ਵਾਲਾ।
ਤਿਸ ਕੋ ਜਾਨਤਿ ਕੋ ਨਹੀਂ ਹੋਤੋ ਤਿਸ ਕਾਲਾ॥ ੨੮॥

ਜਾਤ ਦਾ ਜੁਲਾਹਾ ਗ਼ਰੀਬ ਕਬੀਰ ਨਾਮ ਦਾ ਸਿਮਰਨ ਕਰਦਾ ਸੀ, ਉਸ ਨੂੰ ਸਾਰੇ ਜਗਤ ਵਾਲੇ ਘਰ ਘਰ ਜਾਣਦੇ ਹਨ ਬਾਦਸ਼ਾਹ ਲੱਖਾਂ ਦੌਲਤਾਂ ਵਾਲੇ ਅਤੇ ਪਾਤਸ਼ਾਹੀਆਂ ਵਾਲੇ ਹੋਏ ਹਨ, ਉਨ੍ਹਾਂ ਦੇ ਬਾਰੇ ਕੋਈ ਨਹੀਂ ਜਾਣਦਾ ਹੈ, ਜਿਹੜੇ ਉਸ ਸਮੇਂ ਹੋਏ ਹਨ॥੨੮॥

**ਦੇਖਹੁ ਮਹਿੰਮਾ ਨਾਮ ਕੀ ਜਪ ਜਪ੍ਯੋ ਜੁਲਾਹੇ।**
**ਪੰਡਤ ਵੈਦ ਸੁ ਜੋਤਕੀ ਸ਼ਾਹੁ ਸੁ ਪਤਿਸ਼ਾਹੇ।**
**ਭਏ ਹਜ਼ਾਰਹੁਂ ਜਾਨੀਅਹਿ ਪਰ ਜਾਇਂ ਨ ਜਾਨੇਂ।**
**ਨਾਮ ਪ੍ਰਤਾਪ ਕਬੀਰ ਕੋ ਜਾਨੈ ਸਭਿ ਗ੍ਯਾਨੇ॥ ੨੯॥**

ਨਾਮ ਦੀ ਮਹਿਮਾ ਵੇਖੋ, ਇਕ ਜੁਲਾਹੇ ਨੇ ਪ੍ਰਭੂ ਦੇ ਨਾਮ ਦਾ ਸਿਮਰਨ ਕੀਤਾ ਸੀ। ਪੰਡਿਤ, ਵੈਦ, ਜੋਤਸ਼ੀ ਤੇ ਬਾਦਸ਼ਾਹਾਂ ਦੇ ਬਾਦਸ਼ਾਹ ਹਜ਼ਾਰਾਂ ਹੋਏ ਹਨ, ਪਰ ਉਹ ਜਾਣੇ ਨਹੀਂ ਜਾਂਦੇ। ਕਬੀਰ ਦੇ ਨਾਮ ਤੇ ਗਿਆਨ ਦੇ ਪ੍ਰਤਾਪ ਨੂੰ ਸਾਰੇ ਜਾਣਦੇ ਹਨ॥੨੯॥

**ਤਪੀ, ਜਪੀ, ਧ੍ਯਾਨੀ, ਗੁਨੀ, ਗ੍ਰਿਸਤੀ, ਨਿਰਬਾਨੀ।**
**ਸੁਤ ਜੁਤਿ ਲਖਹਿਂ ਕਬੀਰ ਕੋ ਅਰੁ ਲੋਈ ਜਾਨੀ।**
**ਧੰਨ ਨਾਮੁ ਯਾਂਤੇ ਲਖਹੁ ਏਤੀ ਵਡਿਆਈ।**
**ਹਲਤ ਬਿਖੈ ਪ੍ਰਾਪਤਿ ਭਈ ਹੁਇ ਪਲਤ ਸਹਾਈ॥ ੩੦॥**

ਗਿਆਨੀ, ਤਪੀ, ਜਪੀ, ਧਿਆਨੀ, ਗੁਣੀ, ਗ੍ਰਹਿਸਤੀ ਅਤੇ ਅਤੀਤ, ਉਹ ਪੁੱਤਰ ਸਹਿਤ ਕਬੀਰ ਅਤੇ ਉਸ ਦੀ ਪਤਨੀ ਲੋਈ ਨੂੰ ਵੀ ਜਾਣਦੇ ਹਨ। ਇਸ ਕਰਕੇ ਕਬੀਰ ਦੇ ਨਾਮ ਨੂੰ ਧੰਨ ਸਮਝੋ, ਜਿਸਦੀ ਏਨੀ ਵਡਿਆਈ ਹੈ। ਇਸ ਲੋਕ ਵਿਚ ਪ੍ਰਾਪਤ ਹੋਈ ਹੈ ਤੇ ਪਰਲੋਕ ਵਿਚ ਉਨ੍ਹਾਂ ਦੇ ਸਹਾਇਕ ਹੋਣਗੇ॥੩੦॥

**ਜੇ ਸਿਮਰਹਿਂ ਸਤਿਨਾਮ ਕੋ ਤਿਨ ਸਮ ਨਹਿਂ ਕੋਈ।**
**ਭਯੋ ਭੂਤ ਮਹਿਂ ਕੋ ਨਹੀਂ, ਭਾਵਿੱਖਜ ਨ ਹੋਈ।**
**ਜੇ ਨਰ ਐਸੇ ਨਾਮੁ ਕੋ ਨਹਿ ਸਿਮਰਹਿਂ ਅੰਧੇ।**
**ਤਿਨ ਕੋ ਤੋਟਾ ਬਡ ਅਹੈ ਲਪਟੇ ਜਗ ਧੰਧੇ॥ ੩੧॥**

ਜਿਹੜੇ ਸਤਿਨਾਮ ਦਾ ਸਿਮਰਨ ਕਰਦੇ ਹਨ, ਇਸ ਦੇ ਬਰਾਬਰ ਹੋਰ ਕੋਈ ਪੁੰਨ ਨਹੀਂ ਹੈ, ਉਨ੍ਹਾਂ ਵਰਗਾ ਨਾ ਕੋਈ ਪਹਿਲਾਂ ਹੋਇਆ ਹੈ ਅਤੇ ਨਾ ਹੀ ਅੱਗੇ ਭਵਿੱਖ ਵਿਚ ਹੋਵੇਗਾ। ਜਿਹੜੇ ਅੰਨ੍ਹੇ ਲੋਕ ਐਸੇ ਨਾਮ ਦਾ ਸਿਮਰਨ ਨਹੀਂ ਕਰਦੇ ਹਨ, ਜਿਹੜੇ ਜਗਤ ਦੇ ਧੰਧਿਆਂ ਨਾਲ ਚੰਬੜੇ ਹੋਏ ਹਨ, ਉਹ ਬਹੁਤ ਦੁਖ ਪਾਉਣਗੇ॥੩੧॥

**ਸਿਮਰ੍ਯੋ ਜਬਿ ਸਤਿਨਾਮੁ ਕੋ ਭਾ ਭਗਤ ਕਬੀਰੰ।**
**ਸ਼ਾਹ ਸਿਕੰਦਰ ਤਬਿ ਹੁਤੋ ਜਿਹ ਤੇਜ ਗਹੀਰੰ।**
**ਗਰਜਤਿ ਜੀਤ੍ਯੋ ਜਗਤ ਕੋ ਸਗਰੋ ਹਿੰਦੁਵਾਨਾ।**
**ਅਜ਼ਮਤਿ ਤਾਂਹਿ ਕਬੀਰ ਕੀ ਦੇਖੀ ਇਕ ਥਾਨਾ॥ ੩੨॥**

ਜਦ ਭਗਤ ਕਬੀਰ ਨੇ ਸਤਿਨਾਮ ਦਾ ਸਿਮਰਨ ਕੀਤਾ, ਉਸ ਵੇਲੇ ਦਿੱਲੀ ਦਾ ਬਾਦਸ਼ਾਹ ਸਿਕੰਦਰ ਲੋਧੀ ਸੀ, ਜਿਸਦਾ ਵੱਡਾ ਪ੍ਰਤਾਪ ਸੀ। ਉਸ ਨੇ ਗੱਜ ਵੱਜ ਕੇ ਸਾਰਾ ਹਿੰਦੋਸਤਾਨ ਜਿੱਤ ਲਿਆ। ਇਕ ਥਾਂ ਉਸ ਨੇ ਕਬੀਰ ਦੀ ਕਰਾਮਾਤ ਵੇਖੀ॥੩੨॥

ਕੀਨਿ ਬੰਦਗੀ ਨਿਕਟ ਹੁਇ ਕਰਿ ਕਦਮ ਸਲਾਮੂ।
ਕਹਾਂ ਜੁਲਾਹਾ ਰੰਕ ਸੋ ਕਿਤ ਸ਼ਾਹ ਤਮਾਮੂ।
ਯਾਂਤੇ ਸੁਨੀਐ ਸਿੱਖ ਸਭਿ, ਜੋ ਸਿਮਰਹਿ ਨਾਮੂ।
ਸੋਈ ਗੁਰ ਕਾ ਸਿੱਖ ਬਡ ਸਭਿ ਤੇ ਅਭਿਰਾਮੂ॥ ੩੩॥

ਉਸ ਨੇ ਭਗਤ ਕਬੀਰ ਦੇ ਨੇੜੇ ਹੋ ਕੇ ਉਨ੍ਹਾਂ ਦੇ ਚਰਨਾਂ 'ਤੇ ਸਲਾਮ ਕੀਤਾ। ਕਿੱਥੇ ਇਕ ਗ਼ਰੀਬ ਜੁਲਾਹਾ ਸੀ ਤੇ ਕਿੱਥੇ ਸਾਰੀ ਦੁਨੀਆਂ ਦਾ ਬਾਦਸ਼ਾਹ ! ਇਸ ਕਰਕੇ ਸਾਰੇ ਸਿੱਖ ਸੁਣੋ, ਜਿਹੜੇ ਸਤਿਨਾਮ ਦਾ ਸਿਮਰਨ ਕਰਦੇ ਸਨ, ਉਹ ਹੀ ਗੁਰੂ ਜੀ ਦੇ ਵੱਡੇ ਅਤੇ ਮਨੋਹਰ ਸਿੱਖ ਹਨ॥੩੩॥

ਮੁਖ ਤੇ ਕੈ ਮਨ ਤੇ ਸਦਾ ਲਿਵ ਨਾਮ ਲਗਾਵੈ।
ਹਾਥਨਿ ਤੇ ਕਰਿ ਟਹਿਲ ਕੋ ਸਿਖ ਸੰਤ ਰਿਝਾਵੈ।
ਸੋ ਮਮ ਪਜਾਰੋ ਅਧਿਕ ਹੈ ਬਸਿ ਰਹੋਂ ਸਦੀਵਾ।
ਕਰਣੀ ਊਚੀ ਨਿਤ ਕਰਹਿ ਰਾਖਹਿ ਮਨ ਨੀਵਾ॥ ੩੪॥

ਮੁਖ ਤੇ ਜਾਂ ਮਨ ਤੇ ਸਦਾ ਨਾਮ ਵਿਚ ਲਿਵ ਲਾਵੋ ਤੇ ਹੱਥਾਂ ਨਾਲ ਟਹਿਲ ਸੇਵਾ ਕਰਕੇ ਸਿੱਖ ਸੰਗਤ ਨੂੰ ਪ੍ਰਸੰਨ ਕਰੋ, ਉਹ ਮੇਰੇ ਲਈ ਸਭ ਤੋਂ ਪਿਆਰੇ ਹਨ ਤੇ ਮੈਂ ਸਦਾ ਉਨ੍ਹਾਂ ਦੇ ਵੱਸ ਵਿਚ ਰਹਿੰਦਾ ਹਾਂ। ਉੱਚੀ ਕਰਨੀ ਨਿਤ ਕਰੋ ਪਰ ਮਨ ਆਪਣਾ ਨੀਵਾਂ ਰੱਖੋ॥੩੪॥

ਤਨਹੰਤਾ ਕੋ ਤਜਾਗ ਕਰਿ ਬ੍ਰਹਮਹੰਤਾ ਗਾਢੇ।
ਏਕ ਰੂਪ ਕੋ ਜਾਨ ਕਰਿ ਨਾਨਾ ਕੌ ਕਾਢੇ।
ਜਾਨੈ ਸਾਚਾ ਏਕ ਕੋ ਲਖਿ ਝੂਠ ਅਨੇਕੇ।
ਉਪਜਨਹਾਰ ਸੁ ਬਿਨਸ ਹੈ ਇਮ ਧਰਹਿ ਬਿਬੇਕੇ'॥ ੩੫॥

ਸਰੀਰ ਦੇ ਅਹੰਕਾਰ ਨੂੰ ਛੱਡ ਕੇ ਬ੍ਰਹਮਹੰਤਾ ਧਾਰਨ ਕਰੋ ਤੇ ਪ੍ਰਭੂ ਦੇ ਇਕ ਸਰੂਪ ਨੂੰ ਜਾਣ ਕੇ ਹੋਰ ਅਨੇਕਾਂ ਰੂਪਾਂ ਨੂੰ ਮਨ ਵਿਚੋਂ ਕੱਢ ਦੇਵੋ। ਇਕੋ ਸੱਚੇ ਅਕਾਲ ਪੁਰਖ ਨੂੰ ਜਾਣੋ ਤੇ ਬਾਕੀ ਅਨੇਕਾਂ ਨੂੰ ਝੂਠੇ ਸਮਝੋ। ਜਿਹੜਾ ਪੈਦਾ ਹੋਇਆ ਹੈ, ਉਸ ਨੇ ਖਤਮ ਹੋ ਜਾਣਾ ਹੈ। ਆਪਣੇ ਚਿੱਤ ਵਿਚ ਇਸ ਤਰ੍ਹਾਂ ਵਿਚਾਰ ਧਾਰਨ ਕਰੋ''॥੩੫॥

ਦੋਹਰਾ-ਇਮ ਕਹਿ ਕਰਿ ਸ਼੍ਰੀ ਸਤਿਗੁਰੂ ਸਿੱਖਨ ਪ੍ਰਤਿ ਉਪਦੇਸ਼।
ਬੈਠੇ ਕੇਤਿਕ ਚਿਰ ਉਠੇ ਮੰਦਰਿ ਗਏ ਵਿਸ਼ੇਸ਼॥ ੩੬॥

ਇਸ ਤਰ੍ਹਾਂ ਕਹਿ ਕੇ ਸਤਿਗੁਰੂ ਜੀ ਨੇ ਸਿੱਖਾਂ ਨੂੰ ਉਪਦੇਸ਼ ਦਿੱਤਾ। ਕਾਫੀ ਚਿਰ ਦੇ ਬੈਠੇ ਫਿਰ ਉਠ ਪਏ ਤੇ ਆਪਣੇ ਘਰ ਵਲ ਚਲੇ ਗਏ॥੩੬॥

*ਤੀਸਰੀ ਰੁੱਤ ਦਾ ਤਰਤਾਲ੍ਹੀਵਾਂ ਅਧਿਆਇ ਸਮਾਪਤ ਹੋਇਆ॥੪੩॥*

★★★

# ਅਧਿਆਇ ਚੁਤਾਲ੍ਹੀਵਾਂ

## *ਲੰਗਰ ਦੀ ਸੇਵਕ ਇਕ ਸਿੱਖਣੀ*

*ਦੋਹਰਾ-* ਬੀਤਜੋ ਫਾਗੁਨ ਚੇਤ ਜਬਿ ਨਿਕਟ ਮੇਖ ਸੰਕ੍ਰਾਂਤ।
ਦਰਸ਼ਨ ਪਰਸਨ ਗੁਰੂ ਕੇ ਗਨ ਸੰਗਤਿ ਉਮਡਾਤਿ॥ ੧॥

ਜਦ ਮਹੀਨਾ ਫਗਣ ਚੇਤ ਬੀਤ ਗਿਆ ਤੇ ਵਿਸਾਖੀ ਦੀ ਸੰਗ੍ਰਾਂਦ ਨੇੜੇ ਆ ਗਈ, ਤਾਂ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਸੰਗਤਾਂ ਉਮਡ ਪਈਆਂ॥੧॥

*ਚੌਪਈ-* ਦਿਨ ਪ੍ਰਤਿ ਜਸ ਪਸਰਹਿ ਜਗ ਜਜੌਂ ਜਜੌਂ। ਮੇਲਾ ਅਧਿਕ ਮਿਲਤਿ ਹੈ ਤਜੌਂ ਤਜੌਂ।
ਚਹੁੰਦਿਸ਼ਿ ਤੇ ਸੰਗਤਿ ਚਹਿ ਐਸੇ। ਗਨ ਚਕੋਰ ਸਸਿ ਪ੍ਰੇਮੀ ਜੈਸੇ॥ ੨॥

ਜਿਵੇਂ-ਜਿਵੇਂ ਗੁਰੂ ਜੀ ਦਾ ਜਗਤ ਵਿਚ ਜੱਸ ਫੈਲਿਆ, ਤਿਵੇਂ-ਤਿਵੇਂ ਵੱਡੀ ਗਿਣਤੀ ਵਿਚ ਮੇਲਾ ਭਰਦਾ ਹੈ। ਚਾਰੇ ਪਾਸਿਆਂ ਦੀਆਂ ਸੰਗਤਾਂ ਇਸ ਤਰ੍ਹਾਂ ਗੁਰੂ ਜੀ ਨੂੰ ਚਾਹੁੰਦੀਆਂ ਹਨ, ਜਿਵੇਂ ਚਕੋਰਾਂ ਚੰਦਰਮਾਂ ਨਾਲ ਪ੍ਰੇਮ ਕਰਦੀਆਂ ਹਨ॥੨॥

ਜਨੁ ਘਨ ਘਟਾ ਘੋਖ ਕਹੁ ਚਾਹਤਿ। ਦਾਸ ਕਲਾਪ ਕਲਾਪਿ ਉਮਾਹਤਿ।
ਬੰਧਿ ਟੋਲ ਪਰ ਟੋਲ ਬਿਸਾਲੇ। ਚਲਹਿਂ ਪੰਥ ਮਿਲਿ ਮਿਲਿ ਸਿਖ ਜਾਲੇ॥੩॥

ਜਿਵੇਂ ਗੂਹੜੀਆਂ ਘਟਾਂ ਦੀ ਗਰਜ ਨੂੰ ਮੋਰ ਚਾਹੁੰਦੇ ਹਨ ਤਿਵੇਂ ਸਾਰੇ ਦਾਸ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਉਤਸ਼ਾਹਤ ਹੁੰਦੇ ਸਨ। ਉਹ ਵੱਡੇ-ਵੱਡੇ ਟੋਲਿਆਂ ਦੇ ਟੋਲੇ ਬੰਨ੍ਹ ਕੇ ਆਉਂਦੇ ਸਨ ਤੇ ਸਿੱਖਾਂ ਦੇ ਝੁੰਡ ਮਿਲ ਮਿਲ ਕੇ ਰਾਹ ਵਿਚ ਚਲਦੇ ਸਨ॥੩॥

ਗਾਵਹਿਂ ਸ਼ਬਦ ਪ੍ਰੇਮ ਰੰਗ ਰਾਤੇ। ਭਾਉ ਪਰਸਪਰ ਕਰਿ ਹਰਖਾਤੇ।
ਆਪਸ ਮਹਿਂ ਸੇਵਹਿਂ ਅਨੁਰਾਗੀ। ਗੁਰ ਕੀ ਭਗਤਿ ਅਧਿਕ ਚਿਤ ਜਾਗੀ॥੪॥

ਸ਼ਬਦਾਂ ਦਾ ਗਾਇਨ ਕਰਕੇ ਪ੍ਰੇਮ ਦੇ ਰੰਗ ਵਿਚ ਰੰਗੇ ਜਾਂਦੇ ਸਨ ਤੇ ਆਪਸ ਵਿਚ ਪ੍ਰੇਮ ਕਰਕੇ ਪ੍ਰਸੰਨ ਹੁੰਦੇ ਸਨ। ਆਪਸ ਵਿਚ ਸੇਵਾ ਸਿਮਰਨ ਕਰਕੇ ਪ੍ਰੇਮ ਕਰਦੇ ਸਨ ਤੇ ਗੁਰੂ ਜੀ ਦੀ ਵੱਡੀ ਭਗਤੀ ਚਿੱਤ ਵਿਚ ਜਾਗੀ ਸੀ॥੪॥

ਨਈ ਰੀਤਿ ਧਰਿ ਸ਼ੁਭ ਮਤਿ ਮਤੇ। ਵਾਹਿਗੁਰੂ ਜੀ ਕੀ ਕਹਿ ਫਤੇ।
ਜੁਗਮ ਸਮੈ ਕੰਘਾ ਕਰਿ ਲੇਨਾ। ਹੋਇ ਸੁਚੇਤ ਸ਼ਬਦ ਮਨ ਦੇਨਾ॥ ੫॥

ਨਵੀਂ ਸ਼ੁਭ ਰੀਤੀ ਧਾਰਨ ਕਰਕੇ ਮਸਤ ਹੋਏ ਸਨ ਤੇ ਵਾਹਿਗੁਰੂ ਜੀ ਕਾ ਖਾਲਸਾ ਤੇ ਵਾਹਿਗੁਰੂ ਜੀ ਕੀ ਫ਼ਤਹਿ ਬੁਲਾਉਂਦੇ ਸਨ। ਦੋ ਵਾਰ ਸਮੇਂ ਸਿਰ ਵਿਚ ਕੰਘਾ ਕਰਦੇ ਸਨ ਤੇ ਬੜੇ ਸੁਚੇਤ ਹੋ ਕੇ ਬਾਣੀ ਪੜ੍ਹਦੇ ਸਨ॥੫॥

ਬੈਠਹਿਂ ਹੰਸਨਿ ਕੀ ਸਮ ਪੰਗਤ। ਗੁਰੂ ਪੰਥ ਕੀ ਅਦਭੁਤ ਰੰਗਤ।
ਸੋਹਿਤ ਕੇਸ਼ਨ ਸ਼ਮਸ਼ ਸਮੇਤ। ਮਨਹੁ ਜਨਾਇਂ ਦੇਵਤਨਿ ਭੇਤ॥ ੬॥

ਹੰਸਾਂ ਵਰਗੀਆਂ ਪੰਗਤੀਆਂ ਬਣਾ ਕੇ ਬੈਠ ਜਾਂਦੇ ਸਨ ਤੇ ਗੁਰੂ ਪੰਥ ਦਾ ਉਨ੍ਹਾਂ ਉੱਤੇ ਅਦਭੁਤ ਰੰਗ ਚੜ੍ਹਿਆ ਹੋਇਆ ਸੀ। ਸਿਰ ਮੂੰਹ ਤੇ ਕੇਸ ਦਾੜ੍ਹੀ ਬਹੁਤ ਸ਼ੋਭਦੇ ਸਨ, ਮਾਨੋ ਦੇਵਤਿਆਂ ਦੇ ਭੇਤ ਨੂੰ ਜਣਾਉਂਦੇ ਸਨ॥੬॥

ਰਹਿਤ ਕਹਿਤ ਕੇ ਸਹਿਤ ਬਿਸਾਲੇ। ਸ਼ਸਤ੍ਰਨਿ ਧਾਰਹਿਂ ਬੀਰ ਮੁਛਾਲੇ।
ਸੰਗਤਿ ਚਲਿ ਅਨੰਦਪੁਰਿ ਆਈ। ਭਾਂਤਿ ਭਾਂਤਿ ਕੀ ਭੇਟਨਿ ਲਜਾਈ॥ ੭॥

ਉਹ ਦੱਸੀ ਹੋਈ ਰਹਿਤ ਮਰਯਾਦਾ ਅਨੁਸਾਰ ਰਹਿੰਦੇ ਸਨ ਤੇ ਮੁੱਛਾਂ ਵਾਲੇ ਸੂਰਬੀਰ ਸ਼ਸਤਰਾਂ ਨੂੰ ਧਾਰਨ ਕਰਦੇ ਸਨ। ਸਾਰੀ ਸੰਗਤ ਚਲ ਕੇ ਅਨੰਦਪੁਰ ਆ ਗਈ, ਸਾਰੇ ਭਾਂਤ-ਭਾਂਤ ਦੀਆਂ ਭੇਟਾਵਾਂ ਲੈ ਕੇ ਆਏ॥੭॥

ਦਿਵਸਿ ਵਿਸੋਏ ਕੋ ਜਬਿ ਆਯੋ। ਸਤਿਗੁਰ ਕਾਰਨ ਫਰਸ਼ ਡਸਾਯੋ।
ਊਚੇ ਥਾਨ ਸਿੰਘਾਸਨ ਥਿਰਜੋ। ਅਨਗਨ ਮੇਲ ਆਨਿ ਤਹਿਂ ਜੁਰਜੋ॥ ੮॥

ਜਦ ਵਿਸਾਖੀ ਦਾ ਦਿਹਾੜਾ ਆਇਆ ਤਾਂ ਸਤਿਗੁਰੂ ਜੀ ਵਾਸਤੇ ਗਲੀਚੇ ਵਿਛਾ ਕੇ ਫਰਸ਼ ਤਿਆਰ ਕੀਤਾ ਗਿਆ। ਉੱਚੇ ਸਥਾਨ ਤੇ ਗੁਰੂ ਜੀ ਦਾ ਸਿੰਘਾਸਣ ਡਾਹਿਆ। ਅਣਗਿਣਤ ਸਿੱਖ ਸੰਗਤਾਂ ਦਾ ਮੇਲਾ ਉਥੇ ਆ ਕੇ ਜੁੜ ਗਿਆ॥੮॥

ਤਬਿ ਸ੍ਰੀ ਪ੍ਰਭੁ ਤਨ ਬਸਤ੍ਰ ਸ਼ਸਤ੍ਰ ਧਰਿ। ਜ਼ੇਵਰ ਜਬਰ ਜਵਾਹਰ ਮੇ ਜਰ।
ਸ਼ੇਰ ਗੁਫਾ ਤੇ ਨਿਕਸਹਿ ਜੈਸੇ। ਸੁੰਦਰ ਸਦਨ ਤਜਾਗ ਕਰਿ ਤੈਸੇ॥ ੯॥

ਫਿਰ ਗੁਰੂ ਜੀ ਨੇ ਸਰੀਰ ਉੱਤੇ ਬਸਤਰ ਸ਼ਸਤਰ ਧਾਰਨ ਕਰ ਲਏ। ਸੁੰਦਰ ਗਹਿਣੇ ਜਿਹੜੇ ਹੀਰੇ ਜਵਾਹਰਾਤ ਨਾਲ ਜੜੇ ਹੋਏ ਸਨ, ਧਾਰਨ ਕਰ ਲਏ। ਜਿਵੇਂ ਸ਼ੇਰ ਗੁਫਾ ਵਿਚੋਂ ਨਿਕਲਦਾ ਹੈ, ਇਸ ਤਰ੍ਹਾਂ ਸੁੰਦਰ ਘਰ ਨੂੰ ਛੱਡ ਕੇ ਬਾਹਰ ਆਏ॥੯॥

ਹਯ ਪਰ ਚਢੇ ਸਭਾ ਥਲ ਆਏ। ਲੋਕ ਹਜ਼ਾਰਹੁਂ ਸੀਸ ਨਿਵਾਏ।
ਬੈਠੇ ਜਾਇ ਸਿੰਘਾਸਨ ਫੇਰ। ਸੰਗਤਿ ਝੁਕੀ ਬ੍ਰਿੰਦ ਇਕ ਬੇਰ॥ ੧੦॥

ਘੋੜੇ ਤੇ ਚੜ੍ਹ ਕੇ ਸਭਾ ਵਾਲੇ ਸਥਾਨ ਤੇ ਆ ਗਏ, ਹਜ਼ਾਰਾਂ ਲੋਕਾਂ ਨੇ ਸਿਰ ਨਿਵਾਏ। ਫੇਰ ਸਿੰਘਾਸਣ ਤੇ ਚੜ੍ਹ ਕੇ ਬੈਠ ਗਏ ਤੇ ਇਕ ਵਾਰ ਫੇਰ ਸਾਰੀ ਸੰਗਤ ਆਦਰ ਨਾਲ ਝੁਕ ਗਈ॥੧੦॥

ਅਰਪਿ ਅਰਪਿ ਕਰਿ ਅਨਿਕ ਅਕੋਰ। ਬੰਦਹਿਂ ਚਰਨ ਕਮਲ ਕਰ ਜੋਰਿ।
ਦੇਖਤਿ ਨਹਿਂ ਲੋਚਨ ਤ੍ਰਿਪਤਾਵਹਿਂ। ਬਹੁ ਸੁੰਦਰਤਾ ਕਹੀ ਨ ਜਾਵਹਿ॥੧੧॥

ਅਨੇਕਾਂ ਉਪਹਾਰ ਅਰਪਣ ਕਰ ਕਰਕੇ, ਹੱਥ ਜੋੜ ਕੇ ਗੁਰੂ ਜੀ ਦੇ ਚਰਨਾਂ 'ਤੇ ਬੰਦਨਾ ਕਰਦੇ ਸਨ। ਦਰਸ਼ਨ ਕਰ ਕਰਕੇ ਨੇਤਰ ਤ੍ਰਿਪਤ ਨਹੀਂ ਸੀ ਹੁੰਦੇ, ਬਹੁਤ ਸੁੰਦਰਤਾ ਸੀ, ਜਿਹੜੀ ਬਿਆਨ ਨਹੀਂ ਕੀਤੀ ਜਾ ਸਕਦੀ॥੧੧॥

ਸੰਗਤਿ ਕੀ ਹੋਈ ਬਡ ਭੀਰ। ਪਿਖਿ ਪਿਖਿ ਸਿੱਖਨ ਖੋਵਤਿ ਪੀਰ।
ਆਛਾਦੇ ਮੁਖ ਸਿਖਨੀ ਆਵੈ। ਪਹੁੰਚਹਿ ਨਿਕਟ ਨ ਪੁਨ ਹਟਿ ਜਾਵੈ॥੧੨॥

ਸੰਗਤ ਦੀ ਬਹੁਤ ਭੀੜ ਇਕੱਠੀ ਹੋਈ ਸੀ, ਵੇਖ ਵੇਖ ਕੇ ਸਿੱਖ ਆਪਣੇ ਦੁਖ ਦੂਰ ਕਰ ਰਹੇ ਸਨ। ਇਕ ਸਿੱਖਣੀ ਘੁੰਡ ਕੱਢ ਕੇ ਆਈ ਸੀ, ਉਹ ਗੁਰੂ ਜੀ ਦੇ ਨੇੜੇ ਨਹੀਂ ਸੀ ਪਹੁੰਚਦੀ, ਪਿੱਛੇ ਹੱਟ ਜਾਂਦੀ ਸੀ॥੧੨॥

ਬਡੀ ਭੀਰ ਪੁਰਖਨਿ ਕੀ ਹੇਰਹਿ। ਚਹਹਿ ਅਧਿਕ ਹ੍ਵੈ ਸਕੈ ਨ ਨੇਰਹਿ।
ਮਨ ਗਤਿ ਲਖਿ ਸਤਿਗੁਰ ਤਿਹ ਪਾਸੀ। ਕਰਜੋ ਪਠਾਵਨਿ ਸਿਖ ਅਰਦਾਸੀ॥੧੩॥

ਮਨੁੱਖਾਂ ਦੀ ਵੱਡੀ ਭੀੜ ਵੇਖਦੀ ਸੀ, ਬਹੁਤ ਚਾਹੁੰਦੀ ਸੀ, ਪਰ ਨੇੜੇ ਨਹੀਂ ਸੀ ਹੋ ਸਕਦੀ। ਗੁਰੂ ਜੀ ਨੇ ਉਸ ਦੇ ਮਨ ਦੀ ਗਤੀ ਜਾਣ ਕੇ, ਇਕ ਅਰਦਾਸੀਏ ਸਿੱਖ ਨੂੰ ਉਸ ਦੇ ਪਾਸ ਭੇਜਿਆ॥੧੩॥

ਲਜਾਇ ਹਜ਼ੂਰ ਖਰੀ ਕਰਿ ਨੇਰੇ। ਕਰ ਕੋ ਜੋਰਿ ਗੁਰੂ ਦਿਸ਼ਿ ਹੇਰੇ।
ਤਿਸ ਕੁਟੰਬ ਕੇ ਜੇ ਨਰੁ ਔਰ। ਬੈਠੇ ਸਭਾ ਤਿਸ ਠੌਰ॥ ੧੪॥

ਉਸ ਨੂੰ ਲਿਆ ਕੇ ਗੁਰੂ ਜੀ ਦੀ ਹਜ਼ੂਰੀ ਵਿਚ ਖੜੀ ਕਰੋ ਤੇ ਉਸ ਨੂੰ ਕਹੋ ਕਿ ਦੋਵੇਂ ਹੱਥ ਜੋੜ ਕੇ ਗੁਰੂ ਜੀ ਵੱਲ ਵੇਖੇ। ਉਸ ਦੇ ਪਰਿਵਾਰ ਦੇ ਜਿਹੜੇ ਹੋਰ ਮਨੁੱਖ ਸਨ, ਉਹ ਉਸ ਸਮੇਂ ਸਭਾ ਵਿਚ ਬੈਠੇ ਸਨ॥੧੪॥

**ਘੂੰਘਟ ਕਾਢੇ ਮਸਤਕ ਟੇਕਾ। ਖਰੀ ਅਗਾਰੀ ਜਲਧਿ ਬਿਬੇਕਾ।**
**ਸ੍ਰੀ ਮੁਖ ਤੇ ਫੁਰਮਾਵਨਿ ਕੀਨਾ। 'ਕਹੁ ਸਿਖਣੀ ! ਇਹ ਕਜਾ ਚਿਤ ਚੀਨਾ ? ॥੧੫॥**

ਘੁੰਡ ਕੱਢਿਆਂ ਹੀ ਉਸ ਮੱਥਾ ਟੇਕਿਆ ਤੇ ਗਿਆਨ ਦੇ ਸਾਗਰ ਗੁਰੂ ਜੀ ਦੇ ਸਾਹਮਣੇ ਖੜੀ ਹੋ ਗਈ। ਗੁਰੂ ਜੀ ਨੇ ਮੁਖ ਤੋਂ ਫੁਰਮਾਇਆ, "ਹੇ ਸਿੱਖਣੀ ਕਹੋ, ਚਿੱਤ ਵਿਚ ਕੀ ਵਿਚਾਰਿਆ ਹੈ ?॥੧੫॥

**ਲਖੈਂ ਗੁਰੂ ਕੇ ਤੌ ਕਹੁ ਆਛੇ। ਤਊ ਸੁਨਨਿ ਹਿਤ ਸੰਗਤਿ ਬਾਛੇ।**
**ਨਿਜ ਬਿਰਤਾਂਤ ਰਿਦੇ ਕਰਿ ਬਾਹਰ। ਕਰਹੁ ਸੁਨਾਵਨਿ ਸਭਿ ਮਹਿਂ ਜ਼ਾਹਰ' ॥੧੬॥**

ਗੁਰੂ ਜੀ ਚੰਗੀ ਤਰ੍ਹਾਂ ਜਾਣਦੇ ਹਨ ਤੈਨੂੰ, ਪਰ ਫਿਰ ਵੀ ਸੰਗਤ ਚੰਗੀ ਤਰ੍ਹਾਂ ਤੁਹਾਡੀ ਬੇਨਤੀ ਸੁਣਨ ਦੀ ਚਾਹਵਾਨ ਹੈ। ਆਪਣੇ ਨਿਜੀ ਬਿਰਤਾਂਤ ਨੂੰ ਬਾਹਰ ਕੱਢੋ, ਆਪਣੀ ਵਿਥਿਆ ਸੁਣਾ ਕੇ ਸਭ ਵਿਚ ਪ੍ਰਗਟ ਕਰੋ" ॥੧੬॥

**ਕਰ ਜੋਰਤਿ ਤਬਿ ਤ੍ਰਿਯਾ ਉਬਾਚੇ। 'ਸੁਨੀਐ ਪਾਤਸ਼ਾਹੁ ਗੁਰ ਸਾਚੇ !।**
**ਮਾਤਾ ਪਿਤਾ ਰਾਇਪੁਰਿ ਮੇਰੇ। ਹੁਤੀ ਕੁਮਾਰੀ ਜਬਿ ਇਕ ਬੇਰੇ॥ ੧੭॥**

ਹੱਥ ਜੋੜ ਕੇ ਫਿਰ ਇਸਤਰੀ ਨੇ ਕਿਹਾ, "ਹੇ ਸੱਚੇ ਪਾਤਸ਼ਾਹ, ਸਤਿਗੁਰੂ ਜੀ ! ਸੁਣੋ। ਜਦ ਇਕ ਸਮੇਂ ਮੈਂ ਕੰਵਾਰੀ ਸੀ ਤਾਂ ਮੇਰੇ ਮਾਤਾ ਪਿਤਾ ਰਾਇਪੁਰ ਵਿੱਚ ਰਹਿੰਦੇ ਸਨ॥੧੭॥

**ਇਕ ਸਾਧੂ ਬਯ ਬ੍ਰਿੱਧ ਉਦਾਰਾ। ਆਨਿ ਰਹਜੋ ਹਮ ਸਦਨ ਮਝਾਰਾ।**
**ਸੇਵਾ ਕਰਹਿਂ ਮਾਤਪਿਤ ਮੇਰੇ। ਖਾਨ ਪਾਨ ਤੇ ਆਦਿ ਘਨੇਰੇ॥ ੧੮॥**

ਇਕ ਬੜਾ ਬ੍ਰਿੱਧ ਸਾਧੂ, ਸਾਡੇ ਘਰ ਵਿਚ ਆ ਕੇ ਰਿਹਾ, ਮੇਰੇ ਮਾਤਾ ਪਿਤਾ ਉਸ ਦੀ ਬਹੁਤ ਸੇਵਾ ਕਰਦੇ ਸਨ। ਖਾਣ ਪੀਣ ਵਾਸਤੇ ਉਸ ਨੂੰ ਹਰ ਪ੍ਰਕਾਰ ਦਾ ਭੋਜਨ ਛਕਾਉਂਦੇ ਸਨ॥੧੮॥

**ਸੰਮਤ ਪੰਚ ਰਹਜੋ ਸੁਖ ਪਾਏ। ਮੈਂ ਭੀ ਸੇਵ ਕਰੌਂ ਹਿਤ ਲਾਏ।**
**ਕਥਾ ਸੁਨਾਇ ਅਨੇਕ ਪ੍ਰਕਾਰਾ। ਮੈਂ ਭੀ ਸੁਨਤਿ ਰਹੀ ਤਿਸ ਬਾਰਾ॥ ੧੯॥**

ਉਹ ਪੰਜ ਸਾਲ ਤਕ ਸਾਡੇ ਘਰ ਵਿਚ ਸੁਖ ਪਾ ਕੇ ਰਿਹਾ, ਮੈਂ ਵੀ ਬੜੇ ਹਿਤ ਨਾਲ ਸੇਵਾ ਕਰਦੀ ਸੀ। ਉਹ ਕਈ ਪ੍ਰਕਾਰ ਦੀਆਂ ਕਥਾ ਕਹਾਣੀਆਂ ਸੁਣਾਉਂਦਾ ਸੀ, ਤੇ ਉਸ ਸਮੇਂ ਮੈਂ ਵੀ ਉਨ੍ਹਾਂ ਦੀਆਂ ਕਥਾਵਾਂ ਸੁਣਦੀ ਰਹੀ॥੧੯॥

**ਖੱਤ੍ਰੀ ਸੁਤ ਬਰਸਾਣੇ ਗ੍ਰਾਮੂ। ਮੁਝ ਕੋ ਬਜਾਹ ਦੀਨਿ ਤਿਨ ਧਾਮੂ।**
**ਤਿਸ ਕੀ ਸਿਖਣੀ ਮੁਝ ਕੋ ਜਾਨੋ। ਸਿਖ ਭੀ ਗੁਰਮੁਖ ਭਲਾ ਪਛਾਨੋ॥ ੨੦॥**

ਬਰਸਾਣੇ ਪਿੰਡ ਦੇ ਇਕ ਖੱਤਰੀ ਪੁੱਤਰ ਨਾਲ ਮੈਨੂੰ ਵਿਆਹ ਦਿੱਤਾ। ਮੈਂ ਉਸ ਸਿੱਖ ਦੀ ਸਿੱਖਣੀ ਜਾਣੋ, ਉਸ ਸਿੱਖ ਨੂੰ ਵੀ ਭਲਾ ਅਤੇ ਗੁਰਮੁਖ ਪਛਾਣੋ॥੨੦॥

**ਸਿੱਖ ਸੰਤ ਜੋ ਵਹਿਰ ਨਿਹਾਰੇ। ਲੇ ਆਵਤਿ ਹੈ ਸਦਨ ਮਝਾਰੇ।**
**ਪ੍ਰੇਮ ਕਰੌਂ ਮੈਂ ਪੀਸ ਪਕਾਵੌਂ। ਲੇਹਿ ਖੁਸ਼ੀ ਕਰਿ ਤਜਾਰ ਛਕਾਵੌਂ॥ ੨੧॥**

ਜਿਹੜੇ ਵੀ ਸਿੱਖ ਸੰਤ ਬਾਹਰ ਵੇਖਦਾ ਹੈ, ਉਨ੍ਹਾਂ ਨੂੰ ਆਪਣੇ ਘਰ ਵਿਚ ਲੈ ਆਉਂਦਾ ਹੈ, ਮੈਂ ਵੀ ਬੜੇ ਪ੍ਰੇਮ ਨਾਲ ਆਟਾ ਪੀਸਦੀ ਹਾਂ ਤੇ ਲੰਗਰ ਤਿਆਰ ਕਰਕੇ ਉਨ੍ਹਾਂ ਨੂੰ ਛਕਾਉਂਦੀ ਹਾਂ॥੨੧॥

ਭਰਤਾ ਸਾਥ ਰਹੀ ਬਨ ਮੇਰੀ। ਸਿੱਖਨ ਸੇਵਾ ਕਰੌਂ ਘਨੇਰੀ।
ਸੰਤਨਿ ਤੇ ਮੈਂ ਪੂਰਬ ਸੁਨਜੋਂ। ਤ੍ਰਿਯ ਕੋ ਇਕ ਅਲੰਬ ਪਤਿ ਗੁਨਜੋਂ॥ ੨੨॥

ਆਪਣੇ ਪਤੀ ਨਾਲ ਮੇਰੀ ਚੰਗੀ ਬਣਦੀ ਹੈ ਤੇ ਮੈਂ ਸਿੱਖਾਂ ਦੀ ਬਹੁਤ ਸੇਵਾ ਕਰਦੀ ਹਾਂ। ਸੰਤਾਂ ਪਾਸੋਂ ਮੈਂ ਪਹਿਲਾਂ ਹੀ ਸੁਣ ਰੱਖਿਆ ਹੈ, ਕਿ ਇਕ ਇਸਤਰੀ ਵਾਸਤੇ ਉਸ ਦਾ ਪਤੀ ਹੀ ਇਕ ਵੱਡਾ ਆਸਰਾ ਜਾਣੋ॥੨੨॥

ਯਾਂਤੇ ਸੇਵਾ ਕਰੌਂ ਮਹਾਨਾ। ਗੁਰ ਪਰਮੇਸ਼ੁਰ ਪਤਿ ਹੀ ਜਾਨਾ।
ਮਮ ਸਸੁਰੇ ਕੋ ਸਭਿ ਪਰਿਵਾਰਾ। ਦੇਵਰ ਜੇਠ ਸੰਗ ਦਾਰਾ॥ ੨੩॥

ਇਸ ਕਰਕੇ ਮੈਂ ਬਹੁਤ ਸੇਵਾ ਕਰਦੀ ਹਾਂ, ਮੈਂ ਗੁਰੂ ਪ੍ਰਮੇਸ਼ਰ ਆਪਣੇ ਪਤੀ ਨੂੰ ਹੀ ਜਾਣਿਆ ਹੈ। ਮੇਰੇ ਸਹੁਰਿਆਂ ਦਾ ਸਾਰਾ ਪਰਿਵਾਰ, ਦੇਵਰ ਜੇਠ ਇਸਤਰੀਆਂ ਸਹਿਤ ਏਥੇ ਆਏ ਹਨ॥੨੩॥

ਤੁਮਰੇ ਦਰਸ਼ਨ ਕੋ ਸਭਿ ਆਵੈਂ। ਮਮ ਪਤਿ ਸਹਿਤ ਦੇਖਿ ਪੁਨ ਜਾਵੈਂ।
ਮੈਂ ਪਾਪਣ ਬਿਨ ਭਾਗ ਬਿਚਾਰਾ। ਗੁਰ ਸਰੂਪ ਨਹਿਂ ਕਬਹਿ ਨਿਹਾਰਾ॥ ੨੪॥

ਤੁਹਾਡੇ ਦਰਸ਼ਨ ਕਰਨ ਵਾਸਤੇ ਸਾਰੇ ਆਉਂਦੇ ਹਨ, ਮੇਰੇ ਪਤੀ ਸਹਿਤ ਦਰਸ਼ਨ ਕਰਕੇ ਫਿਰ ਜਾਂਦੇ ਹਨ। ਮੈਂ ਭਾਗ ਰਹਿਤ ਪਾਪਣ ਨੇ ਵਿਚਾਰਿਆ ਕਿ ਮੈਂ ਕਦੀ ਗੁਰੂ ਸਰੂਪ ਦੇ ਦਰਸ਼ਨ ਨਹੀਂ ਕੀਤੇ ਹਨ॥੨੪॥

ਗਨ ਸਿੱਖਨ ਕੀ ਸੇਵਾ ਕਰੌਂ। ਦਰਸ਼ਨ ਗੁਰੂ ਚਿਤਵਨਾ ਧਰੌਂ।
ਅਰੁ ਮੈਂ ਰਿਦੇ ਬਿਚਾਰਤਿ ਬਾਤੀ। ਕੋ ਸੇਵਹਿ ਸਿਖ ਮਮ ਪਸ਼ਚਾਤੀ॥ ੨੫॥

ਜਦ ਮੈਂ ਬਹੁਤ ਸਿੱਖਾਂ ਦੀ ਸੇਵਾ ਕਰਦੀ ਹਾਂ ਤਾਂ ਚਿੱਤ ਵਿਚ ਗੁਰੂ ਜੀ ਦੇ ਦਰਸ਼ਨਾਂ ਬਾਰੇ ਵਿਚਾਰਦੀ ਹਾਂ। ਫਿਰ ਮੈਂ ਹਿਰਦੇ ਵਿਚ ਇਹ ਗੱਲ ਵਿਚਾਰਦੀ ਹਾਂ ਕਿ ਜਦ ਮੈਂ ਗੁਰੂ ਜੀ ਦੇ ਦਰਸ਼ਨ ਕਰਨ ਜਾਵਾਂਗੀ ਤਾਂ ਬਾਅਦ ਵਿਚ ਸਿੱਖਾਂ ਦੀ ਕੌਣ ਸੇਵਾ ਕਰੇਗਾ॥੨੫॥

ਸਭਿ ਕੁਟੰਬੀਅਨਿ ਅਬਿਕੇ ਆਨੀ। ਲਖਿ ਦਰਸ਼ਨ ਕੀ ਚਾਹਿ ਮਹਾਨੀ।
ਮਮ ਪਤਿ ਕੀ ਮਰਜ਼ੀ ਥੀ ਨਹੀਂ। ਤਊ ਸਭਿਨਿ ਕੇ ਸੰਗੀ ਰਹੀ॥ ੨੬॥

ਇਸ ਵਾਰ ਸਾਡਾ ਸਾਰਾ ਹੀ ਪਰਿਵਾਰ ਆਇਆ ਹੈ, ਆਪ ਜੀ ਦੇ ਦਰਸ਼ਨਾਂ ਦੀ ਵੱਡੀ ਚਾਹਤ ਹੈ। ਮੇਰੇ ਪਤੀ ਦੀ ਮਰਜ਼ੀ ਨਹੀਂ ਸੀ, ਫਿਰ ਵੀ ਸਾਰਿਆਂ ਦੀ ਸੰਗੀ ਰਹੀ ਹਾਂ॥੨੬॥

ਇਤ ਕੋ ਚਲਿ ਆਈ ਤੁਮ ਪਾਹੀ। ਤਊ ਧਜਾਨ ਮਮ ਲੰਗਰ ਮਾਂਹੀ।
ਰਾਵਰਿ ਨਿਕਟ ਭੀਰ ਪਿਖਿ ਭਾਰੀ। ਹਟੀ ਆਵਤੀ ਰਿਦੈ ਵਿਚਾਰੀ॥ ੨੭॥

ਏਧਰ ਤੁਹਾਡੇ ਪਾਸ ਚਲ ਕੇ ਆ ਗਈ ਹਾਂ, ਫਿਰ ਵੀ ਮੇਰਾ ਧਿਆਨ ਪਿੱਛੇ ਲੰਗਰ ਵਿਚ ਹੈ। ਆਪ ਜੀ ਦੇ ਪਾਸ ਬਹੁਤ ਭੀੜ ਵੇਖ ਕੇ ਵਾਪਸ ਮੁੜ ਪਈ ਸੀ ਫਿਰ ਮੈਂ ਹਿਰਦੇ ਵਿਚ ਵਿਚਾਰ ਕੀਤੀ॥੨੭॥

ਮਮ ਪਾਪਣ ਕੋ ਦਰਸ਼ਨ ਕਹਾਂ। ਚਲਿ ਕਰਿ ਆਈ ਤਊ ਨ ਲਹਾ।
ਜਾਇ ਕਰੌਂ ਮੈਂ ਲੰਗਰ ਸੇਵਾ। ਤੁਮ ਅੰਤਰਜਾਮੀ ਲਖਿ ਭੇਵਾ॥ ੨੮॥

ਮੈਨੂੰ ਪਾਪਣ ਨੂੰ ਦਰਸ਼ਨ ਕਿੱਥੇ ਹੋਣਗੇ, ਚਲ ਕੇ ਆਈ ਹਾਂ ਫਿਰ ਵੀ ਦਰਸ਼ਨ ਨਹੀਂ ਹੋਏ। ਮੈਂ ਜਾ ਕੇ ਲੰਗਰ ਵਿਚ ਸੇਵਾ ਕਰਦੀ ਹਾਂ, ਤੁਸੀਂ ਅੰਤਰਜਾਮੀ ਹੋ, ਇਸ ਲਈ ਤੁਸੀਂ ਮੇਰੇ ਭੇਦ ਨੂੰ ਜਾਣ ਗਏ॥੨੮॥

ਪਠਜੋ ਸਿੱਖ ਤਿਨ ਜਾਇ ਹਕਾਰੀ। ਨਿਕਟ ਹੋਇ ਮੁਝ ਸੰਗ ਉਚਾਰੀ।
ਸਤਿਗੁਰ ਤੋਹਿ ਬੁਲਾਵਨ ਕਰਜੋ। ਸੁਨਿ ਅਨੰਦ ਮੇਰੋ ਉਰ ਭਰਜੋ॥ ੨੯॥

ਤੁਸੀਂ ਇਕ ਸਿੱਖ ਨੂੰ ਭੇਜਿਆ, ਉਸ ਨੇ ਮੇਰੇ ਪਾਸ ਜਾ ਕੇ ਮੈਨੂੰ ਕਿਹਾ ਕਿ ਸਤਿਗੁਰੂ ਜੀ ਨੇ ਤੁਹਾਨੂੰ ਬੁਲਾਇਆ ਹੈ ਤਾਂ ਸੁਣ ਕੇ ਮੇਰਾ ਮਨ ਅਨੰਦ ਨਾਲ ਭਰ ਗਿਆ॥੨੯॥

**ਦਯਾ ਕਰੀ ਮੁਝ ਆਪ ਹਕਾਰਾ। ਆਪ ਕ੍ਰਿਪਾਲੂ ਬਿਰਦ ਸੰਭਾਰਾ।**
**ਮੁਝ ਪਰ ਹੁਕਮ ਹੋਹਿ ਜਿਸ ਭਾਂਤੀ। ਅੰਗੀਕਾਰ ਕਰੌਂ ਸੋ ਬਾਤੀ'॥ ੩੦॥**

ਤੁਸੀਂ ਮੇਰੇ ਉੱਤੇ ਕਿਰਪਾ ਕੀਤੀ ਹੈ, ਮੈਨੂੰ ਬੁਲਾਇਆ ਹੈ, ਆਪ ਕਿਰਪਾਲੂ ਨੇ ਆਪਣਾ ਧਰਮ ਨਿਭਾਇਆ ਹੈ। ਮੈਨੂੰ ਜਿਵੇਂ ਵੀ ਤੁਹਾਡਾ ਹੁਕਮ ਹੋਵੇ, ਮੈਂ ਉਸ ਹੁਕਮ ਨੂੰ ਅੰਗੀਕਾਰ ਕਰਾਂਗੀ"॥੩੦॥

**ਸੁਨਿ ਕਲਗ਼ੀਧਰ ਭਏ ਪ੍ਰਸੰਨ। ਕਹਜੋ ਬਚਨ 'ਸਿਖਣੀ ਤੂੰ ਧੰਨ!।**
**ਨੈਹਰ ਸਾਹੁਰ ਧੰਨ ਸੁ ਤੇਰੇ। ਜਿਸ ਨੈ ਸ਼੍ਰੌਣ ਸੁਨਜੋਂ ਇਕ ਬੇਰੇ॥ ੩੧॥**

ਇਹ ਸੁਣ ਕੇ ਕਲਗ਼ੀਧਰ ਜੀ ਪ੍ਰਸੰਨ ਹੋ ਗਏ ਤੇ ਉਨ੍ਹਾਂ ਬਚਨ ਕੀਤਾ, "ਹੇ ਸਿੱਖਣੀ ਤੂੰ ਧੰਨ ਹੈਂ, ਤੇਰੇ ਪੇਕੇ ਸਹੁਰੇ ਵੀ ਧੰਨ ਹਨ। ਜਿਸ ਨੇ ਕੰਨਾਂ ਨਾਲ ਇਕ ਵਾਰ ਸੁਣਿਆ ਹੈ॥੩੧॥

**ਧਰਜੋ ਸਿਦਕ ਸੇਵਨ ਸਿਖ ਸੰਤ। ਤਥਾ ਸਿਦਕ ਰਾਖਜੋ ਬਿਚ ਕੰਤ।**
**ਹਮ ਭੀ ਤੁਝ ਪਰ ਭੇਟ ਚਢਾਵੈਂ। ਪਰ ਭਰਤਾ ਤੇਰਾ ਜਬਿ ਆਵੈ॥ ੩੨॥**

ਸਿੱਖਾਂ ਸੰਤਾਂ ਦੀ ਸੇਵਾ ਵਿਚ ਸਿਦਕ ਧਾਰਨ ਕੀਤਾ ਹੈ, ਅਸੀਂ ਵੀ ਤੈਨੂੰ ਕੁਝ ਭੇਟਾ ਕਰਾਂਗੇ, ਪਰ ਉਸ ਸਮੇਂ ਕਰਾਂਗੇ ਜਦ ਤੇਰਾ ਪਤੀ ਨਾਲ ਆਵੇਗਾ॥੩੨॥

**ਹੇ ਦੇਵੀ! ਅਬਿ ਕਰਹੁ ਪਯਾਨਾ। ਭਈ ਭਾਵਨੀ ਪੂਰ ਮਹਾਨਾ।**
**ਕਰਿ ਸੇਵਾ ਘਰ ਹੀ ਮਹਿਂ ਰਹੋ। ਰਾਹ ਮਿਲਣ ਗੁਰ ਕੋ ਸੋ ਲਹੋ'॥ ੩੩॥**

ਹੇ ਦੇਵੀ! ਹੁਣ ਤੁਸੀਂ ਜਾਵੋ ਤੁਹਾਡੀ ਮਹਾਨ ਕਾਮਨਾ ਪੂਰੀ ਹੋਈ ਹੈ, ਸੇਵਾ ਕਰਦੀ ਘਰ ਵਿਚ ਹੀ ਰਹੋ, ਗੁਰੂ ਨੂੰ ਮਿਲਣ ਦਾ ਜੋ ਰਾਹ ਹੈ, ਉਹ ਪ੍ਰਾਪਤ ਕਰੋ"॥੩੩॥

**ਸੁਨਿ ਕਰਿ ਨਿਜ ਡੇਰੇ ਮਹਿਂ ਗਈ। ਭਰਤਾ ਸਾਥ ਬਾਤ ਕਹਿ ਦਈ।**
**ਉਠੇ ਪ੍ਰਭੁ ਦਰਸ਼ਨ ਦੇ ਗਏ। ਅਪਰ ਸਕਲ ਨਿਜ ਨਿਜ ਥਲ ਭਏ॥ ੩੪॥**

ਇਹ ਸੁਣ ਕੇ ਆਪਣੇ ਡੇਰੇ ਵਿਚ ਚਲੀ ਗਈ, ਆਪਣੇ ਪਤੀ ਨੂੰ ਸਾਰੀ ਗੱਲ ਦੱਸੀ। ਪ੍ਰਭੂ ਜੀ ਦਰਸ਼ਨ ਦੇ ਕੇ ਉਠ ਕੇ ਚਲੇ ਗਏ, ਹੋਰ ਸਾਰੇ ਲੋਕ ਵੀ ਆਪਣੇ-ਆਪਣੇ ਡੇਰਿਆਂ ਨੂੰ ਚਲੇ ਗਏ॥੩੪॥

**ਸੁਪਤਿ ਹੋਇ ਕਰਿ ਨਿਸਾ ਬਿਤਾਈ। ਭਈ ਪ੍ਰਾਤਿ ਪੁਨ ਸਭਾ ਲਗਾਈ।**
**ਪਤਿ ਕੋ ਸੰਗ ਲੀਨਿ ਤਿਹ ਨਾਰੀ। ਖਰੀ ਭਈ ਸੋ ਗੁਰੂ ਅਗਾਰੀ॥ ੩੫॥**

ਗੁਰੂ ਜੀ ਨੇ ਆਰਾਮ ਨਾਲ ਸੌਂ ਕੇ ਰਾਤ ਬਤੀਤ ਕੀਤੀ, ਜਦ ਸਵੇਰ ਹੋ ਗਈ ਤਾਂ ਫਿਰ ਸਭਾ ਲਾਈ। ਉਸ ਸਿੱਖਣੀ ਨੇ ਆਪਣੇ ਪਤੀ ਨੂੰ ਨਾਲ ਲਿਆ ਤੇ ਗੁਰੂ ਜੀ ਦੇ ਅੱਗੇ ਜਾ ਕੇ ਖੜੀ ਹੋ ਗਈ॥੩੫॥

**ਸ਼੍ਰੀ ਮੁਖ ਤੇ ਬੂਝਜੋ ਤਿਸ ਬੇਰੀ। 'ਸਿੱਖਣੀਏ! ਸਿਖਣੀ ਕਿਸ ਕੇਰੀ?'।**
**ਸ਼ਰਮਾਵਤਿ ਪੁਨ ਨਾਰਿ ਉਬਾਚੇ। 'ਸੁਨੀਅਹਿ ਪਾਤਸ਼ਾਹੁ ਪ੍ਰਭੁ ਸਾਚੇ॥ ੩੬॥**

ਉਸ ਸਮੇਂ ਗੁਰੂ ਜੀ ਨੇ ਪੁੱਛਿਆ, "ਹੇ ਸਿੱਖਣੀਏ! ਤੂੰ ਕਿਸ ਦੀ ਸਿੱਖਣੀਂ ਏਂ?" ਸ਼ਰਮਾ ਕੇ ਫਿਰ ਇਸਤਰੀ ਨੇ ਕਿਹਾ, "ਹੇ ਸੱਚੇ ਪਾਤਸ਼ਾਹ! ਸੁਣੋ॥੩੬॥

ਜੇ ਕਰਿ ਗੁਰ ਹੋਵਤਿ ਅਨਜਾਨ। ਤੌ ਬਤਾਵਬੇ ਹੇਤੁ ਬਖਾਨ।
ਸੰਗਤਿ ਸੁਨਤਿ ਭਨਜੋਂ ਤਿਸ ਬੇਰੀ। 'ਕਹੁ ਸਿੱਖਾ ! ਸਿਖਣੀ ਇਹੁ ਤੇਰੀ ?' ॥੩੭॥

ਜੇ ਗੁਰੂ ਜੀ ਅਣਜਾਣ ਹੋਣ, ਤਾਂ ਦੱਸਣ ਵਾਸਤੇ ਕੋਈ ਕਹੇ। ਸੰਗਤਾਂ ਦੇ ਸੁਣਦਿਆਂ ਗੁਰੂ ਜੀ ਨੇ ਉਸ ਸਮੇਂ ਕਿਹਾ, "ਹੇ ਸਿੱਖਾ ਕਹੋ, ਇਹ ਤੇਰੀ ਸਿਖਣੀ ਹੈ ?॥੩੭॥

*ਸਿੱਖਬਾਕ ਦੋਹਰਾ*-'ਤਨ ਮਨ ਧਨ ਗੁਰ ਕੋ ਸਭੈ ਮਮਤਾ ਛੋਡੀ ਦੂਰ।
ਦੇਹਿ ਸੰਜੋਗੀ ਨਾਰਿ ਹੈ ਸਿਖ ਸਿਖਣੀ ਗੁਰ ਧੂਰ'॥ ੩੮॥

ਸਿੱਖ ਨੇ ਕਿਹਾ, "ਤਨ, ਮਨ, ਧਨ ਸਭ ਗੁਰੂ ਜੀ ਦਾ ਹੈ, ਮੋਹ ਮਮਤਾ ਮੈਂ ਬਹੁਤ ਦੂਰ ਛੱਡ ਆਇਆ ਹਾਂ। ਦੇਹ ਦਾ ਸੰਜੋਗ ਕਰਕੇ ਇਹ ਮੇਰੀ ਨਾਰੀ ਹੈ, ਅਸੀਂ ਦੋਵੇਂ ਸਿੱਖ ਤੇ ਸਿੱਖਣੀ ਗੁਰੂ ਕੇ ਚਰਨਾਂ ਦੀ ਧੂੜ ਹਾਂ"॥੩੮॥

*ਚੌਪਈ*-ਸ੍ਰੀ ਮੁਖ ਤੇ ਫੁਰਮਾਵਨ ਕੀਨਾ। 'ਸੁਨਿ ਸਿੱਖਾ ਤੂੰ ਅਧਿਕ ਪ੍ਰਬੀਨਾ।
ਨਹਿੰ ਪਰੰਤੁ ਤੋ ਕਹੁ ਸੁਧ ਕੋਈ। ਹੋਹਿ ਜਾਹਿਗੀ ਸੁਨੀਅਹਿ ਸੋਈ॥ ੩੯॥

ਫਿਰ ਗੁਰੂ ਜੀ ਨੇ ਮੁਖ ਤੋਂ ਫੁਰਮਾਇਆ, "ਹੇ ਸਿੱਖਾ ! ਸੁਣ ਤੂੰ ਬਹੁਤ ਚਤੁਰ ਹੈਂ। ਤੈਨੂੰ ਆਪਣੇ ਪਿਛਲੇ ਜਨਮ ਦੀ ਕੋਈ ਸੋਝੀ ਨਹੀਂ ਹੈ, ਉਹ ਸੋਝੀ ਵੀ ਤੈਨੂੰ ਛੇਤੀ ਹੀ ਹੋ ਜਾਵੇਗੀ॥੩੯॥

ਪ੍ਰਥਮ ਜਨਮ ਕੋ ਭਗਤ ਕਬੀਰ। ਹੁਤੋ ਤੁਹੀ ਸਿਮਰਤਿ ਹਰਿ ਧੀਰ।
ਹੁਤੀ ਤਬਹਿ ਇਹ ਸਿਖਣੀ ਲੋਈ। ਇਕ ਦਿਨ ਕਹਜੋ ਸੁਨਹੁਂ ਤੁਮ ਸੋਈ॥੪੦॥

ਪਿਛਲੇ ਜਨਮ ਵਿਚ ਤੂੰ ਭਗਤ ਕਬੀਰ ਸੀ, ਤੂੰ ਬੜੇ ਧੀਰਜ ਨਾਲ ਹਰੀ ਦਾ ਸਿਮਰਨ ਕਰਦਾ ਸੀ। ਉਸ ਸਮੇਂ ਇਹ ਸਿੱਖਣੀ ਲੋਈ ਦੇ ਰੂਪ ਵਿਚ ਤੇਰੇ ਘਰ ਮੌਜੂਦ ਸੀ, ਇਕ ਦਿਨ ਜੋ ਕੁਝ ਤੁਸੀਂ ਕਿਹਾ, ਉਸ ਬਾਰੇ ਸੁਣੋ॥੪੦॥

ਲੋਈ! ਸੁਨਹੁ ਜਨਮ ਤੈਂ ਧਰਜੋ। ਕੌਨ ਲਾਭ ਤੈਂ ਖਾਟਨਿ ਕਰਜੋ।
ਸੁਨਿ ਕੈ ਕਹਤਿ ਭਈ ਸੰਗ ਤੋਹਿ। ਅਜਹੁਂ ਰੀਝ ਸੇਵਾ ਕੀ ਮੋਹਿ'॥ ੪੧॥

ਤੁਸੀਂ ਕਿਹਾ, "ਹੇ ਲੋਈ ! ਸੁਣੋ, ਤੁਸੀਂ ਜੋ ਜਨਮ ਧਾਰਨ ਕੀਤਾ ਹੈ, ਤੂੰ ਇਸ ਜਨਮ ਤੋਂ ਕੀ ਲਾਭ ਖੱਟਿਆ ਹੈ।" ਇਹ ਸੁਣ ਕੇ ਲੋਈ ਨੇ ਤੁਹਾਨੂੰ ਕਿਹਾ, "ਹਾਲੇ ਵੀ ਮੈਨੂੰ ਸੇਵਾ ਦੀ ਰੀਝ ਹੈ"॥੪੧॥

ਤਬਿ ਕਬੀਰ ਤ੍ਰਿਯ ਸਾਥ ਕਹੇਹੀ। ਨਹਿੰ ਗ੍ਰੇਹੀਨਿ ਰਾਹੁ ਹੁਇ ਏਹੀ।
ਜੋ ਮਰਜ਼ੀ ਭਰਤਾ ਕੀ ਹੋਇ। ਉਚਿਤ ਭਾਰਜਾ ਧਾਰਹਿ ਸੋਇ॥ ੪੨॥

ਤਦ ਕਬੀਰ ਨੇ ਆਪਣੀ ਇਸਤਰੀ ਨੂੰ ਕਿਹਾ, "ਇਸਤਰੀਆਂ ਦਾ ਇਹ ਰਾਹ ਨਹੀਂ ਹੈ। ਜੋ ਮਰਜ਼ੀ ਪਤੀ ਦੀ ਹੋਵੇ, ਪਤਨੀ ਵਾਸਤੇ ਉਚਿਤ ਹੈ ਉਹੀ ਕਾਰਜ ਧਾਰਨ ਕਰੇ॥੪੨॥

ਸੇਵਾ ਕਰਨਿ ਵਾਸ਼ਨਾ ਤੇਰੀ। ਜਨਮ ਧਰਹੁ ਪੁਨ ਜਗ ਇਕ ਬੇਰੀ।
ਘਰ ਖੱਤ੍ਰੀ ਜਨਮਜੋਂ ਇਸ ਕਾਲਾ। ਹੁਇ ਸ੍ਰੀ ਨਾਨਕ ਪੰਥ ਬਿਸਾਲਾ॥ ੪੩॥

ਸੇਵਾ ਕਰਨ ਦੀ ਤੇਰੀ ਵਾਸ਼ਨਾ ਹੈ, ਇਸ ਲਈ ਜਗ ਵਿਚ ਇਕ ਹੋਰ ਜਨਮ ਧਾਰਨ ਕਰੋ। ਇਸ ਸਮੇਂ ਖੱਤਰੀਆਂ ਦੇ ਘਰ ਵਿਚ ਜਨਮ ਲਵੋ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਹਾਨ ਪੰਥ ਚਲੇਗਾ॥੪੩॥

ਗੁਰ ਦਰਸਹਿ ਗੁਰ ਬਾਕ ਸੁਨੈ ਹੈਂ। ਪੁਨ ਉਧਾਰ ਸੇਵੇ ਹੁਇ ਜੈ ਹੈ।
ਸੁਨਿ ਲੋਈ ਚਰਨਨਿ ਪਰ ਪਰੀ। ਦੀਨ ਹੋਇ ਤਬਿ ਬਿਨਤੀ ਕਰੀ॥ ੪੪॥

ਗੁਰੂ ਜੀ ਦੇ ਦਰਸ਼ਨ ਕਰੋਗੇ, ਗੁਰੂ ਜੀ ਦੇ ਬਚਨ ਸੁਣੋਗੇ, ਫਿਰ ਸੇਵਾ ਕਰਨ ਨਾਲ ਤੁਹਾਡਾ ਉਧਾਰ ਹੋ ਜਾਵੇਗਾ। ਇਹ ਸੁਣ ਕੇ ਲੋਈ ਤੁਹਾਡੇ ਚਰਨਾਂ ਤੇ ਢਹਿ ਪਈ ਤੇ ਫਿਰ ਦੀਨ ਹੋ ਕੇ ਉਸ ਬੇਨਤੀ ਕੀਤੀ॥੪੪॥

**ਤੁਮ ਭੀ ਦਾਸੀ ਕੋ ਮਤ ਤਜਾਗਹੁ। ਮੇਰੀ ਪ੍ਰੀਤਿ ਦੇਖਿ ਅਨੁਰਾਗਹੁ।**
**ਕਹਜੋ ਕਬੀਰ 'ਸਾਧਨੀ! ਸੁਨੀਏ। ਸੇਵਾ ਕਰਨੀ ਹੀ ਭਲ ਜਨੀਏ॥ ੪੫॥**

ਤੁਸੀਂ ਵੀ ਫਿਰ ਦਾਸੀ ਨੂੰ ਨਾ ਛੱਡੋ, ਮੇਰੀ ਪ੍ਰੀਤ ਵੇਖ ਕੇ ਪ੍ਰੇਮ ਧਾਰਨ ਕਰੋ। ਫਿਰ ਕਬੀਰ ਨੇ ਕਿਹਾ, "ਹੇ ਸਾਧਨੀ! ਸੁਣੋ, ਸੇਵਾ ਕਰਨਾ ਹੀ ਭਲਾ ਕਰਮ ਜਾਣੋ॥੪੫॥

**ਭਈ ਭਾਵਨਾ ਜੇ ਇਮ ਤੋਹੀ। ਜਨਮ ਹੋਇ ਤੇਰੇ ਸੰਗ ਮੋਹੀ।**
**ਇਮ ਕਹਿ ਜਨਮ ਧਰਜੋ ਤੁਵ ਦੋਈ। ਪੂਰਬ ਕੀ ਸੁਧ ਰਹੀ ਨ ਕੋਈ' ॥੪੬॥**

ਜੇ ਤੇਰੀ ਇਸ ਤਰ੍ਹਾਂ ਭਾਵਨਾ ਹੈ ਤਾਂ ਮੇਰਾ ਵੀ ਤੇਰੇ ਨਾਲ ਜਨਮ ਹੋਵੇਗਾ। ਇਸ ਤਰ੍ਹਾਂ ਕਹਿ ਕੇ ਤੁਸੀਂ ਦੋਵਾਂ ਨੇ ਜਨਮ ਧਾਰਨ ਕੀਤਾ ਤੇ ਤੁਹਾਨੂੰ ਪਿਛਲੀ ਸੋਝੀ ਸਾਰੀ ਭੁੱਲ ਗਈ" ॥੪੬॥

**ਕਹਜੋ ਕਿ 'ਸਮਾ ਸੁ ਪੂਰਬ ਤੇਰਾ। ਗੁਰ ਬਿਨ ਨਹਿੰ ਜਾਗਹਿ ਇਸ ਬੇਰਾ'।**
**ਇਤਨੋ ਕਹਿ ਗੁਰ ਕੀਨਿ ਪ੍ਰਸਾਦਿ। ਨਿਜ ਕਰ ਦੀਨਿ ਕਰਾਹ ਪ੍ਰਸ਼ਾਦਿ॥੪੭॥**

ਫਿਰ ਕਿਹਾ, "ਜੋ ਤੇਰੇ ਪਿਛਲੇ ਜਨਮ ਦੀ ਯਾਦ ਸੀ, ਉਹ ਇਸ ਵਾਰ ਗੁਰੂ ਤੋਂ ਬਗੈਰ ਜਾਗ ਨਹੀਂ ਸਕਦੀ ਹੈ।" ਏਨਾ ਕਹਿ ਕੇ ਗੁਰੂ ਜੀ ਨੇ ਪ੍ਰਸ਼ਾਦਿ ਤਿਆਰ ਕਰਵਾਇਆ ਤੇ ਆਪਣੇ ਹੱਥਾਂ ਨਾਲ ਦੋਹਾਂ ਨੂੰ ਪ੍ਰਸ਼ਾਦਿ ਦਿੱਤਾ॥੪੭॥

**ਸਿਖ ਸਿਖਣੀ ਮੁਖ ਪਾਵਨ ਕੀਨਾ। ਖੁਲਿ ਕਪਾਟ ਭਾ ਠਾਟ ਨਵੀਨਾ।**
**ਜਾਗਜੋ ਬੋਧ ਸਕਲ ਸੁਧਿ ਆਈ। ਜਿਮ ਜਿਮ ਬੀਤੀ ਮਤਿ ਬਿਸਮਾਈ॥੪੮॥**

ਸਿੱਖ ਸਿੱਖਣੀ ਨੇ ਉਹ ਪ੍ਰਸ਼ਾਦਿ ਛੱਕ ਲਿਆ ਤੇ ਉਨ੍ਹਾਂ ਦੇ ਕਪਾਟ ਖੁਲ੍ਹ ਗਏ ਤੇ ਨਵੀਂ ਠਾਟ ਹੋ ਗਈ। ਪਿਛਲੇ ਜਨਮ ਦਾ ਸਾਰਾ ਗਿਆਨ ਜਾਗ ਪਿਆ, ਜਿਵੇਂ ਜਿਵੇਂ ਬੀਤੀ ਸੀ ਸਭ ਸੋਝੀ ਆ ਗਈ, ਇਹ ਵੇਖ ਕੇ ਦੋਵੇਂ ਹੈਰਾਨ ਰਹਿ ਗਏ॥੪੮॥

**ਬੋਲੇ ਹਾਥ ਜੋਰਿ, ਮੁਖੀ ਜੋਵੈਂ। 'ਹਮ ਪ੍ਰਤਿ ਬਾਕ ਆਪ ਕੋ ਹੋਵੈ'।**
**'ਕਰੀ ਬੀੜ ਗ੍ਰੰਥ ਸਾਹਬ ਜਬੈ। ਦਯੋ ਬਿਦੇਹ ਦਰਸ ਤੁਮ ਤਬੈ॥ ੪੯॥**

ਹੱਥ ਜੋੜ ਕੇ ਮੁਖ ਤੋਂ ਬੋਲੇ, "ਸਾਡੇ ਬਾਰੇ ਆਪ ਜੀ ਦਾ ਕੋਈ ਹੋਰ ਬਚਨ ਹੋਵੇ।" ਗੁਰੂ ਜੀ ਬੋਲੇ, "ਜਦ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ ਸੀ, ਉਸ ਸਮੇਂ ਤੁਸੀਂ ਦੇਹ ਸਹਿਤ ਦਰਸ਼ਨ ਦਿੱਤੇ ਸਨ॥੪੯॥

**ਅਬਿ ਇਸ ਦੇਹ ਸਹਿਤ ਹੁਇ ਆਏ। ਪੂਰਬ ਬਾਨੀ ਦੇਹੁ ਸੁਨਾਏ।**
**ਜਿਸ ਕੋ ਸੁਨਿ ਕਰਿ ਸੰਗਤਿ ਪ੍ਰੀਤ। ਆਇ ਸਰਬ ਕੇ ਰਿਦੇ ਪ੍ਰਤੀਤਿ' ॥੫੦॥**

ਹੁਣ ਇਸ ਦੇਹ ਸਹਿਤ ਹੋ ਕੇ ਆਏ ਹੋ, ਸਾਨੂੰ ਆਪਣੀ ਪਿਛਲੀ ਬਾਣੀ ਸੁਣਾ ਦੇਵੋ, ਜਿਸ ਨੂੰ ਸੁਣ ਕੇ ਸੰਗਤ ਵਿਚ ਪ੍ਰੇਮ ਜਾਗੇ ਤੇ ਸਾਰਿਆਂ ਦੇ ਹਿਰਦੇ ਵਿਚ ਪ੍ਰਤੀਤ ਉਤਪੰਨ ਹੋਵੇ" ॥੫੦॥

**ਤਬਿ ਕਬੀਰ ਗੁਨ ਸ਼ਬਦ ਸੁਨਾਏ। ਜਨਮ ਪ੍ਰਥਮ ਕੇ ਜਥਾ ਬਨਾਏ।**
**ਭੋਗ ਪਾਇ ਕਰਿ ਸੀਸ ਨਿਵਾਯੋ। ਸ੍ਰੀ ਮੁਖ ਤੇ ਤਬਿ ਇਹ ਫੁਰਮਾਯੋ॥ ੫੧॥**

ਫਿਰ ਕਬੀਰ ਜੀ ਨੇ ਕਈ ਸ਼ਬਦ ਸੁਣਾਏ, ਜਿਵੇਂ ਪਿਛਲੇ ਜਨਮ ਵਿਚ ਉਨ੍ਹਾਂ ਬਣਾਏ ਸਨ, ਫਿਰ ਭੋਗ ਪਾ ਕੇ ਸਿਰ ਨਿਵਾਇਆ। ਤਦ ਗੁਰੂ ਜੀ ਨੇ ਇਸ ਤਰ੍ਹਾਂ ਫੁਰਮਾਇਆ॥੫੧॥

'ਸਭਿ ਭਗਤਨਿ ਸਰਦਾਰ ਕਬੀਰ। ਰਚਜੋ ਗੁਰੂ ਕਿਯਾ ਪੰਥ ਗਹੀਰ।
ਅਬਿ ਸਿੱਖਨ ਘਰ ਜਨਮਹੁੰ ਜਾਇ ਸੁ। ਧਰਮ ਰਖਨ ਹਿਤ ਬੇਖ ਬਨਾਇਸ ॥੫੨॥

"ਸਭ ਭਗਤਾਂ ਦਾ ਕਬੀਰ ਸਰਦਾਰ ਹੈ, ਗੁਰੂ ਸਾਹਿਬਾਨ ਨੇ ਗਹਿਰ ਗੰਭੀਰ ਪੰਥ ਦੀ ਰਚਨਾ ਕੀਤੀ ਹੈ। ਹੁਣ ਸਿੱਖਾਂ ਦੇ ਘਰ ਜਾ ਕੇ ਜਨਮ ਧਾਰਨ ਕਰੋ ਤੇ ਧਰਮ ਰੱਖਣ ਵਾਸਤੇ ਇਹ ਭੇਸ ਬਣਾਵੋ, ਭਾਵ ਪੰਜ ਕਕਾਰ ਧਾਰਨ ਕਰੋ॥੫੨॥

ਕਲਿਜੁਗ ਕੋ ਕਰਿਬੋ ਨਿਰਬਾਹੂ। ਉਤਰਉ ਸਿੱਖਨ ਕੇ ਘਰ ਮਾਂਹੂ'।
ਸੁਨਿ ਪ੍ਰਭੁ ਤੇ ਸਿਖ ਸਿਖਣੀ ਜਾਗੇ। ਗਮਨੇ ਸਦਨ, ਜੋਗ ਕੋ ਲਾਗੇ॥ ੫੩॥

ਕਲਜੁਗ ਦਾ ਨਿਰਬਾਹ ਕਰਨ ਵਾਸਤੇ, ਸਿੱਖਾਂ ਦੇ ਘਰ ਵਿਚ ਉਤਾਰਾ ਕਰੋ।" ਗੁਰੂ ਜੀ ਪਾਸੋਂ ਸੁਣ ਕੇ ਸਿੱਖ ਸਿੱਖਣੀ ਸੁਚੇਤ ਹੋ ਗਏ, ਆਪਣੇ ਘਰ ਨੂੰ ਚਲੇ ਗਏ ਤੇ ਭਗਤੀ ਵਿਚ ਲੱਗ ਗਏ॥੫੩॥

ਮਾਨਜੋਂ ਬਚਨ ਭਗਤ ਸਮੁਦਾਏ। ਸਿੱਖਨ ਘਰੇ ਜਨਮ ਧਰਿ ਆਏ।
ਪੰਥ ਬਿਖੇ ਹੁਇ ਸੇਵਾ ਲਾਗੇ। ਤੁਰਕਨਿ ਸੰਗ ਜੰਗ ਮਹਿਂ ਜਾਗੇ॥ ੫੪॥

ਸਾਰੇ ਭਗਤਾਂ ਨੇ ਗੁਰੂ ਜੀ ਦਾ ਬਚਨ ਮੰਨਿਆ ਤੇ ਸਿੱਖਾਂ ਦੇ ਘਰ ਜਨਮ ਧਾਰ ਕੇ ਆਏ। ਪੰਥ ਵਿਚ ਸੇਵਾ ਵਿਚ ਲੱਗ ਗਏ ਅਤੇ ਤੁਰਕਾਂ ਦੇ ਨਾਲ ਜੰਗ ਮਚਾਉਣ ਲੱਗੇ॥੫੪॥

ਭਯੋ ਖਾਲਸਾ ਤੇਜ ਬਿਸਾਲਾ। ਕੇਸ ਕਾਛ ਧਰਿ ਸ਼ਸਤ੍ਰ ਕਰਾਲਾ।
ਭਏ ਬੀਰ ਰਸ ਮਹਿਂ ਸਵਧਾਨਾ। ਬਿਨਾ ਜੁੱਧ ਕੁਛ ਚਹੈਂ ਨ ਆਨਾ॥ ੫੫॥

ਖਾਲਸੇ ਦਾ ਵਿਸ਼ਾਲ ਤੇਜ ਵੱਧ ਗਿਆ, ਕੇਸ, ਕੱਛ ਧਾਰ ਕੇ ਵਿਕਰਾਲ ਸ਼ਸਤਰ ਫੜ ਲਏ। ਸਾਰੇ ਬੀਰ ਰਸ ਵਿਚ ਸਾਵਧਾਨ ਹੋ ਗਏ ਤੇ ਯੁੱਧ ਤੋਂ ਬਗੈਰ ਹੋਰ ਕੁਝ ਚਾਹੁੰਦੇ ਹੀ ਨਹੀਂ ਸਨ॥੫੫॥

*ਤੀਸਰੀ ਰੁੱਤ ਦਾ ਚੁਤਾਲ੍ਹੀਵਾਂ ਅਧਿਆਇ ਸਮਾਪਤ ਹੋਇਆ॥੪੪॥*

## *ਅਧਿਆਇ ਪੰਜਤਾਲ੍ਹੀਵਾਂ*

*ਪੰਮਾ ਵਜ਼ੀਰ ਦੂਤ ਹੋ ਕੇ ਰਿਹਾ, ਕੜਾਹ ਪ੍ਰਸ਼ਾਦ ਚਰਚਾ*

*ਦੋਹਰਾ-* ਪਰਬਤ ਪਤਿਹ ਵਜ਼ੀਰ ਇਕ ਨਾਮ ਸੁ ਪਰਮਾਨੰਦ।
ਪ੍ਰੇਮ ਜਨਾਵਤਿ ਨ੍ਰਿਪ ਪਠਜੋ ਸੁਧਿ ਬੁਧਿ ਬਿਖੇ ਬਿਲੰਦ॥ ੧॥

ਪਹਾੜੀ ਰਾਜਿਆਂ ਦਾ ਇਕ ਵਜ਼ੀਰ ਸੀ, ਜਿਸ ਦਾ ਨਾਮ ਪਰਮਾਨੰਦ ਸੀ। ਪਹਾੜੀ ਰਾਜੇ ਨੇ ਆਪਣਾ ਪ੍ਰੇਮ ਜਤਾਉਣ ਵਾਸਤੇ ਉਸ ਨੂੰ ਗੁਰੂ ਜੀ ਪਾਸ ਭੇਜਿਆ, ਜਿਹੜਾ ਸੂਝ ਬੂਝ ਵਿਚ ਬੜਾ ਬੁਧੀਮਾਨ ਸੀ॥੧॥

*ਚੌਪਈ-* ਅਨਿਕ ਮਤਨ ਕੋ ਸ਼ੁਭ ਮਤਿ ਬੇਤਾ। ਸੁਨਿ ਇਤਿਹਾਸ ਪੁਰਾਨਨਿ ਜੇਤਾ॥
ਮਿਲਜੋ ਆਨਿ ਕਲਗ਼ੀਧਰ ਸਾਥ। ਧਰੀ ਅਕੋਰ ਜੋਰਿ ਜੁਗ ਹਾਥ॥੨॥

ਉਹ ਅਨੇਕ ਮੱਤਾਂ ਨੂੰ ਸੁਹਣੀ ਬੁੱਧੀ ਨਾਲ ਜਾਨਣ ਵਾਲਾ ਸੀ। ਉਸਨੇ ਪੁਰਾਣਾਂ ਦਾ ਸਾਰਾ ਇਤਿਹਾਸ ਸੁਣਿਆ ਹੋਇਆ

ਸੀ। ਉਹ ਆ ਕੇ ਕਲਗੀਧਰ ਸਤਿਗੁਰੂ ਜੀ ਨੂੰ ਮਿਲਿਆ ਤੇ ਉਨ੍ਹਾਂ ਦੇ ਅੱਗੇ ਉਪਹਾਰ ਰੱਖ ਕੇ ਦੋਵੇਂ ਹੱਥ ਜੋੜ ਕੇ ਖੜਾ ਹੋ ਗਿਆ॥੨॥

**ਪਰਮ ਪ੍ਰੇਮ ਕਰਿ ਪਰਮਾਨੰਦ। ਲਹਜੋ ਦਰਸੁ ਤੇ ਪਰਮਾਨੰਦ।**
**ਸ਼੍ਰੀ ਸਤਿਗੁਰ ਸਤਿਕਾਰਿ ਬਿਠਾਰਾ। ਸੈਲਪਤਨਿ ਕੌ ਕੁਸ਼ਲ ਉਚਾਰਾ॥ ੩॥**

ਪਰਮਾਨੰਦ ਨੇ ਬੜੇ ਪ੍ਰੇਮ ਨਾਲ ਗੁਰੂ ਜੀ ਦੇ ਦਰਸ਼ਨ ਕੀਤੇ ਤੇ ਦਰਸ਼ਨ ਕਰਕੇ ਪਰਮ ਅਨੰਦ ਪ੍ਰਾਪਤ ਕੀਤਾ। ਸ੍ਰੀ ਸਤਿਗੁਰੂ ਜੀ ਨੇ ਬੜਾ ਸਤਿਕਾਰ ਕਰਕੇ ਪਾਸ ਬਿਠਾਇਆ ਤੇ ਪਹਾੜੀ ਰਾਜਿਆਂ ਦੀ ਸੁਖ-ਸਾਂਦ ਪੁੱਛੀ ਤੇ ਕਿਹਾ॥੩॥

**'ਕਿਸ ਕਾਰਜ ਤੇ ਨ੍ਰਿਪਤ ਪਠਾਯਹੁ। ਕਹਹੁ ਕਾਜ ਜਿਸ ਹਿਤ ਚਲਿ ਆਯਹੁ'।**
**ਸੁਨਿ ਕਰ ਜੋਰਤਿ ਬਾਕ ਬਖਾਨਾ। 'ਤੁਮ ਦਰਸ਼ਨ ਕੌ ਲਾਭ ਮਹਾਨਾ॥ ੪॥**

"ਜਿਸ ਕੰਮ ਵਾਸਤੇ ਤੈਨੂੰ ਰਾਜੇ ਨੇ ਭੇਜਿਆ ਹੈ, ਉਹ ਕਾਰਜ ਦੱਸੋ, ਜਿਸ ਵਾਸਤੇ ਤੁਸੀਂ ਚਲ ਕੇ ਆਏ ਹੋ।" ਇਹ ਸੁਣ ਕੇ ਪਰਮਾਨੰਦ ਨੇ ਹੱਥ ਜੋੜ ਕੇ ਕਿਹਾ, "ਤੁਹਾਡੇ ਦਰਸ਼ਨ ਕਰਨ ਨਾਲ ਵੱਡਾ ਲਾਭ ਪ੍ਰਾਪਤ ਹੁੰਦਾ ਹੈ॥੪॥

**ਪਠਜੋ ਮੋਹਿ ਰਾਵਰ ਕੀ ਸੇਵਾ। ਰਹੀਐ ਨਿਕਟ ਜਾਇ ਗੁਰਦੇਵਾ।**
**ਨ੍ਰਿਪ ਦਿਸ਼ਿ ਤੇ ਬਸਹੌਂ ਮੈਂ ਤੀਰ। ਪਰਹਿ ਬਿਗਾਰ ਨਹੀਂ ਕਿਮ ਧੀਰ॥ ੫॥**

ਮੈਨੂੰ ਆਪ ਜੀ ਦੀ ਸੇਵਾ ਕਰਨ ਵਾਸਤੇ ਭੇਜਿਆ ਹੈ, ਉਨ੍ਹਾਂ ਨੇ ਕਿਹਾ ਹੈ ਕਿ ਗੁਰੂ ਜੀ ਦੇ ਪਾਸ ਰਹੋ, ਰਾਜੇ ਵਾਲੇ ਪਾਸੇ ਤੋਂ ਮੈਂ ਆਪ ਜੀ ਦੇ ਪਾਸ ਰਹਾਂਗਾ, ਜਿਸ ਕਰਕੇ ਕਿਸੇ ਪ੍ਰਕਾਰ ਦਾ ਵਿਗਾੜ ਪੈਦਾ ਨਹੀਂ ਹੋਵੇਗਾ॥੫॥

**ਲਿਖੌਂ ਮਿਜ਼ਾਜ ਆਪ ਕੌ ਸਾਰਾ। ਕਾਰਜ ਪਰਹਿ ਸੁ ਦੇਹੁਂ ਸੁਧਾਰਾ।**
**ਇੱਤਜਾਦਿਕ ਨਿਤ ਕੀ ਸੁਧ ਰਾਖਨਿ। ਪਠਜੋ ਦੂਤ ਕਰਿ ਇਮ ਅਭਿਲਾਖਨਿ॥੬॥**

ਮੈਂ ਆਪ ਜੀ ਦੀ ਸੁਖ-ਸਾਂਦ ਬਾਰੇ ਲਿਖਾਂਗਾ ਤੇ ਜਿਹੜਾ ਵੀ ਕੰਮ ਪਵੇਗਾ, ਉਸ ਨੂੰ ਸੁਧਾਰ ਦੇਵਾਂਗਾ। ਇਸ ਤਰ੍ਹਾਂ ਹੀ ਹੋਰ ਨਿਤ ਦੀ ਖ਼ਬਰ ਰੱਖਾਂਗਾ, ਉਨ੍ਹਾਂ ਮੈਨੂੰ ਆਪ ਜੀ ਦਾ ਦੂਤ ਬਣਾ ਕੇ ਭੇਜਿਆ ਹੈ, ਇਹ ਉਨ੍ਹਾਂ ਦੀ ਅਭਿਲਾਸ਼ਾ ਹੈ॥੬॥

**ਇਤ ਰਾਵਰ ਕੋ ਦਰਸ਼ਨ ਲੇਹੂ। ਅਧਿਕ ਲਾਭ ਫਲ ਮੋ ਕਹੁ ਏਹੂ'।**
**ਸੁਨਿ ਸਨੇਹ ਸਾਨੀ ਤਿਸ ਬਾਨੀ। ਸਨਮਾਨਜੋਂ 'ਰਹੁ ਨਿਕਟ' ਬਖਾਨੀ॥ ੭॥**

ਏਧਰ ਆਪ ਜੀ ਦੇ ਨਿਤ ਦਰਸ਼ਨ ਕਰਾਂਗਾ, ਸਭ ਤੋਂ ਵੱਡਾ ਲਾਭ ਅਤੇ ਫਲ ਮੈਨੂੰ ਇਹੋ ਹੀ ਹੈ।" ਉਸ ਦੀ ਪਿਆਰ ਭਰੀ ਬੋਲੀ ਸੁਣ ਕੇ ਗੁਰੂ ਜੀ ਨੇ ਉਸ ਦਾ ਸਨਮਾਨ ਕੀਤਾ ਤੇ ਕਿਹਾ, "ਸਾਡੇ ਪਾਸ ਰਹੋ"॥੭॥

**ਪਰਮਾਨੰਦ ਰਹਨਿ ਹਿਤ ਹਰਖਜੋ। ਪਰਮਾਨੰਦ ਗੁਰੂ ਕੋ ਪਰਖਜੋ।**
**ਰੋਜ ਰਜਤਪਣ ਪੰਜ ਦਿਵਾਏ। ਦੂਤ ਪਨੋ ਲਿਖਿ ਪਠਨ ਕਮਾਏ॥ ੮॥**

ਪਰਮਾਨੰਦ ਰਹਿਣ ਦੀ ਆਗਿਆ ਮਿਲਣ 'ਤੇ ਬਹੁਤ ਪ੍ਰਸੰਨ ਹੋਇਆ। ਉਸਨੇ ਗੁਰੂ ਜੀ ਨੂੰ ਪਰਮ ਅਨੰਦ ਦਾ ਸਰੂਪ ਜਾਣਿਆ। ਗੁਰੂ ਜੀ ਨੇ ਉਸ ਨੂੰ ਰੋਜ਼ ਦੇ ਪੰਜ ਰੁਪਏ ਦਿਵਾਏ ਤੇ ਉਸ ਨੂੰ ਦੂਤ ਵਜੋਂ ਸਵੀਕਾਰ ਕਰ ਲਿਆ॥੮॥

**ਸਭਾ ਲਗਹਿ ਪ੍ਰਭੁ ਕੀ ਜਿਹ ਸਮੈਂ। ਆਇ ਹਜ਼ੂਰ ਦਰਸ ਕਰਿ ਨਮੈਂ।**
**ਬੈਠਹਿ ਨਿਕਟ ਅਧਿਕ ਬੁਧਿਵੰਤਾ। ਭਲੀ ਬਾਰਤਾ ਭਨਤਿ ਸੁਨੰਤਾ॥ ੯॥**

ਜਿਸ ਸਮੇਂ ਗੁਰੂ ਜੀ ਦੀ ਸਭਾ ਲਗਦੀ ਸੀ ਤਾਂ ਉਹ ਗੁਰੂ ਜੀ ਪਾਸ ਆ ਕੇ ਉਨ੍ਹਾਂ ਦੇ ਦਰਸ਼ਨ ਕਰਦਾ ਸੀ। ਵੱਡਾ ਬੁਧੀਵਾਨ ਗੁਰੂ ਜੀ ਦੇ ਪਾਸ ਬੈਠਦਾ ਸੀ ਤੇ ਭਲੀ ਗੱਲਬਾਤ ਕਹਿੰਦਾ ਅਤੇ ਸੁਣਦਾ ਸੀ॥੯॥

ਇਕ ਦਿਨ ਲਗ੍ਯੋ ਦਿਵਾਨ ਮਹਾਨਾ। ਸਤਿਗੁਰ ਬੀਚ ਬਿਰਾਜੇ ਆਨਾ।
ਚਾਰੁ ਚਲਾਚਲ ਚਾਮਰ ਢੋਰੇ। ਇਮ ਸ਼ੋਭਾ ਪਾਵਤਿ ਜੁਗ ਓਰੇ॥ ੧੦॥

ਇਕ ਦਿਨ ਬਹੁਤ ਵੱਡਾ ਦੀਵਾਨ ਲੱਗਾ ਹੋਇਆ ਸੀ ਤੇ ਸਤਿਗੁਰੂ ਜੀ ਦੀਵਾਨ ਵਿਚ ਆ ਕੇ ਬਿਰਾਜ ਗਏ। ਸੁੰਦਰ ਤੇ ਚੰਚਲ ਚੌਰ ਦੋਹੀਂ ਪਾਸੀਂ ਝੁਲਦਾ ਇਸ ਤਰ੍ਹਾਂ ਸ਼ੋਭਾ ਪਾਉਂਦਾ ਹੈ॥੧੦॥

ਕਲਗ਼ੀ ਮਹਿਂ ਮੁਕਤਾ ਫਲ ਗੁੱਛੇ। ਤਿਨਹੁਂ ਮਰਾਲ ਹੇਰਿ ਕਰਿ ਸੂੱਛੇ।
ਭੱਛਨਿ ਜਨੁ ਚਾਹਤਿ ਝੁਕ ਆਵਤਿ। ਤਊ ਹਟਤਿ ਉਡ ਕਰਿ ਡਰਪਾਵਤਿ॥੧੧॥

ਕਿ ਮਾਨੋ ਕੋਈ ਹੰਸ ਹੈ ਜੋ ਗੁਰੂ ਜੀ ਦੀ ਕਲਗ਼ੀ ਵਿਚ ਮੋਤੀਆਂ ਦੇ ਗੁੱਛੇ ਵੇਖ ਕੇ ਖਾਣ ਵਾਸਤੇ ਝੁਕ ਝੁਕ ਕੇ ਆਉਂਦਾ ਹੈ, ਪਰ ਡਰ ਖਾ ਕੇ ਪਿੱਛੇ ਨੂੰ ਉੱਡ ਜਾਂਦਾ ਹੈ॥੧੧॥

ਬੈਠੇ ਬ੍ਰਿੰਦ ਸਭਾ ਬੁਧਿਵੰਤੇ। ਅਨਿਕ ਬਾਰਤਾ ਕਥਤਿ ਸੁਨੰਤੇ।
ਪਰਮਾਨੰਦ ਤਹਾਂ ਚਲਿ ਆਯੋ। ਪ੍ਰਥਮ ਪ੍ਰਭੂ ਕੋ ਸੀਸ ਨਿਵਾਯੋ॥ ੧੨॥

ਸਭਾ ਵਿਚ ਬਹੁਤ ਬੁਧੀਮਾਨ ਲੋਕ ਬੈਠੇ ਸਨ, ਅਨੇਕ ਪ੍ਰਕਾਰ ਦੀਆਂ ਵਾਰਤਾਵਾਂ ਕਹਿੰਦੇ ਸੁਣਦੇ ਸਨ। ਉਥੇ ਪਰਮਾਨੰਦ ਚਲ ਕੇ ਆ ਗਿਆ, ਪਹਿਲਾਂ ਉਸ ਨੇ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ॥੧੨॥

ਬੈਠ੍ਯੋ ਨਿਕਟ ਹੋਇ ਕਰਿ ਤਬੈ। ਸ਼ੋਭਤਿ ਸਭਾ ਸਭਾਸਦ ਸਭੈ।
ਮਦਨ ਦਾਸ ਬੈਰਾਗੀ ਏਕ। ਸੋ ਭੀ ਸੇਵਤਿ ਜਲਧਿ ਬਿਬੇਕ॥ ੧੩॥

ਫਿਰ ਗੁਰੂ ਜੀ ਦੇ ਪਾਸ ਹੋ ਕੇ ਬੈਠ ਗਿਆ। ਸਭਾ ਵਿਚ ਸਾਰੇ ਸਦਸ ਸ਼ੋਭ ਰਹੇ ਸਨ। ਇਕ ਮਦਨ ਦਾਸ ਬੈਰਾਗੀ ਬੈਠਾ ਸੀ, ਉਹ ਵੀ ਗਿਆਨ ਦੇ ਸਾਗਰ ਭਾਵ ਗੁਰੂ ਜੀ ਦੀ ਸੇਵਾ ਕਰਦਾ ਸੀ॥੧੩॥

ਸੰਨ੍ਯਾਸੀ, ਜੋਗੀ, ਬ੍ਰਹਮਚਾਰੀ। ਬੈਠੇ ਸ਼ੁਭ ਮਤਿ ਸਭਾ ਮਝਾਰੀ।
ਅਪਨੇ ਅਪਨੇ ਪੰਥਨਿ ਜਥਾ। ਬਾਕ ਬਿਲਾਸ ਚਲੀ ਤਬਿ ਕਥਾ॥ ੧੪॥

ਸੰਨਿਆਸੀ, ਜੋਗੀ, ਬ੍ਰਹਮਚਾਰੀ, ਸਾਰੇ ਸ਼ੁਭ ਬੁੱਧੀ ਵਾਲੇ ਸਭਾ ਵਿਚ ਬੈਠੇ ਸਨ। ਆਪਣੇ ਆਪਣੇ ਜਿਵੇਂ ਉਨ੍ਹਾਂ ਦੇ ਪੰਥ ਸਨ ਉਸ ਤਰ੍ਹਾਂ ਦੇ ਹੀ ਬਚਨ ਬਿਲਾਸ ਹੋਣ ਲੱਗ ਪਏ॥੧੪॥

ਭਲੀ ਭਲੀ ਨਿਜ ਮਤਿ ਕੀ ਬਾਤੀ। ਸਗਰੇ ਕਰਤਿ ਭਏ ਬੱਖ੍ਯਾਤੀ।
ਦਯਾਸਿੰਧੁ ਕੋ ਭਾਖਿ ਸੁਨਾਵੈਂ। 'ਹਮਰੇ ਇਮ ਕਰਤੇ ਗਤਿ ਪਾਵਹਿਂ'॥ ੧੫॥

ਆਪਣੇ ਆਪਣੇ ਮੱਤ ਦੀਆਂ ਭਲੀਆਂ ਭਲੀਆਂ ਗੱਲਾਂ ਕਰਦੇ ਸਨ ਅਤੇ ਸਾਰੇ ਹੀ ਪ੍ਰਗਟ ਰੂਪ ਵਿਚ ਬੋਲ ਰਹੇ ਸਨ। ਦਇਆ ਦੇ ਸਾਗਰ ਭਾਵ ਗੁਰੂ ਜੀ ਨੂੰ ਸੁਣਾ ਰਹੇ ਸਨ, "ਸਾਡੇ ਮੱਤ ਵਿਚ ਇਸ ਤਰ੍ਹਾਂ ਕਰਕੇ ਮੁਕਤੀ ਪ੍ਰਾਪਤ ਕਰਦੇ ਹਨ"॥੧੫॥

ਪੀਛੇ ਮਦਨ ਦਾਸ ਬੈਰਾਗੀ। ਬੋਲ੍ਯੋ ਕਰਿ ਜੋਰਤਿ ਬਡਭਾਗੀ।
'ਸੁਨਹੁ ਬੇਨਤੀ ਗੁਰ ਪਤਿਸਾਹੂ! ਬਨਹਿ ਕੜਾਹੇ ਨਾਮ ਕੜਾਹੂ॥ ੧੬॥

ਬਾਅਦ ਵਿਚ ਵੱਡੇ ਭਾਗਾਂ ਵਾਲਾ ਮਦਨ ਦਾਸ ਬੈਰਾਗੀ ਹੱਥ ਜੋੜ ਕੇ ਬੋਲਿਆ, "ਹੇ ਗੁਰੂ ਪਾਤਸ਼ਾਹ ਮੇਰੀ ਬੇਨਤੀ ਸੁਣੋ, ਕੜਾਹ ਪ੍ਰਸ਼ਾਦਿ ਕੜਾਹੇ ਵਿਚ ਬਣਦਾ ਹੈ ਇਸ ਕਰਕੇ ਇਸ ਦਾ ਨਾਮ ਕੜਾਹ ਹੈ॥੧੬॥

ਮ੍ਰਿਦੁਲ ਪ੍ਰਸ਼ਾਦਿ ਅਚਤਿ ਸੁ ਸੁਖੈਨਾ। ਹਨੂਮਾਨ ਦੇਵੀ ਕੌ ਦੈਨਾ।
ਇਨ ਦੋਨਹੁਂ ਕੌ ਇਹੈ ਪ੍ਰਸਾਦਿ। ਮਨੋ ਕਾਮਨਾ ਦੇ ਅਹਿਲਾਦ॥ ੧੭॥

ਪਵਿੱਤਰ ਤੇ ਨਰਮ ਪ੍ਰਸ਼ਾਦਿ ਨੂੰ ਜਿਹੜੇ ਛੱਕਦੇ ਹਨ, ਸੁੱਖ ਪਾਉਂਦੇ ਹਨ। ਹਨੂਮਾਨ ਅਤੇ ਦੇਵੀ ਨੂੰ ਇਹ ਪ੍ਰਸ਼ਾਦਿ ਚੜ੍ਹਾਉਂਦੇ ਹਾਂ। ਇਨ੍ਹਾਂ ਦੋਵਾਂ ਦਾ ਵੀ ਇਹੋ ਪ੍ਰਸ਼ਾਦਿ ਹੈ, ਇਹ ਅਨੰਦ ਸਹਿਤ ਮਨ ਦੀਆਂ ਕਾਮਨਾਵਾਂ ਪੂਰੀਆਂ ਕਰਦਾ ਹੈ॥੧੭॥

ਸੋ ਪ੍ਰਸਾਦਿ ਸ੍ਰੀ ਨਾਨਕ ਬਾਬੇ। ਕਜੋਂ ਲੀਨੋ ਅਪਨੇ ਹਿਤ ਖਾਬੇ।
ਮੋਹਨ ਭੋਗ ਕਿਮ ਲਾਗਸਿ ਪਜਾਰੋ। ਹੁਤੋ ਬ੍ਰਿੱਧ ਸੇ ਖਾਇਂ ਸੁਖਾਰੋ ?॥ ੧੮॥

ਉਹੀ ਪ੍ਰਸ਼ਾਦਿ ਬਾਬੇ ਨਾਨਕ ਦਾ ਹੈ, ਉਨ੍ਹਾਂ ਨੇ ਇਹ ਪ੍ਰਸ਼ਾਦਿ ਆਪਣੇ ਖਾਣ ਵਾਸਤੇ ਕਿਉਂ ਚੁਣਿਆ ? ਮੋਹਨ ਭੋਗ (ਇਹ ਵੀ ਕੜਾਹ ਨੂੰ ਹੀ ਕਹਿੰਦੇ ਹਨ) ਕਿਵੇਂ ਪਿਆਰਾ ਲੱਗਦਾ ਹੈ, ਕੀ ਜਿਹੜੇ ਬਜ਼ੁਰਗ ਹੁੰਦੇ ਹਨ, ਉਹ ਇਸ ਨੂੰ ਆਸਾਨੀ ਨਾਲ ਖਾ ਲੈਂਦੇ ਹਨ?॥੧੮॥

ਕਜਾ ਆਸ਼ੈ ਗੁਰ ਕੋ ਇਸ ਮਾਂਹੀ। ਬਿਦਤ ਬਖਾਨ ਕਰਹੁ ਹਮ ਪਾਹੀ'।
ਤਬਿ ਸ੍ਰੀ ਮੁਖ ਤੇ ਸਭਾ ਮਝਾਰੀ। ਕਥਾ ਪ੍ਰਥਮ ਕੀ ਸਕਲ ਉਚਾਰੀ॥ ੧੯॥

ਗੁਰੂ ਜੀ ਦਾ ਇਸ ਵਿਚ ਕੀ ਆਸ਼ਾ ਹੈ, ਇਸ ਨੂੰ ਸਾਡੇ ਪਾਸ ਪ੍ਰਗਟ ਕਰੋ।" ਤਦ ਸ੍ਰੀ ਗੁਰੂ ਜੀ ਨੇ ਸਭਾ ਦੇ ਵਿਚ ਪਹਿਲਾਂ ਦੀ ਹੋਈ ਕਥਾ ਸਾਰੀ ਉਚਾਰਨ ਕੀਤੀ॥੧੯॥

'ਸ੍ਰੀ ਗੁਰ ਬਾਬੇ ਸਾਹਿਬ ਪਾਸ। ਹੁਤੇ ਬਿਰਾਗੀ ਸਾਂਈਂਦਾਸ।
ਬੈਠੇ ਹੁਤੇ ਕਰਤਿ ਹਰਿ ਗਾਥਾ। ਬੂਝਤਿ ਭਯੋ ਜੋਰਿ ਜੁਗ ਹਾਥਾ॥ ੨੦॥

"ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਇਕ ਸਾਂਈਂਦਾਸ ਨਾਮੀਂ ਬੈਰਾਗੀ ਸੀ, ਉਹ ਪਾਸ ਬੈਠਾ ਹਰੀ ਦੀ ਕਥਾ ਕਰ ਰਿਹਾ ਸੀ, ਉਸ ਨੇ ਦੋਵੇਂ ਹੱਥ ਜੋੜ ਕੇ ਗੁਰੂ ਜੀ ਨੂੰ ਪੁੱਛਿਆ॥੨੦॥

ਸ੍ਰੀ ਜਗ ਗੁਰ ਤੁਮ ਲੀਨ ਕਰਾਹੂ। ਕੋ ਕਾਰਨ ਹੈ ਇਸ ਕੇ ਮਾਂਹੂ ?।
ਸੁਨਿ ਕੈ ਪ੍ਰਸ਼ਨ ਦੀਨਿ ਤਿਸ ਉੱਤਰ : ਹਮ ਇਕ ਸਮੈ ਗਏ ਦਿਸ਼ਿ ਉੱਤਰ॥੨੧॥

ਹੇ ਜਗਤ ਗੁਰੂ ! ਤੁਸੀਂ ਕੜਾਹ ਨੂੰ ਪ੍ਰਸ਼ਾਦਿ ਦੇ ਤੌਰ ਤੇ ਚੁਣਿਆ ਹੈ ਇਸ ਦਾ ਕੀ ਕਾਰਨ ਹੈ ? ਗੁਰੂ ਜੀ ਨੇ ਉਸ ਦਾ ਪ੍ਰਸ਼ਨ ਸੁਣ ਕੇ ਉੱਤਰ ਦਿੱਤਾ ਕਿ ਅਸੀਂ ਇਕ ਵਾਰ ਉੱਤਰ ਵਾਲੇ ਪਾਸੇ ਗਏ ਸੀ॥੨੧॥

ਚਲੇ ਚਲੇ ਮਗ ਪਹੁੰਚੇ ਦੂਰ। ਚਢੇ ਜਾਇ ਪਰਬਤ ਹਿਮਨੂਰ।
ਬੈਠੇ ਰੁਚਿਰ ਦੇਸ਼ ਕੋ ਦੇਖਿ। ਸਭਿ ਸ਼ੈਲਨ ਕੀ ਸੈਲ ਵਿਸ਼ੇਖ॥ ੨੨॥

ਚਲਦੇ ਚਲਦੇ ਅਸੀਂ ਬਹੁਤ ਦੂਰ ਪਹੁੰਚ ਗਏ, ਅਸੀਂ ਹਿਮਾਲੀਆ ਪਰਬਤ ਤੇ ਜਾ ਚੜ੍ਹੇ। ਅਸੀਂ ਸੁੰਦਰ ਦੇਸ਼ ਨੂੰ ਵੇਖ ਕੇ ਬੈਠ ਗਏ, ਸਭ ਸੈਰਾਂ ਨਾਲੋਂ ਪਹਾੜਾਂ ਦੀ ਸੈਰ ਵਿਸ਼ੇਸ਼ ਤੌਰ ਤੇ ਮਹਤਵਪੂਰਨ ਸੀ॥੨੨॥

ਕਿਤਿਕ ਸਮੈਂ ਮਹਿਂ ਸਿਧ ਅਰੁ ਨਾਥ। ਬੋਲੇ ਆਨਿ ਹਮਾਰੇ ਸਾਥ।
'ਸੰਤਹੁ ! ਕਹਹੁਂ ਅਦੇਸ ਅਦੇਸ। ਪੁਰਖ ਨਿਰੰਜਨ ਅਲਖ ਵਿਸ਼ੇਸ਼' ॥ ੨੩॥

ਕੁਝ ਸਮੇਂ ਬਾਅਦ ਸਿਧ ਅਤੇ ਨਾਥ, ਸਾਡੇ ਨਾਲ ਆ ਕੇ ਗੱਲਾਂ-ਬਾਤਾਂ ਕਰਨ ਲੱਗੇ। ਉਹ ਆ ਕੇ ਕਹਿਣ ਲੱਗੇ, "ਸੰਤ ਜੀ ! ਅਸੀਂ ਅਦੇਸ਼ ਅਦੇਸ਼ ਕਹਿੰਦੇ ਹਾਂ। ਨਿਰੰਕਾਰ ਪੁਰਖ ਜਿਹੜਾ ਦਿਖਾਈ ਨਹੀਂ ਦਿੰਦਾ ਉਹ ਸਾਰੇ ਸਰਬਵਿਆਪਕ ਹੈ"॥੨੩॥

ਤਿਨਹਿਂ ਬਿਲੋਕਤਿ ਹਮਹਿਂ ਉਚਾਰਾ। 'ਸਤਿਕਰਤਾਰ ਸੱਤਿਕਰਤਾਰਾ।
ਆਵਹੁ ਸਿੱਧਹੁ ਦਰਸ਼ਨ ਦੈਹੋ। ਬੈਠਹੁ ਨਾਮ ਨਿਰੰਜਨ ਲੈਹੋ' ॥ ੨੪॥

ਉਨ੍ਹਾਂ ਨੂੰ ਵੇਖ ਕੇ ਅਸੀਂ ਕਿਹਾ, "ਸਤ ਕਰਤਾਰ ! ਸਤ ਕਰਤਾਰ ! ਆਵੋ ਸਿਧੋ ਦਰਸ਼ਨ ਦੇਵੋ, ਬੈਠ ਕੇ ਨਿਰਾਕਾਰ ਪ੍ਰਭੂ ਦਾ ਨਾਮ ਜਪੋ"॥੨੪॥

**ਸੁਨਿ ਸਭਿ ਸਿੱਧ ਨਿਕਟ ਥਿਰ ਭਏ। ਚਾਹਤਿ ਕਰਾਮਾਤ ਕੁਛ ਲਏ।**
**ਕਰਿਕੈ ਮਸਲਤ ਸਭਿਹੁਂ ਬਖਾਨੇ। ਸ਼੍ਰੀ ਨਾਨਕ ਤੁਮ ਤਪਾ ਮਹਾਨੇ॥ ੨੫॥**

ਇਹ ਸੁਣ ਕੇ ਸਾਰੇ ਸਿਧ ਸਾਡੇ ਨੇੜੇ ਬੈਠ ਗਏ, ਉਹ ਕੁਝ ਕਰਾਮਾਤ ਵੇਖਣੀ ਚਾਹੁੰਦੇ ਸਨ। ਸਲਾਹ ਕਰਕੇ ਸਾਰੇ ਬੋਲੇ, "ਹੇ ਸ੍ਰੀ ਨਾਨਕ ਜੀ! ਤੁਸੀਂ ਮਹਾਨ ਤਪੱਸਵੀ ਹੋ॥੨੫॥

**ਇਸ ਪਹਾਰ ਪਰ ਥਿਰੇ ਅਗਾਰੀ। ਹਮ ਚਲਿ ਆਏ ਸਕਲ ਪਿਛਾਰੀ।**
**ਸਿੱਧਨ ਕੋ ਸ਼ਾਨਿਗਧ ਉਦਾਰਾ। ਕਰਹੁ ਆਪ ਅਬਿ ਦੇਹੁ ਭੰਡਾਰਾ॥ ੨੬॥**

ਇਸ ਪਹਾੜ ਉੱਤੇ ਪਹਿਲਾਂ ਹੀ ਚੜ੍ਹ ਕੇ ਬੈਠ ਗਏ ਹੋ, ਅਸੀਂ ਸਾਰੇ ਬਾਅਦ ਵਿਚ ਚਲ ਕੇ ਆਏ ਹਾਂ। ਸਾਡਾ ਅਹਾਰ ਬਹੁਤ ਥਿੰਦਾਈ ਵਾਲਾ ਹੈ। ਹੁਣ ਤੁਸੀਂ ਭੰਡਾਰਾ ਕਰਕੇ ਸਾਨੂੰ ਅਜਿਹਾ ਭੋਜਨ ਛਕਾਓ॥੨੬॥

**ਅਪਨਿ ਭੰਡਾਰੇ ਕੇਰ ਪ੍ਰਸਾਦਿ। ਅਚਵਾਵਹੁ ਸਭਿ ਕੋ ਅਹਿਲਾਦ।**
**ਸਾਂਈਂ ਦਾਸ! ਸੁਨਹੁਂ ਤਿਹ ਸਮੇ। ਸਭਿ ਕੇ ਮਨ ਕੀ ਜਾਨੀ ਹਮੇਂ॥ ੨੭॥**

ਆਪਣੇ ਭੰਡਾਰੇ ਦਾ ਪ੍ਰਸ਼ਾਦ ਸਭ ਨੂੰ ਖੁਆਓ ਤਾਂਕਿ ਅਨੰਦ ਪ੍ਰਾਪਤ ਹੋਵੇ। ਹੇ ਸਾਂਈਂ ਦਾਸ! ਸੁਣੋ, ਉਸ ਸਮੇਂ, ਅਸੀਂ ਸਾਰੇ ਸਿੱਧਾਂ ਦੇ ਦਿਲ ਦੀ ਗੱਲ ਜਾਣ ਲਈ॥੨੭॥

**ਮਰਦਾਨਾ ਦੂਸਰ ਸੰਗ ਬਾਲਾ। ਸਿੱਧਨ ਢਿਗ ਬਿਠਾਇ ਤਿਸ ਕਾਲਾ।**
**ਕਹਜੋ ਸਭਿਨਿ ਸਨ ਸ਼੍ਰੀ ਕਰਤਾਰਾ। ਦੈ ਹੈ ਤੁਮ ਕੋ ਭਲੇ ਅਹਾਰਾ ॥੨੮॥**

ਸਾਡੇ ਨਾਲ ਉਸ ਸਮੇਂ ਭਾਈ ਮਰਦਾਨਾ ਅਤੇ ਭਾਈ ਬਾਲਾ ਸਨ, ਉਨ੍ਹਾਂ ਨੂੰ ਅਸੀਂ ਸਿੱਧਾਂ ਦੇ ਨਾਲ ਬਿਠਾ ਦਿੱਤਾ ਤੇ ਸਾਰਿਆਂ ਨੂੰ ਕਿਹਾ ਕਿ ਸ੍ਰੀ ਕਰਤਾਰ ਤੁਹਾਨੂੰ ਸਾਰਿਆਂ ਨੂੰ ਭਲਾ ਭੋਜਨ ਦੇਵੇਗਾ॥੨੮॥

**ਇਮ ਨਿਵਤਾ ਦੇ ਕਰਿ ਹਮ ਗਏ। ਅਨਿਕ ਬਿਧਿਨਿ ਬਨ ਦੇਖਤਿ ਭਏ!।**
**ਸੁਨੀਐ ਮਦਨ ਦਾਸ ਬੈਰਾਗੀ!'। ਸ਼੍ਰੀ ਕਲਗ਼ੀਧਰ ਕਹਿਂ ਸਭਿ ਆਗੀ॥੨੯॥**

ਇਸ ਤਰ੍ਹਾਂ ਨਿਓਤਾ ਦੇ ਕੇ ਅਸੀਂ ਚਲੇ ਗਏ, ਅਨੇਕ ਵਿਧੀਆਂ ਨਾਲ ਜੰਗਲ ਨੂੰ ਵੇਖਦੇ ਰਹੇ। ਹੇ ਮਦਨ ਦਾਸ ਬੈਰਾਗੀ! ਸੁਣੋ, ਸ੍ਰੀ ਕਲਗੀਧਰ ਜੀ ਨੇ ਸਭ ਨੂੰ ਕਿਹਾ॥੨੯॥

**'ਗਏ ਦੂਰ ਜਗ ਗੁਰੂ ਅਰੋਕ। ਸੁਰਸਰਿ ਸਲਿਤਾ ਤਹਾਂ ਬਿਲੋਕਿ।**
**ਤਿਸ ਕੇ ਤੀਰ ਤੀਰ ਚਲਿ ਜਾਤੇ। ਸਿਧ ਪਸ਼ਚਾਤ ਸਭਿਨਿ ਮਨ ਜਾਤੇ॥੩੦॥**

ਜਗਤ ਗੁਰੂ ਨਾਨਕ ਦੇਵ ਜੀ ਰੁਕਣ ਤੋਂ ਬਗੈਰ ਬਹੁਤ ਦੂਰ ਚਲੇ ਗਏ। ਉਥੇ ਉਨ੍ਹਾਂ ਗੰਗਾ ਨਦੀ ਦਾ ਕਿਨਾਰਾ ਵੇਖਿਆ। ਉਸ ਦੇ ਕਿਨਾਰੇ ਕਿਨਾਰੇ ਚਲੇ ਜਾ ਰਹੇ ਸਨ। ਬਾਅਦ ਵਿਚ ਸਾਰੇ ਸਿੱਧਾਂ ਮਨ ਵਿਚ ਜਾਣਿਆ॥੩੦॥

**ਸ਼੍ਰੀ ਬਾਬਾ ਜੀ ਬਨ ਕੋ ਗਏ। ਕੰਦ ਮੂਲ ਫਲ ਆਨਹਿਂ ਨਏ।**
**ਹਮ ਭੀ ਅਧਿਕ ਬ੍ਰਿੱਧ ਹੁਇ ਬੈਸੇਂ। ਮੁਖ ਮਹਿਂ ਦਸਨ ਦਾੜ੍ਹ ਨਹਿਂ ਜੈਸੇ ॥੩੧॥**

ਸ੍ਰੀ ਬਾਬਾ ਜੀ ਜੰਗਲ ਵਿਚ ਗਏ ਹਨ, ਜੜ੍ਹੀ ਬੂਟੀਆਂ ਤੇ ਨਵੇਂ-ਨਵੇਂ ਫਲ ਲਿਆਉਣਗੇ। ਅਸੀਂ ਵੀ ਬਹੁਤ ਬੁੱਢੇ ਬਣ ਕੇ ਬੈਠ ਜਾਂਦੇ ਹਾਂ ਜਿਵੇਂ ਮੂੰਹ ਵਿਚ ਦੰਦ ਦਾੜ੍ਹ ਕੁਝ ਵੀ ਨਹੀਂ ਹੈ॥੩੧॥

**ਜਬਿ ਦੈਂ ਹੈਂ ਹਮ ਕਹੈਂ ਸੁਨਾਇ। ਇਹ ਕਠੋਰ ਨਹਿਂ ਅਚਵੇ ਜਾਇਂ।**
**ਬਹੁਰ ਕਹਾਂ ਦੇਂ? ਲੱਜਤਿ ਹੋਇਂ। ਕਰਿ ਮਸਲਤ ਬਨਿ ਬੈਠੇ ਸੋਇ॥ ੩੨॥**

ਜਦ ਸਾਨੂੰ ਜੜ੍ਹੀ ਬੂਟੀਆਂ ਅਤੇ ਫਲ ਦੇਣਗੇ ਤਾਂ ਅਸੀਂ ਸੁਣਾ ਕੇ ਕਹਾਂਗੇ, ਇਹ ਬਹੁਤ ਸਖਤ ਹਨ, ਸਾਥੋਂ ਖਾਧੇ ਨਹੀਂ ਜਾਂਦੇ। ਫਿਰ ਉਹ ਸਾਨੂੰ ਫਲ ਕਿਵੇਂ ਦੇ ਸਕਣਗੇ, ਬਹੁਤ ਸ਼ਰਮਿੰਦੇ ਹੋਣਗੇ। ਇਸ ਪ੍ਰਕਾਰ ਸਲਾਹ ਕਰਕੇ ਬਹੁਤ ਬੁੱਢ੍ਹੇ ਬਣ ਕੇ ਬੈਠ ਗਏ॥੩੨॥

**ਮਦਨ ਦਾਸ! ਸੁਨਿ ਗੰਗ ਕਿਨਾਰੇ। ਸ਼੍ਰੀ ਬਾਬਾ ਜਬਿ ਦੂਰ ਸਿਧਾਰੇ।**
**ਤਬਿ ਸਿੱਧਨ ਕੇ ਧਰਿ ਧਰਿ ਰੂਪ। ਚਲਿ ਆਏ ਬਡ ਦੇਵ ਅਨੂਪ॥ ੩੩॥**

ਹੇ ਮਦਨ ਦਾਸ ! ਸੁਣੋ, ਜਦ ਗੰਗਾ ਦੇ ਕਿਨਾਰੇ ਬਾਬਾ ਜੀ ਬਹੁਤ ਦੂਰ ਚਲੇ ਗਏ ਤਾਂ ਸਿੱਧਾਂ ਦੇ ਰੂਪ ਧਾਰ ਧਾਰ ਕੇ ਵੱਡੇ ਵੱਡੇ ਅਨੂਪਮ ਦੇਵਤੇ ਆ ਗਏ॥੩੩॥

**ਏਕ ਸਿੱਧ ਸਿਕਤਾ ਕਰਿ ਦੀਨਾ। ਦੂਸਤ ਤੇ ਜਲ ਕੌ ਕਰ ਲੀਨਾ।**
**ਦਈ ਬਿਭੂਤ ਤੀਸਰੇ ਆਨ। ਮੇਵਾ ਲਜਾਏ ਅਪਰ ਸੁਜਾਨ॥ ੩੪॥**

ਇਕ ਸਿੱਧ ਨੂੰ ਖੰਡ ਬਣਾ ਦਿੱਤਾ, ਦੂਸਰੇ ਤੋਂ ਜਲ ਹੱਥ ਵਿਚ ਲਿਆ ਤੀਸਰੇ ਨੇ ਆ ਕੇ ਮੈਦਾ ਦਿੱਤਾ, ਹੋਰ ਕਈ ਚਤੁਰ ਸਿਧ ਮੇਵੇ ਆਦਿ ਲੈ ਕੇ ਆ ਗਏ॥੩੪॥

**ਦਾਖ, ਚਿਰੌਂਜੀ, ਮਿਰਚਾਂ ਆਦੇ। ਦੈ ਦੈ ਸੁੰਦਰ ਫਲ ਅਹਿਲਾਦੇ।**
**ਅੰਤਰ ਧਜਾਨ ਭਏ ਪੁਨ ਸੋਈ। ਹਟੇ ਪ੍ਰਭੂ ਲਖਿ ਕਾਰਜ ਹੋਈ॥ ੩੫॥**

ਕਈ ਪ੍ਰਕਾਰ ਦੇ ਮੇਵੇ ਅਤੇ ਗਿਰੀ ਬਦਾਮ ਲੈ ਕੇ ਆਏ, ਸੁੰਦਰ ਫਲ ਫੁਲ ਦੇ ਕੇ ਬਹੁਤ ਪ੍ਰਸੰਨ ਹੋਏ। ਫਿਰ ਉਹ ਸਾਰੇ ਅੰਤਰ ਧਿਆਨ ਹੋ ਕੇ ਅਲੋਪ ਹੋ ਗਏ, ਜਦ ਪ੍ਰਭੂ ਨੇ ਵੇਖਿਆ ਕਿ ਕਾਰਜ ਹੋ ਗਿਆ ਹੈ, ਤਾਂ ਉਹ ਵਾਪਸ ਆ ਗਏ॥੩੫॥

**ਆਇ ਤਹਾਂ ਹੇਰੀ ਬਿਧਿ ਖਰੀ। ਦੀਰਘ ਸ਼ਿਲਾ ਕਰੀ ਇਕ ਖਰੀ।**
**ਤਿਸ ਕੀ ਓਟ ਬਿਠਾਇ ਸੁ ਬਾਲਾ। ਸਿੱਧਨਿ ਸਾਥ ਭਨਜੋਂ ਤਿਸ ਕਾਲਾ॥੩੬॥**

ਉਥੇ ਆ ਕੇ ਚੰਗੀ ਵਿਧੀ ਨਾਲ ਵੇਖਿਆ, ਇਕ ਵੱਡੀ ਪਹਾੜੀ ਖੜੀ ਕਰ ਦਿੱਤੀ, ਉਸ ਦੀ ਓਟ ਵਿਚ ਬਾਲੇ ਨੂੰ ਬਿਠਾ ਦਿੱਤਾ ਤੇ ਉਸ ਸਮੇਂ ਸਿੱਧਾਂ ਨੂੰ ਕਿਹਾ॥੩੬॥

**ਕਰਿ ਬੈਠਹੁ ਪੰਕਤਿ ਸਮੁਦਾਈ। ਅਚਹੁ ਭੰਡਾਰ ਜਥਾ ਮਨ ਭਾਈ।**
**ਸੁਨਿ ਕਰਿ ਹੁਏ ਤਬੈ ਸਿਧ ਘਨੇ। ਬਡੇ ਡੀਲ ਬਿਨ ਦੇਤਨ ਬਨੇ॥ ੩੭॥**

ਸਾਰੇ ਪੰਗਤ ਲਾ ਕੇ ਬੈਠ ਜਾਓ, ਆਪਣਾ ਮਨ-ਭਾਉਂਦਾ ਭੰਡਾਰਾ ਛਕੋ। ਇਹ ਸੁਣ ਕੇ ਸਾਰੇ ਸਿਧ ਇਕੱਠੇ ਹੋ ਗਏ, ਵੱਡੇ ਵੱਡੇ ਦੈਂਤਾਂ ਵਰਗੇ ਉਨ੍ਹਾਂ ਆਪਣੇ ਸਰੀਰ ਬਣਾ ਲਏ॥੩੭॥

**ਅਧਿਕ ਗੁਰੂ ਤਬਿ ਰਿੱਧਿ ਵਧਾਈ॥ ਜਿਸ ਤੇ ਤੋਟ ਨ ਸਾਕਿਸ ਪਾਈ।**
**ਸਭਿ ਕੋ ਆਛੇ ਕਰਿ ਤ੍ਰਿਪਤਾਯੋ। ਦਿਯੋ ਤਿਤਿਕ ਜੇਤੋ ਮਨ ਭਾਯੋ॥ ੩੮॥**

ਗੁਰੂ ਜੀ ਨੇ ਵੀ ਫਿਰ ਆਪਣੀ ਰਿੱਧੀ ਬਹੁਤ ਵਧਾ ਲਈ, ਜਿਸ ਨਾਲ ਕਿਸੇ ਪ੍ਰਕਾਰ ਦੀ ਵੀ ਤੋਟ ਨਾ ਆਵੇ। ਸਾਰੇ ਸਿੱਧਾਂ ਨੂੰ ਚੰਗੀ ਤਰ੍ਹਾਂ ਤ੍ਰਿਪਤ ਕੀਤਾ, ਜਿੰਨਾ ਵੀ ਕੋਈ ਚਾਹੁੰਦਾ ਸੀ, ਓਨਾ ਹੀ ਉਸ ਨੂੰ ਖਾਣ ਨੂੰ ਦਿੱਤਾ॥੩੮॥

**ਦਸਨ ਦਾੜ੍ਹ ਬਿਨ ਖਾਇ ਸੁਖਾਰੇ। ਗਰ ਲਗਿ ਪੂਰੇ ਹਟੇ ਪਿਆਰੇ।**
**ਪਾਇ ਬਿਸਮਤਾ ਸਭਿ ਸਿਧ ਬੋਲੇ। ਧੰਨ ਧੰਨ ਤੁਮ ਤਪਾ ਅਤੋਲੇ॥ ੩੯॥**

ਦੰਦਾਂ ਦਾੜ੍ਹਾਂ ਤੋਂ ਬਗੈਰ ਹੀ ਅਸਾਨੀ ਨਾਲ ਖਾ ਗਏ, ਜਦ ਗਲ ਤਕ ਰੱਜ ਗਏ ਤਾਂ ਖਾਣ ਤੋਂ ਹਟੇ। ਸਾਰੇ ਸਿੱਧ ਫਿਰ ਹੈਰਾਨ ਹੋ ਕੇ ਬੋਲੇ, "ਧੰਨ ਧੰਨ ਤੁਸੀਂ ਤਾਂ ਨਾ ਤੋਲੇ ਜਾ ਸਕਣ ਵਾਲੇ ਤਪਾ ਹੋ॥੩੯॥

**ਇਹ ਪ੍ਰਸਾਦਿ ਤੁਮ ਭੀ ਅਚਿ ਲੀਜੈ। ਦੀਰਘ ਸ੍ਵਾਦ ਪਾਇ ਪਰਸੀਜੈ।**
**ਤਿਨ ਕੇ ਕਹੇ ਖਾਇ ਤ੍ਰਿਪਤਾਇ। ਪੁਨ ਸਿੱਧਨ ਸਤਿਗੁਰੂ ਅਲਾਇ॥ ੪੦॥**

ਇਹ ਪ੍ਰਸ਼ਾਦਿ ਤੁਸੀਂ ਵੀ ਛੱਕ ਲਵੋ, ਬਹੁਤ ਸਵਾਦੀ ਪ੍ਰਸ਼ਾਦਿ ਛੱਕ ਕੇ ਪ੍ਰਸੰਨ ਹੋਵੋ।'' ਉਨ੍ਹਾਂ ਦੇ ਕਹਿਣ ਉਤੇ ਗੁਰੂ ਨਾਨਕ ਦੇਵ ਜੀ ਵੀ ਪ੍ਰਸ਼ਾਦਿ ਛਕ ਕੇ ਤ੍ਰਿਪਤ ਹੋ ਗਏ। ਫਿਰ ਸਿੱਧਾਂ ਨੂੰ ਸਤਿਗੁਰੂ ਜੀ ਕਹਿਣ ਲੱਗੇ॥੪੦॥

**'ਪਾਵਨ ਕਰਹੁ ਪ੍ਰਸਾਦਿ ਹਮਾਰਾ। ਜਿਸ ਖਾਧੇ ਹੁਇ ਪੁੰਨ ਉਦਾਰਾ।**
**ਤਪ ਜਪ ਬਰਤ ਆਦਿ ਸਭਿ ਨੇਮੂ। ਪਾਇ ਪਰਮ ਫਲ ਅਚੈ ਸੁ ਪ੍ਰੇਮੂ' ॥੪੧॥**

''ਸਾਡੇ ਪ੍ਰਸ਼ਾਦਿ ਨੂੰ ਪਵਿੱਤਰ ਕਰੋ, ਜਿਸ ਦੇ ਖਾਣ ਨਾਲ ਬਹੁਤ ਪੁੰਨ ਪ੍ਰਾਪਤ ਹੁੰਦਾ ਹੈ, ਜਪ, ਤਪ, ਸੰਜਮ ਆਦਿ ਜਿਹੜੇ ਨੇਮ ਹਨ, ਇਸ ਪ੍ਰਸ਼ਾਦਿ ਨੂੰ ਪ੍ਰੇਮ ਨਾਲ ਖਾਣ 'ਤੇ ਪਰਮ ਫਲ ਪ੍ਰਾਪਤ ਹੁੰਦਾ ਹੈ'' ॥੪੧॥

**ਬੋਲੇ ਸਕਲ ਸਿੱਧ ਹੁਇ ਰਾਜ਼ੀ। ਵਾਹ ਵਾਹ ਤੁਮ ਅਧਿਕ ਤਪਾ ਜੀ।**
**ਸਿੱਧ ਬਨ ਬਿਸ਼ਨੁ ਖੰਡ ਦਈ ਆਏ। ਮਹਾਂਦੇਵ ਮੈਦਾ ਸ਼ੁਭ ਲਜਾਏ॥੪੨॥**

ਸਾਰੇ ਸਿੱਧ ਪ੍ਰਸੰਨ ਹੋ ਕੇ ਬੋਲੇ, ''ਵਾਹ ਵਾਹ ਤੁਸੀਂ ਬਹੁਤ ਵੱਡੇ ਤਪਾ ਹੋ। ਸਿੱਧ ਬਣ ਕੇ ਵਿਸ਼ਨੂੰ ਨੇ ਖੰਡ ਦਿੱਤੀ, ਸ਼ਿਵਜੀ ਵਧੀਆ ਮੈਦਾ ਲੈ ਕੇ ਆਇਆ॥੪੨॥

**ਜਲ ਘ੍ਰਿਤ ਬ੍ਰਹਮੇ ਦੀਨਸਿ ਆਨਿ। ਰਿਖਿਨਿ ਦਏ ਫਲ ਸੇਵ ਸੁ ਠਾਨਿ।**
**ਕਪੜਾ ਪੜਦਾ ਸੂਤ ਕਾ ਜੋਇ। ਦੀਨੋ ਆਨਿ ਭਵਾਨੀ ਸੋਇ॥ ੪੩॥**

ਜਲ ਅਤੇ ਘਿਉ ਬ੍ਰਹਮਾ ਨੇ ਆ ਕੇ ਦਿੱਤਾ, ਰਿਖੀਆਂ ਨੇ ਫਲ ਦੇਣ ਦੀ ਸੇਵਾ ਕੀਤੀ। ਜਿਹੜਾ ਸੂਤ ਦਾ ਕਪੜਾ ਤੇ ਪੜਦਾ ਹੈ ਉਹ ਭਵਾਨੀ ਨੇ ਆ ਕੇ ਦਿੱਤਾ॥੪੩॥

**ਤੁਮਰੇ ਪੱਖੀ ਸਭਿ ਰਖਵਾਰੀ। ਬਿਧਿ ਹਰਿ ਹਰ ਆਦਿਕ ਸੁਰ ਝਾਰੀ।**
**ਹਮ ਪਰ ਛਿਮਾ ਕਰਹੁ ਗੋਸਾਈਂ। ਕਿਸ ਮਹਿਂ ਸ਼ਕਤਿ ਕਰਹਿ ਸਮਤਾਈ॥੪੪॥**

ਸਿੱਧਾਂ ਨੇ ਕਿਹਾ ਸਾਰੇ ਦੇਵਤੇ, ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਸਾਰੇ ਤੁਹਾਡੇ ਪੱਖੀ ਅਤੇ ਰਖਵਾਲੇ ਹਨ। ਹੇ ਮਾਲਕ ! ਸਾਡੇ ਤੇ ਕਿਰਪਾ ਕਰੋ, ਤੁਹਾਡੀ ਸ਼ਕਤੀ ਦਾ ਕਿਸ ਨਾਲ ਮੁਕਾਬਲਾ ਕਰੀਏ॥੪੪॥

**ਸਭਿ ਸੁਰ ਭੁਕਤਿ ਪ੍ਰਸਾਦਿ ਤੁਹਾਰਾ। ਜੋ ਨਰ ਕਲਿ ਮਹਿਂ ਕਰਹਿ ਸੁਧਾਰਾ।**
**ਤੁਮ ਕੋ ਅਰਪੈ ਖਾਇ ਖੁਆਵੈ। ਹਤਿ ਕਰਿ ਕਲਮਲ ਪੁੰਨ ਉਪਾਵੈ' ॥ ੪੫॥**

ਸਾਰੇ ਦੇਵਤੇ ਤੁਹਾਡਾ ਹੀ ਪ੍ਰਸ਼ਾਦਿ ਖਾਂਦੇ ਹਨ, ਕਲਜੁਗ ਦੇ ਜਿਹੜੇ ਮਨੁੱਖ ਤੁਹਾਡਾ ਪ੍ਰਸ਼ਾਦਿ ਤਿਆਰ ਕਰਨਗੇ, ਤੁਹਾਨੂੰ ਅਰਪਣਗੇ ਅਤੇ ਆਪ ਖਾਣਗੇ ਅਤੇ ਖੁਆਉਣਗੇ, ਉਨ੍ਹਾਂ ਦੇ ਸਾਰੇ ਪਾਪ ਦੂਰ ਹੋ ਜਾਣਗੇ ਤੇ ਉਹ ਪੁੰਨ ਪ੍ਰਾਪਤ ਕਰਨਗੇ'' ॥੪੫॥

**ਸੁਨਿ ਸ਼੍ਰੀ ਬਾਬੇ ਤਿਨਹੁ ਉਚਾਰਾ। 'ਖੋਪਾ ਸੌਂਫ ਜਾਸ ਮਹਿਂ ਡਾਰਾ।**
**ਸੋ ਦੇਵੀ ਕੋ ਅਰੁ ਹਨੁਮਾਨ। ਪਾਇ ਕਾਮਨਾ ਕਰਹੁ ਜਹਾਨ॥ ੪੬॥**

ਇਹ ਸੁਣ ਕੇ ਬਾਬੇ ਨੇ ਉਨ੍ਹਾਂ ਨੂੰ ਕਿਹਾ, ''ਖੋਪਾ ਸੌਂਫ ਜਿਹੜਾ ਵਿਚ ਪਾਇਆ ਹੈ, ਉਹ ਦੇਵੀ ਅਤੇ ਹਨੂਮਾਨ ਵਲੋਂ ਦਿੱਤਾ ਗਿਆ ਹੈ। ਕੜਾਹ ਪ੍ਰਸ਼ਾਦਿ ਛਕ ਕੇ ਇਸ ਸੰਸਾਰ ਦੀਆਂ ਸਾਰੀਆਂ ਕਾਮਨਾਵਾਂ ਪ੍ਰਾਪਤ ਕਰੋ॥੪੬॥

**ਮਿਰਚਾਂ ਪਾਇ ਚਿਰੌਂਜੀ ਮੇਵਾ। ਤਿਸ ਕੋ ਭੋਗ ਲਗਹਿ ਗੁਰਦੇਵਾ।**
**ਘਾਟ ਨ ਪਾਇ ਤ੍ਰਿਹਾਵਲ ਪੂਰਾ। ਸੁਚ ਸੋਂ ਪਹੁੰਚੈ ਗੁਰ ਕੋ ਰੂਰਾ॥ ੪੭॥**

ਜਿਹੜੀਆਂ ਮਿਰਚਾਂ ਅਤੇ ਚਿਰੋਂਜੀ ਮੇਵਾ ਪਾਇਆ ਹੈ, ਇਸ ਦਾ ਭੋਗ ਗੁਰਦੇਵ ਨੂੰ ਲਗੇਗਾ। ਸੁੱਚਮ ਨਾਲ ਤਿਆਰ ਕੀਤਾ ਹੋਇਆ ਕੜਾਹ ਪ੍ਰਸ਼ਾਦਿ ਕਦੀ ਵੀ ਘਟਦਾ ਨਹੀਂ ਹੈ॥੪੭॥

**ਤੀਨਹੁੰ ਮਹਿਂ ਇਕ ਘਟ ਜੇ ਪਾਵੈ। ਤਿਸ ਪਰ ਸਤਿਗੁਰ ਭੋਗ ਨ ਲਾਵੈ'।**
**ਇਮ ਹੀ ਹੋਵਹਿ ਸਿੱਧ ਬਖਾਨਾ। ਸਕਲ ਭਏ ਤਬਿ ਅੰਤਰ ਧਜਾਨਾ॥ ੪੮॥**

ਇਨ੍ਹਾਂ ਤਿੰਨਾਂ ਪਦਾਰਥਾਂ ਵਿਚ, ਜਿਹੜਾ ਵੀ ਇਕ ਪਦਾਰਥ ਘੱਟ ਪਾਵੇ ਉਸਨੂੰ ਸਤਿਗੁਰੂ ਜੀ ਭੋਗ ਨਹੀਂ ਲਾਉਂਦੇ ਹਨ।'' ਸਿੱਧਾਂ ਨੇ ਕਿਹਾ, ''ਇਸ ਤਰ੍ਹਾਂ ਹੀ ਤਿਆਰ ਹੋਵੇਗਾ'' ਫਿਰ ਸਾਰੇ ਅੰਤਰ-ਧਿਆਨ ਹੋ ਗਏ॥੪੮॥

**'ਜਾਨਹੁ ਤਬਿ ਕੋ ਸਾਂਈਦਾਸ! ਮੋਰ ਪ੍ਰਸਾਦਿ ਕੜਾਹੁ ਪ੍ਰਸਾਦਿ'।**
**ਇਮ ਕਹਿ ਬਾਬਾ ਤੂਸ਼ਨਿ ਰਹੇ। ਸੁਨਿ ਸ਼੍ਰੋਤਨਿ ਉਰ ਸੰਸੇ ਦਹੇ॥ ੪੯॥**

''ਹੇ ਸਾਈਂਦਾਸ! ਇਹ ਜਾਣੋ ਕਿ ਤਦ ਤੋਂ ਇਹ ਕੜਾਹ ਪ੍ਰਸ਼ਾਦਿ ਮੇਰਾ ਪ੍ਰਸ਼ਾਦਿ ਬਣਿਆ ਹੈ।'' ਇਹ ਕਹਿ ਕੇ ਬਾਬਾ ਜੀ ਚੁਪ ਹੋ ਗਏ, ਸਰੋਤਿਆਂ ਨੇ ਸੁਣ ਕੇ ਆਪਣੇ ਸ਼ੰਕੇ ਦੂਰ ਕੀਤੇ॥੪੯॥

**ਕਰਤਿ ਰਹੇ ਸਿਖ ਸ਼੍ਰੀ ਗੁਰ ਸਭਿ ਕੋ। 'ਮਦਨ ਦਾਸ! ਲਖੀਐ ਇਹ ਤਬਿ ਕੋ'।**
**ਅਸ ਬਚ ਕਲਗ਼ੀਧਰ ਕੇ ਸੁਨਿ ਕੈ। ਸਭਿ ਮਤ ਕੇ ਨਰ ਹਰਖੇ ਗੁਨਿਕੈ॥੫੦॥**

ਸਾਰੇ ਸਿੱਖ ਗੁਰੂ ਸਾਹਿਬਾਨ ਇਹ ਕੜਾਹ ਪ੍ਰਸ਼ਾਦਿ ਤਿਆਰ ਕਰਵਾਉਂਦੇ ਰਹੇ। ''ਹੇ ਮਦਨ ਦਾਸ! ਇਹ ਸਮਝੋ ਕਿ ਤਦ ਤੋਂ ਹੀ ਇਹ ਕੜਾਹ ਪ੍ਰਸ਼ਾਦਿ ਤਿਆਰ ਹੁੰਦਾ ਚਲਿਆ ਆ ਰਿਹਾ ਹੈ।'' ਸਤਿਗੁਰੂ ਜੀ ਦੇ ਅਜਿਹੇ ਬਚਨ ਸੁਣ ਕੇ ਸਾਰਿਆਂ ਮੱਤਾਂ ਦੇ ਮਨੁੱਖ ਸਮਝ ਕੇ ਪ੍ਰਸੰਨ ਹੋਏ॥੫੦॥

ਦੋਹਰਾ- **ਹੇਤੁ ਕੜਾਹ ਪ੍ਰਸਾਦਿ ਕੋ ਸ਼੍ਰੀ ਨਾਨਕ ਇਤਿਹਾਸੁ।**
**ਸ਼੍ਰੀ ਗੁਰ ਗੋਬਿੰਦ ਸਿੰਘ ਜੀ ਕੀਨੋ ਸਭਾ ਪ੍ਰਕਾਸ਼॥ ੫੧॥**

ਕੜਾਹ ਪ੍ਰਸ਼ਾਦਿ ਤਿਆਰ ਹੋਣ ਦਾ ਇਤਿਹਾਸ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਥਾ ਸੁਣਾ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਸਭਾ ਦੇ ਵਿਚ ਸੁਣਾਇਆ॥੫੧॥

*ਤੀਸਰੀ ਰੁੱਤ ਦਾ ਪੰਜਤਾਲ੍ਹੀਵਾਂ ਅਧਿਆਇ ਸਮਾਪਤ ਹੋਇਆ॥ ੪੫॥*

## ਅਧਿਆਇ ਛਤਾਲ੍ਹੀਵਾਂ

### ਮੇਲੇ ਤੇ ਸੰਗਤ ਰੋਕ ਰੱਖੀ

ਦੋਹਰਾ- **ਸ਼੍ਰੀ ਕਲਗੀਧਰ ਏਕ ਦਿਨ ਕਰਿ ਤਨ ਸੌਚ ਸ਼ਨਾਨ।**
**ਬਸਨ ਬਿਭੂਖਨ ਬਰ ਧਰੇ ਪਹਿਰੇ ਸ਼ਸਤ੍ਰ ਸੁਜਾਨ॥ ੧॥**

ਸਤਿਗੁਰੂ ਜੀ ਨੇ ਇਕ ਦਿਨ ਸੌਚ ਇਸ਼ਨਾਨ ਕਰਕੇ, ਬਸਤਰ, ਗਹਿਣੇ ਸ੍ਰੇਸ਼ਟ ਧਾਰਨ ਕਰਕੇ ਸ਼ਸਤਰ ਪਹਿਣ ਲਏ॥੧॥

ਚੌਪਈ- ਸਿਰ ਪਰ ਸਤਿਗੁਰ ਸ਼ਾਲ ਸਜਾਈ। ਸੁੰਦਰ ਦਰਸ਼ਨ ਅਧਿਕ ਸੁਹਾਈ।
ਆਨਿ ਸਿੰਘਾਸਨ ਊਪਰ ਬੈਸੇ। ਸੁਰ ਗਨ ਮਹਿਂ ਸੁਰਪਤਿ ਹੈ ਜੈਸੇ॥੨॥

ਸਤਿਗੁਰੂ ਜੀ ਨੇ ਸਿਰ ਉੱਤੇ ਕੱਢੇ ਹੋਏ ਪਸ਼ਮੀਨੇ ਦੀ ਸੁੰਦਰ ਦਸਤਾਰ ਸਜਾਈ, ਜਿਹੜੀ ਗੁਰੂ ਜੀ ਨੂੰ ਬਹੁਤ ਫੱਬੀ ਤੇ ਗੁਰੂ ਜੀ ਦੀ ਸੁੰਦਰਤਾ ਵਿਚ ਬਹੁਤ ਵਾਧਾ ਹੋਇਆ। ਗੁਰੂ ਜੀ ਆ ਕੇ ਸਿੰਘਾਸਣ ਤੇ ਬੈਠ ਗਏ ਤੇ ਇੰਝ ਲੱਗ ਰਹੇ ਸਨ ਜਿਵੇਂ ਦੇਵਤਿਆਂ ਵਿਚ ਰਾਜਾ ਇੰਦਰ ਬੈਠੇ ਹੋਣ॥੨॥

ਲਗਜੋ ਦਿਵਾਨ ਮਹਾਨ ਸੁਜਾਨਾ। ਚਹੁਂ ਦਿਸ਼ਿ ਮਹਿਂ ਸਿਖ ਥਿਰ ਮਤਿਵਾਨਾ।
ਹੁਕਮ ਕਰਜੋ 'ਸੰਗਤਿ ਸਮੁਦਾਈ। ਦਰਸ਼ਨ ਹਿਤ ਬਹੁ ਥਲ ਤੇ ਆਈ ॥੩॥

ਬਹੁਤ ਵੱਡਾ ਦਿਵਾਨ ਲੱਗਾ ਹੋਇਆ ਸੀ ਤੇ ਚਾਰੇ ਪਾਸੇ ਬੁਧੀਵਾਨ ਸਿੱਖ ਬੈਠੇ ਹੋਏ ਸਨ। ਗੁਰੂ ਜੀ ਨੇ ਹੁਕਮ ਕੀਤਾ, "ਸਾਰੀ ਸੰਗਤ ਜਿਹੜੀ ਦਰਸ਼ਨਾਂ ਵਾਸਤੇ ਬਹੁਤ ਸਥਾਨਾਂ ਤੋਂ ਆਈ ਹੈ॥੩॥

ਮਨੋ ਕਾਮਨਾ ਆਇ ਸੁ ਪਾਵੈ'। ਗਯੋ ਮੇਵੜਾ ਸਭਿਨਿ ਸੁਨਾਵੈ।
ਤਬਿ ਸੰਗਤਿ ਸਗਰੀ ਚਲਿ ਆਈ। ਦਰਸ਼ਨ ਕਰਤਿ ਭਈ ਸਮੁਦਾਈ॥੪॥

ਉਹ ਸਾਰੇ ਆ ਕੇ ਹੁਣ ਆਪਣੀਆਂ ਮਨੋਂਕਾਮਨਾਵਾਂ ਪੂਰੀਆਂ ਕਰਨ।" ਉਸੇ ਸਮੇਂ ਮੇਵੜਾ ਉੱਠ ਕੇ ਗਿਆ ਤੇ ਉਸ ਸਾਰਿਆਂ ਨੂੰ ਸੁਣਾਇਆ। ਤਦ ਸਾਰੀ ਸੰਗਤ ਚਲ ਕੇ ਆ ਗਈ ਤੇ ਗੁਰੂ ਜੀ ਦੇ ਦਰਸ਼ਨ ਕਰ ਰਹੇ ਸਨ॥੪॥

ਅਧਿਕ ਭੀਰ ਹੋਈ ਚਹੁਂ ਫੇਰੇ। ਸਿੱਖ ਸਿੱਖਣੀ ਮਿਲੇ ਘਨੇਰੇ।
ਬੈਠੇ ਸ਼ੋਭਤਿ ਗੁਰ ਤਿਸ ਬੇਰੰ। ਗਨ ਜੱਛਨ ਮਹਿਂ ਜਥਾ ਕੁਬੇਰੰ॥ ੫॥

ਚਾਰੇ ਪਾਸੇ ਬਹੁਤ ਭੀੜ ਹੋ ਗਈ, ਸਾਰੇ ਸਿੱਖ ਅਤੇ ਸਿੱਖਣੀਆਂ ਆ ਕੇ ਗੁਰੂ ਜੀ ਨੂੰ ਮਿਲੇ। ਉਸ ਸਮੇਂ ਗੁਰੂ ਜੀ ਬੈਠੇ ਹੋਏ ਬਹੁਤ ਸ਼ੋਭ ਰਹੇ ਸਨ, ਜਿਵੇਂ ਬਹੁਤ ਜਛਾਂ ਵਿਚ ਰਾਜਾ ਕੁਬੇਰ ਬੈਠਾ ਹੋਵੇ॥੫॥

ਆਂਖ ਪਾਂਖਰੀ ਕਮਲ ਸਰੀਖੀ। ਬਡੀ ਭੀਰ ਸੰਗਤ ਕੀ ਦੀਖੀ।
ਸ਼੍ਰੀ ਮੁਖਿ ਤੇ ਫੁਰਮਾਵਨਿ ਕਰਜੋ। 'ਅਬਿ ਕੈ ਮੇਲਾ ਦੀਰਘ ਭਰਜੋ॥ ੬॥

ਅੱਖਾਂ ਦੀਆਂ ਪਲਕਾਂ ਕੰਵਲ ਦੀਆਂ ਪੱਤੀਆਂ ਵਰਗੀਆਂ ਸਨ। ਸੰਗਤ ਦੀ ਬਹੁਤ ਵੱਡੀ ਭੀੜ ਇਕੱਠੀ ਹੋਈ ਸੀ। ਗੁਰੂ ਜੀ ਨੇ ਉਸ ਸਮੇਂ ਆਪਣੇ ਮੁਖ ਤੋਂ ਫੁਰਮਾਇਆ, "ਇਸ ਵਾਰ ਦਾ ਮੇਲਾ ਬਹੁਤ ਜ਼ਿਆਦਾ ਭਰਿਆ ਹੈ॥੬॥

ਦਿਨ ਦ੍ਵੈ ਤੀਨ ਕਿ ਰੋਕ ਰਖੀਜੈ। ਸਿੱਖ ਸਿੱਖਣੀ ਜਾਨਿ ਨ ਦੀਜੈ'।
ਹੁਕਮ ਸੁਨਜੋਂ ਸਭਿਹੂੰਨ ਸੁਨਾਏ। ਬੈਠੇ ਭਟ ਰੋਕੇ ਸਮੁਦਾਏ॥ ੭॥

ਸੰਗਤ ਨੂੰ ਦੋ ਤਿੰਨ ਦਿਨ ਰੋਕ ਰੱਖੋ, ਸਿੱਖ ਸਿੱਖਣੀਆਂ ਨੂੰ ਜਾਣ ਨਾ ਦੇਵੋ।" ਗੁਰੂ ਜੀ ਦਾ ਹੁਕਮ ਸੁਣ ਕੇ ਸਾਰਿਆਂ ਨੂੰ ਸੁਣਾਇਆ ਗਿਆ। ਉਥੇ ਜਿਹੜੇ ਸੂਰਬੀਰ ਬੈਠੇ ਸਨ ਉਨ੍ਹਾਂ ਸਭ ਨੂੰ ਰੋਕ ਲਿਆ॥੭॥

ਕਰਿ ਦਰਸ਼ਨ ਘਰਿ ਚਹਿਤਿ ਸਿਧਾਯੋ। ਕਿਸ ਹੂੰ ਮਗ ਕੋ ਜਾਨਿ ਨ ਪਾਯੋ।
ਭਈ ਭਾਵਨਾ ਸਭਿਨਿ ਉਦਾਸਾ। ਤੀਨ ਦਿਵਸ ਰੋਕੇ ਚਹੁਂਪਾਸਾ॥ ੮॥

ਸੰਗਤ ਦਰਸ਼ਨ ਕਰਕੇ ਆਪਣੇ ਘਰਾਂ ਨੂੰ ਜਾਣਾ ਚਾਹੁੰਦੀ ਸੀ, ਕੋਈ ਵੀ ਵਾਪਸ ਜਾ ਨਾ ਸਕਿਆ। ਜਦ ਮਨ ਦੀ ਭਾਵਨਾ ਪੂਰੀ ਨਾ ਹੋਈ ਤਾਂ ਸਾਰੇ ਉਦਾਸ ਹੋ ਗਏ, ਤਿੰਨ ਦਿਨ ਚਾਰੇ ਪਾਸਿਆਂ ਤੋਂ ਰੋਕੀ ਰੱਖਿਆ॥੮॥

ਘਰ ਕੇ ਕਾਜ ਘਨੇ ਤਿਸ ਕਾਲਾ। ਕਰਹਿਂ ਕਾਹਲੀ ਜਾਹਿਂ ਉਤਾਲਾ।
ਦਿਪਤਿ ਤੇਜ ਗੁਰ ਕੋ ਸਭਿ ਹੇਰੇ। ਕੋਊ ਕਹਿ ਨ ਸਕਹਿ ਤਿਸ ਬੇਰੇ॥ ੯॥

ਉਸ ਸਮੇਂ ਘਰ ਦੇ ਕਈ ਕੰਮ-ਕਾਜ ਯਾਦ ਆਏ, ਕਾਹਲੀ ਕਰਦੇ ਸਨ ਕਿ ਛੇਤੀ ਜਾਈਏ। ਗੁਰੂ ਜੀ ਦੇ ਚਮਕਦੇ ਤੇਜ ਨੂੰ ਸਾਰੇ ਵੇਖਦੇ ਸਨ, ਉਸ ਸਮੇਂ ਗੁਰੂ ਜੀ ਨੂੰ ਕੋਈ ਵੀ ਕਹਿ ਨਹੀਂ ਸੀ ਸਕਦਾ॥੯॥

**ਹੋਤਿ ਕੀਰਤਨ ਗੁਰੂ ਹਜ਼ੂਰ। ਸੰਗਤਿ ਭਈ ਕਾਹਲੀ ਭੂਰ।**
**ਦੇਸ਼ ਮਾਲਵੇ ਕੇ ਸਿੱਖ ਘਨੇ। ਤਿਨ ਮਿਲਿ ਬਜੌਂਤ ਬਿਚਾਰਜੋ ਮਨੇ॥ ੧੦॥**

ਗੁਰੂ ਜੀ ਦੀ ਹਜ਼ੂਰੀ ਵਿਚ ਕੀਰਤਨ ਹੋ ਰਿਹਾ ਸੀ, ਸਾਰੀ ਸੰਗਤ ਕਾਹਲੀ ਪਈ ਸੀ। ਮਾਲਵੇ ਦੇਸ਼ ਦੇ ਬਹੁਤ ਸਿੱਖ ਆਏ ਸਨ, ਉਨ੍ਹਾਂ ਨੇ ਆਪਣੇ ਮਨ ਵਿਚ ਇਕ ਵਿਉਂਤ ਵਿਚਾਰੀ॥੧੦॥

**ਨਿਕਸਿ ਰੋਕ ਤੇ ਜਿਮ ਘਰ ਚਾਲੈਂ। ਛੁਟਿਬੇ ਰਚਜੋ ਪ੍ਰਪੰਚ ਬਿਸਾਲੈ।**
**ਇਕ ਸਿਖ ਸ਼ਵ ਸਮ ਸੀਢੀ ਪਾਜੋ। ਮਿਲਿ ਕਰਿ ਬਹੁਤ ਸ਼ਬਦ ਕੋ ਗਾਯੋ॥੧੧॥**

ਜਿਸ ਤਰ੍ਹਾਂ ਕਿ ਏਥੋਂ ਨਿਕਲ ਕੇ ਆਪਣੇ ਘਰ ਨੂੰ ਜਾਈਏ, ਉਨ੍ਹਾਂ ਛੁਟਕਾਰਾ ਪਾਉਣ ਵਾਸਤੇ ਇਕ ਵੱਡਾ ਪ੍ਰਪੰਚ ਰਚਿਆ। ਇਕ ਸਿੱਖ ਨੂੰ ਮੁਰਦੇ ਵਾਂਗੂ ਤਖਤੇ ਤੇ ਪਾਇਆ ਤੇ ਮਿਲ ਕੇ ਬਹੁਤ ਉੱਚੀ ਉੱਚੀ ਸ਼ਬਦਾਂ ਦਾ ਗਾਇਨ ਕਰਨ ਲੱਗੇ॥੧੧॥

**ਲਯੋ ਉਠਾਇ ਕੰਧ ਪਰ ਸੋਊ। ਕਿਰਤਨ ਕਰਹਿਂ ਅੱਗ੍ਰ ਗਨ ਹੋਊ।**
**'ਸੇਵਕ ਕੀ ਓੜਕ ਨਿਬਹੀ ਪ੍ਰੀਤਿ'। ਇਹ ਤੁਕ ਗਾਇਂ ਪ੍ਰੇਮ ਧਰਿ ਚੀਤ॥੧੨॥**

ਤਖਤੇ ਨੂੰ ਆਪਣੇ ਮੋਢਿਆਂ ਤੇ ਚੁੱਕ ਲਿਆ, ਕਈ ਅੱਗੇ ਅੱਗੇ ਕੀਰਤਨ ਕਰਦੇ ਜਾਂਦੇ ਸਨ ਤੇ ਸ਼ਬਦ ਪੜ੍ਹ ਰਹੇ ਸਨ, "ਸੇਵਕ ਕੀ ਓੜਕ ਨਿਬਹੀ ਪ੍ਰੀਤਿ" ਵਾਲੀ ਤੁਕ ਬੜੇ ਪ੍ਰੇਮ ਨਾਲ ਗਾ ਰਹੇ ਸਨ॥੧੨॥

**ਜਹਾਂ ਬਿਰਾਜਤਿ ਅੰਤਰਜਾਮੀ। ਤਹਿਂ ਕੋ ਅਏ ਠਗਨ ਹਿਤ ਸ੍ਵਾਮੀ।**
**ਕਮਲ ਬਿਲੋਚਨ ਤੇ ਤਿਨ ਹੇਰਾ। ਬੋਲੇ ਸ੍ਰੀ ਮੁਖ ਤੇ ਤਿਸ ਬੇਰਾ॥ ੧੩॥**

ਜਿਥੇ ਅੰਤਰਜਾਮੀ ਗੁਰੂ ਜੀ ਬੈਠੇ ਹੋਏ ਸਨ, ਉਥੇ ਉਹ ਮਾਲਕ ਨਾਲ ਠੱਗੀ ਮਾਰਨ ਵਾਸਤੇ ਆ ਗਏ। ਗੁਰੂ ਜੀ ਨੇ ਉਨ੍ਹਾਂ ਨੂੰ ਕੰਵਲ ਨੈਣਾਂ ਨਾਲ ਵੇਖਿਆ ਤੇ ਫਿਰ ਗੁਰੂ ਜੀ ਆਪਣੇ ਮੁਖ ਤੋਂ ਬੋਲੇ॥੧੩॥

**'ਕੈਸੋ ਇਹ ਸੰਗਤਿ ਮਹਿਂ ਸ਼ੋਰ। ਰੋਦਨ ਸ਼ਬਦਿ ਉਦਿਤਿ ਜੁਤਿ ਜੋਰ'।**
**ਇਕ ਸਿਖ ਸੁਨਿ ਬੂਝਨਿ ਕਹੁ ਧਾਯੋ। ਕਹਜੋ ਧਾਇ 'ਕਜੋਂ ਸ਼ੋਰ ਮਚਾਯੋ?' ॥੧੪॥**

"ਇਹ ਸੰਗਤ ਵਿਚ ਸ਼ੋਰ ਕੈਸਾ ਮੱਚਿਆ ਹੋਇਆ ਹੈ, ਰੋਣ ਦੀ ਆਵਾਜ਼ ਵੀ ਬੜੀ ਉੱਚੀ ਉੱਠ ਰਹੀ ਹੈ।" ਇਕ ਸਿੱਖ ਸੁਣ ਕੇ ਪੁੱਛਣ ਵਾਸਤੇ ਦੌੜਿਆ। ਉਸ ਨੇ ਭੱਜਦੇ ਹੋਇਆਂ ਪੁੱਛਿਆ, "ਕਿਉਂ ਰੌਲਾ ਪਾਇਆ ਹੈ?" ॥੧੪॥

**ਸੁਨਿ ਪਿਖਿ ਪੁਨਿ ਹਟਿ ਭਾਖਤਿ ਭਯੋ। 'ਹੁਕਮਸੱਤਿ ਇਕ ਸਿੱਖ ਹੁਇ ਗਯੋ'।**
**ਸ੍ਰੀ ਮੁਖ ਭਨਜੋ 'ਇਹਾਂ ਲੇ ਆਵਹੁ'। ਗਯੋ ਸਿਖ ਕਹਿ 'ਉਤ ਨਹਿਂ ਜਾਵਹੁ॥੧੫॥**

ਸੁਣ ਕੇ ਤੇ ਵੇਖ ਕੇ ਉਹ ਸਿੱਖ ਵਾਪਸ ਆ ਕੇ ਕਹਿਣ ਲੱਗਾ, "ਇਕ ਸਿੱਖ ਮਰ ਗਿਆ ਹੈ।" ਗੁਰੂ ਜੀ ਨੇ ਕਿਹਾ, "ਉਸ ਮਰੇ ਹੋਏ ਸਿੱਖ ਨੂੰ ਏਥੇ ਲੈ ਆਵੋ" ਉਹ ਸਿੱਖ ਗਿਆ ਤੇ ਉਨ੍ਹਾਂ ਨੂੰ ਕਹਿਣ ਲੱਗਾ, "ਓਧਰ ਮਸਾਣਾਂ ਵਲ ਨਾ ਜਾਵੋ॥੧੫॥

**ਅਪਨੇ ਸੰਗ ਤਹਾਂ ਲੇ ਆਯਹੁ। ਸਨਮੁਖ ਜਿਤ ਗੁਰ ਦ੍ਰਿਸ਼ਟਿ ਲਗਾਯਹੁ'।**
**ਤਰੇ ਉਤਾਰਿ ਚਹੂੰ ਦਿਸ਼ ਹੋਈ। ਗਾਵਨਿ ਲਗੇ ਸ਼ਬਦ ਤੁਕ ਸੋਈ॥ ੧੬॥**

ਮਰੇ ਹੋਏ ਸਿੱਖ ਨੂੰ ਆਪਣੇ ਨਾਲ ਓਥੇ ਲੈ ਆਵੋ, ਜਿਥੇ ਗੁਰੂ ਜੀ ਨੇ ਦ੍ਰਿਸ਼ਟੀ ਲਾਈ ਹੋਈ ਹੈ।" ਫੱਟੇ ਨੂੰ ਥੱਲੇ ਲਾਹ ਕੇ ਚਾਰੇ ਪਾਸੇ ਹੋ ਗਏ ਤੇ ਗੁਰਬਾਣੀ ਦੀ ਓਹੋ ਤੁਕ ਗਾਉਣ ਲੱਗੇ॥੧੬॥

ਉਮਗ ਉਮਗ ਕਰਿ ਪ੍ਰੇਮ ਬਿਸਾਲੇ॥ ਅਧਿਕ ਬਿਲੋਚਨ ਤੇ ਜਲ ਡਾਲੇ।
ਰੋਦਨ ਸ਼ਬਦ ਬੰਦ ਹੁਇ ਗਯੋ। ਚਤੁਰਘਟੀ ਲਗਿ ਸਭਿ ਥਿਰ ਭਯੋ॥ ੧੭॥

ਬੜੇ ਉਤਸ਼ਾਹ ਵਿਚ ਆ ਆ ਕੇ ਬਹੁਤ ਪ੍ਰੇਮ ਵਿਖਾਉਂਦੇ ਸਨ ਤੇ ਅੱਖਾਂ ਵਿਚੋਂ ਬਹੁਤ ਪਾਣੀ ਡੋਗ ਰਹੇ ਸਨ। ਫਿਰ ਉਨ੍ਹਾਂ ਦਾ ਰੋਣਾ ਬੰਦ ਹੋ ਗਿਆ, ਚਾਰ ਘੜੀਆਂ ਤਕ ਸਾਰੇ ਖੜੇ ਰਹੇ॥੧੭॥

ਸਿੱਖ ਸਮੀਪਿ ਸਭਿਨਿ ਕੇ ਸਾਥ। ਅਵਲੋਕਤਿ ਬੋਲੇ ਗੁਰ ਨਾਥ।
'ਭੇਖ ਬਹੁਤ, ਸਿੱਖੀ ਗੁਰ ਦੂਰੇ। ਗੁਰ ਘਰ ਕੀ ਪ੍ਰਤੀਤਿ ਤੇ ਊਰੇ॥ ੧੮॥

ਪਾਸ ਖੜੇ ਸਾਰੇ ਸਿੱਖਾਂ ਨੂੰ ਵੇਖ ਕੇ ਗੁਰੂ ਜੀ ਬੋਲੇ, "ਵੱਡਾ ਭੇਖ ਬਣਾਇਆ ਹੈ ਤੇ ਗੁਰਸਿੱਖੀ ਅਤੇ ਗੁਰੂ ਨੂੰ ਦੂਰ ਕਰ ਲਿਆ ਹੈ ਤੇ ਗੁਰੂ ਘਰ ਦੀ ਪਰਤੀਤ ਤੋਂ ਊਣੇ ਹੋ ਗਏ ਹੋ॥੧੮॥

ਕਰੇ ਕੀਰਤਨ ਕਹਾ ਹੁਇ ਜਾਇ। ਰੁਦਨ ਕਰੇ ਨਹਿਂ ਕਾਜ ਸਰਾਇ।
ਗੁਰ ਬਚ ਪਰ ਨਹਿਂ ਪ੍ਰੀਤ ਪ੍ਰਤੀਤੇ। ਕਰਤਿ ਸਰਬ ਕੁਛ ਗਮਨਤਿ ਰੀਤੇ॥੧੯॥

ਕੀਰਤਨ ਕਰਨ ਨਾਲ ਕੀ ਹੋ ਜਾਵੇਗਾ, ਰੋਣ ਨਾਲ ਵੀ ਕੋਈ ਕਾਰਜ ਨਹੀਂ ਸੌਰਦਾ ਹੈ। ਗੁਰੂ ਜੀ ਦੇ ਬਚਨਾਂ ਨਾਲ ਨਾ ਕੋਈ ਪ੍ਰੀਤ ਹੈ ਅਤੇ ਨਾ ਹੀ ਪ੍ਰਤੀਤ ਹੈ। ਸਭ ਕੁਝ ਕਰਦੇ ਹਨ ਪਰ ਖਾਲੀ ਚਲੇ ਜਾਂਦੇ ਹਨ॥੧੯॥

ਸ੍ਵੈਯਾ- ਰੋਵਤੇ ਰੀਝ ਪਰੈ ਗੁਰਦੇਵ ਮਰੇ ਕੋ ਰੋਵਤਿ ਹੈਂ ਮਿਲਿ ਨਾਰੀ।
ਕੀਰਤਨ ਤੇ ਜਬਿ ਰੀਝ ਪਰੈ ਸ਼ੁਕ, ਮੋਰ, ਕਪੋਤ, ਪੁਕਾਰ ਉਚਾਰੀ।
ਮੱਜਤਿ ਦਾਦਰ, ਮੋਨ ਮਹੀਰੁਹ, ਬਾਨਰ ਕਾਨਨ ਫੂਲ ਫੁਲਾਰੀ।
ਪ੍ਰੀਤ ਪ੍ਰਤੀਤ ਕੀ ਲੇਸ਼ ਬਿਨਾ ਸਿਖ ਪੰਡਤਿ ਗਾਇਕ ਜਾਹਿਂ ਸੁ ਹਾਰੀ' ॥੨੦॥

ਰੋਣ ਤੇ ਜੇ ਗੁਰਦੇਵ ਰੀਝ ਪੈਂਦੇ ਤਾਂ ਮਰੇ ਉੱਤੇ ਇਸਤਰੀਆਂ ਬਹੁਤ ਰੋਂਦੀਆਂ ਹਨ। ਗਾਉਣ ਉਤੇ ਜੇ ਰੀਝ ਪੈਂਦੇ ਤਾਂ ਤੋਤੇ, ਮੋਰ, ਕਬੂਤਰ ਆਦਿ ਬਹੁਤ ਉੱਚੀ ਪੁਕਾਰ ਪੁਕਾਰ ਗਾਉਂਦੇ ਹਨ। ਇਸ਼ਨਾਨ ਕਰਨ ਤੇ ਜੇ ਰੀਝ ਪੈਂਦੇ ਤਾਂ ਡੱਡੂ ਸਦਾ ਹੀ ਪਾਣੀ ਵਿਚ ਇਸ਼ਨਾਨ ਕਰਦਾ ਰਹਿੰਦਾ ਹੈ। ਜੇ ਚੁੱਪ ਰਹਿਣ ਤੇ ਰੀਝ ਪੈਂਦੇ ਤਾਂ ਦਰੱਖਤ ਸਦਾ ਹੀ ਚੁੱਪ ਰਹਿੰਦੇ ਹਨ। ਜੇ ਫਲ, ਫੁਲ ਖਾਣ ਨਾਲ ਰੀਝ ਪੈਂਦੇ ਤਾਂ ਬਾਂਦਰ ਜੰਗਲ ਵਿਚ ਹਰ ਵੇਲੇ ਫਲ ਫੁਲ ਖਾਂਦਾ ਰਹਿੰਦਾ ਹੈ। ਪ੍ਰੀਤ ਅਤੇ ਪ੍ਰਤੀਤ ਦੀ ਲੇਸ਼ ਬਗੈਰ ਸਿੱਖ, ਪੰਡਿਤ ਅਤੇ ਗਾਉਣ ਵਾਲੇ ਹਾਰ ਕੇ ਜਾਣਗੇ" ॥੨੦॥

ਸ੍ਰੀ ਮੁਖ ਤੇ ਸੁਨਿਕੈ ਅਰਦਾਸੀਏ ਬੇਨਤੀ ਕੀਨਸਿ ਨੰਮ੍ਰਿ ਅਗਾਰੀ।
'ਸਾਚਿ ਗੁਰੂ ਪਤਿਸ਼ਾਹ ਬਡੇ ਦਰਸ਼ੰਨ ਤੇ ਹੋਵਤਿ ਸਿੱਖ ਉਧਾਰੀ।
ਰਾਵਰ ਕੋ ਦਰਸ਼ੰਨ ਰੁ ਕਿਰਤਨੁ ਸਿੱਖ ਕਰੈ ਸਗਰੇ ਇਸ ਬਾਰੀ।
ਹੈ ਸਭਿ ਕੀ ਅਬਿ ਸ਼੍ਰੇਯ ਭਲੇ ਅਘ ਦੋਖ ਮਿਟੈਂ', ਪ੍ਰਭੁ ਫੇਰ ਉਚਾਰੀ॥ ੨੧॥

ਗੁਰੂ ਜੀ ਦੇ ਮੁਖ ਤੋਂ ਸੁਣ ਕੇ ਅਰਦਾਸੀਏ ਨੇ ਸਨਿਮਰ ਹੋ ਕੇ ਅੱਗੇ ਹੋ ਕੇ ਬੇਨਤੀ ਕੀਤੀ, "ਵੱਡੇ ਸੱਚੇ ਗੁਰੂ ਪਾਤਸ਼ਾਹ ਦੇ ਦਰਸ਼ਨ ਕਰਨ ਨਾਲ ਸਿੱਖਾਂ ਦਾ ਉਧਾਰ ਹੁੰਦਾ ਹੈ। ਇਸ ਵਾਰ ਆਪ ਜੀ ਦੇ ਦਰਸ਼ਨ ਸਾਰੇ ਸਿੱਖਾਂ ਨੇ ਕੀਤੇ ਹਨ। ਹੁਣ ਸਾਰਿਆਂ ਦਾ ਭਲੀ ਪ੍ਰਕਾਰ ਕਲਿਆਣ ਕਰੋ ਤੇ ਇਨ੍ਹਾਂ ਦੇ ਪਾਪ ਅਤੇ ਕਸ਼ਟ ਦੂਰ ਕਰੋ।" ਗੁਰੂ ਜੀ ਨੇ ਫਿਰ ਉਚਾਰਨ ਕੀਤਾ॥੨੧॥

ਦੋਹਰਾ- 'ਮਨਮੁਖ ਹਾਰਤਿ ਜਗਤ ਮਹਿਂ ਗੁਰਮੁਖਿ ਜਾਵਹਿਂ ਜੀਤ।
ਪ੍ਰਤਿਪਾਰਤਿ ਸਾਬਤ ਸਿਦਕ, ਪ੍ਰੀਤ ਪ੍ਰਤੀਤਹਿਂ ਚੀਤ॥ ੨੨॥

"ਇਸ ਜਗਤ ਵਿਚ ਮਨਮੁਖ ਹਾਰ ਜਾਂਦੇ ਹਨ ਤੇ ਗੁਰਮੁਖ ਜਿੱਤ ਜਾਂਦੇ ਹਨ ਜਿਹੜੇ ਸਿਦਕ ਵਿਚ ਸਾਬਤ ਰਹਿ ਕੇ ਪ੍ਰੀਤ ਪਾਲਦੇ ਹਨ ਅਤੇ ਪਿਆਰ ਦੇ ਭਰੋਸੇ ਵਿਚ ਚਿਤ ਰੱਖਦੇ ਹਨ॥੨੨॥

*ਸ੍ਵੈਯਾ-* ਸੂਰਜ ਕੋ ਦਰਸ਼ੰਨ ਕਰੈ ਸਭਿ ਪਾਪ ਕਮਾਇ ਸੁ ਦੋਜ਼ਕ ਜਾਵੈਂ।
ਪਾਨੀ ਸੋ ਦੇਵ ਨਹੀਂ ਜਗ ਭੀਤਰ ਭੇਟਤ ਤੀਰਥ ਪ੍ਰੇਤ ਬੁਲਾਵੈ।
ਇੰਦ ਕਿ ਤਾਰਾ ਕਿ ਪੌਨ ਸੁਰੇਸੁਰ ਦੇਖਨਿ ਤੇ ਨਹਿਂ ਛੂਟਨਿ ਪਾਵੈਂ।
ਲੋਕਿਕ ਰੀਤਿ ਕੀ ਲਾਜ ਭਰੇ ਜਨ ਹੋਹਿ ਪ੍ਰਤੀਤਿ ਤੌ ਨਾਮ ਤਰਾਵੈ॥੨੩॥

ਜਿਹੜਾ ਸੂਰਜ ਦੀ ਪੂਜਾ ਕਰਦਾ ਹੈ, ਉਹ ਪਾਪ ਕਮਾ ਕੇ ਨਰਕਾਂ ਵਿਚ ਜਾਂਦਾ ਹੈ। ਜੱਗ ਵਿਚ ਪਾਣੀ ਵਰਗਾ ਕੋਈ ਦੇਵਤਾ ਨਹੀਂ, ਆਦਮੀ ਜੀਉਂਦਿਆਂ ਤੀਰਥ ਦੇ ਪਵਿੱਤਰ ਜਲਾਂ ਵਿਚ ਇਸ਼ਨਾਨ ਕਰਦਾ ਹੈ, ਪਰ ਜਦ ਮਰਦਾ ਹੈ ਤਦ ਪ੍ਰੇਤ ਪ੍ਰੇਤ ਕਹਿੰਦੇ ਹਨ। ਕੀ ਚੰਦ ਕੀ ਤਾਰੇ ਕੀ ਪੌਣ ਕੀ ਬ੍ਰਹਸਪਤ ਕੀ ਇੰਦਰ, ਇਨ੍ਹਾਂ ਦੇ ਦਰਸ਼ਨ ਕਰਨ ਨਾਲ ਹੀ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ। ਮਨੁੱਖ ਲੋਕਿਕ ਰੀਤ ਦੀ ਲਾਜ ਨਾਲ ਭਰੇ ਹੋਏ ਹਨ, ਜੇ ਪੂਰਨ ਭਰੋਸਾ ਹੋਵੇ ਤਾਂ ਪ੍ਰਭੂ ਦਾ ਨਾਮ ਜਪਣ ਨਾਲ ਤਰ ਜਾਂਦੇ ਹਨ॥੨੩॥

*ਚੌਪਈ-* ਪ੍ਰੀਤ ਪ੍ਰਤੀਤ ਬਿਹੀਨੇ ਲੋਕ। ਜਨਮ ਮਰਨ ਨਿਤ ਪ੍ਰਾਪਤਿ ਸ਼ੋਕ।
ਸਿਦਕ ਨਰਿਦੈ, ਰਚਜੋ ਪਰਪੰਚ। ਦੇਖਾ ਦੇਖੀ ਹੁਇਂ ਨਰ ਸੰਚਿ॥੨੪॥

ਪ੍ਰੀਤ ਅਤੇ ਪ੍ਰਤੀਤ ਤੋਂ ਸੱਖਣੇ ਲੋਕ ਨਿਤ ਜਨਮ ਮਰਨ ਪ੍ਰਾਪਤ ਕਰਕੇ ਦੁਖੀ ਹੁੰਦੇ ਹਨ। ਇਨ੍ਹਾਂ ਦੇ ਹਿਰਦੇ ਵਿਚ ਸਿਦਕ ਨਹੀਂ ਤੇ ਇਨ੍ਹਾਂ ਨੇ ਛਲ ਰਚਿਆ ਹੈ। ਵੇਖਾ-ਵੇਖੀ ਹੋਰ ਮਨੁੱਖ ਵੀ ਨਾਲ ਰਲ ਗਏ ਹਨ॥੨੪॥

ਜੇ ਪਰਖਜੋ ਚਾਹਿਤ ਇਨ ਤਾਂਈ। ਮੌਨ ਧਾਰਿ ਲਿਹੁ ਅਗਨਿ ਲੁਕਾਈ।
ਜ੍ਵਲਤੀ ਦੇਹੁ ਮ੍ਰਿਤਕ ਕੇ ਤਰੇ। ਅਪਰਨਿ ਕੋ ਨਹਿਂ ਜਿਮ ਲਖਿ ਪਰੇ॥੨੫॥

ਜੇ ਇਨ੍ਹਾਂ ਨੂੰ ਪਰਖਣਾ ਚਾਹੁੰਦੇ ਹੋ ਤਾਂ ਚੁੱਪ ਕਰਕੇ ਅੱਗ ਲੁਕਾ ਕੇ ਲੈ ਜਾ। ਬਲਦੀ ਹੋਈ ਅੱਗ ਮੁਰਦੇ ਦੇ ਫੱਟੇ ਥੱਲੇ ਇਸ ਪ੍ਰਕਾਰ ਰੱਖ ਦੇਵੋ ਕਿ ਦੂਸਰਿਆਂ ਨੂੰ ਨਾ ਪਤਾ ਲੱਗੇ"॥੨੫॥

ਬਿਸਮਜੋ ਬਚਨ ਮਾਨਿ ਅਰਦਾਸੀ। ਉਤਲਾਵਤਿ ਗਮਨਜੋ ਤਜਿ ਪਾਸੀ।
ਜ੍ਵਲਤੀ ਦੇਗ ਬਿਖੈ ਬਡਿ ਭਾਠੀ। ਤਹਿਂ ਤੇ ਲੀਨਿਸ ਅਗਨਿ ਮੁਆਠੀ॥੨੬॥

ਅਰਦਾਸੀਆ ਸਿੱਖ ਬਚਨ ਮੰਨ ਕੇ ਬੜਾ ਹੈਰਾਨ ਹੋਇਆ ਤੇ ਗੁਰੂ ਜੀ ਪਾਸੋਂ ਤੁਰਤ ਚਲਾ ਗਿਆ। ਲੰਗਰ ਵਿਚ ਇਕ ਵੱਡੀ ਭੱਠੀ ਬਲ ਰਹੀ ਸੀ। ਉਸ ਨੇ ਉਥੋਂ ਅੱਗ ਦੀ ਬਲਦੀ ਹੋਈ ਇਕ ਚੁਆਂਤੀ ਲਈ॥੨੬॥

ਆਵਤਿ ਭਾ ਤਿਹ ਥਲ ਉਤਲਾਤਾ। ਜ੍ਵਲਤ ਹਾਥ ਮਹਿਂ ਗਹਜੋ ਚੁਮਾਤਾ।
ਦਿਯੋ ਮ੍ਰਿਤਕ ਕੀ ਸੀਢੀ ਤਰੇ। ਜਿਮ ਗੁਰ ਕਹੀ ਤਥਾ ਹੀ ਕਰੇ॥੨੭॥

ਤੇ ਬਹੁਤ ਕਾਹਲੀ-ਕਾਹਲੀ ਉਸ ਥਾਂ ਆ ਗਿਆ, ਚੁਆਂਤੀ ਹੱਥ ਵਿਚ ਫੜੀ ਬਲਦੀ ਰਹੀ। ਉਸ ਅਗਨੀ ਨੂੰ ਉਸ ਮੁਰਦੇ ਦੇ ਤਖਤੇ ਦੇ ਥੱਲੇ ਰੱਖ ਦਿੱਤਾ, ਜਿਵੇਂ ਗੁਰੂ ਜੀ ਨੇ ਕਿਹਾ ਸੀ, ਉਸ ਨੇ ਉਸ ਤਰ੍ਹਾਂ ਹੀ ਕੀਤਾ॥੨੭॥

ਅਗਨਿ ਸੇਕ ਤਨ ਜਰਿਬੇ ਲਾਗਾ। ਸਹਿ ਕਿਮ ਸਕਹਿ, ਚਹਤਿ ਤਬਿ ਭਾਗਾ।
ਸਭਿ ਗਿਨਤੀ ਤਜਿ ਫਾਰਿ ਦੁਸ਼ਾਲਾ। ਤਜਜੋ ਕਫਨ ਕੌ ਤੂਰਨ ਚਾਲਾ॥੨੮॥

ਜਦ ਉਸ ਪਖੰਡੀ ਮੁਰਦੇ ਨੂੰ ਅੱਗ ਦਾ ਸੇਕ ਲੱਗਾ, ਤਾਂ ਉਹ ਕਿਵੇਂ ਸਹਿ ਸਕਦਾ ਸੀ, ਉਹ ਫਿਰ ਭੱਜਣਾ ਚਾਹੁੰਦਾ ਸੀ। ਉਸ ਫਿਰ ਸਭ ਗਿਣਤੀਆਂ ਛੱਡ ਕੇ ਉਪਰ ਦਿੱਤੀ ਹੋਈ ਚਾਦਰ ਨੂੰ ਪਰ੍ਹਾਂ ਮਾਰਿਆ ਤੇ ਖੱਫਨ ਛੱਡ ਕੇ ਤੁਰਤ ਭੱਜ ਉੱਠਿਆ॥੨੮॥

ਭਾਗ ਗਯੋ ਚੀਰਤਿ ਬਡ ਭੀਰ। ਨਹਿਂ ਥਿਰੁ ਭਯੋ ਕਿਸੀ ਕੇ ਤੀਰ।
ਨਰ ਸੰਗਤਿ ਕੇ ਸਭਿ ਬਿਸਮਾਏ। ਇਹ ਭਾਣਾ ਕਜਾ ਗੁਰ ਵਰਤਾਏ॥ ੨੯॥

ਫਿਰ ਵੱਡੀ ਭੀੜ ਨੂੰ ਚੀਰਦਾ ਹੋਇਆ ਭੱਜ ਗਿਆ ਤੇ ਕਿਸੇ ਦੇ ਕੋਲ ਖੜਾ ਨਾ ਹੋ ਸਕਿਆ। ਸੰਗਤ ਵਿਚਲੇ ਸਾਰੇ ਮਨੁੱਖ ਬਹੁਤ ਹੈਰਾਨ ਹੋਏ, ਇਹ ਗੁਰੂ ਜੀ ਨੇ ਕੈਸਾ ਭਾਣਾ ਵਰਤਾਇਆ ਹੈ॥੨੯॥

ਕਿਰਤਨੀਏ ਸਿਖ ਸ਼ਵ ਘਰ ਕੇਰੇ। ਪਿਖੇ ਸ਼੍ਰਮਿੰਦਤਿ ਭਏ ਘਨੇਰੇ।
ਲਾਜ ਸਭਿਨਿ ਕੀ ਆਂਖਨਿ ਆਈ। ਗੁਰ ਸਨਮੁਖ ਨਹਿਂ ਨਾਰ ਉਠਾਈ॥ ੩੦॥

ਜਿਹੜੇ ਮੁਰਦੇ ਪਾਸ ਕੀਰਤਨ ਕਰ ਰਹੇ ਸਨ, ਉਹ ਇਹ ਕੁਝ ਵੇਖ ਕੇ ਬਹੁਤ ਸ਼ਰਮਿੰਦੇ ਹੋਏ। ਸਾਰਿਆਂ ਦੀਆਂ ਅੱਖਾਂ ਸ਼ਰਮਸਾਰ ਹੋ ਗਈਆਂ ਤੇ ਗੁਰੂ ਜੀ ਦੇ ਸਾਹਮਣੇ ਉਹ ਸਿਰ ਉਤਾਂਹ ਨਾ ਚੁੱਕ ਸਕੇ॥੩੦॥

ਸ੍ਰੀ ਕਲਗੀਧਰ ਦੇਖਿ ਬਖਾਨਾ। 'ਤੁਮਰੋ ਕਿਰਤਨ ਫਲਜੋ ਮਹਾਨਾ।
ਸਿੱਖਹੁ ਸ਼ਬਦ ਸ ਪ੍ਰੇਮ ਉਚਾਰਜੋ। ਸਣੈ ਦੇਹ ਇਹ ਸ੍ਵਰਗ ਸਿਧਾਰਜੋ' ॥ ੩੧॥

ਗੁਰੂ ਜੀ ਨੇ ਇਹ ਕੁਝ ਵੇਖ ਕੇ ਕਿਹਾ, "ਤੁਹਾਡੇ ਕੀਰਤਨ ਨੂੰ ਮਹਾਨ ਫਲ ਲੱਗਾ ਹੈ। ਸਿੱਖਾਂ ਨੇ ਬੜੇ ਪ੍ਰੇਮ ਨਾਲ ਸ਼ਬਦ ਪੜ੍ਹਿਆ ਸੀ। ਜਿਸ ਕਰਕੇ ਉਹ ਸਿੱਖ ਸਰੀਰ ਸਹਿਤ ਸਵਰਗਾਂ ਨੂੰ ਚਲੇ ਗਿਆ ਹੈ"॥੩੧॥

ਤਬਿ ਸਿੱਖਨ ਸਭਿ ਮਸਤਕ ਟੇਕੇ। 'ਪਾਤਿਸ਼ਾਹੁ ਸਚ ਜਲਧ ਬਿਬੇਕੇ।
ਤੁਮਰੀ ਗਤਿ ਤੁਮ ਹੀ ਪ੍ਰਭੁ ਜਾਨੋ। ਕਿਸ ਮਹਿਂ ਸ਼ਕਤਿ ਜੁ ਲੇਹਿ ਪਛਾਨੋ' ॥੩੨॥

ਤਦ ਸਾਰੇ ਸਿੱਖਾਂ ਨੇ ਮੱਥਾ ਟੇਕਿਆ ਤੇ ਕਿਹਾ, "ਸੱਚੇ ਪਾਤਸ਼ਾਹ ਗਿਆਨ ਦੇ ਸਾਗਰ ਹਨ, ਹੇ ਪ੍ਰਭੂ ਜੀ ! ਤੁਹਾਡੀ ਗਤ ਤੁਸੀਂ ਆਪ ਹੀ ਜਾਣਦੇ ਹੋ, ਕਿਸ ਵਿਚ ਅਜਿਹੀ ਸ਼ਕਤੀ ਹੈ ਜਿਹੜਾ ਤੁਹਾਨੂੰ ਪਛਾਣ ਲਵੇ"॥੩੨॥

ਦਯਾਸਿੰਧੁ ਤਬਿ ਸਭਿਨਿ ਸੁਨਾਯਹੁ। 'ਸਿੱਖਹੁ ਜੋ ਪਰਪੰਚ ਬਨਾਯਹੁ।
ਕਰਿ ਪੂਰਾ ਗਮਨਤਿ ਨਿਜ ਭਵਨੂ। ਚਰਚਾ ਕਰਤਿ ਨ ਜਾਨਜੋ ਕਵਨੂ॥ ੩੩॥

ਦਇਆ ਦੇ ਸਾਗਰ ਭਾਵ ਗੁਰੂ ਜੀ ਨੇ ਫਿਰ ਸਭ ਨੂੰ ਸੁਣਾਇਆ, "ਸਿੱਖਾਂ ਨੇ ਵੱਡਾ ਛਲ ਬਣਾਇਆ ਸੀ, ਇਹ ਧੋਖਾ ਕਰਕੇ ਉਹ ਆਪਣੇ ਘਰਾਂ ਨੂੰ ਜਾਣਾ ਚਾਹੁੰਦੇ ਸਨ। ਫਿਰ ਇਨ੍ਹਾਂ ਨੇ ਇਹ ਚਰਚਾ ਕਰਨੀ ਸੀ ਕਿ ਸਾਡੇ ਪਖੰਡ ਨੂੰ ਗੁਰੂ ਜੀ ਨੇ ਕਿਸੇ ਤਰ੍ਹਾਂ ਵੀ ਨਾ ਪਛਾਣਿਆ॥੩੩॥

ਅਪਰ ਨਰਨ ਸਮ ਹਮ ਕਹੁ ਜਾਨਤਿ। ਸਿੱਖੀ ਸਿਦਕ ਰਿਦੈ ਤੁਮ ਹਾਨਤਿ।
ਯਾਂ ਤੇ ਨਹਿਂ ਪ੍ਰਾਪਤਿ ਕੱਲਜਾਨ। ਹੋਤਿ ਨਰਕ ਕੀ ਗਤੀ ਨਿਦਾਨ॥ ੩੪॥

ਹੋਰ ਮਨੁੱਖਾਂ ਵਾਂਗ ਸਾਨੂੰ ਜਾਣਦੇ ਹੋ, ਸਿੱਖੀ ਸਿਦਕ ਤੁਸੀਂ ਹਿਰਦੇ ਵਿਚੋਂ ਦੂਰ ਕੀਤਾ ਹੈ, ਇਸ ਕਰਕੇ ਤੁਹਾਨੂੰ ਕਲਿਆਣ ਪ੍ਰਾਪਤ ਨਹੀਂ ਹੋਵੇਗਾ, ਮੂਰਖਤਾ ਕਰਕੇ ਨਰਕ ਨਸੀਬ ਹੋਣਗੇ॥੩੪॥

ਹਮ ਸਿੱਖਨਿ ਕੌ ਚਹਤਿ ਉਧਾਰਜੋ। ਯਾਂਤੇ ਤੁਮਰੋ ਕਪਟ ਉਘਾਰਜੋ।
ਜਾਨੋਗੇ ਅਬਿ ਅੰਤਰਜਾਮੀ। ਲਖਜੋ ਮਹਾਤਮ ਠਾਨਹੁ ਸ੍ਵਾਮੀ' ॥ ੩੫॥

ਅਸੀਂ ਸਿੱਖਾਂ ਦਾ ਉਧਾਰ ਕਰਨਾ ਚਾਹੁੰਦੇ ਹਾਂ, ਇਸ ਕਰਕੇ ਤੁਹਾਡੇ ਪਖੰਡ ਨੂੰ ਉਜਾਗਰ ਕੀਤਾ ਹੈ। ਹੁਣ ਤੁਸੀਂ ਅੰਤਰਜਾਮੀ ਜਾਣੋਗੇ। ਇਸ ਮਹਾਤਮ ਨੂੰ ਸਮਝ ਕੇ ਹੁਣ ਸਵਾਮੀ ਮੰਨੋਗੇ"॥੩੫॥

ਸਿੱਖ ਸਮੀਪਨਿ ਬਿਨੈ ਸੁਨਾਈ। 'ਬਖਸ਼ਹੁ ਇਨ ਕੂਰੀ ਚਤੁਰਾਈ।
ਇਸ ਕ੍ਰਿਤ ਤੇ ਹੁਇ ਦੋਖ ਨ ਕੋਈ। ਭਈ ਰੋਕ, ਛਲ ਠਾਨਜੋਂ ਸੋਈ' ॥ ੩੬॥

ਨੇੜੇ ਬੈਠੇ ਸਿੱਖਾਂ ਨੇ ਬੇਨਤੀ ਕੀਤੀ, "ਇਨ੍ਹਾਂ ਨੂੰ ਬਖਸ਼ ਲਵੋ, ਇਨ੍ਹਾਂ ਦੀ ਚਤੁਰਾਈ ਝੂਠੀ ਹੈ, ਇਸ ਕਰਤੂਤ ਕਰਨ ਨਾਲ ਇਨ੍ਹਾਂ ਨੂੰ ਕੋਈ ਪਾਪ ਨਾ ਲੱਗੇ, ਆਪ ਵੱਲੋਂ ਜਾਣ ਦੀ ਰੋਕ ਲਾਈ ਸੀ, ਇਸ ਕਰਕੇ ਹੀ ਇਹ ਛਲ ਕੀਤਾ ਹੈ" ॥੩੬॥

*ਦੋਹਰਾ-* **ਸੁਨਿ ਸਿੱਖਨ ਤੇ ਸਤਿਗੁਰੂ ਕ੍ਰਿਪਾਦ੍ਰਿਸ਼ਟਿ ਅਵਿਲੋਕ।**
**ਸਭਿਨਿ ਸੁਨਾਵਤਿ ਬਦਨ ਤੇ ਉਚਰਜੋ ਏਕ ਸ਼ਲੋਕ॥ ੩੭॥**

ਸਿੱਖਾਂ ਪਾਸੋਂ ਇਸ ਤਰ੍ਹਾਂ ਸੁਣ ਕੇ ਸਤਿਗੁਰੂ ਜੀ ਨੇ ਸਭ ਵਲ ਕ੍ਰਿਪਾ-ਦ੍ਰਿਸ਼ਟੀ ਨਾਲ ਵੇਖਿਆ ਤੇ ਸਾਰਿਆਂ ਨੂੰ ਸੁਣਾ ਕੇ ਆਪਣੇ ਮੂੰਹ ਵਿਚੋਂ ਇਹ ਸਲੋਕ ਉਚਾਰਨ ਕੀਤਾ॥੩੭॥

*ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ॥*
*ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ॥*

(ਅੰਗ ੧੪੧੬)

ਹੇ ਪ੍ਰਭੂ! ਅਸੀਂ ਬਹੁਤ ਪਾਪ ਕਰਦੇ ਹਾਂ, ਜਿਨ੍ਹਾਂ ਦਾ ਕੋਈ ਓੜਕ ਅਤੇ ਅੰਤ ਨਹੀਂ ਹੈ। ਹੇ ਪ੍ਰਭੂ! ਆਪਣੀ ਕਿਰਪਾ ਕਰਕੇ ਸਾਨੂੰ ਬਖਸ਼ ਲਵੋ, ਅਸੀਂ ਪਾਪੀ ਤੇ ਵੱਡੇ ਗੁਨਾਹਗਾਰ ਹਾਂ।

*ਚੌਪਈ-* **ਭਏ ਪ੍ਰਸੰਨ ਬਾਕ ਕੋ ਕਹਜੋ। ਘਰ ਕੋ ਕਾਜ ਸਭਿਨਿ ਕਉ ਲਹਜੋ।**
**'ਗਵਨਹੁ ਭਵਨ ਰਟਹੁ ਸਤਿਨਾਮੂ। ਸਤਿਸੰਗਤ ਸੇਵਹੁ ਅਭਿਰਾਮੂ॥੩੮॥**

ਗੁਰੂ ਜੀ ਨੇ ਪ੍ਰਸੰਨ ਹੋ ਕੇ ਇਹ ਬਚਨ ਕੀਤਾ, ਉਹ ਸਾਰਿਆਂ ਦੇ ਘਰਾਂ ਦੇ ਕੰਮਾਂ ਕਾਜਾਂ ਬਾਰੇ ਜਾਣ ਗਏ। "ਸਤਿਨਾਮ ਦਾ ਜਾਪ ਜਪਦੇ ਹੋਏ ਆਪਣੇ ਘਰਾਂ ਨੂੰ ਚਲੇ ਜਾਵੋ, ਸਤਿਸੰਗਤ ਦੀ ਚੰਗੀ ਤਰ੍ਹਾਂ ਸੇਵਾ ਕਰੋ॥੩੮॥

**ਗੁਰ ਘਰ ਕੋ ਸਭਿ ਸਿਦਕ ਕਮਾਵਹੁ। ਹੋਲਿ ਦੁਸਹਿਰਾ ਦਰਸ਼ਨ ਆਵਹੁ'।**
**ਸੁਨਿ ਬਖਸ਼ਨ ਕੋ ਸਭਿ ਹਰਖਾਏ। ਕਰ ਜੋਰਹਿਂ ਸਭਿ ਸੀਸ ਨਿਵਾਏ॥੩੯॥**

ਗੁਰੂ ਘਰ ਦਾ ਸਾਰੇ ਸਿਦਕ ਕਮਾਓ ਤੇ ਹੋਲੇ ਅਤੇ ਦੁਸਹਿਰੇ ਤੇ ਦਰਸ਼ਨ ਕਰਨ ਆਵੋ।" ਗੁਰੂ ਜੀ ਦੇ ਬਖਸ਼ ਦੇਣ ਬਾਰੇ ਸੁਣ ਕੇ ਸਾਰੇ ਬਹੁਤ ਪ੍ਰਸੰਨ ਹੋ ਗਏ, ਹੱਥ ਜੋੜ ਕੇ ਸਾਰਿਆਂ ਨੇ ਆਪਣੇ ਸਿਰ ਨਿਵਾਏ॥੩੯॥

**ਗਵਨੇ ਭਵਨ ਖੁਸ਼ੀ ਗੁਰ ਲੈ ਕੈ। ਬਹੁ ਕਲਜਾਣ ਆਪਣੀ ਪੈਕੈ।**
**ਜਹਿਂ ਕਹਿਂ ਸਤਿਗੁਰ ਕੋ ਜਸੁ ਫੈਲਾ। ਕਲਿ ਕੇ ਕਲਮਲ ਸਕਲ ਕਟੈਲਾ॥੪੦॥**

ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਕੇ ਆਪਣੇ ਘਰਾਂ ਨੂੰ ਚਲੇ ਗਏ। ਆਪਣਾ ਬਹੁਤ ਕਲਿਆਣ ਕਰਵਾਉਣਾ ਚਾਹੁੰਦੇ ਸਨ। ਜਿੱਥੇ ਕਿੱਥੇ ਸਤਿਗੁਰੂ ਜੀ ਦਾ ਬਹੁਤ ਜਸ ਫੈਲਿਆ, ਜਿਹੜਾ ਜਸ ਕਲਜੁਗ ਦੇ ਸਾਰੇ ਪਾਪਾਂ ਨੂੰ ਕੱਟਣ ਵਾਲਾ ਸੀ॥੪੦॥

*ਤੀਸਰੀ ਰੁੱਤ ਦਾ ਛਤਾਲ਼ੀਵਾਂ ਅਧਿਆਇ ਸਮਾਪਤ ਹੋਇਆ॥੪੬॥*

☆☆☆

# ਅਧਿਆਇ ਸੰਤਾਲ਼ੀਵਾਂ

*ਭਾਈ ਅਨੰਦ ਸਿੰਘ*

*ਦੋਹਰਾ-* ਮੇਲ ਮੇਖ ਸੰਕ੍ਰਾਤ ਕੋ ਚਹੁੰਦਿਸ਼ਿ ਤੇ ਸਮੁਦਾਇ।
ਆਨਿ ਅਨੰਦਪੁਰਿ ਕੇ ਬਿਖੈ ਦਰਸ ਅਨੰਦ ਕੋ ਪਾਇ॥ ੧॥

ਵਿਸਾਖੀ ਦੀ ਸੰਗ੍ਰਾਂਦ ਨੂੰ ਚਾਰੇ ਪਾਸਿਆਂ ਤੋਂ ਸੰਗਤਾਂ ਇਕੱਠੀਆਂ ਹੋ ਕੇ ਆਈਆਂ ਤੇ ਅਨੰਦਪੁਰ ਵਿਚ ਆ ਕੇ ਉਨ੍ਹਾਂ ਗੁਰੂ ਜੀ ਦੇ ਅਨੰਦਮਈ ਦਰਸ਼ਨ ਪਾਏ॥੧॥

*ਚੌਪਈ-* ਸਤਿਗੁਰ ਬਸਤ੍ਰ ਸ਼ਸਤ੍ਰ ਕੋ ਪਹਿਰੇ। ਆਨਿ ਸਿੰਘਾਸਨ ਪਰ ਤਬਿ ਠਹਿਰੇ।
ਸੁਭਟ ਸਭਾਸਦ ਸਭਾ ਮਝਾਰੀ। ਥਿਰੇ ਨਮੋ ਕਰਿ ਦਰਸ ਨਿਹਾਰੀ॥੨॥

ਸਤਿਗੁਰੂ ਜੀ ਫਿਰ ਬਸਤਰ ਸ਼ਸਤਰ ਪਹਿਨ ਕੇ ਆਪਣੇ ਸਿੰਘਾਸਣ 'ਤੇ ਬਿਰਾਜ ਗਏ। ਸਾਰੇ ਸੂਰਮੇ ਤੇ ਸਭਾ ਦੇ ਸਦਸ ਨਮਸਕਾਰ ਕਰਕੇ ਬੈਠ ਕੇ ਦਰਸ਼ਨ ਕਰ ਰਹੇ ਸਨ॥੨॥

ਸੰਗਤਿ ਆਵਹਿ ਅਰਪ ਅਕੋਰਹਿ। ਪਗ ਪੰਕਜ ਬੰਦਹਿ ਕਰ ਜੋਰਹਿ।
ਕੋ ਬੈਠਹਿ ਕੋ ਖਰੇ ਨਿਹਾਰਹਿ। ਤ੍ਰਿਪਤੈਂ ਨਹੀਂ ਹਰਖ ਉਰ ਧਾਰਹਿਂ॥੩॥

ਸੰਗਤਾਂ ਆ ਕੇ ਚਰਨ ਕੰਵਲਾਂ ਤੇ ਦੋਵੇਂ ਹੱਥ ਜੋੜ ਕੇ ਬੰਦਨਾਂ ਕਰਕੇ ਉਪਹਾਰ ਅਰਪਣ ਕਰ ਰਹੀਆਂ ਸਨ। ਕਈ ਬੈਠੇ ਸਨ, ਕਈ ਖੜੇ ਹੀ ਦਰਸ਼ਨ ਕਰ ਰਹੇ ਸਨ, ਦਰਸ਼ਨ ਕਰ ਕਰ ਕੇ ਤ੍ਰਿਪਤ ਨਹੀਂ ਸੀ ਹੁੰਦੇ, ਹਿਰਦੇ ਵਿਚ ਪ੍ਰਸੰਨ ਹੋ ਰਹੇ ਸਨ॥੩॥

ਧਨੁਖ ਬਾਨ ਯੁਤਿ ਜਨੁ ਰਘੁਨਾਥਾ। ਲੋਕ ਔਧ ਕੇ ਟੇਕਹਿਂ ਮਾਥਾ।
ਮਨਹੁਂ ਦ੍ਵਾਰਕਾ ਮਹਿਂ ਘਨ ਸ਼ਜਾਮੂ। ਜਾਦਵ ਦੇਖਹਿਂ ਦੁਤਿ ਅਭਿਰਾਮੂ॥੪॥

ਧਨੁੱਖ ਬਾਨ ਵੀ ਧਾਰਨ ਕੀਤਾ ਹੋਇਆ ਸੀ, ਮਾਨੋ ਰਾਮਚੰਦਰ ਜੀ ਬਿਰਾਜਮਾਨ ਸਨ ਤੇ ਮਾਨੋ ਅਯੁੱਧਿਆ ਦੇ ਲੋਕ ਮੱਥਾ ਟੇਕ ਰਹੇ ਸਨ। ਮਾਨੋ ਦਵਾਰਕਾ ਵਿਚ ਕ੍ਰਿਸ਼ਨ ਜੀ ਬੈਠੇ ਸਨ, ਜਿਨ੍ਹਾਂ ਦੀ ਮਨੋਹਰ ਛਵੀ ਦਾ ਯਾਦਵ ਦਰਸ਼ਨ ਪਾ ਰਹੇ ਸਨ॥੪॥

ਬਦਨ ਚੰਦ ਕੋ ਮਨਹੁਂ ਚਕੋਰੇ। ਇਕ ਟਕ ਨੇਤ੍ਰ ਲਗੇ ਗੁਰ ਓਰੇ।
ਰਿਦੈ ਬਿਲੰਦ ਅਨੰਦਹਿ ਸੰਗਤਿ। ਚਹੁੰਦਿਸ਼ਿ ਪਿਖਹਿਂ ਬ੍ਰਿੰਦ ਕਰਿ ਪੰਗਤਿ॥੫॥

ਚੰਦ ਮੁਖੜੇ ਨੂੰ ਮਾਨੋ ਚਕੋਰਾਂ ਤਕ ਰਹੀਆਂ ਸਨ, ਉਨ੍ਹਾਂ ਦੇ ਨੈਣ ਇਕ ਟਿਕ ਗੁਰੂ ਜੀ ਦੇ ਮੁਖੜੇ ਉੱਤੇ ਟਿਕੇ ਸਨ। ਸੰਗਤਾਂ ਦੇ ਹਿਰਦੇ ਵਿਚ ਮਹਾਨ ਅਨੰਦ ਛਾਇਆ ਹੋਇਆ ਸੀ, ਚਾਰੇ ਪਾਸੀਂ ਬਹੁਤ ਪੰਗਤਾਂ ਲੱਗੀਆਂ ਹੋਈਆਂ ਸਨ॥੫॥

ਇਕ ਸਿਖ ਆਇ ਸਿੱਖਣੀ ਸਹਿਤ। ਬੰਦਨ ਕਰੀ ਭਾਉ ਮਨ ਮਹਤ।
ਹਾਥ ਜੋਰਿ ਕਰਿ ਬਿਨੈ ਬਖਾਨੀ। 'ਸਾਚੇ ਪਾਤਿਸ਼ਾਹੁ ਸੁਖਦਾਨੀ॥ ੬॥

ਉਸ ਸਮੇਂ ਇਕ ਸਿੱਖ ਆਪਣੀ ਸਿੱਖਣੀ ਸਹਿਤ ਆਇਆ, ਉਸ ਨੇ ਮਨ ਦੇ ਵੱਡੇ ਪ੍ਰੇਮ ਨਾਲ ਬੰਦਨਾ ਕੀਤੀ ਤੇ ਹੱਥ ਜੋੜ ਕੇ ਬੇਨਤੀ ਕੀਤੀ, "ਹੇ ਸੁੱਖਾਂ ਦੇ ਦਾਤੇ, ਸੱਚੇ ਪਾਤਿਸ਼ਾਹ!॥੬॥

ਇਕ ਸੁਤ ਹਮਰੇ ਦਯੋ ਸੁ ਰਾਵਰਿ। ਤਜ ਘਰਨੀ ਥਿਰਿਯੋ ਜਨੁ ਬਾਵਰ।
ਭਲੇ ਸਿੱਖ ਕੀ ਤਨੁਜਾ ਬਜਾਹੀ। ਹੈ ਅਬੋਲ ਸੰਗ ਬੋਲਤਿ ਨਾਂਹੀ॥ ੭॥

ਆਪ ਜੀ ਨੇ ਸਾਡੇ ਘਰ ਇਕ ਪੁੱਤਰ ਦੀ ਦਾਤ ਬਖਸ਼ੀ ਹੈ, ਉਹ ਆਪਣੀ ਘਰ ਵਾਲੀ ਨੂੰ ਛੱਡ ਕੇ ਪਾਗਲ ਹੋਇਆ ਫਿਰਦਾ ਹੈ। ਇਕ ਭਲੇ ਸਿੱਖ ਦੀ ਲੜਕੀ ਵਿਆਹ ਕੇ ਲਿਆਂਦੀ ਹੈ, ਚੁਪ ਰਹਿੰਦਾ ਹੈ ਵਹੁਟੀ ਨਾਲ ਬੋਲਦਾ ਨਹੀਂ ਹੈ॥੭॥

ਹਮਹਿਂ ਦੀਹ ਦੁਖ, ਬਹੁ ਸਮੁਝਾਵਹਿਂ। ਨਿਰਮੋਹੀ ਬਚ ਤਿਹ ਸੁਨ ਪਾਵਹਿਂ।
ਤਜੌਂ ਦੇਸ਼ ਮੈਂ ਜਾਉਂ ਬਿਦੇਸ਼। ਧਰੌਂ ਫਕੀਰੀ ਤਜਾਗਿ ਅਸ਼ੇਸ਼'॥ ੮॥

ਅਸੀਂ ਬਹੁਤ ਦੁਖੀ ਹਾਂ, ਬਹੁਤ ਸਮਝਾਉਂਦੇ ਹਾਂ, ਉਸ ਤੋਂ ਵੱਡੇ ਕਠੋਰ ਬਚਨ ਸੁਣਦੇ ਹਾਂ। ਕਹਿੰਦਾ ਹੈ ਮੈਂ ਦੇਸ਼ ਛੱਡ ਕੇ ਵਿਦੇਸ਼ ਚਲਾ ਜਾਵਾਂਗਾ, ਸਭ ਕੁਝ ਛੱਡ ਕੇ ਫਕੀਰ ਬਣ ਜਾਵਾਂਗਾ''॥੮॥

ਸ਼੍ਰੀ ਮੁਖ ਕਹਜੋ 'ਅਬੈ ਸਿਖ ਜਾਵੋ। ਸੁਤ ਹਕਾਰ ਕਰਿ ਹਮ ਢਿਗ ਲਜਾਵੋ'।
ਸੁਨਿ ਆਇਸੁ ਆਨਜੋ ਤਤਕਾਲਾ। ਕਰ ਜੋਰੇ ਥਿਰਿ ਅੱਗ੍ਰ ਕ੍ਰਿਪਾਲਾ॥ ੯॥

ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਹੇ ਸਿੱਖਾ! ਹੁਣ ਜਾਵੋ ਆਪਣੇ ਪੁੱਤਰ ਨੂੰ ਬੁਲਾ ਕੇ ਸਾਡੇ ਪਾਸ ਲਿਆਵੋ।" ਗੁਰੂ ਜੀ ਪਾਸੋਂ ਆਗਿਆ ਸੁਣ ਕੇ ਉਹ ਸਿੱਖ ਤੁਰਤ ਆਪਣੇ ਪੁੱਤਰ ਨੂੰ ਲੈ ਆਇਆ ਤੇ ਹੱਥ ਜੋੜ ਕੇ ਗੁਰੂ ਜੀ ਦੇ ਅੱਗੇ ਖੜਾ ਹੋ ਗਿਆ॥੯॥

ਪਿਖਿ ਸਿਖ ਸੁਤ ਕੋ ਕਹਜੋ ਗੁਸਾਈਂ। 'ਤੋਹਿ ਮਾਤ ਪਿਤ ਕਹਾਂ ਅਲਾਈ?।
ਹਮਰੋ ਸੁਤ ਜਗ ਤੇ ਹੁਇ ਨਜਾਰੋ। ਭਯੋ ਉਦਾਸ, ਦੇਖਿ ਦੁਖ ਭਾਰੋ॥ ੧੦॥

ਸਿੱਖ ਅਤੇ ਉਸ ਦੇ ਪੁੱਤਰ ਨੂੰ ਵੇਖ ਕੇ ਸਤਿਗੁਰੂ ਜੀ ਨੇ ਕਿਹਾ, "ਤੇਰੇ ਮਾਤਾ ਪਿਤਾ ਕੀ ਕਹਿੰਦੇ ਹਨ, ਸਾਡਾ ਪੁੱਤਰ ਜਗਤ ਤੋਂ ਵੱਖਰਾ ਹੈ, ਉਸ ਨੂੰ ਵੇਖ ਕੇ ਸਾਨੂੰ ਬਹੁਤ ਦੁਖ ਹੁੰਦਾ ਹੈ॥੧੦॥

ਯਾਂਤੇ ਹਮ ਤੁਹਿ ਬੂਝਨ ਕਰਹਿਂ। ਕਜੋਂ ਕਰਿ ਭਾ ਵਿਰਾਗ ਉਰ ਧਰਹਿਂ?।
ਨਾਮ ਕੌਨ ਅਰੁ ਸਿਖ ਕਿਸ ਕੇਰਾ? ਪਰਚਾ ਕਿਸ ਪਕਾਰ ਕੋ ਤੇਰਾ?॥ ੧੧॥

ਇਸ ਕਰਕੇ ਅਸੀਂ ਤੈਨੂੰ ਪੁੱਛਦੇ ਹਾਂ, ਤੂੰ ਆਪਣੇ ਹਿਰਦੇ ਵਿਚ ਏਨਾ ਵੈਰਾਗ ਕਿਉਂ ਧਾਰਨ ਕੀਤਾ ਹੈ? ਤੇਰਾ ਕੀ ਨਾਮ ਹੈ ਅਤੇ ਤੂੰ ਕਿਸ ਦਾ ਸਿੱਖ ਹੈਂ, ਤੇਰਾ ਕਿਸ ਪ੍ਰਕਾਰ ਦਾ ਉਦੇਸ਼ ਹੈ?॥੧੧॥

ਬੈਸ ਅਸ਼ਟ ਦਸ਼ ਸੰਮਤ ਤੇਰੀ। ਲਖੀਅਤਿ, ਕਹੁ ਸਭਿ ਸਚ ਇਸ ਬੇਰੀ।
ਭੋਗੇ ਭੋਗ ਜਿਨਹੁੰ ਬ੍ਰਿੱਧ ਹੋਏ। ਤਿਨਹੁੰ ਵਿਰਾਗ ਨ ਉਪਜਹਿ ਕੋਏ॥ ੧੨॥

ਤੇਰੀ ਹਾਲੇ ਅਠਾਰਾਂ ਸਾਲ ਦੀ ਉਮਰ ਹੈ, ਜੋ ਤੂੰ ਸਮਝਦਾ ਹੈਂ ਉਸ ਨੂੰ ਸੱਚੋ-ਸੱਚ ਇਸ ਸਮੇਂ ਦੱਸ ਦੇ। ਜਿਹੜੇ ਬਿਰਧ ਹੋਏ ਹਨ, ਉਹ ਤਾਂ ਭੋਗ ਭੋਗਦੇ ਹਨ, ਉਨ੍ਹਾਂ ਨੂੰ ਤਾਂ ਵਿਰਾਗ ਨਹੀਂ ਉਪਜਦਾ ਹੈ॥੧੨॥

ਭਾਗ ਪ੍ਰਥਮ ਕੋ ਬਡ ਲਖਿ ਪਾਯੋ॥ ਤੁਵ ਦਰਸ਼ਨ ਹਮ ਚਹਿ ਬੁਲਵਾਯੋ'।
ਸੁਨਿ ਸਿਖ ਸੁਤ ਕਰ ਜੋਰਤਿ ਪ੍ਰਾਹੂ। 'ਕਜੋਂ ਮੁਝ ਹਸਹੁ ਸਾਚਿ ਪਤਿਸ਼ਾਹੂ!॥੧੩॥

ਤੇਰੇ ਪਹਿਲੇ ਚੰਗੇ ਭਾਗ ਜਾਣੇ ਹਨ, ਇਸ ਲਈ ਤੇਰਾ ਦਰਸ਼ਨ ਕਰਨ ਲਈ ਅਸੀਂ ਚਾਹ ਕੇ ਬੁਲਵਾਇਆ ਹੈ।" ਇਹ ਸੁਣ ਕੇ ਸਿੱਖ ਦਾ ਪੁੱਤਰ ਹੱਥ ਜੋੜ ਕੇ ਬੋਲਿਆ, "ਹੇ ਸੱਚੇ ਪਾਤਿਸ਼ਾਹ! ਮੈਨੂੰ ਮਜ਼ਾਕ ਕਿਉਂ ਕਰਦੇ ਹੋ॥੧੩॥

ਭਵਜਲ ਜੀਵ ਸੁ ਬਹੇ ਮਝਾਰੀ। ਤੁਮ ਦਰਸ਼ਨ ਕਰਿ ਉਤਰਹਿਂ ਪਾਰੀ।
ਅਨਜਾਨ ਨ, ਸਭਿ ਕੋ ਤੁਮ ਜਾਨੋ। ਜਾਨਿ ਬੂਝ ਕਿਮ ਬੂਝਨਿ ਠਾਨੋ॥ ੧੪॥

ਇਹ ਜੀਵ ਭਵਜਲ ਵਿਚ ਬਹਿ ਰਿਹਾ ਹੈ, ਤੁਹਾਡੇ ਦਰਸ਼ਨ ਕਰਕੇ ਜੀਵ ਦਾ ਪਾਰਉਤਾਰਾ ਹੋ ਜਾਂਦਾ ਹੈ। ਆਪ ਅਨਜਾਣ ਨਹੀਂ ਹੋ, ਸਾਰਿਆਂ ਨੂੰ ਤੁਸੀਂ ਜਾਣਦੇ ਹੋ, ਜਾਣ ਬੁਝ ਕੇ ਫਿਰ ਕਿਉਂ ਪੁੱਛਦੇ ਹੋ॥੧੪॥

**ਨਾਮ ਅਨੰਦ ਸਿੰਘ ਹੈ ਮੇਰਾ। ਸ੍ਰੀ ਸਤਿਗੁਰ ਕੋ ਸਿਖ ਚਿਤ ਚੇਰਾ।**
**ਭਯੋ ਬਿਰਾਗ ਪਠਤਿ ਗੁਰਬਾਨੀ'। ਇਮ ਕਹਿ ਗਾਥਾ ਬਹੁਰ ਬਖਾਨੀ॥ ੧੫॥**

ਮੇਰਾ ਨਾਮ ਅਨੰਦ ਸਿੰਘ ਹੈ, ਹੇ ਸਤਿਗੁਰੂ ਜੀ! ਚਿਤੋਂ ਮੈਂ ਆਪ ਜੀ ਦਾ ਸੇਵਕ ਹਾਂ। ਗੁਰਬਾਣੀ ਪੜ੍ਹ ਕੇ ਮੈਨੂੰ ਵਿਰਾਗ ਉਪਜਿਆ ਹੈ।'' ਇਸ ਤਰ੍ਹਾਂ ਕਹਿ ਕੇ ਫਿਰ ਕਹਿਣ ਲੱਗਾ॥੧੫॥

*ਸੋਰਠਾ-* **'ਕਜਾ ਬੂਢਾ ਕਜਾ ਬਾਲ ਜਾਂ ਗੁਰ ਸ਼ਰਣੀ ਜਾਇਗਾ।**
**ਮੁਕਤਿ ਹੋਇ ਤਤਕਾਲ ਨਾਉ ਚਢਣ ਕੀ ਰੀਤਿ ਜਯੋਂ॥ ੧੬॥**

ਕੀ ਬੁੱਢਾ ਕੀ ਬਾਲ ਜਿਹੜਾ ਵੀ ਗੁਰੂ ਜੀ ਦੀ ਸ਼ਰਨ ਵਿਚ ਆਵੇਗਾ, ਉਹ ਤੁਰਤ ਮੁਕਤੀ ਪ੍ਰਾਪਤ ਕਰੇਗਾ, ਜਿਵੇਂ ਬੇੜੀ 'ਤੇ ਚੜ੍ਹਨ ਦੀ ਰੀਤੀ ਹੈ॥੧੬॥

*ਚੌਪਈ-* **ਸੁਨੀਐ ਪਾਤਿਸ਼ਾਹ ਸੁਖਦਾਯਹੁ! ਮਾਤ ਪਿਤਾ ਮੁਹਿ ਪਢਨਿ ਪਠਾਯਹੁ।**
**ਗੁਰਬਾਣੀ ਪਢਿ ਪ੍ਰੇਮ ਸੁ ਜਾਗਾ। ਭਯੋ ਪ੍ਰੇਮ ਕੰਠ ਕਰਿਬੇ ਲਾਗਾ॥੧੭॥**

ਹੇ ਸੁਖਾਂ ਦੇ ਦਾਤੇ! ਸੱਚੇ ਪਾਤਸ਼ਾਹ ਸੁਣੋ, ਮੇਰੇ ਮਾਤਾ ਪਿਤਾ ਨੇ ਮੈਨੂੰ ਪੜ੍ਹਨ ਵਾਸਤੇ ਭੇਜਿਆ ਸੀ। ਬਾਣੀ ਪੜ੍ਹ ਕੇ ਮੈਨੂੰ ਪ੍ਰੇਮ ਜਾਗਿਆ ਤੇ ਫਿਰ ਮੈਂ ਬਾਣੀ ਕੰਠ ਕਰਨ ਲੱਗਾ॥੧੭॥

**ਤੁਕ ਅਨੰਦ ਕੀ ਰਿਦੈ ਬਿਚਾਰੀ। ਕਹੀ ਸੀਖ ਸੋ ਉਰ ਮਹਿਂ ਧਾਰੀ।**
**ਰਾਤ ਦਿਵਸ ਚਿਤ ਰਾਖਿ ਘਨੇਰਾ। ਤਿਸ ਤੇ ਭਾ ਉਦਾਸ ਮਨ ਮੇਰਾ॥੧੮॥**

ਅਨੰਦ ਸਾਹਿਬ ਦੀ ਬਾਣੀ ਦੀ ਇਕ ਤੁਕ ਨੂੰ ਮੈਂ ਹਿਰਦੇ ਵਿਚ ਵਿਚਾਰਿਆ ਹੈ। ਉਸ ਤੁਕ ਵਿਚਲੀ ਸਿੱਖਿਆ ਨੂੰ ਮੈਂ ਆਪਣੇ ਹਿਰਦੇ ਵਿਚ ਧਾਰਨ ਕੀਤਾ ਹੈ। ਰਾਤ ਦਿਨ ਉਸ ਤੁਕ ਨੂੰ ਮੈਂ ਆਪਣੇ ਚਿੱਤ ਵਿਚ ਰੱਖਦਾ ਹਾਂ, ਉਸ ਕਰਕੇ ਮੇਰਾ ਮਨ ਉਦਾਸ ਹੋ ਗਿਆ ਹੈ॥੧੮॥

*ਰਾਮਕਲੀ ਮਹਲਾ ੩॥*

*ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥ ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥*
*ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥ ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥*

(ਅੰਗ ੯੧੮)

ਹੇ ਮੇਰੇ ਪਿਆਰੇ ਮਨ! ਤੂੰ ਸਦਾ ਹੀ ਸੱਚੇ ਵਾਹਿਗੁਰੂ ਦਾ ਸਿਮਰਨ ਕਰ। ਇਹ ਪਰਿਵਾਰ ਜੋ ਤੂੰ ਵੇਖਦਾ ਹੈਂ, ਤੇਰੇ ਨਾਲ ਨਹੀਂ ਜਾਣਾ ਹੈ। ਜਿਸ ਨੇ ਤੇਰੇ ਨਾਲ ਨਹੀਂ ਜਾਣਾ ਹੈ, ਉਸ ਦੇ ਨਾਲ ਤੂੰ ਕਿਉਂ ਆਪਣੇ ਮਨ ਨੂੰ ਜੋੜਦਾ ਹੈਂ? ਐਸਾ ਕੰਮ ਬਿਲਕੁਲ ਨਾ ਕਰੋ ਜਿਸ ਦਾ ਤੈਨੂੰ ਅੰਤ ਵਿਚ ਪਛਤਾਵਾ ਕਰਨਾ ਪਵੇ।

*ਚੌਪਈ-* **ਅਰਥ ਬਸਯੋ ਉਰ ਭਯੋ ਵੈਰਾਗਾ। ਜਗ ਸਭਿ ਤੁੱਛ ਦੀਸਨੇ ਲਾਗਾ।**
**ਜਥਾ ਧੂੰਮ ਬਾਦਰ ਦਿਸ਼ਟਾਯਾ। ਸੁਪਨਾ ਜਿਮ ਬਾਜ਼ੀਗਰ ਮਾਯਾ॥੧੯॥**

ਇਸ ਬਾਣੀ ਦੇ ਅਰਥ ਮੇਰੇ ਹਿਰਦੇ ਵਿਚ ਵੱਸਣ ਨਾਲ ਮੇਰੇ ਦਿਲ ਵਿਚ ਵੈਰਾਗ ਉਤਪੰਨ ਹੋਇਆ ਹੈ, ਸਾਰਾ ਜਗਤ ਹੀ ਮੈਨੂੰ ਤੁੱਛ ਲੱਗਣ ਲੱਗ ਗਿਆ ਹੈ, ਮਾਨੋ ਇਹ ਧੂੰਏਂ ਦਾ ਇਕ ਬੱਦਲ ਹੈ, ਬਾਜ਼ੀਗਰ ਦੀ ਮਾਇਆ ਵਾਂਗ ਇਹ ਇਕ ਸੁਪਨਾ ਹੈ॥੧੯॥

ਜੇ ਸ਼ਰੀਰ ਅਬਿ ਦਿਖਯਤਿ ਸਾਰੇ। ਨਹੀਂ ਆਦਿ ਮੈਂ ਕਿਨਹੁ ਨਿਹਾਰੇ।
ਅੰਤ ਸਮੈਂ ਬਿਨਸੈਂ ਇਹੁ ਸਬੈ। ਬਹੁਰੋ ਨਹਿਂ ਲਖੀਯਤਿ ਕਿਸ ਕਦੈ॥੨੦॥

ਇਹ ਜਿਹੜੇ ਸਰੀਰ ਦਿਖਾਈ ਦਿੰਦੇ ਹਨ, ਇਨ੍ਹਾਂ ਨੂੰ ਆਦਿ ਵਿਚ ਕਿਸੇ ਨਹੀਂ ਵੇਖਿਆ। ਅੰਤ ਆਉਣ 'ਤੇ ਇਹ ਸਾਰੇ ਖਤਮ ਹੋ ਜਾਣਗੇ। ਫਿਰ ਇਨ੍ਹਾਂ ਨੂੰ ਕਦੇ ਵੀ ਕੋਈ ਨਹੀਂ ਜਾਣੇਗਾ ਅਤੇ ਨਾ ਹੀ ਇਹ ਕਦੇ ਕਿਸੇ ਨੂੰ ਦਿੱਸਣਗੇ॥੨੦॥

ਕੋ ਇਕ ਦਿਨ ਕੋ ਧੁੰਧ ਪਸਾਰਾ। ਆਦਿ ਨ ਅੰਤ ਸੁ ਕੁਤੋ ਮਝਾਰਾ।
ਨਿਸਾ ਬਾਸ ਪਾਹੁਨ ਸਮ ਆਏ। ਮੇਲਨ ਦੀ ਨੌਕਾ ਸਮੁਦਾਏ॥ ੨੧॥

ਵਰਤਮਾਨ ਵਿਚ ਇਹ ਕੁਝ ਦਿਨ ਦਾ ਧੁੰਧ ਪਸਾਰਾ ਹੈ, ਮੱਧ ਵਿਚ ਭਾਵ ਵਰਤਮਾਨ ਵਿਚ ਕਿਥੇ ਹੈ, ਰਾਤ ਨੂੰ ਪ੍ਰਾਹੁਣੇ ਵਾਂਗ ਇਹ ਮਨੁੱਖ ਵਸਣ ਵਾਸਤੇ ਆਉਂਦਾ ਹੈ, ਜਿਵੇਂ ਬੇੜੀ ਦੇ ਪੂਰ ਵਾਂਗ ਮੇਲ ਹੁੰਦਾ ਹੈ॥੨੧॥

ਜਿਮ ਜਲ ਬਹੈਂ ਮਿਲੇ ਤ੍ਰਿਣ ਬ੍ਰਿੰਦਾ। ਬਿਛਰੇ ਮੇਲ ਨ ਬਹੁਰ ਬਨੰਦਾ।
ਨਿਕਸਹਿ ਦੁਗਧ ਨ ਅਸਥਨ ਆਵੈ। ਝਰਹਿ ਪੱਤ੍ਰ ਕੋ ਸ਼ਾਖ ਲਗਾਵੈ॥੨੨॥

ਜਿਵੇਂ ਜਲ ਵਿਚ ਬਹੁਤ ਤੀਲੇ ਮਿਲ ਕੇ ਵਹਿੰਦੇ ਹਨ, ਵਿਛੜਿਆਂ ਦਾ ਫੇਰ ਮੇਲ ਨਹੀਂ ਬਣਦਾ ਹੈ। ਥਣਾਂ ਵਿਚੋਂ ਨਿਕਲਿਆ ਹੋਇਆ ਦੁੱਧ ਫਿਰ ਥਣਾਂ ਵਿਚ ਨਹੀਂ ਜਾ ਸਕਦਾ। ਝੜੇ ਹੋਇਆਂ ਪੱਤਿਆਂ ਨੂੰ ਫਿਰ ਕੌਣ ਟਹਿਣੀ ਨਾਲ ਲਾ ਸਕਦਾ ਹੈ॥੨੨॥

ਤਿਮ ਸੰਬੰਧੀ ਬਹੁਰ ਨ ਮੇਲਾ। ਪਰਾਰਬਧ ਕਰਿ ਭਏ ਸਕੇਲਾ।
ਕਜੋਂ ਚਿਤ ਲਾਇ ਸੁ ਜਨਮ ਗਵਾਈਯੇ। ਜਿਸ ਕੋ ਮਿਲਿਏ ਬਹੁਰ ਨ ਪਾਈਯੇ॥ ੨੩॥

ਇਸ ਤਰ੍ਹਾਂ ਹੀ ਸੰਬੰਧੀਆਂ ਨਾਲ ਫਿਰ ਮੇਲ ਨਹੀਂ ਹੁੰਦਾ ਹੈ, ਸਰੀਰ ਦੇ ਆਰੰਭ ਕਰਨ ਵਾਲਾ ਕਰਮ ਕਰਕੇ ਇਹ ਸਰੀਰ ਮਿਲਿਆ ਹੈ। ਫਿਰ ਦੁਨੀਆਂ ਵਿਚ ਚਿਤ ਲਾ ਕੇ ਫਜ਼ੂਲ ਵਿਚ ਇਹ ਜਨਮ ਕਿਉਂ ਗਵਾਈਏ, ਜਿਸ ਜਨਮ ਨੂੰ ਅਸੀਂ ਦੁਬਾਰਾ ਨਹੀਂ ਪਾ ਸਕਦੇ ਹਾਂ॥੨੩॥

ਜਜੋਂ ਤਰੁ ਪਰ ਨਿਸ ਪੰਛੀ ਬਾਸੇ। ਉਡਹਿਂ ਦਿਸ਼ਾ ਚਹੁੰ ਮੇਂ ਰਵਿ ਭਾਸੇ।
ਇੱਤਜਾਦਿਕ ਮੈਂ ਤਰਕ ਬਿਚਾਰੋਂ। ਸੱਤਾਸੱਤ ਭਲੇ ਨਿਰਧਾਰੋਂ॥ ੨੪॥

ਜਿਵੇਂ ਰਾਤ ਨੂੰ ਦਰੱਖਤ 'ਤੇ ਪੰਛੀ ਬੈਠਦਾ ਹੈ, ਪਰ ਸੂਰਜ ਚੜ੍ਹਨ ਉੱਤੇ ਚਾਰੇ ਪਾਸੇ ਉੱਡ ਜਾਂਦਾ ਹੈ। ਇਸ ਪ੍ਰਕਾਰ ਦੇ ਮੈਂ ਤਰਕ ਵਿਚਾਰੇ ਹਨ। ਇਸ ਸੱਤ ਅਤੇ ਅਸੱਤ ਦਾ ਭਲੀ ਪ੍ਰਕਾਰ ਨਿਪਟਾਰਾ ਕਰੋ॥੨੪॥

ਬੋਲਣ ਹਸਣਾ ਖਾਣਾ ਪੀਣਾ। ਬਿਸਰ ਗਏ ਉਰ ਭਾ ਸੁਧ ਹੀਣਾ।
ਜਗਤ ਮਨੋਰਥ ਫੁਰਹਿ ਨ ਕੋਈ। ਲੋਕਨ ਲਖਜੋ ਕਸਰ ਕੁਛ ਹੋਈ॥ ੨੫॥

ਬੋਲਣਾ, ਹੱਸਣਾ, ਖਾਣਾ ਪੀਣਾ ਸਭ ਕੁਝ ਵਿਸਰ ਗਿਆ ਹੈ, ਹਿਰਦਾ ਸੋਝੀ ਰਹਿਤ ਹੋ ਗਿਆ ਹੈ। ਜਗਤ ਵਿਚ ਜੀਊਣ ਦਾ ਕੋਈ ਵੀ ਮਨੋਰਥ ਸੁਝਦਾ ਨਹੀਂ ਹੈ। ਲੋਕੀਂ ਸਮਝਦੇ ਹਨ ਕਿ ਭੂਤ ਪ੍ਰੇਤਾਂ ਦਾ ਛਾਇਆ ਹੈ॥੨੫॥

ਅਬਿ ਮੈਂ ਸ਼ਰਨਿ ਆਪ ਕੀ ਪਰਜੋ। ਸ਼ਬਦ ਤੁਮਾਰੇ ਇਹ ਗੁਣ ਕਰਜੋ'
ਸੁਨਿ ਕਰਿ ਸ਼੍ਰੀ ਮੁਖ ਤੇ ਗੁਰ ਬੋਲੇ। 'ਸੁਤ ਪਰ ਭਰਮ ਕਰਜੋ ਕਜੋਂ ਡੋਲੇ॥ ੨੬॥

ਹੁਣ ਮੈਂ ਤੁਹਾਡੀ ਸ਼ਰਨ ਵਿਚ ਆਇਆ ਹਾਂ, ਤੁਹਾਡੀ ਬਾਣੀ ਨੇ ਮੇਰੀ ਇਹ ਹਾਲਤ ਕੀਤੀ ਹੈ।'' ਇਹ ਸੁਣ ਕੇ ਗੁਰੂ ਜੀ ਆਪਣੇ ਮੁਖ ਤੋਂ ਬੋਲੇ, ''ਆਪਣੇ ਪੁੱਤਰ ਬਾਰੇ ਭਰਮ ਕਰਕੇ ਕਿਉਂ ਡੋਲ ਗਏ ਹੋ॥੨੬॥

ਤਜਹੁ ਭਰਮਨਾ ਜੋ ਉਰ ਹੋਈ। ਭੂਤ ਪ੍ਰੇਤ ਇਸ ਰੋਗ ਨ ਕੋਈ।
ਜਾਗੇ ਪ੍ਰਥਮ ਭਾਗ ਇਸ ਕੇਰੇ। ਮਿਲਿ ਤੁਮ ਗੈਲ ਨ ਪਰਹੁ ਬਡੇਰੇ॥ ੨੭॥

ਤੁਹਾਡੇ ਹਿਰਦੇ ਵਿਚ ਜਿਹੜਾ ਭਰਮ ਪੈ ਗਿਆ ਹੈ, ਇਸ ਨੂੰ ਛੱਡ ਦੇਵੋ, ਇਸ ਨੂੰ ਕਿਸੇ ਪ੍ਰਕਾਰ ਦੇ ਭੂਤ ਪ੍ਰੇਤ ਦਾ ਰੋਗ ਨਹੀਂ ਹੈ। ਇਸ ਦੇ ਪਿਛਲੇ ਭਾਗ ਜਾਗ ਪਏ ਹਨ, ਇਸ ਦੇ ਬਹੁਤਾ ਪਿੱਛੇ ਨਾ ਪਵੋ॥੨੭॥

ਤੁਮ ਕੋ ਸੁਤ ਬਖਸ਼ਜੋ ਗੁਰ ਔਰ। ਬੈਠਹੁ ਨਿਸ਼ਚੈ ਕਰਿ ਨਿਜ ਠੌਰ।
ਇਸ ਕੋ ਆਪੇ ਹਮ ਸਮੁਝਾਵੈਂ। ਚਲਹਿ ਪੰਥ ਜੇ ਤਿਸਹਿ ਚਲਾਵੈਂ॥ ੨੮॥

ਗੁਰੂ ਜੀ ਨੇ ਤੁਹਾਨੂੰ ਇਕ ਹੋਰ ਪੁੱਤਰ ਬਖਸ਼ਿਆ ਹੈ, ਨਿਸ਼ਚਾ ਧਾਰ ਕੇ ਆਪਣੇ ਘਰ ਵਿਚ ਬੈਠੋ। ਇਸ ਨੂੰ ਅਸੀਂ ਆਪ ਹੀ ਸਮਝਾ ਲਵਾਂਗੇ। ਜਿਸ ਰਾਹ ਚੱਲੇਗਾ, ਚਲਾ ਲਵਾਂਗੇ॥੨੮॥

ਇਸ ਤਜਿ ਜਾਹੁ ਅਪਨਿ ਘਰ ਪਾਛੇ। ਸਿਖਣੀ ਭੀ ਇਸ ਕੀ ਰਹਿ ਆਛੇ।
ਆਪੇ ਹੋਇ ਕੁਟੰਬੀ ਰਹਿ ਹੈ। ਭਲੋ ਬੁਰੋ ਜਬਿ ਭੇਵ ਕੁ ਲਹਿ ਹੈ'॥ ੨੯॥

ਇਸ ਨੂੰ ਏਥੇ ਛੱਡ ਕੇ ਆਪਣੇ ਘਰ ਜਾਵੋ, ਇਸ ਦੀ ਸਿੱਖਣੀ ਵੀ ਏਥੇ ਆ ਕੇ ਰਹੇ। ਆਪੇ ਪਰਿਵਾਰ ਹੋ ਕੇ ਰਹਿਣਗੇ ਜਦ ਭਲੇ ਬੁਰੇ ਦਾ ਭੇਦ ਨਹੀਂ ਪਾਉਣਗੇ"॥੨੯॥

ਸਿੱਖ ਸਿੱਖਣੀ ਸੁਣਿ ਗੁਰ ਬੈਨ। ਹਰਖਹਿਂ ਬੰਦੇ ਗਮਨੇ ਐਨ।
ਰਹਜੋ ਅਨੰਦ ਸਿੰਘ ਢਿਗ ਨਾਥ। ਬੈਠਹਿ ਨਿਕਟ ਜੋਰਿ ਜੁਗ ਹਾਥ॥ ੩੦॥

ਸਿੱਖ ਸਿੱਖਣੀ ਨੇ ਜਦ ਗੁਰੂ ਜੀ ਦੇ ਇਹ ਬਚਨ ਸੁਣੇ ਤਾਂ ਪ੍ਰਸੰਨ ਹੋ ਕੇ ਬੰਦਨਾ ਕਰਕੇ ਆਪਣੇ ਘਰ ਨੂੰ ਚਲੇ ਗਏ। ਅਨੰਦ ਸਿੰਘ ਫਿਰ ਗੁਰੂ ਜੀ ਦੇ ਪਾਸ ਰਿਹਾ, ਉਹ ਦੋਵੇਂ ਹੱਥ ਜੋੜ ਕੇ ਗੁਰੂ ਜੀ ਦੇ ਪਾਸ ਬੈਠ ਗਿਆ॥੩੦॥

ਇਕ ਦਿਨ ਅਪਨੇ ਨਿਕਟਿ ਹਕਾਰਾ। ਸ਼੍ਰੀ ਮੁਖ ਤੇ ਗੁਰ ਮ੍ਰਿਦੁਲ ਉਚਾਰਾ।
'ਸੁਨਹੁ ਨੀਂਗਰਾ ਦੇਂ ਹਮ ਭੇਟ। ਇਤ ਰੁਖ ਕਰਿ ਇੰਦ੍ਰੈਨ ਸਮੇਟ॥ ੩੧॥

ਗੁਰੂ ਜੀ ਨੇ ਇਕ ਦਿਨ ਅਨੰਦ ਸਿੰਘ ਨੂੰ ਆਪਣੇ ਪਾਸ ਬੁਲਾਇਆ। ਗੁਰੂ ਜੀ ਨੇ ਮੁਖ ਤੋਂ ਬੜੇ ਮਿੱਠੇ ਬਚਨ ਉਚਾਰਨ ਕੀਤੇ, "ਤੂੰ ਸਾਨੂੰ ਭੇਟਾ ਦੇ ਰੂਪ ਵਿਚ ਮਿਲਿਆ ਹੈਂ ਤੇ ਤੈਨੂੰ ਅਸੀਂ ਸਿਖਿਆ ਦਿੰਦੇ ਹਾਂ। ਆਪਣੀਆਂ ਇੰਦਰੀਆਂ ਨੂੰ ਸਮੇਟ ਕੇ ਸਾਡੇ ਵੱਲ ਰੁਖ ਕਰੋ॥੩੧॥

ਬਹੁਰ ਕਰਹੁ ਜਿਮ ਉਰ ਅਭਿਲਾਖੀ। ਪ੍ਰਥਮ ਭਨਹਿਂ ਨ੍ਰਿਬ੍ਰਿਤ ਕੀ ਸਾਖੀ।
ਬਨ ਮਹਿਂ ਤਪਸੀ ਇਕ ਤਪ ਕਰਤਿ। ਰਿਦੈ ਸੰਤੋਖ ਪ੍ਰਾਣ ਕੋ ਧਰਤਿ॥ ੩੨॥

ਫਿਰ ਉਸ ਤਰ੍ਹਾਂ ਕਰੋ ਜਿਵੇਂ ਦਿਲ ਦੀ ਅਭਿਲਾਸ਼ਾ ਹੈ, ਪਹਿਲਾਂ ਅਸੀਂ ਨਿਰਵਿਰਤੀ ਦੀ ਸਾਖੀ ਕਹਿੰਦੇ ਹਾਂ। ਜੰਗਲ ਵਿਚ ਇਕ ਤਪੱਸਵੀ ਤਪ ਕਰ ਰਿਹਾ ਸੀ। ਹਿਰਦੇ ਵਿਚ ਸੰਤੋਖ ਧਾਰ ਕੇ ਉਹ ਪ੍ਰਾਣਾਯਾਮ ਕਰ ਰਿਹਾ ਸੀ॥੩੨॥

ਪੁਰਿ ਢਿਗ ਰਹੈ ਕੁਟੀ ਮਹਿਂ ਬੈਸਾ। ਦੇਤਿ ਨਾਰਿ ਨਰ ਅਚਵਹਿ ਤੈਸਾ।
ਅਲਪ ਬਹੁਤ ਕੈ ਸ੍ਵਾਦ ਕੁ ਸ੍ਵਾਦ। ਚੂਨ ਸਾਗ ਦੁਧ ਕੈ ਦਧਿ ਆਦਿ॥ ੩੩॥

ਨਗਰ ਦੇ ਪਾਸ ਇਕ ਕੁਟੀਆ ਵਿਚ ਬੈਠਾ ਰਹਿੰਦਾ ਸੀ, ਜੋ ਕੁਝ ਵੀ ਇਸਤਰੀ ਪੁਰਸ਼ ਦਿੰਦੇ ਸੀ, ਉਹ ਕੁਝ ਖਾ ਛੱਡਦਾ ਸੀ, ਬਹੁਤ ਥੋੜਾ ਅਹਾਰ ਕਰਦਾ ਸੀ, ਬੇਸ਼ਕ ਉਹ ਸਵਾਦ ਹੋਵੇ ਜਾਂ ਬੇਸਵਾਦ। ਆਟਾ, ਸਾਗ, ਦੁੱਧ ਜਾਂ ਦਹੀਂ ਆਦਿ ਛਕਦਾ ਸੀ॥੩੩॥

**ਦਯੋ ਦਈ ਕੋ ਲਖਿ ਸੋ ਖਾਇ। ਪ੍ਰਾਨ ਅਪਾਨ ਸੋਂ ਜੋਗ ਕਮਾਇ।**
**ਦ੍ਵਾਦਸ਼ ਭੇਦ ਅਨਾਹਦਿ ਸੁਨਿਕੈ। ਸਮੁਝਿ ਸਕਲ ਇਕ ਚਿਤ ਭਾ ਗੁਨਿ ਕੈ ॥੩੪॥**

ਈਸ਼ਵਰ ਦਾ ਦਿੱਤਾ ਹੋਇਆ ਜਾਣ ਕੇ ਖਾਂਦਾ ਸੀ ਤੇ ਪ੍ਰਾਣਾਯਾਮ ਦਾ ਜੋਗ ਕਮਾਉਂਦਾ ਸੀ। ਅਨਾਹਦ ਚੱਕਰ ਜੋ ਬਾਰਾਂ ਦਲਾਂ ਦਾ ਹੈ ਉਸ ਦਾ ਭੇਦ ਸੁਣ ਕੇ ਸਾਰਾ ਸਮਝ ਕੇ ਤੇ ਗੁਣ ਕੇ ਧਿਆਨ ਜੋੜ ਕੇ ਇਕ ਚਿੱਤ ਇਕਾਗਰ ਹੋ ਗਿਆ॥੩੪॥

**ਸਪਤ ਦਿਵਸ ਬੀਤੇ ਇਕ ਬਾਰ। ਕਿਤ ਤੇ ਪਹੁਚਯੋ ਨਹੀਂ ਅਹਾਰ।**
**ਸੁਨਹੁ ਨੀਂਗਰਾ! ਤਪੀ ਬਿਚਾਰਾ। ਮੁਝ ਪਰ ਕੋਪ ਭਯੋ ਕਰਤਾਰਾ॥ ੩੫॥**

ਇਕ ਵਾਰ ਸਤ ਦਿਨ ਬੀਤ ਗਏ, ਕਿਸੇ ਪਾਸੇ ਤੋਂ ਵੀ ਉਸ ਨੂੰ ਭੋਜਨ ਨਾ ਪਹੁੰਚਿਆ। ਹੇ ਬੱਚਾ! ਸੁਣੋ, ਉਸ ਤਪੀ ਨੇ ਵਿਚਾਰ ਕੀਤੀ, ਪ੍ਰਭੂ ਨੇ ਮੇਰੇ ਉੱਤੇ ਕ੍ਰੋਧ ਧਾਰਨ ਕੀਤਾ ਹੈ॥੩੫॥

**ਕਰ ਪਗ ਦਿਏ ਨ ਉੱਦਮ ਧਰੇ। ਉਦਰ ਭਰਣ ਲਗਿ ਚਹੀਐ ਕਰੇ।**
**ਪੁਰਿ ਮਹਿਂ ਫਿਰਿ ਭਿਛ ਕਰੀਅਹਿ ਕੋਇ। ਸੁਰ ਭੀ ਬੈਠ ਦੇਤਿ ਦੁਖਿ ਹੋਇ ॥੩੬॥**

ਹੱਥ ਪੈਰ ਦਿੱਤੇ ਹਨ, ਪਰ ਮੈਂ ਉਦਮ ਧਾਰਨ ਨਹੀਂ ਕਰਦਾ ਹਾਂ, ਢਿੱਡ ਭਰਨ ਤਕ ਹੀ ਚਾਹਤ ਕਰਦਾ ਹਾਂ। ਕਈ ਨਗਰ ਵਿਚ ਫਿਰ ਕੇ ਭਿਖਿਆ ਮੰਗਦੇ ਹਨ। ਦੇਵਤਿਆਂ ਨੂੰ ਬੈਠਾ ਵੇਖ ਕੇ ਦਿੰਦਿਆਂ ਦੁਖੀ ਹੁੰਦਾ ਹੈ॥੩੬॥

**ਖਿੰਥਾ ਛਰੀ ਕੁਸ਼ਾਸਨ ਮਾਲਾ। ਧਰੇ ਹਾਥ ਤੂੰਬਾ ਤਬਿ ਚਾਲਾ।**
**ਗ੍ਰਿਹਸਤੀ ਕੇ ਬਾਣੇ ਬਿਨ ਜਾਨਾ। ਨਹਿਂ ਸ਼ੁਭ ਜਿਸ ਤੇ ਜਾਇ ਨ ਜਾਨਾ॥੩੭॥**

ਗੋਦੜੀ, ਸੋਟੀ, ਕੁਸ਼ਾ ਦਾ ਆਸਣ ਤੇ ਮਾਲਾ ਤੇ ਤੂੰਬੀ ਹੱਥ ਵਿਚ ਧਰ ਕੇ ਚਲ ਪਿਆ। ਗ੍ਰਿਹਸਤੀ ਦੇ ਘਰ ਸਾਧ ਦੇ ਬਾਣੇ ਤੋਂ ਬਿਨਾਂ ਜਾਣਾ ਸ਼ੁਭ ਨਹੀਂ ਹੈ, ਜਿਸ ਕਰਕੇ ਇਹ ਜਾਣਿਆ ਨਹੀਂ ਜਾਂਦਾ ਕਿ ਇਹ ਮੰਗਤਾ ਕੌਣ ਹੈ॥੩੭॥

**ਗ੍ਰਿਸਤੀ ਕਰਹਿ ਨਿਰਾਦਰ ਦੋਖ। ਲਗਹਿ ਸਾਧ ਕੋ ਪਾਪਹਿ ਪੋਖ।**
**ਭਿੱਛਿਆ ਕੋ ਦੁਇ ਸਮੈ ਨ ਜਾਨਾ। ਧਰਹਿ ਭੇਖ ਨਹਿਂ ਬਦਲਹਿ ਆਨਾ॥੩੮॥**

ਇਸ ਗੱਲ ਵਿਚ ਜੇ ਗ੍ਰਿਹਸਤੀ ਨਿਰਾਦਰ ਕਰੇ ਤਾਂ ਦੋਸ਼ ਸਾਧ ਨੂੰ ਲਗੇਗਾ, ਕਿਉਂਕਿ ਸਾਧ ਹੀ ਪਾਪ ਦੀ ਪਾਲਣਾ ਕਰ ਰਿਹਾ ਹੈ। ਜੇ ਭਿਖਿਆ ਮੰਗਣ ਦੋਵੇਂ ਵੇਲੇ ਜਾਵੇ ਤਾਂ ਜਿਹੜਾ ਇਕ ਵਾਰ ਭੇਖ ਧਾਰਨ ਕੀਤਾ ਹੈ ਉਸ ਨੂੰ ਬਦਲ ਕੇ ਹੋਰ ਭੇਖ ਨਾ ਧਾਰਨ ਕਰੇ॥੩੮॥

**ਜੈਸੀ ਜੈਸੀ ਜੋ ਕਿਮੁ ਦੇਇ। ਜਥਾ ਸ਼ਕਤਿ ਦੁਧ ਭਿੱਛਜਾ ਲੇਇ।**
**ਚਿਰ ਨਹਿਂ ਠਹਿਰਹਿ ਪਰਾ ਨ ਲੇਵੇ। ਤ੍ਰਿਯ ਸਿਸ ਕਰ ਛੁਵਨਿ ਨ ਕਰ ਦੇਵੇ॥੩੯॥**

ਜੈਸਾ ਜੈਸਾ ਵੀ ਜੋ ਕੋਈ ਦੇਵੇ, ਪਰ ਜਥਾ ਸ਼ਕਤੀ ਦੁੱਧ ਦੀ ਭਿਖਿਆ ਲਵੇ, ਬਹੁਤਾ ਚਿਰ ਨਾ ਖਲੋਵੇ ਤੇ ਪਹਿਲੀ ਪੱਕੀ ਹੋਈ ਨਾ ਲਵੇ ਤੇ ਇਸਤਰੀ ਤੇ ਲੜਕੇ ਦੇ ਹੱਥ ਨੂੰ ਹੱਥ ਛੂਹਣ ਨਾ ਦੇਵੇ॥੩੯॥

**ਜਿਸ ਕਿਸ ਕੀ ਲੇ ਕਰਿ ਨਹਿਂ ਖਾਇ। ਸਿੱਖ ਸਾਧ ਕੋ ਨਹਿਂ ਬਨਿ ਆਇ।**
**ਭੋਜਨ ਪੱਕ ਖਾਇ ਸਭਿ ਕੇਰਾ। ਤਿਸ ਕੋ ਤੋਟਾ ਪਰਹਿ ਬਡੇਰਾ॥ ੪੦॥**

ਹਰ ਕਿਸੇ ਦੀ ਵਸਤੂ ਲੈ ਕੇ ਨਾ ਖਾਵੇ, ਸਿੱਖ ਸਾਧ ਨੂੰ ਇਹ ਖਾਣਾ ਬਣਦਾ ਨਹੀਂ ਹੈ। ਜਿਸ ਕਿਸੇ ਦਾ ਪੱਕਿਆ ਹੋਇਆ ਭੋਜਨ ਖਾਵੇ, ਉਸ ਨੂੰ ਵੱਡਾ ਘਾਟਾ ਪੈਂਦਾ ਹੈ॥੪੦॥

ਦੋਹਰਾ- **ਜਾਂਕੀ ਰਹਤਿ ਨ ਜਾਣੀਐ ਗੁਰੂ ਮੰਤ੍ਰ ਨਹਿਂ ਰੀਤਿ।**
**ਤਾਂਕੋ ਭੋਜਨ ਖਾਇਕੈ ਬਿਛਰੈ ਹਰਿ ਕੀ ਪ੍ਰੀਤਿ।**

ਇਹ ਸਭਿ ਰੀਤਿ ਬਿਚਾਰਿਕੈ ਤਪਸੀ ਗਯੋ ਬਜ਼ਾਰ।
ਨਗਰ ਬੀਚ ਇਕ ਸ਼ਾਹੁ ਘਰ ਬਡੋ ਜੱਗ ਕੋ ਸਾਰ॥ ੪੧॥

ਜਿਸ ਦੀ ਰਹਿਤ ਨਾ ਜਾਣੀਏ, ਜਿਹੜਾ ਗੁਰੂ ਮੰਤਰ ਦੀ ਰੀਤੀ ਅਨੁਸਾਰ ਨਹੀਂ ਚਲਦਾ ਹੈ, ਅਜਿਹੇ ਵਿਅਕਤੀ ਦਾ ਭੋਜਨ ਖਾ ਕੇ ਪ੍ਰਭੂ ਦੀ ਪ੍ਰੀਤੀ ਦੂਰ ਹੁੰਦੀ ਹੈ। ਇਹ ਸਭ ਰੀਤੀਆਂ ਵਿਚਾਰ ਕੇ ਤਪਸੀ ਬਾਜ਼ਾਰ ਵਿਚ ਗਿਆ। ਨਗਰ ਵਿਚ ਇਕ ਸ਼ਾਹ ਦਾ ਘਰ ਸੀ, ਜਿਸ ਨੂੰ ਯੱਗ ਕਰਨ ਦੀ ਵੱਡੀ ਸਾਰ ਸੀ॥੪੧॥

*ਚੌਪਈ-* ਬਡੀ ਭੀਰ ਭਰਿ ਰਹੀ ਨਿਕੇਤ। ਪਕਰਿ ਬਿਠਾਵੈਂ ਭੋਜਨ ਦੇਤਿ।
ਤਹਾਂ ਜਾਇ ਤਪਸੀ ਖਿਰ ਰਹਯੋ। ਕਿਨੈ ਬਿਠਾਇ ਨਹੀਂ ਕੁਛ ਕਹਯੋ॥੪੨॥

ਉਸ ਘਰ ਵਿਚ ਵੱਡੀ ਭੀੜ ਲੱਗੀ ਹੋਈ ਸੀ, ਫੜ-ਫੜ ਕੇ ਬਿਠਾ ਕੇ ਭੋਜਨ ਦਿੰਦੇ ਸਨ। ਉਥੇ ਜਾ ਕੇ ਤਪੱਸਵੀ ਖੜਾ ਰਿਹਾ, ਨਾ ਕਿਸੇ ਬਿਠਾਇਆ ਤੇ ਨਾ ਹੀ ਕੁਝ ਕਿਹਾ॥੪੨॥

ਪ੍ਰਣ ਸੰਤੋਖ ਧਰਯੋ ਸੁ ਬਿਚਾਰੇ। ਖਰਯੋ ਰਹਯੋ ਹੁਇ ਏਕ ਕਿਨਾਰੇ।
ਨਿਸ ਜਬਿ ਭੀ ਸਭਿ ਲੋਕ ਪਯਾਨੇ। ਪਿਖਿ ਤਪਸੀ ਨਿਜ ਆਇ ਟਿਕਾਨੇ॥੪੩॥

ਤਪੱਸਵੀ ਨੇ ਸਬਰ ਸੰਤੋਖ ਦਾ ਪ੍ਰਣ ਕੀਤਾ ਹੋਇਆ ਸੀ। ਇਸ ਲਈ ਉਹ ਕਿਨਾਰੇ ਵੱਲ ਹੋ ਕੇ ਖੜਾ ਰਿਹਾ। ਜਦ ਰਾਤ ਪੈ ਗਈ ਤਾਂ ਸਾਰੇ ਲੋਕ ਚਲੇ ਗਏ। ਇਹ ਵੇਖ ਕੇ ਤਪੱਸਵੀ ਵੀ ਆਪਣੇ ਟਿਕਾਣੇ ਤੇ ਆ ਗਿਆ॥੪੩॥

ਆਧੀ ਰਾਤਿ ਭਈ ਜਿਸ ਕਾਲਾ। ਦੁਇ ਦੇਵਨ ਕੇ ਦੂਤ ਕਰਾਲਾ।
ਜ੍ਵਲਤ ਮਸਾਲੈਂ ਹਾਥਨਿ ਲੀਨਿ। ਤਪਸੀ ਆਨਿ ਹਕਾਰਨਿ ਕੀਨ॥੪੪॥

ਜਿਸ ਸਮੇਂ ਅੱਧੀ ਰਾਤ ਹੋਈ ਤਾਂ ਦੇਵਤੇ ਦੇ ਦੋ ਦੂਤ ਭਿਆਨਕ ਮਸਾਲਾਂ ਹੱਥ ਵਿਚ ਫੜ ਕੇ ਉਥੇ ਆਏ ਤੇ ਉਨ੍ਹਾਂ ਨੇ ਆ ਕੇ ਤਪੱਸਵੀ ਨੂੰ ਬੁਲਾਇਆ॥੪੪॥

ਤੁਮ ਢਿਗ ਦੇਵਨਿ ਹਮਹੁਂ ਪਠਾਏ। ਮਹਾਰਾਜ ਕੀ ਆਗਜਾ ਲਜਾਏ।
ਉਠਿ ਕਰਿ ਹਮਰੇ ਸੰਗਿ ਸਿਧਾਰਹੁ। ਪੁਰਿ ਮਹਿਂ ਸ਼ਾਹੁ ਤਿਸੀ ਘਰ ਜਾਰਹੁ॥੪੫॥

ਉਨ੍ਹਾਂ ਕਿਹਾ ਤੁਹਾਡੇ ਪਾਸ ਸਾਨੂੰ ਦੇਵਤਾ ਨੇ ਭੇਜਿਆ ਹੈ, ਅਸੀਂ ਮਹਾਰਾਜ ਦੀ ਆਗਿਆ ਲੈ ਕੇ ਆਏ ਹਾਂ। ਉੱਠ ਕੇ ਸਾਡੇ ਨਾਲ ਚਲੋ, ਨਗਰ ਵਿਚ ਉਸ ਸ਼ਾਹ ਦੇ ਘਰ ਨੂੰ ਸਾੜਨਾ ਹੈ॥੪੫॥

ਜਿਸ ਘਰ ਸੰਤ ਛੁਧਤਿ ਹੀ ਆਯੋ। ਨਹਿਂ ਆਦਰ ਕੋ ਬਚ ਭੀ ਗਾਯੋ।
ਸ਼ਾਹੁ ਤਿਸੀ ਨੇ ਪਾਪ ਕਮਾਏ। ਤੁਵ ਸਹਾਇ ਹਿਤ ਹਮ ਚਲਿ ਆਏ॥੪੬॥

ਜਿਸ ਘਰੋਂ ਇਕ ਸੰਤ ਭੁੱਖਾ ਹੀ ਆਇਆ ਹੈ ਤੇ ਆਦਰ ਦਾ ਵੀ ਕੋਈ ਬਚਨ ਨਹੀਂ ਕਿਹਾ ਹੈ। ਉਸ ਸ਼ਾਹ ਨੇ ਵੱਡਾ ਪਾਪ ਕਮਾਇਆ ਹੈ, ਤੁਹਾਡੀ ਸਹਾਇਤਾ ਵਾਸਤੇ ਅਸੀਂ ਚਲ ਕੇ ਆਏ ਹਾਂ॥੪੬॥

ਚਲਿ ਆਗੇ ਘਰ ਦੇਹੁ ਦਿਖਾਈ। ਸੁਨਿ ਕਰਿ ਤਪਸੀ ਭਯੋ ਅਗੁਵਾਈ।
ਮੁਝ ਕੋ ਭੀ ਇਕ ਦੇਹੁ ਮਸਾਲ। ਦਈ ਤਿਨਹੁਂ ਗਹਿਕੈ ਕਰ ਨਾਲ॥੪੭॥

ਸਾਡੇ ਨਾਲ ਚਲ ਕੇ ਉਸਦਾ ਘਰ ਵਿਖਾਓ, ਇਹ ਸੁਣ ਕੇ ਤਪੱਸਵੀ ਉਨ੍ਹਾਂ ਦੇ ਅੱਗੇ ਲੱਗ ਕੇ ਤੁਰ ਪਿਆ। ਮੈਨੂੰ ਵੀ ਇਕ ਮਿਸਾਲ ਦੇਵੋ, ਉਨ੍ਹਾਂ ਨੇ ਮਿਸਾਲ ਹੱਥ ਨਾਲ ਫੜ ਕੇ ਦਿੱਤੀ॥੪੭॥

ਦੂਤਨ ਕੋ ਤਬਿ ਲਗਯੋ ਜਲਾਵਨਿ। ਭਾਗੇ ਤਪਸੀ ਤੇ ਡਰਪਾਵਨ।
ਲਗਯੋ ਸੁਨਾਵਨਿ ਤਿਨ ਬੱਖਜਾਤਾ। 'ਨੀਕੋ ਸ਼ਾਹੁ ਸਭਿਨ ਕੋ ਦਾਤਾ॥੪੮॥

ਤਪਸਵੀ ਫਿਰ ਉਨ੍ਹਾਂ ਦੂਤਾਂ ਨੂੰ ਮਿਸਾਲ ਨਾਲ ਸਾੜਨ ਲੱਗਾ, ਉਹ ਤਪਸਵੀ ਤੋਂ ਡਰਦੇ ਭੱਜ ਉਠੇ। ਉਹ ਉਨ੍ਹਾਂ ਨੂੰ ਪ੍ਰਗਟ ਰੂਪ ਵਿਚ ਸੁਣਾਉਣ ਲੱਗਾ, "ਸ਼ਾਹ ਬਹੁਤ ਚੰਗਾ ਹੈ, ਸਾਰਿਆਂ ਦਾ ਦਾਤਾ ਹੈ॥੪੮॥

**ਬਿਸ਼ਨੁ ਜਿ ਅੰਤਰਜਾਮੀ ਪ੍ਰੇਰਹਿ। ਤੌ ਦਾਤਾ ਦੇਤੋ ਬਿਨ ਦੇਰਹਿ।**
**ਸਭਿ ਜਗ ਕਰਤਾ ਕਿਰਤ ਕਰਾਵਤਿ। ਕਹਾਂ ਸ਼ਾਹੁ ਵਸ ਜੇ ਪ੍ਰਭੁ ਦਜਾਵਤਿ॥੪੯॥**

ਜਦ ਅੰਤਰਜਾਮੀ ਪ੍ਰਭੂ ਪ੍ਰੇਰਨਾ ਕਰਦਾ ਹੈ ਤਾਂ ਕਿਸੇ ਦੇਰ ਤੋਂ ਬਗ਼ੈਰ ਦਾਤਾਂ ਦਿੰਦਾ ਹੈ। ਸਾਰੇ ਜਗ ਨੂੰ ਕਰਤਾਰ ਕਿਰਤ ਕਰਵਾਉਂਦਾ ਹੈ, ਸ਼ਾਹ ਦੇ ਵੱਸ ਕੀ ਹੈ ਜੇ ਪ੍ਰਭੂ ਆਪ ਦਿਵਾਉਂਦਾ ਹੈ॥੪੯॥

**ਹਰਿ ਸ੍ਵਾਮੀ ਕਰਤਾ ਨਿਤ ਦਾਯਾ। ਹਮ ਅਧੀਨਿ ਸਭਿ ਤਿਸ ਕੀ ਮਾਯਾ।**
**ਤੁਮ ਕੋ ਚਰਨ ਬੰਦਨਾ ਬਰਨੀ। ਐਸੀ ਫੇਰ ਨਹੀਂ ਕਬਿ ਕਰਨੀ'॥ ੫੦॥**

ਪ੍ਰਭੂ ਸਵਾਮੀ ਨਿਤ ਦਇਆ ਕਰਦਾ ਹੈ, ਅਸੀਂ ਸਾਰੇ ਉਸ ਦੀ ਮਾਇਆ ਦੇ ਅਧੀਨ ਹਾਂ। ਤੁਹਾਡੇ ਚਰਨਾਂ 'ਤੇ ਬੰਦਨਾ ਕਰਦਾ ਹਾਂ, ਐਸਾ ਕੰਮ ਫਿਰ ਕਦੀ ਨਾ ਕਰਨਾ"॥੫੦॥

**ਸੁਨਹੁ ਨੀਂਗਰਾ!' ਗੁਰ ਕਹਿਂ ਤੌਨਾ। 'ਤਜਾਗੀ ਬਨਹਿਂ ਤ ਐਸਾ ਹੋਨਾ।**
**ਪਰ ਅਵਗੁਣ ਚਿਤਵਹੁ ਨਹਿਂ ਕੋਈ। ਸੁਨਿ ਕਰਿ ਨਿੰਮ੍ਰਿ ਦੂਤ ਦ੍ਵੈ ਹੋਈ॥੫੧॥**

ਗੁਰੂ ਜੀ ਨੇ ਫਿਰ ਅਨੰਦ ਸਿੰਘ ਨੂੰ ਕਿਹਾ, "ਹੇ ਬੱਚਾ! ਸੁਣੋ, ਤਿਆਗੀ ਬਣ ਕੇ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ, ਦੂਸਰੇ ਦੇ ਔਗੁਣ ਨੂੰ ਕਦੇ ਵੀ ਆਪਣੇ ਮਨ ਵਿਚ ਨਾ ਚਿਤਾਰੇ। ਤਪਸਵੀ ਦੀਆਂ ਗੱਲਾਂ ਸੁਣ ਕੇ ਦੋਵੇਂ ਦੂਤ ਸਨਿਮਰ ਹੋ ਗਏ॥੫੧॥

**ਬਿਦਾ ਹੋਇ ਪਹੁਚੇ ਦਰਬਾਰਾ। ਮਹਾਰਾਜ ਸੰਗ ਸਕਲ ਉਚਾਰਾ।**
**ਪਰਚਜੋ ਸਚ ਪਰਚੇ ਵਿਚ ਸਾਚਾ। ਗਯੋ ਸੰਤੋਖ ਉਬਾਚ ਨ ਜਾਚਾ ॥੫੨॥**

ਦੂਤ ਤਪਸਵੀ ਪਾਸੋਂ ਵਿਦਾ ਹੋ ਕੇ ਦਰਬਾਰ ਪਹੁੰਚੇ ਤੇ ਸਾਰੀ ਗੱਲ ਮਹਾਰਾਜ ਨੂੰ ਸੁਣਾਈ, "ਸੱਚਾ ਸਾਧੂ ਸੱਚੇ ਪਰਚੇ ਵਿਚ ਪਰਚਿਆ ਹੋਇਆ ਹੈ, ਸ਼ਾਹ ਦੇ ਘਰ ਉਹ ਸੰਤੋਖ ਧਾਰ ਕੇ ਗਿਆ ਸੀ, ਕਹਿ ਕੇ ਮੰਗਿਆ ਨਹੀਂ ਹੈ॥੫੨॥

**ਕਰਤਾ ਪੁਰਖ ਮਹਾਨ ਪ੍ਰਸੰਨੇ। ਗੁਣ ਸੰਤੋਖ ਆਦਿ ਮਨ ਮੰਨੇ।**
**ਪਠਿ ਬਿਬਾਨ ਕੋ ਨਿਕਟ ਬੁਲਾਯੋ। ਅਪਨਿ ਲੋਕ ਮੈਂ ਭਲੇ ਬਸਾਯੋ'॥ ੫੩॥**

ਕਰਤਾ ਪੁਰਖ ਇਹ ਸੁਣ ਕੇ ਬਹੁਤ ਪ੍ਰਸੰਨ ਹੋਏ, ਸੰਤੋਖ ਆਦਿ ਦੇ ਗੁਣਾਂ ਨੂੰ ਮਨ ਵਿਚ ਮੰਨਦਾ ਹੈ। ਪ੍ਰਭੂ ਨੇ ਬਿਬਾਨ ਭੇਜ ਕੇ ਆਪਣੇ ਪਾਸ ਬੁਲਾ ਲਿਆ ਤੇ ਆਪਣੇ ਲੋਕ ਵਿਚ ਉਸਨੂੰ ਵਸਾ ਲਿਆ॥੫੩॥

*ਤੀਸਰੀ ਰੁੱਤ ਦਾ ਸੰਤਾਲੀਵਾਂ ਅਧਿਆਇ ਸਮਾਪਤ ਹੋਇਆ॥੪੭॥*

☆☆☆

# ਅਧਿਆਇ ਅਠਤਾਲ੍ਹੀਵਾਂ

## ਭਾਈ ਅਨੰਦ ਸਿੰਘ

ਦੋਹਰਾ- **ਸ੍ਰੀ ਗੁਰ ਗੋਬਿੰਦ ਸਿੰਘ ਜੀ ਦੇਤਿ ਭਲੇ ਉਪਦੇਸ਼।**
**ਨੰਦ ਸਿੰਘ ਸੰਗ 'ਨੰਦ! ਸੁਨਿ ਇਹ ਮਗ ਲਖਿ ਦਰਵੇਸ਼॥ ੧॥**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਅਨੰਦ ਸਿੰਘ ਨੂੰ ਭਲਾ ਉਪਦੇਸ਼ ਦਿੱਤਾ। ਉਹ ਫਿਰ ਅਨੰਦ ਸਿੰਘ ਨੂੰ ਕਹਿਣ ਲੱਗੇ, "ਹੇ ਬੱਚਾ! ਸੁਣੋ ਦਰਵੇਸ਼ਾਂ ਦਾ ਅਜਿਹਾ ਰਾਹ ਸਮਝੋ॥੧॥

ਚੌਪਈ- **ਬ੍ਰਿਕਤ ਹੋਨਿ ਕੀ ਚਿਤ ਮਹਿਂ ਤੋਰੇ। ਤੌ ਇਮ ਬਨਹੁਂ ਨ ਕੋਇ ਬਹੋਰੇ।**
**ਗ੍ਰਿਹਸਤ ਪੰਥ ਦੂਸਰ ਲਖਿ ਲੀਜੇ। ਜੇ ਕਰਿਬੋ ਹੁਇ ਸਕਲ ਸੁਨੀਜੈ॥੨॥**

ਤੇਰੇ ਮਨ ਵਿਚ ਦਰਵੇਸ਼ ਬਣਨ ਦੀ ਚਾਹਤ ਹੈ, ਫਿਰ ਐਸੇ ਦਰਵੇਸ਼ ਬਣੋ ਕਿ ਉਸ ਵਰਗਾ ਕੋਈ ਹੋਰ ਨਾ ਬਣ ਸਕੇ। ਦੂਸਰੇ ਗ੍ਰਿਹਸਤ ਪੰਥ ਬਾਰੇ ਵੀ ਸਮਝ ਲਵੋ, ਜੇ ਉਹ ਪੰਥ ਧਾਰਨ ਕਰਨਾ ਹੋਵੇ ਤਾਂ ਸਭ ਕੁਝ ਸੁਣ ਲਵੋ॥੨॥

*ਮ: ੨॥*

*ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥ ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥ ੨॥*

(ਅੰਗ ੬੫੩)

ਨੱਕ ਦੀ ਨਕੇਲ ਮਾਲਕ ਦੇ ਹੱਥ ਵਿਚ ਹੈ ਅਤੇ ਆਦਮੀ ਦੇ ਅਮਲ ਉਸ ਨੂੰ ਧੱਕੇ ਦਿੰਦੇ ਹਨ। ਜਿੱਥੇ ਕਿਤੇ ਵੀ ਬੰਦੇ ਦੀ ਰੋਜ਼ੀ ਹੈ, ਉਥੇ ਹੀ ਉਹ ਉਸ ਨੂੰ ਖਾਣ ਲਈ ਜਾਂਦਾ ਹੈ। ਹੇ ਨਾਨਕ! ਕੇਵਲ ਇਹੋ ਹੀ ਨਿਰੋਲ ਸੱਚ ਹੈ।

*ਮ: ੧॥*

*ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥ ੨॥*

(ਅੰਗ ੧੨੯੧)

ਹੇ ਸੁਆਮੀ! ਤੂੰ ਖ਼ੁਦ ਤਖ਼ਤੀ ਹੈਂ, ਖ਼ੁਦ ਹੀ ਲੇਖਣੀ ਅਤੇ ਉਸ ਉੱਤੇ ਲਿਖਤ ਵੀ ਤੂੰ ਹੀ ਹੈਂ। ਹੇ ਨਾਨਕ! ਤੂੰ ਇਕ ਸੁਆਮੀ ਦਾ ਹੀ ਵਰਣਨ ਕਰ, ਦੂਸਰਾ ਕੋਈ ਹੋਵੇ ਹੀ ਕਿਉਂ?

ਚੌਪਈ- **ਸੁਨਿ ਸਿਖ ਸੁਤ!' ਸਤਿਗੁਰ ਕਹਿਂ ਤੈਸੇ। 'ਗ੍ਰਿਹਸਤੀ ਹੋਨਿ ਤ ਹੋਈਐ ਐਸੇ।**
**ਸਘਨ ਛਾਵ ਤਰੁ ਬਨ ਮਹਿਂ ਅਹਾ। ਰਹਿਤ ਕਪੋਤ ਕਪੋਤੀ ਤਹਾਂ॥੩॥**

ਫਿਰ ਸਤਿਗੁਰੂ ਜੀ ਨੇ ਕਿਹਾ, "ਹੇ ਸਿੱਖ ਦੇ ਪੁੱਤਰ! ਸੁਣ, ਗ੍ਰਿਹਸਤੀ ਹੋਣ ਤੇ ਐਸੇ ਹੋਈਦੇ। ਇਕ ਜੰਗਲ ਵਿਚ ਦਰੱਖਤਾਂ ਦੀ ਸੰਘਣੀ ਛਾਂ ਸੀ। ਉਥੇ ਇਕ ਕਬੂਤਰ ਕਬੂਤਰੀ ਰਹਿੰਦੇ ਸਨ॥੩॥

**ਬਧਿ 'ਨਿਡੀਯ' ਉਸ ਬਸੈਂ ਸੁਖਾਰੇ। ਬਚੇ ਬਚੀ ਜਣ ਕਰਿ ਪ੍ਰਿਤਪਾਰੇ।**
**ਬਰਖਤਿ ਝਰੀ ਲਗੀ ਇਕ ਬਾਰੀ। ਆਯੋ ਬਧਿਕ ਲਿਯੇ ਕਰ ਜਾਰੀ॥੪॥**

ਆਲ੍ਹਣਾ ਬਣਾ ਕੇ ਉਸ ਵਿਚ ਸੁਖ ਨਾਲ ਰਹਿੰਦੇ ਸਨ। ਆਪਣੇ ਬੱਚੇ ਬੱਚੀਆਂ ਜੰਮ ਕੇ ਉਨ੍ਹਾਂ ਦੀ ਪਾਲਣਾ ਕਰਦੇ ਸਨ। ਇਕ ਵਾਰ ਵਰਖਾ ਦੀ ਬਹੁਤ ਵੱਡੀ ਝੜੀ ਲੱਗੀ। ਇਕ ਸ਼ਿਕਾਰੀ ਜਾਲ ਲੈ ਕੇ ਉਥੇ ਆਇਆ॥੪॥

**ਬਿਹੰਗ ਨ ਹਤਯੋ ਨਹਿਂ ਕਿਤ ਪਾਯੋ। ਭ੍ਰਮਿਤ ਭ੍ਰਮਿਤ ਛੂਛਾ ਤਹਿਂ ਆਯੋ।**
**ਕੰਪਤਿ ਸ਼ੀਤ ਲਗੇ ਜਲਬਾਊ। ਤਿਸ ਤਰੁ ਤਰੇ ਰਹਯੋ ਠਹਿਰਾਊ॥ ੫॥**

ਕਿਤੇ ਵੀ ਕੋਈ ਪੰਛੀ ਨਾ ਮਾਰਿਆ ਤੇ ਨਾ ਕਿਤੇ ਕੋਈ ਪੰਛੀ ਲੱਭਾ, ਫਿਰਦਾ-ਫਿਰਦਾ ਖਾਲੀ ਹੱਥ ਹੀ ਉਥੇ ਪਹੁੰਚ ਗਿਆ। ਸ਼ਿਕਾਰੀ ਕੰਬ ਰਿਹਾ ਸੀ ਕਿਉਂਕਿ ਹਨੇਰੀ ਤੇ ਮੀਂਹ ਵੱਸ ਰਿਹਾ ਸੀ। ਉਹ ਉਸ ਦਰੱਖਤ ਦੇ ਥੱਲੇ ਠਹਿਰ ਗਿਆ॥੫॥

**ਰਾਤਿ ਭਈ ਪਰ ਭੂਲਯੋ ਰਾਹੂ॥ ਛੁਧਿਤਿ ਉਦਾਸ ਤ੍ਰਾਸ ਮਨ ਮਾਹੂ।**
**ਠਰਯੋ ਸੁੰਨ ਹੁਇ ਬੈਠਯੋ ਮੌਨ। ਬੋਲ ਨ ਨਿਕਸਿ, ਬਿਲੋਕਯੋ ਤੌਨ॥ ੬॥**

ਜਦ ਰਾਤ ਹੋ ਗਈ ਤਾਂ ਰਾਹ ਭੁਲ ਗਿਆ, ਭੁੱਖਾ ਭਾਣਾ ਉਦਾਸ ਸੀ ਤੇ ਮਨ ਵਿਚ ਡਰਦਾ ਵੀ ਸੀ। ਠਰਦਾ ਹੋਇਆ ਸੁੰਨ ਹੋ ਗਿਆ ਤੇ ਚੁਪ ਕਰਕੇ ਬੈਠ ਗਿਆ। ਕਬੂਤਰ ਨੇ ਉਸ ਨੂੰ ਵੇਖਿਆ ਕਿ ਉਸ ਦੀ ਆਵਾਜ਼ ਨਹੀਂ ਸੀ ਨਿਕਲਦੀ॥੬॥

**ਹੁਤੋ ਕੁਟੰਬੀ ਕਹੈ ਕਪੋਤ। ਸੁਨਹੁ ਕਪੋਤੀ! ਇਸ ਦੁਖ ਹੋਤਿ।**
**ਖਗ ਗ੍ਰਿਹਸਤੀ ਹਮਰੇ, ਅਰਧੰਗੀ!। ਆਯਹੁ ਅੱਭਜਾਗਤ ਨਰ ਅੰਗੀ॥ ੭॥**

ਕਬੂਤਰ ਨੇ ਕਿਹਾ ਇਹ ਕੋਈ ਪਰਿਵਾਰ ਵਾਲਾ ਜਾਪਦਾ ਹੈ, ਹੇ ਕਬੂਤਰੀ ਸੁਣੋ, ਇਹ ਬੜਾ ਦੁਖੀ ਹੈ। ਹੇ ਅਰਧੰਗੀ! ਅਸੀਂ ਗ੍ਰਿਹਸਤੀ ਪੰਛੀ ਹਾਂ, ਸਾਡੇ ਘਰ ਨਰ ਅੰਗਾਂ ਵਾਲਾ ਇਹ ਮਨੁੱਖ ਆਇਆ ਹੈ॥੭॥

**ਬੈਠਯੋ ਆਇ ਨਿਕੇਤ ਹਮਾਰੇ। ਗ੍ਰਹਸਤੀ ਧਰਮ ਸੁ ਦੇਹਿ ਅਹਾਰੇ।**
**ਖਾਨ ਪਾਨ ਬਿਸਰਾਮੈ ਦੈਬੋ। ਸੁਖ ਸਭਿ ਕਰਹਿ ਅਤਿਥ ਸੁਧ ਲੈਬੋ॥ ੮॥**

ਇਹ ਸਾਡੇ ਘਰ ਆ ਕੇ ਬੈਠ ਗਿਆ ਹੈ, ਇਸ ਕਰਕੇ ਗ੍ਰਿਹਸਤੀ ਦਾ ਧਰਮ ਹੈ ਕਿ ਖਾਣਾ ਦੇਵੇ, ਖਵਾ ਪਿਆ ਕੇ ਇਸ ਨੂੰ ਆਰਾਮ ਕਰਨ ਦੇਈਏ, ਇਹ ਸਾਡਾ ਪ੍ਰਾਹੁਣਾ ਹੈ, ਸਭ ਪ੍ਰਕਾਰ ਦਾ ਸੁਖ ਪਾਵੇ, ਇਸ ਦੀ ਪੂਰੀ ਤਰ੍ਹਾਂ ਖਾਤਰਦਾਰੀ ਕਰੋ॥੮॥

**ਖਗ ਤਨ, ਹਾਥ ਨ ਦਏ ਬਿਧਾਤਾ। ਹੈ ਇਕ ਚੋਂਚ ਚੋਗ ਚੁਨਿ ਖਾਤਾ।**
**ਸੁਨਿ ਸੁਖਦਾਇਨ! ਸੁਧ ਇਸ ਕੇਰੀ। ਚਹੀਐ ਲਈ ਸਕਲ ਇਸ ਬੇਰੀ॥ ੯॥**

ਪੰਛੀ ਦਾ ਸਰੀਰ ਸੀ, ਪ੍ਰਭੂ ਨੇ ਹੱਥ ਨਹੀਂ ਸੀ ਦਿੱਤੇ, ਇਕ ਚੁੰਝ ਸੀ, ਜਿਸ ਨਾਲ ਚੋਗਾ ਚੁਣ ਕੇ ਖਾਂਦਾ ਸੀ। ਹੇ ਸੁਖ ਦੇਣ ਵਾਲੀ! ਇਸ ਸਮੇਂ ਇਸ ਦੀ ਖਬਰਸਾਰ ਲੈਣੀ ਚਾਹੀਦੀ ਹੈ॥੯॥

**ਪਹਿਲੇ ਪਾਵਕ ਦੈ ਹੈਂ ਇਸੇ। ਜਿਸ ਤੇ ਸੀਤ ਸਰੀਰਹਿ ਨਸੇ।**
**ਉੱਦਮ ਤੇ ਲਛਮੀ ਹੁਇ ਭੌਨ। ਜਿਮ ਬਿਜਨੇ ਹਾਲੇ ਹੁਇ ਪੌਨ॥ ੧੦॥**

ਪਹਿਲਾਂ ਇਸ ਨੂੰ ਅੱਗ ਲਿਆ ਕੇ ਦੇਈਏ, ਜਿਸ ਨਾਲ ਇਸ ਦੇ ਸਰੀਰ ਦਾ ਪਾਲਾ ਦੂਰ ਹੋਵੇ। ਜਿਵੇਂ ਮੁਹਾਵਰਾ ਹੈ, "ਉੱਦਮ ਅੱਗੇ ਲੱਛਮੀ ਪੱਖੇ ਅੱਗੇ ਪੌਣ", ਜਿਵੇਂ ਪੱਖੇ ਦੇ ਹਿਲਣ ਨਾਲ ਪੌਣ ਪੈਦਾ ਹੁੰਦੀ ਹੈ॥੧੦॥

**ਇਮ ਬੋਲਤਿ ਹੀ ਉਡ ਕਰਿ ਗਯੋ। ਗ੍ਰਾਮ ਅਗਨਿ ਧੁਖਿ ਦੇਖਤਿ ਭਯੋ।**
**ਮੋਂਢਣ ਆਗ ਸੁਲਗਤੀ ਲੈ ਕੈ। ਲਜਾਇ ਬਧਿਕ ਕੇ ਆਗੇ ਦੈਕੈ॥ ੧੧॥**

ਇਸ ਤਰ੍ਹਾਂ ਬੋਲਦਾ ਹੀ ਉਹ ਕਬੂਤਰ ਉੱਡ ਕੇ ਗਿਆ ਤੇ ਇਕ ਪਿੰਡ ਵਿਚ ਉਸ ਅੱਗ ਧੁਖਦੀ ਵੇਖੀ। ਉਸ ਨੇ ਧੁਖਦੀ ਅੱਗ ਨੂੰ ਆਪਣੀ ਚੁੰਝ ਵਿਚ ਫੜ ਲਿਆ ਤੇ ਸ਼ਿਕਾਰੀ ਦੇ ਅੱਗੇ ਲਿਆ ਕੇ ਸੁੱਟ ਦਿੱਤੀ॥੧੧॥

**ਸ਼ੁਸ਼ਕ ਆਲ੍ਹਣੇ ਤੇ ਤ੍ਰਿਣ ਗੇਰੇ। ਬਧਿਕ ਹੇਰਿ ਜਾਰੇ ਤਿਸ ਬੇਰੇ।**
**ਈਂਧਨ ਅਧਿਕ ਪਰਯੋ ਚੁਨ ਲਯੋ। ਬਹੁਰ ਭੜਾਂਭ ਮਚਾਵਤਿ ਭਯੋ॥ ੧੨॥**

ਆਪਣੇ ਆਲ੍ਹਣੇ ਵਿਚੋਂ ਉਸ ਸੁੱਕੇ ਤੀਲੇ ਸੁੱਟੇ, ਸ਼ਿਕਾਰੀ ਨੇ ਵੇਖ ਕੇ ਅੱਗ ਜਲਾਈ, ਜਿਹੜਾ ਹੋਰ ਬਾਲਣ ਓਥੇ ਪਿਆ ਸੀ, ਉਹ ਉਸ ਚੁਗ ਲਿਆ, ਫਿਰ ਉਸ ਅੱਗ ਦਾ ਭਾਂਬੜ ਮੱਚ ਗਿਆ॥੧੨॥

ਗਯੋ ਸੀਤ ਪਰ ਭੂਖਾ ਰਹਜੋ। ਦੇਖਿ ਕਪੋਤ ਬਾਤ ਤਬਿ ਕਹਜੋ।
ਹੇ ਘਰ ਕੀ ਸਰਦਾਰਨਿ ਸੁਨੋ। ਬਾਲ ਬਚੇ ਪਾਲਹੁ ਸੁਖਸਨੋ॥ ੧੩॥

ਉਸ ਦੀ ਠੰਡ ਤਾਂ ਜਾਂਦੀ ਰਹੀ, ਪਰ ਭੁੱਖਾ ਰਿਹਾ, ਇਹ ਵੇਖ ਕੇ ਫਿਰ ਕਬੂਤਰ ਨੇ ਕਿਹਾ, "ਹੇ ਘਰ ਦੀ ਮਾਲਕਣ ! ਸੁਣੋ, ਬਾਲ ਬੱਚੇ ਦੀ ਸੁਖ ਨਾਲ ਪਾਲਣਾ ਕਰੋ॥੧੩॥

ਇਸ ਮਾਨੂ ਹਿਤ ਅਲਪ ਅਹਾਰਾ। ਦੇਉਂ ਸਰੀਰ ਅਪਨਿ ਇਸ ਬਾਰਾ।
ਕਹੈ ਕਪੋਤੀ ਧਰਮ ਸੁ ਮੇਰਾ। ਦੇਉਂ ਅਹਾਰ ਅਪਨਿ ਤਨ ਕੇਰਾ॥ ੧੪॥

ਇਸ ਮਨੁੱਖ ਨੂੰ ਮੈਂ ਥੋੜਾ ਭੋਜਨ ਦਿੰਦਾ ਹਾਂ, ਇਸ ਵਾਰ ਆਪਣਾ ਸਰੀਰ ਹੀ ਇਸ ਨੂੰ ਦੇ ਦੇਵਾਂਗਾ। ਕਬੂਤਰੀ ਕਹਿਣ ਲੱਗੀ ਇਹ ਤਾਂ ਮੇਰਾ ਧਰਮ ਹੈ, ਮੈਂ ਆਪਣੇ ਸਰੀਰ ਦਾ ਇਸ ਨੂੰ ਭੋਜਨ ਦੇਵਾਂਗੀ॥੧੪॥

ਦੋਹਰਾ- ਨਾਰੀ ਨਰਕ ਸਰੀਰ ਹੈ ਬਿਨਾ ਪੁਰਖ ਕਿਹ ਕਾਮ।
ਸਤ ਗਤਿ ਦਾਤਾ ਪੁਰਖ ਹੈ, ਅਵਰਨ ਦਾਤਾ ਰਾਮ॥ ੧੫॥

ਪੁਰਖ ਤੋਂ ਬਗੈਰ ਨਾਰੀ ਦਾ ਸਰੀਰ ਨਰਕ ਸਮਾਨ ਹੈ, ਫਿਰ ਇਹ ਕਿਹੜੇ ਕੰਮ ਆਉਂਦੀ ਹੈ। ਇਸਤਰੀ ਨੂੰ ਸਦ ਗਤੀ ਦਾ ਦਾਤਾ ਪੁਰਖ ਹੈ, ਰਾਮ ਹੋਰਨਾਂ ਦਾ ਦਾਤਾ ਹੈ॥੧੫॥

ਪੁਰਖ ਕਹਜੋ ਘਰ ਤ੍ਰਿਯਾ ਬਿਨ ਸੂਨਾ ਰਹੇ ਦੁਆਰ॥
ਪੁਰਖ ਵਹਿਰ ਹੀ ਸੂਰਮਾ ਅੰਤਰ ਘਰ ਕੇ ਖ੍ਵਾਰ ॥ ੧੬॥

ਕਬੂਤਰ ਨੇ ਕਿਹਾ ਕਿ ਇਸਤਰੀ ਤੋਂ ਬਗੈਰ ਘਰ ਦਾ ਦੁਆਰ ਸੁੰਞਾ ਰਹਿੰਦਾ ਹੈ, ਪੁਰਖ ਬਾਹਰ ਹੀ ਸੂਰਮਾ ਹੈ, ਘਰ ਵਿਚ ਖੁਆਰ ਹੈ ਭਾਵ ਮਰਦ ਇਸਤਰੀ ਵਾਂਗ ਘਰ ਦਾ ਪ੍ਰਬੰਧ ਨਹੀਂ ਕਰ ਸਕਦਾ॥੧੬॥

ਚੌਪਈ- ਸੁਨਹੁ ਨੀਂਗਰਾ ! ਪਤਿ ਬਚ ਹੋਤੀ। ਜ੍ਵਲਤਿ ਅਗਨਿ ਮਹਿੰ ਗਿਰੀ ਕਪੋਤੀ।
ਬਧਕ ਦੇਖਿ ਭੂਨੀ ਅਰੁ ਖਾਈ। ਤਬਹਿ ਕਪੋਤ ਬਿਚਾਰ ਉਠਾਈ॥੧੭॥

ਹੇ ਬੱਚਾ ! ਸੁਣੋ, ਆਪਣੇ ਪਤੀ ਦਾ ਇਹ ਬਚਨ ਸੁਣ ਕੇ ਕਬੂਤਰੀ ਬਲਦੀ ਅੱਗ ਵਿਚ ਡਿੱਗ ਪਈ, ਸ਼ਿਕਾਰੀ ਨੇ ਵੇਖ ਕੇ ਭੁੰਨੀ ਅਤੇ ਖਾਧੀ। ਫਿਰ ਕਬੂਤਰ ਨੇ ਸੋਚਿਆ॥੧੭॥

ਨਰ ਤਨ ਤੀਨ ਸੇਰ ਲੈ ਖਾਈ। ਅਰਧ ਛੁਧਿਤਿ ਰਹਿਗਾ ਅਰਗਾਈ।
ਅਧ ਭੋਜਨ ਦੇ ਭੂਖਾ ਰਾਖੈ। ਨਰਕ ਪਰਹਿ ਦਾਤਾ, ਸ਼੍ਰੁਤਿ ਭਾਖੈ॥੧੮॥

ਮਨੁੱਖੀ ਸਰੀਰ ਤਿੰਨ ਸੇਰ ਅੰਨ ਖਾਂਦਾ ਹੈ, ਅੱਧਾ ਭੁੱਖਾ ਰਹਿ ਕੇ ਚੁੱਪ ਕਰ ਰਿਹਾ ਹੈ। ਜਿਹੜਾ ਅੱਧਾ ਭੋਜਨ ਦੇ ਕੇ ਭੁੱਖਾ ਰੱਖੇ, ਉਹ ਦਾਤਾ ਨਰਕਾਂ ਵਿਚ ਪਵੇਗਾ ਇਹ ਸ੍ਰੁਤੀ ਕਹਿੰਦੀ ਹੈ॥੧੮॥

*ਨੋਟ :- ਇਹ ਸੌ ਸਾਖੀ ਦੇ ਲਿਖਾਰੀ ਪੌਰਾਣਕ ਪ੍ਰਮਾਣ ਲਿਖ ਰਹੇ ਹਨ, ਅਸਲ ਸਾਖੀ ਵਿਚ ਸ੍ਰੁਤੀ ਦੇ ਉਪਦੇਸ਼ ਗੁਰੂ ਜੀ ਵਲੋਂ ਨਹੀਂ ਹੋ ਰਹੇ ਹਨ। ਗ੍ਰਿਹਸਤ ਧਰਮ ਦਾ ਉਪਦੇਸ਼ ਦ੍ਰਿਸ਼ਟਾਂਤ ਵਿਚ ਹੋ ਰਿਹਾ ਹੈ, ਗੁਰੂ ਜੀ ਦੇ ਅਸੂਲ ਬੜੇ ਖੁੱਲ੍ਹੇ ਅਤੇ ਉੱਚੇ ਹਨ।*

ਤਬਿ ਤਜਿ ਮੋਹ ਅਗਨਿ ਮਹਿੰ ਗਿਰਜੋ। ਹੇਰਿ ਪਾਰਧੀ ਕਰੁਣਾ ਭਰਜੋ।
ਧੰਨ ਧੰਨ ਇਹ ਖਗ ਤਨ ਧਰੇ। ਮਮ ਅਹਾਰ ਹਿਤ ਦੋਨਹੁ ਮਰੇ॥ ੧੯॥

ਤਦ ਕਬੂਤਰ ਵੀ ਮੋਹ ਨੂੰ ਛੱਡ ਕੇ ਅਗਨੀ ਵਿਚ ਡਿੱਗ ਪਿਆ, ਸ਼ਿਕਾਰੀ ਵੇਖ ਰਹਿਮ ਨਾਲ ਭਰ ਗਿਆ। ਧੰਨ ਧੰਨ ਇਹ ਜੀਅ ਹਨ, ਜਿਨ੍ਹਾਂ ਨੇ ਪੰਛੀਆਂ ਦਾ ਸਰੀਰ ਧਾਰਿਆ ਹੈ, ਮੇਰੇ ਭੋਜਨ ਵਾਸਤੇ ਦੋਵੇਂ ਮਰ ਗਏ ਹਨ॥੧੯॥

ਮੈਂ ਪਾਪੀ ਬਡ ਹੋਯਹੁ ਪਾਪ। ਬਿਨਸੋ ਤਨ ਮੋਹ ਸੁ ਤਜਿ ਆਪ।
ਮੈਂ ਤਪ ਤਪੋਂ ਜਿ ਨਰ ਤਨ ਹੋਵਾ । ਇਮ ਕਹਿ ਪ੍ਰੇਮ ਉਮਕ ਬਹੁ ਰੋਵਾ॥੨੦॥

ਮੇਰੇ ਪਾਪੀ ਤੋਂ ਇਹ ਵੱਡਾ ਪਾਪ ਹੋਇਆ ਹੈ। ਮੈਂ ਆਪਣੇ ਨਾਸ਼ਮਾਨ ਸਰੀਰ ਦਾ ਮੋਹ ਛੱਡ ਕੇ ਤਪ ਕਰਾਂਗਾ, ਇੰਝ ਕਹਿ ਕੇ ਪ੍ਰੇਮ ਦਾ ਉਛਾਲ ਆਉਣ ਨਾਲ ਬਹੁਤ ਰੋਇਆ॥੨੦॥

ਮਹਾਰਾਜ ਤਬਿ ਹੁਕਮ ਬਖਾਨਾ। ਇਹਠਾਂ ਆਨਹੁਂ ਪਠਜੋ ਬਿਮਾਨਾ।
ਸਹਤਿ ਕੁਟੰਬ ਕਬੂਤਰ ਚਢਜੋ। ਬਧਿਕ ਚਢਾਇ ਸੰਗ ਮੁਦ ਬਢਜੋ॥ ੨੧॥

ਮਹਾਰਾਜ ਨੇ ਫਿਰ ਹੁਕਮ ਕੀਤਾ, ਇਸ ਨੂੰ ਲਿਆਵੋ ਤੇ ਫਿਰ ਬਿਬਾਨ ਭੇਜਿਆ। ਕਬੂਤਰ ਆਪਣੇ ਪਰਿਵਾਰ ਸਹਿਤ ਵਿਚ ਚੜ੍ਹ ਗਿਆ, ਸ਼ਿਕਾਰੀ ਨੂੰ ਵੀ ਨਾਲ ਚੜ੍ਹਾ ਕੇ ਖੁਸ਼ੀ ਬਹੁਤ ਵਧੀ॥੨੧॥

ਸੁਖ ਸਭਿ ਬਿਧਿ ਕੋ ਜਹਾਂ ਉਦਾਰਾ। ਬਸ ਕਰਿ ਭੋਗੇ ਅਨਿਕ ਪ੍ਰਕਾਰਾ।
ਸੁਨਿ ਲਰਕੇ ! ਇਹ ਮਾਰਗ ਦੋਇ। ਤੋਹਿ ਸੰਗ ਹਮ ਬੂਝਤਿ ਸੋਇ॥ ੨੨॥

ਜਿੱਥੇ ਹਰ ਪ੍ਰਕਾਰ ਦਾ ਸੁਖ ਅਤੇ ਮਹਾਨ ਅਨੰਦ ਹੈ, ਉਥੇ ਵੱਸ ਕੇ ਅਨੇਕ ਪ੍ਰਕਾਰ ਦੇ ਭੋਗ ਭੋਗੇ। ਹੇ ਲੜਕੇ ਸੁਣੋ ! ਇਹ ਦੋਵੇਂ ਮਾਰਗ ਹਨ, ਤੇਰੇ ਪਾਸੋਂ ਅਸੀਂ ਇਨ੍ਹਾਂ ਬਾਰੇ ਪੁੱਛਦੇ ਹਾਂ॥੨੨॥

ਤੋਹਿ ਰਿਦੈ ਕਹੁ ਕੌਨ ਪਸੰਦ। ਜਿਸ ਤੇ ਚਾਹਤਿ ਸ਼੍ਰੇਯ ਬਿਲੰਦ।
ਨਤੁਰ ਖੁਆਰ ਹੋਨ ਕੋ ਜਾਨੋ। ਭੇਖ ਅਨੇਕ ਬਿਬੇਕਹਿ ਹਾਨੋ॥ ੨੩॥

ਤੇਰੇ ਹਿਰਦੇ ਵਿਚ ਕੈਸਾ ਜੀਵਨ ਮਾਰਗ ਧਾਰਨ ਕਰਨਾ ਚੰਗਾ ਲੱਗਦਾ ਹੈ, ਜਿਸ ਤੋਂ ਵੱਡੀ ਮੁਕਤੀ ਪ੍ਰਾਪਤ ਕਰਨਾ ਚਾਹੁੰਦਾ ਹੈਂ, ਨਹੀਂ ਤਾਂ ਜ਼ਿੰਦਗੀ ਵਿਚ ਖੁਆਰ ਹੋਣਾ ਹੀ ਜਾਣੋ। ਅਨੇਕਾਂ ਭੇਖ ਗਿਆਨ ਰਹਿਤ ਹਨ॥੨੩॥

ਗ੍ਰਿਹਸਤੀ ਅਪਰ ਸਾਧ ਭੀ ਘਨੇ। ਕੋ ਪੂਰਾ ਉਤਰਹਿ ਹਿਤ ਸਨੇ।
ਗੁਰ ਦਿਵਾਨ ਮਹਿਂ ਤੂੰ ਸਚ ਭਾਖਹੁ। ਕਜਾ ਮਾਨਹਿਗੋ ਕਰਨ ਭਿਲਾਖਹੁ ?॥੨੪॥

ਗਿਆਨ ਹੀਨ ਗ੍ਰਿਹਸਤੀ ਤੇ ਬਥੇਰੇ ਸਾਧ ਹਨ, ਕੋਈ ਕੋਈ ਹੀ ਪ੍ਰੇਮ ਸਹਿਤ ਪੂਰਾ ਉਤਰਦਾ ਹੈ। ਗੁਰੂ ਦੀਵਾਨ ਵਿਚ ਤੁਸੀਂ ਸੱਚੀ ਗੱਲ ਕਹੋ, ਤੇਰਾ ਮਨ ਕੀ ਕਰਨ ਦੀ ਅਭਿਲਾਸ਼ਾ ਰੱਖਦਾ ਹੈ ?॥੨੪॥

ਭਗਤਿ ਜਿ ਚਹੁੰਜੁਗ ਜਗਤ ਮਝਾਰਾ। ਸਭਿ ਕੋ ਹੈ ਕਬੀਰ ਸਰਦਾਰਾ।
ਸਿੱਧ ਗ੍ਰਿਹਸਥੁ ਤਿਨ ਕਰਿ ਦਿਖਰਾਯੋ। ਬੀਚ ਜੋਗ ਭੀ ਕਰਿ ਦਿਖਰਾਯੋ॥੨੫॥

ਜਿਹੜੇ ਚਾਰ ਜੁਗਾਂ ਵਿਚ ਭਗਤ ਹੋਏ ਹਨ, ਕਬੀਰ ਉਨ੍ਹਾਂ ਸਾਰੇ ਭਗਤਾਂ ਦਾ ਸਰਦਾਰ ਹੈ, ਉਸ ਨੇ ਗ੍ਰਿਹਸਥ ਵਿਚ ਰਹਿ ਕੇ ਜੋਗ ਸਿੱਧ ਕਰਕੇ ਵਿਖਾਇਆ॥੨੫॥

*ਸਲੋਕ ਕਬੀਰ॥*

*ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ॥*
*ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ॥ ੧੫੩॥* (ਅੰਗ ੧੩੭੨)

ਹੇ ਕਬੀਰ ! ਜੇ ਮਨੁੱਖ ਵਾਹਿਗੁਰੂ ਨੂੰ ਅਖੀਰ ਤਕ ਉਸੇ ਤਰ੍ਹਾਂ ਪਿਆਰ ਕਰਦਾ ਰਹੇ, ਜਿਸ ਤਰ੍ਹਾਂ ਉਸ ਨੇ ਅਰੰਭ ਵਿਚ ਪ੍ਰਣ ਕੀਤਾ ਸੀ। ਇਹ ਗਰੀਬ ਜਵਾਹਰ ਦਾ ਤਾਂ ਕੀ ਕਹਿਣਾ ਹੈ, ਕ੍ਰੋੜਾਂ ਮਾਣਕ ਵੀ ਉਸਦੇ ਬਰਾਬਰ ਨਹੀਂ ਪੁੱਜਦੇ॥੧੫੩॥

*ਚੌਪਈ-* ਸੁਨਿ ਕਰਿ ਨੰਦ ਸਿੰਘ ਕਰ ਜੋਰੇ। ਕਲਗੀਧਰ ਕੇ ਚਰਨ ਨਿਹੋਰੇ।
ਦੀਨ ਹੋਇ ਅਨੁਸਾਰ ਬਖਾਨਜੋਂ। ਅਬਿ ਮੈਂ ਬਚਨ ਆਪ ਕੋ ਮਾਨਜੋਂ॥੨੬॥

ਇਹ ਸੁਣ ਕੇ ਅਨੰਦ ਸਿੰਘ ਨੇ ਹੱਥ ਜੋੜੇ ਤੇ ਸਤਿਗੁਰੂ ਜੀ ਦੇ ਚਰਨਾਂ ਵੱਲ ਵੇਖਿਆ ਤੇ ਬਹੁਤ ਦੀਨ ਹੋ ਕੇ ਕਿਹਾ, "ਹੁਣ ਮੈਂ ਆਪ ਜੀ ਦਾ ਬਚਨ ਮੰਨ ਲਿਆ ਹੈ॥੨੬॥

**ਸਿੱਖਿ ਆਪ ਕੋ ਅਬਿ ਮਨੁ ਭਾਵੈ॥ ਮੁਹਿ ਢਿਗ ਗ੍ਰਿਹਸਤ ਹੋਨਿ ਬਨਿ ਆਵੈ।**
**ਮਨ ਬਿਰਕਤ ਰਹਿ ਤਊ ਘਨੇਰਾ। ਸਿਥਲ ਅੰਗ ਆਲਸ ਬਹੁਤੇਰਾ॥ ੨੭॥**

ਹੁਣ ਆਪ ਜੀ ਦਾ ਸਿੱਖ ਬਣ ਜਾਣਾ ਮੇਰੇ ਮਨ ਨੂੰ ਚੰਗਾ ਲੱਗਦਾ ਹੈ। ਮੈਨੂੰ ਹੁਣ ਗ੍ਰਿਹਸਤੀ ਬਣਨਾ ਹੀ ਯੋਗ ਹੈ। ਬੇਸ਼ਕ ਮੇਰਾ ਮਨ ਤਿਆਗੀ ਰਹਿੰਦਾ ਹੈ, ਜਿਸ ਕਰਕੇ ਮੇਰੇ ਸਰੀਰ ਦੇ ਅੰਗ ਸਿਥਲ ਹੋ ਗਏ ਤੇ ਆਲਸ ਬਹੁਤ ਵਧ ਗਿਆ ਹੈ॥੨੭॥

**ਬਨਿ ਆਵਹਿਗੀ ਮੁਝ ਤੇ ਜੇਤੀ। ਕਰੌਂ ਸੇਵ ਸਿੱਖਨ ਕੀ ਤੇਤੀ'।**
**ਸੁਨਜੋਂ ਸੁਭਾਵ ਆਲਸੀ ਜਬੈ। ਬੋਲੇ ਦਯਾਸਿੰਧੁ ਹਸਿ ਤਬੈ॥ ੨੮॥**

ਜਿੰਨੀ ਵੀ ਮੈਥੋਂ ਬਣ ਆਵੇਗੀ, ਮੈਂ ਓਨੀ ਹੀ ਸਿੱਖਾਂ ਦੀ ਸੇਵਾ ਕਰਾਂਗਾ।" ਜਦ ਉਸ ਆਲਸੀ ਸੁਭਾਅ ਬਾਰੇ ਸੁਣਿਆ ਤਾਂ ਦਇਆ ਦੇ ਸਾਗਰ ਹੱਸ ਕੇ ਬੋਲੇ॥੨੮॥

**'ਗੁਰ ਹਜ਼ੂਰ ਕੀ ਟਹਿਲ ਕਰਜਾ ਕਰਿ। ਜੇਤਿਕ ਭਾਰ ਪਰੈ ਹੁਇ ਤੁਵ ਸਿਰ।**
**ਲੈ ਹੈਂ ਬਾਂਟ ਗੁਰੂ ਕੇ ਸੋਇ। ਕਾਰਜ ਘਰ ਕੋ ਥੁਰਹਿ ਨ ਕੋਇ॥ ੨੯॥**

"ਗੁਰੂ ਹਜ਼ੂਰ ਦੀ ਟਹਿਲ ਕਰਿਆ ਕਰ, ਤੇਰੇ ਸਿਰ 'ਤੇ ਜਿੰਨਾ ਵੀ ਭਾਰ ਪਵੇਗਾ, ਉਹ ਗੁਰੂ ਜੀ ਵੰਡ ਲੈਣਗੇ ਤੇ ਤੇਰੇ ਘਰ ਦਾ ਕੋਈ ਕਾਰਜ ਥੁੜੇਗਾ ਨਹੀਂ॥੨੯॥

**ਜਨਮ ਪੁਰਬਲੋ ਹਮਰੋ ਜਬੈ। ਅਸੁ ਕੀ ਸੇਵ ਕਰਤਿ ਤੂੰ ਤਬੈ।**
**ਮੰਡੂ ਨਾਮ ਤੋਹਿ ਤਿਸ ਕਾਲਾ। ਹਮ ਬੋਲੇ ਨਿਸ ਮਹਿਂ ਤੁਵ ਨਾਲਾ॥ ੩੦॥**

ਸਾਡੇ ਪਿਛਲੇ ਜਨਮ ਵਿਚ ਤੂੰ ਸਾਡੇ ਘੋੜੇ ਦੀ ਸੇਵਾ ਕਰਦਾ ਰਿਹਾ ਹੈਂ। ਉਸ ਸਮੇਂ ਤੇਰਾ ਨਾਮ ਮੰਡੂ ਸੀ। ਅਸੀਂ ਇਕ ਰਾਤ ਤੈਨੂੰ ਕਹਿਣ ਲੱਗੇ॥੩੦॥

**ਰਾਖ ਤੁਰੰਗਮ ਕੀ ਸੁਧ ਆਛੇ। ਦੀਜਹਿ ਸਕਲ ਜਥਾ ਚਿਤ ਬਾਂਛੇ।**
**ਸੁਨਤਿ ਬਾਕ ਤੁਮ ਝੂਠ ਉਚਾਰਾ। ਦਾਨਾ ਘਾਸ ਬਹੁਤ ਮੈਂ ਡਾਰਾ॥ ੩੧॥**

ਸਾਡੇ ਘੋੜਿਆਂ ਦੀ ਚੰਗੀ ਤਰ੍ਹਾਂ ਸੇਵਾ ਸੰਭਾਲ ਕਰੋ ਤੇ ਘੋੜਿਆਂ ਨੂੰ ਚਿੱਤ ਚਾਹਿਆ ਘਾਹ ਦਾਨਾ ਦੇਵੋ। ਸਾਡੀ ਗੱਲ ਸੁਣ ਕੇ ਤੂੰ ਝੂਠ ਬੋਲਿਆ ਤੇ ਕਿਹਾ ਦਾਣੇ ਤੇ ਘਾਹ ਮੈਂ ਬਹੁਤ ਪਾਇਆ ਹੈ॥੩੧॥

**ਆਗੇ ਧਰਜੋ ਸੁਧਾਰਿ ਘਨੇਰਾ। ਲਖਿ ਊਰੋ ਤੁਝ ਕੋ ਤਿਸ ਬੇਰਾ।**
**ਹਮਰੋ ਬਚ ਨਿਕਸਜੋ ਇਮ ਤਬੈ। ਕਹੁ ਦਰਿੱਦ੍ਰੀਆ ਘਰ ਕਿਮ ਨਿਭੈ॥ ੩੨॥**

ਤੂੰ ਕਿਹਾ ਮੈਂ ਘੋੜਿਆਂ ਅੱਗੇ ਸਾਂਭ ਸੰਭਾਲ ਕੇ ਬਹੁਤ ਘਾਹ ਅਤੇ ਦਾਨਾ ਪਾਇਆ ਹੈ। ਉਸ ਸਮੇਂ ਤੈਨੂੰ ਊਣਾ ਅਤੇ ਸੁਸਤ ਵੇਖ ਕੇ ਅਸੀਂ ਤੈਨੂੰ ਇਸ ਤਰ੍ਹਾਂ ਬਚਨ ਕਹੇ, ਹੇ ਦਲਿਦਰ ਦਿਆ ਮਾਰਿਆ, ਦੱਸ ਘਰ ਦਾ ਕਿਵੇਂ ਨਿਭਾ ਹੋਵੇ॥੩੨॥

**ਨਿਕਟ ਤੁਰੰਗ ਕੀ ਸੁਧਿ ਨਹਿਂ ਲਈ। ਪੁਨ ਦਰੋਗ਼ ਹਮ ਸੋਂ ਕਹਿ ਦਈ।**
**ਇਮ ਸੁਨਿ ਕਰਿ ਬੋਲਜੋ ਤੈਂ ਰੋਇ। ਕਰੀ ਪੁਕਾਰ ਦੀਨ ਸੁਰ ਹੋਇ॥ ੩੩॥**

ਨੇੜੇ ਖੜੇ ਘੋੜੇ ਦੀ ਵੀ ਖਬਰ ਸਾਰ ਨਹੀਂ ਲਈ ਹੈ, ਫਿਰ ਦਰੋਗੇ ਨੇ ਸਾਨੂੰ ਸਭ ਕੁਝ ਦੱਸਿਆ ਹੈ। ਇਹ ਸੁਣ ਕੇ ਤੂੰ ਰੋ ਕੇ ਬੋਲਿਆ ਤੇ ਦੀਨ ਹੋ ਕੇ ਤੂੰ ਬੇਨਤੀ ਕੀਤੀ॥੩੩॥

ਬਿਰਦ ਗਰੀਬ ਨਿਵਾਜ ਤੁਮਾਰਾ। ਮੈਂ ਗਰੀਬ ਇਮ ਕਹਿ ਕਿਮ ਮਾਰਾ।
ਪਰਜੋ ਰਹਜੋ ਰਾਵਰਿ ਕੀ ਸ਼ਰਨੀ। ਚਹੌਂ ਜਮਾਦਿਕ ਪੀਰਾ ਹਰਨੀ ॥੩੪॥

ਤੁਹਾਡਾ ਧਰਮ ਗ਼ਰੀਬਾਂ ਦੀ ਰੱਖਿਆ ਕਰਨਾ ਹੈ, ਮੈਨੂੰ ਗ਼ਰੀਬ ਨੂੰ ਇਸ ਤਰ੍ਹਾਂ ਕਹਿ ਕੇ ਕਿਉਂ ਮਾਰਿਆ ਹੈ। ਮੈਂ ਤਾਂ ਆਪ ਜੀ ਦੀ ਸ਼ਰਨ ਵਿਚ ਪਿਆ ਰਿਹਾ ਹਾਂ, ਮੈਂ ਜਮਾਂ ਦੀ ਪੀੜ ਨੂੰ ਦੂਰ ਕਰਨਾ ਚਾਹੁੰਦਾ ਹਾਂ॥੩੪॥

ਇਸ ਪ੍ਰਕਾਰ ਜਬਿ ਬਿਨੈ ਸੁਨਾਈ। ਹਮਰੇ ਰਿਦੇ ਦਯਾ ਤਬਿ ਆਈ।
ਕਿਸੀ ਰੀਤਿ ਕੋ ਕਾਰਜ ਪਰੈ। ਹਮ ਸਹਾਇਤਾ ਤੇਰੀ ਕਰੈਂ॥ ੩੫॥

ਇਸ ਪ੍ਰਕਾਰ ਜਦ ਤੂੰ ਬੇਨਤੀ ਸੁਣਾਈ ਤਾਂ ਸਾਡੇ ਹਿਰਦੇ ਵਿਚ ਦਇਆ ਆ ਗਈ। ਅਸੀਂ ਤੈਨੂੰ ਕਿਹਾ ਕਿ ਕਿਸੇ ਰੀਤ ਨਾਲ ਵੀ ਤੈਨੂੰ ਜੇ ਕੰਮ ਆ ਪਵੇ ਤਾਂ ਅਸੀਂ ਤੇਰੀ ਸਹਾਇਤਾ ਕਰਾਂਗੇ॥੩੫॥

ਕਲਜੁਗ ਪ੍ਰਥਮ ਚੌਕਰੀ ਕੇਰਾ। ਬਰਤਜੋ ਭੀਖਨ ਪਾਪ ਬਡੇਰਾ।
ਰਖਿਬੇ ਹੇਤੁ ਧਰਮ ਕੋ ਜਗ ਮੈਂ। ਨਰਨਿ ਚਲਾਵਨ ਕੋ ਸ਼ੁਭ ਮਗ ਮੈਂ॥ ੩੬॥

ਚਾਰ ਜੁਗਾਂ ਦੀ ਚੌਕੜੀ ਵਿਚ ਕਲਜੁਗ ਦਾ ਪ੍ਰਮੁੱਖ ਪ੍ਰਭਾਵ ਹੈ, ਇਸ ਵਿਚ ਘੋਰ ਪਾਪਾਂ ਦਾ ਵਰਤਾਰਾ ਹੋਇਆ ਹੈ। ਇਸ ਜਗਤ ਵਿਚ ਧਰਮ ਨੂੰ ਰੱਖਣ ਵਾਸਤੇ ਤੇ ਮਨੁੱਖਾਂ ਨੂੰ ਸ਼ੁਭ ਪੰਥ ਤੇ ਚਲਾਉਣ ਵਾਸਤੇ॥੩੬॥

ਗੁਰੂ ਰੂਪ ਧਾਰਜੋ ਅਵਤਾਰ। ਬਰਖ ਹਜ਼ਾਰਹੁਂ ਤਨ ਤਪੁ ਧਾਰਿ।
ਸੋ ਮੰਡੂ ਤੈਂ ਇਹ ਤਨ ਪਾਯੋ। ਨਹਿਂ ਆਲਸ ਤੇ ਜਾਇ ਕਮਾਯੋ॥ ੩੭॥

ਗੁਰੂ ਰੂਪ ਹੋ ਕੇ ਅਵਤਾਰ ਧਾਰਨ ਕੀਤਾ ਹੈ। ਹਜ਼ਾਰਾਂ ਸਾਲਾਂ ਤਕ ਤਨ 'ਤੇ ਤਪ ਧਾਰ ਕੇ, ਸੋ ਮੰਡੂ ਤੂੰ ਇਹ ਸਰੀਰ ਪਾਇਆ ਹੈ, ਆਲਸ ਨਾਲ ਤਪ ਨਹੀਂ ਕਮਾਇਆ ਜਾ ਸਕਦਾ॥੩੭॥

ਅਬਿ ਤੂੰ ਰਹੀਐ ਨਿਕਟ ਹਮਾਰੇ। ਕਰੈਂ ਨਿਬਾਹਨਿ ਸਰਬ ਪ੍ਰਕਾਰੇ।
ਇਸਤ੍ਰੀ ਆਨਿ ਸਦਨ ਮਹਿਂ ਬਾਸਹੁ। ਕਿਸੂ ਰੀਤਿ ਤੇ ਨਹਿਂ ਮਨ ਤ੍ਰਾਸਹੁ॥੩੮॥

ਹੁਣ ਤੂੰ ਸਾਡੇ ਪਾਸ ਰਹੋ, ਸਰਬ ਪ੍ਰਕਾਰ ਤੇਰਾ ਨਿਰਬਾਹ ਕਰਾਂਗੇ। ਆਪਣੀ ਇਸਤਰੀ ਨੂੰ ਲਿਆ ਕੇ ਘਰ ਵਿਚ ਵਸਾਓ, ਤੇ ਕਿਸੇ ਪ੍ਰਕਾਰ ਦਾ ਮਨ ਵਿਚ ਡਰ ਨਾ ਮੰਨੋ॥੩੮॥

ਗੁਰ ਸਹਾਇ ਇਮ ਨਿਸ਼ਚਾ ਜਿਨਕੋ। ਸਿਮਰਹਿਂ ਕਾਰਜ ਥੁਰਹਿ ਨ ਤਿਨ ਕੋ।
ਹੋਵੌਂ ਮੈਂ ਸਹਾਇ ਤਿਹ ਜਾਈ। ਮੇਟਨਿ ਕਰੌਂ ਬਿਘਨ ਸਮੁਦਾਈ' ॥ ੩੯॥

ਗੁਰੂ ਜੀ ਦੀ ਸਹਾਇਤਾ ਦਾ ਜਿਨ੍ਹਾਂ ਦੇ ਮਨ ਵਿਚ ਨਿਸ਼ਚਾ ਹੈ ਯਾਦ ਕਰਨ ਨਾਲ ਉਨ੍ਹਾਂ ਦੇ ਕਾਰਜਾਂ ਵਿਚ ਕੋਈ ਥੁੜ ਨਹੀਂ ਆਉਂਦੀ ਹੈ। ਉਥੇ ਜਾ ਕੇ ਮੈਂ ਤੁਹਾਡੀ ਸਹਾਇਤਾ ਕਰਾਂਗਾ ਤੇ ਸਾਰੇ ਵਿਘਨਾਂ ਨੂੰ ਖਤਮ ਕਰਾਂਗਾ" ॥੩੯॥

ਸੁਨਿ ਕਰਿ ਨੰਦ ਸਿੰਘ ਮੁਦ ਸਾਥਾ। ਗੁਰ ਪਗ ਪੰਕਜ ਪਰ ਧਰਿ ਮਾਥਾ।
ਸੁਨਿ ਬ੍ਰਿਤੰਤ ਸਗਰੋ ਬਿਸਮਾਨਜੋ। ਸਭਾ ਸਪੂਰਨ ਅਚਰਜ ਮਾਨਜੋ॥ ੪੦॥

ਇਹ ਸੁਣ ਕੇ ਨੰਦ ਸਿੰਘ ਨੇ ਬੜਾ ਪ੍ਰਸੰਨ ਹੋ ਕੇ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਆਪਣਾ ਮੱਥਾ ਧਰ ਦਿੱਤਾ। ਉਸ ਦਾ ਬ੍ਰਿਤਾਂਤ ਸੁਣ ਕੇ ਸਾਰੇ ਬਹੁਤ ਹੈਰਾਨ ਹੋਏ, ਸਾਰੀ ਸਭਾ ਨੇ ਇਸ ਗੱਲ ਨੂੰ ਅਸਚਰਜ ਮੰਨਿਆ॥੪੦॥

ਅਲਖ ਨ ਲਖੇ ਜਾਹਿਂ ਗੁਰਦੇਵ। ਤਤਛਿਨ ਰੀਝਹਿਂ ਲਘੁ ਭੀ ਸੇਵ।
ਧੰਨ ਬਿਰਦ ਸ਼੍ਰੀ ਸਤਿਗੁਰ ਕੇਰਾ। ਨਰਕ ਨ ਪਰਨਿ ਦੇਤਿ ਨਿਜ ਚੇਰਾ॥ ੪੧॥

ਗੁਰੂ ਜੀ ਅਲੱਖ ਹਨ, ਇਨ੍ਹਾਂ ਨੂੰ ਕੋਈ ਵੀ ਨਹੀਂ ਜਾਣ ਸਕਦਾ ਹੈ, ਤੁਰਤ ਰੀਝ ਕੇ ਮਾੜੇ ਦੀ ਵੀ ਸੇਵਾ ਕਰਦੇ ਹਨ। ਧੰਨ ਸਤਿਗੁਰੂ ਜੀ ਦਾ ਧਰਮ ਹੈ ਤੇ ਆਪਣੇ ਸੇਵਕਾਂ ਨੂੰ ਨਰਕਾਂ ਵਿਚ ਨਹੀਂ ਪੈਣ ਦਿੰਦੇ॥੪੧॥

**ਨੰਦ ਸਿੰਘ ਤਬਿ ਲੇ ਨਿਜ ਨਾਰੀ। ਬਸਜੋ ਆਨਿ ਗੁਰ ਨਗਰ ਮਝਾਰੀ।**
**ਕਰੀ ਜਾਇ ਜੇਤਿਕ ਸਿਖ ਸੇਵਾ। ਤੇਤਿਕ ਕਰਤਿ ਨਿਕਟ ਗੁਰਦੇਵਾ॥ ੪੨॥**

ਨੰਦ ਸਿੰਘ ਫਿਰ ਆਪਣੀ ਇਸਤਰੀ ਨੂੰ ਲਿਆ ਕੇ ਗੁਰੂ ਜੀ ਦੀ ਨਗਰੀ ਦੇ ਵਿਚ ਵੱਸ ਗਿਆ। ਸਿੱਖਾਂ ਦੀ ਜਿੰਨੀ ਵੀ ਸੇਵਾ ਹੋ ਸਕਦੀ ਸੀ, ਓਨੀ ਹੀ ਸੇਵਾ ਗੁਰੂ ਜੀ ਦੇ ਪਾਸ ਰਹਿ ਕੇ ਕਰਦਾ ਸੀ॥੪੨॥

**ਸਭਿ ਪ੍ਰਕਾਰ ਸਤਿਗੁਰੂ ਨਿਬਾਹੀ। ਸੇਵਾ ਕਰਤਿ ਰਹਜੋ ਘਰ ਮਾਂਹੀ।**
**ਸ੍ਰੀ ਮੁਖ ਕਰਸਹਿਂ ਬਾਕਨਿ ਸੁਨੇ। ਬਡੇ ਭਾਗ ਪੂਰਬ ਕੇ ਜਿਨੇ॥ ੪੩॥**

ਸਭ ਪ੍ਰਕਾਰ ਸਤਿਗੁਰੂ ਜੀ ਨੇ ਨਿਰਬਾਹ ਕੀਤਾ ਤੇ ਘਰ ਦੇ ਵਿਚ ਸੇਵਾ ਕਰਦਾ ਰਿਹਾ। ਗੁਰੂ ਜੀ ਜੋ ਵੀ ਬਚਨ ਮੁਖ ਤੋਂ ਕਰਦੇ ਸਨ, ਸੁਣਦਾ ਸੀ ਤੇ ਆਪਣੇ ਪੂਰਬਲੇ ਚੰਗੇ ਭਾਗ ਜਾਣਦਾ ਸੀ॥੪੩॥

*ਤੀਸਰੀ ਰੁੱਤ ਦਾ ਅਠਤਾਲ੍ਹੀਵਾਂ ਅਧਿਆਇ ਸਮਾਪਤ ਹੋਇਆ॥ ੪੮॥*

# *ਅਧਿਆਇ ਉਣੰਜਵਾਂ*

*ਮਾਲਾ ਸਿੰਘ ਤੇ ਲਾਹੌਰਾ ਸਿੰਘ*

*ਦੋਹਰਾ-* **ਇਸ ਪ੍ਰਕਾਰ ਸ੍ਰੀ ਸਤਿਗੁਰੂ ਸਿੱਖਨਿ ਕਰਹਿਂ ਸੰਭਾਰ।**
**ਭਰਿ ਭਰਿ ਪੂਰ ਲਁਘਾਵਹੀਂ ਅਤਿ ਭਵਜਲ ਤੇ ਪਾਰ॥ ੧॥**

ਇਸ ਤਰ੍ਹਾਂ ਸਤਿਗੁਰੂ ਜੀ ਸਿੱਖਾਂ ਦੀ ਸੰਭਾਲ ਕਰਦੇ ਸਨ, ਪੂਰਾਂ ਦੇ ਪੂਰ ਭਰ ਭਰ ਕੇ ਭਵਸਾਗਰ ਤੋਂ ਪਾਰਉਤਾਰਾ ਕਰਵਾਉਂਦੇ ਸਨ॥੧॥

*ਨਿਸ਼ਾਨੀ ਛੰਦ-* **ਬੀਤਜੋ ਮਾਸ ਵਿਸਾਖ ਸ਼ੁਭ ਚਢਿ ਕਾਨਨ ਜਾਤੇ।**
**ਤਰਵਰ ਪੁਸ਼ਪਤਿ ਨਿਰਖਤੇ ਸ਼ੋਭਾ ਬਹੁ ਭਾਂਤੇ।**
**ਬਰਨ ਬਰਨ ਕੇ ਪੁਸ਼ਪ ਗੱਨ ਚਿਤ ਮੋਦ ਉਪਾਵੈਂ।**
**ਬਿਚ ਰਹਿਂ ਕਰਤਿ ਅਖੇਰ ਕੋ ਜਿਤ ਕਿਤ ਫਿਰਿ ਆਵੈਂ॥ ੨॥**

ਜਦ ਵਿਸਾਖ ਦਾ ਮਹੀਨਾ ਬੀਤ ਗਿਆ ਤਾਂ ਘੋੜ ਸਵਾਰ ਹੋ ਕੇ ਜੰਗਲ ਵਿਚ ਜਾਂਦੇ ਸਨ। ਬਿਰਛਾਂ, ਫਲਾਂ ਆਦਿ ਦੀ ਬਹੁਤ ਭਾਂਤ ਦੀ ਸ਼ੋਭਾ ਨੂੰ ਵੇਖਦੇ ਸਨ। ਰੰਗ-ਬਰੰਗੇ ਫੁੱਲ ਚਿੱਤ ਵਿਚ ਪ੍ਰਸੰਨਤਾ ਉਤਪੰਨ ਕਰਦੇ ਸਨ। ਗੁਰੂ ਜੀ ਜੰਗਲ ਦੇ ਵਿਚ ਰਹਿ ਕੇ ਸ਼ਿਕਾਰ ਖੇਡਦੇ ਸਨ ਤੇ ਜਿੱਥੇ ਕਿੱਥੇ ਫਿਰ ਕੇ ਆਉਂਦੇ ਸਨ॥੨॥

**ਜਹਿਂ ਕੁਨੀਤ ਦੇਖਹਿਂ ਸੁਨਹਿਂ, ਚਢਿ ਦੁਸ਼ਟ ਬਿਡਾਰੈਂ।**
**ਦੇਤਿ ਉਪਾਇਨ ਕੋ ਮਿਲੈ ਤਿਸ ਰੱਛਜਾ ਧਾਰੈਂ।**

ਅਕਰਹਿ ਆਨ ਨ ਮਾਨਹੀਂ, ਹੁਇ ਆਪ ਭਰੋਸਾ।
ਲੂਟਹਿ ਤਿਸ ਕੋ ਖਾਲਸਾ ਜਾਨਹਿਂ ਜਿਸ ਦੋਸ਼ਾ॥ ੩॥

ਜਿਥੇ ਵੀ ਕਿਤੇ ਭੈੜੀ ਗੱਲ ਸੁਣਦੇ ਜਾਂ ਵੇਖਦੇ ਸਨ, ਉਸੇ ਵੇਲੇ ਚੜ੍ਹਾਈ ਕਰਕੇ ਦੁਸ਼ਟਾਂ ਨੂੰ ਮਾਰਦੇ ਸਨ। ਕਈ ਗੁਰੂ ਜੀ ਨੂੰ ਮਿਲ ਕੇ ਉਪਹਾਰ ਦਿੰਦੇ ਸਨ, ਉਸ ਦੀ ਰੱਖਿਆ ਧਾਰਨ ਕਰਦੇ ਸਨ। ਜਿਹੜਾ ਆਕੜਦਾ ਸੀ ਤੇ ਆਨ ਨਹੀਂ ਸੀ ਮੰਨਦਾ ਤੇ ਆਪਣੇ ਤਨ ਬਲ 'ਤੇ ਭਰੋਸਾ ਕਰਦਾ ਸੀ, ਉਸ ਨੂੰ ਲੁੱਟ ਲੈਂਦੇ ਸਨ, ਖਾਲਸਾ ਜਿਸ ਨੂੰ ਦੋਸ਼ੀ ਜਾਣਦਾ ਸੀ॥੩॥

ਇਸੀ ਰੀਤਿ ਗ੍ਰੀਖਮ ਬਿਤੀ, ਬਰਖਾ ਰਿਤੁ ਆਈ।
ਨਈ ਘਟਾ ਚਹੁਂਦਿਸ਼ਿ ਉਠੀ ਘੁਮੰਡੈ ਸਮੁਦਾਈ।
ਧਾਰਾ ਛੋਰਤਿ ਧਰਨਿ ਪਰ ਹਰਿਆਵਲ ਹੋਈ।
ਦਾਦਰ ਮੋਰਨਿ ਸ਼ੋਰ ਕਰਿ ਚਿਤ ਹਰਖੇ ਸੋਈ॥ ੪॥

ਇਸ ਰੀਤੀ ਨਾਲ ਗਰਮੀਆਂ ਗੁਜ਼ਾਰੀਆਂ, ਫਿਰ ਵਰਖਾ ਰੁੱਤ ਆ ਗਈ, ਨਵੀਂ ਘਟਾ ਉੱਠ ਕੇ ਚਾਰੇ ਪਾਸੇ ਛਾ ਗਈ। ਮੀਂਹ ਪੈਣ ਨਾਲ ਧਰਤੀ 'ਤੇ ਸਾਰੇ ਹਰਿਆਵਲ ਹੋ ਗਈ, ਡੱਡੂਆਂ, ਮੋਰਾਂ ਦਾ ਸ਼ੋਰ ਸੁਣ ਕੇ ਚਿੱਤ ਬਹੁਤ ਪ੍ਰਸੰਨ ਹੁੰਦਾ ਸੀ॥੪॥

ਕਰਹਿਂ ਅਨੰਦ ਅਨੰਦਪੁਰਿ ਸੁਖਕੰਦ ਮੁਕੰਦਾ।
ਭਾਦ੍ਰ ਮਾਸ ਜਲ ਬ੍ਰਿੰਦ ਭਾ ਬਿਚ ਨਦੀ ਬਹੰਦਾ।
ਮੰਦਰ ਹੁਤੋ ਉਤੰਗ ਬਹੁ ਤਿਸ ਪਰ ਨਿਸ ਮਾਂਹੀ।
ਹਿਤ ਸੁਪਤਨਿ ਸਤਿਗੁਰ ਚਢੇ ਗਰਮੀ ਜਹਿਂ ਨਾਂਹੀ॥ ੫॥

ਸੁਖਾਂ ਦੇ ਮੂਲ, ਮੁਕਤੀ ਦਾਤੇ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਵਿਚ ਅਨੰਦ ਕਰ ਰਹੇ ਸਨ। ਭਾਦੋਂ ਮਹੀਨੇ ਵਿਚ ਦਰਿਆ ਸਤਿਲੁਜ ਵਿਚ ਬਹੁਤ ਜਲ ਵਗਦਾ ਸੀ। ਗੁਰੂ ਜੀ ਦੇ ਮਹਿਲ ਬਹੁਤ ਉੱਚੇ ਹਨ, ਰਾਤ ਨੂੰ ਸੌਣ ਦੇ ਵਾਸਤੇ ਗੁਰੂ ਜੀ ਛੱਤ ਦੇ ਉੱਤੇ ਚੜ੍ਹ ਗਏ ਜਿਥੇ ਗਰਮੀ ਨਹੀਂ ਸੀ॥੫॥

ਆਇ ਬਾਯੁ ਸਭਿ ਦਰਨਿ ਤੇ ਸੀਤਲ ਸਮੁਦਾਈ।
ਤਹਾਂ ਪ੍ਰਯੰਕ ਡਸਾਇ ਬਰੁ ਸੁਮਨਤਿ ਸੁਖਦਾਈ।
ਚੰਪਕ ਚੰਬੇਲੀ ਰੁਚਿਰ ਕਰਿ ਦੀਰਘ ਮਾਲਾ।
ਲਰਕਾਈ ਦਰ ਸਭਿਨਿ ਮਹਿਂ ਮਹਿਕਾਰ ਬਿਸਾਲਾ॥ ੬॥

ਸਾਰੇ ਦਰਵਾਜ਼ਿਆਂ ਤੋਂ ਠੰਡੀ ਹਵਾ ਆਉਂਦੀ ਸੀ, ਉਥੇ ਉਨ੍ਹਾਂ ਆਪਣਾ ਪਲੰਘ ਡੁਹਾ ਲਿਆ, ਜਿਹੜਾ ਸੋਹਣੇ ਸੁਖਦਾਈ ਫੁੱਲਾਂ ਨਾਲ ਭਰਿਆ ਹੋਇਆ ਸੀ। ਚੰਪਾ ਅਤੇ ਚੰਬੇਲੀ ਦੇ ਵੱਡੇ-ਵੱਡੇ ਸੁੰਦਰ ਹਾਰ ਤਿਆਰ ਕੀਤੇ ਗਏ ਸਨ, ਉਹ ਸਾਰੇ ਦਰਵਾਜ਼ਿਆਂ ਤੇ ਲਟਕਾਏ ਸਨ, ਜਿਨ੍ਹਾਂ ਰਾਹੀਂ ਸੁੰਦਰ ਖੁਸ਼ਬੂ ਆ ਰਹੀ ਸੀ॥੬॥

ਅਤਰ ਅਰਗਜਾ ਅਨਿਕ ਬਿਧਿ ਭੀਤਨਿ ਸਭਿ ਲਾਏ।
ਦੀਪਤਿ ਦੀਪਕ ਮੈਨ ਕੇ ਫਾਨੂਸ ਟਿਕਾਏ।
ਆਸਤਰਨ ਸੁੰਦਰ ਬਿਸਦ ਕਸਿ ਰੇਸ਼ਮ ਡੋਰੇ।
ਗੁੰਫੇ ਦੀਰਘ ਜ਼ਰੀ ਕੇ ਲਰਕਤਿ ਚਹੂੰ ਓਰੇ॥ ੭॥

ਚੰਦਨ, ਕਸਤੂਰੀ, ਕਪੂਰ, ਕੇਸਰ ਆਦਿ ਅਠ ਸੁਗੰਧੀਆਂ ਦੇ ਮੇਲ ਤੋਂ ਬਣਿਆ ਲੇਪ ਅਨੇਕ ਵਿਧੀਆਂ ਨਾਲ ਕੰਧਾਂ ਉਪਰ ਲਾਇਆ ਗਿਆ ਸੀ। ਮੋਮ ਦੇ ਦੀਵੇ ਭਾਵ ਮੋਮਬੱਤੀਆਂ ਫਾਨੂਸ ਟਿਕਾਏ ਗਏ, ਆਸਤਰ ਜਿਹੜੇ ਬੜੇ ਸੁੰਦਰ ਅਤੇ

ਵਿਸ਼ਾਲ ਸਨ, ਉਹ ਰੇਸ਼ਮ ਦੀਆਂ ਡੋਰਾਂ ਨਾਲ ਕੱਸੇ ਗਏ। ਜਰੀ ਦੇ ਗੁੰਫੇ ਚਾਰੇ ਪਾਸੇ ਲਟਕ ਰਹੇ ਸਨ॥੭॥

ਥਿਰੇ ਸੇਜ ਪਰ ਸਤਿਗੁਰੂ ਹਿਤ ਸੁਪਤਨ ਕੇਰੇ।
ਘਰ ਸਿੱਖਨ ਕੇ ਨਿਕਟ ਥੇ ਬਚ ਸੁਨੀਅਤਿ ਨੇਰੇ।
ਨਾਮ ਲਹੌਰਾ ਸਿੰਘ ਇਕ ਪ੍ਰਭੁ ਸੁਤਨਿ ਖਿਲਾਵਾ।
ਦੂਸਰ ਮਾਲਾ ਸਿੰਘ ਕੋ ਘਰ ਨਿਕਟ ਬਨਾਵਾ॥ ੮॥

ਸਤਿਗੁਰੂ ਜੀ ਸੌਣ ਵਾਸਤੇ ਸੇਜਾ 'ਤੇ ਬੈਠ ਗਏ। ਉਥੋਂ ਸਿੱਖਾਂ ਦੇ ਘਰ ਨੇੜੇ ਹੀ ਸਨ, ਜਿਨ੍ਹਾਂ ਦੀਆਂ ਗੱਲਾਂ-ਬਾਤਾਂ ਗੁਰੂ ਜੀ ਸੁਣ ਸਕਦੇ ਸਨ। ਲਹੌਰਾ ਸਿੰਘ ਨਾਮੀ ਇਕ ਸਿੱਖ ਸੀ ਜਿਹੜਾ ਗੁਰੂ ਜੀ ਦੇ ਪੁੱਤਰਾਂ ਦਾ ਖਿਡਾਵਾ ਸੀ, ਦੂਸਰਾ ਮਾਲਾ ਸਿੰਘ ਨੇ ਵੀ ਨੇੜੇ ਹੀ ਘਰ ਬਣਾਇਆ ਸੀ॥੮॥

ਕਰਤਿ ਹੁਤੋ ਬਿਵਹਾਰ ਕੋ ਧਨ ਲੇਨਿ ਰੁ ਦੈਨਾ।
ਸਿਖ ਸ਼ਰਧਾਲੂ ਮਹਾਜਨ ਲੱਜਤਿ ਬਹੁ ਨੈਨਾ।
ਤੋਟੇ ਬਨਜ ਗਰੀਬ ਭਾ, ਸ਼ੁਭ ਜਾਂਹਿ ਸੁਭਾਊ।
ਕਰਜ ਲਹੌਰਾ ਸਿੰਘ ਲੇ ਨਿਜ ਕਾਰ ਚਲਾਊ॥ ੯॥

ਉਹ ਧਨ ਲੈਣ ਦੇਣ ਦਾ ਵਪਾਰ ਕਰਦਾ ਸੀ, ਪਰ ਅੱਖਾਂ ਵਿਚ ਸ਼ਰਮ ਵਾਲਾ ਸੀ, ਇਸ ਪ੍ਰਕਾਰ ਵਪਾਰ ਦੇ ਘਾਟੇ ਨਾਲ ਗ਼ਰੀਬ ਹੋ ਗਿਆ ਸੀ ਪਰ ਉਸਦਾ ਸੁਭਾਅ ਬਹੁਤ ਚੰਗਾ ਸੀ। ਲਹੌਰਾ ਸਿੰਘ ਨੇ ਉਸ ਪਾਸੋਂ ਆਪਣਾ ਕੰਮ ਚਲਾਉਣ ਵਾਸਤੇ ਕਰਜ਼ ਲਿਆ ਸੀ॥੯॥

ਹੁਤੇ ਰਜਤਪਣ ਸਤ ਲਏ ਬੀਤਜੋ ਚਿਰਕਾਲਾ।
ਦਿਏ ਨ ਬਹੁਰ ਹਟਾਇ ਕਰਿ ਹਠਿ ਧਾਰਿ ਬਿਸਾਲਾ।
ਮਾਲਾ ਸਿੰਘ ਮੰਗਤ ਰਹੈ ਨਿਰਧਨ ਹੁਇ ਚਾਹੇ।
ਦੇਤਿ ਲਹੌਰਾ ਸਿੰਘ ਨਹਿਂ ਟਾਰੇ ਟਰਿ ਜਾਹੇ॥ ੧੦॥

ਉਸ ਨੂੰ ਸੌ ਰੁਪਏ ਕਰਜ਼ ਲਏ ਨੂੰ ਸਮਾਂ ਬੀਤ ਗਿਆ ਸੀ, ਉਸ ਨੇ ਬਾਅਦ ਵਿਚ ਉਹ ਪੈਸੇ ਨਾ ਮੋੜੇ ਤੇ ਜਦ ਵੀ ਮੰਗਦਾ ਸੀ ਤਾਂ ਉਸ ਨੂੰ ਮੋੜ ਦਿੰਦਾ ਸੀ, ਇਸ ਤਰ੍ਹਾਂ ਵੱਡਾ ਹੱਠ ਧਾਰ ਛੱਡਿਆ। ਮਾਲਾ ਸਿੰਘ ਆਪ ਬਹੁਤ ਗਰੀਬ ਹੋ ਗਿਆ ਸੀ, ਉਹ ਬਾਰ-ਬਾਰ ਧਨ ਮੰਗਦਾ ਰਿਹਾ, ਲਹੌਰਾ ਸਿੰਘ ਉਸ ਨੂੰ ਧਨ ਮੋੜਦਾ ਨਹੀਂ ਸੀ ਤੇ ਟਾਲੀ ਜਾਂਦਾ ਸੀ॥੧੦॥

ਗੁਜਰ ਤੰਗ ਤਿਸ ਕੀ ਭਈ ਸਿਖਣੀ ਸਮੁਝਾਯੋ।
'ਕਜੋਂ ਨ ਲੇਤਿ ਸ਼ਤ ਰਜਤਪਣ ਘਰਿ ਦਾਰਿਦ ਆਯੋ।
ਅਸਨ ਬਸਨ ਚਾਲਹਿ ਕਠਨ, ਹੁਇ ਕਹਹੁ ਕਠੋਰਾ।
ਕਜੋਂ ਨ ਦੇਤਿ ਹਮਰੋ ਦਰਬ ਕਜੋਂ ਠਾਨਹਿ ਜ਼ੋਰਾ॥ ੧੧॥

ਉਸ ਦਾ ਗੁਜ਼ਾਰਾ ਵੀ ਬਹੁਤ ਮੁਸ਼ਕਲ ਨਾਲ ਹੋਣ ਲੱਗਾ, ਉਸ ਦੀ ਸਿੱਖਣੀ ਨੇ ਉਸ ਨੂੰ ਸਮਝਾਇਆ, "ਸੌ ਰੁਪਏ ਕਿਉਂ ਨਹੀਂ ਵਾਪਸ ਲੈਂਦੇ ਹੋ, ਘਰ ਵਿਚ ਏਨੀ ਗ਼ਰੀਬੀ ਆ ਗਈ ਹੈ। ਘਰ ਦਾ ਗੁਜ਼ਾਰਾ ਬਹੁਤ ਮੁਸ਼ਕਲ ਨਾਲ ਚਲਦਾ ਹੈ, ਸਖ਼ਤੀ ਨਾਲ ਗੱਲ ਕਰੋ, ਉਹ ਸਾਡੇ ਪੈਸੇ ਕਿਉਂ ਨਹੀਂ ਦਿੰਦਾ ਹੈ, ਕਿਉਂ ਦੁੱਖੀ ਕਰਦਾ ਹੈ॥੧੧॥

ਖਾਤਰ ਮਹਿਂ ਆਨਤਿ ਨਹੀਂ ਕਰਿ ਆਲਾ ਟੋਲਾ।
ਅਬਿ ਨਿਸ ਮਹਿਂ ਤਿਸ ਕੇ ਸਦਨ ਗਮਨਉ ਤਜਿ ਓਲਾ'।

ਤ੍ਰਿਯ ਤੇ ਮਾਲਾ ਸਿੰਘ ਸੁਨਿ ਤਿਹ ਸਦਨ ਸਿਧਾਰਾ।
ਮਿਲਜੋ ਲਹੌਰਾ ਸਿੰਘ ਕੋ 'ਦਿਹੁ ਦਰਬ' ਉਚਾਰਾ॥ ੧੨॥

ਦਿਲ ਵਿਚ ਕੁਝ ਲਿਆਉਂਦਾ ਨਹੀਂ ਹੈ ਤੇ ਆਲਾ-ਟਾਲਾ ਕਰੀ ਜਾਂਦਾ ਹੈ। ਅੱਜ ਹਰ ਪ੍ਰਕਾਰ ਓਲਾ ਛੱਡ ਕੇ ਰਾਤ ਨੂੰ ਉਸ ਦੇ ਘਰ ਜਾਵੋ।'' ਆਪਣੀ ਇਸਤਰੀ ਪਾਸੋਂ ਇਸ ਤਰ੍ਹਾਂ ਸੁਣ ਕੇ ਮਾਲਾ ਸਿੰਘ, ਲਹੌਰਾ ਸਿੰਘ ਦੇ ਘਰ ਗਿਆ ਤੇ ਜਾ ਕੇ ਮਿਲਿਆ ਤੇ ਕਿਹਾ, ''ਧਨ ਦੇਵੋ''॥੧੨॥

'ਟਾਰਤਿ ਹੈਂ ਨਿਤ ਕੂਰ ਕਹਿ ਅਬਿ ਲੇ ਕਰਿ ਜਾਵੌਂ।
ਬਨਜੋਂ ਢੀਠ ਕਿਸੁ ਹੇਤ ਕਰਿ ਮੈਂ ਚਲਿ ਕਰਿ ਆਵੌਂ'।
ਇੱਤਜਾਦਿਕ ਝਗਰਾ ਕਿਯੋ ਊਚੇ ਬਚ ਸੰਗਾ।
ਹਸਜੋ ਲਹੌਰਾ ਸਿੰਘ ਤਬਿ ਤੁਕ ਭਨੀ ਉਤੰਗਾ॥ ੧੩॥

''ਨਿਤ ਝੂਠ ਬੋਲ ਕੇ ਟਾਲਦਾ ਰਹਿੰਦਾ ਹੈਂ, ਹੁਣ ਮੈਂ ਲੈ ਕੇ ਜਾਵਾਂਗਾ ਤੂੰ ਵੱਡਾ ਢੀਠ ਬਣਿਆ ਹੈਂ, ਕਿਸ ਕਰਕੇ ਮੈਂ ਰੋਜ਼ ਚਲ ਕੇ ਆਉਂਦਾ ਹਾਂ।'' ਇਸ ਤਰ੍ਹਾਂ ਉੱਚੀ ਬੋਲ ਕੇ ਝਗੜਾ ਕੀਤਾ। ਫਿਰ ਲਹੌਰਾ ਸਿੰਘ ਨੇ ਉੱਚੀ ਆਵਾਜ਼ ਵਿਚ ਇਕ ਤੁਕ ਬੋਲੀ॥੧੩॥

ਦੋਹਰਾ- 'ਸਿੱਖ ਸਿੱਖ ਦਾ ਖਾਇ ਕਰਿ ਚਿੰਤਾ ਕਰੀਅਹਿ ਦੂਰ'।
ਕਹਜੋ ਦੁਖਾਵਨਿ ਹੇਤ ਇਮ ਜਿਸ ਤੇ ਰਿਸ ਹੁਇ ਭੂਰ॥ ੧੪॥

''ਸਿੱਖ ਸਿੱਖ ਦਾ ਖਾ ਕੇ ਆਪਣੀ ਚਿੰਤਾ ਦੂਰ ਕਰੇ।'' ਉਸ ਨੇ ਮਾਲਾ ਸਿੰਘ ਦਾ ਦਿਲ ਦੁਖਾਉਣ ਵਾਸਤੇ, ਇਸ ਤਰ੍ਹਾਂ ਕਿਹਾ, ਜਿਸ ਨਾਲ ਮਾਲਾ ਸਿੰਘ ਦਾ ਗੁੱਸਾ ਹੋਰ ਵੱਧ ਗਿਆ॥੧੪॥

ਬਹੁਰ ਕਹੀ ਤੁਕ ਦੂਸਰੀ ਊਚੇ ਬਾਕ ਸੁਨਾਇ।
'ਜੈਸਾ ਜਿਸ ਕਾ ਲੇਖ ਹੈ ਤੈਸੀ ਬਿਧਿ ਬਣਿ ਆਇ'॥ ੧੫॥

ਫਿਰ ਦੂਸਰੀ ਤੁਕ ਉੱਚੀ ਆਵਾਜ਼ ਵਿਚ ਬੋਲ ਕੇ ਕਹੀ, ''ਜਿਸ ਤਰ੍ਹਾਂ ਜਿਸ ਦਾ ਲੇਖ ਹੈ ਵੈਸੀ ਵਿਧੀ ਬਣ ਜਾਂਦੀ ਹੈ''॥੧੫॥

ਮਾਲਾ ਸਿੰਘ ਸੁਨਿਕੈ ਰਿਸਜੋ 'ਧਨ ਲੇ ਗਜਾਨ ਸੁਨਾਇ'।
ਭਨਜੋ ਦੋਹਰਾ ਬਲ ਨ ਕਰਿ ਧਰਮ ਰੀਤਿ ਇਸ ਭਾਇ॥ ੧੬॥

ਮਾਲਾ ਸਿੰਘ ਇਹ ਸੁਣ ਕੇ ਗੁੱਸੇ ਵਿਚ ਆ ਕੇ ਬੋਲਿਆ, ''ਤੂੰ ਧਨ ਲੈ ਕੇ ਗਿਆਨ ਸੁਣਾਉਂਦਾ ਹੈਂ। ਤੂੰ ਧੱਕਾ ਨਾ ਕਰ ਧਰਮ ਰੀਤੀ ਇਸ ਪ੍ਰਕਾਰ ਹੈ॥੧੬॥

ਦਰਗਹਿ ਹੋਨ ਸਜਾਈਆਂ ਝੂਠੇ ਅਮਲ ਜਿਨਾਹਿ।
ਜਮ ਮਾਰਾਂ ਗਹਿ ਮਾਰੀਅਹਿ ਰੋਇ ਰੋਇ ਪਛੁਤਾਇ'॥ ੧੭॥

ਜਿਨ੍ਹਾਂ ਦੇ ਝੂਠੇ ਅਮਲ ਹਨ, ਉਹ ਅਗਲੀ ਦਰਗਾਹ ਵਿਚ ਸਜ਼ਾਵਾਂ ਪਾਉਂਦੇ ਹਨ, ਜਮ ਫੜ ਕੇ ਮਾਰਦੇ ਹਨ, ਫਿਰ ਰੋ ਰੋ ਕੇ ਪਛਤਾਉਂਦੇ ਹਨ''॥੧੭॥

*ਨਿਸ਼ਾਨੀ ਛੰਦ-* ਸੁਨਜੋਂ ਲਹੌਰਾ ਸਿੰਘ ਇਮ ਪੁਨ ਬਾਕ ਕਹੰਦਾ।
*'ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ'॥* (ਅੰਗ ੧੦੯੬)

ਸੁਨੀ ਤੁਕਾਂ ਸਭਿ ਸਤਿਗੁਰੂ ਮੰਦਿਰ ਪਰ ਨੇਰੇ।
ਰਿਦੈ ਬ੍ਰਿਤੰਤ ਬਿਚਾਰਿਓ ਸਿਖ ਸੇਵਕ ਮੇਰੇ॥ ੧੮॥

ਜਦ ਲਹੌਰਾ ਸਿੰਘ ਨੇ ਇਹ ਸੁਣਿਆ ਤਾਂ ਫਿਰ ਕਹਿਣ ਲੱਗਾ, "ਲੇਖਾ ਕੋਈ ਨਹੀਂ ਪੁੱਛ ਸਕਦਾ ਜੇ ਸਤਿਗੁਰੂ ਮਿਹਰਵਾਨ ਹੈ।" ਸਤਿਗੁਰੂ ਜੀ ਜਿਹੜੇ ਆਪਣੇ ਮਹਿਲਾਂ ਵਿਚ ਲਾਗੇ ਹੀ ਲੰਮੇ ਪਏ ਸਨ, ਉਨ੍ਹਾਂ ਨੇ ਇਹ ਸਾਰੀਆਂ ਤੁਕਾਂ ਸੁਣੀਆਂ। ਹਿਰਦੇ ਵਿਚ ਇਹ ਬ੍ਰਿਤਾਂਤ ਵਿਚਾਰਿਆ ਕਿ ਇਹ ਸਾਰੇ ਮੇਰੇ ਸਿੱਖ ਸੇਵਕ ਹਨ॥੧੮॥

ਧਨ ਲੇ ਧੱਕਾ ਕਰਿ ਰਹਜੋ ਰਿਣ ਨਾਂਹਿ ਨ ਦੇਤਾ।
ਦਿਯੋ ਭਾਰ ਇਨ ਗੁਰੂ ਪਰ, ਧਰਿ ਲੋਭ ਅਚੇਤਾ।
ਕਰਿ ਕੈ ਖੋਟੇ ਅਮਲ ਕੋ ਤੁਕ ਪੜ੍ਹੀ ਸੁਨਾਈ।
ਹਮ ਕੋ ਭਾਰ ਨ ਹੋਇ ਕਿਮ ਮਨ ਮਹਿਂ ਠਹਿਰਾਈ॥ ੧੯॥

ਧਨ ਲੈ ਕੇ ਧੱਕਾ ਕਰ ਰਿਹਾ ਹੈ ਤੇ ਰਕਮ ਨਹੀਂ ਮੋੜਦਾ ਹੈ। ਲੋਭ ਧਾਰਨ ਕਰਕੇ ਸਾਡੇ ਉੱਤੇ ਭਾਰ ਪਾ ਰਿਹਾ ਹੈ। ਖੋਟੇ ਅਮਲ ਕਰਕੇ ਇਹ ਤੁਕ ਪੜ੍ਹ ਕੇ ਸੁਣਾਈ ਹੈ। ਕੀ ਸਾਨੂੰ ਭਾਰ ਨਹੀਂ ਲਗੇਗਾ ਇਹ ਗੱਲ ਕਿਸ ਤਰ੍ਹਾਂ ਮਨ ਵਿਚ ਠਹਿਰਾਈ ਹੈ॥੧੯॥

ਦੋਹਰਾ- ਸਹਜਿ ਸੁਭਾਇਕ ਆਪ ਹੀ ਸਤਿਗੁਰ ਕਹਜੋ ਸੁਨਾਇ।
ਉਤਰ ਦੇ ਤੁਕ ਪ੍ਰਥਮ ਕੋ ਜਥਾ ਜੋਗ ਤਿਸ ਭਾਇ॥ ੨੦॥

ਸਹਿਜ ਸੁਭਾਅ ਸਤਿਗੁਰੂ ਜੀ ਨੇ ਕਹਿ ਕੇ ਸੁਣਾਇਆ ਪਹਿਲੀ ਤੁਕ ਦਾ ਯਥਾ ਯੋਗ ਉੱਤਰ ਦੇਵੋ, ਜਿਵੇਂ ਉੱਤਰ ਬਣਦਾ ਹੈ॥੨੦॥

'ਖਾਵੈ ਖਰਚੁ ਨ ਦ੍ਰੋਹ ਕਰਿ ਰਹੀਐ ਬੰਦ ਹਜੂਰ।
ਸਮਝ ਕਰਹੁ ਨਿਜ ਕ੍ਰਿਆ ਸਭਿ ਜਿਸ ਤੇ ਧਰਮ ਨ ਦੂਰ'॥ ੨੧॥

"ਧ੍ਰੋਹ ਕਰਕੇ ਖਾਵੇ ਖਰਚੇ ਨਾ ਤੇ ਹੱਥ ਬੰਨ੍ਹ ਕੇ ਗੁਰਾਂ ਦੇ ਹਜ਼ੂਰ ਰਹੇ, ਸਾਰੀ ਕ੍ਰਿਆ ਨੂੰ ਸਮਝੋ ਜਿਸ ਤੋਂ ਧਰਮ ਤੋਂ ਦੂਰ ਨਾ ਹੋਵੋ"॥੨੧॥

ਪੁਨ ਉਤਰ ਤੁਕ ਦੂਸਰੀ ਊਚੇ ਭਨੀ ਸੁਨਾਇ।
'ਜੈਸੇ ਕਰਮ ਕਰਤਾ ਕਰੈ ਤੈਸਾ ਗੁਰ ਭੁਗਤਾਇ'॥ ੨੨॥

ਫਿਰ ਉੱਤਰ ਵਾਲੀ ਦੂਸਰੀ ਤੁਕ ਉੱਚੀ ਕਹਿ ਕੇ ਸੁਣਾਈ। "ਕਰਮ ਕਰਨ ਵਾਲਾ ਮਨੁੱਖ ਜੈਸਾ ਕਰਮ ਕਰੇ, ਗੁਰੂ ਉਸ ਤਰ੍ਹਾਂ ਹੀ ਭੁਗਤਾਉਂਦਾ ਹੈ"॥੨੨॥

ਮ: ੧॥

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*

(ਅੰਗ ੧੪੧)

ਹੇ ਨਾਨਕ! ਦੂਸਰੇ ਦੀ ਕਾਨੂੰਨੀ ਤੌਰ ਤੇ ਜਾਇਜ਼ ਵਸਤੂ ਮੁਸਲਮਾਨ ਵਾਸਤੇ ਸੂਰ ਹੈ ਅਤੇ ਹਿੰਦੂ ਲਈ ਗਾਂ ਹੈ। ਗੁਰੂ ਪੀਰ ਪੈਗੰਬਰ ਕੇਵਲ ਤਦ ਹੀ ਜਾਮਨੀ ਭਰਨਗੇ ਜੇ ਇਨਸਾਨ ਮੁਰਦਾਰ ਨੂੰ ਨਾ ਖਾਏ।

ਚੌਪਈ-ਊਚੇ ਮੰਦਰ ਪਰ ਗੁਨਖਾਨੀ। ਉੱਤਰ ਕੀ ਤੁਕ ਤਬਹਿ ਬਖਾਨੀ।
ਤਬਹਿ ਲਹੌਰਾ ਸਿੰਘ ਦਬ ਗਯੋ। ਲਖਿ ਨਿਜ ਕੂਰੋ ਕਹਤਿ ਨ ਭਯੋ॥੨੩॥

ਗੁਰੂ ਜੀ ਮਹਿਲਾਂ ਦੇ ਉਪਰ ਬਿਰਾਜਮਾਨ ਸਨ, ਉਨ੍ਹਾਂ ਨੇ ਉੱਤਰ ਦੀ ਤੁਕ ਤਦ ਕਹੀ। ਇਹ ਸੁਣ ਕੇ ਲਹੌਰਾ ਸਿੰਘ ਦੱਬ ਗਿਆ, ਆਪਣੇ ਆਪ ਨੂੰ ਝੂਠਾ ਜਾਣ ਕੇ ਕੁਝ ਨਾ ਬੋਲਿਆ॥੨੩॥

ਮਾਲਾ ਸਿੰਘ ਕੋ ਮ੍ਰਿਦੁਲ ਉਚਾਰੇ। 'ਦੈ ਹੈਂ ਧਨ ਪੁਨ ਆਉ ਸਕਾਰੇ।
ਹਸਤ ਹੁਤੋ, ਨਹਿਂ ਕੀਜੈ ਰੋਸ। ਛਿਮਾ ਧਰਹੁ, ਸਿਮਰਹੁ ਨਹਿਂ ਦੋਸ਼' ॥੨੪॥

ਬੜਾ ਨਰਮ ਹੋ ਕੇ ਉਹ ਮਾਲਾ ਸਿੰਘ ਨੂੰ ਕਹਿਣ ਲੱਗਾ, "ਮੈਂ ਤੁਹਾਨੂੰ ਧਨ ਦੇ ਦੇਵਾਂਗਾ ਕਲ੍ਹ ਨੂੰ ਸਵੇਰੇ ਆਵੋ, ਮੈਂ ਹੱਸਦਾ ਸੀ, ਇਸ ਗੱਲ ਦਾ ਗੁੱਸਾ ਨਾ ਕਰੋ, ਮੈਨੂੰ ਮੁਆਫ ਕਰ ਦੇਵੋ, ਦੋਸ਼ ਨਾ ਜਾਣੋ" ॥੨੪॥

ਇਮ ਕਹਿ ਨਿਜ ਨਿਜ ਘਰ ਸੁਪਤਾਏ। ਸਰਬ ਜਾਮਨੀ ਜਬਹਿ ਬਿਤਾਏ।
ਉਠਿ ਕਲਗੀਧਰ ਸ਼ੌਚ ਸ਼ਨਾਨੇ। ਪਹਿਰੇ ਬਸਤ੍ਰ ਦਿਪਤਿ ਦੁਤਿਵਾਨੇ॥੨੫॥

ਇਸ ਤਰ੍ਹਾਂ ਕਹਿ ਕੇ ਆਪਣੇ ਘਰ ਵਿਚ ਜਾ ਕੇ ਸੌਂ ਗਏ। ਜਦ ਸਾਰੀ ਰਾਤ ਬੀਤ ਗਈ। ਸਤਿਗੁਰੂ ਜੀ ਨੇ ਉੱਠ ਕੇ ਸੌਚ ਇਸ਼ਨਾਨ ਕੀਤਾ ਤੇ ਸੁੰਦਰ ਵਸਤਰ ਧਾਰਨ ਕਰ ਲਏ॥੨੫॥

ਸਭਾ ਮਝਾਰਿ ਬਿਰਾਜੇ ਜਾਈ। ਮਿਲੇ ਸਭਾਸਦ ਜੇ ਸਮੁਦਾਈ।
ਉਠਜੋ ਲਹੌਰਾ ਸਿੰਘ ਸਕਾਰੇ। ਮਾਲਾ ਸਿੰਘ ਕੋ ਨਿਕਟਿ ਹਕਾਰੇ॥੨੬॥

ਸਭਾ ਵਿਚ ਜਾ ਕੇ ਬੈਠ ਗਏ, ਸਭਾ ਵਿਚ ਸਾਰੇ ਸਦਸ ਉਨ੍ਹਾਂ ਨੂੰ ਮਿਲੇ। ਲਹੌਰਾ ਸਿੰਘ ਵੀ ਸਵੱਖਤੇ ਉੱਠ ਪਿਆ ਤੇ ਮਾਲਾ ਸਿੰਘ ਨੂੰ ਉਸ ਆਪਣੇ ਪਾਸ ਬੁਲਾ ਲਿਆ॥੨੬॥

ਗਿਹਜੋਂ ਰਜਤਪਣ ਸਤ ਦੇ ਦੀਨਾ। ਕਰਜ ਉਤਾਰ ਹਰਖ ਤਿਸ ਕੀਨਾ।
ਪੁਨ ਕਰਿ ਸੌਚ ਸ਼ਨਾਨ ਸੁਧਾਰਾ। ਜਹਿਂ ਕਲਗ਼ੀਧਰ ਕੋ ਦਰਬਾਰਾ॥੨੭॥

ਸੌ ਰੁਪਏ ਗਿਣ ਕੇ ਉਸ ਨੂੰ ਦੇ ਦਿੱਤੇ, ਕਰਜ਼ਾ ਲਾਹ ਕੇ ਉਹ ਖੁਸ਼ ਹੋ ਗਿਆ। ਫਿਰ ਚੰਗੀ ਤਰ੍ਹਾਂ ਸੌਚ ਇਸ਼ਨਾਨ ਕੀਤਾ ਤੇ ਉਥੇ ਪਹੁੰਚ ਗਿਆ ਜਿਥੇ ਸਤਿਗੁਰੂ ਜੀ ਦਾ ਦਰਬਾਰ ਲੱਗਾ ਸੀ॥੨੭॥

ਜੋਰੇ ਹਾਥ ਧਰੇ ਪਦ ਮਾਥਾ। ਨਿਸ ਬ੍ਰਿਤਾਂਤ ਚਿਤਵਤ ਚਿਤ ਸਾਥਾ।
ਤਿਹ ਬਖਸ਼ਾਵਨ ਦੋਸ਼ ਮਹਾਨਾ। ਹੋਇ ਦੀਨ ਮਨ ਤਬਹਿ ਬਖਾਨਾ॥੨੮॥

ਹੱਥ ਜੋੜ ਕੇ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਮੱਥਾ ਟੇਕਿਆ 'ਤੇ ਰਾਤ ਦੇ ਬਿਰਤਾਂਤ ਨੂੰ ਚਿੱਤ ਵਿਚ ਸੋਚਿਆ। ਉਸਨੂੰ ਬਖਸ਼ਾਉਣਾ ਚਾਹੁੰਦਾ ਸੀ, ਕਿਉਂਕਿ ਉਹ ਮਹਾਨ ਦੋਸ਼ ਸੀ। ਮਨ ਵਿਚ ਦੀਨ ਹੋ ਕੇ ਤਦ ਕਿਹਾ॥੨੮॥

ਛੰਦ-'ਗੁਰ ਤੇ ਵਿਛੜਿਆ ਸਿਖ ਲੋਭੀ ਕਾਮ ਕਹੁ।
ਬਖਸ਼ੈ ਗੁਰ ਬਖਸ਼ਿੰਦ ਮੇਲੈ ਛਾਡਿ ਰੁਹੁ।
ਔਗਣਹਾਰੇ ਨੀਤ, ਚਲੈਂ ਨਹਿਂ ਸਾਚ ਮਗ।
ਲੰਪਟ ਭਏ ਕੁਟੰਬ ਨ ਮਿੱਥਜਾ ਲਖਜੋ ਜਗ'॥ ੨੯॥

"ਕਾਮਨਾ ਅਧੀਨ ਲੋਭੀ ਹੋ ਕੇ ਗੁਰੂ ਤੋਂ ਵਿਛੜੇ ਸਿੱਖ ਨੂੰ ਹੇ ਬਖਸ਼ਣਹਾਰ ਗੁਰੂ ਜੀ! ਗੁੱਸਾ ਛੱਡ ਕੇ ਮੇਲ ਲਵੋ। ਅਸੀਂ ਸਦਾ ਔਗਣਹਾਰੇ ਹਾਂ, ਸੱਚ ਦੇ ਮਾਰਗ 'ਤੇ ਨਹੀਂ ਚਲਦੇ ਹਾਂ, ਪਰਿਵਾਰ ਨਾਲ ਜੁੜੇ ਹੋਏ ਹਾਂ, ਇਸ ਜਗ ਨੂੰ ਝੂਠਾ ਨਹੀਂ ਜਾਣਿਆ ਹੈ" ॥੨੯॥

ਦੋਹਰਾ- ਹਸਿ ਕਰਿ ਸ਼੍ਰੀ ਮੁਖ ਤੇ ਕਹਜੋ 'ਨਹਿੰ ਧਰੀਐ ਬਿੱਪ੍ਰੀਤ।
ਗੁਰ ਕੀ ਏ ਆਗਜਾ ਸਹੀ ਬੇਦ ਧਰਮ ਕੀ ਰੀਤਿ॥ ੩੦॥

ਹੱਸ ਕੇ ਗੁਰੂ ਜੀ ਨੇ ਆਪਣੇ ਮੁਖ ਤੋਂ ਕਿਹਾ, "ਬੇਪ੍ਰੀਤ ਨਾ ਧਾਰਨ ਕਰੋ, ਗੁਰੂ ਜੀ ਦੀ ਆਗਿਆ ਨਿਸ਼ਚੇ ਹੈ ਧਰਮ 'ਚ ਸ਼ਾਸਤਰਾਂ ਤੇ ਧਰਮ ਦੀ ਇਹ ਮਰਯਾਦਾ ਹੈ॥੩੦॥

ਕਾਮ ਕ੍ਰੋਧ ਮਦ ਲੋਭ ਤੇ ਕਰਹੁ ਨਹੀਂ ਅਪਰਾਧ।
ਰਿਦਾ ਸਰਲ ਬਿਨ ਕਪਟ ਤੇ ਪੰਥ ਚਲਹਿ ਇਹੁ ਸਾਧ'॥ ੩੧॥

ਕਾਮ ਕ੍ਰੋਧ ਅਤੇ ਲੋਭ ਦੇ ਨਸ਼ੇ ਵਿਚ ਕੋਈ ਅਪਰਾਧ ਨਾ ਕਰੋ; ਹਿਰਦਾ ਸਦਾ ਕਪਟ ਰਹਿਤ ਅਤੇ ਸਰਲ ਰੱਖੋ, ਇਹ ਹੀ ਸਾਧ ਮਾਰਗ ਹੈ"॥੩੧॥

ਨਿਕਟ ਬਿਠਾਯਹੁ ਆਪਨੇ ਸਿੱਖਜਾ ਦੈਬੇ ਹੇਤੁ।
ਸੁਨਤਿ ਸਭਾ ਮਹਿੰ ਸਿੱਖ ਸ਼ੋਭਤਿ ਸੁਮਤਿ ਸਮੇਤ॥ ੩੨॥

ਸਿਖਿਆ ਦੇਣ ਵਾਸਤੇ ਗੁਰੂ ਜੀ ਨੇ ਉਸ ਨੂੰ ਆਪਣੇ ਪਾਸ ਬਿਠਾਇਆ, ਸਭਾ ਵਿਚ ਬੈਠੇ ਜਿਹੜੇ ਬੁੱਧੀਵਾਨ ਸਿੱਖ ਸ਼ੋਭ ਰਹੇ ਸਨ, ਉਹ ਵੀ ਸੁਣ ਰਹੇ ਸਨ॥੩੨॥

*ਤੀਸਰੀ ਰੁੱਤ ਦਾ ਉਣੰਞਵਾਂ ਅਧਿਆਇ ਸਮਾਪਤ ਹੋਇਆ॥੪੯॥*

# ਅਧਿਆਇ ਪੰਜਾਹਵਾਂ

## *ਮੁਕਤਿਨਾਮਾ*

ਦੋਹਰਾ- ਬਹੁਰ ਸਭਾ ਮਹਿੰ ਸਤਿਗੁਰੂ ਸੁਮਤਿ ਸਭਿਨਿ ਕੌ ਦੈਨ।
ਤਜਾਗਨ ਕੁਮਤਿ ਬਿਕਾਰ ਕੋ ਸ਼੍ਰੀ ਮੁਖ ਉਚਰੇ ਬੈਨ॥ ੧॥

ਫਿਰ ਸਤਿਗੁਰੂ ਜੀ ਨੇ ਸਭਾ ਵਿਚ ਸਭ ਨੂੰ ਸ੍ਰੇਸ਼ਟ ਮੱਤ ਦਿੱਤੀ। ਗੁਰੂ ਜੀ ਨੇ ਆਪਣੇ ਮੁਖ ਤੋਂ ਉਚਾਰਨ ਕਰਕੇ ਭੈੜੀ ਮੱਤ ਤੇ ਵਿਕਾਰਾਂ ਨੂੰ ਛੱਡਣ ਵਾਸਤੇ ਕਿਹਾ॥੧॥

ਚੌਪਈ- 'ਸੁਨਿ ਗੁਰ ਸਿੱਖਹੁ ਸ਼ੁਭ ਉਪਦੇਸ਼ੂ। ਧਰਹਿ ਕਮਾਵੈ ਤਜੈ ਕਲੇਸ਼ੂ।
ਲਖਹੁ ਮੁਕਤਨਾਮਾ ਇਸ ਨਾਮੂ। ਜਿਸ ਕੇ ਕਰਤਿ ਲਹੈ ਗੁਰਧਾਮ॥੨॥

"ਹੇ ਗੁਰਸਿੱਖੋ ਸ਼ੁਭ ਉਪਦੇਸ਼ ਸੁਣੋ, ਇਸ ਨੂੰ ਧਾਰ ਕੇ ਕਮਾਈ ਕਰਨ ਨਾਲ ਸਾਰੇ ਕਲੇਸ਼ ਦੂਰ ਹੋ ਜਾਂਦੇ ਹਨ। ਇਸ ਦਾ ਨਾਮ ਮੁਕਤਿਨਾਮਾ ਜਾਣੋ, ਜਿਸ ਨੂੰ ਕਰਨ ਨਾਲ ਮਨੁੱਖ ਗੁਰਪੁਰੀ ਨੂੰ ਪ੍ਰਾਪਤ ਹੁੰਦਾ ਹੈ॥੨॥

ਸਿੱਖ ਹੋਇ ਕਿਸ ਕਰਜ ਨ ਲੇਵੈ। ਜੇ ਕਰਿ ਲੇਯ ਭਾਵ ਕਰਿ ਦੇਵੈ।
ਸੁਨੇ ਨ ਝੂਠ, ਨ ਮੁਖ ਤੇ ਕਹੈ। ਸੰਗ ਝੂਠ ਕੇ ਪ੍ਰੀਤਿ ਨ ਗਹੈ॥ ੩॥

ਜਿਹੜਾ ਸਿੱਖ ਹੋਵੇ, ਉਹ ਕਿਸੇ ਪਾਸੋਂ ਕਰਜ਼ ਨਾ ਲਵੇ, ਜੇ ਕਰਜ਼ ਲੈ ਲਵੇ ਤਾਂ ਪ੍ਰੇਮ ਨਾਲ ਵਾਪਸ ਕਰ ਦੇਵੇ। ਨਾ ਝੂਠ ਸੁਣੇ ਅਤੇ ਨਾ ਹੀ ਝੂਠ ਮੁਖ ਤੋਂ ਕਹੇ, ਝੂਠ ਦੇ ਨਾਲ ਕਦੀ ਵੀ ਪ੍ਰੀਤ ਨਾ ਪਾਵੇ॥੩॥

ਸਤਿਸੰਗੀ ਹੁਇ ਸਾਚ ਕਮਾਵੈ। ਸੰਗਿ ਸਾਚ ਕੇ ਪ੍ਰੀਤਿ ਵਧਾਵੈ।
ਸਚ ਉਰ ਧਰਹਿ ਮ੍ਰਿਜਾਦਾ ਸਾਚੀ। ਛਲ ਬਿਨ ਹੋਵੈ ਸਾਚ ਉਬਾਚੀ॥ ੪॥

ਸਤਿਸੰਗੀ ਹੋ ਕੇ ਸੱਚ ਦੀ ਕਮਾਈ ਕਰੇ, ਸੱਚ ਦੇ ਨਾਲ ਆਪਣੀ ਪ੍ਰੀਤ ਵਧਾਵੇ। ਹਿਰਦੇ ਵਿਚ ਸੱਚ ਦੀ ਸੱਚੀ-ਸੁੱਚੀ ਮਰਯਾਦਾ ਧਾਰਨ ਕਰੇ, ਸਦਾ ਛਲ ਰਹਿਤ ਰਹੇ ਤੇ ਸੱਚ ਹੀ ਬੋਲੇ॥੪॥

ਸਚਿ ਕੇ ਸੰਗ ਜੀਵਕਾ ਜੋਈ। ਤਿਸ ਕੋ ਕਰਹਿ, ਦੰਭ ਬਿਨੁ ਹੋਈ।
ਕੁਛਕ ਬਿਚਾਰ ਦੁਹਨ ਮਹਿਂ ਅਹੈ। ਸੂਖਮ ਭੇਦ ਸੁਮਤਿ ਕੋ ਲਹੈ॥ ੫॥

ਸੱਚ ਦੇ ਨਾਲ ਜਿਹੜੀ ਰੋਜ਼ੀ ਹੈ, ਉਹ ਆਪਣੀ ਰੋਜ਼ੀ ਕਪਟ ਰਹਿਤ ਹੋ ਕੇ ਕਰੇ। ਕੁਝ ਵਿਚਾਰ ਸੱਚ ਝੂਠ ਦੋਹਾਂ ਵਿਚ ਹਨ, ਬੁੱਧੀਵਾਨ ਸੂਖਮ ਭੇਦ ਨੂੰ ਜਾਣ ਲਵੇ॥੫॥

ਕਹੇ ਸਾਚ ਕਿਸਿ ਹੋਵੈ ਘਾਤਿ। ਇਸ ਤੇ ਆਦਿ ਬਿਚਾਰਹੁ ਬਾਤ।
ਤਹਾਂ ਸਾਚ ਨਹਿਂ ਅੰਗੀਕਾਰੈ। ਬਨਿ ਉਪਕਾਰੀ ਕਾਰ ਸੁਧਾਰੈ॥ ੬॥

ਜੇ ਸੱਚ ਕਹਿਣ ਨਾਲ ਕਿਸੇ ਦੀ ਮੌਤ ਹੁੰਦੀ ਹੋਵੇ, ਇਸ ਬਾਰੇ ਅਰੰਭ ਤੋਂ ਗੱਲ ਨੂੰ ਵਿਚਾਰੋ। ਉਥੇ ਸੱਚ ਨੂੰ ਅੰਗੀਕਾਰ ਨਾ ਕਰੇ ਤੇ ਉਪਕਾਰੀ ਬਣ ਕੇ ਕਾਰਜ ਨੂੰ ਸੁਧਾਰੇ॥੬॥

ਇਸ ਪਰ ਇਕ ਗਾਥਾ ਸੁਨਿ ਕਾਨੇ। ਦਿਜ ਬੈਠਜੋ ਕਿਤ ਜਾਪ ਬਖਾਨੇ।
ਭਾਗੀ ਧੇਨੁ ਕਸਾਈ ਕਰ ਤੇ। ਖੋਜਤਿ ਆਇ ਸੁ ਬੂਝਨ ਕਰਿਤੇ॥ ੭॥

ਇਸ ਬਾਰੇ ਇਕ ਗਾਥਾ ਆਪਣੇ ਕੰਨਾਂ ਨਾਲ ਸੁਣੋ। ਇਕ ਬ੍ਰਾਹਮਣ ਬੈਠਾ ਕਿਤੇ ਜਾਪ ਕਰ ਰਿਹਾ ਸੀ, ਇਕ ਗਾਂ ਕਸਾਈ ਦੇ ਹੱਥੋਂ ਨਿਕਲ ਕੇ ਭੱਜ ਪਈ। ਜਿਹੜੇ ਲੱਭਣ ਆਏ ਸੀ, ਉਨ੍ਹਾਂ ਨੇ ਬ੍ਰਾਹਮਣ ਨੂੰ ਪੁੱਛਿਆ॥੭॥

ਹਾਥ ਸਾਥ ਦਿਜ ਸ਼ਾਰਤ ਕਰੀ। ਗਹੀ ਜਾਇ ਪਾਪੀ ਦੁਖ ਭਰੀ।
ਇੱਤਜਾਦਿਕ ਸਚ ਤਜਹੁ ਬਿਚਾਰੇ। ਪਰ ਹਿਤ ਕੀਜੈ ਕੂਰ ਉਚਾਰੇ॥ ੮॥

ਬ੍ਰਾਹਮਣ ਨੇ ਹੱਥ ਨਾਲ ਇਸ਼ਾਰਾ ਕੀਤਾ, ਪਾਪੀ ਕਸਾਈ ਨੇ ਜਾ ਕੇ ਗਾਂ ਫੜ ਲਈ। ਇਸ ਤਰ੍ਹਾਂ ਦੇ ਸੱਚ ਦਾ ਵਿਚਾਰ ਛੱਡ ਦੇਵੋ, ਦੂਜੇ ਦੇ ਭਲੇ ਵਾਸਤੇ ਝੂਠ ਬੋਲੋ॥੮॥

ਅਪਰ ਜਿਤਿਕ ਜਗ ਕੇ ਬਿਵਹਾਰੇ। ਸਚਿ ਕੇ ਸਹਿਤ ਕਰਹੁ ਹਿਤ ਧਾਰੇ।
ਸਿੱਖ ਹੋਇ ਕਿਸ ਜੂਠ ਨ ਖਾਵੈ। ਸਿੱਖ ਹੋਇ ਧਨ ਪ੍ਰੇਮ ਨ ਲਾਵੈ॥ ੯॥

ਹੋਰ ਜਿੰਨੇ ਜਗ ਦੇ ਵਿਹਾਰ ਹਨ, ਉਨ੍ਹਾਂ ਨੂੰ ਪ੍ਰੇਮ ਧਾਰ ਕੇ ਸੱਚ ਸਹਿਤ ਕਰੋ। ਸਿੱਖ ਹੋ ਕੇ ਕਿਸੇ ਦੀ ਜੂਠ ਨਾ ਖਾਵੇ, ਸਿੱਖ ਹੋ ਕੇ ਧਨ ਨਾਲ ਪ੍ਰੇਮ ਨਾ ਲਾਵੇ॥੯॥

ਸਿੱਖ ਪ੍ਰਸਾਦਿ ਬਾਂਟ ਕਰਿ ਖਾਇ। ਨੰਗੇ ਕੇਸ ਨ ਕ੍ਰਿ ਚਿਰ ਲਾਇ।
ਮੈਥਨ ਸੁਪਤਨਿ, ਅਚਵਨ ਆਦਿ। ਨੰਗੇ ਕੇਸ ਨ ਲੇ ਕੁਛ ਸ੍ਵਾਦ॥ ੧੦॥

ਸਿੱਖ ਪ੍ਰਸ਼ਾਦਿ ਵੰਡ ਕੇ ਖਾਵੇ। ਦੇਰ ਤਕ ਨੰਗਾ ਸਿਰ ਕਰਕੇ ਨਾ ਬੈਠੇ। ਕ੍ਰੀੜਾ ਕਰਦਿਆਂ, ਸੁੱਤਿਆਂ ਅਤੇ ਖਾਂਦਿਆਂ, ਨੰਗਾ ਸਿਰ ਰੱਖ ਕੇ ਕੋਈ ਸਵਾਦ ਨਾ ਲਵੇ॥੧੦॥

ਪਠਿ ਜਪ ਜਾਪੁ ਨਾਮੁ ਗੁਰ ਲੇਇ। 'ਤਵਪ੍ਰਸਾਦਿ' ਕਹਿ ਕਰਿ ਅਚਵੇਇ।
ਨਗਨ ਨਾਇਕਾ ਨਾਂਹਿ ਨਿਹਾਰੈ। ਤ੍ਰਿਯ ਕੋ ਸਿਮਰਨ ਉਰ ਨਹਿਂ ਧਾਰੈ॥੧੧॥

ਜਪੁਜੀ ਸਾਹਿਬ, ਜਾਪੁ ਸਾਹਿਬ ਪੜ੍ਹ ਕੇ ਗੁਰੂ ਦਾ ਨਾਮ ਲਵੇ, ਤਵਪ੍ਰਸਾਦਿ ਕਹਿ ਕੇ ਭੋਜਨ ਛਕੇ। ਨੰਗੀ ਇਸਤਰੀ ਨੂੰ ਨਾ ਵੇਖੇ, ਇਸਤਰੀ ਦੀ ਯਾਦ ਹਿਰਦੇ ਵਿਚ ਨਾ ਧਾਰਨ ਕਰੇ॥੧੧॥

*ਦੋਹਰਾ-* ਖਰ ਪਰ ਧਨ ਕੋ ਛੁਏ ਨਹਿਂ, ਨੀਚ ਜਾਤਿ ਤੇ ਦੂਰ।
ਕੁਠਿਆ ਮਾਸ ਨ ਖਾਈਏ, ਪਾਲਿਓ ਖਾਇ ਨ ਸੂਰ॥ ੧੨॥

ਪ੍ਰਾਏ ਧਨ ਅਤੇ ਪ੍ਰਾਏ ਮਾਲ ਨੂੰ ਨਾ ਛੂਹੇ, ਇਨ੍ਹਾਂ ਨੂੰ ਨੀਚ ਜਾਣ ਕੇ ਦੂਰ ਰਹੇ। ਕੁਠਾ ਮਾਸ ਨਾ ਖਾਏ ਤੇ ਪਾਲਤੂ ਸੂਰ ਨਾ ਖਾਏ॥੧੨॥

*ਚੌਪਈ-* ਮਲ ਕੌ ਤਜਹਿ ਸੌਚ ਪੁਨ ਧਾਰਹਿ। ਲੇ ਮ੍ਰਿਤਕਾ ਕਰ ਚਰਨ ਪਖਾਰਹਿ।
ਜਲ ਕੋ ਲੇਹੁ ਮੂਤ੍ਰ ਕੇ ਪਾਛੇ। ਜਾਮ ਜਾਮਨੀ ਮੱਜਹਿ ਆਛੇ॥ ੧੩॥

ਮਲ ਮੂਤਰ ਕਰਨ ਤੋਂ ਬਾਅਦ ਸੁੱਚਮਤਾ ਧਾਰਨ ਕਰ ਭਾਵ ਕੁਰਲਾ ਅਤੇ ਪੰਜ ਇਸ਼ਨਾਨਾ ਕਰੇ। ਮਿੱਟੀ ਲੈ ਕੇ ਪੈਰਾਂ ਨੂੰ ਸਾਫ ਕਰੇ, ਬਾਅਦ ਵਿਚ ਪਾਣੀ ਲੈ ਕੇ ਹੱਥ ਪੈਰ ਧੋਵੇ। ਪਹਿਰ ਰਾਤ ਰਹਿੰਦਿਆਂ ਚੰਗੀ ਤਰ੍ਹਾਂ ਇਸ਼ਨਾਨ ਕਰੇ॥੧੩॥

ਸੀਤਲ ਜਲ ਕੋ ਅੰਗੀਕਾਰੈ। ਜੇ ਨਹਿਂ ਸ਼ਕਤਿ ਤਪਤ ਕਰਿ ਬਾਰੈ।
ਬਿਨ ਇਸ਼ਨਾਨ ਨ ਦਿਵਸੁ ਬਿਤਾਵੈ। ਬਿਨ ਇਸ਼ਨਾਨ ਨ ਭੋਜਨ ਖਾਵੈ॥ ੧੪॥

ਠੰਡੇ ਜਲ ਨੂੰ ਇਸ਼ਨਾਨ ਵਾਸਤੇ ਅੰਗੀਕਾਰ ਕਰੇ। ਫਿਰ ਠੰਡੇ ਜਲ ਨਾਲ ਇਸ਼ਨਾਨ ਕਰਨ ਦੀ ਸ਼ਕਤੀ ਨਾ ਹੋਵੇ ਤਾਂ ਜਲ ਨੂੰ ਗਰਮ ਕਰ ਲਵੇ। ਇਸ਼ਨਾਨ ਤੋਂ ਬਗੈਰ ਦਿਨ ਬਤੀਤ ਨਾ ਕਰੇ ਤੇ ਇਸ਼ਨਾਨ ਤੋਂ ਬਿਨਾਂ ਭੋਜਨ ਨਾ ਖਾਵੇ॥੧੪॥

ਮਹਾਂ ਦੋਸ਼ ਬਿਨ ਮੱਜਨ ਖਾਇ। ਸੁਚ ਕੋ ਰਾਖੈ ਸਦਾ ਬਨਾਇ॥
ਪ੍ਰਜਾ ਸਕਲ ਚਹੁੰ ਬਰਨਨਿ ਸਹਿਤ। ਇਨ ਤੇ ਰਾਖੈ ਨਜਾਰੀ ਰਹਿਤ॥੧੫॥

ਮਹਾ ਦੋਸ਼ ਬਗੈਰ ਇਸ਼ਨਾਨ ਕਰੇ, ਕਿਉਂਕਿ ਮੁਸਾਮ ਬੰਦ ਹੋਣ ਕਰਕੇ ਇਨਸਾਨ ਬੀਮਾਰ ਹੋ ਜਾਂਦਾ ਹੈ ਤੇ ਸੁੱਚਮਤਾ ਸਦਾ ਬਣਾ ਕੇ ਰੱਖੇ। ਸਾਰੀ ਪਰਜਾ ਚਾਰ ਵਰਨਾਂ ਸਹਿਤ ਹੈ, ਇਨ੍ਹਾਂ ਤੋਂ ਸਿੱਖ ਵੱਖਰੀ ਰਹਿਤ ਰੱਖੇ॥੧੫॥

ਸਭਿ ਕੈ ਸੰਗ ਰਖੈ ਬਿਵਹਾਰੈ। ਨਿਸ਼ਚਾ ਨੇਮ ਇਨਹੁੰ ਤੇ ਨਜਾਰੈ।
ਜਗਤ ਜੂਠ ਤੇ ਰਹੀਐ ਦੂਰ। ਪਹਿਰੈ ਨਹੀਂ ਕਸੁੰਭਾ ਰੂਰ॥ ੧੬॥

ਸਾਰਿਆਂ ਨਾਲ ਕਾਰ ਵਿਹਾਰ ਰੱਖੇ, ਪਰ ਨਿਸ਼ਚਾ ਨੇਮ ਇਨ੍ਹਾਂ ਨਾਲੋਂ ਵੱਖਰਾ ਰੱਖੇ। ਤੰਬਾਕੂ ਤੋਂ ਸਦਾ ਦੂਰ ਰਹੀਏ, ਕਸੁੰਭਾ ਰੰਗ ਜੋ ਗਰਮ ਹੁੰਦਾ ਹੈ ਇਸ ਨੂੰ ਨਾ ਪਹਿਨੋ॥੧੬॥

ਦਿਨ ਮਹਿਂ ਸੁਰਮਾ ਨੈਨ ਨ ਪਾਵੈ। ਕਛ ਬਿਨ ਨਗਨ ਨਹੀਂ ਸੁਪਤਾਵੈ।
ਕਛ ਬਿਹੀਨ ਚਿਰਕਾਲ ਨ ਰਹੈ। ਇਕ ਤਜਿ ਦੁਤੀ ਤੁਰਤ ਹੀ ਗਹੈ॥੧੭॥

ਦਿਨ ਸਮੇਂ ਅੱਖਾਂ ਵਿਚ ਸੁਰਮਾ ਨਾ ਪਾਵੇ ਤੇ ਕੱਛ ਤੋਂ ਬਗੈਰ ਨੰਗਾ ਨਾ ਸੌਂਵੇਂ। ਕੱਛ ਤੋਂ ਬਗੈਰ ਬਹੁਤਾ ਚਿਰ ਨਾ ਰਹੇ, ਇਕ ਛੱਡ ਕੇ ਦੂਸਰੀ ਤੁਰਤ ਫੜ ਲਵੇ॥੧੭॥

ਸਿਮਰਨਿ ਸੱਤਿਨਾਮ ਕੋ ਧਰੈ। ਸੁਪਤਨ ਸਮੈ ਸੋਹਿਲਾ ਰਰੈ।
ਬਿਘਨ ਅਨੇਕਨਿ ਕੋ ਹੁਇ ਨਾਸ਼। ਸਦਾ ਧਰੈ ਸਤਿਗੁਰ ਕੀ ਆਸ॥੧੮॥

ਪ੍ਰਭੂ ਦੇ ਸੱਚੇ ਨਾਮ ਦਾ ਸਿਮਰਨ ਕਰੇ ਤੇ ਸੌਣ ਲਗਿਆਂ ਕੀਰਤਨ ਸੋਹਿਲੇ ਦਾ ਪਾਠ ਕਰੇ। ਇਸ ਤਰ੍ਹਾਂ ਕਰਨ ਨਾਲ ਅਨੇਕਾਂ ਵਿਘਨਾਂ ਦਾ ਨਾਸ਼ ਹੋਵੇਗਾ ਤੇ ਸਦਾ ਸਤਿਗੁਰੂ ਦੀ ਆਸ ਰੱਖੇ॥੧੮॥

ਦੋਹਰਾ- ਗੁਰ ਕੀ ਪਾਹੁਲ ਸਿੱਖ ਲੇ ਰਹਿਤ ਕਮਾਵੈ ਗ੍ਰੰਥ।
ਜਿਸ ਬੇੜੇ ਚੜ੍ਹਿ ਸੇਵਿ ਸੋ ਭਰਮੈ ਅਪਰ ਨ ਪੰਥ॥ ੧੯॥

ਸਿੱਖ ਗੁਰੂ ਦੀ ਪਾਹੁਲ ਲਵੇ ਭਾਵ ਅੰਮ੍ਰਿਤ ਛਕੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਰਹਿਤ ਰੱਖੇ, ਭਾਵ ਨਾਮ ਜਪੇ, ਸਤਿਸੰਗ ਵਿਚ ਜਾਵੇ ਤੇ ਵਿਕਾਰਾਂ ਨੂੰ ਛੱਡੇ। ਸਿੱਖ ਉਸੇ ਬੇੜੇ ਨੂੰ ਸੇਵੇ ਜਿਹੜੇ ਬੇੜੇ ਵਿਚ ਚੜ੍ਹਿਆ ਹੈ ਤੇ ਭਰਮ ਭੁਲੇਖੇ ਵਿਚ ਪੈ ਕੇ ਕਿਸੇ ਹੋਰ ਮਾਰਗ ਨੂੰ ਧਾਰਨ ਨਾ ਕਰੇ॥੧੯॥

ਅਸਨ ਅਚਹਿ ਗੁਰ ਸਿੱਖ ਕੋ ਕੰਨਜਾ ਦੇ ਸਿਖ ਸੋਧਿ।
ਅਨਰਿਣ ਹਿਤ ਕਰਿ, ਬੇਦ ਬਿਧਿ ਹੋਵੈ ਰਿਦੈ ਪ੍ਰਬੋਧ॥ ੨੦॥

ਗੁਰਸਿੱਖ ਨੂੰ ਭੋਜਨ ਖਵਾਏ ਤੇ ਕੰਨਿਆਂ ਵੀ ਉਸ ਸਿੱਖ ਨੂੰ ਦੇਵੇ ਜਿਹੜਾ ਗੁਰਸਿੱਖੀ ਵਿਚ ਪੱਕਾ ਹੋਵੇ। ਅਰਿਣੀ ਰਹਿਣ ਵਿਚ ਹਿਤ ਕਰੇ ਤੇ ਧਰਮ ਗ੍ਰੰਥਾਂ ਦੀ ਮਰਯਾਦਾ ਅਨੁਸਾਰ ਹਿਰਦੇ ਵਿਚ ਗਿਆਨ ਧਾਰਨ ਕਰੇ॥੨੦॥

ਚੌਪਈ- ਸੁਤ ਬਰਜਹਿ ਨਹਿਂ ਬਿਰਹਿ ਕੁਸੰਗਤਿ। ਤਿਮ ਤ੍ਰਿਯ ਕੋ ਰਖ ਬਰਜ ਕੁਪੰਗਤਿ।
ਗੁਰੂ ਮੰਤ੍ਰ ਕੌ ਨਿਸਦਿਨ ਰਰੈ। ਨਿਤ ਉਠਿ ਘਰ ਕੇ ਕਾਰਜ ਕਰੈ॥੨੧॥

ਪੁੱਤਰ ਨੂੰ ਰੋਕੋ ਕਿ ਉਹ ਭੈੜੀ ਸੰਗਤ ਵਿਚ ਨਾ ਬੈਠੇ, ਇਸ ਤਰ੍ਹਾਂ ਹੀ ਆਪਣੀ ਪਤਨੀ ਨੂੰ ਵੀ ਵਰਜੋ, ਭੈੜੀ ਪੰਗਤ ਵਿਚ ਨਾ ਬੈਠੇ। ਗੁਰੂ ਮੰਤਰ ਦਾ ਦਿਨ ਰਾਤ ਜਾਪ ਕਰੇ ਤੇ ਸਦਾ ਉੱਠ ਕੇ ਘਰ ਦੇ ਕੰਮ ਕਾਜ ਕਰੋ॥੨੧॥

ਧਨ ਪੂਜਾ ਪਰ ਨਹਿਂ ਲਲਚਾਇ। ਨਿਤ ਕੜਾਹ ਰੰਚਕ ਲਗਿ ਖਾਇ।
ਸੀਤ ਪ੍ਰਸਾਦਿ ਗੁਰਨਿ ਕੋ ਲੇਇ। ਜੋ ਅਰਦਾਸੀ ਬੰਟਤਿ ਦੇਇ॥੨੨॥

ਧਨ ਪੂਜਾ ਦਾ ਲਾਲਚ ਨਾ ਕਰੋ, ਸਦਾ ਥੋੜੀ ਮਾਤਰਾ ਵਿਚ ਕੜਾਹ ਪ੍ਰਸ਼ਾਦਿ ਖਾਓ। ਗੁਰੂ ਜੀ ਦਾ ਸੀਤ ਪ੍ਰਸ਼ਾਦਿ ਲਵੋ, ਜਿਹੜਾ ਅਰਦਾਸੀਆ ਵੰਡ ਕੇ ਦੇਵੇ॥੨੨॥

ਜੋ ਪ੍ਰਸਾਦਿ ਕੋ ਬੰਟਨ ਕਰੈ। ਸਭਿ ਕੌ ਸਮ ਹੀ ਦੇ ਹਿਤ ਧਰੈ।
ਕਰੈ ਈਰਖਾ ਲੋਭ ਵਧਾਵੈ। ਸੋ ਪ੍ਰਸਾਦਿ ਤਨ ਰੋਗ ਉਠਾਵੈ॥੨੩॥

ਜਿਹੜਾ ਪ੍ਰਸ਼ਾਦਿ ਨੂੰ ਵੰਡੇ, ਉਹ ਇਸ ਗੱਲ ਦਾ ਧਿਆਨ ਰੱਖੇ ਕਿ ਸਭ ਨੂੰ ਬਰਾਬਰ-ਬਰਾਬਰ ਪ੍ਰਸ਼ਾਦਿ ਦੇਵੇ। ਜਿਹੜਾ ਈਰਖਾ ਕਰਕੇ ਲੋਭ ਵਧਾਵੇ, ਐਸਾ ਪ੍ਰਸ਼ਾਦਿ ਸਰੀਰ ਵਿਚ ਰੋਗ ਪੈਦਾ ਕਰਦਾ ਹੈ॥੨੩॥

ਦਾਰਿਦ ਦੇਤਿ ਦੋਖ ਸੋ ਹੋਇ। ਪੁਨ ਸਿਖ ਅਸਨ ਜੁ ਭੁਗਤਹਿ ਕੋਇ।
ਉਠੈ ਨ ਛੋਡਹਿ ਥਿਰ ਜਿਸੁ ਥਾਇਂ। ਜੇ ਤਜਿ ਉਠਹਿ ਬਹੁਰ ਨਹਿਂ ਖਾਇ॥੨੪॥

ਗਰੀਬ ਨੂੰ ਦੇਣ ਵਿਚ ਵੀ ਦੋਸ਼ ਹੈ। ਫਿਰ ਜਿਹੜਾ ਸਿੱਖ ਰੋਟੀ ਖਾ ਰਿਹਾ ਹੋਵੇ, ਉਹ ਜਿਸ ਥਾਂ ਵੀ ਬੈਠ ਕੇ ਖਾਂਦਾ ਹੋਵੇ ਆਪਣਾ ਪਹਿਲਾ ਸਥਾਨ ਛੱਡ ਕੇ ਨਾ ਉੱਠੇ। ਜੇ ਆਪਣਾ ਪਹਿਲਾ ਸਥਾਨ ਛੱਡ ਦੇਵੇ ਤਾਂ ਬਾਅਦ ਵਿਚ ਹੋਰ ਭੋਜਨ ਨਾ ਖਾਇ॥੨੪॥

ਤੁਰਕ ਤੁਰਕਨੀ ਤੇ ਬਚ ਰਹੈ। ਗੁਰ ਕੇ ਸਿਖ ਪਰ ਤਰਕ ਨ ਕਹੈ।
ਚਾਰਹੁਂ ਬਰਨ ਬਨਹਿਂ ਗੁਰ ਭਾਈ। ਸਾਦਰ ਭੋਜਨ ਖਾਇ ਖਵਾਈ॥੨੫॥

ਤੁਰਕ ਤੁਰਕਣੀ ਪਾਸੋਂ ਬਚ ਕੇ ਰਹੇ, ਪਰ ਗੁਰੂ ਜੀ ਦੇ ਸਿੱਖ ਬਾਰੇ ਤਰਕ ਨਾ ਕਰੇ। ਚਾਰੇ ਵਰਨ ਗੁਰਭਾਈ ਬਣਨ, ਬੜੇ ਆਦਰ ਨਾਲ ਇਕ ਦੂਸਰੇ ਦਾ ਭੋਜਨ ਖਾਣ ਅਤੇ ਖਵਾਉਣ॥੨੫॥

ਭੇਖਨ ਕੀ ਬਾਨੀ ਕੋ ਤਜੈ। ਖਾਇ ਨ ਅਸਨ ਸੀਤਲਾ ਜਜੈ।
ਤੁਰਕ ਸੁ ਜਾਨਹਿ ਰੋਗ ਸਮਾਨੇ। ਅਚਹਿ ਨ ਕਲਮਾ ਅਸਨ ਬਖਾਨੇ॥ ੨੬॥

ਹੋਰ ਭੇਖਾਂ ਨੇ ਜਿਸ ਭੋਜਨ 'ਤੇ ਆਪਣੀ ਬਾਣੀ ਪੜ੍ਹੀ ਹੈ, ਉਸ ਭੋਜਨ ਨੂੰ ਛੱਡੇ, ਨਾ ਹੀ ਸੀਤਲਾ ਪੂਜੇ ਤੇ ਨਾ ਹੀ ਇਸ ਦਾ ਪ੍ਰਸ਼ਾਦਿ ਖਾਵੇ। ਤੁਰਕ ਨੂੰ ਰੋਗੀ ਦੇ ਬਰਾਬਰ ਜਾਣੇ, ਜਿਸ ਭੋਜਨ ਉਤੇ ਕਲਮਾ ਪੜ੍ਹਿਆ ਗਿਆ ਹੋਵੇ ਉਸ ਨੂੰ ਨਾ ਖਾਏ॥੨੬॥

ਬੰਚਕ ਬਿਪਰ ਦਰਬ ਮੁਸ ਲੇਯ। ਭੇਖੀ ਸਿੱਖ ਭੁਲਾਵੈ ਜੇਯ।
ਖੰਡਨ ਨਾਰੀ ਸੰਤਤਿ ਹੀਨ। ਦੇ ਬਿਸਵਾਸ ਘਾਤ ਜਿਨ ਕੀਨਿ॥ ੨੭॥

ਠੱਗ ਬ੍ਰਾਹਮਣ ਧਨ ਦੀ ਚੋਰੀ ਕਰਨ ਵਾਲੇ ਹਨ, ਜਿਹੜਾ ਭੇਖੀ ਸਿੱਖ ਲੋਕਾਂ ਨੂੰ ਭੁੱਲ ਦੇ ਰਸਤੇ ਪਾਵੇ, ਵਿਭਚਾਰਨ ਇਸਤਰੀ, ਜਿਸ ਨੇ ਪਤੀਬ੍ਰਤ ਧਰਮ ਖੰਡਨ ਕਰ ਦਿੱਤਾ ਹੈ, ਵਿਸ਼ਵਾਸ ਦੇ ਕੇ ਜਿਸ ਵਿਸਾਹਘਾਤ ਕੀਤਾ ਹੋਵੇ॥੨੭॥

ਇਨ ਕੋ ਤਜਾਗਤਿ ਬਿਲਮ ਨ ਲਾਵੈ। ਤਜਹਿ ਕੁਸੰਗੀ ਸੰਗ ਜਿ ਪਾਵੈ।
ਪਾਵਨ ਤਨ ਪਾਵਨ ਕਰਿ ਥਾਨ। ਘ੍ਰਿਤ ਮੈਦਾ ਲੇ ਖੰਡ ਸਮਾਨ॥ ੨੮॥

ਇਨ੍ਹਾਂ ਨੂੰ ਛੱਡਣ ਵਿਚ ਦੇਰ ਨਾ ਲਾਵੇ, ਜੇ ਇਨ੍ਹਾਂ ਕੁਸੰਗੀਆਂ ਦਾ ਕਿਤੇ ਸੰਗ ਹੋ ਜਾਵੇ ਤਾਂ ਇਸ ਸੰਗ ਨੂੰ ਤੁਰਤ ਛੱਡ ਦੇਵੇ। ਆਪਣੇ ਸਰੀਰ ਨੂੰ ਪਵਿੱਤਰ ਕਰੇ ਤੇ ਬੈਠਣ ਵਾਲੇ ਸਥਾਨ ਨੂੰ ਵੀ ਪਵਿੱਤਰ ਬਣਾਵੇ। ਘਿਉ, ਮੈਦਾ ਅਤੇ ਖੰਡ ਬਰਾਬਰ ਬਰਾਬਰ ਲਵੇ॥੨੮॥

ਕਰਹਿ ਕੜਾਹ ਜਪੁ ਪਾਨ ਸੁ ਠਾਨੈ। ਗੁਰ ਪ੍ਰਸਾਦ ਅਰਦਾਸ ਬਖਾਨੈ।
ਹਾਥ ਜੋਰਿ ਠਾਂਢੋ ਹੁਇ ਕਰੈ। ਕੱਛ ਅਰੁ ਪਾਗ ਸ਼ਸਤ੍ਰ ਤਨ ਧਰੈ॥ ੨੯॥

ਜਪੁਜੀ ਸਾਹਿਬ ਦਾ ਪਾਠ ਕਰਦੇ ਸਮੇਂ, ਕੜਾਹ ਪ੍ਰਸ਼ਾਦਿ ਤਿਆਰ ਕਰੇ ਤੇ ਗੁਰੂ ਦੇ ਪ੍ਰਸ਼ਾਦਿ ਦੀ ਅਰਦਾਸ ਉਚਾਰੇ। ਹੱਥ ਜੋੜ ਕੇ ਖੜੇ ਹੋ ਕੇ ਅਰਦਾਸ ਕਰੇ, ਕੱਛ, ਪਗੜੀ ਅਤੇ ਸ਼ਸਤਰ ਸਰੀਰ ਤੇ ਧਾਰਨ ਕਰੇ॥੨੯॥

ਦੋਹਰਾ- ਜਿਤ ਕਾਰਜ ਗੁਰ ਭਾਵ ਹਿਤ ਹੋਹਿ ਭਾਵਨੀ ਪੂਰ।
ਇਹਾਂ ਸਿਦਕ ਸਾਬਤ ਭਯੋ ਆਗੇ ਸੁਖ ਭਰਪੂਰ॥ ੩੦॥

ਜਿਸ ਕਾਰਜ ਲਈ ਗੁਰਾਂ ਨਾਲ ਪਿਆਰ ਕਰਦਾ ਹੈ, ਉਹ ਕਾਰਜ ਪੂਰੇ ਹੁੰਦੇ ਹਨ। ਏਥੇ ਸਿਦਕ ਸਾਬਤ ਹੁੰਦਾ ਹੈ ਤੇ ਅੱਗੇ ਭਰਪੂਰ ਸੁਖ ਮਿਲਦਾ ਹੈ॥੩੦॥

ਚੌਪਈ- ਸਿਖ ਕੋ ਆਧਾ ਨਾਮ ਨ ਲੇਯ। ਲੇਯ ਜੁ ਜਮ ਕੇ ਵਸ ਹੁਇ ਤੇਯ।
ਬਿਨਾ ਬਜਾਹ ਬਿਨ ਪਠੇ ਅਨੰਦ। ਪਰ ਤ੍ਰਿਯ ਰਮਹਿ ਨ ਹੇਤੁ ਅਨੰਦ॥੩੧॥

ਸਿੱਖ ਦਾ ਅੱਧਾ ਨਾਮ ਨਾ ਲਵੇ, ਜਿਹੜਾ ਅੱਧਾ ਨਾਮ ਲਵੇਗਾ ਉਹ ਜਮ ਦੇ ਵਸ ਪਵੇਗਾ। ਵਿਆਹ ਤੋਂ ਬਗੈਰ ਅਨੰਦ ਕਾਰਜ ਨਾ ਪੜ੍ਹੇ। ਪਰਾਈ ਇਸਤਰੀ ਨਾਲ ਅਨੰਦ ਵਾਸਤੇ ਰਮਨ ਨਾ ਕਰੇ॥੩੧॥

ਨਹਿਂ ਸੁਪਤਹਿ ਸਿਖ ਸੰਝ ਸਵੇਰੇ। ਅਸੁੱਚ ਜੂਠ ਕੇ ਜਾਇ ਨ ਨੇਰੇ।
ਰਖਹਿ ਨ ਕੇਸ ਖੁਲੇ, ਕਰਿ ਜੂੜਾ। ਦੇ ਦਸਵੰਧ ਗੁਰੂ ਕੋ ਰੂੜਾ॥੩੨॥

ਸਿੱਖ ਸਵੇਰੇ ਅਤੇ ਸ਼ਾਮ ਨੂੰ ਨਾ ਸੌਂਵੇ, ਜਿਸ ਨਾਲ ਸੁਸਤੀ ਪੈਂਦੀ ਹੈ। ਸੁੱਚ ਰਹਿਤ ਅਤੇ ਜੂਠ ਦੇ ਨੇੜੇ ਨਾ ਜਾਵੇ, ਆਪਣੇ ਕੇਸ ਖੁਲ੍ਹੇ ਨਾ ਰੱਖੇ ਤੇ ਜੂੜਾ ਕਰੇ ਤੇ ਗੁਰੂ ਜੀ ਵਾਸਤੇ ਦਸਵੰਧ ਕੱਢੇ॥੩੨॥

ਕਰਹਿ ਦੰਤਧਾਵਨ ਜਲ ਸਾਥਾ। ਪਠਿ ਗੁਰਬਾਣੀ ਟੇਕਹਿ ਮਾਥਾ।
ਨਾਨਕ ਦਾਦਕ ਤਜਿ ਦੁਇ ਗੋਤ। ਸਾਕ ਗੁਰੂ ਸਿੱਖਨਿ ਸੰਗ ਹੋਤਿ॥੩੩॥

ਪਾਣੀ ਦੇ ਨਾਲ ਦਾਤਨ ਕਰੇ ਤੇ ਗੁਰਬਾਣੀ ਪੜ੍ਹ ਕੇ ਮੱਥਾ ਟੇਕੇ। ਨਾਨਕੇ ਦਾਦਕੇ ਦੀਆਂ ਦੋਵੇਂ ਗੋਤਾਂ ਛੱਡ ਕੇ, ਗੁਰਸਿੱਖਾਂ ਨਾਲ ਸਾਕ ਕਰੇ॥੩੩॥

**ਇਸ ਪ੍ਰਕਾਰ ਗੁਰਮੁਖ ਕੇ ਲੱਛਨ। ਗੁਰ ਮਹਿਂ ਨਿਸ਼ਚਾ ਧਰਹਿ ਬਿਚੱਛਨ।**
**ਮਰੇ ਸਿਖ ਤੇ ਕਰੇ ਕੜਾਹ। ਤਿਸ ਕੁਟੰਬ ਰੁਦਨਹਿ ਬਹੁ ਨਾਂਹ॥ ੩੪॥**

ਇਸ ਪ੍ਰਕਾਰ ਗੁਰਮੁਖ ਦੇ ਲੱਛਣ ਹਨ, ਗੁਰੂ ਜੀ ਵਿਚ ਵਿਲੱਖਣ ਨਿਸ਼ਚਾ ਧਾਰਨ ਕਰੇ। ਸਿੱਖ ਦੇ ਮਰ ਜਾਣ ਉਤੇ ਕੜਾਹ ਪ੍ਰਸ਼ਾਦਿ ਤਿਆਰ ਕਰਾਵੇ, ਉਸ ਪਰਿਵਾਰ ਨੂੰ ਕਿਸੇ ਪ੍ਰਕਾਰ ਵੀ ਰੋਣਾ ਧੋਣਾ ਨਹੀਂ ਚਾਹੀਦਾ॥੩੪॥

**ਤਜਹਿ ਸ਼ੋਕ ਸਭਿ ਅਨੰਦ ਬਢਾਇ। ਨਹਿਂ ਪੀਟਹਿਂ ਤ੍ਰਿਯਾ ਮਿਲਿ ਸਮੁਦਾਇ।**
**ਪਢਹਿਂ ਸ਼ਬਦ ਕਿਰਤਨ ਕੋ ਕਰੈਂ। ਸੁਨਹਿਂ ਬੈਠ ਬੈਰਾਗ ਸੁ ਧਰੈਂ॥ ੩੫॥**

ਸਾਰੇ ਦੁਖ ਛੱਡ ਕੇ ਅਨੰਦ ਵਧਾਏ, ਇਸਤਰੀਆਂ ਮਿਲ ਕੇ ਪਿੱਟਣ ਨਹੀਂ। ਸ਼ਬਦ ਪੜ੍ਹਨ ਅਤੇ ਕੀਰਤਨ ਕਰਨ। ਕੀਰਤਨ ਸੁਣਨ ਅਤੇ ਵੈਰਾਗ ਧਾਰਨ ਕਰਨ॥੩੫॥

**ਪੁੰਜ ਸੰਤ ਦਿਜ ਸਿੱਖ ਹਕਾਰੈ। ਜਥਾ ਸ਼ਕਤਿ ਕਰਿਵਾਇ ਅਹਾਰੈ।**
**ਦਰਬ ਬਸਤ੍ਰ ਦੇ ਭੇਟਨਿ ਤਾਂਹੀ। ਰੀਤਿ ਬੇਦ ਕੀ ਤਜਾਗੈ ਨਾਂਹੀ॥ ੩੬॥**

ਪੰਜ ਸਤ ਸੰਤਾਂ, ਅੰਮ੍ਰਿਤਧਾਰੀ ਸਿੱਖਾਂ ਨੂੰ ਬੁਲਾਏ ਤੇ ਸਮਰੱਥਾ ਅਨੁਸਾਰ ਉਨ੍ਹਾਂ ਨੂੰ ਭੋਜਨ ਕਰਵਾਏ ਤੇ ਧਨ ਵਸਤਰ ਉਨ੍ਹਾਂ ਨੂੰ ਭੇਟਾ ਵਜੋਂ ਦੇਵੇ। ਵੇਦਾਂ ਦੀ ਰੀਤੀ ਦੀ ਫਾਹੀ ਨੂੰ ਛੱਡੇ॥੩੬॥

**ਕ੍ਰਿਆ ਸਮੇਤ ਸਿੱਖ ਕੋ ਸਾਰੈ। ਕੇਸ ਛਾਪ ਗੁਰ ਸਿਰ ਨ ਉਤਾਰੈ।**
**ਪਾਹੁਲੀਆ ਸਿਖ ਰਖੈ ਅਦਾਬਿ। ਰਖਹਿ ਨ ਬੇਮੁਖ ਹ੍ਵੈ ਸੁ ਖਰਾਬ॥ ੩੭॥**

ਲੌਕਿਕ ਵੇਦਕ ਸਾਰੀਆਂ ਰੀਤਾਂ ਛੱਡੇ ਤੇ ਸਿੱਖ ਕੇਸ ਨਾ ਉਤਾਰੇ। ਅੰਮ੍ਰਿਤਧਾਰੀ ਸਿੱਖ ਕੇਸਾਂ ਦਾ ਅਦਬ ਰੱਖੇ। ਜਿਹੜਾ ਬੇਮੁਖ ਕੇਸਾਂ ਦਾ ਅਦਬ ਨਹੀਂ ਰੱਖੇਗਾ ਉਹ ਬਹੁਤ ਖਰਾਬ ਹੋਵੇਗਾ॥੩੭॥

*ਨੋਟ :- ਹਿੰਦੂਆਂ ਵਿਚ ਮਾਂ ਪਿਉ ਦੇ ਮਰਨ ਉੱਤੇ ਕੇਸਾਂ ਦਾ ਮੁੰਡਣ ਕਰਦੇ ਹਨ, ਸਿੱਖ ਨੂੰ ਇਹ ਰੀਤ ਨਹੀਂ ਅਪਨਾਉਣੀ ਚਾਹੀਦੀ।*

**ਸਹੈ ਸਾਸਨਾ ਜਮ ਕੀ ਭਾਰੀ। ਪਰਹਿ ਨਰਕ ਮਹਿਂ ਹ੍ਵੈ ਨ ਉਬਾਰੀ।**
**ਛਾਪ ਗੁਰੂ ਕੀ ਗੁਰ ਸਮ ਜਾਨੈ। ਗੁਰ ਸਮ ਅਦਬ ਕੇਸ ਕੋ ਠਾਨੈ॥ ੩੮॥**

ਉਹ ਜਮਾਂ ਦਾ ਭਾਰੀ ਕਸ਼ਟ ਸਹੇਗਾ, ਉਹ ਨਰਕਾਂ ਵਿਚ ਪਵੇਗਾ ਤੇ ਉਸਦਾ ਉਧਾਰ ਨਹੀਂ ਹੋਵੇਗਾ। ਕੇਸ ਗੁਰੂ ਜੀ ਦੀ ਮੋਹਰ ਛਾਪ ਹਨ, ਇਨ੍ਹਾਂ ਨੂੰ ਗੁਰੂ ਜੀ ਦੇ ਸਮਾਨ ਹੀ ਜਾਣੇ ਤੇ ਗੁਰੂ ਜੀ ਬਰਾਬਰ ਕੇਸਾਂ ਦੀ ਇਜ਼ਤ ਕਰੇ॥੩੮॥

**ਜੋ ਉਤਰਾਹਿ ਤਾਂਹਿ ਤਜਿ ਦੇਨਾ। ਸਾਕ ਤਜਹਿ ਕਰ ਪਾਨ ਨ ਲੇਨਾ।**
**ਖਾਨ ਪਾਨ ਜੋ ਦੇਵੈ ਤਾਂਹਿ। ਪਾਪ ਭਾਗ ਸੋ ਭੀ ਕੁਛ ਪਾਹਿ॥ ੩੯॥**

ਜੋ ਕੇਸ ਉਤਰਵਾਵੇ ਉਸ ਦਾ ਸਾਕ ਹੀ ਛੱਡ ਦੇਵੋ ਤੇ ਉਸ ਦੇ ਹੱਥ ਦਾ ਪਾਣੀ ਵੀ ਨਾ ਲਵੇ। ਜਿਹੜਾ ਉਨ੍ਹਾਂ ਨੂੰ ਖਾਣ ਪੀਣ ਨੂੰ ਦੇਵੇ, ਪਾਪ ਦਾ ਕੁਝ ਹਿੱਸਾ ਉਹ ਵੀ ਪ੍ਰਾਪਤ ਕਰਨਗੇ॥੩੯॥

**ਤੁਰਕ ਮੀਤ ਕਰੀਐ ਨ ਵਿਸਾਹੂ। ਪਢਹਿ ਪਾਰਸੀ ਬੇਮੁਖ ਵਾਹੂ।**
**ਮਰਨ ਕਿ ਜਨਮ ਪੁੱਤ੍ਰ ਕੈ ਵਜਾਹੂ। ਬਖਸ਼ਾਵਹਿ ਤਨਖਾਹ ਸੁ ਰਾਹੂ॥ ੪੦॥**

ਤੁਰਕ ਮਿੱਤਰ ਦਾ ਕਦੀ ਵੀ ਵਿਸਾਹ ਨਾ ਕਰੋ। ਤੁਰਕਾਂ ਦੀ ਫਾਰਸੀ ਪੜ੍ਹ ਕੇ ਜੀਵਨ ਉਸ ਰਾਹੇ ਨਾ ਤੋਰੇ ਭਾਵ ਮੁਸਲਮਾਨਾਂ ਦਾ ਇਲਮ ਅਦਬ ਤੇ ਸ਼ਰ੍ਹਾ ਪੜ੍ਹ ਕੇ ਉਨ੍ਹਾਂ ਵਰਗੀ ਰਹੁਰੀਤ ਨਾ ਸਿੱਖੇ, ਕਿਉਂਕਿ ਉਨ੍ਹਾਂ ਵਿਚ ਤੁਅੱਸਬ ਹੈ। ਮਰਨ, ਜਨਮ ਜਾਂ ਵਿਆਹ ਆਦਿ ਵਿਚ ਹੋਈਆਂ ਭੁੱਲਾਂ ਦੀ ਤਨਖਾਹ ਬਖ਼ਸ਼ਾਵੋ, ਇਹ ਸ੍ਰੇਸ਼ਟ ਰਾਹ ਹੈ॥੪੦॥

ਮੋਨੇ ਕਰ ਅਹਾਰ ਨਹਿਂ ਖਾਨਾ। ਸਿਲਾ ਨ ਪੂਜਹਿ ਪਾਨ ਨ ਪਾਨਾ।
ਬਰਨਾਸ਼੍ਰਮ ਕੀ ਰੀਤਿ ਬਿਰੋਧੀ। ਮਮ ਸਿਖ ਕਰਹਿ ਨ ਰਾਖਹਿ ਸੋਧੀ॥ ੪੧॥

ਮੋਨੇ ਦੇ ਹੱਥ ਦਾ ਭੋਜਨ ਨਹੀਂ ਖਾਣਾ ਹੈ, ਕਿਉਂਕਿ ਉਹ ਕੁੱਠਾ ਖਾਂਦੇ ਹਨ ਤੇ ਤੰਬਾਕੂ ਪੀਂਦੇ ਹਨ। ਨਾ ਹੀ ਪੱਥਰਾਂ ਦੀ ਪੂਜਾ ਕਰੇ ਅਤੇ ਨਾ ਹੀ ਠਾਕਰਾਂ ਦਾ ਚਰਨਾਮ੍ਰਿਤ ਲਵੇ। ਪਾਨ ਨਾ ਖਾਵੇ ਕਿਉਂਕਿ ਪਾਨ ਵੇਚਣ ਵਾਲੇ ਤੰਬਾਕੂ ਵਿਚ ਰੱਖਦੇ ਹਨ। ਜਾਤਾਂ ਦੀ ਵੰਡ ਜੋ ਹੈ, ਇਹ ਵਿਰੋਧ ਪੈਦਾ ਕਰਦੀ, ਇਹ ਮੇਰਾ ਸਿੱਖ ਨਾ ਧਾਰਨ ਕਰੇ। ਇਸ ਗੱਲ ਦੀ ਤਕੜਾਈ ਰੱਖੇ॥੪੧॥

ਦੋਹਰਾ- ਬਹੁਤ ਕਰਮ ਸੰਸਾਰ ਕੋ, ਪਿਤਾ ਪਿਤਾਮਾਂ ਦੇਵ।
ਨਹਿਂ ਮਾਨਹਿਂ ਸਿਖ, ਸੀਖ ਲੇ, ਰਖਿ ਭਰੋਸ ਗੁਰਦੇਵ॥ ੪੨॥

ਬਹੁਤ ਲੋਕਾਚਾਰੀ ਰਸਮੋ-ਰਵਾਜ, ਕੁਲ ਰੀਤਾਂ ਅਤੇ ਦੇਵਤਿਆਂ ਦੀ ਪੂਜਾ ਮੇਰਾ ਸਿੱਖ ਨਾ ਮੰਨੇ ਤੇ ਗੁਰੂ ਜੀ ਦੀ ਸਿੱਖਿਆ ਲੈ ਕੇ ਉਸ ਉੱਤੇ ਭਰੋਸਾ ਕਰੇ॥੪੨॥

ਜੋ ਗੁਰ ਕੇ ਘਰ ਜਨਮਯੋ ਬਡੇ ਕਹੈਂ ਜਿਹ ਬੇਦ।
ਤਪਿ, ਜਪਿ, ਦਾਨੀ, ਭੂਪ, ਦਿਜ ਇਨਕੋ ਦੇਯ ਨ ਖੇਦ॥ ੪੩॥

ਜਿਹੜਾ ਗੁਰੂ ਜੀ ਦੇ ਘਰ ਵਿਚ ਜਨਮੇ ਭਾਵ ਗੁਰੂ ਅੰਸ਼ ਹੋਵੇ, ਜਿਸ ਨੂੰ ਵੇਦ ਵੀ ਵੱਡਾ ਕਹਿੰਦੇ ਹਨ। ਤਪੱਸਵੀ, ਜਾਪ ਕਰਨ ਵਾਲੇ, ਦਾਨੀ, ਰਾਜੇ, ਬ੍ਰਾਹਮਣ ਆਦਿ ਨੂੰ ਦੁਖ ਨਾ ਦੇਵੇ॥੪੩॥

ਰੋਵੈਂ ਬੇਦੀ ਬੇਦ ਬਿਨ, ਰੋਵੈਂ ਪਾਪੀ ਲੋਗ।
ਵੇਮੁਖ ਗੁਰ ਫਿਟਕਾਰਿਆ ਰੋਵੈ ਦੀਰਘ ਰੋਗ॥ ੪੪॥

ਵੇਦ ਦੇ ਗਿਆਤਾ ਸਿਧਾਂਤ ਤੋਂ ਬਿਨਾਂ ਰੋਂਦੇ ਹਨ ਤੇ ਪਾਪੀ ਲੋਕ ਵੀ ਰੋਂਦੇ ਹਨ। ਗੁਰੂ ਦੇ ਫਿਟਕਾਰੇ, ਬੇਮੁਖ ਵੱਡੇ ਰੋਗਾਂ ਵਾਲੇ ਰੋਗੀਆਂ ਵਾਂਗ ਰੋਂਦੇ ਹਨ॥੪੪॥

ਮੇਰੇ ਘਰ ਜੋ ਆਇਓ ਗੁਰੂ ਸਬਦ ਕਰਿ ਹੇਤ।
ਗੁਰ ਸਿੱਖਜਾ ਸੁਣ ਧਾਰੀਐ ਰਹਿਣੀ ਰਹੈ ਸੁਚੇਤ॥ ੪੫॥

ਮੇਰੇ ਘਰ ਜੋ ਆਵੇ ਉਹ ਗੁਰੂ ਸ਼ਬਦ ਨਾਲ ਪ੍ਰੇਮ ਕਰੇ। ਗੁਰੂ ਦੀ ਸਿਖਿਆ ਸੁਣ ਕੇ ਧਾਰਨ ਕਰੇ ਤੇ ਰਹਿਤ ਵਲੋਂ ਸੁਚੇਤ ਰਹੇ॥੪੫॥

ਚੌਪਈ- ਮੈਂ ਬਖਸੌਂਗਾ ਦਜੋਂ ਪਦ ਸੋਇ। ਜਹਾਂ ਨ ਪਹੁੰਚ ਸਕਹਿ ਕਬਿ ਕੋਇ।
ਸ਼ੰਕਰ, ਦੱਤ, ਰਾਮਾਨੁਜ ਨਾਂਹੀ। ਗੋਰਖ ਮੁਹੰਮਦ ਪਹੁੰਚਿ ਨ ਤਾਂਹੀ॥੪੬॥

ਮੈਂ ਉਨ੍ਹਾਂ ਦੇ ਗੁਨਾਹ ਬਖਸ਼ਾਂਗਾ ਤੇ ਉਨ੍ਹਾਂ ਨੂੰ ਉਹ ਪਦਵੀ ਦੇਵਾਂਗਾ ਜਿਥੇ ਸ਼ਿਵਜੀ, ਦੱਤਾ ਤ੍ਰੇਯ ਅਤੇ ਰਾਮਾਨੁਜ ਵੀ ਨਹੀਂ ਪਹੁੰਚ ਸਕੇ। ਗੋਰਖ ਆਦਿ ਵੀ ਉਥੇ ਨਹੀਂ ਪਹੁੰਚ ਸਕੇ ਹਨ॥੪੬॥

ਜਥਾ ਧਰਨਿ ਪਰ ਬਰਖਾ ਬਰਸੈ। ਖੇਤੀ ਖੂਬ ਉਗਹਿ ਫਲ ਸਰਸੈ।
ਤਜੋਂ ਗੁਰ ਸਨਮੁਖ ਸਗਰੇ ਧਰਮ। ਕਹੈਂ ਗੁਰੂ ਫਲ ਦੇਂ ਬਿਨ ਭਰਮ॥੪੭॥

ਜਿਵੇਂ ਧਰਤੀ ਤੇ ਬਾਰਸ਼ ਹੁੰਦੀ ਹੈ, ਖੇਤੀ ਖੂਬ ਹੁੰਦੀ ਹੈ ਤੇ ਫਲ ਫੁੱਲ ਬਹੁਤ ਲੱਗਦੇ ਹਨ। ਇਸ ਤਰ੍ਹਾਂ ਹੀ ਗੁਰੂ ਜੀ ਸਾਹਮਣੇ ਸਾਰੇ ਧਰਮ ਬਿਨਾਂ ਭਰਮ ਦੇ ਬਹੁਤ ਫਲਦੇ ਹਨ, ਐਸਾ ਗੁਰੂ ਜੀ ਨੇ ਫੁਰਮਾਇਆ ਹੈ॥੪੭॥

**ਕਹ੍ਯੋ ਮੁਕਤਿ ਨਾਮਾ ਸੁਨਿ ਪਜਾਰੇ। ਨ੍ਹਾਇ ਮੁਕਤਸਰ ਇਸਹਿ ਉਚਾਰੇ।**
**ਬੁਰੇ ਕਰਮ ਤੇ ਸੋ ਛੁਟਿ ਜਾਇ। ਮਰਿ ਕਰਿ ਗੁਰ ਕੇ ਸਦਨ ਸਿਧਾਇ' ॥੪੮॥**

ਹੇ ਪਿਆਰੇ! ਇਹ ਮੁਕਤਿਨਾਮਾ ਕਿਹਾ ਗਿਆ ਹੈ, ਇਸ ਨੂੰ ਸੁਣੋ, ਮੁਕਤਸਰ ਵਿਚ ਇਸ਼ਨਾਨ ਕਰਕੇ ਇਸ ਦਾ ਉਚਾਰਨ ਕਰੇ। ਉਸ ਦੇ ਬੁਰੇ ਕਰਮ ਛੁੱਟ ਜਾਣਗੇ ਤੇ ਮਰ ਕੇ ਗੁਰਪੁਰੀ ਵਿਚ ਪਹੁੰਚ ਜਾਵੇਗਾ॥੪੮॥

**ਗੁਰ ਕੇ ਬਾਕ ਰਹਿਤ ਇਹ ਕਹੀ। 'ਛੁਟਹਿ ਚੁਰਾਸੀ ਜਿਨ ਇਹ ਲਹੀ।**
**ਰਹਿਣੀ ਰਹੈ ਜਾਨੀਐ ਨੀਕੀ। ਅਘ ਤੇ ਛੁਟਹਿ ਸ੍ਰੇਯ ਹੁਇ ਜੀ ਕੀ॥ ੪੯॥**

ਗੁਰੂ ਜੀ ਦੇ ਬਚਨਾਂ ਅਨੁਸਾਰ ਇਹ ਰਹਿਤ ਕਹੀ ਗਈ ਹੈ, "ਜਿਹੜਾ ਇਸ ਨੂੰ ਸੁਣੇਗਾ ਉਸ ਦੀ ਚੁਰਾਸੀ ਕੱਟੀ ਜਾਵੇਗੀ। ਜਿਹੜੇ ਚੰਗੀ ਰਹਿਣੀ ਰਹਿਣਗੇ, ਉਨ੍ਹਾਂ ਦੇ ਪਾਪ ਦੂਰ ਹੋਣਗੇ ਤੇ ਸੁੰਦਰ ਮੁਕਤੀ ਪ੍ਰਾਪਤ ਕਰਨਗੇ॥੪੯॥

**ਜੇ ਨਰ ਪਚੀ ਅਧਿਕ ਸੰਸਾਰੀ। ਫਸੇ ਕਰਮ ਮਹਿਂ ਜਯੋਂ ਮਧ ਜਾਰੀ।**
**ਤਿਨ ਤੇ ਸੁਨਿ ਸੁਨਿ ਮਾਨਹਿਂ ਨਹੀਂ। ਧਰਹੁ ਸਦਾ ਸਤਿਗੁਰ ਜਿਮ ਕਹੀ' ॥੫੦॥**

ਜਿਹੜੇ ਮਨੁੱਖ ਸੰਸਾਰਿਕ ਧੰਦਿਆਂ ਵਿਚ ਇੰਝ ਫਸੇ ਹਨ ਜਿਵੇਂ ਮੱਛੀ ਜਾਲ ਵਿਚ ਫਸਦੀ ਹੈ, ਅਜਿਹੇ ਮਨੁੱਖਾਂ ਪਾਸੋਂ ਸੁਣ ਸੁਣ ਕੇ ਕਈ ਲੋਕ ਮੰਨਦੇ ਨਹੀਂ ਹਨ, ਤੁਸੀਂ ਸਦਾ ਉਨ੍ਹਾਂ ਬਚਨਾਂ ਨੂੰ ਧਾਰਨ ਕਰੋ ਜਿਵੇਂ ਸਤਿਗੁਰੂ ਜੀ ਨੇ ਕਹੇ ਹਨ"॥੫੦॥

**ਇਸ ਬਿਧਿ ਕਹਿ ਗੁਰ ਰਹਿਤ ਬਿਬੇਕ। ਆਦਿ ਲਹੌਰਾ ਸਿੰਘ ਅਨੇਕ।**
**ਨੰਦ ਸਿੰਘ ਕੋ ਸਭਿ ਸਮੁਝਾਈ। ਸੁਨਤਿ ਅਨੰਦ ਰਿਦੈ ਸਮੁਦਾਈ॥ ੫੧॥**

ਗੁਰੂ ਜੀ ਦੇ ਇਸ ਵਿਧੀ ਨਾਲ ਕਹਿਣ 'ਤੇ ਲਾਹੌਰਾ ਸਿੰਘ ਆਦਿ ਅਨੇਕਾਂ ਪੁਰਸ਼ ਬਿਬੇਕ ਸਹਿਤ ਰਹਿੰਦੇ ਹਨ। ਅਨੰਦ ਸਿੰਘ ਨੂੰ ਫਿਰ ਸਾਰੀ ਗੱਲ ਸਮਝਾਈ, ਸੁਣ ਕੇ ਸਾਰਿਆਂ ਦੇ ਹਿਰਦੇ ਅਨੰਦ ਨਾਲ ਭਰ ਗਏ॥੫੧॥

*ਤੀਸਰੀ ਰੁੱਤ ਦਾ ਪੰਜਾਹਵਾਂ ਅਧਿਆਇ ਸਮਾਪਤ ਹੋਇਆ॥੫੦॥*

## ਅਧਿਆਇ ਇਕਵੰਞਵਾਂ

### ਮੁਸਲਮਾਨ ਵੱਸ ਸਿੱਖਣੀ

ਦੋਹਰਾ- **ਇਕ ਦਿਨ ਉਠੇ ਪ੍ਰਭਾਤਿ ਗੁਰ ਥਿਰੇ ਸਭਾ ਮਹਿਂ ਆਇ।**
**ਕੇਤਿਕ ਸ਼ਿਖ ਸੇਵਕ ਨਿਕਟ ਬੈਠੇ ਸੁਰ ਸੁਰਰਾਇ॥ ੧॥**

ਇਕ ਦਿਨ ਸਵੇਰੇ ਗੁਰੂ ਜੀ ਸਭਾ ਵਿਚ ਆ ਕੇ ਬਿਰਾਜਮਾਨ ਹੋ ਗਏ, ਕਈ ਸਿੱਖ ਸੇਵਕ ਪਾਸ ਬੈਠੇ ਇੰਝ ਸ਼ੋਭ ਰਹੇ ਸਨ, ਜਿਵੇਂ ਇੰਦਰ ਸਭਾ ਵਿਚ ਦੇਵਤੇ ਸ਼ੋਭ ਰਹੇ ਹੋਣ॥੧॥

ਚੌਪਈ- **ਇਕ ਸਿਖ ਨਗਨ ਸ੍ਵਾਸ ਬਡ ਚਢ੍ਯੋ। ਭਾਗਤਿ ਆਇ ਬਿਸਮ ਡਰ ਬਢ੍ਯੋ।**
**ਪਹੁੰਚ੍ਯੋ ਪ੍ਰਭੁ ਕੇ ਢਿਗ ਤਿਸ ਕਾਲਾ। ਬੰਦਨ ਕੀਨਸਿ ਹੌਲ ਬਿਸਾਲਾ॥੨॥**

ਇਕ ਨੰਗਾ ਸਿੱਖ ਸੀ ਜਿਸ ਨੂੰ ਬੜੀ ਦੂਰ ਤੋਂ ਭੱਜਦਾ ਆਉਣ ਕਰਕੇ ਸਾਹ ਬੜਾ ਚੜ੍ਹਿਆ ਹੋਇਆ ਸੀ। ਉਸ ਸਮੇਂ ਉਹ ਗੁਰੂ ਜੀ ਦੇ ਪਾਸ ਪਹੁੰਚਿਆ, ਬਹੁਤ ਡਰੇ ਹੋਏ ਨੇ ਗੁਰੂ ਜੀ ਨੂੰ ਬੰਦਨਾ ਕੀਤੀ॥੨॥

**ਹੇਰਿ ਹਾਲ ਤਿਸ ਕੋ ਇਸ ਢਾਰਾ। ਸ੍ਰੀ ਗੁਰ ਗੋਬਿੰਦ ਸਿੰਘ ਉਚਾਰਾ।**
**'ਕਹੁ ਸਿੱਖਾ ! ਸੁਖ ਹੈ ਤੁਵ ਤਾਂਈਂ ? ਕਿਮ ਇਮ ਆਯਹੁ ਬਹੁ ਸਹਿਸਾਈ' ॥ ੩ ॥**

ਉਸ ਦਾ ਇਸ ਪ੍ਰਕਾਰ ਦਾ ਹਾਲ ਵੇਖ ਕੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਚਾਰਨ ਕੀਤਾ, "ਹੇ ਸਿੱਖਾ ! ਕਹੋ ਸੁਖ ਤਾਂ ਹੈ ? ਕਿਵੇਂ ਏਨੀ ਕਾਹਲੀ ਕਾਹਲੀ ਭੱਜਾ ਆ ਗਿਆ ਹੈਂ ?" ॥੩॥

**ਸੁਨਤਿ ਪੁਨਹਿਂ ਕਰਿ ਨਮੋ ਉਚਾਰਾ। 'ਪਾਤਸ਼ਾਹ ਮੈਂ ਸਿਖ ਵਣਜਾਰਾ।**
**ਅਚਰਜ ਹੇਰਤਿ ਛੋਰਿ ਬਿਲੰਦਾ। ਤੁਮ ਢਿਗ ਪਹੁੰਚਜੋ ਲਖੇ ਅਲੰਬਾ॥ ੪ ॥**

ਇਹ ਸੁਣ ਕੇ ਉਸ ਸਿੱਖ ਨੇ ਫਿਰ ਨਮਸਕਾਰ ਕਰਕੇ ਕਿਹਾ, "ਹੇ ਸੱਚੇ ਪਾਤਸ਼ਾਹ ! ਮੈਂ ਇਕ ਵਣਜਾਰਾ ਸਿੱਖ ਹਾਂ। ਮੈਂ ਵੱਡਾ ਅਸਚਰਜ ਵੇਖਿਆ ਹੈ, ਜਿਸ ਕਰਕੇ ਆਪ ਜੀ ਨੂੰ ਆਸਰਾ ਸਮਝ ਕੇ ਤੁਹਾਡੇ ਪਾਸ ਆਇਆ ਹਾਂ॥੪॥

**ਏਕ ਮੋਮਨੀ ਹੈ ਇਤ ਓਰੀ। ਸਿੱਖਣੀ ਨਿਜ ਬਸਿ ਮੈਂ ਕਰਿ ਛੋਰੀ।**
**ਐਸੋ ਮੰਤ੍ਰ ਪਠਜੋ ਤਿਨ ਕੋਈ। ਤਿਸ ਕੀ ਬਾਤ ਬਖਾਨਤਿ ਸੋਈ॥ ੫ ॥**

ਇਕ ਪਾਸੇ ਇਕ ਮੁਸਲਮਾਨ ਪੀਰ ਰਹਿੰਦਾ ਹੈ, ਉਸ ਨੇ ਇਕ ਸਿੱਖਣੀ ਆਪਣੇ ਵੱਸ ਵਿਚ ਕਰ ਛੱਡੀ ਹੈ। ਉਸ ਨੇ ਕੋਈ ਐਸਾ ਮੰਤਰ ਪੜ੍ਹਿਆ ਹੈ, ਉਹ ਸਿੱਖਣੀ ਹੁਣ ਉਸੇ ਦੀ ਹੀ ਗੱਲ ਕਰਦੀ ਹੈ॥੪॥

**ਅਬਿ ਮੈਂ ਨਹੀਂ ਸਿੱਖਣੀ ਰਹੌਂ। ਇਸ ਅਨੁਸਾਰ ਹੋਨਿ ਮੈਂ ਚਹੌਂ।**
**ਕਰ ਜੋਰੇ ਹਮ ਜਿਤਿਕ ਨਿਕੇਤ। ਬਹੁ ਸੁੱਖਾਂ ਸੁੱਖੀ ਸੁਖ ਹੇਤੁ' ॥ ੬ ॥**

ਉਹ ਕਹਿੰਦੀ ਹੈ ਕਿ ਹੁਣ ਮੈਂ ਸਿੱਖਣੀ ਨਹੀਂ ਰਹਾਂਗੀ, ਇਸ ਵਰਗਾ ਹੀ ਮੈਂ ਹੋਣਾ ਚਾਹੁੰਦੀ ਹਾਂ। ਜਿੰਨੇ ਵੀ ਅਸੀਂ ਘਰ ਵਾਲੇ ਹਾਂ ਅਸੀਂ ਹੱਥ ਜੋੜੇ ਹਨ, ਬਹੁਤ ਸੁੱਖਣਾਂ ਸੁੱਖੀਆਂ ਹਨ ਕਿ ਸੁਖ ਹੋਵੇ" ॥੬॥

**ਸਤਿਗੁਰ ਕਹਜੋ 'ਸੁ ਜਾਨ ਅਜੋਗ। ਪੀਰ ਮੁਰੀਦੀ ਸਿੱਖਨੀ ਹੋਗ।**
**ਖਾਵਤਿ ਹੋਗ ਸ਼ਰੀਣੀ ਸੋਇ। ਇਸ ਕਾਰਨ ਤੇ ਬਸਿ ਤਿਸ ਹੋਇ' ॥ ੭ ॥**

ਸਤਿਗੁਰੂ ਜੀ ਨੇ ਕਿਹਾ, "ਇਸਨੂੰ ਅਯੋਗ ਜਾਣੋ, ਉਹ ਸਿੱਖਣੀ ਉਸ ਪੀਰ ਦੀ ਪਹਿਲਾਂ ਮੁਰੀਦ ਹੋਵੇਗੀ। ਉਸ ਪਾਸੋਂ ਲੈ ਕੇ ਸ਼ੀਰਨੀ ਖਾਂਦੀ ਹੋਵੇਗੀ, ਇਸ ਕਾਰਨ ਉਸ ਦੇ ਵੱਸ ਵਿਚ ਹੋ ਗਈ ਹੈ" ॥੭॥

**ਸਿੱਖ ਬਿਨੈ ਬੋਲਜੋ ਕਰ ਜੋਰੀ। 'ਬਖਸ਼ਹੁ, ਅਹੈ ਭਾਣਜੀ ਮੋਰੀ।**
**ਮੈਂ ਅਰੁ ਮਮ ਭਗਨੀ ਜਦ ਕਦਾ। ਅਹੈਂ ਆਦਿ ਕੇ ਸਿਦਕੀ ਸਦਾ॥ ੮ ॥**

ਸਿੱਖ ਬੇਨਤੀ ਕਰਕੇ ਹੱਥ ਜੋੜ ਕੇ ਬੋਲਿਆ, "ਉਸ ਨੂੰ ਬਖਸ਼ੋ ਉਹ ਮੇਰੀ ਭਾਣਜੀ ਹੈ, ਮੈਂ ਤੇ ਮੇਰੀ ਪਤਨੀ ਜਦ ਕਦੀ ਆਪ ਜੀ ਦੇ ਹੀ ਸਦਾ ਸਿਦਕੀ ਸਿੱਖ ਰਹੇ ਹਾਂ॥੮॥

**ਨਾਨਕ ਦਾਦਕ ਸਿੱਖ ਹਮਾਰੇ। ਐਸੀ ਨਹੀਂ ਕੁਮਤਿ ਕੋ ਧਾਰੇ'।**
**ਸ੍ਰੀ ਮੁਖ ਤੇ ਉਪਚਾਰ ਬਖਾਨਾ। 'ਤਿਸ ਕਰਾਉ ਸਰਮੁਕਤ ਸ਼ਨਾਨ॥ ੯ ॥**

ਸਾਡੇ ਨਾਨਕੇ ਦਾਦਕੇ ਸਾਰੇ ਸਿੱਖ ਹਨ, ਉਹ ਕਦੀ ਵੀ ਐਸੀ ਭੈੜੀ ਮੱਤ ਨਹੀਂ ਧਾਰਨ ਕਰਦੇ ਹਨ।" ਗੁਰੂ ਜੀ ਨੇ ਆਪਣੇ ਮੁਖ ਤੋਂ ਇਲਾਜ ਦੱਸਿਆ, "ਇਸ ਨੂੰ ਮੁਕਤਸਰ ਸਰੋਵਰ ਵਿਚ ਇਸ਼ਨਾਨ ਕਰਵਾਓ॥੯॥

ਦੂਰ ਕੁਰਹਿਤ ਹੋਇਗੀ ਤਬੈ। ਪਢਉ ਮੁਕਤਿਨਾਮਾ ਢਿਗ ਸਬੈ।
ਚਾਲੀ ਪਾਠ ਸੁਨਾਵਨਿ ਕਰੀਏ। ਪੁਨ ਜਪ ਪਢਹੁ ਬਿਘਨ ਪਰਹਰੀਏ॥੧੦॥

ਤਦ ਇਸ ਦੀ ਕੁਰਹਿਤ ਦੂਰ ਹੋ ਜਾਵੇਗੀ ਤੇ ਉਸ ਦੇ ਪਾਸ ਜਾ ਕੇ ਸਾਰੇ ਮੁਕਤਿਨਾਮਾ ਪੜ੍ਹੋ। ਮੁਕਤਿਨਾਮੇ ਦੇ ਚਾਲੀ ਪਾਠ ਸੁਣਾਓ, ਫਿਰ ਜਪੁਜੀ ਸਾਹਿਬ ਦਾ ਪਾਠ ਕਰੋ ਸਾਰੇ ਵਿਘਨ ਦੂਰ ਹੋ ਜਾਣਗੇ॥੧੦॥

ਵਾਹਿਗੁਰੂ ਜੀ ਹੋਇਂ ਸਹਾਇ। ਆਦਿਤਵਾਰ ਨਉਚੰਦ ਲਿਖਾਇ।
ਸਿਰ ਬੰਧਹੁ ਕੈ ਗਰ ਮਹਿਂ ਪਾਵੈ। ਸੁਰਤਿ ਟਿਕਾਣੇ ਤਬਿ ਤਿਸ ਆਵੈ॥੧੧॥

ਵਾਹਿਗੁਰੂ ਜੀ ਸਹਾਇਤਾ ਕਰਨਗੇ। ਨੌ ਚੰਦੇ ਐਤਵਾਰ ਨੂੰ ਲਿਖ ਕੇ ਉਸ ਦੇ ਸਿਰ ਉੱਤੇ ਬੰਨ੍ਹ ਦੇਵੋ ਜਾਂ ਗਲ ਵਿਚ ਪਾ ਦੇਵੋ, ਉਸ ਦੀ ਫਿਰ ਸੁਰਤ ਟਿਕਾਣੇ ਆ ਜਾਵੇਗੀ॥੧੧॥

ਪਰਜੋ ਭੂਤ ਕੋ ਸਾਯਾ ਜੋਇ। ਸਕਲ ਬਿਨਾਸ਼ੀ ਹੋਵੈ ਸੋਇ।
ਸਿਖੀ ਸਾਬਤ ਰਖੀਅਹਿ ਪਲਾ। ਰਹਿਣੀ ਭਲੀ ਭੇਖ ਨਹਿਂ ਭਲਾ॥ ੧੨॥

ਜਿਹੜਾ ਉਸ ਉੱਤੇ ਭੂਤ ਦਾ ਸਾਇਆ ਪਿਆ ਹੈ, ਉਹ ਸਾਰਾ ਵਿਨਾਸ਼ ਹੋ ਜਾਵੇਗਾ। ਬੁੱਧੀ ਰੂਪੀ ਪੱਲੇ ਵਿਚ ਸਿੱਖੀ ਸਾਬਤ ਰੱਖੋ, ਰਹਿਣੀ ਰੱਖਣੀ ਭਲੀ ਹੈ, ਭੇਖ ਕਰਨਾ ਮਾੜਾ ਹੈ॥੧੨॥

ਸਿਦਕ ਸਹਿਤ ਸਿੱਖੀ ਗੁਰ ਪਜਾਰੀ। ਜਿਨ ਧਾਰੀ ਸੋ ਉਤਰਹਿ ਪਾਰੀ।
ਲੋਭੀ ਦਰਬ ਭੇਟ ਕੇ ਗੁਰ ਨਹਿਂ। ਲੇ ਕਰਿ ਜੇ ਕੁਰਹਿਤੀਯੇ ਬਖਸ਼ਹਿਂ॥ ੧੩॥

ਸਿਦਕ ਸਹਿਤ ਜਿਹੜੀ ਸਿੱਖੀ ਹੈ, ਉਹ ਗੁਰੂ ਨੂੰ ਪਿਆਰੀ ਲੱਗਦੀ ਹੈ, ਜਿਨ੍ਹਾਂ ਨੇ ਇਹ ਧਾਰਨ ਕੀਤੀ ਹੈ, ਉਨ੍ਹਾਂ ਦਾ ਪਾਰ-ਉਤਾਰਾ ਹੋ ਗਿਆ ਹੈ। ਧਨ ਦੀ ਭੇਟਾ ਦੇ ਲੋਭੀ ਗੁਰੂ ਜੀ ਨਹੀਂ ਹਨ, ਜਿਹੜੇ ਧਨ ਲੈ ਕੇ ਕੁਰਹਿਤੀਏ ਨੂੰ ਬਖਸ਼ ਦੇਣ॥੧੩॥

ਜੋ ਸਿਖ ਧਨ ਕੋ ਲੋਭੀ ਹੋਇ। ਬਖਸ਼ਹਿ ਕਬਿ ਕੁਰਹਿਤਿਯਹਿ ਕੋਇ।
ਸੋ ਸਿਖ ਨਾਂਹਿਨ ਲਖਹੁ, ਕੁਚਾਲਾ। ਸ੍ਰੀ ਗੁਰ ਘਰ ਕੋ ਚੋਰ ਬਿਸਾਲਾ॥ ੧੪॥

ਜੋ ਸਿੱਖ ਧਨ ਦਾ ਲੋਭੀ ਹੋ ਕੇ ਜਦ ਕਿਸੇ ਕੁਰਹਿਤੀਏ ਨੂੰ ਬਖਸ਼ ਦੇਵੇਗਾ। ਉਹ ਸਿੱਖ ਨਹੀਂ, ਉਸ ਨੂੰ ਪਖੰਡੀ ਸਮਝੋ, ਉਹ ਸ੍ਰੀ ਗੁਰੂ ਘਰ ਦਾ ਵੱਡਾ ਚੋਰ ਹੈ॥੧੪॥

ਗੁਰ ਹਜ਼ੂਰ ਸਿੱਖੀ ਤਿਸ ਕੇਰੀ। ਨਹਿਂ ਮਨਜ਼ੂਰ ਹੋਇ ਕਿਸ ਬੇਰੀ'।
ਸੁਨਿ ਗੁਰਬਾਕ ਸਿੱਖ ਘਰ ਗਯੋ। ਸੋ ਬਿਧਿ ਸਕਲ ਕਰਤਿ ਤਹਿਂ ਭਯੋ॥੧੫॥

ਗੁਰੂ ਦੀ ਹਜ਼ੂਰੀ ਵਿਚ ਉਸ ਦੀ ਸਿੱਖੀ, ਕਿਸੇ ਸਮੇਂ ਵੀ ਮਨਜ਼ੂਰ ਨਹੀਂ ਹੁੰਦੀ।'' ਗੁਰੂ ਜੀ ਦੇ ਇਹ ਬਚਨ ਸੁਣ ਕੇ ਸਿੱਖ ਆਪਣੇ ਘਰ ਨੂੰ ਚਲਾ ਗਿਆ, ਜਿਵੇਂ ਗੁਰੂ ਨੇ ਇਲਾਜ ਦੱਸਿਆ ਸੀ, ਉਸ ਤਰ੍ਹਾਂ ਹੀ ਉਸ ਸਿੱਖ ਨੇ ਜਾ ਕੇ ਕੀਤਾ॥੧੫॥

ਕੇਤਿਕ ਦਜੋਸ ਬਿਤੇ ਜਬਿ ਫੇਰ। ਸ੍ਰੀ ਕਲਗ਼ੀਧਰ ਚਢੇ ਅਖੇਰ।
ਜੰਮਣ ਖੇੜੇ ਕੇ ਢਿਗ ਗਏ। ਬਿਖ ਬਣਜਾਰੇ ਪਿਖ ਤਹਿਂ ਲਏ॥ ੧੬॥

ਜਦ ਫੇਰ ਕਈ ਦਿਨ ਬੀਤ ਗਏ ਤੇ ਸ੍ਰੀ ਕਲਗੀਧਰ ਜੀ ਫਿਰ ਸ਼ਿਕਾਰ ਖੇਡਣ ਵਾਸਤੇ ਚੜ੍ਹ ਪਏ ਤੇ ਜਦ ਪਿੰਡ ਜੰਮਣ ਖੇੜੇ ਦੇ ਪਾਸ ਪਹੁੰਚੇ ਤਾਂ ਉਸ ਸਿੱਖ ਵਣਜਾਰੇ ਨੇ ਉਥੇ ਗੁਰੂ ਜੀ ਨੂੰ ਵੇਖ ਲਿਆ॥੧੬॥

ਕਰਿ ਬਿਨਤੀ ਗੁਰ ਨਿਕਟ ਉਤਾਰੇ। ਸਿਖਣੀ ਆਨਿ ਬੰਦਨਾ ਧਾਰੇ।
ਕਹੀ ਬਾਰਤਾ ਜੁਗ ਕਰ ਜੋਰੀ। 'ਮੁਸਲਮਾਨ ਮੁਝ ਵਸਿ ਕਰਿ ਛੋਰੀ॥੧੭॥

ਉਸ ਨੇ ਬੇਨਤੀ ਕਰਕੇ ਗੁਰੂ ਜੀ ਦਾ ਆਪਣੇ ਪਾਸ ਹੀ ਉਤਾਰਾ ਕਰਵਾ ਲਿਆ ਤਾਂ ਸਿੱਖਣੀ ਨੇ ਆ ਕੇ ਬੰਦਨਾ ਕੀਤੀ ਅਤੇ ਦੋਵੇਂ ਹੱਥ ਜੋੜ ਕੇ ਸਾਰੀ ਵਾਰਤਾ ਕਹੀ, "ਮੁਸਲਮਾਨ ਨੇ ਮੈਨੂੰ ਆਪਣੇ ਵੱਸ ਕਰ ਲਿਆ ਸੀ॥੧੭॥

**ਪਸ਼ਚਾਤਾਪ ਕਰਤਿ ਨਿਤ ਰਹੀ। ਮਨ ਇਸਥਿਰਤਾ ਪਾਵਤਿ ਨਹੀਂ।**
**ਸਤਿਗੁਰ ਕਹਜੋ 'ਚਿੰਤ ਦਿਹੁ ਤਜਾਗੇ। ਅੰਗ ਸੰਗ ਬਿਨ ਪਾਪ ਨ ਲਾਗੇ॥੧੮॥**

ਮੈਂ ਸਦਾ ਪਛਤਾਵਾ ਕਰਦੀ ਰਹੀ, ਪਰ ਮਨ ਟਿਕਾਅ ਪਾਉਂਦਾ ਹੀ ਨਹੀਂ ਸੀ।" ਸਤਿਗੁਰੂ ਜੀ ਨੇ ਕਿਹਾ, "ਚਿੰਤਾ ਨੂੰ ਛੱਡ ਦੇ, ਜਿੰਨਾ ਚਿਰ ਅੰਗਾਂ ਨਾਲ ਨਾ ਲਗੀਏ, ਪਾਪ ਨਹੀਂ ਲੱਗਦਾ॥੧੮॥

**ਚਾਰ ਮਕਾਰ ਵਿਸਾਹੁ ਨ ਰੱਖੀ। ਮੁਸਲਾ, ਮਤਰੇਈ, ਮਨ, ਮੱਖੀ।**
**ਸਿੱਖਣੀਏ ਨਿਜ ਸਿਦਕ ਸੁਨਾਇ'। ਹਾਥ ਜੋਰਿ ਤਬਿ ਕਹਤਿ ਬਨਾਇ॥੧੯॥**

ਚਾਰ ਮੱਮਿਆਂ ਦਾ ਵਿਸਾਹ ਨਹੀਂ ਕਰਨਾ ਚਾਹੀਦਾ, ਮੁਸਲਾ, ਮਤਰੇਈ, ਮਨ ਅਤੇ ਮੱਖੀ। ਹੇ ਸਿੱਖਣੀਏ ! ਆਪਣੇ ਨਿਜੀ ਸਿਦਕ ਬਾਰੇ ਸੁਣਾਓ।" ਹੱਥ ਜੋੜ ਕੇ ਫਿਰ ਉਹ ਸਿੱਖਣੀ ਬਣਾ ਕੇ ਕਹਿਣ ਲੱਗੀ॥੧੯॥

**'ਗੁਰ ਕੀ ਅਰੁ ਗੁਰ ਸਿੱਖਨਿ ਕੇਰੀ। ਨਿਜ ਕਰ ਸੇਵਾ ਕਰਹੁਂ ਘਨੇਰੀ।**
**ਉਰ ਪ੍ਰਤੀਤਿ ਮੈਂ ਧਰੋਂ ਬਡੇਰੇ। ਓਟ ਆਸਰਾ ਗੁਰ ਤੁਮ ਮੇਰੇ॥ ੨੦॥**

"ਗੁਰੂ ਜੀ ਅਤੇ ਗੁਰੂ ਜੀ ਦੇ ਸਿੱਖਾਂ ਦੀ, ਆਪਣੇ ਹੱਥਾਂ ਨਾਲ ਬਹੁਤ ਸੇਵਾ ਕੀਤੀ ਹੈ। ਮੈਂ ਹਿਰਦੇ ਵਿਚ ਵੱਡੀ ਪ੍ਰਤੀਤ ਧਾਰਨ ਕਰਦੀ ਹਾਂ, ਹੇ ਗੁਰੂ ਜੀ ਤੁਸੀਂ ਹੀ ਮੇਰੀ ਓਟ ਅਤੇ ਆਸਰਾ ਹੋ॥੨੦॥

**ਬਖਸ਼ ਲੇਹੁ ਹਮ ਤੁਮਰੀ ਸ਼ਰਨੀ। ਪਤਿਤਨਿ ਪਾਵਨਤਾ ਬਿਧਿ ਬਰਨੀ'।**
**ਸੁਨਿ ਕਰਿ, ਸਿੱਖ ਸਿੱਖਣੀ ਸੇਵਾ। ਕਰੀ, ਪ੍ਰਸੰਨ ਭਏ ਗੁਰਦੇਵਾ॥ ੨੧॥**

ਮੈਨੂੰ ਬਖਸ਼ ਲਵੋ, ਮੈਂ ਤੁਹਾਡੀ ਸ਼ਰਨ ਆਈ ਹਾਂ, ਆਪ ਜੀ ਨੇ ਨੀਚਾਂ ਨੂੰ ਪਵਿੱਤਰ ਕਰਨ ਵਾਲੀ ਵਿਧੀ ਵਰਣਨ ਕੀਤੀ ਹੈ।" ਇਹ ਗੱਲ ਸੁਣ ਕੇ ਸਿੱਖ ਸਿੱਖਣੀ ਨੇ ਜੋ ਟਹਿਲ ਸੇਵਾ ਕੀਤੀ ਸੀ, ਉਸ ਉੱਤੇ ਗੁਰੂ ਜੀ ਬਹੁਤ ਪ੍ਰਸੰਨ ਹੋਏ॥੨੧॥

**ਮਸਤਕ ਟੇਕਿ ਉਪਾਇਨ ਦੀਨੀ। ਖੁਸ਼ੀ ਤਿਨਹੁਂ ਪ੍ਰਤਿ ਸਤਿਗੁਰ ਕੀਨੀ।**
**ਕਹਜੋ 'ਸਿਖਣੀਏ ! ਸੁਨਹੁਂ ਭਵਿੱਖ। ਤੁਵ ਸੁਤ ਹੋਵਹਿਗੋ ਗੁਰ ਸਿੱਖ॥੨੨॥**

ਸਿੱਖਣੀ ਨੇ ਮੱਥਾ ਟੇਕ ਕੇ, ਉਪਹਾਰ ਦਿੱਤਾ, ਉਨ੍ਹਾਂ ਸਤਿਗੁਰੂ ਪ੍ਰਤਿ ਖੁਸ਼ੀ ਕੀਤੀ। ਗੁਰੂ ਜੀ ਨੇ ਕਿਹਾ, "ਹੇ ਸਿਖਣੀਏ ! ਆਪਣੇ ਭਵਿੱਖ ਬਾਰੇ ਸੁਣੋ, "ਤੁਹਾਡਾ ਪੁੱਤਰ ਗੁਰਸਿੱਖ ਹੋਵੇਗਾ॥੨੨॥

**ਜਨਮ ਸਪਤਮੋ ਤੁਵ ਜਬਿ ਹੋਇ। ਸੰਗਤਿ ਸਿੰਘ ਕੀ ਬਨਿ ਹੈਂ ਜੋਇ।**
**ਤਬਿ ਉਧਾਰ ਤੇਰੋ ਹੁਇ ਜਾਇ। ਕਰਨਿ ਸੇਵ ਕੋ ਤਬਿ ਫਲ ਪਾਇਂ'॥੨੩॥**

ਜਦ ਤੇਰਾ ਸਤਵਾਂ ਜਨਮ ਹੋਵੇਗਾ ਤਾਂ ਤੂੰ ਸੰਗਤ ਸਿੰਘ ਦੀ ਪਤਨੀ ਬਣੇਗੀ, ਤਦ ਤੇਰਾ ਉਧਾਰ ਹੋ ਜਾਵੇਗਾ, ਆਪਣੀ ਸੇਵਾ ਕਰਨ ਦਾ ਫਿਰ ਤੂੰ ਫਲ ਪ੍ਰਾਪਤ ਕਰ ਲਵੇਂਗੀ"॥੨੩॥

**ਇਮ ਬਰ ਦੇ ਕਰਿ ਹਯ ਆਰੋਹੇ। ਡੇਰੇ ਬਿਖੇ ਆਨਿ ਕਰਿ ਸੋਹੇ।**
**ਇਕ ਦਿਨ ਸਤਿਗੁਰ ਕੇਰ ਹਜੂਰ। ਰਾਗੀ ਕਰਤਿ ਕੀਰਤਨ ਰੂਰ॥ ੨੪॥**

ਇਸ ਤਰ੍ਹਾਂ ਵਰ ਦੇ ਕੇ ਗੁਰੂ ਜੀ ਘੋੜੇ 'ਤੇ ਚੜ੍ਹ ਗਏ ਤੇ ਫਿਰ ਡੇਰੇ ਵਿਚ ਪਹੁੰਚ ਕੇ ਸ਼ੋਭਾ ਪਾਈ। ਇਕ ਦਿਨ ਸਤਿਗੁਰੂ ਜੀ ਦੇ ਹਜ਼ੂਰ, ਰਾਗੀ ਬਹੁਤ ਰਸੀਲਾ ਕੀਰਤਨ ਕਰ ਰਹੇ ਸਨ॥੨੪॥

ਜਿਸ ਤੇ ਬਹੁ ਬੈਰਾਗ ਉਪਾਵਤਿ। ਗੋਪੀ ਚੰਦ ਵਾਰ ਕੋ ਗਾਵਤਿ।
ਸੁਨੈ ਖਾਲਸਾ ਕਰਿ ਕਰਿ ਪ੍ਰੀਤਿ। ਖੁਸ਼ੀ ਬਿਸਾਲ ਧਾਰਤੇ ਚੀਤ॥ ੨੫॥

ਜਿਸ ਨਾਲ ਬਹੁਤ ਵੈਰਾਗ ਉਤਪੰਨ ਹੋ ਰਿਹਾ ਸੀ। ਰਾਗੀ ਗੋਪੀ ਚੰਦ ਦੀ ਵਾਰ ਗਾ ਰਹੇ ਸਨ। ਖਾਲਸਾ ਬੜੀ ਪ੍ਰੀਤ ਨਾਲ ਸੁਣ ਰਿਹਾ ਸੀ, ਉਹ ਚਿੱਤ ਵਿਚ ਵਿਸ਼ਾਲ ਖੁਸ਼ੀ ਧਾਰਨ ਕਰ ਰਹੇ ਸਨ॥੨੫॥

ਸਮੈ ਪ੍ਰਾਤਿ ਕੇ ਮਨ ਟਿਕ ਗਏ। ਸੁਨਿ ਸੁਨਿ ਪ੍ਰੇਮ ਸਭਿਨਿ ਕੇ ਭਏ।
ਸ਼ਬਦ ਸਾਜ਼ ਅਰ ਕੰਠ ਮਿਲੇ ਹੈਂ। ਬਸਜੋ ਰਾਗ ਜੁਤਿ ਤਾਲ ਭਲੇ ਹੈਂ॥ ੨੬॥

ਸਵੇਰ ਦੇ ਸਮੇਂ ਸਾਰਿਆਂ ਦੇ ਮਨ ਟਿਕ ਗਏ, ਸੁਣ ਕੇ ਸਾਰਿਆਂ ਦੇ ਮਨ ਵਿਚ ਪ੍ਰੇਮ ਉਤਪੰਨ ਹੋਇਆ, ਸ਼ਬਦ, ਸਾਜ਼ ਅਤੇ ਗਲਾ ਇਕ ਰਸ ਹੋ ਗਏ ਸਨ। ਰਾਗ ਸਹਿਤ ਭਲੀ ਪ੍ਰਕਾਰ ਤਾਲ ਇਕ ਹੋ ਗਿਆ ਸੀ॥੨੬॥

ਜਬਹਿ ਭੋਗ ਪਾਯੋ ਕਰਿ ਨਮੋ। ਸਿੱਖ ਇਕਾਂਗੀ ਸੁਨਿ ਤਿਹ ਸਮੋ।
ਰਿਦੈ ਪ੍ਰਤੀਤਿ ਨ ਬਿਨ ਗੁਰ ਬਾਨੀ। ਸੁਨਹਿ ਪਠਹਿ ਨਹਿਂ ਅਪਰ ਬਖਾਨੀ॥੨੭॥

ਜਦ ਨਮਸਕਾਰ ਕਰਕੇ ਭੋਗ ਪਾਇਆ ਤਾਂ ਉਸ ਸਮੇਂ ਇਕ ਸਿੱਖ ਉੱਚੀ ਆਵਾਜ਼ ਵਿਚ ਬੋਲਿਆ। ਬਾਣੀ ਤੋਂ ਬਗੈਰ ਹਿਰਦੇ ਵਿਚ ਪ੍ਰਤੀਤ ਨਹੀਂ ਆਉਂਦੀ। ਗੁਰੂ ਜੀ ਦਾ ਆਦੇਸ਼ ਹੈ ਕਿ ਬਾਣੀ ਤੋਂ ਬਗੈਰ ਹੋਰ ਕੁਝ ਵੀ ਪੜ੍ਹਨਾ ਜਾਂ ਸੁਣਨਾ ਨਹੀਂ ਹੈ॥੨੭॥

ਸੋ ਉਠਿ ਕੈ ਕਰਿ ਜੋਰਿ ਉਚੇਰੇ। ਬੋਲਜੋ ਕਰੁਨਾ ਸਿੰਧ ਅਗੇਰੇ।
'ਸੁਨੀਐ ਪ੍ਰਭੁ ਜੀ! ਮੋਰ ਪੁਕਾਰ। ਰਾਗੀ ਗਏ ਸਿਦਕ ਕੋ ਹਾਰਿ॥ ੨੮॥

ਉਹ ਉੱਠ ਕੇ ਹੱਥ ਜੋੜ ਕੇ ਕਿਰਪਾ ਦੇ ਸਾਗਰ ਭਾਵ ਗੁਰੂ ਜੀ ਅੱਗੇ ਬੋਲਿਆ, "ਹੇ ਪ੍ਰਭੂ ਜੀ! ਮੇਰੀ ਪੁਕਾਰ ਸੁਣੋ। ਰਾਗੀ ਸਿਦਕ ਹਾਰ ਗਏ ਹਨ॥੨੮॥

ਤਜਿ ਸਤਿਗੁਰ ਬਾਨੀ ਇਸ ਬੇਰਾ। ਗਾਯੋ ਗੋਪੀਚੰਦ ਕੋ ਝੇਰਾ।
ਅੰਮ੍ਰਿਤ ਵੇਲੇ ਉਠਤਿ ਅਰੰਭਾ। ਸੁਨਿ ਮੇਰੇ ਮਨ ਭਯੋ ਅਚੰਭਾ॥ ੨੯॥

ਇਸ ਸਮੇਂ ਸਤਿਗੁਰੂ ਜੀ ਦੀ ਬਾਣੀ ਛੱਡ ਕੇ ਗੋਪੀ ਚੰਦ ਦਾ ਪ੍ਰਸੰਗ ਗਾਇਆ ਹੈ। ਅੰਮ੍ਰਿਤ ਵੇਲੇ ਉੱਠ ਕੇ ਇਨ੍ਹਾਂ ਗੋਪੀ ਚੰਦ ਦਾ ਪ੍ਰਸੰਗ ਅਰੰਭਿਆ ਹੈ, ਇਹ ਸੁਣ ਕੇ ਮੇਰੇ ਮਨ ਵਿਚ ਬੜੀ ਹੈਰਾਨੀ ਹੋਈ ਹੈ॥੨੯॥

ਗੁਰੂ ਸ਼ਬਦਿ ਬਿਨ ਬਾਣੀ ਕਾਚੀ। ਸ੍ਰੀ ਗ੍ਰੰਥ ਮਹਿਂ ਏਵ ਉਬਾਚੀ।
ਜਾਨਿ ਬੂਝਿ ਇਨ ਤਜਾਗਨਿ ਠਾਨੀ। ਵੇਲਾ ਕਿਰਤਨ ਕੇ ਗੁਰਬਾਨੀ॥ ੩੦॥

ਗੁਰੂ ਸ਼ਬਦ ਤੋਂ ਬਗੈਰ ਬਾਣੀ ਕੱਚੀ ਹੈ, ਸ੍ਰੀ ਗ੍ਰੰਥ ਸਾਹਿਬ ਵਿਚ ਇਸ ਤਰ੍ਹਾਂ ਫੁਰਮਾਇਆ ਗਿਆ ਹੈ। ਜਾਣ ਬੁਝ ਕੇ ਇਨ੍ਹਾਂ ਗੁਰਬਾਣੀ ਛੱਡੀ ਹੈ, ਜਿਹੜਾ ਗੁਰਬਾਣੀ ਕੀਰਤਨ ਦਾ ਸਮਾਂ ਸੀ॥੩੦॥

ਕਜੋਂ ਇਸ ਸਮੇਂ ਗਾਨਿ ਕਿਯ ਆਨਾ'। ਸੁਨਿ ਕਲਗ਼ੀਧਰ ਬਾਕ ਬਖਾਨਾ।
'ਭਾਈ ਸਾਂਈ ਲੋਕਾ! ਸੁਨੀਅਹਿ। ਗੁਰ ਅਰੁ ਸਿਖ ਮੈਂ ਭੇਵ ਨ ਜਨੀਅਹਿ॥੩੧॥

ਇਸ ਸਮੇਂ ਕਿਉਂ ਹੋਰ ਗਾਇਨ ਕੀਤਾ ਹੈ।" ਇਹ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤਾ, "ਭਾਈ ਸਾਈਂ ਲੋਕਾ! ਸੁਣੋ, ਗੁਰੂ ਅਤੇ ਸਿੱਖ ਵਿਚ ਕੋਈ ਭੇਦ ਨਾ ਜਾਣੋ॥੩੧॥

ਸਿਖ ਸੇਵਕ ਸਭਿ ਭਗਤਿ ਬਿਸਾਲੇ। ਸਾਸ ਸਾਸ ਕਰਤਾਰ ਸਮਾਲੇ।
ਤੱਦਪਿ ਸਿੱਖਾ ਸਿੱਖੀ ਦੂਰ। ਗੁਰ ਕਰੁਨਾ ਤੇ ਪ੍ਰਾਪਤਿ ਹੂਰ॥ ੩੨॥

ਸਿੱਖ ਸੇਵਕ ਸਾਰੇ ਵੱਡੀ ਭਗਤੀ ਵਾਲੇ ਹਨ, ਉਨ੍ਹਾਂ ਸਵਾਸ ਸਵਾਸ ਵਿਚ ਕਰਤਾਰ ਨੂੰ ਸੰਭਾਲਿਆ ਹੈ। ਤਦ ਵੀ ਸਿੱਖਾ ਸਿੱਖੀ ਦੂਰ ਹੈ, ਗੁਰੂ ਜੀ ਦੀ ਕਿਰਪਾ ਨਾਲ ਇਹ ਅਮੋਲਕ ਸਿੱਖੀ ਪ੍ਰਾਪਤ ਹੁੰਦੀ ਹੈ॥੩੨॥

**ਗੋਪੀ ਚੰਦ ਧੰਨ ਬੈਰਾਗੀ। ਚੌਦਾਂ ਸੈ ਰਾਣੀ ਜਿਨ ਤਜਾਗੀ।**
**ਦੀਰਘ ਰਾਜ ਮੋਹ ਜੋ ਮਨ ਕਾ। ਤੁਰਤ ਤੋਰ ਡਾਰਜੋ ਜਿਮ ਤਿਨਕਾ॥ ੩੩॥**

ਗੋਪੀ ਚੰਦ ਵੈਰਾਗੀ ਧੰਨ ਸੀ, ਜਿਸ ਨੇ ਆਪਣੀਆਂ ਚੌਦਾਂ ਸੌ ਰਾਣੀਆਂ ਛੱਡ ਦਿੱਤੀਆਂ। ਜਿਹੜਾ ਭਾਰੀ ਰਾਜ ਕਰਨ ਦਾ ਅਤੇ ਮਨ ਦਾ ਮੋਹ ਸੀ, ਉਸ ਨੂੰ ਤੁਰਤ ਤੋੜ ਕੇ ਸੁੱਟ ਦਿੱਤਾ, ਜਿਵੇਂ ਇਕ ਤਿਨਕਾ ਹੋਵੇ॥੩੩॥

**ਤਪ ਕਰਿ ਸਿੱਧ ਭਯੋ ਸਭਿ ਤਜਾਗਜੋ। ਉਧਰਜੋ ਗੋਰਖ ਕੇ ਪਗ ਲਾਗਜੋ।**
**ਗਜ, ਬਾਜੀ, ਧਨ, ਸਿਵਕਾ, ਸਜੰਦਨ। ਸੁੰਦਰ ਚੰਦਰਮੁਖੀ ਸਹਿ ਨੰਦਨ॥ ੩੪॥**

ਤੱਪ ਕਰਕੇ ਸਿੱਧ ਹੋਇਆ ਤੇ ਸਭ ਕੁਝ ਛੱਡ ਦਿੱਤਾ ਤੇ ਗੋਰਖ ਦੇ ਚਰਨਾਂ ਨਾਲ ਲੱਗ ਕੇ ਉਸ ਦਾ ਉਧਾਰ ਹੋ ਗਿਆ। ਹਾਥੀ, ਘੋੜੇ, ਧਨ, ਪਾਲਕੀਆਂ, ਰੱਥ ਤੇ ਸੁੰਦਰ ਚੰਦ ਮੁਖ ਵਾਲੀਆਂ ਇਸਤਰੀਆਂ ਪੁੱਤਰਾਂ ਸਮੇਤ ਛੱਡ ਦਿੱਤੀਆਂ॥੩੪॥

**ਤਜਿ ਕਰਿ ਨਹਿੰਨ ਸੰਭਾਰਨਿ ਕਰੇ। ਦ੍ਰਿੜ੍ਹ ਬੈਰਾਗ ਰਿਦੇ ਮੌਂ ਧਰੇ।**
**ਤੁਮ ਸਭਿ ਸਿੱਖ ਹਜ਼ੂਰ ਰਹੰਤੇ। ਮਨ ਅਪਨੇ ਕੋ ਨਹਿੰ ਥਿਰਿਯੰਤੇ॥ ੩੫॥**

ਉਨ੍ਹਾਂ ਨੂੰ ਇਕ ਵਾਰ ਛੱਡ ਕੇ ਫਿਰ ਨਹੀਂ ਸੰਭਾਲਿਆ ਹੈ, ਹਿਰਦੇ ਵਿਚ ਦ੍ਰਿੜ੍ਹ ਵੈਰਾਗ ਧਾਰਨ ਕੀਤਾ। ਤੁਸੀਂ ਸਾਰੇ ਸਿੱਖ ਗੁਰੂ ਦੀ ਹਜ਼ੂਰੀ ਵਿਚ ਰਹਿੰਦੇ ਹੋ, ਮਨ ਆਪਣੇ ਨੂੰ ਥਿੜਕਣ ਨਹੀਂ ਦਿੰਦੇ ਹੋ॥੩੫॥

**ਘਰ ਮਹਿੰ ਨਾਰਿ ਕੁਸੁੰਦਰ, ਕਾਣੀ। ਭਲੀ ਰਹਿਤ ਜਿਨ ਏਕ ਨ ਜਾਣੀ।**
**ਮਨ ਲਾਗਜੋ ਤਿਨ ਸੰਗ ਤੁਮਾਰੋਂ। ਗੁਰ ਘਰ ਤੇ ਧਨ ਲਹੋ, ਬਿਚਾਰੋ॥ ੩੬॥**

ਘਰ ਵਿਚ ਕੋਹੜੀ, ਕਾਣੀ ਇਸਤਰੀ ਹੈ, ਜਿਸ ਨੇ ਭਲੀ ਰਹਿਤ ਇਕ ਵੀ ਨਹੀਂ ਜਾਣੀ ਹੈ, ਉਸ ਨਾਲ ਤੇਰਾ ਮਨ ਲੱਗਾ ਹੈ, ਗੁਰੂ ਘਰ ਤੋਂ ਧਨ ਲੈਣ ਬਾਰੇ ਵਿਚਾਰਦੇ ਹੋ॥੩੬॥

**ਸੋ ਲੇ ਕਰਿ ਪਹੁਚਹੁ ਤਿਨ ਪਾਸ। ਕਰਿਬੇ ਚਹਹੁ ਬਿਲਾਸ ਅਵਾਸ।**
**ਗੋਪੀਚੰਦ ਰੀਸ ਕੋ ਕੈਸੇ। ਤੁਮ ਚਾਹਤਿ, ਕਹੀਐ ਬਿਧਿ ਤੈਸੇ॥ ੩੭॥**

ਉਹ ਧਨ ਲੈ ਕੇ ਉਨ੍ਹਾਂ ਦੇ ਪਾਸ ਜਾਂਦੇ ਹੋ, ਤੇ ਉਸ ਨਾਲ ਘਰ ਵਿਚ ਅਨੰਦ ਵਿਲਾਸ ਕਰਨਾ ਚਾਹੁੰਦੇ ਹੋ। ਗੋਪੀ ਚੰਦ ਦੀ ਤੁਸੀਂ ਕਿਵੇਂ ਰੀਸ ਕਰਦੇ ਹੋ, ਤੁਸੀਂ ਜਿਵੇਂ ਚਾਹੁੰਦੇ ਹੋ ਉਸੇ ਵਿਧੀ ਨਾਲ ਕਹੋ॥੩੭॥

**ਜੇ ਬੈਰਾਗਵਾਨ ਜਨ ਭਾਰੇ। ਸਭਿ ਕੇ ਸਾਂਝੇ ਗੁਰੂ ਉਦਾਰੇ।**
**ਜਿਸ ਬਾਣੀ ਕੋ ਪਠਤਿ ਸੁਨੰਤੇ। ਸ਼ਾਂਤ ਵਿਰਾਗ ਗਜਾਨ ਉਪਜੰਤੇ॥ ੩੮॥**

ਜਿਹੜੇ ਵੱਡੇ ਵੈਰਾਗਵਾਨ ਪੁਰਸ਼ ਹਨ, ਗੁਰੂ ਜੀ ਸਾਰਿਆਂ ਦੇ ਸਾਂਝੇ ਹਨ। ਜਿਸ ਬਾਣੀ ਨੂੰ ਪੜ੍ਹ ਸੁਣ ਕੇ ਸ਼ਾਂਤ ਵਿਰਾਗ ਅਤੇ ਗਿਆਨ ਉਤਪੰਨ ਹੁੰਦਾ ਹੈ॥੩੮॥

**ਇਸ ਬਿਧਿ ਕੀਨਿ ਜੁ ਸ਼ੁਭ ਮਤਿ ਬਾਨੀ। ਗੁਰਬਾਨੀ ਕੇ ਲਖਹੁ ਸਮਾਨੀ।**
**ਬੇਦ ਵਾਕ ਜੋ ਅਹੈ ਬਿਅਰਥ। ਸੁਰ ਮੁਨਿ ਕਹੇ ਜਨਾਇ ਅਨਰਥ॥ ੩੯॥**

ਇਸ ਵਿਧੀ ਨਾਲ ਜਿਹੜੀ ਬਾਣੀ ਸਾਡੀ ਬੁੱਧੀ ਨੂੰ ਸ਼ੁਭ ਕਰਦੀ ਹੈ, ਉਸ ਬਾਣੀ ਨੂੰ ਗੁਰਬਾਣੀ ਦੇ ਬਰਾਬਰ ਹੀ ਸਮਝੋ। ਵੇਦਾਂ ਦੇ ਬਚਨ ਵੀ ਵਿਅਰਥ ਹਨ। ਦੇਵਤਾ ਮੁਨੀ ਉਚਾਰਨ ਕਰਕੇ ਉਲਟ ਅਰਥ ਜਤਾਉਂਦੇ ਹਨ॥੩੯॥

ਤਿਸ ਕੋ ਤਜਾਗ ਕਰਨ ਭਲ ਜਾਨੋ। ਗਹੈ ਜੁ ਤਹਾਂ ਸੁ ਨਰਕ ਪਯਾਨੋ।
ਕੋ ਬਾਲਕ ਨੇ ਬਾਕ ਉਚਾਰਾ। ਜਿਸ ਮਹਿ ਸਾਰ ਭਲੇ ਨਿਰਧਾਰਾ॥ ੪੦॥

ਉਸਦਾ ਤਿਆਗ ਕਰਨਾ ਭਲਾ ਜਾਣੋ, ਉਸ ਭਾਵ ਨੂੰ ਜੋ ਗ੍ਰਹਿਣ ਕਰੇ, ਉਹ ਨਰਕਾਂ ਨੂੰ ਜਾਂਦੇ ਹਨ। ਕਿਸੇ ਬਾਲਕ ਨੇ ਜੇ ਕੋਈ ਗੱਲ ਕਹੀ ਹੈ, ਜਿਸ ਦੀ ਗੱਲ ਦੀ ਸਾਰ ਨੂੰ ਤੁਸੀਂ ਭਲੀ ਪ੍ਰਕਾਰ ਨਿਰਧਾਰਣ ਕਰਦੇ ਹੋ॥੪੦॥

ਤਿਸ ਕੋ ਮਾਨ ਲੇਨਿ ਸ਼ੁਭ ਜਾਂਨੋ। ਸੋ ਨਰ ਕਰਹਿ ਬਿਕਾਰਨ ਹਾਨੋ।
ਜਿਸ ਮਹਿਂ ਪਰਮੇਸ਼ੁਰ ਜਸੁ ਕਹਜੋ। ਸਾਰ ਅਸਾਰ ਬਿਚਾਰਨ ਲਹਜੋ॥ ੪੧॥

ਉਸ ਨੂੰ ਮੰਨ ਲੈਣਾ ਸ਼ੁਭ ਜਾਣੋ, ਉਸ ਮਨੁੱਖ ਦੇ ਵਿਕਾਰ ਦੂਰ ਹੋ ਜਾਂਦੇ ਹਨ। ਜਿਸ ਵਿਚ ਪਰਮੇਸ਼ਰ ਦਾ ਜੱਸ ਕੀਤਾ ਹੋਵੇ, ਸੱਚ ਝੂਠ ਦਾ ਵਿਚਾਰ ਜਿਸ ਤੋਂ ਪ੍ਰਾਪਤ ਹੋਵੇ॥੪੧॥

ਅਵਤਾਰਨਿ ਕੀ ਕਥਾ ਮਹਾਂਨੀ। ਰਾਮਕ੍ਰਿਸ਼ਨ ਆਦਿਕ ਗੁਨਖਾਨੀ।
ਸਤਿਗੁਰ ਸ਼੍ਰੀ ਨਾਨਕ ਤੇ ਆਦਿ। ਬਰਨਨ ਕਰਜੋ ਪ੍ਰਸੰਗ ਸੰਬਾਦਿ॥ ੪੨॥

ਅਵਤਾਰਾਂ ਦੀ ਮਹਾਨ ਕਥਾ ਹੋਵੇ, ਰਾਮ ਕ੍ਰਿਸ਼ਨ ਆਦਿ ਗੁਣਾਂ ਦੇ ਖਜ਼ਾਨਿਆਂ ਦੀ ਕਥਾ ਹੋਵੇ। ਸਤਿਗੁਰੂ ਸ੍ਰੀ ਨਾਨਕ ਦੇਵ ਜੀ ਆਦਿ ਦਾ ਪ੍ਰਸੰਗ ਵਰਣਨ ਕੀਤਾ ਹੋਵੇ॥੪੨॥

ਤਿਸ ਪਰ ਤਰਕ ਕਰਹਿਂ ਮਨ ਮੂੜ੍ਹੇ। ਭੇਦ ਨ ਪਾਇ ਸਕਹਿਂ ਗੁਨ ਰੂੜੇ।
ਸੋ ਨਰ ਖੈ ਹੈਂ ਜਮ ਕੀ ਮਾਰ। ਜਨਮ ਮਰਨ ਲਹਿਂ ਨਿਤ ਹ੍ਵੈਂ ਖ੍ਵਾਰ॥ ੪੩॥

ਉਸ ਉੱਤੇ ਜੇ ਮੂਰਖ ਮਨ ਵਾਲੇ ਤਰਕ ਕਰਨ, ਉਹ ਝੂਠੇ ਗੁਣਾਂ ਵਾਲੇ ਭੇਦ ਨਹੀਂ ਪਾ ਸਕਦੇ ਹਨ। ਉਹ ਮਨੁੱਖ ਜਮਾਂ ਦੀ ਮਾਰ ਖਾਂਦੇ ਹਨ ਤੇ ਖੱਜਲ ਖਵਾਰ ਹੋ ਕੇ ਨਿਤ ਜੰਮਦੇ ਮਰਦੇ ਹਨ॥੪੩॥

ਯਾਂਤੇ ਜਿਨ ਸ਼ੁਭ ਬਾਤਿ ਉਚਾਰੀ। ਸੁਮਤਿਵੰਤ ਸਭਿ ਅੰਗੀਕਾਰੀ।
ਪਠਹਿ ਸੁਨਹਿ ਗੁਰਮਤ ਕੋ ਧਾਰੈ। ਭਵ ਸਾਗਰ ਤੇ ਉਤਰਹਿ ਪਾਰੈ॥ ੪੪॥

ਇਸ ਕਰਕੇ ਜਿਸ ਨੇ ਸ਼ੁਭ ਗੱਲ ਉਚਾਰਨ ਕੀਤੀ ਹੈ ਉਸ ਨੂੰ ਸਾਰੇ ਬੁਧੀਵਾਨ ਅੰਗੀਕਾਰ ਕਰੋ। ਜਿਹੜਾ ਪੜ੍ਹ ਸੁਣ ਕੇ ਗੁਰਮਤ ਧਾਰਨ ਕਰਦਾ ਹੈ, ਉਹ ਭਵਸਾਗਰ ਪਾਰ ਕਰ ਜਾਂਦਾ ਹੈ॥੪੪॥

ਪਠਹਿ ਸੁਨਹਿ ਨਹਿਂ ਭਲੋ ਕਮਾਵਹਿ। ਸ਼ੁਭ ਬਾਨੀ ਪਰ ਤਰਕ ਉਠਾਵਹਿ।
ਤਿਸ ਨਰ ਕਾ ਹੁਇ ਨਰਕ ਪਯਾਨਾ। ਹਾਰ ਜਨਮ ਕੋ ਪੁਨ ਪਛੁਤਾਨਾ॥ ੪੫॥

ਜਿਹੜਾ ਪੜ੍ਹ ਸੁਣ ਕੇ ਭਲਾ ਨਹੀਂ ਕਮਾਉਂਦਾ ਹੈ ਤੇ ਸ਼ੁਭ ਬਾਣੀ ਤੇ ਤਰਕ ਕਰਦਾ ਹੈ, ਉਹ ਮਨੁੱਖ ਨਰਕਾਂ ਵਿਚ ਜਾਂਦਾ ਹੈ, ਜਨਮ ਹਾਰ ਕੇ ਫਿਰ ਪਛਤਾਉਂਦਾ ਹੈ॥੪੫॥

ਕਰੈਂ ਖਾਲਸਾ ਕੇ ਹਿਤ ਬਾਨੀ। ਹਮ ਭੀ, ਕੇਤਿਕ ਕਰਹਿਂ ਬਖਾਨੀ।
ਆਦਿ ਮਹਾਂਭਾਰਤ ਜੇ ਆਨ। ਭਾਖਾ ਸਭਿ ਕੀ ਕਰਤਿ ਸੁਜਾਨ॥ ੪੬॥

ਅਸੀਂ ਖਾਲਸੇ ਵਾਸਤੇ ਬਾਣੀ ਦੀ ਰਚਨਾ ਕਰਦੇ ਹਾਂ ਅਸੀਂ ਵੀ ਕਾਫੀ ਬਾਣੀ ਲਿਖੀ ਹੈ। ਜਿਹੜੇ ਆਦਿ ਮਹਾਂਭਾਰਤ ਦੇ ਗ੍ਰੰਥ ਹਨ, ਉਨ੍ਹਾਂ ਸਭ ਗ੍ਰੰਥਾਂ ਨੂੰ ਚਤੁਰ ਕਵੀ ਬ੍ਰਿਜਭਾਸ਼ਾ ਵਿਚ ਤਰਜਮੇ ਕਰ ਰਹੇ ਹਨ॥੪੬॥

ਸੋ ਹਮ ਪੰਥ ਹੇਤੁ ਕਰਿਵਾਵੈਂ। ਪਠਹਿਂ ਆਪ ਸਭਿਹੂੰਨ ਸੁਨਾਵੈਂ।
ਹੁਤੇ ਬਵੰਜਾ ਕਵਿ ਗੁਰ ਪਾਸ। ਸਭਿ ਹੀ ਬਾਨੀ ਕਰਹਿਂ ਪ੍ਰਕਾਸ਼॥ ੪੭॥

ਇਹ ਅਸੀਂ ਪੰਥ ਵਾਸਤੇ ਤਰਜਮੇ ਕਰਵਾ ਰਹੇ ਹਾਂ, ਆਪ ਇਸ ਨੂੰ ਪੜ੍ਹੋ ਅਤੇ ਸਭਨਾਂ ਨੂੰ ਸੁਣਾਵੋ।" ਗੁਰੂ ਜੀ ਪਾਸ ਬਵੰਞਾਂ ਕਵੀ ਸਨ, ਸਾਰੇ ਹੀ ਕਵਿਤਾ ਦੀ ਰਚਨਾ ਕਰਦੇ ਸਨ॥੪੭॥

ਸਤਿਗੁਰ ਸਭਿ ਇਕੱਤ੍ਰ ਕਰਿਵਾਵੈਂ ਪੱਤ੍ਰੇ ਦੀਰਘ ਪਰ ਲਿਖਵਾਵੈਂ।
ਨਾਮ ਗ੍ਰੰਥ ਕੋ ਬਿੱਦਜਾ ਸਾਗਰ। ਰਾਖਨ ਕੀਨੋ ਸ਼੍ਰੀ ਪ੍ਰਭੁ ਨਾਗਰ॥ ੪੮॥

ਸਤਿਗੁਰੂ ਜੀ ਸਾਰੇ ਕਵੀਆਂ ਦੀਆਂ ਰਚਨਾਵਾਂ ਇਕੱਠੀਆਂ ਕਰਵਾ ਲੈਂਦੇ ਸਨ ਤੇ ਫਿਰ ਵੱਡੇ ਪੱਤਰਾਂ ਉਤੇ ਲਿਖਵਾ ਲੈਂਦੇ ਸਨ। ਬਵੰਞਾਂ ਕਵੀਆਂ ਦੀਆਂ ਇਕੱਤਰ ਕੀਤੀਆਂ ਕਵਿਤਾਵਾਂ ਵਾਲੇ ਗ੍ਰੰਥ ਦਾ ਨਾਮ ਪ੍ਰਬੀਨ ਸਤਿਗੁਰੂ ਜੀ ਨੇ 'ਵਿੱਦਿਆ ਸਾਗਰ' ਰੱਖਿਆ॥੪੮॥

ਕਵਿਤਾ ਸਭਿਹਿਨਿ ਕੀ ਪਰਖੰਤੇ। ਜਿਮ ਤਮ ਤਾਰ ਸੁ ਛੰਦ ਬਨੰਤੇ।
ਰੀਝ ਰੀਝ ਦੇਂ ਮੌਜ ਘਨੇਰੀ। ਲਾਖਹੁੰ ਦਰਬ ਕਰੋਰਨ ਕੇਰੀ॥ ੪੯॥

ਸਤਿਗੁਰੂ ਜੀ ਸਭ ਕਵੀਆਂ ਦੀਆਂ ਕਵਿਤਾਵਾਂ ਪਰਖਦੇ ਸਨ। ਜਿਵੇਂ ਵਧ ਘੱਟ ਉਹ ਛੰਦ ਬਣਾਉਂਦੇ ਸਨ ਤੇ ਪ੍ਰਸੰਨ ਹੋ ਹੋ ਕੇ ਬਖ਼ਸ਼ਸ਼ਾਂ ਦਿੰਦੇ ਸਨ। ਲੱਖਾਂ ਕਰੋੜਾਂ ਦਾ ਧਨ ਵੰਡਦੇ ਸਨ॥੪੯॥

ਕਵੀਅਨਿ ਕੋ ਆਗੇ ਬਿਰਤਾਂਤ। ਕਰਹਿਂ ਗ੍ਰੰਥ ਮਹਿਂ ਸਭਿ ਬੱਖਜਾਤ।
ਰੁੱਤ ਭਈ ਅਬਿ ਤੀਸਰ ਪੂਰੀ। ਸ਼੍ਰੀ ਕਲਗੀਧਰ ਕੀ ਕਥ ਰੂਰੀ॥ ੫੦॥

ਅਸੀਂ ਕਵੀਆਂ ਦਾ ਹੋਰ ਬਿਰਤਾਂਤ ਇਸ ਗ੍ਰੰਥ ਵਿਚ ਅੱਗੇ ਜਾ ਕੇ ਪ੍ਰਗਟ ਕਰਾਂਗੇ। ਹੁਣ ਤੀਸਰੀ ਰੁੱਤ ਪੂਰੀ ਹੋ ਗਈ ਹੈ ਕਲਗੀਧਰ ਸਤਿਗੁਰੂ ਜੀ ਦੀ ਇਹ ਸੁੰਦਰ ਕਥਾ ਹੈ॥੫੦॥

ਪਠਹਿਂ ਸੁਨਹਿਂ ਉਪਜਾਵਹਿਂ ਪ੍ਰੇਮ। ਸਤਿਗੁਰ ਬਖਸ਼ਹਿ ਸ਼੍ਰੋਤਨਿ ਛੇਮ।
ਦਸ ਪਤਿਸ਼ਾਹਨਿ ਚਰਨ ਮਨਾਇ। ਕਵਿ ਸੰਤੋਖ ਸਿੰਘ ਕਾਬਜ ਬਨਾਇ॥੫੧॥

ਪੜ੍ਹ ਸੁਣ ਕੇ ਪ੍ਰੇਮ ਪ੍ਰਗਟ ਕਰੋ, ਸਤਿਗੁਰੂ ਜੀ ਆਪਣੇ ਸਰੋਤਿਆਂ ਦਾ ਕਲਿਆਣ ਕਰਦੇ ਹਨ। ਦਸਾਂ ਪਾਤਸ਼ਾਹੀਆਂ ਦੇ ਚਰਨ ਮਨਾ ਕੇ ਕਵੀ ਸੰਤੋਖ ਸਿੰਘ ਨੇ ਇਹ ਕਵਿਤਾ ਬਣਾਈ ਹੈ॥੫੧॥

*ਤੀਸਰੀ ਰੁੱਤ ਦਾ ਇਕਵੰਞਵਾਂ ਅਧਿਆਇ ਸਮਾਪਤ ਹੋਇਆ॥੫੧॥*

*ਤੀਜੀ ਰੁੱਤ ਸਮਾਪਤਿ ਹੋਈ।*

☆☆☆

ੴ ਸਤਿਗੁਰ ਪ੍ਰਸਾਦਿ॥
ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

## ਚੌਥੀ ਰੁੱਤ

# ਅਧਿਆਇ ਪਹਿਲਾ

### ਮੰਗਲਾਚਰਨ, ਖਾਲਸੇ ਦਾ ਬਾਹਰ ਚੜ੍ਹਨਾ

੧. ਇਸ਼੍ਰ ਦੇਵ ਸ਼੍ਰੀ ਅਕਾਲ ਪੁਰਖ ਮੰਗਲ

ਦੋਹਰਾ- **ਦੀਨਨਿ ਦਜਾਲੁ ਅਨੰਦਘਨ ਜੋ ਸਭਿ ਮੈਂ ਲਯ, ਲੀਨਿ।**
**ਲੀਨਿ ਨਾਮ ਜਨ ਜਾਂਹਿ ਨੇ ਤਿਨ ਕੌ ਕੈਵਲ ਦੀਨਿ॥ ੧॥**

ਗ਼ਰੀਬਾਂ ਉਪਰ ਦਿਆਲਤਾ ਕਰਨ ਵਾਲਾ ਤੇ ਇਕ ਰਸ ਆਨੰਦ ਸਰੂਪ ਪਰਮਾਤਮਾ ਜੋ ਸਾਰਿਆਂ ਵਿਚ ਸਮਾਇਆ ਹੈ ਅਤੇ ਜਿਸ ਦੇ ਆਸਰੇ ਸਾਰੇ ਕਾਇਮ ਹਨ ਐਸੇ ਪਰਮਾਤਮਾ ਦਾ ਨਾਮ ਜਿਨ੍ਹਾਂ ਮਨੁੱਖਾਂ ਨੇ ਲਿਆ ਹੈ ਉਨ੍ਹਾਂ ਨੂੰ ਪ੍ਰਭੂ ਜੀ ਨੇ ਤਿੰਨ ਪ੍ਰਕਾਰ ਦੇ ਦੁੱਖਾਂ ਤੋਂ ਸੰਪੂਰਨ ਖਲਾਸੀ ਵਾਲੀ ਕੰਵਲ ਦੀ ਪਦਵੀ ਦਿੱਤੀ ਹੈ॥੧॥

੨. ਇਸ਼੍ਰ ਗੁਰੂ ਦਸ ਗੁਰੂ ਸਾਹਿਬਾਨ ਦਾ ਮੰਗਲ

ਕਬਿੱਤ- **ਹਰਿ ਹਰਿ ਖੋਟੀ ਮਤਿ ਹਰਿ ਹਰਿ ਦੈ ਦੈ ਨਾਮ ਗੁਰ ਗੁਰੂ ਨਾਨਕ ਜਹਾਜਨਿ ਕੋ ਭਰਿ ਭਰਿ।**
**ਕਰਿ ਕਰਿ ਪਾਰ ਗੁਰ ਅੰਗਦ ਅਮਰਦਾਸ ਸੋਢੀ ਕੁਲ ਚੰਦ ਰਾਮਦਾਸ ਦਯਾ ਢਰਿ ਢਰਿ।**
**ਘਰੁ ਘਰੁ ਜਸ ਗੁਰੁ ਅਰਜਨ ਜਾਨੀਯਤਿ, ਸ੍ਰੀ ਹਰਿਗੁਬਿੰਦ ਹਰਿ ਰਾਇ ਰੂਪ ਧਰਿ ਧਰਿ।**
**ਦਰਿ ਦਰਿ ਦੁਖ ਹਰਿਕ੍ਰਿਸ਼ਨ ਨਵਮ ਗੁਰੂ ਸ੍ਰੀ ਗੋਬਿੰਦ ਸਿੰਘ ਲੌ ਚਰਨ ਪਰ ਪਰਿ ਪਰਿ॥੨॥**

ਗੁਰੂਆਂ ਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਖੋਟੀਆਂ ਮੱਤਾਂ ਦੂਰ ਕਰਕੇ ਤੇ ਹਰੀ ਦਾ ਨਾਮ ਦੇ ਦੇ ਕੇ ਜਹਾਜ਼ਾਂ ਦੇ ਜਹਾਜ਼ ਭਰ ਭਰ ਕੇ ਪਾਰ ਕਰ ਦਿੱਤੇ ਹਨ। ਉਸ ਤਰ੍ਹਾਂ ਹੀ ਗੁਰੂ ਅੰਗਦ ਦੇਵ ਜੀ ਗੁਰੂ ਅਮਰਦਾਸ ਜੀ ਤੇ ਸੋਢੀ ਕੁਲ ਦੇ ਚੰਦ ਸ੍ਰੀ ਗੁਰੂ ਰਾਮਦਾਸ ਜੀ ਨੇ ਦਇਆ ਵਿਚ ਭਰ ਭਰ ਕੇ ਲੋਕ ਪਾਰ ਕੀਤੇ ਹਨ। ਇਹੋ ਜੱਸ ਘਰ ਘਰ ਵਿਚ ਪ੍ਰਸਿੱਧ ਹੈ ਗੁਰੂ ਅਰਜਨ ਦੇਵ ਜੀ, ਜਿਨ੍ਹਾਂ ਦਾ ਹੀ ਰੂਪ ਧਾਰ ਧਾਰ ਕੇ ਸ੍ਰੀ ਗੁਰੂ ਹਰਿਗੋਬਿੰਦ ਅਤੇ ਸ੍ਰੀ ਗੁਰੂ ਹਰਿਰਾਇ ਜੀ ਹੋਏ ਹਨ। ਉਨ੍ਹਾਂ ਵਰਗੇ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੁੱਖਾਂ ਦਾ ਨਾਸ਼ ਕਰਨ ਵਾਲੇ ਹੋਏ ਹਨ। ਉਸ ਤਰ੍ਹਾਂ ਹੀ ਨੌਵੇਂ ਗੁਰੂ ਸ੍ਰੀ ਤੇਗ ਬਹਾਦਰ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੈਰੀਆਂ ਦਾ ਨਾਸ਼ ਕਰਨ ਵਾਲੇ ਹੋਏ ਹਨ। ਕਵੀ ਆਦਿ ਤੋਂ ਲੈ ਕੇ ਅੰਤ ਤਕ ਸਾਰੇ ਗੁਰੂ ਸਾਹਿਬਾਨ ਦੇ ਚਰਨਾਂ ਤੇ ਡਿਗ ਕੇ ਨਮਸਕਾਰ ਕਰ ਰਿਹਾ ਹਾਂ॥੨॥

੩. 'ਕਵਿ ਸੰਕੇਤ' ਮਰਯਾਦਾ ਦਾ ਮੰਗਲ

ਚੌਪਈ- **ਚੰਦਨ ਸੇਤ ਸੁ ਚਰਚਤਿ ਅੰਗਾ। ਚੰਦ ਮਨਿੰਦ ਬਦਨ ਸਿਤ ਰੰਗਾ।**
**ਚੰਦ੍ਰਿਕ ਸੇਤ ਲਗਜੋ ਤਨ ਸੰਗ। ਜਲ ਪ੍ਰਵਾਹਿ ਜਿਹ ਰੰਗ ਸੁ ਰੰਗ॥੩॥**

ਜਿਸ ਦੇ ਤਨ ਦੇ ਅੰਗ ਚਿੱਟੇ ਚੰਦਨ ਨਾਲ ਛਿੜਕੇ ਹੋਏ ਹਨ ਤੇ ਜਿਸ ਦਾ ਮੁਖੜਾ ਚੰਦਰਮਾਂ ਵਰਗਾ ਚਿੱਟਾ ਤੇ ਜਿਸ ਦੇ ਤਨ ਨਾਲ ਲੱਗਾ ਹੈ ਚਿੱਟਾ ਕਪੂਰ, ਜਿਸ ਦਾ ਸੁਹਣਾ ਰੰਗ ਜਲ ਪ੍ਰਵਾਹ ਦੇ ਰੰਗ ਵਾਂਗ ਲਹਿਰਦਾ ਭਾਸਦਾ ਹੈ॥੩॥

**ਚੌਦਹਿਂ ਲੋਕਨਿ ਬਜਾਪ ਮਹਾਂਨੀ। ਉਚਰਤਿ ਕੋਟਹੁਂ ਅੰਤ ਨ ਜਾਨੀ।**
**ਨਈ ਨਈ ਨਿਤ ਕਵਿਨਿ ਬਖਾਨੀ। ਅਸ ਬਾਨੀ ਪਦ ਬੰਦਨ ਠਾਨੀ॥ ੪॥**

ਜੋ ਮਹਾਨ ਬਾਣੀ ਚੌਦਾਂ ਲੋਕਾਂ ਵਿਚ ਵਿਆਪਕ ਹੈ। ਜਿਸ ਬਾਣੀ ਦਾ ਕਰੋੜਾਂ ਲੋਕ ਉਚਾਰਨ ਕਰ ਰਹੇ ਹਨ, ਜਿਨ੍ਹਾਂ ਦਾ ਮੈਂ ਅੰਤ ਨਹੀਂ ਜਾਣਦਾ। ਨਵੀਂ ਤੋਂ ਨਵੀਂ ਬਾਣੀ ਨਿਤ ਕਵੀ ਲੋਕ ਆਖਦੇ ਹਨ, ਐਸੀ ਬਾਣੀ ਦੇ ਚਰਨ੍ਹਾਂ 'ਤੇ ਮੈਂ ਵੀ ਮੱਥਾ ਟੇਕਦਾ ਹਾਂ॥੪॥

**ਸੁਨਹੁ ਕਥਾ ਸ੍ਰੀ ਕਲਗੀਧਰ ਕੀ। ਸ੍ਰੋਤਾ ਪਰਹਰਿ ਦੁਰਮਤਿ ਉਰ ਕੀ।**
**ਅਚਰਜ ਚਰਿਤ੍ਰ ਗੁਰੂ ਕੇ ਅਹੈਂ। ਕਿਸ ਮਹਿਂ ਸ਼ਕਤਿ ਜੁ ਸਗਰੇ ਕਹੈ॥ ੫॥**

ਹੁਣ ਸਤਿਗੁਰੂ ਸ੍ਰੀ ਕਲਗੀਧਰ ਜੀ ਦੀ ਕਥਾ ਸੁਣੋ, ਹੇ ਸ੍ਰੋਤਾ ਜੀ ! ਆਪਣੇ ਹਿਰਦੇ ਦੀ ਦੁਰਮਤ ਨੂੰ ਦੂਰ ਕਰੋ। ਗੁਰੂ ਜੀ ਦੇ ਅਸਚਰਜ ਚਰਿਤਰ ਹਨ, ਕਿਸ ਵਿਚ ਅਜਿਹੀ ਸ਼ਕਤੀ ਹੈ ਕਿ ਉਨ੍ਹਾਂ ਦੇ ਸਾਰੇ ਚਰਿਤਰਾਂ ਨੂੰ ਬਿਆਨ ਕਰ ਸਕੇ॥੫॥

**ਗੁਰ ਕ੍ਰਿਪਾਲ ਜੇਤਿਕ ਕਿਯ ਕਰੁਨਾ। ਮੈਂ ਭੀ ਕਰਹੁਂ ਤਿਤਿਕ ਜਸੁ ਬਰਨਾ।**
**ਮੋ ਮਹਿਂ ਸ਼ਕਤਿ ਨ ਰੰਚਕ ਭਰ ਹੈ। ਅਪਨੇ ਚਲਿਤ ਆਪ ਹੀ ਕਰਿਹੈ॥ ੬॥**

ਕਿਰਪਾਲੂ ਗੁਰੂ ਜੀ ਜਿੰਨੀ ਮੇਰੇ ਤੇ ਕਿਰਪਾ ਕਰਨਗੇ, ਮੈਂ ਵੀ ਓਨਾ ਜਸ ਵਰਣਨ ਕਰਾਂਗਾ। ਮੇਰੇ ਵਿਚ ਰਤੀ ਭਰ ਵੀ ਸ਼ਕਤੀ ਨਹੀਂ ਹੈ, ਉਹ ਆਪਣੇ ਚਰਿਤਰ ਆਪ ਹੀ ਕਰ ਰਹੇ ਹਨ॥੬॥

**ਭਯੋ ਖਾਲਸਾ ਪੰਥ ਬਿਸਾਲਾ। ਤਿਨ ਕੌ ਜੁੱਧ ਪ੍ਰਬੰਧ ਕਰਾਲਾ।**
**ਬਰਨਨ ਕਰੌਂ ਸੁਨੋ ਮਨ ਲਾਏ। ਸ੍ਰੀ ਕਲਗੀਧਰ ਜਿਮ ਕਰਿਵਾਏ॥ ੭॥**

ਖਾਲਸਾ ਪੰਥ ਵੱਧ ਕੇ ਵਿਸ਼ਾਲ ਹੋਇਆ ਹੈ, ਉਨ੍ਹਾਂ ਦੇ ਭਿਆਨਕ ਯੁੱਧਾਂ ਦੇ ਪ੍ਰਸੰਗ ਹੁਣ ਮੈਂ ਵਰਣਨ ਕਰਦਾ ਹਾਂ, ਮਨ ਲਾ ਕੇ ਉਨ੍ਹਾਂ ਨੂੰ ਸੁਣੋ, ਸ੍ਰੀ ਕਲਗੀਧਰ ਜੀ ਨੇ ਜਿਵੇਂ ਯੁੱਧ ਕਰਵਾਏ॥੭॥

**ਨਿਤ ਸਿੰਘਨਿ ਕੀ ਸਭਾ ਲਗਾਵੈਂ। 'ਹਤਹੁ ਰਿਪੁਨ' ਉਪਦੇਸ਼ ਦ੍ਰਿੜਾਵੈਂ।**
**ਸ਼ਸਤ੍ਰਨ ਕੋ ਅੱਭਜਾਸ ਸਦੀਵਾ। ਮਤਿ ਊਚੀ ਰਾਖਹੁ ਮਨਿ ਨੀਵਾ"॥ ੮॥**

ਸਤਿਗੁਰੂ ਜੀ ਨਿਤ ਸਿੰਘਾਂ ਦੀ ਸਭਾ ਲਾਉਂਦੇ ਸਨ ਤੇ 'ਵੈਰੀਆਂ ਨੂੰ ਮਾਰੋ' ਉਪਦੇਸ਼ ਦ੍ਰਿੜ੍ਹ ਕਰਵਾਉਂਦੇ ਸਨ। "ਸਦਾ ਸ਼ਸਤਰਾਂ ਦਾ ਅਭਿਆਸ ਕਰੋ ਤੇ ਮੱਤ ਉੱਚੀ ਰੱਖੋ ਤੇ ਮਨ ਨੀਵਾਂ ਰਖੋ"॥੮॥

**ਆਯੁਧ ਕੋ ਵਿਸਾਹੁ ਨਹਿਂ ਕਰੈਂ। ਅੰਗ ਮਨਿੰਦ ਰੈਨ ਦਿਨ ਧਰੈਂ।**
**ਵਾਹਿਗੁਰੂ ਜੀ ਕੀ ਕਹਿਂ ਫਤੇ। ਗਰਜਤਿ ਭਯੋ ਖਾਲਸਾ ਅਤੇ॥ ੯॥**

ਸ਼ਸਤਰਾਂ ਦਾ ਵਿਸਾਹੁ ਨਹੀਂ ਸੀ ਕਰਦੇ, ਅੰਗਾਂ ਵਾਂਗ ਸ਼ਸਤਰਾਂ ਨੂੰ ਰਾਤ ਦਿਨ ਆਪਣੇ ਸਰੀਰਾਂ 'ਤੇ ਧਾਰਨ ਕਰਦੇ ਸਨ। ਬੜੀ ਉੱਚੀ ਆਵਾਜ਼ ਵਿਚ ਗੱਜ ਕੇ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਬੁਲਾਉਂਦੇ ਸਨ॥੯॥

**ਨਿਤਪ੍ਰਤਿ ਸੰਗਤਿ ਅਤਿਸ਼ੈ ਆਵੈ। ਬਸਹਿ ਅਨੰਦਪੁਰਿ ਮੋਦ ਬਢਾਵੈ।**
**ਥਿਰਹਿਂ ਸਦੀਵ ਸਿੰਘ ਦਲ ਭਯੋ। ਬਲੀ ਤੁਰੰਗਮ ਚਢਿਬੇ ਲਯੋ॥ ੧੦॥**

ਸਦਾ ਬਹੁਤ ਸੰਗਤ ਦਰਸ਼ਨਾਂ ਵਾਸਤੇ ਆਉਂਦੀ ਸੀ ਤੇ ਉਹ ਅਨੰਦਪੁਰ ਵਿਚ ਬੜੀ ਪ੍ਰਸੰਨਤਾ ਵਧਾ ਕੇ ਰਹਿੰਦੇ ਸਨ। ਉਹ ਸਦਾ ਪਾਸ ਰਹਿੰਦੇ ਸਨ ਤੇ ਸਿੰਘਾਂ ਦੀ ਵੱਡੀ ਸੈਨਾ ਬਣ ਗਈ, ਬੜੇ ਬਲਵਾਨ ਘੋੜੇ ਉਨ੍ਹਾਂ ਸਵਾਰੀ ਵਾਸਤੇ ਲਏ॥੧੦॥

ਕਿਸ ਕੌ ਅਸੁ ਕਲਗੀਧਰ ਦੇਤਿ। ਕੋ ਮੁਲ ਆਨਹਿ ਅਪਨਿ ਨਿਕੇਤ।
ਬ੍ਰਿੰਦ ਬਟੋਰ ਸਦਾ ਗੁਰ ਆਨੈਂ। ਲੇਤਿ ਮੋਲ ਗੁਰ ਦਰਬ ਮਹਾਨੈ॥ ੧੧॥

ਕਿਸੇ ਨੂੰ ਕਲਗੀਧਰ ਜੀ ਆਪ ਘੋੜਾ ਦਿੰਦੇ ਸਨ ਤੇ ਕੋਈ ਆਪਣੇ ਘਰੋਂ ਮੁੱਲ ਲੈ ਆਉਂਦਾ ਸੀ। ਬਹੁਤ ਘੋੜੇ ਇਕੱਠੇ ਕਰਵਾ ਕੇ ਗੁਰੂ ਜੀ ਲਿਆਉਂਦੇ ਸਨ, ਗੁਰੂ ਜੀ ਬਹੁਤ ਧਨ ਦੇ ਕੇ ਮੁੱਲ ਲੈ ਲੈਂਦੇ ਸਨ॥੧੧॥

ਲਗੇ ਤਬੇਲੇ ਸੁੰਦਰ ਘੋੜੇ। ਚਪਲ, ਬਿਸਾਲ, ਭੂਰੇ ਤਨ, ਜੋੜੇ।
ਕੇਤਿਕ ਹਾਥੀ ਰਹਿ ਗੁਰਦ੍ਵਾਰੇ। ਝੂਲਤਿ ਝੂਲਤ ਡਾਰਿ ਸ਼ਿੰਗਾਰੇ॥ ੧੨॥

ਤਬੇਲਿਆਂ ਵਿਚ ਸੁੰਦਰ, ਚਾਲਾਕ, ਲੰਮੇ ਤੇ ਉੱਚੇ, ਸਰੀਰ ਦੇ ਭਰਵੇਂ ਘੋੜੇ ਜੋੜਿਆਂ ਵਿਚ ਬੰਨ੍ਹੇ ਹੋਏ ਸਨ। ਗੁਰੂ ਜੀ ਦੇ ਦਵਾਰੇ ਕਈ ਹਾਥੀ ਰਹਿੰਦੇ ਸੀ, ਜਿਹੜੇ ਸ਼ਿੰਗਾਰੇ ਹੋਏ ਡਾਰਾਂ ਵਿਚ ਖੜੇ ਝੂਲਦੇ ਸਨ॥੧੨॥

ਬ੍ਰਿੰਦ ਬ੍ਰਿੰਦ ਨਰ ਬ੍ਰਿੰਦ ਸਥਾਨ। ਉਤਰੇ ਡੇਰੇ ਪਰੇ ਮਹਾਂਨ।
ਸਤਿਗੁਰ ਪੌਰ ਭੀਰ ਬਹੁ ਰਹੈ। ਰਾਜਨ ਕੇ ਵਕੀਲ ਥਿਰ ਲਹੈਂ॥ ੧੩॥

ਬਹੁਤ ਥਾਵਾਂ 'ਤੇ ਸਮੂਹਾਂ ਦੇ ਸਮੂਹ ਪੁਰਸ਼ ਰਹਿ ਰਹੇ ਸਨ, ਉਨ੍ਹਾਂ ਮਹਾਨ ਡੇਰਿਆਂ ਦੇ ਵਿਚ ਉਤਾਰਾ ਕੀਤਾ ਸੀ। ਸਤਿਗੁਰੂ ਜੀ ਦੇ ਦਰਵਾਜ਼ੇ 'ਤੇ ਬਹੁਤ ਭੀੜ ਰਹਿੰਦੀ ਸੀ, ਰਾਜਿਆਂ ਦੇ ਦੂਤ ਸਥਾਈ ਤੌਰ ਤੇ ਰਹਿਣਾ ਚਾਹੁੰਦੇ ਸਨ॥੧੩॥

ਭੀਰ ਬਜ਼ਾਰ ਬਿਖੈ ਬਹੁ ਨਰ ਕੀ। ਦੇਸ਼ ਬਿਦੇਸ਼ੀ ਬੇਸਨ ਧਰ ਕੀ।
ਬਧਜੋ ਅਨੰਦਪੁਰਾ ਬਡ ਨਗਰੰ। ਆਵਹਿਂ ਚਲੇ ਸਿੱਖ ਦਿਸ਼ਿ ਸਗਰੰ॥ ੧੪॥

ਬਜ਼ਾਰ ਵਿਚ ਵੀ ਮਨੁੱਖਾਂ ਦੀ ਬਹੁਤ ਭੀੜ ਰਹਿੰਦੀ ਸੀ, ਕਈ ਦੇਸ਼ਾਂ ਵਿਦੇਸ਼ਾਂ ਦੇ ਭੇਸ ਦਿਖਾਈ ਦਿੰਦੇ ਸਨ। ਅਨੰਦਪੁਰ ਦਾ ਨਗਰ ਬਹੁਤ ਵਧ ਗਿਆ, ਸਾਰਿਆਂ ਪਾਸਿਆਂ ਤੋਂ ਸਿੱਖ ਇਕੱਠੇ ਹੋ ਕੇ ਆ ਰਹੇ ਸਨ॥੧੪॥

ਨਿਕਟ ਨਿਕਟ ਤ੍ਰਿਣ ਕਤਹੁ ਨ ਰਹੇ। ਖੋਜਤਿ ਤਿਸੀ ਦੂਣ ਕੋ ਲਹੇ।
ਛੁਧਿਤਿ ਰਹਤਿ ਘੋਰੇ ਗਨ ਹਾਥੀ। ਚਾਰਾ ਅਲਪ ਆਇ ਬਨ ਸਾਥੀ॥ ੧੫॥

ਨੇੜੇ ਨੇੜੇ ਘਾਹ ਕਿਤੇ ਵੀ ਨਹੀਂ ਸੀ ਰਹਿੰਦਾ, ਖੋਜਦੇ ਖੋਜਦੇ ਦੂਣ ਵਿਚ ਜਾ ਕੇ ਲਭਦੇ ਸਨ। ਕਈ ਘੋੜੇ 'ਤੇ ਹਾਥੀ ਭੁੱਖੇ ਰਹਿੰਦੇ ਸਨ, ਨਾਲ ਦੇ ਜੰਗਲਾਂ ਵਿਚ ਬਹੁਤ ਥੋੜ੍ਹਾ ਚਾਰਾ ਮਿਲਦਾ ਹੈ॥੧੫॥

ਮਿਲਜੋ ਖਾਲਸਾ ਇਕ ਦਿਨ ਗ਼ਰਜ਼ੀ। ਮਰਜ਼ੀ ਲਖੀ ਗੁਜ਼ਾਰਤਿ ਅਰਜ਼ੀ।
'ਸੁਨੀਅਹਿ ਸ੍ਰੀ ਸਤਿਗੁਰ ਮਹਾਰਾਜਾ! ਨਿਕਟ ਨ ਰਹਜੋ ਹਾਥੀਅਨਿ ਖਾਜਾ॥੧੬॥

ਇਕ ਦਿਨ ਖਾਲਸਾ ਆਪਣੀ ਗ਼ਰਜ਼ ਵਾਸਤੇ ਮਿਲਿਆ। ਜਦ ਗੁਰੂ ਜੀ ਦੀ ਮਰਜ਼ੀ ਜਾਣੀ ਤਾਂ ਬੇਨਤੀ ਕੀਤੀ, "ਹੇ ਸਤਿਗੁਰੂ ਮਹਾਰਾਜ ਜੀ! ਸੁਣੋ; ਹਾਥੀਆਂ ਦੀ ਖੁਰਾਕ ਕਿਤੇ ਵੀ ਨੇੜੇ ਨਹੀਂ ਰਹੀ ਹੈ॥੧੬॥

ਤਿਮ ਹੀ ਤ੍ਰਿਣ ਨ ਤੁਰੰਗਮ ਕੇਰੇ। ਨਹਿਂ ਪਾਈਯਤ ਹੈਂ ਕਿਤਹੂੰ ਨੇਰੇ।
ਰਹੈਂ ਛੁਧਿਤਿ ਗਜ ਬਾਜਿ ਸੁ ਦੁਰਬਲ। ਤੁਮ ਬਿਨ ਕਹੇ ਨ ਜਾਹਿਂ ਅਨਤ ਥਲ॥੧੭॥

ਇਸ ਤਰ੍ਹਾਂ ਹੀ ਘੋੜਿਆਂ ਵਾਸਤੇ ਵੀ ਕਿਤੇ ਘਾਹ ਨੇੜੇ ਨਹੀਂ ਰਿਹਾ ਹੈ, ਕਿਤੇ ਵੀ ਨੇੜੇ ਤੇੜੇ ਨਹੀਂ ਮਿਲਦਾ ਹੈ, ਤੁਹਾਡੇ ਕਹਿਣ ਤੋਂ ਬਗੈਰ ਅਸੀਂ ਹੋਰ ਕਿਸੇ ਥਾਂ ਜਾ ਵੀ ਨਹੀਂ ਸਕਦੇ ਹਾਂ॥੧੭॥

ਮਰਦਨ ਦੂਨ ਭਈ ਸਭਿ ਨੇਰੇ। ਨਿਤ ਆਮਦ ਗਜ ਹਯਨਿ ਘਨੇਰੇ।
ਇਸ ਕਾਰਣ ਹਮ ਭਾਖੀ ਅਰਜ਼ੀ। ਕਰਹਿ ਖਾਲਸਾ ਰਾਵਰਿ ਮਰਜ਼ੀ॥ ੧੮॥

ਸਾਰੀ ਦੂਨ ਹੀ ਘਾਹ ਤੋਂ ਖਾਲੀ ਹੋ ਚੁੱਕੀ ਹੈ, ਨਿਤ ਹਾਥੀ ਘੋੜੇ ਬਹੁਤ ਆ ਰਹੇ ਹਨ। ਇਸ ਕਾਰਨ ਅਸੀਂ ਬੇਨਤੀ ਕੀਤੀ ਹੈ, ਖਾਲਸਾ ਆਪ ਜੀ ਦੀ ਮਰਜ਼ੀ ਅਨੁਸਾਰ ਕਾਰਵਾਈ ਕਰੇਗਾ॥੧੮॥

ਕੀਰਤਪੁਰਿ ਆਨੰਦਪੁਰਿ ਸਾਰੇ। ਸੰਗਤ ਬਿਚਰਤਿ ਗਿਰਨਿ ਕਿਨਾਰੇ।
ਤਿਮ ਹੀ ਸਿੰਘਨ ਕੋ ਦਲ ਹੋਵਾ। ਵਿਚਰਹਿ ਵਹਿਰ ਅਖੇਰਨਿ ਜੋਵਾ' ॥੧੯॥

ਕੀਰਤਪੁਰ, ਅਨੰਦਪੁਰ ਸਾਰੇ, ਸੰਗਤ ਪਹਾੜਾਂ ਦੇ ਕਿਨਾਰੇ-ਕਿਨਾਰੇ ਵਿਚਰਦੀ ਹੈ। ਉਸ ਤਰ੍ਹਾਂ ਹੀ ਸਿੰਘਾਂ ਦਾ ਦਲ ਹੋਇਆ ਹੈ, ਸ਼ਿਕਾਰ ਨੂੰ ਭਾਲਦੇ ਬਾਹਰ ਫਿਰਦੇ ਹਨ" ॥੧੯॥

ਸ੍ਰੀ ਕਲਗ਼ੀਧਰ ਗੁਨ ਗਨ ਖਾਨੀ। ਸੁਨੀ ਖਾਲਸੇ ਕੀ ਅਸ ਬਾਨੀ।
ਅਵਨੀ ਭਾਰ ਨਿਵਾਰਨ ਹੇਤ। ਘਾਲਨ ਘਨੋ ਜੰਗ ਰਿਪੁ ਖੇਤ॥ ੨੦॥

ਸ੍ਰੀ ਕਲਗ਼ੀਧਰ ਜੀ ਜਿਹੜੇ ਗੁਣਾਂ ਦੇ ਭੰਡਾਰ ਹਨ, ਜਦ ਖਾਲਸੇ ਦੀ ਇਹ ਗੱਲਬਾਤ ਸੁਣੀ ਤਾਂ ਧਰਤੀ ਦਾ ਭਾਰ ਦੂਰ ਕਰਨ ਵਾਸਤੇ ਵੈਰੀਆਂ ਨਾਲ ਯੁੱਧ ਭੂਮੀ ਵਿਚ ਬਹੁਤ ਜੰਗ ਕਰਨ ਲਈ ਮਨ ਬਣਾਇਆ॥੨੦॥

ਸਿੰਘਨਿ ਕੋ ਸੰਘਰ ਸਿਖਰਾਵਨਿ। ਦੇਨਿ ਰਾਜ ਕੋ, ਤੇਜ ਵਧਾਵਨਿ।
ਦੇਗ਼ ਤੇਗ਼ ਮਹਿਂ ਫਤੇ ਕਰਨ ਕੋ। ਲੇਨਿ ਬਚਾਇ ਜੁ ਗਹੈ ਸ਼ਰਨ ਕੋ॥ ੨੧॥

ਸਿੰਘਾਂ ਨੂੰ ਇਹ ਦੱਸਣ ਲਈ ਕਿ ਕਿਵੇਂ ਜੰਗ ਕਰਨੀ ਹੈ ਅਤੇ ਸਿੰਘਾਂ ਨੂੰ ਰਾਜ ਦੇਣ ਵਾਸਤੇ, ਉਨ੍ਹਾਂ ਦਾ ਤੇਜ ਵਧਾਉਣ ਵਾਸਤੇ ਅਤੇ ਦੇਗ ਤੇਗ ਵਿਚ ਫਤਹਿ ਪ੍ਰਾਪਤ ਕਰਨ ਤੇ ਉਨ੍ਹਾਂ ਨੂੰ ਬਚਾਉਣ ਲਈ ਜਿਹੜੇ ਗੁਰੂ ਜੀ ਦੀ ਸ਼ਰਨ ਫੜਨ, ਗੁਰੂ ਜੀ ਨੇ ਜੰਗਾਂ ਲੜਨ ਦਾ ਮਨ ਬਣਾਇਆ॥੨੧॥

ਘਨਸੁਰ ਸੋਂ ਗਰਜੇ ਰਿਪੁ ਹਾਨੀ। ਕਹੀ ਖਾਲਸੇ ਸੋਂ ਇਮ ਬਾਨੀ।
'ਸੁਤ ਪਰਵਾਰ ਬਧਤਿ ਹੈ ਜਜੋਂ ਜਜੋਂ। ਜਲ ਸਮ ਧਰਨੀ ਪਸਰਹਿਂ ਤਜੋਂ ਤਜੋਂ॥੨੨॥

ਵੈਰੀ ਨਾਸ਼ਕ ਗੁਰੂ ਜੀ ਨੇ ਬੱਦਲਾਂ ਵਾਂਗ ਗੱਜ ਕੇ ਖਾਲਸੇ ਨੂੰ ਇਸ ਤਰ੍ਹਾਂ ਬਚਨ ਕਹੇ, "ਪੁੱਤਰ ਪਰਿਵਾਰ ਜਿਵੇਂ ਜਿਵੇਂ ਵਧਦਾ ਹੈ ਪਾਣੀ ਵਾਂਗ ਧਰਤੀ ਉੱਤੇ ਤਿਵੇਂ ਤਿਵੇਂ ਫੈਲਦੇ ਹਨ॥੨੨॥

ਏਕ ਦੂਨ ਅਬਿ ਕਹਾਂ ਬਿਚਾਰੀ। ਪਸਰਹਿਂ ਸਿੰਘ ਧਰਾ ਮਹਿਂ ਸਾਰੀ।
ਅਪਰ ਦੂਨ ਮਹਿਂ ਚਢਿ ਗਮਨੀਜੈ। ਸਾਵਧਾਨ ਸ਼ਸਤ੍ਰਨਿ ਧਰਿ ਲੀਜੈ॥ ੨੩॥

ਇਕ ਦੂਨ ਹੁਣ ਵਿਚਾਰੀ ਕੀ ਹੈ, ਇਹ ਸਿੰਘ ਸਾਰੀ ਧਰਤੀ 'ਤੇ ਫੈਲ ਜਾਣਗੇ। ਹੋਰ ਦੂਨਾਂ ਵਿਚ ਚੜ੍ਹ ਕੇ ਫਿਰੋ ਤੇ ਸਾਵਧਾਨ ਹੋ ਕੇ ਸ਼ਸਤਰ ਧਾਰਨ ਕਰੋ॥੨੩॥

ਜਹਿਂ ਤ੍ਰਿਣ ਹੇਰਹੁ ਰਹੇ ਕਿਸੂ ਕੇ। ਤਹਾਂ ਖਾਲਸੇ ਕੋ ਦਲ ਢੂਕੇ।
ਬਹੁਰ ਖੇਤ ਲਿਹੁ ਬਾਢਿ ਉਠਾਈ। ਗਜ ਬਾਜਿਨਿ ਚਾਰਹੁ ਸਮੁਦਾਈ॥ ੨੪॥

ਜਿੱਥੇ ਵੀ ਕਿਸੇ ਦੇ ਹਰੇ ਘਾਹ ਪੱਠੇ ਵੇਖੋ, ਉਥੇ ਹੀ ਖਾਲਸੇ ਦਾ ਦਲ ਪਹੁੰਚ ਜਾਵੇ। ਉਹ ਸਾਰਾ ਖੇਤ ਹੀ ਵੱਢ ਕੇ ਚੁੱਕ ਲਿਆਵੋ, ਫਿਰ ਹਾਥੀ ਘੋੜਿਆਂ ਸਾਰਿਆਂ ਨੂੰ ਚਾਰਾ ਖਵਾਓ॥੨੪॥

ਦੈ ਕਰਿ ਭੇਟ, ਮਿਲਹਿ ਜੋ ਆਇ। ਹੁਇ ਸਹਾਇ ਤਿਹ ਲੇਹੁ ਬਚਾਇ।
ਜਹਿਂ ਅਕਰਹਿਂ ਮਿਲਿਬੇ ਨਹਿਂ ਆਵਹਿਂ। ਨਿਜ ਰਾਜਨਿ ਕੋ ਜੋਰ ਜਨਾਵਹਿਂ॥੨੫॥

ਜੇ ਕੋਈ ਭੇਟਾ ਦੇ ਕੇ ਆ ਮਿਲੇ, ਉਸ ਨੂੰ ਬਚਾ ਲਵੋ, ਜੇ ਕੋਈ ਆਕੜਨ, ਮੁੱਲ ਲੈ ਕੇ ਵੀ ਨਾ ਦੇਣ ਅਤੇ ਆਪਣੇ ਰਾਜਿਆਂ ਦਾ ਜ਼ੋਰ ਜਤਾਉਣ॥੨੫॥

ਤਹਾਂ ਨ ਤਜੀਅਹਿ ਲੇਹੁ ਕਹੀ ਕਰਿ। ਆਨਹੁਂ ਤ੍ਰਿਪਤ ਤੁਰੰਗਮ ਲੇਂ ਚਰ।
ਦਿਨ ਪ੍ਰਤਿ ਕਰਹੁ ਇਸੀ ਬਿਧਿ ਫੇਰੇ। ਸਭਿ ਰਾਜਨਿ ਢਿਗ ਦੇਸ਼ ਘਨੇਰੇ' ॥੨੬॥

ਉਸਨੂੰ ਉਥੇ ਛੱਡੋ ਨਹੀਂ, ਜੋ ਮੂੰਹ ਤੋਂ ਆਖੋ ਕਰ ਲਵੋ, ਘੋੜਿਆਂ ਨੂੰ ਤ੍ਰਿਪਤ ਕਰਨ ਵਾਸਤੇ ਚਾਰਾ ਲੈ ਕੇ ਆਵੋ, ਫਿਰ ਦਿਨ ਪ੍ਰਤੀ ਇਸ ਤਰ੍ਹਾਂ ਹੀ ਕਰੋ, ਸਾਰਿਆਂ ਰਾਜਿਆਂ ਪਾਸ ਬਹੁਤ ਵੱਡੇ ਦੇਸ਼ ਹਨ" ॥੨੬॥

ਸੁਨਿ ਗੁਰ ਹੁਕਮ ਖਾਲਸਾ ਗਰਜਜੋ। ਬਾਂਛਹਿ ਹਿੰਦੂ ਤੁਰਕਨਿ ਤਰਜਜੋ।
ਜੇ ਨ ਜਰਹਿ ਉਰ ਜਰਿ ਜਰਿ ਜਾਹਿ। ਦੁਖ ਦੈਬੇ ਜਿਮ ਤ੍ਰਿਣ ਦ੍ਰਿਗ ਮਾਂਹਿ ॥੨੭॥

ਇਹ ਹੁਕਮ ਸੁਣ ਕੇ ਖਾਲਸਾ ਗੱਜ ਉੱਠਿਆ। ਖਾਲਸਾ ਹਿੰਦੂ ਤੁਰਕਾਂ ਨੂੰ ਤਾੜਨਾ ਕਰਨੀ ਚਾਹੁੰਦਾ ਹੈ, ਜੇ ਨਹੀਂ ਸਹਾਰਨਗੇ ਤਾਂ ਹਿਰਦੇ ਵਿਚ ਸੜ ਜਾਣਗੇ, ਦੁਖੀ ਕਰਾਂਗੇ ਜਿੱਥੇ ਵੀ ਘਾਹ ਵਿਖਾਈ ਦੇਵੇਗਾ॥੨੭॥

ਅਵਨੀ ਲੇਨਿ ਇਰਾਦਾ ਧਰਜੋ। ਚਹਤਿ ਗਰਬ ਰਾਜਨ ਪਰਹਰਜੋ।
ਗੁਰੂ ਮਨੋਰਥ ਸਾਚ ਕਰਨਿ ਕੋ। ਸਫਲਹਿਂ ਸਿੰਘਨਿ ਸ਼ਸਤ੍ਰ ਧਰਨ ਕੋ ॥੨੮॥

ਧਰਤੀ ਲੈਣ ਦਾ ਇਰਾਦਾ ਧਾਰਨ ਕੀਤਾ, ਰਾਜਿਆਂ ਦੇ ਹੰਕਾਰ ਨੂੰ ਦੂਰ ਕਰਨਾ ਚਾਹੁੰਦੇ ਸਨ। ਗੁਰੂ ਜੀ ਦਾ ਮਨੋਰਥ ਪੂਰਾ ਕਰਨ ਲਈ ਤੇ ਸਿੰਘਾਂ ਦੇ ਸ਼ਸਤਰ ਧਾਰਨ ਦੇ ਮਨੋਰਥ ਨੂੰ ਸਫਲ ਕਰਨ ਲਈ॥੨੮॥

ਸਭਾ ਬਿਖੈ ਆਇਸੁ ਇਮ ਕਰੇ। ਉਠੇ ਪ੍ਰਭੁ ਨਿਜ ਮੰਦਰਿ ਬਰੇ।
ਖਾਨ ਪਾਨ ਕਰਿਕੈ ਸੁਖ ਪਾਯੰ। ਸੁਪਤਿ ਜਥਾ ਸੁਖ ਨਿਸਾ ਬਿਤਾਯੰ॥ ੨੯॥

ਸਭਾ ਵਿਚ ਇਸ ਪ੍ਰਕਾਰ ਆਗਿਆ ਕੀਤੀ। ਫਿਰ ਪ੍ਰਭੂ ਉੱਠ ਕੇ ਆਪਣੇ ਮਹਿਲਾਂ ਦੇ ਅੰਦਰ ਚਲੇ ਗਏ। ਫਿਰ ਜਲ ਪਾਣੀ ਛਕ ਕੇ ਸੁਖ ਪਾਇਆ ਤੇ ਸੁਖ ਨਾਲ ਸੌਂ ਕੇ ਰਾਤ ਬਤੀਤ ਕੀਤੀ॥ ੨੯॥

ਬਡੀ ਪ੍ਰਾਤਿ ਉਠਿ ਬਜਜੋ ਨਗਾਰਾ। ਸੁਨਤਿ ਖਾਲਸਾ ਹੋਯਸਿ ਤਯਾਰਾ।
ਗਹਿ ਗਹਿ ਤੁਪਕਨਿ ਚਢੇ ਤੁਰੰਗ। ਗਮਨਹਿਂ ਵਹਿਰ ਬੀਰਤਾ ਸੰਗ॥ ੩੦॥

ਬੜੇ ਸਵੱਖਤੇ ਉੱਠ ਪਏ ਅਤੇ ਨਗਾਰਾ ਵੱਜ ਉਠਿਆ। ਨਗਾਰੇ ਦੀ ਆਵਾਜ਼ ਸੁਣ ਕੇ ਖਾਲਸਾ ਤਿਆਰ ਹੋ ਗਿਆ। ਬੰਦੂਕਾਂ ਫੜ ਫੜ ਘੋੜਿਆਂ ਤੇ ਚੜ੍ਹ ਪਏ ਤੇ ਬੀਰਤਾ ਸਹਿਤ ਬਾਹਰ ਚਲੇ ਗਏ॥੩੦॥

ਭੀਮਚੰਦ ਕੇ ਗ੍ਰਾਮਨਿ ਗਏ। ਜਿਨ ਡਰ ਧਾਰਿ ਅਕੋਰਨ ਦਏ।
ਦੁਗਧ ਦਧੀ ਦੇ ਕਰਿ ਘਿਘਿਆਏ। ਕ੍ਰਿਪਾ ਧਾਰਿ ਸੇ ਲੀਨਿ ਬਚਾਏ॥ ੩੧॥

ਭੀਮ ਚੰਦ ਦੀ ਰਿਆਸਤ ਦੇ ਪਿੰਡਾਂ ਵਿਚ ਗਏ, ਜਿਸ ਵਿਅਕਤੀ ਨੇ ਡਰ ਧਾਰ ਕੇ ਉਪਹਾਰ ਦਿੱਤੇ, ਦੁੱਧ ਦਹੀਂ ਦੇ ਕੇ ਮਿੰਨਤਾਂ ਕੀਤੀਆਂ, ਕਿਰਪਾ ਧਾਰ ਕੇ ਉਨ੍ਹਾਂ ਨੂੰ ਬਚਾ ਲਿਆ॥੩੧॥

ਭਏ ਸਮੁਖ ਜੋ ਸ਼ਸਤ੍ਰਨਿ ਗਹਿ ਗਹਿ। ਤਿਨ ਪਰ ਮਚੀ ਮਾਰਿ ਰਿਪੁ ਲਹਿ ਲਹਿ।
ਦੁਹਰਿ ਚੋਬ ਧੌਂਸੇ ਪਰ ਧਰੀ। ਤਬਿ ਗੁਲਕਨਿ ਕੀ ਬਰਖਾ ਕਰੀ॥ ੩੨॥

ਜਿਹੜੇ ਸ਼ਸਤਰ ਫੜ ਫੜ ਸਾਹਮਣੇ ਆਏ, ਉਨ੍ਹਾਂ ਨੂੰ ਵੈਰੀ ਜਾਣ ਕੇ ਵੱਡੀ ਮਾਰ ਪਈ। ਨਗਾਰੇ ਉੱਤੇ ਦੂਹਰੀ ਚੋਬ ਲਾਈ ਤਦ ਗੋਲੀਆਂ ਦੀ ਵਰਖਾ ਕੀਤੀ॥੩੨॥

ਖੇਤੀ ਲਈ ਵਹਿਰ ਤੇ ਕਾਟ। ਬਾਰੇ ਗ੍ਰਾਮ ਬਿਖੈ ਰਿਪੁ ਡਾਟਿ।
ਲਾਦਿ ਲਾਦਿ ਸੋ ਡੇਰਨਿ ਆਏ। ਲਰੇ ਖਾਲਸੇ ਸ਼ਤ੍ਰ ਹਟਾਏ॥ ੩੩॥

ਬਾਹਰੋਂ ਖੇਤੀ ਕੱਟ ਲਈ ਤੇ ਵੈਰੀਆਂ ਨੂੰ ਡਾਂਟ ਕੇ ਪਿੰਡ ਵਿਚ ਵਾੜ ਦਿੱਤਾ। ਚਾਰਾ ਘੋੜਿਆਂ ਉਤੇ ਲੱਦ ਲੱਦ ਕੇ ਡੇਰੇ ਆ ਗਏ। ਖਾਲਸੇ ਨੇ ਲੜ ਕੇ ਵੈਰੀ ਨੂੰ ਪਿਛਾਂਹ ਹਟਾ ਦਿੱਤਾ॥ ੩੩॥

**ਜੇ ਨ ਟਰਹਿਂ ਲਰਿਬੇ ਦੁਖ ਮਾਨ। ਪਿਖਿ ਖੇਤੀ ਕੋ ਬਹੁ ਨੁਕਸਾਨ।**
**ਤਿਨਹੁਂ ਪਲਾਵਹਿਂ ਗ੍ਰਾਮ ਮਝਾਰੇ। ਚਲਹਿਂ ਸਦਨ ਤੇ ਨਿਕਸਿ ਡਰਾਰੇ॥ ੩੪॥**

ਜਿਹੜੇ ਆਪਣੀ ਖੇਤੀ ਦੇ ਬਹੁਤੇ ਨੁਕਸਾਨ ਦਾ ਦੁੱਖ ਮੰਨ ਕੇ ਲੜਨ ਤੋਂ ਟੱਲਦੇ ਨਹੀਂ ਸਨ, ਉਨ੍ਹਾਂ ਨੂੰ ਪਿੰਡ ਵਿਚ ਭਜਾ ਦਿੰਦੇ ਸਨ। ਉਹ ਡਰਦੇ ਮਾਰੇ ਘਰਾਂ ਤੋਂ ਬਾਹਰ ਨਿਕਲ ਜਾਂਦੇ ਸਨ॥੩੪॥

**ਲੂਟ ਲੂਟ ਸਭਿਹਿਨਿ ਕੋ ਲੇਈਂ। ਮਹਾਂ ਤ੍ਰਾਸ ਰਿਪ ਗਨ ਕੋ ਦਈਂ।**
**ਬਿਜੈ ਪਾਇ ਕਰਿ ਕਰਤਿ ਅਨੰਦੰ। ਹਟਹਿ ਖਾਲਸਾ ਪੁਰੀ ਅਨੰਦੰ॥ ੩੫॥**

ਸਾਰਿਆਂ ਪਾਸੋਂ ਚਾਰਾ ਲੁੱਟ ਲੁੱਟ ਕੇ ਲੈ ਲਿਆ ਤੇ ਵੈਰੀਆਂ ਨੂੰ ਬਹੁਤ ਡਰਾਇਆ। ਵਿਜੇ ਪ੍ਰਾਪਤ ਕਰਕੇ ਅਨੰਦ ਪਾਉਂਦੇ ਸਨ, ਫਿਰ ਖਾਲਸਾ ਵਾਪਸ ਅਨੰਦਪੁਰ ਆ ਜਾਂਦਾ ਸੀ॥੩੫॥

**ਮਨ ਭਾਵਤਿ ਗਜ ਬਾਜਨਿ ਆਗੇ। ਪਾਵਹਿਂ ਤ੍ਰਿਣਨਿ ਖਾਨ ਸਭਿ ਲਾਗੇ।**
**ਕਰਹਿਂ ਸੁਚੇਤਾ ਸਤਿਗੁਰ ਦਰਸੈਂ। ਹਰਖਹਿਂ ਚਰਨ ਕਮਲ ਕਹੁ ਪਰਸੈ॥ ੩੬॥**

ਹਾਥੀਆਂ ਘੋੜਿਆਂ ਅੱਗੇ ਮਨ-ਭਾਉਂਦਾ ਚਾਰਾ ਪਾਉਂਦੇ ਸਨ ਤੇ ਸਾਰੇ ਹਾਥੀ ਘੋੜੇ ਘਾਹ ਖਾਣ ਲੱਗ ਗਏ। ਘਰਾਂ ਤੋਂ ਸੁਚੇਤ ਹੋ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਦੇ ਸਨ ਤੇ ਬਹੁਤ ਪ੍ਰਸੰਨ ਹੋ ਕੇ ਗੁਰੂ ਜੀ ਦੇ ਚਰਨ ਕੰਵਲਾਂ ਨੂੰ ਪਰਸਦੇ ਸਨ॥੩੬॥

**ਵਾਹਿਗੁਰੂ ਜੀ ਕੀ ਕਹਿਂ ਫਤੇ। ਲਗੇ ਦਿਵਾਨ ਖਾਲਸਾ ਮਤੇ।**
**ਸੁਧ ਸਤਿਗੁਰ ਕੋ ਸਕਲ ਬਤਾਵੈਂ। 'ਇਮ ਦੂਨਨ ਮਹਿਂ ਧੂਮ ਮਚਾਵੈਂ'॥ ੩੭॥**

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਬੁਲਾਉਂਦੇ ਸਨ ਤੇ ਫਿਰ ਸਲਾਹ ਮਸ਼ਵਰੇ ਲਈ ਖਾਲਸੇ ਦਾ ਦੀਵਾਨ ਲੱਗਦਾ ਸੀ। ਸਾਰੀ ਖਬਰ ਸਤਿਗੁਰੂ ਜੀ ਨੂੰ ਸੁਣਾਉਂਦੇ ਸਨ, ਇਸ ਤਰ੍ਹਾਂ ਪਹਾੜੀ ਦੂਨਾਂ ਵਿਚ ਧੂਮ ਮਚਾਉਂਦੇ ਸਨ"॥੩੭॥

**'ਅਮੁਕ ਗ੍ਰਾਮ ਆਜ ਬਹੁ ਲਰੇ'। 'ਅਮੁਕੇ ਤੇ ਤ੍ਰਿਣ ਬਾਢਨਿ ਕਰੇ'**
**'ਅਮਕੋ ਲੂਟ ਖਾਲਸੇ ਲੀਨੋ'। 'ਅਮੁਕੋ ਮਿਲਜੋ ਬਚਾਵਨਿ ਕੀਨੋ'॥ ੩੮॥**

"ਫਲਾਣੇ ਪਿੰਡ ਵਾਲੇ ਅੱਜ ਬਹੁਤ ਲੜੇ", "ਫਲਾਨੇ ਪਿੰਡ ਵਿਚੋਂ ਘਾਹ ਵੱਢ ਕੇ ਲਿਆਂਦਾ।" "ਫਲਾਨੇ ਪਿੰਡ ਨੂੰ ਖਾਲਸੇ ਨੇ ਲੁੱਟ ਲਿਆ" "ਅਮਕਾ ਪਿੰਡ ਅੱਗੋਂ ਆ ਮਿਲਿਆ ਤੇ ਉਸ ਨੂੰ ਬਚਾ ਲਿਆ"॥੩੮॥

**ਦੁਤਿਯ ਦਿਵਸ ਮਹਿਂ ਤਿਸ ਬਿਧਿ ਗਏ। ਜਾਇ ਕਹੀ ਕੀਨਸਿ ਤ੍ਰਿਣ ਲਏ।**
**ਨਏ ਗ੍ਰਾਮ ਕੋ ਨਿਤ ਚਲਿ ਜਾਵੈਂ। ਲੂਟ ਕੂਟ ਕਰਿ ਕੈ ਚਲਿ ਆਵੈਂ॥ ੩੯॥**

ਦੂਸਰੇ ਦਿਨ ਵੀ ਉਸੇ ਵਿਧੀ ਅਨੁਸਾਰ ਗਏ, ਜਾ ਕੇ ਕਿਹਾ ਤੇ ਘਾਹ ਲੈ ਆਏ। ਨਵੇਂ ਪਿੰਡ ਨੂੰ ਨਿਤ ਚਲ ਕੇ ਜਾਂਦੇ ਸਨ, ਲੁੱਟ ਅਤੇ ਕੁੱਟ ਕੇ ਵਾਪਸ ਆ ਜਾਂਦੇ ਸਨ॥੩੯॥

**ਮਾਚੀ ਧੂਮ ਸੁ ਦੇਸ਼ ਪਹਾਰਨਿ। ਪਰਹਿ ਲਰਾਈ ਮਰਿਬੇ ਮਾਰਨ।**
**ਮਰੇ ਸੈਂਕਰੇ ਆਯੁਧ ਧਾਰੀ। ਪਰੇ ਸੈਂਕਰੇ ਘਾਇਲ ਭਾਰੀ॥ ੪੦॥**

ਸਾਰੇ ਪਹਾੜੀ ਦੇਸ਼ ਵਿਚ ਧੂਮ ਮੱਚ ਗਈ, ਮਰਨ ਮਾਰਨ ਦੀ ਹੁਣ ਲੜਾਈ ਪਵੇਗੀ, ਸੈਂਕੜੇ ਸ਼ਸਤਰਧਾਰੀ ਯੋਧੇ ਮਰਨਗੇ ਤੇ ਸੈਂਕੜੇ ਹੀ ਘਾਇਲ ਹੋਣਗੇ॥੪੦॥

ਖੇਤੀ ਕਟੀ ਵਹਿਰ ਤੇ ਸਾਰੀ। ਕਿਤੇ ਗ੍ਰਾਮ ਹ੍ਵੈ ਗਏ ਉਜਾਰੀ।
ਕੇਤਿਕ ਰਾਖੀ ਲਗੇ ਸੁ ਦੇਨਿ। ਸਕਲ ਸਮਾਜ ਬਚਾਇ ਸੁ ਲੇਨਿ॥ ੪੧॥

ਸਾਰੀ ਖੇਤੀ ਬਾਹਰ ਤੋਂ ਕੱਟ ਲਈ ਤੇ ਕਈ ਪਿੰਡ ਉੱਜੜ ਗਏ। ਕਈ ਕਹਿੰਦੇ ਸਨ ਕਿ ਸਾਨੂੰ ਰੱਖ ਲਵੋ ਤੇ ਅਸੀਂ ਏਸੇ ਰਾਖੀ ਦੇ ਬਦਲੇ ਪੱਠੇ ਆਦਿ ਆਪ ਨੂੰ ਦੇਵਾਂਗੇ। ਅਜਿਹੇ ਲੋਕਾਂ ਨੇ ਆਪਣੇ ਸਾਰੇ ਸਮਾਜ ਨੂੰ ਬਚਾ ਲਿਆ॥੪੧॥

ਢਿਗ ਢਿਗ ਹੁਤੇ ਅਨੰਦਪੁਰਿ ਜੇਈ। ਮਾਨੀ ਆਨ ਨੰਮ੍ਰਿ ਭੇ ਤੇਈ।
ਜੇ ਰਾਜਨ ਕੇ ਬਲ ਕੋ ਧਰੈਂ। ਤਿਨ ਪਰ ਗ਼ਜ਼ਬ ਗੁਜ਼ਾਰਨਿ ਕਰੈਂ॥ ੪੨॥

ਅਨੰਦਪੁਰ ਦੇ ਨੇੜੇ ਨੇੜੇ ਜਿਹੜੇ ਪਿੰਡ ਸਨ, ਉਨ੍ਹਾਂ ਨੇ ਈਨ ਮੰਨ ਲਈ ਤੇ ਸਨਿਮਰ ਹੋ ਗਏ। ਜਿਹੜੇ ਆਪਣੇ ਰਾਜੇ ਦੀ ਧੌਂਸ ਵਿਖਾਉਂਦੇ ਸਨ, ਉਨ੍ਹਾਂ ਉੱਤੇ ਖਾਲਸਈ ਸੈਨਾ ਗ਼ਜ਼ਬ ਢਾਉਂਦੀ ਸੀ॥੪੨॥

*ਚੌਥੀ ਰੁੱਤ ਦਾ ਪਹਿਲਾ ਅਧਿਆਇ ਸਮਾਪਤ ਹੋਇਆ॥੧॥*

# *ਅਧਿਆਇ ਦੂਸਰਾ*

## *ਸ਼ੰਕਰ ਵਰਣ*

*ਦੋਹਰਾ-* ਪ੍ਰਜਾ ਗਈ ਦੁਖ ਪਾਇ ਕੈ ਰਾਜਨ ਪਾਸ ਪੁਕਾਰ।
'ਲੁਟੇ ਗ੍ਰਾਮ ਸਭਿ ਖਾਲਸੇ ਮਾਰੇ ਕਰੇ ਉਜਾਰ॥ ੧॥

ਦੁਖੀ ਹੋ ਕੇ ਪਰਜਾ ਰਾਜੇ ਪਾਸ ਗਈ ਤੇ ਉਨ੍ਹਾਂ ਨੇ ਪੁਕਾਰ ਕੀਤੀ, "ਖਾਲਸੇ ਨੇ ਸਾਰੇ ਪਿੰਡ ਲੁੱਟ ਲਏ ਹਨ ਅਤੇ ਸਾਨੂੰ ਮਾਰ ਕੇ ਉਜਾੜ ਦਿੱਤਾ ਹੈ॥੧॥

*ਚੌਪਈ-* ਕਜੋਂ ਨ ਕਰੋ ਪਰਜਾ ਰਖਵਾਰੀ? ਜਿਸ ਤੇ ਲੇਤੇ ਦਾਮ ਹਜ਼ਾਰੀ।
ਜੇ ਨਹਿਂ ਚਲ ਕਰਿ ਕਰਹੁ ਸਹਾਇ। ਤੌ ਸਭਿ ਦੂਨ ਉਜਰ ਕਰਿ ਜਾਇ' ॥੨॥

ਤੁਸੀਂ ਪਰਜਾ ਦੀ ਕਿਉਂ ਰਖਵਾਲੀ ਨਹੀਂ ਕਰਦੇ ਹੋ? ਜਿਸ ਪਾਸੋਂ ਤੁਸੀਂ ਹਜ਼ਾਰਾਂ ਰੁਪਏ ਦਾ ਮਾਲੀਆ ਵਸੂਲ ਕਰਦੇ ਹੋ। ਜੇ ਚਲ ਕੇ ਸਾਡੀ ਸਹਾਇਤਾ ਨਹੀਂ ਕਰੋਗੇ ਤਾਂ ਸਾਰੀ ਦੂਨ ਉੱਜੜ ਜਾਵੇਗੀ" ॥੨॥

ਭੀਮਚੰਦ ਤੇ ਆਦਿਕ ਰਾਜੇ। ਸੁਨਤਿ ਪ੍ਰਜਾ ਤੇ ਕੀਨਿ ਕੁਕਾਜੇ।
ਗ੍ਰਾਮ ਗ੍ਰਾਮ ਮਹਿਂ ਚਮੂੰ ਉਤਾਰੀ। ਦੁੰਦਭਿ ਢੋਲ ਦੀਨਿ ਸੰਗ ਭਾਰੀ॥੩॥

ਭੀਮ ਚੰਦ ਆਦਿ ਰਾਜਿਆਂ ਨੇ ਪਰਜਾ ਪਾਸੋਂ ਸੁਣਿਆ ਕਿ ਸਿੰਘਾਂ ਨੇ ਮਾੜਾ ਕੰਮ ਕੀਤਾ ਹੈ। ਪਿੰਡ ਪਿੰਡ ਵਿਚ ਫੌਜ ਉਤਾਰੀ ਹੈ, ਨਾਲ ਨਗਾਰੇ ਅਤੇ ਢੋਲ ਵੀ ਬਹੁਤ ਦਿੱਤੇ ਹਨ॥੩॥

ਚਿੰਤਾਤੁਰ ਸੁਨਿ ਸੁਨਿ ਸਭਿ ਭਏ। ਆਪਸ ਬਿਖੈ ਮੇਲ ਕਰਿ ਲਏ।
ਮਿਲਜੋ ਹੰਡੂਰੀ ਅਰੁ ਜਸਵਾਲ। ਭੀਮਚੰਦ ਆਦਿਕ ਗਿਰਪਾਲ॥੪॥

ਸਾਰੇ ਰਾਜੇ ਸੁਣ ਸੁਣ ਕੇ ਚਿੰਤਾਤੁਰ ਹੋ ਗਏ ਤੇ ਆਪਸ ਵਿਚ ਮੇਲ ਮਿਲਾਪ ਕੀਤਾ। ਹੰਡੂਰੀ ਅਤੇ ਜਸਵਾਲ ਰਾਜਾ ਆ ਮਿਲੇ ਤੇ ਭੀਮ ਚੰਦ ਆਦਿ ਪਹਾੜੀ ਰਾਜੇ ਇਕੱਠੇ ਹੋ ਗਏ॥੪॥

'ਅਬਿ ਗੁਰ ਦਲ ਕਰਿ ਧੂਮ ਮਚਾਈ। ਬਿਨਾ ਲਰੇ ਬਹੁ ਕਜੋਂ ਬਨਿ ਆਈ।
ਇਤ ਦਿਸ਼ਿ ਜੇ ਅਖੇੜ ਭੀ ਚੜ੍ਹੈਂ। ਕਰਿ ਨੁਕਸਾਨ ਸਿੰਘ ਦਲ ਲੜੈਂ॥ ੫॥

''ਹੁਣ ਗੁਰੂ ਦੀ ਸੈਨਾ ਨੇ ਵੱਡੀ ਧੂੰਮ ਮਚਾਈ ਹੈ, ਲੜਨ ਤੋਂ ਬਗੈਰ ਹੁਣ ਕਿਵੇਂ ਬਣ ਆਵੇਗੀ। ਇਸ ਪਾਸੇ ਤੋਂ ਸ਼ਿਕਾਰ ਖੇਡਣ ਵੀ ਆਉਂਦੇ ਹਨ, ਨੁਕਸਾਨ ਕਰਕੇ ਸਿੰਘਾਂ ਦਾ ਦਲ ਜਾ ਕੇ ਲੜਦਾ ਹੈ॥੫॥

ਸਭਿ ਮਿਲਿ ਇਕ ਥਲ ਹੋਇ ਲਰੀਜੈ। ਰਾਜ ਅਪਨੋ ਰਾਖਨਿ ਕੀਜੈ।
ਐਸੀ ਮਾਰ ਕਰਹੁ ਇਕ ਬਾਰੀ। ਪੁਨ ਇਤ ਆਇ ਨ ਕਰੇ ਸੰਭਾਰੀ॥ ੬॥

ਸਾਰੇ ਇਕ ਥਾਂ ਇਕੱਠੇ ਹੋ ਕੇ ਇਕ ਥਾਂ ਲੜੀਏ ਅਤੇ ਆਪਣੇ ਰਾਜਾਂ ਨੂੰ ਬਚਾਈਏ। ਐਸੀ ਮਾਰ ਇਕ ਵਾਰ ਮਾਰੋ, ਫਿਰ ਮੁੜ ਏਧਰ ਨਾ ਆਏ ਤੇ ਆਪਣੇ ਆਪ ਨੂੰ ਸੰਭਾਲ ਹੀ ਨਾ ਸਕੇ॥੬॥

ਆਪ ਜਿ ਗੁਰ ਸ਼ਿਕਾਰ ਇਤ ਆਇ। ਫਿਰਿਬੇ ਦੇਹੁ ਨ ਤੁਪਕ ਚਲਾਇ।
ਜਗ ਗੁਰ ਭਯੋ ਤ ਕਜਾ ਹੁਇ ਗਯੋ। ਨਹੀਂ ਰਾਜ ਤੋ ਹਮ ਨੇ ਦਯੋ॥ ੭॥

ਆਪ ਜੇ ਗੁਰੂ ਜੀ ਸ਼ਿਕਾਰ ਵਾਸਤੇ ਏਧਰ ਆਉਣ, ਉਨ੍ਹਾਂ ਨੂੰ ਏਧਰ ਫਿਰਨ ਨਾ ਦੇਵੋ ਤੇ ਬੰਦੂਕਾਂ ਚਲਾਓ। ਜੇ ਜਗਤ ਦੇ ਗੁਰੂ ਹੋਏ ਹਨ ਤਾਂ ਫਿਰ ਕੀ ਹੋਇਆ, ਅਸੀਂ ਉਨ੍ਹਾਂ ਨੂੰ ਰਾਜ 'ਤੇ ਨਹੀਂ ਦੇ ਦਿੱਤਾ॥੭॥

ਜੇ ਸਨਮੁਖ ਹੁਇ ਦੇਹੁ ਨ ਜੰਗ। ਰਾਜ ਬਿਨਾਸ਼ ਕਰੈ ਸਰਬੰਗ।
ਕਿਤਨੇ ਗ੍ਰਾਮਨਿ ਖੇਤ ਉਜਾਰੇ। ਨੂਹ ਬਜਰੂੜ ਕਤਲ ਕਰਿ ਮਾਰੇ'॥ ੮॥

ਜੇ ਸਾਹਮਣੇ ਹੋ ਕੇ ਜੰਗ ਨਹੀਂ ਕਰਾਂਗੇ ਤਾਂ ਸਾਡਾ ਸਾਰਾ ਰਾਜ ਨਾਸ਼ ਕਰ ਦੇਣਗੇ। ਕਿੰਨੇ ਪਿੰਡ ਅਤੇ ਖੇਤ ਉਜਾੜੇ ਹਨ, ਨੂਹ ਅਤੇ ਬਜਰੂੜ ਪਿੰਡ ਸਾਰੇ ਦੇ ਸਾਰੇ ਕਤਲ ਕਰਕੇ ਮਾਰ ਦਿੱਤੇ ਹਨ''॥੮॥

ਇਮ ਸਲਾਹ ਕਰਿ ਚਮੂੰ ਬਿਥਾਰੀ। ਜਿਤ ਆਵਹਿ ਸਿੰਘਨਿ ਅਸਵਾਰੀ।
ਲੇ ਲੇ ਢੋਲ ਬਜਾਇ ਨਗਾਰੇ। ਕਰਤਿ ਊਚ ਧੁਨਿ ਮਾਰ ਬਕਾਰੇ॥ ੯॥

ਇਸ ਤਰ੍ਹਾਂ ਸਲਾਹ ਕਰਕੇ ਸੈਨਾ ਖਿਲਾਰ ਦਿੱਤੀ, ਜਿਸ ਪਾਸਿਓਂ ਵੀ ਸਿੰਘਾਂ ਦੀ ਅਸਵਾਰੀ ਆਉਂਦੀ ਸੀ, ਜਿਹੜੇ ਢੋਲ ਲੈ ਲੈ ਕੇ ਨਗਾਰੇ ਵਜਾਉਂਦੇ ਸਨ ਤੇ ਉੱਚੀ ਆਵਾਜ਼ ਵਿਚ ਬਕਾਰੇ ਮਾਰਦੇ ਸਨ॥੯॥

ਦੂੰਦ ਮਚਯੋ ਜਬਿ ਦੇਸ਼ ਮਝਾਰੀ। ਤਿਮ ਹੀ ਸਿੰਘ ਚਢੇ ਬਲ ਧਾਰੀ।
ਕ੍ਰਿਖਿ ਕਾਟਤਿ ਬਹੁ ਮਚੈ ਲਰਾਈ। ਤੜ ਭੜ ਚਲਹਿ ਤੁਪਕ ਸਮੁਦਾਈ॥੧੦॥

ਜਦ ਸਾਰੇ ਦੇਸ਼ ਵਿਚ ਹਲਚਲੀ ਮੱਚ ਗਈ, ਉਸ ਤਰ੍ਹਾਂ ਹੀ ਸਿੰਘ ਵੀ ਬਲ ਧਾਰ ਕੇ ਚੜ੍ਹ ਪਏ। ਖੇਤੀ ਕੱਟਦਿਆਂ ਬਹੁਤ ਲੜਾਈ ਮੱਚਦੀ ਸੀ ਤੇ ਤੜ ਤੜ ਕਰਕੇ ਦੋਵੀਂ ਪਾਸੀਂ ਬੰਦੂਕਾਂ ਚਲਦੀਆਂ ਸਨ॥੧੦॥

ਮਾਰਹਿਂ ਮਾਰਹਿਂ ਜੰਗ ਨਿਤ ਹੋਤਿ। ਕਬਿ ਕਿਤਹੂੰ ਕਬਿ ਕਿਤਹੁ ਉਦੋਤਿ।
ਸੀਖੇ ਜੰਗ ਘਾਤ ਬਿਧਿ ਨਾਨਾ। ਦਿਨ ਪ੍ਰਤਿ ਰਿਪੁਨਿ ਸੰਗ ਘਮਸਾਨਾ॥੧੧॥

ਮਾਰ ਲਵੋ ਮਾਰ ਲਵੋ ਕਰਦੀ ਨਿਤ ਜੰਗ ਹੁੰਦੀ ਸੀ, ਕਦੀ ਕਿਤੇ ਅਤੇ ਕਦੀ ਕਿਤੇ ਪ੍ਰਗਟ ਹੁੰਦੀ ਸੀ। ਜੰਗੀ ਦਾਅ ਪੇਚ ਕਈ ਪ੍ਰਕਾਰ ਦੇ ਸਿੱਖੇ ਸਨ, ਪ੍ਰਤੀ ਦਿਨ ਵੈਰੀ ਨਾਲ ਘਮਸਾਣ ਦਾ ਯੁੱਧ ਹੁੰਦਾ ਸੀ॥੧੧॥

ਇਕ ਦਿਨ ਬੈਠਜੋ ਲਗੇ ਦਿਵਾਨ। ਬੀਚ ਬਿਰਾਜਹਿਂ ਗੁਰ ਭਗਵਾਨ।
ਚਲੀ ਬਾਰਤਾ ਕਰਿਬੇ ਜੁੱਧ। 'ਲਰਹਿਂ ਪਹਾਰੀ ਕਰਿ ਕਰਿ ਕ੍ਰੁੱਧ॥ ੧੨॥

ਇਕ ਦਿਨ ਸਿੰਘ ਬੈਠੇ ਸਨ ਤੇ ਦੀਵਾਨ ਲੱਗਾ ਹੋਇਆ ਸੀ, ਸਿੰਘਾਂ ਦੇ ਵਿਚ ਗੁਰੂ ਭਗਵਾਨ ਜੀ ਵੀ ਬਿਰਾਜ ਰਹੇ ਸਨ। ਯੁੱਧ ਕਰਨ ਦੀ ਵਾਰਤਾ ਚਲੀ, "ਪਹਾੜੀਏ ਕ੍ਰੋਧ ਧਾਰ ਧਾਰ ਕੇ ਲੜਦੇ ਹਨ॥੧੨॥

ਤਊ ਨ ਠਹਿਰਹਿਂ ਖੇਤ ਮਝਾਰੇ। ਕਾਤੁਰ ਹੋਤਿ ਪਰਹਿ ਜਬਿ ਮਾਰੇ'।
ਕ੍ਰਿਪਾ ਧਾਰਿ ਗੁਰ ਤਬਹਿ ਬਖਾਨਾ। 'ਤੇਜ ਖਾਲਸੇ ਬਧਹਿ ਮਹਾਨਾ॥ ੧੩॥

ਫਿਰ ਵੀ ਰਣਭੂਮੀ ਵਿਚ ਠਹਿਰਦੇ ਨਹੀਂ ਹਨ, ਕਾਇਰ ਹੋ ਜਾਂਦੇ ਹਨ, ਜਦ ਮਾਰ ਪੈਂਦੀ ਹੈ।" ਕਿਰਪਾ ਧਾਰ ਕੇ ਤਦ ਸਤਿਗੁਰੂ ਜੀ ਨੇ ਕਿਹਾ, "ਖਾਲਸੇ ਦਾ ਮਹਾਨ ਤੇਜ ਵਧੇਗਾ॥੧੩॥

ਸਮਾ ਪਾਇ ਪਸਰਹਿ ਸਭਿ ਧਰਾ। ਹਿੰਦੂ ਤੁਰਕ ਨ ਹੋਵਹਿ ਖਰਾ।
ਬਧੈ ਸਮਾਜ ਰਾਜ ਕੋ ਭਾਰਾ। ਜਬਿ ਬਿਦਤਹਿ ਜਾਨਹਿਂ ਜਗ ਸਾਰਾ" ॥ ੧੪॥

ਸਮਾਂ ਪਾ ਕੇ ਸਾਰੀ ਧਰਤੀ ਤੇ ਫੈਲ ਜਾਵੇਗਾ, ਹਿੰਦੂ ਤੁਰਕ ਅੱਗੇ ਖੜਾ ਨਹੀਂ ਹੋ ਸਕੇਗਾ। ਭਾਰੀ ਰਾਜ ਸਮਾਜ ਵਧੇਗਾ, ਜਦ ਪ੍ਰਗਟ ਹੋਵੇਗਾ ਤਾਂ ਸਾਰਾ ਜਗ ਜਾਣੇਗਾ" ॥੧੪॥

ਸੁਨਿ ਕਰਿ ਦਯਾ ਸਿੰਘ ਬਡ ਧੀਰ। ਉਦੇ ਸਿੰਘ, ਆਲਮ ਸਿੰਘ ਬੀਰ।
ਮੁਹਕਮ ਸਿੰਘ, ਸਾਹਿਬ ਸਿੰਘ ਜੋਧਾ। ਹਿੰਮਤ ਸਿੰਘ, ਰਾਮ ਸਿੰਘ ਬੋਧਾ॥ ੧੫॥

ਇਹ ਸੁਣ ਕੇ ਵੱਡੇ ਧੀਰਜਵਾਨ ਦਇਆ ਸਿੰਘ, ਉਦੇ ਸਿੰਘ, ਆਲਮ ਸਿੰਘ, ਮੁਹਕਮ ਸਿੰਘ ਤੇ ਜੋਧਾ ਸਾਹਿਬ ਸਿੰਘ, ਹਿੰਮਤ ਸਿੰਘ ਤੇ ਬੁਧੀਵਾਨ ਰਾਮ ਸਿੰਘ॥੧੫॥

ਇਨ ਤੇ ਆਦਿ ਖਾਲਸਾ ਸਾਰਾ। ਕਰ ਜੋਰਤਿ ਸਰਬੱਤ੍ਰ ਉਚਾਰਾ।
'ਮੁਗ਼ਲ ਪਠਾਨਨਿ ਤੇਜ ਬਡੇਰਾ। ਸਗਰੋ ਜਗਤ ਜੀਤ ਕਰਿ ਜ਼ੇਰਾ॥ ੧੬॥

ਇਨ੍ਹਾਂ ਤੋਂ ਉਪਰੰਤ ਹੋਰ ਸਾਰੇ ਖਾਲਸੇ ਨੇ ਹੱਥ ਜੋੜ ਕੇ ਉਚਾਰਨ ਕੀਤਾ, "ਮੁਗ਼ਲਾਂ ਪਠਾਣਾਂ ਦਾ ਵੱਡਾ ਤੇਜ ਹੈ, ਸਾਰਾ ਜਗਤ ਜਿੱਤ ਕੇ ਅਧੀਨ ਕੀਤਾ ਹੈ॥੧੬॥

ਅਬਿ ਹਮ ਹੁਕਮ ਆਪ ਕੋ ਚਾਹਤਿ। ਹਰਿਬੇ ਤੁਰਕਨ ਹੇਤੁ ਉਮਾਹਤਿ।
ਭਯੋ ਖਾਲਸਾ ਬੀਰ ਬਿਸਾਲਾ। ਮੁਗ਼ਲ ਪਠਾਨ ਹੋਹਿਂ ਬਸਿ ਕਾਲਾ॥ ੧੭॥

ਅਸੀਂ ਹੁਣ ਆਪ ਜੀ ਦਾ ਹੁਕਮ ਚਾਹੁੰਦੇ ਹਾਂ, ਤੁਰਕਾਂ ਨੂੰ ਹਰਾਉਣ ਵਾਸਤੇ ਸਾਡੀ ਵੱਡੀ ਚਾਹਤ ਹੈ। ਖਾਲਸਾ ਵੱਡਾ ਸੂਰਬੀਰ ਹੈ, ਮਗ਼ਲ ਪਠਾਣ ਸਭ ਮੌਤ ਦੇ ਵੱਸ ਹੋ ਜਾਣਗੇ॥੧੭॥

ਪ੍ਰਥਮ ਮਰਦ ਕੋ ਗਰਦ ਮਿਲਾਵੈਂ। ਬਨਹਿਂ ਜ਼ਰਦਰੂ ਭੀਰੁ ਪਲਾਵੈਂ।
ਦਿਨਪ੍ਰਤਿ ਕਰਿ ਕਰਿ ਜੰਗ ਨਿਬੇਰੈਂ। ਪੁਰਿ ਕੇ ਦੁਰਗ ਕੋਟ ਸਭਿ ਘੇਰੈਂ' ॥੧੮॥

ਪਹਿਲਾਂ ਸੂਰਮਿਆਂ ਨੂੰ ਮਿੱਟੀ ਵਿਚ ਮਿਲਾਵਾਂਗੇ, ਪੀਲੇ ਮੂੰਹ ਵਾਲੇ ਡਰੇ ਹੋਏ ਕਾਇਰ ਭੱਜ ਜਾਣਗੇ। ਪ੍ਰਤੀ ਦਿਨ ਜੰਗ ਕਰ ਕਰਕੇ, ਇਨ੍ਹਾਂ ਨੂੰ ਨਬੇੜ ਲਵਾਂਗੇ, ਸ਼ਹਿਰ ਦੇ ਸਾਰੇ ਕਿਲ੍ਹੇ ਅਤੇ ਕੋਟ ਘੇਰ ਲਵਾਂਗੇ" ॥੧੮॥

ਚੌਪ ਖਾਲਸੇ ਕੀ ਸੁਨਿ ਸਤਿਗੁਰ। ਕਰਜੋ ਪ੍ਰਸੰਗ ਸਨਾਵਨਿ ਭਾ ਧੁਰ।
'ਜਮ ਨੇ ਠਟਜੋ ਨੇਮ ਇਕ ਬੇਰੀ। ਹਿੰਸਾ ਮੈਂ ਨ ਕਰਉਂ ਕਿਸ ਕੇਰੀ ॥੧੯॥

ਖਾਲਸੇ ਦੀ ਚਾਹਤ ਬਾਰੇ ਸੁਣ ਕੇ ਸਤਿਗੁਰੂ ਜੀ ਨੇ ਕਿਹਾ ਤੇ ਉਨ੍ਹਾਂ ਨੂੰ ਇਕ ਪ੍ਰਸੰਗ ਸੁਣਾਇਆ ਜਿਹੜਾ ਧੁਰੋਂ ਹੋਇਆ ਸੀ। "ਇਕ ਵਾਰ ਜਮਾਂ ਨੇ ਇਹ ਨੇਮ ਧਾਰਨ ਕੀਤਾ ਕਿ ਮੈਂ ਕਿਸੇ ਨੂੰ ਵੀ ਨਹੀਂ ਮਾਰਾਂਗਾ॥੧੯॥

**ਪ੍ਰਜਾ ਬਿਸਾਲ ਵਧੀ ਤਿਸ ਕਾਲਾ। ਭਯੋ ਦੂਰ ਡਰ ਕਾਲ ਕਰਾਲਾ।**
**ਇਕ ਇਕ ਕੈ ਪਰਵ਼ਾਰ ਘਨੇਰੇ। ਨਿਪਜੀ ਸੰਤਤਿ ਅਗਹੁ ਅਗੇਰੇ॥ ੨੦॥**

ਉਸ ਸਮੇਂ ਪਰਜਾ ਬਹੁਤ ਵਧ ਗਈ, ਸਾਰਿਆਂ ਦਾ ਕਾਲ ਦਾ ਵਿਕਰਾਲ ਡਰ ਜਾਂਦਾ ਰਿਹਾ। ਇਕ ਇਕ ਕਰਕੇ ਪਰਿਵਾਰ ਬਹੁਤ ਵਧ ਗਏ। ਅੱਗੇ ਤੋਂ ਅੱਗੇ ਸੰਤਾਨ ਬਹੁਤ ਪੈਦਾ ਹੁੰਦੀ ਗਈ॥੨੦॥

**ਧਰਨੀ ਪਰ ਨਰ ਭੀਰ ਬਡੇਰੀ। ਜਨਮਹਿਂ ਨਿਤ ਮ੍ਰਿਤੁ ਕਿਸਹੁਂ ਨ ਕੇਰੀ।**
**ਜਿਤ ਕਿਤ ਬਨ ਥਲ ਗ੍ਰਾਮ ਬਸੇ ਹੈਂ। ਸੁਖ ਤੇ ਹਰਖਤਿ ਨਹੀਂ ਤ੍ਰਸੇ ਹੈਂ॥੨੧॥**

ਧਰਤੀ ਉੱਤੇ ਮਨੁੱਖਾਂ ਦੀ ਭੀੜ ਬਹੁਤ ਵਧ ਗਈ, ਨਿਤ ਨਵੇਂ ਪੈਦਾ ਹੁੰਦੇ ਸਨ, ਪਰ ਮਰਦਾ ਕੋਈ ਨਹੀਂ ਸੀ, ਜਿੱਥੇ ਕਿੱਥੇ ਜੰਗਲਾਂ, ਪਿੰਡਾਂ ਥਾਵਾਂ 'ਤੇ ਮਨੁੱਖ ਵਸ ਰਹੇ ਸਨ, ਸੁਖ ਤੇ ਖੁਸ਼ੀ ਨਹੀਂ ਸੀ, ਸਭ ਡਰੇ ਹੋਏ ਸਨ॥੨੧॥

**ਦੇਵ ਕਰਮ ਜੇ ਬੇਦਹੁ ਬਰਨੇ। ਜੱਗਜ ਦਾਨ ਸਤਿ ਸਿਮਰਨ ਕਰਨੇ।**
**ਸੋ ਸਭਿ ਛੋਰਿ ਭ੍ਰਸ਼ਟ ਹੁਇ ਗਏ। ਬਿਨਾ ਮਰਨ ਹੰਕਾਰੀ ਭਏ॥ ੨੨॥**

ਦੇਵ ਕਰਮ ਜੋ ਵੇਦਾਂ ਨੇ ਵਰਣਨ ਕੀਤੇ ਸਨ, ਜਗਤ ਵਿਚ ਦਾਨ ਦੇਣਾ ਤੇ ਸਤਿਨਾਮ ਦਾ ਸਿਮਰਨ ਕਰਨਾ, ਉਹ ਸਭ ਕੁਝ ਛੱਡ ਕੇ ਸਾਰੇ ਭ੍ਰਿਸ਼ਟ ਹੋ ਗਏ। ਮੌਤ ਨਾ ਆਉਣ ਕਰਕੇ ਹੰਕਾਰੀ ਹੋ ਗਏ॥੨੨॥

**ਸਮਤਾ ਲਗੇ ਸੁਰਨਿ ਕੀ ਕਰਨੇ। ਅਹੈਂ ਤਿਨਹੁ ਸਮ ਨਾਂਹਨਿ ਮਰਨੇ।**
**ਤਬਹਿ ਦੇਵਤਾ ਮਿਲਿ ਕਰਿ ਸਾਰੇ। ਕਮਲਾਸਨ ਕੇ ਪਾਸ ਪੁਕਾਰੇ॥ ੨੩॥**

ਦੇਵਤਿਆਂ ਦੀ ਬਰਾਬਰੀ ਕਰਨ ਲੱਗੇ, ਅਸੀਂ ਵੀ ਉਨ੍ਹਾਂ ਵਾਂਗ ਨਹੀਂ ਮਰਦੇ ਹਾਂ। ਤਦ ਸਾਰੇ ਦੇਵਤੇ ਮਿਲ ਕੇ ਬ੍ਰਹਮਾ ਦੇ ਪਾਸ ਗਏ ਤੇ ਪੁਕਾਰ ਕੀਤੀ॥੨੩॥

**ਹੇ ਪ੍ਰਭੁ ! ਸਭਿ ਤੁਮ ਸ੍ਰਿਸ਼ਟਿ ਬਨਾਈ। ਨਿਜ ਨਿਜ ਕਾਰਜ ਸਰਬ ਲਗਾਈ।**
**ਜਿਮ ਆਗਜਾ ਦਿਗਪਾਲਨ ਦਈ। ਤਿਮ ਤਿਮ ਕਾਰ ਹਮਹੁ ਸਭਿ ਕਈ॥੨੪॥**

ਹੇ ਪ੍ਰਭੂ ਜੀ ! ਤੁਸੀਂ ਸਾਰੀ ਸ੍ਰਿਸ਼ਟੀ ਬਣਾਈ ਹੈ, ਸਾਰਿਆਂ ਨੂੰ ਆਪਣੇ ਆਪਣੇ ਕੰਮ ਤੇ ਲਾਇਆ ਹੈ। ਜਿਵੇਂ ਦਿਸ਼ਾਂ ਨੂੰ ਪਾਲਣ ਵਾਲੇ ਦਸ ਦੇਵਤੇ ਦੱਸਦੇ ਹਨ, ਉਸ ਤਰ੍ਹਾਂ ਹੀ ਅਸੀਂ ਸਾਰੇ ਕਾਰ ਵਿਹਾਰ ਕਰਦੇ ਹਾਂ॥੨੪॥

**ਤਪੁ ਆਦਿਕ ਜੇ ਕਰਮ ਹਮਾਰੇ। ਦੇਖਤਿ ਉਪਜੀ ਦਯਾ ਤੁਮਾਰੇ।**
**ਅਪਨੀ ਸੇਵਾ ਜਾਨਿ ਬਿਸਾਲਾ। ਹਮ ਕੋ ਬਖਸ਼ਿਸ਼ ਕਰੀ ਕ੍ਰਿਪਾਲਾ॥ ੨੫॥**

ਤਪ ਆਦਿ ਕਰਨ ਦੇ ਸਾਡੇ ਕਰਮ ਹਨ, ਜਿਨ੍ਹਾਂ ਨੂੰ ਵੇਖ ਕੇ ਤੁਹਾਡੇ ਦਿਲ ਵਿਚ ਦਇਆ ਪ੍ਰਗਟ ਹੁੰਦੀ ਹੈ। ਆਪਣੀ ਵੱਡੀ ਸੇਵਾ ਜਾਣ ਕੇ ਸਾਨੂੰ ਵੱਡੀ ਬਖਸ਼ਿਸ਼ ਕੀਤੀ ਹੈ॥੨੫॥

**ਜਿਸ ਤੇ ਸਰਬ ਲੋਕ ਹਿਤ ਲੇਨੇ। ਹਮ ਕਹੁ ਮਾਨਿ ਲਗੇ ਬਲਿ ਦੇਨੇ।**
**ਸੋ ਹਮਰੀ ਮਨਤਾ ਜਗ ਮਾਂਹੀ। ਭਈ ਬਿਨਾਸ, ਕਰਤਿ ਕੋ ਨਾਂਹੀ॥ ੨੬॥**

ਜਿਸ ਕਰਕੇ ਸਰਬ ਲੋਕ ਸਾਥੋਂ ਮੀਂਹ, ਧਨ, ਧਾਨ, ਬੱਚੇ, ਉਮਰਾ ਆਦਿ ਲੈਣ ਲਈ ਆਉਂਦੇ ਹਨ। ਸਾਨੂੰ ਬਲੀ ਦੇ ਕੇ ਮੰਨਣ ਲੱਗੇ। ਇਸ ਤਰ੍ਹਾਂ ਸਾਡੀ ਜਗ ਵਿਚ ਮਨਤਾ ਸੀ, ਪਰ ਉਹ ਸਾਰੀ ਮਨਤਾ ਖਤਮ ਹੋ ਗਈ ਹੈ, ਹੁਣ ਸਾਨੂੰ ਕੋਈ ਪਛਾਣਦਾ ਵੀ ਨਹੀਂ ਹੈ॥੨੬॥

ਤਪ ਕੋ ਕਰਨ ਨੇਮ ਜਮ ਲਏ। ਲੋਕ ਮਰਨ ਤੇ ਸਭਿ ਰਹਿ ਗਏ।
ਦੇਵਨ ਤੇ ਭਯ ਧਾਰਤਿ ਜੋਇ। ਸਭਿ ਜੀਵਨ ਅਬਿ ਤਜਾਗਜੋ ਸੋਇ ॥੨੭॥

ਜਦ ਤੋਂ ਤਪ ਕਰਨ ਦਾ ਨੇਮ ਜਮ ਨੇ ਲੈ ਲਿਆ ਹੈ, ਸਾਰੇ ਲੋਕ ਮਰਨ ਤੋਂ ਰਹਿ ਗਏ ਹਨ। ਜਿਹੜੇ ਦੇਵਤਿਆਂ ਤੋਂ ਭੈਅ ਧਾਰਨ ਕਰਦੇ ਸਨ, ਉਨ੍ਹਾਂ ਸਾਰਿਆਂ ਨੇ ਜੀਵਨ ਲੈਣਾ ਛੱਡ ਦਿੱਤਾ ਹੈ॥੨੭॥

ਸੁਨਿ ਦੇਵਨ ਤੇ ਬਾਕ ਦੁਖਾਰੇ। ਕਮਲਾਸਨ ਤਿਹ ਸਾਥ ਉਚਾਰੇ।
ਕਰਤਾ ਪੁਰਖ ਅਕਾਲ ਕ੍ਰਿਪਾਲ। ਤਿਸ ਕੀ ਨੇਤ ਲਖਹੁ ਇਸ ਢਾਲ॥੨੮॥

ਦੇਵਤਿਆਂ ਪਾਸੋਂ ਦੁੱਖ ਭਰੇ ਬਚਨ ਸੁਣ ਕੇ, ਬ੍ਰਹਮਾ ਉਨ੍ਹਾਂ ਨੂੰ ਕਹਿਣ ਲੱਗਾ। ਕਰਤਾ ਪੁਰਖ ਅਕਾਲ ਕ੍ਰਿਪਾਲੂ ਇਕ ਹੈ, ਉਸ ਦੀ ਠਟੀ ਨੂੰ ਇਸ ਪ੍ਰਕਾਰ ਸਮਝੋ॥੨੮॥

ਕਰਤਾ ਅਹੈ ਅਕਰਤੀ ਸੋਇ। ਤਿਮ ਹੀ ਕਰਹਿ ਜਥਾਵਤਿ ਹੋਇ।
ਅਪਨੇ ਅਪਨੇ ਥਾਨ ਪਯਾਨੋ। ਕਰਹਿ ਸੁ ਕ੍ਰਿੱਤ ਰਿਦੇ ਤੁਮ ਜਾਨਹੁ ॥੨੯॥

ਨਾ ਹੋ ਸਕਣ ਵਾਲੀ ਨੂੰ ਜੋ ਜਰ ਸਕੇ, ਉਸ ਤਰ੍ਹਾਂ ਹੀ ਉਹ ਜਥਾ ਉਚਿਤ ਕਰਦੇ ਹਨ। ਆਪਣੇ ਆਪਣੇ ਸਥਾਨਾਂ ਤੇ ਚਲੇ ਜਾਵੋ, ਉਹ ਕਾਰਜ ਕਰੋ ਜੋ ਹਿਰਦੇ ਵਿਚ ਠੀਕ ਸਮਝਦੇ ਹੋ॥੨੯॥

ਜਬਿ ਪ੍ਰਮੇਸਰੀ ਦੇਵ ਬਖਾਨੇ। ਗੀਰਬਾਨ ਨਿਜ ਥਾਨ ਪਯਾਨੇ।
ਕਰਿ ਕਰਿ ਬੰਦਨ ਪ੍ਰਦ ਅਰਬਿੰਦ। ਪਹੁਚੇ ਧਾਰਤਿ ਰਿਦੈ ਅਨੰਦ॥ ੩੦॥

ਜਦ ਬ੍ਰਹਮਾ ਨੇ ਦੇਵਤਿਆਂ ਨੂੰ ਇਸ ਤਰ੍ਹਾਂ ਕਿਹਾ ਤਾਂ ਦੇਵਤੇ ਆਪਣੇ ਆਪਣੇ ਸਥਾਨਾਂ 'ਤੇ ਚਲੇ ਗਏ। ਬੰਦਨਾ ਕਰ ਕਰ ਉਨ੍ਹਾਂ ਨੇ ਬ੍ਰਹਮਾਂ ਦੇ ਚਰਨ ਕੰਵਲਾਂ ਤੇ ਮੱਥੇ ਟੇਕੇ ਤੇ ਹਿਰਦੇ ਵਿਚ ਵੱਡਾ ਅਨੰਦ ਧਾਰ ਕੇ ਪਹੁੰਚ ਗਏ॥੩੦॥

ਕੇਤਿਕ ਕਾਲ ਬਿਤਜੋ ਤਪ ਦਿਯੋ। ਜਮ ਕੋ ਨੇਮ ਸਪੂਰਨ ਭਯੋ।
ਜਬਹਿ ਜਗਤ ਕੀ ਦਿਸ਼ਿ ਕੋ ਦੇਖਾ। ਪ੍ਰਜਾ ਬਧੀ ਜਿਸ ਬਿਖੈ ਬਿਸ਼ੇਖ਼ਾ॥ ੩੧॥

ਜਦ ਤਪ ਕਰਦਿਆਂ ਕਾਫੀ ਸਮਾਂ ਬੀਤ ਗਿਆ ਤੇ ਜਮ ਦਾ ਨੇਮ ਸੰਪੂਰਨ ਹੋ ਗਿਆ। ਜਦ ਉਸ ਜਗਤ ਵਲ ਵੇਖਿਆ ਕਿ ਪਰਜਾ ਬਹੁਤ ਵੱਧ ਗਈ ਹੈ॥੩੧॥

ਜਥਾ ਤਰੀ ਬਹੁ ਭਾਰੀ ਭਾਰ। ਡਗਮਗ ਡੋਲ ਸਕਹਿ ਨ ਸਹਾਰ।
ਤਿਸ ਪ੍ਰਕਾਰ ਸੋਈ ਸਭਿ ਧਰਨੀ। ਅੱਪ੍ਰਮਾਨ ਤਰਨੀ ਸਮੁ ਬਰਨੀ॥ ੩੨॥

ਜਿਵੇਂ ਬੇੜੀ ਬਹੁਤ ਭਾਰ ਨਾਲ ਭਰੀ ਹੋਵੇ ਤਾਂ ਉਹ ਡਗਮਗ ਕਰਕੇ ਡੋਲਦੀ ਤੇ ਭਾਰ ਨੂੰ ਸਹਾਰ ਨਹੀਂ ਸਕਦੀ, ਉਸ ਪ੍ਰਕਾਰ ਹੀ ਸਾਰੀ ਧਰਤੀ ਦਾ ਹਾਲ ਸੀ, ਉਸ ਦੀ ਹਾਲਤ ਵੱਡੀ ਬਿਅੰਤ ਭਾਰ ਵਾਲੀ ਬੇੜੀ ਵਾਂਗ ਕਹੀ ਜਾ ਸਕਦੀ ਹੈ॥੩੨॥

ਪਾਪ ਕਲਾਪਨ ਤੇ ਜਮ ਆਪ। ਪਿਖਜੋ ਕ੍ਰੋਧ ਕਰਿ ਭਾ ਪਰਤਾਪ।
ਰੁੱਦ੍ਰ ਧਜਾਨ ਕਰਿ ਭਸਮੀ ਹੋਏ। ਅਗਨ ਪ੍ਰਜੂਲਤ ਦਗਧ ਭੇ ਕੋਏ॥ ੩੩॥

ਜਦ ਜਮ ਨੇ ਆਪਣੇ ਆਪ ਨੂੰ ਸਮੂਹ ਪਾਪਾਂ ਵਿਚ ਘਿਰਿਆ ਵੇਖਿਆ ਤੇ ਵੇਖਦਿਆਂ ਹੀ ਜਮ ਨੇ ਕ੍ਰੋਧ ਕਰਕੇ ਸ਼ਿਵ ਦਾ ਧਿਆਨ ਧਾਰਨ ਕੀਤਾ। ਸ਼ਿਵ ਜੀ ਦਾ ਧਿਆਨ ਕਰਕੇ ਕੋਈ ਭਸਮ ਹੋ ਗਿਆ, ਕੋਈ ਅੱਗ ਨਾਲ ਸੜ ਕੇ ਸਵਾਹ ਹੋ ਗਿਆ॥੩੩॥

ਬਾਯੂ ਬਹੀ ਉਡਾਇ ਡਿਗਾਏ। ਮਰਿ ਮਰਿ ਜਮ ਕੇ ਲੋਕ ਸਿਧਾਏ।
ਪੁਨ ਦੁਰਭਿੱਖਜ ਪਰਜੋ ਦੁਖਦਾਈ। ਤਿਸ ਤੇ ਮਰੇ ਲੋਕ ਸਮੁਦਾਈ॥ ੩੪॥

ਬਹੁਤ ਤੇਜ ਹਵਾ ਚਲੀ ਤੇ ਕਈਆਂ ਨੂੰ ਉਪਰ ਉਡਾ ਕੇ ਡੇਗ ਦਿੱਤਾ, ਸਾਰੇ ਮਰ ਮਰ ਕੇ ਜਮ ਲੋਕ ਪਹੁੰਚ ਗਏ। ਫਿਰ ਇਕ ਦੁਖਦਾਇਕ ਬੀਮਾਰੀ ਪੈ ਗਈ, ਉਸ ਨਾਲ ਸਾਰੇ ਲੋਕ ਮਰ ਗਏ॥੩੪॥

ਨਹੀਂ ਅੰਨ ਪ੍ਰਾਪਤਿ ਜਬਿ ਹੋਵਾ। ਬਚੇ ਜੁ ਕੁਛਕ ਮਰਨ ਤਿਨ ਜੋਵਾ।
ਦੇਸ਼ ਛੋਰਿ ਸੋ ਚਲੇ ਪਲਾਈ। ਅਧਿਕ ਅੰਨ ਕੀ ਸੁਧ ਜਿਤ ਪਾਈ।
ਸਤੁੱਦ੍ਰਵ ਉਲੰਘਿ ਬਿਪਾਸਾ ਗਏ। ਰਾਵੀ ਚੰਦ੍ਰਭਗਾ ਉਲੰਘਏ॥ ੩੫॥

ਜਦ ਕਿਤੇ ਵੀ ਅੰਨ ਪ੍ਰਾਪਤ ਨਾ ਹੋਇਆ, ਜਿਹੜੇ ਕੁਝ ਬਚੇ ਸਨ ਉਹ ਵੀ ਮਰ ਗਏ। ਦੇਸ਼ ਛੱਡ ਕੇ ਫਿਰ ਉਹ ਭੱਜ ਪਏ, ਜਿਧਰ ਉਨ੍ਹਾਂ ਨੂੰ ਜ਼ਿਆਦਾ ਅਨਾਜ ਹੋਣ ਦੀ ਖਬਰ ਮਿਲੀ, ਸਤਿਲੁਜ ਲੰਘ ਕੇ ਬਿਆਸ ਗਏ ਤੇ ਰਾਵੀ ਚਨਾਬ ਦਰਿਆ ਵੀ ਲੰਘ ਗਏ॥੩੫॥

ਨਦੀ ਬਿਦੱਸਤਾਂ ਸਿੰਧੁ ਬਿਸਾਲਾ। ਤਰਿ ਕਰਿ ਪਾਰਿ ਪਰੇ ਤਿਸ ਕਾਲਾ।
ਗੰਧ੍ਰਬ ਇਕ ਜਲਾਲ ਤਹਿ ਭਯੋ। ਪੁਰਿ ਜਲਾਲ ਤਿਹ ਨਗਰ ਬਸਯੋ॥ ੩੬॥

ਜਿਹਲਮ ਅਤੇ ਸਿੰਧ ਦਰਿਆ ਬੜੇ ਵਿਸ਼ਾਲ ਸਨ, ਉਨ੍ਹਾਂ ਦਰਿਆਵਾਂ ਨੂੰ ਤਰ ਕੇ ਅਗਲੇ ਪਾਰ ਚਲੇ ਗਏ। ਉਥੇ ਜਲਾਲ ਨਾਮੀਂ ਇਕ ਗੰਧ੍ਰਬ ਰਹਿੰਦਾ ਸੀ, ਉਸ ਨੇ ਉਥੇ ਜਲਾਲਪੁਰ ਇਕ ਨਗਰ ਵਸਾਇਆ॥੩੬॥

ਨਾਮ ਜਲਾਲਾਬਾਦ ਕਹੈਂ ਅਬਿ। ਪਹੁੰਚੇ ਗੰਧ੍ਰਬ ਦੇਸ਼ ਜਾਇ ਸਬਿ।
ਨਗਰ ਕੰਧਾਰ ਆਦਿ ਜੇ ਜਹਾਂ। ਬਸੇ ਜਾਇ ਜੀਵੇ ਸਭਿ ਤਹਾਂ॥ ੩੭॥

ਉਸ ਨੂੰ ਹੁਣ ਜਲਾਲਾਬਾਦ ਕਹਿੰਦੇ ਹਨ, ਸਾਰੇ ਉਸ ਗੰਧ੍ਰਬ ਦੇਸ਼ ਵਿਚ ਪਹੁੰਚ ਗਏ। ਜਿੱਥੇ ਕੰਧਾਰ ਆਦਿ ਦੇਸ਼ ਹਨ, ਸਾਰੇ ਜੀਵ ਉਥੇ ਜਾ ਕੇ ਵਸ ਗਏ॥੩੭॥

ਗੰਧ੍ਰਬ ਦੇਸ਼ ਬਿਖੇ ਤਿਨ ਕੇਰੀ। ਵਧਤਿ ਭਈ ਸੰਤਾਨ ਘਨੇਰੀ।
ਕੈਰਵ ਪਾਂਡਵ ਕਰਿ ਕਰਿ ਕ੍ਰੁੱਧੰ। ਵਧਜੋ ਵਿਖਾਦ ਭਯੋ ਬਡ ਜੁੱਧੰ॥ ੩੮॥

ਗੰਧ੍ਰਬ ਦੇਸ਼ ਵਿਚ ਉਨ੍ਹਾਂ ਦੀ ਸੰਤਾਨ ਬਹੁਤ ਵਧੀ। ਉਧਰ ਕੌਰਵ ਪਾਂਡਵ ਕ੍ਰੋਧ ਕਰ ਕਰ ਦੋਵਾਂ ਵਿਚ ਵੱਡਾ ਝਗੜਾ ਵਧ ਗਿਆ ਤੇ ਵੱਡਾ ਯੁੱਧ ਛਿੜ ਗਿਆ॥੩੮॥

ਕਰਿਓ ਮਹਾਂ ਭਾਰਥੰ ਭਾਰੇ। ਤਿਨ ਕੀ ਸੰਤਤਿ ਕੇਰਹਿ ਮਾਰੇ।
ਦੁਰਜੋਧਨ ਕੋ ਮਾਤੁਲ ਰਾਜਾ। ਸਕੁਨੀ ਨਾਮ ਵਧਾਇ ਸਮਾਜਾ॥ ੩੯॥

ਮਹਾਂਭਾਰਤ ਦਾ ਵੱਡਾ ਯੁੱਧ ਕੀਤਾ, ਤੇ ਉਨ੍ਹਾਂ ਦੀ ਸਾਰੀ ਸੰਤਾਨ ਮਾਰੀ ਗਈ। ਦੁਰਯੋਧਨ ਦਾ ਇਕ ਰਾਜਾ ਮਾਮਾ ਸੀ, ਉਸ ਦਾ ਸ਼ਕੁਨੀ ਨਾਮ ਸੀ ਤੇ ਉਸ ਨੇ ਬਹੁਤ ਸਾਜ਼ੋ-ਸਾਮਾਨ ਵਧਾਇਆ ਸੀ॥੩੯॥

ਸੰਗ ਲਜਾਇ ਤਿਨ ਬਹੁ ਮਰਿਵਾਏ। ਅਰਜਨ ਖਰ ਤੀਰਨ ਸੋਂ ਘਾਏ।
ਹਨੇ ਨੇਤ ਕੇ ਥੋਰੇ ਰਹੇ। ਤਿਨਹੁਂ ਬਿਪਰਜੈ ਮਾਰਗ ਲਹੇ॥ ੪੦॥

ਸ਼ਕੁਨੀ ਨੇ ਆਪਣੀ ਸੈਨਾ ਵਧਾਉਣ ਵਾਸਤੇ ਆਪਣੇ ਨਾਲ ਗੰਧਰਬ ਦੇਸ਼ ਵਾਲੇ ਬਹੁਤ ਲਿਆਂਦੇ ਸਨ, ਉਨ੍ਹਾਂ ਨੂੰ ਵੀ ਉਸ ਮਹਾਂਭਾਰਤ ਦੀ ਜੰਗ ਵਿਚ ਮਰਵਾ ਦਿੱਤਾ। ਅਰਜਨ ਦੇ ਤਿੱਖੇ ਤੀਰਾਂ ਨਾਲ ਸਾਰੇ ਮਾਰੇ ਗਏ। ਉਨ੍ਹਾਂ ਵਿਚੋਂ ਜਿਹੜੇ ਥੋੜ੍ਹੇ ਬਚ ਗਏ ਉਨ੍ਹਾਂ ਨੇ ਉਲਟਾ ਰਾਹ ਫੜਿਆ॥੪੦॥

ਚਾਰ ਬਰਨ ਕੋ ਭੇਦ ਮਿਟਾਯੋ। ਏਕ ਮੇਕ ਹ੍ਵੈ ਭੋਜਨ ਖਾਯੋ।
ਆਪਸ ਮਹਿਂ ਸਨਬੰਧ ਬਨਾਏ। ਪੁੱਤ੍ਰ ਸੁਤਾ ਕੇ ਬਜਾਹ ਰਚਾਏ॥ ੪੧॥

ਬਚੇ ਹੋਏ ਗੰਧਰਬ ਦੇਸ਼ ਵਾਲਿਆਂ ਨੇ ਆਪਣਾ ਵਰਨ ਭੇਦ ਮਿਟਾ ਦਿਤਾ ਤੇ ਇਕਮਿਕ ਹੋ ਕੇ ਭੋਜਨ ਛਕਿਆ। ਸਾਰਿਆਂ ਨੇ ਆਪਸ ਵਿਚ ਸੰਬੰਧ ਬਣਾਏ ਅਤੇ ਧੀਆਂ ਪੁੱਤਰਾਂ ਦੇ ਵਿਆਹ ਰਚਾਏ॥੪੧॥

**ਤਿਨ ਕੇ ਸੰਤਤਿ ਪੁਨ ਵਧ ਗਈ। ਸਕਲ ਰੀਤਿ ਮਰਜਾਦਾ ਹਈ।**
**ਨਿਜ ਬਿਵਹਾਰਨ ਕੋ ਕਰਿ ਲਯੋ। ਸ਼ੰਕਰ ਬਰਨ ਏਸ ਬਿਧਿ ਭਯੋ' ॥ ੪੨ ॥**

ਉਨ੍ਹਾਂ ਦੀ ਸੰਤਾਨ ਫਿਰ ਬਹੁਤ ਵੱਧ ਗਈ, ਸਾਰੀ ਰੀਤ ਮਰਯਾਦਾ ਖਤਮ ਹੋ ਗਈ, ਆਪਣੇ ਸਾਰੇ ਨਿਜੀ ਵਿਹਾਰ ਨਵੇਂ ਧਾਰਨ ਕਰ ਲਏ, ਜਿਸ ਵਿਧੀ ਅਨੁਸਾਰ ਸ਼ੰਕਰ ਵਰਨ ਇਕ ਹੋ ਗਿਆ ਉਸ ਬਾਰੇ ਸੁਣੋ''॥੪੨॥

*ਚੌਥੀ ਰੁੱਤ ਦਾ ਦੂਸਰਾ ਅਧਿਆਇ ਸਮਾਪਤ ਹੋਇਆ॥ ੨॥*

# ਅਧਿਆਇ ਤੀਸਰਾ

## ਮੋਮਨ ਸ਼ਰਫ

*ਦੋਹਰਾ-* **'ਜਹਾਂ ਵਧੀ ਸੰਤਾਨ ਤਿਨ ਭਈ ਸਕਲ ਇਕ ਰੰਗ।**
**ਤਨੁਜਾ ਉਪਜੀ ਗੋਰਟੀ ਬਹੁ ਸੁੰਦਰ ਸਰਬੰਗ॥ ੧॥**

''ਜਿੱਥੇ ਉਨ੍ਹਾਂ ਦੀ ਸੰਤਾਨ ਬਹੁਤ ਵਧੀ ਉਥੇ ਉਨ੍ਹਾਂ ਸਾਰਿਆਂ ਦੀ ਸ਼ਕਲ ਵੀ ਇਕ ਰੰਗ ਹੋ ਗਈ। ਉਨ੍ਹਾਂ ਦੇ ਘਰ ਇਕ ਪੁੱਤਰੀ ਨੇ ਜਨਮ ਲਿਆ ਜਿਸ ਦਾ ਅੰਗ ਅੰਗ ਬਹੁਤ ਸੁੰਦਰ ਸੀ॥੧॥

*ਚੌਪਈ-* **ਮੋਮਨ ਸ਼ਰਫ ਭਯੋ ਤਹਿਂ ਰਾਜਾ। ਅਧਿਕ ਬ੍ਰਿਧਾਯਹੁ ਰਾਜ ਸਮਾਜਾ।**
**ਤਿਨ ਕੇ ਸਦਨ ਹੁਤੀ ਪਟਰਾਣੀ। ਸੁੰਦਰ ਅੰਗਨਿ ਸਕਲ ਸਵਾਣੀ॥੨॥**

ਮੋਮਨ ਸ਼ਰਫ ਨਾਮ ਦਾ ਉਥੇ ਰਾਜਾ ਰਾਜ ਕਰਦਾ ਸੀ, ਜਿਸ ਨੇ ਰਾਜ ਸਮਾਜ ਬਹੁਤ ਵਧਾਇਆ ਸੀ। ਉਸ ਦੇ ਘਰ ਵਿਚ ਉਸ ਦੀ ਇਕ ਪਟਰਾਣੀ ਸੀ, ਉਹ ਸਰਬ ਅੰਗਾਂ ਪਖੋਂ ਸ੍ਰੇਸ਼ਟ ਸੁੰਦਰੀ ਸੀ॥੨॥

**ਤਿਸ ਤੇ ਪੁੱਤ੍ਰ ਭਯੋ ਬਲਵਾਨਾ। ਜ੍ਵਾਨ ਮਹਾਨ ਅਧਿਕ ਸਵਧਾਨਾ।**
**ਕਛੁ ਅੱਨਜਾਇ ਰਾਜ ਮੈਂ ਕੀਨਾ। ਮੋਮਨ ਸ਼ਰਫ ਜਬਹਿ ਸੁਨਿ ਲੀਨਾ॥ ੩॥**

ਉਸ ਪਟਰਾਣੀ ਦੇ ਘਰ ਇਕ ਬਲਵਾਨ ਪੁੱਤਰ ਪੈਦਾ ਹੋਇਆ, ਉਹ ਬੜਾ ਜਵਾਨ ਅਤੇ ਸੁਚੇਤ ਸੀ। ਉਸ ਨੇ ਜਦ ਰਾਜ ਵਿਚ ਕੁਝ ਅਨਿਆਏ ਕੀਤਾ ਤਾਂ ਰਾਜੇ ਮੋਮਨ ਸ਼ਰਫ ਨੇ ਇਸ ਬਾਰੇ ਸੁਣ ਲਿਆ॥੩॥

**ਰਿਸ ਧਰਿ ਤਿਸ ਕੋ ਸਦਨ ਨਿਕਾਰਾ। ਨਹੀ ਹਕਾਰਨਿ ਬਹੁਰ ਸੰਭਾਰਾ।**
**ਪਿਤਾ ਨਿਕਾਸਜੋ ਚਲਿ ਸੋ ਆਯੋ। ਤਿਨ ਲੋਕਨ ਮਿਲਿ ਸਮਾ ਬਿਤਾਯੋ॥ ੪॥**

ਗੁੱਸਾ ਧਾਰ ਕੇ ਉਸ ਨੇ ਪੁੱਤਰ ਨੂੰ ਘਰ ਵਿਚੋਂ ਬਾਹਰ ਕੱਢ ਦਿੱਤਾ। ਬਾਅਦ ਵਿਚ ਉਸ ਨੂੰ ਵਾਪਸ ਨਾ ਬੁਲਾਇਆ। ਪਿਤਾ ਜੀ ਦੇ ਘਰੋਂ ਕੱਢਣ 'ਤੇ ਉਹ ਚਲ ਕੇ ਉਥੇ ਆ ਗਿਆ ਜਿਥੇ ਸ਼ੰਕਰ ਵਰਨ ਦੇ ਲੋਕ ਰਹਿੰਦੇ ਸਨ, ਉਨ੍ਹਾਂ ਆਮ ਵਿਚ ਰਹਿ ਕੇ ਹੀ ਉਸ ਸਮਾਂ ਬਤੀਤ ਕੀਤਾ॥੪॥

ਚਿਰੰਕਾਲ ਜਬਿ ਮਿਲਿ ਕਰਿ ਰਹਜੋ। ਨਾਮ ਸਜਾਦਾ ਤਿਸ ਕੋ ਕਹਜੋ।
ਏਕ ਸੁਤਾ ਉਪਜੀ ਤਿਸ ਕੇਰੀ। ਜੋ ਸੁੰਦਰ ਸਰਬੰਗ ਬਡੇਰੀ॥ ੫॥

ਬਹੁਤ ਦੇਰ ਤਕ ਜਦ ਉਨ੍ਹਾਂ ਨਾਲ ਮਿਲ ਕੇ ਰਿਹਾ ਤੇ ਸਾਰੇ ਉਸ ਨੂੰ ਸਜਾਦੇ ਦੇ ਨਾਮ ਨਾਲ ਪੁਕਾਰਦੇ ਸਨ। ਉਸ ਦੇ ਘਰ ਇਕ ਲੜਕੀ ਪੈਦਾ ਹੋਈ, ਉਹ ਸਰਬ ਅੰਗਾਂ ਪਖੋਂ ਬਹੁਤ ਸੁੰਦਰ ਸੀ॥੫॥

ਸ਼ੰਕਰ ਬਰਣ ਸੁ ਨਰਨ ਮਝਾਰਾ। ਤਰੁਨਾਪਨ ਤਨ ਮਾਂਹਿ ਸੰਭਾਰਾ।
ਰਾਜਾ ਮੋਮਨ ਸ਼ਰਫ ਮਹਾਂਨਾ। ਇਕ ਦਿਨ ਪੁਰਿ ਤੇ ਕਰਿ ਪ੍ਰਸਥਾਨਾ॥ ੬॥

ਉਹ ਸੰਕਰ ਵਰਨ ਦੇ ਮਨੁੱਖਾਂ ਵਿਚ ਰਹਿ ਕੇ ਜਵਾਨ ਹੋ ਗਈ। ਮਹਾਨ ਰਾਜਾ ਮੋਮਨ ਸ਼ਰਫ, ਇਕ ਦਿਨ ਆਪਣੇ ਨਗਰ ਤੋਂ ਬਾਹਰ ਗਿਆ॥੬॥

ਸਹਿਜ ਸੁਭਾਇਕ ਬਿਚਰਤਿ ਭਯੋ। ਦੇਸ਼ ਬਿਦੇਸ਼ਨ ਦੇਖਤਿ ਗਯੋ।
ਆਯੋ ਤਿਨ ਲੋਕਨ ਕੇ ਨਗਰ। ਜਿਹ ਠਾਂ ਬਾਸ ਕਰਤਿ ਵੈ ਸਗਰ॥ ੭॥

ਉਹ ਸਹਿਜ ਸੁਭਾਅ ਆਪਣੇ ਰਾਜ ਵਿਚ ਫਿਰਦਾ ਰਿਹਾ ਤੇ ਦੇਸ਼ਾਂ ਵਿਦੇਸ਼ਾਂ ਨੂੰ ਵੇਖਦਾ ਗਿਆ। ਫਿਰਦਾ ਫਿਰਦਾ ਉਹ ਸ਼ੰਕਰ ਵਰਨ ਦੇ ਲੋਕਾਂ ਦੇ ਨਗਰ ਵਿਚ ਆ ਗਿਆ, ਜਿੱਥੇ ਉਹ ਲੋਕ ਰਹਿੰਦੇ ਸਨ॥੭॥

ਉਤਰਜੋ ਬਾਗ ਮਾਂਹਿ ਸੁਖ ਪਾਏ। ਪਿਖਿ ਬਾਲਾ ਕੋ ਰਹਿ ਬਿਰਮਾਏ।
ਉਪਜਜੋ ਕਾਮ ਰਿਦੈ ਤਬਿ ਭਾਰੀ। ਤਿਨ ਲੋਕਨਿ ਕੀ ਸੁਤਾ ਕੁਮਾਰੀ॥ ੮॥

ਇਕ ਬਾਗ ਵਿਚ ਉਤਾਰਾ ਕਰਕੇ ਉਸ ਸੁਖ ਪਾਇਆ, ਉਸ ਸਥਾਨ ਦੀਆਂ ਇਸਤਰੀਆਂ ਨੂੰ ਵੇਖ ਕੇ ਉਹ ਭਰਮ ਗਿਆ। ਤਦ ਹਿਰਦੇ ਵਿਚ ਭਾਰੀ ਕਾਮ ਪ੍ਰਗਟ ਹੋਇਆ ਜਦ ਉਸ ਨੇ ਉਨ੍ਹਾਂ ਲੋਕਾਂ ਦੀਆਂ ਕੁਆਰੀਆਂ ਕੁੜੀਆਂ ਨੂੰ ਵੇਖਿਆ॥੮॥

ਹੇਰਿ ਹੇਰਿ ਕਰਿ ਉਰ ਬਿਰਮਾਯੋ। ਬਜਾਹਨਿ ਹੇਤੁ ਤਿਨਹਿ ਲਲਚਾਯੋ।
ਕਰਿ ਜਬਰੀ ਜਬਿ ਲਈ ਮੰਗਾਇ। ਪਾਸ ਆਪਨੇ ਲਈ ਬਿਠਾਇ॥ ੯॥

ਉਨ੍ਹਾਂ ਲੜਕੀਆਂ ਨੂੰ ਵੇਖ ਵੇਖ ਕੇ ਹਿਰਦੇ ਵਿਚ ਬੜਾ ਭਰਮ ਗਿਆ। ਉਨ੍ਹਾਂ ਨਾਲ ਵਿਆਹ ਕਰਵਾਉਣ ਵਾਸਤੇ ਉਹ ਲਲਚਾਇਆ। ਜ਼ਬਰਦਸਤੀ ਕਰਕੇ ਇਕ ਲੜਕੀ ਨੂੰ ਮੰਗਵਾਇਆ ਤੇ ਉਸ ਨੂੰ ਆਪਣੇ ਪਾਸ ਬਿਠਾਇਆ॥੯॥

ਤਿਨ ਲੋਕਨਿ ਕੀ ਸੁਤਾ ਰਿਸਾਈ। ਹਮ ਨਹਿਂ ਰਮਹਿਂ, ਮਰਹਿਂ ਬਿਖ ਖਾਈ।
ਕੈ ਗਰ ਪਾਸੀ ਪਾਇ ਮਰੈਂਗੀ। ਜਲ ਡੂਬਹਿਂ ਨਿਜ ਪ੍ਰਾਣ ਹਰੈਂਗੀ॥ ੧੦॥

ਉਨ੍ਹਾਂ ਲੋਕਾਂ ਦੀ ਲੜਕੀ ਬਹੁਤ ਗੁੱਸੇ ਵਿਚ ਆ ਕੇ ਬੋਲੀ, "ਮੈਂ ਰਮਨ ਨਹੀਂ ਕਰਾਂਗੀ ਜ਼ਹਿਰ ਖਾ ਕੇ ਮਰ ਜਾਵਾਂਗੀ। ਜਾਂ ਗਲ ਵਿਚ ਫਾਂਸੀ ਪਾ ਕੇ ਮਰ ਜਾਵਾਂਗੀ, ਜਲ ਵਿਚ ਡੁੱਬ ਕੇ ਆਪਣੇ ਪ੍ਰਾਣ ਦੇ ਦੇਵਾਂਗੀ॥੧੦॥

ਇਮ ਤਿਨ ਕੋ ਹਠ ਹੇਰਨਿ ਕੀਨਾ। ਮੋਮਨ ਸ਼ਰਫ ਜਤਨ ਮਨ ਕੀਨਾ।
ਧਨ ਕੋ ਦੇਨ ਅਪਰ ਸਿਰਦਾਰੀ। ਲੋਭ ਦਿਖਾਯੋ ਅਨਿਕ ਪ੍ਰਕਾਰੀ॥ ੧੧॥

ਇਸ ਪ੍ਰਕਾਰ ਜਦ ਉਨ੍ਹਾਂ ਦਾ ਹਠ ਵੇਖਿਆ ਤਾਂ ਮੋਮਨ ਸ਼ਰਫ ਨੇ ਮਨ ਵਿਚ ਯਤਨ ਕੀਤਾ। ਉਨ੍ਹਾਂ ਨੂੰ ਧਨ ਅਤੇ ਸਿਰਦਾਰੀ ਦੇਣੀ ਚਾਹੀ ਤੇ ਅਨੇਕ ਪ੍ਰਕਾਰ ਦੇ ਲੋਭ ਵਿਖਾਏ॥੧੧॥

ਸਭਿ ਕੇ ਸੰਗ ਰਮਜੋ ਸੁਖ ਪਾਏ। ਗਰਭਵਤੀ ਹੁਇ ਸੁਤ ਤਿਨ ਜਾਏ।
ਬਿੱਦਜਾਧਰਿ ਪਾਠਕ ਕੀ ਸੁਤਾ। ਤਿਸ ਤੇਂ ਪੋਟਲ ਖਾਂ ਉਤਪੱਤਾ॥ ੧੨॥

ਫਿਰ ਸਾਰੀਆਂ ਜਵਾਨ ਕੁੜੀਆਂ ਨਾਲ ਰਮਨ ਕਰਕੇ ਸੁੱਖ ਪਾਇਆ। ਗਰਭਵਤੀ ਹੋ ਕੇ ਉਨ੍ਹਾਂ ਲੜਕੀਆਂ ਨੇ ਪੁੱਤਰਾਂ ਨੂੰ ਜਨਮ ਦਿੱਤਾ। ਇਕ ਪਾਠਕ ਨਾਮੀਂ ਗੰਧਰਵ ਦੀ ਪੁੱਤਰੀ ਸੀ, ਉਸ ਤੋਂ ਪੋਟਲ ਖਾਂ ਪੈਦਾ ਹੋਇਆ॥੧੨॥

**ਸ਼ੇਖ ਸ਼ਰਫ ਇਕ ਮੁਗ਼ਲ ਰਹਾਈ। ਨਾਮ ਸ਼ੇਖਰਾ ਸੁਤਾ ਸੁ ਤਾਂਹੀ।**
**ਸੁੰਦਰ ਰੂਪ ਤਾਂਹਿ ਕੋ ਚੀਨਾ। ਤਾਂਕੋ ਗਹਿ ਕੈ ਰਮਨ ਸੁ ਕੀਨਾ॥ ੧੩॥**

ਇਕ ਸ਼ੇਖ ਸ਼ਰਫ ਨਾਮ ਦਾ ਮੁਗ਼ਲ ਰਹਿੰਦਾ ਸੀ, ਉਸ ਦੀ ਸ਼ੇਖਰਾ ਨਾਮ ਦੀ ਪੁੱਤਰੀ ਸੀ। ਉਸ ਦਾ ਸੁੰਦਰ ਰੂਪ ਵੇਖ ਕੇ, ਉਸ ਨੂੰ ਫੜ ਕੇ ਉਸ ਨਾਲ ਰਮਨ ਕੀਤਾ॥੧੩॥

**ਤਿਸਕੇ ਏਕ ਪੁੱਤ੍ਰ ਜਨਮਯੋ। ਨਾਮ ਸ਼ੇਖ ਸੰਮਨ ਤਿਸ ਭਯੋ।**
**ਹੁਤੀ ਸ਼ਜ਼ਾਦੇ ਕੀ ਇਕ ਤਨੀਆ। ਨਾਮ ਸਜਾਤੀ ਤਿਸ ਕੋ ਭਨੀਆ॥ ੧੪॥**

ਉਸ ਦੇ ਘਰ ਇਕ ਪੁੱਤਰ ਪੈਦਾ ਹੋਇਆ, ਜਿਸ ਦਾ ਨਾਮ ਸ਼ੇਖ ਸੰਮਨ ਪ੍ਰਸਿੱਧ ਹੋਇਆ। ਇਕ ਸਜ਼ਾਦੇ ਦੀ ਪੁੱਤਰੀ ਸੀ, ਜਿਸ ਨੂੰ ਸਜਾਤੀ ਦੇ ਨਾਮ ਨਾਲ ਪੁਕਾਰਦੇ ਸਨ॥੧੪॥

**ਜਨਮਜੋਂ ਬੇਟਾ ਤਿਸ ਤੇ ਜਬੈ। ਮੋਮਨ ਸ਼ਰਫ ਸੁ ਬੂਝੀ ਤਬੈ।**
**'ਤੇਰਾ ਗੋਤ ਕਹਹੁ ਕਜਾ ਅਹੈ ?'। ਸੁਨਤਿ ਸ਼ਜ਼ਾਦੀ ਤਿਸ ਕੋ ਕਹੈ॥ ੧੫॥**

ਜਦ ਉਸ ਦੇ ਘਰ ਬੇਟੇ ਨੇ ਜਨਮ ਲਿਆ ਤਦ ਮੋਮਨ ਸ਼ਰਫ ਨੇ ਉਸ ਨੂੰ ਪੁੱਛਿਆ, "ਦੱਸੋ ਤੇਰਾ ਗੋਤ ਕੀ ਹੈ ?" ਇਹ ਸੁਣ ਕੇ ਸਜ਼ਾਦੀ ਨੇ ਉਸ ਨੂੰ ਕਿਹਾ॥੧੫॥

**ਸੁਤਾ ਸਜਾਦਰਾਇ ਕੀ ਮੈਂ ਹੋਂ। ਤੁਝ ਬੂਝੀ ਤੇ ਸਭਿ ਕਹਿ ਦੈਹੋਂ।**
**ਮੋਮਨ ਸ਼ਰਫ ਸੁਨਤਿ ਸ਼ਰਮਾਯੋ। ਪੋਤੀ ਸੰਗ ਰਮਜੋ ਪਛੁਤਾਯੋ॥ ੧੬॥**

ਮੈਂ ਸਜ਼ਾਦਰਾਇ ਦੀ ਪੁੱਤਰੀ ਹਾਂ, ਤੁਸੀਂ ਪੁੱਛਿਆ ਹੈ ਤਾਂ ਸਭ ਕੁਝ ਦੱਸ ਦਿੰਦੀ ਹਾਂ। ਮੋਮਨ ਸ਼ਰਫ ਇਹ ਸੁਣ ਕੇ ਸ਼ਰਮਾ ਗਿਆ, ਪੋਤੀ ਨਾਲ ਰਮਨ ਕੀਤਾ ਸੀ, ਇਹ ਸਮਝ ਕੇ ਬੜਾ ਪਛਤਾਇਆ॥੧੬॥

**ਸ਼ਰਫ ਹਿਦਾਇਤ ਸਾਈਂ ਲੋਗ। ਤਿਸ ਕੋ ਲਖਜੋ ਬੰਦਗੀ ਜੋਗ।**
**ਬਿਸਮਾਵਤ ਤਿਸ ਕੇ ਢਿਗ ਗਯੋ। ਸੇਵਾ ਬਿਖੇ ਰਾਤ ਦਿਨ ਭਯੋ॥ ੧੭॥**

ਇਕ ਸ਼ਰਫ ਹਿਦਾਇਤ ਨਾਮ ਦਾ ਸਾਂਈਂ ਲੋਕ ਸੀ, ਉਸ ਨੂੰ ਬੰਦਨਾਯੋਗ ਸਮਝਿਆ। ਭਰਮ ਦਾ ਮਾਰਿਆ ਉਸ ਦੇ ਪਾਸ ਗਿਆ ਤੇ ਰਾਤ ਦਿਨ ਉਸ ਦੀ ਸੇਵਾ ਕੀਤੀ॥੧੭॥

**ਸਭੀ ਹਕੀਕਤ ਕਹਿ ਸਮੁਝਾਈ। ਬਿਨ ਜਾਨੇ ਅਪਰਾਧ ਕਮਾਈ।**
**ਕਰਹਿ ਬੰਦਗੀ ਪੀਰ ਤਿਸੀ ਕੀ। ਉਚਰਤਿ ਰਹੈ ਦੁਆਇ ਖੁਸ਼ੀ ਕੀ॥ ੧੮॥**

ਉਸ ਨੂੰ ਸਾਰੀ ਹਕੀਕਤ ਕਹਿ ਕੇ ਸਮਝਾਈ, ਕਿ ਜਾਣਨ ਤੋਂ ਬਗ਼ੈਰ ਮੈਂ ਅਪਰਾਧ ਕਮਾਇਆ ਹੈ। ਕਈ ਦਿਨ ਉਸ ਪੀਰ ਦੀ ਸੇਵਾ ਕਰਦਾ ਰਿਹਾ ਤੇ ਆਪਣੀ ਖੁਸ਼ੀ ਲਈ ਦੁਆਵਾਂ ਕਰਦਾ ਰਿਹਾ॥੧੮॥

**ਬੀਤ ਗਏ ਬਹੁਤੇ ਦਿਨ ਜਬੈ। ਸ਼ਰਫ ਹਿਦਾਯਤ ਬੋਲਜੋ ਤਬੈ।**
**'ਏਕ ਸਮਾ ਐਸੋ ਚਲਿ ਆਵੈ। ਪੁੱਤ੍ਰ ਸਜਾਤੀ ਕੇ ਬਿਰਧਾਵੈਂ॥ ੧੯॥**

ਜਦ ਬਹੁਤ ਦਿਨ ਬੀਤ ਗਏ ਤਾਂ ਸ਼ਰਫ ਹਿਦਾਇਤ ਬੋਲਿਆ, "ਇਕ ਦਿਨ ਸਮਾਂ ਐਸਾ ਆਵੇਗਾ ਜਦ ਸਜਾਤੀ ਦਾ ਪੁੱਤਰ ਬਿਰਧ ਹੋ ਜਾਵੇਗਾ॥੧੯॥

ਸੱਯਦ ਸੰਗਜਾ ਹੁਇ ਤਿਨ ਕੇਰੀ। ਰਾਖਹਿੰਗੇ ਤਬਿ ਸੰਤਤਿ ਤੇਰੀ।
ਤੂੰ ਭੀ ਨੇਤ ਮਾਨਿ ਜਗਦੀਸ਼ਾ। ਸਾਧਨ ਕਰੋ ਬੈਠਿ ਚਲੀਸਾ॥ ੨੦॥

ਉਨ੍ਹਾਂ ਦਾ ਨਾਮ ਸੱਯਦ ਮਸ਼ਹੂਰ ਹੋਵੇਗਾ, ਉਹ ਤੇਰੀ ਸੰਤਾਨ ਦੀ ਰਾਖੀ ਕਰਨਗੇ, ਤੁਸੀਂ ਵੀ ਪ੍ਰਭੂ ਦਾ ਸਿਮਰਨ ਕਰੋ ਤੇ ਬੈਠ ਕੇ ਚਾਲੀਸਾ ਸਿੱਧ ਕਰੋ॥੨੦॥

ਪਾਪ ਕਰਜੋ ਅਨਜਾਨ ਪਨੇ ਮਹਿਂ। ਹੋਇ ਬਿਨਾਸ਼ਨ, ਦੇਹਿ ਕਸ਼ਟ ਨਹਿਂ।
ਸ੍ਰੀ ਕਲਗ਼ੀਧਰ ਕਰਤਿ ਉਚਾਰੋ। 'ਸੁਨੀਅਹ ਸਿੰਘਹੁ ! ਰਿਦੈ ਬਿਚਾਰੋ॥ ੨੧॥

ਤੁਸੀਂ ਅਣਜਾਣਪੁਣੇ ਵਿਚ ਪਾਪ ਕੀਤਾ ਹੈ, ਇਹ ਪਾਪ ਨਾਸ਼ ਹੋਵੇਗਾ, ਤੈਨੂੰ ਕੋਈ ਕਸ਼ਟ ਨਹੀਂ ਹੋਵੇਗਾ।'' ਸ੍ਰੀ ਕਲਗ਼ੀਧਰ ਨੇ ਫਿਰ ਉਚਾਰਨ ਕੀਤਾ, ''ਸੁਣੋ ਸਿੰਘੋ, ਹਿਰਦੇ ਵਿਚ ਵਿਚਾਰ ਕਰੋ॥੨੧॥

ਜਮ ਤੇ ਜੋ ਭਾਜੇ ਧਰਿ ਤ੍ਰਾਸ। ਸੋ ਅਰਜਨ ਤੇ ਭਏ ਬਿਨਾਸ਼।
ਭੀਮ ਸੈਨ ਜੁਤਿ ਪਾਂਡਵ ਆਨਾ। ਤਿਨੈ ਹਜ਼ਾਰਨਿ ਕੀਨੇ ਹਾਨਾ॥ ੨੨॥

ਜਿਹੜਾ ਡਰ ਮੰਨ ਕੇ ਜਮਾਂ ਤੋਂ ਭੱਜਦਾ ਹੈ ਉਹ ਅਰਜਨ ਹੱਥੋਂ ਮਾਰਿਆ ਜਾਂਦਾ ਸੀ। ਭੀਮ ਸੈਨ ਸਹਿਤ ਹੋਰ ਪਾਂਡਵਾਂ ਨੇ ਹਜ਼ਾਰਾਂ ਸੈਨਕਾਂ ਨੂੰ ਮਾਰ ਮੁਕਾਇਆ॥੨੨॥

ਕੋਪਜੋ ਤਿਸੀ ਅੰਸ਼ ਪਰ ਕਾਲ। ਬਚਹਿ ਨ ਕਜੋਹੂੰ ਅਲਪ ਬਿਸਾਲ।
ਮਹਾਂਕਾਲ ਕਾਲਹਿ ਕਹਿ ਕਾਲਾ। ਉੱਗ੍ਰ ਸਮਰਥ ਬਿਸਾਲ ਕਰਾਲਾ॥ ੨੩॥

ਮੋਮਨ ਸ਼ਰਫ ਦੀ ਔਲਾਦ ਉੱਤੇ ਕਾਲ ਬੜਾ ਕ੍ਰੋਧਤ ਹੋਇਆ, ਕੋਈ ਛੋਟਾ ਵੱਡਾ ਵੀ ਨਾ ਬਚਿਆ। ਮਹਾਂਕਾਲ ਜਿਹੜਾ ਕਾਲ ਦਾ ਵੀ ਕਾਲ ਹੈ, ਸਰਬ ਸਮਰੱਥ ਹੈ ਤੇ ਵਿਸ਼ਾਲ ਵਿਕਰਾਲ ਹੈ॥੨੩॥

ਦੋਹਰਾ- ਅਕਾਲ ਪੁਰਖ ਤੇ ਹੋਤਿ ਹੈ ਕੋਟਕ ਬਿਸ਼ਨ ਮਹੇਸ਼।
ਤੈਸੇ ਸੇਵਕ ਸਾਥ ਹਮ ਮਾਰੋਂ ਚਾਰੋਂ ਸ਼ੇਖ'॥ ੨੪॥

ਜਿਵੇਂ ਅਕਾਲ ਪੁਰਖ ਕਰੋੜਾਂ ਵਿਸ਼ਨੂੰਆਂ ਅਤੇ ਸ਼ਿਵਜੀਆਂ ਨੂੰ ਪੈਦਾ ਕਰਦਾ ਹੈ, ਉਸ ਤਰ੍ਹਾਂ ਹੀ ਸਿੰਘਾਂ ਦੇ ਨਾਲ ਮੈਂ ਬਾਕੀ ਦੇ ਚਾਰੇ ਪਠਾਣ, ਮੁਗਲ, ਸੱਯਦ ਅਤੇ ਸ਼ੇਖ ਮਾਰਾਂਗਾ''॥੨੪॥

*ਨੋਟ :- ਇਹ ਪਠਾਣਾਂ, ਮੁਗ਼ਲਾਂ, ਸ਼ੇਖਾਂ ਤੇ ਸੱਯਦਾਂ ਦੀ ਹਾਸੋਹੀਣੀ ਉਤਪਤੀ ਸੌ ਸਾਖੀ ਵਿਚ ਭੰਨ-ਤੋੜ ਕਰਨ ਵਾਲੇ ਨੇ ਪਤਾ ਨਹੀਂ ਕਿੱਥੋਂ ਤੇ ਕਿਉਂ ਪਾਈ ਹੈ। ਦੁਖ ਹੈ ਕਿ ਕਵੀ ਜੀ ਨੇ ਪੜਚੋਲ ਕਰਕੇ ਇਸ ਕਥਾ ਨੂੰ ਛੱਡਿਆ ਕਿਉਂ ਨਹੀਂ ਹੈ।*

ਚੌਪਈ- ਸੁਨਿ ਕਰਿ ਸਿੰਘ ਸਕਲ ਬਿਸਮਾਏ। ਅਦਭੁਤ ਸਤਿਗੁਰ ਬਾਕ ਸੁਨਾਏ।
'ਸਾਚੇ ਪਾਤਿਸ਼ਾਹੁ ਹਮ ਤਾਂਈ। ਸ੍ਰੀ ਮੁਖ ਤੇ ਦਿਹੁ ਭੇਵ ਸੁਨਾਈ॥ ੨੫॥

ਇਹ ਸੁਣ ਕੇ ਸਾਰੇ ਸਿੰਘ ਹੈਰਾਨ ਹੋਏ ਕਿ ਸਤਿਗੁਰੂ ਜੀ ਨੇ ਅਦਭੁਤ ਕਥਾ ਸੁਣਾਈ ਹੈ, ਸਾਰੇ ਕਹਿਣ ਲੱਗੇ, ''ਸਾਨੂੰ ਆਪਣੇ ਮੁਖ ਤੋਂ ਇਸ ਦਾ ਭੇਦ ਸੁਣਾਓ॥੨੫॥

*ਨੋਟ :- ਐਸੀਆਂ ਫਜ਼ੂਲ ਗੱਲਾਂ ਸਤਿਗੁਰੂ ਜੀ ਨੇ ਨਹੀਂ ਸੁਣਾਈਆਂ, ਇਹ ਸੌ ਸਾਖੀ ਵਿਚ ਭੰਨ-ਤੋੜ ਕਰਨ ਵਾਲਾ ਆਖੇਪਕਾਰ ਕਹਾਣੀਆਂ ਪਾ ਰਿਹਾ ਹੈ ਜਾਂ ਹਿੰਦੂਆਂ ਵਿਚ ਆਪਣੇ ਵੈਰੀ ਮੁਸਲਮਾਨਾਂ ਬਾਬਤ ਚਲਦੀਆਂ ਲੋਕ ਕਥਾਵਾਂ ਸੁਣਾ ਰਿਹਾ ਹੈ। ਕਵੀ ਜੀ ਨੂੰ ਅਜਿਹੀਆਂ ਕਥਾਵਾਂ ਛੱਡ ਦੇਣੀਆਂ ਚਾਹੀਦੀਆਂ ਸਨ। ਸਤਿਗੁਰੂ ਜੀ ਅਜਿਹੀਆਂ ਕਹਾਣੀਆਂ ਨਹੀਂ ਸੁਣਾ ਸਕਦੇ।*

ਤਿਨ ਕੌ ਅੰਸ਼ ਸਰਬ ਹੀ ਮਰਿ ਹੈ। ਕਿਧੌਂ ਬੀਚ ਤੇ ਕੋਇ ਉਬਰਿਹੈ'।
ਫੁਰਮਾਯੋ ਬਚ 'ਲੋਕ ਘਨੇਰੇ। ਤਿਨ ਕੀ ਅੰਸ਼ ਬਿਲੋਕਿ ਬਡੇਰੇ॥੨੬॥

ਕੀ ਉਸ ਦੀ ਅੰਸ਼ ਦੇ ਸਾਰੇ ਮਰ ਜਾਣਗੇ ਜਾਂ ਬਚ ਕੇ ਕੋਈ ਉਬਰੇਗਾ?'' ਗੁਰੂ ਜੀ ਨੇ ਫੁਰਮਾਇਆ, ''ਬਹੁਤ ਲੋਕ ਉਨ੍ਹਾਂ ਦੀ ਅੰਸ਼ ਨੂੰ ਵਡੇਰੀ ਜਾਣਗੇ॥੨੬॥

**ਨਿਜ ਨਿਜ ਧਰਮ ਛੋਡਿ ਮਿਲ ਰਹੈਂ। ਤਿਨ ਪਰ ਹੁਕਮ ਨਹੀਂ ਪ੍ਰਭੁ ਕਹੈਂ।**
**ਤਿਸੀ ਅੰਸ਼ ਕੇ ਸਭਿ ਮਰਿ ਜੈ ਹੈਂ। ਇਤ ਦਿਸ਼ਿ ਕੋ ਨਹਿੰ ਰਹਿਨਾ ਪੈ ਹੈ॥੨੭॥**

ਆਪਣਾ-ਆਪਣਾ ਧਰਮ ਛੱਡ ਕੇ ਉਨ੍ਹਾਂ ਨਾਲ ਮਿਲ ਜਾਣਗੇ, ਉਨ੍ਹਾਂ ਉੱਤੇ ਪ੍ਰਭੂ ਜੀ ਮਾਰਨ ਦਾ ਹੁਕਮ ਲਾਗੂ ਨਹੀਂ ਕਰਨਗੇ। ਪਰ ਉਸ ਅੰਸ਼ ਦੇ ਸਾਰੇ ਮਰ ਜਾਣਗੇ, ਇਸ ਪਾਸੇ ਤੋਂ ਕੋਈ ਵੀ ਰਹਿ ਨਹੀਂ ਪਾਏਗਾ॥੨੭॥

**ਹਮ ਹ੍ਵੈਂ ਪੀਛੇ ਬਰਖ ਸਵਾਸੈ। ਤਬਹਿ ਖਾਲਸਾ ਇਨਹੁ ਬਿਨਾਸੈ।**
**ਬਿਨਸਤਿ ਰਹੈਂ ਸਮੈ ਪ੍ਰਤਿ ਫੇਰ। ਯੌ ਤਿਨ ਕੀ ਹੁਇ ਮੂਲ ਉਖੇਰ'॥ ੨੮॥**

ਸਾਡੇ ਪਿੱਛੋਂ ਸਵਾ ਸੌ ਸਾਲ ਬਾਅਦ, ਸਾਡਾ ਖਾਲਸਾ ਇਨ੍ਹਾਂ ਦਾ ਵਿਨਾਸ਼ ਕਰੇਗਾ। ਸਮੇਂ ਸਮੇਂ ਇਹ ਮਰਦੇ ਰਹਿਣਗੇ, ਇਸ ਤਰ੍ਹਾਂ ਉਨ੍ਹਾਂ ਦੀ ਜੜ੍ਹ ਪੁੱਟੀ ਜਾਵੇਗੀ''॥੨੮॥

**ਇਸ ਪ੍ਰਕਾਰ ਸਿੰਘਨਿ ਸਮੁਝਾਯੋ। ਸਭਾ ਉਠਨ ਕੋ ਸਮੈ ਸੁ ਆਯੋ।**
**ਮੰਦਿਰ ਅੰਦਰ ਜਾਇ ਪ੍ਰਵੇਸ਼ੇ। ਗਯੋ ਖਾਲਸਾ ਸਿਵਰ ਅਸ਼ੇਸ਼ੇ॥ ੨੯॥**

ਇਸ ਪ੍ਰਕਾਰ ਗੁਰੂ ਜੀ ਨੇ ਸਿੰਘਾਂ ਨੂੰ ਸਮਝਾਇਆ, ਫਿਰ ਸਭਾ ਦੇ ਉਠਣ ਦਾ ਸਮਾਂ ਹੋ ਗਿਆ। ਆਪਣੇ ਮਹਿਲਾਂ ਦੇ ਅੰਦਰ ਪ੍ਰਵੇਸ਼ ਕਰ ਗਏ, ਖਾਲਸਾ ਆਪਣੇ-ਆਪਣੇ ਟਿਕਾਣਿਆਂ ਤੇ ਚਲਾ ਗਿਆ॥੨੯॥

**ਖਾਨ ਪਾਨ ਕਰਿ ਨਿਸਾ ਬਿਤਾਈ। ਭਈ ਪ੍ਰਾਤਿ ਪੁਨ ਸਭਾ ਲਗਾਈ।**
**ਆਨਿ ਖਾਲਸੇ ਦਰਸ਼ਨ ਕੀਨਾ। ਕਰਿ ਬੰਦਨ ਢਿਗ ਬੈਠਿ ਪ੍ਰਬੀਨਾ॥ ੩੦॥**

ਖਾ ਪੀ ਕੇ ਰਾਤ ਬਤੀਤ ਕੀਤੀ, ਸਵੇਰ ਹੋਈ ਤੇ ਫਿਰ ਸਭਾ ਲਾਈ। ਖਾਲਸੇ ਨੇ ਆ ਕੇ ਦਰਸ਼ਨ ਕੀਤੇ ਤੇ ਬੰਦਨਾ ਕਰਕੇ ਸਾਰੇ ਗੁਰੂ ਜੀ ਦੇ ਪਾਸ ਬੈਠ ਗਏ॥੩੦॥

**ਗਰਜ ਗਰਜ ਗੁਰ ਫਤੇ ਬੁਲਾਵੈਂ। ਸ਼ਸਤ੍ਰਨ ਸਹਤ ਬੈਸ਼ਿ ਦੁਤਿ ਪਾਵੈਂ।**
**ਰਾਜਨ ਕੇ ਤਬਿ ਚਲੇ ਪ੍ਰਸੰਗਾ। 'ਧਰੇ ਤ੍ਰਾਸ ਮਿਲਿ ਭੇ ਇਕ ਰੰਗਾ॥ ੩੧॥**

ਬੜੀ ਉੱਚੀ ਆਵਾਜ਼ ਵਿਚ ਗੱਜ ਗੱਜ ਕੇ ਗੁਰੂ ਜੀ ਨੂੰ ਫਤਹਿ ਬੁਲਾਉਂਦੇ ਸਨ, ਸ਼ਸਤਰਾਂ ਸਹਿਤ ਉਨ੍ਹਾਂ ਨੇ ਸੁੰਦਰ ਕਪੜੇ ਪਾਏ ਹੋਏ ਸਨ। ਫਿਰ ਰਾਜਿਆਂ ਦੇ ਪ੍ਰਸੰਗ ਚਲੇ, ''ਡਰ ਕੇ ਸਾਰੇ ਇਕੱਠੇ ਹੋ ਗਏ ਹਨ॥੩੧॥

**ਕੇਤਿਕ ਲੇ ਕਰਿ ਚਮੂੰ ਬਿਸਾਲਾ। ਦਿਸ਼ਿ ਅਨੰਦਪੁਰ ਘੇਰੋ ਡਾਲਾ।**
**ਚਹਤਿ ਰਹੈਂ ਲਰਿਬੇ ਕਹੁ ਜੰਗ। ਕੇਤਿਕ ਆਗੇ ਆਇ ਨਿਸੰਗ॥ ੩੨॥**

ਕਈਆਂ ਨੇ ਵੱਡੀਆਂ ਫੌਜਾਂ ਲੈ ਕੇ, ਅਨੰਦਪੁਰ ਵਾਲੇ ਪਾਸੇ ਘੇਰਾ ਪਾਇਆ ਹੈ। ਉਹ ਲੜਾਈ ਕਰਨਾ ਚਾਹੁੰਦੇ ਹਨ, ਕਈ ਸ਼ੰਕਾ ਰਹਿਤ ਹੋ ਕੇ ਅੱਗੇ ਆ ਗਏ ਹਨ॥੩੨॥

**ਸਿੰਘਨ ਸੰਗ ਭਿਰਤਿ ਹੀ ਰਹੈਂ। ਜੇ ਜੇ ਬਡੇ ਸੁ ਐਸੇ ਕਹੈਂ।**
**ਸ੍ਰੀ ਕਲਗ਼ੀਧਰ ਚਢਿ ਇਤ ਓਰ। ਆਵਹਿਂ ਤਿਨਹਿਂ ਦਿਖਾਵਹਿਂ ਜ਼ੋਰ॥ ੩੩॥**

ਸਿੰਘਾਂ ਨਾਲ ਭਿੜਦੇ ਹੀ ਰਹਿੰਦੇ ਹਨ। ਜਿਹੜੇ ਜਿਹੜੇ ਵੱਡੇ ਹਨ, ਉਹ ਇਸ ਤਰ੍ਹਾਂ ਕਹਿੰਦੇ ਹਨ, ''ਜਦ ਕਲਗ਼ੀਧਰ ਜੀ ਇਸ ਪਾਸੇ ਚੜ੍ਹ ਕੇ ਆਉਣਗੇ ਤਾਂ ਉਨ੍ਹਾਂ ਨੂੰ ਆਪਣੀ ਤਾਕਤ ਵਿਖਾਵਾਂਗੇ॥੩੩॥

ਸਿੰਘਨ ਸੰਗ ਲਰਹਿਂ ਨਹਿਂ ਜਾਇ। ਸੰਗ ਚਮੂੰ ਕੇ ਚਮੂੰ ਲਰਾਇ।
ਬੈਠਿ ਸਭਾ ਮਹਿਂ ਬੋਲਹਿਂ ਬਾਤਨ। ਚਾਹਤਿ ਹੈਂ ਸੰਘਰ ਕੇ ਘਾਤਨ' ॥ ੩੪ ॥

ਸਿੰਘਾਂ ਨਾਲ ਜਾ ਕੇ ਨਹੀਂ ਲੜਾਂਗੇ, ਸੈਨਾ ਨਾਲ਼ ਸੈਨਾ ਨੂੰ ਲੜਾਵਾਂਗੇ। ਸਭਾ ਵਿਚ ਬੈਠ ਕੇ ਗੱਲਾਂ ਕਰਦੇ ਹਨ, ਯੁੱਧ ਦੇ ਵਿਚ ਨਾਸ਼ ਕਰਨਾ ਚਾਹੁੰਦੇ ਹਨ" ॥੩੪॥

ਸੁਨਿ ਸ਼੍ਰੀ ਮੁਖ ਤੇ ਤਬਿ ਫੁਰਮਾਯੋ। 'ਭਏ ਪ੍ਰਭਾਤਿ ਚਹਤਿ ਹਮ ਜਾਯੋ।
ਬਹੁ ਦਿਨ ਬੀਤੇ ਗਏ ਅਖੇਰ। ਤਿਤ ਦਿਸ਼ਿ ਚਲਹਿਂ ਹਤਹਿਂ ਕਿਤ ਸ਼ੇਰ' ॥ ੩੫ ॥

ਇਹ ਸੁਣ ਕੇ ਗੁਰੂ ਜੀ ਨੇ ਫਿਰ ਫੁਰਮਾਇਆ, "ਸਵੇਰ ਹੋਣ ਤੇ ਅਸੀਂ ਜਾਣਾ ਚਾਹੁੰਦੇ ਹਾਂ, ਸ਼ਿਕਾਰ ਖੇਡਿਆਂ ਨੂੰ ਬਹੁਤ ਦਿਨ ਬੀਤ ਗਏ ਹਨ, ਉਸ ਪਾਸੇ ਜਾ ਕੇ ਕਿਸੇ ਸ਼ੇਰ ਦਾ ਸ਼ਿਕਾਰ ਕਰਾਂਗੇ" ॥੩੫॥

ਇਸ ਤੇ ਆਦਿਕ ਅਨਿਕ ਪ੍ਰਸੰਗ। ਭਏ ਸੁਨੇ ਸਭਿ ਸਿੰਘਨ ਸੰਗ।
ਸੋ ਭਿ ਰਾਤਿ ਸਤਿਗੁਰੂ ਬਿਤਾਈ। ਹੋਤਿ ਪ੍ਰਾਤਿ ਕੇ ਕਰੀ ਚਢਾਈ॥ ੩੬ ॥

ਇਸ ਤਰ੍ਹਾਂ ਦੇ ਹੋਰ ਅਨੇਕਾਂ ਪ੍ਰਸੰਗ, ਸਿੰਘਾਂ ਨਾਲ ਹੋਏ ਤੇ ਗੁਰੂ ਜੀ ਨੇ ਸੁਣੇ। ਉਹ ਰਾਤ ਵੀ ਗੁਰੂ ਜੀ ਨੇ ਬਤੀਤ ਕੀਤੀ ਤੇ ਸਵੇਰ ਹੋਣ ਤੇ ਚੜ੍ਹਾਈ ਕਰ ਦਿੱਤੀ॥੩੬॥

ਪਾਇ ਹੁਕਮ ਰਣਜੀਤ ਨਗਾਰਾ। ਗਰਜ ਉਠਯੋ ਜਿਮ ਜਲਧਰ ਭਾਰਾ।
ਸੁਨਤਿ ਖਾਲਸਾ ਹੋਯਸਿ ਤਜਾਰੂ। ਜ਼ੀਨ ਤੁਰੰਗਮ ਕਰਿ ਸ਼ਿੰਗਾਰੂ॥ ੩੭ ॥

ਹੁਕਮ ਪਾ ਕੇ ਰਣਜੀਤ ਨਗਾਰਾ ਇੰਝ ਗੱਜ ਉਠਿਆ ਜਿਵੇਂ ਭਾਰੀ ਬੱਦਲ ਗੱਜਦਾ ਹੈ। ਖਾਲਸਾ ਰਣਜੀਤ ਨਗਾਰੇ ਦੀ ਆਵਾਜ਼ ਸੁਣ ਕੇ ਤਿਆਰ ਹੋ ਗਿਆ ਤੇ ਉਨ੍ਹਾਂ ਘੋੜਿਆਂ ਤੇ ਕਾਠੀਆਂ ਪਾ ਕੇ ਸ਼ਿੰਗਾਰ ਲਈਆਂ॥੩੭॥

ਬਸਤ੍ਰ ਸ਼ਸਤ੍ਰ ਤੇ ਸਜੇ ਬਿਸਾਲੇ। ਗਹੇ ਤੁਫੰਗਨਿ ਚਢਿ ਚਢਿ ਚਾਲੇ।
ਸੌਚ ਸ਼ਨਾਨੇ ਸ਼ਸਤ੍ਰ ਸਜਾਏ। ਕਲਗੀਧਰ ਆਯੁਧ ਅੰਗ ਲਾਏ॥ ੩੮ ॥

ਬਸਤਰ ਸ਼ਸਤਰ ਪਹਿਣ ਕੇ ਪੂਰੀ ਤਰ੍ਹਾਂ ਸੱਜ ਗਏ ਤੇ ਬੰਦੂਕਾਂ ਫੜ ਫੜ ਕੇ ਘੋੜਿਆਂ 'ਤੇ ਸਵਾਰ ਹੋ ਗਏ। ਗੁਰੂ ਜੀ ਨੇ ਵੀ ਸੌਚ ਇਸ਼ਨਾਨ ਕਰਕੇ ਸ਼ਸਤਰ ਸਜਾ ਲਏ ਤੇ ਹਥਿਆਰ ਆਪਣੇ ਅੰਗਾਂ ਨੂੰ ਲਾ ਲਏ॥੩੮॥

ਬਿਧਿ ਸੰਗ ਕਟ ਮੇਂ ਖੜਗ ਨਿਖੰਗ। ਗਹਯੋ ਧਨੁਖ ਕਰ ਸਬਜ਼ ਸੁਰੰਗ।
ਜਿਗਾ ਜਵਾਹਰ ਜ਼ਾਹਿਰ ਜੋਤਿ। ਝੂਲਤਿ ਕਲਗੀ ਅਤਿ ਦੁਤਿ ਹੋਤਿ॥ ੩੯ ॥

ਵਿਧੀ ਨਾਲ ਕਮਰਕੱਸੇ ਨਾਲ ਤਲਵਾਰ ਕੱਸ ਲਈ ਅਤੇ ਤੀਰਾਂ ਦਾ ਭੱਥਾ ਮੋਢੇ ਨਾਲ ਸਜਾ ਲਿਆ ਤੇ ਸ੍ਰੇਸ਼ਟ ਸਬਜ਼ ਰੰਗ ਦਾ ਧਨੁੱਖ ਹੱਥ ਵਿਚ ਫੜ ਲਿਆ। ਹੀਰਿਆਂ ਨਾਲ ਜੜੀ ਜਿਗਾ ਦਾ ਪ੍ਰਕਾਸ਼ ਪ੍ਰਗਟ ਹੋ ਰਿਹਾ ਸੀ ਤੇ ਝੂਲਦੀ ਹੋਈ ਕਲਗੀ ਬੜੀ ਸ਼ੋਭਾ ਪਾ ਰਹੀ ਸੀ॥੩੯॥

ਦੀਨ ਹੁਕਮ ਅਨਵਾਇ ਤੁਰੰਗ। ਭਏ ਅਰੋਹਨਿ ਗਹਿ ਬਲ ਅੰਗ।
ਜਬਿ ਕੀਨਸਿ ਪ੍ਰਸਥਾਨ ਅਗੇਰੇ। ਦੁੰਦਭਿ ਬਾਜਯੋ ਸ਼ਬਦ ਉਚੇਰੇ॥ ੪੦ ॥

ਗੁਰੂ ਜੀ ਨੇ ਹੁਕਮ ਦੇ ਕੇ ਘੋੜਾ ਮੰਗਵਾਇਆ ਤੇ ਗੁਰੂ ਜੀ ਬਲਵਾਨ ਘੋੜੇ 'ਤੇ ਸਵਾਰ ਹੋ ਗਏ। ਜਦ ਅੱਗੇ ਚਲ ਪਏ ਤਾਂ ਬੜੀ ਉੱਚੀ ਆਵਾਜ਼ ਵਿਚ ਨਗਾਰਾ ਵੱਜ ਉੱਠਿਆ॥੪੦॥

ਤੁਪਕਨ ਸੌਂ ਤੋੜੇ ਸੁ ਲਗਾਇ। ਚਲੇ ਬੀਰ ਹੋਏ ਪਿਛਵਾਇ।
ਚੰਚਲ ਬਲੀ ਕੁਦਾਇ ਹਯਨਿ ਕੋ। ਗਮਨੇ ਪ੍ਰਭੁ ਕੇ ਸੰਗ ਸੁ ਬਨ ਕੋ॥ ੪੧ ॥

ਬੰਦੂਕਾਂ ਦੇ ਤੋੜੇ ਲਗਾਏ ਤੇ ਸੂਰਬੀਰ ਗੁਰੂ ਜੀ ਦੇ ਪਿੱਛੇ ਪਿੱਛੇ ਚਲ ਪਏ। ਚਲਾਕ ਬਲਵਾਨ ਘੋੜਿਆਂ ਨੂੰ ਕੁਦਵਾਉਂਦੇ ਸਨ। ਸਾਰੇ ਪ੍ਰਭੂ ਜੀ ਦੇ ਨਾਲ ਜੰਗਲ ਵੱਲ ਚਲ ਪਏ॥੪੧॥

ਦੀਰਘ ਕਾਨਨ ਜਾਇ ਪ੍ਰਵੇਸ਼ੇ। ਹੇਰਿ ਹੇਰਿ ਮ੍ਰਿਗ ਹਨੇ ਵਿਸ਼ੇਸ਼ੇ।
ਤੁਪਕਨ ਕੇ ਤੜਾਕ ਗਨ ਹੋਵੈਂ। ਦੂਰ ਦੂਰ ਇਤ ਉਤ ਫਿਰ ਜੋਵੈਂ॥ ੪੨॥

ਵੱਡੇ ਜੰਗਲ ਵਿਚ ਪ੍ਰਵੇਸ਼ ਕਰ ਗਏ ਤੇ ਵੇਖ ਵੇਖ ਕੇ ਬਹੁਤ ਹਿਰਨ ਮਾਰੇ। ਬੰਦੂਕਾਂ ਦੀ ਤੜ ਤੜ ਦੀ ਆਵਾਜ਼ ਉਠਦੀ ਸੀ, ਦੂਰ-ਦੂਰ ਤਕ ਏਧਰ ਓਧਰ ਫਿਰ ਕੇ ਵੇਖਦੇ ਸਨ॥੪੨॥

ਧੁਨਿ ਊਚੀ ਪੁਨ ਬਜਜੋ ਨਗਾਰਾ। ਬਨ ਮਹਿਂ ਹੋਤਿ ਕੁਲਾਹਲ ਭਾਰਾ।
ਖੇਲਿ ਅਖੇਰ ਸੈਲ ਪਰ ਸੈਲ। ਗਏ ਗੁਰੂ ਦਲ ਜੁਤਿ ਸੋ ਗੈਲ॥ ੪੩॥

ਫਿਰ ਬੜੀ ਉੱਚੀ ਧੁਨ ਵਿਚ ਨਗਾਰਾ ਵੱਜ ਉਠਿਆ, ਜੰਗਲ ਵਿਚ ਭਾਰੀ ਕੁਲਾਹਲ ਮੱਚ ਗਿਆ। ਸ਼ਿਕਾਰ ਖੇਡ ਕੇ ਤੇ ਪਹਾੜ ਤੇ ਸੈਰ ਕਰਕੇ ਫਿਰ ਉਸੇ ਰਾਹ ਸੈਨਾ ਸਹਿਤ ਗੁਰੂ ਜੀ ਚਲੇ ਗਏ॥੪੩॥

ਥਲ ਉਤੰਗ ਸਤਿਗੁਰ ਥਿਰ ਹੋਏ। ਚਾਰਹੁਂ ਦਿਸ਼ਿ ਕਾਨਨ ਗਿਰ ਜੋਏ।
ਹਾਥ ਧਨੁਖ ਧਰਿ ਖੈਂਚਨ ਕਰਜੋ। ਸ਼ਬਦ ਉਤੰਗ ਦੇਸ਼ ਤਿਸ ਭਰਜੋ॥ ੪੪॥

ਇਕ ਉੱਚੀ ਥਾਂ ਤੇ ਸਤਿਗੁਰੂ ਜੀ ਜਾ ਖੜੇ ਹੋਏ, ਜਿਸ ਦੇ ਚਾਰੇ ਪਾਸੇ ਜੰਗਲ ਅਤੇ ਪਹਾੜ ਸਨ। ਫਿਰ ਧਨੁੱਖ ਤੇ ਹੱਥ ਧਰ ਕੇ ਉਸ ਨੂੰ ਖਿਚਿਆ ਤੇ ਉਸ ਦੇਸ਼ ਵਿਚ ਬੜੀ ਉੱਚੀ ਆਵਾਜ਼ ਪੈਦਾ ਹੋਈ॥੪੪॥

ਗਰਜਜੋ ਗਗਨ ਭਈ ਧੁਨਿ ਭਾਰੀ। ਇਮ ਸਭਿ ਸਥਲ ਅਵਾਜ਼ ਉਚਾਰੀ।
'ਰਾਖ ਲੇਹੁ ਗੁਰੂ ਜੀ ਰਖਿ ਲੇਹੂ। ਤੁਮ ਸਮਾਨਤਾ ਬਨਹਿ ਨ ਕੇਹੂ॥ ੪੫॥

ਅਕਾਸ਼ ਗਰਜ ਉਠਿਆ ਤੇ ਬੜੀ ਉੱਚੀ ਆਵਾਜ਼ ਪੈਦਾ ਹੋਈ, ਇੰਝ ਸਭ ਥਾਂ ਆਵਾਜ਼ ਦਾ ਉਚਾਰਨ ਹੋਇਆ, "ਰੱਖ ਲਵੋ, ਗੁਰੂ ਜੀ ਰੱਖ ਲਵੋ, ਤੁਹਾਡੀ ਕੋਈ ਵੀ ਬਰਾਬਰੀ ਨਹੀਂ ਕਰ ਸਕਦਾ ਹੈ॥੪੫॥

ਤਜਹੁ ਛੋਭ ਉਰ ਕਰੁਨਾ ਕੀਜੈ। ਅਪਨੇ ਜਾਨਹੁ ਰਾਖ ਲਈਜੈ'।
ਹਯ ਨੀਲੋ ਪੁਨ ਤਲੇ ਉਤਾਰਾ। ਪਰਚਤਿ ਲਾਗੇ ਕਰਨ ਸ਼ਿਕਾਰਾ॥ ੪੬॥

ਗੁੱਸਾ ਛੱਡੋ ਤੇ ਕਿਰਪਾ ਕਰੋ ਤੇ ਆਪਣੇ ਜਾਣ ਕੇ ਰੱਖ ਲਵੋ।" ਫਿਰ ਨੀਲੇ ਘੋੜੇ ਨੂੰ ਥੱਲੇ ਉਤਾਰਿਆ ਤੇ ਕੁਝ ਪਰਚ ਕੇ ਫਿਰ ਸ਼ਿਕਾਰ ਖੇਡਣ ਲੱਗ ਗਏ॥੪੬॥

*ਚੌਥੀ ਰੁੱਤ ਦਾ ਤੀਸਰਾ ਅਧਿਆਇ ਸਮਾਪਤ ਹੋਇਆ॥੩॥*

## ਅਧਿਆਇ ਚੌਥਾ

*ਬਲੀਆ ਚੰਦ ਤੇ ਆਲਮ ਚੰਦ ਨਾਲ ਯੁੱਧ*

*ਦੋਹਰਾ-* ਪਰਚਤਿ ਕਰਤਿ ਸ਼ਿਕਾਰ ਕੋ ਦੂਰ ਗਏ ਜਗਨਾਥ।
ਨਾਦ ਕੁਲਾਹਲ ਗੈਲ ਮਹਿਂ ਦੁੰਦਭਿ ਤੁਪਕਨ ਸਾਥ॥ ੧॥

ਸ਼ਿਕਾਰ ਖੇਡਣ ਵਿਚ ਲੀਨ ਗੁਰੂ ਜੀ ਬਹੁਤ ਦੂਰ ਨਿਕਲ ਗਏ, ਨਗਾਰੇ ਅਤੇ ਬੰਦੂਕਾਂ ਦੀ ਆਵਾਜ਼ ਦਾ ਸ਼ੋਰ ਰਸਤੇ ਵਿਚ ਹੋ ਰਿਹਾ ਸੀ॥੧॥

ਚੌਪਈ- **ਨਿਕਟ ਰਹਯੋ ਰਾਜਨਿ ਕੋ ਡੇਰਾ। ਜਿਨ ਕੇ ਮਨ ਹੰਕਾਰ ਬਡੇਰਾ।**
**ਬਲੀਆ੍ਰਚੰਦ ਸੁ ਆਲਮਚੰਦ। ਸੁਨਿ ਧੁਨਿ ਕੋ ਉਤਸਾਹ ਬਿਲੰਦ॥੨॥**

ਉਥੇ ਨੇੜੇ ਹੀ ਰਾਜਿਆਂ ਦਾ ਡੇਰਾ ਸੀ, ਜਿਨ੍ਹਾਂ ਦੇ ਮਨ ਵਿਚ ਵੱਡਾ ਹੰਕਾਰ ਸੀ। ਬਲੀਆ ਚੰਦ ਅਤੇ ਆਲਮ ਚੰਦ ਨੇ ਜਦ ਨਗਾਰੇ ਦੀ ਧੁਨ ਸੁਣੀ ਤਾਂ ਉਨ੍ਹਾਂ ਦੇ ਮਨ ਬੜੇ ਉਤਸ਼ਾਹ ਨਾਲ ਭਰ ਗਏ॥੨॥

**ਤੂਰਨ ਤਜਾਰ ਹੋਇ ਅਸਵਾਰਾ। ਜਿਨ ਕੇ ਸੰਗ ਸਿਪਾਹਿ ਹਜ਼ਾਰਾ।**
**ਚਹਿਂ ਬਹਾਦਰੀ ਕਰਨਿ ਦਿਖਾਵਨਿ। ਕਹੈਂ ਪਰਸਪਰ 'ਭਾ ਮਨ ਭਾਵਨ' ॥੩॥**

ਤੁਰਤ ਉਹ ਘੋੜਿਆਂ 'ਤੇ ਸਵਾਰ ਹੋ ਗਏ, ਜਿਨ੍ਹਾਂ ਦੇ ਨਾਲ ਹਜ਼ਾਰਾਂ ਸਿਪਾਹੀ ਸਨ। ਉਹ ਆਪਣੀ ਬਹਾਦਰੀ ਨੂੰ ਵਿਖਾਉਣਾ ਚਾਹੁੰਦੇ ਸਨ। ਆਪਸ ਵਿਚ ਕਹਿੰਦੇ ਸਨ, "ਸਾਡੇ ਮਨ-ਭਾਉਂਦੀ ਗੱਲ ਹੋਈ ਹੈ"॥੩॥

**ਜੰਗ ਕਰਨ ਕੋ ਉਰ ਹੰਕਾਰੀ। ਆਏ ਸਮੁਖ ਚਮੂੰ ਲੇ ਸਾਰੀ।**
**ਮਿਲੇ ਆਨਿ ਕਰਿ ਅਨਿਕ ਪਹਾਰੀ। ਤੁਪਕ ਚਲਨਿ ਲਾਗੀ ਤਿਸ ਬਾਰੀ॥੪॥**

ਜੰਗ ਕਰਨ ਦਾ ਹਿਰਦੇ ਵਿਚ ਹੰਕਾਰ ਭਰਿਆ ਸੀ ਤੇ ਸਾਰੀ ਸੈਨਾ ਲੈ ਕੇ ਗੁਰੂ ਜੀ ਦੇ ਸਾਹਮਣੇ ਆ ਗਏ ਤੇ ਹੋਰ ਵੀ ਕਈ ਪਹਾੜੀਏ ਉਨ੍ਹਾਂ ਨੂੰ ਆ ਮਿਲੇ ਤੇ ਉਸ ਸਮੇਂ ਬੰਦੂਕਾਂ ਚਲਣ ਲੱਗੀਆਂ॥੪॥

**ਸਿੰਘ ਸ਼ਸਤ੍ਰਧਾਰੀ ਇਤ ਥੋਰੇ। ਜੋਧਾ ਘਨੇ ਆਇ ਉਤ ਓਰੇ।**
**ਤਬਿ ਕਲਗ਼ੀਧਰ ਪੂਰਬ ਦਿਸ਼ਿ ਕੋ। ਗਏ ਭਜਾਇ ਕੁਦਾਇਤ ਅਸੁ ਕੋ॥੫॥**

ਏਧਰ ਸ਼ਸਤਰਧਾਰੀ ਸਿੱਖ ਬਹੁਤ ਥੋੜ੍ਹੇ ਸਨ, ਦੂਸਰੇ ਪਾਸੇ ਤੋਂ ਬਹੁਤ ਯੋਧੇ ਆਏ ਸਨ। ਤਦ ਕਲਗ਼ੀਧਰ ਜੀ ਘੋੜੇ ਨੂੰ ਭਜਾਉਂਦੇ ਅਤੇ ਕਦਵਾਉਂਦੇ ਪੂਰਬ ਵਾਲੇ ਪਾਸੇ ਚਲੇ ਗਏ॥੫॥

**ਕੇਤਿਕ ਕਾਲ ਖਾਲਸਾ ਲਰਯੋ। ਅਪਨੇ ਮਹਿਂ ਗੁਰੂ ਨਹੀਂ ਨਿਹਰਯੋ।**
**'ਹਮ ਕੋ ਛੋਰਿ ਗਏ ਕਰਿ ਭਾਣਾ। ਕੋ ਜਾਣਹਿਂ ਮਨ ਮਹਿਂ ਕਜਾ ਜਾਣਾ' ॥੬॥**

ਕੁਝ ਸਮੇਂ ਤਕ ਖਾਲਸਾ ਲੜਦਾ ਰਿਹਾ, ਜਦ ਉਨ੍ਹਾਂ ਆਪਣੇ ਵਿਚ ਗੁਰੂ ਜੀ ਨੂੰ ਨਾ ਵੇਖਿਆ ਤਾਂ ਉਹ ਕਹਿਣ ਲੱਗੇ, "ਸਾਨੂੰ ਛੱਡ ਕੇ ਉਹ ਭਾਣਾ ਕਰਕੇ ਚਲੇ ਗਏ ਹਨ, ਕੌਣ ਜਾਣਦਾ ਹੈ ਕਿ ਉਨ੍ਹਾਂ ਨੇ ਆਪਣੇ ਮਨ ਵਿਚ ਕੀ ਜਾਣਿਆ ਹੈ"॥੬॥

**ਧੀਰਜ ਰਹਯੋ ਨ ਸਿੰਘਨਿ ਕੇਰਾ। ਰਣ ਤੇ ਭਾਜਿ ਚਲੇ ਤਿਸ ਬੇਰਾ।**
**ਬਿਚਲਯੋ ਪਿਖਯੋ ਖਾਲਸਾ ਜਬੈ। ਮਿਲਿ ਪਹਾਰੀਯਨਿ ਮਾਰੇ ਤਬੈ॥੭॥**

ਫਿਰ ਸਿੰਘਾਂ ਵਿਚ ਧੀਰਜ ਨਾ ਰਿਹਾ, ਉਸ ਸਮੇਂ ਉਹ ਮੈਦਾਨ ਵਿਚੋਂ ਭੱਜ ਚਲੇ। ਜਦ ਖਾਲਸੇ ਨੂੰ ਵਿਗੜਦਾ ਹੋਇਆ ਵੇਖਿਆ ਤਾਂ ਪਹਾੜੀਆਂ ਨੇ ਮਿਲ ਕੇ ਸਿੰਘਾਂ ਨੂੰ ਮਾਰਿਆ॥੭॥

**ਨਿਕਸੇ ਖੜਗ ਕਟੇ ਬਹੁ ਅੰਗ। ਭਈ ਲਾਲ ਛਿਤ ਸ਼੍ਰੋਣਤ ਸੰਗ।**
**ਬਿਥਰੀ ਲੋਥ ਪੋਥਨਾ ਹੋਈ। ਮਾਰਨ ਮਰਨ ਭਿਰੇ ਦਿਸ਼ਿ ਦੋਈ॥੮॥**

ਤਲਵਾਰਾਂ ਕੱਢ ਕੇ ਉਨ੍ਹਾਂ ਬਹੁਤ ਅੰਗ ਕੱਟ ਦਿੱਤੇ ਤੇ ਧਰਤੀ ਲਹੂ ਨਾਲ ਲਾਲ ਹੋ ਗਈ, ਲੋਥਾਂ ਖਿਲਰ ਕੇ ਲੋਥ ਪੋਥ ਹੋ ਗਈਆਂ ਤੇ ਮਾਰਨ ਮਰਨ ਲਈ ਦੋਵੇਂ ਪਾਸੇ ਭਿੜ ਪਏ॥੮॥

ਬਹੁਤ ਸਿੰਘ ਜਬਿ ਰਣ ਮਹਿਂ ਮਾਰੇ। ਕੋ ਦੌਰਤਿ ਗੁਰ ਤੀਰ ਪੁਕਾਰੇ।
'ਸਾਚੇ ਪਾਤਸ਼ਾਹੁ ਰਖਿ ਲੀਜੈ। ਤੇਰੋ ਬਿਰਦ ਤਜਾਗ ਨਹਿਂ ਦੀਜੈ॥ ੯॥

ਜਦ ਬਹੁਤ ਸਿੰਘ ਰਣ ਵਿਚ ਮਾਰੇ ਗਏ, ਫਿਰ ਕਿਸੇ ਦੌੜ ਕੇ ਗੁਰੂ ਜੀ ਪਾਸ ਪੁਕਾਰ ਕੀਤੀ, "ਸੱਚੇ ਪਾਤਸ਼ਾਹ ਸਾਨੂੰ ਬਚਾ ਲਵੋ, ਆਪਣੇ ਬਿਰਦ ਨੂੰ ਨਾ ਛੱਡੋ॥੯॥

ਸ਼ੋਭਤਿ ਬਿਨਾ ਸ਼ੇਰ ਨਹਿਂ ਕਾਨਨ। ਜਿਤ ਕਿਤ ਸੁਨੀ ਬਾਤਿ ਇਹੁ ਕਾਨਨਿ'।
ਸਿੰਘਨ ਤੇ ਇਸ ਬਿਧਿ ਸੁਨਿ ਜਬੈ। ਸ਼੍ਰੀ ਕਲਗ਼ੀਧਰ ਬੋਲੇ ਤਬੈ॥ ੧੦॥

ਜੰਗਲ ਤੋਂ ਬਗੈਰ ਸ਼ੇਰ ਨਹੀਂ ਸ਼ੋਭਦਾ ਹੈ, ਜਿੱਥੇ ਕਿੱਥੇ ਇਹ ਗੱਲ ਕੰਨਾਂ ਨਾਲ ਸੁਣੀ ਹੈ।" ਜਦ ਸਿੰਘਾਂ ਪਾਸੋਂ ਇਸ ਤਰ੍ਹਾਂ ਸੁਣਿਆਂ ਤਾਂ ਸ੍ਰੀ ਕਲਗ਼ੀਧਰ ਜੀ ਬੋਲੇ॥੧੦॥

ਦੋਹਰਾ- 'ਸਿਦਕ ਪੁਕਾਰੇ ਖਾਲਸਾ ਗੁਰ ਕੀ ਬਾਨੀ ਪਾਠ।
ਆਪ ਸਿੰਘ ਆਪੇ ਬਿਪਨ, ਬਿਰਦ ਬਿਹਾਰੀ ਰਾਠ'॥ ੧੧॥

ਖਾਲਸਾ ਕਹਿੰਦਾ ਸੀ ਜੰਗਲ ਵੀ ਅਸੀਂ ਆਪ ਹਾਂ ਤੇ ਜੰਗਲ ਦੇ ਸ਼ੇਰ ਵੀ ਅਸੀਂ ਆਪ ਹਾਂ ਤੇ ਬਾਣੀ ਦਾ ਪਾਠ ਕਰਦਾ ਹੰਕਾਰ ਵਿਚ ਸਿਦਕ ਸਿਦਕ ਕੂਕਦਾ ਸੀ ਤੇ ਰਾਠ ਬਣਦਾ ਸੀ, ਹੁਣ ਕਿਉਂ ਬਿਹਾਰੀ ਨੂੰ ਭਾਵ ਸਾਨੂੰ ਬਿਰਦ ਦਾ ਵਾਸਤਾ ਪਾਉਂਦਾ ਹੈ"॥੧੧॥

ਚੌਪਈ- ਖਿਰੇ ਗੁਰੂ ਕਰ ਧਨੁਖ ਸੰਭਾਰੇ। ਸਰ ਨਿਖੰਗ ਤੇ ਪੰਚ ਨਿਕਾਰੇ।
ਤਾਨ ਕਾਨ ਲਗਿ ਤੁਰਤ ਚਲਾਏ। ਸ਼ੂੰਕਤਿ ਚਾਲੇ ਨਾਦ ਉਠਾਏ॥੧੨॥

ਫਿਰ ਗੁਰੂ ਜੀ ਧਨੁੱਖ ਸੰਭਾਲ ਕੇ ਖਲੋ ਗਏ ਤੇ ਭੱਥੇ ਵਿਚੋਂ ਪੰਜ ਤੀਰ ਕੱਢੇ ਤੇ ਕੰਨਾਂ ਤਕ ਕਮਾਨ ਨੂੰ ਤਾਣ ਕੇ ਤੁਰਤ ਚਲਾਏ। ਸ਼ੂਕਦੇ ਹੋਏ ਬੜੀ ਉੱਚੀ ਆਵਾਜ਼ ਪੈਦਾ ਕਰਦੇ ਸਨ॥੧੨॥

ਚਹੁੰ ਦਿਸ਼ਿ ਤੇ ਚਲ ਦਲ ਉਮਡਾਯੋ। ਸਰਬ ਖਾਲਸੇ ਕੋ ਦਿਖਰਾਯੋ।
ਤੁਮਲ ਜੁੱਧ ਤਬਿ ਹੋਵਨਿ ਲਾਗਾ। ਮਨਹੁਂ ਰੁੱਦ੍ਰ ਰਸ ਸੋਵਤਿ ਜਾਗਾ॥ ੧੩॥

ਚਾਰੇ ਪਾਸਿਆਂ ਤੋਂ ਫੌਜਾਂ ਉਮਡ ਕੇ ਚਲੀਆਂ ਆ ਰਹੀਆਂ ਸਾਰੇ ਖਾਲਸੇ ਨੂੰ ਦਿੱਸੀਆਂ। ਤਦ ਤੁਮਲ ਯੁੱਧ ਹੋਣ ਲੱਗਾ, ਮਾਨੋ ਭਿਆਨਕ ਅਸਰ ਵਾਲਾ ਰੁੱਦ੍ਰ ਰਸ, ਸੁੱਤਾ ਹੋਇਆ ਜਾਗਿਆ ਹੋਵੇ॥੧੩॥

ਭਿੜੇ ਭੇੜ ਭਟ ਮੁੜ ਮੁੜ ਲੜੇ। ਜੇ ਭਾਜਤਿ ਧਰਿ ਧੀਰਜ ਖੜੇ।
ਹਤੀ ਸ਼ਲਖ ਗੁਲਕਨਿ ਕੀ ਐਸੇ। ਹਟਜੋ ਜਲਦ ਮੁਚਿ ਬਰਖਾ ਜੈਸੇ॥ ੧੪॥

ਆਪਸ ਵਿਚ ਭੇੜ ਭਿੜ ਕੇ ਭੱਟ ਮੁੜ ਮੁੜ ਲੜੇ, ਜਿਹੜੇ ਭੱਜਣ ਲੱਗੇ ਸਨ ਉਹ ਧੀਰਜ ਧਾਰ ਕੇ ਖੜੇ ਹੋ ਗਏ। ਫਿਰ ਗੋਲੀਆਂ ਦੀਆਂ ਸ਼ਲਖਾਂ ਇਸ ਤਰ੍ਹਾਂ ਛੱਡੀਆਂ ਜਿਵੇਂ ਬੱਦਲ ਨੇ ਹੱਟ ਕੇ ਵਰਖਾ ਕੀਤੀ ਹੋਵੇ॥੧੪॥

ਲੋਹ ਪਰੇ ਦੁਹਿਂ ਦਿਸ਼ਿ ਕੇ ਜੋਧਾ। ਦੰਤਨ ਪੀਸ ਧਾਰਿ ਬਹੁ ਕ੍ਰੋਧਾ।
ਉਰ ਫੂਟੇ ਟੂਟੇ ਭਟ ਅੰਗਾ। ਸ਼੍ਰੋਣਤ ਸੰਗ ਭਰੇ ਸਰਬੰਗਾ॥ ੧੫॥

ਦੋਹਾਂ ਪਾਸਿਆਂ ਦੇ ਯੋਧੇ ਇਕ ਦੂਸਰੇ ਉੱਤੇ ਟੁੱਟ ਕੇ ਪੈ ਗਏ, ਬਹੁਤ ਕ੍ਰੋਧ ਧਾਰ ਕੇ ਉਹ ਦੰਦ ਪੀਸਦੇ ਸਨ। ਯੋਧਿਆਂ ਦੇ ਹਿਰਦੇ ਪਾਟ ਗਏ ਤੇ ਉਨ੍ਹਾਂ ਦੇ ਅੰਗ ਟੁੱਟ ਗਏ ਤੇ ਉਨ੍ਹਾਂ ਦੇ ਸਰੀਰ ਲਹੂ ਨਾਲ ਭਰੇ ਸਨ॥੧੫॥

ਮਾਨਹੁਂ ਖੇਲ ਫਾਗ ਕੋ ਆਏ। ਕੈ ਪਲਾਸ ਫੂਲੇ ਸਮੁਦਾਏ।
ਬੂਟਾ ਏਕ ਕਰੌਂਦੇ ਕੇਰਾ। ਤਿਸ ਤਰੁ ਖਿਰੇ ਗੁਰੂ ਰਣ ਹੇਰਾ॥ ੧੬॥

ਮਾਨੋ ਹੋਲੀ ਖੇਡ ਕੇ ਆਏ ਸਨ ਜਾਂ ਪਲਾਸ ਦੇ ਲਾਲ ਫੁੱਲ ਖਿੜੇ ਹੋਏ ਸਨ। ਇਕ ਕਰੌਂਦੇ ਦਾ ਬੂਟਾ ਸੀ, ਉਸ ਥੱਲੇ ਖੜੇ ਗੁਰੂ ਜੀ ਯੁੱਧ ਨੂੰ ਵੇਖ ਰਹੇ ਸਨ॥੧੬॥

ਦੁਹਿੰ ਦਿਸ਼ਿ ਕੋ ਤਬਿ ਪਿਖਹਿਂ ਤਮਾਸ਼ਾ। ਲਰਹਿਂ ਸੂਰਮੇ ਹੋਤਿ ਬਿਨਾਸ਼ਾ।
ਸਤਿਗੁਰ ਕੋ ਬਲ ਪਾਇ ਬਡੇਰਾ। ਲਰਤਿ ਖਾਲਸਾ ਵਧਯੋ ਅਗੇਰਾ॥ ੧੭॥

ਫਿਰ ਦੋਹਾਂ ਪਾਸਿਆਂ ਦਾ ਤਮਾਸ਼ਾ ਵੇਖਿਆ ਕਿ ਸੂਰਮੇ ਲੜ ਲੜ ਮਰਦੇ ਜਾਂਦੇ ਹਨ। ਸਤਿਗੁਰੂ ਜੀ ਦਾ ਵੱਡਾ ਬਲ ਪਾ ਕੇ ਫਿਰ ਖਾਲਸਾ ਲੜਦਾ ਹੋਇਆ ਅੱਗੇ ਵਧਿਆ॥੧੭॥

ਅਰਯੋ ਜੁ ਸਨਮੁਖ ਖੜਗ ਪ੍ਰਹਾਰੇ। ਰੁੰਡ ਮੁੰਡ ਕਰਿ ਭੂ ਪਰ ਡਾਰੇ।
ਪਰੀ ਅਕਾਸ਼ੀ ਫੌਜਾਂ ਆਇ। ਜਿਤ ਕਿਤ ਦੇਖਿ ਰਹੇ ਬਿਸਮਾਇ॥ ੧੮॥

ਜਿਹੜਾ ਵੀ ਅੱਗੇ ਅੜਿਆ ਉਸ ਉਤੇ ਤਲਵਾਰ ਦਾ ਵਾਰ ਕੀਤਾ ਤੇ ਰੁੰਡ ਮੁੰਡ ਕਰਕੇ ਧਰਤੀ 'ਤੇ ਸੁੱਟ ਦਿੱਤਾ। ਅਕਾਸ਼ੀ ਫੌਜਾਂ ਆ ਕੇ ਪੈ ਗਈਆਂ, ਜਿਹੜਾ ਕਿਹੜਾ ਵੇਖ ਕੇ ਬਹੁਤ ਹੈਰਾਨ ਹੋਇਆ॥੧੮॥

ਪਰ੍ਹਾ ਬੰਧਿ ਜਨੁ ਘਨ ਘਟ ਆਈ। ਗਨ ਗੁਲਕਾਂ ਬਰਖਾ ਬਰਖਾਈ।
ਤੁਪਕਨਿ ਕੜਕ ਗਾਜ ਜਨੁ ਪਰੈ। ਛਟਾ ਪਲੀਤੇ ਧੁਖਿ ਧੁਖਿ ਟਰੈਂ॥ ੧੯॥

ਸਫਾਂ ਬੰਨ੍ਹ ਕੇ ਮਾਨੋ ਸੰਘਣੀ ਘਟਾ ਆਈ ਹੋਵੇ, ਇਸ ਤਰ੍ਹਾਂ ਗੋਲੀਆਂ ਦੀ ਵਰਖਾ ਕੀਤੀ। ਬੰਦੂਕਾਂ ਗਰਜਦੀਆਂ ਸਨ ਜਦ ਗਜ ਵਿਚ ਚਲਦੇ ਸਨ, ਬਿਜਲੀ ਵਾਂਗ ਪਲੀਤੇ ਕਦੀ ਧੁਖਦੇ ਸਨ ਤੇ ਕਦੀ ਚਮਕਦੇ ਸਨ॥੧੯॥

ਦੁੰਦਭਿ ਢੋਲਨਿ ਸ਼ਬਦ ਮਹਾਨਾ। ਜਨੁ ਬਰਖਤਿ ਘਨ ਧੁਨਿ ਗਰਜਾਨਾ।
ਕ੍ਰਿਖਿ ਪਾਕੀ ਸਮ ਪਰਮ ਪਹਾਰੀ। ਤੋਰਿ ਫੋਰਿ ਚੂਰਨ ਕਰਿ ਡਾਰੀ॥ ੨੦॥

ਨਗਾਰੇ ਤੇ ਢੋਲਾਂ ਦੀ ਆਵਾਜ਼ ਬੜੀ ਉੱਚੀ ਉਠ ਰਹੀ ਸੀ ਜਿਵੇਂ ਬੱਦਲਾਂ ਦੀ ਬੜੀ ਉੱਚੀ ਗਰਜ ਉੱਠ ਰਹੀ ਸੀ। ਪੱਕੀ ਫਸਲ ਵਾਂਗ ਪਹਾੜੀਏ ਸਨ, ਜਿਸ ਨੂੰ ਤੋੜ ਫੋੜ ਕੇ ਸਿੰਘਾਂ ਨੇ ਚੂਰਨ ਬਣਾ ਦਿੱਤਾ॥੨੦॥

ਹੇਲਾ ਘਾਲਿ ਖਾਲਸਾ ਲਰਯੋ। ਭਾਗਯੋ ਪ੍ਰਥਮ ਲਾਜ ਕਰਿ ਮੁਰਯੋ।
ਬਲੀਆਚੰਦ ਆਨਿ ਪਗ ਰੋਪਯੋ। ਪਿਖਿ ਸਿਪਾਹ ਭਾਜੀ ਉਰ ਕੋਪਯੋ॥ ੨੧॥

ਵੱਡਾ ਹਮਲਾ ਕਰਕੇ ਖਾਲਸਾ ਲੜਿਆ, ਪਹਾੜੀ ਤੇ ਪਹਿਲਾਂ ਭੱਜ ਚਲੇ ਸੀ, ਪਰ ਸ਼ਰਮ ਕਰਕੇ ਵਾਪਸ ਆ ਗਏ। ਬਲੀਆ ਚੰਦ ਨੇ ਆ ਕੇ ਪੈਰ ਰੋਕਿਆ ਤੇ ਸਿਪਾਹੀਆਂ ਨੂੰ ਭੱਜਦੇ ਵੇਖ ਕੇ ਬਹੁਤ ਗੁੱਸੇ ਵਿਚ ਆਇਆ॥੨੧॥

ਇਤ ਤੇ ਉਦੇ ਸਿੰਘ ਧਰਿ ਧੀਰ। ਪਹੁਚਯੋ ਲੇ ਸਿੰਘਨਿ ਕੀ ਭੀਰ।
ਆਲਮਚੰਦ ਖੜਗ ਕਰਿ ਨੰਗਾ। ਭਯੋ ਸਮੁਖ ਚਾਹਤਿ ਰਣ ਜੰਗਾ॥ ੨੨॥

ਏਧਰ ਉਦੇ ਸਿੰਘ ਵੀ ਧੀਰਜ ਧਾਰ ਕੇ ਸਿੰਘਾਂ ਦੀ ਭੀੜ ਲੈ ਕੇ ਪਹੁੰਚ ਗਿਆ। ਆਲਮ ਚੰਦ ਨੰਗੀ ਤਲਵਾਰ ਲੈ ਕੇ ਸਾਹਮਣੇ ਆ ਖੜਾ ਹੋਇਆ, ਉਹ ਜੰਗ ਕਰਨਾ ਚਾਹੁੰਦਾ ਸੀ॥੨੨॥

ਆਲਮ ਸਿੰਘ ਕੁਪਯੋ ਇਸ ਦੇਖਿ। ਦੋਨਹੁਂ ਕੇ ਮਨਿ ਕੋਪ ਵਿਸ਼ੇਖ।
ਦੋਨਹੁਂ ਗਹੇ ਸਿਪਰ ਸ਼ਮਸ਼ੇਰ। ਘਾਤ ਕਰਨਿ ਜੂਟੇ ਸਮ ਸ਼ੇਰ॥ ੨੩॥

ਆਲਮ ਸਿੰਘ ਉਸ ਨੂੰ ਵੇਖ ਕੇ ਬਹੁਤ ਗੁੱਸੇ ਵਿਚ ਆਇਆ, ਦੋਹਾਂ ਦੇ ਮਨ ਵਿਚ ਵਿਸ਼ੇਸ਼ ਕ੍ਰੋਧ ਸੀ। ਦੋਹਾਂ ਨੇ ਢਾਲ ਅਤੇ ਤਲਵਾਰ ਫੜੀ ਸੀ ਤੇ ਇਕ ਦੂਸਰੇ ਨੂੰ ਮਾਰਨ ਵਾਸਤੇ ਉਹ ਸ਼ੇਰਾਂ ਵਾਂਗ ਭਿੜ ਪਏ॥੨੩॥

ਬਾਮ ਦਾਹਨੇ ਫਿਰਿ ਮਿਲਿ ਗਏ। ਖੜਗ ਪ੍ਰਹਾਰ ਪ੍ਰਹਾਰਤਿ ਭਏ।
ਗਿਰਪਤਿ ਸਮੁਖ ਸਿਪਰ ਕਰਿ ਦਈ। ਰੋਕਜੋ ਵਾਰ ਹੁਤੇ ਬਲ ਮਈ॥ ੨੪॥

ਸੱਜੇ ਪਾਸੇ ਉਹ ਫਿਰ ਮਿਲ ਗਏ ਤੇ ਤਲਵਾਰ ਦੇ ਵਾਰ ਕਰਨ ਲੱਗੇ। ਪਹਾੜੀ ਰਾਜੇ ਨੇ ਅੱਗੇ ਢਾਲ ਕਰ ਦਿੱਤੀ। ਉਸ ਨੇ ਬਲਵਾਨ ਵਾਰ ਨੂੰ ਰੋਕ ਲਿਆ॥੨੪॥

ਤਿਹ ਪਾਛੈ ਨਿਜ ਵਾਰ ਪ੍ਰਹਾਰਾ। ਖੜਗ ਸਮੇਤ ਹਾਥ ਕਟਿ ਡਾਰਾ।
ਤਿਸ ਕੇ ਭਟ ਪਹੁੰਚੇ ਲਿਯ ਆਗਾ। ਆਲਮਚੰਦ ਤਜਾਗਿ ਰਣ ਭਾਗਾ॥ ੨੫॥

ਉਸ ਤੋਂ ਬਾਅਦ ਆਲਮ ਸਿੰਘ ਨੇ ਆਪਣਾ ਵਾਰ ਕੀਤਾ ਤੇ ਤਲਵਾਰ ਸਮੇਤ ਹੱਥ ਵੱਢ ਦਿੱਤਾ। ਫਿਰ ਜਦ ਆਲਮ ਚੰਦ ਦੇ ਭੱਟ ਅੱਗੇ ਪਹੁੰਚ ਗਏ ਤਾਂ ਆਲਮ ਚੰਦ ਰਣਖੇਤਰ ਛੱਡ ਕੇ ਭੱਜ ਉਠਿਆ॥੨੫॥

ਇਮ ਆਲਮਸਿੰਘ ਲੇ ਕਰਿ ਫਤੇ। ਵਾਹਿਗੁਰੂ ਜੀ ਕੀ ਕਹਿ ਫਤੇ।
ਦਿਸ਼ਾ ਦੂਸਰੀ ਬਲੀਆਚੰਦ। ਲਰਤਿ ਕਰਤਿ ਉਤਸਾਹਿ ਬਿਲੰਦ॥ ੨੬॥

ਇਸ ਤਰ੍ਹਾਂ ਆਲਮ ਸਿੰਘ ਨੇ ਫਤਹਿ ਪ੍ਰਾਪਤ ਕਰਕੇ, ਵਾਹਿਗੁਰੂ ਜੀ ਕੀ ਫਤਹਿ ਬੁਲਾਈ। ਦੂਸਰੇ ਪਾਸੇ ਬਲੀਆ ਚੰਦ ਲੜਦਾ ਹੋਇਆ ਬੜਾ ਉਤਸ਼ਾਹ ਵਿਖਾ ਰਿਹਾ ਸੀ॥੨੬॥

ਊਚੀ ਧੁਨਿ ਤੇ ਬਾਜਤਿ ਢੋਲ। ਲਲਕਾਰਤਿ ਸੂਰਨਿ ਕੋ ਟੋਲਿ।
ਐਂਚਿ ਐਂਚਿ ਧਨੁ ਬਾਨ ਚਲਾਵੈ। ਤਨ ਸਿੰਘਨਿ ਕੇ ਪੁੰਜ ਧਸਾਵੈ॥ ੨੭॥

ਢੋਲ ਬੜੀ ਉੱਚੀ ਧੁਨ ਵਿਚ ਵੱਜ ਰਹੇ ਸਨ, ਉਹ ਲਲਕਾਰਦਾ ਹੋਇਆ ਸੂਰਮਿਆਂ ਨੂੰ ਲੱਭ ਰਿਹਾ ਸੀ। ਖਿੱਚ ਖਿੱਚ ਕੇ ਧਨੁੱਖ ਤੋਂ ਤੀਰ ਚਲਾਉਂਦਾ ਸੀ ਤੇ ਸਿੰਘਾਂ ਦੇ ਸਰੀਰਾਂ ਦੇ ਵਿਚ ਧਸਾਉਂਦਾ ਸੀ॥੨੭॥

ਉਦੇ ਸਿੰਘ ਚਲਿ ਸਨਮੁਖ ਹੋਵਾ। ਸਿੰਘਨਿ ਸੰਗ ਕਰਜੋ ਰਿਪੁ ਜੋਵਾ।
'ਕਜਾ ਦੇਖਤਿ ਹੋ ਹਤਹੁ ਤੁਫੰਗੇ। ਆਵਹਿ ਸ਼ਤ੍ਰੂ ਵਧਜੋ ਕੁਢੰਗੇ'॥ ੨੮॥

ਉਦੇ ਸਿੰਘ ਫਿਰ ਚਲ ਕੇ ਉਸ ਦੇ ਸਾਹਮਣੇ ਹੋਇਆ, ਸਿੰਘਾਂ ਨਾਲ ਵੈਰੀ ਵੇਖ ਕੇ ਉਹ ਬੋਲਿਆ, "ਕੀ ਵੇਖਦੇ ਹੋ ਗੋਲੀਆਂ ਮਾਰੋ, ਵੈਰੀ ਕੁਢੰਗੀ ਚਾਲ ਨਾਲ ਅੱਗੇ ਵਧਿਆ ਆ ਰਿਹਾ ਹੈ"॥੨੭॥

ਸੁਨਤਿ ਖਾਲਸੇ ਇਕ ਵਿਰ ਛੋਰੀ। ਚਲੀ ਸਮੂਹ ਸ਼ੂੰਕਤੀ ਗੋਰੀ।
ਬਲੀਆਚੰਦ ਜੰਘ ਮਹਿਂ ਲਾਗੀ। ਭਟ ਬਹੁ ਮਰੇ ਚਮੂੰ ਬਹੁ ਭਾਗੀ॥ ੨੯॥

ਖਾਲਸੇ ਨੇ ਸੁਣ ਕੇ ਇਕ ਵਾਰ ਛੱਡੀਆਂ, ਸਾਰਿਆਂ ਦੀਆਂ ਸ਼ੂਕਦੀਆਂ ਹੋਈਆਂ ਗੋਲੀਆਂ ਚਲੀਆਂ। ਇਕ ਗੋਲੀ ਬਲੀਆ ਚੰਦ ਦੀਆਂ ਲੱਤਾਂ ਵਿਚ ਲੱਗੀ, ਬਹੁਤ ਸੂਰਮੇ ਮਰੇ ਤੇ ਬਹੁਤ ਫੌਜ ਭੱਜ ਉਠੀ॥੨੯॥

ਘਾਇਲ ਹ੍ਵੈ ਬਲੀਆ ਹਟਿ ਪਰਜੋ। ਬਹੁਰ ਪਹਾਰੀ ਨਹਿਂ ਕੋ ਥਿਰਜੋ।
ਚਲੇ ਪਲਾਇਨ ਹ੍ਵੈ ਬਿਨ ਧੀਰ। ਪਰੇ ਗਗਨ ਕੇ ਬਡ ਬਰ ਬੀਰ॥ ੩੦॥

ਜ਼ਖਮੀ ਹੋ ਕੇ ਬਲੀਆ ਵੀ ਹਟ ਗਿਆ, ਫਿਰ ਕੋਈ ਵੀ ਪਹਾੜੀਆ ਨਾ ਖਲੋਤਾ। ਧੀਰਜ ਛੱਡ ਕੇ ਸਾਰੇ ਭੱਜ ਉਠੇ ਕਿਉਂਕਿ ਅਕਾਸ਼ ਤੋਂ ਆ ਕੇ ਵੱਡੇ ਸੂਰਬੀਰ ਪਏ ਸਨ॥੩੦॥

ਹਤੇ ਸੈਂਕਰੇ ਜੋ ਅਰ ਰਹੇ। ਭਜੀ ਸਿਪਾਹ ਤ੍ਰਾਸ ਕੋ ਗਹੇ।
ਰਾਮਕੁਇਰ ਸਭਿ ਕਹਤਿ ਪ੍ਰਸੰਗ। ਤਬਿ ਮੈਂ ਹੁਤੋ ਪ੍ਰਭੁ ਕੇ ਸੰਗ॥ ੩੧॥

ਜਿਹੜੇ ਸੂਰਬੀਰ ਅੜੇ ਰਹੇ, ਉਨ੍ਹਾਂ ਨੂੰ ਸੈਂਕੜਿਆਂ ਦੀ ਗਿਣਤੀ ਵਿਚ ਮਾਰਿਆ, ਫਿਰ ਪਹਾੜੀਏ ਡਰ ਧਾਰ ਕੇ ਭੱਜ ਉਠੇ। ਮੈਂ ਰਾਮ ਕੁਇਰ ਇਹ ਸਾਰਾ ਪ੍ਰਸੰਗ ਕਹਿੰਦਾ ਹਾਂ, ਉਸ ਵੇਲੇ ਮੈਂ ਸਤਿਗੁਰੂ ਜੀ ਦੇ ਨਾਲ ਸੀ॥੩੧॥

**ਹੁਤੋ ਅਵਸਥਾ ਬਿਖੈ ਛੁਟੇਰਾ। ਮਰੇ ਸਿੰਘ ਕੇਤਿਕ, ਰਣ ਹੇਰਾ।**
**ਤਬਿ ਮੁਝ ਕੋ ਕੰਪਾ ਹੁਇ ਆਈ। ਉਪਜਯੋ ਰਿਦੈ ਤ੍ਰਾਸ ਸਮੁਦਾਈ॥ ੩੨॥**

ਉਮਰ ਵਿਚ ਮੈਂ ਉਨ੍ਹਾਂ ਨਾਲੋਂ ਛੋਟਾ ਸੀ, ਰਣਖੇਤਰ ਵਿਚ ਕਈ ਮਰੇ ਹੋਏ ਸਿੰਘ ਵੀ ਵੇਖੇ। ਉਨ੍ਹਾਂ ਸਿੰਘਾਂ ਦੀਆਂ ਲੋਥਾਂ ਵੇਖ ਕੇ ਮੈਂ ਕੰਬ ਗਿਆ। ਮੇਰੇ ਹਿਰਦੇ ਵਿਚ ਬੜਾ ਡਰ ਉਤਪੰਨ ਹੋਇਆ॥੩੨॥

**ਕ੍ਰਿਪਾ ਦ੍ਰਿਸ਼ਟਿ ਅਵਿਲੋਕਨ ਕਰਯੋ। ਸ੍ਰੀ ਮੁਖ ਤੇ ਮੁਸਕਾਇ ਉਚਰਯੋ।**
**'ਜਿਮ ਊਧਵ ਕੋ ਰਾਖਿ ਅਸ਼ੋਕ। ਕ੍ਰਿਸ਼ਨ ਸਿਧਾਰ ਗਏ ਪਰਲੋਕ॥ ੩੩॥**

ਗੁਰੂ ਜੀ ਨੇ ਮੈਨੂੰ ਕਿਰਪਾ-ਦ੍ਰਿਸ਼ਟੀ ਨਾਲ ਵੇਖਿਆ ਤੇ ਮੁਖ ਤੋਂ ਮੁਸਕਰਾ ਕੇ ਬੋਲੇ, "ਜਿਵੇਂ ਕ੍ਰਿਸ਼ਨ ਜੀ ਊਧੋ ਨੂੰ ਸੰਸਾਰ ਵਿਚ ਰੱਖ ਕੇ ਆਪ ਪਰਲੋਕ ਚਲੇ ਗਏ ਸਨ॥੩੩॥

**ਤਿਸ ਬਿਧਿ ਕਰਹਿਂ ਗੁਰੂ ਭੀ ਕਰਨੀ। ਰਖਿ ਗੁਰਬਖਸ਼ ਸਿੰਘ ਤਲ ਧਰਨੀ।**
**ਬਹੁਰ ਸਿਧਾਰਨਗੇ ਪਰਲੋਕ। ਨਹਿਂ ਡਰ, ਨਹਿਂ ਡਰ, ਬਨਹੁ ਅਸ਼ੋਕ' ॥ ੩੪॥**

ਇਸ ਵਿਧੀ ਨਾਲ ਗੁਰੂ ਜੀ ਵੀ ਕਰਨਗੇ, ਗੁਰਬਖਸ਼ ਸਿੰਘ ਨੂੰ ਧਰਤੀ ਦੇ ਤਲ ਉੱਤੇ ਰੱਖ ਕੇ ਆਪ ਪਰਲੋਕ ਚਲੇ ਜਾਣਗੇ। ਡਰੋ ਨਹੀਂ ਡਰੋ ਨਹੀਂ ਸੁਖ ਸਹਿਤ ਹੋ ਜਾਵੋ" ॥੩੪॥

**ਸ੍ਰੀ ਕਲਗੀਧਰ ਭਾਖਯੋ ਜਬਿਹੂੰ। ਰੁਦਨ ਕਰਨਿ ਲਾਗਯੋਂ ਮੈਂ ਤਬਿਹੂੰ।**
**ਸ੍ਰੀ ਮੁਖ ਤੇ ਪੁਨ ਬਾਕ ਅਲਾਵੈਂ। 'ਰਿਪੁਨਿ ਚਲਾਇ ਖਾਲਸਾ ਆਵੈ॥ ੩੫॥**

ਜਦ ਕਲਗੀਧਰ ਜੀ ਨੇ ਇਸ ਤਰ੍ਹਾਂ ਕਿਹਾ ਤਾਂ ਮੈਂ ਉਸੇ ਵੇਲੇ ਰੋਣ ਲੱਗ ਗਿਆ। ਗੁਰੂ ਜੀ ਨੇ ਫਿਰ ਆਪਣੇ ਮੁਖ ਤੋਂ ਬਚਨ ਕੀਤੇ, "ਵੈਰੀਆਂ ਨੂੰ ਭਜਾ ਕੇ ਖਾਲਸਾ ਆਵੇਗਾ॥੩੫॥

**ਧਰ ਧੀਰਜ ਕੌ ਉਰ ਨਹਿਂ ਰੋਵਹੁ। ਸੰਘਰ ਮਚਯੋ ਖਰੋ ਰਹੁ ਜੋਵਹੁ'।**
**ਇਤਨੇ ਬਿਖੈ ਭਜਾਇ ਪਹਾਰੀ। ਅਰਯੋ ਰਹਯੋ, ਤਿਹਿਂ ਦੀਨਸਿ ਮਾਰੀ॥ ੩੬॥**

ਧੀਰਜ ਧਾਰਨ ਕਰੋ ਤੇ ਰੋਵੋ ਨਹੀਂ, ਮੱਚੇ ਹੋਏ ਸੰਘਰਸ਼ ਨੂੰ ਖੜੇ ਹੋ ਕੇ ਵੇਖੋ।" ਏਨੇ ਵਿਚ ਸਾਰੇ ਪਹਾੜੀਆਂ ਨੂੰ ਭਜਾ ਦਿੱਤਾ, ਜਿਹੜਾ ਵੀ ਅੜਿਆ ਰਿਹਾ ਉਸ ਨੂੰ ਮਾਰ ਦਿੱਤਾ॥੩੬॥

**ਚਮੂੰ ਅਕਾਸ਼ੀ ਸਭਿ ਚਲਿ ਗਈ। ਅੰਤਰ ਧਯਾਨ ਬਿਲੋਕਤਿ ਭਈ।**
**ਬਹੁਰ ਖਾਲਸਾ ਹਟਿ ਕਰਿ ਆਯੋ। ਖਰੇ ਪ੍ਰਭੂ ਕੋ ਦਰਸ਼ਨ ਪਾਯੋ॥ ੩੭॥**

ਅਕਾਸ਼ੀ ਸੈਨਾ ਸਾਰੀ ਚਲੀ ਗਈ, ਅੰਤਰ-ਧਿਆਨ ਹੋ ਕੇ ਵੇਖਦੀ ਸੀ। ਫਿਰ ਖਾਲਸਾ ਹਟ ਕੇ ਆ ਗਿਆ ਤੇ ਖੜੇ ਹੋਏ ਪ੍ਰਭੂ ਦੇ ਦਰਸ਼ਨ ਕੀਤੇ॥੩੭॥

**ਕ੍ਰਿਪਾਦ੍ਰਿਸ਼ਟਿ ਕੋ ਦੇਖਿ ਗੁਸਾਈਂ। ਧੀਰਜ ਦੀਨਿ ਸਭਿਨਿ ਕੇ ਤਾਂਈ।**
**ਸਿੰਘਨਿ ਦਿਸ਼ਿ ਕੋ ਪਿਖਤਿ ਉਚਾਰੇਂ। 'ਹਿੰਦੂ ਹੈਂ ਪਹਾਰੀਏ ਸਾਰੇ' ॥ ੩੮॥**

ਗੁਰੂ ਜੀ ਨੇ ਫਿਰ ਸਾਰਿਆਂ ਨੂੰ ਕਿਰਪਾ-ਦ੍ਰਿਸ਼ਟੀ ਨਾਲ ਵੇਖ ਕੇ, ਸਾਰਿਆਂ ਨੂੰ ਧੀਰਜ ਦਿੱਤਾ ਤੇ ਫਿਰ ਸਿੰਘਾਂ ਵਲ ਵੇਖ ਕੇ ਕਿਹਾ, "ਸਾਰੇ ਪਹਾੜੀਏ ਹਿੰਦੂ ਹਨ" ॥੩੮॥

**ਸੁਨਤਿ ਖਾਲਸਾ ਬਿਨਤੀ ਕਹੈ। 'ਸਕਲ ਪਹਾਰੀ ਬਨਚਰ ਅਹੈਂ।**
**ਸੋ ਹਮਰੋ ਹੈਂ ਖਾਜ ਬਿਸਾਲਾ। ਖਾਵਤਿ ਰਹੈਂ ਸਰਬਥਾ ਕਾਲਾ' ॥ ੩੯॥**

ਇਹ ਸੁਣ ਕੇ ਖਾਲਸੇ ਨੇ ਬੇਨਤੀ ਕਰਕੇ ਕਿਹਾ, "ਸਾਰੇ ਪਹਾੜੀਏ ਜੰਗਲ ਵਿਚ ਚਰਨ ਵਾਲੇ ਜੀਵ ਹਨ। ਉਹ ਸਾਡਾ ਵੱਡਾ ਖਾਜਾ ਹਨ, ਇਨ੍ਹਾਂ ਨੂੰ ਅਸੀਂ ਸਭ ਥਾਈਂ ਹਰ ਸਮੇਂ ਖਾਂਦੇ ਰਹਾਂਗੇ" ॥੩੯॥

**ਤਬਿ ਕਲਗੀਧਰ ਪੁਨ ਮੁਸਕਾਏ। ਸਭਿਨਿ ਸੁਨਾਵਤਿ ਬਾਕ ਅਲਾਏ।**
**'ਸੁਨਹੁ ਖਾਲਸਾ ਜੀ! ਦੇ ਕਾਨ। ਕਰਹਿਂ ਗਿਰੀਸ਼ ਰਾਜ ਅਭਿਮਾਨ ॥੪੦॥**

ਤਦ ਕਲਗੀਧਰ ਫਿਰ ਮੁਸਕਰਾਏ ਤੇ ਸਾਰਿਆਂ ਨੂੰ ਸੁਣਾ ਕੇ ਬਚਨ ਕਹੇ, "ਹੇ ਖਾਲਸਾ ਜੀ! ਧਿਆਨ ਨਾਲ ਸੁਣੋ, ਪਹਾੜੀਏ ਰਾਜੇ ਰਾਜ ਦਾ ਹੰਕਾਰ ਕਰਦੇ ਹਨ॥੪੦॥

**ਨਹੀਂ ਨੇਤ ਭਾਣੇ ਕੋ ਮਾਨਹਿਂ। ਪਰਮੇਸ਼ੁਰ ਕੀ ਗਤਿ ਨਹਿਂ ਜਾਨਹਿਂ।**
**ਆਇ ਸਮਾ ਇਨ ਕੇ ਸਿਰ ਬਲੀ। ਬਿਨ ਹੰਕਾਰ ਹੋਇਂ ਬਿਧਿ ਭਲੀ॥ ੪੧॥**

ਉਹ ਕਦੀ ਵੀ ਭਾਣੇ ਨੂੰ ਨਹੀਂ ਮੰਨਦੇ ਹਨ ਤੇ ਪ੍ਰਮੇਸ਼ਰ ਦੀ ਗਤੀ ਨੂੰ ਨਹੀਂ ਜਾਣਦੇ ਹਨ, ਇਨ੍ਹਾਂ ਦੇ ਸਿਰ 'ਤੇ ਬਲਵਾਨ ਸਮਾਂ ਆਵੇਗਾ ਤੇ ਫਿਰ ਭਲੀ ਪ੍ਰਕਾਰ ਹੰਕਾਰ ਰਹਿਤ ਹੋ ਜਾਣਗੇ॥੪੧॥

*ਦੋਹਰਾ-* **ਭਲੀ ਨਿਬਾਹੀ ਪੁਰਖ ਨੇ ਕੀਨੋ ਤੀਜਾ ਲੋਗ।**
**ਜਿਨ ਸਿਰਜੀ ਗੋਈ ਤਿਸੈ ਮਿਟੈ ਤੁਮਾਰਾ ਰੋਗ' ॥ ੪੨॥**

ਅਕਾਲ ਪੁਰਖ ਨੇ ਭਲੀ ਪ੍ਰਕਾਰ ਨਿਬਾਹੀ ਹੈ ਤੇ ਖਾਲਸਾ ਪੰਥ ਤਿਆਰ ਕੀਤਾ ਹੈ, ਜਿਨ ਸਿਰਜੀ ਤਿਸ ਨੇ ਲੈ ਕੇ ਦਿੱਤੀ ਤੇ ਤੁਹਾਡਾ ਰੋਗ ਦੂਰ ਹੋ ਗਿਆ ਹੈ" ॥੪੨॥

*ਚੌਪਈ-* **ਤੀਨ ਬਾਰ ਇਸ ਰੀਤਿ ਬਖਾਨਾ। 'ਰੋਗ ਸਮਾਨ ਸ਼ੱਤ੍ਰ ਹੁਇ ਹਾਨਾ'।**
**ਸੁਨਤਿ ਖਾਲਸੇ ਖੁਸ਼ੀ ਬਿਸਾਲੇ। ਸ੍ਰੀ ਗੁਰ ਕੋ ਰੁਖ ਲਖਯੋ ਕ੍ਰਿਪਾਲੇ॥੪੩॥**

ਗੁਰੂ ਜੀ ਨੇ ਤਿੰਨ ਵਾਰ ਇਸ ਰੀਤੀ ਨਾਲ ਕਿਹਾ, "ਰੋਗ ਸਮਾਨ ਵੈਰੀ ਦਾ ਵਿਨਾਸ਼ ਹੋ ਜਾਵੇਗਾ।" ਇਹ ਸੁਣ ਕੇ ਖਾਲਸਾ ਬਹੁਤ ਪ੍ਰਸੰਨ ਹੋਇਆ। ਖਾਲਸੇ ਨੇ ਗੁਰੂ ਜੀ ਦਾ ਕ੍ਰਿਪਾਲੂ ਰੁੱਖ ਵੇਖਿਆ॥੪੩॥

**ਬੂਝਯੋ ਗੁਰ ਪੁਨ 'ਕਸ ਰਣ ਭਯੋ?'। ਮਹਾਂ ਸਿੰਘ ਤਬਿ ਸਭਿ ਕਹਿ ਦਯੋ।**
**'ਦ੍ਵੈ ਸਰਦਾਰ ਹੁਏ ਸੋ ਘਾਇਲ। ਸਹਤ ਸਿਪਾਹਿ ਭਏ ਕਰਸਾਯਲ॥ ੪੪॥**

ਗੁਰੂ ਜੀ ਨੇ ਪੁਛਿਆ, "ਕੈਸਾ ਜੰਗ ਹੋਇਆ?" ਮਹਾਂ ਸਿੰਘ ਨੇ ਫਿਰ ਸਭ ਕੁਝ ਕਹਿ ਦਿੱਤਾ, "ਦੋ ਸਰਦਾਰ ਘਾਇਲ ਹੋਏ ਹਨ ਤੇ ਸਿਪਾਹੀਆਂ ਸਮੇਤ ਹਿਰਨ ਹੋ ਗਏ ਭਾਵ ਘੁੰਮ ਕੇ ਮੁੜ ਜਾਣਾ ਜਿਵੇਂ ਹਿਰਨ ਜ਼ਖ਼ਮ ਖਾ ਕੇ ਮੁੜਦਾ ਹੈ ਤੇ ਭੱਜ ਜਾਂਦਾ ਹੈ॥੪੪॥

**ਭਾਗ ਗਏ ਨਹਿਂ ਪਾਇ ਜਮਾਏ। ਮਰੇ ਪਰੇ ਕੋ ਧਰ ਤਰਫਾਏ।**
**ਬਲ ਰਾਵਰ ਕੋ ਪਾਇ ਬਡੇਰਾ। ਫਤੇ ਖਾਲਸੇ ਕੀ ਇਸ ਬੇਰਾ' ॥ ੪੫॥**

ਭੱਜ ਗਏ ਹਨ ਤੇ ਪੈਰ ਨਹੀਂ ਜਮਾਏ ਹਨ, ਕਈ ਮਰੇ ਪਏ ਹਨ, ਕਈਆਂ ਦੇ ਧੜ ਤੜਫ ਰਹੇ ਹਨ। ਆਪ ਜੀ ਦਾ ਵੱਡਾ ਬਲ ਪਾ ਕੇ, ਇਸ ਸਮੇਂ ਖਾਲਸੇ ਦੀ ਫਤਹਿ ਹੋਈ ਹੈ" ॥੪੫॥

**ਸਕਲ ਬਾਰਤਾ ਭਾਖਿ ਸੁਨਾਈ। ਤਬਿ ਸਤਿਗੁਰ ਸਭਿਹੂੰਨਿ ਅਲਾਈ।**
**'ਮਰੇ ਸਿੰਘ ਸਭਿ ਦਾਹਨ ਕਰੀਅਹਿ। ਸਭਿ ਥਲ ਖੋਜ ਏਕ ਥਲ ਧਰੀਅਹਿ' ॥੪੬॥**

ਸਾਰੀ ਵਾਰਤਾ ਕਹਿ ਕੇ ਸੁਣਾਈ, ਤਦ ਸਤਿਗੁਰੂ ਜੀ ਨੇ ਸਾਰਿਆਂ ਨੂੰ ਕਿਹਾ, "ਮਾਰੇ ਗਏ ਸਿੰਘਾਂ ਦਾ ਦਾਹ ਸਸਕਾਰ ਕਰੋ, ਸਾਰੇ ਥਾਵਾਂ ਤੋਂ ਲੱਭ ਕੇ ਇਕ ਥਾਂ 'ਤੇ ਰੱਖੋ" ॥੪੬॥

**ਮਾਨਿ ਬਚਨ ਕੋ ਤਤਛਿਨ ਕੀਨਿ। ਕਰਿ ਇਕੱਤ੍ਰ ਸਭਿ ਦਾਹ ਸੁ ਦੀਨਿ।**
**ਘਾਇਲ ਹੁਤੇ ਉਠਾਇ ਸੁ ਲਜਾਏ। ਫਤੇ ਪਾਇ ਗੁਰ ਪੁਰਿ ਕੋ ਆਏ॥ ੪੭॥**

ਗੁਰੂ ਜੀ ਦਾ ਬਚਨ ਮੰਨ ਕੇ ਉਨ੍ਹਾਂ ਤੁਰਤ ਕੀਤਾ, ਇਕ ਥਾਂ ਇਕੱਠੇ ਕਰਕੇ ਸਾਰਿਆਂ ਦਾ ਸਸਕਾਰ ਕਰ ਦਿੱਤਾ। ਜਿਹੜੇ ਜ਼ਖਮੀ ਹੋਏ ਸੀ, ਉਨ੍ਹਾਂ ਨੂੰ ਚੁੱਕ ਕੇ ਲੈ ਆਏ ਤੇ ਫਤਹਿ ਪ੍ਰਾਪਤ ਕਰਕੇ ਗੁਰੂ ਜੀ ਨਗਰ ਨੂੰ ਆ ਗਏ॥੪੭॥

**ਬਜੇ ਖੁਸ਼ੀ ਕੇ ਬ੍ਰਿੰਦ ਨਗਾਰੇ। 'ਭਈ ਜੀਤ' ਨਰ ਨਾਰਿ ਉਚਾਰੇ।**
**ਮੰਗਲ ਕਰੇ ਅਨੇਕ ਪ੍ਰਕਾਰਾ। ਭਾ ਸ਼ੱਤ੍ਰਨਿ ਕੇ ਸ਼ੋਕ ਅਪਾਰਾ॥ ੪੮॥**

ਖੁਸ਼ੀ ਦੇ ਬਹੁਤ ਨਗਾਰੇ ਵੱਜ ਉੱਠੇ, "ਸਾਰੇ ਇਸਤਰੀ ਪੁਰਸ਼ ਕਹਿ ਰਹੇ ਸਨ, "ਸਾਡੀ ਜਿੱਤ ਹੋਈ ਹੈ।" ਅਨੇਕ ਪ੍ਰਕਾਰ ਦੇ ਮੰਗਲ ਕੀਤੇ ਤੇ ਵੈਰੀਆਂ ਵਿਚ ਵੱਡਾ ਦੁੱਖ ਪਸਰ ਗਿਆ॥੪੮॥

*ਚੌਥੀ ਰੁੱਤ ਦਾ ਚੌਥਾ ਅਧਿਆਇ ਸਮਾਪਤ ਹੋਇਆ॥੪॥*

## ਅਧਿਆਇ ਪੰਜਵਾਂ

### ਰਾਜਿਆਂ ਦੀ ਸਲਾਹ, ਕਾਜ਼ੀ ਸਲਾਰ ਦੀਨ

*ਦੋਹਰਾ-* **ਸੁਨੀ ਲੜਾਈ ਗਿਰਪਤਿਨਿ ਚਿਤ ਸ਼ੰਕਤ ਸਭਿ ਹੋਇ।**
**'ਅਲਪ ਚਮੂ ਗੁਰ ਸੰਗ ਹੈ ਹਮਰੇ ਰਾਜੇ ਦੋਇ॥ ੧॥**

ਜਦ ਰਾਜਿਆਂ ਨੇ ਲੜਾਈ ਦੇ ਬਾਰੇ ਸੁਣਿਆਂ ਤਾਂ ਉਨ੍ਹਾਂ ਸਾਰਿਆਂ ਦੇ ਚਿੱਤ ਸ਼ੰਕਤ ਹੋ ਗਏ, "ਗੁਰੂ ਜੀ ਦੇ ਨਾਲ ਬਹੁਤ ਥੋੜ੍ਹੀ ਸੈਨਾ ਸੀ ਤੇ ਸਾਡੇ ਦੋ ਰਾਜੇ ਲੜਾਈ ਕਰਨ ਗਏ ਸਨ॥੧॥

*ਚੌਪਈ-* **ਸੈਨਾ ਪਠੀ ਸੰਗ ਸਮੁਦਾਈ। ਕਿਮ ਰਣ ਕਰਤਿ ਪਰਾਜੈ ਪਾਈ।**
**ਵਡੇ ਬਹਾਦੁਰ ਉਰ ਹੰਕਾਰੀ। ਆਯੁਧ ਬਿੱਦਜਾ ਜਾਨਤ ਸਾਰੀ॥ ੨॥**

ਸਾਰੀ ਸੈਨਾ ਆਪਣੇ ਨਾਲ ਲੈ ਕੇ ਗਏ ਸਨ, ਫਿਰ ਕਿਵੇਂ ਰਣਖੇਤਰ ਵਿਚ ਹਾਰ ਗਏ ਹਨ। ਵੱਡੇ ਬਹਾਦਰ ਸਨ ਤੇ ਹਿਰਦੇ ਵਿਚ ਵੱਡਾ ਹੰਕਾਰ ਭਰਿਆ ਸੀ ਤੇ ਹਰ ਪ੍ਰਕਾਰ ਦੀ ਸ਼ਸਤਰ ਵਿਦਿਆ ਵੀ ਜਾਣਦੇ ਸਨ॥੨॥

**ਠਹਿਰੇ ਕਯੋਂ ਨ ਗੁਰੂ ਕੇ ਆਗੇ। ਹੁਇ ਘਾਇਲ ਸੇ ਤਤਛਿਨ ਭਾਗੇ।**
**ਜੇ ਗੁਰ ਸੰਗ ਹੋਇ ਦਲ ਮਹਾਂ। ਹਮਰੋ ਰਾਜ ਥਿਰਹਿ ਤਬਿ ਕਹਾਂ॥ ੩॥**

ਉਹ ਗੁਰੂ ਦੇ ਅੱਗੇ ਠਹਿਰੇ ਕਿਉਂ ਨਹੀਂ ਤੇ ਘਾਇਲ ਹੋ ਕੇ ਤੁਰਤ ਭੱਜ ਉੱਠੇ ਹਨ। ਜੇ ਗੁਰੂ ਜੀ ਨਾਲ ਵੱਡਾ ਦਲ ਹੁੰਦਾ ਤਾਂ ਸਾਡਾ ਰਾਜ ਫਿਰ ਕਿਵੇਂ ਸਥਿਰ ਰਹਿੰਦਾ॥੩॥

**ਨਿਤਪ੍ਰਤਿ ਜਾਟ ਕਮੀਨੀ ਜਾਤਿ। ਬਨਹਿਂ ਸਿੰਘ ਪਾਹੁਲ ਲੇ ਜਾਤਿ।**
**ਖੜਗ ਤੁਫੰਗ ਕੇਸ ਕਛ ਧਰੈਂ। ਬਹੁ ਬਿਧਿ ਮਾਰ ਬਕਾਰਾ ਕਰੈਂ॥ ੪॥**

ਨਿਤਾਪ੍ਰਤੀ ਜੱਟ ਤੇ ਹੋਰ ਕਮੀਣੀਆਂ ਜਾਤਾਂ ਅੰਮ੍ਰਿਤ ਛੱਕ ਕੇ ਸਿੰਘ ਸੱਜਦੀਆਂ ਹਨ, ਤਲਵਾਰ, ਬੰਦੂਕ, ਕੇਸ ਅਤੇ ਕੱਛ ਧਾਰਨ ਕਰਦੇ ਹਨ ਤੇ ਬਹੁਤ ਵਿਧੀਆਂ ਨਾਲ ਜੈਕਾਰੇ ਛੱਡਦੇ ਹਨ॥੪॥

**ਪਾਤਿਸ਼ਾਹ ਰਾਜਾ ਨਹਿਂ ਗਨੈਂ। ਮਾਰਿ ਮਾਰਿ ਸਭਿਹਿਨ ਕੋ ਭਨੈਂ।**
**ਵਧਤਿ ਜਾਤਿ ਨਿਤ ਪ੍ਰਤਿ ਇਮ ਪਈਅਤਿ। ਜਿਮ ਪੜਵਾ ਤੇ ਨਿਸਪਤਿ ਲਹੀਅਤਿ॥੫॥**

ਬਾਦਸ਼ਾਹ ਰਾਜਾ ਕਿਸੇ ਨੂੰ ਵੀ ਨਹੀਂ ਗਿਣਦੇ ਹਨ, "ਮਾਰ ਲਵੋ, ਮਾਰ ਲਵੋ" ਸਾਰਿਆਂ ਨੂੰ ਕਹਿੰਦੇ ਹਨ। ਨਿਤਾਪ੍ਰਤੀ ਇੰਝ ਵਧਦੇ ਜਾਂਦੇ ਹਨ, ਜਿਵੇਂ ਏਕਮ ਦਾ ਚੰਦਰਮਾਂ ਵਧਦਾ ਜਾਂਦਾ ਹੈ॥੫॥

**ਇਨ ਕੋ ਚਹੀਐ ਕਰਨਿ ਉਪਾਇ। ਅਲਪ ਅਹੈਂ ਸਭਿ ਕਿਛੁ ਬਨਿ ਜਾਇ।**
**ਲਘੁ ਬੂਟੇ ਕੋ ਤੁਰਤ ਉਖਾਰੈਂ। ਸਕੈਂ ਹਲਾਇ ਨ, ਬਟ ਜਬਿ ਭਾਰੈ॥ ੬॥**

ਇਨ੍ਹਾਂ ਦਾ ਕੋਈ ਉਪਾਅ ਕਰਨਾ ਚਾਹੀਦਾ ਹੈ, ਹਾਲੇ ਥੋੜੇ ਹਨ ਇਸ ਸਮੇਂ ਸਭ ਕੁਝ ਬਣ ਸਕਦਾ ਹੈ। ਛੋਟੇ ਬੂਟੇ ਨੂੰ ਤੁਰਤ ਪੁੱਟ ਲੈਂਦੇ ਹਾਂ, ਜਦ ਬੋਹੜ ਭਾਰੀ ਹੋ ਜਾਂਦਾ ਹੈ, ਫਿਰ ਉਸ ਨੂੰ ਹਿਲਾਉਣਾ ਵੀ ਮੁਸ਼ਕਲ ਹੋ ਜਾਂਦਾ ਹੈ॥੬॥

**ਅਗਨਿ ਚਿੰਗਾਰਾ ਤੁਰਤ ਬੁਝਾਈ। ਬਨ ਲਗਿ ਪਸਰੈ, ਹ੍ਵੈ ਨ ਉਪਾਈ।**
**ਥੋਰਨਿ ਦਿਨ ਕੋ ਕੇਹਰਿ ਹੋਇ। ਪਕਰ ਲੇਹਿਂ ਨਿਰਬਲ ਹੁਇ ਸੋਇ॥ ੭॥**

ਅੱਗ ਦੇ ਚੰਗਿਆੜੇ ਨੂੰ ਤੁਰਤ ਬੁਝਾ ਦੇਣਾ ਚਾਹੀਦਾ ਹੈ, ਜੇ ਜੰਗਲ ਤਕ ਫੈਲ ਜਾਵੇ ਤਾਂ ਉਸ ਨੂੰ ਬੁਝਾਉਣ ਦਾ ਕੋਈ ਉਪਾਅ ਨਹੀਂ ਹੋ ਸਕਦਾ ਹੈ। ਥੋੜੇ ਦਿਨਾਂ ਦਾ ਜੇ ਸ਼ੇਰ ਹੋਵੇ ਤਾਂ ਨਿਰਬਲ ਹੋਣ ਕਰਕੇ ਉਸ ਨੂੰ ਫੜ ਲਈਦਾ ਹੈ॥੭॥

**ਜਬਿ ਅਪਨੋ ਬਲ ਧਰਿ ਕਰਿ ਗਰਜੈ। ਕੌਣ ਸਮੁਖ ਹੁਇ ਤਿਹ ਤਬਿ ਤਰਜੈ।**
**ਅਬਿ ਤੌ ਸਿੰਘ ਸੈਂਕਰੇ ਅਹੈਂ। ਇਮ ਉਤਪਾਤਿ ਕਰਤਿ ਸੋ ਰਹੈਂ॥ ੮॥**

ਜਦ ਆਪਣਾ ਬਲ ਧਾਰ ਕੇ ਗਰਜਦਾ ਹੈ, ਕੌਣ ਫਿਰ ਉਸ ਦੇ ਸਾਹਮਣੇ ਹੋ ਕੇ ਉਸ ਨੂੰ ਡਾਂਟ ਸਕੇਗਾ। ਹੁਣ ਤਕ ਸਿੰਘ ਕੇਵਲ ਸੈਂਕੜਿਆਂ ਦੀ ਗਿਣਤੀ ਵਿਚ ਹਨ ਤੇ ਇਸ ਤਰ੍ਹਾਂ ਝਗੜਾ ਕਰਦੇ ਰਹਿੰਦੇ ਹਨ॥੮॥

**ਜਬਹਿ ਹਜ਼ਾਰੋਂ ਗਿਨਤੀ ਹੋਇ। ਅਰੈ ਲਰੈ ਤਿਨ ਸੌਂ ਤਬਿ ਕੋਇ?'।**
**ਇੱਤਜਾਦਿਕ ਮਿਲਿ ਗਿਰਪਤਿ ਕਹੈਂ। ਦਲ ਤੁਰਕਾਨ ਹਕਾਰਜੋ ਚਹੈਂ॥ ੯॥**

ਜਦ ਇਨ੍ਹਾਂ ਦੀ ਹਜ਼ਾਰਾਂ ਵਿਚ ਗਿਣਤੀ ਹੋ ਜਾਵੇਗੀ ਤਾਂ ਫਿਰ ਇਨ੍ਹਾਂ ਦੇ ਸਾਹਮਣੇ ਹੋ ਕੇ ਕੌਣ ਲੜਾਈ ਕਰੇਗਾ?" ਇਸ ਪ੍ਰਕਾਰ ਮਿਲ ਕੇ ਪਹਾੜੀ ਰਾਜੇ ਕਹਿੰਦੇ ਸਨ। ਤੁਰਕਾਂ ਦਾ ਲਸ਼ਕਰ ਮੰਗਵਾਉਣਾ ਚਾਹੁੰਦੇ ਸਨ॥੯॥

**ਦੱਖਣ ਗਯੋ ਨੁਰੰਗਾ ਆਪ। ਦਿੱਲੀ ਮਹਿਂ ਸੂਬਾ ਬਡ ਥਾਪਿ।**
**ਤਹਾਂ ਵਕੀਲ ਪਠਨ ਕੇ ਕਾਰਨ। ਕਰਜੋ ਤਜਾਰ ਸਮੁਝਾਇ ਉਚਾਰਨਿ॥੧੦॥**

ਨੌਰੰਗਾ ਆਪ ਦੱਖਣ ਵਿਚ ਗਿਆ ਹੈ, ਦਿੱਲੀ ਵਿਚ ਇਕ ਵੱਡਾ ਸੂਬਾ ਸਥਾਪਤ ਕਰ ਗਿਆ ਹੈ, ਉਥੇ ਵਕੀਲ ਭੇਜਣ ਵਾਸਤੇ ਤਿਆਰ ਕੀਤਾ ਤੇ ਉਸ ਨੂੰ ਕਹਿ ਕੇ ਇਸ ਤਰ੍ਹਾਂ ਸਮਝਾਇਆ॥੧੦॥

**ਦਰਬ ਹਜ਼ਾਰਹੁ ਵਸਤੁ ਸਮਾਜੇ। ਪ੍ਰਿਥਕ ਪ੍ਰਿਥਕ ਦੀਨਸਿ ਗਨ ਰਾਜੇ।**
**ਬਹੁਤ ਮੋਲ ਤੇ ਜੋ ਕਰ ਆਵੈ। ਹੇਤੁ ਖੁਸ਼ਾਮਦ ਕਹਿ ਪਹੁਚਾਵੈ॥ ੧੧॥**

ਹਜ਼ਾਰਾਂ ਰੁਪਈਆਂ ਦਾ ਧਨ ਅਤੇ ਹੋਰ ਸਾਜ਼ੋ-ਸਾਮਾਨ ਵੱਖ-ਵੱਖ ਸਾਰੇ ਰਾਜਿਆਂ ਨੇ ਦਿੱਤਾ। ਬਹੁਤ ਧਨ ਦੇ ਕੇ ਜੇ ਉਹ ਗੱਲਬਾਤ ਕਰ ਆਵੇ ਤਾਂ ਖੁਸ਼ਾਮਦ ਕਰਨ ਵਾਸਤੇ ਸਾਰਾ ਧਨ ਪਹੁੰਚਾ ਦੇਵਾਂਗੇ॥੧੧॥

**ਲਿਖੇ ਪੱਤ੍ਰ ਪਰ ਗੁਰੂ ਬ੍ਰਿਤਾਂਤ। 'ਊਧਮ ਦੇਸ਼ ਪਾਇ ਬਹੁ ਭਾਂਤ।**
**ਕਹੈ ਖਾਲਸਾ ਮੈਂ ਅਬਿ ਕਰਜੋ । ਹਮ ਸੌਂ ਕਈ ਬਾਰ ਲਰਿ ਪਰਜੋ॥ ੧੨॥**

ਇਕ ਚਿੱਠੀ ਵਿਚ ਗੁਰੂ ਜੀ ਦਾ ਬ੍ਰਿਤਾਂਤ ਲਿਖ ਦਿੱਤਾ, "ਇਸ ਦੇਸ਼ ਵਿਚ ਬਹੁਤ ਪ੍ਰਕਾਰ ਊਧਮ ਮਚਾਇਆ ਹੈ, ਕਹਿੰਦੇ ਹਨ ਹੁਣ ਮੈਂ ਖਾਲਸਾ ਤਿਆਰ ਕੀਤਾ ਹੈ ਤੇ ਸਾਡੇ ਨਾਲ ਕਈ ਵਾਰ ਲੜ ਪਿਆ ਹੈ॥੧੨॥

**ਪਾਤਿਸ਼ਾਹੁ ਕੋ ਤ੍ਰਾਸ ਬਿਸਾਰਾ। ਜਿਤ ਕਿਤ ਚਾਹਹਿ ਜੰਗ ਅਖਾਰਾ।**
**ਬਿਗਰੈ ਤੁਮ ਸੋਂ ਭੀ ਇਕ ਬਾਰੀ। ਯਾਂਤੇ ਸੁਧ ਭੇਜੀ ਹਮ ਸਾਰੀ॥ ੧੩॥**

ਬਾਦਸ਼ਾਹ ਦਾ ਡਰ ਵਿਸਾਰ ਦਿੱਤਾ ਹੈ, ਜਿੱਥੇ ਕਿੱਥੇ ਜੰਗ ਦਾ ਅਖਾੜਾ ਲਾਉਣਾ ਚਾਹੁੰਦੇ ਹਨ। ਤੁਹਾਡੇ ਨਾਲ ਵੀ ਇਕ ਦਿਨ ਵਿਗਾੜ ਹੋ ਜਾਵੇਗਾ, ਇਸ ਕਰਕੇ ਅਸੀਂ ਸਾਰੀ ਖਬਰਸਾਰ ਭੇਜ ਰਹੇ ਹਾਂ॥੧੩॥

**ਅਬਿ ਉਪਾਇ ਇਸ ਕੋ ਹੁਇ ਆਵੈ। ਨਤੁ ਦਿਨ ਪ੍ਰਤਿ ਨਿਜ ਪੰਥ ਵਧਾਵੈ।**
**ਸੈਨਾ ਪਠਹੁ ਮਿਲਹਿਂ ਹਮ ਸੰਗ। ਦੇਹਿਂ ਨਿਕਾਰ ਕਰਹਿਂ ਬਹੁ ਜੰਗ'॥ ੧੪॥**

ਹੁਣ ਤਾਂ ਇਸ ਨੂੰ ਕਾਬੂ ਕਰਨ ਦਾ ਕੋਈ ਉਪਾਅ ਹੋ ਸਕਦਾ ਹੈ, ਨਹੀਂ ਤਾਂ ਪ੍ਰਤੀ ਦਿਨ ਆਪਣਾ ਪੰਥ ਵਧਾ ਰਹੇ ਹਨ। ਸੈਨਾ ਭੇਜ ਕੇ ਸਾਨੂੰ ਆ ਕੇ ਮਿਲੋ, ਇਨ੍ਹਾਂ ਨਾਲ ਵੱਡੀ ਜੰਗ ਕਰਕੇ ਬਾਹਰ ਕੱਢ ਦੇਵਾਂਗੇ"॥੧੪॥

**ਇੱਤਜਾਦਿਕ ਬਹੁ ਲਿਖੇ ਪਠਾਏ। ਕਹਿ ਵਕੀਲ ਸੋਂ ਬਚ ਸਮੁਝਾਏ।**
**ਸੂਬੇ ਢਿਗ ਦਿੱਲੀ ਚਲਿ ਗਯੋ। ਸਨੇ ਸਨੇ ਤਹਿਂ ਪਹੁੰਚਤਿ ਭਯੋ॥ ੧੫॥**

ਇਸ ਪ੍ਰਕਾਰ ਬਹੁਤ ਕੁਝ ਲਿਖ ਕੇ ਭੇਜਿਆ ਤੇ ਵਕੀਲ ਨੂੰ ਕਹਿ ਕੇ ਵੀ ਕੁਝ ਬਚਨ ਸਮਝਾਏ। ਵਕੀਲ ਦਿੱਲੀ ਦੇ ਸੂਬੇ ਵੱਲ ਚਲ ਪਿਆ, ਹੌਲੀ-ਹੌਲੀ ਉਹ ਦਿੱਲੀ ਪਹੁੰਚ ਗਿਆ॥੧੫॥

**ਹਾਥ ਜੋਰਿ ਬਹੁ ਦਈ ਅਕੋਰਾ। ਸਰਬ ਪ੍ਰਸੰਗ ਭਨਯੋ ਇਤ ਓਰਾ।**
**'ਸਭਿ ਰਾਜਨਿ ਮਿਲਿ ਮੋਹਿ ਪਠਾਯੋ। ਆਪ ਪਾਸ ਇਸ ਹਿਤ ਚਲਿ ਆਯੋ'॥੧੬॥**

ਵਕੀਲ ਨੇ ਹੱਥ ਜੋੜ ਕੇ ਬਹੁਤ ਧਨ ਅਤੇ ਉਪਹਾਰ ਸੂਬੇ ਨੂੰ ਦਿੱਤੇ ਤੇ ਪਹਾੜੀ ਰਾਜਿਆਂ ਦਾ ਸਾਰਾ ਪ੍ਰਸੰਗ ਕਹਿ ਕੇ ਸੁਣਾਇਆ, "ਸਾਰੇ ਪਹਾੜੀ ਰਾਜਿਆਂ ਨੇ ਇਕੱਠੇ ਹੋ ਕੇ ਮੈਨੂੰ ਆਪ ਜੀ ਪਾਸ ਭੇਜਿਆ ਹੈ, ਇਸ ਵਾਸਤੇ ਮੈਂ ਆਪ ਜੀ ਦੇ ਪਾਸ ਚਲ ਕੇ ਆਇਆ ਹਾਂ"॥੧੬॥

**ਤਿਨ ਸੂਬੇ ਸੁਨਿ ਕਰਿ ਸਭਿ ਬਾਤ। ਲਿਖਯੋ ਨੁਰੰਗੇ ਕੌ ਬਿਰਤਾਂਤ।**
**ਧੀਰਜ ਤਿਸ ਵਕੀਲ ਕੌ ਦਈ। ਗਜ ਬਾਜੀ ਜੁਤਿ ਭੇਟੈਂ ਲਈ॥ ੧੭॥**

ਉਸ ਸੂਬੇ ਨੇ ਸਾਰੀ ਗੱਲਬਾਤ ਸੁਣ ਕੇ, ਸਾਰਾ ਬ੍ਰਿਤਾਂਤ ਨੌਰੰਗੇ ਨੂੰ ਲਿਖ ਕੇ ਭੇਜਿਆ। ਉਸ ਨੇ ਵਕੀਲ ਨੂੰ ਧੀਰਜ ਦਿੱਤਾ ਤੇ ਹਾਥੀ ਘੋੜਿਆਂ ਦੀਆਂ ਭੇਟਾਵਾਂ ਪ੍ਰਾਪਤ ਕੀਤੀਆਂ॥੧੭॥

**ਇਤ ਰਾਜਨਿ ਬਹੁ ਸੈਨ ਬਨਾਈ। ਤ੍ਰਾਸ ਗੁਰੂ ਕੋ ਕਰਿ ਤਕਰਾਈ।**
**ਚਢੈ ਸਿੰਘ ਗਨ ਖੇਤ ਉਜਾਰੈਂ। ਅਰੈਂ ਲਰੈਂ ਰਣ ਮਰੈਂ ਸੁ ਮਾਰੈਂ॥ ੧੮॥**

ਏਧਰ ਰਾਜਿਆਂ ਨੇ ਬਹੁਤ ਸੈਨਾ ਇਕੱਠੀ ਕੀਤੀ ਤੇ ਗੁਰੂ ਜੀ ਦਾ ਡਰ ਮੰਨ ਕੇ ਬਹੁਤ ਤਕੜਾਈ ਕੀਤੀ। ਸਿੰਘ ਚੜ੍ਹਾਈ ਕਰਕੇ ਖੇਤ ਉਜਾੜ ਦਿੰਦੇ ਸਨ, ਅੜਦੇ ਸੀ ਲੜਦੇ ਸੀ, ਮਾਰਦੇ ਸੀ ਜਾਂ ਮਰ ਜਾਂਦੇ ਸੀ॥੧੮॥

**ਰਾਜਨਿ ਕੇ ਨਿਤ ਬਡੋ ਹੰਗਾਮਾ। ਇਨ ਕੈ ਸਹਿਜ ਸੁਭਾਇਕ ਕਾਮਾ।**
**ਇਕ ਦਿਨ ਬੈਠੇ ਸਭਾ ਲਗਾਇ। ਪ੍ਰਾਪਤਿ ਸੰਗਤਿ ਭੀ ਸਮੁਦਾਇ॥ ੧੯॥**

ਰਾਜਿਆਂ ਦੇ ਭਾਅ ਦਾ ਨਿਤ ਜੰਗ ਰਹਿੰਦਾ ਸੀ, ਸਿੰਘਾਂ ਦਾ ਇਹ ਸੁੱਤੇ ਸਿੱਧ ਹੀ ਕੰਮ ਸੀ। ਗੁਰੂ ਜੀ ਇਕ ਦਿਨ ਸਭਾ ਲਾ ਕੇ ਬੈਠੇ ਸਨ, ਬਹੁਤ ਸੰਗਤ ਵੀ ਇਕੱਠੀ ਹੋਈ ਸੀ॥੧੯॥

ਦਰਸ਼ਨ ਕਰਨ ਦੂਰ ਤੇ ਆਈ। ਅਨਿਕ ਪ੍ਰਕਾਰ ਉਪਾਇਨ ਲਜਾਈ।
ਤਬਿ ਅਰਦਾਸੀ ਅੱਗ੍ਰ ਖਰੋਇ। ਸਾਂਭਤਿ ਸਕਲ ਵਸਤੁ ਕੋ ਸੋਇ॥ ੨੦॥

ਸੰਗਤ ਬਹੁਤ ਦੂਰ ਤੋਂ ਦਰਸ਼ਨ ਕਰਨ ਵਾਸਤੇ ਆਈ ਸੀ ਤੇ ਅਨੇਕ ਪ੍ਰਕਾਰ ਦੇ ਉਹ ਉਪਹਾਰ ਲਿਆਈ ਸੀ। ਤਦ ਅਰਦਾਸੀਆ ਅੱਗੇ ਆ ਕੇ ਖਲੋਤਾ ਤੇ ਸਾਰੀਆਂ ਵਸਤਾਂ ਨੂੰ ਉਸ ਸੰਭਾਲ ਲਿਆ॥੨੦॥

ਪੈਸਾ ਮੁਹਰ ਰਜਤਪਣ ਜੇਤੇ। ਕਰਹਿ ਸੰਭਾਰਨਿ ਰਾਖਹਿ ਤੇਤੇ।
ਭਯੋ ਗੁਰੂ ਢਿਗ ਅਨਿਕ ਖਜ਼ਾਨਾ। ਪੁਰਹਿਂ ਭਾਵਨਾ ਦਾਸਨ ਨਾਨਾ॥ ੨੧॥

ਪੈਸੇ, ਮੁਹਰਾਂ ਅਤੇ ਜਿੰਨੇ ਰੁਪਏ ਸਨ, ਉਨ੍ਹਾਂ ਨੂੰ ਸੰਭਾਲ ਕੇ ਰੱਖਦਾ ਸੀ। ਗੁਰੂ ਜੀ ਦੇ ਪਾਸ ਬਹੁਤ ਖਜ਼ਾਨਾ ਇਕੱਠਾ ਹੋ ਗਿਆ, ਗੁਰੂ ਜੀ ਆਪਣੇ ਸੇਵਕਾਂ ਦੀਆਂ ਨਾਨਾ ਪ੍ਰਕਾਰ ਦੀਆਂ ਕਾਮਨਾਵਾਂ ਪੂਰੀਆਂ ਕਰਦੇ ਸਨ॥੨੧॥

ਹੁਤੋ ਸਲਾਰਦੀਨ ਇਕ ਕਾਜ਼ੀ। ਸਾਂਈ ਲੋਕ ਭਯੋ ਨਹਿਂ ਪਾਜੀ।
ਨਹਿਂ ਹਿੰਦੁਨਿ ਸੋਂ ਧੋਖ ਕਰਤਾ। ਸਭਿ ਮਹਿਂ ਇਕ ਸਮਾਨ ਬਰਤੰਤਾ॥ ੨੨॥

ਇਕ ਸਲਾਰਦੀਨ ਨਾਮੀ ਕਾਜ਼ੀ ਸੀ, ਉਹ ਇਕ ਸਾਂਈਂ ਲੋਕ ਹੋਇਆ ਹੈ ਤੇ ਪਖੰਡੀ ਨਹੀਂ ਸੀ। ਉਹ ਹਿੰਦੂਆਂ ਨਾਲ ਧੋਖਾ ਨਹੀਂ ਸੀ ਕਰਦਾ। ਸਾਰਿਆਂ ਨਾਲ ਇਕ ਸਮਾਨ ਵਰਤਾਵ ਕਰਦਾ ਸੀ॥੨੨॥

ਹਿਤ ਦਰਸ਼ਨ ਕੇ ਗੁਰ ਢਿਗ ਆਯੋ। ਬੈਠਜੋ ਬਹੁਰ ਅਨੰਦ ਕੋ ਪਾਯੋ।
ਸੰਗਤਿ ਅਰੁ ਗੁਰ ਕੋ ਬਿਵਹਾਰ। ਚਿਰੰਕਾਲ ਲਗਿ ਰਹਜੋ ਨਿਹਾਰ॥ ੨੩॥

ਉਹ ਦਰਸ਼ਨਾਂ ਵਾਸਤੇ ਗੁਰੂ ਜੀ ਪਾਸ ਆਇਆ ਸੀ, ਉਸ ਨੇ ਗੁਰੂ ਜੀ ਦੇ ਦਰਬਾਰ ਵਿਚ ਬੈਠ ਕੇ ਬੜਾ ਅਨੰਦ ਪਾਇਆ। ਉਹ ਸੰਗਤ ਅਤੇ ਗੁਰੂ ਜੀ ਦੇ ਵਿਹਾਰ ਨੂੰ ਕਾਫੀ ਲੰਮੇ ਸਮੇਂ ਤੱਕ ਵੇਖਦਾ ਰਿਹਾ॥੨੩॥

ਮਨ ਮਹਿਂ ਤਰਕਨ ਕਰਹਿ ਬਿਚਾਰਨ। ਲਹਿ ਅਵਕਾਸ਼ਹਿਂ ਕਰਹਿਂ ਉਚਾਰਨਿ।
ਜਬਹਿ ਭੀਰ ਬਹੁ ਹਟਿ ਕਰਿ ਗਈ। ਤਬਿ ਬੂਝਨਿ ਕੀ ਚਿਤ ਮਹਿਂ ਭਈ॥੨੪॥

ਮਨ ਵਿਚ ਤਰਕ ਵਿਚਾਰਦਾ ਸੀ ਤੇ ਮੌਕਾ ਲੱਭ ਰਿਹਾ ਸੀ ਜਦ ਉਹ ਗੁਰੂ ਜੀ ਨਾਲ ਗੱਲਬਾਤ ਕਰ ਸਕੇ। ਜਦ ਬਹੁਤੀ ਭੀੜ ਘੱਟ ਹੋ ਗਈ ਤਦ ਉਸ ਪੁੱਛਣ ਬਾਰੇ ਆਪਣੇ ਚਿੱਤ ਵਿਚ ਵਿਚਾਰ ਬਣਾਈ॥੨੪॥

ਕਹਜੋ 'ਗੁਰੂ ਜੀ! ਤੁਮਰੇ ਪਾਸ। ਨਰ ਕਜੋਂਕਰਿ ਕਰਿਤੇ ਅਰਦਾਸ?।
ਦਿਹੁ ਅਸੀਸ ਕੈਸੇ ਕਰਿ ਦੇਤ?। ਇਸ ਕੋ ਮੈਂ ਨਹਿਂ ਜਾਨਜੋ ਹੇਤ॥ ੨੫॥

ਉਸ ਨੇ ਕਿਹਾ, "ਗੁਰੂ ਜੀ! ਤੁਹਾਡੇ ਪਾਸ ਮਨੁੱਖ ਕਿਉਂ ਅਰਦਾਸਾਂ ਕਰਦੇ ਹਨ? ਅਸੀਸ ਦੇ ਕੇ ਆਪ ਕੀ ਕਰ ਦਿੰਦੇ ਹੋ? ਇਸ ਬਾਰੇ ਮੈਂ ਨਹੀਂ ਜਾਣ ਸਕਿਆ ਹਾਂ॥੨੫॥

ਜੋ ਖ਼ੁਦਾਇ ਨੇ ਦੀਨ ਬਨਾਇ। ਸੋ ਭੋਗਤਿ ਹੈ ਜਿਤ ਕਿਤ ਜਾਇ।
ਹਿੰਦੂਨਿ ਕੇ ਮਤਿ ਮਹਿਂ ਭੀ ਐਸੇ। ਪੂਰਬ ਕਰੀ ਪ੍ਰਮੇਸ਼ੁਰ ਜੈਸੇ॥ ੨੬॥

ਜੋ ਖ਼ੁਦਾ ਨੇ ਕਰਮ ਬਣਾ ਦਿੱਤੇ ਹਨ, ਉਹ ਜਿੱਥੇ ਕਿੱਥੇ ਜਾ ਕੇ ਭੋਗਦੇ ਹਨ। ਹਿੰਦੂਆਂ ਦੇ ਮੱਤ ਵਿਚ ਵੀ ਇਸ ਤਰ੍ਹਾਂ ਹੈ, ਜਿਵੇਂ ਪਹਿਲਾਂ ਪਰਮੇਸ਼ੁਰ ਨੇ ਲਿਖਿਆ ਹੈ, ਉਸ ਤਰ੍ਹਾਂ ਹੀ ਜੀਵ ਭੋਗਦੇ ਹਨ॥੨੬॥

ਭੋਗਤਿ ਸਰਬ ਜੀਵ ਸਦ ਤੈਸੇ। ਤਿਸ ਕੋ ਮੇਟ ਸਕੈ ਕੋ ਕੈਸੇ।
ਖੁਸ਼ੀ ਹੋਇ ਕਰਿ ਬਿਤ ਸੁਤ ਦੇਤਿ। ਐਸੋ ਝੂਠ ਕਹਨਿ ਕਿਸ ਹੇਤ'॥ ੨੭॥

ਉਸ ਪ੍ਰਕਾਰ ਹੀ ਸਾਰੇ ਮਨੁੱਖ ਸਦਾ ਆਪਣੀ ਕਿਸਮਤ ਭੋਗਦੇ ਹਨ। ਉਸ ਨੂੰ ਕੋਈ ਵੀ ਮਿਟਾ ਨਹੀਂ ਸਕਦਾ ਹੈ। ਖ਼ੁਸ਼ ਹੋ ਕੇ ਇਸਤਰੀ ਪੁੱਤਰ ਦਿੰਦੇ ਹੋ, ਐਸਾ ਝੂਠ ਕਿਸ ਵਾਸਤੇ ਕਹਿੰਦੇ ਹੋ" ॥੨੭॥

**ਬਡੋ ਪ੍ਰਸ਼ਨ ਕਾਜ਼ੀ ਕੋ ਸੁਨਿ ਕੈ। ਉੱਤਰ ਦੀਨਿ ਸੁਮਤਿ ਤੇ ਭਨਿ ਕੈ।**
**'ਸੁਨਿ ਕਾਜ਼ੀ! ਬਡ ਬੁੱਧਿ ਬਿਚਾਰੀ। ਅਹੈ ਜਥਾਵਤ ਤਥਾ ਉਚਾਰੀ॥ ੨੮॥**

ਗੁਰੂ ਜੀ ਨੇ ਕਾਜ਼ੀ ਦਾ ਵੱਡਾ ਸਵਾਲ ਸੁਣ ਕੇ, ਸ੍ਰੇਸ਼ਟ ਮੱਤ ਦੇਣ ਲਈ ਉਸ ਦਾ ਉੱਤਰ ਕਹਿ ਕੇ ਸੁਣਾਇਆ। "ਹੇ ਕਾਜ਼ੀ! ਸੁਣੋ, ਤੁਸੀਂ ਸ੍ਰੇਸ਼ਟ ਬੁੱਧੀ ਵਾਲੀ ਗੱਲ ਵਿਚਾਰੀ ਹੈ, ਜਿਵੇਂ ਹੁੰਦਾ ਹੈ, ਤਿਵੇਂ ਉਚਾਰਨ ਕੀਤਾ ਹੈ॥੨੮॥

**ਤਊ ਜਨਨ ਕੋ ਜਿਮ ਹਮ ਦੇਤਿ। ਤਿਸ ਗਤਿ ਕੋ ਅਵਿਲੋਕਹੁ ਹੇਤੁ'।**
**ਇਮ ਕਹਿ ਕਰਿ ਕਾਗਦ ਮਸ ਲੈ ਕੈ। ਪੂਰਬ ਮੂਹਰ ਦਿਖਾਵਨਿਕੈ ਕੈ॥ ੨੯॥**

ਫਿਰ ਵੀ ਲੋਕਾਂ ਅਤੇ ਸੇਵਕਾਂ ਨੂੰ ਜਿਵੇਂ ਅਸੀਂ ਦਿੰਦੇ ਹਾਂ, ਉਸ ਗਤੀ ਨੂੰ ਵੀ ਸਮਝੋ ਅਤੇ ਵੇਖੋ।" ਇਸ ਤਰ੍ਹਾਂ ਕਹਿ ਕੇ ਕਾਗਜ਼ ਮੁੱਠ ਵਿਚ ਲੈ ਕੇ ਪਹਿਲਾਂ ਮੋਹਰ ਨੂੰ ਵਿਖਾਇਆ ਅਤੇ ਕਿਹਾ ਇਸ ਉੱਤੇ ਅੱਖਰ ਲਿਖੇ ਹੋਏ ਹਨ॥੨੯॥

**'ਬਰਨ ਅਪੂਠੇ ਇਸ ਪਰ ਅਹੈਂ। ਇਨ ਤੇ ਕਾਜ ਸਰਤਿ ਨਹਿੰ ਲਹੈ।**
**ਪੁਨ ਕਾਗਦ ਪਰ ਦਈ ਲਗਾਇ। ਭਏ ਬਰਨ ਸੂਧੇ ਇਸ ਭਾਇ॥ ੩੦॥**

"ਇਹ ਅੱਖਰ ਮੋਹਰ ਉੱਤੇ ਪੁੱਠੇ ਲਿਖੇ ਹੋਏ ਹਨ, ਇਨ੍ਹਾਂ ਤੋਂ ਕੋਈ ਕਾਰਜ ਵੀ ਸਰਦਾ ਨਹੀਂ ਹੈ। ਫਿਰ ਉਹ ਮੋਹਰ ਕਾਗਜ਼ ਉੱਤੇ ਲਾ ਦਿੱਤੀ ਤਾਂ ਸਾਰੇ ਅੱਖਰ ਇਸ ਪ੍ਰਕਾਰ ਸਿੱਧੇ ਹੋ ਗਏ ਹਨ॥੩੦॥

**ਸੁਨਿ ਕਾਜ਼ੀ! ਨਰ ਜਨਮੈਂ ਜਬੈ। ਪ੍ਰਥਮ ਕਰਮ ਅਨੁਸਾਰੀ ਤਬੈ।**
**ਹੋਨਹਾਰ ਸਿਰ ਲਿਖੀ ਸੁ ਜਾਇ। ਪੂਠੇ ਬਰਣ ਮੂਹਰ ਜਿਸ ਭਾਇ॥ ੩੧॥**

ਹੇ ਕਾਜ਼ੀ! ਸੁਣੋ, ਜਦ ਮਨੁੱਖ ਜਨਮ ਲੈਂਦਾ ਹੈ ਤਾਂ ਉਹ ਪਹਿਲਾਂ ਕੀਤੇ ਕਰਮਾਂ ਅਨੁਸਾਰ ਹੁੰਦਾ ਹੈ, ਜੋ ਹੋਣਹਾਰ ਹੋਣੀ ਹੈ ਉਹ ਉਸ ਦੇ ਮਸਤਕ ਵਿਚ ਲਿਖੀ ਹੈ, ਜਿਵੇਂ ਮੋਹਰ ਦੇ ਅੱਖਰ ਪੁੱਠੇ ਹਨ॥੩੧॥

**ਜਬਹਿ ਲਗਾਵਣਹਾਰ ਲਗਾਵੈ। ਹੁਇਂ ਸੂਧੇ ਤਬਿ, ਨੰਮ੍ਰਿ ਟਿਕਾਵੈ।**
**ਤਿਸ ਪ੍ਰਕਾਰ ਕਰਮਨਿ ਫਲਦਾਤਾ। ਮਸਤਕ ਪਰ ਲਿਖਿ ਲੇਖ ਬਿਧਾਤਾ॥੩੨॥**

ਜਦ ਮੋਹਰ ਲਾਉਣ ਵਾਲਾ ਮੋਹਰ ਨੀਵੀਂ ਕਰਕੇ ਟਿਕਾਉਂਦਾ ਹੈ ਤਦ ਅੱਖਰ ਸਿੱਧੇ ਹੋ ਜਾਂਦੇ ਹਨ। ਇਸ ਤਰ੍ਹਾਂ ਹੀ ਕਰਮਾਂ ਦੇ ਫਲ ਦਾਤਾ ਮੱਥੇ ਉਤੇ ਲੇਖ ਲਿਖ ਕੇ ਭੇਜਦਾ ਹੈ॥੩੨॥

**ਤਬਹਿ ਕਹਹਿ ਏਹ ਮਾਨੁਖ ਜੋਇ। ਗੁਰੂ ਪੀਰ ਕੇ ਆਗੇ ਹੋਇ।**
**ਮਸਤਕ ਸ਼ਰਧਾ ਸਹਤ ਨਿਵਾਵੈ। ਸੂਧੇ ਅੱਖਰ ਤਬਿ ਹੁਇ ਜਾਵੈਂ॥ ੩੩॥**

ਤਦ ਉਹ ਮਨੁੱਖ ਜਿਨ੍ਹਾਂ ਬਾਰੇ ਕਿਹਾ ਗਿਆ ਜਦ ਗੁਰੂ ਪੀਰ ਦੇ ਅੱਗੇ ਜਾਂਦੇ ਹਨ ਤੇ ਸ਼ਰਧਾ ਨਾਲ ਆਪਣੇ ਮੱਥੇ ਨੂੰ ਨਿਵਾਉਂਦੇ ਹਨ ਤਾਂ ਉਹ ਅੱਖਰ ਸਿੱਧੇ ਹੋ ਜਾਂਦੇ ਹਨ॥੩੩॥

**ਤਿਸ ਕੋ ਫਲ ਸੁਖ ਭੋਗਨਿ ਕਰੈ। ਇਸ ਪ੍ਰਕਾਰ ਜੇ ਕਾਜ ਸਵਰੈ।**
**ਜੇ ਮਸਤਕ ਕੋ ਟੇਕੈ ਨਾਂਹੀ। ਪੂਠੇ ਕਰਮ ਰਹੈਂ ਬਿਧਿ ਤਾਂਹੀ॥ ੩੪॥**

ਉਨ੍ਹਾਂ ਦੇ ਫਲ ਸਰੂਪ ਮਨੁੱਖ ਸੁਖ ਭੋਗਦਾ ਹੈ, ਇਸ ਪ੍ਰਕਾਰ ਕਾਰਜ ਸੌਰ ਜਾਂਦਾ ਹੈ। ਜੇ ਮੱਥਾ ਟੇਕੇ ਨਹੀਂ ਤਾਂ ਪਹਿਲਾਂ ਵਾਂਗ ਕਰਮ ਪੁੱਠੇ ਹੀ ਰਹਿੰਦੇ ਹਨ॥੩੪॥

**ਗੁਰ ਮਹਿਂ ਸਿੱਖ ਭਾਵਨਾ ਧਰੈ। ਸੁਤ ਬਿਤਾਦਿ ਸੁਖ ਪਾਵਨ ਕਰੈ'।**
**ਕਾਜ਼ੀ ਸੁਨਿ ਮਨ ਭਯੋ ਅਨੰਦ। ਠਾਂਢਾ ਭਯੋ ਹਾਥ ਦ੍ਵੈ ਬੰਦਿ॥ ੩੫॥**

ਜੇ ਸਿੱਖ ਗੁਰੂ ਵਿਚ ਭਾਵਨਾ ਧਾਰਨ ਕਰੇ ਤਾਂ ਪੁੱਤਰ ਪਤਨੀ ਆਦਿ ਦਾ ਸੁਖ ਪ੍ਰਾਪਤ ਕਰ ਲੈਂਦਾ ਹੈ।'' ਕਾਜ਼ੀ ਇਹ ਸੁਣ ਕੇ ਮਨ ਵਿਚ ਅਨੰਦਿਤ ਹੋ ਗਿਆ ਤੇ ਦੋਵੇਂ ਹੱਥ ਜੋੜ ਕੇ ਅੱਗੇ ਖੜਾ ਹੋ ਗਿਆ॥੩੫॥

**ਝੁਕਿਝੁਕਿ ਕਰੈ ਸਲਾਮ ਅਗਾਰੀ। ਗੁਰ ਤਾਰੀਫ ਬਲੰਦ ਉਚਾਰੀ।**
**'ਪ੍ਰਭੁ ਜੀ! ਸੰਸੇ ਭਯੋ ਬਿਨਾਸ਼। ਵਾਹ ਵਾਹ ਬਡ ਬੁੱਧ ਪ੍ਰਕਾਸ਼॥ ੩੬॥**

ਅੱਗੇ ਖੜਾ ਹੋ ਕੇ ਝੁਕ ਝੁਕ ਕੇ ਸਲਾਮ ਕਰਦਾ ਸੀ, ਤੇ ਗੁਰੂ ਜੀ ਦੀ ਉਸ ਬਹੁਤ ਉਸਤਤਿ ਉਚਾਰਨ ਕੀਤੀ ਤੇ ਕਿਹਾ, ''ਹੇ ਪ੍ਰਭੂ ਜੀ! ਮੇਰਾ ਸੰਸਾ ਦੂਰ ਹੋ ਗਿਆ ਹੈ, ਵਾਹ ਵਾਹ ਤੁਸੀਂ ਵੱਡੀ ਬੁੱਧੀ ਦਾ ਪ੍ਰਕਾਸ਼ ਕੀਤਾ ਹੈ॥੩੬॥

*ਵਾਹਿ ਵਾਹਿ ਜੀ ਐਨ ਖ਼ੁਦਾਇ ਅਬਲ ਗੁਰੂ ਆਮਦਹ।*
*ਕਦਮ ਮੁਸੱਰਤ ਬੰਦਹ ਜਹਾਨ ਪਾਰ ਕਰਦਮਹ॥*

ਪਹਿਲਾਂ ਆਉਂਦਿਆਂ ਹੀ ਗੁਰੂ ਜੀ ਠੀਕ ਖ਼ੁਦਾ ਦਾ ਰੂਪ ਮੈਨੂੰ ਨਜ਼ਰੀਂ ਆਏ। ਗੁਰੂ ਜੀ ਦੇ ਚਰਨ ਦਾਸਾਂ ਨੂੰ ਵਡਿਆਈ ਦੇਣ ਵਾਲੇ ਸਹੀ ਹੋਏ ਹਨ। ਜਿਨ੍ਹਾਂ ਨੇ ਮੈਨੂੰ ਜਹਾਨ ਤੋਂ ਪਾਰ ਕਰ ਦਿੱਤਾ ਹੈ।

*ਚੌਪਈ-* **ਹਤਿ ਸੰਸੈ ਸੁ ਤਸੱਲੀ ਹੌਨ। ਅਸ ਉੱਤਰ ਦੇ ਸਕ ਹੈ ਕੌਨ।**
**ਤੁਮ ਬਿਨ ਸੁਮਤਿ ਧਰਹਿ ਕੋ ਐਸੇ। ਆਪ ਦਿਖਾਇ ਕਹਜੋ ਸ਼ੁਭ ਜੈਸੇ' ॥੩੭॥**

ਸੰਸੇ ਦੂਰ ਕਰਕੇ, ਮੈਨੂੰ ਤਸੱਲੀ ਹੋ ਗਈ ਹੈ, ਐਸਾ ਉੱਤਰ ਕੌਣ ਦੇ ਸਕਦਾ ਹੈ। ਤੁਹਾਡੇ ਬਗ਼ੈਰ ਕੌਣ ਐਸੀ ਸ੍ਰੇਸ਼ਟ ਮੱਤ ਧਾਰਨ ਕਰ ਸਕਦਾ ਹੈ, ਆਪ ਜੀ ਨੇ ਜਿਵੇਂ ਸ਼ੁਭ ਕਿਹਾ ਹੈ, ਉਸ ਤਰ੍ਹਾਂ ਆਪ ਕਰਕੇ ਵੀ ਵਿਖਾਉਂਦੇ ਹੋ'' ॥੩੭॥

**ਪੁਨ ਸਾਦਰ ਬੈਠਾਯਹੁ ਕਾਜ਼ੀ। ਸੁਨਿ ਉੱਤਰ ਜੋ ਅਤਿਸ਼ੈ ਰਾਜ਼ੀ।**
**ਅਪਰ ਸੰਬਾਦ ਕਰਜੋ ਸੁਖ ਪਾਏ। ਦਰਸ਼ਨ ਦੇ ਸੰਗਤਿ ਸਮੁਦਾਏ॥੩੮॥**

ਫਿਰ ਕਾਜ਼ੀ ਨੂੰ ਬੜੇ ਅਦਬ ਨਾਲ ਬੈਠਾਇਆ, ਉੱਤਰ ਸੁਣ ਕੇ ਉਹ ਬਹੁਤ ਪ੍ਰਸੰਨ ਹੋ ਗਿਆ ਸੀ। ਹੋਰ ਗੱਲਾਂ ਬਾਤਾਂ ਉਸ ਸੁਖ ਪਾ ਕੇ ਕੀਤੀਆਂ, ਗੁਰੂ ਜੀ ਸਾਰੀ ਸੰਗਤ ਨੂੰ ਦਰਸ਼ਨ ਦਿੰਦੇ ਹਨ॥੩੮॥

**ਪੂਰਨ ਕੀਨਿ ਕਾਮਨਾ ਮਨ ਕੀ। ਸੁਤ ਬਿਤ ਸੁਖ ਕੀ ਲਾਲਸ ਤਿਨ ਕੀ।**
**ਬਹੁਰੋ ਉਠੇ ਸ਼ੁਭ ਮੰਦਿਰ। ਜਹਿਂ ਇਕਾਂਤ ਬੈਠਨਿ ਥਲ ਸੁੰਦਰ॥ ੩੯॥**

ਗੁਰੂ ਜੀ ਸਭ ਦੇ ਮਨ ਦੀਆਂ ਕਾਮਨਾਵਾਂ ਪੂਰੀਆਂ ਕਰਦੇ ਹਨ, ਜਿਨ੍ਹਾਂ ਦੀ ਪੁੱਤਰ, ਇਸਤਰੀ ਅਤੇ ਸੁਖ ਦੀ ਲਾਲਸਾ ਹੈ। ਫਿਰ ਗੁਰੂ ਜੀ ਉੱਠ ਕੇ ਆਪਣੇ ਮਹਿਲਾਂ ਵਿਚ ਚਲੇ ਗਏ, ਜਿਥੇ ਇਕਾਂਤ ਵਿਚ ਬੈਠਣ ਦਾ ਸੁੰਦਰ ਸਥਾਨ ਸੀ॥੩੯॥

**ਸਕਲ ਖਾਲਸਾ ਬੰਦਨ ਕਰਿ ਕਰਿ। ਪ੍ਰਭੁ ਦਰਸ਼ਨ ਤੇ ਮੁਦ ਬਹੁ ਧਰਿ ਧਰਿ।**
**ਨਿਜ ਨਿਜ ਥਾਂਨ ਪਹੁੰਚਤੇ ਭਏ। ਕਰਤਿ ਸੁਜਸੁ ਗੁਰ ਸੁਖ ਬਹੁ ਲਏ॥੪੦॥**

ਸਾਰਾ ਖਾਲਸਾ ਬੰਦਨਾ ਕਰ ਕਰ ਕੇ, ਤੇ ਪ੍ਰਭੂ ਦੇ ਦਰਸ਼ਨ ਕਰਕੇ ਬਹੁਤ ਅਨੰਦ ਧਾਰ ਧਾਰ ਕੇ ਆਪਣੇ ਨਿਜੀ ਥਾਵਾਂ ਤੇ ਪਹੁੰਚ ਰਿਹਾ ਸੀ। ਗੁਰੂ ਜੀ ਦਾ ਸ੍ਰੇਸ਼ਟ ਜੱਸ ਕਰਦੇ ਸਨ ਕਿ ਗੁਰੂ ਜੀ ਪਾਸੋਂ ਬਹੁਤ ਸੁਖ ਪ੍ਰਾਪਤ ਕੀਤੇ ਹਨ॥੪੦॥

**ਖਾਨ ਪਾਨ ਕਰਿ ਕਰਿ ਮਨ ਭਾਏ। ਰੁਚਿਰ ਪ੍ਰਯੰਕ ਪ੍ਰਭੁ ਸੁਪਤਾਏ।**
**ਜਾਮ ਜਾਮਨੀ ਜਾਗਨਿ ਧਰੇ। ਸੌਚ ਸ਼ਨਾਨ ਸਕਲ ਬਿਧਿ ਕਰੇ॥ ੪੧॥**

ਗੁਰੂ ਜੀ ਨੇ ਮਨ-ਭਾਉਂਦਾ ਖਾਣ ਪੀਣ ਕੀਤਾ ਤੇ ਸੁੰਦਰ ਪਲੰਘ ਤੇ ਚੜ੍ਹ ਕੇ ਸੌਂ ਗਏ। ਪਹਿਰ ਰਾਤ ਰਹਿੰਦਿਆਂ ਜਾਗ ਪਏ ਤੇ ਸਭ ਵਿਧੀਆਂ ਨਾਲ ਸੌਚ ਇਸ਼ਨਾਨ ਕੀਤਾ॥੪੧॥

*ਚੌਥੀ ਰੁੱਤ ਦਾ ਪੰਜਵਾਂ ਅਧਿਆਇ ਸਮਾਪਤ ਹੋਇਆ॥ ੫॥*

# ਅਧਿਆਇ ਛੇਵਾਂ

## ਮਰਦ ਦਾ ਮੂੰਹ ਨਾ ਫਿਟਕਾਰਨਾ, ਨਿਗਾਹੇ ਦਾ ਮੁਰੀਦ ਵਣਜਾਰਾ

ਦੋਹਰਾ- ਭਈ ਪ੍ਰਾਤਿ ਸਤਿਗੁਰ ਤਬੈ ਸ਼ਸਤ੍ਰ ਬਸਤ੍ਰ ਕੌ ਪਾਇ।
ਅਲੰਕਾਰ ਦੀਪਤਿ ਰਤਨ ਸੁੰਦਰ ਰੂਪ ਸੁਹਾਇ॥ ੧॥

ਜਦ ਸਵੇਰ ਹੋਈ ਤਾਂ ਸਤਿਗੁਰੂ ਜੀ ਨੇ ਸ਼ਸਤਰ ਵਸਤਰ ਪਹਿਨ ਲਏ। ਰਤਨਾਂ ਜੜੇ ਪ੍ਰਕਾਸ਼ਮਈ ਗਹਿਣੇ ਪਾ ਕੇ ਬੜਾ ਸੁੰਦਰ ਸਰੂਪ ਸ਼ੋਭਾ ਪਾ ਰਿਹਾ ਸੀ॥੧॥

ਚੌਪਈ- ਸਭਾ ਸਥਾਨ ਆਨਿ ਗੁਰ ਪੂਰੇ। ਸੁਨਿ ਕਰਿ ਪਹੁੰਚੇ ਸਿੰਘ ਹਜ਼ੂਰੇ।
ਸਿਰ ਨੰਮ੍ਰੀ ਕਰਿ ਦਰਸ਼ਨ ਚਿਤੇ। ਵਾਹਿਗੁਰੂ ਜੀ ਕੀ ਕਹਿ ਫਤੇ॥ ੨॥

ਪੂਰਨ ਗੁਰੂ ਜੀ ਸਭਾ ਸਥਾਨ ਤੇ ਆ ਕੇ ਬਿਰਾਜ ਗਏ, ਇਸ ਬਾਰੇ ਸੁਣ ਕੇ ਸਿੰਘ ਵੀ ਹਜ਼ੂਰੀ ਵਿਚ ਆ ਪਹੁੰਚੇ। ਮੱਥਾ ਟੇਕ ਕੇ ਦਰਸ਼ਨ ਕੀਤੇ ਤੇ ਵਾਹਿਗੁਰੂ ਜੀ ਕੀ ਫਤਹਿ ਬੁਲਾਈ॥੨॥

ਲਗਜੋ ਦਿਵਾਨ ਖਾਲਸਾ ਆਯੋ। ਸੁਰ ਗਨ ਮਹਿਂ ਜਿਮ ਇੰਦ੍ਰ ਸੁਹਾਯੋ।
ਜੋ ਸੰਗਤਿ ਦਰਸ਼ਨ ਹਿਤ ਆਈ। ਕਰਿ ਕਰਿ ਨਮੋ ਥਿਰੇ ਸਮੁਦਾਈ॥ ੩॥

ਜਦ ਦੀਵਾਨ ਲੱਗ ਗਿਆ ਤਾਂ ਖਾਲਸਾ ਆ ਗਿਆ ਤਾਂ ਫਿਰ ਗੁਰੂ ਜੀ ਇੰਝ ਸ਼ੋਭ ਰਹੇ ਸਨ, ਮਾਨੋ ਦੇਵਤਿਆਂ ਵਿਚ ਇੰਦਰ ਬੈਠੇ ਹੋਣ। ਜਿਹੜੀ ਸੰਗਤ ਦਰਸ਼ਨਾਂ ਵਾਸਤੇ ਆਈ ਸੀ, ਉਹ ਬੰਦਨਾਂ ਕਰਕੇ ਆਪਣੇ ਸਥਾਨਾਂ ਤੇ ਬੈਠ ਗਈ॥੩॥

ਇਕ ਟਕ ਹੇਰਤਿ ਹੈਂ ਨਰ ਨਾਰੀ। ਸਿਰ ਪਰ ਢੁਰਹਿ ਚੌਰ ਬਹੁ ਬਾਰੀ।
ਚਹੁੰਦਿਸ਼ਿ ਦੂਰ ਦੂਰ ਲਗਿ ਬੈਸੇ। ਊਚੇ ਧੁਨਿ ਬੋਲੇ ਪ੍ਰਭੁ ਐਸੇ॥ ੪॥

ਇਸਤਰੀ-ਪੁਰਸ਼ ਇਕ ਟਕ ਗੁਰੂ ਜੀ ਵੱਲ ਵੇਖ ਰਹੇ ਸਨ, ਸਿਰ ਉੱਤੇ ਬਾਰ ਬਾਰ ਚੌਰ ਹੋ ਰਿਹਾ ਸੀ। ਚਾਰੇ ਪਾਸੇ ਦੂਰ-ਦੂਰ ਤਕ ਇਸਤਰੀ ਪੁਰਸ਼ ਬੈਠੇ ਸਨ। ਫਿਰ ਸਤਿਗੁਰੂ ਜੀ ਉੱਚੀ ਧੁੰਨ ਵਿਚ ਇਸ ਤਰ੍ਹਾਂ ਬੋਲੇ॥੪॥

'ਅਸ ਇਸਤ੍ਰੀ ਕੋ, ਸੰਗਤਿ ਮਾਂਹੀ ?। ਮਰਦ ਨਹੀਂ ਫਿਟਕਾਰਜੋ ਜਾਂਹੀ।
ਛੋਟਾ ਬਡਾ ਹੋਇ ਬਯ ਕੋਈ। ਰਿਦੈ ਸੁਮਤਿ ਧਰਿ ਕਹਜੋ ਨ ਜੋਈ' ॥ ੫॥

"ਕੀ ਸੰਗਤ ਵਿਚ ਕੋਈ ਐਸੀ ਇਸਤਰੀ ਹੈ, ਜਿਸ ਨੇ ਮਰਦ ਦਾ ਮੂੰਹ ਨਾ ਫਿਟਕਾਰਿਆ ਹੋਵੇ। ਬੇਸ਼ਕ ਉਮਰ ਛੋਟੀ ਵੱਡੀ ਹੋਵੇ ਹਿਰਦੇ ਵਿਚ ਸ੍ਰੇਸ਼ਟ ਮੱਤ ਧਾਰ ਕੇ ਜਿਸ ਨੇ ਅਜਿਹਾ ਭੈੜਾ ਸ਼ਬਦ ਨਾ ਕਿਹਾ ਹੋਵੇ" ॥੫॥

ਸੰਗਤਿ ਬਿਖੈ ਸਿੱਖਣੀ ਜੇਤੀ। ਗੁਰੂ ਬਾਕ ਸੁਨਿ ਤੂਸ਼ਨਿ ਤੇਤੀ।
ਕਰ ਜੋਰੇ ਇਕ ਸਿੱਖ ਕੀ ਤਨੀਆ। ਖਰੀ ਹੋਹਿ ਸਭਿ ਮਹਿਂ ਬਚ ਭਨੀਆ॥ ੬॥

ਸੰਗਤ ਵਿਚ ਜਿੰਨੀਆਂ ਵੀ ਸਿੱਖਣੀਆਂ ਸਨ, ਗੁਰੂ ਦੇ ਬਚਨ ਸੁਣ ਕੇ ਚੁੱਪ ਰਹੀਆਂ। ਇਕ ਸਿੱਖ ਦੀ ਇਸਤਰੀ ਨੇ ਖੜੀ ਹੋ ਕੇ ਹੱਥ ਜੋੜ ਕੇ ਸਾਰਿਆਂ ਦੇ ਵਿਚ ਕਿਹਾ॥੬॥

'ਸੱਚੇ ਪਾਤਿਸ਼ਾਹ! ਮੈਂ ਦੀਨ। ਮਰਦ ਨ ਕਬਿ ਫਿਟਕਾਰਨਿ ਕੀਨਿ।
ਅਪਨਾ ਪੁੱਤ੍ਰ ਨ ਝਿਰਕਜੋ ਕਬਹੀ। ਜ਼ਾਤਿ ਮਰਦ ਕੀ ਲਖਿ ਬਡ ਸਭਿ ਹੀ' ॥੭॥

ਹੇ ਸੱਚੇ ਪਾਤਿਸ਼ਾਹ! ਮੈਂ ਗਰੀਬ ਨੇ ਮਰਦ ਨੂੰ ਕਦੇ ਵੀ ਨਹੀਂ ਫਿਟਕਾਰਿਆ ਹੈ। ਮੈਂ ਕਦੀ ਆਪਣੇ ਪੁੱਤਰ ਨੂੰ ਵੀ ਨਹੀਂ ਝਿੜਕਿਆ ਹੈ, ਮੈਂ ਸਭ ਮਰਦਾਂ ਦੀ ਜਾਤ ਨੂੰ ਵੱਡਾ ਸਮਝਦੀ ਹਾਂ"॥੭॥

ਤਬਿ ਕਲਗ਼ੀਧਰ ਬਾਕ ਬਖਾਨੇ। 'ਸਾਧ ਸਾਧ ਤੁਵ ਜੇ ਇਮ ਜਾਨੇ।
ਤਊ ਜਿ ਸਿਖ ਸੰਗਤਿ ਇਨ ਚੀਤ। ਸਭਿ ਕੋ ਹੁਇ ਕਿਸ ਰੀਤਿ ਪ੍ਰਤੀਤ' ॥੮॥

ਤਦ ਕਲਗ਼ੀਧਰ ਜੀ ਨੇ ਬਚਨ ਕੀਤੇ, "ਸ਼ਾਬਾਸ਼ ਸ਼ਾਬਾਸ਼! ਜੇ ਤੂੰ ਇਸ ਤਰ੍ਹਾਂ ਜਾਣਿਆ ਹੈ, ਫਿਰ ਵੀ ਜਿਹੜੀ ਸਿੱਖ ਸੰਗਤ ਬੈਠੀ ਹੈ ਸਾਰਿਆਂ ਨੂੰ ਆਪ ਦੀ ਇਸ ਰੀਤੀ ਦੀ ਕਿਵੇਂ ਪ੍ਰਤੀਤ ਆਵੇਗੀ॥੮॥

ਭਾਗਣ ਨਾਮ ਤ੍ਰਿਯਾ ਤਬਿ ਕਹਜੋ। 'ਮਹਾਰਾਜ ਸੁਨੀਯਹਿ ਜਿਮ ਚਹਜੋ।
ਬਸਹਿ ਆਗਰੇ ਨਗਰ ਮਹਾਂਨ। ਪਾਤਿਸ਼ਾਹ ਮਮ ਪਿਤਾ ਦਿਵਾਨ॥ ੯॥

ਭਾਗਣ ਨਾਮ ਦੀ ਇਸਤਰੀ ਨੇ ਫਿਰ ਕਿਹਾ, "ਹੇ ਮਹਾਰਾਜ! ਜਿਵੇਂ ਆਪ ਨੇ ਸੁਣਨਾ ਚਾਹਿਆ ਹੈ, ਸੁਣੋ, ਮਹਾਨ ਆਗਰਾ ਨਗਰ ਵੱਸਦਾ ਹੈ, ਓਥੇ ਮੇਰੇ ਪਿਤਾ ਜੀ ਬਾਦਸ਼ਾਹ ਦੇ ਦਿਵਾਨ ਸਨ॥੯॥

ਸਭਿ ਪਰ ਹੁਕਮ, ਦਰਬ ਬਹੁ ਆਵੈ। ਸਰਬ ਕਾਰ ਸਰਕਾਰ ਚਲਾਵੈ।
ਚਿਰੰਕਾਲ ਲਗਿ ਕਾਰਜ ਕਰਜੋ। ਸਮਾ ਪੁਜਜੋ ਮੇਰੋ ਪਿਤ ਮਰਜੋ॥ ੧੦॥

ਸਭ ਉੱਤੇ ਉਨ੍ਹਾਂ ਦਾ ਹੁਕਮ ਚਲਦਾ ਸੀ ਤੇ ਧਨ ਬਹੁਤ ਆਉਂਦਾ ਸੀ। ਉਹ ਸਰਕਾਰ ਦੇ ਸਾਰੇ ਕੰਮ-ਕਾਜ ਚਲਾਉਂਦੇ ਸਨ। ਕਾਫੀ ਲੰਮੇ ਸਮੇਂ ਤਕ ਉਨ੍ਹਾਂ ਕੰਮ ਕੀਤਾ, ਸਮਾਂ ਆ ਗਿਆ ਤੇ ਮੇਰੇ ਪਿਤਾ ਜੀ ਮਰ ਗਏ॥੧੦॥

ਪਾਤਿਸ਼ਾਹ ਨੇ ਜਬਿਹੀ ਸੁਨਜੋ। ਨਿਜ ਲੋਕਨਿ ਸੋਂ ਤਤਛਿਨ ਭਨਜੋ।
ਚੌਂਕੀ ਦਿਹੁ ਬਿਠਾਇ ਤਿਸ ਦ੍ਵਾਰੇ। ਵਸਤੁ ਸੰਭਾਰਹੁ ਭੇਰਹੁ ਤਾਰੇ॥ ੧੧॥

ਬਾਦਸ਼ਾਹ ਨੇ ਜਦ ਸੁਣਿਆ ਤਾਂ ਆਪਣੇ ਲੋਕਾਂ ਨੂੰ ਤੁਰਤ ਕਿਹਾ ਕਿ ਮੇਰੇ ਪਿਤਾ ਦੇ ਦਰਵਾਜ਼ੇ ਤੇ ਚੌਂਕੀ ਬਿਠਾ ਦੇਵੋ, ਸਾਰੀਆਂ ਵਸਤਾਂ ਸੰਭਾਲ ਕੇ ਦਰਵਾਜ਼ਿਆਂ ਨੂੰ ਤਾਲੇ ਲਾ ਦੇਵੋ॥੧੧॥

ਤਿਸ ਕੇ ਪੁੱਤ੍ਰ ਹੋਇ ਜੇ ਕੋਈ। ਮੁਹਿ ਢਿਗ ਜਾਇ ਆਨਿਯੈ ਸੋਈ।
ਤੂਰਨ ਸ਼ਾਹਿ ਸਿਪਾਹੀ ਆਏ। ਸਭਿ ਦ੍ਵਾਰਨ ਤਾਰੇ ਭਿਰਵਾਏ॥ ੧੨॥

ਜੇ ਉਸ ਦਾ ਕੋਈ ਪੁੱਤਰ ਹੋਵੇ ਤਾਂ ਜਾ ਕੇ ਉਸ ਨੂੰ ਮੇਰੇ ਪਾਸ ਲੈ ਕੇ ਆਵੋ। ਤੁਰਤ ਸ਼ਾਹੀ ਸਿਪਾਹੀ ਆ ਗਏ ਤੇ ਉਨ੍ਹਾਂ ਸਾਰੇ ਦਰਵਾਜ਼ਿਆਂ ਨੂੰ ਤਾਲੇ ਭੇੜ ਦਿੱਤੇ॥੧੨॥

ਹਮਰੇ ਨਰ ਹਟਾਇ ਸਮੁਦਾਈ। ਚੌਂਕੀ ਕਰਿ ਤਾਕੀਦ ਬਿਠਾਈ।
ਬੂਝਿ ਬਾਰਤਾ ਹਮ ਤੇ ਸਾਰੀ। ਜਾਇ ਸ਼ਾਹੁ ਕੇ ਪਾਸ ਉਚਾਰੀ॥ ੧੩॥

ਸਾਡੇ ਸਾਰੇ ਮਨੁੱਖ ਬਾਹਰ ਕੱਢ ਦਿੱਤੇ ਤੇ ਤਾਕੀਦ ਕਰਕੇ ਚੌਂਕੀ ਬਿਠਾ ਦਿੱਤੀ। ਮੇਰੇ ਪਾਸੋਂ ਸਾਰੀ ਵਾਰਤਾ ਸੁਣ ਕੇ, ਜਾਕੇ ਬਾਦਸ਼ਾਹ ਨੂੰ ਦੱਸ ਦਿੱਤਾ॥੧੩॥

ਸਪਤ ਸੁਤਾ ਤਿਸ ਕੇ ਘਰ ਮਾਂਹੀ। ਅਸ਼ਟਮ ਹੈ ਅਧਾਨ ਤ੍ਰਿਯ ਤਾਂਹੀ।
ਭ੍ਰਾਤਾ ਬੰਧੁ ਅਪਰ ਨਹਿਂ ਕੋਈ। ਜੋ ਨਿਕੇਤ ਕੋ ਮਾਲਿਕ ਹੋਈ॥ ੧੪॥

ਉਸ ਦੇ ਘਰ ਵਿਚ ਸਤ ਲੜਕੀਆਂ ਹਨ, ਅੱਠਵੀਂ ਉਨ੍ਹਾਂ ਦੀ ਮਾਂ ਇਕ ਗਰਭਵਤੀ ਇਸਤਰੀ ਹੈ। ਭਰਾ ਤੇ ਹੋਰ ਕੋਈ ਰਿਸ਼ਤੇਦਾਰ ਨਹੀਂ ਹੈ, ਜਿਹੜਾ ਕਿ ਘਰ ਦਾ ਮਾਲਕ ਹੋਵੇ॥੧੪॥

**ਪਾਤਿਸ਼ਾਹਿ ਇਮ ਸੁਨਤਿ ਉਚਾਰੀ। ਜਨਮੈ ਜਬਿ ਲੌ ਲੇਹੁ ਨਿਹਾਰੀ।**
**ਹੋਹਿ ਪੁੱਤ੍ਰ ਤੌ ਕਰਹੁ ਖਲਾਸੇ। ਸੁਤਾ ਭਏ ਕਰਿ ਜਪਤ ਅਵਾਸੇ॥ ੧੫॥**

ਬਾਦਸ਼ਾਹ ਨੇ ਇਸ ਪ੍ਰਕਾਰ ਸੁਣ ਕੇ ਕਿਹਾ ਜਦ ਨਵਾਂ ਬੱਚਾ ਜਨਮ ਲਵੇ ਤਾਂ ਉਸ ਨੂੰ ਵੇਖ ਲਵੋ, ਜੇ ਪੁੱਤਰ ਹੋਵੇ ਤਾਂ ਜਾਇਦਾਦ ਖਲਾਸ ਕਰ ਦੇਵੋ ਤੇ ਜੇ ਲੜਕੀ ਹੋਵੇ ਤਾਂ ਸਾਰਾ ਘਰ ਜ਼ਬਤ ਕਰ ਲਵੋ॥੧੫॥

**ਹੁਕਮ ਮਾਨਿ ਚੌਂਕੀ ਥਿਰ ਦ੍ਵਾਰੇ। ਪੁਜੇ ਗਰਭ ਕੇ ਜਬਿ ਦਿਨ ਸਾਰੇ।**
**ਜਨਮਜੋ ਪੁੱਤ੍ਰ ਤਹਾਂ ਸਭਿ ਜੋਵਾ। ਮੰਗਲ ਕੋ ਉਤਸਵ ਬਹੁ ਹੋਵਾ॥ ੧੬॥**

ਹੁਕਮ ਮੰਨ ਕੇ ਸਾਡੇ ਦਰਵਾਜ਼ੇ ਤੇ ਚੌਂਕੀ ਬੈਠ ਗਈ। ਜਦ ਗਰਭ ਦੇ ਦਿਨ ਪੂਰੇ ਹੋਏਂ ਤਾਂ ਪੁੱਤਰ ਜੰਮਿਆ ਜਿਸ ਨੂੰ ਸਭ ਨੇ ਵੇਖਿਆ। ਫਿਰ ਕਈ ਪ੍ਰਕਾਰ ਦੇ ਮੰਗਲ ਅਤੇ ਉਤਸਵ ਹੋਏ॥੧੬॥

**ਦੁੰਦਭਿ ਬਜੇ ਨੌਬਤੈਂ ਬਾਜੀ। ਸਭਿ ਪਰਵਾਰ ਭਯੋ ਬਹੁ ਰਾਜ਼ੀ।**
**ਪਾਤਿਸ਼ਾਹਿ ਜਬਿ ਸੁਨਿਬੋ ਕੀਨਿ। ਕਰਹੁ ਖਲਾਸੀ ਆਇਸੁ ਦੀਨਿ॥ ੧੭॥**

ਛੋਟੇ ਨਗਾਰੇ ਤੇ ਨੌਬਤਾਂ ਵੱਜੀਆਂ ਤੇ ਸਾਰਾ ਪਰਿਵਾਰ ਬਹੁਤ ਪ੍ਰਸੰਨ ਹੋਇਆ। ਜਦ ਬਾਦਸ਼ਾਹ ਨੇ ਪੁੱਤਰ ਬਾਰੇ ਸੁਣਿਆ ਤਾਂ ਉਸਨੇ ਖਲਾਸੀ ਦੀ ਆਗਿਆ ਦੇ ਦਿੱਤੀ॥੧੭॥

**ਬਖਸ਼ਜੋ ਪ੍ਰਥਮ ਸਮਾਨ ਰੁਜ਼ੀਨਾ। ਘਰ ਖਲਾਸ ਤਤਛਿਨ ਕਰਿ ਦੀਨਾ।**
**ਚੌਂਕੀਦਾਰ ਸਿਪਾਹੀ ਗਏ। ਜਨ ਸਨਮਾਨ ਕਰਤਿ ਸਭਿ ਭਏ॥ ੧੮॥**

ਪਹਿਲਾਂ ਬਰਾਬਰ ਦਾ ਰੋਜ਼ ਦਾ ਖਰਚਾ ਬਖਸ਼ਿਆ ਤੇ ਘਰ ਨੂੰ ਤੁਰਤ ਅਜ਼ਾਦ ਕਰ ਦਿੱਤਾ। ਸਾਰੇ ਚੌਂਕੀਦਾਰ ਅਤੇ ਸਿਪਾਹੀ ਚਲੇ ਗਏ। ਸਾਰੇ ਲੋਕ ਬਹੁਤ ਸਨਮਾਨ ਕਰਦੇ ਸਨ॥੧੮॥

**ਸਪਤ ਭਗਨਿ ਮਹਿਂ ਕਹਿਂ ਤਿਸ ਕਾਲਾ। ਧੰਨ ਮਰਦ ਕੀ ਸ਼ਮਸ ਬਿਸਾਲਾ।**
**ਸਭਿ ਪਰਵਾਰਿ ਛੁਟਜੋ ਜਿਸ ਪਾਛੇ। ਇਸ ਤੇ ਅਪਰ ਨਹੀਂ ਕੋ ਆਛੇ॥ ੧੯॥**

ਉਸ ਸਮੇਂ ਸਤਾਂ ਭੈਣਾਂ ਵਿਚ ਕਹਿੰਦੇ ਸਨ ਕਿ ਧੰਨ ਮਰਦ ਦੀ ਦਾੜ੍ਹੀ ਹੈ, ਜਿਸ ਕਰਕੇ ਸਾਰੇ ਪਰਿਵਾਰ ਨੂੰ ਛੁਟਕਾਰਾ ਮਿਲ ਗਿਆ ਹੈ, ਇਸ ਨਾਲੋਂ ਹੋਰ ਕੋਈ ਚੰਗਾ ਨਹੀਂ॥੧੯॥

**ਜਿਸ ਦਾੜ੍ਹੀ ਤੇ ਜਪ ਤਪ ਜੋਗ। ਫਲਹਿ ਸਕਲ ਦੇ ਮੁਖ ਗਨ ਭੋਗ।**
**ਮਰਦ ਕਚਹਿਰੀ ਦਰ ਦਰਗਾਹਿ। ਸ਼ਮਸ਼ ਕਬੂਲ ਪਰਹਿ ਦੁਤਿ ਜਾਹਿ॥੨੦॥**

ਜਿਸ ਦਾੜ੍ਹੀ ਕਰਕੇ ਜਪ ਤਪ ਯੋਗ ਹਨ ਅਤੇ ਸਾਰਿਆਂ ਦੇ ਸਮੂਹ ਸੁਖ ਅਤੇ ਭੋਗ ਸਫਲ ਹੁੰਦੇ ਹਨ। ਇਸ ਲੋਕ ਦੀ ਕਚਹਿਰੀ ਤੇ ਦਰਗਾਹ ਵਿਚ ਧੰਨ ਮਰਦ ਦੀ ਦਾੜ੍ਹੀ ਹੈ ਜਿਹੜੀ ਸ਼ੋਭਾ ਵਾਲੀ ਹੋ ਕੇ ਕਬੂਲ ਪੈਂਦੀ ਹੈ॥੨੦॥

**ਮਰਦ ਬਿਨਾ ਸ਼ੱਮਸ਼ ਦਸਤਾਰ। ਇਨ ਬਿਨ ਔਰਤ ਪਰਹਿ ਨਿਹਾਰ।**
**ਸਾਚੇ ਪਾਤਿਸ਼ਾਹਿ ਮੈਂ ਚੀਤ। ਤਬਿ ਕੀ ਧਰੀ ਬਿਸਾਲ ਪ੍ਰਤੀਤ॥ ੨੧॥**

ਮਰਦ ਦਾੜ੍ਹੀ ਅਤੇ ਦਸਤਾਰ ਤੋਂ ਬਗੈਰ ਔਰਤ ਹੀ ਲੱਗਦਾ ਹੈ। ਹੇ ਸੱਚੇ ਪਾਤਿਸ਼ਾਹ ! ਮੈਂ ਉਸ ਸਮੇਂ ਤੋਂ ਵਿਸ਼ਾਲ ਪ੍ਰਤੀਤ ਧਾਰਨ ਕੀਤੀ ਹੈ॥੨੧॥

**ਜਨਮਤਿ ਮਰਦ ਸੁ ਬੰਦ ਖਲਾਸੀ। ਹਮ ਜ਼ਨਾਨੀਯਾਂ ਸਪਤ ਪ੍ਰਕਾਸ਼ੀ।**
**ਨਹਿਂ ਮੁਲਾਹਜਾ ਕਿਨਹਿਂ ਉਬਾਚੀ। ਯਾਂਤੇ ਧੰਨ ਸ਼ਮਸ਼ ਹੈ ਸਾਚੀ॥ ੨੨॥**

ਮਰਦ ਦੇ ਜੰਮਣ ਨਾਲ ਸਾਡਾ ਬੰਧਨਾਂ ਤੋਂ ਛੁਟਕਾਰਾ ਹੋਇਆ, ਅਸੀਂ ਸਤ ਲੜਕੀਆਂ ਭਲੀ ਪ੍ਰਕਾਰ ਮੌਜੂਦ ਸਾਂ, ਪਰ ਸਾਨੂੰ ਕੁਝ ਵੀ ਨਾ ਜਾਣਿਆ ਗਿਆ ਅਤੇ ਨਾ ਹੀ ਨਜ਼ਰ ਵਿਚ ਲਿਆਂਦਾ ਗਿਆ। ਇਸ ਕਰਕੇ ਧੰਨ ਸੱਚੀ ਦਾੜ੍ਹੀ ਹੈ॥੨੨॥

ਫਾਰਸੀ। ਜ਼ਨ ਜ਼ੁਲਮ ਜੰਮਹਿ ਲਾਨਤੁਹਿ ਸ਼ਬਹਿ ਰੋਜ਼ ਹਰਦੋ ਮਾਂਹਿ।
ਮਰਦਹਿ ਜੰਮਹਿ ਦਰ ਗੋਸ਼ ਖ਼ੈਰ ਕਰਦਮਹਿ।
ਦਾੜ੍ਹੀ ਬੰਦਗੀ ਐਨ ਖ਼ੁਦਾਇ ਦੀਦਾਰ ਸ਼ੁਮਾਰਹਿ।
ਬਗ਼ੈਰ ਦਾੜੀ ਸ਼ੈਤਾਨ ਬਿਸਾਹਸ ਨ ਕਰਦਮਹਿ' ॥ ੨੩ ॥

ਇਸਤਰੀ ਦਾ ਜੰਮਣਾ ਜ਼ੁਲਮ ਉਤਰਨ ਦੇ ਬਰਾਬਰ ਹੈ, ਦਿਨ ਰਾਤ ਦੋਵਾਂ ਵੇਲਿਆਂ ਵਿਚ ਲਾਹਨਤ ਹੀ ਮਿਲਦੀ ਹੈ। ਮਰਦ ਜੰਮੇ ਤਾਂ ਕੰਨਾਂ ਵਿਚ ਵਧਾਈ ਦੀ ਕਨਸੋ ਪੈਂਦੀ ਹੈ ਤਾਂ ਸਾਰੇ ਆਖਦੇ ਹਨ ਕਿ ਰੱਬ ਨੇ ਭਲਾ ਕੀਤਾ ਹੈ। ਦਾੜ੍ਹੀ ਰੱਖਣੀ ਖ਼ੁਦਾ ਦੀ ਬੰਦਗੀ ਬਰਾਬਰ ਹੈ, ਦਾੜ੍ਹੀ ਵਾਲੇ ਦੇ ਦਰਸ਼ਨ ਖ਼ੁਦਾ ਦੇ ਹੂਬਹੂ ਦਰਸ਼ਨ ਗਿਣੇ ਜਾਂਦੇ ਹਨ। ਜੋ ਬਿਨਾਂ ਦਾੜ੍ਹੀ ਦੇ ਹੈ ਉਹ ਸ਼ੈਤਾਨ ਹੈ, ਉਸ ਦਾ ਵਸਾਹ ਨਹੀਂ ਕਰਨਾ ਚਾਹੀਦਾ" ॥੨੩॥

ਚੌਪਈ- ਸੁਨਿ ਕਰਿ ਸਕਲ ਸਭਾ ਬਿਸਮਾਈ। 'ਧੰਨੁ ਧੰਨੁ' ਬੋਲੇ ਤਿਸ ਤਾਂਈ।
ਤਬਿ ਸਤਿਗੁਰ ਭਾਖਯੋ ਤਿਸ ਹੇਰੀ। 'ਧੰਨ ਪ੍ਰਤੀਤ ਰਿਦੈ ਅਸ ਤੇਰੀ' ॥੨੪॥

ਇਹ ਸੁਣ ਕੇ ਸਾਰੀ ਸਭਾ ਹੈਰਾਨ ਰਹਿ ਗਈ, ਉਸ ਸਿੱਖਣੀ ਨੂੰ ਸਾਰੇ 'ਧੰਨ ਧੰਨ' ਕਹਿਣ ਲੱਗੇ। ਤਦ ਸਤਿਗੁਰੂ ਜੀ ਉਸ ਨੂੰ ਵੇਖ ਕੇ ਕਹਿਣ ਲੱਗੇ, "ਧੰਨ ਤੇਰੇ ਹਿਰਦੇ ਵਿਚ ਐਸੀ ਪ੍ਰਤੀਤ ਹੈ" ॥੨੪॥

ਫਾਰਸੀ। 'ਸਿੱਖੇ ਦਾੜੀ ਤਾਰੀਫ ਕੇਸ਼ ਸ਼ੁਮਾਰ ਬਾਲਤਣਹ।
ਬਗ਼ੈਰ ਦਾੜੀ ਬਦਨ ਚਸ਼ਮ ਨ ਦੀਦਮਹਿ' ॥ ੨੫ ॥

"ਹੇ ਸਿੱਖੋ ! ਦਾੜ੍ਹੀ ਦੀ ਇਹ ਤਾਰੀਫ ਹੈ ਕਿ ਇਸ ਦੇ ਆਉਣ ਨਾਲ ਆਦਮੀ ਮਰਦ ਕਹਾਉਂਦਾ ਹੈ, ਨਿਰੇ ਕੇਸ਼ਾਂ ਨਾਲ ਤਾਂ ਇਨਸਾਨ ਦੀ ਬਾਲਪੁਣੇ ਵਿਚ ਹੀ ਗਿਣਤੀ ਹੁੰਦੀ ਹੈ। ਦਾੜ੍ਹੀ ਤੋਂ ਬਗੈਰ ਹੀ ਜੋ ਮੂੰਹ ਹੈ ਭਾਵ ਦਾੜ੍ਹੀ ਮੁੰਨੀ ਹੋਈ ਹੈ, ਐਸੇ ਸਿੱਖ ਨੂੰ ਅਸੀਂ ਅੱਖੀਂ ਨਹੀਂ ਵੇਖਣਾ ਚਾਹੁੰਦੇ" ॥੨੫॥

ਚੌਪਈ- ਇਮ ਸਤਿਗੁਰ ਕਰਿ ਬਚਨ ਬਿਲਾਸਾ। ਕਰੀ ਸੰਪੂਰਨ ਸੰਗਤਿ ਆਸਾ।
ਕੇਤਿਕ ਦਿਨ ਅਨੰਦਪੁਰ ਰਹਿਕੈ। ਭਈ ਬਿਦਾ ਪੁਨ ਬਿਨਤੀ ਕਹਿ ਕੈ ॥੨੬॥

ਇਸ ਤਰ੍ਹਾਂ ਸਤਿਗੁਰੂ ਜੀ ਨੇ ਬਚਨ ਬਿਲਾਸ ਕਰਕੇ, ਸੰਗਤ ਦੀ ਆਸ ਪੂਰੀ ਕੀਤੀ। ਉਹ ਸਿੱਖਣੀ ਕਈ ਦਿਨ ਅਨੰਦਪੁਰ ਵਿਚ ਰਹਿ ਕੇ ਤੇ ਫਿਰ ਬੇਨਤੀ ਕਰਕੇ ਵਿਦਾ ਹੋ ਗਈ॥੨੬॥

ਲੇ ਪਾਹੁਲ ਖੰਡੇ ਕੀ ਕੇਤੇ। ਆਯੁਧ ਧਾਰਿ ਗੁਰੂ ਹਰਖੇਤੇ।
ਲੇ ਸਿਰੁਪਾਉ ਅਵਾਸ ਸਿਧਾਏ। ਜਸ ਕੋ ਉਚਰਤਿ ਜਿਤ ਜਿਤ ਜਾਏ॥੨੭॥

ਕਈ ਖੰਡੇ-ਬਾਟੇ ਦਾ ਅੰਮ੍ਰਿਤ ਛੱਕ ਕੇ ਸ਼ਸਤਰ ਧਾਰ ਕੇ ਗੁਰੂ ਜੀ ਨੂੰ ਪ੍ਰਸੰਨ ਕਰਦੇ ਸਨ। ਉਹ ਫਿਰ ਸਿਰੋਪੇ ਲੈ ਕੇ ਆਪਣੇ ਘਰਾਂ ਨੂੰ ਚਲੇ ਜਾਂਦੇ ਸਨ, ਜਿੱਥੇ ਜਿੱਥੇ ਜਾਂਦੇ ਸਨ, ਗੁਰੂ ਜੀ ਦੇ ਜੱਸ ਦਾ ਉਚਾਰਨ ਕਰਦੇ ਸਨ॥੨੭॥

ਜਿਮ ਆਮਦ ਤਿਮ ਖਰਚ ਬਿਸਾਲਾ। ਗੁਰ ਕੇ ਘਰ ਹੋਵਤਿ ਸਭਿ ਕਾਲਾ।
ਕਾਤਕ ਬਿਤਯੋ ਸੁ ਅਗਹਨ ਆਵਾ। ਬੈਠੇ ਗੁਰੂ ਦਿਵਾਨ ਲਗਾਵਾ ॥੨੮॥

ਜਿਵੇਂ ਵਿਸ਼ਾਲ ਆਮਦਨ ਸੀ, ਉਸ ਤਰ੍ਹਾਂ ਹੀ ਵਿਸ਼ਾਲ ਖਰਚ ਗੁਰੂ ਜੀ ਦੇ ਘਰ ਵਿਚ ਹਰ ਸਮੇਂ ਹੁੰਦਾ ਸੀ। ਕੱਤਕ ਦਾ ਮਹੀਨਾ ਬੀਤਿਆ ਤਾਂ ਮੱਘਰ ਦਾ ਮਹੀਨਾ ਆ ਗਿਆ। ਗੁਰੂ ਜੀ ਦਿਵਾਨ ਲਾ ਕੇ ਬੈਠੇ ਸਨ॥੨੮॥

ਤਬਿ ਸਿੱਖਨ ਕਰ ਜੋਰਿ ਉਚਾਰਾ। 'ਗੁਰ ਸਾਚੇ ਪਤਿਸ਼ਾਹਿ ਉਦਾਰਾ।
ਭਾਣਾ ਪ੍ਰਭੁ ਕੋ ਜਿਮ ਉਰ ਚਾਹੋ। ਤਿਮ ਵਿਹਾਰ ਤੋਰਹੁ ਸਭਿ ਮਾਹੋ॥ ੨੯॥

ਤਦ ਸਿੱਖਾਂ ਨੇ ਹੱਥ ਜੋੜ ਕੇ ਕਿਹਾ, "ਹੇ ਉਦਾਰ ਗੁਰੂ ਸੱਚੇ ਪਾਤਿਸ਼ਾਹ ਜੀਓ! ਜਿਵੇਂ ਪ੍ਰਭੂ ਦਾ ਭਾਣਾ ਹਿਰਦੇ ਵਿਚ ਚਾਹੁੰਦੇ ਹੋ ਉਸ ਤਰ੍ਹਾਂ ਹੀ ਸਭ ਵਿਚ ਵਿਹਾਰ ਤੋਰੋ॥੨੯॥

ਤਊ ਪਰੰਤੁ ਖਰਚ ਅਬਿ ਚਹੀਅਹਿ। ਸੀਤ ਕਾਲ ਆਯੋ ਬਹੁ ਲਹੀਅਹਿ'।
ਇਸ ਪ੍ਰਕਾਰ ਜਬਿਹੂੰ ਸਭਿ ਕਹਜੋ। ਇਕ ਵਣਜਾਰਾ ਆਵਤਿ ਲਹਜੋ॥ ੩੦॥

ਫਿਰ ਵੀ ਵਾਧੂ ਖਰਚ ਹੁਣ ਚਾਹੀਦਾ ਹੈ, ਹੁਣ ਸਰਦੀ ਦਾ ਮੌਸਮ ਆ ਗਿਆ ਹੈ, ਇਸ ਬਾਰੇ ਜਾਣੋ।" ਇਸ ਪ੍ਰਕਾਰ ਜਦ ਸਾਰਿਆਂ ਨੇ ਕਿਹਾ ਤਾਂ ਇਕ ਵਣਜਾਰੇ ਨੂੰ ਆਇਆ ਵੇਖਿਆ॥੩੦॥

ਧਰਜੋ ਰਜਤਪਣ ਦੌਨ ਹਜ਼ਾਰੇ। ਮਸਤਕ ਟੇਕਜੋ ਗੁਰੂ ਅਗਾਰੇ।
ਹਾਥ ਜੋਰਿ ਜਬਿ ਸਨਮੁਖ ਬੈਸਾ। ਬੋਲੇ ਪ੍ਰਭੁ 'ਇਹੁ ਧਨ ਹੈ ਕੈਸਾ?॥ ੩੧॥

ਉਸ ਨੇ ਦੋ ਹਜ਼ਾਰ ਰੁਪਏ ਗੁਰੂ ਜੀ ਅੱਗੇ ਰੱਖ ਕੇ ਮੱਥਾ ਟੇਕਿਆ, ਜਦ ਹੱਥ ਜੋੜ ਕੇ ਸਾਹਮਣੇ ਬੈਠ ਗਿਆ ਤਾਂ ਸਤਿਗੁਰੂ ਜੀ ਬੋਲੇ, "ਇਹ ਧਨ ਕੈਸਾ ਹੈ?॥੩੧॥

ਕਿਸ ਕੋ ਸਿੱਖ ਕਹਾਂ ਤੂੰ ਰਹੈਂ?'। ਸੁਨਿ ਗੁਰ ਸੰਗ ਬੇਨਤੀ ਕਹੈ।
'ਪੁਰਿ ਮੁਲਤਾਨੇ ਕਰਹੁਂ ਬਸੇਰਾ। ਅਹੌਂ ਮੁਰੀਦ ਨਿਗਾਹੇ ਕੇਰਾ॥ ੩੨॥

ਤੂੰ ਕਿਸ ਦਾ ਸਿੱਖ ਹੈਂ ਤੇ ਕਿੱਥੇ ਰਹਿੰਦਾ ਹੈਂ?" ਇਹ ਸੁਣ ਕੇ ਉਸ ਨੇ ਗੁਰੂ ਜੀ ਪਾਸ ਬੇਨਤੀ ਕੀਤੀ, "ਮੈਂ ਨਗਰ ਮੁਲਤਾਨ ਦਾ ਰਹਿਣ ਵਾਲਾ ਹਾਂ ਤੇ ਨਿਗਾਹੇ ਪੀਰ ਦਾ ਮੁਰੀਦ ਹਾਂ॥੩੨॥

ਇਤ ਬਿਵਹਾਰ ਕਰਨ ਕੋ ਆਯੋ। ਬਿਕਜੋ ਨ ਮਾਲ ਫਿਰਜੋ ਅਕੁਲਾਯੋ।
ਬੂਝਜੋ ਮੈਂ ਕੋ ਜ਼ਾਹਰ ਪੀਰ?। ਸੁੱਖੋਂ ਜਿਸ ਕੀ ਸੁੱਖ ਸਧੀਰ॥ ੩੩॥

ਏਧਰ ਵਪਾਰ ਕਰਨ ਆਇਆ ਸੀ, ਪਰ ਜਦ ਮੇਰਾ ਮਾਲ ਨਾ ਵਿਕਿਆ ਤਾਂ ਮੈਂ ਬਹੁਤ ਵਿਆਕੁਲ ਹੋ ਗਿਆ। ਮੈਂ ਏਥੇ ਆ ਕੇ ਪੁਛਿਆ ਕਿ ਕੋਈ ਏਥੇ ਜ਼ਾਹਰਾ ਪੀਰ ਰਹਿੰਦਾ ਹੈ, ਜਿਸ ਦੀ ਧੀਰਜ ਧਾਰ ਕੇ ਸੁਖਣਾ ਸੁੱਖਾਂ॥੩੩॥

ਲੋਕਨ ਕਹਜੋ ਆਜ ਕੇ ਸਮੈਂ। ਗੁਰੂ ਪੀਰ ਜ਼ਾਹਰ ਜਗ ਨਿਮੈ।
ਸੁੱਖੀ ਸੁੱਖ, ਤਬਹਿ ਬਿਕ ਗਯੋ। ਸਾਠ ਹਜ਼ਾਰ ਬਨਜ ਕਰਿ ਲਯੋ॥ ੩੪॥

ਲੋਕਾਂ ਕਿਹਾ ਕਿ ਅੱਜ ਦੇ ਸਮੇਂ, ਗੁਰੂ ਪੀਰ ਪ੍ਰਗਟ ਹੈ ਤੇ ਸਾਰਾ ਜਗ ਉਨ੍ਹਾਂ ਅੱਗੇ ਨਿਉਂਦਾ ਹੈ। ਜਦ ਫਿਰ ਮੈਂ ਤੁਹਾਡੀ ਸੁਖਣਾ ਸੁੱਖੀ ਤਾਂ ਸਾਰਾ ਮਾਲ ਵਿਕ ਗਿਆ ਤੇ ਸੱਠ ਹਜ਼ਾਰ ਰੁਪਏ ਦਾ ਮੈਂ ਵਪਾਰ ਕੀਤਾ॥੩੪॥

ਭਯੋ ਨਫੋ ਜੇਤਿਕ ਮਨ ਜਾਨੀ। ਤਿਸ ਦਸਵੰਧ ਭੇਟ ਮੁਹਿ ਆਨੀ'।
ਸ਼੍ਰੀ ਸਤਿਗੁਰ ਤਬਿ ਭਨਜੋ ਬਚੰਨ। 'ਜਿਸ ਕੋ ਖੇਤ ਤਿਸੀ ਕਹੁ ਅੰਨ॥ ੩੫॥

ਜਿੰਨਾ ਨਫਾ ਹੋਇਆ ਮੈਂ ਮਨ ਵਿਚ ਜਾਣਿਆ, ਉਸ ਦੇ ਦਸਵੰਧ ਦੀ ਭੇਟ ਮੈਂ ਲੈ ਕੇ ਆਇਆ ਹਾਂ।" ਸ੍ਰੀ ਸਤਿਗੁਰੂ ਜੀ ਨੇ ਫਿਰ ਬਚਨ ਕੀਤਾ, "ਜਿਸ ਦਾ ਖੇਤ ਹੁੰਦਾ ਹੈ, ਉਸ ਦਾ ਹੀ ਅਨਾਜ ਹੁੰਦਾ ਹੈ॥੩੫॥

ਸੁਨਿ ਭਾਈ! ਕੋ ਪੰਥੀ ਜਾਇ। ਚਰਿਤ ਖੇਤ ਗੋ ਦਈ ਹਟਾਇ।
ਦਾਵੇਦਾਰ ਖੇਤ ਕੋ ਹੋਇ ਨ। ਇਹ ਕਜਾ ਬਾਤ, ਲਖਤਿ ਹੈ ਕੋਇ ਨ॥ ੩੬॥

ਹੇ ਭਾਈ ! ਸੁਣੋ, ਜੇ ਕੋਈ ਤੁਰਿਆ ਜਾਂਦਾ ਰਾਹੀ ਕਿਸੇ ਖੇਤ ਵਿਚੋਂ ਚਰਦੇ ਡੰਗਰਾਂ ਨੂੰ ਬਾਹਰ ਕੱਢ ਦੇਵੇ ਤਾਂ ਉਹ ਖੇਤ ਦਾ ਮਾਲਕ ਤੇ ਨਹੀਂ ਬਣ ਜਾਂਦਾ, ਇਹ ਕੀ ਗੱਲ ਹੈ, ਕੋਈ ਵੀ ਜਾਣਦਾ ਨਹੀਂ ਹੈ॥੩੬॥

**ਜਿਹ ਮੁਰੀਦ ਦਿਹੁ ਭੇਟ ਸੁ ਤਾਹੂ। ਗੁਰ ਕੇ ਰਾਹੁ ਨ ਮਾਰਤਿ ਕਾਹੂ'।**
**ਕਹਿ ਵਣਜਾਰਾ 'ਸੁਨਹੁਂ ਗੁਸਾਈਂ! ਮੈਂ ਸੁ ਮੁਰੀਦੀ ਪਿਛਲ ਸੁਨਾਈ॥ ੩੭॥**

ਜਿਸ ਦਾ ਤੂੰ ਮੁਰੀਦ ਹੈਂ, ਉਸ ਨੂੰ ਜਾ ਕੇ ਭੇਟਾ ਦੇਵੇਂ, ਅਸੀਂ ਕਿਸੇ ਦਾ ਰਾਹ ਨਹੀਂ ਮਾਰਦੇ।" ਫਿਰ ਵਣਜਾਰੇ ਨੇ ਕਿਹਾ, "ਹੇ ਮਾਲਕ ! ਸੁਣੋ, ਮੈਂ ਤੁਹਾਨੂੰ ਆਪਣੀ ਪਿਛਲੀ ਮੁਰੀਦੀ ਸੁਣਾਈ ਸੀ॥੩੭॥

**ਸੁੱਖ ਗੁਰੂ ਘਰ ਤੇ ਜਬਿ ਪਾਈ। ਤਬਿ ਕੋ ਰਾਵਰਿ ਸਿੱਖ, ਗੁਸਾਈਂ!।**
**ਬਖਸ਼ਹੁ ਕਰਜੋ ਗੁਨਾਹੁ ਜੁ ਪਾਛੇ। ਅਬਿ ਦੀਜੈ ਸਿੱਖੀ ਮੁਝ ਆਛੇ"॥ ੩੮॥**

ਜਦ ਸੁੱਖਣਾ ਗੁਰੂ ਘਰ ਤੋਂ ਪਾਈ ਹੈ ਤਦ ਤੋਂ ਮੈਂ ਤੁਹਾਡਾ ਸਿੱਖ ਹੋ ਗਿਆ ਹਾਂ, ਮੈਨੂੰ ਬਖਸ਼ ਲਵੋ ਤੇ ਮੇਰੇ ਪਿਛਲੇ ਗੁਨਾਹ ਮੁਆਫ ਕਰ ਦੇਵੋ, ਹੁਣ ਮੈਨੂੰ ਚੰਗੀ ਤਰ੍ਹਾਂ ਸਿੱਖੀ ਬਖਸ਼ੋ"॥੩੮॥

**ਗੁਰੂ ਭਨਜੋਂ ਹਿੰਦੁਨਿ ਸਿਖ ਜੇਹੀ। ਬਨ ਜੈ ਹੈਂ ਹਮਰੇ ਸਿਖ ਤੇਹੀ।**
**ਤੁਰਕ ਸ਼ੱਤ੍ਰ ਹਮ ਮਾਰਨ ਕਰਨੇ। ਪਕਰਜੋ ਖੰਡਾ ਤਿਨ ਕੋ ਹਰਨੇ॥ ੩੯॥**

ਗੁਰੂ ਜੀ ਨੇ ਕਿਹਾ, "ਜਿਹੜੇ ਹਿੰਦੂ ਸਿੱਖ ਹਨ, ਉਹ ਸਾਡੇ ਸਿੱਖ ਬਣ ਜਾਂਦੇ ਹਨ। ਤੁਰਕ ਸਾਡੇ ਵੈਰੀ ਹਨ, ਇਨ੍ਹਾਂ ਨੂੰ ਅਸੀਂ ਮਾਰ ਮੁਕਾਉਣਾ ਹੈ, ਉਨ੍ਹਾਂ ਦਾ ਨਾਸ਼ ਕਰਨ ਵਾਸਤੇ ਅਸੀਂ ਖੰਡਾ ਫੜਿਆ ਹੈ॥੩੯॥

**ਜੋ ਉਨ ਕਾ, ਸੋ ਨਾਹਿਨ ਮੇਰਾ। ਜੋ ਮੇਰਾ, ਤਿਨ ਕੋ ਨਹਿਂ ਹੇਰਾ।**
**ਹੋਨਿ ਸਿੱਖ, ਰਖਿ ਕੇਸ ਬਿਸਾਲੇ। ਦੇਨਿ ਲੈਨਿ ਇਹ ਸਰਬ ਸੁਖਾਲੇ॥ ੪੦॥**

ਜੋ ਉਨ੍ਹਾਂ ਦਾ ਹੈ, ਉਹ ਮੇਰਾ ਨਹੀਂ, ਜੋ ਮੇਰਾ ਹੈ, ਉਸ ਵੱਲ ਕੋਈ ਵੇਖ ਨਹੀਂ ਸਕਦਾ। ਜੇ ਸਿੱਖ ਹੋਣਾ ਹੈ ਤਾਂ ਪੂਰੇ ਕੇਸ਼ ਰੱਖ ਕੇ ਸਿੱਖ ਹੋ ਸਕਦਾ ਹੈਂ, ਹੋਰ ਇਹ ਲੈਣਾ ਦੇਣਾ ਤਾਂ ਸੌਖਾ ਹੈ॥੪੦॥

**ਸਾਬਤ ਸਿਦਕ ਰਾਖਿਬੋ ਜੋਇ। ਅਹੈ ਕਠਨ ਤੇ ਕਠਨੈ ਸੋਇ॥ ੪੧॥**

ਜਿਹੜਾ ਸਿਦਕ ਨੂੰ ਸਾਬਤ ਰੱਖਦਾ ਹੈ, ਇਹੋ ਕਠਨ ਤੋਂ ਕਠਨ ਕਾਰਜ ਹੈ॥੪੧॥

**ਬਿਸਿਦਕ ਬੂਇ ਗੰਦ ਮੇ ਆਯਦ, ਸਿਦਕ ਬੂਏ ਖ਼ੂਬ ਮਗਜ਼ਰਾ ਖੈਰ ਸ਼ੂਦ।**
**ਵਿਮੁਖਾਂਣਾਮ ਪਰੱਤ੍ਰੰਚ ਨ ਸੁਖੰ ਦ੍ਰਿਸ਼ਜਤੇ ਕ੍ਵਚਿਤ॥ ੪੨॥**

ਬੇਸਿਦਕੀ ਦੀ ਬੋ ਬਦਬੋ ਹੁੰਦੀ ਹੈ, ਸਿਦਕ ਇਕ ਸੁਗੰਧੀ ਹੈ ਜਿਸ ਨਾਲ ਮਗ਼ਜ਼ ਹੰਕਾਰ ਦੀ ਬੀਮਾਰੀ ਤੋਂ ਰਾਜ਼ੀ ਹੋ ਜਾਂਦਾ ਹੈ। ਬੇਮੁਖਾਂ ਨੂੰ ਉਥੇ ਤੇ ਏਥੇ ਕਿਤੇ ਵੀ ਸੁਖ ਨਹੀਂ ਦਿੱਸੇਗਾ ਭਾਵ ਸੁਖ ਨਹੀਂ ਪ੍ਰਾਪਤ ਹੋਵੇਗਾ॥੪੨॥

ਦੋਹਰਾ- **ਸਿਦਕ ਬਲਾਈਂ ਛੈ ਕਰੇ, ਬਿਸਿਦਕੀ ਘਰਨ ਉਜਾੜ।**
**ਗੁਰ ਪੀਰ ਬਿਸਿਦਕੀ ਕੇ ਨਹੀਂ ਨਾਨਕ ਖੇਤਿ ਬਿਬਾੜ"॥ ੪੩॥**

ਭਰੋਸਾ ਦੁਖਾਂ ਨੂੰ ਨਾਸ਼ ਕਰਦਾ ਹੈ, ਬੇਸਿਦਕੀ ਘਰਾਂ ਨੂੰ ਉਜਾੜ ਦਿੰਦੀ ਹੈ। ਗੁਰੂ ਪੀਰ ਬੇਸਿਦਕੀ ਦਾ ਨਹੀਂ, ਬੇਸਿਦਕੀਆਂ ਦਾ ਖੇਤ ਵਾੜ ਰਹਿਤ ਹੈ"॥੪੩॥

*ਨੋਟ :- ਇਹ ਦੋਹਰਾ ਗੁਰਬਾਣੀ ਨਹੀਂ ਹੈ।*

ਚੌਪਈ- **ਇੱਤਜ੍ਯਾਦਿਕ ਸ਼ੁਭ ਬਾਕ ਸੁਨਾਏ। ਰਿਦੇ ਸਿਦਕ ਹੋਯਸਿ ਅਧਿਕਾਏ।**
**ਭਯੋ ਸਿੱਖ ਲੇ ਪਾਹੁਲ ਸੋਈ। ਬਸਜੋ ਨਿਕਟ ਗੁਰ ਸ਼ਰਧਾ ਹੋਈ॥ ੪੪॥**

ਇਸ ਤਰ੍ਹਾਂ ਦੇ ਗੁਰੂ ਜੀ ਨੇ ਸ਼ੁਭ ਵਾਕ ਸੁਣਾਏ ਤਾਂ ਹਿਰਦੇ ਵਿਚ ਸਿਦਕ ਵਧ ਗਿਆ। ਅੰਮ੍ਰਿਤ ਛੱਕ ਕੇ ਗੁਰੂ ਜੀ ਦਾ ਸਿੱਖ ਬਣ ਗਿਆ, ਗੁਰੂ ਜੀ ਵਿਚ ਵਧੇਰੇ ਸ਼ਰਧਾ ਵਧਣ ਕਰਕੇ ਗੁਰੂ ਜੀ ਦੇ ਪਾਸ ਅਨੰਦਪੁਰ ਵਿਚ ਹੀ ਵਸ ਗਿਆ॥੪੪॥

ਕੇਤਿਕ ਦਿਨ ਰਹਿ ਕੀਨਿ ਪਯਾਨਾ। ਪਹੁੰਚਜੋ ਅਪਨੇ ਜਾਇ ਸਥਾਨਾ।
ਭੇਜਨਿ ਲਗਜੋ ਭੇਟ ਬਿਧਿ ਨਾਨਾ। ਵਸਤੁ ਅਜਾਇਬ ਦਰਬ ਮਹਾਂਨਾ॥੪੫॥

ਉਥੇ ਕਈ ਦਿਨ ਰਹਿ ਕੇ ਫਿਰ ਚਲਾ ਗਿਆ ਤੇ ਆਪਣੇ ਨਿਜੀ ਸਥਾਨ 'ਤੇ ਪਹੁੰਚ ਗਿਆ ਤੇ ਕਈ ਵਿਧੀਆਂ ਨਾਲ ਭੇਟਾਵਾਂ ਅਤੇ ਮਹਾਨ ਅਜੀਬ ਵਸਤਾਂ ਭੇਜਣ ਲੱਗਾ॥੪੫॥

ਸ੍ਰੀ ਸਤਿਗੁਰ ਸਿਖ ਕੀ ਪਰਤੀਤ। ਪਾਲਨ ਕਰਤਿ ਭਏ ਭਲਿ ਰੀਤਿ।
ਕਬਿ ਕਬਿ ਗੁਰ ਦਰਸ਼ਨ ਕੋ ਆਵੈ। ਸੰਗਤਿ ਸੰਗ ਹਜ਼ਾਰਹੁਂ ਲਜਾਵੈ॥੪੬॥

ਸ੍ਰੀ ਸਤਿਗੁਰੂ ਜੀ ਸਿੱਖ ਦੀ ਪਰਤੀਤ ਭਲੀ ਰੀਤ ਨਾਲ ਪਾਲਣਾ ਕਰਵਾਉਂਦੇ ਸਨ। ਕਦੀ ਕਦੀ ਉਹ ਵਪਾਰੀ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਉਂਦਾ ਸੀ ਤੇ ਆਪਣੇ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਲਿਆਉਂਦਾ ਸੀ॥੪੬॥

ਦ੍ਵੈ ਹਜ਼ਾਰ ਧਨ ਦਯੋ ਸੁਨਾਏ। 'ਸੀਤ ਕਾਲ ਲਿਹੁ ਬਸਤ੍ਰ ਬਨਾਏ'।
ਤਬਹਿ ਖਾਲਸੇ ਮੋਲ ਮੰਗਾਇ। ਲੇਫ ਨਿਹਾਲੀ ਲਏ ਬਨਾਇ॥੪੭॥

ਦੋ ਹਜ਼ਾਰ ਧਨ ਇਹ ਸੁਣਾ ਕੇ ਦਿੱਤਾ, "ਸਰਦੀਆਂ ਆ ਗਈਆਂ ਹਨ, ਵਸਤਰ ਬਣਵਾ ਲਵੋ।" ਤਦ ਖਾਲਸੇ ਨੇ ਵਸਤਰ ਮੁੱਲ ਲਿਆਂਦੇ ਤੇ ਲੇਫ ਤਲਾਈਆਂ ਬਣਵਾ ਲਈਆਂ॥੪੭॥

*ਚੌਥੀ ਰੁੱਤ ਦਾ ਛੇਵਾਂ ਅਧਿਆਇ ਸਮਾਪਤ ਹੋਇਆ॥੬॥*

## ਅਧਿਆਇ ਸਤਵਾਂ

*ਕੋਮਲ ਹੱਥਾਂ ਵਾਲੇ ਲੜਕੇ ਨੂੰ ਸੇਵਾ ਦਾ ਉਪਦੇਸ਼*

*ਦੋਹਰਾ-* ਇਕ ਦਿਨ ਜਨ ਥੋਰਨ ਬਿਖੈ ਬੈਠੇ ਗੁਰੂ ਗੰਭੀਰ।
ਪਜਾਸ ਲਗੀ, ਇਤ ਉਤ ਪਿਖਜੋ, ਤਬਿ ਗਡਵਈ ਨ ਤੀਰ॥੧॥

ਇਕ ਦਿਨ ਕੁਝ ਥੋੜੇ ਜਿਹੇ ਮਨੁੱਖਾਂ ਵਿਚ ਗੁਰੂ ਜੀ ਬਿਰਾਜਮਾਨ ਸਨ। ਉਨ੍ਹਾਂ ਨੂੰ ਉਸ ਸਮੇਂ ਪਿਆਸ ਲੱਗੀ ਤਾਂ ਏਧਰ ਓਧਰ ਵੇਖਿਆ, ਉਸ ਸਮੇਂ ਗੜਵਈ ਪਾਸ ਨਹੀਂ ਸੀ॥੧॥

*ਚੌਪਈ-* ਨਾਮ ਸੁ ਜ਼ਾਲਮ ਸਿੰਘ ਪੁਕਾਰਜੋ। ਜ਼ਾਲਮ ਪਿਆਸ ਲਗੀ ਸੁ ਹਕਾਰਜੋ।
'ਲਜਾਉ ਸਰਦ ਜਲ ਪੀਬੇ ਹੇਤੁ'। ਇਮੰ ਜਬਿ ਬੋਲੇ ਕ੍ਰਿਪਾਨਿਕੇਤ॥੨॥

ਉਸ ਦਾ ਨਾਮ ਜ਼ਾਲਮ ਸਿੰਘ ਪੁਕਾਰਿਆ ਤੇ ਬਹੁਤ ਪਿਆਸ ਲੱਗੀ ਹੋਣ ਕਰਕੇ ਉਸ ਨੂੰ ਪਾਸ ਬੁਲਾਇਆ। "ਪੀਣ ਵਾਸਤੇ ਠੰਡਾ ਪਾਣੀ ਲਿਆਵੋ" ਜਦ ਕਿਰਪਾ ਦੇ ਘਰ ਗੁਰੂ ਜੀ ਇਸ ਤਰ੍ਹਾਂ ਬੋਲੇ॥੨॥

ਇਕ ਸਿਖ ਸੁਤ ਸੁੰਦਰ ਤਿਸ ਬਾਰੀ। ਨਿਜ ਸਰੂਪ ਉੱਜਲ ਹੰਕਾਰੀ।
ਤਿਨ ਕਰ ਜੋਰਤਿ ਗਿਰਾ ਉਚਾਰੀ। 'ਹੁਇ ਆਗਜਾ ਮੈਂ ਆਨੌਂ ਬਾਰੀ'॥੩॥

ਇਕ ਸਿੱਖ ਦਾ ਪੁੱਤਰ ਜਿਹੜਾ ਬੜਾ ਸੁੰਦਰ ਸੀ ਤੇ ਜਿਹੜਾ ਆਪਣੇ ਉੱਜਲ ਰੂਪ ਦਾ ਵੱਡਾ ਹੰਕਾਰ ਕਰਦਾ ਸੀ, ਉਸ ਨੇ ਹੱਥ ਜੋੜ ਕੇ ਕਿਹਾ, "ਜੇ ਆਗਿਆ ਹੋਵੇ ਤਾਂ ਮੈਂ ਜਲ ਲਿਆਉਂਦਾ ਹਾਂ"॥੩॥

**ਸ਼ਾਰਤ ਕਰੀ, ਗਯੋ ਤਤਕਾਲੇ। ਲੇ ਜਲ ਕੋ ਕਰਿ ਪ੍ਰੇਮ ਬਿਸਾਲੇ।**
**ਪਹੁੰਚਜੋ ਰੁਚਿਰ ਕਟੋਰਾ ਹਾਥ। ਤਿਸ ਕੀ ਦਿਸ਼ਿ ਅਵਲੋਕਜੋ ਨਾਥ॥ ੪॥**

ਜਦ ਗੁਰੂ ਜੀ ਨੇ ਲਿਆਉਣ ਦਾ ਇਸ਼ਾਰਾ ਕੀਤਾ ਤਾਂ ਤੁਰਤ ਪਾਣੀ ਲੈਣ ਚਲੇ ਗਿਆ। ਜਲ ਨੂੰ ਬੜੇ ਪ੍ਰੇਮ ਨਾਲ ਲੈ ਕੇ, ਸੁੰਦਰ ਕਟੋਰਾ ਹੱਥ ਵਿਚ ਫੜ ਕੇ ਉਥੇ ਪਹੁੰਚ ਗਿਆ। ਗੁਰੂ ਜੀ ਨੇ ਉਸ ਲੜਕੇ ਵਲ ਬੜੇ ਗੌਰ ਨਾਲ ਵੇਖਿਆ॥੪॥

**ਅਪਨੇ ਹਾਥ ਉਠਾਇ ਕਟੋਰਾ। ਦੇਖਜੋ ਸਿਖ ਜੁਤ ਹਾਥਨਿ ਓਰਾ।**
**ਦੇਖਤਿ ਹੀ ਬੋਲੇ ਤਬਿ ਨਾਥ। 'ਕੋਮਲ ਬਹੁ ਮਲੂਕ ਤਵ ਹਾਥ॥ ੫॥**

ਗੁਰੂ ਜੀ ਨੇ ਕਟੋਰਾ ਫੜ ਕੇ, ਸਿੱਖ ਨੂੰ ਹੱਥਾਂ ਸਹਿਤ ਵੇਖਿਆ। ਵੇਖਦਿਆਂ ਹੀ ਗੁਰੂ ਜੀ ਬੋਲੇ, "ਤੇਰੇ ਹੱਥ ਬੜੇ ਕੋਮਲ ਅਤੇ ਮਲੂਕ ਹਨ॥੫॥

**'ਕਹੁ ਸਿੱਖਾ ਕਜਾ! ਕਾਰਜ ਕਰੈਂ। ਬਹੁਤ ਬਰੀਕ ਹਾਥ ਦਿਖ ਪਰੈ'।**
**ਹਾਥ ਜੋਰਿ ਬੋਲਜੋ ਸਿਖ ਗੁਰ ਤੇ। 'ਕਿਰਤ ਨ ਕਰੀ ਕਛੂ ਮੈਂ ਧੁਰ ਤੇ॥ ੬॥**

"ਹੇ ਸਿੱਖਾ! ਦੱਸ ਕੀ ਕੰਮ ਕਰਦਾ ਹੈਂ, ਤੇਰੇ ਹੱਥ ਬੜੇ ਮਲੂਕ ਦਿਖਾਈ ਦਿੰਦੇ ਹਨ।" ਹੱਥ ਜੋੜ ਕੇ ਸਿੱਖ ਬੋਲਿਆ, "ਮੈਂ ਸ਼ੁਰੂ ਤੋਂ ਹੀ ਆਪਣੇ ਹੱਥਾਂ ਨਾਲ ਕੋਈ ਕਿਰਤ ਨਹੀਂ ਕੀਤੀ ਹੈ॥੬॥

**ਪਾਤਸ਼ਾਹ ਰਾਵਰਿ ਸਿਖ ਜੋਈ। ਅਰੁ ਕੁਟੰਬ ਕੀ ਸੇਵਾ ਕੋਈ।**
**ਮੈਂ ਨਹਿੰ ਕਰੀ ਹੇਤ ਕਿਸੁ ਫਲ ਕੋ। ਆਨਜੋਂ ਆਜ ਕਟੋਰਾ ਜਲ ਕੋ॥ ੭॥**

ਹੇ ਸੱਚੇ ਪਾਤਿਸ਼ਾਹ! ਜਿਹੜੇ ਆਪ ਜੀ ਦੇ ਸਿੱਖ ਹਨ ਅਤੇ ਆਪਣੇ ਪਰਿਵਾਰ ਦੀ ਮੈਂ ਕਦੇ ਕੋਈ ਸੇਵਾ ਨਹੀਂ ਕੀਤੀ ਹੈ, ਅੱਜ ਪਹਿਲੀ ਵਾਰ ਜਲ ਦਾ ਕਟੋਰਾ ਭਰ ਕੇ ਲਿਆਇਆ ਹਾਂ॥੭॥

**ਨਿਜ ਕਰ ਤੇ ਪੂਰਨ ਕਰਿ ਆਨਾ। ਅਪਰ ਨ ਕੀਨਸਿ ਅਪਨ ਬਿਗਾਨਾ'।**
**ਸਤਿਗੁਰ ਸੁਨਤੇ ਹੀ ਤਤਕਾਲ। ਦਿਯੋ ਕਟੋਰੇ ਤੇ ਜਲ ਡਾਲ॥ ੮॥**

ਇਹ ਕਟੋਰਾ ਮੈਂ ਆਪਣੇ ਹੱਥਾਂ ਨਾਲ ਭਰ ਕੇ ਲਿਆਇਆ ਹਾਂ, ਹੋਰ ਮੈਂ ਆਪਣਾ ਬਿਗਾਨਾ ਕੋਈ ਕੰਮ ਨਹੀਂ ਕੀਤਾ ਹੈ।" ਇਹ ਸੁਣ ਕੇ ਸਤਿਗੁਰੂ ਜੀ ਨੇ ਤੁਰਤ ਕਟੋਰੇ ਦੇ ਪਾਣੀ ਨੂੰ ਡੋਲ੍ਹ ਦਿੱਤਾ॥੮॥

**ਕਹਜੋ 'ਕੁਸਿੱਖ ਕਾ ਕਰ ਜਲ ਛੁਹਜੋ। ਪਾਨ ਕਰਨ ਕੇ ਉਚਿਤ ਨ ਰਹਜੋ'।**
**ਸੁਨਿ ਕਰਿ ਪਾਯੋ ਤ੍ਰਾਸ ਬਿਸਾਲਾ। ਗਹੇ ਚਰਨ ਸਿਖ ਨੇ ਤਤਕਾਲਾ॥ ੯॥**

ਗੁਰੂ ਜੀ ਨੇ ਕਿਹਾ, "ਜਿਸ ਕਟੋਰੇ ਨੂੰ ਇਕ ਵਿਹਲੜ ਦਾ ਹੱਥ ਛੂਹਿਆ ਹੈ, ਐਸਾ ਜਲ ਪੀਣ ਵਾਸਤੇ ਉਚਿਤ ਨਹੀਂ ਰਿਹਾ ਹੈ।" ਇਹ ਸੁਣ ਕੇ ਉਹ ਸਿੱਖ ਬਹੁਤ ਡਰ ਗਿਆ ਤੇ ਸਿੱਖ ਨੇ ਤੁਰਤ ਗੁਰੂ ਜੀ ਦੇ ਚਰਨ ਫੜ ਲਏ॥੯॥

**ਸ਼ਰਮਿੰਦਤਿ ਬੋਲਜੋ ਤਿਸ ਬੇਰਾ। 'ਸਿੱਖ ਕਦੀਮੀ ਮੈਂ ਗੁਰ ਕੇਰਾ।**
**ਪਾਹੁਲ ਚਰਨਨ ਕੀ ਲਿਯ ਮੋਹੀ। ਬਖਸ਼ਹੁ ਪ੍ਰਭੁ ਦੋਸ਼ ਜੋ ਹੋਹੀ'॥ ੧੦॥**

ਸ਼ਰਮਿੰਦਾ ਹੋ ਕੇ ਉਸ ਸਮੇਂ ਬੋਲਿਆ, "ਮੈਂ ਗੁਰੂ ਜੀ ਦਾ ਕਦੀਮੀ ਸਿੱਖ ਹਾਂ, ਮੈਂ ਆਪ ਜੀ ਦੇ ਚਰਨਾਂ ਦੀ ਪਾਹੁਲ ਲਈ ਹੈ। ਹੇ ਪ੍ਰਭੂ ਜੀ ਮੈਨੂੰ ਬਖਸ਼ ਲਵੋ, ਜੇ ਮੇਰੇ ਵਿਚ ਕੋਈ ਦੋਸ਼ ਹੈ"॥੧੦॥

ਤਬਿ ਸਤਿਗੁਰ ਉਪਦੇਸ਼ਤਿ ਭਨੈ। ਪਢਿਬੇ ਤੇ ਕੁਛ ਸਿੱਖ ਨ ਬਨੈ।
ਸੇਵਾ ਕਰਨ ਸਿਦਕ ਇਹੁ ਜਾਨਿ। ਸੋ ਤੈਂ ਕਿਸ ਕੀ ਕਰੀ ਨ ਪਾਨ॥ ੧੧॥

ਤਦ ਸਤਿਗੁਰੂ ਜੀ ਨੇ ਉਪਦੇਸ਼ ਦਿੱਤਾ, "ਪੜ੍ਹਾਈ ਕਰਨ ਨਾਲ ਕੋਈ ਸਿੱਖ ਨਹੀਂ ਬਣ ਜਾਂਦਾ, ਸਿਦਕ ਨਾਲ ਸੇਵਾ ਕਰਨੀ ਇਹ ਸਿੱਖ ਦਾ ਧਰਮ ਜਾਣੋ। ਉਹ ਤੂੰ ਆਪਣੇ ਹੱਥੀਂ ਕਿਸੇ ਦੀ ਕੀਤੀ ਨਹੀਂ ਹੈ॥੧੧॥

ਸੁਨਿ ਸਿੱਖਾ ਗੁਰਮਤਿ ਇਹ ਸਾਰ। ਸਤਿਸੰਗਤਿ ਕੀ ਸੇਵ ਉਦਾਰ।
ਹਾਥ ਪਵਿੱਤ੍ਰ ਟਹਿਲ ਤੇ ਜਾਨਹੁੰ। ਪਦ ਪਵਿੱਤ੍ਰ ਗੁਰ ਦਰਸ ਪਯਾਨਹੁ॥ ੧੨॥

ਸੁਣ ਸਿੱਖਾ ਗੁਰਮਤ ਦਾ ਇਹ ਸਾਰ ਹੈ। ਸਤਿਸੰਗਤ ਦੀ ਵਿਸ਼ਾਲ ਸੇਵਾ ਕਰੋ। ਟਹਿਲ ਸੇਵਾ ਕਰਨ ਨਾਲ ਹੱਥ ਪਵਿੱਤਰ ਹੁੰਦੇ ਹਨ ਗੁਰੂ ਜੀ ਦੇ ਦਰਸ਼ਨ ਵਾਸਤੇ ਜਾਣ ਨਾਲ ਪੈਰ ਪਵਿੱਤਰ ਹੁੰਦੇ ਹਨ॥੧੨॥

ਸੰਤਨ ਤੀਰਥ ਪਰਸਨ ਪੰਥਾ। ਪਦ ਪਾਵਨ ਭਾਖਹਿਂ ਸਭਿ ਗ੍ਰੰਥਾ।
ਸਕਲ ਰਿਖੀਕ ਸਮੇਤ ਸਰੀਰ। ਸ਼ੁਭ ਕਰਮਨ ਕੀ ਸੇਵ ਸਧੀਰ॥ ੧੩॥

ਸੰਤਾਂ ਅਤੇ ਤੀਰਥਾਂ ਦੇ ਮਾਰਗ ਜਾਣ ਨਾਲ ਪੈਰ ਪਵਿੱਤਰ ਹੁੰਦੇ ਹਨ, ਇਹ ਸਾਰੇ ਗ੍ਰੰਥ ਕਹਿੰਦੇ ਹਨ। ਸਾਰੀਆਂ ਇੰਦਰੀਆਂ ਸਮੇਤ ਸਰੀਰ ਸ਼ੁਭ ਕਰਮਾਂ ਦੀ ਸੇਵਾ ਨਾਲ ਸਕਾਰਥ ਹੁੰਦੇ ਹਨ॥੧੩॥

ਕੌਨ ਕੌਨ ਸ਼ੁਭ ਕਰਮ ਗਿਨੀਜੈ। ਕਰਿਬੇ ਗੋ ਤਨ ਪਾਵਨ ਕੀਜੈ।
ਸੋ ਤੈਂ ਕਰੀ ਨ ਕਿਸ ਕੀ ਕੈਸੇ। ਰਹਯੋ ਅਪਾਵਨ ਸਭਿ ਬਿਧਿ ਐਸੇ॥ ੧੪॥

ਕਿਹੜਾ ਕਿਹੜਾ ਸ਼ੁਭ ਕਰਮ ਗਿਣੀਏ, ਕਰਨੇ ਯੋਗ ਕਾਰਜਾਂ ਨੂੰ ਕਰਕੇ ਇੰਦਰੀਆਂ ਅਤੇ ਤਨ ਨੂੰ ਪਵਿੱਤਰ ਕਰੋ। ਉਹ ਤੂੰ ਸੇਵਾ ਕਿਸੇ ਦੀ ਕੀਤੀ ਨਹੀਂ ਹੈ, ਇਸ ਤਰ੍ਹਾਂ ਸਭ ਵਿਧੀਆਂ ਨਾਲ ਅਪਵਿੱਤਰ ਰਿਹਾ ਹੈਂ॥੧੪॥

ਜਿਮ ਮੁਰਦੇ ਕੇ ਅੰਗ ਅਪਾਵਨ। ਸੁਕਚਤਿ ਸਭਿ, ਨਹਿਂ ਕਰਹਿਂ ਛੁਵਾਵਨ।
ਬਿਨਾ ਸੇਵ ਸਤਿਸੰਗਤਿ ਕੇਰੀ। ਦੇਹਿ ਅਪਾਵਨ ਤਿਮ ਨਰ ਕੇਰੀ॥ ੧੫॥

ਜਿਵੇਂ ਮੁਰਦੇ ਦੇ ਅੰਗ ਅਪਵਿੱਤਰ ਹੁੰਦੇ ਹਨ, ਸਾਰੇ ਮੁਰਦੇ ਦੇ ਅੰਗਾਂ ਨੂੰ ਛੂਹਣ ਤੋਂ ਸੰਕੋਚ ਕਰਦੇ ਤੇ ਹੱਥ ਨਹੀਂ ਲਾਉਂਦੇ। ਸਤਿਸੰਗਤ ਦੀ ਸੇਵਾ ਤੋਂ ਬਗੈਰ, ਉਸ ਮਨੁੱਖ ਦਾ ਸਰੀਰ ਅਪਵਿੱਤਰ ਹੈ॥੧੫॥

ਯਾਂਤੇ ਹਾਥ ਅਪਾਵਨ ਤੇਰਾ। ਕਰਯੋ ਨ ਪਾਨ ਹਮਹੁਂ ਜਲ ਗੇਰਾ'।
ਸਿਖ ਸਮਝਯੋ ਸੁਨਿ ਗੁਰ ਉਪਦੇਸ਼ੂ। ਬਖਸ਼ਾਯਹੁ ਬਨਿ ਦੀਨ ਵਿਸ਼ੇਸ਼ੂ॥ ੧੬॥

ਇਸ ਕਰਕੇ ਤੇਰਾ ਹੱਥ ਅਪਵਿੱਤਰ ਹੈ, ਅਸੀਂ ਤੇਰਾ ਲਿਆਂਦਾ ਜਲ ਨਹੀਂ ਪੀਤਾ ਹੈ, ਡੋਲ੍ਹ ਦਿੱਤਾ ਹੈ।" ਗੁਰੂ ਜੀ ਦਾ ਉਪਦੇਸ਼ ਸੁਣ ਕੇ ਸਿੱਖ ਸਮਝ ਗਿਆ, ਫਿਰ ਬਹੁਤ ਦੀਨ ਬਣ ਕੇ ਆਪਣੇ ਆਪ ਨੂੰ ਬਖਸ਼ਾ ਲਿਆ॥੧੬॥

ਸਿਖ ਸੰਤਨ ਦਿਜ ਅਤਿਥਨ ਕੇਰੀ। ਕਰਿਬੇ ਲਾਗਯੋ ਸੇਵ ਘਨੇਰੀ।
ਤਨ ਮਨ ਧਨ ਤੇ ਸੇਵ ਕਰੰਤਾ। ਹੋਹਿ ਭਲਾ ਮੇਰੋ ਚਿਤਵੰਤਾ॥ ੧੭॥

ਫਿਰ ਉਹ ਸਿੱਖਾਂ, ਸੰਤਾਂ, ਬ੍ਰਾਹਮਣਾਂ, ਪ੍ਰਾਹੁਣਿਆਂ ਦੀ ਬਹੁਤ ਸੇਵਾ ਕਰਨ ਲੱਗਾ ਅਤੇ ਸੇਵਾ ਵੀ ਬੇਲਾਗ ਕਰਦਾ ਸੀ। ਤਨ, ਮਨ ਅਤੇ ਧਨ ਨਾਲ ਸੇਵਾ ਕਰਦਾ ਸੀ। ਚਿੱਤ ਵਿਚ ਇਹ ਸੋਚਦਾ ਸੀ ਕਿ ਮੇਰਾ ਭਲਾ ਹੋਵੇਗਾ॥੧੭॥

ਸਿਖ ਸੰਗਤਿ ਪਿਖਿ ਕਰਿ ਬਹੁ ਸੇਵਾ। ਕਰਹਿਂ ਪ੍ਰਸ਼ੰਸ਼ਨਿ ਢਿਗ ਗੁਰਦੇਵਾ।
'ਨਿਤ ਪ੍ਰਤਿ ਸੇਵਾ ਮਹਿਂ ਸਿਖ ਰਾਤਾ। ਅਪਨੋ ਭਲਾ ਕਰਨਿ ਤਿਨ ਜਾਤਾ'॥੧੮॥

ਸਿੱਖ ਸੰਗਤ ਵੇਖ ਕੇ ਬਹੁਤ ਸੇਵਾ ਕਰਦਾ ਸੀ, ਸਿੱਖ ਗੁਰੂ ਜੀ ਪਾਸ ਬੜੀ ਉਪਮਾ ਕਰਦੇ ਸਨ, "ਇਹ ਸਿੱਖ ਸਦਾ ਸੇਵਾ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ, ਉਹ ਆਪਣਾ ਭਲਾ ਕਰਨ ਬਾਰੇ ਜਾਣਦਾ ਹੈ"॥੧੮॥

**ਸੁਨਿ ਕਲਗ਼ੀਧਰ ਭਏ ਪ੍ਰਸੰਨ। ਖ਼ੁਸ਼ੀ ਕਰੀ ਭਾ ਤਤਛਿਨ ਧੰਨ।**
**ਇਤਨੀ ਕਥਾ ਉਚਾਰਿ ਸੁਨਾਈ। ਪ੍ਰੇਮ ਸਮਾਧਿ ਰਿਦੈ ਹੁਇ ਆਈ॥ ੧੯॥**

ਇਹ ਸੁਣ ਕਲਗੀਧਰ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ, ਖ਼ੁਸ਼ੀ ਕੀਤੀ ਤੇ ਤੁਰਤ 'ਧੰਨ ਹੈ' ਕਿਹਾ। ਏਨੀ ਕਥਾ ਭਾਈ ਰਾਮਕੁਇਰ ਜੀ ਨੇ ਉਚਾਰਨ ਕਰਕੇ ਸੁਣਾਈ। ਫਿਰ ਹਿਰਦੇ ਵਿਚ ਪ੍ਰੇਮ ਸਮਾਧੀ ਹੋ ਆਈ॥੧੯॥

**ਰਾਮਕੁਇਰ ਮੁੱਦ੍ਰਿਤ ਕਰਿ ਨੈਨ। ਬੈਠਜੋ ਅਚਲ, ਕਹੈ ਕੋ ਬੈਨ।**
**ਸਭਿ ਸ਼੍ਰੋਤਾ ਮਨ ਆਨੰਦ ਪਾਏ। ਅਪਨੇ ਅਪਨੇ ਥਾਨ ਸਿਧਾਏ॥ ੨੦॥**

ਰਾਮਕੁਇਰ ਜੀ ਨੇ ਆਪਣੇ ਨੈਣ ਬੰਦ ਕਰ ਲਏ ਤੇ ਅਚਲ ਬੈਠ ਗਏ, ਹੁਣ ਕੌਣ ਬੋਲੇ। ਸਾਰੇ ਸਰੋਤਿਆਂ ਨੇ ਮਨ ਵਿਚ ਆਨੰਦ ਪਾਇਆ ਤੇ ਸਾਰੇ ਆਪਣੇ ਆਪਣੇ ਸਥਾਨ 'ਤੇ ਚਲੇ ਗਏ॥੨੦॥

**ਪਾਛਲ ਪਹਿਰ ਦਿਵਸ ਕੋ ਹੁਤੋ। ਬੁੱਢਾ ਤਬਿ ਸਮਾਧਿ ਮਹਿਂ ਜੁਤੋ।**
**ਸਰਬ ਜਾਮਨੀ ਤਿਵੇਂ ਬਿਤਾਈ। ਜਾਗੇ ਜਬਿ ਪ੍ਰਭਾਤਿ ਹੁਇ ਆਈ॥ ੨੧॥**

ਦਿਨ ਦਾ ਪਿਛਲਾ ਪਹਿਰ ਸੀ ਤਦ ਭਾਈ ਰਾਮਕੁਇਰ ਸਾਹਿਬ ਦੀ ਸਮਾਧੀ ਲੱਗੀ ਹੋਈ ਸੀ। ਸਾਰੀ ਰਾਤ ਸਮਾਧੀ ਵਿਚ ਜੁੜਿਆਂ ਹੀ ਬਤੀਤ ਕੀਤੀ। ਜਦ ਸਵੇਰ ਹੋ ਗਈ ਤਾਂ ਜਾਗ ਪਏ॥੨੧॥

**ਉਠਿ ਕਰਿ ਸੌਚ ਸਮੇਤ ਸ਼ਨਾਨੇ। ਥਿਰੇ ਆਨਿ ਆਸਨ ਜਿਸ ਥਾਨੇ।**
**ਸੁਨਨਿ ਹੇਤੁ ਸ਼੍ਰੋਤਾ ਚਲਿ ਆਏ। ਗੁਰੂ ਚਰਿੱਤ੍ਰ ਜਿਨ ਕੇ ਮਨ ਭਾਏ॥ ੨੨॥**

ਉੱਠ ਕੇ ਸੌਚ ਇਸ਼ਨਾਨ ਕੀਤਾ ਤੇ ਆਪਣੇ ਆਸਣ ਵਾਲੇ ਸਥਾਨ ਤੇ ਆ ਬੈਠੇ। ਕਥਾ ਸੁਣਨ ਵਾਸਤੇ ਸਰੋਤੇ ਆ ਗਏ ਜਿਨ੍ਹਾਂ ਨੂੰ ਗੁਰੂ ਸਾਹਿਬ ਦੇ ਚਰਿੱਤਰ ਬਹੁਤ ਚੰਗੇ ਲੱਗਦੇ ਸਨ॥੨੨॥

**ਸੰਮਤ ਸੱਤ੍ਰਾਂ ਸੈਯ ਇਕਾਸੀ। ਜੇਠ ਮਾਸ ਇਹੁ ਕਥਾ ਪ੍ਰਕਾਸ਼ੀ।**
**ਸਿੰਘ ਸਿੱਖਨ ਕੋ ਲਗਜੋ ਦਿਵਾਨ। ਰਾਮਕੁਇਰ ਤਬਿ ਕਰਤਿ ਬਖਾਨ॥ ੨੩॥**

ਸੰਮਤ ਸਤਾਰਾਂ ਸੌ ਇਕਾਸੀ, ਜੇਠ ਮਹੀਨੇ ਵਿਚ ਇਸ ਕਥਾ ਦਾ ਪ੍ਰਕਾਸ਼ ਹੋਇਆ। ਸਿੱਖਾਂ ਸਿੰਘਾਂ ਦਾ ਦੀਵਾਨ ਲੱਗਾ ਸੀ, ਭਾਈ ਰਾਮਕੁਇਰ ਜੀ ਫਿਰ ਕਥਾ ਬਿਆਨ ਕਰਨ ਲੱਗੇ॥੨੩॥

**ਭੂਲ ਚੂਕ ਮੁਝ ਤੇ ਜਹਿਂ ਹੋਇ। ਗੁਰ ਬਖਸ਼ਿੰਦ ਬਖਸ਼ ਹੈ ਸੋਇ।**
**ਅਗਮ ਅਗਾਧ ਗੁਰੂ ਇਤਿਹਾਸ। ਨਰ ਬਪੁਰੇ ਕੀ ਬੁੱਧਿ ਕਹਾਂ ਸੁ॥ ੨੪॥**

ਜੇ ਮੈਥੋਂ ਕੋਈ ਭੁਲ ਚੁੱਕ ਹੋ ਜਾਵੇ, ਗੁਰੂ ਜੀ ਬਖਸ਼ਣਹਾਰ ਹਨ, ਉਹ ਬਖਸ਼ ਲੈਣਗੇ। ਗੁਰੂ ਇਤਿਹਾਸ ਅਗਮ ਅਤੇ ਅਗਾਧ ਹੈ। ਮਨੁੱਖਾਂ ਵਿਚਾਰਿਆਂ ਦੀ ਕੀ ਬੁੱਧੀ ਹੈ ਕਿ ਉਹ ਬਿਆਨ ਕਰ ਸਕਣ॥੨੪॥

**ਜਥਾ ਸਮੁੰਦ੍ਰ ਨ ਸੀਪ ਉਲੀਚੈ। ਤਾਰੇ ਜਿਮ ਅਸੰਖ ਨਭਿ ਬੀਚੈ।**
**ਤਥਾ ਕਥਾ ਗੁਰ ਬਰਨੈ ਕੌਨ। ਕਹਤਿ ਸੁਨਤਿ ਸਿੱਖਨ ਸੁਖ ਭੌਨ॥ ੨੫॥**

ਜਿਵੇਂ ਸਮੁੰਦਰ ਨੂੰ ਸਿੱਪੀ ਨਾਲ ਨਹੀਂ ਝਟਿਆ ਜਾ ਸਕਦਾ। ਜਿਵੇਂ ਅਕਾਸ਼ ਵਿਚ ਅਸੰਖਾਂ ਤਾਰੇ ਹਨ, ਉਸ ਤਰ੍ਹਾਂ ਹੀ ਗੁਰੂ ਜੀ ਦੀ ਕਥਾ ਕੌਣ ਵਰਣਨ ਕਰ ਸਕਦਾ ਹੈ। ਇਸ ਸੁੱਖਾਂ ਦੀ ਦਾਤੀ ਕਥਾ ਨੂੰ ਸਿੱਖ ਕਹਿੰਦੇ ਸੁਣਦੇ ਹਨ॥੨੫॥

ਸਕਲ ਕਾਮਨਾ ਪੂਰਨ ਹਾਰੀ। ਸਿੱਖੀ ਹੁਇ ਸ਼ਰਧਾ ਉਰ ਭਾਰੀ।
ਗੁਰ ਕਰੁਨਾ ਤੇ ਚਾਰ ਪਦਾਰਥ। ਪਾਇ ਕਥਾ ਤੇ ਪੁਰਵਹਿਂ ਸਾਰਥ॥ ੨੬॥

ਇਹ ਸਾਰੀਆਂ ਕਾਮਨਾਵਾਂ ਪੂਰੀਆਂ ਕਰਨ ਵਾਲੀ ਹੈ, ਹਿਰਦੇ ਵਿਚ ਸਿੱਖੀ ਵਾਸਤੇ ਵੱਡੀ ਸ਼ਰਧਾ ਉਤਪੰਨ ਹੁੰਦੀ ਹੈ। ਗੁਰੂ ਜੀ ਦੀ ਕਿਰਪਾ ਨਾਲ ਚਾਰ ਪਦਾਰਥ ਪ੍ਰਾਪਤ ਹੁੰਦੇ ਹਨ। ਇਹ ਕਥਾ ਸੁਣ ਕੇ ਸਾਰੇ ਪ੍ਰਯੋਜਨ ਪੂਰੇ ਹੁੰਦੇ ਹਨ॥੨੬॥

ਸੁਨਹੁ ਪ੍ਰੀਤ ਕਰਿ ਸ਼੍ਰੋਤਾ ਸਾਰੇ। ਕਹੌਂ ਕਥਾ ਗੁਰ ਕੀ ਵਿਸਤਾਰੇ।
ਭੀਮ ਚੰਦ ਤੇ ਆਦਿ ਪਹਾਰੀ। ਦਿੱਲੀ ਪਠਜੋ ਵਕੀਲ ਅਗਾਰੀ॥ ੨੭॥

ਸਾਰੇ ਸਰੋਤਾ ਪ੍ਰੀਤ ਲਾ ਕੇ ਸੁਣੋ, ਮੈਂ ਵਿਸਤਾਰ ਨਾਲ ਗੁਰੂ ਜੀ ਦੀ ਕਥਾ ਕਹਿੰਦਾ ਹਾਂ। ਭੀਮ ਚੰਦ ਤੇ ਆਦਿ ਪਹਾੜੀ ਰਾਜਿਆਂ ਨੇ ਆਪਣੇ ਵਕੀਲ ਨੂੰ ਦਿੱਲੀ ਭੇਜਿਆ ਸੀ॥੨੭॥

ਤਿਨ ਕਹਿ ਪਠਜੋ ਸਭਿਨਿ ਕੇ ਪਾਸ। 'ਖਰਚੇ ਦਰਬ ਕਾਜ ਹੁਇ ਰਾਸ।
ਸ਼ਾਹੁ ਨਿਕਟ ਸੂਬੇ ਸੁਧ ਲਿਖੀ। ਤਊ ਜਾਇ ਐਸੀ ਕੁਛ ਦਿਖੀ॥ ੨੮॥

ਵਕੀਲ ਨੇ ਦਿੱਲੀ ਤੋਂ ਸਾਰੇ ਰਾਜਿਆਂ ਨੂੰ ਕਹਿ ਕੇ ਭੇਜਿਆ, "ਧਨ ਖਰਚੋ ਤਾਂਕਿ ਕੰਮ ਸਿੱਧ ਹੋਵੇ। ਸੂਬੇ ਨੇ ਬਾਦਸ਼ਾਹ ਦੇ ਪਾਸ ਚਿੱਠੀ ਲਿਖੀ ਹੈ, ਫਿਰ ਵੀ ਐਸੀ ਗੱਲ ਵਿਖਾਈ ਦਿੰਦੀ ਹੈ॥੨੮॥

ਪਠਹਿ ਨ ਸੈਨ ਬਿਨਾ ਧਨ ਲੀਨੇ। ਕਹਿ ਕਰਿ ਇਕ ਦ੍ਵੈ ਵਾਰ ਪਤੀਨੇ'।
ਭੀਮਚੰਦ ਸਭਿ ਸੰਗ ਬਿਚਾਰਾ। ਦੈਬੇ ਹਿਤੁ ਧਨ ਸੰਚਿ ਉਚਾਰਾ॥ ੨੯॥

ਕਿ ਬਾਦਸ਼ਾਹ ਧਨ ਲੈਣ ਤੋਂ ਬਗ਼ੈਰ ਸੈਨਾ ਨਹੀਂ ਭੇਜੇਗਾ, ਇਕ ਦੋ ਵਾਰ ਕਹਿ ਕੇ ਮੈਂ ਪਰਖ ਲਿਆ ਹੈ।" ਭੀਮ ਚੰਦ ਨੇ ਸਾਰਿਆਂ ਨਾਲ ਮਿਲ ਕੇ ਵਿਚਾਰ ਕੀਤੀ ਤੇ ਫਿਰ ਕਿਹਾ ਕਿ ਦੇਣ ਵਾਸਤੇ ਧਨ ਇਕੱਠਾ ਕਰੀਏ॥੨੯॥

ਸਭਿ ਤੇ ਕਰਿ ਇਕੱਤ੍ਰ ਪਠਿ ਦੀਨਿ। ਬਿਨਤੀ ਲਿਖੀ ਅਧਿਕ ਬਨਿ ਦੀਨ।
'ਜੇ ਨਹਿਂ ਕਰਿ ਹੈ ਸ਼ਾਹ ਸਹਾਇ। ਤੌ ਹਮ ਅਲੰਬ ਲੇਹਿਂ ਕਿਸ ਥਾਇਂ?॥੩੦॥

ਸਭ ਪਾਸੋਂ ਧਨ ਇਕੱਠਾ ਕਰਨ ਵਾਸਤੇ ਮਨੁੱਖ ਭੇਜ ਦਿੱਤੇ, ਬੜੇ ਦੀਨ ਹੋ ਕੇ ਬੇਨਤੀ ਲਿਖੀ, "ਜੇ ਬਾਦਸ਼ਾਹ ਸਾਡੀ ਸਹਾਇਤਾ ਨਹੀਂ ਕਰੇਗਾ ਤਾਂ ਅਸੀਂ ਕਿਸ ਥਾਂ ਤੋਂ ਆਸਰਾ ਲਵਾਂਗੇ?॥੩੦॥

ਸਦਾ ਆਸਰਾ ਬਡੋ ਹਮਾਰੇ। ਤੁਮ ਸਮ ਸੂਬੇ ਸੁਖਦ ਉਦਾਰੇ'।
ਇੱਤਜਾਦਿਕ ਲਿਖਿ ਪਠੀ ਬਨਾਇ। ਲਾਖ ਰਜਤਪਣ ਜਮਾ ਕਰਾਇ॥ ੩੧॥

ਸਦਾ ਹੀ ਸਾਨੂੰ ਤੁਹਾਡਾ ਆਸਰਾ ਹੈ, ਤੁਹਾਡੇ ਵਾਂਗ ਹੀ ਸੂਬੇਦਾਰ ਵੱਡੇ ਸੁਖਦਾਈ ਹਨ।" ਇਸ ਤਰ੍ਹਾਂ ਲਿਖ ਕੇ ਭੇਜ ਦਿੱਤੀ ਤੇ ਲੱਖ ਰੁਪਏ ਜਮ੍ਹਾਂ ਕਰਵਾਏ॥੩੧॥

ਬੈਠਿ ਸਭਿਨਿ ਮਹਿਂ ਭਨੈ ਪ੍ਰਸੰਗ। 'ਆਵਹਿ ਸ਼ਾਹੁ ਸੈਨ ਹਿਤ ਜੰਗ।
ਲਰਹਿਂ, ਗੁਰੂ ਕੋ ਦੇਹਿਂ ਨਿਕਾਸੇ। ਤੁਮ ਬੈਠੇ ਪਿਖਿ ਲੇਹੁ ਤਮਾਸ਼ੇ॥ ੩੨॥

ਸਾਰਿਆਂ ਵਿਚ ਬੈਠ ਕੇ ਪ੍ਰਸੰਗ ਕਿਹਾ, "ਬਾਦਸ਼ਾਹ ਦੀ ਸੈਨਾ ਜੰਗ ਕਰਨ ਵਾਸਤੇ ਆਵੇਗੀ, ਫਿਰ ਲੜਾਈ ਕਰਕੇ ਗੁਰੂ ਜੀ ਨੂੰ ਇਸ ਅਸਥਾਨ ਤੋਂ ਕੱਢ ਦੇਵਾਂਗੇ, ਤੁਸੀਂ ਬੈਠ ਕੇ ਤਮਾਸ਼ੇ ਵੇਖ ਲਵੋ॥੩੨॥

ਦੇਨੋ ਦਰਬ ਸਫਲ ਹੀ ਜਾਨੋ। ਨਿਤ ਕੋ ਜੰਗ ਮਿਟਹਿ ਹਿਤ ਠਾਨੋ'।
ਇਮ ਕਹਿ ਨਿਜ ਮਹਿਂ ਹਰਖ ਉਪਾਵੈਂ। ਕਰਹਿਂ ਪ੍ਰਤੀਖਨ ਦਲ ਕਬਿ ਆਵੈ॥੩੩॥

ਧਨ ਦੇਣਾ ਸਫਲਾ ਹੀ ਜਾਣੋ, ਨਿਤ ਦਾ ਜੰਗ ਦਾ ਕਲੇਸ਼ ਮੁਕ ਜਾਵੇਗਾ ਤੇ ਸਾਡਾ ਭਲਾ ਹੋ ਜਾਵੇਗਾ।" ਇਸ ਤਰ੍ਹਾਂ ਆਪਸ ਵਿਚ ਕਹਿ ਕਹਿ ਕੇ ਖੁਸ਼ ਹੁੰਦੇ ਸਨ। ਇਹ ਇੰਤਜ਼ਾਰ ਕਰ ਰਹੇ ਸਨ ਕਿ ਕਦ ਬਾਦਸ਼ਾਹ ਦੀ ਫੌਜ ਆਵੇਗੀ॥੩੩॥

**ਦਿੱਲੀ ਮਹਿਂ ਪਹੁਂਚਜੋ ਧਨ ਜਾਇ। ਸੂਬੇ ਪਾਸ ਦਿਯੋ ਸਮੁਦਾਇ।**
**ਕਰਿ ਲਾਲਚ ਤਿਨ ਸਗਰੋ ਲੀਨਿ। ਸੈਨਾ ਪਠਨ ਮਨੋਰਥ ਕੀਨਿ॥ ੩੪॥**

ਧਨ ਦਿੱਲੀ ਵਿਚ ਪਹੁੰਚ ਗਿਆ ਤੇ ਸਾਰੇ ਦਾ ਸਾਰਾ ਦਿੱਲੀ ਦੇ ਸੂਬੇ ਨੂੰ ਦੇ ਦਿੱਤਾ। ਉਸ ਨੇ ਲਾਲਚ ਕਰਕੇ ਸਾਰਾ ਧਨ ਲੈ ਲਿਆ ਤੇ ਸੈਨਾ ਭੇਜਣ ਦਾ ਮਨੋਰਥ ਧਾਰਨ ਕੀਤਾ॥੩੪॥

**ਦੀਨਾਬੇਗ ਮੁਗ਼ਲ ਅਹੰਕਾਰੀ। ਮਨਸਬ ਜਿਸ ਕੋ ਪੰਚ ਹਜ਼ਾਰੀ।**
**ਤਿਸਹਿ ਬੁਲਾਇ ਕੀਨਿ ਸਨਮਾਨਾ। ਸ਼ਸਤ੍ਰ ਬਸਤ੍ਰ ਦੇ ਕਾਜ ਬਖਾਨਾ॥ ੩੫॥**

ਦੀਨਾ ਬੇਗ ਇਕ ਹੰਕਾਰੀ ਮੁਗ਼ਲ ਸੀ, ਜਿਹੜਾ ਪੰਜ ਹਜ਼ਾਰ ਸੈਨਾ ਦਾ ਕਮਾਂਡਰ ਸੀ। ਉਸ ਨੂੰ ਪਾਸ ਬੁਲਾ ਕੇ ਸੂਬੇ ਨੇ ਸਨਮਾਨ ਕੀਤਾ ਤੇ ਸ਼ਸਤਰ ਵਸਤਰ ਦੇ ਕੇ ਕੰਮ ਬਾਰੇ ਦੱਸਿਆ॥੩੫॥

**'ਕਾਹਲੂਰ ਕੀ ਦੂਣ ਸਿਧਾਰੋ। ਤਹਿਂ ਰਾਜਨਿ ਕੋ ਕਾਜ ਸੁਧਾਰੋ।**
**ਕੁਛਕ ਸੈਨ ਸ੍ਰੀ ਗੁਰੂ ਹਜ਼ੂਰ। ਪਾਇ ਰਖਜੋ ਤਿਸ ਦੇਸ਼ ਫਤੂਰ॥ ੩੬॥**

"ਕਾਹਲੂਰ ਦੀ ਦੂਣ ਵਲ ਜਾਓ, ਓਥੇ ਰਾਜਿਆਂ ਦੇ ਕਾਰਜ ਨੂੰ ਸੁਧਾਰੋ। ਸ੍ਰੀ ਗੁਰੂ ਦੀ ਹਜ਼ੂਰੀ ਵਿਚ ਕੁਝ ਸੈਨਾ ਹੈ, ਉਸ ਨੇ ਉਸ ਦੇਸ਼ ਵਿਚ ਫਤੂਰ ਪਾ ਰੱਖਿਆ ਹੈ॥੩੬॥

**ਹਜ਼ਰਤ ਕੋ ਆਯਹੁ ਪਰਵਾਨਾ। ਕਰਹੁ ਪ੍ਰਾਤਿ ਕੋ ਤਹਿਂ ਪ੍ਰਸਥਾਨਾ'।**
**ਦੂਸਰ ਪੈਂਡੇ ਖਾਂ ਉਮਰਾਇ। ਤਿਸ ਕੋ ਤਿਮ ਹੀ ਨਿਕਟ ਬੁਲਾਇ॥ ੩੭॥**

ਹਜ਼ਰਤ ਬਾਦਸ਼ਾਹ ਦਾ ਪਰਵਾਨਾ ਆਇਆ ਹੈ, ਸਵੇਰ ਨੂੰ ਉਸ ਪਾਸੇ ਵਲ ਰਵਾਨਾ ਹੋ ਜਾਵੋ।" ਦੂਸਰਾ ਉਮਰਾਵ ਪੈਂਡੇ ਖਾਂ ਸੀ। ਉਸ ਨੂੰ ਵੀ ਆਪਣੇ ਪਾਸ ਬੁਲਾਇਆ॥੩੭॥

**ਤਿਹ ਸਮ ਇਹ ਭੀ ਪੰਜ ਹਜ਼ਾਰੀ। ਸਾਦਰ ਚਢਿਬੇ ਹੇਤੁ ਉਚਾਰੀ।**
**ਸ਼ਾਹੁ ਤਰਫ ਤੇ ਬਖਸ਼ਿਸ਼ ਕਰੀ। ਦੋਨਹੁਂ ਤਜਾਰ ਭਏ ਬਿਧਿ ਖਰੀ॥ ੩੮॥**

ਦੀਨਾ ਬੇਗ ਵਾਂਗ ਇਹ ਵੀ ਪੰਜ ਹਜ਼ਾਰੀ ਸੀ, ਉਸ ਨੂੰ ਵੀ ਬੜੇ ਆਦਰ ਨਾਲ ਚੜ੍ਹਾਈ ਕਰਨ ਵਾਸਤੇ ਕਿਹਾ ਤੇ ਬਾਦਸ਼ਾਹ ਵਲੋਂ ਬਖਸ਼ਿਸ਼ ਕੀਤੀ। ਉਹ ਦੋਵੇਂ ਚੰਗੀ ਵਿਧੀ ਅਨੁਸਾਰ ਤਿਆਰ ਹੋ ਗਏ॥੩੮॥

**ਗੁਲਕਾਂ ਬਹੁ ਬਰੂਦ ਬਰਤਾਈ। ਦਸ ਹਜ਼ਾਰ ਇਮ ਫੌਜ ਸਜਾਈ।**
**ਕਰਜੋ ਕੂਚ ਦਿੱਲੀ ਪੁਰਿ ਛੋਰਾ। ਮਗ ਕਹਿਲੂਰ ਦੂਨ ਕੀ ਓਰਾ॥ ੩੯॥**

ਬਹੁਤ ਗੋਲੀਆਂ ਅਤੇ ਬਰੂਦ ਵਰਤਾਇਆ, ਇਸ ਤਰ੍ਹਾਂ ਦਸ ਹਜ਼ਾਰ ਫੌਜ ਇਕੱਠੀ ਕੀਤੀ। ਉਨ੍ਹਾਂ ਨੇ ਕੂਚ ਕਰਕੇ ਦਿੱਲੀ ਦੇ ਨਗਰ ਨੂੰ ਛੱਡ ਦਿੱਤਾ ਅਤੇ ਕਹਿਲੂਰ ਦੀ ਦੂਣ ਦੇ ਰਸਤੇ ਚਲ ਪਏ॥੩੯॥

**ਦੂੰਦਭਿ ਬਾਜਤਿ ਚਲਹਿ ਅਗਾਰੀ। ਛੁਟੇ ਨਿਸ਼ਾਨਨਿ ਫਰਰੇ ਭਾਰੀ।**
**ਦ੍ਵੈ ਉਮਰਾਵ ਬੀਰ ਹੰਕਾਰੀ। ਬਿੱਦਜਾ ਅਧਿਕ ਖਤੰਗ ਪ੍ਰਹਾਰੀ॥ ੪੦॥**

ਨਗਾਰੇ ਵੱਜਦੇ ਅੱਗੇ ਅੱਗੇ ਜਾ ਰਹੇ ਸਨ ਤੇ ਝੰਡੇ ਦੇ ਫਰਰੇ ਝੂਲ ਰਹੇ ਸਨ। ਦੋਵੇਂ ਉਮਰਾਵ ਹੰਕਾਰੀ ਸੂਰਬੀਰ ਸਨ। ਤੀਰ-ਅੰਦਾਜ਼ੀ ਦੀ ਵਿਦਿਆ ਵਿਚ ਬਹੁਤ ਮਾਹਰ ਸਨ॥੪੦॥

ਸਨੇ ਸਨੇ ਪਾਵਤਿ ਮਗ ਡੇਰੇ। ਆਵਤਿ ਭਏ ਅਨੰਦਪੁਰਿ ਨੇਰੇ।
ਸੁਨਿ ਕਰਿ ਰਾਜੇ ਹ੍ਵੈ ਕਰਿ ਤਜਾਰ। ਲੈ ਕਰਿ ਸੈਨਾ ਹ੍ਵੈ ਅਸਵਾਰ॥ ੪੧ ॥

ਹੌਲੀ ਹੌਲੀ ਰਾਹ ਵਿਚ ਪੜਾਅ ਕਰਦੇ ਅਨੰਦਪੁਰ ਦੇ ਨੇੜੇ ਆ ਗਏ। ਇਹ ਸੁਣ ਕੇ ਸਾਰੇ ਰਾਜੇ ਤਿਆਰ ਹੋ ਗਏ ਤੇ ਆਪਣੀਆਂ ਆਪਣੀਆਂ ਸੈਨਾਵਾਂ ਲੈ ਕੇ ਸਵਾਰ ਹੋ ਗਏ॥੪੧॥

ਕੇਤਿਕ ਮਜ਼ਲ ਅਗਾਰੀ ਜਾਇ। ਤੁਰਕਨਿ ਸੰਗ ਮਿਲੇ ਹਰਖਾਇ।
ਭੀਮਚੰਦ ਕਹਿਲੂਰੀ ਰਾਇ। ਬੀਰ ਸਿੰਘ ਜਸਪਾਲ ਮਿਲਾਇ॥ ੪੨ ॥

ਕਾਫੀ ਲੰਮਾ ਪੈਂਡਾ ਅੱਗੇ ਜਾ ਕੇ ਉਹ ਬੜੇ ਪ੍ਰਸੰਨ ਹੋ ਕੇ ਤੁਰਕਾਂ ਦੀ ਸੈਨਾਂ ਨਾਲ ਮਿਲ ਗਏ। ਭੀਮ ਚੰਦ ਨੇ ਕਹਿ ਕੇ ਕਹਿਲੂਰੀ ਰਾਇ ਅਤੇ ਬੀਰ ਸਿੰਘ ਜਸਪਾਲ ਨੂੰ ਆਪਣੇ ਨਾਲ ਮਿਲਾ ਲਿਆ॥੪੨॥

ਮਦਨਪਾਲ ਸਿਰਮੌਰੀ ਗਯੋ। ਦੇ ਬਹੁ ਭੇਟ ਮੇਲ ਤਬਿ ਕਿਯੋ।
ਗੁਰ ਕੀ ਬਾਤ ਸਕਲ ਸਮੁਝਾਈ। 'ਇਸ ਪ੍ਰਕਾਰ ਇਤ ਧੂਮ ਉਠਾਈ॥ ੪੩ ॥

ਫਿਰ ਮਦਨਪਾਲ ਸਿਰਮੌਰੀ ਗਿਆ ਤੇ ਬਹੁਤ ਵੱਡੀ ਭੇਟਾ ਦੇ ਕੇ ਮੇਲ ਕੀਤਾ। ਗੁਰੂ ਜੀ ਬਾਰੇ ਸਾਰੀ ਗੱਲ ਸਮਝਾਈ, "ਇਸ ਪ੍ਰਕਾਰ ਉਨ੍ਹਾਂ ਊਧਮ ਮਚਾਇਆ ਹੈ॥੪੩॥

ਨਹਿਂ ਚਾਕਰ ਨਰ ਬੀਰ ਨ ਕੋਈ। ਇਤ ਉਤ ਤੇ ਮਿਲਿ ਭਾ ਦਲ ਸੋਈ।
ਲਰ ਕਰਿ ਪੁਰਿ ਅਨੰਦ ਛੁਰਵਾਵਹੁ। ਰਹੈ ਤ ਅਪਨੀ ਆਨ ਮਨਾਵਹੁ॥ ੪੪ ॥

ਕੋਈ ਵੀ ਸੂਰਬੀਰ ਮਨੁੱਖ ਉਨ੍ਹਾਂ ਦਾ ਨੌਕਰ ਨਹੀਂ, ਏਧਰੋਂ ਉਧਰੋਂ ਮਨੁੱਖ ਮਿਲ ਕੇ ਦਲ ਬਣਿਆ ਹੈ। ਲੜਾਈ ਕਰਕੇ ਅਨੰਦਪੁਰ ਛੁਡਵਾਹੋ ਤੇ ਉਨ੍ਹਾਂ ਪਾਸੋਂ ਆਪਣੀ ਈਨ ਮੰਨਵਾਵੋ॥੪੪॥

ਬਰਜਹੁ, ਨਹਿਂ ਫਤੂਰ ਇਤ ਪਾਵੈ। ਹਮ ਪਰ ਅਪਨੋ ਦਲ ਨ ਚਢਾਵੈ।
ਖੇਤੀ ਕਾ ਨੁਕਸਾਨ ਨ ਕਰੈ। ਅਪਨੇ ਨਗਰ ਬਾਸ ਕੌ ਧਰੈ'॥ ੪੫॥

ਉਸ ਨੂੰ ਵਰਜੋ ਕਿ ਏਧਰ ਫਤੂਰ ਨਾ ਪਾਵੇ, ਸਾਡੇ ਉੱਤੇ ਆਪਣੇ ਦਲ ਨਾ ਚੜ੍ਹਾਵੇ। ਖੇਤੀ ਦਾ ਨੁਕਸਾਨ ਨਾ ਕਰੇ, ਆਪਣੇ ਨਗਰ ਵਿਚ ਹੀ ਵਾਸਾ ਰੱਖੇ"॥੪੫॥

ਇੱਤਜਾਦਿਕ ਸਮੁਝਾਵਤਿ ਲਜਾਏ। ਰੋਪਰ ਤੇ ਚਢਿ ਆਗੂ ਧਾਏ।
ਕੀਰਤਪੁਰਿ ਕੌ ਉਲਂਘੇ ਫੇਰ। ਆਨਿ ਅਨੰਦਪੁਰਿ ਹੋਯਹੁ ਨੇਰ॥ ੪੬ ॥

ਇਸ ਪ੍ਰਕਾਰ ਸਮਝਾ ਕੇ ਲਿਆਏ, ਰੋਪੜ ਤੋਂ ਚੜ੍ਹ ਕੇ ਅੱਗੇ ਵਧ ਆਏ। ਫੇਰ ਕੀਰਤਪੁਰ ਨੂੰ ਲੰਘ ਕੇ ਅਨੰਦਪੁਰ ਦੇ ਨੇੜੇ ਆ ਗਏ॥੪੬॥

*ਚੌਥੀ ਰੁੱਤ ਦਾ ਸਤਵਾਂ ਅਧਿਆਇ ਸਮਾਪਤ ਹੋਇਆ॥੭॥*

★★★

# ਅਧਿਆਇ ਅਠਵਾਂ

## *ਦੀਨਾਬੇਗ ਤੇ ਪੈਂਡੇ ਖਾਂ ਨਾਲ ਯੁੱਧ*

*ਦੋਹਰਾ-* ਉਲੰਘੇ ਕੀਰਤਪੁਰੀ ਤੇ ਦੁੰਦਭਿ ਬ੍ਰਿੰਦ ਬਜਾਇ।
ਪਹੁੰਚੀ ਖਬਰ ਅਨੰਦਪੁਰਿ ਚਮੂੰ ਤੁਰਕ ਕੀ ਆਇ॥ ੧॥

ਕੀਰਤਪੁਰ ਲੰਘ ਕੇ ਨਗਾਰੇ ਬਹੁਤ ਉੱਚੀ ਆਵਾਜ਼ ਵਿਚ ਵਜਾਏ। ਅਨੰਦਪੁਰ ਵਿਚ ਵੀ ਇਹ ਖਬਰ ਪਹੁੰਚ ਗਈ ਕਿ ਤੁਰਕ ਦੀ ਸੈਨਾ ਆ ਰਹੀ ਹੈ॥੧॥

*ਪਾਧੜੀ ਛੰਦ-*'ਸਭਿ ਸੈਲਪਤੀ ਕਰਿਕੈ ਪੁਕਾਰ। ਬਹੁ ਦਯੋ ਦਰਬ ਦਿੱਲੀ ਮਝਾਰ।
ਆਨੇ ਚਢਾਇ ਹਯ ਦਸ ਹਜ਼ਾਰ। ਉਮਰਾਇ ਦੋਇ ਹਿਤ ਕਰਨ ਰਾਰ'॥੨॥

"ਸਾਰੇ ਪਹਾੜੀ ਰਾਜਿਆਂ ਨੇ ਬਹੁਤ ਪੁਕਾਰ ਕਰਕੇ ਦਿੱਲੀ ਦੇ ਸੂਬੇ ਨੂੰ ਬਹੁਤ ਧਨ ਦਿੱਤਾ ਹੈ ਤੇ ਉਸ ਨੇ ਦਸ ਹਜ਼ਾਰ ਘੋੜ-ਸਵਾਰ ਚਾੜ੍ਹ ਦਿੱਤੇ ਹਨ, ਦੋ ਉਮਰਾਵ ਜੰਗ ਕਰਨ ਵਾਸਤੇ ਭੇਜ ਦਿੱਤੇ"॥੨॥

ਸੁਨਿ ਗੁਰੂ ਹੁਕਮ ਦੀਨੋ ਉਚਾਰ। 'ਸਭਿ ਚਢਹਿ ਖਾਲਸਾ ਸ਼ਸਤ੍ਰ ਧਾਰਿ।
ਇਹ ਪ੍ਰਥਮ ਜੰਗ ਤੁਰਕਾਨ ਸੰਗ। ਧਰਿ ਖਰ ਖਤੰਗ ਪੂਰਹੁ ਨਿਖੰਗ'॥੩॥

ਇਹ ਸੁਣ ਕੇ ਗੁਰੂ ਜੀ ਨੇ ਹੁਕਮ ਸੁਣਾਇਆ, "ਸਾਰਾ ਖਾਲਸਾ ਸ਼ਸਤਰ ਧਾਰ ਕੇ ਚੜ੍ਹਾਈ ਕਰੇ। ਇਹ ਸਾਡਾ ਤੁਰਕਾਂ ਨਾਲ ਪਹਿਲਾ ਜੰਗ ਹੈ। ਤੇਜ ਤੀਰ ਕਮਾਨਾਂ ਵਿਚ ਧਰ ਕੇ ਛੱਡੋ"॥੩॥

ਤਤਕਾਲ ਡਾਰਿ ਜ਼ੀਨਨਿ ਤੁਰੰਗ। ਕਸਿ ਕਮਰ ਲੀਨਿ ਤੂਰਨ ਤੁਫੰਗ।
ਦੁੰਦਭਿ ਬਾਜਜੋ ਰਣਜੀਤ ਗਾਜ। ਸਭਿਹੂੰਨਿ ਜਾਨਿ ਸੰਗ੍ਰਾਮ ਕਾਜ॥੪॥

ਤੁਰਤ ਘੋੜਿਆਂ ਉੱਤੇ ਕਾਠੀਆਂ ਪਾ ਲਈਆਂ ਤੇ ਕਮਰਕੱਸੇ ਕੱਸ ਕੇ ਤੁਰਤ ਬੰਦੂਕਾਂ ਫੜ ਲਈਆਂ। ਛੋਟੇ ਨਗਾਰੇ ਵੱਜ ਉੱਠੇ ਤੇ ਰਣਜੀਤ ਨਗਾਰਾ ਵੀ ਗੱਜਿਆ, ਸਾਰਿਆਂ ਨੇ ਜੰਗ ਦਾ ਕਾਰਜ ਜਾਣ ਲਿਆ॥੪॥

ਗੁਲਕਾਂ ਬਰੂਦ ਬਰਤਾਇ ਬ੍ਰਿੰਦ। ਤੋੜੇ ਧੁਖਾਇ ਬੀਰਨਿ ਬਿਲੰਦ।
ਚਢਿ ਚਢਿ ਤੁਰੰਗ ਪਰ ਵਹਿਰ ਆਇ। ਜਿਤ ਸੁਨੇ ਤੁਰਕ ਤਿਤ ਸਮੁਖ ਜਾਇ॥੫॥

ਬਹੁਤ ਗੋਲੀਆਂ ਅਤੇ ਬਰੂਦ ਵਰਤਾਇਆ ਤੇ ਸੂਰਮਿਆਂ ਨੇ ਬਹੁਤ ਤੋੜੇ ਧੁਖਾਏ। ਘੋੜਿਆਂ ਉੱਤੇ ਚੜ੍ਹ ਚੜ੍ਹ ਕੇ ਬਾਹਰ ਆਏ, ਜਿਹੜੇ ਪਾਸੇ ਵੱਲੋਂ ਸੁਣਿਆ ਸੀ ਕਿ ਤੁਰਕ ਆ ਰਹੇ ਹਨ, ਉਸ ਪਾਸੇ ਵੱਲ ਚਲ ਪਏ॥੫॥

ਕਸਿ ਕਸਿ ਤੁਫੰਗ ਗੁਲਕਾਨਿ ਮਾਰਿ। ਰੁਕਿਯੰਤਿ ਅੱਗ੍ਰ ਰਿਪੁ ਤ੍ਰਾਸ ਧਾਰਿ।
ਜਬਿ ਛੁਟੀ ਸ਼ਲਖ ਤੁਰਕਾਨ ਜਾਨਿ। ਸ਼ਸਤ੍ਰਨਿ ਸੰਭਾਰਿ ਬਨਿ ਸਾਵਧਾਨ॥੬॥

ਬੰਦੂਕਾਂ ਕੱਸ ਕੱਸ ਕੇ ਗੋਲੀਆਂ ਮਾਰਦੇ ਸਨ, ਵੈਰੀ ਡਰ ਧਾਰ ਕੇ ਅਗੋਂ ਰੁਕ ਗਿਆ। ਜਦ ਬੰਦੂਕਾਂ ਚਲਦੀਆਂ ਤੁਰਕਾਂ ਨੇ ਜਾਣੀਆਂ ਤਾਂ ਸ਼ਸਤਰ ਸੰਭਾਲ ਕੇ ਸਾਵਧਾਨ ਹੋ ਗਏ॥੬॥

ਇਕ ਬਾਰਿ ਪਰੇ ਦੁੰਦਭਿ ਬਜਾਇ। ਮੋਰਨ ਮਨਿੰਦ ਘੋਰਨ ਫੰਧਾਇ।
ਕਰਿ ਹਲਾਹੂਲ ਕੜਕੀ ਕਮਾਨ। ਬਹੁ ਐਂਚਿ ਐਂਚਿ ਮੁਚਕੰਤਿ ਬਾਨ॥੭॥

ਨਗਾਰੇ ਵਜਾਉਂਦੇ ਇਕੇ ਵਾਰ ਟੁੱਟ ਕੇ ਪੈ ਗਏ ਤੇ ਮੋਰਾਂ ਵਾਂਗ ਘੋੜਿਆਂ ਨੂੰ ਨਚਾਉਂਦੇ ਸਨ। ਹਲਾਹੂਲ ਕਰਦੀਆਂ ਕਮਾਨਾਂ ਕੜਕੀਆਂ ਤੇ ਕਮਾਨਾਂ ਨੂੰ ਕੰਨਾਂ ਤਕ ਖਿੱਚ ਖਿੱਚ ਕੇ ਤੀਰ ਛੱਡਦੇ ਸਨ॥੭॥

**ਅਸ ਉਦੇ ਸਿੰਘ ਤੇ ਆਦਿ ਬੀਰ। ਰਣ ਭੂਮ ਆਇ ਬਹੁ ਸਿੰਘ ਭੀਰ।**
**ਗਨ ਤੁਪਕ ਚਲੀ ਇਕ ਬਾਰਿ ਐਸ। ਭੁਜਿਯੰਤਿ ਧਾਨ ਬਿਚ ਭਾਠ ਜੈਸ॥੮॥**

ਉਦੇ ਸਿੰਘ ਵਰਗੇ ਹੋਰ ਸੂਰਬੀਰ, ਰਣਭੂਮੀ ਵਿਚ ਨਿਤਰ ਕੇ ਆਏ ਤੇ ਸੂਰਮਿਆਂ ਦੀ ਵੱਡੀ ਭੀੜ ਹੋ ਗਈ। ਬਹੁਤ ਬੰਦੂਕਾਂ ਇਕੇ ਵਾਰ ਇਸ ਤਰ੍ਹਾਂ ਚਲੀਆਂ ਮਾਨੋ ਭਠਿਆਰਾ ਭੱਠੀ ਵਿਚ ਦਾਣੇ ਭੁੰਨ ਰਿਹਾ ਸੀ॥੮॥

**ਬਰਛੇ ਭ੍ਰਮਾਇ ਕਰਿ ਬਾਰਿ ਬਾਰਿ। ਧਸਿ ਅੰਗ ਜਥਾ ਬਲਮੀਕ ਮਾਰ।**
**ਭਟ ਗਿਰਤਿ ਹਯਨ ਤੇ ਉਥਲ ਕੋਇ। ਗੁਲਕਾਨ ਸੰਗ ਫੁਟਿ ਸੀਸ ਜੋਇ॥੯॥**

ਬਾਰ-ਬਾਰ ਬਰਛੇ ਭੰਵਾ ਕੇ ਮਾਰਦੇ ਸਨ, ਜਿਹੜੇ ਸਰੀਰਾਂ ਵਿਚ ਇੰਝ ਧੱਸ ਜਾਂਦੇ ਸਨ, ਵਰਮੀ ਵਿਚ ਜਿਵੇਂ ਸੱਪ ਧੱਸਦਾ ਹੈ, ਇਸ ਤਰ੍ਹਾਂ ਬਰਛੇ ਅੰਗਾਂ ਵਿਚ ਧਸਾਉਂਦੇ ਸਨ। ਕਈ ਸੂਰਬੀਰ ਘੋੜਿਆਂ ਤੋਂ ਡਿੱਗ ਰਹੇ ਸਨ, ਕਈਆਂ ਦੇ ਗੋਲੀਆਂ ਨਾਲ ਸਿਰ ਪਾਟ ਜਾਂਦੇ ਸਨ॥੯॥

*ਰਸਾਵਲ ਛੰਦ*-**ਦਯਾ ਸਿੰਘ ਧਾਯੋ। ਉਦੈ ਸਿੰਘ ਆਯੋ। ਇਨੈ ਆਦਿ ਸਿੰਘੰ। ਮਨੋ ਕੋਪ ਸਿੰਘੰ॥੧੦॥**

ਦਇਆ ਸਿੰਘ ਨੇ ਭੱਜ ਕੇ ਹਮਲਾ ਕੀਤਾ, ਉਦੈ ਸਿੰਘ ਆਇਆ। ਇਨ੍ਹਾਂ ਤੋਂ ਆਦਿ ਸਿੰਘ, ਮਾਨੋ ਕ੍ਰੋਧ ਕਰਕੇ ਸ਼ੇਰ ਗੱਜਿਆ ਹੋਵੇ॥੧੦॥

**ਚਲੇ ਤੀਰ ਤੀਖੇ। ਬਿਖੀਰੈ ਸਰੀਖੇ। ਬਡੇ ਸੇਲ ਠੇਲੇ। ਭਈ ਰੇਲ ਪੇਲੇ॥੧੧॥**

ਤਿੱਖੇ ਤੀਰ ਚਲ ਰਹੇ ਸਨ, ਸੱਪਾਂ ਵਰਗੇ ਨੇਜ਼ੇ ਮਾਰ ਰਹੇ ਸਨ ਤੇ ਵੈਰੀ ਉਲਟ ਉਲਟ ਡਿੱਗ ਰਹੇ ਸਨ॥੧੧॥

**ਗੁਰੂ ਤਯਾਰ ਹੋਏ। ਰਿਪੂ ਜਾਨਿ ਢੋਏ। ਕਤਾਚੋਲ ਪਾਯੋ। ਨਿਖੰਗੰ ਸੁਹਾਯੋ॥੧੨॥**

ਗੁਰੂ ਜੀ ਫਿਰ ਤਿਆਰ ਹੋਏ, ਇਹ ਜਾਣ ਕੇ ਕਿ ਵੈਰੀ ਨੇੜੇ ਆ ਢੁਕੇ ਹਨ। ਉਨ੍ਹਾਂ ਤਲਵਾਰ ਪਾਈ ਤੇ ਤੀਰਾਂ ਦੇ ਭੱਥੇ ਨੇ ਵੀ ਬੜੀ ਸ਼ੋਭਾ ਪਾਈ॥੧੨॥

**ਕੁਦੰਡੰ ਸੰਭਾਰਾ। ਕਠੋਰੰ ਉਦਾਰਾ। ਮੰਗਾਯੋ ਸੁ ਨੀਲਾ। ਸ਼ਿੰਗਾਰਯੋ ਛਬੀਲਾ॥੧੩॥**

ਧਨੁੱਖ ਸੰਭਾਲਿਆ ਜਿਹੜਾ ਬੜਾ ਸਖਤ ਸੀ। ਫਿਰ ਨੀਲੇ ਘੋੜੇ ਨੂੰ ਮੰਗਵਾਇਆ ਤੇ ਛੈਲ ਛਬੀਲੇ ਘੋੜੇ ਨੂੰ ਚੰਗੀ ਤਰ੍ਹਾਂ ਸ਼ਿੰਗਾਰਿਆ॥੧੩॥

**ਚਢਯੋ ਤਾਤਕਾਲਾ। ਰਿਪੂ ਪੁੰਜ ਕਾਲਾ। ਜਿਗਾ ਸੋ ਕਲੰਗੀ। ਸੁਹਾਵੈ ਉਤੰਗੀ॥੧੪॥**

ਤੁਰਤ ਘੋੜੇ ਤੇ ਚੜ੍ਹ ਗਏ, ਜਿਹੜੇ ਸਾਰੇ ਵੈਰੀਆਂ ਦੀ ਮੌਤ ਸਨ। ਜਿਗਾ ਤੇ ਕਲਗ਼ੀ ਦਸਤਾਰ ਉਤੇ ਉੱਚੀ ਬੱਝੀ ਹੋਈ ਬੜੀ ਸ਼ੋਭ ਰਹੀ ਸੀ॥੧੪॥

**ਨਗਾਰਾ ਬਜਾਯੋ। ਦੁਚੋਬੈ ਲਗਾਯੋ। ਹਯੰਹੀਨ ਜੇਈ। ਚਲੇ ਸਿੰਘ ਤੇਈ॥੧੫॥**

ਨਗਾਰੇ ਨੂੰ ਵਜਾਇਆ ਤੇ ਦੋ ਚੋਟਾਂ ਲਾਈਆਂ, ਜਿਹੜੇ ਪੈਦਲ ਸਿੰਘ ਸਨ, ਉਹ ਸਿੰਘ ਚਲ ਪਏ॥੧੫॥

**ਸੁ ਕੰਧੈ ਤੁਫੰਗਾ। ਮਹਾਂ ਬੇਗ ਸੰਗਾ। ਲਘੂ ਏਕ ਨਾਰਾ। ਤਿਸੀ ਵਾਰ ਪਾਰਾ॥੧੬॥**

ਮੋਢਿਆਂ ਤੇ ਬੰਦੂਕਾਂ ਲਮਕ ਰਹੀਆਂ ਸਨ, ਬੜੀ ਤੇਜ਼ੀ ਨਾਲ ਚਲ ਰਹੇ ਸਨ, ਇਕ ਪਾਣੀ ਦਾ ਛੋਟਾ ਨਾਲਾ ਸੀ, ਉਸਨੂੰ ਪਾਰ ਕੀਤਾ॥੧੬॥

**ਲਰਾਈ ਮਚਾਈ। ਇਤੈ ਉੱਤ ਜਾਈ। ਕਦੇ ਵਾਰ ਆਵੈਂ। ਕਦੇ ਪਾਰ ਜਾਵੈਂ॥੧੭॥**

ਏਧਰ ਓਧਰ ਜਾ ਕੇ ਲੜਾਈ ਮਚਾ ਦਿੱਤੀ, ਕਦੇ ਉਰਲੇ ਪਾਸੇ ਆਉਂਦੇ ਸਨ, ਕਦੇ ਪਰਲੇ ਪਾਸੇ ਜਾਂਦੇ ਸਨ॥੧੭॥

ਸੁ ਤਾਮੋ ਦਿਖਾਏ। ਮਨੋ ਬਾਜ਼ ਆਏ। ਤਥਾ ਸਿੰਘ ਧਾਏ। ਨਹੀਂ ਤ੍ਰਾਸ ਪਾਏ॥੧੮॥

ਕਦੇ ਬਾਜ਼ਾਂ ਨੂੰ ਦੇਣ ਵਾਲਾ ਮਾਸ ਵਿਖਾਉਂਦੇ ਸਨ, ਮਾਨੋ ਜਿਵੇਂ ਬਾਜ਼ ਆਏ ਹੋਣ। ਇਸ ਤਰ੍ਹਾਂ ਸਿੰਘਾਂ ਨੇ ਚੜ੍ਹਾਈ ਕੀਤੀ, ਉਹ ਰਤਾ ਵੀ ਨਾ ਡਰੇ॥੧੮॥

ਭਯੋ ਭੇਰ ਭਾਰੀ। ਪਰੀ ਭੂਰ ਮਾਰੀ। ਮਹਾਂ ਲੋਹ ਮਾਚਾ। ਰਜੰ ਸ਼੍ਰੋਣ ਰਾਚਾ॥੧੯॥

ਭਾਰੀ ਮੁਕਾਬਲਾ ਹੋਇਆ, ਬਹੁਤ ਮਾਰ ਪਈ। ਮਹਾਨ ਲੋਹੇ ਨਾਲ ਲੋਹਾ ਖੜਕਿਆ, ਧੂੜ ਵਿਚ ਲਹੂ ਰਚ ਗਿਆ॥੧੯॥

*ਦੋਹਰਾ-* ਪੰਚਹੁੰ ਮੁਕਤੇ ਸਿੰਘ ਜਬਿ ਅਰੁ ਆਲਮ ਸਿੰਘ ਬੀਰ।
ਸਲਿਤਾ ਦਲ ਤੁਰਕਾਨ ਕੋ ਅਰੇ ਸੈਲ ਸਮ ਧੀਰ॥ ੨੦॥

ਪੰਜੇ ਮੁਕਤੇ ਸਿੰਘ ਅਤੇ ਆਲਮ ਸਿੰਘ ਸੂਰਬੀਰ ਜਦ ਨਦੀ ਵਰਗੇ ਤੁਰਕਾਂ ਦੇ ਦਲ ਅੱਗੇ ਪਹਾੜ ਵਾਂਗ ਧੀਰਜ ਧਰ ਕੇ ਅੜ ਖਲੋਤੇ॥੨੦॥

ਤਿਸ ਨਾਰੇ ਕੇ ਪਾਰ ਹੀ ਰੋਕਯੋ ਦਲ ਸਮੁਦਾਇ।
ਗਿਰੇ ਹਜ਼ਾਰਹੁੰ ਪ੍ਰਾਨ ਬਿਨ, ਥਿਰੇ ਤ੍ਰਾਸ ਕੋ ਪਾਇ॥ ੨੧॥

ਉਸ ਨਾਲੇ ਦੇ ਪਾਰ ਹੀ ਸਾਰੇ ਦਲ ਨੂੰ ਰੋਕ ਲਿਆ, ਹਜ਼ਾਰਾਂ ਹੀ ਵੈਰੀ ਪ੍ਰਾਣ ਰਹਿਤ ਹੋ ਕੇ ਡਿੱਗ ਪਏ ਤੇ ਡਰਦੇ ਮਾਰੇ ਖੜੇ ਹੋ ਗਏ॥੨੧॥

*ਰਸਾਵਲ ਛੰਦ-* ਚਲੈਂ ਯੌਂ ਤੁਫੰਗੈਂ। ਭਟੰ ਅੰਗ ਭੰਗੈਂ। ਹਯੰ ਤੇ ਉਥੱਲੈਂ। ਨਹੀਂ ਅੰਗ ਹੱਲੈਂ॥੨੨॥

ਬੰਦੂਕਾਂ ਇਸ ਤਰ੍ਹਾਂ ਚਲਦੀਆਂ ਸਨ, ਸੂਰਬੀਰਾਂ ਦੇ ਅੰਗ ਭੰਨ-ਭੰਨ ਕੇ ਸੁੱਟੀ ਜਾਂਦੀਆਂ ਸਨ, ਘੋੜਿਆਂ ਤੋਂ ਥੱਲੇ ਡਿੱਗ ਪੈਂਦੇ ਸਨ ਤੇ ਫਿਰ ਉਨ੍ਹਾਂ ਦੇ ਅੰਗ ਨਹੀਂ ਹਿਲਦੇ ਸਨ॥੨੨॥

ਖਰੇ ਘਾਵ ਝੱਲੈਂ। ਪਿਛਾਰੀ ਨ ਚੱਲੈਂ। ਬਕੈਂ 'ਮਾਰ ਮਾਰਾ'। ਬਡੋ ਹੇਲ ਡਾਰਾ॥੨੩॥

ਖੜੇ ਹੋ ਕੇ ਜ਼ਖਮ ਝੱਲਦੇ ਸਨ, ਪਿੱਛੇ ਨਹੀਂ ਸੀ ਜਾਂਦੇ, ਮਾਰ ਲਵੋ ਮਾਰ ਲਵੋ ਬੋਲਦੇ ਸਨ। ਬਹੁਤ ਵੱਡਾ ਹੱਲਾ ਕੀਤਾ॥੨੩॥

ਥਿਰੇ ਸਿੰਘ ਝੱਲੈਂ। ਨਹੀਂ ਪੈਰ ਹੱਲੈਂ। ਤਫੰਗੰ ਚਲਾਵੈਂ। ਤੁਰੰਗੰ ਫੰਧਾਵੈਂ॥ ੨੪॥

ਸਿੰਘ ਵੀ ਖੜੇ ਹੋ ਕੇ ਝੱਲਦੇ ਸਨ ਤੇ ਇਕ ਪੈਰ ਵੀ ਪਿਛਾਂਹ ਨਹੀਂ ਸੀ ਹਿਲਦੇ, ਬੰਦੂਕਾਂ ਚਲਾਉਂਦੇ ਸਨ ਤੇ ਘੋੜੇ ਟਪਾਉਂਦੇ ਸਨ॥੨੪॥

ਜਿਸੀ ਕੋ ਤਕਾਵੈਂ। ਤਿਸੀ ਕੋ ਗਿਰਾਵੈਂ। ਦਸੰ ਬੀਸ ਗੇਰੇ। ਥਿਰੇ ਔਰ ਹੇਰੇ॥੨੫॥

ਜਿਸ ਵੱਲ ਵੀ ਨਿਸ਼ਾਨਾ ਬੰਨ੍ਹਦੇ ਸਨ, ਉਸੇ ਨੂੰ ਹੀ ਥੱਲੇ ਡੇਗ ਲੈਂਦੇ ਸਨ। ਦਸ ਵੀਹ ਡੇਗ ਕੇ, ਖਲੋ ਕੇ ਹੋਰ ਵੇਖਦੇ ਸਨ॥੨੫॥

ਮਰੇ ਹੇਰਿ ਬੀਰੰ। ਕਿਤੇ ਹੋਤਿ ਭੀਰੰ। ਘਨੇ ਗੇਰਿ ਘੋਰੇ। ਕਿਤੇ ਪੇਟ ਫੋਰੇ॥੨੬॥

ਸੂਰਬੀਰਾਂ ਨੂੰ ਵੇਖ ਕੇ ਕਈ ਮਰ ਜਾਂਦੇ ਸਨ, ਕਈ ਕਾਇਰ ਹੋ ਜਾਂਦੇ ਸਨ, ਬਹੁਤ ਘੋੜੇ ਡੇਗੇ, ਕਈਆਂ ਦੇ ਢਿੱਡ ਪਾੜ ਦਿੱਤੇ॥੨੬॥

ਕਿਤੇ ਅੰਗ ਤੋਰੇ। ਕਿਤੇ ਛੂਛ ਦੌਰੇ। ਭਏ ਸ਼ੱਤ੍ਰ ਬੌਰੇ। ਮਹਾਂ ਡੌਰ ਭੌਰੇ॥ ੨੭॥

ਕਿਤੇ ਸਰੀਰ ਦੇ ਅੰਗ ਤੋੜ ਦਿੱਤੇ, ਕਿਤੇ ਘੋੜੇ ਸਵਾਰ ਰਹਿਤ ਹੋ ਕੇ ਖਾਲੀ ਹੀ ਦੌੜ ਪਏ। ਵੈਰੀ ਕਮਲੇ ਹੋ ਗਏ ਤੇ ਬੜੇ ਡੌਰ ਭੌਰੇ ਹੋ ਗਏ॥੨੭॥

**ਤਬੈ ਪੈਂਡ ਖਾਨਾ। ਹੰਕਾਰੀ ਮਹਾਂਨਾ। ਪ੍ਰਹਾਰੈ ਸੁ ਬਾਨਾ। ਨ ਕੋਊ ਸਮਾਨਾ॥੨੮॥**

ਤਦ ਪੈਂਡਾ ਖਾਨ ਜਿਹੜਾ ਵੱਡਾ ਹੰਕਾਰੀ ਸੀ, ਜਿਹੜਾ ਤੀਰਾਂ ਦੇ ਵਾਰ ਕਰ ਰਿਹਾ ਸੀ, ਜਿਹੜਾ ਆਪਣੇ ਬਰਾਬਰ ਕਿਸੇ ਨੂੰ ਨਹੀਂ ਸਮਝਦਾ ਸੀ॥ ੨੮॥

**ਤਬੈ ਦੇਖਿ ਜੁੱਧਾ। ਰਿਦੈ ਕੀਨਿ ਕ੍ਰੁੱਧਾ। ਤਬੈ ਅੱਗ੍ਰ ਆਯੋ। ਸੁ ਊਚੈ ਸੁਨਾਯੋ॥੨੯॥**

ਤਦ ਉਸ ਨੇ ਯੋਧਿਆਂ ਨੂੰ ਵੇਖ ਕੇ ਹਿਰਦੇ ਵਿਚ ਵੱਡਾ ਕ੍ਰੋਧ ਧਾਰਨ ਕੀਤਾ ਤੇ ਫਿਰ ਅੱਗੇ ਆ ਕੇ ਉਸ ਬੜੀ ਉੱਚੀ ਦਿੱਤੀ ਸੁਣਾਇਆ॥੨੯॥

*ਦੋਹਰਾ-* **'ਦੀਨ ਮਜਬ ਕੋ ਜੁੱਧ ਇਹ ਹਮ ਜੂਝਨਿ ਕੋ ਆਇ।**
**ਗੁਰੂ ਤੁਮਾਰੇ ਬਡ ਬਲੀ ਮੋ ਕਹੁ ਬਹੁਤ ਸੁਨਾਇ॥ ੩੦॥**

"ਦੀਨ ਮਜ਼ਬ ਦਾ ਇਹ ਯੁੱਧ ਹੈ ਤੇ ਅਸੀਂ ਯੁੱਧ ਕਰਨ ਵਾਸਤੇ ਆਏ ਹਾਂ, ਤੁਹਾਡੇ ਗੁਰੂ ਜੀ ਵੱਡੇ ਬਲਵਾਨ ਹਨ, ਮੈਂ ਇਸ ਬਾਰੇ ਬਹੁਤ ਸੁਣਿਆ ਹੈ॥੩੦॥

*ਰਸਾਵਲ ਛੰਦ-* **ਲਰੌਂ ਤਾਂਹਿ ਸੰਗਾ। ਪਿਖੋ ਮੋਹਿ ਜੰਗਾ। ਅਬੈ ਆਪ ਆਵੈਂ। ਸੁ ਹਾਥੰ ਦਿਖਾਵੈਂ॥੩੧॥**

ਮੈਂ ਉਨ੍ਹਾਂ ਨਾਲ ਹੀ ਲੜਾਂਗਾ, ਮੇਰਾ ਯੁੱਧ ਵੇਖੋ, ਉਹ ਹੁਣ ਆਪ ਆਉਣ ਤੇ ਆਪਣੇ ਹੱਥਾਂ ਨਾਲ ਯੁੱਧ ਕਰਕੇ ਵਿਖਾਉਣ॥੩੧॥

**ਦਿਖੈਂ ਮੋਰ ਹਾਥਾ। ਲਰੈਂ ਬਾਨ ਸਾਥਾ। ਅਹੈ ਚਾਹ ਮੋਰੀ। ਲਰੌਂ ਨਾਂਹਿ ਔਰੀ॥੩੨॥**

ਮੇਰੇ ਹੱਥਾਂ ਨੂੰ ਵੇਖਣ, ਅਸੀਂ ਤੀਰ ਕਮਾਨਾਂ ਨਾਲ ਲੜਾਈ ਕਰਾਂਗੇ, ਮੇਰੀ ਇਹੋ ਚਾਹਤ ਹੈ, ਕਿਸੇ ਹੋਰ ਨਾਲ ਲੜਾਈ ਨਹੀਂ ਕਰਾਂਗਾ॥੩੨॥

**ਪਿਖੋ ਤੀਰ ਬਿੱਦਜਾ। ਕਰੈਂ ਬੀਰ ਭਿੱਦਜਾ। ਜਬੈ ਬਾਕ ਗਾਏ। ਇਤੇ ਬੀਚ ਆਏ॥੩੩॥**

ਮੇਰੀ ਤੀਰ-ਅੰਦਾਜ਼ੀ ਵੇਖੋ, ਜਿਵੇਂ ਮੈਂ ਸੂਰਮਿਆਂ ਨੂੰ ਵਿੰਨ੍ਹਦਾ ਹਾਂ।" ਜਦ ਪੈਂਡਾ ਖਾਂ ਨੇ ਇਸ ਪ੍ਰਕਾਰ ਕਿਹਾ ਤਾਂ ਗੁਰੂ ਜੀ ਇਹ ਸੁਣ ਕੇ ਵਿਚ ਆ ਗਏ॥੩੩॥

**ਅਲੰਕਾਰ ਚਾਰੂ। ਦਿਪੈ ਰੂਪ ਭਾਰੂ। ਸੁ ਨੀਲਾ ਕੁਦਾਯੋ। ਸਬੈ ਮੈਂ ਸੁਹਾਯੋ॥੩੪॥**

ਗੁਰੂ ਜੀ ਨੇ ਸੁੰਦਰ ਵਸਤਰ ਸ਼ਸਤਰ ਅਤੇ ਗਹਿਣੇ ਪਹਿਣੇ ਹੋਏ ਸਨ ਜਿਨ੍ਹਾਂ ਕਰਕੇ ਸੁੰਦਰ ਸਰੂਪ ਪ੍ਰਕਾਸ਼ਮਈ ਹੋ ਰਿਹਾ ਸੀ। ਉਨ੍ਹਾਂ ਨੇ ਆਪਣੇ ਨੀਲੇ ਘੋੜੇ ਨੂੰ ਟਪਾਇਆ, ਜਿਸ ਨਾਲ ਸਾਰਿਆਂ ਵਿਚ ਵੱਡੀ ਸ਼ੋਭਾ ਪਾਈ॥੩੪॥

**ਗੁਰੂ ਬਾਕ ਭਾਖਾ। 'ਸੁਨੋਂ ਖਾਨ ਮਾਖਾ! ਮਹਾਂ ਸ਼ੱਤ੍ਰੁ ਮੇਰਾ। ਬਿਜੈ ਜੰਗ ਹੇਰਾ॥੩੫॥**

ਫਿਰ ਗੁਰੂ ਜੀ ਨੇ ਬਚਨ ਕੀਤੇ, "ਹੇ ਗੁੱਸੇ ਵਾਲੇ ਖਾਨ! ਸੁਣੋ, ਤੂੰ ਮੇਰਾ ਵੱਡਾ ਵੈਰੀ ਹੈਂ, ਜੰਗ ਜਿੱਤਣੀ ਚਾਹੁੰਦਾ ਹੈਂ॥੩੫॥

**ਦਿਖੋਂ ਹਾਥ ਤੇਰੇ। ਸਹੋ ਬਾਨ ਮੇਰੇ। ਕਰੋ ਵਾਰ ਆਈ। ਬਿਸੂਰੈਂ ਪਿਛਾਈ' ॥੩੬॥**

ਤੇਰੇ ਹੱਥ ਵੇਖਦੇ ਹਾਂ, ਮੇਰੇ ਤੀਰਾਂ ਨੂੰ ਸਹਿਣ ਕਰੋ, ਆ ਕੇ ਪਹਿਲਾਂ ਵਾਰ ਕਰੋ ਬਾਅਦ ਵਿਚ ਪਛਤਾਏਂਗਾ"॥੩੬॥

**ਸੁਨੀ ਪੈਂਡਖਾਨਾ। ਦਿਲੇਰੀ ਮਹਾਂਨਾ। ਰਿਦੈ ਬੀਚ ਜਾਨਾ। ਨਹੀਂ ਤ੍ਰਾਸ ਮਾਨਾ॥੩੭॥**

ਜਦ ਪੈਂਡੇ ਖਾਨ ਨੇ ਮਹਾਨ ਦਲੇਰੀ ਭਰੇ ਸ਼ਬਦ ਸੁਣੇ ਤਾਂ ਉਸ ਹਿਰਦੇ ਵਿਚ ਵਿਚਾਰ ਕੀਤੀ, "ਗੁਰੂ ਜੀ ਨੇ ਮੇਰਾ ਡਰ ਨਹੀਂ ਮੰਨਿਆ ਹੈ॥੩੭॥

**ਅਰੈ ਮੋ ਅਗਾਰੀ। ਸਹੈ ਤੀਰ ਭਾਰੀ। ਕਿ ਜੈ ਹੈ ਪਲਾਈ। ਜਬੈ ਬਾਨ ਖਾਈ ॥੩੮॥**

ਮੇਰੇ ਅੱਗੇ ਅੜਨਗੇ ਤੇ ਭਾਰੀ ਤੀਰਾਂ ਨੂੰ ਬਰਦਾਸ਼ਤ ਕਰਨਗੇ ਜਾਂ ਫਿਰ ਭੱਜ ਜਾਣਗੇ, ਜਦ ਮੇਰਾ ਬਾਣ ਖਾਧਾ" ॥੩੮॥

**ਕਹਯੋ ਊਚ ਵਾਕੰ। 'ਕਿਜੈ ਵਾਰ ਪ੍ਰਾਕੰ। ਹਿੰਦੂ ਕੇਰੀ ਪੀਰੰ! ਅਹੋ ਬੀਰ ਧੀਰੰ! ॥੩੯॥**

ਫਿਰ ਉੱਚੀ ਆਵਾਜ਼ ਵਿਚ ਕਿਹਾ, "ਪਹਿਲੇ ਵਾਰ ਕਰੋ, ਹਿੰਦੂਆਂ ਦੇ ਪੀਰ ਤੁਸੀਂ ਬੜੇ ਧੀਰਜਮਈ ਸੂਰਬੀਰ ਹੋ॥੩੮॥

**ਲਗੈ ਵਾਰ ਮੇਰਾ। ਹਯੰ ਦੇਹਿ ਗੇਰਾ। ਬਚੈਂ ਗੇ ਨ ਪ੍ਰਾਨਾ। ਬਿਧੌਂ ਏਕ ਬਾਨਾ॥੪੦॥**

ਮੇਰਾ ਵਾਰ ਲਗੇਗਾ ਤਾਂ ਘੋੜੇ ਨੂੰ ਡੇਗ ਦੇਵਾਂਗਾ, ਪ੍ਰਾਣ ਨਹੀਂ ਬਚਣਗੇ। ਇਕੋ ਬਾਣ ਨਾਲ ਹੀ ਵਿੰਨ੍ਹ ਦਿਆਂਗਾ॥੪੦॥

*ਦੋਹਰਾ-* **ਮਮ ਖਤੰਗ ਬਡ ਜ਼ਾਲਮੀ ਕਰਦਮ ਗਰਦ ਸ਼ਿਤਾਬ।**
**ਬਿਨਾ ਜਤਨ ਜਿਮ ਮਰਦਬੇ ਬਿਨਸੈ ਫੂਲ ਗੁਲਾਬਿ'॥ ੪੧॥**

ਛੇਤੀ ਹੀ ਗਰਦ ਵਿਚ ਮਿਲਾ ਦੇਣ ਵਾਲਾ ਮੇਰਾ ਬਾਣ ਵੱਡਾ ਜ਼ਾਲਮ ਹੈ। ਜਿਵੇਂ ਗੁਲਾਬ ਦੇ ਫੁੱਲ ਨੂੰ ਕਿਸੇ ਯਤਨ ਬਗੈਰ ਹੀ ਕੇਵਲ ਮਲਣ ਨਾਲ ਹੀ ਖਤਮ ਕਰ ਦੇਈਦਾ ਹੈ" ॥੪੧॥

*ਪਾਧੜੀ ਛੰਦ-* **ਸੁਨਿ ਗੁਰੂ ਤਬਹਿ ਉੱਤਰ ਬਖਾਨਿ। 'ਅੱਬਲ ਸੁ ਵਿੰਗਾਰੇ ਆਪ ਆਨਿ।**
**ਅੱਵਲ ਸੁ ਵਾਰ ਕਰਦਮ ਬਨੰਤਿ। ਇਹੁ ਰੀਤ ਜੰਗ ਕੀ ਭਟ ਲਖੰਤਿ' ॥੪੨॥**

ਇਹ ਸੁਣ ਕੇ ਗੁਰੂ ਜੀ ਨੇ ਫਿਰ ਉੱਤਰ ਦਿੱਤਾ, "ਜੋ ਪਹਿਲਾਂ ਆ ਕੇ ਵੰਗਾਰੇ ਉਸ ਨੂੰ ਵਾਰ ਪਹਿਲਾਂ ਹੀ ਕਰਨਾ ਚਾਹੀਦਾ ਹੈ, ਸੂਰਬੀਰ ਜੰਗ ਦੀ ਇਹੋ ਰੀਤੀ ਕਹਿੰਦੇ ਹਨ" ॥੪੨॥

**ਸੁਨਿ ਕਰਿ ਪਠਾਨ ਚਮਕਯੋ ਬਿਲੰਦ। ਦਲ ਦੁਊ ਦਿਖਤਿ ਹੁਇ ਕੋ ਨਿਕੰਦ ?।**
**ਸਭਿ ਸਿੰਘ ਲਖੈਂ ਹਤਿ ਪ੍ਰਾਨ ਖਾਨ। ਗੁਰ ਸੰਗ ਜੁਟਯੋ, ਨਹਿੰ ਦੇਹਿੰ ਜਾਨ ॥੪੩॥**

ਇਹ ਸੁਣ ਕੇ ਪਠਾਣ ਬੜਾ ਚਮਕਿਆ, ਦੋਵੇਂ ਦਲ ਵੇਖ ਰਹੇ ਸਨ, "ਕਿਹੜਾ ਮਰਦਾ ਹੈ ?" ਸਭ ਸਿੰਘ ਸਮਝਦੇ ਸਨ ਕਿ ਖਾਨ ਦੇ ਪ੍ਰਾਣ ਕੱਢ ਕੇ ਮਾਰ ਦੇਣਗੇ। ਜਿਹੜਾ ਵੀ ਗੁਰੂ ਜੀ ਨਾਲ ਭਿੜਦਾ ਸੀ, ਉਸ ਨੂੰ ਫਿਰ ਰਾਣ ਨਹੀਂ ਸਨ ਦਿੰਦੇ॥੪੩॥

**ਸਭਿ ਤੁਰਕ ਭਨਹਿਂ 'ਇਹ ਬਲਿ ਮਹਾਂਨ। ਭਟ ਲਖਹਿਂ ਸੁ ਵਿੱਦਜਾਵਾਨ ਖਾਨ।**
**ਜਬਿ ਤਜਹਿ ਤੀਰ ਗੁਰ ਬਚੈਂ ਨਾਂਹਿ। ਅਬਿ ਫਤੇ ਹੋਹਿ ਹਮ ਜੰਗ ਮਾਂਹਿ' ॥੪੪॥**

ਸਾਰੇ ਤੁਰਕ ਕਹਿਣ ਲੱਗੇ, "ਇਹ ਮਹਾਨ ਸੂਰਬੀਰ ਹੈ, ਸਾਰੇ ਸੂਰਬੀਰ ਕਹਿੰਦੇ ਹਨ ਕਿ ਸ਼ਸਤਰ ਵਿਦਿਆ ਵਿਚ ਇਹ ਬੜਾ ਚਤੁਰ ਹੈ। ਜਦ ਇਹ ਤੀਰ ਛੱਡੇਗਾ ਤਾਂ ਗੁਰੂ ਜੀ ਬਚਣਗੇ ਨਹੀਂ, ਜੰਗ ਵਿਚ ਸਾਡੀ ਹੁਣੇ ਹੀ ਫ਼ਤਹਿ ਹੋ ਜਾਵੇਗੀ" ॥੪੪॥

**ਬਖਤਰ ਦੁਊਨ ਕੇ ਅੰਗ ਸੰਗ। ਦੋਨਹੁਂ ਪ੍ਰਹਾਰ ਜਾਨਹਿਂ ਖਤੰਗ।**
**ਬਾਂਛਤਿ ਬਿਸਾਲ ਦੋਨਹੁਂ ਸੁ ਜੰਗ। ਦ੍ਵੈ ਬੀਰ ਬਹਾਦੁਰ ਸ਼ੱਤ੍ਰੂ ਭੰਗ॥੪੫॥**

ਜ਼ਰਾਬਖਤਰ ਦੋਵਾਂ ਨੇ ਹੀ ਆਪਣੇ ਅੰਗਾਂ 'ਤੇ ਧਾਰਨ ਕੀਤੇ ਹੋਏ ਹਨ, ਦੋਵੇਂ ਤੀਰਾਂ ਦੇ ਵਾਰ ਕਰਨੇ ਜਾਣਦੇ ਹਨ, ਦੋਵੇਂ ਜੰਗ ਕਰਨ ਦੇ ਵੱਡੇ ਚਾਹਵਾਨ ਹਨ, ਦੋਵੇਂ ਬੀਰ ਬਹਾਦਰ ਵੈਰੀਆਂ ਦਾ ਨਾਸ਼ ਕਰਨ ਵਾਲੇ ਹਨ॥੪੫॥

**ਹਤਿ ਬਲੀ ਚੁਫੇਰੇ ਫੇਰਿ ਖਾਨ। ਗੁਰ ਦਿਸ਼ਿ ਤਕਾਇ ਬਗਰਾਇ ਬਾਨ।**
**ਐਂਚਯੋ ਕੁਦੰਡ ਕਰਿ ਲੱਛ ਭਾਲ। ਹੁਇ ਸਮੁਖ ਤਜਾਗ ਦੀਨਸਿ ਕਰਾਲ॥੪੬॥**

ਤੀਰ ਦੇ ਪਿਛਲੇ ਹਿੱਸੇ ਨੂੰ ਜਿਸ ਨੂੰ ਬਾਗੜ ਕਹਿੰਦੇ ਹਨ, ਉਸ ਨੂੰ ਕਮਾਨ ਵਿਚ ਰਖਿਆ ਤੇ ਧਨੁੱਖ ਖਿੱਚ ਕੇ ਗੁਰੂ ਜੀ ਦੇ ਮੱਥੇ ਦਾ ਨਿਸ਼ਾਨਾ ਤੱਕ ਕੇ ਸਾਹਮਣੇ ਹੋ ਕੇ ਵਿਕਰਾਲ ਤੀਰ ਨੂੰ ਛੱਡ ਦਿੱਤਾ॥੪੬॥

**ਬਡ ਬੇਗ ਸੰਗ ਸ਼ੂੰਕਯੋ ਛੁਟੰਤਿ। ਜਨੁ ਸਰਪ ਕੁਲੀ ਤੱਛਕ ਲਸੰਤਿ।**
**ਗੁਰੂ ਤੇਜ ਹਾਥ ਬਿਹਿਕਾਇ ਦੀਨਿ। ਬਡ ਹੁਤੋ ਸਬਿੱਦਜਕ ਸਰਬ ਚੀਨ॥੪੭॥**

ਬੜੀ ਤੇਜ਼ੀ ਨਾਲ ਸ਼ੂਕਦਾ ਹੋਇਆ ਤੀਰ ਨਿਕਲਿਆ, ਮਾਨੋ ਸੱਪਾਂ ਦੀ ਕੁਲ ਵਿਚੋਂ ਤੱਛਕ ਨਾਗ ਚਮਕਿਆ ਹੋਵੇ। ਪਰ ਗੁਰੂ ਜੀ ਦੇ ਤੇਜ ਨੇ ਹੱਥ ਕੰਬਾ ਦਿੱਤਾ, ਭਾਵੇਂ ਵੱਡਾ ਵਿਦਿਆਵਾਨ ਤੇ ਸਭ ਕੁਝ ਜਾਨਣ ਵਾਲਾ ਤੀਰ-ਅੰਦਾਜ਼ ਸੀ॥੪੭॥

**ਸਰ ਤਊ ਲਗਯੋ ਨਹਿਂ ਬੀਚ ਭਾਲ। ਛੁਇ ਕਾਨ ਸਾਥ ਪੁਨ ਅੱਗ੍ਰ ਚਾਲ।**
**ਪਿਖਿ ਗੁਰੂ ਕਹਤਿ 'ਕਿਹ ਨਿਕਟ ਸੀਖ ?। ਬਡ ਤੀਰਮਦਾਜ ਨ ਅਪਰ ਦੀਖ॥੪੮॥**

ਫਿਰ ਵੀ ਤੀਰ ਗੁਰੂ ਜੀ ਦੇ ਮੱਥੇ ਵਿਚ ਨਾ ਲੱਗਾ, ਗੁਰੂ ਜੀ ਦੇ ਇਕ ਕੰਨ ਨੂੰ ਛੂਹ ਕੇ ਅੱਗੇ ਚਲੇ ਗਿਆ। ਇਹ ਵੇਖ ਕੇ ਗੁਰੂ ਜੀ ਨੇ ਕਿਹਾ, "ਕਿਸ ਪਾਸੋਂ ਸਿਖਿਆ ਲਈ ਹੈ, ਤੇਰੇ ਨਾਲੋਂ ਵੱਡਾ ਤੀਰ-ਅੰਦਾਜ਼ ਹੋਰ ਨਹੀਂ ਵੇਖਿਆ ਹੈ॥੪੮॥

**ਚੁਕ ਗਯੋ ਰਹਹਿ ਪਛਤਾਵ ਭੂਰ। ਸਭਿ ਗਯੋ ਨਿਫਲ ਜੇਤਿਕ ਗ਼ਰੂਰ।**
**ਅਬਿ ਫੇਰ ਵਾਰਿ ਦੂਸਰ ਕਰੇਹੁ। ਨਹਿਂ ਰਹਹਿ ਮਾਖਤਾ ਹੇਰਿ ਲੇਹੁ' ॥ ੪੯ ॥**

ਨਿਸ਼ਾਨਾ ਚੁਕ ਗਿਆ ਹੈ, ਇਹ ਫਿਰ ਤੇਰਾ ਪਛਤਾਵਾ ਨਾ ਰਹਿ ਜਾਵੇ, ਤੇਰਾ ਸਾਰਾ ਘੁਮੰਡ ਜਾਂਦਾ ਰਿਹਾ ਹੈ, ਹੁਣ ਦੂਸਰਾ ਵਾਰ ਕਰ ਲਵੇ ਤੇਰੇ ਮਨ ਵਿਚ ਕਿਸੇ ਪ੍ਰਕਾਰ ਦਾ ਗੁੱਸੇ ਦਾ ਭਾਵ, ਰੰਜ ਜਾਂ ਕਿਸੇ ਤਰ੍ਹਾਂ ਦਾ ਅਰਮਾਨ ਨਾ ਰਹਿ ਜਾਵੇ" ॥੪੯॥

**ਸੁਨਿ ਕੈ ਪਠਾਨ ਹੁਇ ਲਾਜ ਲੀਨ। ਨਹਿਂ ਕਹਤਿ ਬਾਤ ਮੁਖ ਮੌਨ ਕੀਨਿ।**
**ਉਰ ਮੈਂ ਬਿਸੂਰਿ ਕਰਕੈ ਬਿਚਾਰ। ਕਜਾ ਭਯੋ ਮੋਹਿ ਗਾ ਨਿਫਲ ਵਾਰ॥੫੦॥**

ਇਹ ਸੁਣ ਕੇ ਪਠਾਣ ਸ਼ਰਮਿੰਦਾ ਹੋ ਗਿਆ, ਮੁਖ ਵਿਚੋਂ ਕੋਈ ਗੱਲ ਨਾ ਨਿਕਲੀ ਤੇ ਚੁੱਪ ਹੀ ਰਿਹਾ। ਹਿਰਦੇ ਵਿਚ ਝੂਰ ਕੇ ਵਿਚਾਰ ਕੀਤੀ, "ਮੈਨੂੰ ਕੀ ਹੋ ਗਿਆ ਹੈ, ਮੇਰਾ ਵਾਰ ਖਾਲੀ ਗਿਆ ਹੈ" ॥੫੦॥

**ਹਯ ਕੋ ਧਵਾਇ ਗੁਰ ਭਾਖਿ ਫੇਰ। 'ਕਰਿ ਵਾਰ ਖਾਨ ਪੁਨ ਦੁਤਿਯ ਬੇਰ'।**
**ਪ੍ਰਭੁ ਵਾਰ ਵਾਰ ਤਿਹ ਕੋ ਸੁਨਾਇਂ। 'ਮਨ ਰਖਹੁ ਨਾਂਹਿ ਕਰਿ ਲੇਹੁ ਦਾਇ' ॥੫੧॥**

ਘੋੜੇ ਨੂੰ ਭਜਾ ਕੇ ਗੁਰੂ ਜੀ ਨੇ ਫਿਰ ਕਿਹਾ, "ਹੇ ਪਠਾਣ ! ਫਿਰ ਆਪਣਾ ਦੂਸਰਾ ਵਾਰ ਕਰੋ।" ਗੁਰੂ ਜੀ ਨੇ ਵਾਰ-ਵਾਰ ਉਸ ਨੂੰ ਸੁਣਾਇਆ, "ਮਨ ਵਿਚ ਨਾ ਰੱਖੋ ਆਪਣਾ ਵਾਰ ਕਰ ਲਵੋ" ॥੫੧॥

**ਤਬਿ ਪੈਂਡਖਾਨ ਚਪਿ ਕਹਤਿ ਬੈਨ। 'ਸਨਮੁਖ ਨ ਹੋਤਿ ਮੁਹਿ ਲਾਜ ਨੈਨ।**
**ਮੈਂ ਨਿਕਟਿ ਹੋਇ ਇਮ ਬਾਨ ਤਜਾਗ। ਤੁਮ ਜਿਯਤ ਦਿਖਹੁ ਨਹਿਂ ਕਿਤਹੁ ਲਾਗ॥੫੨॥**

ਤਦ ਪੈਂਡੇ ਖਾਨ ਨੇ ਖਿੱਝ ਕੇ ਕਿਹਾ, "ਸ਼ਰਮ ਨਾਲ ਮੇਰੇ ਨੈਣ ਸਾਹਮਣੇ ਨਹੀਂ ਹੁੰਦੇ ਹਨ, ਮੈਂ ਨੇੜੇ ਹੋ ਕੇ ਇਸ ਤਰ੍ਹਾਂ ਬਾਣ ਛੱਡਿਆ ਸੀ, ਤੁਸੀਂ ਜੀਉਂਦੇ ਦਿਖਾਈ ਦਿੰਦੇ ਹੋ, ਤੁਹਾਡੇ ਕਿਤੇ ਵੀ ਨਹੀਂ ਲੱਗਾ ਹੈ॥੫੨॥

**ਬਹੁ ਕਰਾ ਭਜਾਸ ਤਿਸੁ ਕੋ ਧਿਕਾਰ। ਇਸ ਵਖਤ ਚੁਕਜੋ ਦੁਇ ਦਲ ਮਝਾਰ।**
**ਹੁਇ ਬੀਰ ਬਹਾਦਰ ਏਕ ਵਾਰ। ਪਰ ਕਹਤਿ ਅਬੈ ਤੁਮ ਬਾਰਬਾਰ॥ ੫੩॥**

ਮੇਰੇ ਬਹੁਤ ਅਭਿਆਸ ਕੀਤੇ ਨੂੰ ਧ੍ਰਿਕਾਰ ਹੈ, ਦੋਹਾਂ ਦਲਾਂ ਦੇ ਵਿਚ ਮੇਰਾ ਵਾਰ ਚੁਕ ਗਿਆ ਹੈ। ਬੀਰ ਬਹਾਦਰ ਇਕ ਵਾਰ ਹੀ ਵਾਰ ਕਰਦੇ ਹਨ, ਪਰ ਤੁਸੀਂ ਹੁਣ ਬਾਰ-ਬਾਰ ਦੂਸਰਾ ਵਾਰ ਕਰਨ ਵਾਸਤੇ ਕਹਿ ਰਹੇ ਹੋ॥੫੩॥

**ਤੁਮਰੇ ਵਚੰਨ ਕੋ ਵਾਰ ਦੂਜ। ਕਰਿਬੋ ਬਨਜੋ, ਹਹੁ ਦੀਹ ਪੂਜ।**
**ਨਹਿਂ ਕਰਹੁਂ ਨਾਂਹਿ, ਇਹ ਲਖਹੁ ਆਇ। ਸਵਧਾਨ ਆਪ ਹੂਜਹਿ ਬਨਾਇ' ॥੫੪॥**

ਤੁਸੀਂ ਸਮੂਹ ਦੇ ਪੂਜਨੀਕ ਹੋ, ਤੁਹਾਡੇ ਕਹਿਣ ਉੱਪਰ ਮੇਰਾ ਵਾਰ ਕਰਨਾ ਬਣਦਾ ਹੈ, ਮੈਂ ਹੁਣ ਨਾਂਹ ਨਹੀਂ ਕਰਦਾ ਹਾਂ, ਹੁਣ ਮੇਰਾ ਬਾਣ ਆਇਆ ਹੀ ਜਾਣੋ, ਆਪ ਚੰਗੀ ਤਰ੍ਹਾਂ ਬਣਾ ਕੇ ਸਾਵਧਾਨ ਹੋ ਜਾਵੋ" ॥੫੪॥

ਕਹਿ ਕਰਿ ਕੁਦੰਡ ਲੀਨਸਿ ਕਠੋਰ। ਭਾਥਾ ਮਝਾਰ ਸਰ ਕਾਢਿ ਘੋਰ।
ਬਾਗਰ ਧਸਾਇ ਬਿਚ ਪਨਚ ਫਾਗ। ਕਰਿ ਸ਼ਿਸਤ ਐਂਚਿ ਕਰ-ਸ਼੍ਰੋਣ ਲਾਗ॥੫੫॥

ਇਹ ਕਹਿ ਕੇ ਭੱਥੇ ਵਿਚੋਂ ਭਿਆਨਕ ਤੀਰ ਕੱਢਿਆ ਤੇ ਚਿੱਲੇ ਦੇ ਗੋਫੀਏ ਵਿਚ ਚੜ੍ਹਾ ਕੇ ਏਨੇ ਜ਼ੋਰ ਦੀ ਖਿਚਿਆ ਕਿ ਹੱਥ ਕੰਨਾਂ ਨੂੰ ਜਾ ਲੱਗੇ॥੫੫॥

ਬਖਤਰ ਸਰੀਰ ਆਛਾਦ ਹੇਰਿ। ਨਹਿਂ ਨਗਨ ਅੰਗ ਜਿਤ ਹਨਹਿ ਫੇਰ।
ਬਹੁਰੋ ਬਿਸਾਲ ਸ਼ੁਭ ਭਾਲ ਜਾਨਿ। ਤਕ ਕੈ ਮਹਾਨ ਬਲ ਜੁਤਿ ਪਠਾਨ॥੫੬॥

ਸੰਜੋਆਂ ਨਾਲ ਸਾਰਾ ਸਰੀਰ ਢੱਕਿਆ ਹੋਣ ਕਰਕੇ, ਕੋਈ ਅੰਗ ਨੰਗਾ ਨਾ ਵੇਖ ਕੇ ਜਿਸ ਉੱਤੇ ਤੀਰ ਦਾ ਵਾਰ ਕਰੇ। ਫਿਰ ਵਿਸ਼ਾਲ ਮੱਥੇ ਨੂੰ ਨੰਗਾ ਵੇਖ ਕੇ, ਪਠਾਣ ਨੇ ਮਹਾਨ ਬਲ ਦੇ ਨਾਲ ਮੱਥੇ ਵੱਲ ਤੱਕ ਕੇ॥੫੬॥

ਸਮ ਸਰਪ ਛੋਰਿ ਤੀਖਨ ਖਤੰਗ। ਜਿਸ ਬੇਗ ਬਹੁ ਤੀਖ਼ਨ ਸੁਢੰਗ।
ਖਪਰਾ ਦਰਾਜ਼ ਖਰ ਸਾਨ ਲਾਗ। ਸ਼ੂੰਕਜੋ ਸੁ ਜਾਤਿ ਜਬਿ ਖਾਨ ਤਜਾਗ॥੫੭॥

ਸੱਪ ਵਾਂਗ ਤਿੱਖੇ ਤੀਰ ਨੂੰ ਛੱਡਿਆ, ਜਿਸ ਦਾ ਵੇਗ ਬਹੁਤ ਤਿੱਖਾ ਤੇ ਠੀਕ ਢੰਗ ਨਾਲ ਨਿਸ਼ਾਨੇ 'ਤੇ ਬੈਠਣ ਵਾਲਾ ਸੀ। ਲੰਮਾ ਤੇ ਤਿੱਖਾ ਤੀਰ ਸਾਨ ਤੇ ਲੱਗਾ ਹੋਇਆ ਸੀ, ਜਦ ਉਸ ਨੂੰ ਖਾਨ ਨੇ ਛੱਡਿਆ ਤਾਂ ਉਹ ਸ਼ੂਕਦਾ ਹੀ ਗਿਆ॥੫੭॥

ਲਟਪਟੀ ਸ਼ਾਲ ਗੁਰ ਸਿਰ ਲਪੇਟ। ਤਿਹ ਛੋਰ ਸਾਥ ਕਰਿ ਤੀਰ ਭੇਟ।
ਊਪਰ ਉਠਾਇ ਗਾ ਅੱਗ੍ਰ ਦੂਰ। ਬਿਸਮਾਇ ਰਹੇ ਦਲ ਦੁਹਨਿ ਸੂਰ॥੫੮॥

ਗੁਰੂ ਜੀ ਨੇ ਮੋਹਤ ਕਰਨ ਵਾਲੀ ਰੇਸ਼ਮ ਦੀ ਦਸਤਾਰ ਸਿਰ ਤੇ ਸਜਾਈ ਹੋਈ ਸੀ, ਉਸ ਦਸਤਾਰ ਦੇ ਪੱਲੇ ਨਾਲ ਮਿਲਕੇ ਉਸ ਪੱਲੇ ਨੂੰ ਉਪਰ ਚੁੱਕ ਕੇ ਅੱਗੇ ਨਿਕਲ ਗਿਆ। ਦੋਵਾਂ ਦਲਾਂ ਦੇ ਸੂਰਬੀਰ ਹੈਰਾਨ ਰਹਿ ਗਏ॥੫੮॥

ਡੂਬਜੋ ਪਠਾਨ ਬਹੁ ਲਾਜ ਮਾਂਹਿ। ਤੁਰਕਾਨ ਬਿਖੈ ਬਡ ਨਾਮ ਜਾਂਹਿ।
ਢਿਗ ਅੱਗ੍ਰ ਲੱਛ ਬਨ ਸ਼ੱਤ੍ਰ ਬੀਰ। ਮੁਝ ਕੋ ਪ੍ਰਚਾਰ ਥਿਰਤਾ ਸਧੀਰ॥ ੫੯॥

ਪਠਾਣ ਫਿਰ ਸ਼ਰਮ ਦੇ ਸਮੁੰਦਰ ਵਿਚ ਡੁੱਬ ਗਿਆ। ਜਿਸ ਦਾ ਤੁਰਕਾਂ ਦੇ ਵਿਚ ਵੱਡਾ ਨਾਮ ਸੀ, ਉਹ ਪੈਂਡੇ ਖਾਨ ਵਿਚਾਰਦਾ ਹੈ ਕਿ ਵੈਰੀ ਸੂਰਮਾ ਨਿਸ਼ਾਨਾ ਬੰਨ੍ਹ ਕੇ ਸਾਹਮਣੇ ਖੜਾ ਹੈ ਤੇ ਧੀਰਜ ਸਹਿਤ ਖਲੋ ਕੇ ਮੈਨੂੰ ਵੰਗਾਰ ਰਿਹਾ ਹੈ॥੫੯॥

ਸਦ ਹੈਫ਼ ਕਰਨ ਬਿੱਦਜਾ ਬਿਸਾਲ ! ਨਹਿਂ ਸਰਜੋ ਕਾਰ ਜਬਿ ਜੰਗ ਕਾਲ।
ਅਬਿ ਵਾਰਿ ਤਿਨਹੁਂ ਕਹੁ ਬਨਹਿਂ ਦੇਨਿ। ਜਿਮ ਕਿਯੇ ਜੰਗ ਮਹਿਂ ਦੇਨਿ ਲੇਨਿ ॥੬੦॥

ਮੈਂ ਸਦਾ ਆਪਣੀ ਧਨੁੱਖ ਵਿਦਿਆ ਤੇ ਘੁਮੰਡ ਕਰਦਾ ਸੀ, ਪਰ ਜੰਗ ਦੇ ਸਮੇਂ ਇਸ ਵਿਦਿਆ ਨਾਲ ਕੁਝ ਵੀ ਨਹੀਂ ਸਰਿਆ ਹੈ। ਹੁਣ ਉਨ੍ਹਾਂ ਨੂੰ ਹੀ ਵਾਰ ਦੇਣਾ ਬਣਦਾ ਹੈ, ਜਿਵੇਂ ਜੰਗ ਵਿਚ ਵਾਰ ਦੇਣਾ ਲੈਣਾ ਬਣਦਾ ਹੈ॥੬੦॥

*ਚੌਥੀ ਰੁੱਤ ਦਾ ਅਠਵਾਂ ਅਧਿਆਇ ਸਮਾਪਤ ਹੋਇਆ॥੮॥*

★★★

# ਅਧਿਆਇ ਨੌਵਾਂ

## ਪੈਂਡਾ ਖਾਨ ਬੱਧ

*ਦੋਹਰਾ-* ਇਸ ਬਿਧਿ ਹਤਿ ਕੈ ਖਾਨ ਸਰ ਰਹਜੋ ਰਿਦੈ ਪਛੁਤਾਇ।
ਆਦਿਕ ਦੀਨਾ ਬੇਗ ਤੇ ਦੇਖਤਿ ਰਣ ਬਿਸਮਾਇ॥ ੧॥

ਇਸ ਪ੍ਰਕਾਰ ਤੀਰ ਛੱਡ ਕੇ ਖਾਨ ਹਿਰਦੇ ਵਿਚ ਪਛਤਾ ਕੇ ਰਹਿ ਗਿਆ। ਦੀਨਾ ਬੇਗ ਆਦਿਕਾਂ ਤੋਂ ਲੈ ਕੇ ਵੇਖ ਕੇ ਸਾਰੇ ਬਹੁਤ ਹੈਰਾਨ ਰਹੇ॥੧॥

*ਭੁਜੰਗ ਛੰਦ-* ਰਹਜੋ ਖ਼ਾਨ ਠਾਂਢੋ ਬਡੀ ਲਾਜ ਪਾਏ। ਪਿਖੈਂ ਬੀਰ ਸਾਰੇ ਜਥਾ ਜੰਗ ਦਾਏ।
ਦੂਊ ਬੀਰ ਬੰਕੇ ਅਰੀਲੇ ਬਿਸਾਲੇ। ਦੂਊ ਸੈਨ ਸ੍ਵਾਮੀ ਕੁਦੰਡੰ ਸੰਭਾਲੇ॥੨॥

ਬੜਾ ਸ਼ਰਮਿੰਦਾ ਹੋਇਆ ਖਾਨ ਖੜਾ ਰਿਹਾ, ਸਾਰੇ ਸੂਰਬੀਰ ਵੇਖ ਰਹੇ ਸਨ ਜਿਵੇਂ ਜੰਗ ਦੇ ਦਾਅ ਪੇਚ ਹਨ। ਦੋਵੇਂ ਬੀਰ ਬਾਂਕੇ ਬਹੁਤ ਅੜਨ ਵਾਲੇ ਸਨ। ਦੋਵਾਂ ਸੈਨਾਵਾਂ ਦੇ ਮਾਲਕਾਂ ਨੇ ਬੜੇ ਕਠੋਰ ਧਨੁੱਖ ਬਾਣ ਸੰਭਾਲੇ ਹੋਏ ਸਨ॥੨॥

ਦੂਊ ਤੇਜ ਘੋਰੇ ਕਰੇ ਓਜਵਾਰੇ। ਦੂਊ ਤੀਰ ਬਿੱਦਜਾ ਗ਼ਰੂਰੀ ਕਰਾਰੇ।
ਦੂਊ ਜੰਗ ਜੇਤਾ ਕਰੇ ਜੀਤ ਆਸਾ। ਦੂਊ ਜੰਗ ਕੋ ਪੁੰਜ ਦੇਖੈਂ ਤਮਾਸ਼ਾ॥੩॥

ਦੋਵਾਂ ਦੇ ਤੇਜ ਘੋੜੇ ਬੜੇ ਸ਼ਕਤੀਸ਼ਾਲੀ ਸਨ, ਦੋਵੇਂ ਹੀ ਤੀਰ ਵਿਦਿਆ ਦੇ ਕਰੜੇ ਗਰੂਰ ਵਾਲੇ ਸਨ। ਦੋਵੇਂ ਹੀ ਜੰਗ ਜਿੱਤਣ ਦੀ ਆਸ ਕਰਦੇ ਸਨ, ਦੋਵਾਂ ਦੇ ਜੰਗ ਦੇ ਤਮਾਸ਼ੇ ਨੂੰ ਦੋਵਾਂ ਪਾਸਿਆਂ ਦੇ ਸੂਰਬੀਰ ਖੜੇ ਹੋ ਕੇ ਵੇਖ ਰਹੇ ਸਨ॥੩॥

ਗੁਰੂ ਜੀ ਤਬੈ ਫੇਰ ਨੀਲਾ ਫ਼ੰਦਾਯੋ। ਖਰੋ ਖਾਨ ਕੇ ਸਾਥ ਊਚੇ ਅਲਾਯੋ।
'ਹਤੈਂ ਤੀਰ ਤੋਹੀ ਦਿਜੈ ਵਾਰ ਮੇਰਾ। ਕਰਜੋ ਓਜ ਜੇਤੋ ਪਿਖਜੋ ਸਰਬ ਤੇਰਾ'॥੪॥

ਗੁਰੂ ਜੀ ਨੇ ਫਿਰ ਨੀਲੇ ਘੋੜੇ ਨੂੰ ਕੁਦਵਾਇਆ ਤੇ ਖੜੇ ਹੋਏ ਖਾਨ ਨੂੰ ਬੜੀ ਉੱਚੀ ਆਵਾਜ਼ ਵਿਚ ਕਿਹਾ, "ਹੁਣ ਤੈਨੂੰ ਤੀਰ ਮਾਰਾਂਗੇ, ਹੁਣ ਮੈਨੂੰ ਮੇਰਾ ਵਾਰ ਦੇਵੋ, ਤੇਰੀ ਸਾਰੀ ਤਾਕਤ ਨੂੰ ਅਸੀਂ ਹੁਣ ਵੇਖ ਲਿਆ ਹੈ"॥੪॥

ਸੁਨੇ ਖਾਨ ਬੋਲਜੋ 'ਲਿਜੈ ਵਾਰਿ ਦੋਈ। ਜਥਾ ਮੈਂ ਕਰੇ ਆਪ ਕੇ ਸਾਥ ਸੋਈ'।
ਗੁਰੂ ਫੇਰ ਬੋਲੇ 'ਨਹੀਂ ਦੋਇ ਲੇ ਹੈਂ। ਅਹੈ ਏਕ ਨੀਕੋ ਕਹੈਂ ਬੀਰ ਜੇ ਹੈਂ॥੫॥

ਇਹ ਸੁਣ ਕੇ ਖਾਨ ਨੇ ਕਿਹਾ, "ਆਪਣੇ ਦੋਵੇਂ ਵਾਰ ਲੈ ਲਵੋ, ਜਿਹੜੇ ਮੈਂ ਦੋ ਵਾਰ ਆਪ ਦੇ ਉੱਤੇ ਕੀਤੇ ਹਨ।" ਗੁਰੂ ਜੀ ਫਿਰ ਬੋਲੇ, "ਅਸੀਂ ਦੋ ਵਾਰ ਨਹੀਂ ਲਵਾਂਗੇ, ਇਕ ਵਾਰ ਲੈਣਾ ਹੀ ਚੰਗਾ ਹੁੰਦਾ ਹੈ, ਜਿਹੜੇ ਸੂਰਬੀਰ ਹਨ, ਉਹ ਇਹੋ ਕਹਿੰਦੇ ਹਨ॥ ੫॥

*ਦੋਹਰਾ-* ਫਿਰਕਤਵਾਰ ਸੁ ਮੂਰਦਮਹਿ ਹੋਤਿ ਹਰਾਮੈ ਖੋਰ।
ਯਾਂਤੇ ਪਲਟਾ ਹਮ ਕਰੈਂ ਇਕ ਖਤੰਗ ਕਹੁ ਛੋਰਿ'॥ ੬॥

ਮਰਦਾਂ ਵਿਚ ਵਾਰ ਦਿੱਤੇ ਬਿਨਾਂ ਜਾਂ ਆਪਣੇ ਵਾਰੀ ਤੋਂ ਬਿਨਾਂ ਵਾਰ ਕਰ ਦੇਣਾ, ਹਰਾਮਖੋਰਾਂ ਦਾ ਵਾਰ ਹੁੰਦਾ ਹੈ। ਇਸ ਕਰਕੇ ਅਸੀਂ ਇਕ ਤੀਰ ਛੱਡ ਕੇ ਵਾਰ ਦਾ ਬਦਲਾ ਲੈ ਲਵਾਂਗੇ"॥੬॥

*ਸਾਬਾਸ ਛੰਦ*- **ਇਮ ਕਹਿ ਫੇਰਿਯ। ਗੁਰਹਯ ਪ੍ਰੇਰਿਯ। ਬਨ ਸਵਧਾਨਹਿ। ਗਹਿ ਇਕ ਬਾਨਹਿ॥੭॥**

ਇਸ ਤਰ੍ਹਾਂ ਕਹਿ ਕੇ ਫੇਰ ਗੁਰੂ ਜੀ ਨੇ ਘੋੜੇ ਨੂੰ ਪ੍ਰੇਰਿਆ ਤੇ ਸਾਵਧਾਨ ਹੋ ਕੇ ਇਕ ਤੀਰ ਨੂੰ ਫੜਿਆ॥੭॥

**ਚਹੁੰਦਿਸ਼ਿ ਖਾਨਹਿ। ਫੇਰਿ ਕਿਕਾਨਹਿ। ਬਖਤਰ ਬੰਧਿਯ। ਗੁਰਸਰ ਸੰਧਿਯ॥ ੮॥**

ਖਾਨ ਨੇ ਫਿਰ ਚਾਰੇ ਪਾਸੇ ਆਪਣੇ ਘੋੜੇ ਨੂੰ ਫੇਰਿਆ। ਉਸ ਨੇ ਆਪਣੇ ਸਾਰੇ ਸਰੀਰ ਨੂੰ ਸੰਜੋਆਂ ਨਾਲ ਢੱਕਿਆ ਹੋਇਆ ਸੀ। ਗੁਰੂ ਜੀ ਨੇ ਤੀਰ ਨੂੰ ਚਿੱਲੇ ਵਿਚ ਜੋੜਿਆ॥੮॥

**ਸਭਿ ਤਨੁ ਛਾਦਿਯ। ਕਿਤ ਨ ਦਿਖਾਦਿਯ। ਜਿਤ ਸਰ ਮਾਰਹਿਂ। ਤਨ ਨ ਨਿਹਾਰਹਿਂ॥੯॥**

ਖਾਨ ਦਾ ਸਾਰਾ ਸਰੀਰ ਢੱਕਿਆ ਹੋਇਆ ਸੀ, ਕੋਈ ਵੀ ਥਾਂ ਨੰਗਾ ਵਿਖਾਈ ਨਹੀਂ ਸੀ ਦਿੰਦਾ, ਜਿਥੇ ਕਿ ਤੀਰ ਮਾਰ ਸਕਣ, ਨੰਗਾ ਸਰੀਰ ਵਿਖਾਈ ਨਹੀਂ ਸੀ ਦਿੰਦਾ॥੯॥

**ਬਖਤਰ ਸੰਗਹਿ। ਲਿਪਟਹਿ ਅੰਗਹਿ। ਮਹਿਦ ਪਠਾਨਹਿ।**
**ਕਿਤ ਹਨਿ ਬਾਨਹਿ? ਫਿਰਿ ਫਰਿ ਹੇਰਤਿ। ਹਯ ਬਰ ਪ੍ਰੇਰਤਿ॥ ੧੦॥**

ਸੰਜੋਆਂ ਨਾਲ ਸਾਰਾ ਸਰੀਰ ਢੱਕਿਆ ਹੋਇਆ ਸੀ, ਗੁਰੂ ਜੀ ਸੋਚਣ ਲੱਗੇ ਕਿ ਇਸ ਵੱਡੇ ਪਠਾਣ ਦੇ ਤੀਰ ਕਿੱਥੇ ਮਾਰੀਏ? ਗੁਰੂ ਜੀ ਫਿਰ ਫਿਰ ਕੇ ਤੱਕਦੇ ਸਨ ਤੇ ਸ੍ਰੇਸ਼ਟ ਘੋੜੇ ਨੂੰ ਪ੍ਰੇਰਦੇ ਸਨ॥੧੦॥

**ਧਨੁ ਸਰ ਜੋਰਿਯ। ਕਰਿ ਕਰ ਜੋਰਯ। ਲਛ ਨਹਿਂ ਟੋਰਿਯ। ਇਮ ਨਹਿਂ ਛੋਰਿਯ॥੧੧॥**

ਧਨੁੱਖ ਨਾਲ ਤੀਰ ਨੂੰ ਹੱਥ ਦੇ ਜ਼ੋਰ ਨਾਲ ਜੋੜਿਆ। ਪਰ ਨਿਸ਼ਾਨਾ ਲਾਉਣ ਵਾਲਾ ਲਕਸ਼ ਨਹੀਂ ਸੀ ਲਭਦਾ, ਲਕਸ਼ ਤੋਂ ਬਗੈਰ ਉਹ ਤੀਰ ਚਲਾਉਣਾ ਨਹੀਂ ਸੀ ਚਾਹੁੰਦੇ॥੧੧॥

**ਫਿਰ ਬਹੁ ਦੇਖਤਿ। ਨਗਨ ਪਰੇਖਤਿ। ਪਿਖਿ ਜਬਿ ਨੀਕਹਿ। ਸ਼੍ਰੋਨ ਨਜੀਕਹਿ॥੧੨॥**

ਉਨ੍ਹਾਂ ਨੇ ਫਿਰ ਬਹੁਤ ਦੇਖਿਆ, ਨੰਗਾ ਸਥਾਨ ਲੱਭਦੇ ਸਨ, ਫਿਰ ਜਦ ਚੰਗੀ ਤਰ੍ਹਾਂ ਵੇਖਿਆ ਤਾਂ ਕੰਨਾਂ ਦੇ ਲਾਗੇ॥੧੨॥

**ਨਗਨ ਸੁ ਥੋਰਿਯ। ਗੁਰ ਜਬਿ ਟੋਰਿਯ। ਤਹਿਂ ਤਕਿ ਬਾਨਹਿ। ਸ਼ਿਸਤ ਨਿਸ਼ਾਨਹਿਂ॥੧੩॥**

ਥੋੜ੍ਹਾ ਥਾਂ ਨੰਗਾ ਸੀ, ਗੁਰੂ ਜੀ ਨੇ ਜਦ ਉਹ ਨੰਗਾ ਸਥਾਨ ਲੱਭ ਲਿਆ ਤਾਂ ਬਾਣ ਦਾ ਨਿਸ਼ਾਨਾ ਬੰਨ੍ਹ ਕੇ ਸ਼ਿਸਤ ਲਾਈ॥੧੩॥

**ਖਰ ਖਪਰਾ ਧਰਿ। ਧਨੁ ਗੁਨ ਮੈਂ ਭਰਿ। ਕਰਖਤਿ ਆਛਯ। ਛੋਰਨ ਬਾਛਯ॥੧੪॥**

ਤੇਜ ਤੀਰ ਫੜ ਕੇ, ਧਨੁੱਖ ਦੇ ਚਿੱਲੇ ਵਿਚ ਭਰ ਕੇ ਚੰਗੀ ਤਰ੍ਹਾਂ ਖਿਚਿਆ ਤੇ ਫਿਰ ਬਾਣ ਨੂੰ ਛੱਡ ਦਿੱਤਾ॥੧੪॥

**ਸਰਪ ਸਮਾਨਹਿ। ਛੁਟਤਿ ਪਯਾਨਹਿ। ਢਿਗ ਥਲ ਕਾਨਯ। ਲਗਤਿ ਸੁ ਬਾਨਯ॥੧੫॥**

ਸੱਪ ਵਾਂਗ ਨਿਕਲ ਕੇ ਤੀਰ ਚਲੇ ਗਿਆ, ਉਹ ਕੰਨ ਲਾਗੇ ਨੰਗੇ ਸਥਾਨ ਤੇ ਜਾ ਕੇ ਲੱਗਾ॥੧੫॥

*ਭੁਜੰਗ ਪ੍ਰਯਾਤ ਛੰਦ*-**ਲਗਯੋ ਬਾਨ ਕਾਨੰ ਨਜੀਕੰ ਬਿਸਾਲਾ। ਗਿਰਯੋ ਭੂਮ ਮੈਂ ਖਾਨ ਕੀਨੇ ਉਤਾਲਾ।**
**ਗਯੋ ਭਾਜ ਘੋਰਾ ਜਬੈ ਛੂਛ ਹੋਵਾ। ਪਰਯੋ ਬੀਰ ਭਾਰੋ ਚਮੂੰ ਦੋਨ ਜੋਵਾ॥੧੬॥**

ਪੈਂਡੇ ਖਾਨ ਦੇ ਕੰਨਾਂ ਲਾਗੇ ਬਾਣ ਬੜੇ ਜ਼ੋਰ ਨਾਲ ਜਾ ਕੇ ਲੱਗਾ, ਖਾਨ ਝੱਟ ਧਰਤੀ ਉਤੇ ਡਿੱਗ ਪਿਆ। ਜਦ ਘੋੜੇ ਨੇ ਆਪਣੇ ਆਪ ਨੂੰ ਸਵਾਰੀ ਰਹਿਤ ਵੇਖਿਆ ਤਾਂ ਉਹ ਭੱਜ ਗਿਆ। ਵੱਡਾ ਸੂਰਬੀਰ ਦੋਵਾਂ ਸੈਨਾਵਾਂ ਦੇ ਵੇਖਦਿਆਂ ਧਰਤੀ ਤੇ ਡਿੱਗ ਪਿਆ॥੧੬॥

**ਗੁਰੂ ਸੈਫ ਖੈਂਚੀ ਬਡੀ ਤਾਤਕਾਲਾ। ਭਏ ਸੀਸ ਊਪੈ ਖਰੇ ਕੈ ਉਤਾਲਾ।**
**ਪਿਖੇ ਭੀਮ ਰੂਪੰ ਭਯੋ ਖਾਨ ਭੀਰਾ। ਮਹਾਂ ਤ੍ਰਾਸ ਮਾਨਯੋ ਮ੍ਰਿਤੂ ਤੇ ਅਧੀਰਾ॥੧੭॥**

ਗੁਰੂ ਜੀ ਨੇ ਤੁਰਤ ਵੱਡੀ ਤਲਵਾਰ ਮਿਆਨ ਵਿਚੋਂ ਖਿੱਚ ਲਈ ਤੇ ਛੇਤੀ ਨਾਲ ਪੈਂਡਾ ਖਾਨ ਦੇ ਸਿਰ 'ਤੇ ਜਾ ਖਲੋਤੇ। ਭੀਮ ਰੂਪੀ ਖਾਨ, ਕਾਇਰ ਹੋ ਗਿਆ, ਮੌਤ ਤੋਂ ਧੀਰਜ ਰਹਿਤ ਹੋ ਕੇ ਬਹੁਤ ਵੱਡਾ ਡਰ ਮੰਨਿਆ॥੧੭॥

ਭਨੇ ਦੀਨ ਬੈਨੰ 'ਗੁਰੂ ਜੀ ਰਖੀਜੈ। ਮਹਾਂ ਤੇਗ਼ ਤੀਖੀ ਨ ਗ੍ਰੀਵਾ ਕਟੀਜੈ'।
ਪ੍ਰਭੂ ਫੇਰ ਬੋਲੇ 'ਪਠਾਨਾ ਸੰਭਾਲੋ। ਅਬੈ ਰਾਖਬੇ ਕੋ ਲਖਜੋ ਕੌਨ ਕਾਲੋ ?॥੧੮॥

ਦੀਨ ਹੋ ਕੇ ਖਾਨ ਨੇ ਕਿਹਾ, "ਗੁਰੂ ਜੀ ਰੱਖ ਲਵੋ, ਮਹਾਨ ਤਿੱਖੀ ਤਲਵਾਰ ਨਾਲ ਗਲ ਨਾ ਕੱਟੋ।" ਗੁਰੂ ਜੀ ਫਿਰ ਬੋਲੇ, "ਹੇ ਪਠਾਣ ਆਪਣੇ ਆਪ ਨੂੰ ਸੰਭਾਲੋ, ਹੁਣ ਜਾਨ ਬਚਾਉਣ ਦਾ ਸਮਾਂ ਲੰਘ ਚੁੱਕਾ ਹੈ॥੧੮॥

ਕਰੋ ਯਾਦ ਕਲਮਾ ਲਖੋ ਪ੍ਰਾਨ ਅੰਤਾ। ਮਹਾਂ ਬਾਨ ਘਾਵੰ ਬਚੈਂ ਨਾਕਦੰਤਾ'।
ਇਮੰ ਬੋਲਤੇ ਸੈਫ ਸਾਫੰ ਚਲਾਈ। ਜੁਦੋ ਰੁੰਡ ਤੇ ਮੁੰਡ ਕੀਨੋ ਤਦਾਈ॥੧੯॥

ਹੁਣ ਕਲਮੇ ਦਾ ਸਿਮਰਨ ਕਰੋ ਤੇ ਆਪਣਾ ਅੰਤ ਨੇੜੇ ਵੇਖੋ, ਕਿਉਂਕਿ ਤੀਰ ਦਾ ਜ਼ਖ਼ਮ ਬੜਾ ਭਿਆਨਕ ਲੱਗ ਚੁੱਕਾ ਹੈ। ਤੂੰ ਕਿਸੇ ਤਰ੍ਹਾਂ ਵੀ ਬਚ ਨਹੀਂ ਸਕਦਾ।" ਇਸ ਤਰ੍ਹਾਂ ਬੋਲ ਕੇ ਤਲਵਾਰ ਚਲਾਈ ਤੇ ਪਠਾਣ ਦਾ ਸਿਰ ਅਤੇ ਧੜ ਵੱਖ ਕਰ ਦਿੱਤਾ॥੧੯॥

ਜਬੈ ਮਾਰਿ ਲੀਨੋ ਭਏ ਸ਼ੱਤ੍ਰ ਦੀਨੰ। ਫਤੇ ਖਾਲਸੇ ਦੇਖਿ ਆਨੰਦ ਕੀਨੰ।
ਬਜੇ ਦੀਹ ਬਾਜੇ ਸੁ ਧੌਂਸੇ ਧੁੰਕਾਰੇ। ਅਪੋ ਆਪ ਮੈਂ ਬੀਰ ਬੰਕੇ ਬਕਾਰੇ॥੨੦॥

ਜਦ ਪੈਂਡਾ ਖਾਨ ਨੂੰ ਮਾਰ ਲਿਆ ਤਾਂ ਸਾਰੇ ਵੈਰੀ ਦੀਨ ਹੋ ਗਏ ਤੇ ਖਾਲਸੇ ਨੇ ਆਪਣੀ ਫ਼ਤਹਿ ਵੇਖ ਕੇ ਅਨੰਦ ਕੀਤਾ। ਵੱਡੇ-ਵੱਡੇ ਵਾਜੇ ਵੱਜ ਉੱਠੇ ਤੇ ਧੌਂਸੇ ਧੁੰਕਾਰ ਉਠੇ ਤੇ ਆਪਣੇ ਆਪ ਵਿਚ ਬਾਂਕੇ ਬੀਰ ਜੈਕਾਰੇ ਮਾਰਨ ਲੱਗੇ॥੨੦॥

ਕਿਨੂ ਖੱਗ ਖੈਂਚੇ ਬਡੇ ਬਾਢ ਵਾਰੇ। ਮਹਾਂ ਜੁੱਧ ਜੂਝੇ ਜੁਝਾਰੇ ਕਰਾਰੇ।
ਤੁਫੰਗਾਨਿ ਕੌ ਮਾਰਿਕੈ ਏਕ ਬਾਰੀ। ਮਿਲੀ ਦੌਨ ਸੈਨਾ ਭਿਰੇ ਭੇਰ ਭਾਰੀ॥੨੧॥

ਕਿਸੇ ਨੇ ਤਿੱਖੀ ਧਾਰ ਵਾਲੀਆਂ ਤਲਵਾਰਾਂ ਖਿੱਚ ਲਈਆਂ ਤੇ ਮਹਾਂ ਯੁੱਧ ਵਿਚ ਜੁਝਾਰੂ ਸੂਰਮੇ ਜੂਝ ਗਏ। ਇਕ ਵਾਰ ਬੰਦੂਕਾਂ ਚਲਾ ਕੇ ਦੋਵਾਂ ਸੈਨਾਵਾਂ ਦਾ ਆਪਸ ਵਿਚ ਭਾਰੀ ਭੇੜ ਹੋਇਆ॥੨੧॥

ਤਮਾਂਚੇ ਕਰਾਚੋਲ ਨੇਜ਼ੇ ਪ੍ਰਹਾਰੇ। ਗਿਰਜੋ ਸ਼੍ਰੌਨ ਭੂਮੰ ਦਬਜੋ ਖੇਹ ਸਾਰੇ।
ਧਕਾਧੱਕ ਧੀਰੰ ਹਥਾਵੱਥ ਹੋਏ। ਕਿਨੈ ਮਾਰਿ ਸਾਂਗੰ ਸੁ ਬੀਰੰ ਪਰੋਏ॥੨੨॥

ਪਸਤੌਲ, ਤਲਵਾਰਾਂ ਅਤੇ ਨੇਜ਼ਿਆਂ ਦੇ ਵਾਰ ਕੀਤੇ, ਧਰਤੀ ਤੇ ਲਹੂ ਵਿਛ ਗਿਆ ਤੇ ਜਿਸ ਨਾਲ ਸਾਰਾ ਘੱਟਾ ਨੱਪ ਗਿਆ। ਧੀਰਜਵਾਨ ਯੋਧੇ ਇਕ ਦੂਸਰੇ ਨੂੰ ਧੱਕਦੇ ਹੋਏ ਹੱਥੋਂ-ਹੱਥੀਂ ਯੁੱਧ ਕਰਨ ਲੱਗ ਗਏ। ਕਿਸੇ ਨੇ ਬਰਛੀਆਂ ਮਾਰ ਕੇ ਸੂਰਬੀਰ ਪਰੋ ਲਏ॥੨੨॥

ਪਿਖਜੋ ਭੀਮ ਜੁੱਧੰ ਨ੍ਰਿਪੰ ਭੀਮਚੰਦੰ। ਭਯੋ ਤ੍ਰਾਸ ਭਾਰੀ ਜਿ ਔਰੈ ਨਰਿੰਦੰ।
ਪਲਾਏ ਪਹਾਰੀ ਨਹੀਂ ਪਾਇ ਜਾਮੇ। ਪਿਖੈਂ ਸੈਂਕਰੇ ਬੀਰ ਕੋ ਜੰਗ ਧਾਮੇ॥੨੩॥

ਰਾਜੇ ਭੀਮ ਚੰਦ ਨੇ ਇਸ ਭਿਆਨਕ ਯੁੱਧ ਨੂੰ ਵੇਖਿਆ, ਤਾਂ ਭੀਮ ਚੰਦ ਤੇ ਹੋਰ ਸਾਰੇ ਰਾਜੇ ਬਹੁਤ ਡਰ ਗਏ। ਸਾਰੇ ਪਹਾੜੀਏ ਭੱਜ ਗਏ ਤੇ ਰਣਖੇਤਰ ਵਿਚ ਉਨ੍ਹਾਂ ਦੇ ਪੈਰ ਨਾ ਜੰਮ ਸਕੇ, ਜਦ ਉਨ੍ਹਾਂ ਸੈਂਕੜੇ ਸੂਰਮਿਆਂ ਨੂੰ ਰਣਭੂਮੀ ਵਿਚ ਲੜਦੇ ਵੇਖਿਆ॥੨੩॥

ਬਡੋ ਹੇਲ ਘਾਲਾ ਸਭੈ ਸਿੰਘ ਧਾਏ। ਮਨੋ ਬ੍ਰਿੰਦ ਮਿਰਗਾਨ ਪੈ ਸਿੰਘ ਆਏ।
ਅਰੇ ਜੋ ਮਰੇ, ਭਾਜ ਚਾਲੇ ਸੁ ਬਾਚੇ। ਭਯੋ ਤ੍ਰਾਸ ਭਾਰੀ ਮਹਾਂ ਰੋਸ ਰਾਚੇ॥੨੪॥

ਸਾਰੇ ਸਿੰਘਾਂ ਨੇ ਭੱਜ ਕੇ ਵੱਡਾ ਹੱਲਾ ਕੀਤਾ, ਮਾਨੋ ਅਣਗਿਣਤ ਹਿਰਨਾਂ ਪਿੱਛੇ ਸ਼ੇਰ ਲੱਗੇ ਹੋਣ। ਜਿਹੜੇ ਅੜ ਗਏ ਸੋ ਮਰ ਗਏ, ਜਿਹੜੇ ਭੱਜ ਗਏ ਸੋ ਬਚ ਗਏ। ਵੱਡਾ ਭਾਰੀ ਡਰ ਉਤਪੰਨ ਹੋਇਆ, ਸੂਰਬੀਰ ਬੜੇ ਕ੍ਰੋਧ ਨਾਲ ਭਰੇ ਹੋਏ ਸਨ॥੨੪॥

ਫਿਰੈਂ ਮਾਸ ਖਾਤੇ ਸਮੂਹੰ ਸ਼ਿ੍ਗਾਲਾ। ਗਨੰ ਸ੍ਵਾਨ ਭੱਖਹਿ ਪੁਕਾਰੈਂ ਕਰਾਲਾ।
ਬਡੇ ਗਿਰਝ, ਕਾਕੰ, ਉਡੈਂ ਗੈਨ ਮਾਂਹੀ। ਨਚੀ ਜੋਗਨੀ ਸੀਸ ਬਾਰੰ ਖਿੰਡਾਹੀਂ॥੨੫॥

ਗਿੱਦੜਾਂ ਦੇ ਸਮੂਹ ਮਾਸ ਖਾਂਦੇ ਫਿਰਦੇ ਸਨ, ਕਈ ਕੁੱਤੇ ਮਾਸ ਖਾਂਦੇ ਭੌਂਕਦੇ ਫਿਰਦੇ ਸਨ। ਵੱਡੀਆਂ ਗਿਰਝਾਂ ਅਤੇ ਕਾਂ ਅਕਾਸ਼ 'ਤੇ ਉੱਡ ਰਹੇ ਸਨ, ਜੋਗਨੀਆਂ ਸਿਰ ਦੇ ਵਾਲਾਂ ਨੂੰ ਖਿਲਾਰ ਕੇ ਨੱਚ ਰਹੀਆਂ ਸਨ॥੨੫॥

ਪਰੀ ਲੋਥ ਪੈ ਲੋਥ ਦੇਖੀ ਘਨੇਰੀ। ਕਟੇ ਹਾਥ ਪੈਰੰ ਸਮੂਹੰ ਬਿਖੇਰੀ।
ਪਠਾਨੀ ਚਮੂੰ ਮੋਗੁਲਾਣੀ ਮਰੀ ਹੈ। ਰਹੀ ਜੀਵਤੀ ਜੰਗ ਦੇਖੇ ਡਰੀ ਹੈ॥੨੬॥

ਬਹੁਤ ਲੋਥਾਂ ਦੇ ਉੱਤੇ ਲੋਥਾਂ ਪਈਆਂ ਦਿਖਾਈ ਦੇ ਰਹੀਆਂ ਸਨ। ਕੱਟੇ ਹੋਏ ਹੱਥ ਪੈਰ ਸਾਰੇ ਖਿਲਰੇ ਹੋਏ ਸਨ। ਪਠਾਣੀ ਤੇ ਮੁਗਲਾਣੀ ਫੌਜ ਮਰੀ ਪਈ ਹੈ, ਜਿਹੜੀ ਜੀਉਂਦੀ ਰਹਿ ਗਈ ਹੈ ਉਹ ਜੰਗ ਵੇਖ ਕੇ ਬਹੁਤ ਡਰੀ ਹੋਈ ਹੈ॥੨੬॥

ਹੁਤੋ ਦੀਨ ਬੇਗੰ ਲਗਜੋ ਘਾਇ ਅੰਗੇ। ਪਿਛਾਰੀ ਹਟਜੋ ਭੀਮ ਦੇਖੇ ਭੁਜੰਗੇ।
ਲਰੈ ਕੌਨ ਫੇਰੰ ਗਏ ਹਾਰ ਦੋਊ। ਬਿਲੋਕੈਂ ਪਲਾਏ ਥਿਰਜੋ ਹੈ ਨ ਕੋਊ॥੨੭॥

ਜਿਹੜਾ ਦੀਨਾ ਬੇਗ ਸੀ ਉਹ ਬੜਾ ਜ਼ਖਮੀ ਹੋ ਗਿਆ, ਭਿਆਨਕ ਸੂਰਮਿਆਂ ਨੂੰ ਵੇਖ ਕੇ ਜ਼ਖਮੀ ਹੋਇਆ ਉਹ ਪਿੱਛੇ ਹੀ ਹੱਟ ਗਿਆ। ਫਿਰ ਕੌਣ ਲੜੇ ਜਦ ਇਹ ਵੇਖਿਆ ਕਿ ਦੋਵੇਂ ਕਮਾਂਡਰ ਹਾਰ ਗਏ ਹਨ, ਇਹ ਵੇਖ ਕੇ ਸਾਰੇ ਭੱਜ ਗਏ ਤੇ ਕੋਈ ਵੀ ਖੜਾ ਨਾ ਹੋਇਆ॥੨੭॥

ਗਯੋ ਦੀਨ ਬੇਗੰ ਜਬੈ ਜੰਗ ਤਜਾਗੇ। ਬਿਨਾ ਧੀਰ ਜੋਧਾ ਅਪੋ ਆਪ ਭਾਗੇ।
ਪਿਛਾਰੀ ਪਰਜੋ ਖਾਲਸਾ ਨਾਂਹਿ ਛੋਰੈ। ਧਵਾਏ ਤੁਰੰਗਾਨਿ ਕੋ ਸ਼ੱਤ੍ਰੂ ਓਰੈ॥੨੮॥

ਜਦ ਦੀਨਾ ਬੇਗ ਜੰਗ ਛੱਡ ਕੇ ਚਲਾ ਗਿਆ ਤਾਂ ਧੀਰਜ ਰਹਿਤ ਹੋ ਕੇ ਸਾਰੇ ਯੋਧੇ ਭੱਜ ਗਏ, ਫਿਰ ਖਾਲਸਾ ਉਨ੍ਹਾਂ ਦੇ ਪਿੱਛੇ ਪੈ ਗਿਆ ਤੇ ਛੱਡਿਆ ਨਹੀਂ ਤੇ ਘੋੜੇ ਵੈਰੀਆਂ ਦੇ ਪਿੱਛੇ ਲਾ ਦਿੱਤੇ॥੨੮॥

*ਚੌਪਈ-* ਰੋਪਰ ਨਿਕਟ ਔਰ ਪੁਰਿ ਔਰ। ਖਿਦਰਾਬਾਦ ਬਸੈ ਤਿਸ ਠੌਰ।
ਤਿਸ ਹੀ ਦਿਸ਼ਿ ਦਲ ਗਯੋ ਪਲਾਈ। ਜਾਹਿ ਖਾਲਸਾ ਪੀਠ ਦਬਾਈ॥੨੯॥

ਰੋਪੜ ਦੇ ਪਾਸ ਇਕ ਹੋਰ ਨਗਰ ਵਸਦਾ ਸੀ, ਜਿਸ ਨੂੰ ਖਿਦਰਾਬਾਦ ਕਹਿੰਦੇ ਸਨ। ਉਸ ਪਾਸੇ ਵਲ ਤੁਰਕ ਦਲ ਭੱਜ ਗਿਆ। ਉਥੋਂ ਤਕ ਖਾਲਸਾ ਉਨ੍ਹਾਂ ਦਾ ਪਿੱਛਾ ਕਰਦਾ ਗਿਆ॥੨੯॥

ਮਾਰਤਿ ਜਾਤਿ ਭਜਾਵਤਿ ਜਾਤਿ। ਲੇਹਿਂ ਤੁਰੰਗ ਸ਼ੱਸਤ੍ਰ ਭਟ ਘਾਤ।
ਵਧਜੋ ਅਧਿਕ ਮਨ ਸਿੰਘਨਿ ਕੇਰਾ। ਕਾਤੁਰ ਬਡੋ ਤੁਰਕ ਦਲ ਹੇਰਾ॥੩੦॥

ਖਾਲਸਾ ਉਨ੍ਹਾਂ ਨੂੰ ਮਾਰਦਾ ਜਾਂਦਾ ਸੀ ਤੇ ਭਜਾਉਂਦਾ ਜਾਂਦਾ ਸੀ, ਬੰਦੂਕਾਂ ਅਤੇ ਸ਼ਸਤਰਾਂ ਨਾਲ ਸੂਰਮਿਆਂ ਨੂੰ ਮਾਰਦੇ ਸਨ। ਸਿੰਘਾਂ ਦੇ ਹੌਂਸਲੇ ਬੜੇ ਬੁਲੰਦ ਹੋ ਗਏ, ਤੁਰਕ ਦਲ ਨੂੰ ਉਨ੍ਹਾਂ ਬਹੁਤ ਡਰਪੋਕ ਵੇਖਿਆ॥੩੦॥

ਲੂਟਿ ਲੂਟਿ ਆਯੁਧ ਗਨ ਬਾਜ। ਅਪਰ ਸੈਨ ਕੋ ਸਕਲ ਸਮਾਜ।
ਮਾਰੇ ਪੁੰਜ ਰਹੇ ਤ੍ਰਿਪਤਾਇ। ਤਊ ਖਾਲਸਾ ਮਾਰਤਿ ਜਾਇ॥ ੩੧॥

ਬਹੁਤ ਹਥਿਆਰ ਅਤੇ ਘੋੜੇ ਲੁੱਟ ਲਏ ਤੇ ਸੈਨਾ ਦਾ ਹੋਰ ਸਾਰਾ ਸਾਜ਼ੋ-ਸਾਮਾਨ ਲੁੱਟ ਲਿਆ। ਬਹੁਤ ਵੈਰੀਆਂ ਨੂੰ ਮਾਰ ਕੇ ਜਦ ਖਾਲਸਾ ਤ੍ਰਿਪਤ ਵੀ ਹੋ ਗਿਆ ਸੀ, ਫਿਰ ਵੀ ਖਾਲਸਾ ਮਾਰਦਾ ਜਾਂਦਾ ਸੀ॥੩੧॥

ਪੁਨ ਸਤਿਗੁਰ ਨੇ ਦੂਤ ਪਠਾਯੋ। ਜਾਤਿ ਖਾਲਸਾ ਸਕਲ ਹਟਾਯੋ।
ਖਿਦਰਾਬਾਦ ਤੁਰਕ ਬਰਿ ਗਏ। ਤਹਾਂ ਸੰਭਾਲ ਕਰਤਿ ਨਿਜ ਭਏ॥ ੩੨॥

'ਫਿਰ ਸਤਿਗੁਰੂ ਜੀ ਨੇ ਇਕ ਦੂਤ ਨੂੰ ਭੇਜਿਆ, ਉਸ ਨੇ ਜਾ ਕੇ ਸਾਰੇ ਖਾਲਸੇ ਨੂੰ ਵੈਰੀ ਨੂੰ ਮਾਰਨ ਤੋਂ ਹਟਾਇਆ। ਖਿਦਰਾਬਾਦ ਨਗਰ ਦੇ ਵਿਚ ਤੁਰਕ ਵੜ ਗਏ, ਉਥੇ ਜਾ ਕੇ ਉਨ੍ਹਾਂ ਆਪਣੇ ਆਪ ਨੂੰ ਸੰਭਾਲਿਆ॥੩੨॥

ਗਯੋ ਖਾਲਸਾ ਜਬਿ ਹਟਿ ਸਾਰੋ। ਲੈ ਕਰਿ ਹਯਨਿ ਘਨੋ ਹਥ਼ਜਾਰੋ।
ਘਾਇਲ ਤੁਰਕ ਸੰਭਾਲੇ ਫੇਰੇ। ਲੈ ਲੈ ਪਹੁੰਚੇ ਅਪਨੇ ਡੇਰੇ॥ ੩੩॥

ਜਦ ਸਾਰਾ ਖਾਲਸਾ ਹਟ ਕੇ ਵਾਪਸ ਚਲਾ ਗਿਆ, ਜਿਨ੍ਹਾਂ ਬਹੁਤ ਹਥਿਆਰ ਅਤੇ ਘੋੜੇ ਖੋਹੇ ਸਨ। ਫਿਰ ਨਗਰ ਵਾਸੀਆਂ ਨੇ ਜ਼ਖਮੀਂ ਤੁਰਕਾਂ ਦੀ ਸੰਭਾਲ ਕੀਤੀ ਤੇ ਉਨ੍ਹਾਂ ਨੂੰ ਲੈ ਲੈ ਕੇ ਆਪਣੇ ਡੇਰਿਆਂ ਵਿਚ ਪਹੁੰਚ ਗਏ॥੩੩॥

ਸਰਬ ਹਿਰਾਸੇ ਬਹੁ ਬਿਸਮਾਏ। ਉਮਰਾਵਨ ਹਮ ਭਲੇ ਲਰਾਏ।
ਕਿਸਹੂੰ ਕੀ ਸੰਭਾਲ ਨਹਿੰ ਰਹੀ। ਚਮੂੰ ਅਧਿਕ ਬਹੁ ਜੀਤ ਨ ਲਹੀ ॥ ੩੪॥

ਸਾਰੇ ਡਰੇ ਹੋਏ ਬਹੁਤ ਹੈਰਾਨ ਹੋ ਕੇ ਸੋਚਣ ਲੱਗੇ, "ਉਮਰਾਵਾਂ ਨੇ ਸਾਨੂੰ ਚੰਗਾ ਲੜਾਇਆ ਹੈ, ਕਿਸੇ ਦੀ ਸੰਭਾਲ ਨਹੀਂ ਰਹੀ ਹੈ, ਬਹੁਤ ਵੱਡੀ ਫੌਜ ਸੀ, ਫਿਰ ਵੀ ਜਿੱਤ ਨਾ ਪ੍ਰਾਪਤ ਕੀਤੀ॥੩੪॥

ਦੀਨਾਬੇਗ ਸੁ ਘਾਇਲ ਪਰਯੋ। ਆਨ ਜਰਾਹ ਇਲਾਜੈ ਕਰਯੋ।
ਦਿੱਲੀ ਕੇ ਮਾਰਗ ਕੌ ਪਰੇ। ਸਨੇ ਸਨੇ ਤਹਿੰ ਪਹੁੰਚਨਿ ਕਰੇ॥ ੩੫॥

ਦੀਨਾ ਬੇਗ ਘਾਇਲ ਪਿਆ ਸੀ, ਹੋਰ ਜਰਾਹ ਉਸ ਦਾ ਇਲਾਜ ਕਰ ਰਹੇ ਹਨ। ਉਹ ਦਿੱਲੀ ਦੇ ਰਾਹ ਪੈ ਗਏ ਤੇ ਹੌਲੀ-ਹੌਲੀ ਦਿੱਲੀ ਵਿਖੇ ਪਹੁੰਚ ਗਏ॥੩੫॥

ਹਟਿ ਕਰਿ ਆਇ ਖਾਲਸਾ ਇਤੇ। ਵਾਹਿਗੁਰੂ ਜੀ ਕੀ ਕਹਿ ਫਤੇ।
ਸ਼ੱਤ੍ਰੂ ਲੂਟ ਕਰਿ ਪਹੁਚ ਸੁ ਧਾਮੇ। ਬਜੇ ਜੀਤ ਕੇ ਬਡੇ ਦਮਾਮੇ॥ ੩੬॥

ਖਾਲਸਾ ਹੱਟ ਕੇ ਏਧਰ ਆ ਗਿਆ ਤੇ ਵਾਹਿਗੁਰੂ ਜੀ ਦੀ ਫਤਹਿ ਬੁਲਾਈ। ਵੈਰੀ ਨੂੰ ਲੁੱਟ ਕੇ ਉਹ ਆਪਣੇ ਟਿਕਾਣਿਆਂ ਤੇ ਪਹੁੰਚ ਗਏ ਤੇ ਜਿੱਤ ਦੇ ਵੱਡੇ ਨਗਾਰੇ ਵੱਜ ਉੱਠੇ॥੩੬॥

ਮਿਲੇ ਗੁਰੂ ਪਗ ਸੀਸ ਨਿਵਾਯੋ। 'ਧੰਨ ਧੰਨ' ਸਭਿਹੂੰਨਿ ਅਲਾਯੋ।
'ਰਾਵਰ ਕੋ ਬਲ ਪਾਇ ਬਡੇਰਾ। ਹਤਯੋ ਤੁਰਕ ਦਲ ਜੰਗ ਘਨੇਰਾ॥ ੩੭॥

ਜਦ ਗੁਰੂ ਜੀ ਮਿਲੇ ਤੇ ਉਨ੍ਹਾਂ ਦੇ ਚਰਨਾਂ 'ਤੇ ਸਿਰ ਨਿਵਾਏ ਤੇ "ਧੰਨ ਧੰਨ" ਸਾਰਿਆਂ ਨੇ ਕਿਹਾ, "ਆਪ ਜੀ ਦਾ ਵੱਡਾ ਬਲ ਪਾ ਕੇ ਵੱਡਾ ਜੰਗ ਲੜ ਕੇ ਤੁਰਕ ਦਲ ਨੂੰ ਮਾਰਿਆ ਹੈ॥੩੭॥

ਖਿਦਰਾਬਾਦ ਪੁਚਾਯਹੁ ਧੁਰੇ। ਕਹੇ ਆਪ ਕੇ ਹੇ ਪ੍ਰਭੁ ਮੁਰੇ।
ਨਤੁ ਪ੍ਰਾਪਤਿ ਮੈਦਾਨ, ਸੁ ਹੋਟੇ। ਮਿਲੇ ਤੁਰਕੜੇ ਇਮ ਮਤਿ ਖੋਟੇ॥ ੩੮॥

ਉਨ੍ਹਾਂ ਨੂੰ ਧੁਰ ਖਿਦਰਾਬਾਦ ਪਹੁੰਚਾ ਦਿੱਤਾ ਹੈ, ਹੇ ਸਤਿਗੁਰੂ ਜੀ ! ਅਸੀਂ ਆਪ ਜੀ ਦੇ ਕਹਿਣ 'ਤੇ ਵਾਪਸ ਆਏ ਹਾਂ, ਨਹੀਂ ਤਾਂ ਮੈਦਾਨ ਤਾਂ ਸਾਡੇ ਹੱਥ ਸੀ ਤੇ ਉਹ ਮੱਤ ਦੇ ਖੋਟੇ ਤੁਰਕ ਮੁਰਝਾਏ ਹੋਏ ਸਾਨੂੰ ਲੱਭੇ ਸਨ॥੩੮॥

ਲੇਤਿ ਰੁਲਾਇ, ਨ ਦੇਤੇ ਜਾਨਿ। ਇਸ ਬਿਧਿ ਭਾਜੇ ਮੂਢ ਅਜਾਨ।
ਸਭਿ ਪਹਾਰੀਏ ਟਰ ਕਰਿ ਗਏ। ਸੈਲਨ ਬਿਖੈ ਪ੍ਰਵੇਸ਼ਤਿ ਭਏ'॥ ੩੯॥

ਅਸੀਂ ਤਾਂ ਉਨ੍ਹਾਂ ਨੂੰ ਮਿਟੀ ਵਿਚ ਰੋਲ ਦਿੰਦੇ ਕਦੀ ਵੀ ਨਾ ਬਚ ਕੇ ਜਾਣ ਦਿੰਦੇ ਇਸ ਪ੍ਰਕਾਰ ਮੂਰਖ ਅਣਜਾਣ ਭੱਜੇ ਸਨ। ਸਾਰੇ ਪਹਾੜੀਏ ਟਲ ਕੇ ਚਲੇ ਗਏ ਤੇ ਪਹਾੜਾਂ ਵਿਚ ਪ੍ਰਵੇਸ਼ ਕਰ ਗਏ" ॥੩੯॥

**ਸੁਨਿ ਕਰਿ ਧੀਰਜ ਪ੍ਰਭੂ ਬਖਾਨਾ। 'ਸਨੇ ਸਨੇ ਹਨੀਯਹਿ ਤੁਰਕਾਨਾ।**
**ਜਜੋਂ ਜਜੋਂ ਸਿੰਘਨ ਹੋਵਹਿ ਵਾਧਾ। ਤਜੋਂ ਤਜੋਂ ਤੁਰਕਨਿ ਪ੍ਰਾਪਤਿ ਬਾਧਾ' ॥੪੦॥**

ਇਹ ਸੁਣ ਕੇ ਪ੍ਰਭੂ ਨੇ ਧੀਰਜ ਦਿੱਤਾ, "ਹੌਲੀ-ਹੌਲੀ ਤੁਰਕਾਂ ਨੂੰ ਮਾਰੋ ਜਿਵੇਂ-ਜਿਵੇਂ ਸਿੰਘਾਂ ਵਿਚ ਵਾਧਾ ਹੋਵੇਗਾ ਤਿਵੇਂ ਤਿਵੇਂ ਤੁਰਕਾਂ ਦਾ ਨਾਸ਼ ਹੁੰਦਾ ਜਾਵੇਗਾ" ॥੪੦॥

**ਅਪਨੇ ਘਾਇਲ ਸਿੰਘ ਉਠਾਏ। ਜੋ ਮਰਿ ਗਏ ਸੁ ਸੁਰਗ ਸਿਧਾਏ।**
**ਕਰਿ ਇਕੱਤ੍ਰ ਤਿਨ ਦੀਨੋ ਦਾਹੂ। ਆਵਤਿ ਭਏ ਅਨੰਦਪੁਰਿ ਮਾਂਹੂ॥ ੪੧॥**

ਉਨ੍ਹਾਂ ਆਪਣੇ ਘਾਇਲ ਸਿੰਘਾਂ ਨੂੰ ਉਠਾ ਲਿਆ, ਜਿਹੜੇ ਮਰ ਗਏ ਸਨ ਉਹ ਸਵਰਗਾਂ ਵਿਚ ਚਲੇ ਗਏ ਸਨ। ਉਨ੍ਹਾਂ ਨੂੰ ਇਕੱਠੇ ਕਰਕੇ ਦਾਹ ਸਸਕਾਰ ਕਰ ਦਿੱਤਾ ਤੇ ਫਿਰ ਸਾਰੇ ਅਨੰਦਪੁਰ ਵਿਚ ਆ ਗਏ॥੪੧॥

**ਕਵਿਯਨਿ ਬਿਜੈ ਕਵਿੱਤ ਬਨਾਏ। ਉਤਰੇ ਪ੍ਰਭੁ ਤਬਿ ਆਨਿ ਸੁਨਾਏ।**
**ਅਧਿਕ ਜੀਤ ਕੇ ਗੀਤ ਗਵਾਏ। ਸੁਨਿ ਸੁਨਿ ਸਗਰੇ ਨਰ ਹਰਖਾਏ॥ ੪੨॥**

ਕਵੀਆਂ ਨੇ ਵਿਜੈ ਕਬਿਤ ਬਣਾਏ, ਜਦ ਪ੍ਰਭੂ ਜੀ ਨੇ ਉਤਾਰਾ ਕੀਤਾ ਤਾਂ ਉਨ੍ਹਾਂ ਪੜ੍ਹ ਕੇ ਸੁਣਾਏ। ਜਿੱਤ ਦੇ ਬਹੁਤ ਗੀਤ ਗਵਾਏ, ਜਿਨ੍ਹਾਂ ਨੂੰ ਸੁਣ ਸੁਣ ਕੇ ਸਾਰੇ ਮਨੁੱਖ ਬਹੁਤ ਪ੍ਰਸੰਨ ਹੋਏ॥੪੨॥

**ਬੈਠਿ ਗੁਰੂ ਸਿੰਘਾਸਨ ਰਾਜੇ। ਸਰਬ ਖਾਲਸਾ ਦੇਖਤਿ ਗਾਜੇ।**
**ਮੰਗਲ ਕੀਨ ਅਨੇਕ ਪ੍ਰਕਾਰੀ। ਦੇਤਿ ਅਸੀਸ ਸਕਲ ਨਰ ਨਾਰੀ॥ ੪੩॥**

ਗੁਰੂ ਜੀ ਆਪਣੇ ਸਿੰਘਾਸਣ ਤੇ ਬੈਠ ਗਏ, ਸਾਰਾ ਖਾਲਸਾ ਗੱਜਦਾ ਹੋਇਆ ਵਿਖਾਈ ਦਿੰਦਾ ਸੀ। ਅਨੇਕ ਪ੍ਰਕਾਰ ਦਾ ਅਨੰਦ ਮੰਗਲ ਕੀਤਾ ਤੇ ਸਭ ਇਸਤਰੀ ਪੁਰਸ਼ਾਂ ਅਸ਼ੀਰਬਾਦ ਦਿੱਤਾ॥੪੩॥

*ਚੌਥੀ ਰੁੱਤ ਦਾ ਨੌਵਾਂ ਅਧਿਆਇ ਸਮਾਪਤ ਹੋਇਆ॥੯॥*

# ਅਧਿਆਇ ਦਸਵਾਂ

## *ਸਤਿਗੁਰ ਮਹਿਮਾ*

*ਦੋਹਰਾ-* **ਲੇ ਲੇ ਪਾਹੁਲ ਖੰਡੇ ਕੀ ਸਿੰਘ ਜਹਾਂ ਕਹਿਂ ਜਾਇਂ।**
**ਨਗਰ ਨਗਰ ਮਹਿਂ ਬਾਦ ਹੁਇ ਗੁਰੁ ਸੰਗਤਿ ਸਮੁਦਾਇ॥ ੧॥**

ਸਿੰਘ ਖੰਡੇ ਦੀ ਪਾਹੁਲ ਲੈ ਕੇ ਜਿਥੇ ਕਿੱਥੇ ਜਾਂਦੇ ਸਨ ਤੇ ਨਗਰ ਨਗਰ ਵਿਚ ਦੂਸਰੇ ਪੰਥੀਆਂ ਨਾਲ ਸਮੂਹ ਸਿੱਖ ਸੰਗਤਾਂ ਦੇ ਝਗੜੇ ਹੁੰਦੇ ਸਨ॥੧॥

*ਚੌਪਈ-* **ਜ਼ਾਤਿ ਪਾਤਿ ਨਹਿਂ ਬੱਧਜਤ ਜੇਈ। ਕੇਸ਼ ਕਾਛ ਨਹਿਂ ਮਾਨਹਿਂ ਤੇਈ।**
**'ਭੱਦਣ ਹੋਤਿ ਸੁ ਬੰਸ ਹਮਾਰੇ। ਤਿਸ ਕੋ ਤਜਾਗ ਨ ਅੰਗੀਕਾਰੇਂ॥ ੨॥**

ਜਿਹੜੇ ਜ਼ਾਤ ਪਾਤ ਵਿਚ ਬੰਨ੍ਹੇ ਹੋਏ ਨਹੀਂ ਸਨ ਤੇ ਕੇਸ਼ ਤੇ ਕੱਛ ਨੂੰ ਨਹੀਂ ਮੰਨਦੇ ਸਨ, ਕਹਿੰਦੇ ਸਨ, "ਸਾਡੀ ਵੰਸ਼ ਵਿਚ ਮੁੰਡਣ ਹੁੰਦੇ ਹਨ, ਅਸੀਂ ਉਸ ਨੂੰ ਛੱਡ ਕੇ ਸਿੱਖੀ ਅੰਗੀਕਾਰ ਨਹੀਂ ਕਰਾਂਗੇ॥੨॥

**ਸਿੱਖ ਕਦੀਮੀ ਹੈਂ ਗੁਰ ਕੇਰੇ। ਪਗ ਪਾਹੁਲ ਕੀ ਲੇਤਿ ਘਨੇਰੇ।**
**ਕਰਦ, ਕੇਸ, ਕਛ, ਰਹਿਤ ਜੁ ਨਜਾਰੀ। ਸੋ ਨ ਕਰਹਿਂ ਹਮ ਅੰਗੀਕਾਰੀ' ॥ ੩ ॥**

ਅਸੀਂ ਗੁਰੂ ਜੀ ਦੇ ਕਦੀਮੀਂ ਸਿੱਖ ਹਾਂ, ਅਸੀਂ ਚਰਨ ਕੰਵਲਾਂ ਦੀ ਪਾਹੁਲ ਲਈ ਹੈ। ਕਿਰਪਾਨ, ਕੇਸ਼, ਕੱਛ ਪਾ ਕੇ ਜਿਹੜੇ ਵਖਰੇ ਰਹਿੰਦੇ ਹਨ, ਉਸ ਨੂੰ ਅਸੀਂ ਅੰਗੀਕਾਰ ਨਹੀਂ ਕਰਾਂਗੇ" ॥੩॥

**ਇਸ ਪ੍ਰਕਾਰ ਜੋ ਹਠ ਕੋ ਕਰਤੇ। ਜਗ ਜੂਠਾਦਿਕ ਬਰਤਨ ਧਰਿਤੇ।**
**ਤਿਨ ਕਹੁ ਸਿੰਘ ਕਰਹਿਂ ਅਪਮਾਨਾ। ਨਜਾਰੇ ਭਏ ਖਾਨ ਅਰੁ ਪਾਨਾ॥ ੪ ॥**

ਇਸ ਪ੍ਰਕਾਰ ਜਿਹੜੇ ਹੱਠ ਕਰਦੇ ਸਨ ਤੇ ਤੰਬਾਕੂ ਆਦਿ ਕੁਰਹਿਤਾਂ ਦਾ ਸੇਵਨ ਕਰਦੇ ਸਨ। ਸਿੰਘ ਉਨ੍ਹਾਂ ਦਾ ਅਪਮਾਨ ਕਰਦੇ ਸਨ ਤੇ ਉਨ੍ਹਾਂ ਦਾ ਖਾਣਾ ਪੀਣਾ ਸਭ ਪ੍ਰਕਾਰ ਵਖਰਾ ਹੋ ਗਿਆ ਸੀ॥੪॥

**ਗੁਰੂ ਨਿਕਟ ਰਹਿ ਸਿਖੀਅਹਿ ਸੀਖ। ਹਿੰਦੁ ਤੁਰਕ ਦ੍ਵੈ ਤੇ ਭਿਨ ਦੀਖ।**
**ਜਗ ਸਮੁੰਦ੍ਰ ਤੇ ਸਾਰ ਨਿਕਾਰਾ। ਸੁਧਾ ਰਹਿਤ ਜਿਨ ਅੰਗੀਕਾਰਾ॥ ੫ ॥**

ਗੁਰੂ ਜੀ ਦੇ ਪਾਸ ਰਹਿ ਕੇ ਉਨ੍ਹਾਂ ਨੇ ਸਿੱਖਿਆ ਪ੍ਰਾਪਤ ਕੀਤੀ ਸੀ ਤੇ ਹਿੰਦੂ ਤੁਰਕ ਦੋਵਾਂ ਨਾਲੋਂ ਵੱਖ ਦਿਖਾਈ ਦਿੰਦੇ ਸਨ। ਜਗਤ ਸਮੁੰਦਰ ਦਾ ਜਿਨ੍ਹਾਂ ਅਰਕ ਕਢਿਆ ਹੈ, ਅੰਮ੍ਰਿਤ ਤੇ ਰਹਿਤ ਨੂੰ ਜਿਨ੍ਹਾਂ ਅੰਗੀਕਾਰ ਕੀਤਾ ਹੈ॥੫॥

**ਭਏ ਸਿੰਘ ਸੁਰ ਸੇ ਤਤਕਾਲਾ। ਹਲਤ ਪਲਤ ਸੁਖ ਲਹਜੋ ਬਿਸਾਲਾ।**
**ਕੇਤਿਕ ਪਾਹੁਲ ਖੰਡੇ ਕੀ ਲਹਿ। ਸੇਵ ਗੁਰੂ ਕੋ ਜਾਇਂ ਸਦਨ ਮਹਿਂ॥ ੬ ॥**

ਸਾਰੇ ਸਿੰਘ ਤੁਰਤ ਦੇਵਤਿਆਂ ਵਰਗੇ ਹੋ ਗਏ ਹਨ, ਇਸ ਦੁਨੀਆਂ ਅਤੇ ਅਗਲੀ ਦੁਨੀਆਂ ਦਾ ਵਿਸ਼ਾਲ ਸੁਖ ਪ੍ਰਾਪਤ ਕਰਦੇ ਹਨ। ਕਈ ਖੰਡੇ ਦੀ ਪਾਹੁਲ ਲੈਂਦੇ ਹਨ, ਗੁਰੂ ਜੀ ਦੀ ਸੇਵਾ ਕਰਕੇ ਆਪਣੇ ਘਰਾਂ ਨੂੰ ਚਲੇ ਜਾਂਦੇ ਹਨ॥੬॥

**ਕੇਤਿਕ ਜੀਵਨ ਮਰਨੇ ਮਾਂਹਿ। ਸੰਗੀ ਭਏ ਤਬਹਿ ਗੁਰ ਨਾਹਿ।**
**ਨਿਤਪ੍ਰਤਿ ਵਧਹਿ ਖਾਲਸਾ ਐਸੇ। ਉਪਬਨ ਮਹਿਂ ਤਰੁ ਸਿੰਚਤਿ ਜੈਸੇ॥ ੭ ॥**

ਕਈਆਂ ਨੇ ਜੀਉਣਾ ਮਰਨਾ ਗੁਰੂ ਸੁਆਮੀ ਦੇ ਨਾਲ ਸਾਂਝਾ ਕਰ ਲਿਆ ਸੀ। ਇਸ ਤਰ੍ਹਾਂ ਨਿਤਾ ਪ੍ਰਤਿ ਖਾਲਸਾ ਵਧਦਾ ਜਾਂਦਾ ਸੀ, ਜਿਵੇਂ ਸਿੰਜਿਆ ਹੋਇਆ ਬ੍ਰਿੱਛ ਬਾਗ਼ ਵਿਚ ਵੱਧਦਾ ਹੈ॥੭॥

**ਜਥਾ ਦੂਜ ਤੇ ਦੀਰਘ ਚੰਦ। ਦਿਨਪ੍ਰਤਿ ਹੋਵਹਿ ਤਥਾ ਬਿਲੰਦ।**
**ਸ਼ਸਤ੍ਰਨਿ ਕੋ ਵਿਸਾਹੁ ਨਹਿਂ ਕਰੈਂ। ਆਗੇ ਅਰਤਿ ਤਿਸੈ ਸੰਗ ਲਰੈਂ॥ ੮ ॥**

ਜਿਵੇਂ ਦੂਜ ਦਾ ਚੰਦ ਵਧਦਾ ਹੈ, ਦਿਨਾਂ ਪ੍ਰਤੀ ਵੱਡਾ ਹੁੰਦਾ ਜਾਂਦਾ ਹੈ, ਸ਼ਸਤਰਾਂ ਦਾ ਵਿਸਾਹ ਨਹੀਂ ਸੀ ਕਰਦੇ, ਜਿਹੜਾ ਅਗੋਂ ਅੜਦਾ ਸੀ ਉਸ ਨਾਲ ਲੜਦੇ ਸਨ॥੮॥

**ਸਹਿ ਨ ਸਕੈਂ ਉਚਿਤਾ ਰਿਪੁ ਕੇਰੀ। ਹੱਥਜਾਰਨਿ ਸੇ ਜੁਟ ਤਿਸ ਬੇਰੀ।**
**ਮਾਰਨ ਕੈ ਮਰਨੌ ਤਿਸ ਠੌਰ। ਇਸ ਬਿਧਿ ਪਰਜੋ ਜਗਤ ਮਹਿਂ ਰੌਰ॥ ੯ ॥**

ਵੈਰੀ ਦੀ ਉੱਚਤਾ ਸਹਿਣ ਨਹੀਂ ਸਨ ਕਰ ਸਕਦੇ, ਉਸੇ ਵੇਲੇ ਹਥਿਆਰ ਲੈ ਕੇ ਭਿੜ ਪੈਂਦੇ ਸਨ। ਉਸੇ ਵੇਲੇ ਉਸੇ ਸਥਾਨ ਤੇ ਮਰਨ ਮਾਰਨ ਨੂੰ ਤਿਆਰ ਹੋ ਜਾਂਦੇ ਸਨ। ਇਸ ਪ੍ਰਕਾਰ ਜਗਤ ਵਿਚ ਰੌਲਾ ਪੈ ਗਿਆ॥੯॥

ਦਸ ਕੈ ਬੀਸ ਸਿੰਘ ਕਿਤ ਹੋਇਂ। ਤਹਾਂ ਮਰਨ ਮਾਰਨ ਕਰਿ ਸੋਇ।
ਮਿਲਿ ਅਨੰਦਪੁਰ ਕੋ ਚਲਿ ਆਵੈਂ। ਸੁਖਦਾਨੀ ਕਹੁ ਦਰਸ਼ਨ ਪਾਵੈਂ॥ ੧੦॥

ਜਿਥੇ ਵੀ ਦਸ ਵੀਹ ਸਿੰਘ ਇਕੱਠੇ ਹੁੰਦੇ ਸਨ, ਉਥੇ ਹੀ ਮਰਨ ਮਾਰਨ ਕਰ ਦਿੰਦੇ ਸਨ। ਫਿਰ ਮਿਲ ਕੇ ਅਨੰਦਪੁਰ ਨੂੰ ਚਲ ਕੇ ਆ ਜਾਂਦੇ ਸਨ ਤੇ ਸੁੱਖਾਂ ਦੇ ਦਾਤੇ ਦੇ ਦਰਸ਼ਨ ਪਾਉਂਦੇ ਸਨ॥੧੦॥

ਚਹੁੰਦਿਸ਼ਿ ਤੇ ਹੁਇ ਮੇਲ ਇਕੱਤ੍ਰ। ਪਰਮ ਪਵਿੱਤ੍ਰ ਬਚਿੱਤ੍ਰ ਸੁ ਮਿੱਤ੍ਰ।
ਜੋ ਮਰਿ ਜਾਵੈ ਸੁਰਗ ਸਿਧਾਵੈ। ਹੁਇ ਘਾਇਲ ਅਨੰਦਪੁਰਿ ਆਵੈ॥ ੧੧॥

ਚਾਰੇ ਪਾਸਿਆਂ ਤੋਂ ਮੇਲ ਇਕੱਠਾ ਹੋ ਜਾਂਦਾ ਸੀ, ਪਰਮ ਪਵਿੱਤਰ ਸਾਰੇ ਵਚਿੱਤਰ ਮਿੱਤਰ ਸਨ। ਜਿਹੜਾ ਮਰ ਜਾਂਦਾ ਸੀ ਸਵਰਗਾਂ ਵਿਚ ਚਲੇ ਜਾਂਦਾ ਸੀ, ਜਿਹੜਾ ਘਾਇਲ ਹੋ ਜਾਂਦਾ ਸੀ, ਉਹ ਅਨੰਦਪੁਰ ਆ ਜਾਂਦਾ ਸੀ॥੧੧॥

ਸਾਲ ਪੱਤ੍ਰ ਸਤਿਗੁਰ ਤਿਸ ਦੇਤਿ। ਇਕ ਦੁਇ ਦਿਨ ਮਹਿਂ ਬਨਹਿ ਸੁਚੇਤ।
ਸ਼ਸਤ੍ਰ ਸੰਭਾਰ ਉਠੇ ਰਣ ਕਰਿਬੇ। ਪੀਰਾ ਨਹੀਂ ਘਾਵ ਕੀ ਧਰਿਬੇ॥ ੧੨॥

ਜ਼ਖ਼ਮਾਂ ਨੂੰ ਮੇਲਣ ਵਾਲਾ ਇਕ ਪੱਤਾ 'ਸਾਲ ਪੱਤਰ' ਸਤਿਗੁਰੂ ਜੀ ਦਿੰਦੇ ਸਨ, ਇਕ ਦੋ ਦਿਨਾਂ ਵਿਚ ਹੀ ਜ਼ਖ਼ਮੀਂ ਸੁਚੇਤ ਹੋ ਜਾਂਦਾ ਸੀ। ਸ਼ਸਤਰ ਸੰਭਾਲ ਕੇ ਉੱਠ ਕੇ ਯੁੱਧ ਕਰਨ ਲੱਗ ਜਾਂਦਾ ਸੀ। ਫਿਰ ਜ਼ਖ਼ਮ ਦੀ ਪੀੜ ਨਹੀਂ ਸੀ ਰਹਿੰਦੀ॥੧੨॥

ਕਾਰੀਗਰ ਅਨੇਕ ਬੁਲਵਾਏ। ਕਹਿ ਆਯੁਧ ਬਹੁ ਬਿਧਿ ਬਨਵਾਏ।
ਅਨਿਕ ਪ੍ਰਕਾਰਨਿ ਤੀਰ ਅਨਾਏ। ਖਰ ਖਪਰੇ ਫੌਲਾਦ ਕਰਾਏ॥ ੧੩॥

ਬਹੁਤ ਕਾਰੀਗਰ ਬੁਲਵਾਏ ਤੇ ਕਹਿ ਕੇ ਬਹੁਤ ਵਿਧੀਆਂ ਨਾਲ ਸ਼ਸਤਰ ਬਣਵਾਏ। ਅਨੇਕਾਂ ਪ੍ਰਕਾਰ ਦੇ ਤੀਰ ਘੜਵਾਏ, ਫੌਲਾਦ ਦੇ ਬੜੇ ਤੇਜ਼ ਖਪਰੇ ਬਣਵਾਏ॥੧੩॥

ਸੇਲੇ ਗਨ ਅਧ ਚੰਦ੍ਰਾਕਾਰ। ਤੁੱਕੇ, ਮੀਨ ਮੁਖੇ, ਖਰ ਧਾਰ।
ਗਨ ਬਦਾਮਚੇ ਆਦਿਕ ਘਨੇ। ਏਕ ਮੁਹਰ ਕੰਚਨ ਕੇ ਸਨੇ॥ ੧੪॥

ਬਹੁਤ ਨੇਜ਼ੇ ਅਤੇ ਅੱਧੇ ਚੰਦ੍ਰਾਕਾਰ ਭਾਲੇ ਬਣਵਾਏ, ਕਿੱਕਰ ਦੀ ਡਲੀ ਵਰਗੇ ਦੰਦੇਦਾਰ ਤੀਰ ਘੜਵਾਏ, ਮੱਛੀ ਦੇ ਮੂੰਹ ਵਰਗੀ ਮੁਖੀ ਵਾਲੇ ਤੀਰ ਵੀ ਬਣਵਾਏ। ਕਈ ਬਦਾਮ ਵਰਗੀ ਮੁਖੀ ਵਾਲੇ ਤੀਰ ਬਣਾਏ, ਜਿਨ੍ਹਾਂ ਨੂੰ ਸੋਨੇ ਦੀ ਇਕ ਮੁਹਰ ਲੱਗੀ ਹੁੰਦੀ ਸੀ॥੧੪॥

ਬਾਨ ਹਜ਼ਾਰਹੁਂ ਗੁਰ ਬਨਵਾਏ। ਜਿਨ ਤੇ ਚਾਹਤਿ ਦੁਸ਼ਟ ਖਪਾਏ।
ਪੁਰਿ ਮੁਲਤਾਨ ਆਦਿ ਤੇ ਦੂਰ। ਦੀਹ ਕਠੋਰ ਕੁਦੰਡਹਿ ਰੂਰ॥ ੧੫॥

ਗੁਰੂ ਜੀ ਨੇ ਇਸ ਪ੍ਰਕਾਰ ਦੇ ਹਜ਼ਾਰਾਂ ਤੀਰ ਬਣਵਾਏ, ਜਿਨ੍ਹਾਂ ਨਾਲ ਉਹ ਦੁਸ਼ਟਾਂ ਨੂੰ ਮਾਰਨਾ ਚਾਹੁੰਦੇ ਸਨ। ਮੁਲਤਾਨ ਆਦਿ ਨਗਰਾਂ ਤੋਂ ਦੂਰ ਤੋਂ ਸਖਤ ਤੇ ਸੋਹਣੇ ਧਨੁੱਖ ਮੰਗਵਾਏ॥੧੫॥

ਤਾਂਹਿ ਬਨਾਇ ਆਨਿ ਗੁਰ ਦੇਤਿ। ਮਨ ਭਾਵਤਿ ਬਖਸ਼ਿਸ਼ ਕੋ ਲੇਤਿ।
ਕਿਤ ਤੇ ਤੋਮਰ, ਤਰ ਤਰਵਾਰੈਂ। ਆਨੈ ਕੋ ਦਰਸ਼ਨ ਅਬਿਚਾਰੇ॥ ੧੬॥

ਉਥੇ ਬਣਾ ਕੇ ਉਹ ਗੁਰੂ ਜੀ ਨੂੰ ਲਿਆ ਕੇ ਦਿੰਦੇ ਸਨ ਤੇ ਮਨ ਭਾਉਂਦੀਆਂ ਬਖਸ਼ਿਸ਼ਾਂ ਪ੍ਰਾਪਤ ਕਰਦੇ ਸਨ। ਕਿਸੇ ਸਥਾਨ ਤੋਂ ਬਹੁਤ ਨੇਜ਼ੇ ਅਤੇ ਤਲਵਾਰਾਂ ਸੁਤੇ ਸਿਧ ਦਰਸ਼ਨ ਕਰਨ ਆਏ ਸਿੰਘ ਲੈ ਆਉਂਦੇ ਸਨ॥੧੬॥

ਅਧਿਕ ਦਰਬ ਤੇ ਲੇ ਲੇ ਜਾਂਹਿ। ਰੀਝਹਿਂ ਮੌਜ ਦੇਤਿ ਗੁਰ ਤਾਂਹਿ।
ਅਨਿਕ ਬਿਧਿਨਿ ਕੀ ਬਨਹਿਂ ਤੁਫੰਗ। ਲਘੁ ਦੀਰਘ ਸੁੰਦਰ ਸਰਬੰਗ॥੧੭॥

ਬਹੁਤ ਧਨ ਖਰਚ ਖਰਚ ਕੇ ਹਥਿਆਰ ਲੈ ਲੈ ਕੇ ਗੁਰੂ ਜੀ ਪਾਸ ਜਾਂਦੇ ਸਨ, ਗੁਰੂ ਜੀ ਰੀਝ ਕੇ ਉਨ੍ਹਾਂ ਨੂੰ ਬਖਸ਼ਿਸ਼ ਦਿੰਦੇ ਸਨ। ਅਨੇਕ ਪ੍ਰਕਾਰ ਦੀਆਂ ਬੰਦੂਕਾਂ ਬਣਦੀਆਂ ਸਨ, ਛੋਟੀਆਂ ਵੱਡੀਆਂ ਸਭ ਪ੍ਰਕਾਰ ਸੁੰਦਰ ਹੁੰਦੀਆਂ ਸਨ॥੧੭॥

ਸਤਿਗੁਰ ਚਢਹਿਂ ਅਖੇਰ ਬਹਾਨੇ। ਦੂਰ ਦੂਰ ਲਗਿ ਦੂਨ ਪਯਾਨੇ।
ਜਹਿਂ ਜਾਨਤਿ ਬੇਮੁਖ ਕੋ ਬਾਸਾ। ਤਹਾਂ ਜਾਇ ਪ੍ਰਭੁ ਕਰਨਿ ਬਿਨਾਸ਼ਾ॥ ੧੮॥

ਸਤਿਗੁਰੂ ਜੀ ਸ਼ਿਕਾਰ ਦੇ ਬਹਾਨੇ ਚੜ੍ਹਾਈ ਕਰਦੇ ਸਨ ਤੇ ਦੂਰ ਦੂਰ ਤੱਕ ਦੂਨ ਵਿਚ ਚਲੇ ਜਾਂਦੇ ਸਨ। ਜਿੱਥੇ ਸਮਝਦੇ ਸੀ ਕਿ ਬੇਮੁਖਾਂ ਦਾ ਵਾਸਾ ਹੈ, ਉਸ ਸਥਾਨ ਨੂੰ ਗੁਰੂ ਜੀ ਨਾਸ਼ ਕਰ ਦਿੰਦੇ ਸਨ॥੧੮॥

ਸਹਿ ਨ ਸਕਹਿਂ ਗੁਰ ਕੀ ਅਸਵਾਰੀ। ਨਿਕਸਹਿਂ ਦੁਸ਼ਟ ਸ਼ਸਤ੍ਰ ਗਹਿ ਭਾਰੀ।
ਸ਼ਕਤੀ, ਸੇਲੇ, ਸਾਂਗ, ਸਰੋਹੀ। ਅਰਹਿਂ ਆਨਿ ਖਲ ਮੂਰਖ ਦ੍ਰੋਹੀ॥ ੧੯॥

ਜਿਹੜੇ ਗੁਰੂ ਜੀ ਦੀ ਅਸਵਾਰੀ ਨੂੰ ਬਰਦਾਸ਼ਤ ਨਹੀਂ ਸੀ ਕਰ ਸਕਦੇ ਤੇ ਦੁਸ਼ਟ ਭਾਰੀ ਸ਼ਸਤਰ ਫੜ ਕੇ ਬਾਹਰ ਨਿਕਲਦੇ ਸਨ। ਬਰਛੀਆਂ, ਭਾਲੇ, ਨੇਜ਼ੇ, ਤਲਵਾਰਾਂ ਲੈ ਕੇ ਆ ਕੇ ਸਾਹਮਣੇ ਅੜ ਜਾਂਦੇ ਸਨ॥੧੯॥

ਤਿਨ ਕਹੁ ਮਾਰਿ ਕੂਟ ਗੁਰ ਆਵੈਂ। ਕ੍ਰਿਖੀ ਸਕਲ ਕੀ ਕਹੀ ਕਰਾਵੈਂ।
ਨਿਤ ਪ੍ਰਤਿ ਚਢਹਿ ਖਾਲਸਾ ਦੂਣ। ਦਿਨ ਦਿਨ ਵਾਧਾ ਦੂਨ ਚਗੂਣ॥੨੦॥

ਉਹਨਾਂ ਨੂੰ ਮਾਰ ਕੁੱਟ ਕੇ ਗੁਰੂ ਜੀ ਆਉਂਦੇ ਸਨ। ਸਾਰਿਆਂ ਦੀ ਖੇਤੀ ਨਾਸ਼ ਕਰ ਦਿੰਦੇ ਸਨ। ਨਿਤਾਪ੍ਰਤੀ ਖਾਲਸਾ ਦੂਣ ਵਿਚ ਚੜ੍ਹਾਈ ਕਰਦਾ ਸੀ ਤੇ ਦਿਨ ਬ-ਦਿਨ ਦੂਣ ਵਿਚ ਦੂਣਾ ਚੌਗੁਣਾ ਵਾਧਾ ਹੁੰਦਾ ਸੀ॥੨੦॥

ਜੋ ਸੰਗਤਿ ਕੋ ਆਵਤਿ ਰੋਕੈ। ਸੋ ਤਤਕਾਲ ਸ਼ੋਕ ਅਵਿਲੋਕੈ।
ਗ੍ਰਾਮ ਦ੍ਵੈ ਤੀਨਕ ਮਾਰਿ ਨਿਵਾਰੇ। ਕਰਜੋ ਥੇਹੁ ਘਰ ਢਾਹਤਿ ਸਾਰੇ॥ ੨੧॥

ਜਿਹੜਾ ਆਉਂਦੀ ਸੰਗਤ ਨੂੰ ਰੋਕਦਾ ਸੀ, ਉਹ ਤੁਰਤ ਦੁਖ ਨੂੰ ਵੇਖ ਲੈਂਦਾ ਸੀ। ਦੋ ਤਿੰਨ ਪਿੰਡ ਮਾਰ ਕੇ ਨਾਸ਼ ਕਰ ਦਿੱਤੇ, ਉਨ੍ਹਾਂ ਦੇ ਘਰਾਂ ਨੂੰ ਥੇਹ ਬਣਾ ਦਿੱਤਾ ਤੇ ਸਾਰੇ ਢਾਹ ਕੇ ਢੇਰੀ ਕਰ ਦਿੱਤੇ॥੨੧॥

ਯਾਂਤੇ ਪਰੀ ਧਾਂਕ ਜਹਿਂ ਕਹਾਂ। ਸੰਗਤਿ ਕੋ ਨ ਕਹੈ ਕੁਛ ਕਹਾਂ।
ਬੀਚ ਸਿੰਘ ਹੁਇਂ ਆਯੁਧ ਧਾਰੀ। ਫਤੇ ਗੁਰੂ ਕੀ ਗਰਜਿ ਉਚਾਰੀ॥ ੨੨॥

ਇਸ ਪ੍ਰਕਾਰ ਜਿੱਥੇ ਕਿੱਥੇ ਗੁਰੂ ਜੀ ਦੀ ਧਾਂਕ ਪੈ ਗਈ, ਫਿਰ ਕਿਤੇ ਵੀ ਕੋਈ ਸੰਗਤ ਨੂੰ ਕੁਝ ਨਹੀਂ ਸੀ ਕਹਿੰਦਾ। ਇਸ ਪ੍ਰਕਾਰ ਬਹੁਤ ਸਿੰਘ ਸ਼ਸਤਰਧਾਰੀ ਹੋ ਗਏ ਤੇ ਗੁਰੂ ਦੀ ਫ਼ਤਹਿ ਨੂੰ ਗੱਜ ਕੇ ਸੁਣਾਉਂਦੇ ਸਨ॥੨੨॥

ਵਧੇ ਖਾਲਸਾ ਅ੍ਨਗਨ ਜਜੋਂ ਜਜੋਂ। ਧੂਮਧਾਮ ਕੋ ਘਾਲਤਿ ਤਜੋਂ ਤਜੋਂ।
ਜੋ ਤੁਰਕਨ ਕੇ ਬਨਤਿ ਬਿਗਾਰੀ। ਹੁਤੇ ਦੀਨ ਰਹਿ ਨਿਤ ਅ੍ਨੁਸਾਰੀ॥ ੨੩॥

ਜਿਵੇਂ ਜਿਵੇਂ ਖਾਲਸਾ ਅਣਗਿਣਤ ਵਧਦਾ ਜਾਂਦਾ ਸੀ, ਤਿਵੇਂ ਤਿਵੇਂ ਉਹ ਬੜੀ ਧੂਮ ਧਾਮ ਨਾਲ ਘਾਲਣਾ ਕਰ ਰਿਹਾ ਸੀ। ਜਿਹੜੇ ਤੁਰਕਾਂ ਦੀ ਵਿਗਾਰ ਕੱਢਣ ਵਾਲੇ ਸਨ, ਉਹ ਦੀਨ ਰਹਿ ਕੇ ਸਦਾ ਗੁਰੂ ਜੀ ਦੀ ਆਗਿਆ ਅਨੁਸਾਰ ਰਹਿੰਦੇ ਸਨ॥੨੩॥

ਸੋ ਖੰਡੇ ਕੀ ਪਾਹੁਲ ਲੈ ਕੈ। ਸ਼ਸਤ੍ਰ ਆਪਣੇ ਸੰਗ ਸਜੈ ਕੈ।
ਸੋ ਪਤਿਸ਼ਾਹਨ ਕੋ ਪਤਿਸ਼ਾਹੂ। ਗੁਰ ਪ੍ਰਤਾਪ ਤੇ ਬਦਹਿਂ ਨ ਕਾਹੂ॥ ੨੪॥

ਖੰਡੇ ਦੀ ਪਾਹੁਲ ਲੈ ਕੇ, ਸ਼ਸਤਰ ਆਪਣੇ ਸਰੀਰ ਨਾਲ ਸਜਾ ਕੇ ਉਹ ਪਾਤਿਸ਼ਾਹਾਂ ਦੇ ਪਾਤਿਸ਼ਾਹ ਬਣ ਜਾਂਦੇ ਸਨ ਤੇ ਫਿਰ ਗੁਰੂ ਜੀ ਦੇ ਪ੍ਰਤਾਪ ਨਾਲ ਕਿਸੇ ਨੂੰ ਵੀ ਕੁਝ ਨਹੀਂ ਜਾਣਦੇ ਸਨ॥੨੪॥

ਜੋ ਬੋਲਹਿ ਕਟੁ ਬਾਕ ਅਲਪ ਹੀ। ਸ਼ਸਤ੍ਰ ਪ੍ਰਹਾਰਹਿਂ ਸ਼ੱਤ੍ਰ ਸੁ ਥਪਹੀ।
ਖੰਡੇ ਕੀ ਪਾਹੁਲ ਮੈਂ ਸ਼ਕਤਿ। ਪੁਨ ਹੋਵਹਿਂ ਸ਼ਸਤ੍ਰਨਿ ਸੰਜੁਗਤ॥ ੨੫॥

ਥੋੜ੍ਹਾ ਜਿਹਾ ਵੀ ਜਿਹੜਾ ਕੜਵਾ ਬੋਲਦਾ ਹੈ, ਸ਼ਸਤਰਾਂ ਦੇ ਵਾਰ ਕਰਕੇ ਉਸ ਦਾ ਮੂੰਹ ਠੱਪ ਦਿੰਦੇ ਸਨ। ਖੰਡੇ ਦੀ ਪਾਹੁਲ ਵਿਚ ਇਹ ਸ਼ਕਤੀ ਹੈ, ਫਿਰ ਸ਼ਸਤਰਾਂ ਸਹਿਤ ਹੋਣਾ ਹੋਰ ਵੀ ਵਡਿਆਈ ਹੈ॥੨੫॥

ਮਹਾਂ ਰੰਕ ਜੋ ਦੀਨ ਸਦਾਈ। ਜੋਧਾ ਬਨਹਿਂ ਨ ਮਿਟਹਿਂ ਕਦਾਈ।
ਜਿਨ ਕੈ ਸੌਚ ਸ਼ਨਾਨ ਨ ਕੋਈ। ਸੋ ਬਿੱਪ੍ਰਨ ਤੇ ਉੱਤਮ ਹੋਈ॥ ੨੬॥

ਬਹੁਤ ਗ਼ਰੀਬ ਜਿਹੜੇ ਸਦਾ ਦੀਨ ਰਹਿੰਦੇ ਸਨ, ਉਹ ਯੋਧੇ ਬਣ ਜਾਂਦੇ ਸਨ ਤੇ ਕਦੇ ਵੀ ਖਤਮ ਨਹੀਂ ਸੀ ਹੁੰਦੇ। ਜਿਹੜੇ ਕਦੀ ਸੌਚ ਇਸ਼ਨਾਨ ਨਹੀਂ ਸੀ ਕਰਦੇ, ਉਹ ਬ੍ਰਾਹਮਣਾਂ ਨਾਲੋਂ ਵੀ ਉੱਤਮ ਹੋ ਗਏ ਸਨ॥੨੬॥

ਜਿਨ ਕੀ ਕੁਲ ਮੂਢਨਿ ਕੀ ਮਹਾਂ। ਅੱਖਜਰ ਭੇਵ ਨ ਜਾਨਹਿਂ ਕਹਾਂ।
ਸੋ ਪੰਡਿਤ ਪਢਿ ਪਢਿ ਤਬਿ ਬਨੇ। ਨਿਜ ਸਮਤਾ ਕਿਸ ਕੋ ਨਹਿਂ ਗਿਨੇਂ॥੨੭॥

ਜਿਨ੍ਹਾਂ ਦੀ ਕੁਲ ਮਹਾਂ ਮੂਰਖਾਂ ਦੀ ਸੀ ਤੇ ਜਿਹੜੇ ਅੱਖਰ ਭੇਦ ਨਹੀਂ ਜਾਣਦੇ ਸਨ। ਉਹ ਪੜ੍ਹ ਪੜ੍ਹ ਵੱਡੇ ਵਿਦਵਾਨ ਬਣ ਗਏ ਤੇ ਆਪਣੇ ਬਰਾਬਰ ਕਿਸੇ ਨੂੰ ਵੀ ਨਹੀਂ ਗਿਣਦੇ ਸਨ॥੨੭॥

ਸਤਿਗੁਰੂ ਸ੍ਰੀ ਗੋਬਿੰਦ ਸਿੰਘ ਕਰੁਨਾ। ਪਾਇ ਭਲੇ ਜੁਗ ਚਾਰੋ ਬਰਨਾ।
ਇਮ ਗਾਦਰ ਤੇ ਸ਼ੇਰ ਬਨਾਏ। ਬਾਇਸ ਹੰਸੁ-ਚਾਲ ਸਿਖਰਾਏ॥ ੨੮॥

ਸਤਿਗੁਰੂ ਸ੍ਰੀ ਗੋਬਿੰਦ ਸਿੰਘ ਦੀ ਕਿਰਪਾ-ਦ੍ਰਿਸ਼ਟੀ, ਕਲਯੁਗ ਵਿਚ ਭਲੀ ਪ੍ਰਕਾਰ ਚਾਰੇ ਵਰਣਾਂ ਨੇ ਪਾਈ ਹੈ। ਇਸ ਤਰ੍ਹਾਂ ਗਿੱਦੜਾਂ ਤੋਂ ਸ਼ੇਰ ਬਣਾਏ ਹਨ ਤੇ ਕਾਵਾਂ ਨੂੰ ਹੰਸਾਂ ਦੀ ਚਾਲ ਚਲਣੀ ਸਿਖਾ ਦਿੱਤੀ ਹੈ॥੨੮॥

ਮਿਹਨਤ ਕਰਹਿਂ ਮਜੂਰੀ ਪਾਵਹਿਂ। ਸੋ ਹਯ ਗਯ ਚਢਿ ਪੰਥ ਸਿਧਾਵਹਿਂ।
ਲੋਕ ਪ੍ਰਲੋਕ ਨ ਜਾਨਹਿਂ ਜੋਊ। ਸੱਤਿਨਾਮ ਸਿਮਰੇ ਤਰਿ ਸੋਊ॥ ੨੯॥

ਜਿਹੜੇ ਮਿਹਨਤ ਕਰਕੇ ਮਜ਼ਦੂਰੀ ਪਾਉਂਦੇ ਸਨ, ਉਹ ਘੋੜਿਆਂ ਤੇ ਚੜ੍ਹ ਕੇ ਸਫ਼ਰ ਕਰਦੇ ਹਨ। ਜਿਹੜੇ ਲੋਕ ਪਰਲੋਕ ਨੂੰ ਨਹੀਂ ਜਾਣਦੇ ਸਨ, ਉਹ ਸਤਿਨਾਮ ਦਾ ਸਿਮਰਨ ਕਰਕੇ ਤਰ ਜਾਂਦੇ ਹਨ॥੨੯॥

ਕੌਨ ਕੌਨ ਇਸ ਬਿਧਿ ਬਡਿਆਈ। ਕਲਗ਼ੀਧਰ ਕੀ ਕਹਹਿਂ ਬਨਾਈ।
ਆਗੇ ਜਗ ਮਹਿਂ ਭਯੋ ਨ ਕੋਊ। ਇਮ ਉਪਕਾਰ ਕਰਹਿ ਜਗ ਜੋਊ॥ ੩੦॥

ਕਿਹੜੀ ਕਿਹੜੀ ਇਸ ਪ੍ਰਕਾਰ ਸਤਿਗੁਰੂ ਜੀ ਦੀ ਵਡਿਆਈ, ਕੋਈ ਬਣਾ ਕੇ ਕਹੇ। ਅੱਗੇ ਨਾ ਕੋਈ ਜਗਤ ਵਿਚ ਐਸਾ ਹੋਇਆ ਹੈ, ਜਿਹੜਾ ਜਗਤ 'ਤੇ ਇਸ ਪ੍ਰਕਾਰ ਉਪਕਾਰ ਕਰੇ॥੩੦॥

ਰਾਮ ਚੰਦ੍ਰ ਆਦਿਕ ਅਵਤਾਰ। ਕਰੇ ਤਿਨਹੁਂ ਭੀ ਬਡ ਉਪਕਾਰ।
ਬਿਦਤਿ ਅਹੈਂ ਜਗ ਨਾਂਹਿ ਨ ਛਾਨੇ। ਸੁਨਿ ਪਠਿ ਕਥਾ ਸੁਮਤਿ ਸਭਿ ਜਾਨੇਂ॥੩੧॥

ਰਾਮ ਚੰਦਰ ਆਦਿ ਜਿਹੜੇ ਅਵਤਾਰ ਹੋਏ ਹਨ, ਉਨ੍ਹਾਂ ਵੀ ਬਹੁਤ ਵੱਡੇ ਵੱਡੇ ਉਪਕਾਰ ਕੀਤੇ ਹਨ। ਉਹ ਸਾਰੇ ਜਗਤ ਵਿਚ ਪ੍ਰਗਟ ਹਨ, ਕੋਈ ਲੁਕੇ ਛਿਪੇ ਨਹੀਂ ਹਨ, ਸ੍ਰੇਸ਼ਟ ਬੁੱਧੀ ਵਾਲੇ ਸੁਣ ਪੜ੍ਹ ਕੇ ਸਭ ਜਾਣਦੇ ਹਨ॥੩੧॥

ਜਥਾ ਜੋਗ ਜੇ ਕਰਹਿਂ ਬਿਚਾਰਨ। ਇਨਹੁਂ ਸਾਰਖੇ ਭੇ ਉਪਕਾਰਿ ਨ।
ਮੂਢ ਰੰਕ ਜੋ ਪੁਸ਼ਤਨ ਕੇਰੇ। ਜੁਗ ਲੋਕਨਿ ਸੁਖ ਤਿਨਹੁਂ ਘਨੇਰੇ॥ ੩੨॥

ਪਰ ਯਥਾ ਯੋਗ ਜੇ ਵਿਚਾਰ ਕਰੀਏ ਤਾਂ ਇਨ੍ਹਾਂ ਦੇ ਕਲਗ਼ੀਧਰ ਜੀ ਵਰਗੇ ਉਪਕਾਰ ਨਹੀਂ ਹਨ। ਮੂਰਖ ਗ਼ਰੀਬ ਲੋਕ ਜਿਹੜੇ ਪੁਸ਼ਤਾਂ ਤੋਂ ਪਿਸਦੇ ਆ ਰਹੇ ਸਨ, ਉਨ੍ਹਾਂ ਨੂੰ ਦੋਵਾਂ ਲੋਕਾਂ ਦੇ ਬਹੁਤ ਸੁਖ ਦਿੱਤੇ ਹਨ॥੩੨॥

ਜ਼ਾਹਰ ਮਹਾਂ ਜਗਤ ਮਹੁੰ ਸਾਰੇ। ਧੰਨ ਧੰਨ ਗੁਰ ਪਰਮ ਉਦਾਰੇ।
ਜੋ ਮਹਿੰਮਾ ਲਖਿ ਪਰੇ ਨ ਸ਼ਰਨੀ। ਹਿੰਦੂ ਜਨਮ ਨ ਲਖਿ ਗੁਰ ਕਰਨੀ॥੩੩॥

ਇਹ ਸਾਰੇ ਜਗਤ ਵਿਚ ਪ੍ਰਗਟ ਹੈ, ਧੰਨ ਧੰਨ ਪਰਮ ਉਦਾਰ ਗੁਰੂ ਜੀ ਹਨ। ਉਨ੍ਹਾਂ ਦੀ ਮਹਿਮਾ ਜਾਣ ਕੇ ਉਨ੍ਹਾਂ ਦੀ ਸ਼ਰਨ ਪੈਣਾ ਚਾਹੀਦਾ ਹੈ। ਗੁਰੂ ਜੀ ਦਾ ਹਿੰਦੂ ਜਨਮ ਨਾ ਜਾਣੋ॥੩੩॥

ਹਿੰਦੂ ਧਰਮ ਕੋ ਰਾਖਨਿ ਕੀਨਾ। ਰਾਜ ਤੇਜ ਤੁਰਕਨਿ ਕੋ ਛੀਨਾ।
ਅਸ ਮਹਿੰਮਾ ਕੋ ਜਾਨੈ ਜੋਇ ਨ। ਅਸ ਕ੍ਰਿਤਘਨੀ ਤਿਨੈ ਸਮ ਕੋਇ ਨ॥੩੪॥

ਉਨ੍ਹਾਂ ਨੇ ਹਿੰਦੂ ਧਰਮ ਦੀ ਰੱਖਿਆ ਕੀਤੀ ਹੈ ਤੇ ਤੁਰਕਾਂ ਦੇ ਰਾਜ ਦੇ ਤੇਜ ਨੂੰ ਖੋਹ ਲਿਆ ਸੀ। ਜਿਹੜਾ ਉਨ੍ਹਾਂ ਦੀ ਐਸੀ ਮਹਿਮਾ ਨੂੰ ਨਹੀਂ ਜਾਣਦਾ ਹੈ, ਉਸ ਵਰਗਾ ਅਕ੍ਰਿਤਘਣ ਕੋਈ ਨਹੀਂ॥੩੪॥

ਧੰਨ ਧੰਨ ਸਤਿਗੁਰ ਸੁਖਦਾਤੇ। ਕਰਜੋ ਖਾਲਸਾ ਪ੍ਰਗਟ ਬਿਧਾਤੇ।
ਅਵਿਨੀ ਭਾਰ ਨਿਵਾਰਨ ਕਾਰਨ। ਰਚਜੋ ਬੈਰ ਤੁਰਕਨਿ ਸੰਗ ਦਾਰੁਨ॥੩੫॥

ਸੁੱਖਾਂ ਦੇ ਦਾਤੇ ਸਤਿਗੁਰੂ ਜੀ ਧੰਨ ਹਨ, ਵਿਧਾਤੇ ਨੇ ਖਾਲਸੇ ਨੂੰ ਪ੍ਰਗਟ ਕੀਤਾ ਹੈ। ਧਰਤੀ ਦਾ ਭਾਰ ਹੌਲਾ ਕਰਨ ਵਾਸਤੇ ਤੁਰਕਾਂ ਨਾਲ ਭਾਰੀ ਵੈਰ ਪਾ ਲਿਆ॥੩੫॥

ਗਿਰਪਤਿ ਸੰਗ ਬ੍ਰਿਧਾਯਹੁ ਝੇਰੇ। ਜਿਸ ਤੇ ਆਨਹਿਂ ਤੁਰਕ ਘਨੇਰੇ।
ਜਜੋਂ ਜਜੋਂ ਆਵਹਿਂ ਤਜੋਂ ਤਜੋਂ ਘਾਵਹਿਂ। ਇਹੀ ਬਜੋਂਤ ਸਤਿਗੁਰੂ ਬਨਾਵਹਿਂ॥੩੬॥

ਪਹਾੜੀ ਰਾਜਿਆਂ ਨਾਲ ਝਗੜੇ ਵਧਾ ਲਏ, ਜਿਸ ਕਰਕੇ ਬਹੁਤ ਤੁਰਕ ਆਏ। ਜਿਵੇਂ ਜਿਵੇਂ ਤੁਰਕ ਆਉਂਦੇ ਸਨ, ਤਿਵੇਂ ਤਿਵੇਂ ਉਨ੍ਹਾਂ ਨੂੰ ਮਾਰਦੇ ਸਨ। ਇਹੋ ਵਿਉਂਤ ਸਤਿਗੁਰੂ ਜੀ ਬਣਾਉਂਦੇ ਸਨ॥੩੬॥

ਭੀਮਚੰਦ ਆਦਿਕ ਸਭਿ ਰਾਜੇ। ਮਿਲਜੋ ਨ ਗੁਰ ਸਮ, ਕਰਹਿਂ ਕੁਕਾਜੇ।
ਗੁਰ ਮਾਯਾ ਸੋ ਪ੍ਰੇਰਨ ਕਰੇ। ਤੁਰਕ ਸ਼ਰਨਿ ਪਹੁੰਚਨਿ ਚਿਤ ਧਰੇ॥੩੭॥

ਭੀਮ ਚੰਦ ਆਦਿ ਸਾਰੇ ਰਾਜੇ, ਗੁਰੂ ਜੀ ਵਾਂਗ ਨਾ ਮਿਲੇ ਤੇ ਉਹ ਪੁੱਠੇ ਕਾਰਜ ਕਰਦੇ ਸਨ। ਗੁਰੂ ਜੀ ਆਪਣੀ ਮਾਇਆ ਨਾਲ ਉਨ੍ਹਾਂ ਨੂੰ ਪ੍ਰੇਰਦੇ ਸਨ ਤਾਂਕਿ ਪਹਾੜੀ ਰਾਜੇ ਤੁਰਕਾਂ ਦੀ ਸ਼ਰਨ ਲੈਣ ਵਾਸਤੇ ਉਨ੍ਹਾਂ ਦੇ ਪਾਸ ਚਿੱਤ ਵਿਚ ਪ੍ਰੇਮ ਧਾਰਕੇ ਪਹੁੰਚਣ॥੩੭॥

ਨਿਤ ਪੁਕਾਰ ਪਰਜਾ ਕੀ ਸੁਨੈਂ। ਮਿਲਿ ਮਿਲਿ ਰਾਜੇ ਜਤਨਨਿ ਗੁਨੈਂ।
'ਦਿੱਲੀ ਚਲਹਿਂ ਕਹਹਿਂ ਅਹਿਵਾਲ। ਸੁਨਿ ਕਰਿ ਸੂਬਾ ਰਿਸਹਿ ਬਿਸਾਲ॥੩੮॥

ਪਹਾੜੀ ਰਾਜੇ ਸਦਾ ਪਰਜਾ ਦੀ ਪੁਕਾਰ ਸੁਣਦੇ ਸਨ ਤੇ ਆਪਸ ਵਿਚ ਸਲਾਹਾਂ ਕਰਦੇ ਸਨ। "ਦਿੱਲੀ ਜਾ ਕੇ ਆਪਣਾ ਹਾਲ ਸੁਣਾਉਂਦੇ ਹਾਂ, ਇਹ ਸੁਣ ਕੇ ਸੂਬਾ ਬਹੁਤ ਗੁੱਸੇ ਵਿਚ ਆ ਜਾਵੇਗਾ॥੩੮॥

ਇਕ ਉਮਰਾਵ ਪੈਂਡ ਖਾਂ ਮਾਰਾ। ਦੀਨਬੇਗ ਘਾਯਲ ਕਰਿ ਡਾਰਾ।
ਸੈਨਾ ਦੀਰਘ ਮਾਰਿ ਪਲਾਈ। ਕਿਮ ਹਮਰੋ ਦਲ ਠਹਿਰ ਸਕਾਈ॥੩੯॥

ਇਕ ਪੈਂਡ ਖ਼ਾਂ ਉਮਰਾਵ ਮਾਰ ਦਿੱਤਾ ਹੈ, ਦੂਸਰਾ ਦੀਨ ਬੇਗ ਉਮਰਾਵ ਜ਼ਖ਼ਮੀਂ ਕਰ ਦਿੱਤਾ ਹੈ, ਬਹੁਤ ਸੈਨਾ ਮਾਰ ਕੇ ਭਜਾ ਦਿੱਤੀ ਹੈ, ਸਾਡੀ ਸੈਨਾ ਉਨ੍ਹਾਂ ਦੇ ਅੱਗੇ ਕਿਵੇਂ ਠਹਿਰ ਸਕਦੀ ਸੀ॥੩੯॥

**ਸ਼ਾਹੁ ਚਢਜੋ ਗਾ ਦੱਖਣ ਬਿਖੈ। ਇਹ ਸੂਬਾ ਸਗਰੀ ਬਿਧਿ ਲਿਖੈ।**
**ਹਮ ਭੀ ਅਪਨੇ ਸਚਿਵ ਪਠਾਵਹਿਂ। ਗੁਰ ਜਬਰੀ ਕੋ ਸਰਬ ਸੁਨਾਵਹਿਂ॥੪੦॥**

ਬਾਦਸ਼ਾਹ ਨੇ ਦੱਖਣ ਵੱਲ ਚੜ੍ਹਾਈ ਕੀਤੀ ਹੈ, ਇਹ ਕੁਝ ਸੂਬਾ ਸਾਰੀਆਂ ਵਿਧੀਆਂ ਨਾਲ ਬਾਦਸ਼ਾਹ ਨੂੰ ਲਿਖ ਕੇ ਭੇਜੇ। ਅਸੀਂ ਵੀ ਆਪਣੇ ਮੰਤਰੀ ਭੇਜਾਂਗੇ, ਗੁਰੂ ਜੀ ਦੀ ਜ਼ਬਰਦਸਤੀ ਬਾਰੇ ਸਾਰਾ ਹਾਲ ਸੁਣਾਵਾਂਗੇ॥੪੦॥

**ਰਿਸਹਿ ਸ਼ਾਹੁ ਸੁਨਿ ਧੂਮ ਬਿਸਾਲਾ। ਪੁਨ ਲਸ਼ਕਰ ਭੇਜਹਿ ਇਤ ਜਾਲਾ।**
**ਤਬਿ ਅਨੰਦਪੁਰਿ ਕੋ ਛੁਰਵਾਇ। ਗੁਰ ਕੋ ਹਤਹਿਂ ਕਿ ਦੇਹਿਂ ਪਲਾਇ॥੪੧॥**

ਬਾਦਸ਼ਾਹ ਗੁਰੂ ਜੀ ਦੀ ਇਸ ਜ਼ਬਰਦਸਤੀ ਬਾਰੇ ਸੁਣ ਕੇ, ਬਹੁਤ ਕ੍ਰੋਧ ਵਿਚ ਆਵੇਗਾ ਤੇ ਫਿਰ ਏਧਰ ਬਹੁਤ ਲਸ਼ਕਰ ਭੇਜੇਗਾ। ਫਿਰ ਅਸੀਂ ਅਨੰਦਪੁਰ ਨੂੰ ਛੁਡਵਾ ਲਵਾਂਗੇ, ਗੁਰੂ ਜੀ ਨੂੰ ਮਾਰ ਲਵਾਂਗੇ ਜਾਂ ਭਜਾ ਦੇਵਾਂਗੇ॥੪੧॥

**ਤਬਿ ਠਹਿਰੈਗੋ ਰਾਜ ਹਮਾਰਾ'। ਇਸ ਪ੍ਰਕਾਰ ਗਿਰਪਤਿਨਿ ਬਿਚਾਰਾ।**
**ਭਏ ਤਯਾਰ ਦਿੱਲੀ ਕਹੁ ਜਾਨੇ। ਲਈ ਉਪਾਇਨ ਮੋਲ ਮਹਾਨੇ॥ ੪੨॥**

ਤਦ ਸਾਡਾ ਰਾਜ ਬਚ ਜਾਵੇਗਾ, ਇਸ ਪ੍ਰਕਾਰ ਪਹਾੜੀ ਰਾਜਿਆਂ ਨੇ ਵਿਚਾਰ ਕੀਤੀ। ਫਿਰ ਦਿੱਲੀ ਨੂੰ ਜਾਣ ਵਾਸਤੇ ਤਿਆਰ ਹੋ ਗਏ ਤੇ ਉਨ੍ਹਾਂ ਨੇ ਬਹੁਤ ਕੀਮਤੀ ਉਪਹਾਰ ਆਪਣੇ ਪਾਸ ਲੈ ਲਏ॥੪੨॥

*ਚੌਥੀ ਰੁੱਤ ਦਾ ਦਸਵਾਂ ਅਧਿਆਇ ਸਮਾਪਤ ਹੋਇਆ॥੧੦॥*

## *ਅਧਿਆਇ ਗਿਆਰ੍ਹਵਾਂ*

### *ਭੀਮ ਚੰਦ ਦੀ ਧਮਕੀ*

*ਦੋਹਰਾ-* **ਇਸ ਬਿਧਿ ਦੁਖ ਤੇ ਮੰਤ੍ਰ ਕੋ ਕਰਤਿ ਮਿਲਤਿ ਗਿਰਰਾਜ।**
**ਤਬਿ ਹੰਡੂਰੀਏ ਸੁਨਿ ਸਕਲ ਕਰਨਿ ਪੁਕਾਰ ਕੁਕਾਜ॥ ੧॥**

ਇਸ ਪ੍ਰਕਾਰ ਦੁਖੀ ਹੋ ਕੇ ਪਹਾੜੀ ਰਾਜੇ ਮਿਲ ਕੇ ਸਲਾਹ ਕਰਦੇ ਹਨ। ਤਦ ਹੰਡੂਰੀਆ ਰਾਜਾ ਇਸ ਖੋਟੇ ਕੰਮ ਭਾਵ ਪੁਕਾਰ ਕਰਨ ਦੀ ਸਲਾਹ ਸੁਣ ਕੇ ਆਇਆ॥੧॥

*ਚੌਪਈ-* **ਚਢਿ ਕਰਿ ਆਇ ਮਿਲਜੋ ਤਿਹ ਕਾਲ। ਭਾਖਜੋ ਮੁਖ ਤੇ ਸਭਿ ਅਹਿਵਾਲ।**
**'ਗੁਰ ਤੇ ਤ੍ਰਾਸ ਭਯੋ ਸਭਿ ਰਾਜੇ। ਲੂਟ ਕੂਟ ਕਰਿ ਲੀਨਿ ਕੁਕਾਜੇ॥੨॥**

ਉਹ ਵੀ ਘੋੜੇ 'ਤੇ ਚੜ੍ਹਕੇ ਦੂਸਰੇ ਪਹਾੜੀ ਰਾਜਿਆਂ ਨੂੰ ਆ ਮਿਲਿਆ ਤੇ ਉਸ ਨੇ ਆਪਣੇ ਮੁਖ ਤੋਂ ਸਾਰਾ ਹਾਲ ਕਿਹਾ, "ਗੁਰੂ ਜੀ ਪਾਸੋਂ ਸਭ ਰਾਜੇ ਡਰਦੇ ਹਨ, ਲੁਟ ਕੁਟ ਕੇ ਖੋਟਾ ਕੰਮ ਕੀਤਾ ਹੈ॥੨॥

**ਏਕ ਹੋਇ ਕਰਿ ਸੈਨ ਸਕੇਲੇ। ਤੀਨ ਲਾਖ ਗਿਨਤੀ ਹੁਇ ਮੇਲੇ।**
**ਕਹਾਂ ਗੁਰੂ ਢਿਗ ਸਿੰਘ ਇਤੇਕ। ਜਿਸਤੇ ਰਹਿ ਮਵਾਸ ਗਹਿ ਟੇਕ॥੩॥**

ਇਕ ਹੋ ਕੇ ਸਾਰੀ ਸੈਨਾ ਇਕੱਠੀ ਕਰੀਏ ਤਾਂ ਸਾਰੀ ਸੈਨਾ ਦੀ ਗਿਣਤੀ ਤਿੰਨ ਲੱਖ ਹੋ ਜਾਂਦੀ ਹੈ। ਗੁਰੂ ਜੀ ਪਾਸ ਏਨੇ ਸਿੰਘ ਕਿੱਥੇ ਹਨ, ਜਿਸ ਕਰਕੇ ਉਹ ਆਸਰਾ ਫੜ ਕੇ ਟਿਕੇ ਰਹਿਣਗੇ॥੩॥

ਘੇਰਹਿਂ ਚਹੁੰਦਿਸ਼ਿ ਤੇ ਕਰਿ ਡੇਰੇ। ਨਹਿਂ ਅੰਤਰ ਕੁਛ ਜਮਾ ਘਨੇਰੇ।
ਕੇਤਿਕ ਦਿਨ ਮਹਿਂ ਵਹਿਰ ਨਿਕਾਰਹਿਂ। ਨਾਂਹਿ ਤ ਹੇਲੇ ਘਾਲਿ ਗਢ ਮਾਰਹਿਂ॥੪॥

ਚਾਰੇ ਪਾਸੇ ਡੇਰੇ ਕਰਕੇ ਘੇਰ ਲਵੋ, ਖਾਣ ਪੀਣ ਦੀਆਂ ਜ਼ਿਆਦਾ ਵਸਤਾਂ ਕਿਲ੍ਹੇ ਅੰਦਰ ਜਮ੍ਹਾਂ ਨਹੀਂ ਹਨ। ਕੁਝ ਦਿਨਾਂ ਵਿਚ ਬਾਹਰ ਕੱਢ ਦੇਵਾਂਗੇ, ਨਹੀਂ ਤਾਂ ਹਮਲਾ ਕਰਕੇ ਕਿਲ੍ਹਾ ਜਿੱਤ ਲਵਾਂਗੇ॥੪॥

ਜੇ ਐਸੇ ਹੀ ਕੁਛ ਬਨ ਜਾਇ। ਰਹੈ ਮਵਾਸ ਮਾਰ ਨਹਿਂ ਖਾਇ।
ਤੌ ਹਜ਼ਰਤ ਕੇ ਪਾਸ ਪਧਾਰਨਿ। ਜਥਾ ਜੋਗ ਹੈ ਕਰਹੁ ਬਿਚਾਰਨਿ॥ ੫॥

ਜੇ ਇਸ ਤਰ੍ਹਾਂ ਹੀ ਕੁਝ ਬਣ ਜਾਵੇ, ਆਕੀ ਰਹੇ ਤੇ ਮਾਰ ਨਾ ਖਾਵੇ ਤਾਂ ਫਿਰ ਬਾਦਸ਼ਾਹ ਦੇ ਪਾਸ ਜਾਣਾ ਚਾਹੀਦਾ ਹੈ, ਯਥਾ ਯੋਗ ਹੋ ਕੇ ਵਿਚਾਰ ਕਰੋ॥੫॥

ਤ੍ਰਿਪਤ ਭਏ ਨਹਿਂ ਲਰਿ ਕਰਿ ਕਬਿਹੂੰ। ਬਿਨਾ ਲਰੇ ਕਰਿ ਗਮਨਹੁ ਅਬਿਹੂੰ।
ਗ੍ਰਾਮ ਸੈਂਕਰੇ ਗੂਜਰ ਬਾਸਾ। ਲਰਿਬੇ ਬਿਖੈ ਬਲੀ ਬਿਨ ਤ੍ਰਾਸਾ॥ ੬॥

ਅਸੀਂ ਕਦੀ ਵੀ ਲੜ ਕੇ ਰੱਜੇ ਨਹੀਂ ਹਾਂ, ਲੜਾਈ ਕਰਨ ਤੋਂ ਬਗ਼ੈਰ ਹੀ ਬਾਦਸ਼ਾਹ ਪਾਸ ਜਾਣਾ ਚਾਹੁੰਦੇ ਹੋ। ਸੈਂਕੜੇ ਪਿੰਡਾਂ ਵਿਚ ਗੁਜਰ ਵਸਦੇ ਹਨ, ਉਹ ਬਿਨਾਂ ਡਰ ਦੇ ਲੜਨ ਵਾਸਤੇ ਬਹੁਤ ਬਲਵਾਨ ਹਨ॥੬॥

ਤਥਾ ਗ੍ਰਾਮ ਰੰਘਰ ਬਸਿ ਘਨੇ। ਸਭਿ ਕੋ ਗੁਰ ਦਲ ਦੇ ਦੁਖ ਹਨੇ।
ਤਿਨ ਸਭਿਹਿਨਿ ਕੋ ਲੇਹੁ ਬੁਲਾਈ। ਹੋਇਂ ਹਜ਼ਾਰਹੁ ਮਿਲਿ ਇਕ ਥਾਂਈ॥ ੭॥

ਕਈ ਪਿੰਡਾਂ ਵਿਚ ਰੰਘੜ ਵੱਸਦੇ ਹਨ, ਸਾਰਿਆਂ ਨੂੰ ਗੁਰੂ ਦਲ ਦੁੱਖ ਦੇ ਕੇ ਮਾਰਦਾ ਹੈ। ਉਨ੍ਹਾਂ ਸਾਰਿਆਂ ਨੂੰ ਆਪਣੇ ਪਾਸ ਬੁਲਾ ਲਵੋ, ਹਜ਼ਾਰਾਂ ਮਿਲ ਕੇ ਇਕ ਥਾਂ ਇਕੱਠੇ ਹੋ ਜਾਵੋ॥੭॥

ਸੈਨ ਸਮੇਤ ਕਟੋਚਿ ਹਕਾਰਹੁ। ਜੰਮੂ ਤੇ ਬੁਲਾਇ ਸਤਿਕਾਰਹੁ।
ਨੂਰ ਪੁਰੇ ਕੋ ਰਾਜਾ ਆਵਹਿ। ਮੰਡਸਪਤੀ, ਭੁਟੰਤੀ ਧਾਵਹਿ॥ ੮॥

ਸੈਨਾ ਸਮੇਤ ਕਟੋਚੀਏ ਰਾਜੇ ਨੂੰ ਬੁਲਾਓ, ਜੰਮੂ ਤੋਂ ਬੁਲਾ ਕੇ ਉਸ ਦਾ ਸਤਿਕਾਰ ਕਰੋ। ਨੂਰਪੁਰ ਦਾ ਰਾਜਾ ਆਵੇ, ਮੰਡੀ ਦਾ ਰਾਜਾ ਭੁਟੰਤੀ ਆਵੇ॥੮॥

ਕੁੱਲੂ ਕੈਂਠਲ ਭੂਪ ਗੁਲੇਰੀ। ਆਇ ਦੜੇਲਨ ਪਤਿ ਚੰਦੇਰੀ।
ਸਿਰੀ ਨਗਰ ਤੇ ਚਮੂੰ ਬਿਸਾਲਾ। ਨ੍ਰਿਪ ਬਿਸ਼ਹਰ ਤੇ ਸੁਭਟ ਕਰਾਲਾ॥ ੯॥

ਕੁੱਲੂ ਦਾ ਰਾਜਾ, ਕੈਂਠਲ ਦਾ ਰਾਜਾ, ਗੁਲੇਰੀਆ ਰਾਜਾ ਆਉਣ ਤੇ ਦੜੇਲਨ ਦਾ ਰਾਜਾ ਚੰਦੇਰੀ ਆਵੇ। ਸ੍ਰੀ ਨਗਰ ਦੇ ਰਾਜੇ ਪਾਸ ਬਹੁਤ ਸੈਨਾ ਹੈ। ਰਾਮਪੁਰ ਬਿਸ਼ਹਰ ਪਾਸ ਵਿਕਰਾਲ ਸੂਰਬੀਰ ਹਨ॥੯॥

ਸੈਨ ਸਹਿਤ ਡਢਵਾਰੀ ਆਵਹਿ। ਸਭਿ ਸੌਂ ਲਿਖਹੁ ਕਿ ਭੂਪ ਬੁਲਾਵਹਿਂ।
ਜੋ ਇਸ ਸਮੈਂ ਨ ਮਿਲਿ ਹੈ ਆਈ। ਸੋ ਸਭਿ ਕੋ ਦੁਸ਼ਮਨ ਬਨ ਜਾਈ ॥੧੦॥

ਆਪਣੀ ਸੈਨਾ ਸਮੇਤ ਰਾਜਾ ਡਢਵਾਰੀ ਆਵੇ, ਸਾਰਿਆਂ ਨੂੰ ਲਿਖੋ ਕਿ ਰਾਜਾ ਭੀਮ ਚੰਦ ਬੁਲਾਉਂਦਾ ਹੈ। ਜਿਹੜਾ ਇਸ ਸਮੇਂ ਆ ਕੇ ਨਾ ਮਿਲੇ, ਉਹ ਸਾਰਿਆਂ ਦਾ ਦੁਸ਼ਮਣ ਬਣ ਜਾਵੇਗਾ॥੧੦॥

ਕਰਿ ਉਦਜੋਗ ਪ੍ਰਥਮ ਤੂੰ ਆਪ। ਪੁਨ ਸਭਿ ਮਿਲਹਿਂ ਬਿਲੋਕਿ ਪ੍ਰਤਾਪ।
ਇਮ ਹੰਡੂਰੀਏ ਮਸਲਤ ਦੀਨੀ। ਭੀਮਚੰਦ ਚਿਤਵਤਿ ਚਿਤ ਦੀਨੀ॥ ੧੧॥

ਪਹਿਲਾਂ ਤੁਸੀਂ ਆਪ ਉੱਦਮ ਕਰੋ, ਫਿਰ ਸਾਰੇ ਤੁਹਾਡਾ ਪ੍ਰਤਾਪ ਵੇਖ ਕੇ ਆ ਮਿਲਣਗੇ।" ਇਸ ਪ੍ਰਕਾਰ ਰਾਜੇ ਹੰਡੂਰੀਏ ਨੇ ਸਲਾਹ ਦਿੱਤੀ। ਭੀਮ ਚੰਦ ਚਿੱਤ ਦੇ ਕੇ ਸੋਚਣ ਲੱਗਾ॥੧੧॥

**'ਸੁਨਿ ਭ੍ਰਾਤਾ! ਕਹਿਂ ਨੀਕੀ ਬਾਤਿ। ਅਬਿ ਲੌ ਹਮ ਨ ਲਰੇ ਭਲਿ ਭਾਂਤਿ।**
**ਸਭਿ ਇਕ ਥਲ ਮਿਲਿ ਕਰਿ ਜੇ ਲਰਹਿਂ। ਪੁਨ ਹਮ ਆਗੇ ਕੌਨ ਸੁ ਅਰਹਿ॥੧੨॥**

"ਹੇ ਭਰਾ! ਸੁਣੋ, ਤੂੰ ਚੰਗੀ ਗੱਲ ਕਹੀ ਹੈ, ਹੁਣ ਤੱਕ ਅਸੀਂ ਮਿਲ ਕੇ ਭਲੀ ਭਾਂਤ ਨਹੀਂ ਲੜੇ ਹਾਂ। ਜੇ ਸਾਰੇ ਇਕ ਥਾਂ ਇਕੱਠੇ ਹੋ ਕੇ ਲੜਾਂਗੇ, ਫਿਰ ਸਾਡੇ ਅੱਗੇ ਕੌਣ ਅੜ ਸਕਦਾ ਹੈ॥੧੨॥

**ਅਪਰਨਿ ਕੀ ਗਿਨਤੀ ਕਹੁ ਕਹਾਂ। ਚਿੰਤਾ ਪਰਹਿ ਸ਼ਾਹੁ ਕੋ ਮਹਾਂ।**
**ਤਵ ਉੱਦਮ ਤੇ ਇਸ ਬਿਧਿ ਬਨੈ। ਜੋ ਨ ਮਿਲਹਿ ਅਬਿ ਤਿਹ ਸਭਿ ਹਨੈਂ॥੧੩॥**

ਹੋਰਨਾਂ ਦੀ ਗਿਣਤੀ ਕੀ ਕਹਾਂ, ਬਾਦਸ਼ਾਹ ਨੂੰ ਵੀ ਬੜੀ ਚਿੰਤਾ ਪੈ ਜਾਵੇਗੀ। ਫਿਰ ਉੱਦਮ ਕਰਕੇ ਇਸ ਵਿਧੀ ਨਾਲ ਬਣੇਗੀ, ਜਿਹੜਾ ਹੁਣ ਆ ਕੇ ਨਾ ਮਿਲੇ, ਉਸ ਨੂੰ ਸਾਰੇ ਮਿਲ ਕੇ ਮਾਰਾਂਗੇ॥੧੩॥

**ਇਹ ਡਰ ਸਭਿ ਕੋ ਲਿਖਹੁ ਪਠਾਵਹੁ। ਗੁਰ ਪਰ ਹ੍ਵੈ ਮੁਹਿੰਮ, ਚਢਿ ਆਵਹੁ।**
**ਨਾਂਹਿ ਤ ਸਭਿ ਕੋ ਹੈ ਦੁਖਦਾਈ। ਲੇਹਿ ਖਾਲਸਾ ਰਾਜ ਛਿਨਾਈ॥ ੧੪॥**

ਇਹ ਡਰ ਸਾਰਿਆਂ ਨੂੰ ਲਿਖ ਕੇ ਭੇਜੋ, ਗੁਰੂ ਜੀ ਉੱਤੇ ਮੁਹਿੰਮ ਚਾੜ੍ਹ ਰਹੇ ਹਾਂ, ਇਸ ਕਰਕੇ ਸਾਰੇ ਚੜ੍ਹਾਈ ਕਰਕੇ ਆਵੋ। ਨਹੀਂ ਤਾਂ ਇਹ ਸਾਰਿਆਂ ਵਾਸਤੇ ਦੁਖਦਾਈ ਹੋਵੇਗਾ, ਨਹੀਂ ਤਾਂ ਖਾਲਸਾ ਸਾਡਾ ਰਾਜ ਹੀ ਖੋਹ ਲਵੇਗਾ॥੧੪॥

**ਮਿਲਿ ਕੈ ਲਰਹੁ ਬਚਜੋ ਜੇ ਚਾਹਤਿ। ਨਤੁ ਕ੍ਰਿਖਿ ਲੂਟਹਿ ਗ੍ਰਾਮਨ ਦਾਹਤਿ।**
**ਜਥਾ ਸ਼ਕਤਿ ਕਰਿ ਕਰਿ ਨਿਜ ਚਮੂੰ। ਤੂਰਨ ਮਿਲਹੁ ਆਨਿ ਕਰਿ ਹਮੂੰ' ॥੧੫॥**

ਜੇ ਬਚਣਾ ਚਾਹੁੰਦੇ ਹੋ ਤਾਂ ਸਾਰੇ ਇਕੱਠੇ ਹੋ ਕੇ ਲੜੋ, ਨਹੀਂ ਤਾਂ ਪਿੰਡਾਂ ਨੂੰ ਸਾੜ ਕੇ ਖੇਤੀ ਲੁੱਟ ਲੈਣਗੇ। ਯਥਾ ਸ਼ਕਤੀ ਆਪਣੀਆਂ ਫੌਜਾਂ ਇਕੱਠੀਆਂ ਕਰ ਕਰ ਕੇ, ਤੁਰਤ ਆ ਕੇ ਸਾਨੂੰ ਮਿਲੋ॥੧੫॥

**ਦੋਨਹੁੰ ਨ੍ਰਿਪ ਮਸਲਤ ਕੋ ਧਰਿਕੈ। ਲਿਖੇ ਪੱਤ੍ਰ ਸਭਿ ਸੋਂ ਹਿਤ ਕਰਿਕੈ।**
**ਦਲ ਆਰਾਸਤ ਅਪਨੋ ਕੀਨਾ। ਜੰਗ ਸਮਾਨ ਸਭਿਨਿ ਕੌ ਦੀਨਾ॥ ੧੬॥**

ਦੋਵਾਂ ਰਾਜਿਆਂ ਨੇ ਸਲਾਹ ਕਰਕੇ ਆਪਣਾ ਹਿਤ ਧਾਰਕੇ ਸਾਰਿਆਂ ਨੂੰ ਪੱਤਰ ਲਿਖੇ। ਸੈਨਾ ਦਾ ਆਪਣਾ ਦਲ ਤਿਆਰ ਕੀਤਾ ਤੇ ਸਾਰਿਆਂ ਨੂੰ ਜੰਗ ਦਾ ਸਾਮਾਨ ਦਿੱਤਾ॥੧੬॥

**ਸੈਲਨਾਥ ਜੇਤਿਕ ਸੁਨਿ ਸਾਰੇ। 'ਭੀਮਚੰਦ ਨ੍ਰਿਪ ਬਡੋ ਹਕਾਰੇ'।**
**ਜੋਰਿ ਜੋਰਿ ਕਰਿ ਚਮੂੰ ਘਨੇਰੀ। ਸਭਿ ਮਉਜੂਦ ਭਏ ਤਿਸ ਬੇਰੀ॥ ੧੭॥**

ਸਾਰੇ ਪਹਾੜੀ ਰਾਜਿਆਂ ਨੇ ਸੁਣ ਕੇ ਕਿਹਾ, "ਵੱਡੇ ਰਾਜੇ ਭੀਮ ਚੰਦ ਨੇ ਬੁਲਾਇਆ ਹੈ।" ਸਾਰੇ ਆਪਣੀਆਂ ਸੈਨਾਵਾਂ ਇਕੱਠੀਆਂ ਕਰਕੇ ਉਸ ਸਮੇਂ ਮੌਜੂਦ ਹੋ ਗਏ॥੧੭॥

**ਕਰਜੋ ਸਿਵਰ ਦੂਣ ਜੁ ਕਹਿਲੂਰ। ਦੇਖਿ ਦੇਖਿ ਨ੍ਰਿਪ ਹੋਤਿ ਗ਼ਰੂਰ।**
**ਦਾਨ ਮਾਨ ਸਕਲਨਿ ਕੋ ਕਰਜੋ। ਖਾਨ ਪਾਨ ਆਦਿਕ ਸੁਖ ਧਰਜੋ॥ ੧੮॥**

ਕਹਿਲੂਰ ਦੀ ਦੂਣ ਵਿਚ ਸਾਰਿਆਂ ਨੇ ਆਪਣਾ ਆਪਣਾ ਟਿਕਾਣਾ ਕੀਤਾ। ਰਾਜੇ ਇਕ ਦੂਸਰੇ ਨੂੰ ਵੇਖ ਵੇਖ ਘੁਮੰਡ ਨਾਲ ਭਰ ਰਹੇ ਸਨ। ਭੀਮ ਚੰਦ ਨੇ ਦਾਨ ਮਾਨ ਸਾਰਿਆਂ ਦਾ ਕੀਤਾ, ਖਾਣ ਪੀਣ ਆਦਿ ਕਰਕੇ ਸਾਰਿਆਂ ਨੇ ਸੁਖ ਪਾਇਆ॥੧੮॥

**ਸੁਪਤਿ ਜਥਾ ਸੁਖ ਰਾਤਿ ਬਿਤਾਈ। ਭਈ ਪ੍ਰਾਤ ਨਿਜ ਸਭਾ ਲਗਾਈ।**
**ਭੀਮ ਚੰਦ ਬਡ ਫਰਸ਼ ਕਰਾਏ। ਸੈਲਨਾਥ ਸਗਰੇ ਤਬਿ ਆਏ॥ ੧੯॥**

ਯਥਾ ਯੋਗ ਸੌਂ ਕੇ ਰਾਤ ਬਤੀਤ ਕੀਤੀ ਤੇ ਸਵੇਰ ਹੋਣ ਤੇ ਆਪਣੀ ਸਭਾ ਲਾਈ। ਭੀਮ ਚੰਦ ਨੇ ਗਲੀਚੇ ਅਤੇ ਚਾਦਰਾਂ ਵਿਛਵਾ ਕੇ ਫਰਸ਼ ਤਿਆਰ ਕਰਵਾਇਆ, ਤਦ ਸਾਰੇ ਪਹਾੜੀ ਰਾਜੇ ਇਕੱਠੇ ਹੋ ਕੇ ਆਏ॥੧੯॥

**ਖੜਗ ਸਿਪਰ ਸਰ ਧਨੁਖ ਕਰਾਲੇ। ਅਪਨੇ ਅੰਗ ਸਜਾਇ ਬਿਸਾਲੇ।**
**ਪ੍ਰਥਮ ਹੰਡੂਰੀ ਅਰੁ ਜਸੁਵਾਲ। ਗਰਬ ਕਟੋਚੀ ਆਇ ਉਤਾਲ॥ ੨੦॥**

ਸਾਰਿਆਂ ਰਾਜਿਆਂ ਨੇ ਕਿਰਪਾਨਾਂ, ਢਾਲਾਂ ਅਤੇ ਵਿਕਰਾਲ ਧਨੁੱਖ ਬਾਣ ਆਪਣੇ ਅੰਗਾਂ ਨਾਲ ਸਜਾਏ ਹੋਏ ਸਨ। ਪਹਿਲਾਂ ਹੰਡੂਰੀ ਅਤੇ ਜਸੁਵਾਲ ਰਾਜੇ ਆਏ, ਘੁਮੰਡੀ ਕਟੋਚੀਆ ਬੜੀ ਕਾਹਲੀ ਕਾਹਲੀ ਆਇਆ॥੨੦॥

**ਨਾਮ ਘਮੰਡ ਚੰਦ ਤਿਸ ਕੇਰਾ। ਬੈਠੇ ਸਭਾ ਬਿਖੈ ਨ੍ਰਿਪ ਹੇਰਾ॥**
**ਜੰਮੂ ਨਾਥ ਆਦਿ ਸਭਿ ਆਏ। ਭੀਮਚੰਦ ਸਨਮਾਨਿ ਬਿਠਾਏ॥ ੨੧॥**

ਉਸ ਦਾ ਨਾਮ ਘੁਮੰਡ ਚੰਦ ਸੀ, ਸਭਾ ਵਿਚ ਬੈਠੇ ਰਾਜੇ ਨੂੰ ਵੇਖਿਆ। ਜੰਮੂ ਦਾ ਰਾਜਾ ਆਦਿ ਸਭ ਆਏ, ਭੀਮ ਚੰਦ ਨੇ ਆਦਰ ਕਰਕੇ ਉਨ੍ਹਾਂ ਨੂੰ ਬਿਠਾਇਆ॥੨੧॥

**ਗਨ ਰਾਜਨਿ ਕੀ ਸਭਾ ਮਝਾਰਾ। ਕਹਿਲੂਰੀ ਮਹਿਪਾਲ ਉਚਾਰਾ।**
**'ਸਭਿ ਕੋ ਹਿਤ ਲਿਹੁ ਰਿਦੈ ਬਿਚਾਰੀ। ਪ੍ਰਗਟਜੋ ਸ਼ੱਤ੍ਰ ਖਾਲਸਾ ਭਾਰੀ॥ ੨੨॥**

ਬਹੁਤ ਰਾਜਿਆਂ ਦੀ ਸਭਾ ਵਿਚ ਕਹਿਲੂਰੀ ਰਾਜੇ ਨੇ ਕਿਹਾ, "ਸਾਰਿਆਂ ਦਾ ਹਿਤ ਵਿਚਾਰ ਲਵੋ, ਸਾਡਾ ਵੱਡਾ ਵੈਰੀ ਖਾਲਸਾ ਪ੍ਰਗਟ ਹੋਇਆ ਹੈ॥੨੨॥

**ਸ਼ਾਮ ਦਾਮ ਅਰੁ ਭੇਦ ਉਪਾਇ। ਗੁਰੁ ਕੇ ਸੰਗ ਨ ਇਹੁ ਬਨਿ ਆਇ।**
**ਕਰੀ ਸ਼ਾਮ ਤਬਿ ਕਹੀ ਕਰਾਵੈ। ਖੇਤੀ ਵਹਿਰ ਨ ਪਾਕਨ ਪਾਵੈ॥ ੨੩॥**

ਜੇ ਮਿੱਤ੍ਰਤਾ ਕਰਾਂਗੇ ਤਾਂ ਸਾਡੀਆਂ ਖੇਤੀਆਂ ਨੂੰ ਉਜਾੜਨਗੇ, ਜੇ ਧਨ ਦੇ ਕੇ ਵੱਸ ਕਰਾਂਗੇ ਜਾਂ ਵੈਰੀ ਵਿਚ ਆਪੋ ਵਿਚ ਫੁੱਟ ਪਾਵਾਂਗੇ ਤਾਂ ਗੁਰੂ ਜੀ ਦੇ ਨਾਲ ਇਹ ਬਣ ਨਹੀਂ ਆਉਣਾ ਹੈ। ਬਾਹਰ ਖੜੀ ਸਾਡੀ ਖੇਤੀ ਪੱਕ ਨਹੀਂ ਸਕੇਗੀ॥੨੩॥

**ਦਾਮ ਦੇਹਿਂ ਪੁਨ ਲੂਟਹਿਂ ਗ੍ਰਾਮ। ਸਭਿ ਦਿਸ਼ਿ ਪਾਈ ਧੂੰਮਨ ਧਾਮ।**
**ਭੇਦ ਨ ਬਨਹਿ ਗੁਰੂ ਸਿਖ ਅਹੈ। ਜਿਸ ਕੋ ਨਾਮ ਸਿਮਰਤੇ ਰਹੈਂ॥ ੨੪॥**

ਜੇ ਧਨ ਦੇਵਾਂਗੇ ਤਾਂ ਫਿਰ ਸਾਡੇ ਪਿੰਡਾਂ ਨੂੰ ਲੁਟਣਗੇ, ਸਾਰੇ ਪਾਸੇ ਧੁੰਮ ਪਾਈ ਹੈ। ਉਹਦੀ ਸਾਰੀ ਸੈਨਾ ਗੁਰੂ ਦੀ ਸਿੱਖ ਹੈ, ਇਸ ਕਰਕੇ ਜਿਸ ਦੇ ਨਾਮ ਦਾ ਸਿਮਰਨ ਕਰਦੇ ਹਨ, ਉਸ ਦੇ ਖਿਲਾਫ਼ ਕਿਵੇਂ ਭੇਦ ਹੋ ਸਕਦਾ ਹੈ, ਇਸ ਕਰਕੇ ਗੁਰੂ ਜੀ ਤੇ ਗੁਰੂ ਦੇ ਸਿੱਖਾਂ ਵਿਚ ਭੇਦ ਪਾਉਣਾ ਨਹੀਂ ਬਣਦਾ ਹੈ॥੨੪॥

**ਇਹ ਬਿਖਾਦ ਕੁਛ ਮੋਕਹੁ ਨਾਂਹੀ। ਸੰਸੈ ਸਭਿ ਕੈ ਰਾਜਨਿ ਮਾਂਹੀ।**
**ਦਿਨ ਪ੍ਰਤਿ ਵਧਹਿਂ ਪਾਹੁਲਾਂ ਲੇਤਿ। ਆਠਹੁਂ ਜਾਮ ਲਰਨਿ ਸਨ ਹੇਤ॥੨੫॥**

ਇਹ ਝਗੜਾ ਮੇਰੇ ਇਕੱਲੇ ਵਾਸਤੇ ਨਹੀਂ ਹੈ, ਸਾਰਿਆਂ ਦੇ ਰਾਜਾਂ ਨੂੰ ਖ਼ਤਰਾ ਹੈ, ਪ੍ਰਤੀ ਦਿਨ ਖਾਲਸਾ ਪਾਹੁਲ ਲੈ ਕੇ ਵਧਦਾ ਜਾ ਰਿਹਾ ਹੈ, ਅੱਠੇ ਪਹਿਰ ਉਨ੍ਹਾਂ ਨੂੰ ਲੜਨ ਨਾਲ ਪਿਆਰ ਹੈ॥੨੫॥

**ਅਬਿ ਉਪਾਵ ਸਭਿ ਤੇ ਹੁਇ ਆਵੈ। ਮਿਲਹੁ ਲਰਹੁ ਗੁਰੁਪੁਰਾ ਛਿਨਾਵੈਂ।**
**ਰਾਖਜੋ ਚਹੈ ਮੇਲ ਸਭਿ ਰਾਜਨਿ। ਕਰਹਿ ਸੁਧਾਰਨਿ ਅਪਨੇ ਕਾਜਨਿ॥ ੨੬॥**

ਹੁਣ ਸਾਰਿਆਂ ਪਾਸੋਂ ਇਹ ਉਪਾਅ ਹੋ ਸਕਦਾ ਹੈ, ਮਿਲ ਕੇ ਲੜੋ ਤੇ ਅਨੰਦਪੁਰ ਨੂੰ ਖੋਹ ਲਵੋ। ਸਾਰੇ ਰਾਜਿਆਂ ਨੂੰ ਆਪਸ ਵਿਚ ਮੇਲ ਮਿਲਾਪ ਰੱਖਣਾ ਚਾਹੀਦਾ ਹੈ ਤੇ ਉਨ੍ਹਾਂ ਨੂੰ ਆਪਣੇ ਕਾਰਜ ਸੁਧਾਰ ਲੈਣੇ ਚਾਹੀਦੇ ਹਨ॥੨੬॥

**ਸੋ ਅਬਿ ਚਲਹਿ ਅਨੰਦਪੁਰ ਲਰਿਬੇ। ਪੁਨ ਸੁਖ ਸਾਥ ਰਾਜ ਨਿਜ ਕਰਿਬੇ।**
**ਜੋ ਮਿਟਿ ਰਹਹਿ ਨ ਆਛੀ ਤਾਂਹਿ। ਰਿਪੁ ਸਭਿ ਕੋ, ਨਹਿਂ ਮੇਲੀ ਕਾਂਹਿ' ॥੨੭॥**

ਹੁਣ ਅਨੰਦਪੁਰ ਵਿਚ ਲੜਨ ਵਾਸਤੇ ਚਲਦੇ ਹਾਂ, ਫਿਰ ਸੁਖ ਨਾਲ ਆਪਣਾ ਆਪਣਾ ਕਾਰਜ ਕਰਾਂਗੇ। ਜੋ ਰਾਜਾ ਹੁਣ ਪਿੱਛੇ ਹਟਿਆ ਰਹੇਗਾ, ਉਸ ਵਾਸਤੇ ਚੰਗਾ ਨਹੀਂ ਹੈ, ਖਾਲਸਾ ਸਭ ਦਾ ਵੈਰੀ ਹੈ ਉਨ੍ਹਾਂ ਦਾ ਕਿਸੇ ਨਾਲ ਮੇਲ ਨਹੀਂ ਹੈ" ॥੨੭॥

**ਸੁਨਤਿ ਕਟੋਚ ਹੰਡੂਰੀ ਕਹੈ। 'ਰਾਜੇ ਸਕਲ ਮਿਲੇ ਅਬਿ ਅਹੈਂ।**
**ਨਹਿਂ ਆਛੀ ਕਿਸ ਕੋ ਇਹ ਬਾਤ। ਬਿਗਰਹਿਂ ਦੇਸ਼ ਰਾਜ ਦਿਨ ਰਾਤ॥੨੮॥**

ਇਹ ਸੁਣ ਕੇ ਕਟੋਚ ਤੇ ਹੰਡੂਰੀਏ ਨੇ ਕਿਹਾ, "ਏਥੇ ਹੁਣ ਸਭ ਰਾਜੇ ਇਕੱਠੇ ਹੋਏ ਹਨ, ਕਿਸੇ ਵਾਸਤੇ ਵੀ ਇਹ ਹੁਣ ਚੰਗੀ ਗੱਲ ਨਹੀਂ, ਦਿਨ ਰਾਤ ਦੇਸ਼ ਦਾ ਰਾਜ ਹੁਣ ਵਿਗੜਦਾ ਜਾਂਦਾ ਹੈ॥੨੮॥

**ਹੋਤਿ ਪ੍ਰਾਤਿ ਕੇ ਕੂਚ ਕਰੀਜੈ। ਘੇਰਾ ਆਨੰਦਪੁਰਿ ਕਰਿ ਲੀਜੈ।**
**ਬਸੈ ਅਪਰ ਥਲ, ਗੁਰੂ ਨਿਕਾਸਹੁ। ਤਿਤਿਕ ਸਿੰਘ ਲਰਿ ਸਕਲ ਬਿਨਾਸਹੁ' ॥੨੯॥**

ਸਵੇਰ ਹੋਣ ਤੇ ਕੂਚ ਕਰੋ ਤੇ ਅਨੰਦਪੁਰ ਨੂੰ ਘੇਰਾ ਪਾ ਲਵੋ, ਗੁਰੂ ਜੀ ਨੂੰ ਕੱਢ ਦੇਵੋ, ਕਿਸੇ ਹੋਰ ਥਾਂ ਜਾ ਕੇ ਰਹਿਣ, ਸਾਰੇ ਸਿੰਘਾਂ ਨੂੰ ਲੜ ਕੇ ਖਤਮ ਕਰ ਦੇਵੋ" ॥੨੯॥

**ਕਹ੍ਯੋ ਕੇਸਰੀਚੰਦ ਸਭਿਨਿ ਮੈਂ। 'ਕੌਨ ਮੁਰੈਗੋ ਭ੍ਰਾਤਨਿ ਰਨ ਮੈਂ।**
**ਤਨ ਮਨ ਧਨ ਕਰਿ ਸਗਲੇ ਲਰੈਂ। ਧਰਹਿਂ ਅੱਗ੍ਰ ਪਗ, ਪਾਛ ਨ ਮੁਰੈਂ' ॥੩੦॥**

ਫਿਰ ਕੇਸਰੀ ਚੰਦ ਨੇ ਸਭ ਨੂੰ ਕਿਹਾ, "ਭਰਾਵਾਂ ਦੇ ਜੰਗ ਵਿਚ ਕੌਣ ਵਾਪਸ ਮੁੜੇਗਾ, ਤਨ, ਮਨ ਅਤੇ ਧਨ ਕਰਕੇ ਸਾਰੇ ਲੜਨਗੇ, ਜਿਹੜੇ ਸਿਰ 'ਤੇ ਪੱਗ ਧਰਦੇ ਹਨ, ਉਹ ਪਿੱਛੇ ਨਹੀਂ ਮੁੜਨਗੇ" ॥੩੦॥

**ਇੱਤਯਾਦਿਕ ਕਹਿ ਸਭਿਹਿਨਿ ਮਾਨੀ। ਉਠੀ ਸਭਾ ਗੇ ਨਿਜ ਨਿਜ ਥਾਨੀ।**
**ਲਰਨ ਸਮਾਜ ਤਯਾਰ ਤਬਿ ਕਰ੍ਯੋ। ਪੈਦਲ ਅਸਵਾਰਨ ਦਲ ਜੁਰ੍ਯੋ॥੩੧॥**

ਇਸ ਪ੍ਰਕਾਰ ਕਹਿ ਸੁਣ ਕੇ ਸਾਰਿਆਂ ਨੇ ਮੰਨ ਲਿਆ, ਸਾਰੇ ਸਭਾ ਵਿਚੋਂ ਉੱਠ ਕੇ ਆਪਣੇ ਆਪਣੇ ਟਿਕਾਣਿਆਂ 'ਤੇ ਪਹੁੰਚ ਗਏ। ਫਿਰ ਲੜਾਈ ਵਾਸਤੇ ਸਾਰਾ ਸਾਜ਼ੋ ਸਾਮਾਨ ਇਕੱਠਾ ਕੀਤਾ। ਘੋੜ ਸਵਾਰ ਤੇ ਪੈਦਲ ਦਲ ਜੁੜ ਗਏ॥੩੧॥

**ਗੁਲਕਾਂ ਗਨ ਬਰੂਦ ਬਹੁ ਦੇਤਿ। ਨਿਜ ਨਿਜ ਮਿਸਲਨਿ ਬਨੇ ਸੁਚੇਤ।**
**ਸਗਰੀ ਰਾਤਿ ਕਰੀ ਸਭਿ ਤਯਾਰੀ। ਨਿੰਦ੍ਰਾ ਅਲਪ ਬਿਲੋਚਨ ਧਾਰੀ॥੩੨॥**

ਬਹੁਤ ਗੋਲੀ ਸਿੱਕਾ ਦਿੱਤਾ ਗਿਆ ਤੇ ਸਾਰੇ ਆਪਣੀਆਂ ਆਪਣੀਆਂ ਮਿਸਲਾਂ ਵਿਚ ਸੁਚੇਤ ਹੋ ਗਏ। ਸਾਰੀ ਰਾਤ ਤਿਆਰੀ ਕੀਤੀ ਤੇ ਨੈਣ ਥੋੜ੍ਹੇ ਨਿੰਦ੍ਰਾਲੇ ਹੋ ਗਏ॥੩੨॥

**ਭਈ ਪ੍ਰਾਤਿ ਆਲਸ ਕੋ ਟਾਰਾ। ਭੀਮਚੰਦ ਬਜਵਾਇ ਨਗਾਰਾ।**
**ਕਰਿ ਸ਼ਨਾਨ ਬਸਤ੍ਰਨਿ ਕੋ ਪਾਏ। ਖੜਗ ਸਿਪਰ ਅਪਣੇ ਅੰਗ ਲਾਏ॥੩੩॥**

ਸਵੇਰ ਹੋਣ 'ਤੇ ਸਾਰਿਆਂ ਨੇ ਆਲਸ ਨੂੰ ਛੱਡਿਆ, ਭੀਮ ਚੰਦ ਨੇ ਨਗਾਰਾ ਵਜਵਾਇਆ ਤੇ ਇਸ਼ਨਾਨ ਕਰਕੇ ਕਪੜੇ ਪਾਏ ਤੇ ਤਲਵਾਰ ਅਤੇ ਢਾਲ ਆਪਣੇ ਸਰੀਰ 'ਤੇ ਪਹਿਣ ਲਏ॥੩੩॥

**ਚੜ੍ਹ ਗਜ ਪਰ ਲੇ ਰਾਜਨਿ ਸੰਗ। ਸਭਿ ਕੇ ਦੁੰਦਭਿ ਬਜੇ ਉਤੰਗ।**
**ਇਕ ਦੁਇ ਕੋਸ ਚਲੇ ਤਬਿ ਆਯੋ। ਵਹਿਰ ਨਿਕਸ ਕਰਿ ਸਿਵਰ ਲਗਾਯੋ॥੩੪॥**

ਹਾਥੀ ਉੱਤੇ ਚੜ੍ਹ ਕੇ ਦੂਸਰਿਆਂ ਰਾਜਿਆਂ ਨੂੰ ਆਪਣੇ ਨਾਲ ਲਿਆ। ਸਾਰੇ ਰਾਜਿਆਂ ਦੇ ਨਗਾਰੇ ਬੜੀ ਉੱਚੀ ਆਵਾਜ਼ ਵਿਚ ਵੱਜ ਉੱਠੇ। ਜਦ ਇਕ ਦੋ ਕੋਹ ਬਾਹਰ ਨਿਕਲ ਕੇ ਆਏ ਤਾਂ ਤੰਬੂ ਲਾ ਲਏ॥੩੪॥

**ਮਿਲਿ ਰਾਜੇ ਗਨ ਪੱਤ੍ਰ ਲਿਖਾਯੋ। ਦੂਤ ਹਾਥ ਤਤਕਾਲ ਪਠਾਯੋ।**
**ਆਗੇ ਸਤਿਗੁਰ ਸੁਨਿ ਸੁਧ ਸਾਰੀ। ਕਰੀ ਜੁੱਧ ਕੀ ਸਭਿ ਬਿਧਿ ਤਜਾਰੀ॥੩੫॥**

ਸਾਰੇ ਰਾਜਿਆਂ ਨੇ ਮਿਲ ਕੇ ਫਿਰ ਪੱਤਰ ਲਿਖਾਇਆ ਤੇ ਇਕ ਦੂਤ ਦੇ ਹੱਥ ਤੁਰਤ ਭੇਜ ਦਿੱਤਾ। ਓਧਰ ਸਤਿਗੁਰੂ ਜੀ ਨੇ ਸਾਰੀ ਖ਼ਬਰ ਸੁਣ ਕੇ, ਯੁੱਧ ਦੀ ਹਰ ਪ੍ਰਕਾਰ ਤਿਆਰੀ ਕਰ ਲਈ॥੩੫॥

**ਬੈਠੇ ਹੁਤੇ ਦਿਵਾਨ ਮਝਾਰਾ। ਪਾਸ ਖਾਲਸਾ ਸ਼ੋਭ ਉਦਾਰਾ।**
**ਪਹੁੰਚਜੋ ਪੱਤ੍ਰ ਖੁਲਾਇ ਪਠਾਯੋ। ਧੁਨਿ ਊਚੀ ਤੇ ਸਭਿਨਿ ਸੁਨਾਯੋ॥੩੬॥**

ਗੁਰੂ ਜੀ ਦਿਵਾਨ ਵਿਚ ਬੈਠੇ ਸਨ, ਪਾਸ ਖਾਲਸਾ ਸ਼ੋਭਾ ਪਾ ਰਿਹਾ ਸੀ, ਜਦ ਪਹਾੜੀ ਰਾਜਿਆਂ ਦਾ ਦੂਤ ਚਿੱਠੀ ਲੈ ਕੇ ਪਹੁੰਚਿਆ ਤਾਂ ਬੜੀ ਉੱਚੀ ਧੁਨੀ ਵਿਚ ਪੜ੍ਹ ਕੇ ਸਭ ਨੂੰ ਸੁਣਾਇਆ॥੩੬॥

**'ਸੁਨੋ ਗੁਰੂ ਜੀ ! ਥਾਨ ਹਮਾਰਾ। ਜਹਿਂ ਅਨੰਦਪੁਰਿ ਬਸਜੋ ਤੁਮਾਰਾ।**
**ਸ੍ਰੀ ਗੁਰ ਤੇਗ ਬਹਾਦਰ ਲੀਨੰ। ਹਮ ਕੋ ਕਈ ਬੇਰ ਧਨ ਦੀਨੰ॥੩੭॥**

"ਹੇ ਗੁਰੂ ਜੀ ! ਸੁਣੋ, ਜਿੱਥੇ ਤੁਸੀਂ ਅਨੰਦਪੁਰ ਵਸਾਇਆ ਹੈ ਉਹ ਸਾਡਾ ਥਾਂ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਹ ਥਾਂ ਲਿਆ ਸੀ, ਸਾਨੂੰ ਕਈ ਵਾਰ ਧਨ ਦਿੱਤਾ ਹੈ॥੩੭॥

*ਨੋਟ :- ਗੁਰੂ ਤੇਗ ਬਹਾਦਰ ਜੀ ਨੇ ਮਾਖੋਵਾਲ ਦਾ ਥੇਹ ਇਕੋ ਵਾਰ ਹੀ ਧਨ ਦੇ ਕੇ ਖਰੀਦਿਆ ਸੀ, ਬਾਰ ਬਾਰ ਧਨ ਦੇਣ ਦਾ ਕਿਤੇ ਜ਼ਿਕਰ ਨਹੀਂ ਹੈ, ਰਾਜਾ ਭੀਮ ਚੰਦ ਝੂਠ ਬੋਲ ਰਿਹਾ ਹੈ। ਇਹੋ ਰਾਜੇ ਦੀ ਮੰਗ ਭੰਗਾਣੀ ਦਾ ਯੁੱਧ ਜਿੱਤਣ ਤੋਂ ਬਾਅਦ ਦੂਰ ਕੀਤੀ ਸੀ।*

**ਜਬਿ ਕੋ ਬਾਸ ਆਪ ਨੇ ਕਰਜੋ। ਤਬਿ ਕੋ ਦਯੋ ਨ, ਕਜਾ ਮਨ ਧਰਜੋ।**
**ਅਬਹਿ ਆਪਨੋ ਪੰਥ ਉਪਾਯੋ। ਹਥਜਾਰਨ ਕੌ ਹਾਥ ਗਹਾਯੋ॥੩੮॥**

ਜਦ ਦਾ ਆਪ ਨੇ ਏਥੇ ਵਸੇਬਾ ਕੀਤਾ ਹੈ, ਤਦ ਤੋਂ ਸਾਨੂੰ ਕੁਝ ਨਹੀਂ ਦਿੱਤਾ ਹੈ, ਪਤਾ ਨਹੀਂ ਕੀ ਮਨ ਵਿਚ ਧਾਰਨ ਕੀਤਾ ਹੈ। ਹੁਣ ਤੁਸੀਂ ਖਾਲਸਾ ਪੰਥ ਪੈਦਾ ਕੀਤਾ ਹੈ ਤਾਂ ਉਨ੍ਹਾਂ ਨੂੰ ਹਥਿਆਰ ਫੜਵਾਏ ਹਨ॥੩੮॥

**ਲੂਟ ਕੂਟ ਕਰਿ ਦੂਣ ਉਜਾਰੀ। ਲਰਨਿ ਮਰਨਿ ਨਿਤ ਧੂਮ ਉਤਾਰੀ।**
**ਅਬਿ ਲੌ ਮੈਂ ਕੀਨਿਸ ਬਹੁ ਟਾਰਾ। ਦੇਨਿ ਰਹਜੋ ਧਨ, ਦੇਸ਼ ਉਜਾਰਾ॥੩੯॥**

ਲੁਟ ਕੁਟ ਕੇ ਸਾਡੀ ਦੂਣ ਉਜਾੜ ਦਿੱਤੀ ਹੈ, ਲੜਨ ਮਰਨ ਦੀ ਨਿੱਤ ਧੂਮ ਮਚਾਈ ਹੈ। ਹੁਣ ਤਕ ਤਾਂ ਬਹੁਤ ਟਾਲਦਾ ਰਿਹਾ ਹਾਂ, ਸਾਨੂੰ ਧਨ ਦੇਣਾ ਤਾਂ ਕਿਤੇ ਰਿਹਾ, ਸਗੋਂ ਸਾਡਾ ਦੇਸ਼ ਹੀ ਉਜਾੜ ਦਿੱਤਾ ਹੈ॥੩੯॥

**ਕੇਤਿਕ ਹਮਰੇ ਸੁਭਟ ਖਪਾਏ। ਕਿਤਿਕ ਪਰੇ ਘਾਯਲ ਦੁਖ ਪਾਏ।**
**ਅਬਿ ਜੇ ਕਰਿ ਰਸ ਰਾਖਜੋ ਚਾਹਤਿ। ਬਸਨ ਅਨੰਦਪੁਰਿ ਬਿਖੈ ਉਮਾਹਤਿ॥੪੦॥**

ਕਈ ਸਾਡੇ ਸੂਰਬੀਰ ਮਾਰ ਦਿੱਤੇ ਹਨ, ਕਈ ਘਾਇਲ ਹੋ ਕੇ ਦੁਖ ਪਾ ਰਹੇ ਹਨ। ਹੁਣ ਜੇ ਰਸ ਰੱਖਣਾ ਚਾਹੁੰਦੇ ਹੋ ਤੇ ਅਨੰਦਪੁਰ ਵਿਚ ਰਹਿਣਾ ਚਾਹੁੰਦੇ ਹੋ॥੪੦॥

ਦਯਾ ਕਰਹੁ ਦੀਜੈ ਸਭਿ ਦਾਮੂ। ਬਸਹੁ ਆਪ ਬਿਗਰਹਿ ਨਹਿਂ ਕਾਮੂ।
ਨਾਂਹਿ ਤ ਕ੍ਰੁੱਧ ਵਧਜੋ ਹੁਇ ਜੁੱਧ। ਹਿਰਦੈ ਸੁੱਧ ਵਿਚਾਰਹੁ ਬੁੱਧਿ॥ ੪੧॥

ਕਿਰਪਾ ਕਰਕੇ ਸਾਰਾ ਧਨ ਦੇਵੋ, ਆਪ ਏਥੇ ਵਸੋ, ਕੋਈ ਕੰਮ ਵਿਗੜਨਾ ਨਹੀਂ ਚਾਹੀਦਾ ਹੈ। ਨਹੀਂ ਤਾਂ ਕ੍ਰੋਧ ਵਧਿਆ ਹੈ, ਯੁੱਧ ਹੋਵੇਗਾ, ਆਪਣੇ ਦਿਲ ਵਿਚ ਇਸ ਬਾਰੇ ਵਿਚਾਰ ਲਵੋ॥੪੧॥

ਉਤ ਤੁਰਕਨਿ ਸਨ ਬੈਰ ਤੁਮਾਰਾ। ਇਤ ਹਮ ਸਾਥ ਵਧੀ ਬਹੁ ਰਾਰਾ।
ਦੋਨਹੁ ਦਿਸ਼ਿ ਤੇ ਦਲ ਉਮਡਾਵੈ। ਸਭਿ ਜਗ ਸੁਭਟ ਤੁਮਹੁਂ ਪਰ ਧਾਵੈਂ॥੪੨॥

ਓਧਰ ਤੁਰਕਾਂ ਨਾਲ ਤੁਹਾਡਾ ਵੈਰ ਹੈ, ਏਧਰ ਸਾਡੇ ਨਾਲ ਵੀ ਬਹੁਤ ਝਗੜਾ ਵਧਿਆ ਹੈ। ਦੋਵਾਂ ਪਾਸਿਆਂ ਤੋਂ ਦਲ ਚੜ੍ਹ ਕੇ ਆ ਰਹੇ ਹਨ, ਸਾਰੇ ਜਗ ਦੇ ਸੂਰਬੀਰ ਤੁਹਾਡੇ 'ਤੇ ਹਮਲਾ ਕਰਨ ਆ ਰਹੇ ਹਨ॥੪੨॥

ਪਰਹਿ ਭੀਰ, ਨਹਿਂ ਕੁਛ ਬਨਿਆਵੈ। ਘੇਰੇ ਜਾਹੁ ਨ ਨਿਕਸਨਿ ਪਾਵੈਂ।
ਯਾਂਤੇ ਦੀਜਹਿ ਦੌਲਤ ਅਬੈ। ਆਗੈ ਪੰਥ ਬਰਜ ਰਖਿ ਸਬੈ॥ ੪੩॥

ਜਦ ਬਿਪਤਾ ਆ ਪਵੇਗੀ ਤਾਂ ਫਿਰ ਕੁਝ ਨਹੀਂ ਬਣੇਗਾ, ਘੇਰੇ ਜਾਵੋਗੇ ਤੇ ਫਿਰ ਬਾਹਰ ਨਹੀਂ ਨਿਕਲ ਸਕੋਗੇ। ਇਸ ਕਰਕੇ ਹੁਣ ਹੀ ਧਨ ਦੇ ਦੇਵੋ ਤੇ ਅੱਗੇ ਤੋਂ ਆਪਣੇ ਖਾਲਸੇ ਨੂੰ ਰੋਕ ਕੇ ਰੱਖੋ॥੪੩॥

ਤਜਹੁ ਜੰਗ ਕੀ ਰੀਤਿ ਭਯਾਨਾ। ਜਿਸ ਮਹਿਂ ਨਿੱਤ ਬਜਾਧ ਬਿਧਿ ਨਾਨਾ।
ਅਪਨੇ ਪਿਤ ਸਮਾਨ ਬਨ ਰਹੀਐ। ਸੰਗਤਿ ਤੇ ਅਕੋਰ ਗਨ ਲਹੀਐ॥੪੪॥

ਜੰਗ ਦੀ ਭਿਆਨਕ ਰੀਤੀ ਛੱਡੋ, ਜਿਸ ਵਿਚ ਸਦਾ ਕਈ ਪ੍ਰਕਾਰ ਦੇ ਦੁੱਖ ਹੀ ਹਨ। ਆਪਣੇ ਪਿਤਾ ਜੀ ਵਾਂਗ ਬਣ ਕੇ ਰਹੋ ਤੇ ਆਪਣੀ ਸੰਗਤ ਪਾਸੋਂ ਉਪਹਾਰ ਪ੍ਰਾਪਤ ਕਰਦੇ ਰਹੋ॥੪੪॥

ਹਮ ਕੋ ਦਰਬ ਬਰਖ ਪ੍ਰਤਿ ਦੀਜੈ। ਹੁਇ ਸੁਖਵਾਸੀ ਸਮਾ ਬਿਤੀਜੈ।
ਨਾਂਹਿ ਤ ਛੋਡਹੁ ਭੂਮਿ ਹਮਾਰੀ। ਗਮਨ ਕਰਹੁ ਜਹਿਂ ਇੱਛ ਤੁਮਾਰੀ॥ ੪੫॥

ਸਾਨੂੰ ਧਨ ਪ੍ਰਤੀ ਸਾਲ ਦੇ ਹਿਸਾਬ ਨਾਲ ਦੇਵੋ ਤੇ ਸੁੱਖ ਨਾਲ ਰਹਿ ਕੇ ਸਮਾਂ ਬਤੀਤ ਕਰੋ। ਨਹੀਂ ਤਾਂ ਸਾਡੀ ਧਰਤੀ ਨੂੰ ਛੱਡ ਦੇਵੋ, ਉਥੇ ਚਲੇ ਜਾਵੋ ਜਿਥੇ ਤੁਹਾਡੀ ਇੱਛਾ ਹੋਵੇ॥੪੫॥

ਅਬਿ ਪਹੁੰਚਜੋ ਮੈਂ ਨਿਕਟ ਤੁਮਾਰੇ। ਚਮੂੰ ਸਮੂਹ ਮਿਲੇ ਨ੍ਰਿਪ ਸਾਰੇ।
ਛੀਨ ਸਕਲ ਕਢਿ ਦੈ ਹੋਂ ਬਾਹਰ। ਬਿਨਾ ਬਿਲੰਬ ਜਾਨੀਅਹਿ ਜ਼ਾਹਰ' ॥੪੬॥

ਹੁਣ ਮੈਂ ਤੁਹਾਡੇ ਬਹੁਤ ਨੇੜੇ ਪਹੁੰਚ ਗਿਆ ਹਾਂ, ਸਾਰੇ ਰਾਜਿਆਂ ਦੀ ਸੈਨਾ ਮੇਰੇ ਨਾਲ ਹੈ। ਸਭ ਕੁਝ ਖੋਹ ਕੇ ਬਾਹਰ ਕੱਢ ਦੇਵਾਂਗਾ, ਆਪਣੇ ਆਪ ਨੂੰ ਪ੍ਰਗਟ ਰੂਪ ਵਿਚ ਕਿਸੇ ਆਸਰੇ ਤੋਂ ਬਗੈਰ ਜਾਣੋ" ॥੪੬॥

ਇਮ ਰਾਜਨਿ ਕੋ ਲਿਖਾ ਸੁਨਾਯੋ। ਸਤਿਗੁਰ ਰਿਦੈ ਕ੍ਰੋਧ ਬਿਰਧਾਯੋ।
ਉੱਤਰ ਲਿਖਿਬੇ ਸਭਿਨਿ ਸੁਨਾਵਨਿ। ਧੁਨਿ ਊਚੀ ਪ੍ਰਭੁ ਕੀਨਿ ਬਤਾਵਨ॥੪੭॥

ਇਸ ਪ੍ਰਕਾਰ ਰਾਜਿਆਂ ਦਾ ਲਿਖਿਆ ਹੋਇਆ ਪੱਤਰ ਸੁਣਾਇਆ। ਇਹ ਸੁਣ ਕੇ ਸਤਿਗੁਰੂ ਜੀ ਨੇ ਹਿਰਦੇ ਵਿਚ ਕ੍ਰੋਧ ਵਧਾਇਆ। ਫਿਰ ਉਸ ਪੱਤਰ ਦਾ ਉੱਤਰ ਲਿਖ ਕੇ ਸਭ ਨੂੰ ਸੁਣਾਇਆ, ਗੁਰੂ ਜੀ ਨੇ ਬੜੀ ਉੱਚੀ ਆਵਾਜ਼ ਵਿਚ ਸਾਰਿਆਂ ਨੂੰ ਦੱਸਿਆ॥੪੭॥

*ਚੌਥੀ ਰੁੱਤ ਦਾ ਗਿਆਰ੍ਹਵਾਂ ਅਧਿਆਇ ਸਮਾਪਤ ਹੋਇਆ॥*

☆☆☆

# ਅਧਿਆਇ ਬਾਰ੍ਹਵਾਂ

### ਫੌਜਾਂ ਦੀ ਚੜ੍ਹਾਈ

ਦੋਹਰਾ- ਸ੍ਰੀ ਕਲਗ਼ੀਧਰ ਗਰਜਿਕੈ ਮੇਘ ਮਨਿੰਦ ਬਿਲੰਦ।
ਉੱਤਰ ਦਯੋ ਲਿਖਾਇ ਕਰਿ ਸ਼ੋਕ ਦੇਨਿ ਰਿਪੁ ਬ੍ਰਿੰਦ॥ ੧॥

ਸ੍ਰੀ ਕਲਗ਼ੀਧਰ ਜੀ ਨੇ ਬੱਦਲ ਵਾਂਗ ਗੱਜ ਕੇ ਬੜੀ ਉੱਚੀ ਆਵਾਜ਼ ਵਿਚ ਉੱਤਰ ਲਿਖਾਇਆ, ਜਿਸ ਨੇ ਵੈਰੀਆਂ ਨੂੰ ਬਹੁਤ ਦੁਖੀ ਕੀਤਾ॥੧॥

ਚੌਪਈ- 'ਸੁਨੀਅਹਿ ਭੀਮਚੰਦ ਅਭਿਮਾਨੀ! ਸਭਿ ਰਾਜਨਿ ਸਨ ਦੇਹੁ ਬਖਾਨੀ।
ਹਮ ਤੇ ਦਾਮ ਚਹਹਿ ਜੇ ਲੈਬੋ। ਖੜਗ ਧਾਰ ਸੋਂ ਕਰਿ ਹੈਂ ਦੈਬੋ॥ ੨॥

"ਹੇ ਘੁਮੰਡੀ ਭੀਮ ਚੰਦ! ਸੁਣੋ ਤੇ ਸਾਰੇ ਰਾਜਿਆਂ ਨੂੰ ਵੀ ਕਹਿ ਦੇਵੋ। ਜੇ ਸਾਥੋਂ ਧਨ ਲੈਣਾ ਚਾਹੁੰਦਾ ਹੈਂ ਤਾਂ ਇਹ ਤੇਰੀ ਸਾਰੀ ਫੌਜ ਨੂੰ ਵਿੰਨ੍ਹ ਕੇ ਦੇਵਾਂਗੇ॥੨॥

ਤੋਮਰ ਤੀਰਨਿ ਸਾਂਗਨਿ ਅਨੀ। ਇਨ ਤੈ ਦੈ ਹੌਂ ਭੇਦੋਂ ਅਨੀ।
ਸ਼ਲਖ ਤੁਫੰਗਨਿ ਬਰਖਾ ਗੁਲਕਨਿ। ਇਨ ਤੇ ਪਰਖਨ ਕਰਿ ਧਨ ਅਨਗਨ॥੩॥

ਨੇਜ਼ਿਆਂ, ਤੀਰਾਂ ਅਤੇ ਬਰਛਿਆਂ ਨਾਲ ਤੇਰੀ ਸੈਨਾ ਨੂੰ ਵਿੰਨ੍ਹ ਕੇ ਤੈਨੂੰ ਅਸੀਂ ਧਨ ਦਿਆਂਗੇ। ਬੰਦੂਕਾਂ ਦੀਆਂ ਗੋਲੀਆਂ ਦੀ ਵਰਖਾ ਕਰਾਂਗੇ, ਇਨ੍ਹਾਂ ਤੋਂ ਪਰਖ ਕੇ ਟਣਕਾ ਕੇ ਅਣਗਿਣਤ ਰੁਪਏ ਲੈ ਲੈਣੇ॥੩॥

ਮੂਢ ਅਜਾਨ ਨ ਤੁਮ ਸਮ ਕੋਈ। ਚਹੈਂ ਦਰਬ, ਲਿਹੁ ਸਨਮੁਖ ਹੋਈ।
ਬਜੈ ਲੋਹ ਸੋਂ ਲੋਹ ਜੁਝਾਰੇ। ਲੇਹੁ ਪਰਖ ਤਬਿ ਦਾਮ ਕਰਾਰੇ॥ ੪॥

ਤੇਰੇ ਵਰਗਾ ਕੋਈ ਮੂਰਖ ਅਤੇ ਅਣਜਾਣ ਨਹੀਂ ਹੈ, ਜੇ ਤੂੰ ਰੁਪਏ ਚਾਹੁੰਦਾ ਹੈਂ ਤਾਂ ਸਾਹਮਣੇ ਹੋ ਕੇ ਲੈ। ਸੂਰਮਿਆਂ ਦਾ ਲੋਹੇ ਨਾਲ ਲੋਹਾ ਖੜਕੇਗਾ, ਫਿਰ ਤੂੰ ਆਪਣੇ ਰੁਪਏ ਪਰਖ ਕੇ ਲੈ ਲਈਂ॥੪॥

ਕੌਨ ਸਨੇਹ ਰਹਜੋ ਅਬਿ ਤੋਸੋਂ। ਕਰਿਬੋ ਚਾਹਤਿ ਆਨਿ ਕਰੋ ਸੋ।
ਨਤੁ ਮਤਿ ਸਮਝਹੁ ਬਨੀਯਹਿ ਸਜਾਨੋ। ਪਰਹੁ ਸ਼ਰਨ ਆਵਹੁ ਬਚ ਮਾਨੋ॥੫॥

ਹੁਣ ਤੇਰੇ ਨਾਲ ਕਿਹੜਾ ਪਿਆਰ ਬਾਕੀ ਰਹਿ ਗਿਆ ਹੈ, ਜਿਹੜਾ ਆ ਕੇ ਹੁਣ ਕਰਨਾ ਚਾਹੁੰਦਾ ਹੈਂ। ਨਹੀਂ ਤਾਂ ਬੁੱਧੀ ਵਿਚ ਸਮਝਕੇ ਸਿਆਣੇ ਬਣੋ ਤੇ ਬਚਨ ਮੰਨ ਕੇ ਸ਼ਰਨ ਵਿਚ ਆ ਜਾਵੋ॥੫॥

ਜੁਗ ਲੋਕਨਿ ਕੇ ਸੁਖ ਕੋ ਲਹੀਅਹਿ। ਸ਼ਰਨ ਖਾਲਸੇ ਕੀ ਪਰਿ ਰਹੀਅਹਿ।
ਹਠ ਹੰਕਾਰ ਛੋਰਿ ਮਨ ਮੱਧੇ। ਮਿਲਹੁ ਆਨਿ ਕਰਿ ਹ੍ਵੈ ਬੁਧਿ ਸੁੱਧੇ॥ ੬॥

ਸ਼ਰਨ ਫੜ ਕੇ ਦੋਹਾਂ ਲੋਕਾਂ ਦਾ ਸੁਖ ਪ੍ਰਾਪਤ ਕਰੋ ਤੇ ਖਾਲਸੇ ਦੀ ਸ਼ਰਨ ਵਿਚ ਪਏ ਰਹੋ। ਆਪਣੇ ਮਨ ਵਿਚਲੇ ਹਠ ਅਤੇ ਹੰਕਾਰ ਨੂੰ ਛੱਡ ਦੇਵੋ ਤੇ ਆਪਣੀ ਬੁੱਧੀ ਨੂੰ ਸੁਧ ਕਰਕੇ ਆ ਮਿਲੋ॥੬॥

ਗੁਰ ਘਰ ਤੇ ਚਾਹਹੁ ਸੋ ਪਾਵਹੁ। ਰਾਜ ਸਮਾਜ ਭਲੇ ਬਿਰਧਾਵਹੁ।
ਜੇ ਅਭਿਮਾਨ ਅਧਿਕ ਤੁਵ ਮਨ ਮੈਂ। ਬਾਂਛਤਿ ਮੇਲ ਕਰਜੋ ਚਹਿ ਰਨ ਮੈਂ॥੭॥

ਗੁਰੂ ਘਰ ਤੋਂ ਜੋ ਚਾਹੋ, ਉਹੀ ਪਾਵੋ, ਰਾਜ ਸਮਾਜ ਭਲੀ ਪ੍ਰਕਾਰ ਵਧਾਵੋ। ਜੇ ਤੇਰੇ ਮਨ ਵਿਚ ਵੱਡਾ ਅਭਿਮਾਨ ਹੈ ਤਾਂ ਮਨ ਭਾਉਂਦਾ ਰਣਖੇਤਰ ਵਿਚ ਮੇਲ ਕਰ॥੭॥

ਮੁਕਰ ਮਨਿੰਦ ਗੁਰੂ ਘਰ ਅਹੈ। ਰਿਦੈ ਭਾਵਨਾ ਤਿਮ ਫਲ ਲਹੈ।
ਸੇਵਕ ਬਨੈ ਅਨਿਕ ਸੁਖ ਪਾਏ। ਕਰਜੋ ਦ੍ਵੈਸ਼ ਜੇ ਕ੍ਰੋਧ ਉਪਾਏ॥ ੮॥

ਸ਼ੀਸ਼ੇ ਵਾਂਗ ਇਹ ਗੁਰੂ ਘਰ ਹੈ, ਜਿਵੇਂ ਹਿਰਦੇ ਦੀ ਭਾਵਨਾ ਹੋਵੇ ਉਸ ਤਰ੍ਹਾਂ ਹੀ ਫਲ ਪ੍ਰਾਪਤ ਹੁੰਦਾ ਹੈ। ਜਿਹੜਾ ਸੇਵਕ ਬਣਦਾ ਹੈ ਉਹ ਅਨੇਕ ਪ੍ਰਕਾਰ ਦੇ ਸੁਖ ਪਾਉਂਦਾ ਹੈ, ਜਿਹੜਾ ਈਰਖਾ ਕਰਕੇ ਕ੍ਰੋਧ ਧਾਰਨ ਕੀਤਾ ਹੈ॥੮॥

ਤੌ ਮਗ ਮਹਿਂ ਪਗ ਧਰਹੁ ਉਤਾਲੇ। ਨਹਿਂ ਪੀਵਹੁ ਜਲ ਬੈਠਿ ਸੁਖਾਲੇ।
ਰੈਨ ਬਸਨਿ ਕੀ ਹ੍ਵੈ ਤੁਹਿ ਆਨ। ਹੇਰਹੁ ਰਣ ਘਮਸਾਨੈ ਆਨਿ'॥ ੯॥

ਤਾਂ ਤੁਰਤ ਉਤਾਵਲੇ ਹੋ ਕੇ ਰਸਤੇ ਵਿਚ ਪੈਰ ਧਰੋ, ਬੈਠ ਕੇ ਸੌਖੀ ਤਰ੍ਹਾਂ ਜਲ ਨਾ ਪੀਵੋ। ਤੈਨੂੰ ਰਾਤ ਰਹਿਣ ਦੀ ਕਸਮ ਹੈ, ਏਥੇ ਆ ਕੇ ਰਣਖੇਤਰ ਨੂੰ ਵੇਖੋ" ॥੯॥

ਇਮ ਉੱਤਰ ਲਿਖਿ ਪ੍ਰਭੁ ਪਠਾਯੋ। ਨਿਕਟ ਗਯੋ ਨ੍ਰਿਪ, ਖੋਲਿ ਸੁਨਾਯਹੁ।
ਸੁਨਿ ਕਰਿ ਤਨ ਮਨ ਲਾਗਸਿ ਆਗ। ਸਹਿ ਨ ਸਕਜੋ ਮਨਮੂੜ੍ਹ ਕੁਭਾਗ॥੧੦॥

ਇਸ ਪ੍ਰਕਾਰ ਉੱਤਰ ਲਿਖ ਕੇ ਸਤਿਗੁਰੂ ਜੀ ਨੇ ਭੇਜਿਆ, ਜਦ ਰਾਜੇ ਦੇ ਪਾਸ ਗਿਆ ਤਾਂ ਉਸ ਨੇ ਚਿੱਠੀ ਖੋਲ੍ਹ ਕੇ ਉੱਤਰ ਸਭ ਨੂੰ ਸੁਣਾਇਆ। ਇਹ ਸੁਣ ਕੇ ਰਾਜੇ ਦੇ ਤਨ, ਮਨ ਨੂੰ ਅੱਗ ਲੱਗ ਗਈ। ਮੂਰਖ ਮਾੜੇ ਭਾਗਾਂ ਵਾਲਾ ਸਹਿ ਨਾ ਸਕਿਆ॥੧੦॥

ਸਭਿ ਰਾਜਨ ਕੌ ਬਹੁਰ ਸੁਨਾਯੋ। 'ਅਬਿ ਗੁਰ ਸੰਗ ਜੰਗ ਬਨਿ ਆਯੋ'।
ਸੋ ਨਿਸ ਬਸਿ ਕਰਿ ਤਹਾਂ ਬਿਤਾਈ। ਭਈ ਪ੍ਰਾਤਿ ਤੇ ਚਹਤਿ ਚੜ੍ਹਾਈ॥੧੧॥

ਬਾਅਦ ਵਿਚ ਸਾਰੇ ਰਾਜਿਆਂ ਨੂੰ ਸੁਣਾਇਆ, "ਹੁਣ ਗੁਰੂ ਨਾਲ ਜੰਗ ਕਰਨਾ ਬਣਦਾ ਹੈ।" ਉਹ ਰਾਤ ਉਸ ਸਥਾਨ ਤੇ ਰਹਿ ਕੇ ਬਤੀਤ ਕੀਤੀ, ਸਵੇਰ ਹੋਣ ਤੇ ਚੜ੍ਹਾਈ ਕਰਨਾ ਚਾਹੁੰਦੇ ਸਨ॥੧੧॥

ਗਿਰਨਾਥਨ ਕੇ ਬਜੇ ਨਗਾਰੇ। ਭੀਮਚੰਦ ਹੋਯਸਿ ਤਬਿ ਤਜਾਰੇ।
ਪ੍ਰਿਥਕ ਪ੍ਰਿਥਕ ਸੈਨਾ ਕਰਿ ਰਾਜੇ। ਚਢੇ ਅਨੇਕ ਬਜਾਵਤਿ ਬਾਜੇ॥ ੧੨॥

ਸਾਰੇ ਪਹਾੜੀ ਰਾਜਿਆਂ ਦੇ ਨਗਾਰੇ ਵੱਜ ਉੱਠੇ, ਫਿਰ ਭੀਮ ਚੰਦ ਤਿਆਰ ਹੋ ਗਿਆ। ਆਪਣੀਆਂ ਸੈਨਾ ਵੱਖ-ਵੱਖ ਕਰਕੇ ਸਾਰੇ ਰਾਜੇ ਅਨੇਕ ਪ੍ਰਕਾਰ ਦੇ ਵਾਜੇ ਵਜਾਉਂਦੇ ਚੜ੍ਹ ਪਏ॥੧੨॥

ਫਰਰੇ ਛੁਟੇ ਨਿਸ਼ਾਨ ਅਗਾਰੀ। ਮਨਹੁਂ ਘਟਾ ਕੇ ਘਨ ਅਗਵਾਰੀ।
ਰਣਸਿੰਙੇ ਗਨ ਢੋਲ ਵਜਾਏ। ਸ਼ਲਖ ਤੁਫੰਗਨਿ ਕੀ ਚਲਿਵਾਏ॥ ੧੩॥

ਅੱਗੇ ਅੱਗੇ ਝੰਡਿਆਂ ਦੇ ਫਰੇ ਝੂਲਦੇ ਜਾਂਦੇ ਸਨ, ਮਾਨੋ ਬੱਦਲਾਂ ਦੀਆਂ ਘਟਾਵਾਂ ਅੱਗੇ ਅੱਗੇ ਜਾ ਰਹੀਆਂ ਸਨ। ਰਣਸਿੰਗੇ ਤੇ ਬਹੁਤ ਢੋਲ ਵੱਜ ਰਹੇ ਸਨ, ਬੰਦੂਕਾਂ ਦੀਆਂ ਸ਼ਲਖਾਂ ਚਲਵਾਉਂਦੇ ਸਨ॥੧੩॥

ਗੂਜਰ ਜਾਤਿ ਹਜ਼ਾਰਨਿ ਰਾਊ। ਨਾਮ ਕਹੈਂ ਜਮਤੁੱਲਾ ਭਾਊ।
ਸੋ ਪੈਦਲ ਕੇ ਭਯਾ ਅਗਾਰੀ। ਬਰਛੀ, ਸੇਲੇ, ਸਾਂਗ, ਕਟਾਰੀ॥ ੧੪॥

ਗੁਜਰ ਜਾਤੀ ਦੇ ਹਜ਼ਾਰਾਂ ਸੂਰਮਿਆਂ ਦਾ ਰਾਜਾ, ਜਿਸ ਦਾ ਨਾਮ 'ਜਮਤੁੱਲਾ ਭਾਊ' ਕਹਿੰਦੇ ਸਨ। ਉਹ ਪੈਦਲ ਸੈਨਾ ਦੇ ਅੱਗੇ ਅੱਗੇ ਜਾ ਰਿਹਾ ਸੀ, ਉਨ੍ਹਾਂ ਨੇ ਬਰਛੀਆਂ, ਭਾਲੇ, ਸੇਲੇ ਅਤੇ ਕਟਾਰਾਂ ਫੜੀਆਂ ਹੋਈਆਂ ਸਨ॥੧੪॥

ਤੋਮਰ ਤਰਵਾਰਨ ਗਹਿ ਢਾਲੇ। ਗੂਜਰ ਰੰਘਰ ਬ੍ਰਿੰਦ ਕੁਚਾਲੇ।
ਛੇਰ ਗਵਾਰਨ ਅਧਿਕ ਬਟੋਰੀ। ਆਗੇ ਚਲਯੋ ਅਨੰਦਪੁਰਿ ਓਰੀ॥ ੧੫॥

ਨੇਜ਼ੇ, ਤਲਵਾਰਾਂ ਅਤੇ ਢਾਲਾਂ ਫੜੀਆਂ ਹੋਈਆਂ ਸਨ, ਬਹੁਤ ਗੁੱਜਰ ਅਤੇ ਰੰਘੜ ਜਿਹੜੇ ਪੁੱਠੀਆਂ ਚਾਲਾਂ ਵਾਲੇ ਸਨ, ਨਾਲ ਨਾਲ ਜਾ ਰਹੇ ਸਨ। ਮੂਰਖ ਗਵਾਰਾਂ ਦੀ ਛੇੜ (ਵਹੀਰ) ਬਹੁਤ ਇਕੱਠੀ ਕੀਤੀ ਹੋਈ ਸੀ, ਉਹ ਵੀ ਅੱਗੇ ਅੱਗੇ ਅਨੰਦਪੁਰ ਵੱਲ ਜਾ ਰਹੀ ਸੀ॥੧੫॥

ਬਾਇਸ ਧਾਰਨਿ ਨਰ ਗ੍ਰਾਮੀਨ। ਚਲੇ ਸੰਗ ਜਿਨਕੀ ਗਿਨਤੀ ਨ।
ਕਲਮਲਾਟ ਪੈਦਲ ਦਲ ਬੀਰੰ। ਚਮਕਹਿਂ ਆਯੁਧ ਪਰਜੋ ਬਿਹੀਰੰ॥ ੧੬॥

ਬਾਈਧਾਰ ਰਾਜਿਆਂ ਦੇ ਪੇਂਡੂ ਲੋਕ ਵੀ ਨਾਲ ਨਾਲ ਜਾ ਰਹੇ ਸਨ, ਜਿਨ੍ਹਾਂ ਦੀ ਕੋਈ ਗਿਣਤੀ ਹੀ ਨਹੀਂ ਸੀ। ਪੈਦਲ ਦਲ ਦੇ ਸੂਰਬੀਰ ਬਹੁਤ ਰੌਲਾ ਗੌਲਾ ਪਾਉਂਦੇ ਜਾ ਰਹੇ ਸਨ, ਉਨ੍ਹਾਂ ਦੇ ਹਥਿਆਰ ਚਮਕ ਰਹੇ ਸਨ॥੧੬॥

ਛਪਯ-ਪੁਰਿ ਤਜਿਕੈ ਕਹਿਲੂਰ ਨ੍ਰਿਪਨਿ ਕੀਨਸਿ ਅਸਵਾਰੀ।
ਮੁਹਰੇ ਧਰੇ ਨਿਸ਼ਾਨ ਛੋਰਿ ਫਰਰੇ ਇਕਬਾਰੀ।
ਭੀਮਚੰਦ ਅਸਵਾਰ ਖੜਗ ਗਾਤ੍ਰੈ ਤਿਨ ਪਾਯੰ।
ਡਾਲਿ ਢਾਲ ਨਿਜ ਕੰਧ ਭਲੀ ਬਿਧਿ ਸੋਂ ਲਟਕਾਯੰ।
ਕਰਿ ਅੱਗ੍ਰ ਉਦਰ ਜਮਧਰ ਧਰੀ ਉਤਸਾਹਤਿ ਪ੍ਰਸਥਾਨ ਕਿਯ।
ਤਬਿ ਬਜੀ ਬੰਬ ਦੁੰਦਭਿ ਅਨਿਕ ਲਰਨ ਹੇਤੁ ਚਿਤ ਚੌਂਪ ਲਿਯ॥ ੧੭॥

ਨਗਰ ਛੱਡ ਕੇ ਕਹਿਲੂਰ ਦੇ ਰਾਜੇ ਨੇ ਸਵਾਰੀ ਕਰ ਲਈ, ਆਪਣੇ ਅੱਗੇ ਝੰਡੇ ਦੇ ਫਰਿਆਂ ਨੂੰ ਖੋਲ੍ਹ ਕੇ ਛੱਡ ਦਿੱਤਾ। ਭੀਮ ਚੰਦ ਨੇ ਸਵਾਰ ਹੋਏ ਨੇ ਆਪਣੀ ਤਲਵਾਰ ਗਾਤਰੇ ਵਿਚ ਪਾਈ ਸੀ ਤੇ ਢਾਲ ਨੂੰ ਆਪਣੇ ਮੋਢੇ ਤੇ ਭਲੀ ਪ੍ਰਕਾਰ ਲਟਕਾਇਆ ਹੋਇਆ ਸੀ। ਪੇਟ ਦੇ ਅੱਗੇ ਕਟਾਰ ਧਾਰੀ ਹੋਈ ਸੀ ਤੇ ਬੜੇ ਉਤਸ਼ਾਹ ਨਾਲ ਉਹ ਅੱਗੇ ਚਲ ਪਿਆ। ਤਦ ਫਿਰ ਨਗਾਰਾ ਵੱਜ ਉਠਿਆ ਤੇ ਲੜਾਈ ਕਰਨ ਵਾਸਤੇ ਸਾਰਿਆਂ ਦੇ ਮਨ ਵਿਚ ਸ਼ੌਕ ਉਤਪੰਨ ਹੋਇਆ॥੧੭॥

ਤਿਮਹੀ ਚਲਜੋ ਕਟੋਚਿ ਚੌਂਪ ਚੰਚਲ ਬਹੁ ਬਾਜੀ।
ਜਿਸ ਕੇ ਤਨ ਬਲ ਅਧਿਕ ਮਨਹੁ ਫਾਂਧਤਿ ਨਟਬਾਜ਼ੀ।
ਖੜਗ ਸਿਪਰ ਕਟ ਕਸਤਿ ਤੁਰਮ ਤਬਿ ਤੂਰਨ ਬਾਜੀ।
ਬਾਜੀ ਬਾਜੀ ਬੇਰ ਲਰਜੋ ਜਬ ਗਾਰਹਿਂ ਬਾਜੀ।
ਇਮ ਭੂਪ ਕਾਂਗੜੇ ਕੋ ਬਲੀ ਭਾਥਾ ਸਾਥ ਖਤੰਗ ਭਰਿ।
ਚਪ ਚਲਜੋ ਲਰਨਿ ਪ੍ਰਭੁ ਪੁਰਖ ਸੋਂ ਦਿਸ਼ਿ ਅਨੰਦਪੁਰ ਦ੍ਰਿਸ਼ਟਿ ਧਰਿ॥ ੧੮॥

ਉਸ ਤਰ੍ਹਾਂ ਹੀ ਕਟੋਚ ਚਲ ਪਿਆ, ਜਿਸ ਦਾ ਘੋੜਾ ਬੜਾ ਚੰਚਲ ਸੀ। ਘੋੜੇ ਦਾ ਸਰੀਰ ਬਹੁਤ ਬਲਵਾਨ ਸੀ ਤੇ ਨਟਾਂ ਦੀਆਂ ਬਾਜੀਆਂ ਵਾਂਗ ਉਹ ਛਾਲਾਂ ਮਾਰਦਾ ਸੀ। ਤਲਵਾਰ, ਢਾਲ ਪਹਿਨੀ ਹੋਈ ਸੀ ਤੇ ਕਟਾਰ ਕਮਰਕੱਸੇ ਨਾਲ ਬੰਨ੍ਹੀ ਹੋਈ ਸੀ, ਫਿਰ ਤੁਰਤ ਤੁਰੀ ਵੱਜ ਉੱਠੀ। ਕਈ ਵਾਰ ਜਦ ਲੜਾਈ ਹੋਈ ਤਾਂ ਇਸ ਘੋੜੇ 'ਤੇ ਚੜ੍ਹ ਕੇ ਲੜਿਆ ਸੀ। ਇਸ ਤਰ੍ਹਾਂ ਹੀ ਕਾਂਗੜੇ ਦੇ ਬਲਵਾਨ ਰਾਜੇ ਨੇ ਕਮਾਨ ਸਹਿਤ ਭੱਥਾ ਧਾਰਨ ਕੀਤਾ ਹੋਇਆ ਸੀ। ਉਹ ਬੜੇ ਜੋਸ਼ ਨਾਲ ਪ੍ਰਭੂ ਪੁਰਖ ਨਾਲ ਲੜਨ ਵਾਸਤੇ ਅਨੰਦਪੁਰ ਵਾਲੇ ਪਾਸੇ ਦ੍ਰਿਸ਼ਟੀ ਧਾਰ ਕੇ ਜਾ ਰਿਹਾ ਸੀ॥੧੮॥

ਜਸੋਵਾਰੀਆ ਮਹਿਪ ਸੂਰਮਾ ਮਨ ਅਹੰਕਾਰੀ।
ਤਰੁਨ ਬੈਸ ਤਨ ਬਿਖੈ ਮਹਾਂ ਸੁੰਦਰ ਦੁਤਿਕਾਰੀ।
ਕਸ ਕ੍ਰਿਪ ਵਾਨ ਕਟ ਸੰਗ ਢਾਲ ਧਰਿ ਰੰਗ ਜੁ ਕਾਰੀ।
ਗਹਿ ਕਮਾਨ ਤਬਿ ਹਾਥ ਓਜ ਤੇ ਕਸ ਟੰਕਾਰੀ।
ਢਿਗ ਹੁਤੋ ਮਸਤ ਹਾਥੀ ਮਹਿਦ ਚਲਤਿ ਭਯੋ ਤਿਸ ਪਰ ਚਢਜੋ।
ਜਿਸ ਨਾਮ ਕੇਸਰੀ ਚੰਦ ਕਹਿਂ ਲਰਨ ਬੀਰ ਰਸ ਉਰ ਬਢਜੋ॥ ੧੯॥

ਜਸੋਵਾਲੀਆ ਸੂਰਬੀਰ ਰਾਜਾ ਮਨ ਦਾ ਵੱਡਾ ਹੰਕਾਰੀ ਸੀ। ਉਸ ਦਾ ਸਰੀਰ ਜੁਆਨ ਸੀ ਤੇ ਸਰੀਰ ਉੱਤੇ ਉਸ ਬਹੁਤ ਸੁੰਦਰ ਵਸਤਰ ਪਹਿਣੇ ਹੋਏ ਸਨ। ਉਸ ਨੇ ਕਿਰਪਾਨ ਨੂੰ ਕਮਰਕੱਸੇ ਨਾਲ ਕੱਸਿਆ ਹੋਇਆ ਸੀ ਤੇ ਕਾਲੇ ਰੰਗ ਦੀ ਢਾਲ ਧਾਰਨ ਕੀਤੀ ਹੋਈ ਸੀ। ਫਿਰ ਉਸਨੇ ਧਨੁੱਖ ਨੂੰ ਫੜ ਕੇ ਬੜੇ ਜ਼ੋਰ ਨਾਲ ਉਸ ਨੂੰ ਕੱਸਕੇ ਟੱਣਕਾਇਆ। ਉਸ ਦੇ ਪਾਸ ਇਕ ਮਸਤ ਹਾਥੀ ਸੀ, ਜਿਹੜਾ ਬੜਾ ਤੇਜ਼ ਚਲਦਾ ਸੀ, ਉਸ ਉਪਰ ਉਹ ਚੜ੍ਹਿਆ ਹੋਇਆ ਸੀ। ਜਿਸ ਦਾ ਨਾਮ ਕੇਸਰੀ ਚੰਦ ਸੀ, ਯੁੱਧ ਕਰਨ ਵਾਸਤੇ ਉਸ ਵਿਚ ਬੀਰ ਰਸ ਬਹੁਤ ਵਧਿਆ ਹੋਇਆ ਸੀ॥੧੯॥

ਨ੍ਰਿਪਤ ਹੰਡੂਰੀ ਚਢਜੋ ਧਰੇ ਸ਼ਸਤ੍ਰਨਿ ਸਭਿ ਸੰਗਾ।
ਰਾਜਨੀਤ ਮਹਿਂ ਚਤੁਰ ਕਹੈਂ ਸਭਿ ਬੁਧਿ ਉਤੰਗਾ।
ਭੀਮਚੰਦ ਕੇ ਸੰਗ ਕਥੈ ਬਹੁ ਜੰਗ ਪ੍ਰਸੰਗਾ।
ਪਿਖਤਿ ਬਾਹਿਨੀ ਬਡੀ ਚਲੀ ਜਿਮ ਉਮਡਤਿ ਗੰਗਾ।
ਬਡ ਗਜ ਪਰ ਭਯੋ ਆਰੋਹ ਸੋ, ਚਮੂੰ ਚਮੂੰ ਦਹਿ ਦਿਸ਼ਿ ਚਲੀ।
ਗਹਿ ਬਹੁ ਤੁਫੰਗ ਸੇਲੇ ਸਿਪਰ ਪਰਬਤ ਨਿਕਸਤਿ ਕਲਮਲੀ॥ ੨੦॥

ਹੰਡੂਰੀ ਰਾਜਾ ਵੀ ਸ਼ਸਤਰ ਧਾਰਨ ਕਰਕੇ ਸਵਾਰ ਹੋਇਆ ਸੀ; ਉਸ ਨੂੰ ਰਾਜਨੀਤੀ ਵਿਚ ਬੜਾ ਚਤੁਰ ਕਹਿੰਦੇ ਸਨ ਤੇ ਬੜੀ ਉੱਚੀ ਬੁੱਧੀ ਵਾਲਾ ਸੀ। ਉਹ ਭੀਮ ਚੰਦ ਦੇ ਨਾਲ ਜੰਗ ਦੇ ਬਹੁਤ ਪ੍ਰਸੰਗ ਕਹਿੰਦਾ ਸੀ, ਵੱਡੀ ਸੈਨਾ ਜਿਹੜੀ ਗੰਗਾ ਦੀਆਂ ਲਹਿਰਾਂ ਵਾਂਗ ਜਾ ਰਹੀ ਸੀ, ਉਸ ਨੂੰ ਉਹ ਬੜੇ ਧਿਆਨ ਨਾਲ ਵੇਖ ਰਿਹਾ ਸੀ। ਉਹ ਇਕ ਵੱਡੇ ਹਾਥੀ ਉੱਤੇ ਸਵਾਰ ਸੀ, ਕਸ਼ਟ ਦੇਣ ਵਾਲੀ ਸੈਨਾ ਦਸਾਂ ਪਾਸਿਆਂ ਵੱਲ ਚਲ ਰਹੀ ਸੀ। ਬਹੁਤ ਬੰਦੂਕਾਂ, ਨੇਜ਼ੇ, ਢਾਲਾਂ ਫੜ ਕੇ ਪਹਾੜੀ ਸੈਨਾ ਰੌਲਾ ਪਾਉਂਦੀ ਹੋਈ ਨਿਕਲ ਰਹੀ ਸੀ॥੨੦॥

ਗਿਣਤੀ ਕਿਹ ਕਿਹ ਕਰੈਂ ਅਪਰ ਰਾਜੇ ਚਢਿ ਚਾਲੇ।
ਕੁੱਲੂ, ਕੈਂਠਲ ਅਰੁ ਭੁਟੰਤ ਗਨ ਜੰਮੂੰ ਵਾਲੇ।
ਪੁਨ ਗੁਲੇਰੀਆ ਚਢਜੋ ਔਰ ਡਢਵਾਰ ਨਰੇਸ਼ੰ।
ਸਿਰੀਨਗਰ ਕੀ ਚਮੂੰ ਚਲੀਂ ਧਰਿ ਸ਼ਸਤ੍ਰ ਅਸ਼ੇਸ਼ੰ।
ਬਡ ਪੁਰਿ ਬੁਸ਼ਹਿਰ ਕੇ ਭਟ ਮਿਲੇ ਪੈਦਲ ਤੇ ਅਸਵਾਰ ਗਨ।
ਪੁਨ ਚਢਿ ਚੰਦੇਰੀਆ ਚਤੁਰ ਚਤਿ, ਚੌਕਸ ਚੰਚਲ ਚਲਤਿ ਰਨ॥ ੨੧॥

ਕਿਸ ਕਿਸ ਦੀ ਗਿਣਤੀ ਕਰੀਏ ਹੋਰ ਰਾਜੇ ਵੀ ਚੜ੍ਹ ਚੜ੍ਹ ਕੇ ਜਾ ਰਹੇ ਸਨ। ਕੁੱਲੂ, ਕੈਂਠਲ, ਭੁਟੰਤ ਅਤੇ ਜੰਮੂ ਦੇ ਰਾਜੇ ਵੀ ਜਾ ਰਹੇ ਸਨ। ਫਿਰ ਗੁਲੇਰੀਆ ਚੜ੍ਹਿਆ ਤੇ ਡਢਵਾਰ ਦਾ ਰਾਜਾ ਵੀ ਚੜ੍ਹ ਕੇ ਚਲ ਪਿਆ। ਸ੍ਰੀਨਗਰ ਦੀ ਸੈਨਾ ਵੀ ਸਾਰੇ

ਸ਼ਸਤਰ ਧਾਰਨ ਕਰਕੇ ਚਲ ਪਈ। ਬਡਪੁਰ ਬੁਸ਼ਹਿਰ ਦੇ ਪੈਦਲ ਅਤੇ ਘੋੜ ਸਵਾਰ ਸੂਰਬੀਰ ਵੀ ਆ ਮਿਲੇ। ਫਿਰ ਚਤੁਰ ਚੰਦੇਰੀਆ ਖ਼ਬਰਦਾਰ ਹੋ ਕੇ ਰਣਖੇਤਰ ਵੱਲ ਚਲਦਾ ਹੈ॥੨੧॥

ਨੂਰਪੁਰੀ ਸੰਗ ਸੈਨ ਚਢਜੋ ਦੁੰਦਭਿ ਬਡ ਬਾਜਜੋ।
ਕਿਤਿਕ ਦੜੋਲੀ ਮਿਲੇ ਆਪਨੋ ਦਲ ਬਲ ਸਾਜਜੋ।
ਮੰਡਸਪਤੀ ਬਿਸਾਲ ਔਰ ਚੰਬਜਾਲ ਸੈਲ ਗਨ।
ਨਿਜ ਨਿਜ ਬੰਧੇ ਟੋਲ ਕਹਾਂ ਕਹੀਅਹਿ ਗਨਨਾ ਗਨ।
ਮਗ ਚਲਤਿ ਉਡੀ ਰਜ ਗਗਨ ਕੋ ਸੂਰਜ ਤੇਜ ਅਛਾਦ ਲਿਯ।
ਬਹੁ ਅੰਧ ਧੁੰਧ ਸਭਿ ਦਿਸ਼ਿਨਿ ਮਹਿਂ ਖਰਭਰਾਟ ਸਭਿ ਗਿਰਨਿ ਕਿਯ॥੨੨॥

ਬੜੇ ਉੱਚੀ ਨਗਾਰੇ ਵਜਾ ਕੇ ਆਪਣੀ ਸੈਨਾ ਲੈ ਕੇ ਨੂਰਪੁਰੀ ਨੇ ਚੜ੍ਹਾਈ ਕਰ ਦਿੱਤੀ। ਕਈ ਦੜੋਲੀ ਮਿਲੇ ਤੇ ਉਨ੍ਹਾਂ ਆਪਣਾ ਦਲ ਬਲ ਸਾਜਿਆ। ਮੰਡੀ ਅਤੇ ਚੰਬੇ ਦੇ ਰਾਜੇ ਵੀ ਵੱਡੀ ਗਿਣਤੀ ਵਿਚ ਪਹਾੜੀ ਸੈਨਾ ਲੈ ਕੇ ਚੜ੍ਹ ਪਏ। ਸਾਰਿਆਂ ਨੇ ਆਪਣੇ ਆਪਣੇ ਟੋਲੇ ਬਣਾ ਲਏ, ਉਨ੍ਹਾਂ ਦੀ ਕੁਲ ਗਿਣਤੀ ਬਾਰੇ ਕੀ ਕਹੀਏ। ਜਦ ਸਾਰੇ ਰਾਹ ਵਿੰਚ ਚਲੇ ਤਾਂ ਏਨੀ ਧੂੜ ਉਡੀ ਕਿ ਸੂਰਜ ਦੇ ਤੇਜ਼ ਨੂੰ ਵੀ ਢੱਕ ਲਿਆ। ਸਾਰੇ ਪਾਸੇ ਧੂੜ ਦਾ ਹਨੇਰਾ ਛਾ ਗਿਆ ਤੇ ਸਭ ਪਹਾੜਾਂ ਵਿਚ ਖੜਬਲਾਹਟ ਮੱਚ ਗਈ॥੨੨॥

*ਦੋਹਰਾ-* ਇਸ ਪ੍ਰਕਾਰ ਸੈਨਾ ਸਕਲ ਚਲੀ ਸੰਗ ਗਿਰਨਾਥ।
ਪੁਰਿ ਅਨੰਦ ਸਨਮੁਖ ਭਈ ਸ਼ਸਤ੍ਰ ਧਰੇ ਸਭਿ ਹਾਥ॥ ੨੩॥

ਇਸ ਪ੍ਰਕਾਰ ਸਾਰੀ ਸੈਨਾ ਪਹਾੜੀ ਰਾਜਿਆਂ ਦੇ ਨਾਲ ਚਲ ਪਈ। ਜਦ ਅਨੰਦਪੁਰ ਦੇ ਸਾਹਮਣੇ ਪਹੁੰਚੀ ਤਾਂ ਸਭ ਨੇ ਆਪਣੇ ਹੱਥਾਂ ਵਿਚ ਸ਼ਸਤਰ ਫੜ ਲਏ॥੨੩॥

*ਚੌਪਈ-* ਸੁਧ ਕੇ ਕਰਨਹਾਰ ਤਬਿ ਆਏ। ਬਿਚ ਦਿਵਾਨ ਜਹਿਂ ਗੁਰੂ ਸੁਹਾਏ।
'ਬੈਠੇ ਕਹਾਂ ਆਪ ਚਿਤ ਸ਼ਾਤੀ। ਚਢੇ ਨ੍ਰਿਪਤ ਕਰਿ ਆਂਖੈ ਰਾਤੀ॥੨੪॥

ਫਿਰ ਖ਼ਬਰ ਦੇਣ ਵਾਲੇ ਸੂਹੀਏ ਆਏ, ਜਿੱਥੇ ਗੁਰੂ ਜੀ ਦੀਵਾਨ ਵਿਚ ਬੈਠੇ ਹੋਏ ਸ਼ੋਭ ਰਹੇ ਸਨ। ਉਹ ਕਹਿਣ ਲੱਗੇ, "ਆਪ ਕਿਉਂ ਚਿੱਤ ਵਿਚ ਸ਼ਾਂਤੀ ਧਾਰ ਕੇ ਏਥੇ ਬੈਠੇ ਹੋ, ਸਾਰੇ ਪਹਾੜੀ ਰਾਜੇ ਲਾਲ ਅੱਖਾਂ ਕਰਕੇ ਚੜ੍ਹ ਕੇ ਆ ਗਏ ਹਨ॥੨੪॥

ਬੇਸ਼ੁਮਾਰ ਦਲ ਗਿਰਨਿ ਬਟੋਰਾ। ਪਹੁੰਚੇ ਲਖਹੁ ਆਪਨੀ ਓਰਾ।
ਸ਼ੱਤ੍ਰੁ ਮਿੱਤ੍ਰ ਜੇ ਅਖਿਲ ਪਹਾਰੀ। ਅਬਿ ਮਿਲਿ ਕਰਿ ਹਿਤ ਆਪ ਮਝਾਰੀ॥੨੫॥

ਪਹਾੜੀ ਰਾਜਿਆਂ ਨੇ ਬੇਸ਼ੁਮਾਰ ਫੌਜਾਂ ਇਕੱਠੀਆਂ ਕੀਤੀਆਂ ਹਨ, ਵੇਖੋ ਸਾਡੀ ਵੱਲ ਪਹੁੰਚ ਰਹੇ ਹਨ। ਜਿਹੜੇ ਪਹਾੜੀਏ ਆਪਸ ਵਿਚ ਵੱਡੇ ਵੈਰੀ ਅਤੇ ਮਿੱਤਰ ਸਨ, ਉਹ ਸਾਰੇ ਆਪਸ ਵਿਚ ਹਿਤ ਧਾਰ ਕੇ ਇਕੱਠੇ ਹੋ ਗਏ ਹਨ॥੨੫॥

ਆਨੰਦਪੁਰਿ ਛੁਟਕਾਵਨਿ ਕਾਜੂ। ਸਭਿ ਆਏ ਬਡ ਕਰਜੋ ਸਮਾਜੂ'।
ਬਿਚ ਦਿਵਾਨ ਸਤਿਗੁਰੂ ਬਖਾਨਾ। 'ਸੁਨਹੁ ਖਾਲਸਾ ! ਬਨਿ ਸਵਧਾਨਾ॥੨੬॥

ਅਨੰਦਪੁਰ ਨੂੰ ਛੁਡਵਾਉਣ ਵਾਸਤੇ ਸਾਰੇ ਰਾਜੇ ਇਕੱਠੇ ਹੋ ਕੇ ਬਹੁਤ ਸੈਨਾ ਅਤੇ ਹਥਿਆਰ ਲੈ ਕੇ ਆਏ ਹਨ।" ਦਰਬਾਰ ਦੇ ਵਿਚ ਸਤਿਗੁਰੂ ਜੀ ਨੇ ਕਿਹਾ, "ਹੇ ਖਾਲਸਾ ਜੀ ! ਸੁਣੋ, ਸਾਵਧਾਨ ਹੋ ਜਾਵੋ॥੨੬॥

ਹੁਇ ਹੈ ਅਬਿ ਘਮੰਡ ਬਲਵੰਡਾ। ਸੰਘਰ ਕਰਹੁ ਬਿਲੰਦ ਪ੍ਰਚੰਡਾ।
ਇਨ ਕੇ ਸਮ ਕੋ ਨਾਂਹਿਨ ਆਛੀ। ਲੋਕ ਪ੍ਰਲੋਕ ਸੁਖਦ ਬਡਿ ਬਾਛੀ॥੨੭॥

ਵੈਰੀਆਂ ਨੇ ਹੁਣ ਬਲਵਾਨ ਘੁਮੰਡ ਧਾਰਨ ਕੀਤਾ ਹੈ, ਤੁਸੀਂ ਹੁਣ ਪ੍ਰਚੰਡ ਸੰਘਰਸ਼ ਕਰੋ। ਇਸ ਦੇ ਬਰਾਬਰ ਕੋਈ ਵਸਤੂ ਚੰਗੀ ਨਹੀਂ, ਲੋਕ ਪਰਲੋਕ ਵਿਚ ਮੂੰਹ ਮੰਗਿਆ ਸੁਖ ਪ੍ਰਾਪਤ ਹੋਵੇਗਾ॥੨੭॥

**ਨ੍ਰਿਭੈ ਜੰਗ ਮਹਿਂ ਖੜਗ ਪ੍ਰਹਾਰਹੁ। ਸਮੁਖ ਥਿਰਹੁ, ਸ਼ੱਤ੍ਰਨਿ ਗਨ ਮਾਰਹੁ।**
**ਮਹਾਂ ਸੁਜਸੁ ਕੋ ਪ੍ਰਾਪਤਿ ਹੋਵਹੁ। ਲੇਨਿ ਪਰਮਪਦ ਕੋ ਮਗ ਜੋਵਹੁ॥ ੨੮॥**

ਜੰਗ ਦੇ ਵਿਚ ਨਿਰਭੈ ਹੋ ਕੇ ਤਲਵਾਰ ਚਲਾਵੋ, ਸਾਹਮਣੇ ਖੜੇ ਹੋ ਕੇ ਵੈਰੀ ਨੂੰ ਮਾਰੋ ਤੇ ਮਹਾਂ ਜੱਸ ਪ੍ਰਾਪਤ ਕਰੋ, ਪਰਮ ਪਦਵੀ ਦੀ ਪ੍ਰਾਪਤੀ ਦਾ ਰਾਹ ਫੜੋ॥੨੮॥

**ਸੰਮਤ ਘਨੇ ਤਪਹਿ ਤਪੁ ਭਾਰੇ। ਬਰਖਾ ਸੀਤ ਰੁ ਉਸ਼ਨ ਸਹਾਰੇ।**
**ਸੰਕਟ ਅਨਿਕ ਭਾਂਤਿ ਕੇ ਝਾਲੇ। ਸਭਿ ਜਗ ਸੁਖ ਤੇ ਬਨਹਿ ਨਿਰਾਲੇ॥ ੨੯॥**

ਜਿਹੜੇ ਕਈ ਸਾਲਾਂ ਤਕ ਭਾਰੀ ਤਪ ਕਰਦੇ ਹਨ, ਵਰਖਾ, ਸਰਦੀਆਂ ਅਤੇ ਗਰਮ ਰੁੱਤਾਂ ਨੂੰ ਸਹਾਰਦੇ ਹਨ। ਅਨੇਕ ਪ੍ਰਕਾਰ ਦੇ ਸੰਕਟ ਝਲਦੇ ਹਨ, ਸਾਰੇ ਸੁਖਾਂ ਤੋਂ ਅਤੀਤ ਹੋ ਜਾਂਦੇ ਹਨ॥੨੯॥

**ਤਿਨ ਕੋ ਭੀ ਦੁਰਲਭ ਪਦ ਜੋਇ। ਕਰਹਿ ਜਤਨ ਜੋਗੀ ਚਹਿ ਸੋਇ।**
**ਰਣ ਮਹਿਂ ਮ੍ਰਿਤੁ ਹੋਇ, ਸੋ ਪਾਵਹੁ। ਏਕ ਪਲਕ ਮਹਿਂ ਤਹਾਂ ਸਿਧਾਵਹੁ॥ ੩੦॥**

ਉਨ੍ਹਾਂ ਨੂੰ ਵੀ ਜਿਹੜੀ ਦੁਰਲੱਭ ਪਦਵੀ ਪ੍ਰਾਪਤ ਨਹੀਂ ਹੁੰਦੀ ਹੈ, ਇਸ ਬਾਰੇ ਜੋਗੀ ਲੋਕ ਬਹੁਤ ਯਤਨ ਕਰਦੇ ਹਨ। ਪਰ ਜਿਸ ਵਿਅਕਤੀ ਦੀ ਯੁੱਧ ਵਿਚ ਮੌਤ ਹੋ ਜਾਂਦੀ ਹੈ, ਉਹ ਇਹ ਪਦਵੀ ਪ੍ਰਾਪਤ ਕਰ ਲੈਂਦਾ ਹੈ ਤੇ ਇਕ ਪਲਕ ਵਿਚ ਸਵਰਗ ਲੋਕ ਵਿਚ ਪਹੁੰਚ ਜਾਂਦਾ ਹੈ॥੩੦॥

**ਜੋ ਅਬਿ ਲਰਹਿਂ ਮਰਹਿਂ ਸਹਿਕਾਮੀ। ਸੋ ਤੂਰਨ ਹੈਂ ਸੁਰਪੁਰਿ ਗਾਮੀ।**
**ਤਹਿਂ ਕੇ ਸੁਖ ਭੋਗੈਂ ਚਿਤ ਕਹੈਂ। ਆਦਿ ਅਪਸਰਾ ਜੇਤਿਕ ਅਹੈਂ॥ ੩੧॥**

ਜਿਹੜਾ ਹੁਣ ਕਾਮਨਾ ਸਹਿਤ ਲੜ ਕੇ ਮਰੇਗਾ, ਉਹ ਤੁਰਤ ਸਵਰਗਾਂ ਵਿਚ ਪਹੁੰਚ ਜਾਵੇਗਾ। ਉਹ ਮਨ ਭਾਉਂਦੇ ਸੁੱਖ ਭੋਗੇਗਾ। ਅਪਸ਼ਰਾਵਾਂ ਆਦਿ ਜਿਹੜੀਆਂ ਵੀ ਹਨ, ਉਹ ਉਨ੍ਹਾਂ ਨੂੰ ਪ੍ਰਾਪਤ ਹੋਣਗੀਆਂ॥੩੧॥

**ਪੁਨ ਅਵਨੀ ਪਰ ਹੁਇ ਹੈਂ ਰਾਜੇ। ਸਭਿ ਸੁਖ ਭੋਗਹਿਂ, ਵਧੈ ਸਮਾਜੇ।**
**ਮੇਰੀ ਸਿੱਖੀ ਬਹੁਰ ਕਮਾਇ। ਮਿਲਹਿਂ ਆਨਿ ਮੁਝ ਆਨੰਦ ਪਾਇ॥ ੩੨॥**

ਫਿਰ ਉਹ ਧਰਤੀ 'ਤੇ ਆ ਕੇ ਰਾਜੇ ਬਣਨਗੇ, ਉਹ ਹਰ ਪ੍ਰਕਾਰ ਦੇ ਸੁਖ ਭੋਗਣਗੇ ਤੇ ਉਨ੍ਹਾਂ ਦਾ ਹਰ ਪ੍ਰਕਾਰ ਦਾ ਸਮਾਜ ਵਧੇਗਾ। ਫਿਰ ਉਹ ਮੇਰੀ ਸਿੱਖੀ ਦੀ ਕਮਾਈ ਕਰਨਗੇ ਤੇ ਫਿਰ ਅਨੰਦ ਪਾ ਕੇ ਮੈਨੂੰ ਆ ਮਿਲਣਗੇ॥੩੨॥

**ਜੋ ਨਿਸ਼ਕਾਮੀ ਜੰਗ ਮਝਾਰਾ। ਮਾਰਹਿਂ ਮਰਹਿਂ ਗਹੇ ਹੱਥਜਾਰਾ॥**
**ਸੋ ਮਮ ਸੰਗ ਸਦਾ ਹੀ ਰਹੈਂ। ਪਦ ਜੋਗੀਨਿ ਜੁ ਦੁਰਲਭ ਅਹੈ॥ ੩੩॥**

ਜਿਹੜਾ ਵਿਅਕਤੀ ਕਾਮਨਾ ਰਹਿਤ ਹੋ ਕੇ ਜੰਗ ਕਰਦਾ ਹੈ ਤੇ ਹਥਿਆਰ ਫੜ ਕੇ ਮਰਦਾ ਮਾਰਦਾ ਹੈ। ਉਹ ਸਦਾ ਹੀ ਮੇਰੇ ਨਾਲ ਰਹਿੰਦਾ ਹੈ, ਉਹ ਜੋਗੀਆਂ ਵਾਲੀ ਦੁਰਲੱਭ ਪਦਵੀ ਪ੍ਰਾਪਤ ਕਰਦਾ ਹੈ॥੩੩॥

**ਆਗੈ ਲਖਹੁ ਜੁ ਛੱਤ੍ਰੀ ਭਏ। ਰਣ ਮਹਿਂ ਮਰੇ ਸੁਰਗ ਸਭਿ ਗਏ।**
**ਛਪੀ ਨਹੀਂ ਜਗ ਮਹਿਂ ਇਹ ਕਥਾ। ਜੋਧੇ ਕੋ ਪ੍ਰਾਪਤਿ ਸੁਖ ਜਥਾ॥ ੩੪॥**

ਪਹਿਲਾਂ ਵੇਖੋ ਜਿਹੜੇ ਖੱਤਰੀ ਹੋਏ ਹਨ, ਰਣਖੇਤਰ ਵਿਚ ਮਰ ਕੇ ਸਾਰੇ ਸਵਰਗਾਂ ਨੂੰ ਗਏ ਹਨ। ਇਹ ਕਥਾ ਜਗਤ ਵਿਚ ਛੁਪੀ ਹੋਈ ਨਹੀਂ ਹੈ, ਇਕ ਯੋਧੇ ਨੂੰ ਯਥਾ ਯੋਗ ਸੁਖ ਪ੍ਰਾਪਤ ਹੁੰਦਾ ਹੈ॥੩੪॥

ਪੁਨ ਮੈਂ ਤੁਮਰੇ ਸੰਗ ਸਹਾਈ। ਲੋਕ ਪ੍ਰਲੋਕ ਜਹਾਂ ਕਹਿਂ ਜਾਈਂ।
ਇੱਤਜਾਦਿਕ ਉਪਦੇਸ਼ਤਿ ਸ੍ਵਾਮੀ। ਭਯੋ ਖਾਲਸਾ ਸੰਘਰ ਕਾਮੀ॥ ੩੫॥

ਫਿਰ ਮੈਂ ਸਦਾ ਤੁਹਾਡੇ ਨਾਲ ਤੁਹਾਡਾ ਸਹਾਇਕ ਹਾਂ, ਲੋਕ ਪਰਲੋਕ ਜਿੱਥੇ ਕਿੱਥੇ ਤੁਹਾਡੇ ਨਾਲ ਰਹਾਂਗਾ।'' ਇਸ ਪ੍ਰਕਾਰ ਗੁਰੂ ਜੀ ਨੇ ਉਪਦੇਸ਼ ਦਿੱਤਾ, ਸਾਰਾ ਖਾਲਸਾ ਯੁੱਧ ਚਾਹੁਣ ਵਾਲਾ ਹੋ ਗਿਆ॥੩੫॥

ਮਾਝੇ ਆਦਿਕ ਦੇਸ਼ਨਿ ਮਾਂਹੀ। ਹੁਤੇ ਸਿੰਘ ਘਰ ਗਮਨੇ ਤਾਂਹੀ।
ਪ੍ਰਥਮ ਹਕਾਰਿ ਪਠੇ ਸਭਿ ਆਏ। ਦੁਨੀਚੰਦ ਨਿਜ ਸਾਥਹਿਂ ਲਜਾਏ॥ ੩੬॥

ਮਾਝੇ ਆਦਿ ਦੇਸ਼ਾਂ ਵਿਚ, ਕਈ ਸਿੰਘ ਆਪਣੇ ਘਰਾਂ ਨੂੰ ਗਏ ਹੋਏ ਸਨ। ਉਨ੍ਹਾਂ ਨੂੰ ਪਹਿਲਾਂ ਹੀ ਸੁਨੇਹਾ ਭੇਜ ਕੇ ਬੁਲਾ ਲਿਆ ਸੀ ਤੇ ਸਾਰੇ ਆ ਗਏ ਸਨ॥੩੬॥

ਜਹਿਂ ਕਹਿਂ ਰਣ ਕੀ ਸੁਧਿ ਪਹੁਂਚਾਈ। ਚਲੇ ਸਿੰਘ ਆਏ ਸਮੁਦਾਈ।
ਬਖਸ਼ਿ ਸਿੰਘ ਗੁਰਬਖਸ਼ ਸਿੰਘ ਪੁਨ। ਭੈਰੋਵਾਲ ਕਲਾਲ ਸਿੰਘ ਗੁਨ॥ ੩੭॥

ਜਿੱਥੇ ਕਿੱਥੇ ਯੁੱਧ ਦੀ ਖ਼ਬਰ ਪਹੁੰਚਾਈ, ਸਾਰੇ ਸਿੰਘ ਇਕੱਠੇ ਹੋ ਕੇ ਆ ਗਏ। ਫਿਰ ਬਖਸ਼ ਸਿੰਘ ਤੇ ਗੁਰਬਖਸ਼ ਸਿੰਘ ਆਏ। ਫਿਰ ਭੈਰੋਵਾਲ ਪਿੰਡ ਤੋਂ ਬਹੁਤ ਕਲਾਲ ਸਿੰਘ ਇਕੱਠੇ ਹੋ ਕੇ ਆਏ॥੩੭॥

ਲਏ ਸੈਂਕਰੇ ਸਿੰਘਨਿ ਆਏ। ਦਜਾਲ ਸਿੰਘ ਸੁਰਸਿੰਘ ਬਸਾਏ।
ਮੱਟੂ ਸੇਵਾ ਸਿੰਘ ਮਝੈਲ। ਏ ਸਭਿ ਦੁਨੀਚੰਦ ਕੇ ਗੈਲ॥ ੩੮॥

ਉਹ ਸੈਂਕੜੇ ਸਿੰਘਾਂ ਨੂੰ ਲੈ ਕੇ ਆਏ। ਦਿਆਲ ਸਿੰਘ ਸੁਰ ਸਿੰਘ ਪਿੰਡ ਵਿਚ ਰਹਿੰਦਾ ਸੀ। ਮੱਟੂ ਸੇਵਾ ਸਿੰਘ ਮਝੈਲ ਇਹ ਸਾਰੇ ਦੁਨੀ ਚੰਦ ਦੇ ਨਾਲ ਆਏ॥੩੮॥

ਸਕਲ ਪੰਜ ਸੈ ਗਿਨਤੀ ਬਿਖੈ। ਆਨਿ ਗੁਰੂ ਕੋ ਦਰਸ਼ਨ ਪਿਖੈਂ।
ਇਸੀ ਰੀਤਿ ਦੇਸ਼ਨਿ ਸਮੁਦਾਏ। ਸੁਨਿ ਰਣ ਕਰਨ ਪ੍ਰਭੁ ਢਿਗ ਆਏ॥ ੩੯॥

ਸਾਰਿਆਂ ਦੀ ਗਿਣਤੀ ਪੰਜ ਸੌ ਸੀ, ਉਨ੍ਹਾਂ ਆ ਕੇ ਗੁਰੂ ਜੀ ਦੇ ਦਰਸ਼ਨ ਕੀਤੇ। ਇਸ ਪ੍ਰਕਾਰ ਹੀ ਹੋਰ ਦੇਸ਼ਾਂ ਤੋਂ ਯੁੱਧ ਬਾਰੇ ਸੁਣ ਕੇ ਗੁਰੂ ਜੀ ਪਾਸ ਆਏ॥੩੯॥

ਭਏ ਇਕੱਤ੍ਰ ਹਜ਼ਾਰੋਂ ਸਿੰਘ। ਗਹੇ ਸ਼ਸਤ੍ਰ ਰਿਪੁ ਮ੍ਰਿਗ ਪਰ ਸਿੰਘ।
ਗਰਜਤਿ ਬੋਲੇ ਪ੍ਰਭੁ ਸੁਨਾਇ। 'ਚਹੈਂ ਆਪ ਕੀ ਏਕ ਰਜ਼ਾਇ॥ ੪੦॥

ਹਜ਼ਾਰਾਂ ਸਿੰਘ ਇਕੱਠੇ ਹੋ ਗਏ, ਸ਼ਸਤਰ ਫੜ ਕੇ ਹਿਰਨ ਰੂਪ ਵੈਰੀ ਨੂੰ ਸਿੰਘ ਰੂਪ ਸ਼ੇਰ ਮਾਰਨ ਨੂੰ ਤਿਆਰ ਹੋ ਗਏ। ਸਾਰੇ ਗੱਜ ਕੇ ਪ੍ਰਭੂ ਨੂੰ ਸੁਣਾ ਕੇ ਬੋਲੇ, ''ਆਪ ਜੀ ਦੀ ਇਕ ਰਜ਼ਾ ਚਾਹੁੰਦੇ ਹਾਂ॥੪੦॥

ਕਜਾ ਪਹਾਰੀਏ ਹਮਹੁਂ ਅਗਾਰੀ। ਕਰਹੁ ਹੁਕਮ ਦਿੱਲੀ ਲੇਂ ਮਾਰੀ।
ਸਭਿ ਤੁਰਕਾਨਾ ਦੇਹਿਂ ਖਪਾਇ। ਲਵਪੁਰਿ ਕੋ ਤਤਕਾਲ ਛੁਟਾਇ'॥ ੪੧॥

ਸਾਡੇ ਅੱਗੇ ਪਹਾੜੀਏ ਵਿਚਾਰੇ ਕੀ ਹਨ, ਜੇ ਹੁਕਮ ਕਰੋ ਤਾਂ ਅਸੀਂ ਦਿੱਲੀ ਲੈ ਲਈਏ। ਸਾਰੇ ਤੁਰਕਾਂ ਨੂੰ ਖਪਾ ਦੇਵਾਂਗੇ ਤੇ ਲਾਹੌਰ ਨੂੰ ਤੁਰਤ ਛੁਡਵਾ ਲਵਾਂਗੇ''॥੪੧॥

ਉਦੇਸਿੰਘ ਤੇ ਆਦਿਕ ਬੀਰ। ਸੁਨਿ ਸਤਿਗੁਰੁ ਤਿਨ ਦੀਨਸ ਧੀਰ।
'ਦੁਰਗ ਕਰਹੁ ਦਿਢ ਬਨਹੁ ਸੁਚੇਤ। ਰੋਕਹੁ ਆਗਾ ਲਰਿਬੇ ਹੇਤੁ'॥ ੪੨॥

ਉਦੈ ਸਿੰਘ ਤੇ ਹੋਰ ਜਿਹੜੇ ਸੂਰਬੀਰ ਸਨ, ਸਤਿਗੁਰੂ ਜੀ ਨੇ ਉਨ੍ਹਾਂ ਦੀ ਬੇਨਤੀ ਸੁਣ ਕੇ ਧੀਰਜ ਦਿੱਤਾ, "ਕਿਲ੍ਹੇ ਦੀ ਮੋਰਚਾ ਬੰਦੀ ਪੱਕੀ ਕਰੋ, ਯੁੱਧ ਕਰਨ ਵਾਸਤੇ ਅਗਲਾ ਪਾਸਾ ਰੋਕੋ" ॥੪੨॥

*ਚੌਥੀ ਰੁੱਤ ਦਾ ਬਾਰ੍ਹਵਾਂ ਅਧਿਆਇ ਸਮਾਪਤ ਹੋਇਆ॥੧੩॥*

# ਅਧਿਆਇ ਤੇਰ੍ਹਵਾਂ

*ਜੰਗ ਆਰੰਭ*

*ਦੋਹਰਾ*– **ਇਸ ਬਿਧਿ ਗੁਰੂ ਅਨੰਦਪੁਰਿ ਸਿੰਘਨਿ ਕੀਨਿ ਸੁਚੇਤ।**
**ਸ਼ਸਤ੍ਰ ਨਿਕਾਸੇ ਕੋਸ਼ ਤੇ ਬਖਸ਼ੇ ਸੰਘਰ ਹੇਤੁ॥ ੧॥**

ਇਸ ਵਿਧੀ ਨਾਲ ਸਤਿਗੁਰੂ ਜੀ ਨੇ ਅਨੰਦਪੁਰ ਵਿਖੇ ਸਿੱਖਾਂ ਨੂੰ ਸੁਚੇਤ ਕਰ ਦਿੱਤਾ। ਭੰਡਾਰ ਵਿਚੋਂ ਸ਼ਸਤਰ ਕੱਢੇ ਤੇ ਲੜਾਈ ਵਾਸਤੇ ਸਭ ਨੂੰ ਦੇ ਦਿੱਤੇ॥੧॥

*ਭੁਜੰਗ ਛੰਦ*– **ਬਡੇ ਬਾਢ ਚੌਰੇ ਸੁ ਤੇਗੇ ਜੁ ਮਜਾਨੀ। ਦੁਧਾਰੇ ਪੁਲਾਦੀ ਅਨੇਕੈ ਮਹਾਂਨੀ।**
**ਸਰੋਹੀ ਹਲੱਬੀ ਜੁਨੱਬੀ ਦਈ ਹੈ। ਕਰਾਚੋਲ ਖੰਡੇ ਜੁ ਕੇਤੇ ਲਈ ਹੈਂ॥੨॥**

ਵੱਡੇ ਤੇਗੇ ਤੇ ਚੌੜੇ ਤੇ ਤਿੱਖੀ ਧਾਰ ਵਾਲੇ ਤੇ ਵਿਚਲੀ ਮੇਲ ਦੇ ਤੇਗੇ ਵੀ ਦਿੱਤੇ ਗਏ। ਅਨੇਕਾਂ ਫੌਲਾਦੀ ਦੁਧਾਰੇ ਵੰਡੇ ਗਏ। ਸਰੋਹੀ, ਹੱਲਬੀ ਅਤੇ ਜੁਨੱਬੀ ਨਾਮ ਦੇ ਦੇਸ਼ਾਂ ਤੋਂ ਮੰਗਵਾਈਆਂ ਤਲਵਾਰਾਂ ਵੀ ਦਿੱਤੀਆਂ। ਤਲਵਾਰਾਂ ਅਤੇ ਖੰਡੇ ਕਈਆਂ ਨੇ ਲਏ ਹਨ॥੨॥

**ਸਭੇ ਲੋਹ ਕੀ ਸਾਂਗ ਨੇਜੇ ਬਿਸਾਲੇ। ਬਿਛੂਏ ਬਡੇ ਬਾਂਕ ਜੰਬੂਏ ਕਰਾਲੇ।**
**ਛੁਰੇ ਖੋਖਨੀ ਸੈਫ ਲਾਂਬੀ ਬਿਲੰਦੇ। ਘਨੇ ਸੇਲ ਭਾਲੇ ਪ੍ਰਕਾਸ਼ੇ ਅਮੰਦੇ॥੩॥**

ਸਰਬ ਲੋਹ ਦੇ ਬਰਛੇ ਅਤੇ ਨੇਜ਼ੇ ਬਹੁਤ ਭਾਰੇ ਸਨ, ਵੱਡੇ ਬਿਛੂਏ ਤੇ ਵਿਕਰਾਲ ਬਾਂਕੇ ਜੰਬੂਏ ਵੀ ਦਿੱਤੇ ਗਏ। ਛੁਰੇ, ਖੋਖਰੀਆਂ ਜੋ ਗੋਰਖੇ ਰੱਖਦੇ ਹਨ ਅਤੇ ਲੰਮੀਆਂ ਵੱਡੀਆਂ ਤਲਵਾਰਾਂ ਵੀ ਦਿੱਤੀਆ ਗਈਆਂ, ਬਹੁਤ ਸੇਲੇ ਤੇ ਭਾਲੇ ਵੀ ਚਮਕ ਰਹੇ ਸਨ॥੩॥

**ਮਲੰ ਹੀਨ ਸਾਫੰ ਬਨੇ ਅੰਗ ਚੰਗੇ। ਤਮਾਂਚੇ ਕਲਾਦਾਰ ਸ਼ੱਤ੍ਰਨਿ ਭੰਗੇ।**
**ਤੁਫੰਗੇ, ਜੰਜੈਲਾਂ, ਜੰਬੂਰੇ ਧਮਾਕੇ। ਦਏ ਚੱਕ੍ਰਬੱਕ੍ਰੰ ਚਮੰਕੇ ਚਲਾਕੇ॥ ੪॥**

ਸਾਰੇ ਹਥਿਆਰ ਮੈਲ ਤੋਂ ਬਗੈਰ ਸਾਫ ਹਨ, ਜਿਨ੍ਹਾਂ ਦੇ ਅੰਗ ਬੜੇ ਸੁੰਦਰ ਬਣੇ ਹੋਏ ਹਨ। ਵੈਰੀਆਂ ਨੂੰ ਮਾਰਨ ਵਾਸਤੇ ਕਲਾਦਾਰ ਪਸਤੌਲ ਵੀ ਵੰਡੇ ਗਏ। ਬੰਦੂਕਾਂ, ਬਹੁਤ ਲੰਮੀਆਂ ਨਾਲੀਆਂ ਵਾਲੀਆਂ ਬੰਦੂਕਾਂ, ਛੋਟੀਆਂ ਤੋਪਾਂ ਤੇ ਕਈ ਹੋਰ ਪ੍ਰਕਾਰ ਦੀਆਂ ਬੰਦੂਕਾਂ ਅਤੇ ਧਮਾਕੇ ਵੀ ਦਿੱਤੇ ਗਏ। ਚੱਕਰ ਵੀ ਦਿੱਤੇ ਜੋ ਚਲਦਿਆਂ ਘੁੰਮਦੇ ਹੋਏ ਚਮਕਦੇ ਹਨ॥੪॥

**ਬਡੇ ਮੋਲ ਕੇ ਦੂਰ ਤੇ ਆਇ ਢਾਲੇ। ਕਠੋਰੰ ਕੁਦੰਡੰ ਬਡੇ ਓਜਵਾਲੇ।**
**ਭਰੇ ਬਾਨ ਭਾਥਾ ਅਨੇਕੈ ਪ੍ਰਕਾਰੇ। ਧਰੇ ਬਾਣ ਪੈਨੇ ਲਗੇ ਬੀਧ ਪਾਰੇ॥੫॥**

ਬੜੀ ਦੂਰ ਤੋਂ ਬਹੁਤ ਕੀਮਤੀ ਢਾਲਾਂ ਆਈਆਂ ਤੇ ਬੜੇ ਸਖਤ ਧਨੁੱਖ ਆਏ ਜਿਹੜੇ ਬੜੇ ਸ਼ਕਤੀਸ਼ਾਲੀ ਸਨ। ਤੀਰ ਭੱਥਿਆਂ ਵਿਚ ਅਨੇਕ ਪ੍ਰਕਾਰ ਨਾਲ ਭਰੇ ਹੋਏ ਸਨ, ਇਹ ਤਿੱਖੇ ਤੀਰ ਲੱਗਿਆਂ ਵਿੰਨ੍ਹ ਕੇ ਪਾਰ ਹੋਣ ਵਾਲੇ ਸਨ॥੫॥

ਇਨੋ ਆਦਿ ਤੇ ਆਯੁਧੰ ਪੰਜ ਦੀਨੇ। ਖੁਸ਼ੀ ਖਾਲਸੇ ਪੈ ਪ੍ਰਭੂ ਭੂਰ ਕੀਨੇ।
ਦਈ ਬ੍ਰਿੰਦ ਬਾਰੂਦ ਗੋਰੀ ਘਨੇਰੀ। 'ਪਹਾਰੀ ਸਿੰਘਾਰਹੁ' ਕਹਜੋ ਤਾਂਹਿ ਬੇਰੀ॥੬॥

ਸਾਰਿਆਂ ਨੂੰ ਪੰਜ ਪੰਜ ਸ਼ਸਤਰ ਦਿੱਤੇ, ਗੁਰੂ ਜੀ ਨੇ ਖਾਲਸੇ 'ਤੇ ਵੱਡੀ ਖੁਸ਼ੀ ਕੀਤੀ। ਬਹੁਤ ਬਰੂਦ ਅਤੇ ਗੋਲੀ ਸਿੱਕਾ ਦਿੱਤਾ ਤੇ ਉਸ ਸਮੇਂ ਖਾਲਸੇ ਨੂੰ ਕਿਹਾ, "ਪਹਾੜੀਆਂ ਨੂੰ ਮਾਰੋ"॥੬॥

ਭਏ ਸਾਵਧਾਨੰ ਤਬੈ ਸਿੰਘ ਬੀਰਾ। ਰਸੰ ਬੀਰ ਰਾਤੇ ਚਲੇ ਬਾਂਧਿ ਧੀਰਾ।
ਬੰਧੇ ਟੋਲ ਪੈ ਟੋਲ ਸੂਰਾਨ ਐਸੇ। ਬਹੇ ਬਾਯੁ ਤੇ ਮੇਘ ਹ੍ਵੈ ਪੁੰਜ ਜੈਸੇ॥ ੭॥

ਸਿੰਘ ਸੂਰਬੀਰ ਉਸ ਸਮੇਂ ਸਾਵਧਾਨ ਹੋ ਗਏ। ਸਾਰੇ ਸੂਰਬੀਰ ਕ੍ਰੋਧ ਨਾਲ ਭਰੇ ਹੋਏ ਧੀਰਜ ਬੰਨ੍ਹ ਕੇ ਚਲ ਪਏ। ਸੂਰਮਿਆਂ ਨੇ ਇਸ ਪ੍ਰਕਾਰ ਟੋਲਿਆਂ ਦੇ ਟੋਲੇ ਬੰਨ੍ਹ ਲਏ ਤੇ ਇੰਝ ਲੱਗਦੇ ਸਨ ਜਿਵੇਂ ਹਵਾ ਵਗਣ ਨਾਲ ਬੱਦਲਾਂ ਦਾ ਸਮੂਹ ਇਕੱਠਾ ਹੋ ਜਾਂਦਾ ਹੈ॥੭॥

ਜਿਤੋ ਆਇਬੋ ਬ੍ਰਿੰਦ ਸ਼ੱਤ੍ਰੁਨਿ ਹੋਈ। ਤਹਾਂ ਖਾਲਸਾ ਜਾਇ ਕੀਨੀ ਸੁ ਢੋਈ।
ਤੁਫੰਗੇ ਤੜਾਕੇ ਉਠਾਵੈਂ ਘਨੇਰੇ। ਉਡੀਕੈਂ ਪਹਾਰੀ ਜਿ ਆਵੈਂ ਜਿਨੇਰੇ॥ ੮॥

ਜਿਸ ਪਾਸੇ ਤੋਂ ਵੈਰੀਆਂ ਦੇ ਸਮੂਹ ਨੇ ਆਉਣਾ ਸੀ, ਉਸ ਪਾਸੇ ਖਾਲਸਾ ਫੌਜ ਪਹੁੰਚ ਗਈ। ਬੰਦੂਕਾਂ ਦੇ ਬਹੁਤ ਤੜਾਕੇ ਕਰਦੇ ਸਨ ਤੇ ਪਹਾੜੀਆਂ ਨੂੰ ਉਡੀਕਦੇ ਸਨ ਜੋ ਉਹ ਨੇੜੇ ਆਉਣ॥੮॥

*ਦੋਹਰਾ-* ਕਿਲੇ ਦੋਇ ਸਤਿਗੁਰੂ ਕੇ ਗਾਢੇ ਕੋਟ ਉਤੰਗ।
ਨਾਮ ਫਤੇਗੜ ਲੋਹਗੜ ਅਪਰ ਅਗਮ ਪੁਰਿ ਅੰਗ॥ ੯॥

ਸ਼ਤਿਗੁਰੂ ਜੀ ਦੇ ਦੋਵੇਂ ਕਿਲ੍ਹੇ ਬੜੇ ਮਜ਼ਬੂਤ ਅਤੇ ਉੱਚੇ ਸਨ, ਉਨ੍ਹਾਂ ਦੇ ਨਾਮ ਫਤਹਿਗੜ੍ਹ ਅਤੇ ਲੋਹਗੜ੍ਹ ਰੱਖੇ ਹੋਏ ਸਨ॥੯॥

*ਚੌਪਈ-* ਸ਼ੇਰ ਸਿੰਘ ਨਾਹਰ ਸਿੰਘ ਦੋਊ। ਕਾਇਮ ਕਰੇ ਲੋਹਗੜ ਸੋਊ।
ਸਿੰਘ ਪੰਚਸੈ ਸੰਗ ਸੁ ਸੂਰੇ। ਸ਼ੱਤ੍ਰੁਨਿ ਕੋ ਹਤਿਬੇ ਬਲਿ ਪੂਰੇ॥ ੧੦॥

ਸ਼ੇਰ ਸਿੰਘ ਅਤੇ ਨਾਹਰ ਸਿੰਘ ਦੋਵਾਂ ਨੂੰ ਲੋਹਗੜ੍ਹ ਵਿਚ ਕਾਇਮ ਕੀਤਾ। ਉਨ੍ਹਾਂ ਨੂੰ ਪੰਜ ਸੌ ਸਿੰਘ ਸੂਰਮੇ ਦਿੱਤੇ, ਜਿਹੜੇ ਵੈਰੀਆਂ ਨੂੰ ਮਾਰਨ ਵਾਸਤੇ ਪੂਰਨ ਬਲਵਾਨ ਸਨ॥੧੦॥

ਅਗਮਪੁਰੇ ਦਿਸ਼ਿ ਸਗਲ ਮਝੈਲ। ਗਾਢੇ ਕਰੇ ਸ਼ਸਤ੍ਰ ਧਰਿ ਛੈਲ।
'ਉਦੇ ਸਿੰਘ ਆਦਿਕ ਜੇ ਔਰ। ਰਾਖਹਿਂ ਤਕਰਾਈ ਸਭਿ ਠੌਰ॥ ੧੧॥

ਅਗਮਪੁਰੇ ਵਾਲੇ ਪਾਸੇ ਸਾਰੇ ਮਝੈਲ ਖੜੇ ਕੀਤੇ, ਉਹ ਛੈਲ ਛਬੀਲੇ ਸ਼ਸਤਰ ਧਾਰ ਕੇ ਖੜੇ ਸਨ। ਗੁਰੂ ਜੀ ਨੇ ਕਿਹਾ, "ਉਦੈ ਸਿੰਘ ਆਦਿ ਜਿਹੜੇ ਹੋਰ ਹਨ, ਉਹ ਸਭ ਥਾਂ ਤਕੜਾਈ ਰੱਖਣ॥੧੧॥

ਜਹਾਂ ਜੋਰ ਤੇ ਪਰਹਿ ਲਰਾਈ। ਤਹਾਂ ਜਾਉ ਤੂਰਨ ਕਰਿ ਧਾਈ।
ਘਾਲ ਦੇਹੁ ਘਮਸਾਨ ਘਨੇਰਾ। ਦਿਹੁ ਸ਼ੱਤ੍ਰੁਨਿ ਕੇ ਅੰਗ ਬਿਖੇਰਾ' ॥੧੨॥

ਜਿੱਥੇ ਜ਼ੋਰ ਨਾਲ ਲੜਾਈ ਪੈ ਜਾਵੇ, ਉਥੇ ਤੁਰਤ ਧਾਵਾ ਬੋਲ ਕੇ ਜਾਓ। ਉਥੇ ਵੱਡਾ ਘਮਸਾਨ ਖੜਾ ਕਰ ਦੇਵੋ ਤੇ ਵੈਰੀਆਂ ਦੇ ਅੰਗ ਭੰਨ ਭੰਨ ਕੇ ਖਿਲਾਰ ਦੇਵੋ" ॥੧੨॥

ਇਸ ਪ੍ਰਕਾਰ ਕਹਿ ਕਰਿ ਤਕਰਾਈ। ਅੱਗ੍ਰ ਜਾਨ ਤੇ ਗੁਰੂ ਹਟਾਈ।
ਸੈਨਾ ਸਕਲ ਨਿਕਟ ਹੀ ਰਾਖੀ। 'ਲਰਹੁ ਇਸੀ ਥਲ ਰਣ ਅਭਿਲਾਖੀ' ॥੧੩॥

ਇਸ ਪ੍ਰਕਾਰ ਕਹਿ ਕੇ ਤਕੜਾਈ ਕੀਤੀ, ਅੱਗੇ ਜਾਣ ਤੋਂ ਗੁਰੂ ਜੀ ਨੇ ਰੋਕ ਦਿੱਤਾ। ਸਾਰੀ ਸੈਨਾ ਆਪਣੇ ਪਾਸ ਹੀ ਰੱਖੀ, "ਇਸ ਥਾਂ ਹੀ ਯੁੱਧ ਦੀ ਅਭਿਲਾਸ਼ਾ ਕਰਕੇ ਲੜਾਈ ਕਰੋ" ॥੧੩॥

**ਉਤ ਤੇ ਭੀਮਚੰਦ ਹੰਕਾਰੀ। ਦੁੰਦਭਿ ਬ੍ਰਿੰਦ ਬਜੇ ਬਲ ਭਾਰੀ।**
**ਸਭਿ ਗਿਰਨਾਥਨ ਸਾਥ ਨਿਹਾਰਾ। ਭਯੋ ਪ੍ਰਥਮ ਤੇ ਬਡ ਹੰਕਾਰਾ॥ ੧੪॥**

ਓਧਰ ਭੀਮ ਚੰਦ ਵੱਡੇ ਹੰਕਾਰ ਨਾਲ ਭਰਿਆ ਹੋਇਆ ਸੀ, ਬਹੁਤ ਨਗਾਰੇ ਭਾਰੀ ਬਲ ਸਹਿਤ ਵੱਜ ਰਹੇ ਸਨ। ਭੀਮ ਚੰਦ ਨੇ ਜਦ ਸਾਰੇ ਰਾਜਿਆਂ ਨੂੰ ਆਪਣੇ ਨਾਲ ਵੇਖਿਆ ਤਾਂ ਪਹਿਲਾਂ ਨਾਲੋਂ ਵੀ ਵੱਡੇ ਹੰਕਾਰ ਨਾਲ ਭਰ ਗਿਆ॥੧੪॥

**ਇਤਨੋ ਲਸ਼ਕਰ ਜੇ ਸੰਗ ਹੋਇ। ਨਿਤ ਅਨੁਸਾਰ ਰਹੈ ਸਭਿ ਕੋਇ।**
**ਇਕ ਅਨੰਦਪੁਰਿ ਗਿਨਤੀ ਕਹਾਂ। ਲਵਪੁਰਿ ਜੀਤਿ ਲੇਹੁਂ ਗੜ੍ਹ ਮਹਾਂ॥ ੧੫॥**

ਸੋਚਦਾ ਸੀ, ਏਨੀ ਸੈਨਾ ਜੇ ਨਾਲ ਹੋਵੇ ਤੇ ਸਦਾ ਸਾਰੇ ਆਗਿਆ ਅਨੁਸਾਰ ਰਹਿਣ। ਫਿਰ ਇਕ ਅਨੰਦਪੁਰ ਦੀ ਗਿਣਤੀ ਕੀ ਹੈ ਤਾਂ ਲਾਹੌਰ ਦਾ ਵੀ ਵੱਡਾ ਗੜ੍ਹ ਜਿੱਤ ਲਈਏ॥੧੫॥

**ਕਰੌਂ ਸ਼ਾਹੁ ਕੋ ਚਿੰਤੁ ਬਿਸਾਲਾ। ਬਜਤਿ ਲੋਹ ਸੋਂ ਲੋਹ ਕਰਾਲਾ।**
**ਅਬਿ ਲਰਿ ਹੈਂ ਮਿਲਿ ਗਿਰਪਤਿ ਸਾਰੇ। ਕਹਾਂ ਖਾਲਸਾ ਅੱਗ੍ਰ ਹਮਾਰੇ॥ ੧੬॥**

ਬਾਦਸ਼ਾਹ ਨੂੰ ਵੀ ਵੱਡਾ ਚਿੰਤਾਵਾਨ ਕਰ ਦੇਵਾਂਗਾ ਜਦ ਵਿਕਰਾਲ ਲੋਹੇ ਨਾਲ ਲੋਹਾ ਵੱਜੇਗਾ। ਹੁਣ ਸਾਰੇ ਪਹਾੜੀ ਰਾਜੇ ਮਿਲ ਕੇ ਲੜਦੇ ਹਨ, ਫਿਰ ਖਾਲਸਾ ਸਾਡੇ ਅੱਗੇ ਕੀ ਹੈ॥੧੬॥

**ਦਲ ਕਲਮਲਤਿ ਆਇ ਤਬਿ ਗਯੋ। ਨੇਰ ਅਨੰਦਪੁਰਿ ਕੋ ਹੁਇ ਗਯੋ।**
**ਖਰਜੋ ਖਾਲਸਾ ਜਹਾਂ ਪ੍ਰਤੀਖਤਿ। ਦੁੰਦਭਿ ਤੁਪਕਨ ਸੁਨਿ ਧੁਨਿ ਈਖਤ॥੧੭॥**

ਤਦ ਪਹਾੜੀ ਦਲ ਬੜੀ ਉੱਚੀ ਉੱਚੀ ਰੌਲਾ ਪਾਉਂਦਾ ਆ ਗਿਆ ਤੇ ਅਨੰਦਪੁਰ ਦੇ ਨੇੜੇ ਹੋ ਗਿਆ। ਜਿੱਥੇ ਖਾਲਸਾ ਖੜਾ ਹੋ ਕੇ ਇੰਤਜ਼ਾਰ ਕਰ ਰਿਹਾ ਸੀ, ਉਥੇ ਉਨ੍ਹਾਂ ਜਦ ਨਗਾਰੇ ਅਤੇ ਬੰਦੂਕਾਂ ਦੀ ਥੋੜ੍ਹੀ ਆਵਾਜ਼ ਸੁਣੀ॥੧੭॥

**ਕਰੀ ਤੁਫੰਗਨਿ ਕੀ ਤਬਿ ਤਜਾਰੀ। ਤੋੜੇ ਅਗਨਿ ਲਾਇ ਇਕ ਬਾਰੀ।**
**ਪਾਇ ਬਰੂਦ ਮੇਲਿ ਕਰਿ ਗੋਰੀ। ਠੋਕਿ ਠੋਕਿ ਗਜ ਕੀਨਿ ਕਠੋਰੀ॥ ੧੮॥**

ਤਾਂ ਉਨ੍ਹਾਂ ਉਸੇ ਵੇਲੇ ਬੰਦੂਕਾਂ ਦੀ ਤਿਆਰੀ ਕੀਤੀ ਤੇ ਇਕੇ ਵਾਰ ਤੋੜਿਆਂ ਨੂੰ ਅੱਗ ਲਾਈ। ਬਰੂਦ ਪਾ ਕੇ ਗੋਲੀਆਂ ਪਾਈਆਂ ਤੇ ਗੰਜ ਠੋਕ ਠੋਕ ਕੇ ਸਖਤ ਕਰ ਦਿੱਤੀਆਂ॥੧੮॥

**ਆਛੇ ਸੁਲਗ ਗਏ ਜਹਿਂ ਤੋੜੇ। ਜੜੇ ਕਲਾ ਪਰ ਗਹਿ ਕਰਿ ਮੋੜੇ।**
**ਸ੍ਰੀ ਕਲਗ਼ੀਧਰ ਜਹਾਂ ਸੁਹਾਏ। ਸੁਧ ਹਿਤ ਪਹੁਚੇ ਤੂਰਨ ਧਾਏ॥ ੧੯॥**

ਜਦ ਤੋੜੇ ਚੰਗੀ ਤਰ੍ਹਾਂ ਧੁਖ ਪਏ ਤਾਂ ਕਲਾ ਵਿਚ ਫੜ ਕੇ ਮੋੜ ਕੇ ਜੜ ਦਿੱਤੇ। ਜਿੱਥੇ ਸ੍ਰੀ ਕਲਗ਼ੀਧਰ ਜੀ ਸ਼ੋਭ ਰਹੇ ਸਨ, ਉਸ ਪਾਸੇ ਖ਼ਬਰ ਦੇਣ ਵਾਸਤੇ ਤੁਰਤ ਭੱਜ ਕੇ ਗਏ॥੧੯॥

**'ਮਹਾਰਾਜ! ਸੁਨੀਐ ਤਤਕਾਲਾ। ਦੁੰਦਭਿ ਤੁਪਕਨ ਨਾਦਿ ਉਠਾਲਾ।**
**ਬਹੁਤੇ ਬਜਹਿਂ ਸ਼੍ਰਵਨ ਧੁਨਿ ਪਰੇ। ਰਾਜੇ ਆਇ ਨਿਕਟ ਹੀ ਖਰੇ ॥ ੨੦॥**

ਗੁਰੂ ਜੀ ਨੂੰ ਕਿਹਾ, "ਹੇ ਮਹਾਰਾਜ! ਤੁਰਤ ਸੁਣੋ, ਨਗਾਰਿਆਂ ਅਤੇ ਬੰਦੂਕਾਂ ਦੀ ਬੜੀ ਉੱਚੀ ਆਵਾਜ਼ ਹੋ ਰਹੀ ਹੈ। ਜਦੋਂ ਵੱਜਦੇ ਹਨ ਤਾਂ ਕੰਨਾਂ ਵਿਚ ਉਨ੍ਹਾਂ ਦਾ ਸ਼ੋਰ ਸੁਣਾਈ ਦਿੰਦਾ ਹੈ, ਜਾਪਦਾ ਹੈ ਪਹਾੜੀ ਰਾਜੇ ਬਹੁਤ ਨੇੜੇ ਆ ਕੇ ਖੜੇ ਹੋ ਗਏ ਹਨ॥੨੦॥

ਖੜੋ ਖਾਲਸਾ ਭੀ ਸਵਧਾਨਾ। ਖੁਸ਼ੀ ਕਰਹੁ ਲੇ ਫਤੇ ਮਹਾਨਾ'।
ਢਿਗ ਅਜੀਤ ਸਿੰਘ ਬੈਸ ਨਵੀਨ। ਖੜਗ ਸਿਪਰ ਇਖੁਧੀ ਕਰ ਲੀਨਿ ॥੨੧॥

ਖਾਲਸਾ ਵੀ ਸਾਵਧਾਨ ਹੋ ਕੇ ਖੜਾ ਹੈ, ਮਹਾਨ ਫਤਹਿ ਪ੍ਰਾਪਤ ਕਰਕੇ ਖੁਸ਼ੀ ਕਰੋ।'' ਪਾਸ ਛੋਟੀ ਉਮਰ ਦਾ ਅਜੀਤ ਸਿੰਘ ਸਾਹਿਬਜ਼ਾਦਾ ਖੜਾ ਸੀ, ਉਨ੍ਹਾਂ ਨੇ ਤਲਵਾਰ, ਢਾਲ ਅਤੇ ਤੀਰਾਂ ਦਾ ਭੱਥਾ ਹੱਥ ਵਿਚ ਫੜੇ ਹੋਏ ਸਨ॥੨੧॥

ਪਿਤਾ ਗੁਰੂ ਕੀ ਆਇਸੁ ਚਾਹਤਿ। ਰਿਪੁ ਸਨ ਲਰਿਬੇ ਹੇਤੁ ਉਮਾਹਤਿ।
ਉਦੈ ਸਿੰਘ ਤਬਿ ਬਾਕ ਬਖਾਨਾ। 'ਮਹਾਰਾਜ ! ਸਭਿ ਕਿਛ ਮਨ ਜਾਨਾ ॥੨੨॥

ਉਹ ਗੁਰੂ ਪਿਤਾ ਜੀ ਦੀ ਆਗਿਆ ਚਾਹੁੰਦਾ ਸੀ, ਵੈਰੀ ਨਾਲ ਲੜਨ ਵਾਸਤੇ ਉਤਸ਼ਾਹਿਤ ਹੋਇਆ ਹੋਇਆ ਸੀ, ਉਦੈ ਸਿੰਘ ਨੇ ਤਦ ਕਿਹਾ, ''ਹੇ ਮਹਾਰਾਜ ! ਮੈਂ ਸਭ ਕੁਝ ਮਨ ਵਿਚ ਜਾਣ ਲਿਆ॥੨੨॥

ਤਊ ਬੇਨਤੀ ਭਨੌਂ ਅਗਾਰੀ। ਸਾਹਿਬਜ਼ਾਦਾ ਚਾਹਤਿ ਭਾਰੀ।
ਸ਼ੱਤ੍ਰਨਿ ਸੰਗ ਜੰਗ ਕੋ ਘਾਲਨ। ਸਭਿ ਸਿੰਘਨਿ ਦੇ ਧੀਰ ਸੰਭਾਲਨਿ ॥੨੩॥

ਫਿਰ ਵੀ ਮੈਂ ਆਪ ਜੀ ਦੇ ਅੱਗੇ ਬੇਨਤੀ ਕਰਦਾ ਹਾਂ। ਸਾਹਿਬਜ਼ਾਦਾ ਵੈਰੀਆਂ ਨਾਲ ਭਾਰੀ ਜੰਗ ਕਰਨਾ ਚਾਹੁੰਦਾ ਹੈ। ਸਾਰੇ ਸਿੰਘਾਂ ਨੂੰ ਧੀਰਜ ਦੇ ਕੇ ਸੰਭਾਲਣਾ ਚਾਹੁੰਦੇ ਹਨ॥੨੩॥

ਕਹਹਿ ਆਪ ਤੇ ਲਾਜ ਬਿਸਾਲਾ। ਕੁਛ ਨਹਿਂ ਬੋਲ ਸਕਹਿ ਇਸ ਕਾਲਾ।
ਹੁਕਮ ਦੇਹੁ ਮੋਕਉ ਇਨ ਸਾਥ। ਗਮਨਹਿਂ ਰਣ ਕੋ ਧਰਿ ਪਦ ਮਾਥ ॥੨੪॥

ਆਪ ਜੀ ਨੂੰ ਕਹਿਣ ਤੋਂ ਸ਼ਰਮਾਉਂਦੇ ਹਨ, ਇਸ ਸਮੇਂ ਕੁਝ ਵੀ ਨਹੀਂ ਬੋਲ ਸਕਦੇ। ਹੁਕਮ ਦੇਵੋ ਤਾਂ ਮੈਂ ਇਨ੍ਹਾਂ ਦੇ ਨਾਲ ਜਾਵਾਂ ਤੇ ਤੁਹਾਡੇ ਚਰਨਾਂ ਦੀ ਧੂੜ ਮੱਥੇ ਨੂੰ ਲਾ ਕੇ ਰਣਖੇਤਰ ਵਿਚ ਜਾਈਏ॥੨੪॥

ਸਭਿ ਗਿਰ ਨਾਥਨਿ ਕੇ ਦਲ ਆਏ। ਚਹਤਿ ਵਹਿਰ ਹੀ ਜੰਗ ਮਚਾਏ'।
ਸੁਨਿ ਕਰਿ ਗੁਰੂ, ਪੁੱਤ੍ਰ ਦਿਸ਼ਿ ਦੇਖਾ। ਲਗੇ ਸ਼ਸਤ੍ਰ ਤਨ ਸ਼ੁਭਤਿ ਵਿਸ਼ੇਖਾ ॥੨੫॥

ਸਾਰੇ ਪਹਾੜੀ ਰਾਜਿਆਂ ਦੇ ਸੈਨਾ ਦਲ ਆਏ ਹਨ, ਉਹ ਬਾਹਰ ਹੀ ਜੰਗ ਮਚਾਉਣਾ ਚਾਹੁੰਦੇ ਹਨ।'' ਇਹ ਸੁਣ ਕੇ ਗੁਰੂ ਜੀ ਨੇ ਆਪਣੇ ਪੁੱਤਰ ਵੱਲ ਵੇਖਿਆ। ਸਰੀਰ ਉਤੇ ਧਾਰਨ ਕੀਤੇ ਹੋਏ ਸ਼ਸਤਰ ਬਹੁਤ ਸ਼ੋਭ ਰਹੇ ਸਨ॥੨੫॥

'ਮਨੋ ਕਾਮਨਾ ਜੰਗ ਕਰਨ ਕੀ। ਬਿੱਦਜਾ ਸੀਖੀ ਧਨੁਖ ਸਰਨ ਕੀ।
ਸੋ ਅਬਿ ਰਿਪੁਨ ਹਤਨ ਕੋ ਸਮੋ'। ਭਯੋ ਹੁਕਮ ਗੁਰ, ਕੀਨਸਿ ਨਮੋ ॥੨੬॥

''ਜੰਗ ਕਰਨ ਦੀ ਮਨੋ ਕਾਮਨਾ ਹੈ ਤੇ ਧਨੁੱਖ ਬਾਣ ਦੀ ਵਿਦਿਆ ਸਿੱਖੀ ਹੈ ਤੇ ਹੁਣ ਵੈਰੀਆਂ ਨੂੰ ਮਾਰਨ ਦਾ ਸਮਾਂ ਹੈ।'' ਜਦ ਗੁਰੂ ਜੀ ਨੇ ਆਗਿਆ ਦੇ ਦਿੱਤੀ ਤਾਂ ਫਿਰ ਗੁਰੂ ਜੀ ਨੂੰ ਨਮਸਕਾਰ ਕੀਤੀ॥੨੬॥

'ਇਹੀ ਕਾਜ ਹੈ ਸੁਤ ਛੱਤ੍ਰੀਨ। ਜਿਮ ਭਾਰਥ ਅਭਿਮੰਨੂ ਕੀਨ।
ਤਿਸ ਕੇ ਸਮ ਬਯ ਲਾਲਸ ਮਨ ਕੀ। ਦੇਖਯੋ ਚਹਤਿ ਕਰਨ ਬਿਧਿ ਰਨ ਕੀ ॥੨੭॥

''ਖੱਤਰੀਆਂ ਦੇ ਪੁੱਤਰਾਂ ਦਾ ਇਹੋ ਕੰਮ ਹੈ, ਜਿਵੇਂ ਅਰਜਨ ਦੇ ਪੁੱਤਰ ਅਭਿਮੰਨੂ ਨੇ ਯੁੱਧ ਕੀਤਾ ਸੀ। ਉਸ ਵਾਂਗ ਹੀ ਛੋਟੀ ਉਮਰ ਵਿਚ ਮਨ ਵਿਚ ਯੁੱਧ ਕਰਨ ਦੀ ਲਾਲਸਾ ਹੈ, ਰਣ ਖੇਤਰ ਦੀ ਵਿਧੀ ਵੇਖਣਾ ਚਾਹੁੰਦਾ ਹੈ॥੨੭॥

ਇਸ ਤੇ ਆਛੀ ਔਰ ਨ ਬਾਤ। ਛੱਤ੍ਰੀ ਕਰਹਿ ਰਿਪੁਨਿ ਕੋ ਘਾਤ'।
ਹੁਕਮ ਅਨੰਦਤਿ ਗੁਰ ਫੁਰਮਾਯੋ। 'ਸੁਨਹੁ ਅਜੀਤ ਸਿੰਘ ਲਲਚਾਯੋ। ੨੮॥

ਇਸ ਨਾਲੋਂ ਚੰਗੀ ਹੋਰ ਕੋਈ ਗੱਲ ਨਹੀਂ, ਖੱਤਰੀ ਆਪਣੇ ਵੈਰੀਆਂ ਨੂੰ ਮਾਰਦੇ ਹਨ।" ਗੁਰੂ ਜੀ ਨੇ ਪ੍ਰਸੰਨ ਹੋ ਕੇ ਹੁਕਮ ਸੁਣਾਇਆ, "ਹੇ ਅਜੀਤ ਸਿੰਘ! ਸੁਣੋ, ਯੁੱਧ ਕਰਨ ਵਾਸਤੇ ਤੇਰਾ ਮਨ ਲਲਚਾਇਆ ਹੈ॥੨੮॥

**ਉਦੇ ਸਿੰਘ ਕੋ ਲੀਜਹਿ ਸੰਗ। ਸਨਮੁਖ ਕਰਹੁ ਰਿਪੁਨਿ ਸਨ ਜੰਗ।**
**ਆਗੇ ਵਧਨ ਨਹੀਂ ਬਹੁ ਦੀਜੈ। ਦੁਰਗਿ ਨਿਕਟ ਅਪਨੇ ਦ੍ਰਿਢ ਥੀਜੈ'॥੨੯॥**

ਉਦੈ ਸਿੰਘ ਨੂੰ ਆਪਣੇ ਨਾਲ ਲਵੋ, ਸਾਹਮਣੇ ਹੋ ਕੇ ਵੈਰੀਆਂ ਨਾਲ ਜੰਗ ਕਰੋ। ਬਹੁਤ ਅੱਗੇ ਨਹੀਂ ਵਧਣਾ, ਕਿਲ੍ਹੇ ਦੇ ਪਾਸ ਹੀ ਦ੍ਰਿੜ੍ਹ ਹੋ ਕੇ ਖੜੇ ਰਹੋ"॥੨੯॥

**ਸੁਨਤਿ ਪਿਤਾ ਕੋ ਹੁਕਮ ਅਨੰਦਜੋ। ਪਦ ਅਰਬਿੰਦ ਬੰਦਿ ਕਰ ਬੰਦਜੋ।**
**ਸਿੰਘ ਏਕ ਸੌ ਲੇ ਕਰਿ ਸੰਗ। ਕਹਿ ਤਤਛਿਨ ਅਨਵਾਇ ਤੁਰੰਗ॥ ੩੦॥**

ਪਿਤਾ ਜੀ ਦਾ ਹੁਕਮ ਸੁਣ ਕੇ ਸਾਹਿਬਜ਼ਾਦਾ ਬਹੁਤ ਪ੍ਰਸੰਨ ਹੋਇਆ ਤੇ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਬੰਦਨਾ ਕੀਤੀ। ਇਕ ਸੌ ਸਿੰਘਾਂ ਨੂੰ ਆਪਣੇ ਨਾਲ ਲੈ ਕੇ, ਤੁਰਤ ਇਕ ਘੋੜਾ ਮੰਗਵਾਇਆ॥੩੦॥

**ਦਾਦੇ ਕੇ ਸਥਾਨ ਚਲਿ ਗਯੋ। ਹਾਥ ਬੰਦਿ ਕਰਿ ਬੰਦਤਿ ਭਯੋ।**
**ਚਾਰ ਪ੍ਰਕਰਮਾ ਦੇ ਕਰਿ ਫਿਰਜੋ। ਬਿਨੈ ਕੀਨਿ ਹਯ ਪਰ ਪੁਨ ਚਰਜੋ॥ ੩੧॥**

ਪਹਿਲਾਂ ਆਪਣੇ ਦਾਦੇ ਵਾਲੇ ਪਵਿੱਤਰ ਸਥਾਨ ਤੇ ਗਿਆ ਤੇ ਹੱਥ ਜੋੜ ਕੇ ਬੰਦਨਾ ਕੀਤੀ। ਫਿਰ ਕੇ ਚਾਰ ਪਰਿਕਰਮਾਂ ਕੀਤੀਆਂ, ਫਿਰ ਬੇਨਤੀ ਕਰਕੇ ਫਿਰ ਘੋੜੇ ਤੇ ਸਵਾਰ ਹੋ ਗਿਆ॥੩੧॥

**ਉਦੇ ਸਿੰਘ ਸੋਂ ਬੋਲਤਿ ਬੈਨ। ਚਲਜੋ ਵਹਿਰ ਜਹਿਂ ਸਿੰਘਨ ਸੈਨ।**
**ਚੰਚਲ ਬਾਜੀ ਚਲਤਿ ਫੰਧਾਵਤਿ। ਖਰ ਖਪਰਾ ਧਨ ਗੁਨ ਬਗਰਾਵਤਿ॥ ੩੨॥**

ਫਿਰ ਉਦੈ ਸਿੰਘ ਨਾਲ ਕੁਝ ਗੱਲਾਂ ਕੀਤੀਆਂ, ਫਿਰ ਉਸ ਤਰਫ ਚਲੇ ਗਿਆ ਜਿਥੇ ਸਿੰਘਾਂ ਦੀ ਸੈਨਾ ਸੀ। ਚਲਾਕ ਘੋੜੇ ਨੂੰ ਚਲਦੇ ਹੋਏ ਨੂੰ ਕੁਦਵਾਉਂਦਾ ਸੀ ਤੇ ਤੇਜ ਤੀਰਾਂ ਨੂੰ ਧਨੁੱਖ ਦੇ ਚਿੱਲੇ ਵਿਚ ਪਾਉਂਦਾ ਸੀ॥੩੨॥

**ਬੀਚ ਖਾਲਸੇ ਜਾਇ ਥਿਰਜੋ ਹੈ। ਸਭਿਹਿਨਿ ਮਨ ਉਤਸਾਹ ਕਰਜੋ ਹੈ।**
**ਸਿੰਘ ਦੇਖਿ ਆਨੰਦਤਿ ਅਤੇ। ਵਾਹਿਗੁਰੂ ਜੀ ਕੀ ਕਹਿਂ ਫਤੇ॥ ੩੩॥**

ਖਾਲਸੇ ਦੇ ਵਿਚ ਜਾ ਕੇ ਖੜਾ ਹੋ ਗਿਆ, ਉਸ ਨੂੰ ਵੇਖ ਕੇ ਸਾਰੇ ਸਿੰਘਾਂ ਦੇ ਮਨ ਉਤਸ਼ਾਹ ਨਾਲ ਭਰ ਗਏ। ਸਿੰਘ ਵੇਖ ਕੇ ਬਹੁਤ ਪ੍ਰਸੰਨ ਹੋ ਗਏ, ਉਨ੍ਹਾਂ ਨੂੰ ਵਾਹਿਗੁਰੂ ਜੀ ਕੀ ਫਤਹਿ ਬੁਲਾਈ॥੩੩॥

**ਮਾਰ ਬਕਾਰਾ ਕਰਿਤੇ ਚਲੇ। ਆਗੇ ਹੋਇ ਲਰਹਿਂ ਰਿਪੁ ਮਿਲੇ।**
**ਪਿਤਾ ਬਾਕ ਕੌ ਤਬਹਿ ਸੰਭਾਲਾ। ਕਰਹਿਂ ਹਟਾਵਨਿ ਕਹਿ ਤਤਕਾਲਾ॥ ੩੪॥**

ਬਕਾਰੇ ਮਾਰਦੇ ਚਲੇ ਗਏ, ਅੱਗੇ ਹੋ ਕੇ ਜਿਹੜਾ ਵੈਰੀ ਮਿਲਦਾ ਸੀ ਉਸ ਨਾਲ ਲੜਦੇ ਸਨ। ਫਿਰ ਪਿਤਾ ਜੀ ਦੇ ਬਚਨਾਂ ਨੂੰ ਸੰਭਾਲਿਆ, ਫਿਰ ਤੁਰਤ ਹਟ ਕੇ ਪਿੱਛੇ ਆ ਗਏ ॥੩੪॥

**'ਗੁਰ ਕੋ ਕਹਜੋ ਉਲੰਘਹੁ ਨਾਂਹੀ। ਚਰਨ ਜਮਾਇ ਥਿਰਹੁ ਤਿਸ ਮਾਂਹੀ।**
**ਦੁਰਗ ਆਪਨੇ ਰਾਖਿ ਪਿਛਾਰੇ। ਕਰਹਿਂ ਜੁੱਧ ਕ੍ਰੁੱਧਤ ਹੁਇ ਭਾਰੇ'॥ ੩੫॥**

"ਗੁਰੂ ਜੀ ਦਾ ਕਿਹਾ ਹੋਇਆ ਬਚਨ ਉਲੰਘਿਆ ਨਹੀਂ, ਚਰਨ ਜਮਾ ਕੇ ਉਸ ਥਾਂ ਹੀ ਖੜੇ ਹੋ ਗਏ। ਕਿਲ੍ਹੇ ਨੂੰ ਆਪਣੇ ਪਿੱਛੇ ਰੱਖਿਆ ਤੇ ਬੜਾ ਕ੍ਰੋਧ ਧਾਰ ਕੇ ਯੁੱਧ ਕਰਦੇ ਸਨ"॥੩੫॥

ਇਤ ਯੌਂ ਤਯਾਰ ਭਏ ਹਿਤ ਲਰਿਬੇ। ਭੀਮ ਚੰਦ ਉਤ ਇਮ ਕ੍ਰਿਤ ਕਰਿਬੇ।
ਸਿਵਰ ਕਰਨ ਠਹਿਰਾਇ ਪਿਛਾਰੀ। ਲੇ ਅਨੀਕਨੀ ਭਯੋ ਅਗਾਰੀ॥ ੩੬॥

ਏਧਰ ਯੁੱਧ ਕਰਨ ਵਾਸਤੇ ਇਸ ਤਰ੍ਹਾਂ ਤਿਆਰ ਹੋ ਗਏ, ਉਧਰ ਭੀਮ ਚੰਦ ਨੇ ਇਸ ਪ੍ਰਕਾਰ ਕੀਤਾ। ਤੰਬੂ ਲਾਉਣ ਵਾਸਤੇ ਕੁਝ ਪਿੱਛੇ ਠਹਿਰਾ ਕੇ, ਸਾਰੀ ਫੌਜ ਲੈ ਕੇ ਅੱਗੇ ਆ ਗਿਆ॥੩੬॥

ਦੁੰਦਭਿ ਬਜੇ ਜੁਝਾਊ ਐਸੇ। ਢੋਲਨਿ ਜੁਤਿ ਘਨ ਗਰਜਹਿਂ ਜੈਸੇ।
'ਡੇਰਾ ਕਰਹਿਂ ਮਹਾਂ ਰਣ ਲਰਿਕੇ। ਮਾਰੈਂ ਸਿੰਘ ਅਨੰਦਪੁਰਿ ਬਰਿਕੈ॥ ੩੭॥

ਨਗਾਰੇ ਏਨੀ ਉੱਚੀ ਵੱਜ ਰਹੇ ਸਨ ਤੇ ਢੋਲਾਂ ਸਹਿਤ ਨਗਾਰੇ ਬੱਦਲਾਂ ਵਾਂਗ ਗੱਜਦੇ ਸਨ। ਕਹਿੰਦੇ ਸਨ, "ਮਹਾਨ ਯੁੱਧ ਲੜ ਕੇ ਫਿਰ ਡੇਰਾ ਕਰਾਂਗੇ, ਪਹਿਲਾਂ ਅਨੰਦਪੁਰ ਵਿਚ ਵੜ ਕੇ ਸਿੰਘਾਂ ਨੂੰ ਮਾਰਦੇ ਹਾਂ॥੩੭॥

ਭੋ ਰਾਜਹੁ! ਲਿਹੁ ਪੂਰਬ ਜੀਤ। ਚੜੇ ਖੜੇ ਕਰਿ ਲਿਹੁ ਰਣ ਰੀਤਿ'।
ਇਮ ਕਹਿ ਸਨਮੁਖ ਹੀ ਚਲਿ ਆਏ। ਫੱਰਰੇ ਅਨਿਕ ਨਿਸ਼ਾਨ ਛੁਰਾਏ॥ ੩੮॥

ਹੇ ਰਾਜਨ! ਪਹਿਲੀ ਜਿੱਤ ਪ੍ਰਾਪਤ ਕਰੋ, ਖੜੇ ਖੜੋਤੇ ਰਣ ਦੀ ਰੀਤੀ ਕਰ ਲਵੋ ਭਾਵ ਯੁੱਧ ਦਾ ਸ਼ਗਨ ਕਰ ਲਵੋ।" ਇਸ ਤਰ੍ਹਾਂ ਕਹਿ ਕੇ ਚਲ ਕੇ ਸਾਹਮਣੇ ਆ ਗਏ ਤੇ ਅਨੇਕਾਂ ਝੰਡਿਆਂ ਦੇ ਫਰੇਰੇ ਛੱਡ ਦਿੱਤੇ॥੩੮॥

ਸ਼ਲਖ ਤੁਫੰਗਨ ਤੜਭੜ ਚਲੀ। ਦੁਹਿ ਦਿਸ਼ਿ ਚਮੂੰ ਅਧਿਕ ਕਲਮਲੀ।
'ਮਾਰ ਮਾਰ' ਕਹਿ ਬਡੋ ਬਕਾਰਾ। ਹੋਨਿ ਲਗਯੋ ਬਹੁ ਜੰਗ ਅਖਾਰਾ॥ ੩੯॥

ਬੰਦੂਕਾਂ ਦੀਆਂ ਸ਼ਲਖਾਂ ਤੜਭੜ ਚਲੀਆਂ, ਦੋਵਾਂ ਪਾਸਿਆਂ ਦੀਆਂ ਫੌਜਾਂ ਨੇ ਬਹੁਤ ਰੌਲਾ ਮਚਾਇਆ। "ਮਾਰ ਲਵੋ ਮਾਰ ਲਵੋ" ਕਹਿ ਕੇ ਉੱਚੀ ਉੱਚੀ ਬਕਾਰੇ ਮਾਰਦੇ ਸ਼ਨ ਤੇ ਜੰਗ ਦਾ ਵੱਡਾ ਅਖਾੜਾ ਮੱਚ ਉੱਠਿਆ॥੩੯॥

ਇਤ ਬਾਜਯੋ ਰਣਜੀਤ ਨਗਾਰਾ। ਪਰੀ ਦੁਚੋਬੈਂ ਰਣ ਧੁੰਕਾਰਾ।
ਗਿਰਨਾਥਨ ਕੋ ਬਾਯੁ ਕੁਫੇਰੀ। ਭੇ ਅਪਸ਼ਗਨ ਘਨੇ ਤਿਸ ਬੇਰੀ॥ ੪੦॥

ਏਧਰ ਰਣਜੀਤ ਨਗਾਰਾ ਵੱਜ ਪਿਆ, ਜਦ ਡੱਗੇ 'ਤੇ ਦੂਹਰੀ ਚੋਬ ਲੱਗੀ ਤਾਂ ਰਣਖੇਤਰ ਵਿਚ ਬਹੁਤ ਉੱਚੀ ਆਵਾਜ਼ ਗੂੰਜ ਉੱਠੀ। ਪਹਾੜੀ ਰਾਜਿਆਂ ਦੇ ਹਵਾ ਉਲਟ ਚਲ ਰਹੀ ਸੀ, ਉਸ ਸਮੇਂ ਉਨ੍ਹਾਂ ਨੇ ਬੜੇ ਮਾੜੇ ਸ਼ਗਨ ਵੇਖੇ॥੪੦॥

ਜਰਾਸੰਧ ਜਨੁ ਸੈਨ ਸਕੇਲੀ। ਮਥੁਰਾਪੁਰੀ ਆਨਿ ਕਰਿ ਮੇਲੀ।
ਗਜ ਸਮ ਜੋਧਾ ਬਲੀ ਬਿਸਾਲਾ। ਗੋਬਿੰਦ ਸਿੰਘ ਅਹੈ ਜਿਨ ਕਾਲਾ॥ ੪੧॥

ਰਾਜੇ ਜਰਾਸੰਧ ਵਾਂਗ ਸੈਨਾ ਇਕੱਠੀ ਕੀਤੀ ਸੀ, ਮਥਰਾ ਨਗਰੀ ਤੇ ਚਾੜ੍ਹ ਲਿਆਂਦੀ ਸੀ। ਹਾਥੀਆਂ ਵਰਗੇ ਬਲਵਾਨ ਯੋਧੇ ਸੀ, ਸ਼ੇਰ ਰੂਪ ਗੁਰੂ ਗੋਬਿੰਦ ਸਿੰਘ ਜਿਨ੍ਹਾਂ ਵਾਸਤੇ ਮੌਤ ਰੂਪ ਹੈ॥੪੧॥

ਦੋਹਰਾ-ਇਕ ਦਿਸ਼ਿ ਚਮੂੰ ਤੁਰੰਗ ਕੀ ਇਕ ਦਿਸ਼ਿ ਪੈਦਲ ਹੋਇ।
ਪਰਯੋ ਜੰਗ ਘਮਸਾਨ ਕੋ ਮਿਲੇ ਸੁਭਟ ਦਿਸ਼ਿ ਦੋਇ॥ ੪੨॥

ਇਕ ਪਾਸੇ ਘੋੜ ਸਵਾਰ ਸੈਨਾ ਸੀ ਤੇ ਇਕ ਪਾਸੇ ਪੈਦਲ ਸੈਨਾ ਸੀ। ਘਮਸਾਨ ਦਾ ਯੁੱਧ ਮੱਚ ਉਠਿਆ, ਦੋਵਾਂ ਪਾਸਿਆਂ ਦੇ ਸੂਰਬੀਰ ਇਕ ਦੂਸਰੇ ਦੇ ਸਾਹਮਣੇ ਜੁੱਟ ਗਏ॥੪੨॥

*ਚੌਥੀ ਰੁੱਤ ਦਾ ਤੇਰ੍ਹਵਾਂ ਅਧਿਆਇ ਸਮਾਪਤ ਹੋਇਆ॥੧੩॥*

★★★

# ਅਧਿਆਇ ਚੌਦ੍ਹਵਾਂ

## ਜੰਗ

ਦੋਹਰਾ- ਇਮ ਦੁਹਿਦਿਸ਼ਿ ਤੇ ਓਰੜੇ ਬੀਰ ਬੜੇ ਬਲਵੰਡ।
ਪ੍ਰਥਮ ਤੁਫੰਗਨਿ ਭੇੜ ਕਰਿ ਭਯੋ ਘੁਮੰਡ ਪ੍ਰਚੰਡ॥੧॥

ਇਸ ਤਰ੍ਹਾਂ ਦੋਵਾਂ ਪਾਸਿਆਂ ਦੇ ਬਲਵਾਨ ਸੂਰਮੇ ਇਕ ਦੂਸਰੇ ਨੂੰ ਟੁੱਟ ਕੇ ਪੈ ਗਏ, ਪਹਿਲਾਂ ਬੰਦੂਕਾਂ ਭੇੜ ਕੇ ਭਾਰੀ ਯੁੱਧ ਹੋਇਆ॥੧॥

ਰਸਾਵਲ ਛੰਦ- ਜਸੰਵਾਲ ਧਾਯੋ। ਪਦਾਤੀ ਲਿਹਾਯੋ। ਚਲੀ ਯੌਂ ਤੁਫੰਗੈਂ। ਮਹਾਂ ਏਕ ਸੰਗੈ॥੨॥

ਜਸਵਾਲ ਨੇ ਧਾਵਾ ਕੀਤਾ, ਪੈਦਲ ਸੈਨਾ ਲੈ ਕੇ ਆਇਆ, ਸਾਰੀਆਂ ਬੰਦੂਕਾਂ ਇਕੱਠੀਆਂ ਇਕ ਸਾਥ ਚਲੀਆਂ॥ ੨॥

ਉਦੈ ਸਿੰਘ ਦੌਰਾ। ਮਚਯੋ ਭੂਰ ਰੌਰਾ। ਛੁਟੇ ਤੀਰ ਗੋਰੀ। ਭਿਰੇ ਦੌਨ ਓਰੀ॥੩॥

ਉਦੈ ਸਿੰਘ ਦੌੜਿਆ, ਬਹੁਤ ਰੌਲਾ ਮੱਚਿਆ। ਤੀਰ ਤੇ ਗੋਲੀਆਂ ਚਲੀਆਂ, ਦੋਵਾਂ ਪਾਸਿਆਂ ਦੇ ਸੂਰਮੇ ਭਿੜ ਪਏ॥੩॥

ਮਨੋ ਪੌਨ ਪ੍ਰੇਰੇ। ਭਏ ਮੇਘ ਨੇਰੇ। ਪਰੇ ਬ੍ਰਿੰਦ ਓਰੇ। ਕ੍ਰਿਖੀ ਸੂਰ ਫੋਰੇ॥੪॥

ਮਾਨੋ ਹਵਾ ਦੇ ਪ੍ਰੇਰੇ ਹੋਏ, ਬੱਦਲ ਨੇੜੇ ਆ ਗਏ ਹੋਣ ਤੇ ਬਹੁਤ ਗੜ੍ਹੇ ਮਾਰ ਹੋਈ ਹੋਵੇ ਤੇ ਸੂਰਮਿਆਂ ਰੂਪੀ ਖੇਤੀ ਨਾਸ਼ ਕਰ ਦਿੱਤੀ ਹੋਵੇ॥ ੪॥

ਮਹਾਂ ਤੇਜ ਤੱਤੇ। ਰਸੰ ਬੀਰ ਰੱਤੇ। ਚਲੀ ਸ਼ੂੰਕ ਗੋਰੀ। ਰਿਦਾ ਸੀਸ ਫੋਰੀ॥੫॥

ਮਹਾਨ ਤੇਜ ਨਾਲ ਭਰੇ ਹੋਏ ਸੂਰਬੀਰ ਕ੍ਰੋਧ ਦੇ ਰੰਗ ਵਿਚ ਰੰਗੇ ਹੋਏ ਸਨ। ਸ਼ੂਕਦੀਆਂ ਗੋਲੀਆਂ ਚਲੀਆਂ, ਜਿਨ੍ਹਾਂ ਨੇ ਹਿਰਦੇ ਅਤੇ ਸਿਰ ਪਾੜ ਦਿੱਤੇ॥੫॥

ਲਗੇ ਘਾਇ ਘੂਮੇ। ਪਰੇ ਝੂਮਿ ਭੂਮੇ। ਕਿਸੀ ਟਾਂਗ ਟੂਟੀ। ਰਿਦੈ ਧੀਰ ਛੂਟੀ॥੬॥

ਜ਼ਖ਼ਮੀ ਹੋਏ ਘੁੰਮ ਰਹੇ ਸਨ ਤੇ ਝੂਮ ਝੂਮ ਕੇ ਡਿੱਗ ਪੈਂਦੇ ਸਨ। ਕਿਸੇ ਦੀ ਲੱਤ ਟੁੱਟੀ ਹੋਈ ਸੀ ਤੇ ਹਿਰਦੇ ਦਾ ਧੀਰਜ ਜਾਂਦਾ ਰਿਹਾ ਸੀ॥੬॥

ਕਿਸੂ ਘਾਵ ਛਾਤੀ। ਪਰਯੋ ਭੂਮ ਘਾਤੀ। ਕਸੈ ਕੋ ਤੁਫੰਗਾ। ਗਜੰ ਕਾਢਿ ਚੰਗਾ॥੭॥

ਕਿਸੇ ਦੀ ਛਾਤੀ ਉੱਤੇ ਜ਼ਖ਼ਮ ਹੋਇਆ ਸੀ ਤੇ ਉਹ ਜ਼ਖ਼ਮੀ ਹੋ ਕੇ ਧਰਤੀ 'ਤੇ ਪਿਆ ਸੀ। ਕਿਸੇ ਨੂੰ ਗੋਲੀ ਵੱਜੀ ਹੋਈ ਸੀ। ਗਜਾਂ ਨੂੰ ਚੰਗੀ ਤਰ੍ਹਾਂ ਕੱਢਦੇ ਸਨ॥੭॥

ਠੁਕੈਂ ਡਾਲਿ ਗੋਰੀ। ਡੰਭੈ ਸ਼ੱਤ੍ਰੂ ਓਰੀ। ਉਠਾਵੈਂ ਤੜਾਕੇ। ਬਡੇ ਬੀਰ ਬਾਂਕੇ॥੮॥

ਫਿਰ ਗੋਲੀਆਂ ਪਾ ਕੇ ਠੋਕਦੇ ਸਨ, ਵੈਰੀ ਵੱਲ ਪਲੀਤਾ ਦਾਗਦੇ ਸਨ, ਵੱਡੇ ਬਾਂਕੇ ਸੂਰਬੀਰ ਤੜਾਕੇ ਪਾਉਂਦੇ ਹਨ॥੮॥

ਕਰੈਂ ਸਿੰਘ ਹੇਲਾ। ਪਹਾਰੀ ਨ ਝੇਲਾ। ਪਦਾਂਤੀ ਗਵਾਰੇ। ਪਰੇ ਏਕ ਬਾਰੇ॥੯॥

ਜਦ ਸਿੰਘ ਹਮਲਾ ਕਰਦੇ ਹਨ ਤਾਂ ਪਹਾੜੀਆਂ ਪਾਸੋਂ ਝਲਿਆ ਨਹੀਂ ਜਾਂਦਾ। ਪੈਦਲ ਸੈਨਾ ਇਕੋ ਵਾਰ ਪੈ ਗਈ॥੯॥

ਦੋਹਰਾ- ਇਤ ਆਲਮ ਸਿੰਘ ਦਯਾ ਸਿੰਘ ਮਿਲਿ ਬਚਿੱਤ੍ਰ ਸਿੰਘ ਬੀਰ।
ਉਦੇ ਸਿੰਘ ਸੋਂ ਤਬਿ ਕਹਯੋ 'ਰਹੁ ਗੁਰ ਸੁਤ ਕੇ ਤੀਰ॥ ੧੦॥

ਏਧਰ ਆਲਮ ਸਿੰਘ, ਦਇਆ ਸਿੰਘ ਅਤੇ ਸੂਰਬੀਰ ਬਚਿੱਤਰ ਸਿੰਘ ਨੇ ਮਿਲ ਕੇ ਤਦ ਉਦੈ ਸਿੰਘ ਨੂੰ ਕਿਹਾ, "ਤੁਸੀਂ ਗੁਰੂ ਪੁੱਤਰ ਦੇ ਪਾਸ ਰਹੋ"॥੧੦॥

*ਪਾਧੜੀ ਛੰਦ-* **ਹਮ ਸਭਿ ਪਦਾਂਤ ਕੇ ਸਮੁਖ ਜਾਇ। ਉਤ ਬਧੀ ਜਾਇ ਹਤਿ ਕੈ ਹਟਾਇਂ।**
**ਇਹ ਦਲ ਤੁਰੰਗ ਕੇ ਟੋਲ ਦੇਖਿ। ਇਨ ਸੰਗ ਅਰਹੁ ਦਿਢ ਰਖਹੁ ਟੇਕ ॥੧੧॥**

ਅਸੀਂ ਸਾਰੇ ਪੈਦਲ ਸੈਨਾ ਦੇ ਸਾਹਮਣੇ ਜਾਂਦੇ ਹਾਂ, ਓਧਰ ਵਧਦੀ ਜਾਂਦੀ ਹੈ ਮਾਰ ਕੇ ਹਟਾਉਂਦੇ ਹਾਂ। ਇਸ ਘੋੜ ਸਵਾਰਾਂ ਦੇ ਟੋਲੇ ਨੂੰ ਵੇਖੋ, ਇਨ੍ਹਾਂ ਦੇ ਨਾਲ ਅੜੋ ਤੇ ਆਪਣੀ ਟੇਕ ਨੂੰ ਦ੍ਰਿੜ ਰੱਖੋ॥੧੧॥

**ਨਹਿਂ ਅੱਗ੍ਰ ਜਾਨਿ ਕੀ ਕਰਹੁ ਘਾਤ । ਗਨ ਤਜੋ ਤੁਪਕ ਤਕਿ ਸ਼ੱਤ੍ਰੁ ਗਾਤ।**
**ਗੁਰ ਪੁੱਤ੍ਰ ਰਾਖਿ ਥਿਰ ਧੀਰ ਦੇਹੁ। ਨਹਿਂ ਜਾਹਿਂ ਅਗਾਰੀ ਵਧਹਿਂ ਕੇਹੁ ॥੧੨॥**

ਅੱਗੇ ਜਾਣ ਦਾ ਦਾਅ ਨਾ ਤੱਕੋ। ਵੈਰੀ ਦੀ ਗਤੀ ਨੂੰ ਤਕ ਕੇ ਬਹੁਤ ਗੋਲੀਆਂ ਛੱਡੋ। ਗੁਰੂ ਪੁੱਤਰ ਨੂੰ ਧੀਰਜ ਦੇ ਕੇ ਸਥਿਰ ਰੱਖੋ, ਉਹ ਵਧ ਕੇ ਅੱਗੇ ਨਾ ਜਾਵੇ॥੧੨॥

**ਇਨ ਨਈ ਬੈਸ ਰਨ ਚੌਂਪ ਭੂਰ। ਪ੍ਰਭੁ ਪੁਰਖ ਪੁੱਤ੍ਰ ਸੂਰਾ ਗਰੂਰ'।**
**ਇਮ ਭਲੀ ਭਾਂਤਿ ਕਹਿ ਕਰਿ ਟਿਕਾਇ। ਲੈ ਸਿੰਘ ਪੰਚ ਸੈ ਸੰਗ ਧਾਇ ॥੧੩॥**

ਉਸ ਦੀ ਛੋਟੀ ਉਮਰ ਹੈ, ਪਰ ਯੁੱਧ ਕਰਨ ਦਾ ਬੜਾ ਸ਼ੌਂਕ ਹੈ, ਸਤਿਗੁਰੂ ਜੀ ਦਾ ਪੁੱਤਰ ਵੱਡਾ ਸੂਰਬੀਰ ਹੈ।" ਇਸ ਪ੍ਰਕਾਰ ਭਲੀ ਭਾਂਤ ਕਹਿ ਕੇ ਟਿਕਾਏ ਤੇ ਆਪਣੇ ਨਾਲ ਪੰਜ ਸੌ ਸਿੰਘ ਲੈ ਕੇ ਚਲ ਪਏ॥੧੩॥

**ਇਕ ਬਾਰਿ ਪਰੇ ਊਪਰ ਰਿਸਾਇ। ਗੁਲਕਾਨ ਮੀਂਹ ਬਰਖਾਇ ਧਾਇ।**
**ਗਨ ਤੀਰ ਬੀਰ ਧਰਿ ਧੀਰ ਮਾਰਿ। ਕੜਕੀ ਕਮਾਨ ਜਿਮ ਉਡਤਿ ਮਾਰ ॥੧੪॥**

ਇਕ ਵਾਰ ਗੁੱਸੇ ਵਿਚ ਆ ਕੇ ਪੈ ਗਏ ਤੇ ਧਾਵਾ ਬੋਲ ਕੇ ਗੋਲੀਆਂ ਦਾ ਮੀਂਹ ਵਰਸਾ ਦਿੱਤਾ। ਸੂਰਬੀਰਾਂ ਨੇ ਬਹੁਤ ਤੀਰ ਧੀਰਜ ਧਾਰ ਕੇ ਮਾਰੇ, ਕਮਾਨਾਂ ਕੜਕੀਆਂ ਤੇ ਤੀਰ ਇਸ ਤਰ੍ਹਾਂ ਉਡੇ ਜਿਵੇਂ ਸੱਪ ਉੱਡਦੇ ਹਨ॥੧੪॥

**ਮਿਲਿ ਗਏ ਬੀਚ ਗਨ,ਸੇਲ ਠੇਲਿ। ਹਤਿ ਖੜਗ ਕਾਟਿ ਰਿਪੁ ਪੇਲਿ ਪੇਲਿ।**
**ਗਿਰ ਗਏ ਸੁਭਟ ਗਨ ਲੋਥ ਪੋਥ। ਹਯ ਪਗਨ ਸੰਗ ਤਨ ਚੌਥ ਥੋਥ ॥੧੫॥**

ਬਹੁਤ ਸੇਲ ਠੇਲ ਕੇ ਵਿਚ ਮਿਲ ਗਏ ਤੇ ਧੱਕ ਧੱਕ ਕੇ ਵੈਰੀ ਨੂੰ ਤਲਵਾਰਾਂ ਚਲਾ ਕੇ ਕਟ ਕੇ ਮਾਰ ਦਿੱਤਾ ਤੇ ਸੂਰਬੀਰ ਲਹੂ ਨਾਲ ਲੱਥ ਪੱਥ ਹੋ ਕੇ ਡਿੱਗ ਪਏ। ਘੋੜਿਆਂ ਦੇ ਪੈਰਾਂ ਨਾਲ ਸਰੀਰ ਚਿੱਥੇ ਹੋ ਕੇ ਜਿੰਦ ਰਹਿਤ ਹੋ ਗਏ॥ ੧੫॥

**ਚਲਿਯੰਤਿ ਰਕਤ ਪਲਿਯੰਤਿ ਕੱਟ। ਮਿਲਿਯੰਤਿ ਹੱਥਵੱਥਨ ਦਬੱਟ।**
**ਇਮ ਮਰੇ ਜਬਹਿ ਭਾਜੇ ਗਵਾਰ। ਪਿਖਿ ਭੀਮ ਰੂਪ ਸਿੰਘਨ ਉਦਾਰ ॥੧੬॥**

ਜਿਥੋਂ ਮਾਸ ਕੱਟਿਆ ਜਾਂਦਾ ਹੈ, ਉਥੋਂ ਲਹੂ ਵਗ ਰਿਹਾ ਹੈ, ਦਬੱਟ ਕੇ ਐਸੇ ਪਏ ਕਿ ਹੱਥੋਂ ਹੱਥੀਂ ਜਾ ਮਿਲੇ, ਭਾਵ ਇਕ ਦੂਸਰੇ ਨਾਲ ਗੁਥਮ ਗੁੱਥਾ ਹੋ ਗਏ। ਜਦ ਇਸ ਤਰ੍ਹਾਂ ਮਰੇ ਤਾਂ ਮੂਰਖ ਭੱਜ ਉੱਠੇ, ਜਦ ਸਿੰਘਾਂ ਦਾ ਉਹ ਮਹਾਨ ਵੱਡਾ ਰੂਪ ਵੇਖਦੇ ਸਨ॥੧੬॥

**ਠਹਿਰੰਤਿ ਨਹਿਨ ਜਮ ਮਨਹੁ ਆਇ। ਮਾਰਤਿ ਰਿਸਾਇ ਨਹਿਂ ਕੋ ਉਪਾਇ।**
**ਤਬਿ ਭੀਮਚੰਦ ਲਖਿ ਭੀਮ ਜੁੱਧ। ਭੀ ਪ੍ਰਥਮ ਹਾਰ ਬੋਲਜੋ ਸੁਕ੍ਰੁੱਧ ॥੧੭॥**

ਠਹਿਰਦੇ ਨਹੀਂ ਸਨ, ਮਾਨੋਂ ਉਨ੍ਹਾਂ ਦੇ ਜਮ ਆ ਗਏ ਹੋਣ। ਬਹੁਤ ਗੁੱਸੇ ਵਿਚ ਆ ਕੇ ਮਾਰਦੇ ਸਨ, ਹੋਰ ਕੋਈ ਉਪਾਅ ਹੀ ਨਹੀਂ ਸੀ। ਤਦ ਭੀਮ ਚੰਦ ਨੇ ਵੱਡਾ ਭਾਰੀ ਯੁੱਧ ਵੇਖਿਆ ਤੇ ਬੜੇ ਕਰੋਧ ਵਿਚ ਆ ਕੇ ਬੋਲਿਆ, ਪਹਿਲਾਂ ਵੀ ਹਾਰ ਗਏ ਸੀ॥੧੭॥

ਦੋਹਰਾ- ਜਮਤੁੱਲਾ ਭਾਊ ਹੁਤੋ ਗੁਜਰਨਿ ਗਨ ਸਰਦਾਰ।
ਤਾੜਜੋ ਰਾਤੀ ਆਂਖ ਕਰਿ 'ਤੂੰ ਨਿਤ ਕਰਤਿ ਉਚਾਰ॥ ੧੮॥

ਇਕ ਜਮਤੁੱਲਾ ਭਾਊ ਨਾਮ ਦਾ ਗੁਜਰਾਂ ਦਾ ਸਰਦਾਰ ਸੀ, ਭੀਮ ਚੰਦ ਨੇ ਲਾਲ ਅੱਖਾਂ ਕਰਕੇ ਉਸ ਨੂੰ ਤਾੜਨਾ ਕੀਤੀ, "ਤੂੰ ਨਿਤ ਉਚਾਰਨ ਕਰਦਾ ਹੈਂ॥੧੮॥

ਤੋਟਕ ਛੰਦ-ਬਜਰੂੜ ਜਬੈ ਹਤਿ ਗ੍ਰਾਮ ਲਯੋ। ਤਬਿ ਕੋ ਦੁਖ ਪਾਇ ਭਨੰਤਿ ਭਯੋ।
ਗੁਰ ਸੰਗ ਲਰੌਂ ਦਲ ਥੋਰ ਅਹੈ। ਪਲਟਾ ਹਮਰੋ ਨਿਤ ਲੇਨਿ ਚਹੈਂ॥੧੯॥

ਜਦ ਦਾ ਬਜਰੂੜ ਪਿੰਡ ਗੁਰੂ ਜੀ ਨੇ ਮਾਰ ਲਿਆ ਹੈ, ਤਦ ਦਾ ਦੁਖ ਪਾ ਕੇ ਕਹਿ ਰਿਹਾ ਹੈਂ, ਗੁਰੂ ਜੀ ਨਾਲ ਲੜਾਂਗਾ, ਹਾਲੇ ਮੇਰੇ ਪਾਸ ਥੋੜ੍ਹੀ ਫੌਜ ਹੈ, ਮੈਂ ਸਦਾ ਬਦਲਾ ਲੈਣਾ ਚਾਹੁੰਦਾ ਹਾਂ॥੧੯॥

ਸਮੁਦਾਇ ਸਕੇਲਨ ਛੇਰ ਕਰੌਂ। ਤੁਮ ਸੰਗ ਚਲੌਂ, ਪਿਖਿ ਲੇਹੁ ਲਰੌਂ।
ਕੁਛ ਥੋਰ ਸਹਾਇਕ ਆਪ ਬਨੇ। ਤਬਿ ਜਾਨ ਲਿਜੈ ਸਭਿ ਸਿੰਘ ਹਨੇ॥੨੦॥

ਆਪਣੀ ਸਾਰੀ ਛੇੜ ਵਹੀਰ ਨੂੰ ਇਕੱਠੇ ਕਰਾਂਗਾ, ਤੁਹਾਡੇ ਨਾਲ ਚਲਾਂਗਾ ਤੇ ਯੁੱਧ ਕਰਾਂਗਾ। ਥੋੜ੍ਹੀ ਸਹਾਇਤਾ ਤੁਸੀਂ ਵੀ ਕਰਨਾ, ਤਦ ਸਾਰੇ ਸਿੰਘ ਮਾਰੇ ਗਏ ਜਾਣ ਲੈਣਾ॥੨੦॥

ਅਬਿ ਕਜੋਂ ਨਹਿਂ ਸੋ ਸਿਮਰਹੁ ਮਨ ਮੈਂ। ਮੁਹਰੈ ਚਲ ਜਾਹੁ, ਥਿਰੋ ਰਨ ਮੈਂ।
ਸਭਿ ਛੇਰ ਪਲਾਇਨ ਹੋਇ ਚਲੀ। ਠਹਿਰੈ ਤੁਝ ਤੇ ਲਰਿ ਭਾਂਤਿ ਭਲੀ'॥੨੧॥

ਹੁਣ ਉਸ ਗੱਲ ਨੂੰ ਮਨ ਵਿਚ ਕਿਉਂ ਯਾਦ ਨਹੀਂ ਕਰਦਾ, ਰਣਖੇਤਰ ਦੇ ਅਗਲੇ ਪਾਸੇ ਜਾ ਕੇ ਖੜੇ ਹੋ ਜਾਵੋ ਤੁਹਾਡੀ ਸਾਰੀ ਵਹੀਰ ਭੱਜ ਚਲੀ ਹੈ, ਤੇਰੇ ਕਹਿਣ 'ਤੇ ਉਹ ਠਹਿਰਨਗੇ ਤੇ ਫਿਰ ਭਲੀ ਭਾਂਤ ਲੜਨਗੇ"॥੨੧॥

ਕਹਿਲੂਰ ਪਤੀ ਬਚ ਸ਼੍ਰੋਨ ਸੁਨੇ। ਚਪਿ ਗੂਜਰ ਕ੍ਰੋਧਤਿ ਹੋਇ ਘਨੇ।
ਸਵਧਾਨ ਬਨਜੋ ਧਨੁ ਬਾਨ ਗਹੇ। ਬਿਚ ਪੈਦਲ ਜਾਇ ਸ਼ਿਤਾਬ ਲਹੇ॥੨੨॥

ਜਦ ਕਹਿਲੂਰ ਦੇ ਰਾਜੇ ਦੇ ਬਚਨ ਗੁਜਰਾਂ ਦੇ ਸਰਦਾਰ ਨੇ ਸੁਣੇ ਤਾਂ ਉਹ ਗੁਜਰ ਖਿੱਝ ਕੇ ਬਹੁਤ ਗੁੱਸੇ ਵਿਚ ਆ ਗਿਆ। ਸਾਵਧਾਨ ਹੋ ਕੇ ਉਸ ਧਨੁੱਖ ਬਾਣ ਫੜਿਆ ਤੇ ਛੇਤੀ ਨਾਲ ਪੈਦਲ ਸੈਨਾ ਦੇ ਵਿਚ ਪਹੁੰਚ ਗਿਆ॥੨੨॥

ਲਲਕਾਰ ਬਕਾਰ ਬਹੋਰਤਿ ਭਾ। ਸਰ ਜੋਰਤਿ ਐਂਚਤਿ ਛੋਰਤਿ ਭਾ।
ਇਮ ਪਾਇ ਸਹਾਇਕ ਛੇਰ ਬਡੀ। ਇਕਬਾਰ ਮੁਰੇ ਤੁਪਕਾਨਿ ਛਡੀ॥੨੩॥

ਲਲਕਾਰ ਕੇ ਬਕਾਰੇ ਮਾਰ ਕੇ ਮੋੜਨ ਲੱਗਾ ਤੇ ਕੰਨਾਂ ਤੱਕ ਖਿੱਚ ਕੇ ਤੀਰ ਛੱਡਦਾ ਸੀ। ਇਸ ਤਰ੍ਹਾਂ ਵੱਡੀ ਵਹੀਰ ਨੇ ਆਪਣਾ ਸਹਾਇਕ ਪਾ ਕੇ, ਇਕ ਵਾਰ ਮੁੜ ਕੇ ਫਿਰ ਬੰਦੂਕਾਂ ਛੱਡੀਆਂ॥੨੩॥

ਉਤ ਰਾਜਨ ਕੇਰ ਤੁਰੰਗ ਦਲੰ। ਅਗਵਾਰ ਬਧੇ ਕਰਿ ਦੀਹ ਦਲੰ।
ਮੁਖ 'ਮਾਰਹਿ ਮਾਰ' ਪੁਕਾਰਤਿ ਹੈਂ। ਗੁਲਕਾਨਿ ਖਤੰਗ ਪ੍ਰਹਾਰਤਿ ਹੈਂ॥੨੪॥

ਉਧਰ ਰਾਜਿਆਂ ਦੀ ਘੋੜ ਸਵਾਰ ਸੈਨਾ ਬਹੁਤ ਵੱਡਾ ਦਲ ਲੈ ਕੇ ਅੱਗੇ ਵਧੀ ਤੇ ਮੂੰਹ ਵਿਚੋਂ 'ਮਾਰ ਲਵੋ ਮਾਰ ਲਵੋ' ਪੁਕਾਰਦੇ ਸਨ ਤੇ ਗੋਲੀਆਂ ਅਤੇ ਤੀਰ ਛੱਡਦੇ ਸਨ॥੨੪॥

ਬਡ ਹੇਲ ਕਰਜੋ ਕੁਛ ਸਿੰਘ ਹਟੇ। ਕਰਵਾਰ ਨਿਕਾਰਤਿ ਕਾਟ ਸਟੇ।
ਭਟ ਭੇੜ ਲਟਾਪਟ ਜੂਟ ਗਏ। ਤੁਪਕਾਨਿ ਤੜਾਭੜ ਨਾਦ ਭਏ॥੨੫॥

ਵੱਡਾ ਹਮਲਾ ਕੀਤਾ, ਜਿਸ ਕਰਕੇ ਸਿੰਘਾਂ ਕੁਝ ਪਿਛਾਂਹ ਹੱਟ ਕੇ ਤਲਵਾਰਾਂ ਕੱਢ ਕੇ ਕੱਟ ਸੁੱਟੇ। ਸੂਰਬੀਰ ਝਟ ਆਪਸ ਵਿਚ ਜੁੱਟ ਗਏ, ਬੰਦੂਕਾਂ ਚਲਣ ਦੀ ਤੜ ਤੜ ਆਵਾਜ਼ ਹੋ ਰਹੀ ਸੀ॥੨੫॥

**ਗੁਰ ਨੰਦ ਬਿਲੋਕਤਿ ਕੋਪ ਭਯੋ। ਧਨੁ ਐਂਚਤਿ ਤੀਰਨਿ ਛੋਰਿ ਦਯੋ।**
**ਚਲਿਸ਼ੂੰਕ ਪਰੇ ਰਿਪੁ ਬ੍ਰਿੰਦਨਿ ਮੈਂ। ਬਡ ਬੀਰ ਤੁਰੰਗ ਨਿਕੰਦਨ ਮੈਂ॥ ੨੬॥**

ਗੁਰੂ ਜੀ ਦਾ ਪੁੱਤਰ ਅਜੀਤ ਸਿੰਘ ਵੇਖ ਕੇ ਬਹੁਤ ਕ੍ਰੋਧ ਵਿਚ ਆ ਗਿਆ, ਉਸ ਨੇ ਧਨੁੱਖ ਖਿੱਚ ਕੇ ਤੀਰ ਛੱਡ ਦਿੱਤੇ। ਤੀਰ ਛੂਕਦੇ ਹੋਏ ਚਲ ਕੇ ਸਮੂਹ ਵੈਰੀਆਂ ਵਿਚ ਵੱਡੇ ਸੂਰਮਿਆਂ ਅਤੇ ਘੋੜਿਆਂ ਨੂੰ ਨਾਸ਼ ਕਰਨ ਲੱਗ ਗਏ॥੨੬॥

**ਜਹਿਂ ਲਾਗਤਿ ਪਾਰ ਪਰੇ ਤਨ ਤੇ। ਜਲ ਜਾਚਤਿ ਹੈਂ ਨ ਉਭੇ ਰਨ ਤੇ।**
**ਬਹੁ ਅੰਧ ਰੁ ਧੁੰਧ ਮਚਾਇ ਦਈ। ਨਭ ਧੂਲ ਉਡੀ ਇਕਸਾਰ ਭਈ॥ ੨੭॥**

ਜਿਸ ਵੈਰੀ ਨੂੰ ਵੀ ਤੀਰ ਲੱਗਦੇ ਸਨ, ਉਸ ਦੇ ਸਰੀਰ ਵਿਚੋਂ ਪਾਰ ਹੋ ਜਾਂਦੇ ਸਨ, ਉਹ ਫਿਰ ਨਾ ਹੀ ਪਾਣੀ ਮੰਗਦੇ ਸਨ ਤੇ ਨਾ ਹੀ ਦੁਬਾਰਾ ਉੱਠ ਕੇ ਖੜੇ ਹੁੰਦੇ ਸਨ॥੨੭॥

**ਪਿਖਿ ਮਾਸ ਗ੍ਰਿਧਾਂ ਮੰਡਰਾਵਤਿ ਹੈਂ। ਗਨ ਕਾਂਕ ਰੁ ਕੰਕ ਭ੍ਰਮਾਵਤਿ ਹੈਂ।**
**ਬਹੁ ਕੂਕਰ ਜੰਬੁਕ ਡੋਲਤਿ ਹੈਂ। ਭਖਿ ਆਮਿਖ ਦੀਰਘ ਬੋਲਤਿ ਹੈਂ॥ ੨੮॥**

ਮਾਸ ਵੇਖ ਕੇ ਗਿਰਝਾਂ ਅਕਾਸ਼ ਵਿਚ ਮੰਡਰਾਉਂਦੀਆਂ ਸਨ, ਬਹੁਤ ਕਾਂ ਅਤੇ ਛੋਟੀਆਂ ਇੱਲਾਂ ਉੱਡਦੀਆਂ ਫਿਰਦੀਆਂ ਸਨ। ਬਹੁਤ ਕੁੱਤੇ ਅਤੇ ਗਿਦੜ ਡੋਲਦੇ ਫਿਰਦੇ ਸਨ ਤੇ ਮਾਸ ਖਾ ਕੇ ਬਹੁਤ ਉੱਚੀ ਉੱਚੀ ਬੋਲਦੇ ਸਨ॥੨੮॥

**ਸਿਰ ਕੇ ਬਹੁ ਬਾਰ ਖਿਲਾਰਤਿ ਹੈਂ। ਗਨ ਜੋਗਨਿ ਚੀਂਕ ਪੁਕਾਰਤਿ ਹੈਂ।**
**ਹਰਖਾਵਤਿ ਪ੍ਰੇਤ ਸੁ ਨਾਚਤਿ ਹੈਂ। ਮਿਲਿ ਭੂਤਹਿਂ ਸ਼੍ਰੋਣਤ ਰਾਚਤਿ ਹੈਂ॥ ੨੯॥**

ਸਿਰ ਦੇ ਵਾਲ ਖਿਲਾਰ ਕੇ ਬਹੁਤ ਜੋਗਣੀਆਂ ਚੀਖ ਪੁਕਾਰ ਕਰਦੀਆਂ ਸਨ। ਪ੍ਰੇਤ ਪ੍ਰਸੰਨ ਹੋ ਕੇ ਨੱਚਦੇ ਸਨ ਤੇ ਭੂਤਾਂ ਨਾਲ ਮਿਲ ਕੇ ਲਹੂ ਪੀਂਦੇ ਸਨ॥੨੯॥

**ਰਣਖੇਤ ਭਯੰਕਰ ਭੂਰ ਭਯੋ। ਬਹੁ ਦੇਰ ਲਗੀ ਨਹਿਂ ਲੋਥ ਛਯੋ।**
**ਜਬਿ ਸਿੰਘ ਪਲਾਇਨ ਹੋਇ ਚਲੇ। ਤਬਿ ਸਿੰਘ ਉਦੇ ਅਵਿਲੋਕ ਭਲੇ॥ ੩੦॥**

ਯੁੱਧ ਦਾ ਖੇਤਰ ਬੜੀ ਭਿਆਨਕ ਸ਼ਕਲ ਧਾਰਨ ਕਰ ਗਿਆ, ਕੁਝ ਸਮੇਂ ਵਿਚ ਹੀ ਰਣਖੇਤਰ ਲੋਥਾਂ ਨਾਲ ਢਕਿਆ ਗਿਆ। ਜਦ ਸਿੰਘ ਭੱਜਣ ਲੱਗੇ ਤਾਂ ਉਦੈ ਸਿੰਘ ਨੇ ਉਨ੍ਹਾਂ ਨੂੰ ਭਲੀ ਪ੍ਰਕਾਰ ਵੇਖ ਲਿਆ॥੩੦॥

**ਜਿਤ ਰਾਜਨ ਕੇ ਬਡ ਟੋਲ ਖਰੇ। ਤਿਤ ਸੰਮੁਖ ਦੇਕਰਿ ਜੋਰ ਤੁਰੇ।**
**ਅਸਵਾਰ ਹਜ਼ਾਰਹੁ ਸੰਗ ਲਿਏ। ਗੁਰ ਨੰਦਨ ਕੋ ਸਭਿ ਬੀਚ ਦਿਏ॥ ੩੧॥**

ਜਿਧਰ ਰਾਜਿਆਂ ਦੇ ਵੱਡੇ ਟੋਲੇ ਖੜੇ ਸਨ, ਉਨ੍ਹਾਂ ਦੇ ਸਾਹਮਣੇ ਵੱਲ ਜ਼ੋਰ ਦੇ ਕੇ ਚਲ ਪਏ। ਹਜ਼ਾਰਾਂ ਅਸਵਾਰ ਨਾਲ ਲਏ ਤੇ ਗੁਰੂ ਜੀ ਦੇ ਪੁੱਤਰ ਨੂੰ ਸਾਰਿਆਂ ਦੇ ਵਿਚਕਾਰ ਕਰ ਲਿਆ॥੩੧॥

**ਗੁਲਕਾਨਨਿ ਬਾਨਨਿ ਮਾਰਿ ਕਰੀ। ਇਕਬਾਰ ਬਡੀ ਤਬਿ ਧੂਮ ਪਰੀ।**
**ਜਿਮ ਧਾਨ ਭੁਜੈਂ ਬਿਚ ਭਾਠ ਘਨੇ। ਤਿਮ ਨਾਦ ਉਠੇ ਤੁਪਕਾਨ ਹਨੇ॥ ੩੨॥**

ਗੋਲੀਆਂ ਅਤੇ ਤੀਰਾਂ ਦੀ ਮਾਰ ਕੀਤੀ, ਇਕ ਵਾਰ ਵੱਡੀ ਧੂਮ ਪੈ ਗਈ। ਜਿਵੇਂ ਭੱਠੀ ਵਿਚ ਦਾਣੇ ਭੁੱਜਦੇ ਹਨ, ਇਸ ਪ੍ਰਕਾਰ ਬੰਦੂਕਾਂ ਚਲਣ ਦੀ ਆਵਾਜ਼ ਉੱਠ ਰਹੀ ਸੀ॥੩੨॥

ਨਰਾਜ ਛੰਦ- ਗੁਰੂ ਗੋਬਿੰਦ ਸਿੰਘ ਜੀ ਉਤੰਗ ਜੋ ਸਥੰਡਲੰ।
ਥਿਰੇ ਤਹਾਂ ਬਿਲੋਕਤੇ ਜੁਟੇ ਬਿਲੰਦ ਦ੍ਵੈ ਦਲੰ।
ਤੁਫੰਗ ਤੇ ਖਤੰਗ ਤੇ ਕ੍ਰਿਪਾਨ ਫੇਰ ਮਾਰਿਹੀਂ।
ਮਚਜੋ ਘਮੰਡ ਦੀਰਘੰ ਪੁਕਾਰ ਦੈ ਪੁਕਾਰਹੀਂ॥ ੩੩॥

ਗੁਰੂ ਗੋਬਿੰਦ ਸਿੰਘ ਜੀ ਉੱਚੇ ਸਥਾਨ ਤੇ ਖੜੇ ਹੋ ਕੇ ਵੇਖ ਰਹੇ ਸਨ। ਦੋਵੇਂ ਦਲ ਬੜੇ ਜ਼ੋਰ ਨਾਲ ਇਕ ਦੂਸਰੇ ਨਾਲ ਜੁਟੇ ਹੋਏ ਸਨ। ਬੰਦੂਕਾਂ ਦੀਆਂ ਗੋਲੀਆਂ ਅਤੇ ਤੀਰ ਮਾਰ ਕੇ ਫਿਰ ਕ੍ਰਿਪਾਨਾਂ ਮਾਰਦੇ ਸਨ। ਬਹੁਤ ਵੱਡਾ ਯੁੱਧ ਮੱਚਿਆ ਸੀ ਤੇ ਪੁਕਾਰਾਂ ਦੇ ਕੇ ਪੁਕਾਰਦੇ ਸਨ॥੩੩॥

ਚਲੈਂ ਪ੍ਰਹਾਰ ਮਾਰਿਬੇ ਸੁ ਬੇਗ ਸ਼ੂੰਕ ਗੋਰਿਯਾਂ।
ਮਨਿੰਦ ਮੇਘ ਬੂੰਦ ਹੀ ਬੰਦੂਕ ਡਾਰ ਛੋਰਿਯਾਂ।
ਤੜਾਕ ਤੇ ਸੜਾਕ ਹ੍ਵੈ ਪੜਾਕ ਭੂਮ ਗੇਰਤੇ।
ਬਰੂਦ ਫੇਰ ਡਾਲਤੇ, ਸੁ ਦੂਰ ਦੂਰ ਪ੍ਰੇਰਤੇ॥ ੩੪॥

ਇਕ ਦੂਜੇ ਨੂੰ ਮਾਰ ਦੇਣ ਵਾਲੇ ਵਾਰ ਹੋ ਰਹੇ ਸਨ ਤੇ ਗੋਲੀਆਂ ਸ਼ੂਕਦੀਆਂ ਜਾ ਰਹੀਆਂ ਸਨ। ਬੱਦਲ ਦੀਆਂ ਬੂੰਦਾਂ ਵਾਂਗ ਬੰਦੂਕਾਂ ਗੋਲੀਆਂ ਛੱਡ ਰਹੀਆਂ ਸਨ। ਤੜਾਕ ਸੜਾਕ ਕਰਕੇ ਗੋਲੀਆਂ ਚਲਦੀਆਂ ਸਨ ਤੇ ਭੜਾਕ ਭੜਾਕ ਕਰਦੇ ਸੂਰਮੇ ਧਰਤੀ ਤੇ ਡਿੱਗ ਰਹੇ ਸਨ। ਬੰਦੂਕਾਂ ਵਿਚ ਫਿਰ ਬਰੂਦ ਭਰਦੇ ਸਨ ਤੇ ਸੂਰਬੀਰ ਦੂਰ ਦੂਰ ਤੱਕ ਵੈਰੀ ਨੂੰ ਪ੍ਰੇਰਦੇ ਸਨ॥੩੪॥

ਪ੍ਰਚੰਡ ਭਾ ਘਮੰਡ ਸੂਰ ਖੰਡ ਖੰਡ ਕਾਟਤੇ।
ਕੁਦੰਡ ਬਾਹੁ ਦੰਡ ਤੇ ਸੁ ਜੋਰ ਘੋਰ ਡਾਰਤੇ।
ਬਿਹੰਡ ਰੁੰਡ ਮੁੰਡ ਹ੍ਵੈ ਕਿਤੇਕੁ ਤੁੰਡ ਪੰਡੁ ਤੇ।
ਦਿਖਾਇ ਕੰਡ ਭਾਜਤੇ ਸੁ ਆਯੁਧਾਨੀ ਛੰਡਤੇ॥ ੩੫॥

ਯੁੱਧ ਬੜਾ ਪ੍ਰਚੰਡ ਅਤੇ ਭਿਆਨਕ ਹੋ ਗਿਆ ਸੀ ਤੇ ਯੋਧੇ ਟੋਟੇ ਟੋਟੇ ਕਰਕੇ ਇਕ ਦੂਸਰੇ ਨੂੰ ਕੱਟ ਰਹੇ ਸਨ। ਡੌਲਿਆਂ ਦੇ ਵੱਡੇ ਬਲ ਨਾਲ ਯੋਧੇ ਧਨੁੱਖ ਚਲਾਉਂਦੇ ਸਨ। ਰੁੰਡ ਮੁੰਡ ਹੋ ਕੇ ਕੱਟੇ ਜਾਣ ਤੇ ਸੂਰਮਿਆਂ ਦੇ ਮੁਖ ਪੀਲੇ ਹੋ ਗਏ ਸਨ। ਸ਼ਸਤਰਾਂ ਨੂੰ ਛੱਡ ਛੱਡ ਕੇ ਪਿੱਛਾ ਦੇ ਕੇ ਭੱਜਦੇ ਜਾਂਦੇ ਸਨ॥੩੫॥

ਬਿਸ਼ਾਲ ਹੇਲ ਠੇਲਤੇ ਕਰਾਲ ਰੇਲ ਪੇਲਤੇ।
ਮਨੋ ਸੁ ਫਾਗ ਖੇਲਤੇ, ਦੁਹੇਲ ਹੇਲ ਝੇਲਤੇ।
ਪਲਾਇ ਏਕ ਗੇਲ ਤੇ ਸ਼ਿਤਾਬ ਪਾਇ ਮੇਲਤੇ।
ਮਨੋ ਚਲਾਇ ਜੇਲ ਤੇ ਬਿਹਾਲ ਏਵ ਭੇਲਤੇ॥ ੩੬॥

ਵਿਸ਼ਾਲ ਹੱਲੇ ਕਰਦੇ ਸਨ ਤੇ ਵਿਕਰਾਲ ਰੂਪ ਵਿਚ ਰੇਲ ਪੇਲ ਕਰ ਦਿੰਦੇ ਸਨ। ਮਾਨੋ ਇਕ ਦੂਸਰੇ ਨਾਲ ਹੋਲੀ ਖੇਡ ਰਹੇ ਸਨ ਤੇ ਔਖੇ ਹੱਲੇ ਝੱਲ ਰਹੇ ਸਨ। ਇਕ ਪਾਸਿਓਂ ਭੱਜ ਕੇ ਫਿਰ ਛੇਤੀ ਨਾਲ ਪੈਰ ਮੇਲ ਲੈਂਦੇ ਸਨ, ਮਾਨੋ ਪੈਰੀਂ ਰੱਸੇ ਪਾ ਕੇ ਇਕ ਕਤਾਰ ਵਿਚ ਤੋਰੇ ਕੈਦੀ ਸਨ, ਇਸ ਤਰ੍ਹਾਂ ਇਹ ਘਬਰਾਏ ਹੋਏ ਫਿਰ ਮਿਲ ਜਾਂਦੇ ਸਨ॥੩੬॥

ਭਏ ਘਨੇ ਪਹਾਰਿਯੇ ਮਚਾਇ ਧੂਮ ਧੂਮ ਕੋ।
ਹੁਤੋ ਸੁ ਥੋਰ ਖਾਲਸਾ ਨ ਛੋਰਿ ਜੰਗ ਭੂਮ ਕੋ।

ਰਿਸਾਇ ਸ੍ਰੀ ਗੁਬਿੰਦ ਸਿੰਘ ਚਾਂਪ ਆਪ ਲੀਨਿਓ।
ਨਿਹਾਰਿ ਸ਼ੱਤ੍ਰ ਸੈਨ ਕੋ ਖਤੰਗ ਬੀਚ ਦੀਨਿਓਂ॥ ੩੭॥

ਵੱਡੀ ਗਿਣਤੀ ਵਿਚ ਆਏ ਪਹਾੜੀਆਂ ਨੇ ਵੱਡੀ ਧੂਮ ਮਚਾ ਦਿੱਤੀ, ਭਾਵੇਂ ਖਾਲਸਾ ਥੋੜ੍ਹੀ ਗਿਣਤੀ ਵਿਚ ਸੀ ਪਰ ਉਹ ਰਣ ਭੂਮੀ ਨੂੰ ਨਹੀਂ ਛੱਡਦਾ ਸੀ। ਫਿਰ ਗੁਰੂ ਗੋਬਿੰਦ ਸਿੰਘ ਜੀ ਨੇ ਗੁੱਸੇ ਵਿਚ ਆ ਕੇ ਆਪ ਧਨੁਖ ਬਾਣ ਫੜਿਆ ਤੇ ਵੈਰੀ ਦੀ ਸੈਨਾ ਨੂੰ ਵੇਖ ਕੇ ਕਮਾਨ ਵਿਚ ਤੀਰ ਰੱਖਿਆ॥੩੭॥

ਪਰਜੋ ਸ਼ੁੰਕਾਟ ਗੈਨ ਮੈਂ ਅਨੰਤ ਸੈਨ ਓਰੜੀ।
ਮਚੰਤਿ ਜੁੱਧ ਕ੍ਰੁੱਧ ਕੋ ਪਰੀ ਨ ਮਾਰ ਥੋਰੜੀ।
ਸੜਾ ਸੜੀ ਤਤਾਰਚੇ ਤੜਾਭੜੀ ਚਲਾਇਕੈ।
ਪ੍ਰਵੇਸ਼ ਤੇ ਅਸ਼ੇਸ਼ ਹੀ ਵਿਸ਼ੇਸ਼ ਓਜ ਲਾਇਕੈ॥ ੩੮॥

ਅਕਾਸ਼ ਵਿਚ ਬੜੀ ਉੱਚੀ ਸ਼ੂੰ ਸ਼ੂੰ ਦੀ ਆਵਾਜ਼ ਹੋਈ, ਬੇਅੰਤ ਸੈਨਾ ਚੜ੍ਹ ਕੇ ਆ ਗਈ। ਵੱਡਾ ਭਿਆਨਕ ਯੁੱਧ ਮੱਚਿਆ ਤੇ ਇਕ ਦੂਸਰੇ ਨੂੰ ਬਹੁਤ ਮਾਰ ਪਈ। ਤੀਰ ਚਲਾਉਣ ਨਾਲ ਸੜਾ ਸੜੀ ਦੀ ਉੱਚੀ ਆਵਾਜ਼ ਪੈਦਾ ਹੋਈ, ਵਿਸ਼ੇਸ਼ ਜ਼ੋਰ ਲਾ ਕੇ ਛੱਡਿਆ ਗੁਰੂ ਜੀ ਦਾ ਤੀਰ ਕਈ ਵੈਰੀਆਂ ਵਿਚ ਪ੍ਰਵੇਸ਼ ਕਰ ਗਿਆ॥੩੮॥

ਕ੍ਰਿਪਾਨ ਐਂਚਿ ਮਜਾਨ ਤੇ ਰਿਪੂਨਿ ਕੋ ਪ੍ਰਹਾਨਤੇ।
ਰਚਾਇ ਸ਼੍ਰੌਣ ਸਾਥ ਤੇ ਨਚਾਇ ਧਾਰਿ ਪਾਨ ਤੇ।
ਉਤੰਗ ਅੰਗ ਭੰਗ ਤੇ ਕਿਤੇਕ ਸੀਸ ਕਾਟਿਓ।
ਲਗੀ ਸੁ ਤੁੰਡ ਕਾਂਹਿ ਕੇ ਸਿਕੰਧ ਚੀਰ ਫਾਟਿਓ॥ ੩੯॥

ਮਿਆਨ ਵਿਚੋਂ ਕ੍ਰਿਪਾਨ ਖਿੱਚ ਕੇ ਵੈਰੀਆਂ ਨੂੰ ਮਾਰਦੇ ਸਨ ਤੇ ਫਿਰ ਲਹੂ ਨਾਲ ਭਿੱਜੀ ਤਲਵਾਰ ਨੂੰ ਹੱਥ ਉੱਤੇ ਧਰ ਕੇ ਨਚਾਉਂਦੇ ਸਨ। ਕਈਆਂ ਦੇ ਅੰਗ ਭੰਗ ਕਰ ਦਿੱਤੇ, ਕਈਆਂ ਦੇ ਸਿਰ ਕੱਟ ਦਿੱਤੇ, ਕਿਸੇ ਦੇ ਮੂੰਹ ਤੇ ਲੱਗੀ ਤੇ ਕਿਸੇ ਦਾ ਮੋਢਾ ਹੀ ਚੀਰ ਦਿੱਤਾ॥੩੯॥

ਰਿਦਾ ਬਿਦੀਰ ਕਾਂਹਿ ਕੋ ਕਿ ਜੰਘ ਕਾਟ ਡਾਰਿਓ।
ਕਿਤੇਕ ਤੇਗ਼ ਸਾਥ ਹੀ ਸੁ ਹਾਥ ਭੂਮ ਪਾਰਿਓ।
ਬਜੰਤਿ ਧੌਂਸ ਦੀਰਘਾਂ ਸੁਣਾਇ ਸੋ ਨਫੀਰਿਯਾਂ।
ਅਨੇਕ ਦੁੰਦਭਾਨਿ ਪੈ ਦੁਚੋਬ ਲਾਗ ਧੀਰਿਯਾਂ॥ ੪੦॥

ਕਿਸੇ ਦਾ ਹਿਰਦਾ ਪਾੜ ਦਿੱਤਾ ਤੇ ਕਿਸੇ ਦੀਆਂ ਲੱਤਾਂ ਕੱਟ ਦਿੱਤੀਆਂ। ਬਹੁਤ ਹੱਥ ਤਲਵਾਰਾਂ ਸਮੇਤ ਧਰਤੀ 'ਤੇ ਪਏ ਸਨ। ਨਗਾਰੇ ਅਤੇ ਨਫੀਰੀਆਂ ਵੱਜ ਰਹੀਆਂ ਸਨ, ਅਨੇਕਾਂ ਛੋਟੇ ਨਗਾਰਿਆਂ 'ਤੇ ਦੂਹਰੀਆਂ ਚੋਬਾਂ ਲੱਗ ਰਹੀਆਂ ਸਨ॥੪੦॥

ਸੁਬੇਗ ਸਿੰਘ ਜੰਬੁਰੀ ਸਬੇਗ ਕ੍ਰੋਧ ਪਾਇਓ।
ਕ੍ਰਿਪਾਲ ਸਿੰਘ ਬੀਰ ਅੰਬਰੀਕ ਸਿੰਘ ਧਾਇਓ।
ਬਚਿੱਤ੍ਰ ਸਿੰਘ ਸੂਰਮਾ ਅਨੰਦ ਸਿੰਘ ਕੋਪਯੋ।
ਗੁਪਾਲ ਸਿੰਘ ਦਜਾਲ ਸਿੰਘ ਜੰਗ ਪਾਇ ਰੋਪਯੋ॥ ੪੧॥

ਸੁਬੇਗ ਸਿੰਘ ਜੰਬੁਰੀ ਨੇ ਕ੍ਰੋਧ ਦਾ ਬਹੁਤ ਵੇਗ ਪਾਇਆ ਭਾਵ ਬੜੇ ਕ੍ਰੋਧ ਵਿਚ ਆਇਆ। ਸੂਰਬੀਰ ਕ੍ਰਿਪਾਲ ਸਿੰਘ ਅਤੇ

ਅੰਬਰੀਕ ਸਿੰਘ ਨੇ ਵੀ ਧਾਵਾ ਬੋਲਿਆ, ਸੂਰਬੀਰ ਬਚਿੱਤਰ ਸਿੰਘ ਅਤੇ ਅਨੰਦ ਸਿੰਘ ਵੀ ਗੁੱਸੇ ਨਾਲ ਭਰ ਗਏ। ਗੁਪਾਲ ਸਿੰਘ ਦਿਆਲ ਸਿੰਘ ਨੇ ਵੀ ਬੜੇ ਕ੍ਰੋਧ ਵਿਚ ਆ ਕੇ ਜੰਗ ਕੀਤੀ॥੪੧॥

ਹਮੀਰ ਸਿੰਘ ਮਾਨ ਸਿੰਘ ਟੇਕ ਸਿੰਘ ਦੌਰਿਕੈ।
ਦਿਵਾਨ ਸਿੰਘ ਸ਼ੋਭ ਸਿੰਘ ਕੌਲ ਸਿੰਘ ਰੌਰਕੈ।
ਹਜ਼ਾਰ ਸਿੰਘ ਚੇਤ ਸਿੰਘ ਸੰਤ ਸਿੰਘ ਸੂਰਮਾ।
ਸੁਜਾਨ ਸਿਘ ਕਾਹਨ ਸਿੰਘ ਦਾਨ ਸਿੰਘ ਰੂਰਮਾ॥ ੪੨॥

ਹਮੀਰ ਸਿੰਘ, ਮਾਨ ਸਿੰਘ ਅਤੇ ਟੇਕ ਸਿੰਘ ਨੇ ਦੌੜ ਕੇ, ਦਿਵਾਨ ਸਿੰਘ, ਸ਼ੋਭ ਸਿੰਘ ਅਤੇ ਕੌਲ ਸਿੰਘ ਰੌਲਾ ਪਾ ਕੇ, ਹਜ਼ਾਰ ਸਿੰਘ, ਚੇਤ ਸਿੰਘ, ਸੰਤ ਸਿੰਘ ਸੂਰਬੀਰ, ਸੁਜਾਨ ਸਿੰਘ, ਕਾਹਨ ਸਿੰਘ ਅਤੇ ਦਾਨ ਸਿੰਘ ਸੁੰਦਰ ਸੂਰਬੀਰਾਂ ਨੇ ਅੱਗੇ ਵਧ ਕੇ ਜੰਗ ਕੀਤੀ॥੪੨॥

*ਰਸਾਵਲ ਛੰਦ-* ਉਦੈ ਸਿੰਘ ਬੀਰੰ। ਫਤੇ ਸਿੰਘ ਧੀਰੰ।
ਦਯਾ ਸਿੰਘ ਸੰਗੀ। ਭੁਜੰਗੇ ਨਿਸੰਗੀ॥ ੪੩॥

ਸੂਰਬੀਰ ਉਦੈ ਸਿੰਘ, ਧੀਰਜਵਾਨ ਫਤਹਿ ਸਿੰਘ, ਸਾਥੀ ਦਇਆ ਸਿੰਘ ਨਿਡਰ ਸੂਰਮੇ ਸਨ॥੪੩॥

ਗਿਨੈਂ ਨਾਮ ਕੇਤੇ। ਗੁਰੂ ਪਾਸ ਜੇਤੇ। ਮਝੈਲੰ ਬਿਸਾਲੇ। ਭਏ ਰੋਹ ਵਾਲੇ॥੪੪॥

ਕਈਆਂ ਦੇ ਨਾਮ ਗਿਣੇ ਹਨ, ਜਿੰਨੇ ਵੀ ਗੁਰੂ ਜੀ ਪਾਸ ਸਨ, ਮਝੈਲ ਵਿਸ਼ਾਲ ਕ੍ਰੋਧਵਾਨ ਹੋ ਗਏ॥੪੪॥

ਖਚਾਖੱਚ ਬਾਹੈਂ। ਜੁਦੇ ਅੰਗ ਲਾਹੈਂ। ਉਤੈ ਢੂਕਿ ਰਾਜੇ। ਭਜੇ ਫੇਰ ਲਾਜੇ॥੪੫॥

ਉਹ ਖਚਾਖਚ ਸ਼ਸਤਰ ਚਲਾਉਂਦੇ ਸਨ, ਅੰਗ ਲਾਹ ਕੇ ਵੱਖ ਕਰ ਦਿੰਦੇ ਸਨ, ਭੱਜੇ ਹੋਏ ਰਾਜੇ ਸ਼ਰਮ ਖਾ ਕੇ ਫਿਰ ਆ ਗਏ॥੪੫॥

ਕਰੇ ਆਨਿ ਹੱਲੇ। ਉਥੱਲੇ ਪਥੱਲੇ। ਕਿਤੇ ਘਾਵ ਝੱਲੇ। ਨਹੀਂ ਪਾਵ ਹੱਲੇ॥੪੬॥

ਆ ਕੇ ਹੱਲੇ ਕਰਕੇ ਉਥੱਲ ਪੁੱਥਲ ਮਚਾ ਦਿੱਤੀ, ਕਿਤੇ ਜ਼ਖ਼ਮ ਝੱਲਦੇ ਸਨ, ਇਕ ਪੈਰ ਵੀ ਨਹੀਂ ਹਿੱਲਦੇ ਸਨ॥੪੬॥

ਕ੍ਰਿਪਾਨੈਂ ਨਿਕਾਰੇ। ਕਰੂਰੰ ਕਰਾਰੇ। ਕਟਾਰੰ ਪ੍ਰਹਾਰੇ। ਦਏ ਪੇਟ ਫਾਰੇ॥੪੭॥

ਭਿਆਨਕ ਅਤੇ ਵਿਕਰਾਲ ਸੂਰਮਿਆਂ ਨੇ ਕਿਰਪਾਨਾਂ ਕੱਢ ਲਈਆਂ, ਕਟਾਰਾਂ ਦੇ ਵਾਰ ਕੀਤੇ ਤੇ ਢਿੱਡ ਪਾੜ ਦਿੱਤੇ॥੪੭॥

*ਦੋਹਰਾ-* ਇਸ ਬਿਧਿ ਭਯੋ ਪ੍ਰਚੰਡ ਰਣ ਮਿਲੀ ਬਾਹਿਨੀ ਦੋਇ।
ਸ਼੍ਰੋਣਤ ਬਿਥਰਯੋ ਧਰਨ ਬਹੁ ਲੋਥ ਪੋਥਨਾ ਹੋਇ॥ ੪੮॥

ਇਸ ਵਿਧੀ ਨਾਲ ਦੋਹਾਂ ਪਾਸਿਆਂ ਦੀ ਸੈਨਾ ਨੇ ਆਪਸ ਵਿਚ ਮਿਲ ਕੇ ਪ੍ਰਚੰਡ ਯੁੱਧ ਕੀਤਾ। ਧਰਤੀ ਉੱਤੇ ਬਹੁਤ ਖੂਨ ਖਿਲਰ ਗਿਆ ਅਤੇ ਲੋਥਾਂ ਦੇ ਢੇਰ ਲੱਗ ਗਏ॥੪੮॥

*ਚੌਥੀ ਰੁੱਤ ਦਾ ਚੌਦੁਵਾਂ ਅਧਿਆਇ ਸਮਾਪਤ ਹੋਇਆ॥੧੪॥*

★★★

# ਅਧਿਆਇ ਪੰਦਰ੍ਹਵਾਂ

## ਜਮਤੁੱਲਾ ਭਾਊ ਬੱਧ

ਦੋਹਰਾ- ਭੀਮਚੰਦ ਸੈਲਿੰਦ੍ਰ ਤਬਿ ਦੂਰਿ ਬਚਾਇਨ ਜੰਗ।
ਖਰੋ ਬਿਲੋਕਤਿ ਜੰਗ ਕੋ ਬਿਚਰੇ ਬੀਰ ਨਿਸੰਗ॥ ੧॥

ਪਹਾੜੀ ਰਾਜਾ ਭੀਮ ਚੰਦ ਆਪਣੇ ਆਪ ਨੂੰ ਜੰਗ ਤੋਂ ਬਚਾ ਕੇ ਤੇ ਦੂਰ ਹੋ ਕੇ ਖੜਾ ਜੰਗ ਨੂੰ ਵੇਖ ਰਿਹਾ ਸੀ ਤੇ ਜੰਗ ਵਿਚ ਸੂਰਬੀਰ ਨਿਸੰਗ ਹੋ ਕੇ ਵਿਚਰ ਰਹੇ ਸਨ॥੧॥

ਸ੍ਵੈਯਾ- ਲੋਥ ਪੈ ਲੋਥ ਪਰੀ ਹਯ ਪੋਥਤ ਸ੍ਰੋਣਤ ਤੇ ਗਨ ਚਾਲਿ ਪਨਾਰੇ।
ਘਾਵ ਭਕਾਭਕ ਬੋਲਤਿ ਹੈਂ ਭਟ ਏਕ ਕਰਾਹਤਿ ਹਾਇ ਪੁਕਾਰੇ।
ਘਾਇਲ ਘੂਮਤਿ ਝੂਮਤਿ ਹੈਂ ਬਹੁ ਮਾਰ ਪਰੀ ਇਕ ਹ੍ਵੈ ਮਤਵਾਰੇ।
ਮਾਰੂ ਜੁਝਾਊ ਕੋ ਬਾਜਤਿ ਬਾਜਨ ਏਕ ਲਰੇ ਥਿਰ ਸੂਰ ਜੁਝਾਰੇ॥ ੨॥

ਲੋਥ ਉੱਤੇ ਲੋਥ ਪਈ ਸੀ ਤੇ ਲੋਥਾਂ ਦਾ ਵੱਡਾ ਢੇਰ ਲੱਗਾ ਸੀ ਤੇ ਖੂਨ ਦੇ ਪਰਨਾਲੇ ਚਲ ਰਹੇ ਸਨ। ਜ਼ਖ਼ਮ ਭਕਾ ਭਕ ਬੋਲਦੇ ਸਨ ਤੇ ਸੂਰਬੀਰ ਕੁਰਲਾਂਦੇ ਹੋਏ ਹਾਏ ਹਾਏ ਪੁਕਾਰ ਰਹੇ ਸਨ। ਜ਼ਖ਼ਮੀਂ ਘੁੰਮ ਕੇ ਝੂਮਦੇ ਸਨ, ਬਹੁਤ ਮਾਰ ਪਈ ਤੇ ਕਈ ਪਾਤਾਲ ਹੋ ਗਏ। ਮਾਰੂ ਵਾਜੇ ਵੱਜਦੇ ਸਨ, ਕਈ ਜੁਝਾਰੂ ਸੂਰਬੀਰ ਇਕ ਥਾਂ ਸਥਿਰ ਹੋ ਕੇ ਲੜੇ॥੨॥

ਸੰਗ ਹੰਡੂਰੀਏ ਭੂਪ ਕਟੋਚ ਕੇ ਸਾਥ ਕਹੈ ਕਹਿਲੂਰ ਕੋ ਰਾਜਾ।
'ਮਾਰ ਪਰੀ ਬਿਸ਼ੁਮਾਰ, ਮਹਾਂ ਘਮਸਾਨ ਪਰਜੋ, ਨਹਿੰ ਖਾਲਸਾ ਭਾਜਾ।
ਭੀਰ ਪਰੀ ਧਰਿ ਧੀਰ ਰਹੇ ਬਹੁ ਜੰਗ ਲਰੇ ਨ ਸਰਜੋ ਕੁਛ ਕਾਜਾ।
ਆਪਨੀ ਸੈਨ ਬਿਲੋਕਤਿ ਕਜੋਂ ਨਹਿੰ ਪੀਛੇ ਹਟੀ ਤਜਿਕੈ ਕੁਲ ਲਾਜਾ॥੩॥

ਹੰਡੂਰੀਏ ਅਤੇ ਕਟੋਚ ਰਾਜੇ ਨੂੰ ਕਹਿਲੂਰ ਦਾ ਰਾਜਾ ਭੀਮ ਚੰਦ ਕਹਿਣ ਲੱਗਾ, "ਬਹੁਤ ਮਾਰ ਪਈ ਹੈ, ਮਹਾਨ ਘਮਸਾਨ ਹੋਇਆ, ਪਰ ਫਿਰ ਵੀ ਖਾਲਸਾ ਭੱਜਿਆ ਨਹੀਂ ਹੈ। ਵੱਡੀ ਭੀੜ ਬਣੀ ਹੈ, ਪਰ ਧੀਰਜ ਧਾਰ ਕੇ ਜੰਗ ਵਿਚ ਲੜਦੇ ਰਹੇ ਹਨ ਤੇ ਕੁਝ ਕਾਰਜ ਵੀ ਨਹੀਂ ਸਰਿਆ ਹੈ। ਆਪਣੀ ਵੱਡੀ ਸੈਨਾ ਵੇਖ ਕੇ ਕੁਲ ਦੀ ਲਾਜ ਛੱਡਕੇ ਕਿਉਂ ਪਿੱਛੇ ਨਹੀਂ ਹਟੇ ਹਨ॥੩॥

ਗੂਜਰ ਰੰਘਰ ਕੋ ਸਰਦਾਰ ਲਖੀ ਬਹੁ ਮਾਰ ਖਰਜੋ ਟਰਿ ਸੋਊ।
ਔਰ ਦਯੋ ਤਨ ਨਾਂਹਿ ਕਿਸੂ ਜਿਸ ਤੇ ਨਹਿੰ ਜੀਤ ਭਈ ਅਬਿ ਜੋਊ।
ਫੈਲ ਕੇ ਫੌਜ ਮੈਂ ਆਪ ਲਰੈਂ ਨ੍ਰਿਪ ਤੌਂ ਸਵਧਾਨ ਬਨੈ ਸਭਿ ਕੋਊ।
ਅੱਗ੍ਰ ਅਰੈਂ ਤਬਿ ਧੀਰ ਧਰੈਂ ਭਟ ਮਾਰਿ ਕਰੈਂ ਅਰਿਕੈ ਅਰਿ ਖੋਊ'॥ ੪॥

ਗੁਜਰਾਂ ਰੰਘੜਾਂ ਦੇ ਸਰਦਾਰ ਨੇ ਜਦ ਬਹੁਤ ਮਾਰ ਵੇਖੀ ਤਾਂ ਉਹ ਖੜਾ ਹੋ ਕੇ ਟਲ ਗਿਆ, ਉਹ ਸੋਚਣ ਲਗਾ ਕਿ ਹੋਰ ਕਿਸੇ ਨੇ ਆਪਣਾ ਸਰੀਰ ਨਹੀਂ ਦਿੱਤਾ ਹੈ, ਜਿਸ ਕਰਕੇ ਹੁਣ ਤਕ ਜਿੱਤ ਪ੍ਰਾਪਤ ਨਹੀਂ ਹੋਈ ਹੈ। ਫੌਜ ਵਿਚ ਫੈਲ ਕੇ ਰਾਜੇ ਆਪ ਲੜਨ ਤਾਂ ਸਾਰੇ ਸਾਵਧਾਨ ਹੋ ਜਾਣਗੇ। ਜੇ ਅਗੋਂ ਅੜਨ ਤਾਂ ਸੂਰਬੀਰ ਧੀਰਜ ਧਾਰ ਕੇ ਅੜ ਕੇ ਵੈਰੀਆਂ ਨੂੰ ਮਾਰਨਾ"॥੪॥

ਬੋਲਤਿ ਬਾਕ ਕਟੋਚ ਹੰਡੂਰੀਆ 'ਕੇਸਰੀ ਚੰਦ ਕੋ ਲੇਹੁ ਬੁਲਾਈ।
ਦਾਹਿਨ ਸੈਨ ਲੀਏ ਉਮਡੈ ਤਿਤ ਛੋਰ ਬੰਦੂਕਨਿ ਕੋ ਸਮੁਦਾਈ।
ਬਾਮ ਦਿਸ਼ਾ ਜਮਤੁੱਲ ਬਢੈ ਜਮ ਤੁੱਲ ਬਨੈ ਬਹੁ ਸਿੰਘਨ ਘਾਈ।
ਬੀਚ ਥਿਰੇ ਹਮ ਫੌਜ ਕੋ ਪੇਲਹਿਂ, ਹੇਲ ਕੋ ਘਾਲਹਿਂ ਦੇਹਿਂ ਭਜਾਈ॥ ੫॥

ਇਹ ਸੁਣ ਕੇ ਕਟੋਚ ਹੰਡੂਰੀਏ ਨੇ ਕਿਹਾ, "ਕੇਸਰੀ ਚੰਦ ਨੂੰ ਬੁਲਾ ਲਵੋ, ਸੱਜੇ ਪਾਸੇ ਸੈਨਾ ਲੈ ਕੇ ਜਾਵੇ ਤੇ ਸਾਰੇ ਇਕੱਠੇ ਹੋ ਕੇ ਇਕੋ ਵਾਰ ਬੰਦੂਕਾਂ ਚਲਾਉਣ। ਖੱਬੇ ਪਾਸੇ ਜਮਤੁੱਲ ਵਧੇ ਤੇ ਯਮ ਵਾਂਗ ਬਣਕੇ ਸਿੰਘਾਂ ਨੂੰ ਕਤਲ ਕਰੇ। ਵਿਚ ਖੜੇ ਹੋ ਕੇ ਅਸੀਂ ਫੌਜ ਨੂੰ ਪ੍ਰੇਰਾਂਗੇ ਤੇ ਹਲਾ ਕਰਕੇ ਸਿੰਘਾਂ ਨੂੰ ਭਜਾ ਦੇਵਾਂਗੇ॥੫॥

ਸਿੰਘ ਪ੍ਰਵੇਸ਼ ਅਨੰਦਪੁਰੇ ਮਹਿਂ ਬਾਹਰ ਮੋਰਚੇ ਦੇਹੁ ਲਗਾਈ।
ਘਾਯਲ ਹੋਹਿ ਉਠਾਇ ਪਠਾਵਹੁ ਆਪ ਸਮੀਪ ਢੁਕੋ ਬਲ ਲਾਈ।
ਕੋ ਲਗਿ ਹੋਹਿ ਮਵਾਸਿ ਇਹਾਂ ਲਰ ਤੂਰਨ ਹੀ ਗੁਰ ਕੋ ਨਿਕਸਾਈ'।
ਆਪਸ ਮਹਿਂ ਕਹਿ ਬਾਕ ਸੁਨੇ ਇਮ ਕੇਸਰੀਚੰਦ ਕੋ ਫੇਰ ਸੁਨਾਈ॥ ੬॥

ਸਿੰਘਾਂ ਨੂੰ ਅਨੰਦਪੁਰ ਵਿਚ ਪ੍ਰਵੇਸ਼ ਕਰਵਾ ਕੇ ਬਾਹਰ ਮੋਰਚੇ ਲਾ ਦੇਵਾਂਗੇ। ਘਾਇਲ ਹੋਏ ਉਠਾ ਕੇ ਭੇਜ ਦੇਵੋ, ਆਪ ਬਲ ਲਾ ਕੇ ਪਾਸ ਢੁਕੋ। ਕਦ ਤੱਕ ਏਥੇ ਆਕੀ ਬਣ ਕੇ ਰਹਿਣਗੇ, ਏਥੇ ਲੜ ਕੇ ਤੁਰਤ ਗੁਰੂ ਜੀ ਨੂੰ ਬਾਹਰ ਕੱਢ ਦੇਵੋ।" ਆਪਸ ਵਿਚ ਗੱਲਾਂ ਕਹਿ ਕੇ ਅਤੇ ਸੁਣ ਕੇ ਫਿਰ ਕੇਸਰੀ ਚੰਦ ਨੂੰ ਇਸ ਤਰ੍ਹਾਂ ਸੁਣਾਇਆ॥੬॥

'ਬੀਰ ਲਰੇ ਦਿਸ਼ਿ ਦੋਇਨ ਕੇ ਬਹੁ ਵਾਰ ਪ੍ਰਹਾਰਤਿ ਹਾਰ ਗਏ।
ਦੂਰ ਥਿਰੇ ਤੁਪਕਾਨ ਚਲਾਵਤਿ ਪੈਦਲ ਆਡ ਕੋ ਲੇਤਿ ਭਏ।
ਫੇਰ ਤੁਫੰਗਨ ਸਿੰਘਨ ਕੇ ਪਿਖਿ ਹਾਥ ਲਏ ਹਥਿਆਰ ਭਏ।
ਨੇਰ ਕਰੈਂ ਨ ਡਰੈਂ ਮਨ ਦੈ ਨ ਹਨੇਂ ਭਟ ਸੈਨ ਲਿਟੇ ਸੁ ਪਏ' ॥ ੭॥

"ਦੋਵਾਂ ਪਾਸਿਆਂ ਦੇ ਸੂਰਬੀਰ ਲੜੇ ਹਨ, ਬਹੁਤ ਵਾਰ ਕਰ ਕਰ ਕੇ ਹਾਰ ਗਏ ਹਨ। ਸਿੰਘਾਂ ਦੀਆਂ ਬੰਦੂਕਾਂ ਚਲਦੀਆਂ ਵੇਖ ਕੇ ਪੈਦਲ ਸੈਨਾ ਓਟ ਲੈ ਕੇ ਉਹਲੇ ਖੜੀ ਹੈ। ਸਿੰਘਾਂ ਦਾ ਨੇੜਾ ਨਹੀਂ ਕਰਦੇ ਹਨ, ਮਾਨੋ ਡਰਦੇ ਹਨ ਕਿ ਮਾਰ ਨਾ ਦੇਣ ਕਿਉਂਕਿ ਅੱਗੇ ਹੀ ਸੂਰਮਿਆਂ ਦੀ ਸੈਨਾ ਲੇਟੀ ਪਈ ਹੈ"॥੭॥

*ਕਬਿੱਤ*-ਇਤੇ ਸਿੰਘ ਸੂਰਮੇ ਗ਼ਰੂਰ ਮੈਂ ਲਰਤਿ ਭੂਰ ਦੂਰ ਦੂਰ ਕੀਨੇ ਅਰਿ ਧੂਰਿ ਮੈਂ ਮਿਲਾਇਕੈ।
ਸ਼੍ਰੋਣਤ ਮੈਂ ਚੀਰ ਪੂਰ, ਕੇਤਿਕ ਹਜ਼ੂਰ ਗਏ 'ਮਾਰੇ ਕਰਿ ਚੂਰ ਚੂਰਿ' ਭਾਖਤਿ ਸੁਨਾਇਕੈ।
ਬੋਲੇ ਪ੍ਰਭੁ ਪੂਰਨ 'ਸ਼ਹੂਰ ਸੰਗ ਜੰਗ ਕਰੋ ਤੂਰਨ ਅਗਾਰੀ ਪਗ ਕੀਜੈ ਨ ਬਧਾਇਕੈ।
ਰਾਖੋ ਨਿਜ ਖੇਤ ਅਸਿਕੇਤੁ ਹੈ ਸਹਾਇ ਤੁਮ' ਸੁਨਿ ਸੁਨਿ ਧਾਇ ਗਏ ਲਰੈਂ ਚਿਤ ਚਾਇਕੈ॥੮॥

ਇਸ ਤਰ੍ਹਾਂ ਸਿੰਘ ਸੂਰਮੇ ਬੜੇ ਰੋਹ ਨਾਲ ਲੜੇ ਤੇ ਪਹਾੜੀ ਸੈਨਾ ਨੂੰ ਧੂੜ ਵਿਚ ਮਿਲਾ ਕੇ ਬਹੁਤ ਦੂਰ ਦੂਰ ਕਰ ਦਿੱਤਾ। ਜਿਨ੍ਹਾਂ ਦੇ ਵਸਤਰ ਲਹੂ ਨਾਲ ਭਿੱਜੇ ਹੋਏ ਸਨ। ਕਈ ਸਿੰਘ ਗੁਰੂ ਜੀ ਪਾਸ ਗਏ ਤੇ ਉਨ੍ਹਾਂ ਦੱਸਿਆ, "ਮਾਰ ਮਾਰ ਕੇ ਪਹਾੜੀਏ ਚੂਰਾ ਬਣਾ ਦਿੱਤੇ ਹਨ।" ਫਿਰ ਸਤਿਗੁਰੂ ਜੀ ਬੋਲੇ, "ਸਿਆਣਪ ਨਾਲ ਜੰਗ ਕਰੋ, ਉਹ ਇਕ ਪੈਰ ਵੀ ਅੱਗੇ ਵਧ ਕੇ ਨਾ ਆਉਣ, ਉਨ੍ਹਾਂ ਨੂੰ ਉਨ੍ਹਾਂ ਦੇ ਖੇਤਰ ਵਿਚ ਹੀ ਰੱਖੋ, ਅਕਾਲ ਪੁਰਖ ਤੁਹਾਡਾ ਸਹਾਇਕ ਹੈ," ਇਹ ਸੁਣ ਕੇ ਦੌੜ ਦੌੜ ਕੇ ਰਣਖੇਤਰ ਵਿਚ ਗਏ ਤੇ ਚਿੱਤ ਵਿਚ ਚਾਹ ਭਰ ਕੇ ਲੜੇ॥੮॥

ਪ੍ਰਮਾਣਕਾ ਛੰਦ- ਸਮੂਹ ਸਿੰਘ ਮੋਰਚੇ। ਬਿਲੋਕਿ ਜੰਗ ਮੌਂ ਰਚੇ।
ਥਿਰੇ ਤਿਨੈ ਮਝਾਰਿਆ। ਤੁਫੰਗ ਕੋ ਸੰਭਾਰਿਆ॥ ੯॥

ਸਾਰੇ ਸਿੰਘ ਮੋਰਚੇ ਵੇਖ ਕੇ ਜੰਗ ਵਿਚ ਰਚ ਗਏ। ਮੋਰਚਿਆਂ ਵਿਚ ਸਥਿਰ ਹੋ ਗਏ ਤੇ ਆਪਣੀਆਂ ਬੰਦੂਕਾਂ ਸੰਭਾਲ ਲਈਆਂ॥੯॥

ਕਮਾਨ ਬਾਨ ਸਾਧਿਕੈ। ਗੁਰੂ ਗੁਰੂ ਅਰਾਧਿਕੈ।
ਸਊਰ ਸਿੰਘ ਜੇਤਨੇ। ਇਕੱਤ੍ਰ ਹੋਇ ਤੇਤਨੇ॥ ੧੦॥

ਕਮਾਨ ਵਿਚ ਤੀਰ ਸਾਧ ਕੇ ਤੇ ਗੁਰੂ ਗੁਰੂ ਅਰਾਧ ਕੇ, ਜਿੰਨੇ ਵੀ ਘੋੜ ਸਵਾਰ ਸਿੰਘ ਸਨ, ਉਹ ਸਾਰੇ ਇਕੱਠੇ ਹੋ ਗਏ॥੧੦॥

ਅਜੀਤ ਸਿੰਘ ਸੰਗ ਹੈ। ਫਿਰੰਤਿ ਦਾਇ ਜੰਗ ਹੈ।
ਥਿਰੇ ਲਰੇ ਸਧੀਰਯਾ। ਅਭੀਰ ਪੂਰ ਬੀਰਯਾ॥ ੧੧॥

ਅਜੀਤ ਸਿੰਘ ਦੇ ਸੰਗ ਹੋ ਕੇ, ਜੰਗ ਦੇ ਦਾਅ ਵਿਚ ਫਿਰਦੇ ਹਨ, ਖੜੇ ਹੋ ਕੇ ਧੀਰਜ ਸਹਿਤ ਲੜਦੇ ਹਨ, ਸਾਰੇ ਸੂਰਮੇ ਕਾਇਰਤਾ ਰਹਿਤ ਹਨ॥੧੧॥

ਨਿਨੱਦ ਬ੍ਰਿੰਦ ਢੋਲਕੇ। ਸਰੌਲ ਬੀਰ ਬੋਲਕੇ।
ਨਿਸ਼ਾਨ ਚੋਬ ਮਾਰਿਤੇ। ਨਿਸ਼ਾਨ ਚੀਰ ਚਾਰਤੇ॥ ੧੨॥

ਢੋਲਾਂ ਦੀਆਂ ਬਹੁਤ ਆਵਾਜ਼ਾਂ ਹੋ ਰਹੀਆਂ ਹਨ ਤੇ ਵੱਡੇ ਰੌਲੇ ਸਹਿਤ ਬੋਲ ਕੇ, ਝੰਡਿਆਂ ਦੇ ਫਰਰੇ ਫਹਿਰਾਉਂਦੇ ਹਨ॥੧੨॥

ਚਲਾਇ ਤਾਕ ਗੋਰਿਯਾਂ। ਭਿਰੰਤਿ ਸ਼ੱਤ੍ਰ ਓਰਿਯਾਂ।
ਨ ਨੇਰ ਹੋਨਿ ਪਾਵਈਂ। ਤਕੰਤਿ ਦੂਰ ਘਾਵਈਂ॥ ੧੩॥

ਨਿਸ਼ਾਨਾ ਤੱਕ ਕੇ ਗੋਲੀਆਂ ਚਲਾਉਂਦੇ ਹਨ, ਵੈਰੀ ਵੱਲ ਛੱਡਦੇ ਹਨ ਤਾਂਕਿ ਉਹ ਨੇੜੇ ਨਾਂ ਆ ਜਾਵੇ, ਦੂਰ ਤਕ ਵੇਖ ਕੇ ਮਾਰਦੇ ਹਨ॥੧੩॥

ਗਿਰੀਸ਼ ਭੀਮਚੰਦ ਨੇ। ਪ੍ਰਚਾਰਿ ਬੀਰ ਬ੍ਰਿੰਦ ਨੇ।
ਹਕਾਰਿ ਪਾਸ ਕੇਸਰੀ। ਮਨਿੰਦ ਓਜ ਕੇਸਰੀ॥ ੧੪॥

ਪਹਾੜੀ ਰਾਜੇ ਭੀਮ ਚੰਦ ਨੇ, ਬਹੁਤ ਸੂਰਬੀਰਾਂ ਨੂੰ ਵੰਗਾਰ ਕੇ, ਰਾਜੇ ਕੇਸਰੀ ਚੰਦ ਨੂੰ ਆਪਣੇ ਪਾਸ ਬੁਲਾਇਆ, ਜਿਹੜਾ ਸ਼ੇਰ ਵਾਂਗ ਬਲਵਾਨ ਹੈ॥੧੪॥

ਭਨੰਤਿ ਹੇਲ ਘਾਲਿਬੇ। 'ਬਿਲੋਕ ਤੂੰ ਸੰਭਾਲਬੇ।
ਕਮਾਨ ਬਾਨ ਤਾਨਿਯੇ। ਸੰਮੂਹ ਲੇ ਸੰਗਾਨਿਯੇ॥ ੧੫॥

ਉਸਨੂੰ ਹੱਲਾ ਕਰਨ ਵਾਸਤੇ ਕਿਹਾ, "ਤੂੰ ਸੰਭਾਲ ਕੇ ਵੇਖ, ਕਮਾਨ ਬਾਣ ਤਾਣੋ ਸਾਰਿਆਂ ਨੂੰ ਨਾਲ ਲੈ ਕੇ ਜਾਵੋ॥੧੫॥

ਪ੍ਰਧਾਨ ਗੂਜਰਾਨ ਕੋ। ਦਿਸ਼ਾ ਦੁਤੀਯ ਜਾਨ ਕੋ।
ਸੁਚੇਤ ਸੋਇ ਕੀਜਿਯੇ। ਨਿਸੰਗ ਸੰਗ ਲੀਜੀਯੇ॥ ੧੬॥

ਗੁਜਰਾਂ ਦੇ ਪ੍ਰਧਾਨ ਨੂੰ ਦੂਸਰੇ ਪਾਸੇ ਜਾਣ ਲਈ ਉਸ ਨੂੰ ਸੁਚੇਤ ਕਰੋ, ਬੇਸ਼ਕ ਉਸ ਨੂੰ ਆਪਣੇ ਨਾਲ ਲੈ ਲਵੋ॥੧੬॥

**ਬਟੋਰਿ ਬੀਰ ਧਾਇਯੇ। ਸੁ ਏਕ ਬਾਰਿ ਜਾਇਯੇ।**
**ਹਜ਼ਾਰਹੂੰਨਿ ਹੇਲ ਕੋ। ਮਿਲਾਇ ਦੇਹੁ ਪੇਲਕੋ॥ ੧੭॥**

ਸੂਰਬੀਰ ਇਕੱਠੇਂ ਕਰਕੇ ਅੱਗੇ ਧਾਵਾ ਬੋਲੋ ਤੇ ਇਕੋ ਵਾਰ ਇਕੱਠੇ ਹੋ ਕੇ ਜਾਵੋ, ਹਜ਼ਾਰਾਂ ਸੂਰਬੀਰਾਂ ਨੂੰ ਆਪਣੇ ਨਾਲ ਲੈ ਕੇ ਹੱਲਾ ਕਰੋ ਦਬਾ ਕੇ ਮਿਲਾ ਦੇਵੋ॥੧੭॥

**ਪਲਾਇ ਪੁੰਜ ਖਾਲਸਾ। ਪੁਰੋ ਬਿਸਾਲ ਲਾਲਸਾ।**
**ਪੁਰੇ ਅਨੰਦ ਬਾਰਿਯੇ। ਸੁ ਓਜ ਕੋ ਸੁਧਾਰਿਯੇ'॥ ੧੮॥**

ਖਾਲਸੇ ਦਾ ਸਮੂਹ ਭੱਜ ਜਾਵੇ, ਇਹ ਵਿਸ਼ਾਲ ਲਾਲਸਾ ਪੂਰੀ ਕਰੋ, ਇਨ੍ਹਾਂ ਨੂੰ ਅਨੰਦਪੁਰ ਵਿਚ ਵਾੜ ਦੇਵੋ। ਇਸ ਤਰ੍ਹਾਂ ਆਪਣੀ ਸ਼ਕਤੀ ਨੂੰ ਸੁਧਾਰ ਕੇ ਇਸਤੇਮਾਲ ਕਰੋ''॥੧੮॥

**ਸੁ ਕੇਸਰੀ ਸੁਨੰਤਿ ਭਾ। ਚਲੰਤਿ ਚੌਂਪਵੰਤ ਭਾ।**
**ਜਹਾਂ ਕਹਾਂ ਪ੍ਰਚਾਰਿ ਕੈ। ਸੁ ਹੇਲ ਕੋ ਉਚਾਰਿ ਕੈ॥ ੧੯॥**

ਕੇਸਰੀ ਸਿੰਘ ਇਹ ਸੁਣ ਕੇ ਬੜੇ ਚਾਅ ਵਿਚ ਭਰ ਕੇ ਚਲ ਪਿਆ, ਜਿੱਥੇ ਕਿੱਥੇ ਵੰਗਾਰਕੇ, ਹੱਲਾ ਕਰਨ ਬਾਰੇ ਉਚਾਰਨ ਕੀਤਾ॥੧੯॥

**ਸਮੂਹ ਅੱਗ੍ਰ ਤੋਰਿ ਕੈ। ਮਹਾਨ ਜੁੱਧ ਲੋਰਿਕੈ।**
**ਤੁਰੰਗ ਕੋ ਤ੍ਰਪਾਇ ਕੈ। ਇਤੈ ਉਤੈ ਭਜਾਇਕੈ॥ ੨੦॥**

ਸਾਰਿਆਂ ਨੂੰ ਅੱਗੇ ਤੋਰ ਕੇ, ਮਹਾਨ ਯੁੱਧ ਲੜਨ ਵਾਸਤੇ, ਘੋੜੇ ਨੂੰ ਟਪਾ ਕੇ ਏਧਰ ਓਧਰ ਭਜਾ ਕੇ ਚਲ ਪਿਆ॥੨੦॥

*ਰੁਣਝੁਣ ਛੰਦ*–**ਜਮਤੁਲ ਭਾਊ। ਤਿਹ ਕਹਿਰਾਊ। 'ਇਤ ਦ੍ਰਿਢ ਹ੍ਵੈ ਕੈ। ਪਰਹੁ ਰਿਸੈ ਕੈਂ'॥੨੧॥**

ਜਿੱਥੇ ਜਮਤੁਲ ਭਾਊ ਸੀ, ਉਸ ਨੂੰ ਰਾਜੇ ਕੇਸਰੀ ਚੰਦ ਨੇ ਕਿਹਾ, ''ਇਸ ਪਾਸੇ ਦ੍ਰਿੜ੍ਹ ਹੋ ਕੇ ਬੜੇ ਕ੍ਰੋਧ ਵਿਚ ਆ ਕੇ ਹਮਲਾ ਕਰੋ''॥੨੧॥

**ਉਤ ਕਹਿਲੂਰੀ। ਰਿਸ ਉਰ ਪੂਰੀ। ਅਰਿ ਪਰ ਧਾਵੈ। ਸ਼ਸਤ੍ਰਨਿ ਘਾਵੈ॥੨੨॥**

ਓਧਰ ਰਾਜਾ ਕਹਿਲੂਰੀ, ਗੁੱਸੇ ਨਾਲ ਭਰਿਆ ਸੀ, ਵੈਰੀ ਤੇ ਹਮਲਾ ਕਰਦਾ ਸੀ ਤੇ ਸ਼ਸਤਰਾਂ ਦੇ ਵਾਰ ਕਰਦਾ ਸੀ॥੨੨॥

**ਸਭਿ ਗਿਰ ਨਾਥੇ। ਧਨੁ ਸਰ ਹਾਥੇ। ਚਹਿਂ ਚਿਤ ਹੇਲਾ। ਕਰਨਿ ਧਕੇਲਾ॥੨੩॥**

ਸਾਰੇ ਪਹਾੜੀ ਰਾਜਿਆਂ ਦੇ ਹੱਥਾਂ ਵਿਚ ਧਨੁੱਖ ਬਾਣ ਸਨ। ਚਿੱਤ ਵਿਚ ਹੱਲਾ ਕਰਨਾ ਚਾਹੁੰਦੇ ਸਨ ਤੇ ਸਿੰਘਾਂ ਨੂੰ ਅਨੰਦਪੁਰ ਦੇ ਵਿਚ ਧਕੇਲਣਾ ਚਾਹੁੰਦੇ ਸਨ॥੨੩॥

**'ਬਨਿ ਸਵਧਾਨਾ। ਤਜਹੁ ਨਿਸ਼ਾਨਾ'। ਕਰਿ ਤਕਰਾਈ। ਬਹੁ ਬਿਧਿ ਗਾਈ॥੨੪॥**

''ਸਾਵਧਾਨ ਹੋ ਕੇ, ਨਿਸ਼ਾਨਾ ਢੂੰਡਦੇ ਰਹੋ'', ਉਸ ਨੂੰ ਬਹੁਤ ਤਰ੍ਹਾਂ ਨਾਲ ਸਮਝਾ ਕੇ ਤਕੜਾਈ ਕੀਤੀ॥੨੪॥

**ਫਿਰ ਫਿਰ ਫੇਰਾ। ਕਰਿ ਕਰਿ ਫੇਰਾ। ਸਭਿਹਿਨਿ ਪ੍ਰੇਰਾ। ਹਤਿ ਇਕ ਬੇਰਾ॥੨੫॥**

ਬਾਰ ਬਾਰ ਫਿਰ ਕੇ ਤੇ ਫੇਰਾ ਕਰ ਕਰਕੇ, ਸਾਰਿਆਂ ਨੂੰ ਪ੍ਰੇਰਿਆ ਕਿ ਇਕ ਵਾਰ ਮਾਰ ਦੇਵੋ॥੨੫॥

**ਭਟ ਬਹੁ ਗਾਜੇ। ਪੁਨ ਪੁਨ ਬਾਜੇ। ਧੁਨ ਗਨਿ ਊਚੇ। ਅਧਿਕ ਪਹੂਚੇ॥੨੬॥**

ਫਿਰ ਸੂਰਬੀਰ ਬਹੁਤ ਗੱਜੇ, ਉੱਚੀ ਧੁਨ ਵਿਚ ਵਾਜੇ ਫਿਰ ਵੱਜ ਉੱਠੇ ਫਿਰ ਹੋਰ ਬਹੁਤ ਸੂਰਬੀਰ ਆ ਪਹੁੰਚੇ॥੨੬॥

ਗਿਰ ਨਰ ਸਾਰੇ। ਪੁਨ ਹੁਇ ਤਜਾਰੇ। ਬਹੁਤ ਪ੍ਰਕਾਰੇ। ਬਕ ਬਕ ਮਾਰੇ॥੨੭॥

ਸਾਰੇ ਪਹਾੜੀ ਮਨੁੱਖ ਫਿਰ ਤਿਆਰ ਹੋ ਗਏ ਤੇ ਬਹੁਤ ਪ੍ਰਕਾਰ ਦੇ ਬਕਾਰੇ ਮਾਰਦੇ ਸਨ॥੨੭॥

*ਸੰਖਨਾਰੀ ਛੰਦ*-ਉਦੇ ਸਿੰਘ ਜਾਨਾ। ਸੁ ਬੈਨੰ ਬਖਾਨਾ। 'ਘਨੇ ਸ਼ੱਤ੍ਰੂ ਆਏ। ਸੁ ਰੌਰੰ ਮਚਾਏ॥੨੮॥

ਜਦ ਉਦੈ ਸਿੰਘ ਨੇ ਪਹਾੜੀਆਂ ਦੀ ਤਿਆਰੀ ਬਾਰੇ ਜਾਣਿਆ ਤਾਂ ਉਸ ਨੇ ਕਿਹਾ, "ਬਹੁਤ ਵੈਰੀ ਆਏ ਹਨ ਤੇ ਉਨ੍ਹਾਂ ਨੇ ਬਹੁਤ ਰੌਲਾ ਮਚਾਇਆ ਹੈ॥੨੮॥

ਘਨੋ ਹੇਲ ਪਾਯੋ। ਦਲੰ ਬ੍ਰਿੰਦ ਧਾਯੋ। ਬਨੋ ਸਾਵਧਾਨੇ। ਗਹੋ ਸ਼ਸਤ੍ਰ ਪਾਨੇ॥੨੯॥

ਵੱਡਾ ਹਮਲਾ ਕੀਤਾ ਹੈ, ਵੱਡੀ ਸੈਨਾ ਚੜ੍ਹ ਕੇ ਆਈ ਹੈ। ਸਾਰੇ ਸਾਵਧਾਨ ਹੋ ਜਾਵੋ, ਹੱਥਾਂ ਵਿਚ ਸ਼ਸਤਰ ਫੜ ਲਵੋ॥੨੯॥

ਨ ਪੈਰੰ ਹਿਲਾਓ। ਖਰੇ ਸ਼ੱਤ੍ਰੂ ਘਾਓ। ਬਡੇ ਹੋਇ ਗਾਢੇ। ਕਰਾਚੋਲ ਕਾਢੇ॥੩੦॥

ਆਪਣੇ ਪੈਰਾਂ ਨੂੰ ਨਾ ਹਿਲਾਓ, ਖੜੇ ਹੋ ਕੇ ਵੈਰੀ ਨੂੰ ਮਾਰੋ, ਇਕੋ ਥਾਂ ਪੈਰ ਗੱਡ ਕੇ ਕਿਰਪਾਨਾਂ ਕੱਢੋ॥੩੦॥

ਕਰੋ ਮਾਰ ਐਸੇ। ਨਹੀਂ ਜਾਹਿੰ ਜੈਸੇ'। ਉਦੈ ਸਿੰਘ ਧਾਯੋ। ਤੁਰੰਗੰ ਭਜਾਯੋ॥੩੧॥

ਐਸੀ ਮਾਰ ਮਾਰੋ, ਕਿਸੇ ਤਰ੍ਹਾਂ ਭੱਜ ਕੇ ਨਾ ਜਾ ਸਕਣ।" ਉਦੈ ਸਿੰਘ ਫਿਰ ਅੱਗੇ ਵਧਿਆ ਤੇ ਘੋੜਾ ਭਜਾਇਆ॥੩੧॥

ਸਭੈ ਕੋ ਸੁਨਾਯੋ। ਸੁਚੇਤਾ ਕਰਾਯੋ। ਸੰਭਾਰੀ ਤੁਫੰਗੈਂ। ਭਏ ਭੀਮ ਰੰਗੈਂ॥੩੨॥

ਸਾਰਿਆਂ ਨੂੰ ਸੁਣਾ ਕੇ ਸੁਚੇਤ ਕਰਾਇਆ। ਬੰਦੂਕਾਂ ਫੜ ਲਈਆਂ ਤੇ ਸਾਰੇ ਭਿਆਨਕ ਰੰਗ ਵਿਚ ਰੰਗੇ ਗਏ॥੩੨॥

*ਪਾਧੜੀ ਛੰਦ*-ਗੁਰ ਪੁੱਤ੍ਰ ਤਬੈ ਹੁਇਕੈ ਸੁਚੇਤ। ਲੈ ਸਿੰਘ ਸੰਗ ਰਿਪੁ ਹਤਨਿ ਹੇਤੁ।
ਵਧਿ ਅੱਗ੍ਰ ਧਰਜੋ ਸਰ ਚਾਂਪ ਹਾਥ। ਖਪਰੇ ਨਿਕਾਸਿ ਬਡ ਓਜ ਸਾਥ॥੩੩॥

ਗੁਰੂ ਜੀ ਦਾ ਪੁੱਤਰ ਤਦ ਸੁਚੇਤ ਹੋ ਕੇ, ਸਿੰਘਾਂ ਨੂੰ ਆਪਣੇ ਨਾਲ ਲੈ ਕੇ ਵੈਰੀਆਂ ਨੂੰ ਮਾਰਨ ਵਾਸਤੇ ਅੱਗੇ ਵਧਿਆ ਤੇ ਕਮਾਨ ਨੂੰ ਉਨ੍ਹਾਂ ਨੇ ਹੱਥ ਵਿਚ ਫੜ ਲਿਆ। ਤਿੱਖੇ ਤੀਰ ਕੱਢ ਕੇ॥੩੩॥

ਤਕਿ ਟੋਲ ਟੋਲ ਪ੍ਰਤਿ ਹਤਨਿ ਕੀਨ। ਬੀਧੇ ਤੁਰੰਗ ਭਟ ਭੰਗ ਦੀਨਿ।
ਉਤ ਤੇ ਵਧਾਇ ਆਏ ਕਰਾਲ। ਹੁਇ ਸਮੁਖ ਧਰੇ ਆਯੁਧ ਬਿਸਾਲ॥੩੪॥

ਨਿਸ਼ਾਨੇ ਤਕ ਤਕ ਕੇ ਤੀਰ ਚਲਾਏ ਤੇ ਵੈਰੀ ਦੇ ਘੋੜੇ ਵਿੰਨ੍ਹ ਦਿੱਤੇ ਤੇ ਸੂਰਮੇ ਘੋੜਿਆਂ ਤੋਂ ਥੱਲੇ ਡਿੱਗ ਪਏ। ਉਸ ਪਾਸੇ ਤੋਂ ਵਿਕਰਾਲ ਵੈਰੀ ਵੱਧਦੇ ਆਏ, ਉਨ੍ਹਾਂ ਦੇ ਸਾਹਮਣੇ ਹੋਰ ਵਿਸ਼ਾਲ ਹਥਿਆਰ ਧਾਰਨ ਕਰ ਲਏ॥੩੪॥

ਛੂਟੀ ਤੁਫੰਗ ਇਕਬਾਰਿ ਬ੍ਰਿੰਦ। ਗੁਲਕਾਂ ਸੜਾਕ ਜੋਧਾ ਨਿਕੰਦ।
ਮਿਲਿ ਗਏ ਪਰਸਪਰ ਘਾਲਿ ਹੇਲ। ਭਟ ਜੁਟੇ ਪਾਇ ਨਹਿੰ ਧਰ ਪਿਛੇਲ॥੩੫॥

ਬਹੁਤ ਬੰਦੂਕਾਂ ਇਕੋ ਵਾਰ ਚਲੀਆਂ, ਸੜਾਕ-ਸੜਾਕ ਗੋਲੀਆਂ ਚਲੀਆਂ ਤੇ ਯੋਧੇ ਮਾਰੇ ਗਏ। ਹੱਲਾ ਕਰਕੇ ਆਪਸ ਵਿਚ ਮਿਲ ਗਏ, ਲੜਦੇ ਹੋਏ ਯੋਧੇ ਇਕ ਪੈਰ ਵੀ ਪਿੱਛੇ ਨਹੀਂ ਧਰਦੇ ਸਨ॥੩੫॥

ਪਰ ਗਯੋ ਏਕ ਬਾਰੀ ਘਮੰਡ। ਗਿਰ ਪਰੇ ਬੀਰ ਹੁਇ ਖੰਡ ਖੰਡ।
ਨਹਿੰ ਤਜੀ ਥਾਂਉ ਸ਼ਸਤ੍ਰਨ ਪ੍ਰਹਾਰ। ਹੇਲਾ ਸੁ ਝਾੜ ਪੁਨ ਜ਼ੋਰ ਧਾਰਿ॥੩੬॥

ਇਕ ਵਾਰ ਵੱਡਾ ਘਮਸਾਨ ਮੱਚ ਗਿਆ, ਸੂਰਬੀਰ ਟੁਕੜੇ ਟੁਕੜੇ ਹੋ ਕੇ ਡਿੱਗ ਪਏ। ਸ਼ਸਤਰਾਂ ਦੇ ਵਾਰ ਕਰਕੇ ਆਪਣਾ ਥਾਂ ਨਹੀਂ ਛੱਡਿਆ ਹੈ, ਹਮਲੇ ਨੂੰ ਝਾੜ ਕੇ ਫਿਰ ਆਪਣਾ ਜ਼ੋਰ ਧਾਰਨ ਕੀਤਾ॥੩੬॥

ਚੌਪਈ- ਪੰਚਨ ਮਹਿਂ ਸਾਹਿਬ ਸਿੰਘ ਜੋਇ। ਗਹਿ ਤੁਫੰਗ ਕੋ ਪਹੁੰਚਜੋ ਸੋਇ।
ਖਰੋ ਜਹਾਂ ਜਮਤੁੱਲਾ ਭਾਊ। ਆਵਤਿ ਹੇਲਾ ਕਰਤਿ ਅਗਾਊ॥ ੩੭॥

ਪੰਜਾਂ ਪਿਆਰਿਆਂ ਵਿਚੋਂ ਜਿਹੜੇ ਸਾਹਿਬ ਸਿੰਘ ਹਨ, ਉਹ ਬੰਦੂਕ ਫੜਕੇ ਪਹੁੰਚ ਗਏ, ਜਿਥੇ ਜਮਤੁੱਲਾ ਭਾਊ ਖੜਾ ਸੀ, ਜਿਹੜਾ ਹੱਲਾ ਕਰਦਾ ਅੱਗੇ ਵਧਦਾ ਆ ਰਿਹਾ ਸੀ॥੩੭॥

ਫੇਰਿ ਕਵਾਇਦ ਕੋ ਨਿਜ ਘੋਰਾ। ਤਜੀ ਤੁਫੰਗ ਤਾਂਹਿ ਕੀ ਓਰਾ।
ਕੜਕ ਸ਼ੂੰਕਤੀ ਤਾਂ ਪਰ ਗਈ। ਮਨਹੁੰ ਗਾਜ ਪਹੁੰਚੀ ਸਿਰ ਪਈ॥ ੩੮॥

ਸਾਹਿਬ ਸਿੰਘ ਨੇ ਗੁਰੂ ਜੀ ਵਲੋਂ ਦੱਸੀ ਕਵਾਇਦ ਅਨੁਸਾਰ ਘੋੜੇ ਨੂੰ ਫੇਰ ਕੇ ਬੰਦੂਕ ਵਿਚੋਂ ਇਕ ਗੋਲੀ ਜਮਤੁੱਲੇ ਵੱਲ ਛੱਡੀ ਤੇ ਉਹ ਗੋਲੀ ਸ਼ੂਕਦੀ ਹੋਈ ਉਸ ਵੱਲ, ਇਸ ਤਰ੍ਹਾਂ ਗਈ, ਮਾਨੋ ਉਸਦੇ ਸਿਰ ਉੱਤੇ ਬਿਜਲੀ ਆ ਡਿੱਗੀ ਹੋਵੇ॥੩੮॥

ਲਗੀ ਭਾਲ ਮਹਿਂ ਗਿਰਿ ਤਤਕਾਲਾ। ਪਰਜੋ ਭੂਮਿ ਪਰ ਅੰਗ ਨ ਹਾਲਾ।
ਸੀਸਭੇਦ ਮਿਝ ਨਿਕਸੀ ਐਸੇ। ਮਖਨੀ ਜੁਤਿ ਹਾਂਡੀ ਫੁਟ ਜੈਸੇ॥ ੩੯॥

ਉਹ ਗੋਲੀ ਜਮਤੁੱਲਾ ਦੇ ਮੱਥੇ ਵਿਚ ਲੱਗੀ ਤੇ ਉਹ ਤੁਰਤ ਥੱਲੇ ਡਿੱਗ ਪਿਆ ਤੇ ਧਰਤੀ ਉੱਤੇ ਲੇਟ ਗਿਆ ਤੇ ਫਿਰ ਉਸਦਾ ਕੋਈ ਵੀ ਅੰਗ ਨਾ ਹਿਲਿਆ। ਸਿਰ ਫੱਟਣ ਨਾਲ ਇਸ ਤਰ੍ਹਾਂ ਮਿਝ ਨਿਕਲੀ ਜਿਵੇਂ ਮੱਖਣ ਦੀ ਭਰੀ ਹਾਂਡੀ ਪਾਟ ਗਈ ਹੋਵੇ॥੩੯॥

ਗੂਜਰ ਰੰਘਰ ਛੇਰ ਹਜ਼ਾਰਨਿ। ਜਿਸ ਕੇ ਸੰਗ ਗਹੇ ਹੱਥਜਾਰਨ।
ਸਭਿ ਕੇ ਸ਼ੋਕ ਬਿਲੋਕਤਿ ਹੋਵਾ। ਪਰਜੋ ਨੀਂਦ ਦੀਰਘ ਮਹਿਂ ਸੋਵਾ॥੪੦॥

ਗੁੱਜਰਾਂ ਅਤੇ ਰੰਘੜਾਂ ਦੀ ਵਹੀਰ ਹਜ਼ਾਰਾਂ ਦੀ ਗਿਣਤੀ ਵਿਚ ਇਕੱਠੀ ਹੋਈ ਸੀ, ਜਿਨ੍ਹਾਂ ਨੇ ਜਮਤੁੱਲਾ ਦੇ ਨਾਲ ਹਥਿਆਰ ਫੜੇ ਹੋਏ ਸਨ। ਸਾਰਿਆਂ ਨੂੰ ਜਮਤੁੱਲਾ ਨੂੰ ਵੇਖ ਕੇ ਬੜਾ ਦੁੱਖ ਹੋਇਆ, ਜਿਹੜਾ ਹੁਣ ਵੱਡੀ ਨੀਂਦ ਵਿਚ ਸੁੱਤਾ ਪਿਆ ਸੀ॥੪੦॥

ਹਾਹਾਕਾਰ ਪੁਕਾਰਤਿ ਸਾਰੇ। 'ਭਯੋ ਗ਼ਜ਼ਬ ਜਮਤੁੱਲਾ ਮਾਰੇ'।
ਮਿਲੇ ਸੈਂਕਰੇ ਤਿਸ ਥਲ ਆਏ। ਚਾਹਤਿ ਤਿਸ ਕੀ ਲੋਥ ਉਠਾਏ॥੪੧॥

ਸਾਰੇ ਹਾਹਾਕਾਰ ਪੁਕਾਰ ਰਹੇ ਸਨ, "ਗ਼ਜਬ ਹੋ ਗਿਆ ਹੈ ਜਮਤੁੱਲਾ ਨੂੰ ਮਾਰ ਦਿੱਤਾ ਹੈ।" ਫਿਰ ਸੈਂਕੜੇ ਗੁੱਜਰ ਅਤੇ ਰੰਘੜ ਮਿਲ ਕੇ ਉਥੇ ਆਏ ਉਹ ਸਾਰੇ ਉਸ ਦੀ ਲੋਥ ਨੂੰ ਚੁੱਕਣਾ ਚਾਹੁੰਦੇ ਸਨ॥੪੧॥

ਇਤ ਆਲਮ ਸਿੰਘ ਬੀਰ ਜੁਝਾਰਾ। ਲੈ ਕਰਿ ਸਿੰਘ ਹੇਲ ਕੋ ਡਾਰਾ।
ਊਚੇ ਕਹਜੋ ਪੁਕਾਰਿ 'ਸੁਨੀਜੈ!। ਲੋਥ ਦੁਸ਼ਟ ਕੀ ਜਾਨਿ ਨ ਦੀਜੈ' ॥੪੨॥

ਏਧਰ ਆਲਮ ਸਿੰਘ ਵੱਡੇ ਜੁਝਾਰੂ ਸੂਰਬੀਰ ਨੇ ਸਿੰਘਾਂ ਨੂੰ ਆਪਣੇ ਨਾਲ ਲੈ ਕੇ ਹਮਲਾ ਕਰ ਦਿੱਤਾ ਤੇ ਉੱਚੀ ਪੁਕਾਰ ਕੇ ਕਿਹਾ "ਸੁਣ ਲਵੋ! ਇਸ ਦੁਸ਼ਟ ਦੀ ਲੋਥ ਜਾਣ ਨਹੀਂ ਦੇਣੀ ਹੈ"॥੪੨॥

ਮਾਰ ਮਾਰ ਕਰਿ ਹਰਖਤਿ ਅਤੇ। ਵਾਹਿਗੁਰੂ ਜੀ ਕੀ ਕਹਿਂ ਫਤੇ।
ਓਰੜ ਪਰੇ ਲੋਕ ਪਰ ਸਾਰੇ। ਸਿੰਘ ਪਦਾਤੀ ਗਹਿ ਹੱਥਜਾਰੇ॥ ੪੩॥

ਵਾਹਿਗੁਰੂ ਜੀ ਕੀ ਫਤਹਿ ਕਹਿ ਕੇ ਵਹੀਰ ਨੂੰ ਮਾਰ ਮਾਰ ਕੇ ਖੁਸ਼ ਹੁੰਦੇ ਸਨ। ਪੈਦਲ ਸਿੰਘ ਹਥਿਆਰ ਫੜ ਫੜ ਕੇ ਲੋਕਾਂ ਦੀ ਵਹੀਰ ਉਤੇ ਟੁੱਟ ਕੇ ਪੈ ਗਏ॥੪੩॥

ਉਤ ਤੇ ਉਨਹੁਂ ਜ਼ੋਰ ਬਡ ਕੀਨਾ। ਲੋਥ ਲੇਨਿ ਕੋ ਹਠ ਧਰਿ ਲੀਨਾ।
ਦੁਹਿੰਦਿਸ਼ਿ ਤੇ ਮਿਲਿ ਗਏ ਹਜ਼ਾਰਨ। ਮਾਰਨ ਮਰਨ ਜੰਗ ਰਚਿ ਦਾਰੁਨ॥੪੪॥

ਉਧਰ ਉਨ੍ਹਾਂ ਵੀ ਵੱਡਾ ਜ਼ੋਰ ਕੀਤਾ, ਲੋਥ ਲੈਣ ਵਾਸਤੇ ਬੜਾ ਹਠ ਕੀਤਾ। ਦੋਹਾਂ ਪਾਸਿਆਂ ਤੋਂ ਮਿਲ ਕੇ ਹਜ਼ਾਰਾਂ ਦੀ ਗਿਣਤੀ ਵਿਚ ਇਕੱਠੇ ਹੋ ਗਏ, ਮਾਰਨ ਮਰਨ ਵਾਲੀ ਭਿਆਨਕ ਜੰਗ ਦੀ ਰਚਨਾ ਕਰ ਦਿੱਤੀ॥੪੪॥

*ਚੋਥੀ ਰੁੱਤ ਦਾ ਪੰਦਰ੍ਹਵਾਂ ਅਧਿਆਇ ਸਮਾਪਤ ਹੋਇਆ॥੧੫॥*

## ਅਧਿਆਇ ਸੋਲ੍ਹਵਾਂ

*ਜਮਤੁੱਲੇ ਮਾਰਨ ਪਿੱਛੋਂ ਜੰਗ, ਰਾਤ ਨੂੰ ਆਰਾਮ*

*ਦੋਹਰਾ-* ਮਾਨ ਸਿੰਘ ਕੇ ਪਾਨ ਮਹਿਂ ਹੁਤੋ ਨਿਸ਼ਾਨ ਮਹਾਂਨ।
ਵਧਜੋ ਅੱਗ੍ਰ ਤਿਹ ਲੋਥ ਢਿਗ ਪਰਨ ਲਗਜੋ ਘਮਸਾਨ॥ ੧॥

ਮਾਨ ਸਿੰਘ ਨੇ ਆਪਣੇ ਹੱਥਾਂ ਵਿਚ ਮਹਾਨ ਨਿਸ਼ਾਨ ਸਾਹਿਬ ਚੁੱਕਿਆ ਹੋਇਆ ਸੀ, ਉਹ ਨਿਸ਼ਾਨ ਸਾਹਿਬ ਨੂੰ ਲੈ ਕੇ ਜਦ ਲੋਥ ਦੇ ਪਾਸ ਗਿਆ ਤਾਂ ਘਮਸਾਨ ਦਾ ਯੁੱਧ ਹੋਣ ਲੱਗਾ॥੧॥

*ਚੌਪਈ-* ਸਿੰਘ ਬਹਾਦਰ ਫਾਂਧਤਿ ਆਏ। ਕਰਾਚੋਲ ਕਰ ਧਰਿ ਚਮਕਾਏ।
ਤੋਮਰ ਤੀਰਨਿ ਤੁਰਤ ਪ੍ਰਹਾਰੇ। ਭਾਊ ਸਿੰਘ ਤਹਾਂ ਬਹੁ ਮਾਰੇ॥ ੨॥

ਸਿੰਘ ਸੂਰਬੀਰ ਛਾਲਾਂ ਮਾਰਦੇ ਆ ਗਏ ਤੇ ਹੱਥਾਂ ਵਿਚ ਉਨ੍ਹਾਂ ਤਲਵਾਰਾਂ ਚਮਕਾਈਆਂ, ਨੇਜ਼ਿਆਂ ਤੇ ਤੀਰਾਂ ਨਾਲ ਵਾਰ ਕੀਤੇ ਤੇ ਸਿੰਘਾਂ ਨੇ ਜਮਤੁੱਲਾ ਭਾਊ ਦੇ ਬਹੁਤ ਸਾਥੀਆਂ ਨੂੰ ਮਾਰਿਆ॥੨॥

ਸਿੰਘਨਿ ਅਨੀ ਘਨੀ ਤਹਿਂ ਘਾਵਤਿ। ਤੁਪਕ ਤਮਾਂਚੇ ਤਕਿ ਤਕਿ ਲਾਵਤਿ।
ਪਿਖਿ ਘਮੰਡਚੰਦ ਆਇ ਕਟੋਚਿ। ਐਂਚਿ ਐਂਚਿ ਧਨੁ ਬਾਨਨਿ ਮੋਚਿ॥੩॥

ਸਿੰਘਾਂ ਦੀ ਸੈਨਾ ਉਥੇ ਬਹੁਤ ਵੈਰੀਆਂ ਨੂੰ ਮਾਰ ਰਹੀ ਸੀ ਬੰਦੂਕਾਂ ਅਤੇ ਪਸਤੌਲ ਨਿਸ਼ਾਨੇ ਤਕ ਤਕ ਚਲਾ ਰਹੇ ਸਨ। ਇਹ ਵੇਖ ਕੇ ਘੁਮੰਡ ਚੰਦ ਕਟੋਚੀਆ ਬੜੇ ਗੁੱਸੇ ਵਿਚ ਆਇਆ ਤੇ ਧਨੁੱਖ ਖਿੱਚ ਖਿੱਚ ਕੇ ਤੀਰ ਮਾਰਨ ਲੱਗਾ॥੩॥

ਪ੍ਰੇਰੇ ਬਹੁ ਜੋਧਾ ਤਿਸ ਥਾਨ। ਕਹਜੋ 'ਕਰਹੁ ਬਲ, ਲੇਹੁ ਨਿਸ਼ਾਨ।
ਸਹਿਤ ਲੋਥ ਕੇ ਤੁਰਤ ਉਠਾਵਹੁ। ਆਵਹਿਂ ਵਧੇ ਮਾਰਿ ਉਥਲਾਵਹੁ' ॥੪॥

ਉਸ ਸਥਾਨ ਤੇ ਬਹੁਤ ਯੋਧਿਆਂ ਨੂੰ ਪ੍ਰੇਰਨਾ ਕੀਤੀ ਤੇ ਕਿਹਾ, "ਇਨ੍ਹਾਂ ਦਾ ਝੰਡਾ ਖੋਹ ਲਵੋ। ਲੋਥ ਦੇ ਨਾਲ ਹੀ ਝੰਡਾ ਚੁੱਕ ਲਵੋ ਤੇ ਜਿਹੜੇ ਵੱਧ ਕੇ ਅੱਗੇ ਆਉਣ, ਉਨ੍ਹਾਂ ਨੂੰ ਮਾਰ ਮੁਕਾਉ" ॥੪॥

ਮਾਨ ਸਿੰਘ ਜੋਧਾ ਧਰਿ ਧੀਰ। ਗਾਡਜੋ ਤਹਾਂ ਨਿਸ਼ਾਨ ਅਭੀਰ।
ਰਹਿਤ ਕਹਿਤ ਕੇ ਸਹਿਤ ਮਹਿਤ ਹੈ। ਸਰ ਮਾਰਹਿ ਜਿਹ ਨਿਕਟ ਲਹਤਿ ਹੈ॥੫॥

ਮਾਨ ਸਿੰਘ ਯੋਧੇ ਨੇ ਫਿਰ ਧੀਰਜ ਧਾਰ ਕੇ ਬੜੀ ਬਹਾਦਰੀ ਨਾਲ ਆਪਣਾ ਝੰਡਾ ਉਥੇ ਗੱਡ ਦਿੱਤਾ। ਮਾਨ ਸਿੰਘ ਰਹਿਣੀ ਕਹਿਣੀ ਦਾ ਵੱਡਾ ਸੂਰਮਾ ਹੈ, ਜਿਹੜਾ ਵੀ ਨੇੜੇ ਆਉਂਦਾ ਸੀ, ਉਸਦੇ ਤੀਰ ਮਾਰਦਾ ਸੀ॥੫॥

ਛੇਰ ਹਜ਼ਾਰਹੁੰ ਓਰੜ ਪਰੀ। 'ਹਾਇ ਹਾਇ' ਕਹਿ ਮਾਰਤਿ ਮਰੀ।
ਘਨੇ ਢੋਲ ਗ੍ਰਾਮਨਿ ਕੇ ਸਾਥ। ਸੇਲੇ ਸਿਪਰ ਸ਼ਕਤਿ ਅਸਿ ਹਾਥ॥ ੬॥

ਹਜ਼ਾਰਾਂ ਦੀ ਗਿਣਤੀ ਵਿਚ ਵਹੀਰ ਉੱਮਡ ਕੇ ਪੈ ਗਈ, "ਹਾਇ ਹਾਇ" ਕਹਿੰਦੇ ਮਰਦੇ ਮਾਰਦੇ ਸਨ। ਪੇਂਡੂਆਂ ਦੇ ਨਾਲ ਬਹੁਤ ਢੋਲ ਵੱਜ ਰਹੇ ਸਨ। ਨੇਜ਼ੇ, ਢਾਲਾਂ, ਬਰਛੀਆਂ ਅਤੇ ਤਲਵਾਰਾਂ ਉਨ੍ਹਾਂ ਹੱਥਾਂ ਵਿਚ ਫੜੀਆਂ ਹੋਈਆਂ ਸਨ॥੬॥

ਬਜੇ ਜ਼ੋਰ ਤੇ ਬਹੁਤ ਜੁਝਾਊ। ਸੁਨਿ ਸੁਨਿ ਫਾਂਦਤਿ ਆਇਂ ਅਗਾਊ।
ਗੁਰ ਨਿਸ਼ਾਨ ਪਰ ਘਾਲਹਿਂ ਹੇਲਾ। ਲੇਨਿ ਲੋਥ ਜੁਤਿ ਤਊ ਦੁਹੇਲਾ॥ ੭॥

ਵਾਜੇ ਬੜੇ ਜ਼ੋਰ ਨਾਲ ਵੱਜ ਰਹੇ ਸਨ ਤੇ ਸੁਣ ਸੁਣ ਕੇ ਛਾਲਾਂ ਮਾਰਦੇ ਅੱਗੇ ਆ ਰਹੇ ਸਨ। ਗੁਰੂ ਜੀ ਦੇ ਨਿਸ਼ਾਨ ਸਾਹਿਬ ਤੇ ਹਮਲਾ ਕਰਦੇ ਸਨ, ਲੋਥ ਲੈਣੀ ਫਿਰ ਵੀ ਬਹੁਤ ਮੁਸ਼ਕਲ ਸੀ॥੭॥

ਜੇ ਸਊਰ ਨਿਜ ਹਯਨਿ ਬਚਾਵਹਿਂ। ਗੁਲਕਾਂ ਲਗਹਿ ਨ ਇਤ ਉਤ ਧਾਵਹਿਂ।
ਸਨਮੁਖ ਹੋਇ ਨ ਆਵਹਿਂ ਸੋਇ। ਲਖਿ ਸਰ ਗੋਰੀ ਬਰਖਾ ਹੋਇ॥ ੮॥

ਜਿਹੜੇ ਘੋੜ ਸਵਾਰ ਆਪਣੇ ਘੋੜਿਆਂ ਨੂੰ ਬਚਾਉਂਦੇ ਸਨ ਕਿ ਗੋਲੀ ਨਾ ਲੱਗੇ, ਇਸ ਕਰਕੇ ਏਧਰ ਓਧਰ ਭਜਾਉਂਦੇ ਸਨ। ਉਹ ਸਾਹਮਣੇ ਨਹੀਂ ਆਉਂਦੇ ਸਨ, ਉਹ ਵੇਖਦੇ ਸਨ ਕਿ ਤੀਰਾਂ ਅਤੇ ਗੋਲੀਆਂ ਦੀ ਵਰਖਾ ਹੋ ਰਹੀ ਹੈ॥੮॥

ਜੋ ਉਤਸਾਹਤਿ ਆਇ ਧਵਾਵਤਿ। ਤਕਿ ਗੁਲਕਾ ਮਾਰਤਿ ਉਤਲਾਵਤਿ।
ਯਾਂਤੇ ਓਰੜ ਆਇ ਪਦਾਤੀ। ਹੇਰਿ ਖਾਲਸੇ ਪੁੰਜ ਅਰਾਤੀ॥ ੯॥

ਜਿਹੜੇ ਉਤਸ਼ਾਹ ਧਾਰਨ ਕਰਕੇ ਘੋੜੇ ਭਜਾ ਕੇ ਅੱਗੇ ਆਉਂਦੇ ਸਨ, ਉਨ੍ਹਾਂ ਨੂੰ ਬੜੀ ਛੇਤੀ ਛੇਤੀ ਤੀਰ ਅਤੇ ਗੋਲੀਆਂ ਮਾਰਦੇ ਸਨ। ਇਸ ਕਰਕੇ ਪੈਦਲ ਸੈਨਾ ਉੱਮਡ ਕੇ ਆ ਪਈ। ਖਾਲਸੇ ਨੇ ਜਦ ਵੈਰੀਆਂ ਦੇ ਸਮੂਹ ਨੂੰ ਆਉਂਦੇ ਵੇਖਿਆ॥੯॥

ਗੁਰ ਨਿਸ਼ਾਨ ਕੇ ਬਨ ਰਖਵਾਰੇ। ਕਸਹਿਂ ਤੁਫੰਗਨ ਤਕਿ ਤਕਿ ਮਾਰੇਂ।
ਪਰੀ ਲੋਥ ਨਹਿਂ ਲੈਬੇ ਦੀਨਿ। ਭਯੋ ਭੇੜ ਭਾਰੀ ਭਯ ਭੀਨ॥ ੧੦॥

ਤਾਂ ਗੁਰੂ ਜੀ ਦੇ ਝੰਡੇ ਦੇ ਸਿੰਘ ਰਖਵਾਲੇ ਬਣ ਗਏ ਤੇ ਬੰਦੂਕਾਂ ਕਸ ਕਸ ਕੇ ਤੇ ਨਿਸ਼ਾਨੇ ਤਕ ਤਕ ਗੋਲੀਆਂ ਮਾਰਦੇ ਸਨ। ਲੋਥ ਉਥੇ ਪਈ ਰਹੀ, ਉਨ੍ਹਾਂ ਵੈਰੀਆਂ ਨੂੰ ਨਾ ਲੈਣ ਦਿੱਤੀ ਤੇ ਉਥੇ ਬੜਾ ਭਿਆਨਕ ਯੁੱਧ ਹੋਇਆ॥੧੦॥

*ਸਿਰਖੰਡੀ ਛੰਦ*-ਗਰਜੇ ਪੁੰਜ ਪਹਾੜੀ ਭੜਥੂ ਘੱਤਿਆ। ਕੁੱਝ ਨ ਮੁੜੇ ਪਿਛਾੜੀ ਖੜਗ ਪ੍ਰਹਾਰ ਤੇ।
ਢਾਲੈਂ ਓਡਿ ਅਗਾੜੀ ਸੰਮੁਖ ਆਂਵਦੇ। ਲਹੂ ਕ੍ਰਿਪਾਣ ਉਘਾੜੀ ਪਕੜਿ ਨਚਾਂਵਦੇ॥੧੧॥

ਕੁਝ ਪਹਾੜੀਏ ਗੱਜੇ ਤੇ ਉਨ੍ਹਾਂ ਨੇ ਭੜਥੂ ਪਾਇਆ, ਪਰ ਕੋਈ ਵੀ ਜ਼ਰਾ ਵੀ ਪਿੱਛੇ ਨਾ ਹਟਿਆ, ਢਾਲਾਂ ਨੂੰ ਅੱਗੇ ਰੱਖ ਕੇ ਸਾਹਮਣੇ ਆਉਂਦੇ ਸਨ। ਲਹੂ ਨਾਲ ਲਿਬੜੀ ਕ੍ਰਿਪਾਨ ਕੱਢ ਕੇ ਨਚਾਉਂਦੇ ਸਨ॥੧੧॥

ਇਤ ਤੇ ਛਾਲੀ ਉੱਠੇ ਸਿੰਘ ਸੁਹਾਂਵਦੇ। ਗੋਰੀ ਤੀਰਨ ਵੁੱਠੇ ਛਹਿਬਰ ਸੀ ਲਗੀ।
ਹਥਾਵੱਥ ਹੁਇ ਕੁੱਠੇ ਅੱਗੇ ਆਂਵਦੇ। ਤੜਫਤਿ ਧਰ ਪਰ ਲੁੱਠੇ ਪੜੇ ਕਰਾਂਹਦੇ॥੧੨॥

ਏਧਰ ਛਾਲਾਂ ਮਾਰਦੇ ਸਿੰਘ ਸ਼ੋਭ ਰਹੇ ਸਨ। ਗੋਲੀਆਂ ਅਤੇ ਤੀਰਾਂ ਦੀ ਵਰਖਾ ਹੋ ਰਹੀ ਸੀ ਤੇ ਛਹਿਬਰ ਜੇਹੀ ਲੱਗੀ ਹੋਈ ਸੀ। ਫਿਰ ਉਨ੍ਹਾਂ ਹੱਥੋ ਹੱਥੀਂ ਹੋ ਕੇ ਵੱਧ ਕੇ ਅੱਗੇ ਆਉਂਦੇ ਪਹਾੜੀਆਂ ਨੂੰ ਮਾਰਿਆ। ਧਰਤੀ ਤੇ ਡਿੱਗੇ ਹੋਏ ਤੜਫਦੇ ਹਾਇ ਹਾਇ ਕਰਕੇ ਕੁਰਲਾਂਦੇ ਸਨ॥੧੨॥

ਮਿਲਿ ਮਿਲਿ ਹੇਲਾ ਘਾਲਹਿਂ, ਛਾਲਹਿਂ ਉੱਛਲੈਂ। ਮੁੱਛੈਂ ਬੰਕ ਬਿਸਾਲੈਂ ਤੱਛੈਂ ਤਤਛਿਨੈ।
ਰੱਛੈਂ ਗੱਛ ਉਛਾਲੈਂ ਢਾਲੈਂ ਛੈਲ ਜੇ। ਕੱਛੈਂ ਪੱਛ ਕਰਾਲੈਂ ਆਮਿਖ ਛਕ ਰਹੇ॥ ੧੩॥

ਪਹਾੜੀਏ ਮਿਲ ਮਿਲ ਕੇ ਹਮਲਾ ਕਰਦੇ ਛਾਲਾਂ ਮਾਰਦੇ ਆਉਂਦੇ ਸਨ ਪਰ ਅਗੋਂ ਡਾਢੀਆਂ ਬਾਂਕੀਆਂ ਮੁਛਾਂ ਵਾਲੇ ਸਿੰਘ ਤੁਰਤ ਉਨ੍ਹਾਂ ਨੂੰ ਮਾਰ ਲੈਂਦੇ ਸਨ। ਛੈਲ ਛਬੀਲੇ ਸਿੰਘ ਆਪਣੀ ਰਖਿਆ ਵਾਸਤੇ ਅੱਗੇ ਵੱਧ ਕੇ ਢਾਲ ਉਛਾਲ ਕੇ ਉਸ ਉਤੇ ਵੈਰੀ ਦਾ ਵਾਰ ਲੈਂਦੇ ਸਨ। ਭਿਆਨਕ ਸ਼ਿਕਾਰੀ ਪੰਛੀ ਮਾਸ ਖਾ ਰਹੇ ਸਨ॥੧੩॥

**ਤਛਾਮੁੱਛ ਬਨ ਅੰਗੀ ਛਡਯੋ ਕ੍ਰੁੱਧਨਾ। ਬਾਣੇ ਰੰਗ ਸੁਰੰਗੀ ਸ਼੍ਰੋਣਤ ਸੋਂ ਭਰੇ।**
**ਉਛਲੈਂ ਛੈਲ ਛਲੰਗੀ ਛਾਲੈਂ ਛੋਭਤੇ। ਕੱਛੈਂ ਕੇਸ਼ ਭੁਜੰਗੀ ਜੰਗੀ ਸ਼ੋਭਦੇ॥ ੧੪॥**

ਸਿੰਘ ਵੈਰੀਆਂ ਦੇ ਅੰਗਾਂ ਨੂੰ ਵੱਢਦੇ ਅਤੇ ਕੱਟਦੇ ਸਨ, ਜਿਵੇਂ ਜੰਗਲ ਨੂੰ ਕੱਟ ਦੇਈਦਾ ਹੈ, ਪਰ ਸਿੰਘ ਫਿਰ ਵੀ ਕ੍ਰੋਧ ਨਹੀਂ ਸੀ ਛੱਡਦੇ। ਉਨ੍ਹਾਂ ਦੇ ਬਾਣੇ ਸੁੰਦਰ ਲਹੂ ਦੇ ਰੰਗ ਨਾਲ ਰੰਗੇ ਹੋਏ ਹਨ। ਸੋਹਣੇ ਸੂਰਬੀਰ ਕ੍ਰੋਧ ਨਾਲ ਭਰੇ, ਉੱਛਲਦੇ ਸਨ ਤੇ ਸੁਹਣੀਆਂ ਛਾਲਾਂ ਮਾਰਦੇ ਸਨ। ਕੱਛਾਂ ਕੇਸਾਂ ਸਹਿਤ ਜੰਗੀ ਸੂਰਬੀਰ ਬਹੁਤ ਸ਼ੋਭਦੇ ਸਨ॥੧੪॥

**ਲਾਇ ਲਾਇ ਬਲ ਹਾਰੇ ਲੋਥ ਨ ਉੱਠੀਆ। ਅਪਰ ਲੋਥ ਭਟ ਭਾਰੇ ਮਰਿ ਕਰ ਗਨ ਭਈ।**
**ਮਾਨ ਸਿੰਘ ਅਸਿ ਧਾਰੇ ਰਹਯੋ ਨਿਸ਼ਾਨ ਪੈ। ਗੁਰ ਪ੍ਰਤਾਪ ਤੇ ਮਾਰੇ ਛੇਰੈਂ ਗ੍ਰਾਮਕੀ॥੧੫॥**

ਬਹੁਤ ਤਾਕਤ ਲਾ ਲਾ ਕੇ ਹਾਰ ਗਏ, ਪਰ ਜਮਤੁੱਲਾ ਭਾਊ ਦੀ ਲੋਥ ਨਾ ਉਠਾ ਸਕੇ। ਹੋਰ ਬਹੁਤ ਸੂਰਬੀਰਾਂ ਦੀਆਂ ਲੋਥਾਂ ਮਰ ਮਰ ਕੇ ਇਕੱਠੀਆਂ ਹੋ ਗਈਆਂ। ਮਾਨ ਸਿੰਘ ਤਲਵਾਰ ਫੜ ਕੇ ਨਿਸ਼ਾਨ ਸਾਹਿਬ ਪਾਸ ਖੜਾ ਰਿਹਾ ਤੇ ਗੁਰੂ ਜੀ ਦੇ ਪ੍ਰਤਾਪ ਨਾਲ ਉਹ ਪੇਂਡੂ ਵਹੀਰ ਨੂੰ ਮਾਰ ਰਿਹਾ ਸੀ॥੧੫॥

**ਮਿਲਿ ਮਿਲਿ ਹੁਇ ਤਰਵਾਰੀ ਲਰਿ ਲਰਿ ਹਟ ਪਰੇ। ਰਖਯੋ ਖੇਤ ਗੁਰ ਭਾਰੀ ਸਿੰਘਨਿ ਮਾਰਿਕੈ।**
**ਥਿਰਯੋ ਨਿਸ਼ਾਨ ਅਗਾਰੀ ਨਾਹਿੰਨ ਹਾਲਿਓ। ਹਾਰੀ ਚਮੂੰ ਪਹਾਰੀ ਪੀਛੇ ਹਟਿ ਭਈ॥੧੬॥**

ਮਿਲ ਮਿਲ ਤਲਵਾਰਾਂ ਚਲਾਉਂਦੇ ਪਹਾੜੀਏ ਲੜ ਲੜ ਕੇ ਹੱਟ ਗਏ, ਸਿੰਘਾਂ ਵੱਡਾ ਰਣਖੇਤਰ ਮੱਲੀ ਰੱਖਿਆ। ਜਿਹੜਾ ਨਿਸ਼ਾਨ ਸਾਹਿਬ ਅੱਗੇ ਖੜਾ ਸੀ, ਉਹ ਕਿਸੇ ਵੈਰੀ ਪਾਸੋਂ ਵੀ ਨਾ ਹਿੱਲਿਆ। ਪਹਾੜੀ ਸੈਨਾ ਹਾਰ ਕੇ ਪਿੱਛੇ ਹੱਟ ਗਈ॥੧੬॥

*ਦੋਹਰਾ-* **ਭਈ ਸੰਝ ਤਬਿ ਭੀਖਨਾ ਅਸਤਯੋ ਸੂਰਜ ਜਾਇ।**
**ਕਹਾਂ ਲਗੇ ਬਰਨਨ ਕਰੌਂ ਭਯੋ ਜੁੱਧ ਜਿਸ ਭਾਇ॥ ੧੭॥**

ਫਿਰ ਵੱਡੀਆਂ ਸ਼ਾਮਾਂ ਹੋ ਗਈਆਂ ਤੇ ਸੂਰਜ ਡੁੱਬ ਗਿਆ। ਕਿੱਥੋਂ ਤਕ ਵਰਣਨ ਕਰਾਂ, ਜਿਸ ਪ੍ਰਕਾਰ ਮਹਾਨ ਯੁੱਧ ਹੋਇਆ॥੧੭॥

*ਚੌਪਈ-* **ਦੁਹਦਿਸ਼ਿ ਕੇ ਜੋਧਾ ਮਿਟ ਗਏ। ਤੀਨ ਜਾਮ ਲਰਿਕੈ ਤ੍ਰਿਪਤਏ।**
**ਸ਼੍ਰਮਿਤ ਸੁਭਟ ਸਭਿ ਹਯ ਜੁਤਿ ਹੋਇ। ਮਰੇ ਹਜ਼ਾਰਹੁਂ ਗਿਨੇ ਨ ਕੋਇ॥੧੮॥**

ਦੋਹਾਂ ਪਾਸਿਆਂ ਦੇ ਯੋਧੇ ਮਰ ਗਏ। ਤਿੰਨ ਪਹਿਰ ਤੱਕ ਲੜ ਕੇ ਤ੍ਰਿਪਤ ਹੋ ਗਏ। ਘੋੜਿਆਂ ਸਹਿਤ ਸੂਰਬੀਰ ਬਹੁਤ ਥੱਕ ਗਏ। ਹਜ਼ਾਰਾਂ ਦੀ ਗਿਣਤੀ ਵਿਚ ਜਿਹੜੇ ਮਰ ਗਏ, ਉਨ੍ਹਾਂ ਦੀ ਕੌਣ ਗਿਣਤੀ ਕਰੇ॥੧੮॥

**ਸਨੇ ਸਨੇ ਨਿਜ ਨਿਜ ਦਿਸ਼ ਮੁਰੇ। ਘਾਯਲ ਸੰਭਾਲਤਿ ਸਭਿ ਤੁਰੇ।**
**ਰਚੇ ਮੋਰਚੇ ਸਿੰਘਨਿ ਜਹਾਂ। ਨਿਜ ਨਿਜ ਮਿਸਲ ਥਿਰੇ ਜਹਿਂ ਕਹਾਂ॥ ੧੯॥**

ਹੋਲੀ ਹੋਲੀ ਆਪਣੇ ਆਪਣੇ ਪਾਸਿਆਂ ਵੱਲ ਮੁੜ ਪਏ। ਜ਼ਖ਼ਮੀਆਂ ਨੂੰ ਸੰਭਾਲਣ ਵਾਸਤੇ ਸਾਰੇ ਤੁਰ ਪਏ। ਜਿੱਥੇ ਸਿੰਘਾਂ ਮੋਰਚੇ ਬਣਾਏ ਹੋਏ ਸਨ, ਆਪਣੇ ਆਪਣੇ ਟੋਲੇ ਵਿਚ ਸਾਰੇ ਚਲੇ ਗਏ॥੧੯॥

**ਕੋ ਕੋ ਤੁਪਕ ਛੁਟਹਿ ਤਿਸ ਕਾਲਾ। ਅਪਨੀ ਅਪਨੀ ਕਰਤਿ ਸੰਭਾਲਾ।**
**ਜਿਨ ਸਿੰਘਨਿ ਰਣ ਤਜਾਗੇ ਪ੍ਰਾਨਾ। ਸੁਰ ਪੁਰਿ ਗਏ ਅਰੂਢਿ ਵਿਮਾਨਾ॥ ੨੦॥**

ਉਸ ਸਮੇਂ ਕੋਈ ਕੋਈ ਬੰਦੂਕ ਚਲਦੀ ਸੀ, ਸਾਰੇ ਆਪਣੀ ਆਪਣੀ ਸੰਭਾਲ ਕਰ ਰਹੇ ਸਨ। ਜਿਨ੍ਹਾਂ ਸਿੰਘਾਂ ਨੇ ਰਣਖੇਤਰ ਵਿਚ ਪ੍ਰਾਣ ਤਿਆਗੇ ਸਨ, ਉਹ ਵਿਮਾਨਾਂ ਤੇ ਚੜ੍ਹ ਕੇ ਸਵਰਗਾਂ ਵਿਚ ਚਲੇ ਗਏ ਸਨ॥੨੦॥

**ਘਾਇਲ ਕਿਤਿਕ ਉਠਾਵਤਿ ਲਜਾਏ। ਕੇਤਿਕ ਚਲਿ ਆਪਨ ਹੀ ਆਏ।**
**ਦਰਸ਼ਨ ਪ੍ਰਭੁ ਪੁਰਖ ਕੌ ਕੀਨਸਿ। ਸਕਲ ਖ਼ਾਲਸਾ ਆਨੰਦ ਭੀਨਸਿ॥ ੨੧॥**

ਕਈ ਜ਼ਖ਼ਮੀਆਂ ਨੂੰ ਉੱਠਾ ਉੱਠਾ ਕੇ ਲੈ ਆਏ, ਕਈ ਆਪੇ ਹੀ ਚਲ ਕੇ ਆ ਗਏ। ਸਾਰਿਆਂ ਨੇ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ, ਸਾਰਾ ਖਾਲਸਾ ਅਨੰਦ ਵਿਚ ਭਿੱਜ ਗਿਆ॥੨੧॥

**ਸਰਬ ਪ੍ਰਸੰਗ ਜੰਗ ਕੋ ਕਹਜੋ। 'ਜਮਤੁੱਲਾ ਖੇਤਹਿ ਮਹਿਂ ਰਹਜੋ।**
**ਲੋਥ ਹੇਤੁ ਓਰੜ ਗਨ ਪਰੇ। ਲਏ ਨਿਸ਼ਾਨ ਮਾਨਸਿੰਘ ਖਰੇ॥ ੨੨॥**

ਸਿੰਘਾਂ ਨੇ ਜੰਗ ਦਾ ਸਾਰਾ ਬਿਰਤਾਂਤ ਗੁਰੂ ਜੀ ਨੂੰ ਸੁਣਾਇਆ, "ਜਮਤੁੱਲਾ ਰਣਖੇਤਰ ਵਿਚ ਹੀ ਰਹਿ ਗਿਆ, ਲੋਥ ਲੈਣ ਵੈਰੀ ਵੱਡੀ ਗਿਣਤੀ ਵਿਚ ਉੱਮਡ ਉੱਮਡ ਕੇ ਆਏ ਤੇ ਮਾਨ ਸਿੰਘ ਨੇ ਲਿਆ ਕੇ ਨਿਸ਼ਾਨ ਸਾਹਿਬ ਗੱਡ ਦਿੱਤਾ॥੨੨॥

**ਰਾਵਰ ਕੋ ਪ੍ਰਤਾਪ ਕਰਿ ਸਾਰੇ। ਨੇਰੇ ਢੁਕੇ ਨ, ਜਬਿ ਬਹੁ ਮਾਰੇ।**
**ਗਏ ਹਾਰ ਹਟ ਗਏ ਪਿਛਾਰੀ। ਸਤਿਗੁਰ ਰਾਖੀ ਲਾਜ ਹਮਾਰੀ'॥ ੨੩॥**

ਆਪ ਜੀ ਦਾ ਪ੍ਰਤਾਪ ਕਰਕੇ ਕੋਈ ਵੀ ਨੇੜੇ ਨਾ ਢੁਕ ਸਕਿਆ ਤੇ ਉਥੇ ਬਹੁਤ ਵੈਰੀਆਂ ਨੂੰ ਮਾਰਿਆ। ਹਾਰ ਗਏ ਤੇ ਫਿਰ ਪਿੱਛੇ ਹਟ ਗਏ। ਸਤਿਗੁਰੂ ਜੀ ਨੇ ਸਾਡੀ ਲਾਜ ਰੱਖੀ ਹੈ"॥੨੩॥

**ਬਿਕਸ ਕਹਜੋ ਪ੍ਰਭੁ 'ਕੀਨਸਿ ਭਲਾ। ਸੰਗਤਿ ਕੋ ਜਮਤੁਲ ਜਮ ਤੁਲਾ।**
**ਦੇਤਿ ਬਿਖਾਦ ਮਾਰ ਸੋ ਲੀਨਸਿ। ਚਹੁੰਦਿਸ਼ਿ ਕੇ ਸਿਖ ਸੁਖੀਆ ਕੀਨਸਿ'॥੨੪॥**

ਸਤਿਗੁਰੂ ਜੀ ਹੱਸ ਕੇ ਬੋਲੇ, "ਭਲਾ ਕੀਤਾ ਹੈ, ਸੰਗਤਾਂ ਵਾਸਤੇ ਜਮਤੁਲ ਜਮ ਦੇ ਬਰਾਬਰ ਸੀ, ਨਿਤ ਝਗੜਾ ਕਰਕੇ ਦੁਖੀ ਕਰਦਾ ਸੀ, ਉਸ ਨੂੰ ਮਾਰ ਲਿਆ ਹੈ, ਚਾਰੇ ਪਾਸਿਆਂ ਦੇ ਸਿੱਖ ਸੁਖੀ ਕਰ ਦਿੱਤੇ ਹਨ"॥੨੪॥

**ਕਰਜੋ ਖਾਲਸੇ ਕੋ ਸਨਮਾਨਾ। ਕਰਿ ਕਰਿ ਖ਼ੁਸ਼ੀ ਅਨੰਦ ਨਿਧਾਨਾ।**
**ਕੇਤਿਕ ਘਾਯਲ ਆਇ ਹਜ਼ੂਰ। ਕੇਤਿਕ ਨਿਜ ਡੇਰਨਿ ਮਹਿਂ ਸੂਰ॥ ੨੫॥**

ਗੁਰੂ ਜੀ ਨੇ ਖਾਲਸੇ ਦਾ ਸਨਮਾਨ ਕੀਤਾ। ਅਨੰਦ ਦੇ ਭੰਡਾਰ ਭਾਵ ਗੁਰੂ ਜੀ ਨੇ ਸਭ ਉੱਤੇ ਆਪਣੀ ਖ਼ੁਸ਼ੀ ਕੀਤੀ। ਕਈ ਜ਼ਖ਼ਮੀ ਗੁਰੂ ਜੀ ਦੀ ਹਜ਼ੂਰੀ ਵਿਚ ਆਏ, ਕਈ ਸੂਰਬੀਰ ਆਪਣੇ ਆਪਣੇ ਡੇਰਿਆਂ ਵਿਚ ਚਲੇ ਗਏ॥੨੫॥

**ਸਾਲ ਪੱਤ੍ਰ ਸਭਿ ਕੋ ਦਿਲਵਾਯੋ। ਘਾਵ ਬਿਖਾਦ ਤੁਰਤ ਬਿਨਸਾਯੋ।**
**ਭੋਰ ਹੋਤਿ ਲੌ ਬਨਹਿਂ ਸੁਚੇਤ। ਹੱਥਜਾਰਨ ਗਹਿ ਆਹਵ ਹੇਤੁ॥ ੨੬॥**

ਗੁਰੂ ਜੀ ਨੇ 'ਸਾਲ ਦਾ ਪੱਤਾ' ਸਾਰਿਆਂ ਨੂੰ ਦਵਾਇਆ, ਜ਼ਖ਼ਮਾਂ ਦਾ ਦਰਦ ਤੁਰਤ ਖਤਮ ਕੀਤਾ। ਸਵੇਰ ਹੋਣ ਤਕ ਸਾਰੇ ਸੁਚੇਤ ਹੋ ਗਏ ਤੇ ਜੰਗ ਦੇ ਵਾਸਤੇ ਹਥਿਆਰ ਫੜ ਕੇ ਉਹ ਤਿਆਰ ਬਰ ਤਿਆਰ ਹੋ ਗਏ॥੨੬॥

**ਬ੍ਰਿੰਦ ਮਸਾਲ ਜੂਲਤਿ ਗੁਰ ਆਗੇ। ਗੁਰ ਸਿਖ ਗੁਰ ਦਰਸ਼ਨ ਅਨੁਰਾਗੇ।**
**ਬਰਤੀ ਦੇਗ ਤਿਹਾਵਲ ਹੋਏ। ਮਨ ਭਾਵਤਿ ਅਚਿ ਕਰਿ ਸਭਿ ਕੋਏ॥ ੨੭॥**

ਬਹੁਤ ਮਸਾਲਾਂ ਗੁਰੂ ਜੀ ਦੇ ਅੱਗੇ ਜਗ ਰਹੀਆਂ ਸਨ, ਗੁਰੂ ਜੀ ਦੇ ਸਿੱਖ ਗੁਰੂ ਜੀ ਦੇ ਦਰਸ਼ਨ ਕਰਕੇ ਬਹੁਤ ਪ੍ਰੇਮ ਵਿਚ ਆ ਗਏ। ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰਕੇ ਸਭ ਸਿੰਘਾਂ ਵਿਚ ਵਰਤਾਈ। ਹਰ ਇਕ ਨੇ ਮਨ-ਭਾਉਂਦਾ ਪ੍ਰਸ਼ਾਦਿ ਛਕਿਆ॥੨੭॥

**ਅਭਿਨੰਦਤਿ ਗੁਰ ਨੰਦਨ ਖਾਯੋ। ਰਣ ਤੇ ਸ਼ਸਤ੍ਰਨਿ ਸਹਿਤ ਸੁਹਾਯੋ।**
**ਉਦੈ ਸਿੰਘ ਤਬਿ ਤਿਸਹਿ ਪ੍ਰਸ਼ੰਸੈ। 'ਰਣ ਮਹਿਂ ਗਾਢੇ ਸ਼ੱਤ੍ਰਨਿ ਧ੍ਰੰਸੈ' ॥ ੨੮ ॥**

ਅਭਿਨੰਦਨਾਂ ਕਰਕੇ ਗੁਰੂ ਜੀ ਦੇ ਪੁੱਤਰ ਅਜੀਤ ਸਿੰਘ ਨੇ ਪ੍ਰਸ਼ਾਦਿ ਛਕਿਆ, ਜਿਨ੍ਹਾਂ ਨੇ ਰਣਖੇਤਰ ਵਿਚ ਹਥਿਆਰਾਂ ਸਹਿਤ ਬੜੀ ਸ਼ੋਭਾ ਪਾਈ ਸੀ। ਉਦੈ ਸਿੰਘ ਨੇ ਫਿਰ ਉਨ੍ਹਾਂ ਦੀ ਬਹੁਤ ਸ਼ਲਾਘਾ ਕੀਤੀ, "ਰਣ ਖੇਤਰ ਵਿਚ ਇਨ੍ਹਾਂ ਬਹੁਤ ਵੈਰੀਆਂ ਦਾ ਨਾਸ਼ ਕੀਤਾ ਹੈ" ॥੨੮॥

**ਸਿੰਘ ਸਥਿਰੇ ਮੋਰਚੇ ਮਹੀਆ। ਤਿਨ ਹਿਤ ਗਈ ਦੇਗ਼ ਜਹਿਂ ਕਹੀਆ।**
**'ਨਿਜ ਥਲ ਠਾਢੇ ਗਾਢ ਰਹੀਅਹਿ। ਸੱਤਿਨਾਮ ਜਪੁ ਰਿਪੁਦਿਸ਼ਿ ਲਹੀਅਹਿ' ॥੨੯॥**

ਜਿਹੜੇ ਸਿੰਘ ਮੋਰਚਿਆਂ ਵਿਚ ਠਹਿਰੇ ਹੋਏ ਸਨ, ਉਨ੍ਹਾਂ ਵਾਸਤੇ ਵੀ ਲੰਗਰ ਅਤੇ ਕੜਾਹ ਪ੍ਰਸ਼ਾਦਿ ਭੇਜਿਆ ਗਿਆ। ਉਨ੍ਹਾਂ ਨੂੰ ਕਿਹਾ ਗਿਆ, "ਆਪਣੇ ਆਪਣੇ ਸਥਾਨਾਂ ਤੇ ਬੈਠੇ ਰਹੋ, ਸਤਿਨਾਮ ਦਾ ਜਾਪ ਕਰੋ ਤੇ ਵੈਰੀ ਉੱਤੇ ਨਿਗਾਹ ਰੱਖੋ" ॥੨੯॥

**ਇਮ ਸਤਿਗੁਰ ਸਭਿ ਸਿੰਘ ਸੰਭਾਰੇ। ਮਰੇ ਜਿਤਿਕ ਆਛੇ ਸਸਕਾਰੇ।**
**ਪਰਮਗਤੀ ਕਹੁ ਪ੍ਰਾਪਤਿ ਕਰੇ। ਗੁਰ ਹਿਤ ਸਮੁਖ ਜੰਗ ਪੁਨ ਮਰੇ॥ ੩੦ ॥**

ਇਸ ਤਰ੍ਹਾਂ ਸਤਿਗੁਰੂ ਜੀ ਨੇ ਸਾਰੇ ਸਿੱਖਾਂ ਦੀ ਸੰਭਾਲ ਕੀਤੀ, ਜਿਹੜੇ ਮਰ ਗਏ ਸਨ, ਉਨ੍ਹਾਂ ਦਾ ਚੰਗੀ ਵਿਧੀ ਅਨੁਸਾਰ ਸਸਕਾਰ ਕੀਤਾ। ਉਨ੍ਹਾਂ ਨੇ ਪਰਮਗਤੀ ਪ੍ਰਾਪਤ ਕੀਤੀ ਜਿਹੜੇ ਗੁਰੂ ਜੀ ਵਾਸਤੇ ਜੰਗ ਵਿਚ ਸਾਹਮਣੇ ਹੋ ਕੇ ਲੜ ਕੇ ਮਰੇ॥੩੦॥

**ਇਸ ਤੇ ਪਰੇ ਲਾਭ ਕਜਾ ਅਹੈ। ਜੋ ਪਰਲੋਕ ਸੁਧਾਰਨ ਚਹੈ।**
**ਦਰਸ਼ਨ ਕਰਿ ਕਰਿ ਭੋਜਨ ਖਾਏ। ਬਹੁਰ ਮੋਰਚੇ ਸਿੰਘ ਸਿਧਾਏ॥ ੩੧ ॥**

ਇਸ ਤੋਂ ਪਰੇ ਹੋਰ ਕੀ ਲਾਭ ਹੈ, ਜਿਹੜੇ ਆਪਣਾ ਪਰਲੋਕ ਸੁਧਾਰਨਾ ਚਾਹੁੰਦੇ ਸਨ। ਦਰਸ਼ਨ ਕਰ ਕਰ ਭੋਜਨ ਛੱਕਦੇ ਸਨ, ਫਿਰ ਸਿੰਘ ਆਪਣੇ ਮੋਰਚਿਆਂ ਵੱਲ ਚਲੇ ਗਏ॥ ੩੧॥

**ਕਸੇ ਤੁਫੰਗਨਿ ਆਧੇ ਖਰੇ। ਆਧੇ ਨਿਸ ਅਰਾਮ ਕੋ ਕਰੇ।**
**ਭਯੋ ਖੇਤ ਬਿਕਰਾਲ ਬਿਸਾਲਾ। ਕੂਕਤਿ ਮਿਲੇ ਬ੍ਰਿੰਦ ਸ੍ਰਿੰਗਾਲਾ॥ ੩੨ ॥**

ਅੱਧੇ ਬੰਦੂਕਾਂ ਕੱਸ ਕੇ ਖੜੇ ਹੁੰਦੇ ਸਨ, ਅੱਧੇ ਰਾਤ ਨੂੰ ਸੌਂ ਕੇ ਅਰਾਮ ਕਰਦੇ ਸਨ। ਬੜਾ ਭਿਆਨਕ ਯੁੱਧ ਹੋਇਆ ਸੀ, ਚੀਕਾਂ ਮਾਰਦੇ ਬਹੁਤ ਗਿੱਦੜ ਆਪਸ ਵਿਚ ਮਿਲੇ॥੩੨॥

**ਬਹੁਤੇ ਸ੍ਵਾਨ ਪੁਕਾਰਤਿ ਫਿਰੈਂ। ਸੂਰਨਿ ਆਮਿਖ ਭੱਖਜਨ ਕਰੈਂ।**
**ਭੂਤਨਿ ਪ੍ਰੇਤਨਿ ਪਾਇ ਧਮਾਰ। ਗਾਵਤਿ ਨਾਚਤਿ ਮੁਦਤਿ ਉਦਾਰ॥ ੩੩ ॥**

ਬਹੁਤ ਕੁੱਤੇ ਭੌਂਕਦੇ ਫਿਰਦੇ ਸਨ ਤੇ ਸੂਰਮਿਆਂ ਦਾ ਮਾਸ ਖਾਂਦੇ ਸਨ। ਭੂਤ ਪ੍ਰੇਤ ਧਮਾਲਾਂ ਪਾ ਰਹੇ ਸਨ, ਗਾਉਂਦੇ ਨੱਚਦੇ ਬਹੁਤ ਪ੍ਰਸੰਨ ਹੋ ਰਹੇ ਸਨ॥ ੩੩॥

**ਸਿਰ ਕੇ ਬਾਰਿ ਖਿੰਡਾਇ ਕਰਾਲੇ। ਮਿਲੀ ਜੋਗਨੀ ਸ਼ਬਦ ਉਠਾਲੇ।**
**ਸੰਧਜਾ ਸਮੈ ਲਏ ਗਨ ਸਾਰੇ। ਬਿਚਰਤਿ ਭੱਦ੍ਰ ਰੁੱਦ੍ਰ ਹੁਇ ਭਾਰੇ॥ ੩੪ ॥**

ਉਨ੍ਹਾਂ ਸਿਰ ਦੇ ਵਾਲ ਵਿਕਰਾਲ ਖਿਲਾਰੇ ਹੋਏ ਸਨ, ਜੋਗਨੀਆਂ ਮਿਲ ਕੇ ਉੱਚੀ ਉੱਚੀ ਬੋਲਦੀਆਂ ਸਨ, ਆਪਣੇ ਸਾਰੇ ਗਣਾਂ ਨੂੰ ਨਾਲ ਲੈ ਕੇ ਰੁਦ੍ਰ ਭਿਆਨਕ ਰੂਪ ਧਾਰ ਕੇ ਫਿਰਦੇ ਸਨ॥੩੪॥

**ਧੁਕ ਧੁਕ ਉਠੇ ਮਸਾਨ ਮਹਾਨੇ। ਬੋਲਤਿ ਹੜ ਸੁਨੀਅਤਿ ਭੈ ਮਾਨੇ।**
**ਸ਼੍ਰੋਣਤ ਕੋ ਕਰਦਮ ਰਜ ਰਾਚਾ। ਕਿਤ ਕਿਤ ਘਾਇਲ ਹਾਇ ਉਬਾਚਾ॥ ੩੫॥**

ਧੁਕ ਧੁਕ ਕਰਦੇ ਮਸਾਣ ਉੱਠਦੇ ਸਨ, ਜਦ ਮਸਾਣ ਹੜ ਹੜ ਕਰਕੇ ਹੱਸਦੇ ਸਨ ਤਾਂ ਬੜਾ ਡਰ ਉਤਪੰਨ ਹੁੰਦਾ ਸੀ। ਮਿੱਟੀ ਵਿਚ ਲਹੂ ਰੱਚਕੇ ਗਾਰਾ ਬਣ ਰਿਹਾ ਸੀ, ਕਿਤੇ ਕਿਤੇ ਜ਼ਖ਼ਮੀ ਹਾਏ ਹਾਏ ਕਰ ਰਹੇ ਸਨ॥੩੫॥

**ਮਰੇ ਤੁਰੰਗਮ ਧਰਨੀ ਪਰੇ। ਪਲ ਭੱਖੀ ਪਲ ਭੱਖਨਿ ਕਰੇ।**
**ਜੁਦੇ ਮੁੰਡ ਕਹੂੰ ਰੁੰਡ ਕਰਾਲੇ। ਖੜਗ ਸਮੇਤ ਹਾਥ ਕਟਿ ਡਾਲੇ॥ ੩੬॥**

ਮਰੇ ਹੋਏ ਘੋੜੇ ਧਰਤੀ ਤੇ ਪਏ ਸਨ, ਮਾਸ ਅਹਾਰੀ ਜਾਨਵਰ ਅਤੇ ਪੰਛੀ ਮਾਸ ਖਾਂਦੇ ਸਨ। ਕਿਤੇ ਸਿਰ ਅਤੇ ਧੜ ਵੱਖ ਹੋਏ ਪਏ ਸਨ। ਕਿਤੇ ਤਲਵਾਰ ਸਮੇਤ ਹੀ ਹੱਥ ਕੱਟ ਦਿੱਤਾ ਸੀ॥੩੬॥

**ਕਹੂੰ ਚਰਨ ਕਹੂੰ ਜੰਘ ਕਟੇ ਹੈਂ। ਕਿਤ ਕਟਾਰ ਸਨ ਪੇਟ ਫਟੇ ਹੈਂ।**
**ਘੋਰ ਦਰਸ਼ਨਾ ਧਰਨੀ ਹੋਇ। ਦੇਖੀ ਜਾਇ ਨ ਕਾਇਰ ਜ਼ੋਇ॥ ੩੭॥**

ਕਿਤੇ ਪੈਰ ਤੇ ਕਿਤੇ ਲੱਤਾਂ ਕਟੀਆਂ ਪਈਆਂ ਸਨ, ਕਿਤੇ ਕਟਾਰ ਨਾਲ ਢਿੱਡ ਪਾੜ ਪਏ ਸਨ। ਧਰਤੀ ਵੇਖਣ ਵਿਚ ਬੜੀ ਭਿਆਨਕ ਹੋ ਗਈ ਸੀ। ਕਾਇਰ ਇਸ ਨੂੰ ਵੇਖ ਨਹੀਂ ਸਕਦੇ ਸਨ॥੩੭॥

**ਸਿੰਘ ਮੋਰਚੇ ਥਿਰੇ ਸੁ ਜਿਤੇ। ਵਾਹਿਗੁਰੂ ਜੀ ਕੀ ਕਹਿਂ ਫਤੇ।**
**ਗਰਜਿ ਗਰਜਿ ਕਰਿ ਦੂਰ ਸੁਨਾਵੈਂ। ਬਿਜੈ ਆਪਨੀ ਸਭਿਨਿ ਸੁਨਾਵੈਂ॥ ੩੮॥**

ਜਿਹੜੇ ਸਿੰਘ ਮੋਰਚਿਆਂ ਵਿਚ ਬੈਠੇ ਜਾਂ ਖੜੇ ਸਨ, ਉਹ ਬੜੀ ਉੱਚੀ ਉੱਚੀ ਵਾਹਿਗੁਰੂ ਜੀ ਕੀ ਫਤਹਿ ਬੁਲਾ ਰਹੇ ਸਨ। ਗਰਜ ਗਰਜ ਕੇ ਦੂਰ ਤੱਕ ਸੁਣਾਉਂਦੇ ਸਨ ਤੇ ਆਪਣੀ ਜਿੱਤ ਬਾਰੇ ਸਭ ਨੂੰ ਸੁਣਾਉਂਦੇ ਸਨ॥੩੮॥

**ਇਸ ਬਿਧਿ ਬਿਤੀ ਖਾਲਸੇ ਮਾਂਹੀ। ਮਰੇ ਸੁ ਮਰੇ ਸ਼ੋਕ ਕਛੁ ਨਾਂਹੀ।**
**ਹੋਤਿ ਭੋਰ ਧਾਰੇ ਉਤਸਾਹਾ। ਹਤਹਿਂ ਰਿਪੁਨਿ ਕੌ ਸੰਘਰ ਮਾਂਹਾ॥ ੩੯॥**

ਇਸ ਪ੍ਰਕਾਰ ਖਾਲਸੇ ਵਿਚ ਬੀਤੀ, ਜਿਹੜੇ ਮਰੇ ਸੋ ਮਰੇ, ਕਿਸੇ ਨੂੰ ਕੋਈ ਦੁਖ ਨਹੀਂ ਸੀ, ਸਵੇਰ ਹੋਣ 'ਤੇ ਉਤਸ਼ਾਹ ਧਾਰਨ ਕੀਤਾ ਕਿ ਵੱਡਾ ਯੁੱਧ ਕਰਕੇ ਵੈਰੀਆਂ ਨੂੰ ਮਾਰਾਂਗੇ॥੩੯॥

**ਅਬਿ ਪਹਾਰੀਅਨਿ ਕੀ ਬਡ ਸੈਨਾ। ਕਹੌਂ ਕਥਾ ਬੀਤੀ ਜਿਮ ਰੈਨਾ।**
**ਗਿਰਪਤਿ ਅਰੁ ਗਿਰ ਨਰ ਸਮੁਦਾਯਾ। ਕਿਤਿਕ ਪ੍ਰਜਾ ਅਰੁ ਸੁਭਟ ਲਰਾਯਾ॥੪੦॥**

ਹੁਣ ਪਹਾੜੀਆਂ ਦੀ ਵੱਡੀ ਸੈਨਾ ਬਾਰੇ ਕਹਿੰਦਾ ਹਾਂ ਕਿ ਜਿਵੇਂ ਉਨ੍ਹਾਂ ਦੀ ਰਾਤ ਬੀਤੀ। ਪਹਾੜੀ ਰਾਜੇ ਅਤੇ ਪਹਾੜੀ ਮਨੁੱਖ ਸਾਰੇ ਵੇਖ ਰਹੇ ਸਨ ਕਿ ਕਿੰਨੀ ਕੁ ਪਰਜਾ ਅਤੇ ਕਿੰਨੇ ਕੁ ਸੂਰਮੇ ਲੜਾਏ ਹਨ॥੪੦॥

**ਦੋਹਰਾ-ਲਾਜ ਸ਼ੋਕ ਸਭਿ ਮਹਿਂ ਭਯੋ ਚਿੰਤਾ ਰਿਦੈ ਉਪਾਇ।**
**ਸੁਨਹੁ ਬਾਰਤਾ ਤਿਨਹੁਂ ਕੀ ਗਨ ਸ਼੍ਰੋਤਾ ਚਿਤ ਲਾਇ॥ ੪੧॥**

ਹਿਰਦੇ ਵਿਚ ਚਿੰਤਾ ਉਪਜਾ ਕੇ ਸ਼ਰਮ ਅਤੇ ਦੁਖ ਸਭ ਨੂੰ ਹੋਇਆ। ਹੇ ਸਰੋਤਾ ਗਨ ! ਉਨ੍ਹਾਂ ਦੀ ਵਾਰਤਾ ਚਿੱਤ ਲਾ ਕੇ ਸੁਣੋ॥੪੧॥

*ਚੌਥੀ ਰੁੱਤ ਦਾ ਸੋਲ੍ਹਵਾਂ ਅਧਿਆਇ ਸਮਾਪਤ ਹੋਇਆ॥੧੬॥*

★★★

# ਅਧਿਆਇ ਸਤਾਰ੍ਹਵਾਂ

### ਪਹਾੜੀਆਂ ਦੀਆਂ ਰਾਤੀਂ ਸਲਾਹਾਂ

ਦੋਹਰਾ- ਭੀਮਚੰਦ ਬਿਨ ਅਨੰਦ ਕੇ ਦੇਖਿ ਰਹਜੋ ਬਿਸਮਾਇ।
ਬੀਰ ਹਜ਼ਾਰਹੁੰ ਪਚ ਰਹੇ ਲੋਥ ਨਹੀਂ ਕਿਮ ਲਜਾਇ॥ ੧॥

ਭੀਮ ਚੰਦ ਅਨੰਦ ਰਹਿਤ ਹੋ ਕੇ ਹੈਰਾਨ ਹੋਇਆ ਵੇਖ ਰਿਹਾ ਸੀ। ਹਜ਼ਾਰਾਂ ਸੂਰਬੀਰ ਮਰ ਗਏ ਹਨ, ਉਨ੍ਹਾਂ ਦੀਆਂ ਲੋਥਾਂ ਹੁਣ ਕਿਸ ਤਰ੍ਹਾਂ ਲੈ ਕੇ ਆਈਏ॥੧॥

ਚੌਪਈ-ਅਲਪ ਖਾਲਸਾ ਅਰਜੋ ਲਹਜੋ ਹੈ। ਬਹੁਤ ਹਮਾਰੀ ਦਿਸ਼ਾ ਰਹਜੋ ਹੈ।
ਪਚਿ ਪਚਿ ਰਹੇ ਹੇਲ ਕੋ ਡਾਲਤਿ। ਅਨਿਕ ਪ੍ਰਕਾਰਨ ਕੇ ਬਲ ਘਾਲਤਿ॥੨॥

ਖਾਲਸਾ ਥੋੜ੍ਹੀ ਗਿਣਤੀ ਵਿਚ ਹੋਣ ਤੇ ਵੀ ਅੜਿਆ ਵੇਖਿਆ ਹੈ। ਸਾਡੇ ਪਾਸ ਬਹੁਤ ਵੱਡੀ ਸੈਨਾ ਸੀ। ਹਮਲੇ ਕਰਦੇ ਮਰ ਮਰ ਕੇ ਰਹਿ ਗਏ ਹਨ, ਅਨੇਕਾਂ ਪ੍ਰਕਾਰ ਦੇ ਬਲ ਲਾਉਂਦੇ ਰਹੇ ਹਨ॥੨॥

ਨਹੀਂ ਕਿਸਹੁੰ ਨੇ ਸਿੰਘ ਹਲਾਏ। ਗਾਡ ਨਿਸ਼ਾਨ ਥਿਰੇ ਜਿਸ ਥਾਏਂ।
ਕਿਮ ਇਹ ਲਰਤੇ ਤਹਾਂ ਨਰਨ ਮੈ। ਇਮ ਸੋਚਤਿ ਗਿਰਪਤਿ ਬਹੁ ਮਨ ਮੈਂ॥੩॥

ਪਰ ਕਿਸੇ ਨੇ ਵੀ ਸਿੰਘਾਂ ਨੂੰ ਨਹੀਂ ਹਿਲਾਇਆ ਹੈ। ਝੰਡਾ ਗੱਡ ਕੇ ਜਿਸ ਥਾਂ ਖੜੇ ਰਹੇ ਹਨ, ਉਥੇ ਹੀ ਖੜੇ ਰਹੇ ਹਨ। ਪਹਾੜੀਏ ਸਿੰਘਾਂ ਵਿਚ ਕਿਵੇਂ ਲੜਦੇ ਹਨ, ਪਹਾੜੀ ਰਾਜੇ ਆਪਣੇ ਮਨ ਵਿਚ ਇਸ ਪ੍ਰਕਾਰ ਬਹੁਤ ਸੋਚਦੇ ਸਨ॥੩॥

ਹਟੀ ਚਮੂੰ ਲਰਿਬੇ ਪਿਛਵਾਈ। ਆਇ ਸਿਵਰ ਘਾਲਜੋ ਗਿਰਰਾਈ।
ਮਰੇ ਪਰੇ ਸੋ ਖੇਤ ਰਹੇ ਹੈਂ। ਜੋ ਘਾਇਲ ਸੰਭਾਲ ਲਏ ਹੈਂ॥ ੪॥

ਸੈਨਾ ਲੜ ਕੇ ਹਟ ਕੇ ਪਿੱਛੇ ਆ ਗਈ ਤੇ ਰਾਜਿਆਂ ਨੇ ਆਪਣੇ ਆਪਣੇ ਡੇਰੇ ਲਾ ਲਏ। ਜਿਹੜੇ ਪਹਾੜੀਏ ਮਰ ਗਏ ਸਨ, ਉਹ ਰਣਖੇਤਰ ਵਿਚ ਹੀ ਪਏ ਹਨ, ਜੋ ਘਾਇਲ ਸਨ, ਉਹ ਸੰਭਾਲ ਲਏ ਸਨ॥੪॥

ਥਕਤਿ ਸੂਰਮੇ ਸਕਲ ਤੁਰੰਗਨਿ। ਮੁਰਝਾਨੇ ਮੁਖ ਸਿਥਲੇ ਅੰਗਨਿ।
ਬਿਨ ਉਤਸਾਹ ਸ਼ੋਕ ਮੈਂ ਕੇਤੇ। ਸਨਬੰਧੀ ਹਤਿ ਘਾਲਜੋ ਜੇਤੇ॥ ੫॥

ਸਾਰੇ ਸੂਰਮੇ ਅਤੇ ਘੋੜੇ ਥੱਕ ਗਏ ਸਨ, ਮੁਖ ਮੁਰਝਾਏ ਸਨ ਤੇ ਅੰਗ ਸਿੱਥਲ ਹੋ ਗਏ ਸਨ। ਉਤਸ਼ਾਹ ਰਹਿਤ ਹੋ ਕੇ ਕਈ ਦੁਖੀ ਹੋ ਰਹੇ ਸਨ, ਜਿਨ੍ਹਾਂ ਦੇ ਸੰਬੰਧੀ ਮਾਰੇ ਗਏ ਸਨ॥੫॥

ਮੰਤ੍ਰੀ ਅਪਰ ਜਿਤਿਕ ਥੇ ਸਜਾਨੇ। ਹੋਤਿ ਸਮੀਪ ਸਕਲ ਸਨਮਾਨੇ।
ਨਿਜ ਵਜ਼ੀਰ ਕੋ ਨਿਕਟ ਬਿਠਾਰਾ। ਜੂਲਤਿ ਮਸਾਲ ਖਰੇ ਗਨ ਝਾਰਾ॥੬॥

ਹੋਰ ਜਿਹੜੇ ਸਿਆਣੇ ਮੰਤਰੀ ਸਨ, ਨੇੜੇ ਆਉਣ 'ਤੇ ਸਭ ਦਾ ਸਨਮਾਨ ਕੀਤਾ। ਆਪਣੇ ਵਜ਼ੀਰ ਨੂੰ ਪਾਸ ਬਿਠਾਇਆ। ਕਈ ਸੇਵਕ ਮਸ਼ਾਲਾਂ ਅਤੇ ਝਾਰ ਮਤਾਬੀਆਂ ਜਗਾ ਕੇ ਖੜੇ ਸਨ॥੬॥

ਆਇ ਕੇਸਰੀਚੰਦ ਹੰਡੂਰੀ। ਭੂਪ ਕਟੋਚ ਆਦਿ ਬਿਧਿ ਰੂਰੀ।
ਸਭਿ ਨਰਿੰਦ੍ਰ ਬੈਠੇ ਜਬਿ ਆਇ। ਤਿਨ ਕੇ ਜੇ ਬਜੀਰ ਸਮੁਦਾਇ॥ ੭॥

ਰਾਜਾ ਕੇਸਰੀ ਚੰਦ ਅਤੇ ਰਾਜਾ ਹੰਡੂਰੀ ਆਇਆ, ਰਾਜਾ ਕਟੋਚ ਆਦਿ ਵੀ ਚੰਗੀ ਵਿਧੀ ਨਾਲ ਆਏ। ਜਦ ਸਾਰੇ ਰਾਜੇ ਆ ਕੇ ਬੈਠ ਗਏ, ਉਨ੍ਹਾਂ ਰਾਜਿਆਂ ਦੇ ਜਿਹੜੇ ਵਜ਼ੀਰ ਸਨ ਉਹ ਵੀ ਇਕੱਠੇ ਹੋ ਕੇ ਆ ਗਏ॥੭॥

**ਭੀਮਚੰਦ ਤਬਿ ਬਾਕ ਬਖਾਨੇ। 'ਸੁਨਹੁ ਸ਼੍ਰੋਨ ਦੇ ਤੁਮ ਸਭਿ ਸਜਾਨੇ।**
**ਆਜ ਪਰੀ ਜਿਸ ਭਾਂਤਿ ਲਰਾਈ। ਕਿਤਿਕ ਦਿਵਸ ਮਹਿਂ ਦਲ ਖਪ ਜਾਈ॥੮॥**

ਭੀਮ ਚੰਦ ਨੇ ਤਦ ਕਿਹਾ, "ਕੰਨ ਦੇ ਕੇ ਸੁਣੋ, ਤੁਸੀਂ ਸਾਰੇ ਸਿਆਣੇ ਹੋ। ਅੱਜ ਜਿਸ ਪ੍ਰਕਾਰ ਲੜਾਈ ਹੋਈ ਹੈ, ਕੁਝ ਦਿਨਾਂ ਵਿਚ ਸਾਡੀ ਸਾਰੀ ਸੈਨਾ ਖਤਮ ਹੋ ਜਾਵੇਗੀ॥੮॥

**ਜੋਧਾ ਮਰੇ ਹਜ਼ਾਰਹੁਂ ਲਰਿ ਲਰਿ। ਲੋਥ ਹੇਤੁ ਬਹੁ ਹੇਲਾ ਕਰਿ ਕਰਿ।**
**ਅਰਜੋ ਖਾਲਸਾ ਧੀਰਜ ਧਰਿ ਧਰਿ। ਛੋਰਤਿ ਜ੍ਵਾਲਾਬਮਣੀ ਭਰਿ ਭਰਿ'॥੯॥**

ਹਜ਼ਾਰਾਂ ਯੋਧੇ ਲੜ ਲੜ ਮਰ ਗਏ; ਲੋਥ ਲੈਣ ਵਾਸਤੇ ਹਮਲੇ ਕਰ ਕਰ ਜਾਂਦੇ ਸਨ। ਖਾਲਸਾ ਧੀਰਜ ਧਾਰ ਕੇ ਅੜਿਆ ਰਿਹਾ ਤੇ ਬੰਦੂਕਾਂ ਭਰ ਭਰ ਗੋਲੀਆਂ ਛੱਡਦਾ ਰਿਹਾ"॥੯॥

**ਸੁਨਤਿ ਕਟੋਚ ਹੰਡੂਰੀ ਬੋਲਾ। 'ਪ੍ਰਥਮ ਜੰਗ ਲਰ ਸਭਿ ਨੇ ਤੋਲਾ।**
**ਅਬਿ ਜਿਮ ਬਾਂਛਾ ਤਿਮ ਹੀ ਕਰੀਅਹਿ। ਬਾਧ ਘਾਟ ਸਭਿ ਘਾਤ ਬਿਚਰੀਅਹਿ'॥੧੦॥**

ਇਹ ਸੁਣ ਕੇ ਕਟੋਚ ਹੰਡੂਰੀ ਬੋਲਿਆ, "ਅੱਜ ਪਹਿਲਾ ਜੰਗ ਲੜ ਕੇ ਅਸਾਂ ਸਾਰਿਆਂ ਨੇ ਗੁਰੂ ਜੀ ਦੇ ਬਲ ਨੂੰ ਤੋਲ ਲਿਆ ਹੈ। ਹੁਣ ਜਿਵੇਂ ਤੁਹਾਡੀ ਇੱਛਾ ਹੈ, ਉਸ ਤਰ੍ਹਾਂ ਹੀ ਕਰੋ, ਵੱਧ ਘੱਟ ਸਭ ਪ੍ਰਕਾਰ ਦੇ ਦਾਅ ਵਿਚਾਰੀਏ"॥੧੦॥

**ਮੰਡਸਪਤੀ ਨਰਿੰਦ੍ਰ ਬਖਾਨਾ। 'ਇਹ ਗੁਰੂਅਨਿ ਕੋ ਸਦਨ ਮਹਾਂਨਾ।**
**ਨਹਿਂ ਸਮਾਨਤਾ ਕਿਸਤੇ ਹੋਇ। ਇਨ ਸੋਂ ਮਿਲਿਨਿ ਨੀਕ ਹੈ ਸੋਇ॥੧੧॥**

ਮੰਡੀ ਦਾ ਰਾਜਾ ਕਹਿਣ ਲੱਗਾ, "ਗੁਰੂਆਂ ਦਾ ਘਰ ਬਹੁਤ ਮਹਾਨ ਹੈ, ਇਸਦੀ ਕੋਈ ਬਰਾਬਰੀ ਨਹੀਂ ਕਰ ਸਕਦਾ, ਇਨ੍ਹਾਂ ਨਾਲ ਮੇਲ ਮਿਲਾਪ ਕਰਨਾ ਹੀ ਚੰਗਾ ਹੈ॥੧੧॥

**ਕਰਾਮਾਤ ਸਾਹਿਬ ਬਲਵੰਤੇ। ਤੁਰਤ ਬਨਾਵਹਿਂ ਜਥਾ ਚਹੰਤੇ।**
**ਬਿਦਤ ਮਹਿਦ ਸ੍ਰੀ ਨਾਨਕ ਗਾਦੀ। ਨਹਿਂ ਪੂਰਾ ਉਤਰਹਿ ਕੋ ਬਾਦੀ'॥੧੨॥**

ਉਹ ਕਰਾਮਾਤ ਦੇ ਬਲਵਾਨ ਸਾਹਿਬ ਹਨ, ਜਿਵੇਂ ਵੀ ਚਾਹੁੰਦੇ ਹਨ, ਉਸ ਤਰ੍ਹਾਂ ਹੀ ਤੁਰਤ ਬਣਾ ਲੈਂਦੇ ਹਨ। ਗੁਰੂ ਨਾਨਕ ਦੇਵ ਜੀ ਦੀ ਗੱਦੀ ਬਹੁਤ ਪ੍ਰਸਿੱਧ ਹੈ, ਇਨ੍ਹਾਂ ਨਾਲ ਝਗੜਾ ਕਰਨ ਵਾਲਾ ਕੋਈ ਵੀ ਪੂਰਾ ਨਹੀਂ ਉਤਰਦਾ ਹੈ"॥੧੨॥

**ਸੁਨਿ ਹੰਡੂਰੀਏ ਗਿਰਾ ਉਚਾਰੀ। 'ਰਾਜ ਕਾਜ ਕੀ ਬਾਤ ਨਿਆਰੀ।**
**ਇਸ ਮਹਿਂ ਪਿਤਾ ਪੂਤ ਬਿਗਰੰਤੇ। ਜੋ ਅਤਿ ਪ੍ਰਿਯ ਸੋ ਸ਼ੱਤ੍ਰ ਬਨੰਤੇ॥੧੩॥**

ਇਹ ਸੁਣ ਕੇ ਹੰਡੂਰੀਏ ਨੇ ਕਿਹਾ, "ਰਾਜ ਕਾਜ ਦੀ ਗੱਲ ਵੱਖਰੀ ਹੈ, ਇਸ ਵਿਚ ਪਿਤਾ ਪੁੱਤਰ ਵੀ ਆਪਸ ਵਿਚ ਵਿਗੜ ਜਾਂਦੇ ਹਨ, ਜਿਹੜੇ ਅਤੀ ਪਿਆਰੇ ਹੁੰਦੇ ਹਨ, ਉਹ ਵੀ ਵੈਰੀ ਬਣ ਜਾਂਦੇ ਹਨ॥੧੩॥

**ਜੌ ਤਜਿ ਰਾਜ ਸਾਧ ਬਨਿ ਜੈ ਹੈਂ। ਤੌ ਅਸ ਬਾਤਿ ਬਿਚਾਰਨ ਕੈ ਹੈਂ।**
**ਗੁਰੂ ਸ਼ੱਤ੍ਰ ਬਨ ਗਯੋ ਹਮਾਰਾ। ਕਹਹੁ ਲਰਨ ਤੇ ਕਿਮ ਹੁਇ ਟਾਰਾ?'॥੧੪॥**

ਜੇ ਰਾਜ ਛੱਡ ਕੇ ਸਾਧ ਬਣਨਾ ਹੋਵੇ ਤਾਂ ਐਸੀ ਗੱਲ ਵਿਚਾਰ ਸਕਦੇ ਹਾਂ। ਹੁਣ ਗੁਰੂ ਜੀ ਸਾਡੇ ਵੈਰੀ ਬਣ ਗਏ ਹਨ, ਦੱਸੋ ਲੜਨ ਤੋਂ ਕਿਵੇਂ ਅਸੀਂ ਟਾਲਾ ਕਰਾਂਗੇ"॥੧੪॥

ਸੁਨਿ ਜਸਵਾਰ ਕੇਸਰੀ ਚੰਦ। ਬੋਲਯੋ ਸਭਿ ਮਹਿਂ ਗਰਬ ਬਿਲੰਦ।
'ਕਹਾਂ ਸਿੰਘ ਹੈਂ ਹਮਹੁ ਅਗਾਰੀ। ਠਹਿਰ ਨ ਸਕਹਿਂ ਪਰੀ ਜਬਿ ਮਾਰੀ॥੧੫॥

ਇਹ ਸੁਣ ਕੇ ਜਸਵਾਲ ਕੇਸਰੀ ਚੰਦ ਜਿਹੜਾ ਵੱਡੇ ਹੰਕਾਰ ਨਾਲ ਭਰਿਆ ਹੋਇਆ ਸੀ ਬੋਲਿਆ, "ਸਾਡੇ ਅੱਗੇ ਸਿੰਘ ਕੀ ਹਨ, ਜਦ ਮਾਰ ਪਈ ਤਾਂ ਠਹਿਰ ਨਹੀਂ ਸਕਣਗੇ॥੧੫॥

ਕਹਾਂ ਭਏ ਪੂਰਬ ਅਰ ਰਹੈ। ਦਾਵ ਲਰਨਿ ਕੋ ਸੈਨ ਨ ਲਹੈ।
ਹੋਇ ਪ੍ਰਾਤਿ ਕੇ ਮੰਡਹੁ ਜੰਗ। ਪਰਹੁ ਹੇਲ ਕਰਿ ਸਭਿ ਇਕ ਸੰਗ॥ ੧੬॥

ਕੀ ਹੋਇਆ ਜੇ ਪਹਿਲਾਂ ਅੜੇ ਰਹੇ ਹਨ, ਸੈਨਾ ਨੂੰ ਲੜਾਈ ਕਰਨ ਦਾ ਦਾਅ ਨਹੀਂ ਮਿਲਿਆ ਹੈ। ਸਵੇਰ ਹੋਣ ਤੇ ਜੰਗ ਛੇੜੋ ਸਾਰੇ ਇਕੱਠੇ ਹੋ ਕੇ ਇਕੇ ਵਾਰ ਹੱਲਾ ਕਰਨ ਪੈ ਜਾਵੋ॥੧੬॥

ਕਬਿ ਲੌਂ ਲਰਹਿ ਖਾਲਸਾ ਜੋਈ। ਦਰਬ ਦੇਸ਼ ਕੋ ਰਾਜ ਨ ਕੋਈ।
ਤੁਮ ਸਮਰਥ ਧਨ ਰਾਜ ਮਝਾਰੇ। ਕਿਮ ਅਨੰਦਪੁਰਿ ਬਸਹਿਂ ਸੁਖਾਰੇ'॥੧੭॥

ਇਹ ਖਾਲਸਾ ਕਦ ਤਕ ਸਾਡੇ ਨਾਲ ਲੜਦਾ ਰਹੇਗਾ, ਨਾ ਇਨ੍ਹਾਂ ਦੇ ਪਾਸ ਧਨ ਹੈ, ਨਾ ਦੇਸ਼ ਹੈ ਅਤੇ ਨਾ ਹੀ ਕੋਈ ਹਕੂਮਤ ਹੈ। ਤੁਸੀਂ ਆਪਣੇ ਰਾਜ ਵਿਚ ਧਨ ਸਹਿਤ ਪੂਰਨ ਸਮਰੱਥ ਹੋ, ਅਨੰਦਪੁਰ ਕਿਵੇਂ ਸੌਖਾ ਵਸ ਸਕਦਾ ਹੈ"॥੧੭॥

ਭੀਮਚੰਦ ਸੁਨਿ ਸਭਿ ਤੇ ਕਹੈ। 'ਭੋ ਜਸੁਵਾਰ! ਇਸੀ ਬਿਧਿ ਅਹੈ।
ਤਊ ਦੇਖਿਯੇ ਲੇਹੁ ਬਿਚਾਰੀ। ਪੈਂਡ ਖਾਨ ਆਯੋ ਬਲ ਭਾਰੀ॥ ੧੮॥

ਭੀਮ ਚੰਦ ਨੇ ਸੁਣ ਕੇ ਸਭ ਨੂੰ ਕਿਹਾ, "ਹੇ ਜਸਵਾਲ ! ਏਸੇ ਵਿਧੀ ਅਨੁਸਾਰ ਹੋਵੇਗਾ। ਫੇਰ ਵੀ ਵੇਖ ਵਿਚਾਰ ਲਵੋ। ਪੈਂਡੇ ਖਾਨ ਉਮਰਾਵ ਭਾਰੀ ਬਲ ਧਾਰ ਕੇ ਆਇਆ ਸੀ॥੧੮॥

ਜਿਮ ਮਾਰਯੋ ਦਲ ਗਯੋ ਪਲਾਈ। ਦਸ ਹਜ਼ਾਰ ਭਟ ਹਯ ਸਮੁਦਾਈ।
ਹੇਰਿ ਆਜ ਕੋ ਜੰਗ ਹਿਰਾਸਾ। ਲਸ਼ਕਰ ਭਯੋ ਕਿਤੇਕ ਬਿਨਾਸ਼ਾ'॥ ੧੯॥

ਜਿਵੇਂ ਉਹ ਮਾਰਿਆ ਗਿਆ ਤੇ ਉਸ ਦੀ ਫੌਜ ਭੱਜ ਗਈ, ਦਸ ਹਜ਼ਾਰ ਘੋੜ ਸਵਾਰ ਸੂਰਬੀਰ ਆਏ ਸਨ। ਅੱਜ ਦਾ ਜੰਗ ਵੇਖ ਕੇ ਮੈਂ ਡਰ ਗਿਆ ਹਾਂ। ਸਾਡੀ ਕਿੰਨੀ ਸੈਨਾ ਮਾਰੀ ਗਈ ਹੈ"॥੧੯॥

ਕਹਿਲੂਰੀ ਕੋ ਏਕ ਵਜ਼ੀਰ। ਬੋਲਯੋ ਹਾਥ ਬੰਦਿ ਜੁਤਿ ਧੀਰ।
'ਅਬਿ ਗਿਰਪਤ ਤੁਮ ਸਭਿ ਚਢਿ ਆਏ। ਲਰਹਿਂ ਨਹੀ ਇਹੁ ਕਿਮ ਬਨਿ ਆਏ ?'॥੨੦॥

ਕਹਿਲੂਰੀਏ ਰਾਜੇ ਦਾ ਇਕ ਵਜ਼ੀਰ ਸੀ, ਉਹ ਹੱਥ ਜੋੜ ਕੇ ਧੀਰਜ ਸਹਿਤ ਬੋਲਿਆ, "ਹੁਣ ਤੁਸੀਂ ਸਾਰੇ ਪਹਾੜੀ ਰਾਜੇ ਚੜ੍ਹਾਈ ਕਰਕੇ ਆਏ ਹੋ, ਜੇ ਇਹ ਲੜਨਗੇ ਨਹੀਂ ਤਾਂ ਕਿਵੇਂ ਬਣ ਆਵੇਗੀ"॥੨੦॥

ਇਸੀ ਪ੍ਰਕਾਰ ਧਰਮ ਛੱਤ੍ਰੀਨ। ਪੂਰਬ ਸੁਨੇ, ਜਥਾ ਸਭਿ ਕੀਨਿ।
ਇਸ ਅਵਨੀ ਹਿਤ ਲਰਿ ਮਰਿ ਗਏ। ਜੀਤ ਪਾਇ ਸੁਖ ਭੋਗਤਿ ਭਏ॥੨੧॥

ਇਸ ਪ੍ਰਕਾਰ ਖੱਤਰੀਆਂ ਦਾ ਧਰਮ ਹੈ, ਪਹਿਲਾਂ ਸੁਣਿਆ ਸੀ, ਉਸ ਤਰ੍ਹਾਂ ਹੀ ਕੀਤਾ ਹੈ। ਇਸ ਧਰਤੀ ਵਾਸਤੇ ਲੜ ਕੇ ਮਰ ਗਏ ਸਨ, ਧਰਤੀ ਜਿੱਤ ਕੇ ਸੁਖ ਭੋਗਦੇ ਸਨ॥੨੧॥

ਕੈ ਪ੍ਰਮੋਦ ਸੁਰਪੁਰਿ ਕੋ ਪਾਯੋ। ਜਗਤ ਬਿਖੈ ਜੋਧਾ ਜਸੁ ਛਾਯੋ।
ਲਰਨ ਮਰਨ ਅਰੁ ਸਾਕੇ ਕਰਨੇ। ਇਹੀ ਕਾਮ ਰਾਜਨ ਕੇ ਬਰਨੇ'॥ ੨੨॥

ਜਾਂ ਖੁਸ਼ੀ ਖੁਸ਼ੀ ਸਵਰਗਾਂ ਨੂੰ ਚਲੇ ਗਏ, ਜਗਤ ਵਿਚ ਉਨ੍ਹਾਂ ਯੋਧਿਆਂ ਦਾ ਜੱਸ ਛਾਇਆ ਹੈ। ਲੜਨਾ ਮਰਨਾ ਅਤੇ ਜੰਗ ਕਰਕੇ ਇਹੋ ਕਾਰਜ ਰਾਜਿਆਂ ਦਾ ਧਰਮ ਹੈ" ॥੨੨॥

**ਸਭਿ ਤੇ ਸੁਨਿ ਕੈ ਨ੍ਰਿਪ ਕਹਿਲੂਰੀ। ਬੋਲਜੋ ਸੁਨਜੋ ਨੀਤ ਜਿਮ ਰੂਰੀ।**
**'ਹੋਤਿ ਪ੍ਰਾਤਿ ਘੇਰਾ ਦਿਹੁ ਡਾਲਾ। ਚਹੁੰਦਿਸ਼ਿ ਉਤਰਹਿਂ ਸਦਲ ਨ੍ਰਿਪਾਲਾ ॥੨੩॥**

ਸਾਰਿਆਂ ਪਾਸੋਂ ਸੁਣ ਕੇ ਕਹਿਲੂਰ ਦਾ ਰਾਜਾ ਬੋਲਿਆ, ਜਿਵੇਂ ਉਸ ਨੇ ਚੰਗੀ ਨੀਤੀ ਬਾਰੇ ਸੁਣਿਆ, "ਸਵੇਰ ਹੁੰਦਿਆਂ ਹੀ ਕਿਲ੍ਹੇ ਨੂੰ ਘੇਰਾ ਪਾ ਦੇਵੋ ਤੇ ਚਾਰੇ ਪਾਸੇ ਰਾਜਿਆਂ ਦੇ ਦਲ ਉਤਾਰ ਦੇਵੋ॥੨੩॥

**ਅੰਨ ਆਦਿ ਨਹਿਂ ਦੇਉ ਪ੍ਰਵੇਸ਼ਨ। ਸਾਵਧਾਨ ਬਨਿ ਸਰਬ ਗਿਰੇਸ਼ੁਨਿ।**
**ਅਨੰਦਪੁਰੇ ਮਹਿਂ ਪ੍ਰਵਿਸ਼ਹਿ ਜਬੈ। ਨਿਕਟ ਲਗਾਇ ਮੋਰਚੈ ਸਬੈ॥ ੨੪॥**

ਅਨਾਜ ਆਦਿ ਅੰਦਰ ਨਾ ਜਾਣ ਦੇਵੋ, ਸਾਰੇ ਰਾਜੇ ਪੂਰਨ ਸਾਵਧਾਨੀ ਰੱਖਣ। ਜਦ ਅਨੰਦਪੁਰ ਖਾਲਸਾ ਪ੍ਰਵੇਸ਼ ਕਰ ਜਾਵੇ, ਤਦ ਨੇੜੇ ਨੇੜੇ ਮੋਰਚੇ ਬਣਾ ਲਵੋ॥੨੪॥

**ਕਰਹੁ ਤੰਗ ਨਿਤ ਕਰਿ ਕਰਿ ਜੰਗ। ਬਿਚਰਤਿ ਹਤਹੁ ਤੁਫੰਗਨਿ ਸੰਗ।**
**ਜਿਤ ਕਿਤ ਤੇ ਘੇਰਹੁ ਬਰਿਆਈ। ਪ੍ਰਵਿਸ਼ਨ ਨਿਕਸਨ ਕੋ ਨਹਿਂ ਪਾਈ॥੨੫॥**

ਨਿਤ ਜੰਗ ਕਰ ਕਰਕੇ ਉਨ੍ਹਾਂ ਨੂੰ ਤੰਗ ਕਰੋ ਤੇ ਬਾਹਰ ਫਿਰਦਿਆਂ ਨੂੰ ਬੰਦੂਕਾਂ ਚਲਾ ਚਲਾ ਮਾਰ ਦੇਵੋ। ਜਿੱਥੇ ਕਿੱਥੇ ਚੰਗੀ ਤਰ੍ਹਾਂ ਘੇਰਾ ਪਾ ਲਵੋ, ਕੋਈ ਵੀ ਸਿੰਘ ਅੰਦਰ ਬਾਹਰ ਨਾ ਹੋ ਸਕੇ॥੨੫॥

**ਇਮ ਸਲਾਹ ਆਵਤਿ ਮੁਝ ਮਨ ਮੈਂ। ਹਤੇ ਨ ਜਾਹਿਂ ਸਿੰਘ ਕਿਮ ਰਨ ਮੈਂ'।**
**ਸਭਿਹਿਨਿ ਸੁਨਿ ਕੈ ਮਸਲਤ ਐਸੀ। ਮਾਨੀ ਗਿਰਈਸ਼ੁਨਿ ਤਬਿ ਤੈਸੀ॥੨੬॥**

ਇਸ ਪ੍ਰਕਾਰ ਮੇਰੇ ਮਨ ਵਿਚ ਸਲਾਹ ਆਉਂਦੀ ਹੈ, ਇਹ ਸਿੰਘ ਰਣਖੇਤਰ ਵਿਚ ਕਿਸੇ ਪ੍ਰਕਾਰ ਵੀ ਨਹੀਂ ਮਾਰੇ ਜਾਣਗੇ।" ਸਾਰੇ ਰਾਜਿਆਂ ਨੇ ਇਸ ਪ੍ਰਕਾਰ ਦੀ ਸਲਾਹ ਸੁਣ ਕੇ ਮੰਨ ਲਈ॥੨੬॥

**ਨਿਜ ਨਿਜ ਸਿਵਰ ਗਏ ਸਹਿ ਚਿੰਤਾ। ਗੁਰੂ ਨ ਹਾਰਹਿ ਲਰਤਿ ਕਦੰਤਾ।**
**ਤ੍ਰਾਸ ਮਾਨਿ ਆਧੇ ਸਵਧਾਨਾ। ਖਰੇ ਰਹੇ ਗਹਿ ਆਯੁਧ ਪਾਨਾ॥ ੨੭॥**

ਚਿੰਤਾ ਸਹਿਤ ਸਾਰੇ ਆਪਣੇ ਆਪਣੇ ਡੇਰਿਆਂ ਵਿਚ ਚਲੇ ਗਏ, ਗੁਰੂ ਜੀ ਲੜਦੇ ਕਦੀ ਵੀ ਨਹੀਂ ਹਾਰਨਗੇ। ਡਰ ਮੰਨ ਕੇ ਅੱਧੇ ਸਾਵਧਾਨ ਹੋ ਕੇ ਹਥਿਆਰ ਫੜ ਕੇ ਖੜੇ ਰਹੇ॥੨੭॥

**ਅਰਧਨ ਪਰਿ ਕੀਨਸਿ ਬਿਸਰਾਮੂ। ਖਾਨ ਪਾਨ ਕਰਿ ਧਾਰਿ ਅਰਾਮੂ।**
**ਸਭਿਨਿ ਜਾਮਨੀ ਡਰਤਿ ਬਿਤਾਈ। ਛੋਰਤਿ ਰਹੇ ਤੁਪਕ ਨਿਜ ਥਾਈਂ॥੨੮॥**

ਅੱਧਿਆਂ ਨੇ ਸੌਂ ਕੇ ਵਿਸ਼ਰਾਮ ਕੀਤਾ ਤੇ ਖਾ ਪੀ ਆਰਾਮ ਧਾਰਨ ਕੀਤਾ। ਸਾਰਿਆਂ ਨੇ ਰਾਤ ਡਰਦਿਆਂ ਬਤੀਤ ਕੀਤੀ। ਆਪਣੇ ਆਪਣੇ ਥਾਵਾਂ ਤੋਂ ਬੰਦੂਕਾਂ ਛੱਡਦੇ ਰਹੇ॥੨੮॥

**ਬੀਤੀ ਰਾਤਿ ਪ੍ਰਾਤਿ ਪੁਨ ਭਈ। ਪੂਰਬ ਦਿਸ਼ਿ ਪੀਅਰੀ ਪਰ ਗਈ।**
**ਸੌਚ ਸ਼ਨਾਨ ਦੁਹਨ ਦਿਸ਼ਿ ਕੀਨੇ। ਬਸਤ੍ਰ ਸ਼ਸਤ੍ਰ ਤਨ ਧਾਰਿ ਸਭੀ ਨੇ॥੨੯॥**

ਜਦ ਰਾਤ ਬੀਤ ਗਈ ਤਾਂ ਸਵੇਰ ਹੋ ਗਈ, ਪੂਰਬੀ ਦਿਸ਼ਾ ਪੀਲੀ ਹੋ ਗਈ। ਦੋਹਾਂ ਪਾਸਿਆਂ ਨੇ ਸੌਚ ਇਸ਼ਨਾਨ ਕੀਤਾ ਤੇ ਸਾਰਿਆਂ ਨੇ ਆਪਣੇ ਅੰਗਾਂ 'ਤੇ ਵਸਤਰ ਸ਼ਸਤਰ ਧਾਰਨ ਕਰ ਲਏ॥੨੯॥

**ਨਿਜ ਨਿਜ ਥਾਨ ਬਨੇ ਸਵਧਾਨਾ। ਦੁੰਦਭਿ ਬਾਜੇ ਅਲਪ ਮਹਾਨਾ।**
**ਸੰਖ ਘਨੇ ਸ਼ਹਿਨਾਇ ਨਫੀਰਨ। ਬਡੇ ਢੋਲ ਉਤਸਾਹਤਿ ਬੀਰਨ॥ ੩੦॥**

ਫਿਰ ਸਾਰੇ ਆਪਣੇ ਆਪਣੇ ਥਾਵਾਂ ਤੇ ਸਾਵਧਾਨ ਹੋ ਗਏ ਤੇ ਵੱਡੇ ਛੋਟੇ ਵਾਜੇ ਵੱਜ ਉਠੇ, ਸੰਖ, ਸ਼ਹਿਨਾਈਆਂ ਅਤੇ ਨਫੀਰੀਆਂ ਵੱਜ ਪਈਆਂ। ਵੱਡੇ ਵੱਡੇ ਢੋਲ ਸੂਰਬੀਰਾਂ ਦਾ ਉਤਸ਼ਾਹ ਵਧਾਉਂਦੇ ਸਨ॥੩੦॥

**ਚਢੀ ਚਮੂੰ ਸਭਿ ਰਾਜਨ ਕੇਰੀ। ਹ੍ਵੈ ਨ ਸਕਹਿ ਆਨੰਦਪੁਰ ਹੇਰੀ।**
**ਦੂਰਿ ਦੂਰਿ ਲਗ ਪਸਰੀ ਘਨੀ। ਘੇਰਨਿ ਕੋ ਡੇਰੇ ਕਰਿ ਅਨੀ॥ ੩੧॥**

ਸਾਰੇ ਰਾਜਿਆਂ ਦੀ ਸੈਨਾ ਚੜ੍ਹ ਕੇ ਆਈ, ਪਰ ਅਨੰਦਪੁਰ ਉਨ੍ਹਾਂ ਨੂੰ ਵਿਖਾਈ ਨਹੀਂ ਸੀ ਦਿੰਦਾ। ਦੂਰ ਦੂਰ ਤੱਕ ਸੈਨਾ ਖਿਲਰ ਗਈ, ਅਨੰਦਪੁਰ ਨੂੰ ਘੇਰਨ ਵਾਸਤੇ ਸੈਨਾ ਨੇ ਡੇਰੇ ਕਰ ਲਏ॥੩੧॥

**ਤਬਿ ਸਤਿਗੁਰ ਜੰਜੈਲ ਚਲਾਈ। ਬਾਘਨ ਤੋਪ ਤੁੰਗ ਥਿਰ ਥਾਂਈ।**
**ਗਨ ਲਮਛੜਾਂ ਸਿਪਾਹਨ ਧਰਿ ਧਰਿ। ਤਕਿ ਤਕਿ ਸਿਵਰ ਹਤੀ ਤਬਿ ਭਰਿ ਭਰਿ॥੩੨॥**

ਤਦ ਸਤਿਗੁਰੂ ਜੀ ਨੇ ਜੰਜੈਲ (ਲੰਮੀ ਨਾਲੀ ਵਾਲੀ ਬੰਦੂਕ ਜਿਸ ਦੀ ਮਾਰ ਦੂਰ ਤੱਕ ਹੁੰਦੀ ਹੈ) ਚਲਾਈ। ਬਾਘਨ ਨਾਮ ਦੀ ਤੋਪ ਉੱਚੇ ਥਾਂ 'ਤੇ ਰੱਖ ਕੇ ਛੱਡੀ। ਲੰਮੀ ਨਾਲੀ ਵਾਲੀਆਂ ਹੋਰ ਬੰਦੂਕਾਂ ਸੂਰਬੀਰਾਂ ਨੇ ਫੜ ਫੜ ਕੇ ਪਹਾੜੀਆਂ ਦੇ ਡੇਰਿਆਂ ਦੇ ਨਿਸ਼ਾਨੇ ਬੰਨ੍ਹ ਬੰਨ੍ਹ ਕੇ ਭਰ ਭਰ ਕੇ ਚਲਾਈਆਂ॥੩੨॥

**ਦੂਰਿ ਦੂਰਿ ਲਗਿ ਮਾਰਿ ਹਟਾਏ। ਲੇ ਲੇ ਓਟ ਥਿਰੇ ਸਮੁਦਾਏ।**
**ਭਯੋ ਖਾਲਸਾ ਤਜਾਰ ਲਰਾਈ। ਸਹਿ ਨ ਸਕਹਿ ਰਿਪੁ ਕੀ ਬਰਿਆਈ॥ ੩੩॥**

ਦੂਰ ਦੂਰ ਤੱਕ ਮਾਰ ਕੇ ਪਿਛਾਂਹ ਹਟਾਏ, ਸਾਰੇ ਓਟਾਂ ਲੈ ਲੈ ਕੇ ਖੜੇ ਹੋ ਗਏ। ਖਾਲਸਾ ਲੜਾਈ ਵਾਸਤੇ ਤਿਆਰ ਹੋ ਗਿਆ, ਉਹ ਦੁਸ਼ਮਣ ਦੀ ਜ਼ੋਰਾਵਰੀ ਸਹਿ ਨਹੀਂ ਸੀ ਸਕਦਾ॥੩੩॥

**ਠੌਰ ਠੌਰ ਚਾਰਹੁ ਦਿਸ਼ਿ ਹੋਏ। ਥਿਰੇ ਮੋਰਚਨਿ ਮਹਿਂ ਸਭਿ ਕੋਏ।**
**ਲਗੀ ਤੁਫੰਗੈਂ ਤੜਭੜ ਛੂਟਨ। ਸਿਰ ਛਾਤੀ ਗਨ ਸੁਭਟਨਿ ਫੂਟਨ॥ ੩੪॥**

ਥਾਂ ਥਾਂ ਚਾਰੇ ਪਾਸੇ ਹੋ ਗਏ ਤੇ ਸਾਰੇ ਮੋਰਚਿਆਂ ਵਿਚ ਵੜ ਗਏ। ਬੰਦੂਕਾਂ ਤੜ ਤੜ ਚੱਲਣ ਲਗੀਆਂ। ਕਈਆਂ ਸੂਰਬੀਰਾਂ ਦੇ ਸਿਰ ਤੇ ਛਾਤੀਆਂ ਪਾਟ ਗਈਆਂ॥੩੪॥

**ਲੈ ਲੈ ਆਡ ਥਿਰੇ ਤਕ ਮਾਰਹਿਂ। ਸੁਭਟ ਤੁਰੰਗ ਭੂਮ ਪਰ ਡਾਰਹਿਂ।**
**ਡਾਰਹਿਂ ਪੁਨ ਬਾਰੂਦ ਉਤਾਲੇ। ਗੁਲਕਾਂ ਠੋਕਿ ਠੋਕਿ ਗਜ ਨਾਲੇ॥ ੩੫॥**

ਓਟ ਲੈ ਲੈ ਕੇ ਖਲੋ ਕੇ ਨਿਸ਼ਾਨਾ ਤਕ ਕੇ ਮਾਰਦੇ ਸਨ, ਸੂਰਬੀਰ ਅਤੇ ਘੋੜੇ ਨੂੰ ਧਰਤੀ ਉੱਤੇ ਸੁੱਟ ਦਿੰਦੇ ਸਨ। ਫਿਰ ਛੇਤੀ ਛੇਤੀ ਬਾਰੂਦ ਪਾਉਂਦੇ ਸਨ ਤੇ ਗਜ ਨਾਲ ਗੋਲੀਆਂ ਠੋਕਦੇ ਸਨ॥੩੫॥

**ਪਸਰ ਗਈ ਚਹੁਦਿਸ਼ਨਿ ਲਰਾਈ। ਦਸਤਰਵਾਂ ਕਰਿ ਸ਼ਿਸਤ ਲਗਾਈ।**
**ਬਿਚਰਹਿ ਹਯ ਕੈ ਜੋਧ ਪਦਾਤੀ। ਡਾਂਭਹਿ ਤੋੜਾ ਤਤਛਿਨ ਘਾਤੀ॥ ੩੬॥**

ਚਾਰੇ ਪਾਸੇ ਲੜਾਈ ਫੈਲ ਗਈ, ਬੰਦੂਕ ਉੱਤੇ ਹੱਥ ਰੱਖ ਕੇ ਨਿਸ਼ਾਨਾ ਸੇਧਦੇ ਸਨ। ਫਿਰਦੇ ਘੋੜ ਸਵਾਰਾਂ ਜਾਂ ਪੈਦਲ ਸੈਨਾ ਤੁਰਤ ਤੋੜਾ ਛੱਡ ਕੇ ਮਾਰਦੇ ਸਨ॥੩੬॥

**ਰਾਖਹਿਂ ਦੂਰ ਬਰਜ ਕਰਿ ਅਰੀ। ਤੋਪ ਜੰਜੈਲਨਿ ਮਾਰਨ ਕਰੀ।**
**ਕੇਤਿਕ ਚੜ੍ਹੇ ਸਊਰ ਪਹਾਰੀ। ਉਤਰੇ ਦੂਰ ਜਾਇ ਡਰ ਧਾਰੀ॥ ੩੭॥**

ਵੈਰੀ ਸੈਨਾ ਨੂੰ ਵਰਜ ਕੇ ਦੂਰ ਰੱਖਦੇ ਸਨ, ਤੋਪਾਂ ਅਤੇ ਜੰਜੈਲਾਂ ਮਾਰਦੇ ਸਨ। ਕਈ ਘੋੜ ਸਵਾਰਾਂ ਨੇ ਜਿਨ੍ਹਾਂ ਚੜ੍ਹਾਈ ਕੀਤੀ ਸੀ, ਉਨ੍ਹਾਂ ਡਰ ਧਾਰਨ ਕਰਕੇ ਦੂਰ ਉਤਾਰਾ ਕਰ ਲਿਆ॥੩੭॥

**ਆਗੇ ਲੈ ਲੈ ਢੁਕਹਿਂ ਪਦਾਤੀ। ਗੁਲਕਾ ਫੋਰਹਿਂ ਤਿਨ ਕੀ ਛਾਤੀ।**
**ਲੋਟ ਪੋਟ ਹੁਇ ਗਿਰ ਗਿਰ ਪਰੈਂ। ਦੂਸਰ ਨਹੀਂ ਆਇਬੋ ਕਰੈ॥ ੩੮॥**

ਜਿਹੜੇ ਪਿਆਦੇ ਆਪਣੇ ਅੱਗੇ ਕੋਈ ਓਟ ਲੈ ਲੈ ਕੇ ਤੁਰਦੇ ਸਨ, ਗੋਲੀਆਂ ਉਨ੍ਹਾਂ ਦੀਆਂ ਛਾਤੀਆਂ ਪਾੜ ਦਿੰਦੀਆਂ ਸਨ। ਲੋਟ ਪੋਟ ਹੋ ਕੇ ਡਿੱਗ ਡਿੱਗ ਪੈਂਦੇ ਸਨ, ਦੂਸਰਾ ਫਿਰ ਕੋਈ ਅੱਗੇ ਨਹੀਂ ਸੀ ਆਉਂਦਾ॥੩੮॥

**ਬਜਹਿ ਬੰਦੂਕ ਦੁਤਰਫੀ ਘਨੀ। ਆਡੇ ਲੈ ਲੈ ਲਰਤੀ ਅਨੀ।**
**ਗਿਰਿ ਕਰਿ ਮਰੇ ਸੈਂਕਰੇ ਸੂਰਾ। ਤੜਫਤਿ ਘਾਇਲ ਮਿਲਿ ਮਿਲਿ ਧੂਰਾ॥੩੯॥**

ਦੋਵੀਂ ਪਾਸੀਂ ਬਹੁਤ ਬੰਦੂਕਾਂ ਚਲ ਰਹੀਆਂ ਸਨ ਤੇ ਸੈਨਾ ਓਟਾਂ ਲੈ ਲੈ ਕੇ ਲੜ ਰਹੀ ਸੀ। ਸੈਂਕੜੇ ਸੂਰਬੀਰ ਡਿੱਗ ਡਿੱਗ ਮਰ ਗਏ ਤੇ ਜ਼ਖ਼ਮੀ ਹੋਏ ਧੂੜ ਵਿਚ ਮਿਲ ਕੇ ਤੜਫਦੇ ਸਨ॥੩੯॥

**ਚਹੁੰਦਿਸ਼ਿ ਮਹਿਂ ਬਹੁ ਮਾਰ ਮਚੀ ਹੈ। ਜਹਿਂ ਕਹਿਂ ਸ਼੍ਰੋਣਤ ਧੂਲ ਰਚੀ ਹੈ।**
**ਹੈ ਹੈ ਮਾਰ ਮਾਰ ਕਰਿ ਧਾਵੈਂ। ਸਨਮੁਖ ਹ੍ਵੈ ਹੈਂ, ਮੁਖ ਤੁਰਵਾਵੈਂ॥ ੪੦॥**

ਚਾਰੇ ਪਾਸੇ ਬਹੁਤ ਮਾਰ ਮੱਚੀ ਸੀ, ਜਿੱਥੇ ਕਿੱਥੇ ਖ਼ੂਨ ਧਰਤੀ ਵਿਚ ਰਚਿਆ ਹੋਇਆ ਸੀ। 'ਮਾਰ ਲਵੋ ਮਾਰ ਲਵੋ' ਕਰਦੇ ਅੱਗੇ ਜਾਂਦੇ ਸਨ ਤੇ ਸਾਹਮਣੇ ਹੋ ਕੇ ਮੂੰਹ ਤੁੜਵਾਉਂਦੇ ਸਨ॥੪੦॥

**ਭਯੋ ਦੁਪਹਿਰਾ ਮਚਤਿ ਲਰਾਈ। ਥਿਰੇ ਮੋਰਚਨਿ ਭਟ ਸਮੁਦਾਈ।**
**ਜ੍ਵਾਲਾਬਮਣੀ ਤਕਿ ਤਕਿ ਛੋਰਹਿਂ। ਉਰ ਆਵਤਿ ਇਹੁ ਹਤਿ ਹਤਿ ਮੋਰਹਿਂ॥੪੧॥**

ਲੜਾਈ ਲੜਦਿਆਂ ਦੁਪਹਿਰ ਹੋ ਗਈ, ਸਾਰੇ ਸੂਰਬੀਰ ਮੋਰਚਿਆਂ ਵਿਚ ਬੈਠ ਗਏ ਤੇ ਬੰਦੂਕਾਂ ਨਿਸ਼ਾਨੇ ਤਕ ਤਕ ਕੇ ਚਲਾਉਂਦੇ ਸਨ। ਨੇੜੇ ਆਉਂਦਿਆਂ ਨੂੰ ਮਾਰ ਮਾਰ ਕੇ ਮੋੜਦੇ ਸਨ॥੪੧॥

**ਪਸਰੀ ਸੈਨਾ ਰਾਜਨ ਕੇਰੀ। ਜਨੁ ਸਮੁੰਦ੍ਰ ਉਛਲਜੋ ਇਸ ਬੇਰੀ।**
**ਚਹੁਦਿਸ਼ਿ ਪਸਰਜੋ ਜਲ ਸਮ ਢਰਿ ਢਰਿ। ਬੀਚ ਅਨੰਦਪੁਰ ਟਾਪੂ ਸਮਸਰ॥੪੨॥**

ਰਾਜਿਆਂ ਦੀ ਸੈਨਾ ਸਾਰੇ ਫੈਲ ਗਈ, ਜਿਵੇਂ ਉਸ ਸਮੇਂ ਸਮੁੰਦਰ ਉਛਲ ਪਿਆ ਹੋਵੇ। ਜਲ ਵਾਂਗ ਚਾਰੇ ਪਾਸੇ ਫੈਲ ਗਏ ਸਨ, ਜਿਵੇਂ ਵਿਚਕਾਰ ਅਨੰਦਪੁਰ ਟਾਪੂ ਹੋਵੇ॥੪੨॥

*ਚੌਥੀ ਰੁੱਤ ਦਾ ਸਤਾਰ੍ਹਵਾਂ ਅਧਿਆਇ ਸਮਾਪਤ ਹੋਇਆ॥੧੭॥*

## ਅਧਿਆਇ ਅਠਾਰ੍ਹਵਾਂ

### *ਸਾਹਿਬ ਅਜੀਤ ਸਿੰਘ ਜੀ ਦਾ ਯੁੱਧ*

*ਦੋਹਰਾ-* **ਢਰੇ ਦੁਪਹਿਰੇ ਖਾਲਸੇ ਕੀਨਸਿ ਬਿਜੀਆ ਪਾਨ।**
**ਸੌਚ ਸ਼ਨਾਨ ਮਹਾਨ ਕਰਿ ਭਏ ਸਕਲ ਸਵਧਾਨ॥ ੧॥**

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੧॥

ਚੌਪਈ- ਜਪੁਜੀ ਆਦਿ ਪਠਹਿਂ ਗੁਰਬਾਨੀ। ਬੀਨਿ ਬੀਨਿ ਦਸਤਾਰ ਮਹਾਨੀ।
ਕੰਘਾ ਕਰਿ ਕਰਿ ਜੂੜ ਬਨਾਏ। ਊਪਰ ਬਾਂਧਤਿ ਪਾਗ ਸੁਹਾਏ॥ ੨ ॥

ਜਪੁਜੀ ਆਦਿ ਗੁਰਬਾਣੀ ਦਾ ਪਾਠ ਕੀਤਾ, ਚੁਣ ਚੁਣ ਕੇ ਮਹਾਨ ਦਸਤਾਰਾਂ ਰੱਖੀਆਂ ਤੇ ਸਿਰਾਂ ਵਿਚ ਕੰਘੇ ਕਰ ਕਰ ਕੇ ਜੂੜੇ ਕੀਤੇ ਤੇ ਉੱਤੇ ਪੱਗਾਂ ਬੰਨ੍ਹ ਕੇ ਸ਼ੋਭਾ ਪਾਈ॥੨॥

ਸ਼ਮਸ ਸੁਧਾਰਿ ਕਰਤਿ ਮੁਛ ਬੰਕੀ। ਗੁਰ ਕੀ ਰਹਿਤ ਸਹਿਤ ਅਕਲੰਕੀ।
ਜ਼ੀਨ ਤੁਰੰਗਮ ਪਰ ਸਭਿ ਡਾਲੇ। ਕਰਾਚੋਲ ਗੁਰ ਤੁਪਕ ਸੰਭ੍ਹਾਲੇ॥ ੩ ॥

ਦਾੜ੍ਹੀ ਨੂੰ ਸਵਾਰ ਕੇ ਮੁੱਛਾਂ ਨੂੰ ਵੱਟ ਦੇ ਕੇ ਬਾਂਕੀਆਂ ਬਣਾਉਂਦੇ ਸਨ। ਗੁਰੂ ਜੀ ਦੀ ਰਹਿਤ ਅਨੁਸਾਰ ਕਲੰਕ ਰਹਿਤ ਰਹਿੰਦੇ ਸਨ। ਸਾਰਿਆਂ ਨੇ ਆਪਣੇ ਘੋੜਿਆਂ ਉੱਤੇ ਕਾਠੀਆਂ ਪਾਈਆਂ। ਭਾਰੀ ਤਲਵਾਰਾਂ ਅਤੇ ਬੰਦੂਕਾਂ ਸੰਭਾਲੀਆਂ॥੩॥

ਹੁਕਮ ਪਿਤਾ ਕੋ ਲੇ ਤਿਸ ਕਾਲੇ। ਤਜਾਰ ਅਜੀਤ ਸਿੰਘ ਸਭਿ ਨਾਲੇ।
'ਪ੍ਰਭੁ ਜੀ ! ਬਲ ਪ੍ਰਤਾਪ ਤੁਮ ਪਾਊਂ। ਇਸ ਪ੍ਰਕਾਰ ਸੰਗ੍ਰਾਮ ਮਚਾਊਂ॥੪॥

ਉਸ ਸਮੇਂ ਆਪਣੇ ਪਿਤਾ ਜੀ ਪਾਸੋਂ ਆਗਿਆ ਲੈ ਕੇ, ਸਾਹਿਬਜ਼ਾਦਾ ਅਜੀਤ ਸਿੰਘ ਵੀ ਸਭ ਦੇ ਨਾਲ ਤਿਆਰ ਹੋ ਗਿਆ ਤੇ ਕਹਿਣ ਲੱਗਾ, "ਹੇ ਸਤਿਗੁਰੂ ਜੀ ! ਤੁਹਾਡੇ ਪ੍ਰਤਾਪ ਨਾਲ ਸ਼ਕਤੀ ਪਾਵਾਂਗਾ ਤੇ ਇਸ ਪ੍ਰਕਾਰ ਯੁੱਧ ਮਚਾਵਾਂਗਾ॥੪॥

ਭੀਮ ਚੰਦ ਤੇ ਆਦਿ ਪਹਾਰੀ। ਤਿਨ ਤੇ ਨਹਿਂ ਸੁਧਿ ਜਾਇ ਸੰਭਾਰੀ।
ਲਰਿਬੇ ਸ੍ਵਾਦ ਆਜ ਸੋ ਪਾਵੈ। ਚਢਿ ਆਵਨਿ ਕੋ ਮਨਿ ਪਛੁਤਾਵੈ' ॥੫॥

ਭੀਮ ਚੰਦ ਆਦਿ ਤੇ ਹੋਰ ਪਹਾੜੀਆਂ ਪਾਸੋਂ ਹੋਸ਼ ਨਹੀਂ ਸੰਭਾਲੇ ਜਾਣਗੇ। ਲੜਾਈ ਕਰਨ ਦਾ ਸਵਾਦ ਜੋ ਅੱਜ ਪਾਉਣਗੇ ਤੇ ਚੜ੍ਹਾਈ ਕਰਕੇ ਆਉਣ 'ਤੇ ਮਨ ਵਿਚ ਪਛੁਤਾਉਣਗੇ"॥੫॥

ਪੁੱਤ੍ਰ ਬਾਕ ਕੋ ਸੁਨਤਿ ਅਨੰਦੇ। ਸ਼ੱਤ੍ਰੁਨਿ ਬਨ ਕੋ ਅਗਨਿ ਮਨਿੰਦੇ।
'ਸਕਲ ਖਾਲਸੇ ਮਹਿਂ ਉਤਸਾਹੀ। ਤੁਮਰੇ ਸਮ ਰਿਪੁ ਮੈਂ ਬਲ ਨਾਂਹੀ॥੬॥

ਆਪਣੇ ਪੁੱਤਰ ਦੇ ਬਚਨਾਂ ਨੂੰ ਸੁਣ ਕੇ ਸਤਿਗੁਰੂ ਜੀ ਅਨੰਦ ਨਾਲ ਭਰ ਗਏ, ਉਹ ਵੈਰੀਆਂ ਦੇ ਜੰਗਲ ਵਾਸਤੇ ਅੱਗ ਸਮਾਨ ਸੀ। ਗੁਰੂ ਜੀ ਨੇ ਕਿਹਾ, "ਸਾਰੇ ਖਾਲਸਾ ਵਿਚੋਂ ਤੂੰ ਉਤਸ਼ਾਹ ਵਾਲਾ ਹੈਂ, ਤੇਰੇ ਵਾਂਗ ਵੈਰੀ ਵਿਚ ਬਲ ਨਹੀਂ ਹੈ॥੬॥

ਬਲ ਕਰਿਬੇ ਮਹਿਂ ਨਹਿਂ ਉਤਲਾਵਹੁ। ਵਧਹੁ ਨ ਆਗੇ, ਜੰਗ ਮਚਾਵਹੁ।
ਚਤਰ ਘਟੀ ਬੀਤੇ ਹਟਿ ਆਵਹੁ। ਸਿੰਘਨ ਬਰਜਿ ਸੰਗ ਨਿਜ ਲਜਾਵਹੁ॥੭॥

ਬਲ ਕਰਨ ਵਿਚ ਬਹੁਤੇ ਉਤਾਵਲੇ ਨਾ ਹੋਵੋ, ਅੱਗੇ ਨਾ ਵਧੋ ਤੇ ਜੰਗ ਮਚਾਵੋ। ਚਾਰ ਘੜੀਆਂ ਬੀਤ ਜਾਣ 'ਤੇ ਵਾਪਸ ਆ ਜਾਵੋ ਤੇ ਸਿੰਘਾਂ ਨੂੰ ਵੀ ਵਰਜ ਕੇ ਆਪਣੇ ਨਾਲ ਲੈ ਆਵੋ॥੭॥

ਇਸ ਹੀ ਬਿਧਿ ਕੀ ਖੇਲ ਹਮਾਰੀ। ਸਨੇ ਸਨੇ ਇਨ ਗਰਬ ਪ੍ਰਹਾਰੀ।
ਤੁਰਕਨਿ ਸੰਗ ਬਿਨਸ ਕਰਿ ਜਾਈ। ਬਲੀ ਖਾਲਸਾ ਲੈ ਠਕੁਰਾਈ॥ ੮ ॥

ਇਸੇ ਹੀ ਵਿਧੀ ਦੀ ਸਾਡੀ ਖੇਡ ਹੈ, ਹੌਲੀ-ਹੌਲੀ ਇਨ੍ਹਾਂ ਦਾ ਹੰਕਾਰ ਦੂਰ ਕਰਨਾ ਹੈ, ਸਾਰੇ ਤੁਰਕ ਖਤਮ ਹੋ ਜਾਣਗੇ ਫਿਰ ਬਲਵਾਨ ਖਾਲਸਾ ਪਾਤਸ਼ਾਹੀ ਲਵੇਗਾ॥੮॥

ਇਹ ਕੁਛ ਲਰਤਿ ਨਹੀਂ ਅਬਿ ਜੋਵੈਂ। ਅਨੰਦ ਰਾਜ ਕੋ ਕੁਲ ਤੇ ਖੋਵੈਂ'।
ਇਮ ਕਹਿ ਪੁੱਤ੍ਰ ਲਰਨ ਕੇ ਹੇਤੁ। ਪਠਜੋ ਪ੍ਰਭੁ ਕਰਿ ਭਲੇ ਸੁਚੇਤ॥ ੯ ॥

ਇਹ ਪਹਾੜੀਏ ਹੁਣ ਕੁਝ ਲੜਦੇ ਦਿਖਾਈ ਨਹੀਂ ਦੇ ਰਹੇ, ਰਾਜ ਦੇ ਅਨੰਦ ਨੂੰ ਕੁਲ ਤੋਂ ਗਵਾ ਲੈਣਗੇ।'' ਇਸ ਤਰ੍ਹਾਂ ਕਹਿ ਕੇ ਗੁਰੂ ਜੀ ਨੇ ਆਪਣੇ ਪੁੱਤਰ ਨੂੰ ਯੁੱਧ ਕਰਨ ਵਾਸਤੇ ਭਲੀ ਪ੍ਰਕਾਰ ਸੁਚੇਤ ਕਰਕੇ ਭੇਜਿਆ॥੯॥

**ਮੁਕਤਾ ਜਰੇ ਨਿਖੰਗ ਸੁਹਾਯੋ। ਲਿਯੋ ਦਾਸ ਤੇ ਗਰ ਮਹਿਂ ਪਾਯੋ।**
**ਖੜਗ ਪ੍ਰਥਮ ਹੀ ਥੋ ਗਰ ਪਰਜੋ। ਊਪਰ ਦੁਪਟਾ ਐਂਚਨਿ ਕਰਜੋ॥ ੧੦॥**

ਸਾਹਿਬਜ਼ਾਦੇ ਦਾ ਮੋਤੀਆਂ ਨਾਲ ਜੜਿਆ ਭੱਥਾ ਸ਼ੋਭ ਰਿਹਾ ਸੀ, ਸੇਵਕ ਪਾਸੋਂ ਲੈ ਕੇ ਉਸਨੂੰ ਗਲ ਵਿਚ ਪਾ ਲਿਆ। ਤਲਵਾਰ ਪਹਿਲਾਂ ਹੀ ਗਲ ਵਿਚ ਪਈ ਸੀ। ਖਿੱਚ ਕੇ ਲੱਕ ਨਾਲ ਦੁਪੱਟਾ ਕੱਸਿਆ॥੧੦॥

**ਜਰੇ ਜਵਾਹਰ ਜ਼ਾਹਰ ਜੋਤਿ। ਅੰਗ ਬਿਭੂਖਨ ਸ਼ੋਭਾ ਹੋਤਿ।**
**ਕੰਚਨ ਫੂਲ ਸਿਪਰ ਕੌ ਜਰੇ। ਧਰਿ ਸਿਕੰਧ ਪਰ, ਸ਼ੋਭਜੋ ਖਰੇ॥ ੧੧॥**

ਹੀਰੇ ਜਵਾਹਰਾਤ ਨਾਲ ਜੜੇ ਭੂਸ਼ਣ ਜਿਹੜੇ ਸਰੀਰ ਦੇ ਸਾਰੇ ਅੰਗਾਂ ਤੇ ਪਹਿਣੇ ਹੋਏ ਸਨ, ਪ੍ਰਕਾਸ਼ਮਈ ਹੋ ਕੇ ਬਹੁਤ ਸ਼ੋਭਾ ਪਾ ਰਹੇ ਸਨ। ਢਾਲ ਨੂੰ ਸੋਨੇ ਦੇ ਫੁੱਲ ਜੜੇ ਹੋਏ ਸਨ, ਉਸ ਨੂੰ ਮੋਢੇ ਉੱਤੇ ਧਰ ਕੇ ਸ਼ੋਭਨੀਕ ਹੋ ਕੇ ਖੜੇ ਹੋ ਗਏ॥੧੧॥

**ਕਠਨ ਕੁਦੰਡ ਹਾਥ ਮਹਿਂ ਲੈ ਕੈ। ਪਿਤਾ ਗੁਰੂ ਕੋ ਬੰਦਨ ਕੈ ਕੈ।**
**ਨਿਕਸਿ ਵਹਿਰ ਹਯ ਕੋ ਮੰਗਵਾਯੋ। ਕਰਿ ਪ੍ਰਦੱਛਨਾ ਊਪਰ ਆਯੋ॥ ੧੨॥**

ਸਖਤ ਧਨੁੱਖ ਹੱਥ ਵਿਚ ਲੈ ਕੇ ਤੇ ਪਿਤਾ ਗੁਰੂ ਜੀ ਨੂੰ ਬੰਦਨਾ ਕਰਕੇ ਬਾਹਰ ਨਿਕਲ ਕੇ ਘੋੜਾ ਮੰਗਵਾਇਆ ਤੇ ਪ੍ਰਦੱਛਣਾ ਕਰਕੇ ਫਿਰ ਘੋੜੇ ਉਪਰ ਸਵਾਰ ਹੋ ਗਿਆ॥੧੨॥

**ਪਰੀ ਦੁਚੋਬੈਂ ਗਰਜਜੋ ਭਾਰਾ। ਊਚੀ ਧੁਨ ਰਣਜੀਤ ਨਗਾਰਾ।**
**ਗੁਰ ਸੁਤ ਸੰਗ ਖਾਲਸਾ ਚਢਜੋ। ਸ਼ੱਤ੍ਰੂ ਹਤਨ ਪਰ ਚਾਵ ਸੁ ਬਢਜੋ॥ ੧੩॥**

ਜਦ ਰਣਜੀਤ ਨਗਾਰੇ ਨੂੰ ਦੋ ਚੋਬਾਂ ਵੱਜੀਆਂ ਤਾਂ ਉਹ ਬਹੁਤ ਉੱਚੀ ਗੱਜ ਉੱਠਿਆ। ਗੁਰੂ ਪੁੱਤਰ ਦੇ ਨਾਲ ਹੀ ਖਾਲਸਾ ਵੀ ਚੜ੍ਹ ਪਿਆ ਤੇ ਵੈਰੀ ਨੂੰ ਮਾਰਨ ਦਾ ਬੜਾ ਚਾਅ ਵਧਿਆ॥੧੩॥

**ਕਸਿ ਕਸਿ ਤੁਪਕਨਿ ਪਾਇ ਦੁਗੋਰੀ। ਨਿਕਸੇ ਭੀਮਚੰਦ ਜਿਸ ਓਰੀ।**
**ਪੀਛੇ ਉਦੇ ਸਿੰਘ ਸੋਂ ਕਹਜੋ। 'ਜਾਤਿ ਅਜੀਤ ਸਿੰਘ ਰਣ ਚਹਜੋ॥ ੧੪॥**

ਬੰਦੂਕਾਂ ਕੱਸ ਕੱਸ ਕੇ ਉਨ੍ਹਾਂ ਵਿਚ ਦੋ ਦੋ ਗੋਲੀਆਂ ਪਾਈਆਂ ਤੇ ਉਸ ਪਾਸੇ ਨਿਕਲ ਪਏ ਜਿਧਰ ਭੀਮ ਚੰਦ ਦਾ ਡੇਰਾ ਸੀ। ਪਿੱਛੋਂ ਉਦੇ ਸਿੰਘ ਨੂੰ ਕਿਹਾ, ''ਅਜੀਤ ਸਿੰਘ ਬੜੀ ਚਾਹਤ ਨਾਲ ਯੁੱਧ ਕਰਨ ਜਾ ਰਿਹਾ ਹੈ॥੧੪॥

**ਕਰਹੁ ਮੋਰਚਨਿ ਬਹੁ ਤਕਰਾਈ। ਅਸਵਾਰਨਿ ਦਲ ਹ੍ਵੈ ਸਮੁਹਾਈ।**
**ਏਕ ਤਮਾਂਚਾ ਰਣ ਕੋ ਮਾਰਹੁ। ਸ਼ੱਤ੍ਰੂ ਸੈਂਕਰੇ ਹਤਿ ਕਰਿ ਡਾਰਹੁ॥ ੧੫॥**

ਮੋਰਚਿਆਂ ਦੀ ਬਹੁਤ ਤਕੜਾਈ ਕਰੋ ਤੇ ਘੋੜ ਸਵਾਰ ਦਲ ਦੇ ਸਾਹਮਣੇ ਹੋ ਜਾਵੋ। ਰਣਖੇਤਰ ਵਿਚ ਇਕ ਵੱਡਾ ਹੱਲਾ ਮਾਰੋ ਤੇ ਸੈਂਕੜੇ ਵੈਰੀਆਂ ਨੂੰ ਮਾਰ ਦੇਵੋ॥੧੫॥

**ਪੁਨ ਹਟਿ ਆਵਹੁ ਲੈ ਕਰਿ ਫਤੇ। ਹੇਰਹਿਂ ਗਿਰਪਤ ਨਿਜ ਭਟ ਹਤੇ'।**
**ਸੁਨਤਿ ਉਦੈ ਸਿੰਘ ਬੰਦਨ ਕਰੀ। ਦਯਾ ਸਿੰਘ ਰਹਿ ਢਿਗ ਤਿਸ ਘਰੀ॥੧੬॥**

ਫ਼ਤਹਿ ਪ੍ਰਾਪਤ ਕਰਕੇ ਫਿਰ ਵਾਪਸ ਆ ਜਾਵੋ ਤਾਂਕਿ ਪਹਾੜੀ ਰਾਜੇ ਆਪਣੇ ਸੂਰਮਿਆਂ ਨੂੰ ਮਰੇ ਹੋਏ ਵੇਖ ਲੈਣ।'' ਇਹ ਸੁਣ ਕੇ ਉਦੈ ਸਿੰਘ ਨੇ ਬੰਦਨਾ ਕੀਤੀ, ਉਸ ਸਮੇਂ ਦਇਆ ਸਿੰਘ ਅਜੀਤ ਸਿੰਘ ਦੇ ਪਾਸ ਰਹਿ ਗਿਆ॥੧੬॥

ਮੁਹਕਮ ਸਿੰਘ ਆਦਿ ਬਡ ਜੋਧਾ। ਆਲਮ ਸਿੰਘ ਧਰੇ ਬਡ ਕ੍ਰੋਧਾ।
ਬੀਰ ਬਚਿੱਤ੍ਰ ਸਿੰਘ ਬਡ ਬਾਹੂ। ਮਾਨ ਸਿੰਘ ਗਮਨਜੋ ਰਣ ਮਾਂਹੂ॥ ੧੭॥

ਮੁਹਕਮ ਸਿੰਘ ਆਦਿ ਵੱਡੇ ਯੋਧੇ, ਆਲਮ ਸਿੰਘ ਨੇ ਬੜਾ ਕ੍ਰੋਧ ਧਾਰਨ ਕੀਤਾ, ਸੂਰਬੀਰ ਬਚਿੱਤਰ ਸਿੰਘ ਲੰਮੀਆਂ ਬਾਹਾਂ ਵਾਲਾ ਸੀ। ਮਾਨ ਸਿੰਘ ਵੀ ਰਣਖੇਤਰ ਵਿਚ ਚਲੇ ਗਿਆ॥੧੭॥

ਮੱਟੂ ਸੇਵਾ ਸਿੰਘ ਮਝੈਲ। ਦੁਨੀਚੰਦ ਕੇ ਆਯਵ ਗੈਲ।
ਸਭਿ ਅਸਵਾਰ ਹੋਇ ਤਬਿ ਗਏ। ਗੁਰ ਨੰਦਨ ਸੰਗ ਮਿਲਤੇ ਭਏ॥ ੧੮॥

ਮਝੈਲ ਸੇਵਾ ਸਿੰਘ ਮੱਟੂ, ਦੁਨੀ ਚੰਦ ਦੇ ਪਾਸ ਆਇਆ, ਸਾਰੇ ਸਿੰਘ ਘੋੜ ਸਵਾਰ ਹੋ ਕੇ ਗੁਰੂ ਜੀ ਦੇ ਪੁੱਤਰ ਨੂੰ ਆ ਮਿਲੇ॥੧੮॥

ਕਿਸੂ ਕਮਾਨ ਬਾਨ ਧਰਿ ਲੀਨਿ। ਤੋਮਰ ਬਰਛੀ ਸਾਂਗ ਨਵੀਨ।
ਨਿਕਸੇ ਆਨੰਦਪੁਰਿ ਕੋ ਛੋਰਿ। ਗਮਨੇ ਸਿੰਘ ਪੰਚ ਸੈ ਘੋਰ॥ ੧੯॥

ਕਿਸੇ ਨੇ ਕਮਾਨ ਵਿਚ ਤੀਰ ਧਰ ਲਿਆ, ਕਿਸੇ ਨੇ ਨੇਜ਼ਾ, ਬਰਛੀ ਜਾਂ ਨਵਾਂ ਭਾਲਾ ਲੈ ਲਿਆ। ਅਨੰਦਪੁਰ ਨੂੰ ਛੱਡ ਕੇ ਸਾਰੇ ਨਿਕਲ ਪਏ ਤੇ ਪੰਜ ਸੌ ਘੋੜ ਸਵਾਰ ਚਲ ਪਿਆ॥੧੯॥

ਸੁਨਜੋਂ ਪਹਾਰੀ ਬਜਜੋ ਨਗਾਰਾ। ਜ਼ੀਨ ਪਾਇ ਤਜਾਰੀ ਅਸਵਾਰਾ।
ਹੋਤਿ ਮੋਰਚਨਿ ਜੁਦੀ ਲਰਾਈ। ਜਾਨਜੋ ਇਤ ਸੈਨਾ ਕੁਛ ਆਈ॥ ੨੦॥

ਜਦ ਪਹਾੜੀਆਂ ਨੇ ਨਗਾਰਾ ਵੱਜਦਾ ਸੁਣਿਆ ਤਾਂ ਘੋੜਿਆਂ ਤੇ ਕਾਠੀਆਂ ਪਾ ਕੇ ਉਹ ਵੀ ਸਵਾਰ ਹੋ ਗਏ। ਮੋਰਚਿਆਂ ਵਿਚ ਵੱਖਰੀ ਲੜਾਈ ਹੋ ਰਹੀ ਸੀ। ਉਨ੍ਹਾਂ ਨੇ ਇਹ ਜਾਣਿਆ ਏਧਰ ਕੁਝ ਸੈਨਾ ਆਈ ਹੈ॥੨੦॥

ਗਮਨੇ ਗਹੇ ਕਮਾਨ ਤੁਫੰਗ। ਸਮੁਖ ਭਏ ਦ੍ਵੈ ਦਲ ਹਿਤ ਜੰਗ।
ਕਿਤੀ ਥਾਉਂ ਮਚ ਰਹੀ ਲਰਾਈ। ਜ੍ਵਾਲਾਬਮਨੀ ਛੂਟਿ ਸਮੁਦਾਈ॥ ੨੧॥

ਕਮਾਨਾਂ ਅਤੇ ਬੰਦੂਕਾਂ ਫੜ ਕੇ ਚਲੇ ਗਏ, ਦੋਵੇਂ ਦਲ ਇਕ ਦੂਸਰੇ ਦੇ ਸਾਹਮਣੇ ਹੋ ਗਏ। ਕਈਆਂ ਥਾਵਾਂ 'ਤੇ ਲੜਾਈ ਮੱਚ ਰਹੀ ਸੀ, ਬੰਦੂਕਾਂ ਇਕੱਠੀਆਂ ਚਲ ਰਹੀਆਂ ਸਨ॥੨੧॥

ਇਤੈ ਸਿੰਘ ਕਰਿ ਹੇਲਾ ਪਰੇ। ਧਾਇ ਅਚਾਨਕ ਤਿਸ ਦਿਸ਼ਿ ਲਰੇ।
ਮਨਹੁਂ ਚੇਤ ਬਹਿ ਬਾਉ ਬਡੇਰਾ। ਸਿੰਘਨ ਕੋ ਦਲ ਜਲਧਰ ਪ੍ਰੇਰਾ॥ ੨੨॥

ਏਧਰ ਸਿੰਘ ਵੱਡਾ ਹੱਲਾ ਕਰਕੇ ਪੈ ਗਏ, ਅਚਾਨਕ ਹਮਲਾ ਕਰਕੇ ਉਸ ਪਾਸੇ ਆ ਕੇ ਯੁੱਧ ਕੀਤਾ। ਮਾਨੋਂ ਕ੍ਰੋਧ ਰੂਪੀ ਚੇਤ ਦੀ ਹਵਾ ਨੇ ਵਗ ਕੇ ਸਿੰਘਾਂ ਦੇ ਦਲ ਰੂਪੀ ਬੱਦਲਾਂ ਨੂੰ ਪ੍ਰੇਰਿਆ ਹੋਵੇ॥੨੨॥

ਬਰਖਨ ਗੁਲਕਨਿ ਕਰਕਾ ਕੇਰੀ। ਪਰਬਤ ਲਰ ਕ੍ਰਿਖਿਪਾਕ ਘਨੇਰੀ।
ਏਕ ਬਾਰ ਪਰਿ ਕਰੀ ਬਿਨਾਸਨ। ਕਰਕੀ ਤੁਪਕਨਿ, ਬਾਨ ਸਰਾਸਨ॥ ੨੩॥

ਗੋਲੀਆਂ ਦੀ ਵਰਖਾ ਗੜਿਆਂ ਦੀ ਵਰਖਾ ਵਰਗੀ ਸੀ, ਪਹਾੜੀਏ ਬਹੁਤ ਪੱਕੀ ਖੇਤੀ ਵਾਂਗ ਤਬਾਹ ਹੋ ਰਹੇ ਸਨ। ਇਕ ਵਾਰ ਪੈ ਕੇ ਹੀ ਵਿਨਾਸ਼ ਕਰ ਦਿੱਤਾ, ਬੰਦੂਕਾਂ ਕੜ ਕੜ ਕਰਦੀਆਂ ਚਲੀਆਂ ਤੇ ਕਮਾਨਾਂ ਵਿਚ ਤੀਰ ਸਰ ਸਰ ਕਰਦੇ ਨਿਕਲ ਰਹੇ ਸਨ॥੨੩॥

ਫੂਟੇ ਮੁੰਡ ਤੁੰਡ ਬਿਕਰਾਰੇ। ਸ਼੍ਰੋਣਤ ਛੂਟੇ ਮਨਹੁਂ ਪਨਾਰੇ।
ਭੀਮਚੰਦ ਕੋ ਦਲ ਸਮੁਹਾਯੋ। ਦੁੰਦਭਿ ਢੋਲਨਿ ਬ੍ਰਿੰਦ ਬਜਾਯੋ॥ ੨੪॥

ਸਿਰ ਅਤੇ ਮੂੰਹ ਭਿਆਨਕ ਰੂਪ ਵਿਚ ਪਾਟ ਗਏ ਤੇ ਲਹੂ ਇਸ ਤਰ੍ਹਾਂ ਵਗ ਉੱਠਿਆ ਮਾਨੋ ਪਰਨਾਲੇ ਚਲ ਰਹੇ ਸਨ। ਭੀਮ ਚੰਦ ਦਾ ਦਲ ਸਾਹਮਣੇ ਆਇਆ, ਉਨ੍ਹਾਂ ਨੇ ਢੋਲ ਨਗਾਰੇ ਬਹੁਤ ਵਜਾਏ॥੨੪॥

**ਤਜੇ ਅਜੀਤ ਸਿੰਘ ਤਬਿ ਤੀਰ। ਬੀਧੇ ਬੀਰਨਿ ਘਨੇ ਸਰੀਰ।**
**ਸੁਭਟ ਕਿ ਘੋਰਾ ਘੋਰ ਲਗੇ ਸਰ। ਗਿਰਤਿ ਪ੍ਰਿਥੀ ਪਰ ਪ੍ਰਾਨਨ ਪਰਹਰਿ॥੨੫॥**

ਤਦ ਸਾਹਿਬਜ਼ਾਦਾ ਅਜੀਤ ਸਿੰਘ ਨੇ ਤੀਰ ਛੱਡੇ ਤੇ ਬਹੁਤ ਸੂਰਬੀਰਾਂ ਦੇ ਸਰੀਰ ਵਿੰਨ੍ਹ ਦਿੱਤੇ। ਸੂਰਬੀਰ ਹੋਵੇ ਜਾਂ ਘੋੜਾ ਭਿਆਨਕ ਤੀਰ ਜਾ ਕੇ ਜਦ ਵੱਜਦੇ ਸਨ ਤਾਂ ਧਰਤੀ ਉਤੇ ਡਿੱਗ ਕੇ ਪ੍ਰਾਣ ਰਹਿਤ ਹੋ ਜਾਂਦੇ ਸਨ॥੨੫॥

**ਬਹੁ ਚੰਚਲਤਾ ਕਰਹਿੰ ਚਲਾਵਨ। ਭਾਥਾ ਮਹਿੰ ਹਾਥਹਿ ਕਰਿ ਪਾਵਨ।**
**ਸਰ ਨਿਕਾਸਿ ਗੁਨ ਮਹਿੰ ਬਗਰਾਵਨ। ਐਂਚਿ ਕਾਨ ਸਨ ਪਾਨ ਲਗਾਵਨ॥੨੬॥**

ਬੜੀ ਚੰਚਲਤਾ ਨਾਲ ਤੀਰ ਚਲਾਉਂਦੇ ਸਨ, ਬਾਰ-ਬਾਰ ਭੱਥੇ ਵਿਚ ਹੱਥ ਪਾਉਂਦੇ ਸਨ। ਤੀਰ ਕੱਢ ਕੇ ਚਿੱਲੇ ਵਿਚ ਜੋੜਦੇ ਸਨ ਤੇ ਖਿੱਚੇ ਹੋਏ ਹੱਥ ਕੰਨਾਂ ਨੂੰ ਜਾ ਲੱਗਦੇ ਸਨ॥੨੬॥

**ਤਕਿ ਸ਼ੱਤ੍ਰਨਿ ਕੇ ਅੰਗ ਲਗਾਵਨ। ਜਾਨਜੋ ਪਰਹਿ ਨ ਗਨ ਕਿਯ ਘਾਵਨ।**
**ਚੰਚਲ ਬਾਜੀ ਕਰਨਿ ਕੁਦਾਵਨ। ਬਿਚਰਤਿ ਰਿਪੁ ਕੋ ਵਾਰ ਬਚਾਵਨ॥੨੭॥**

ਵੈਰੀ ਦਾ ਨਿਸ਼ਾਨਾ ਬੰਨ੍ਹ ਕੇ ਤੀਰ ਮਾਰਦੇ ਸਨ, ਏਡੀ ਵੱਡੀ ਗਿਣਤੀ ਵਿਚ ਵੈਰੀ ਮਾਰ ਦਿੱਤੇ ਕਿ ਪਤਾ ਨਹੀਂ ਸੀ ਲਗਦਾ ਕਿ ਕਿਸ ਕਿਸ ਨੂੰ ਮਾਰਿਆ। ਚੰਚਲ ਘੋੜੇ ਨੂੰ ਟਪਾਉਂਦੇ ਸਨ ਤੇ ਏਧਰ ਓਧਰ ਫਿਰ ਕੇ ਵੈਰੀ ਦਾ ਵਾਰ ਬਚਾਉਂਦੇ ਸਨ॥੨੭॥

*ਨਰਾਜ ਛੰਦ-* **ਅਜੀਤ ਸਿੰਘ ਜੀਤ ਚਾਹਿ ਤੀਰ ਕੋ ਪ੍ਰਹਾਰਤੇ।**
**ਤੁਫੰਗ ਏਕ ਸੰਗ ਸਿੰਘ ਸੂਰਮੇ ਸੰਘਾਰਤੇ।**
**ਮਰੀ ਪਹਾਰ ਬਾਹਿਨੀ ਬਿਸਾਲ ਸਾਮੁਹਾਇ ਕੈ।**
**ਸੁ ਏਕ ਬਾਰ ਗੋਰੀਯਾਂ ਅਨੇਕ ਹੀ ਚਲਾਇਕੈ॥ ੨੮॥**

ਸਾਹਿਬਜ਼ਾਦਾ ਅਜੀਤ ਸਿੰਘ ਜਿੱਤ ਚਾਹੁੰਦੇ ਹੋਏ ਤੀਰਾਂ ਦੇ ਵਾਰ ਕਰ ਰਹੇ ਸਨ। ਇਕ ਇਕ ਬੰਦੂਕ ਨਾਲ ਸਿੰਘ ਸੂਰਮੇ ਵਾਰ ਕਰ ਰਹੇ ਸਨ। ਪਹਾੜੀ ਸੈਨਾ ਸਾਹਮਣੇ ਹੋ ਕੇ ਬਹੁਤ ਮਾਰੀ। ਫਿਰ ਵੈਰੀ ਨੇ ਇਕ ਵਾਰ ਵਿਚ ਹੀ ਅਨੇਕਾਂ ਗੋਲੀਆਂ ਚਲਾ ਦਿੱਤੀਆਂ॥੨੮॥

**ਚਲੀ ਸੁ ਬੇਗ ਸ਼ੂੰਕਤੀ ਲਗੀ ਤੁਰੰਗ ਆਇਕੈ।**
**ਗਿਰਜੋ ਸੁ ਜੰਗ ਖੇਤ ਮੈਂ ਸੁ ਦੋਇ ਘਾਵ ਖਾਇਕੈ।**
**ਅਜੀਤ ਸਿੰਘ ਛੋਰਿ, ਅੰਗ ਆਪਨੇ ਬਚਾਇਕੈ।**
**ਖਰੋ ਚਰੰਨ ਭਾਰ ਫੇਰ ਬਾਨ ਕੋ ਚਲਾਇਕੈ॥ ੨੯॥**

ਬੜੀ ਤੇਜ਼ੀ ਨਾਲ ਸ਼ੂਕਦੀ ਹੋਈ ਇਕ ਗੋਲੀ ਸਾਹਿਬਜ਼ਾਦੇ ਦੇ ਘੋੜੇ ਨੂੰ ਆ ਲੱਗੀ। ਘੋੜਾ ਜ਼ਖ਼ਮੀ ਹੋ ਕੇ ਰਣਖੇਤਰ ਵਿਚ ਡਿੱਗ ਪਿਆ। ਸਾਹਿਬਜ਼ਾਦੇ ਨੇ ਘੋੜੇ ਨੂੰ ਛੱਡ ਕੇ ਆਪਣੇ ਅੰਗਾਂ ਨੂੰ ਬਚਾਇਆ। ਫਿਰ ਤੀਰ ਕਮਾਨ ਚਲਾ ਕੇ ਆਪਣੇ ਪੈਰਾਂ ਤੇ ਖੜੇ ਹੋ ਗਏ॥੨੯॥

**ਪਹੂਚਿ ਕੈ ਸੁ ਦਾਸ ਆਇ ਬਾਜ ਔਰ ਦੀਨਿਓਂ।**
**ਕਰੀ ਸ਼ਿਤਾਬ ਦੌਰਿਕੈ ਰਕਾਬ ਪਾਇ ਲੀਨਿਓਂ।**

ਅਰੋਹਿ ਤਾਤਕਾਲ ਹੀ ਚਲਾਕ ਕੋ ਚਲਾਇਕੈ।
ਪ੍ਰਹਾਰ ਬਾਨ ਫੇਰ ਤਾਕਿ ਤਾਕਿ ਸ਼ੱਤ੍ਰ ਘਾਇਕੈ ॥ ੩੦॥

ਸੇਵਕ ਨੇ ਪਹੁੰਚ ਕੇ ਫਿਰ ਇਕ ਹੋਰ ਘੋੜਾ ਦਿੱਤਾ। ਸਾਹਿਬਜ਼ਾਦੇ ਨੇ ਛੇਤੀ ਹੀ ਦੌੜ ਕੇ ਰਕਾਬ ਵਿਚ ਆਪਣਾ ਪੈਰ ਧਰਿਆ। ਉਹ ਤੁਰਤ ਘੋੜੇ 'ਤੇ ਸਵਾਰ ਹੋ ਗਏ ਤੇ ਚਲਾਕ ਘੋੜੇ ਨੂੰ ਏਧਰ ਓਧਰ ਚਲਾਇਆ। ਫਿਰ ਤੀਰ ਚਲਾ ਚਲਾ ਕੇ ਅਤੇ ਨਿਸ਼ਾਨਾ ਬੰਨ੍ਹ ਬੰਨ੍ਹ ਕੇ ਵੈਰੀ ਨੂੰ ਮਾਰਦੇ ਸਨ॥੩੦॥

ਸਮੂਹ ਸਿੰਘ ਅੱਗ੍ਰ ਹ੍ਵੈ ਤੁਫੰਗ ਸੰਗ ਭੰਗਿ ਕੈ।
ਰਖੇ ਟਿਕਾਇ ਥਾਇ ਹੀ ਵਧੇ ਨ ਸ਼ੱਤ੍ਰ ਜੰਗ ਕੈ।
ਨਿਸ਼ਾਨ ਮਾਨ ਸਿੰਘ ਲੈ ਦਯੋ ਸੁ ਚੀਰ ਛੋਰਿ ਕੈ।
ਤ੍ਰਪਾਇ ਕੈ ਤੁਰੰਗ ਕੋ ਚਹੁੰਤਿ ਹੇਲ ਦੌਰਿਕੈ॥ ੩੧॥

ਸਾਰੇ ਸਿੰਘਾਂ ਨੇ ਅੱਗੇ ਹੋ ਕੇ ਬੰਦੂਕਾਂ ਨਾਲ ਮਾਰ ਕੇ, ਪਹਾੜੀਆਂ ਨੂੰ ਉਥੇ ਹੀ ਟਿਕਾ ਰੱਖਿਆ ਤੇ ਅੱਗੇ ਨਾ ਵਧਣ ਦਿੱਤਾ। ਮਾਨ ਸਿੰਘ ਨੇ ਨਿਸ਼ਾਨ ਸਾਹਿਬ ਦੇ ਫਰੇਰੇ ਖੋਲ੍ਹ ਦਿੱਤੇ। ਘੋੜੇ ਨੂੰ ਕੁਦਵਾ ਕੇ ਦੌੜ ਕੇ ਹੱਲਾ ਕਰਨਾ ਚਾਹੁੰਦਾ ਹੈ॥੩੧॥

ਪੁਕਾਰ ਮਾਰ ਮਾਰ ਕੋ ਪਰੇ ਸੁ ਏਕ ਬਾਰ ਹੀ।
ਬਜਾਇ ਜੰਗ ਜੀਤ ਕੋ ਨਿਨਾਦ ਕੈ ਉਚਾਰ ਹੀ।
ਕਰੰਤਿ ਰੇਲ ਪੇਲ ਕੋ ਪ੍ਰਵੇਸ਼ ਹੋਇ ਸੂਰਮੇਂ।
ਤੁਫੰਗ ਤੀਰ ਮਾਰਿ ਕੈ ਮਿਲਾਇ ਬੀਰ ਧੂਰ ਮੇਂ॥ ੩੨॥

'ਮਾਰ ਲਵੋ ਮਾਰ ਲਵੋ' ਪੁਕਾਰ ਕੇ ਇਕੇ ਵਾਰ ਹੀ ਪੈ ਗਏ। ਜੰਗ ਜਿੱਤਣ ਵਾਸਤੇ ਨਗਾਰੇ ਵਜਾਏ ਤੇ ਨਿਨਾਦ ਸ਼ਬਦ ਦਾ ਉਚਾਰਨ ਕੀਤਾ। ਵੈਰੀਆਂ ਨੂੰ ਰੇਲ ਪੇਲ ਕਰਦੇ ਡੇਗਦੇ ਹੋਏ, ਸੂਰਮੇ ਵੈਰੀਆਂ ਦੇ ਵਿਚ ਪ੍ਰਵੇਸ਼ ਕਰ ਗਏ ਤੇ ਗੋਲੀਆਂ ਅਤੇ ਤੀਰ ਮਾਰ ਮਾਰ ਕੇ ਵੈਰੀਆਂ ਨੂੰ ਧੂੜ ਵਿਚ ਮਿਲਾ ਦਿੱਤਾ॥੩੨॥

ਕ੍ਰਿਪਾਨ ਖੈਂਚਿ ਮਜਾਨ ਤੇ ਕੜਾਕੜੀ ਮਚਾਇਕੈ।
ਬਿਹੰਡ ਰੁੰਡ ਮੁੰਡ ਤੁੰਡ ਪੰਡੁ ਤੇ ਪਲਾਇਕੈ।
ਪ੍ਰਚੰਡ ਹੀ ਘਮੰਡ ਪਾਇ ਦੰਡ ਦੂਤ ਧਾਇਕੈ।
ਕਟੰਤਿ ਕੰਠ ਕੰਧ ਬਾਹੁਦੰਡ ਕੋ ਰਿਸਾਇਕੈ॥ ੩੩॥

ਮਿਆਨਾਂ ਵਿਚੋਂ ਤਲਵਾਰਾਂ ਖਿੱਚ ਕੇ ਕੜਾਕੜੀ ਮਚਾ ਦਿੱਤੀ, ਕਿਸੇ ਵੈਰੀ ਦਾ ਸਿਰ ਕੱਟਿਆ ਗਿਆ, ਕਿਸੇ ਦਾ ਮੂੰਹ ਕੱਟਿਆ ਗਿਆ, ਕਿਸੇ ਦਾ ਮੋਢਾ ਕੱਟਿਆ ਗਿਆ, ਕਈ ਮੂੰਹ ਪੀਲੇ ਕਰਕੇ ਭੱਜ ਜਾਂਦੇ ਸਨ। ਵੈਰੀਆਂ ਨੂੰ ਭੱਜ ਕੇ ਦੰਡ ਦਿੱਤਾ ਤੇ ਗੁੱਸੇ ਵਿਚ ਆ ਕੇ ਉਨ੍ਹਾਂ ਦੇ ਗਲ, ਮੋਢੇ ਤੇ ਬਾਹਾਂ ਕੱਟ ਦਿੱਤੀਆਂ॥੩੩॥

ਬਿਲੋਕਿ ਬੀਰ ਖਾਲਸਾ ਕ੍ਰਿਪਾਨ ਕੋ ਘਮੰਡ ਕੈ।
ਪਰੇ ਸੁ ਏਕ ਬਾਰ ਹੀ ਅਨੇਕਹੂੰ ਬਿਹੰਡ ਕੈ।
ਪ੍ਰਚੰਡ ਓਜ ਕੀਨਿ, ਤੁੰਡ ਮੋਰਿ ਕੈ ਰਿਪੂਨਿਓ।
ਪਲਾਇ ਕੰਡ, ਦੇਖਿ ਬੀਰ ਧੀਰਜੰ ਕਿਸੂਨਯੋ॥ ੩੪॥

ਸੂਰਬੀਰ ਖਾਲਸੇ ਦੇ ਕਿਰਪਾਨ ਦੇ ਘੁਮੰਡ ਨੂੰ ਵੇਖ ਕੇ, ਜਿਨ੍ਹਾਂ ਨੇ ਇਕ ਵਾਰ ਪੈ ਕੇ ਅਨੇਕਾਂ ਦਾ ਨਾਸ਼ ਕਰ ਦਿੱਤਾ ਹੈ।

ਜਿਨ੍ਹਾਂ ਨੇ ਜ਼ਬਰਦਸਤ ਜ਼ੋਰ ਪਾਇਆ ਹੈ ਤੇ ਵੈਰੀਆਂ ਦੇ ਮੂੰਹ ਮੋੜ ਦਿੱਤੇ ਹਨ, ਤਾਂ ਵੈਰੀ ਮੂੰਹ ਮੋੜ ਕੇ ਭੱਜ ਉਠੇ ਤੇ ਕਿਸੇ ਨੇ ਵੀ ਧੀਰਜ ਧਾਰਨ ਨਾ ਕੀਤਾ॥੩੪॥

ਨਿਹਾਰਤੇ ਨ ਮੋਰਿ ਨੈਨ ਤ੍ਰਾਸ ਕੈ ਬਿਸਾਲ ਤੇ।
ਬਚੇ ਰਹੇ ਪਲਾਇ ਜੇ, ਅਰੇ ਸੁ ਮੇਲ ਕਾਲ ਤੇ।
ਹੁਤੋ ਸੁ ਦੂਰ ਕੇਸਰੀ ਬਿਲੋਕਿ ਸੂਰ ਭਾਜਿਤੇ।
ਲਏ ਸਮੂਹ ਸੂਰਮੇ ਮਿਲੇ ਸੁ ਸਿੰਘ ਗਾਜਤੇ॥ ੩੫॥

ਏਨੇ ਡਰੇ ਹੋਏ ਸਨ ਕਿ ਪਿੱਛੇ ਮੁੜ ਕੇ ਨਹੀਂ ਵੇਖਦੇ ਸਨ। ਜਿਹੜੇ ਭੱਜ ਗਏ ਉਹ ਬਚੇ ਰਹੇ, ਜਿਹੜੇ ਅੜੇ ਉਹ ਮੌਤ ਨਾਲ ਮਿਲਾ ਦਿੱਤੇ। ਕੇਸਰੀ ਚੰਦ ਨੇ ਆਪਣੇ ਸੂਰਮਿਆਂ ਨੂੰ ਦੂਰ ਤੋਂ ਭੱਜਦੇ ਵੇਖਿਆ, ਉਸ ਨੇ ਆਪਣੇ ਸਾਰੇ ਸੂਰਮੇ ਲਏ ਤੇ ਗੱਜਦੇ ਹੋਇਆਂ ਸਿੰਘਾਂ ਨੂੰ ਆ ਮਿਲਿਆ॥੩੫॥

ਕੁਦੰਡ ਐਚਿ ਐਚਿ ਕੈ ਪ੍ਰਹਾਰ ਬਾਨ ਕਾਲ ਕੋ।
ਅਰਜੋ ਸੁ ਅੱਗ੍ਰ ਆਇਕੈ ਹਜ਼ਾਰ ਜੋਧ ਨਾਲ ਕੋ।
ਜਥਾ ਪ੍ਰਵਾਹ ਜਾਵਤੋ ਗਿਰੀਨ ਤੇ ਸਥੀਤ ਹ੍ਵੈ।
ਤਥਾ ਥਿਰੰਤਿ ਖਾਲਸਾ ਚਹੰਤਿ ਚੀਤ ਜੀਤ ਹ੍ਵੈ॥ ੩੬॥

ਉਹ ਧਨੁੱਖ ਖਿੱਚ ਖਿੱਚ ਕੇ ਮਾਰੂ ਤੀਰ ਮਾਰਦਾ ਹੈ, ਉਹ ਹਜ਼ਾਰ ਯੋਧੇ ਨਾਲ ਲੈ ਕੇ ਅੱਗੇ ਆ ਕੇ ਅੜ ਗਿਆ, ਜਿਵੇਂ ਪਾਣੀ ਦਾ ਵਗਦਾ ਪ੍ਰਵਾਹ ਅੱਗੇ ਪਹਾੜ ਆਉਣ ਕਰਕੇ ਰੁਕ ਜਾਵੇ, ਇਸ ਤਰ੍ਹਾਂ ਅੱਗੇ ਖਾਲਸਾ ਪਹਾੜ ਵਾਂਗ ਅੜਿਆ ਸੀ ਜਿਹੜਾ ਆਪਣੀ ਜਿੱਤ ਚਾਹੁੰਦਾ ਸੀ॥੩੬॥

ਰਿਪੂਨਿ ਕਾਟਿ ਸੈਂਕਰੇ ਸਰੀਰ ਘਾਇ ਖਾਇਕੈ।
ਮੁਰੇ ਬਹੋਰ ਬੀਰ ਸਿੰਘ ਸ੍ਰੀ ਫਤੇ ਸੁ ਪਾਇਕੈ।
ਸਨੇ ਸਨੇ ਹਟੰਤਿ ਘਾਇਲਾਨ ਕੋ ਸੰਭਾਰਕੈ।
ਖਿਰੇ ਸਥਾਨ ਆਪਨੇ ਸਮੂਹ ਧੀਰ ਧਾਰਿਕੈ॥ ੩੭॥

ਆਪਣੇ ਸਰੀਰਾਂ ਉੱਤੇ ਜ਼ਖ਼ਮ ਸਹਿ ਕੇ ਹਜ਼ਾਰਾਂ ਵੈਰੀਆਂ ਨੂੰ ਮਾਰਿਆ। ਸੂਰਬੀਰ ਸਿੰਘ ਫਿਰ ਫਤਹਿ ਪਾ ਕੇ ਮੁੜ ਪਏ, ਜ਼ਖ਼ਮੀਆਂ ਨੂੰ ਸੰਭਾਲ ਕੇ ਹੌਲੀ-ਹੌਲੀ ਪਿੱਛੇ ਹਟਦੇ ਸਨ ਤੇ ਸਾਰੇ ਫਿਰ ਆਪਣੇ ਸਥਾਨ ਤੇ ਆ ਕੇ ਧੀਰਜ ਧਾਰ ਕੇ ਖਲੋ ਗਏ॥੩੭॥

ਤੁਫੰਗ ਸੰਗ ਅੰਗ ਬਾਹੁ ਭੰਗਿ ਕੈ ਬਿਸਾਲ ਹੀ।
ਕਈ ਹਜ਼ਾਰ ਓਰੜੇ ਅਨੇਕ ਹੇਲ ਘਾਲ ਹੀ।
ਖਰੇ ਕਰੇ ਸੁ ਦੂਰ ਹੀ ਪ੍ਰਹਾਰ ਗੋਰਿਯਾਂਨ ਕੋ।
ਸਮੀਪ ਹੋਇ ਪਾਇਂ ਨਾ' ਪ੍ਰਹਾਰਯੇ ਪ੍ਰਹਾਨਿ ਕੋ॥ ੩੮॥

ਬੰਦੂਕਾਂ ਦੇ ਨਾਲ ਬਹੁਤ ਅੰਗ ਤੇ ਬਾਹਾਂ ਵਿਸ਼ਾਲ ਨਸ਼ਟ ਕੀਤੀਆਂ। ਕਈ ਹਜ਼ਾਰ ਪਹਾੜੀਏ ਅਨੇਕਾਂ ਹੱਲੇ ਕਰਦੇ ਖਾਲਸੇ ਵਲ ਆ ਗਏ, ਪਰ ਗੋਲੀਆਂ ਚਲਾ ਕੇ ਉਨ੍ਹਾਂ ਨੂੰ ਦੂਰ ਹੀ ਰੱਖਿਆ, ਨੇੜੇ ਨਾ ਆਉਣ ਦਿੱਤਾ। ਪਹਾੜੀਏ ਨੇੜੇ ਨਹੀਂ ਢੁਕ ਸਕਦੇ ਸਨ, ਸਿੰਘ ਮਾਰਨ ਵਾਲਿਆਂ ਨੂੰ ਮਾਰਦੇ ਹਨ॥੩੮॥

ਮਚ੍ਯੋ ਸੁ ਜੁੱਧ ਕ੍ਰੁੱਧ ਕੈ ਤੁਫੰਗ ਸੰਗ ਘਾਇਹੀ।
ਮਰੇ ਪਰੇ ਅਨੇਕ ਹੀ ਲਹੂ ਪ੍ਰਵਾਹ ਜਾਇਹੀ।
ਸੁ ਭੂਤ ਪ੍ਰੇਤ ਜੋਗਨੀ ਸ਼੍ਰਿੰਗਾਲ ਮਾਸ ਖਾਵਤੇ।
ਪੁਕਾਰ ਕਾਂਕ ਕੰਕਰੀ ਕਰਾਲ ਹੀ ਸੁਨਾਵਤੇ॥ ੩੯॥

ਬੜਾ ਕ੍ਰੋਧਮਈ ਯੁੱਧ ਮੱਚ ਉਠਿਆ, ਬੰਦੂਕਾਂ ਦੇ ਨਾਲ ਇਕ ਦੂਸਰੇ ਨੂੰ ਘਾਇਲ ਕਰਦੇ ਸਨ। ਅਨੇਕ ਮਰੇ ਪਏ ਸਨ ਤੇ ਲਹੂ ਦੇ ਪ੍ਰਵਾਹ ਚਲ ਰਹੇ ਸਨ। ਭੂਤ ਪ੍ਰੇਤ, ਜੋਗਨੀਆਂ ਅਤੇ ਗਿੱਦੜ ਮਾਸ ਖਾ ਰਹੇ ਸਨ, ਕਾਂ ਅਤੇ ਇੱਲਾਂ ਵਿਕਰਾਲ ਰੂਪ ਵਿਚ ਉੱਚੀ-ਉੱਚੀ ਬੋਲ ਕੇ ਸੁਣਾ ਰਹੇ ਸਨ॥੩੯॥

ਤੁਰੰਗ ਅੰਗ ਭੰਗਤੇ ਕਿਤੇਕ ਛੂਛ ਡੋਲਿਤੇ।
ਕਟੇ ਸਰੀਰ ਹਾਥ ਪਾਇ ਕੋਇ ਦੀਨ ਬੋਲਤੇ।
ਬਿਹਾਲ ਹ੍ਵੈ ਬਿਸਾਲ ਹੀ ਕਰਾਲ ਬੀਚ ਖੇਤ ਕੇ।
ਕਰਾਹਤੇ ਪੁਕਾਰਤੇ ਮਰੰਤਿ ਸ੍ਵਾਮਿ ਹੇਤੁ ਕੇ॥ ੪੦॥

ਘੋੜਿਆਂ ਦੇ ਅੰਗਾਂ ਨੂੰ ਨਾਸ਼ ਕਰ ਦਿੰਦੇ ਸਨ ਤੇ ਕਈ ਘੋੜੇ ਖਾਲੀ ਹੀ ਡੋਲਦੇ ਫਿਰਦੇ ਸਨ। ਕਈਆਂ ਦੇ ਸਰੀਰਾਂ ਦੇ ਹੱਥ ਪੈਰ ਕੱਟੇ ਸਨ, ਕਈ ਦੀਨ ਹੋ ਕੇ ਬੋਲਦੇ ਸਨ। ਬਹੁਤ ਯੋਧੇ ਬਿਹਾਲ ਹੋਏ ਵਿਕਰਾਲ ਰੂਪ ਵਿਚ ਰਣਖੇਤਰ ਵਿਚ ਹੀ ਪਏ ਸਨ। ਉਹ ਕਰਾਹੁੰਦੇ ਸਨ, ਪੁਕਾਰਦੇ ਸਨ ਤੇ ਆਪਣੇ ਸਵਾਮੀ ਵਾਸਤੇ ਮਰ ਰਹੇ ਸਨ॥੪੦॥

ਲਰੰਤਿ ਏਵ ਰੀਤ ਸੌਂ ਪ੍ਰਕਾਸ਼ ਮੰਦ ਹੋਇਓ।
ਪ੍ਰਗੋਪ ਮਾਰਤੰਡ ਭਾ, ਭਯਾਨ ਸੰਝ ਸੋਇਓ।
ਫਿਰੰਤਿ ਰੁੱਦ੍ਰ ਰੁੱਦ੍ਰ ਬੇਖ ਸੰਗ ਲੇ ਗਣਾਨਿ ਕੋ।
ਟਿਕੇ ਸਮੂਹ ਸੂਰਮੇ ਸਥਾਨ ਮੋਰਚਾਨ ਕੋ॥ ੪੧॥

ਇਸ ਤਰ੍ਹਾਂ ਲੜਦਿਆਂ ਹੀ ਪ੍ਰਕਾਸ਼ ਘਟ ਗਿਆ, ਸੂਰਜ ਛੁਪ ਗਿਆ ਤੇ ਭਿਆਨਕ ਸੰਝ ਹੋ ਆਈ। ਰੁੱਦ੍ਰ ਆਪਣੇ ਬਹੁਤ ਗਣ ਨਾਲ ਲੈ ਕੇ ਭਿਆਨਕ ਰੂਪ ਵਿਚ ਫਿਰ ਰਿਹਾ ਸੀ। ਸਾਰੇ ਸੂਰਬੀਰ ਆਪਣੇ ਮੋਰਚਿਆਂ ਵਾਲੇ ਥਾਵਾਂ ਤੇ ਬੈਠੇ ਸਨ॥੪੧॥

ਫਿਰੇ ਸੁ ਆਪ ਆਪ ਕੋ ਸੰਭਾਲ ਘਾਇਲਾਨ ਕੋ।
ਬਿਲੋਕਿ ਭੀਮਚੰਦ ਬ੍ਰਿੰਦ ਬੀਰ ਮ੍ਰਿਤਕਾਨ ਕੋ।
ਸਚਿੰਤ ਸ਼ੋਕ ਧਾਰਤੋ ਕਹੈ ਨ ਕਾਂਹੁ ਪਾਸ ਹੀ।
ਲਰੈਂ ਜੁ ਏਵ ਨੀਤ ਹੀ ਨ ਜੀਤ ਹੋਤਿ ਆਸ ਹੀ॥ ੪੨॥

ਭੀਮ ਚੰਦ ਆਪ ਫਿਰ ਕੇ ਜ਼ਖ਼ਮੀਆਂ ਨੂੰ ਸੰਭਾਲ ਰਿਹਾ ਸੀ। ਭੀਮ ਚੰਦ ਨੇ ਬਹੁਤ ਮਾਰੇ ਗਿਆਂ ਨੂੰ ਵੇਖ ਕੇ ਬਹੁਤ ਦੁਖ ਧਾਰਨ ਕੀਤਾ ਪਰ ਕਿਸੇ ਪਾਸ ਕੁਝ ਕਹਿੰਦਾ ਨਹੀਂ ਸੀ। ਜੇ ਇਸ ਨੀਤੀ ਨਾਲ ਹੀ ਲੜਦੇ ਰਹੇ ਤਾਂ ਜਿੱਤਣ ਦੀ ਕੋਈ ਆਸ ਨਹੀਂ ਸੀ॥੪੨॥

ਕਰੇ ਇਕੱਤ੍ਰ ਆਨਿਕੈ ਅੰਬਾਰ ਦੀਹ ਲਾਗਿਓ।
ਮੰਗਾਇ ਕਾਸ਼ਟਾਨ ਤਾਤਕਾਲ ਦੀਨ ਦਾਗਿਓ।

**ਬਿਸ਼ਾਲ ਸ਼ੋਕ ਧਾਰਿ ਕੈ ਸਚਿੰਤ ਰਾਤ ਹੋਇ ਕੈ।**
**ਕਛੂਕ ਖਾਨ ਪਾਨ ਕੈ ਰਹਜੋ ਪ੍ਰਯੰਕ ਸੋਇ ਕੈ॥ ੪੩॥**

ਲੋਥਾਂ ਦੇ ਅੰਬਾਰ ਇਕੱਠੇ ਕੀਤੇ ਤੇ ਵੱਡਾ ਢੇਰ ਲੱਗ ਗਿਆ ਤੇ ਲੱਕੜੀਆਂ ਮੰਗਵਾ ਕੇ ਤੁਰਤ ਉਨ੍ਹਾਂ ਲੋਥਾਂ ਦਾ ਸਸਕਾਰ ਕਰ ਦਿੱਤਾ। ਵੱਡਾ ਦੁੱਖ ਧਾਰ ਕੇ ਜਾਂ ਚਿੰਤ ਸਹਿਤ ਹੋ ਕੇ ਤੇ ਕੁਝ ਖਾ ਪੀ ਕੇ ਪਲੰਘ ਤੇ ਸੌਂ ਗਿਆ॥੪੩॥

*ਚੌਥੀ ਰੁੱਤ ਦਾ ਅਠਾਰ੍ਹਵਾਂ ਅਧਿਆਇ ਸਮਾਪਤ ਹੋਇਆ॥੧੮॥*

## *ਅਧਿਆਇ ਉਨ੍ਹੀਂਵਾਂ*

### *ਜੰਗ ਜਾਰੀ*

*ਦੋਹਰਾ-* **ਸ੍ਰੀ ਅਜੀਤ ਸਿੰਘ ਜੀਤ ਲੇ ਘਾਯਲ ਸਕਲ ਸੰਭਾਲਿ।**
**ਪਿਤ ਸਮੀਪ ਆਵਤਿ ਭਏ ਭਨਜੋਂ ਜੰਗ ਅਹਿਵਾਲ॥ ੧॥**

ਸ੍ਰੀ ਅਜੀਤ ਸਿੰਘ ਨੇ ਜਿੱਤ ਪ੍ਰਾਪਤ ਕਰਕੇ ਸਾਰੇ ਜ਼ਖ਼ਮੀਆਂ ਨੂੰ ਸੰਭਾਲ ਲਿਆ ਤੇ ਫਿਰ ਪਿਤਾ ਜੀ ਪਾਸ ਆ ਗਿਆ ਤੇ ਜੰਗ ਦਾ ਸਾਰਾ ਹਾਲ ਦੱਸਿਆ॥੧॥

*ਚੌਪਈ-* **ਉਦੇ ਸਿੰਘ ਆਲਮ ਸਿੰਘ ਦੋਊ। ਕੁਛਕ ਘਾਇ ਧੈ ਕੇ ਤਨ ਸੋਊ।**
**ਅਪਰ ਸਿੰਘ ਕੇਤਿਕ ਮਰਿ ਗਏ। ਸੁਰਪਰਿ ਬਸੇ ਭੋਗ ਸੁਖ ਲਏ॥ ੨॥**

ਉਦੇ ਸਿੰਘ ਅਤੇ ਆਲਮ ਸਿੰਘ ਦੇ ਸਰੀਰਾਂ ਨੂੰ ਕੁਝ ਜ਼ਖ਼ਮ ਲੱਗੇ। ਹੋਰ ਕਈ ਸਿੰਘ ਮਰ ਗਏ, ਉਹ ਜਾ ਕੇ ਸਵਰਗਾਂ ਵਿਚ ਵਸ ਗਏ ਤੇ ਉਥੇ ਜਾ ਕੇ ਸੁਖ ਭੋਗਿਆ॥੨॥

**ਪਹੁੰਚੇ ਗੁਰ ਸੁਤ ਸੰਗ ਹਜ਼ੂਰ। ਸ਼ੌਨਤ ਲਿਪਤ ਭਯੇ ਪਟ ਸੂਰ।**
**ਆਲਮ ਸਿੰਘ ਭਨਜੋਂ ਅਹਿਵਾਲਾ। 'ਪ੍ਰਭੁ ਜੀ ! ਸੰਘਰ ਭਯੋ ਬਿਸਾਲਾ॥੩॥**

ਜਦ ਉਹ ਗੁਰੂ ਜੀ ਪਾਸ ਪਹੁੰਚੇ ਤਾਂ ਉਨ੍ਹਾਂ ਦਾ ਪੁੱਤਰ ਅਜੀਤ ਸਿੰਘ ਵੀ ਉਨ੍ਹਾਂ ਦੇ ਪਾਸ ਬੈਠਾ ਸੀ। ਆਲਮ ਸਿੰਘ ਨੇ ਸਾਰਾ ਹਾਲ ਸੁਣਾਇਆ, "ਹੇ ਪ੍ਰਭੂ ਜੀ ! ਵੱਡਾ ਸੰਘਰਸ਼ ਹੋਇਆ ਹੈ॥੩॥

**ਸ੍ਰੀ ਅਜੀਤ ਸਿੰਘ ਕਰਜੋ ਘਮੰਡ। ਬਾਨ ਪ੍ਰਚੰਡ ਸੁ ਤੂਰਨ ਛੰਡਿ।**
**ਬਿਚਰਤਿ ਸ਼ੱਤ੍ਰਨਿ ਮਹਿਂ ਧਰਿ ਧੀਰਜ। ਹਤੇ ਬਹੁਤ ਕਰਿ ਕਰਿ ਨਿਜ ਬੀਰਜ॥੪॥**

ਸ੍ਰੀ ਅਜੀਤ ਸਿੰਘ ਨੇ ਘਮਸਾਣ ਵਾਲਾ ਜੰਗ ਕੀਤਾ ਹੈ, ਪ੍ਰਚੰਡ ਬਾਣਾਂ ਨੂੰ ਉਹ ਛੇਤੀ ਛੇਤੀ ਚਲਾ ਕੇ ਛੱਡਦੇ ਸਨ ਤੇ ਵੈਰੀਆਂ ਵਿਚ ਧੀਰਜ ਧਾਰ ਕੇ ਫਿਰਦੇ ਸਨ ਤੇ ਇਨ੍ਹਾਂ ਨੇ ਆਪਣਾ ਬਲ ਲਾ ਲਾ ਕੇ ਬਹੁਤ ਵੈਰੀਆਂ ਨੂੰ ਮਾਰਿਆ ਹੈ॥੪॥

**ਲਗੀ ਤੁਫੰਗ ਤੁਰੰਗਮ ਗਿਰਜੋ। ਉਤਰਜੋ ਹੁਇ ਸੁਚੇਤ ਤਰ ਖਰਜੋ।**
**ਪਹੁੰਚਿ ਦਾਸ ਨੇ ਦੂਸਰ ਦੀਨਿ। ਭਏ ਅਰੋਹਨ ਜੁੱਧ ਪ੍ਰਬੀਨ॥ ੫॥**

ਗੋਲ਼ੀ ਲੱਗਣ ਨਾਲ ਘੋੜਾ ਡਿੱਗ ਪਿਆ, ਘੋੜੇ ਤੋਂ ਉਤਰ ਕੇ ਸੁਚੇਤ ਹੋ ਕੇ ਖਲੋ ਗਏ। ਸੇਵਕ ਨੇ ਪਾਸ ਪਹੁੰਚ ਕੇ ਦੂਸਰਾ ਘੋੜਾ ਦੇ ਦਿੱਤਾ, ਦੂਸਰੇ ਘੋੜੇ ਉੱਤੇ ਸਵਾਰ ਹੋ ਗਏ ਇਸ ਤਰ੍ਹਾਂ ਯੁੱਧ ਕਰਨ ਵਿਚ ਚਤੁਰ ਹਨ॥੫॥

ਤੁਮ ਪ੍ਰਤਾਪ ਬਲ ਤੇ ਬਹੁ ਸਿੰਘ। ਘਨੇ ਮਾਰਿ ਮ੍ਰਿਗ ਰਿਪੁ ਬਨ ਸਿੰਘ।
ਘਾਇਲ ਆਜ ਭਯੇ ਬਹੁਤੇਰੇ। ਖੜਗ ਪ੍ਰਹਾਰ ਪ੍ਰਹਾਰ ਘਨੇਰੇ॥ ੬॥

ਤੁਹਾਡੇ ਪ੍ਰਤਾਪ ਅਤੇ ਸ਼ਕਤੀ ਕਰਕੇ ਬਹੁਤ ਸਿੰਘਾਂ ਨੇ, ਜੰਗਲੀ ਸ਼ੇਰ ਵਾਂਗ ਵੈਰੀ ਰੂਪੀ ਹਿਰਨ ਬਹੁਤ ਮਾਰੇ ਹਨ। ਅੱਜ ਬਹੁਤ ਘਾਇਲ ਹੋਏ ਹਨ, ਤਲਵਾਰ ਦੇ ਵਾਰ ਮਾਰ ਮਾਰ ਕੇ ਬਹੁਤ ਮਾਰੇ ਹਨ॥੬॥

ਐਸੀ ਕਟਾ ਭਈ ਅਜ ਹੇਰਤਿ। ਜਿਮ ਖਾਤੀ ਬਡ ਬਨ ਕੋ ਗੇਰਤਿ।
ਸ਼੍ਰਮਤਿ ਸਿੰਘ ਘਾਇਲ ਗਨ ਲਖੀਅਹਿ। ਕ੍ਰਿਪਾ ਦ੍ਰਿਸ਼ਟਿ ਇਨ ਕੀ ਦਿਸ਼ ਪਿਖੀਅਹਿ॥੭॥

ਅੱਜ ਐਸੀ ਕੱਟ ਵੱਢ ਵੇਖੀ ਹੈ, ਜਿਵੇਂ ਤਰਖਾਣ ਵੱਡੇ ਜੰਗਲ ਦੇ ਦਰੱਖਤਾਂ ਨੂੰ ਵੱਢ ਦਿੰਦਾ ਹੈ। ਸਿੰਘ ਬਹੁਤ ਥੱਕ ਗਏ ਅਤੇ ਬਹੁਤ ਘਾਇਲ ਹੋਏ ਵੀ ਸਮਝੋ। ਕਿਰਪਾ-ਦ੍ਰਿਸ਼ਟੀ ਕਰਕੇ ਇਨ੍ਹਾਂ ਵੱਲ ਵੇਖੋ॥੭॥

ਸਾਲਪੱਤ੍ਰ ਸਭਿ ਕੋ ਬਖਸ਼ੀਜੈ। ਪੀਰ ਸਰੀਰ ਦੂਰ ਕਰਿ ਦੀਜੈ।
ਹੋਤਿ ਪ੍ਰਾਤਿ ਲਗਿ ਮੇਲਉ ਘਾਊ। ਉਠਹਿਂ ਲਰਹਿਂ ਕਰਿ ਕਰਿ ਚਿਤ ਚਾਊ॥ ੮॥

ਸਾਲ ਪੱਤਰ ਸਾਰਿਆਂ ਨੂੰ ਬਖਸ਼ੋ ਤੇ ਸਰੀਰ ਦੀ ਪੀੜ ਨੂੰ ਦੂਰ ਕਰ ਦੇਵੋ, ਸਵੇਰ ਹੋਣ ਤਕ ਜ਼ਖ਼ਮ ਮੇਲ ਦੇਵੋ ਤੇ ਉੱਠ ਕੇ ਚਿੱਤ ਵਿਚ ਚਾਹ ਧਾਰ ਕੇ ਯੁੱਧ ਕਰਨ॥੮॥

ਰਾਵਰਿ ਬਲ ਅਲੰਬ ਕੋ ਪਾਈ। ਗਿਰਨਰ ਦਿਨਪ੍ਰਤਿ ਦੇਹਿਂ ਖਪਾਈ'।
ਸੁਨਿ ਸਤਿਗੁਰ ਸਭਿ ਦੇਖਨਿ ਕਰੇ। ਉਦੇ ਸਿੰਘ ਦਿਸ਼ਿ ਸਨਮੁਖ ਖਰੇ॥ ੯॥

ਅਸੀਂ ਆਪ ਜੀ ਦੇ ਬਲ ਦਾ ਆਸਰਾ ਲਿਆ ਹੈ, ਪਹਾੜੀਆਂ ਨੂੰ ਦਿਨ ਪ੍ਰਤੀ ਖਪਾ ਦੇਵੋ।" ਇਹ ਸੁਣ ਕੇ ਸਤਿਗੁਰੂ ਜੀ ਨੇ ਸਾਰੇ ਪਾਸੇ ਵੇਖਿਆ। ਉਦੈ ਸਿੰਘ ਵੱਲ ਵੇਖਿਆ ਜੋ ਸਾਹਮਣੇ ਖੜ੍ਹਾ ਸੀ॥੯॥

ਸਾਲਪੱਤ੍ਰ ਲੇ ਸਭਿ ਤਨ ਲਾਇਵ। ਘਾਇਨ ਤੇ ਗੁਲਕਾਂ ਨਿਕਸਾਇਵ।
ਕ੍ਰਿਪਾ ਦ੍ਰਿਸ਼ਟਿ ਤੇ ਪੀਰ ਨ ਹੋਈ। ਮਲੇ ਘਾਵ ਸੁਖ ਲਹਿ ਸਭਿ ਕੋਈ॥੧੦॥

ਸਾਲ ਪੱਤਰ ਲੈ ਕੇ ਸਾਰੇ ਸਰੀਰਾਂ ਨੂੰ ਲਾਇਆ, ਜ਼ਖ਼ਮਾਂ ਵਿਚੋਂ ਗੋਲੀਆਂ ਕਢਵਾਈਆਂ। ਕ੍ਰਿਪਾ-ਦ੍ਰਿਸ਼ਟੀ ਨਾਲ ਵੇਖਣ ਨਾਲ ਪੀੜ ਨਾ ਹੋਈ। ਜ਼ਖ਼ਮਾਂ ਨੂੰ ਮਲਣ ਨਾਲ ਸਾਰਿਆਂ ਨੂੰ ਸੁਖ ਪ੍ਰਾਪਤ ਹੋਇਆ॥੧੦॥

ਬਰਤੀ ਦੇਗ਼ ਤਿਹਾਵਲ ਘਨੋ। ਖਾਇ ਅਸਨ ਬਹੁ ਸ੍ਵਾਦਨ ਸਨੋ।
ਲੇ ਗੁਰ ਖੁਸ਼ੀ ਸਕਲ ਪਰਿ ਸੋਏ। ਜਿਤਿਕ ਮੋਰਚੇ ਮਹਿਂ ਥਿਰ ਹੋਏ॥ ੧੧॥

ਫਿਰ ਲੰਗਰ ਤੇ ਕੜਾਹ ਪ੍ਰਸ਼ਾਦਿ ਬਹੁਤ ਵਰਤਿਆ, ਬਹੁਤ ਸਵਾਦੀ ਭੋਜਨ ਖਾਧਾ। ਗੁਰੂ ਜੀ ਦੀ ਖੁਸ਼ੀ ਲੈ ਕੇ ਸਾਰੇ ਲੰਮੇ ਪੈ ਕੇ ਸੌਂ ਗਏ। ਜਿਹੜੇ ਮੋਰਚਿਆਂ ਵਿਚ ਸਥਿਤ ਹਨ॥੧੧॥

ਸਾਵਧਾਨ ਹ੍ਵੈ ਜਾਗਤਿ ਰਹੇ। ਛੁਟਤਿ ਤੁਫੰਗ ਦੁਹਨ ਦਿਸ਼ਿ ਲਹੇ।
ਹੋਤਿ ਪ੍ਰਾਤਿ ਪੁਨ ਬਜੇ ਨਗਾਰੇ। ਢੋਲਨਿ ਪਰ ਡੰਕੇ ਗਨ ਮਾਰੇ॥ ੧੨॥

ਉਹ ਸਾਵਧਾਨ ਹੋ ਕੇ ਜਾਗਦੇ ਰਹੇ। ਦੋਹਾਂ ਪਾਸਿਆਂ ਤੋਂ ਗੋਲੀਆਂ ਚਲਦੀਆਂ ਰਹੀਆਂ। ਸਵੇਰ ਹੋਣ 'ਤੇ ਫਿਰ ਨਗਾਰੇ ਵੱਜ ਉਠੇ, ਢੋਲਾਂ ਉੱਤੇ ਬਹੁਤ ਡੱਗੇ ਲੱਗੇ॥੧੨॥

ਨੌਬਤ ਬਜਤਿ ਅਨੰਦਪੁਰ ਭਾਵਤਿ। ਸੂਰਨ ਕੈ ਉਤਸਾਹ ਬਧਾਵਤਿ।
ਭਰਿ ਭਰਿ ਫੂਕਨ ਸੰਖ ਬਜਾਏ। ਦੁਹੁੰਦਿਸ਼ਿ ਆਪਨ ਬਿਖੈ ਸੁਨਾਏ॥ ੧੩॥

ਅਨੰਦਪੁਰ ਵਿਚ ਨੌਬਤ ਵੱਜਦੀ ਬੜੀ ਚੰਗੀ ਲੱਗਦੀ ਸੀ, ਉਹ ਸੂਰਮਿਆਂ ਦਾ ਉਤਸ਼ਾਹ ਵਧਾਉਂਦੀ ਸੀ। ਫੂਕਾਂ ਭਰ ਭਰ ਕੇ ਸੰਖ ਵਜਾਏ ਗਏ। ਦੋਹਾਂ ਪਾਸਿਆਂ ਨੇ ਆਪਣੇ-ਆਪਣੇ ਸੈਨਕਾਂ ਨੂੰ ਸੁਣਾਏ॥੧੩॥

**ਡਫ ਸ਼ਹਿਨਾਇ ਬਜੈ ਕਰਨਾਈ। ਡੰਕ ਘਰਾਵਲ ਪਰ ਠਣਕਾਈ।**
**ਆਸਾਵਾਰ ਰਬਾਬੀ ਗਾਵੈਂ। ਰਾਗ ਰਾਗਨੀ ਤਾਨ ਬਸਾਵੈਂ॥ ੧੪॥**

ਤੁਰਰੀਆਂ ਅਤੇ ਤੂਤੀਆਂ ਵੱਜੀਆਂ ਤੇ ਘੜਿਆਲਾਂ ਉੱਤੇ ਵੀ ਡੰਕੇ ਲਗਾਏ। ਆਸਾ ਦੀ ਵਾਰ ਦਾ ਪਾਠ ਰਬਾਬੀ ਗਾਉਂਦੇ ਸਨ, ਰਾਗ-ਰਾਗਣੀਆਂ ਵਿਚ ਸੁਰਾਂ ਖਿੱਚਦੇ ਸਨ॥੧੪॥

**ਹਿੰਦੁ ਧਰਮ ਕੋ ਗੁਰੂ ਅਲੰਬ। ਦ੍ਵਾਰੇ ਮੰਗਲ ਹੋਤਿ ਕਦੰਬ।**
**ਪਰੇ ਭੋਗ ਗੁਰ ਫਤੇ ਬੁਲਾਵੈਂ। ਸੌਚ ਸ਼ਨਾਨਹਿ ਧ੍ਯਾਨ ਲਗਾਵੈਂ॥ ੧੫॥**

ਗੁਰੂ ਜੀ ਹਿੰਦੂ ਧਰਮ ਦਾ ਆਸਰਾ ਸਨ, ਗੁਰੂ ਦਵਾਰੇ ਸਾਰੇ ਮੰਗਲ ਹੁੰਦੇ ਸਨ। ਭੋਗ ਪੈਣ 'ਤੇ ਗੁਰ ਫਤਹਿ ਬੁਲਾਉਂਦੇ ਸਨ ਤੇ ਸੌਚ ਇਸ਼ਨਾਨ ਕਰਕੇ ਧਿਆਨ ਲਗਾਉਂਦੇ ਸਨ॥੧੫॥

**ਸੱਤਿਨਾਮ ਕੋ ਸਿਮਰਨ ਕਰੈਂ। ਬ੍ਰਿੰਦ ਖਾਲਸਾ ਗੁਰਮਤਿ ਧਰੈ।**
**ਆਦਿ ਸੁਖਮਨੀ ਪਠਿ ਪਠਿ ਬਾਨੀ। ਧੁਨਿ ਊਚੀ ਤੇ ਕਰਹਿਂ ਬਖਾਨੀ॥ ੧੬॥**

ਸਤਿਨਾਮ ਦਾ ਸਿਮਰਨ ਕਰਦੇ ਸਨ, ਬਹੁਤ ਖਾਲਸਾ ਗੁਰਮਤਿ ਧਾਰਨ ਕਰ ਰਿਹਾ ਸੀ। ਸੁਖਮਨੀ ਆਦਿ ਬਾਣੀਆਂ ਪੜ੍ਹ-ਪੜ੍ਹ ਬੜੀ ਉੱਚੀ ਧੁਨ ਵਿਚ ਕਹਿੰਦੇ ਸਨ॥੧੬॥

**ਕਰਿ ਕੰਘਾ ਗਹਿ ਕੇਸ ਸੁਵਾਰੈਂ। ਚੁਨਿ ਚੁਨਿ ਪਾਗ ਸੀਸ ਪਰ ਧਾਰੈਂ।**
**ਸੂਧੀ ਸ਼ਮਸ ਕਰਤਿ ਮੂਛ ਬੰਕੀ। ਰਹਤਿ ਸਹਿਤ ਹੈਂ ਮਹਤ ਨਿਸ਼ੰਕੀ॥ ੧੭॥**

ਹੱਥ ਵਿਚ ਕੰਘਾ ਫੜ ਕੇ ਕੇਸ ਸਵਾਰਦੇ ਸਨ, ਪੱਗੜੀ ਚੁਣ-ਚੁਣ ਕੇ ਸਿਰ ਉਤੇ ਬੰਨ੍ਹਦੇ ਸਨ, ਦਾੜ੍ਹੀ ਵਾਹ ਕੇ ਸਿੱਧੀ ਕਰਦੇ ਤਾਂ ਮੁੱਛਾਂ ਨੂੰ ਵੱਟ ਦੇ ਕੇ ਬਾਂਕੀਆਂ ਬਣਾਉਂਦੇ ਸਨ, ਵੱਡੇ ਰਹਿਤਵਾਨ ਅਤੇ ਨਿਡਰ ਸਨ॥੧੭॥

**ਰਣ ਪ੍ਰਿਯ ਆਯੁਧ ਰਾਖਹਿਂ ਪਾਸ। ਸਿਮਰਹਿਂ ਸੱਤਿਨਾਮ ਬਿੱਸ੍ਵਾਸ।**
**ਨਿਸਾ ਮੋਰਚਨਿ ਜਿਨਹੁਂ ਬਿਤਾਈ। ਤਿਨ ਢਿਗ ਜਾਇ ਸੁ ਦੇਹਿਂ ਉਠਾਈ॥੧੮॥**

ਯੁੱਧ ਨੂੰ ਪਿਆਰ ਕਰਨ ਵਾਲੇ ਸ਼ਸਤਰ ਪਾਸ ਰੱਖਦੇ ਸਨ ਤੇ ਪੂਰਨ ਵਿਸ਼ਵਾਸ ਨਾਲ ਸਤਿਨਾਮ ਦਾ ਸਿਮਰਨ ਕਰਦੇ ਸਨ। ਜਿਹੜੇ ਮੋਰਚਿਆਂ ਵਿਚ ਰਾਤ ਬਤੀਤ ਕਰਦੇ ਸਨ, ਉਨ੍ਹਾਂ ਪਾਸ ਜਾ ਕੇ ਉਨ੍ਹਾਂ ਨੂੰ ਆਰਾਮ ਕਰਨ ਵਾਸਤੇ ਛੱਡ ਦਿੰਦੇ ਸਨ॥੧੮॥

**ਥਿਰੇ ਆਪ ਹ੍ਵੈ ਕੈ ਸਵਧਾਨਾ। ਸੋ ਉਠਿ ਕਰਿ ਹੈਂ ਸੌਚ ਸ਼ਨਾਨਾ।**
**ਸਤਿਗੁਰ ਕੋ ਪੁਨਿ ਦਰਸਹਿਂ ਜਾਈ। ਕਰਹਿਂ ਸੁਨਾਵਨ ਬਾਤ ਲਰਾਈ॥੧੯॥**

ਫਿਰ ਆਪ ਸਾਵਧਾਨ ਹੋ ਕੇ ਖੜੇ ਹੋ ਜਾਂਦੇ ਸਨ ਤੇ ਦੂਸਰੇ ਛੁੱਟੀ ਕਰਕੇ ਸੌਚ ਇਸ਼ਨਾਨ ਕਰਦੇ ਸਨ। ਇਸ਼ਨਾਨ ਕਰਕੇ ਫਿਰ ਉਹ ਸਤਿਗੁਰੂ ਜੀ ਦੇ ਦਰਸ਼ਨ ਕਰਦੇ ਸਨ ਤੇ ਲੜਾਈ ਦੀ ਸਾਰੀ ਵਾਰਤਾ ਗੁਰੂ ਜੀ ਨੂੰ ਸੁਣਾਉਂਦੇ ਸਨ॥੧੯॥

**ਕਿਸੂ ਦੇਸ਼ ਤੇ ਸੁਨਿ ਸੁਨਿ ਆਵੈਂ। ਮਿਲੈਂ ਸਿੰਘ ਇਕ ਥਲ ਹੁਇ ਜਾਵੈਂ।**
**ਲੇ ਸਿੱਕਾ ਬਾਰੂਦ ਬਡੇਰੀ। ਖਾਨ ਹੇਤੁ ਲੇ ਰਸਤ ਘਨੇਰੀ॥ ੨੦॥**

ਬਾਹਰਲੇ ਦੇਸ਼ਾਂ ਤੋਂ ਸੁਣ ਸੁਣ ਕੇ ਆਉਂਦੇ ਸਨ ਤੇ ਸਾਰੇ ਸਿੰਘ ਮਿਲ ਕੇ ਇਕ ਸਥਾਨ 'ਤੇ ਇਕੱਠੇ ਹੋ ਜਾਂਦੇ ਸਨ। ਬਹੁਤ ਸਿੱਕਾ ਬਾਰੂਦ ਲੈਂਦੇ ਸਨ ਤੇ ਖਾਣ ਪੀਣ ਵਾਸਤੇ ਬਹੁਤ ਰਸਦ ਲੈਂਦੇ ਸਨ॥੨੦॥

ਕਰਹਿਂ ਤਜਾਰ ਸੁਧ ਦੇਂ ਪਹੁਚਾਈ। ਨਿਕਸਿ ਖਾਲਸਾ ਪੁਰਿ ਸਮੁਦਾਈ।
ਤਿਨ ਆਗਾ ਲੇ ਕਰਿ ਬਹੁ ਲਰੈਂ। ਮਾਰਨ ਕਰਹਿਂ ਅੱਗ੍ਰ ਜੋ ਅਰੈਂ॥ ੨੧॥

ਤੇ ਬਾਹਰੋਂ ਆਏ ਸਿੱਖ ਅੰਦਰ ਖ਼ਬਰ ਪਹੁੰਚਾ ਦਿੰਦੇ ਸਨ ਕਿ ਅਸੀਂ ਸਾਮਾਨ ਲੈ ਕੇ ਆਏ ਹਾਂ। ਇਧਰ ਅਨੰਦਪੁਰ ਤੋਂ ਬਹੁਤ ਖਾਲਸਾ ਨਿਕਲ ਕੇ, ਉਨ੍ਹਾਂ ਦੀ ਸੇਧ ਬੰਨ੍ਹ ਕੇ ਬਹੁਤ ਲੜਦੇ ਅੱਗੇ ਵਧਦੇ ਹਨ॥੨੧॥

ਭੀਮਚੰਦ ਨ੍ਰਿਪ ਬ੍ਰਿੰਦ ਉਪਾਇ। ਰਹੇ ਬਿਚਾਰਤਿ ਬਸ ਨ ਬਸਾਇ।
ਚਹੁੰਦਿਸ਼ਿ ਕਰਹਿ ਅਧਿਕ ਤਕਰਾਈ। 'ਰਹਹੁ ਸੁਚੇਤ ਪ੍ਰਵੇਸ਼ ਨ ਜਾਈ॥ ੨੨॥

ਰਾਜੇ ਭੀਮ ਚੰਦ ਨੇ ਬਹੁਤ ਉਪਾਅ ਕੀਤੇ, ਬਹੁਤ ਸੋਚਦਾ ਰਿਹਾ, ਪਰ ਕੁਝ ਵੀ ਵਸ ਨਹੀਂ ਸੀ ਚੱਲਦਾ। ਚਾਰੇ ਪਾਸੇ ਬਹੁਤ ਤਕੜਾਈ ਕਰਦਾ ਸੀ ਤੇ ਕਹਿੰਦਾ ਸੀ, "ਸੁਚੇਤ ਰਹੋ ਕੋਈ ਵੀ ਸ਼ਹਿਰ ਵਿਚ ਦਾਖਲ ਨਾ ਹੋਵੇ ਭਾਵ ਹੋਰ ਬਾਹਰੋਂ ਆਏ ਸਿੱਖ ਰਸਦ ਲੈ ਕੇ ਅਨੰਦਪੁਰ ਵਿਚ ਨਾ ਜਾ ਦਾਖਲ ਹੋਣ॥੨੨॥

ਦੁਇ ਸੈ ਕਬਹੁੰ ਤੀਨ ਸੈ ਚਢੈਂ। ਦੇਹੁ ਤਿਲਾਵਾ ਦ੍ਰਿਢਤਾ ਬਧੈਂ।
ਜਬਹਿ ਸ਼੍ਰਮਤਿ ਹੁਇ ਸ਼ੱਤ੍ਰ ਸਿਧਾਵੈਂ। ਤਬਹਿ ਖਾਲਸਾ ਅੰਤਰ ਆਵੈ॥ ੨੩॥

ਕਦੀ ਦੋ ਸੌ ਕਦੀ ਤਿੰਨ ਸੌ ਸੈਨਿਕ ਚੜ੍ਹਾਈ ਕਰਨ, ਤੇ ਫਿਰ ਤੁਰ ਕੇ ਪਹਿਰਾ ਦੇਵੋ ਜਿਹੜੀ ਮਜ਼ਬੂਤੀ ਵਧੇ।" ਜਦ ਵੈਰੀ ਥੱਕ ਕੇ ਚਲੇ ਜਾਂਦੇ ਸਨ ਤਦ ਨਵਾਂ ਬਾਹਰੋਂ ਆਇਆ ਖਾਲਸਾ ਅੰਦਰ ਆ ਜਾਂਦਾ ਸੀ॥੨੩॥

ਥਕੇ ਲਾਇ ਬਲ ਬੁਧਿ ਕੋ ਰਾਜੇ। ਨਹੀਂ ਬਿਗਾਰ ਸਕਹਿਂ ਗੁਰ ਕਾਜੇ।
ਚਲੈਂ ਤੁਫੰਗ ਮੋਰਚਨਿ ਮਾਂਹੀ। ਆਗੇ ਬਧਨ ਦਏਂ ਰਿਪੁ ਨਾਂਹੀ॥ ੨੪॥

ਸਾਰੇ ਰਾਜੇ ਆਪਣੀ ਬੁੱਧੀ ਦਾ ਬਲ ਲਾ ਕੇ ਥੱਕ ਗਏ, ਪਰ ਗੁਰੂ ਜੀ ਦੇ ਕਿਸੇ ਕੰਮ ਨੂੰ ਵੀ ਨਾ ਵਿਗਾੜ ਸਕੇ। ਮੋਰਚਿਆਂ ਵਿਚੋਂ ਬੰਦੂਕਾਂ ਚਲਦੀਆਂ ਸਨ ਤੇ ਵੈਰੀ ਨੂੰ ਅੱਗੇ ਵਧਣ ਨਹੀਂ ਦਿੰਦੇ ਸਨ॥੨੪॥

ਪ੍ਰਥਮ ਥਿਰੇ ਜਹਿਂ ਥਾਨ ਪਹਾਰੀ। ਤਹਿਂ ਹੀ ਰਹੇ ਮੋਰਚਨਿ ਧਾਰੀ।
ਸੀਸ ਉਕਾਸਹਿ ਊਪਰ ਜੋਇ। ਗੁਲਕਾ ਤੇ ਫੋਰਤਿ ਹੈਂ ਸੋਇ॥ ੨੫॥

ਪਹਾੜੀਏ ਜਿਸ ਥਾਂ ਤੇ ਆ ਕੇ ਪਹਿਲਾਂ ਬੈਠੇ ਸਨ, ਉਸ ਸਥਾਨ ਉੱਤੇ ਹੀ ਉਹ ਮੋਰਚੇ ਲਾ ਕੇ ਬੈਠੇ ਰਹੇ। ਜਿਹੜਾ ਵੀ ਥੋੜ੍ਹਾ ਜਿਹਾ ਸਿਰ ਉੱਪਰ ਕਰਦਾ ਸੀ, ਗੋਲੀਆਂ ਮਾਰ ਕੇ ਉਸ ਦਾ ਹੀ ਸਿਰ ਪਾੜ ਦਿੰਦੇ ਸਨ॥੨੫॥

ਯਾਂਤੇ ਰਹੇ ਦਬਕ ਤਰ ਨੀਚੇ। ਖਨਹਿਂ ਮੋਰਚਾ ਅਵਨੀ ਬੀਚੇ।
ਖਾਨਪਾਨ ਤੇ ਸੰਕਟ ਪਾਵੈਂ। ਨਹਿਂ ਉਕਸਹਿਂ ਆਵਹਿਂ ਨਹਿਂ ਜਾਵੈਂ॥ ੨੬॥

ਇਸ ਕਰਕੇ ਹੇਠਾਂ ਹੀ ਹੇਠਾਂ ਦਬਕ ਕੇ ਰਹਿ ਗਏ, ਧਰਤੀ ਦੇ ਵਿਚ ਮੋਰਚੇ ਪੁੱਟਦੇ ਸਨ। ਖਾਣ ਪੀਣ ਵਿਚ ਬੜਾ ਦੁੱਖ ਪਾਉਂਦੇ ਸਨ, ਕੁਸਕਦੇ ਨਹੀਂ ਸਨ ਤੇ ਆਉਂਦੇ ਜਾਂਦੇ ਵੀ ਨਹੀਂ ਸਨ॥੨੬॥

ਸਗਰੇ ਬਾਸੁਰ ਦੁਖ ਕੋ ਭਰੈਂ। ਇਤਹਿ ਸਿੰਘ ਸਭਿ ਸੁਖ ਸਨ ਫਿਰੈਂ।
ਪੁਰਿ ਤੇ ਦੂਰ ਦੂਰ ਰਿਪੁ ਰਾਖਹਿਂ। ਲਰੈਂ ਜਾਇ ਜਬਿ ਹੁਇ ਅਭਿਲਾਖਹਿਂ॥੨੭॥

ਸਾਰੀ ਰਾਤ ਦੁੱਖ ਨਾਲ ਭਰੇ ਰਹਿੰਦੇ ਸਨ, ਏਧਰ ਸਾਰੇ ਸਿੰਘ ਆਰਾਮ ਨਾਲ ਫਿਰਦੇ ਸਨ। ਵੈਰੀ ਨੂੰ ਨਗਰ ਤੋਂ ਬਹੁਤ ਦੂਰ ਦੂਰ ਰੱਖਦੇ ਸਨ। ਜਦ ਅਭਿਲਾਸ਼ਾ ਹੁੰਦੀ ਸੀ ਤਾਂ ਜਾ ਕੇ ਲੜਦੇ ਸਨ॥੨੭॥

ਹੋਤਿ ਮੋਰਚਨਿ ਬਿਖੈ ਲਰਾਈ। ਕਬਿ ਕਬਿ ਭੇੜ ਪਰਹਿ ਸਮੁਦਾਈ।
ਇਕ ਦਿਨ ਪਰੀ ਰਾਤਿ ਅੰਧਜਾਰੀ। ਨਹਿਂ ਸੂਝਤਿ ਹੈ ਭੁਜਾ ਪਸਾਰੀ॥ ੨੮॥

ਮੋਰਚਿਆਂ ਵਿਚ ਲੜਾਈ ਹੁੰਦੀ ਸੀ, ਕਦੀ-ਕਦੀ ਸਾਰੇ ਆਪਸ ਵਿਚ ਭਿੜ ਪੈਂਦੇ ਸਨ। ਇਕ ਦਿਨ ਰਾਤ ਬਹੁਤ ਹਨੇਰੀ ਹੋ ਗਈ, ਹੱਥ ਪਸਾਰਿਆਂ ਵਿਖਾਈ ਨਹੀਂ ਸੀ ਦਿੰਦਾ॥੨੮॥

**ਮਿਲੇ ਸਿੰਘ ਆਪਸ ਮਹਿਂ ਤਬਿਹੂੰ। ਮਸਲਤ ਕਰਤਿ ਭਏ ਇਮ ਸਭਿਹੂੰ।**
**'ਆਜ ਮੋਰਚਨਿ ਕਰੀਅਹਿ ਧਾਈ। ਕਟਾ ਕਰਹੁ ਸ਼ੱਤ੍ਰੁ ਸਮੁਦਾਈ॥ ੨੯॥**

ਤਦ ਸਾਰੇ ਸਿੰਘ ਆਪਸ ਵਿਚ ਇਕੱਠੇ ਹੋਏ, ਸਾਰੇ ਇਸ ਤਰ੍ਹਾਂ ਸਲਾਹ ਕਰਨ ਲੱਗੇ, "ਅੱਜ ਮੋਰਚਿਆਂ ਤੇ ਹਮਲਾ ਕਰੀਏ ਤੇ ਸਾਰੇ ਵੈਰੀਆਂ ਨੂੰ ਕੱਟ-ਕੱਟ ਮਾਰ ਦੇਈਏ॥੨੯॥

**ਨਹੀਂ ਤੁਫੰਗ ਹਾਥ ਮੈਂ ਲੀਜੈ। ਫੇਟੇ ਸ਼ਸਤ੍ਰਨਿ ਸੰਗ ਲਰੀਜੈ।**
**ਖੜਗ, ਸਿਪਰ ਗਹਿ, ਨੇਜ਼ੇ, ਭਾਲੇ। ਸ਼ਕਤੀ, ਸਾਂਗ, ਕਟਾਰ ਕਰਾਲੇ॥ ੩੦॥**

ਬੰਦੂਕਾਂ ਨੂੰ ਹੱਥਾਂ ਵਿਚ ਨਾ ਲਈਏ, ਹੱਥ ਨਾਲ ਲੜਾਈ ਕਰਨ ਵਾਲੇ ਸ਼ਸਤਰ ਫੜੀਏ। ਤਲਵਾਰਾਂ, ਢਾਲਾਂ, ਨੇਜ਼ੇ, ਬਰਛੇ, ਬਰਛੀਆਂ, ਭਾਲੇ ਅਤੇ ਵਿਕਰਾਲ ਕਟਾਰਾਂ ਫੜ ਕੇ ਚਲੀਏ॥੩੦॥

**ਪਰਹੁ ਅਚਾਨਕ ਕਰਹੁ ਘਮੰਡ। ਖੰਡਖੰਡ ਕਰਿ ਲਰਹੁ ਪ੍ਰਚੰਡ'।**
**ਦਯਾ ਸਿੰਘ ਜੀ ਕਹਜੋ ਸੁਨਾਇ। 'ਗੁਰ ਕੀ ਆਇਸੁ ਭਈ ਨ ਕਾਇ॥ ੩੧॥**

ਅਚਾਨਕ ਹਮਲਾ ਕਰਕੇ ਘਮਸਾਣ ਦਾ ਯੁੱਧ ਕਰੀਏ, ਟੋਟੇ-ਟੋਟੇ ਕਰਕੇ ਪ੍ਰਚੰਡ ਯੁੱਧ ਲੜੀਏ।" ਫਿਰ ਭਾਈ ਦਇਆ ਸਿੰਘ ਨੇ ਕਹਿ ਕੇ ਸੁਣਾਇਆ, "ਗੁਰੂ ਜੀ ਦੀ ਤਾਂ ਕੋਈ ਆਗਿਆ ਹੋਈ ਨਹੀਂ ਹੈ॥੩੧॥

**ਬਿਨਾ ਕਹੇ ਤੇ ਰਣ ਘਮਸਾਨ। ਮਿਲਿ ਕਰਿ ਕਿਮ ਚਾਹਹੁ ਬਲਵਾਨ!'।**
**ਆਲਮ ਸਿੰਘ ਭਨਜੋਂ ਸਭਿ ਸੰਗ। 'ਪ੍ਰਭੁ ਕੋ ਆਸ਼ੈ ਕਰਿਬੇ ਜੰਗ॥ ੩੨॥**

ਉਨ੍ਹਾਂ ਦੀ ਆਗਿਆ ਤੋਂ ਬਗੈਰ ਹੇ ਸੂਰਬੀਰੋ! ਤੁਸੀਂ ਕਿਵੇਂ ਘਮਸਾਣ ਦਾ ਯੁੱਧ ਕਰਨਾ ਚਾਹੁੰਦੇ ਹੋ?" ਫਿਰ ਆਲਮ ਸਿੰਘ ਨੇ ਸਭ ਨੂੰ ਕਿਹਾ, "ਪ੍ਰਭੂ ਦੀ ਆਗਿਆ ਅਨੁਸਾਰ ਹੀ ਜੰਗ ਕਰਨੀ ਚਾਹੀਦੀ ਹੈ॥੩੨॥

**ਕਤਲ ਮੋਰਚਾ ਕਰੀਅਹਿ ਧਾਇ। ਭੀਮਚੰਦ ਮੂਰਖ ਪਛੁਤਾਇ।**
**ਆਨ ਪਰਹਿ ਗਰ ਸ਼ੱਤ੍ਰੁ ਬਿਸਾਲਾ। ਕਿਮ ਬੂਝਨਿ ਗੁਰ ਹੁਇ ਤਿਸ ਕਾਲਾ॥੩੩॥**

ਹਮਲਾ ਕਰਕੇ ਮੋਰਚੇ ਨੂੰ ਕਤਲ ਕਰ ਦੇਈਏ ਕਿ ਮੂਰਖ ਭੀਮ ਚੰਦ ਫਿਰ ਪਛਤਾਏ। ਪਰ ਜੇ ਉਨ੍ਹਾਂ ਦੀ ਵੱਡੀ ਸੈਨਾ ਆ ਪਈ ਤਾਂ ਉਸ ਸਮੇਂ ਕਿਵੇਂ ਗੁਰੂ ਜੀ ਨੂੰ ਪੁੱਛਿਆ ਜਾ ਸਕੇਗਾ॥੩੩॥

**ਸੁਖ ਪ੍ਰਯੰਕ ਪਰ ਹੁਇਂ ਪ੍ਰਭੁ ਥਿਰੇ। ਅਬਿ ਤਿਨ ਕੋ ਨ ਬੂਝਿਬੇ ਕਰੈਂ।**
**ਦਯਾ ਸਿੰਘ ਗੁਰ ਕੇ ਸਿਖ ਭਾਰੇ। ਇਨ ਤੇ ਆਗਜਾ ਲੇਹੁ ਸੁਖਾਰੇ'॥ ੩੪॥**

ਗੁਰੂ ਜੀ ਸੁਖ ਸਹਿਤ ਆਪਣੇ ਪਲੰਘ ਤੇ ਲੇਟੇ ਹੋਏ ਹਨ, ਹੁਣ ਉਨ੍ਹਾਂ ਤੋਂ ਨਾ ਪੁਛੀਏ, ਭਾਈ ਦਇਆ ਸਿੰਘ ਗੁਰੂ ਜੀ ਦੇ ਵੱਡੇ ਸਿੱਖ ਹਨ, ਆਰਾਮ ਨਾਲ ਇਨ੍ਹਾਂ ਪਾਸੋਂ ਆਗਿਆ ਲੈ ਲਈਏ"॥੩੪॥

**ਮੁਹਕਮ ਸਿੰਘ ਬੀਰ ਤਬਿ ਕਹਜੋ। 'ਇਹ ਆਸ਼ੈ ਨੀਕੇ ਮਨ ਲਹਜੋ।**
**ਦਯਾ ਸਿੰਘ ਜੀ! ਹੁਕਮ ਉਚਾਰੋ। ਹਤਹਿ ਖਾਲਸਾ ਰਿਪੁਨ ਸੁਖਾਰੋ'॥ ੩੫॥**

ਇਹ ਸੁਣ ਕੇ ਸੂਰਬੀਰ ਮੁਹਕਮ ਸਿੰਘ ਨੇ ਕਿਹਾ, "ਇਹ ਚੰਗਾ ਆਸ਼ਾ ਮਨ ਵਿਚ ਧਾਰਨ ਕੀਤਾ ਹੈ। ਹੇ ਭਾਈ ਦਇਆ ਸਿੰਘ ਜੀ! ਹੁਕਮ ਉਚਾਰਨ ਕਰੋ, ਜਿਹੜਾ ਖਾਲਸਾ ਆਸਾਨੀ ਨਾਲ ਵੈਰੀ ਨੂੰ ਮਾਰ ਲਵੇ"॥੩੫॥

ਉਦੇ ਸਿੰਘ ਤਬਿ ਬਾਕ ਬਖਾਨਾ। 'ਕਰਹੁ ਕਾਜ ਗੁਰ ਕੋ ਸਵਧਾਨਾ।
ਕਜੋਂ ਨ ਦਯਾ ਸਿੰਘ ਜੀ! ਕਹਿਂ ਐਸੇ। ਜਿਸ ਤੇ ਫਤੇ ਖਾਲਸਾ ਲੈਸੇ' ॥ ੩੬ ॥

ਉਦੇ ਸਿੰਘ ਨੇ ਤਦ ਬਚਨ ਕੀਤਾ, "ਸਾਵਧਾਨ ਹੋ ਕੇ ਗੁਰੂ ਜੀ ਦਾ ਕਾਰਜ ਕਰੋ ਭਾਈ ਦਇਆ ਸਿੰਘ ਜੀ! ਕਿਉਂ ਨਾ ਇਸ ਤਰ੍ਹਾਂ ਕਹੋ ਜਿਸ ਨਾਲ ਖਾਲਸਾ ਫ਼ਤਹਿ ਪ੍ਰਾਪਤ ਕਰ ਲਵੇ" ॥੩੬॥

ਮਾਨ ਸਿੰਘ ਹੋਯਹੁ ਤਬਿ ਖਰੇ। ਖੜਗ ਸਿਪਰ ਕਰ ਨੇਜਾ ਧਰੇ।
ਸੇਵਾ ਸਿੰਘ ਮਝੈਲ ਨਿਸੰਗ। ਭਯੋ ਤਜਾਰ ਕਰਿਬੇ ਕਹੁ ਜੰਗ॥ ੩੭॥

ਫਿਰ ਮਾਨ ਸਿੰਘ ਖੜਾ ਹੋਇਆ, ਤਲਵਾਰ, ਢਾਲ ਤੇ ਨੇਜ਼ਾ ਹੱਥ ਵਿਚ ਧਾਰਨ ਕੀਤਾ, ਫਿਰ ਮਝੈਲ ਸਿੰਘ ਸ਼ੰਕਾ ਰਹਿਤ ਹੋ ਕੇ ਯੁੱਧ ਕਰਨ ਵਾਸਤੇ ਤਿਆਰ ਹੋ ਗਿਆ॥੩੭॥

ਆਗੇ ਖਰੇ ਹੋਇ ਸਭਿ ਰਹੇ। ਦਯਾ ਸਿੰਘ ਨਿਜ ਮੁਖ ਬਚ ਕਹੇ।
'ਜੇ ਸਭਿ ਕੀ ਅਭਿਲਾਖਾ ਐਸੇ। ਹਤਹੁ ਪਹਾਰੀ ਭਟ ਗਨ ਤੈਸੇ॥ ੩੮॥

ਸਾਰੇ ਅੱਗੇ ਹੋ ਕੇ ਖੜੇ ਰਹੇ, ਫਿਰ ਭਾਈ ਦਇਆ ਸਿੰਘ ਨੇ ਆਪਣੇ ਮੁਖ ਤੋਂ ਬਚਨ ਕਹੇ, "ਜੇ ਸਾਰਿਆਂ ਦੀ ਇਸ ਤਰ੍ਹਾਂ ਅਭਿਲਾਸ਼ਾ ਹੈ, ਫਿਰ ਪਹਾੜੀ ਸੂਰਬੀਰਾਂ ਨੂੰ ਮਾਰ ਦੇਵੋ, ਜਿੰਨੇ ਵੀ ਮਾਰੇ ਜਾ ਸਕਦੇ ਹਨ॥੩੮॥

ਮੈਂ ਭੀ ਗਮਨਹੁਂ ਸੰਗ ਤੁਮਾਰੇ'। ਆਲਮ ਸਿੰਘ ਤਬਹਿ ਹਟਕਾਰੇ।
'ਇਹਾਂ ਥਿਰਹੁ ਹਮ ਹੀ ਚਲਿ ਜੈਹੈਂ। ਤੁਮਰੇ ਬਾਕ ਫਤੇ ਰਣ ਲੈਹੈਂ' ॥ ੩੯ ॥

ਮੈਂ ਵੀ ਤੁਹਾਡੇ ਨਾਲ ਜਾਵਾਂਗਾ।" ਆਲਮ ਸਿੰਘ ਨੇ ਤਦ ਭਾਈ ਦਇਆ ਨੂੰ ਰੋਕਿਆ, "ਤੁਸੀਂ ਏਥੇ ਹੀ ਰਹੋ, ਮੈਂ ਚਲਾ ਜਾਂਦਾ ਹਾਂ, ਤੁਹਾਡੇ ਬਚਨਾਂ ਕਰਕੇ ਰਣਖੇਤਰ ਵਿਚ ਫ਼ਤਹਿ ਪ੍ਰਾਪਤ ਕਰਾਂਗੇ" ॥੩੯॥

ਇਮ ਕਹਿ ਸੁਨਿ ਕਰਿ ਹੋਯਸਿ ਤਜਾਰੇ। ਖੜਗ ਸਿਪਰ ਗਹਿ ਆਯੁਧ ਭਾਰੇ।
ਗੁਰੂ ਮਨਾਇ ਬੀਰ ਬਰ ਬਾਂਕੇ। ਚਲੇ ਬ੍ਰਿੰਦ ਸ਼ੱਤ੍ਰਨਿ ਦਿਸ਼ਿ ਤਾਕੇ॥ ੪੦॥

ਇਸ ਪ੍ਰਕਾਰ ਕਹਿ ਸੁਣ ਕੇ ਸਾਰੇ ਤਿਆਰ ਹੋ ਗਏ ਤੇ ਤਲਵਾਰ, ਢਾਲ ਆਦਿ ਭਾਰੀ ਹਥਿਆਰ ਫੜ ਲਏ। ਫਿਰ ਬਾਂਕੇ ਸੂਰਬੀਰਾਂ ਨੇ ਸਤਿਗੁਰੂ ਜੀ ਨੂੰ ਧਿਆਇਆ ਤੇ ਸਾਰੇ ਵੈਰੀਆਂ ਵਾਲੇ ਪਾਸੇ ਚਲ ਪਏ॥੪੦॥

ਜਿਤ ਦਿਸ਼ਿ ਭੀਮਚੰਦ ਭਟ ਬ੍ਰਿੰਦ। ਕਰੇ ਮੋਰਚਾ ਥਿਰੇ ਬਿਲੰਦ।
ਦਿਨ ਮਹਿਂ ਘਾਤ ਦੇਖਿ ਕਰਿ ਗਏ। ਨਿਸਾ ਤਿਮਰ ਮਹਿਂ ਪ੍ਰਾਪਤਿ ਭਏ॥੪੧॥

ਜਿਸ ਪਾਸੇ ਭੀਮ ਚੰਦ ਦੀ ਵੱਡੀ ਸੈਨਾ ਸੀ ਤੇ ਜਿਹੜੇ ਵੱਡੇ ਮੋਰਚੇ ਲਾ ਕੇ ਬੈਠੇ ਸਨ, ਦਿਨ ਸਮੇਂ ਸਾਰੇ ਦਾਅ ਪੇਚ ਵੇਖ ਕੇ ਗਏ ਸਨ, ਹਨੇਰੀ ਰਾਤ ਵਿਚ ਉਥੇ ਪਹੁੰਚ ਗਏ॥੪੧॥

*ਚੌਥੀ ਰੁੱਤ ਦਾ ਉਨ੍ਹੀਵਾਂ ਅਧਿਆਇ ਸਮਾਪਤ ਹੋਇਆ॥੧੯॥*

★★★

# ਅਧਿਆਇ ਵੀਹਵਾਂ

## ਭਾਈ ਦਇਆ ਸਿੰਘ ਜੀ ਦੀ ਆਗਿਆ ਨਾਲ ਰਾਤੀਂ ਮੋਰਚਾ ਮਾਰਨਾ

*ਦੋਹਰਾ-* **ਭੀਮਚੰਦ ਕੋ ਮੋਰਚਾ ਸੁਭਟ ਬ੍ਰਿੰਦ ਜਿਸ ਮਾਂਹਿ।**
**ਤਿਤ ਦਿਸ਼ਿ ਗਮਨਜੋ ਖਾਲਸਾ ਹਿਤ ਮਾਰਨ ਉਤਸਾਹਿ॥ ੧॥**

ਰਾਜੇ ਭੀਮ ਚੰਦ ਨੇ ਜਿੱਥੇ ਮੋਰਚਾਬੰਦੀ ਕੀਤੀ ਸੀ ਤੇ ਜਿੱਥੇ ਬਹੁਤ ਸੂਰਬੀਰ ਡਟੇ ਹੋਏ ਸਨ, ਉਸ ਪਾਸੇ ਵੱਲ ਖਾਲਸਾ ਚਲੇ ਗਿਆ, ਜਿਸ ਦੇ ਮਨ ਵਿਚ ਵੈਰੀ ਨੂੰ ਮਾਰਨ ਦਾ ਵੱਡਾ ਉਤਸ਼ਾਹ ਸੀ॥੧॥

*ਰਸਾਵਲ ਛੰਦ-* **ਗਏ ਸਿੰਘ ਬੀਰੰ। ਧਰੇ ਚਾਂਪ ਤੀਰੰ। ਕਰਾਚੋਲ ਢਾਲੇ। ਕਿਨੂ ਲੈ ਸੰਭਾਲੇ॥੨॥**

ਸੂਰਬੀਰ ਸਿੰਘ ਚਲੇ ਗਏ, ਉਨ੍ਹਾਂ ਨੇ ਚਿੱਲਿਆਂ ਵਿਚ ਤੀਰ ਧਰੇ। ਤਲਵਾਰਾਂ ਤੇ ਢਾਲਾਂ ਕਿਸੇ ਨੇ ਲੈ ਕੇ ਸੰਭਾਲ ਲਈਆਂ॥੨॥

**ਸੁ ਨੇਜਾ ਉਭਾਰੇ। ਛੁਰੇ ਪੈ ਕਟਾਰੇ। ਸਰੋਹੀ ਨਿਕਾਸੇ। ਦੁਧਾਰੇ ਪ੍ਰਕਾਸ਼ੇ॥ ੩॥**

ਨੇਜ਼ੇ ਉਪਰ ਉਭਾਰੇ, ਛੁਰੇ ਅਤੇ ਕਟਾਰਾਂ ਫੜ ਲਈਆਂ, ਤਲਵਾਰਾਂ ਕੱਢੀਆਂ, ਦੁਧਾਰੇ ਚਮਕੇ॥੩॥

**ਮਹਾਂ ਸਾਵਧਾਨਾ। ਸਮੰ ਏਕ ਜ੍ਵਾਨਾ। ਬਲੀ ਬੀਰ ਬੰਕੇ। ਮੁਛੈਲੇ ਨਿਸ਼ੰਕੇ॥ ੪॥**

ਮਹਾਂ ਸਾਵਧਾਨ ਹੋ ਗਏ, ਸਾਰੇ ਇਕੋ ਜਿਹੇ ਜਵਾਨ ਸਨ, ਬਾਂਕੇ ਬਲਵਾਨ ਸੂਰਬੀਰ ਸਨ, ਸੁੰਦਰ ਮੁੱਛਾਂ ਵਾਲੇ ਜਵਾਨ ਕਿਸੇ ਪ੍ਰਕਾਰ ਦੇ ਸ਼ੰਕੇ ਤੋਂ ਰਹਿਤ ਸਨ॥੪॥

**ਚਲਾਏ ਜੁਝਾਰੇ। ਇਕੈ ਮੇਲ ਵਾਰੇ। ਕਰੈਂ ਖਾਨ ਪਾਨਾ। ਇਕੈ ਥਾਨ ਵਾਨਾ॥ ੫॥**

ਸਾਰੇ ਜੁਝਾਰੂ ਯੋਧੇ, ਇਕੋ ਮੇਲ ਵਾਲੇ ਆਪਸ ਵਿਚ ਮਿੱਤਰ ਸਨ, ਇਕੋ ਥਾਂ ਬੈਠ ਕੇ ਖਾਣ-ਪੀਣ ਵਾਲੇ ਸਨ॥੫॥

**ਹਟੈ ਕੌਨ ਪਾਛੇ। ਲਰੈਂ ਅੱਗ੍ਰ ਬਾਂਛੇ। ਸੰਮੂਹੰ ਪਹਾਰੀ। ਤੁਫੰਗੈਂ ਪ੍ਰਹਾਰੀ॥ ੬॥**

ਪਿੱਛੇ ਕੌਣ ਹਟਣ ਵਾਲਾ ਸੀ, ਸਾਰੇ ਅੱਗੇ ਵੱਧ ਕੇ ਲੜਨਾ ਚਾਹੁੰਦੇ ਸਨ, ਬਹੁਤੇ ਪਹਾੜੀਆਂ ਨੇ ਬੰਦੂਕਾਂ ਦੇ ਵਾਰ ਕੀਤੇ॥੬॥

**ਕਛੂ ਨਾਦ ਸ਼੍ਰੋਤੰ। ਲਖਜੋ ਘਾਤ ਹੋਤੰ। ਕਹਜੋ ਆਪ ਮਾਂਹੀ। 'ਇਤੈ ਕੌਨ ਆਹੀ ?॥੭॥**

ਕੁਝ ਆਵਾਜ਼ ਸੁਣੀ, ਵੇਖਿਆ ਹਮਲਾ ਹੋ ਰਿਹਾ ਹੈ, ਆਪਸ ਵਿਚ ਕਹਿਣ ਲੱਗੇ, "ਏਧਰ ਕੌਣ ਆਇਆ ਹੈ ?॥੭॥

**ਬਨੋ ਰੇ ਸੁਚੇਤੰ। ਤਜੋ ਨੀਂਦ ਹੇਤੰ'। ਸੁਨਜੋਂ ਜਾਨਿ ਲੀਨੇ। ਸਵਾਧਾਨ ਕੀਨੇ॥ ੮॥**

ਸੁਚੇਤ ਬਣੋ, ਨੀਂਦ ਦਾ ਪਿਆਰ ਛੱਡੋ।" ਸੁਣ ਕੇ ਜਾਣ ਲਿਆ, ਸਾਵਧਾਨ ਕਰ ਦਿੱਤੇ॥੮॥

**ਤਬੈ ਸਿੰਘ ਗਾਜੇ। 'ਕਹਾਂ ਜਾਹਿਂ ਭਾਜੇ। ਅਬੈ ਹੋਹੁ ਠਾਂਢੇ। ਲਖੈਂ ਖੱਗ ਬਾਢੇ॥ ੯॥**

ਤਦ ਸਿੰਘ ਗੱਜ ਪਏ, "ਕਿੱਥੇ ਭੱਜੇ ਜਾਂਦੇ ਹੋ, ਹੁਣ ਖੜੇ ਹੋ ਜਾਵੋ, ਸਾਡੇ ਖੰਡਿਆਂ ਦੀਆਂ ਧਾਰਾਂ ਵੇਖੋ॥੯॥

**ਕਿਧੌਂ ਤ੍ਰਾਸ ਧਾਰੌ। ਪਲੀਜੈ ਪਧਾਰੌ। ਨ ਆਵੌ ਲਰਾਈ। ਚਲੇ ਜਾਹੁ ਧਾਈ'॥੧੦॥**

ਜਾਂ ਡਰ ਧਾਰਨ ਕਰਕੇ ਦੌੜ ਕੇ ਚਲੇ ਜਾਵੋ, ਲੜਾਈ ਵਿਚ ਨਾ ਆਵੋ, ਭੱਜ ਕੇ ਚਲੇ ਜਾਵੋ"॥੧੦॥

ਚਾਚਰੀ ਛੰਦ- ਕਹੰਤੇ। ਸੁਨੰਤੇ। ਲਰਾਈ। ਮਚਾਈ॥ ੧੧॥

ਕਹਿੰਦੇ ਸਨ, ਸੁਣਦੇ ਸਨ, ਲੜਾਈ ਮਚਾਈ ਹੈ॥੧੧॥

ਪ੍ਰਚਾਰੈਂ। ਪ੍ਰਹਾਰੈਂ। ਕ੍ਰਿਪਾਨੈ। ਮਹਾਂਨੈ॥ ੧੨॥

ਵੰਗਾਰਦੇ ਸਨ ਤੇ ਮਹਾਨ ਕ੍ਰਿਪਾਨਾਂ ਦੇ ਵਾਰ ਕਰਦੇ ਸਨ॥੧੨॥

ਨਿਕਾਸੀ। ਪ੍ਰਕਾਸ਼ੀ। ਉਭਾਰੀ। ਪ੍ਰਹਾਰੀ॥ ੧੩॥

ਕ੍ਰਿਪਾਨਾਂ ਕੱਢੀਆਂ ਤੇ ਉਹ ਬਿਜਲੀ ਵਾਂਗ ਪ੍ਰਕਾਸ਼ਮਈ ਹੋਈਆਂ। ਕ੍ਰਿਪਾਨਾਂ ਨੂੰ ਉਪਰ ਚੁੱਕਿਆ ਤੇ ਫਿਰ ਵਾਰ ਕੀਤਾ॥੧੩॥

ਨਿਸੰਗੀ। ਭੁਜੰਗੀ। ਰਿਸਾਵੈਂ। ਚਲਾਵੈਂ॥ ੧੪॥

ਸੂਰਮੇ ਨਿਸੰਗ ਹੋ ਕੇ ਬੜੇ ਕ੍ਰੋਧ ਨਾਲ ਤਲਵਾਰਾਂ ਚਲਾਉਂਦੇ ਸਨ॥੧੪॥

ਸੁਰੰਗੀ। ਸੁ ਚੰਗੀ। ਚਮੱਕੈਂ। ਖਿਮੱਕੈਂ॥ ੧੫॥

ਚੰਗੀ ਤਰ੍ਹਾਂ ਨਾਲ ਲਾਲ ਰੰਗ ਨਾਲ ਰੰਗੀਆਂ ਤਲਵਾਰਾਂ ਚਮਕਦੀਆਂ ਤੇ ਬਿਜਲੀ ਵਾਂਗੂੰ ਲਿਸ਼ਕਦੀਆਂ ਸਨ॥੧੫॥

ਲਪੱਕੈਂ। ਦਬੱਕੈਂ। ਅਤੰਕੈਂ। ਸ਼ਸ਼ੰਕੈਂ॥ ੧੬॥

ਸਿੰਘ ਲਪਕ ਕੇ ਪੈਂਦੇ ਹਨ ਤੇ ਵੈਰੀ ਨੂੰ ਦਬਕ ਲੈਂਦੇ ਹਨ। ਵੈਰੀ ਡਰਦੇ ਹਨ ਤੇ ਸੰਗਦੇ ਹਨ॥੧੬॥

ਜੁਸ਼ੇਲੇ। ਜਠੇਲੇ। ਪ੍ਰਪੇਲੇ। ਧਕੇਲੇ॥ ੧੭॥

ਜੋਸ਼ ਵਾਲਿਆਂ ਤੇ ਵੱਡੇ ਕੱਦ ਵਾਲਿਆਂ ਸਿੰਘਾਂ ਨੇ ਪਹਾੜੀਏ ਪਰੇ ਦਬਾ ਕੇ ਧੱਕ ਸਿੱਟੇ॥੧੭॥

ਜੁਝਾਰੈਂ। ਨ ਹਾਰੈਂ। ਬਿਦਾਰੇ। ਕਰਾਰੇ॥ ੧੮॥

ਜੁਝਾਰੂ ਸੂਰਬੀਰ ਹਾਰਦੇ ਨਹੀਂ, ਵੈਰੀ ਨੂੰ ਕਰਾਰੀਆਂ ਸੱਟਾਂ ਲਾ ਕੇ ਦੂਰ ਕਰ ਦਿੱਤਾ॥੧੮॥

ਅੰਧੇਰਾ। ਘਨੇਰਾ। ਨ ਹੇਰੇ। ਨਿਬੇਰੇ॥ ੧੯॥

ਬਹੁਤ ਗਾੜ੍ਹਾ ਹਨੇਰਾ ਸੀ, ਵੇਖਦੇ ਨਹੀਂ ਸਨ, ਨਿਬੇੜੀ ਜਾਂਦੇ ਸਨ॥੧੯॥

ਜੁਟੇ ਹੈਂ। ਕੁਟੇ ਹੈਂ। ਲਟੇ ਨਾ। ਹਟੇ ਨਾ॥ ੨੦॥

ਸੂਰਬੀਰ ਜੁੱਟੇ ਹੋਏ ਸਨ ਤੇ ਵੈਰੀ ਨੂੰ ਕੁੱਟ ਰਹੇ ਸਨ। ਟਲੇ ਨਹੀਂ, ਜੰਗ ਕਰਨ ਤੋਂ ਹਟੇ ਨਹੀਂ॥੨੦॥

ਸਿਰਖੰਡੀ ਛੰਦ- ਜੁੱਟ ਗਈ ਤਰਵਾਰੀਂ ਰੌਰ ਪੁਕਾਰਤੇ। ਲੋਥ ਲੋਥ ਪਰ ਡਾਰੀ ਊਪਰ ਕੋ ਤਰੇ।
ਭੁਜੈਂ ਪਸਾਰਿ ਉਭਾਰੀ ਮਾਰਤਿ ਜ਼ੋਰ ਤੇ। ਹਟੀ ਤੁਪਕ ਤਿਸ ਬਾਰੀ ਨਹੀਂ ਚਲਾਂਵਦੇ॥੨੧॥

ਰੌਲਾ ਪਾਉਂਦੇ ਤਲਵਾਰਾਂ ਨਾਲ ਜੁੱਟ ਪਏ, ਲੋਥ ਲੋਥ ਉਪਰ ਚੜ੍ਹ ਗਈ, ਕੋਈ ਉਪਰ ਹੋ ਗਈ, ਕੋਈ ਹੇਠਾਂ ਆ ਗਈ। ਬਾਹਾਂ ਪਸਾਰ ਕੇ ਤੇ ਉਭਾਰ ਕੇ ਮਾਰਦੇ ਸਨ। ਉਸ ਸਮੇਂ ਬੰਦੂਕਾਂ ਚਲਣੀਆਂ ਬੰਦ ਹੋ ਗਈਆਂ ਸਨ॥੨੧॥

ਬਰਛੀ ਸਾਂਗ ਪਰੋਏ ਫੇਰ ਨਿਕਾਸੀਆਂ। ਗੁੱਥ ਹਥਾਵਥ ਹੋਏ ਜਮਧਰ ਮਾਰਦੇ।
ਊਚੇ ਨਾਦਤਿ ਰੋਏ ਪਰੇ ਪਹਾਰੀਏ। ਬਡੀ ਨੀਂਦ ਇਕ ਸੋਏ ਬਹੁਰ ਨ ਜਾਗਦੇ॥੨੨॥

ਬਰਛਿਆਂ ਭਾਲਿਆਂ ਨਾਲ ਪਰੋ ਕੇ ਫਿਰ ਕੱਢ ਲੈਂਦੇ ਸਨ ਤੇ ਹੱਥੋ-ਹੱਥੀਂ ਹੋ ਕੇ ਕਟਾਰਾਂ ਮਾਰਦੇ ਸਨ। ਪਹਾੜੀਏ ਬਹੁਤ ਉੱਚੀ-ਉੱਚੀ ਰੋ ਕੇ ਪੁਕਾਰਦੇ ਸਨ, ਕਈ ਵੱਡੀ ਨੀਂਦ ਸੌਂ ਜਾਂਦੇ ਸਨ ਤੇ ਬਾਅਦ ਵਿਚ ਦੁਬਾਰਾ ਨਹੀਂ ਜਾਗਦੇ ਸਨ॥੨੨॥

**ਮਚੀ ਮਾਰ ਬਿਕਰਾਲੀ ਤੜਫਤਿ ਛਿਤ ਪਰੇ। ਸੁਧ ਨਹਿਂ ਕਿਨਹੁਂ ਸੰਭਾਲੀ ਮੂਰਖ ਕਟ ਗਿਰੇ।**
**ਨਹਿਂ ਕਰਵਾਰ ਨਿਕਾਲੀ ਚਲੇ ਪਲਾਇਕੈ। ਘਾਲੀ ਧੂਮ ਬਿਸਾਲੀ ਮਾਰੇ ਮੋਰਚਾ॥੨੩॥**

ਵਿਕਰਾਲ ਮਾਰ ਮੱਚੀ ਤੇ ਧਰਤੀ 'ਤੇ ਪਏ ਤੜਪ ਰਹੇ ਸਨ। ਕਿਸੇ ਨੇ ਹੋਸ਼ ਨਾ ਸੰਭਾਲੀ, ਮੂਰਖ ਕੱਟ ਕੇ ਡਿੱਗ ਪਏ। ਪਹਾੜੀਏ ਤਲਵਾਰਾਂ ਵੀ ਨਾ ਕੱਢ ਸਕੇ, ਅੱਗੇ ਲੱਗ ਕੇ ਭੱਜੇ ਜਾ ਰਹੇ ਸਨ॥੨੩॥

**ਭੀਮਚੰਦ, ਹੰਡੂਰੀ ਸੁਧ ਕੌ ਪਾਇਕੈ। ਸੁਨਿ ਪੁਕਾਰ ਭਟ ਭੂਰੀ ਔਚਕ ਜਾਗਿਕੈ।**
**ਸੈਨ ਰਾਤਿ ਮੈਂ ਚੂਰੀ ਸਿੰਘਨ ਆਇਕੈ। 'ਮਾਰਹੁ ਪਹੁਂਚਿ ਜ਼ਰੂਰੀ ਜਾਹੁ ਸ਼ਿਤਾਬਤੇ' ॥੨੪॥**

ਭੀਮ ਚੰਦ ਅਤੇ ਹੰਡੂਰੀਏ ਨੂੰ ਇਹ ਖਬਰ ਹੋਈ, ਉਨ੍ਹਾਂ ਅਚਾਨਕ ਜਾਗ ਕੇ ਸੂਰਮਿਆਂ ਦੀ ਬੜੀ ਉੱਚੀ ਹੋ ਰਹੀ ਕੂਕ ਪੁਕਾਰ ਸੁਣੀ ਕਿ ਸਿੰਘਾਂ ਦੀ ਫੌਜ ਰਾਤ ਨੂੰ ਆ ਪਈ ਹੈ, ਤਾਂ ਉਹ ਬੋਲੇ, "ਛੇਤੀ ਨਾਲ ਜਾ ਕੇ ਪਹੁੰਚ ਕੇ ਮਾਰੋ" ॥੨੪॥

**ਦੋਨਹੁਂ ਗਿਰਪਤਿ ਜਾਗੇ ਸੁਭਟ ਪਠਾਂਵਦੇ। 'ਜਾਇ ਬਚਾਵਹੁ ਆਗੇ ਬਿਲਮ ਨ ਕੀਜੀਏ।**
**ਸੁਨੀਅਤਿ ਆਵਤਿ ਭਾਗੇ ਤਜਿ ਕਰਿ ਮੋਰਚਾ। ਸੁਨਿ ਭਟ ਆਯੁਧ ਲਾਗੇ ਨਿਕਸੇ ਸਿਵਰ ਤੇ॥੨੫॥**

ਦੋਵਾਂ ਪਹਾੜੀ ਰਾਜਿਆਂ ਨੇ ਜਾਗ ਕੇ ਸੂਰਬੀਰ ਭੇਜੇ ਤੇ ਕਿਹਾ, "ਛੇਤੀ ਜਾ ਕੇ ਬਚਾਵੋ, ਦੇਰ ਨਾ ਕਰੋ। ਸੁਣਿਆ ਹੈ ਮੋਰਚੇ ਛੱਡ ਕੇ ਭੱਜੇ ਆ ਰਹੇ ਹਨ।" ਇਹ ਸੁਣ ਕੇ ਸੂਰਬੀਰ ਸ਼ਸਤਰ ਪਹਿਣ ਕੇ ਆਪਣੇ ਡੇਰਿਆਂ ਵਿਚੋਂ ਬਾਹਰ ਨਿਕਲੇ॥੨੫॥

**ਨਾਂਹਿਨ ਜਾਨਜੋ ਜਾਈ ਕੇਤਿਕ ਖਾਲਸਾ। ਰਹੇ ਦੂਰ ਅਰਗਾਈ ਨੇਰੇ ਨਹਿਂ ਢੁਕੇ।**
**ਮੁਰਚੇ ਮਹਿਂ ਸਮੁਦਾਈ ਕਟੀਆ ਸੋ ਕਰੇ। ਕੇਤਿਕ ਭਏ ਪਲਾਈ ਪ੍ਰਾਨ ਬਚਾਇਕੈ॥੨੬॥**

ਇਹ ਨਹੀਂ ਸੀ ਜਾਣਿਆ ਜਾਂਦਾ ਕਿ ਕਿੰਨਾ ਖਾਲਸਾ ਚੜ੍ਹਾਈ ਕਰਕੇ ਆਇਆ ਹੈ। ਸਾਰੇ ਪਹਾੜੀਏ ਦੂਰ ਹੀ ਰਹੇ ਤੇ ਅਗਵਾਈ ਕਰਕੇ ਨੇੜੇ ਨਾ ਆਏ ਤੇ ਸਿੰਘਾਂ ਤਕ ਨਾ ਪਹੁੰਚੇ। ਜਿਹੜੇ ਮੋਰਚਿਆਂ ਦੇ ਵਿਚ ਸਨ, ਉਹ ਸਿੰਘਾਂ ਨੇ ਕੱਟ ਦਿੱਤੇ ਸਨ, ਕਈ ਆਪਣੇ ਪ੍ਰਾਣ ਬਚਾ ਕੇ ਭੱਜ ਗਏ ਸਨ॥੨੬॥

**ਧਰਧਰਾਤਿ ਰਿਪੁ ਛਾਤੀ ਬੋਲਜੋ ਜਾਇ ਨਾ। ਬਿਥਰੇ ਲਖਿ ਕਰਿ ਘਾਤੀ ਇਕਠੇ ਹੋਇ ਨਾ।**
**ਕਾਟਹਿਂ ਆਨਿ ਅਰਾਤੀ ਧੀਰਜ ਪਾਇ ਨਾ। ਸ਼੍ਰੋਣਤ ਲੋਥ ਪਪਾਤੀ ਹਾਇ ਅਲਾਇ ਨਾ॥੨੭॥**

ਵੈਰੀਆਂ ਦੀਆਂ ਛਾਤੀਆਂ ਧੜਕਦੀਆਂ ਸਨ ਤੇ ਬੋਲਿਆ ਨਹੀਂ ਸੀ ਜਾਂਦਾ। ਸਾਰੇ ਆਪਣਾ ਆਪਣਾ ਦਾਅ ਲਾ ਕੇ ਖਿੰਡ ਗਏ ਤੇ ਇਕੱਠੇ ਨਾ ਹੋਏ। ਇਹੋ ਸਮਝਦੇ ਸਨ ਕਿ ਵੈਰੀ ਹੁਣ ਵੀ ਆ ਕੇ ਸਾਨੂੰ ਕੱਟ ਦੇਵੇਗਾ। ਲੋਥਾਂ ਵਿਚੋਂ ਲਹੂ ਡਿੱਗਦਾ ਹੈ, ਪਰ ਹਾਇ ਨਹੀਂ ਕਰਦੇ ਹਨ॥੨੭॥

**ਭਟ ਸਿੰਘਨ ਬਹੁ ਮਾਰੇ ਬਹੁਰੋ ਮੁਰਿ ਚਲੇ। ਉਦੇ ਸਿੰਘ ਲਲਕਾਰੇ ਕਰੇ ਅਵਾਹਿਨਾ।**
**'ਕਾਰਜ ਸਿੱਧ ਤੁਮਾਰੇ ਹਟੀਅਹਿ ਖਾਲਸਾ'। ਅਪਨੇ ਥਾਨ ਮਝਾਰੇ ਨੇ ਆਵਨ ਸਭਿ ਲਗੇ॥੨੮॥**

ਸਿੰਘਾਂ ਨੇ ਪਹਾੜੀ ਸੈਨਿਕ ਬਹੁਤ ਮਾਰੇ ਤੇ ਫਿਰ ਮੁੜ ਚਲੇ, ਫਿਰ ਉਦੇ ਸਿੰਘ ਨੇ ਉਨ੍ਹਾਂ ਨੂੰ ਲਲਕਾਰੇ ਮਾਰ ਕੇ ਸਭ ਨੂੰ ਵਾਪਸ ਬੁਲਾਇਆ, "ਹੇ ਖਾਲਸਾ ਜੀ! ਤੁਹਾਡਾ ਕਾਰਜ ਸਿੱਧ ਹੋ ਗਿਆ ਹੈ, ਹੁਣ ਵਾਪਸ ਆ ਜਾਵੋ।" ਫਿਰ ਸਾਰੇ ਆਪਣੇ ਆਪਣੇ ਸਥਾਨਾਂ ਵੱਲ ਆਉਣ ਲੱਗੇ॥੨੮॥

**ਕੋ ਘਾਇਲ ਸੰਘਾਰੇ ਸਿੰਘ ਸੰਭਾਲਿ ਕੈ। ਆਏ ਬੀਰ ਜੁਝਾਰੇ ਹਤਿ ਗਨ ਸ਼ੱਤ੍ਰ ਕੋ।**
**ਸਤਿਗੁਰ ਫਤੇ ਉਚਾਰੇ ਗਰਜਤਿ ਖਾਲਸਾ। ਆਨੰਦ ਨਗਰ ਮਝਾਰੇ ਆਨੰਦ ਸੋਂ ਬਰੇ॥੨੯॥**

ਸਿੰਘਾਂ ਨੇ ਸੰਭਾਲ ਕੇ ਕਈ ਘਾਇਲ ਕੀਤੇ ਤੇ ਕਈ ਮਾਰ ਦਿੱਤੇ, ਸਿੰਘ ਸੂਰਬੀਰ ਬਹੁਤ ਵੈਰੀਆਂ ਨੂੰ ਮਾਰ ਕੇ ਵਾਪਸ ਆ ਗਏ। ਫਿਰ ਖਾਲਸੇ ਨੇ ਗਰਜ ਕੇ ਵਾਹਿਗੂਰੂ ਜੀ ਕੀ ਫਤਹਿ ਉਚਾਰਨ ਕੀਤੀ ਤੇ ਸਾਰੇ ਅਨੰਦਪੁਰ ਵਿਚ ਵੱਡੇ ਅਨੰਦ ਸਹਿਤ ਦਾਖਲ ਹੋਏ॥੨੯॥

**ਝਾਰ ਮਤਾਬੀ ਜਾਰੇ ਬਹੁਰਿ ਪਹਾਰੀਆਂ। ਪੁੰਜ ਮਸਾਲ ਉਜਾਰੇ ਤਿਮਰ ਨਸਾਇ ਕੈ।**
**ਆਇ ਮੋਰਚੇ ਭਾਰੇ ਲਗੇ ਬਿਲੋਕਿਬੇ। ਮਰੇ ਸਮੂਹ ਨਿਹਾਰੇ ਲੋਥਾਂ ਡਿੱਗੀਆਂ॥ ੩੦॥**

ਬਾਅਦ ਵਿਚ ਪਹਾੜੀਆਂ ਨੇ ਬਹੁਤ ਝਾੜ ਅਤੇ ਮਤਾਬੀਆਂ ਜਗਾਈਆਂ ਤੇ ਬਹੁਤ ਮਸ਼ਾਲਾਂ ਜਗਾ ਕੇ ਹਨੇਰੇ ਨੂੰ ਭੱਜਾ ਦਿੱਤਾ। ਫਿਰ ਆ ਕੇ ਭਾਰੀ ਮੋਰਚਿਆਂ ਨੂੰ ਵੇਖਿਆ, ਉਥੇ ਸਾਰੇ ਪਹਿਰੇਦਾਰਾਂ ਨੂੰ ਮਰੇ ਵੇਖਿਆ, ਉਨ੍ਹਾਂ ਦੀਆਂ ਲੋਥਾਂ ਉਥੇ ਡਿੱਗੀਆਂ ਪਈਆਂ ਸਨ॥੩੦॥

**ਬਚੇ ਮਰਨ ਤੇ ਸੋਊ ਗਏ ਪਲਾਇਕੈ। ਅਵਲੋਕਤਿ ਸਭਿ ਕੋਊ ਮ੍ਰਿਤਕ ਡਰਾਵਣੇ।**
**ਲਾਲ ਥਾਨ ਜਹਿਂ ਜੋਊ ਸ਼੍ਰੋਣਤ ਪਸਰਿਗਾ। ਕਿਤ ਇਕਠੇ ਤ੍ਰੈ ਦੋਊ ਲੋਥਾਂ ਗੁੱਥੀਆਂ॥੩੧॥**

ਮਰਨ ਤੋਂ ਉਹੀ ਬਚ ਸਕੇ, ਜਿਹੜੇ ਭੱਜ ਗਏ ਸਨ। ਸਾਰੇ ਵੇਖ ਰਹੇ ਸਨ ਕਿ ਮਰੇ ਹੋਏ ਸੂਰਬੀਰ ਬੜੇ ਡਰਾਉਣੇ ਲੱਗਦੇ ਸਨ। ਜਿੱਥੇ ਵੇਖਦੇ ਸਨ, ਉਥੇ ਹੀ ਲਾਲ ਸਥਾਨ ਹੋਇਆ, ਇਸ ਪ੍ਰਕਾਰ ਲਹੂ ਖਿਲਰਿਆ ਸੀ, ਕਿਤੇ ਇਕੱਠੀਆਂ ਹੀ ਦੋ ਤਿੰਨ ਲੋਥਾਂ ਗੁਥਮਗੁਥਾ ਹੋਈਆਂ ਸਨ॥੩੧॥

*ਦੋਹਰਾ-* **ਸਭਿ ਗਿਰਨਾਥਨ ਤਬਿ ਸੁਨਜੋਂ 'ਸਿੰਘ ਪਰੇ ਬਲਵੰਡ।**
**ਭੀਮਚੰਦ ਕੋ ਮੋਰਚਾ ਕੀਨਿਸ ਖੰਡਿ ਬਿਹੰਡ ॥ ੩੨॥**

ਸਾਰੇ ਪਹਾੜੀ ਰਾਜਿਆਂ ਨੇ ਸੁਣਿਆ, "ਬਲਵਾਨ ਸਿੰਘ ਰਾਤ ਨੂੰ ਪੈ ਗਏ ਹਨ ਤੇ ਭੀਮ ਚੰਦ ਦਾ ਮੋਰਚਾ ਤਬਾਹ ਕਰ ਦਿੱਤਾ ਹੈ॥੩੨॥

**ਬਚਜੋ ਨਹੀਂ ਕੋ ਸੂਰਮਾ, ਸਿੰਘ ਰਹਜੋ ਨਹਿਂ ਮਾਂਹਿ।**
**ਗਤਿ ਅਚਰਜ ਕੁਛ ਕਰਿ ਗਏ ਨਹਿਂ ਮਨ ਜਾਨੀ ਜਾਹਿ॥ ੩੩॥**

ਕੋਈ ਵੀ ਸੂਰਮਾ ਬਚਿਆ ਨਹੀਂ ਹੈ, ਉਨ੍ਹਾਂ ਵਿਚ ਕੋਈ ਵੀ ਸਿੰਘ ਨਹੀਂ ਰਿਹਾ ਹੈ, ਭਾਵ ਕੋਈ ਵੀ ਸਿੰਘ ਲੜਾਈ ਵਿਚ ਮਾਰਿਆ ਗਿਆ ਜਾਂ ਜ਼ਖ਼ਮੀ ਨਹੀਂ ਹੋਇਆ ਹੈ। ਕੁਝ ਅਜੀਬ ਗਤੀ ਕਰ ਗਏ ਹਨ, ਮਨ ਵਿਚ ਇਹ ਗੱਲ ਜਾਣੀ ਨਹੀਂ ਜਾਂਦੀ॥੩੩॥

*ਚੌਪਈ-* **ਆਨਿ ਤਿਮਰ ਮਹਿਂ ਸੁਭਟ ਸੰਘਾਰੇ। ਔਚਕ ਪਰੇ ਸਕਲ ਹੀ ਮਾਰੇ'।**
**ਸੁਨਿ ਸਭਿ ਕੇ ਮਨ ਉਪਜਜੋ ਤ੍ਰਾਸਾ। ਬਿਨ ਹੀ ਸੰਘਰ ਭਏ ਬਿਨਾਸਾ॥੩੪॥**

ਰਾਤ ਦੇ ਹਨੇਰੇ ਵਿਚ ਆ ਕੇ ਸੂਰਮਿਆਂ ਨੂੰ ਮਾਰ ਦਿੱਤਾ ਹੈ, ਅਚਾਨਕ ਆ ਪਏ ਹਨ ਤੇ ਸਾਰੇ ਹੀ ਮਾਰ ਦਿੱਤੇ ਹਨ।" ਇਹ ਸੁਣ ਕੇ ਸਾਰਿਆਂ ਦੇ ਮਨ ਵਿਚ ਡਰ ਉਤਪੰਨ ਹੋਇਆ, ਸਾਰੇ ਯੁੱਧ ਤੋਂ ਬਗੈਰ ਹੀ ਮਰ ਗਏ॥੩੪॥

**ਭਏ ਸੁਚੇਤ ਮਿਲੇ ਗਨ ਜਾਗੇ। ਪੁੰਜ ਤੁਫੰਗ ਚਲਾਵਨਿ ਲਾਗੇ।**
**'ਧਰਹੁ ਭਰੋਸਾ ਸੁਪਤਹੁ ਨਾਂਹੀ। ਜੇ ਸੁਪਤਹੁ ਇਸ ਬਿਧਿ ਮਰਿ ਜਾਂਹੀ' ॥ ੩੫॥**

ਕਈ ਜਾਗ ਕੇ ਸੁਚੇਤ ਹੋ ਕੇ ਮਿਲੇ, ਕੁਝ ਬੰਦੂਕਾਂ ਚਲਾਉਣ ਲੱਗੇ। ਕਹਿਣ ਲੱਗੇ, "ਭਰੋਸਾ ਧਾਰਨ ਕਰੋ ਤੇ ਸੌਵੋਂ ਨਹੀਂ, ਜਿਹੜਾ ਸੌਂਵੇਗਾ ਉਹ ਇਸੇ ਵਿਧੀ ਨਾਲ ਮਾਰਿਆ ਜਾਵੇਗਾ"॥੩੫॥

**ਸਭਿਨਿ ਮੋਰਚੇ ਬਨਿ ਸਵਧਾਨਾ। ਕਰਹਿਂ ਪਰਸਪਰ ਊਚ ਬਖਾਨਾ।**
**'ਜਾਂਗਤਿ ਰਹਹੁ ਤੁਫੰਗੈਂ ਮਾਰਹੁ। ਇਤ ਉਤ ਆਵਤਿ ਜਾਤਿ ਨਿਹਾਰਹੁ' ॥ ੩੬॥**

ਸਾਰੇ ਆਪਣਿਆਂ ਮੋਰਚਿਆਂ ਵਿਚ ਸਾਵਧਾਨ ਹੋ ਗਏ, ਆਪਸ ਵਿਚ ਉੱਚੀ-ਉੱਚੀ ਪੁਕਾਰ ਕੇ ਕਹਿੰਦੇ ਸਨ, "ਜਾਗਦੇ ਰਹੋ ਤੇ ਗੋਲੀਆਂ ਚਲਾਓ, ਏਧਰ ਓਧਰ ਆਉਂਦਿਆਂ ਜਾਂਦਿਆਂ ਨੂੰ ਵੇਖੋ"॥੩੬॥

ਭੀਮਚੰਦ ਕੈ ਚਿੰਤ ਘਨੇਰੀ। ਕਿਮ ਹੁਇ ਬਿਜੈ ਉਪਾਇ ਨ ਹੇਰੀ।
ਨਿਤ ਪ੍ਰਤਿ ਜੋਧਾ ਮਰਹਿਂ ਹਜ਼ਾਰੋਂ। ਇਸੀ ਰੀਤ ਹੁਇ ਹੈ ਮਮ ਹਾਰੋ॥ ੩੭॥

ਭੀਮ ਚੰਦ ਦੀ ਚਿੰਤਾ ਬਹੁਤ ਵਧ ਗਈ, ਕਿਵੇਂ ਜਿੱਤ ਹੋਵੇ ? ਕੋਈ ਉਪਾਅ ਨਹੀਂ ਸੀ ਦਿੱਸਦਾ। ਨਿਤਾਪ੍ਰਤੀ ਹਜ਼ਾਰਾਂ ਯੋਧੇ ਮਰਦੇ ਸਨ, ਏਸੇ ਰੀਤ ਨਾਲ ਮੇਰੀ ਹਾਰ ਹੋ ਜਾਵੇਗੀ॥੩੭॥

ਲਰਤਿ ਬਿਤੇ ਦਿਨ ਮੋਕਹੁ ਘਨੇ। ਸਿੰਘ ਮਵਾਸੀ ਜਾਹਿਂ ਨ ਹਨੇ।
ਆਇ ਵਹਿਰ ਤੇ ਬੀਚ ਪ੍ਰਵੇਸ਼ੇ। ਭਏ ਪ੍ਰਥਮ ਤੇ ਅਬਹੁੰ ਵਿਸ਼ੇਸ਼ੇ॥ ੩੮॥

ਮੈਨੂੰ ਲੜਦੇ ਨੂੰ ਕਈ ਦਿਨ ਬੀਤ ਗਏ ਹਨ, ਆਕੀ ਸਿੰਘ ਮਾਰੇ ਨਹੀਂ ਜਾਂਦੇ। ਬਾਹਰ ਤੋਂ ਆ ਕੇ ਸ਼ਹਿਰ ਅੰਦਰ ਪ੍ਰਵੇਸ਼ ਕਰ ਜਾਂਦੇ ਹਨ, ਪਹਿਲਾਂ ਨਾਲੋਂ ਵੀ ਹੁਣ ਬਹੁਤ ਜ਼ਿਆਦਾ ਹੋ ਗਏ ਹਨ॥੩੮॥

ਗੁਰ ਅਨੰਦਪੁਰਿ ਛੋਰਹਿਂ ਨਾਂਹੀ। ਬੈਠੇ ਰਹੈਂ ਜੁ ਸਭਿ ਸੁਖ ਪਾਂਹੀ।
ਖਾਨ ਪਾਨ ਤੇ ਤੰਗ ਨ ਹੋਏ। ਗੁਲਕਾਂ ਬਹੁ ਬਰੂਦ ਲੈ ਢੋਏ॥ ੩੯॥

ਗੁਰੂ ਜੀ ਅਨੰਦਪੁਰ ਛੱਡਣਗੇ ਨਹੀਂ, ਸਭ ਪ੍ਰਕਾਰ ਦੇ ਸੁਖ ਪਾ ਕੇ ਉਹ ਬੈਠੇ ਰਹਿਣਗੇ। ਖਾਣ ਪੀਣ ਤੋਂ ਉਹ ਤੰਗ ਨਹੀਂ ਹੋਏ, ਬਹੁਤ ਗੋਲੀਆਂ ਅਤੇ ਬਾਰੂਦ ਆਉਂਦਾ ਰਹਿੰਦਾ ਹੈ॥੩੯॥

ਸਿੰਘ ਓਟ ਮਹਿਂ ਲਰਤਿ ਨ ਮਰੈਂ। ਵਹਿਰ ਸੁਭਟ ਸੈਂਕਰ ਨਿਤ ਗਿਰੈਂ।
ਰਹਜੋ ਅਨੰਦਪੁਰਿ ਕਿਤਹੁੰ ਛੁਰਾਵਨਿ। ਇਕ ਦਿਨ ਮੇਰੋ ਬਨਹਿ ਪਲਾਵਨ॥੪੦॥

ਸਿੰਘ ਓਟ ਵਿਚ ਲੜਦੇ ਨਹੀਂ ਮਰਨਗੇ, ਬਾਹਰ ਸੈਂਕੜੇ ਸੂਰਬੀਰ ਨਿਤ ਡਿੱਗਦੇ ਹਨ। ਅਨੰਦਪੁਰ ਛੁਡਵਾਉਣਾ ਬਹੁਤ ਔਖਾ ਹੋ ਗਿਆ ਹੈ, ਇਕ ਦਿਨ ਮੇਰਾ ਭੱਜਣਾ ਬਣਦਾ ਹੈ॥੪੦॥

ਹੋਹਿ ਨਮੋਸ਼ੀ ਜਿਤ ਕਿਤ ਮੇਰੀ। ਹਟਿਹੌਂ ਚਮੂੰ ਮਰਾਇ ਘਨੇਰੀ।
ਇੱਤਜਾਦਿਕ ਤਰਕਤਿ ਮਨ ਘਨੋ। ਜਾਗ੍ਰਤ ਰਹਜੋ ਚਿੰਤ ਚਿਤ ਸਨੋ॥ ੪੧॥

ਜਿੱਥੇ ਕਿੱਥੇ ਮੇਰੀ ਨਮੋਸ਼ੀ ਹੋਵੇਗੀ, ਮੈਂ ਬਹੁਤ ਸੈਨਾ ਮਰਵਾ ਕੇ ਵਾਪਸ ਚਲੇ ਜਾਵਾਂਗਾ। ਇਸ ਪ੍ਰਕਾਰ ਆਪਣੇ ਮਨ ਵਿਚ ਬਹੁਤ ਤਰਕ ਕਰਦਾ ਸੀ, ਸਾਰੀ ਰਾਤ ਜਾਗਦਾ ਰਿਹਾ, ਚਿੱਤ ਵਿਚ ਬਹੁਤ ਚਿੰਤਾ ਲੱਗੀ ਹੋਈ ਸੀ॥੪੧॥

ਪਛੁਤਾਵਤਿ ਹੋਈ ਭੁਨਸਾਰ। ਉਤ ਸਤਿਗੁਰ ਜਾਗੇ ਜਿਸ ਬਾਰਿ।
ਸੌਚ ਸ਼ਨਾਨ ਕੀਨਿ ਸਭਿ ਅੰਗ। ਛਕੀ ਅਫੀਮ ਸੁ ਬਿਜੀਆ ਸੰਗ॥ ੪੨॥

ਵਿਵਾਦ ਗ੍ਰਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੪੨॥

ਗਾਵਨਿ ਲਗੇ ਰਬਾਬੀ ਵਾਰ। ਉਦੇ ਸਿੰਘ ਪਹੁਚਜੋ ਤਿਸ ਬਾਰ।
ਦਯਾ ਸਿੰਘ ਕੋ ਲੇ ਕਰਿ ਸੰਗ। ਬੰਦਨ ਕਰਤਿ ਬਤਾਯਹੁ ਜੰਗ॥ ੪੩॥

ਰਬਾਬੀ ਫਿਰ ਆਸਾ ਦੀ ਵਾਰ ਦਾ ਗਾਇਨ ਕਰਨ ਲੱਗੇ। ਉਸ ਸਮੇਂ ਭਾਈ ਉਦੇ ਸਿੰਘ ਉਨ੍ਹਾਂ ਪਾਸ ਪਹੁੰਚ ਗਿਆ। ਉਸਨੇ ਭਾਈ ਦਇਆ ਸਿੰਘ ਨੂੰ ਆਪਣੇ ਨਾਲ ਲਿਆ ਸੀ। ਗੁਰੂ ਜੀ ਨੂੰ ਬੰਦਨਾ ਕਰਕੇ ਰਾਤ ਵਾਲੀ ਜੰਗ ਦਾ ਹਾਲ ਸੁਣਾਇਆ॥੪੩॥

'ਮਹਾਰਾਜ ਆਇਸੁ ਤੁਮ ਜੋਈ। ਦਯਾ ਸਿੰਘ ਮੁਖ ਤੇ ਲੇ ਸੋਈ।
ਗਯੋ ਖਾਲਸਾ ਮਿਲਿ ਸਮੁਦਾਯਾ। ਮਾਰਿ ਮੋਰਚਾ ਕਤਲ ਕਰਾਯਾ॥ ੪੪॥

"ਮਹਾਰਾਜ ਜਿਹੜੀ ਤੁਹਾਡੀ ਆਗਿਆ ਸੀ, ਉਹ ਦਇਆ ਸਿੰਘ ਦੇ ਮੁਖ ਤੋਂ ਲੈ ਲਈ ਸੀ। ਸਾਰਾ ਖਾਲਸਾ ਇਕੱਠਾ ਹੋ ਕੇ ਗਿਆ, ਸਾਰਾ ਮੋਰਚਾ ਮਾਰ ਕੇ ਕਤਲ ਕਰ ਦਿੱਤਾ॥੪੪॥

ਭਯੋ ਰਿਪੁਨ ਕੇ ਸ਼ੋਕ ਬਿਸਾਲਾ। ਗਿਰ ਗਿਰ ਕੇ ਘਰ ਘਰ ਮਹਿਂ ਘਾਲਾ।
ਕਰਿ ਸਥਾਰ ਤਹਿਂ ਤੇ ਚਲਿ ਆਏ। ਸਿੰਘ ਸ਼੍ਰੇਯ ਕੇ ਸਹਿਤ ਸੁਹਾਏ'॥ ੪੫॥

ਵੈਰੀ ਬਹੁਤ ਡਰ ਗਿਆ ਹੈ। ਪਹਾੜੀਆਂ ਦੇ ਘਰ ਘਰ ਵਿਚ ਹਮਲਾ ਕੀਤਾ ਹੈ, ਉਨ੍ਹਾਂ ਦੇ ਸੱਥਰ ਲਾਹ ਕੇ ਤਬਾਹ ਕਰਕੇ ਚਲ ਆਏ ਹਾਂ। ਸਾਰੇ ਸਿੰਘ ਕਲਿਆਣ ਸਹਿਤ ਸ਼ੋਭਾ ਪਾ ਰਹੇ ਹਨ"॥੪੫॥

ਸੁਨਿ ਸਤਿਗੁਰੂ ਖੁਸ਼ੀ ਬਹੁ ਕੀਨੀ। 'ਦਯਾ ਸਿੰਘ ਰਣ ਆਇਸੁ ਦੀਨੀ।
ਇਹ ਗਜਾਨੀ ਮਮ ਸਿਖ ਹੈ ਪੂਰਾ। ਕਜੋਂ ਨ ਹੋਇ ਯਾਂਕੋ ਬਚ ਰੂਰਾ॥ ੪੬॥

ਇਹ ਸੁਣ ਕੇ ਸਤਿਗੁਰੂ ਜੀ ਨੇ ਬਹੁਤ ਖੁਸ਼ੀ ਕੀਤੀ, "ਦਇਆ ਸਿੰਘ ਨੇ ਜੰਗ ਦੀ ਆਗਿਆ ਦਿੱਤੀ, ਇਹ ਮੇਰਾ ਸਿੱਖ ਪੂਰਨ ਬ੍ਰਹਮ-ਗਿਆਨੀ ਹੈ, ਇਸ ਦਾ ਕਿਹਾ ਸੁੰਦਰ ਬਚਨ ਕਿਉਂ ਪੂਰਾ ਨਹੀਂ ਹੋਵੇਗਾ॥੪੬॥

ਹਤਹੁ ਪਹਾਰੀ ਮੂਰਖ ਕਰ ਕਰ। ਪਰਹਿ ਪੀਟਬੋ ਇਨਕੇ ਘਰ ਘਰ।
ਮੋਰ ਖਾਲਸਾ ਬਲੀ ਬਿਸਾਲਾ। ਗੁਰ ਦ੍ਰੋਹੀਨ ਹਤੈ ਸਭਿ ਕਾਲਾ'॥ ੪੭॥

ਪਹਾੜੀਆਂ ਨੂੰ ਮੂਰਖ ਕਰ ਕਰ ਕੇ ਮਾਰੋ, ਇਨ੍ਹਾਂ ਦੇ ਘਰ ਘਰ ਵਿਚ ਪਿੱਟਣਾ ਪੈ ਜਾਏ। ਮੇਰਾ ਖਾਲਸਾ ਬਹੁਤ ਬਲਵਾਨ ਹੈ। ਗੁਰੂ ਧਰੋਹੀਆਂ ਨੂੰ ਇਹ ਹਰ ਸਮੇਂ ਮਾਰਦਾ ਹੈ"॥੪੭॥

ਇਮ ਕਹਿ ਥਿਰੇ ਸਿੰਘਾਸਨ ਸ੍ਵਾਮੀ। ਭੂਤ ਭਵਿੱਖਜਤ ਅੰਤਰਜਾਮੀ।
ਵਹਿਰ ਮੋਰਚਨਿ ਤਥਾ ਲਰਾਈ। ਛੁਟਹਿ ਤੁਫੰਗ ਸਮੁਖ ਸਮੁਦਾਈ॥ ੪੮॥

ਇਸ ਤਰ੍ਹਾਂ ਕਹਿ ਕੇ ਸਤਿਗੁਰੂ ਜੀ ਸਿੰਘਾਸਣ 'ਤੇ ਬੈਠ ਗਏ ਜਿਹੜੇ ਭੂਤ ਅਤੇ ਭਵਿੱਖ ਕਾਲ ਦੇ ਅੰਤਰਜਾਮੀ ਹਨ। ਬਾਹਰ ਮੋਰਚਿਆਂ ਵਿਚ ਪਹਿਲਾਂ ਵਾਂਗ ਲੜਾਈ ਹੋ ਰਹੀ ਸੀ। ਸਿੰਘ ਸਾਹਮਣੇ ਵਲ ਬਹੁਤ ਬੰਦੂਕਾਂ ਛੱਡ ਰਹੇ ਸਨ॥੪੮॥

ਨਿਜ ਨਿਜ ਮੁਰਚੇ ਪਰ ਥਿਰ ਹ੍ਵੈ ਕੈ। ਹੇਰਤਿ ਰਿਪੁ ਦੇਂ ਤੁਪਕ ਛੁਟੈ ਕੈ।
ਆਵਤਿ ਜਾਤੇ ਕਰਹਿਂ ਪ੍ਰਹਾਰਨ। ਕੋ ਪਲਾਇ ਹ੍ਵੈ ਕੋ ਸੰਘਾਰਨਿ॥ ੪੯॥

ਆਪਣੇ-ਆਪਣੇ ਮੋਰਚੇ ਵਿਚ ਸਥਿਰ ਹੋ ਕੇ, ਵੈਰੀ ਨੂੰ ਵੇਖ ਕੇ ਬੰਦੂਕ ਛੱਡਦੇ ਹਨ। ਆਉਂਦਿਆਂ ਜਾਂਦਿਆਂ ਨੂੰ ਮਾਰਦੇ ਹਨ, ਕੋਈ ਭੱਜ ਜਾਂਦਾ ਸੀ, ਕੋਈ ਮਾਰਿਆ ਜਾਂਦਾ ਸੀ॥੪੯॥

ਮ੍ਰਿਤਕ ਉਠਾਇ ਉਠਾਇ ਲਿਜਾਤੇ। ਕਾਸ਼ਟ ਸੰਚੈ ਕਰਤਿ ਮਹਾਂਤੇ।
ਚਹੁੰਦਿਸ਼ਿ ਆਨੰਦਪੁਰਿ ਕੇ ਦਾਹੈਂ। ਥਾਨ ਮਸਾਨਨ ਜਹਾਂ ਕਹਾਂ ਹੈਂ॥ ੫੦॥

ਮੁਰਦਿਆਂ ਨੂੰ ਉਠਾ ਉਠਾ ਕੇ ਲੈ ਜਾਂਦੇ ਸਨ, ਬਹੁਤ ਲੱਕੜਾਂ ਇਕੱਠੀਆਂ ਕਰਦੇ ਸਨ। ਅਨੰਦਪੁਰ ਦੇ ਚਾਰੇ ਪਾਸੇ ਆਪਣੇ ਮੁਰਦਿਆਂ ਦਾ ਸਸਕਾਰ ਕਰਦੇ ਸਨ, ਜਿੱਥੇ ਕਿੱਥੇ ਮਸਾਣਾਂ ਦੇ ਸਥਾਨ ਬਣ ਗਏ॥੫੦॥

ਜਿਤ ਕਿਤ ਧੂਮ ਉਠਹਿ ਦ੍ਰਿਸ਼ਟਾਵੈ। ਪਰੇ ਕਿਤਿਕ ਤਿਨ ਕੂਕਰ ਖਾਵੈਂ।
ਬ੍ਰਿੰਦ ਬਿਹੰਗਮ ਗੀਧ ਬਡੇਰੀ। ਕਾਕ ਕੰਕ ਖੈ ਹੈਂ ਬਹੁਤੇਰੀ॥ ੫੧॥

ਜਿੱਥੇ ਕਿੱਥੇ ਧੂੰਆਂ ਨਿਕਲਦਾ ਵਿਖਾਈ ਦਿੰਦਾ ਸੀ, ਕਈ ਮੁਰਦਿਆਂ ਨੂੰ ਕੁੱਤੇ ਖਾਂਦੇ ਸਨ। ਕਈਆਂ ਨੂੰ ਸ਼ਿਕਾਰੀ ਪੰਛੀ ਤੇ ਵੱਡੀਆਂ ਇੱਲਾਂ ਖਾਂਦੀਆਂ ਸਨ। ਕਾਂ ਅਤੇ ਛੋਟੀਆਂ ਇੱਲਾਂ ਬਹੁਤ ਖਾ ਰਹੀਆਂ ਸਨ॥੫੧॥

ਸਭਿ ਰਾਜਨ ਪਿਖਿ ਚਿੰਤ ਉਪਾਈ। ਚਿਤਵਹਿਂ ਹਤਿਬੇ ਹੇਤੁ ਉਪਾਈ।
ਭਈ ਪ੍ਰਭਾਤਿ ਦਿਵਸ ਚਢਿ ਗਯੋ, ਜਾਮ ਏਕ ਬੀਤਤਿ ਜਬਿ ਭਯੋ॥ ੫੨॥

ਸਾਰੇ ਰਾਜਿਆਂ ਨੇ ਵੇਖ ਕੇ ਬੜੀ ਚਿੰਤਾ ਪ੍ਰਗਟ ਕੀਤੀ। ਉਹ ਮਾਰਨ ਵਾਸਤੇ ਚਿੱਤ ਵਿਚ ਕੋਈ ਉਪਾਅ ਸੋਚਦੇ ਸਨ। ਫਿਰ ਸਵੇਰ ਹੋ ਗਈ ਤੇ ਦਿਨ ਚੜ੍ਹ ਗਿਆ, ਜਦ ਇਕ ਪਹਿਰ ਬੀਤ ਗਿਆ॥੫੨॥

**ਭੀਮਚੰਦ ਭਾ ਸਮੈ ਰਸੋਈ। ਸੈਲਨਾਥ ਪਹੁਚੇ ਸਭਿ ਕੋਈ।**
**ਸਭਾ ਕਰਨ ਮਸਲਤ ਕੇ ਕਾਰਨ। ਪਹੁਚੇ ਜੁਤਿ ਮੰਤ੍ਰੀਨ ਬਿਚਾਰਨ॥ ੫੩॥**

ਭੀਮ ਚੰਦ ਦੇ ਜਦ ਲੰਗਰ ਦਾ ਸਮਾਂ ਹੋਇਆ ਤਾਂ ਸਾਰੇ ਪਹਾੜੀ ਰਾਜੇ ਉਥੇ ਪਹੁੰਚ ਗਏ। ਸਭਾ ਵਿਚ ਸਲਾਹ ਕਰਨ ਵਾਸਤੇ ਸਾਰੇ ਰਾਜੇ ਮੰਤਰੀਆਂ ਸਹਿਤ ਬੈਠੇ ਸਨ॥੫੩॥

*ਚੌਥੀ ਰੁੱਤ ਦਾ ਵੀਹਵਾਂ ਅਧਿਆਇ ਸਮਾਪਤ ਹੋਇਆ॥੨੦॥*

# ਅਧਿਆਇ ਇੱਕੀਵਾਂ

## ਕੇਸਰੀ ਚੰਦ ਦਾ ਪ੍ਰਣ

*ਦੋਹਰਾ–* **ਸੈਲਨਾਥ ਆਏ ਸਕਲ ਪ੍ਰਥਮ ਕੇਸਰੀ ਚੰਦ।**
**ਨ੍ਰਿਪ ਹੰਡੂਰ ਕਟੋਚੀਆ ਗ੍ਵਾਲੇਰੀ ਭਟ ਬ੍ਰਿੰਦ॥ ੧॥**

ਸਾਰੇ ਪਹਾੜੀ ਰਾਜੇ ਆਏ, ਪਹਿਲਾਂ ਰਾਜਾ ਕੇਸਰੀ ਚੰਦ ਆਇਆ ਤੇ ਰਾਜਾ ਹੰਡੂਰ, ਕਟੋਚੀਆ, ਗਵਾਲੇਰੀ ਅਤੇ ਹੋਰ ਬਹੁਤ ਸੂਰਬੀਰ ਆਏ॥੧॥

*ਚੌਪਈ–* **ਇੱਤਜਾਦਿਕ ਸਭਿ ਮਿਲਿ ਕਰਿ ਆਏ। ਭੀਮਚੰਦ ਸਨਮਾਨ ਬਿਠਾਏ।**
**ਸਭਿ ਕੋ ਲੇ ਸੰਗ ਗਯੋ ਰਸੋਈ। ਬਸਤ੍ਰ ਉਤਾਰਿ ਥਿਰੇ ਸਭਿ ਕੋਈ॥੨॥**

ਇਸ ਪ੍ਰਕਾਰ ਸਾਰੇ ਮਿਲ ਕੇ ਆਏ ਤੇ ਭੀਮ ਚੰਦ ਨੇ ਸਭ ਸਨਮਾਨ ਕਰਕੇ ਬਿਠਾਏ। ਸਾਰਿਆਂ ਨੂੰ ਲੈ ਕੇ ਉਹ ਰਸੋਈ ਘਰ ਵਿਚ ਗਿਆ ਤੇ ਕਪੜੇ ਉਤਾਰ ਕੇ ਸਾਰੇ ਬੈਠ ਗਏ॥੨॥

**ਚਾਦਰ ਜਾਮਾ ਪਾਗ ਉਤਾਰੀ। ਏਕ ਉਪਰਨਾ ਕਰ ਮਹਿਂ ਧਾਰੀ।**
**ਚਰਨ ਪਖਾਰਤਿ ਚੌਂਕੇ ਬਰੇ। ਨਿਜ ਨਿਜ ਆਸਨ ਪਰ ਨ੍ਰਿਪ ਥਿਰੇ॥੩॥**

ਚਾਦਰ, ਜਾਮਾ ਤੇ ਪੱਗ ਉਤਾਰ ਲਈ, ਇਕ ਸਾਫਾ ਹੱਥ ਵਿਚ ਫੜ ਲਿਆ। ਪੈਰ ਧੋ ਕੇ ਚੌਂਕੇ ਵਿਚ ਦਾਖਲ ਹੋਏ ਤੇ ਸਾਰੇ ਰਾਜੇ ਆਪਣੇ-ਆਪਣੇ ਆਸਣ ਤੇ ਬੈਠ ਗਏ॥੩॥

**ਆਗੇ ਸਭਿ ਕੇ ਧਰਿ ਪਨ੍ਵਾਰੇ। ਭਾਤ ਪਰੋਸਜੋ ਭਲੀ ਪ੍ਰਕਾਰੇ।**
**ਬਹੁਰ ਸਲਵਣੰ ਨਾਨਾ ਭਾਂਤਿ। ਸੂਪਕਾਰ ਤਬਿ ਧਰਿ ਧਰਿ ਜਾਤਿ॥੪॥**

ਸਾਰਿਆਂ ਦੇ ਅੱਗੇ ਪੱਤਲ ਧਰ ਦਿੱਤੇ ਤੇ ਭਲੀ ਪ੍ਰਕਾਰ ਚਾਵਲ ਪਰੋਸੇ ਗਏ, ਫਿਰ ਕਈ ਪ੍ਰਕਾਰ ਦੀ ਸਬਜ਼ੀ ਪਾਈ ਗਈ। ਰਸੋਈਆ ਫਿਰ ਬਾਰ-ਬਾਰ ਧਰ ਧਰ ਕੇ ਜਾਂਦਾ ਸੀ॥੪॥

**ਖਾਨ ਲਗੇ ਜਬਿ ਕੌਰ ਉਠਾਏ। ਕਹਿਲੂਰੀ ਤਬਿ ਕੁਛ ਮੁਸਕਾਏ।**
**ਦੇਖਿ ਕੇਸਰੀ ਚੰਦ ਦਿਸ਼ਾ ਕੋ। ਹਾਸ ਕਰਤਿ ਭਾਖਤਿ ਇਮ ਤਾ ਕੋ॥੫॥**

ਜਦ ਗ੍ਰਾਹੀਆਂ ਚੁਕ ਕੇ ਖਾਣ ਲੱਗੇ ਤਾਂ ਰਾਜਾ ਕਹਿਲੂਰੀ ਫਿਰ ਕੁਝ ਮੁਸਕਰਾਇਆ। ਕੇਸਰੀ ਚੰਦ ਵਲ ਵੇਖ ਕੇ ਉਹ ਮਜ਼ਾਕ ਕਰਨ ਵਾਸਤੇ ਇਸ ਤਰ੍ਹਾਂ ਬੋਲਿਆ॥੫॥

**'ਯੱਧੀ ਦਿਯੋ ਭਾਤ ਕਹੁ ਖਾਣੇ। ਇਸ ਕਾਰਨ ਘਰ ਛੋਡਿ ਪਯਾਣੇ।**
**ਕਿਧੌਂ ਅਨੰਦਪੁਰ ਹੇਤੁ ਛੁਟਾਵਨਿ। ਲਰਿ ਗੋਬਿੰਦ ਸਿੰਘ ਗੁਰੂ ਹਟਾਵਨਿ॥੬॥**

"ਅਜਿਹੇ ਵਾਹਯਾਤ ਚਾਵਲ ਖਾਣ ਵਾਸਤੇ ਅਸੀਂ ਆਪਣੇ ਘਰ ਛੱਡ ਕੇ ਆਏ ਹਾਂ ਜਾਂ ਅਨੰਦਪੁਰ ਨੂੰ ਗੁਰੂ ਗੋਬਿੰਦ ਸਿੰਘ ਪਾਸੋਂ ਛੁਡਵਾ ਕੇ ਉਸ ਨੂੰ ਦੂਰ ਕਰਨ ਆਏ ਹਾਂ॥੬॥

**ਇਤ ਆਏ? ਸਭਿ ਦੇਹੁ ਬਤਾਈ। ਬਿਤੇ ਮਾਸ ਤੇ ਦਿਨ ਅਧਿਕਾਈ।**
**ਗਾਢੀ ਗੰੜ੍ਹੀ ਲੋਹਗੜ ਨਾਮੂ। ਸੋਭੀ ਨਹੀਂ ਛੁਟੀ ਕਜਾ ਕਾਮੂ?॥੭॥**

ਏਧਰ ਕਿਉਂ ਆਏ ਹਾਂ, ਸਾਰੇ ਦੱਸ ਦੇਵੋ, ਇਕ ਮਹੀਨੇ ਤੋਂ ਵੀ ਕਈ ਦਿਨ ਵਧ ਗੁਜ਼ਰ ਗਏ ਹਨ। ਪੱਕੀ ਗੜ੍ਹੀ ਜਿਸ ਦਾ ਨਾਮ ਲੋਹਗੜ੍ਹ ਹੈ, ਉਹ ਕਿਹੜੀ ਐਡੀ ਤਕੜੀ ਸੀ ਜਿਹੜੀ ਤੁਹਾਡੇ ਪਾਸੋਂ ਹੁਣ ਤਕ ਛੁਡਵਾਈ ਨਹੀਂ ਜਾ ਸਕੀ॥੭॥

**ਸਰਜੋ ਨ ਕੁਝ ਗੁਰ ਕਨ ਚਢਿ ਆਏ। ਬੀਰ ਹਜ਼ਾਰਹੁਂ ਮਾਰਿ ਖਪਾਏ।**
**ਕਜਾ ਮੁਖ ਲੇ ਕਰਿ ਸਦਨ ਸਿਧਾਰੋ। ਕਹਿ ਗਿਰਪਤਨਿ ਕਹਾ ਜਗ ਸਾਰੋ?॥੮॥**

ਹੁਣ ਤਕ ਕੁਝ ਵੀ ਨਹੀਂ ਸਰਿਆ ਹੈ, ਗੁਰੂ ਜੀ ਵਲ ਚੜ੍ਹ ਕੇ ਆ ਗਏ ਹਾਂ। ਹਜ਼ਾਰਾਂ ਸੂਰਬੀਰ ਮਰਵਾ ਕੇ ਖਪਾ ਦਿੱਤੇ ਹਨ। ਕੀ ਮੂੰਹ ਲੈ ਕੇ ਘਰ ਨੂੰ ਜਾਉਗੇ, ਸਾਰਾ ਜਗਤ ਪਹਾੜੀ ਰਾਜਿਆਂ ਨੂੰ ਕੀ ਕਹੇਗਾ?॥੮॥

**ਕਹਾਂ ਬੀਰਤਾ ਰਹੀ ਤੁਮਾਰੀ। ਮਿਲਿ ਸਭਿ ਲਰੇ ਸਰੀ ਨਹਿਂ ਕਾਰੀ।**
**ਏਕ ਗੁਰੂ ਪੁਨ ਦੇਸ਼ ਬਿਹੀਨਾ। ਚਮੂੰ ਨ, ਕਿਯ ਇਕ ਪੰਥ ਨਵੀਨਾ॥੯॥**

ਤੁਹਾਡੀ ਸੂਰਬੀਰਤਾ ਕਿੱਥੇ ਰਹਿ ਗਈ ਹੈ, ਸਾਰੇ ਮਿਲ ਕੇ ਲੜੇ ਹਾਂ ਕੁਝ ਵੀ ਨਹੀਂ ਸਰਿਆ ਹੈ। ਇਕ ਗੁਰੂ ਹੈ, ਉਹ ਦੇਸ਼ ਰਹਿਤ ਹੈ, ਉਸ ਪਾਸ ਫੌਜ ਵੀ ਨਹੀਂ ਹੈ, ਕੀ ਹੈ, ਇਕ ਪੰਥ ਹੀ ਨਵਾਂ ਬਣਾਇਆ ਹੈ॥੯॥

**ਭਯੋ ਉਪਾਇ ਨ ਕਿਸ ਤੇ ਕੋਈ। ਪਚਿ ਹਾਰੇ ਪਰਬਤ ਪਤਿ ਜੋਈ।**
**ਸ਼ਾਹੁ ਆਦਿ ਸਗਰੇ ਇਮ ਕਹੈਂ। ਕਹਾਂ ਸੁਜਸੁ ਤੁਮਰੋ ਤਬਿ ਰਹੈ॥੧੦॥**

ਕਿਸੇ ਪਾਸੋਂ ਵੀ ਕੋਈ ਉਪਾਅ ਨਹੀਂ ਹੋਇਆ ਹੈ, ਸਾਰੇ ਪਹਾੜੀ ਰਾਜੇ ਪਚਿ ਪਚਿ ਹਾਰ ਗਏ ਹਨ। ਬਾਦਸ਼ਾਹ ਆਦਿ ਸਾਰੇ ਫਿਰ ਇਸ ਤਰ੍ਹਾਂ ਕਹਿਣਗੇ, ਫਿਰ ਤੁਹਾਡਾ ਸ੍ਰੇਸ਼ਟ ਜੱਸ ਕਿੱਥੇ ਰਹਿ ਜਾਵੇਗਾ॥੧੦॥

**ਇਸ ਤੇ ਆਛੀ ਲਰਤਿ ਨ ਜਬੈ। ਭਰਮ ਸਮੇਤ ਹੁਤੇ ਹਮ ਸਬੈ।**
**ਰਾਤਿ ਮੋਰਚਾ ਮਾਰਿ ਖਪਾਯੋ। ਸੁਭਟ ਬ੍ਰਿੰਦ ਕੋ ਨਹਿਂ ਅਟਕਾਯੋ॥੧੧॥**

ਚੰਗੀ ਗੱਲ ਤਾਂ ਇਹੋ ਸੀ ਜੇ ਉਦੋਂ ਹੀ ਨਾ ਲੜਦੇ, ਜਦੋਂ ਸਾਡਾ ਭਰਮ ਭਾਅ ਬਣਿਆ ਹੋਇਆ ਸੀ। ਰਾਤ ਨੂੰ ਸਾਡਾ ਮੋਰਚਾ ਹੀ ਮਾਰ ਕੇ ਖਪਾ ਦਿੱਤਾ ਹੈ। ਸਾਡੇ ਪਾਸ ਬਹੁਤ ਸੂਰਬੀਰ ਸਨ, ਪਰ ਕੋਈ ਵੀ ਉਨ੍ਹਾਂ ਨੂੰ ਅਟਕਾਅ ਨਾ ਸਕਿਆ॥੧੧॥

**ਸਭਿ ਭ੍ਰਾਤਨਿ ਕੀ ਮਸਲਤ ਕਰੇਂ। ਲਸ਼ਕਰ ਘਨੋ ਮੇਲ ਕਰਿ ਲਰੇਂ।**
**ਅਬਿ ਤੁਮ ਕਰਹੁ ਬਿਚਾਰਨਿ ਸਾਰੇ। ਕਿਮਿ ਰਹਿ ਆਵੈ ਲਾਜ ਹਮਾਰੇ?'॥੧੨॥**

ਸਾਰਿਆਂ ਨੇ ਭਰਾਵਾਂ ਵਾਂਗ ਮਿਲ ਕੇ ਲੜਨ ਦੀ ਸਲਾਹ ਕੀਤੀ ਸੀ, ਬਹੁਤ ਲਸ਼ਕਰ ਇਕੱਠਾ ਕਰਕੇ ਲੜੇ ਹਾਂ। ਹੁਣ ਤੁਸੀਂ ਸਾਰੇ ਵਿਚਾਰ ਕਰੋ, ਹੁਣ ਸਾਡੀ ਲਾਜ ਕਿਵੇਂ ਰਹਿ ਆਵੇਗੀ?"॥੧੨॥

ਚਮਕਜੋ ਰਿਸਜੋ ਕੇਸਰੀਚੰਦ। 'ਕਜਾ ਮਸਲਤ ਹਮ ਕਰਨਿ ਬਿਲੰਦ?।
ਪਿਖਹੁ ਕਾਲ ਹੁਇ ਸੰਘਰ ਮੇਰਾ। ਸਿੰਘਨ ਕਰਹੁੰ ਲਥੇਰ ਪਥੇਰਾ॥ ੧੩॥

ਇਹ ਸੁਣ ਕੇ ਕੇਸਰੀ ਚੰਦ ਬੜਾ ਚਮਕਿਆ ਤੇ ਗੁੱਸੇ ਵਿਚ ਆਇਆ, "ਅਸੀਂ ਕਿਹੜੀ ਵੱਡੀ ਸਲਾਹ ਕੀਤੀ ਹੈ? ਉਹ ਸਮਾਂ ਵੇਖੋ ਜਦ ਮੇਰਾ ਵੱਡਾ ਸੰਘਰਸ਼ ਹੋਵੇਗਾ, ਮੈਂ ਸਾਰੇ ਸਿੰਘਾਂ ਨੂੰ ਲਥੇੜ ਪਥੇੜ ਕਰਕੇ ਕੱਟ ਦੇਵਾਂਗਾ॥੧੩॥

ਕਹੈਂ ਲੋਹਗੜ ਨਾਮ ਕਠੋਰਾ। ਕਾਗਤ ਸਿਕਤਾ ਸਮ ਦਿਯੋਂ ਫੋਰਾ।
ਮਸਤ ਮਤੰਗ ਮਹਾਂ ਬਲ ਧਾਮੂ। ਆਵਹਿ ਪੁਨ ਹਮਰੇ ਕਿਸ ਕਾਮੂ॥ ੧੪॥

ਲੋਹਗੜ੍ਹ ਕਿਲ੍ਹੇ ਨੂੰ ਬੜਾ ਸਖਤ ਕਹਿੰਦੇ ਹਨ, ਮੈਂ ਰੇਤ ਦੀ ਕੰਧ ਵਾਂਗ ਇਸ ਨੂੰ ਢਾਹ ਦੇਵਾਂਗਾ। ਮਸਤ ਹਾਥੀ ਜਿਹੜਾ ਮਹਾਨ ਸ਼ਕਤੀ ਦਾ ਘਰ ਹੈ, ਉਹ ਸਾਡੇ ਫਿਰ ਕਿਸ ਕੰਮ ਆਉਣਾ ਹੈ॥੧੪॥

ਚਹੂੰ ਦਿਸ਼ਿਨ ਕੋ ਤਜਿ ਕੈ ਘੇਰਾ। ਸਗਰੀ ਚਮੂੰ ਕਰਹੁ ਸੰਗ ਮੇਰਾ।
ਹੁਇ ਸਨਮੁਖ ਤੋਰਹਿਂ ਦਰਵਾਜ਼ਾ। ਦੁੰਦਭਿ ਢੋਲਨਿ ਲੇ ਸਭਿ ਬਾਜਾ॥ ੧੫॥

ਚਾਰੇ ਪਾਸਿਆਂ ਦਾ ਘੇਰਾ ਛੱਡ ਕੇ, ਸਾਰੀ ਸੈਨਾ ਨੂੰ ਮੇਰੇ ਨਾਲ ਕਰੋ, ਸਾਹਮਣੇ ਹੋ ਕੇ ਦਰਵਾਜ਼ਾ ਤੋੜਾਂਗੇ, ਦੁਦੰਭੀਆਂ, ਢੋਲ, ਨਗਾਰੇ ਆਦਿ ਸਾਰੇ ਵਾਜੇ ਵਜਾਵਾਂਗੇ॥੧੫॥

ਕਿਤਿਕ ਸਿੰਘ ਹੈਂ ਅਟਕਹਿਂ ਆਗੇ। ਹੋਹਿਂ ਕਤਲ ਕਰ ਪਿਖਿ ਕੈ ਭਾਗੇਂ।
ਕਜੋਂ ਆਲਸ ਕੋ ਧਰਿ ਥਿਰ ਹੋਏ। ਜੰਗ ਮੋਰ ਦੇਖਹੁ ਸਭਿ ਕੋਏ'॥ ੧੬॥

ਕਿੰਨੇ ਕੁ ਸਿੰਘ ਹਨ ਜਿਹੜੇ ਅੱਗੇ ਅੜਨਗੇ, ਕਤਲ ਹੋ ਜਾਣਗੇ ਜਾਂ ਹੱਥ ਵੇਖ ਕੇ ਭੱਜ ਜਾਣਗੇ। ਕਿਉਂ ਆਲਸ ਧਾਰ ਕੇ ਬੈਠੇ ਹੋ, ਸਾਰੇ ਮੇਰੀ ਜੰਗ ਨੂੰ ਵੇਖੋ"॥੧੬॥

ਇਮ ਬਾਤੈਂ ਕਰਿ ਭੋਜਨ ਖਾਤੇ। ਉਠੇ ਬਹੁਰ ਰਿਸ ਤੇ ਦ੍ਰਿਗ ਰਾਤੇ।
ਸਭਾ ਲਗਾਇ ਥਿਰੇ ਸਭਿ ਰਾਜੇ। ਨਿਸ਼ਚੈ ਕਰਨਿ ਆਪਨੋ ਕਾਜੇ॥ ੧੭॥

ਇਸ ਤਰ੍ਹਾਂ ਭੋਜਨ ਪਾਦੇਂ ਗੱਲਾਂ ਕਰਦੇ ਸਨ, ਫਿਰ ਬੜੇ ਗੁੱਸੇ ਵਿਚ ਭਰੇ ਲਾਲ ਅੱਖਾਂ ਕਰਕੇ ਉਠ ਪਏ। ਸਭਾ ਲਾ ਕੇ ਫਿਰ ਸਾਰੇ ਰਾਜੇ ਬੈਠ ਗਏ ਤੇ ਆਪਣਾ ਕਾਰਜ ਨਿਸ਼ਚੇ ਕਰਨ ਲੱਗੇ॥੧੭॥

ਸਭਿਨਿ ਸੁਨਾਵਤਿ ਕਹਿ ਗੁਲੇਰੀ। 'ਅਬਿ ਲੌ ਲਰੇ ਜੀਤ ਨਹਿਂ ਹੇਰੀ।
ਪੁਰਿ ਕੋ ਘੇਰੋ ਸਿੱਧ ਨ ਹੋਯੋ। ਆਵਤਿ ਜਾਤੇ ਦਾਵ ਨ ਜੋਯੋ॥ ੧੮॥

ਫਿਰ ਸਾਰਿਆਂ ਨੂੰ ਸੁਣਾ ਕੇ ਰਾਜੇ ਗੁਲੇਰੀਏ ਨੇ ਕਿਹਾ, "ਹੁਣ ਤਕ ਲੜਦੇ ਰਹੇ ਹਾਂ ਜਿੱਤ ਪ੍ਰਾਪਤ ਨਹੀਂ ਹੋਈ ਹੈ। ਨਗਰ ਨੂੰ ਘੇਰਾ ਪਾਉਣ ਨਾਲ ਕੁਝ ਪ੍ਰਾਪਤ ਨਹੀਂ ਹੋਇਆ ਹੈ, ਸਿੰਘ ਆਉਂਦੇ ਜਾਂਦੇ ਰਹੇ ਹਨ, ਸਾਥੋਂ ਕੋਈ ਵੀ ਕਾਰਜ ਨਹੀਂ ਹੋ ਸਕਿਆ ਹੈ॥੧੮॥

ਲਰਨ ਸਮਾਜ ਅੰਨ ਬਹੁਤੇਰਾ। ਲੇ ਪ੍ਰਵੇਸ਼ ਭੇ ਕੇਤਿਕ ਬੇਰਾ'।
ਸੁਨਿ ਨ੍ਰਿਪ ਹੰਡੂਰੀ ਤਬਿ ਕਹੇ। ਘੇਰਾ ਨਹੀਂ ਨੀਕ ਬਿਧਿ ਰਹੇ॥ ੧੯॥

ਲੜਾਈ ਜਾਰੀ ਰੱਖਣ ਵਾਸਤੇ ਸਾਜ਼ੋ-ਸਾਮਾਨ ਅਤੇ ਅਨਾਜ ਬਹੁਤ ਹੈ, ਉਨ੍ਹਾਂ ਦੇ ਸਿੰਘ ਬਹੁਤ ਵਾਰ ਸਾਮਾਨ ਲੈ ਕੇ ਅੰਦਰ ਜਾ ਚੁੱਕੇ ਹਨ।" ਇਹ ਸੁਣ ਕੇ ਫਿਰ ਹੰਡੂਰੀ ਰਾਜੇ ਨੇ ਕਿਹਾ, "ਘੇਰਾ ਠੀਕ ਵਿਧੀ ਨਾਲ ਨਹੀਂ ਰਹਿ ਸਕਦਾ॥੧੯॥

ਇਕਠੇ ਕਰਿ ਭਟ ਸਨਮੁਖ ਚਲੈਂ। ਮਸਤ ਮਤੰਗ ਦ੍ਵਾਰ ਕੋ ਭਿਲੈ।
ਤੋਮਰ, ਤੁਪਕ, ਤੀਰ ਤਰਵਾਰੈਂ। ਅਰੈ ਅੱਗ੍ਰ ਤਿਹ ਤਤਛਿਨ ਮਾਰੈਂ॥ ੨੦॥

ਸਾਰੇ ਸੂਰਬੀਰ ਇਕੱਠੇ ਕਰਕੇ ਸਾਹਮਣੇ ਚਲੀਏ, ਮਸਤ ਹਾਥੀ ਮੁਖ ਦਵਾਰ ਨੂੰ ਭੰਨੇਗਾ। ਨੇਜ਼ੇ, ਬੰਦੂਕਾਂ, ਤੀਰ, ਤਲਵਾਰਾਂ ਲੈ ਕੇ ਜੇ ਅਗੋਂ ਅੜਨਗੇ ਤਾਂ ਤੁਰਤ ਮਾਰਾਂਗੇ॥੨੦॥

**ਪਰਸਹਿ ਨਹੀਂ ਚਮੂੰ ਤਿਸ ਬਾਰੀ। ਗਮਨਹਿ ਬਾਂਧੇ ਚੁੰਗ ਅਗਾਰੀ।**
**ਹਤਹੁ ਲੋਹਗੜ ਕਾਰਜ ਭਲੋ। ਬਹੁਰ ਸ਼ਹਿਰ ਦਿਸ਼ਿ ਸੁਖ ਸੋਂ ਚਲੋ॥ ੨੧॥**

ਉਸ ਸਮੇਂ ਸੈਨਾ ਨਹੀਂ ਪਰਸੇਗੀ, ਅਸੀਂ ਟੋਲੇ ਬੰਨ੍ਹ ਕੇ ਅੱਗੇ ਜਾਵਾਂਗੇ। ਭਲੀ ਪ੍ਰਕਾਰ ਲੋਹਗੜ੍ਹ ਕਿਲ੍ਹੇ ਨੂੰ ਮਾਰ ਲਵੋ, ਫਿਰ ਸ਼ਹਿਰ ਵਾਲੇ ਪਾਸੇ ਵੱਲ ਆਰਾਮ ਨਾਲ ਚਲੋ॥੨੧॥

**ਭਾਜੈ ਗੁਰੂ ਕਿਧੌਂ ਮਿਲਿ ਪਰੈ। ਇਸ ਪ੍ਰਕਾਰ ਤੇ ਕਾਰਜ ਸਰੈ'।**
**ਮੰਡਸਪਤੀ ਸੁਨਤਿ ਸਭਿ ਮਤ ਕੋ। ਬੋਲਜੋ ਬਾਕ ਦੇਖਿ ਗਰਬਤਿ ਕੋ॥੨੨॥**

ਗੁਰੂ ਜੀ ਭੱਜ ਜਾਣਗੇ ਜਾਂ ਸਾਨੂੰ ਮਿਲ ਪੈਣਗੇ, ਇਸ ਪ੍ਰਕਾਰ ਸਾਡਾ ਕਾਰਜ ਸਰ ਜਾਵੇਗਾ।" ਮੰਡੀ ਦਾ ਰਾਜਾ ਸਾਰਿਆਂ ਦੀਆਂ ਸਲਾਹਾਂ ਸੁਣ ਕੇ ਉਨ੍ਹਾਂ ਦੇ ਹੰਕਾਰ-ਭਰੇ ਬੋਲ ਸੁਣ ਕੇ ਬੋਲਿਆ॥੨੨॥

**'ਸ਼੍ਰੀ ਨਾਨਕ ਗਾਦੀ ਬਡ ਭਾਰੀ। ਮੀਰ ਪੀਰ ਸਭਿ ਨਿਵੈਂ ਅਗਾਰੀ।**
**ਤੁਮ ਤੇ ਕਿਮ ਹੋਵਹਿ ਸੋ ਹੀਨ। ਸ਼੍ਰੀ ਹਰਿ ਗੋਵਿੰਦ ਸੰਘਰ ਕੀਨਿ॥ ੨੩॥**

"ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਬਹੁਤ ਭਾਰੀ ਹੈ, ਸਾਰੇ ਮੀਰ ਪੀਰ ਉਨ੍ਹਾਂ ਦੇ ਅੱਗੇ ਨਿਉਂਦੇ ਹਨ। ਤੁਹਾਡੇ ਪਾਸੋਂ ਉਹ ਕਿਵੇਂ ਹੀਣੇ ਹੋ ਜਾਣਗੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਵੱਡਾ ਸੰਘਰਸ਼ ਕੀਤਾ ਸੀ॥੨੩॥

**ਸ਼ਾਹੁ ਚਮੂੰ ਤਉ ਭਿਰ ਕਰਿ ਹਾਰਜੋ। ਪੁਨ ਮਨ ਤੇ ਰਿਸ ਕਰਿ ਨਿਰਵਾਰਜੋ।**
**ਕਜੋਂ ਨ ਬਿਚਾਰਤਿ ਅਪਨਿ ਲਰਾਈ। ਲਰਤਿ ਮਰਤਿ, ਜੈ ਭੀ ਕਬਿ ਪਾਈ ? ॥੨੪॥**

ਬਾਦਸ਼ਾਹ ਸ਼ਾਹਜਹਾਨ ਦੀ ਸਾਰੀ ਸੈਨਾ ਭਿੜ ਕੇ ਹਾਰ ਗਈ ਸੀ, ਫਿਰ ਬਾਦਸ਼ਾਹ ਨੇ ਮਨ ਵਿਚਲਾ ਗੁੱਸਾ ਛੱਡ ਦਿੱਤਾ। ਆਪਣੀ ਲੜਾਈ ਬਾਰੇ ਕਿਉਂ ਨਹੀਂ ਵਿਚਾਰ ਕਰਦੇ। ਲੜ ਮਰ ਕੇ ਕਦੀ ਤੁਸੀਂ ਜਿੱਤ ਪਾਈ ਹੈ ? ॥੨੪॥

**ਨਾਹਕ ਦ੍ਵੈਸ਼ ਬਧਾਇ ਬਡੇਰਾ। ਸਭਿ ਇਕਠੇ ਹੁਇ ਪਾਯੋ ਝੇਰਾ।**
**ਮਿਲਤਿ ਆਪਨੇ ਕਾਜ ਸਵਾਰਤਿ। ਹੁਇ ਪੂਰਨ, ਗੁਰ ਬਾਕ ਉਚਾਰਤਿ॥੨੫॥**

ਫਜ਼ੂਲ ਵਿਚ ਬਹੁਤ ਵੱਡੀ ਈਰਖਾ ਵਧਾ ਲਈ ਹੈ, ਸਾਰਿਆਂ ਨੇ ਇਕੱਠੇ ਹੋ ਕੇ ਝਗੜਾ ਪਾਇਆ ਹੈ। ਉਨ੍ਹਾਂ ਨੂੰ ਮਿਲ ਕੇ ਆਪਣੇ ਕਾਰਜ ਸਵਾਰਦੇ। ਗੁਰੂ ਜੀ ਜਿਹੜਾ ਵੀ ਬਚਨ ਉਚਾਰਨ ਕਰਦੇ ਹਨ, ਉਹ ਪੂਰਾ ਹੁੰਦਾ ਹੈ॥੨੫॥

**ਚਮੂੰ ਸਕੇਲਿ ਸਮੂਹ ਲਰਾਵਹੁ। ਸਭਿ ਬਲ ਲਾਇ ਫਤੇ ਤੁਮ ਪਾਵਹੁ।**
**ਇਤ ਦਿਸ਼ਿ ਤੇ ਗੁਰ ਕੋ ਨਿਕਸਾਵਹੁ। ਹੁਇ ਨਚਿੰਤ ਤੁਮ ਗ੍ਰਾਮ ਬਸਾਵਹੁ ॥੨੬॥**

ਸਾਰੀ ਸੈਨਾ ਇਕੱਠੀ ਕਰਕੇ ਉਨ੍ਹਾਂ ਨਾਲ ਲੜਾਉਣੀ ਚਾਹੁੰਦੇ ਹੋ, ਸਾਰੀ ਤਾਕਤ ਲਾ ਕੇ ਜਿੱਤ ਪ੍ਰਾਪਤ ਕਰਨਾ ਚਾਹੁੰਦੇ ਹੋ। ਇਸ ਪਾਸੇ ਤੋਂ ਗੁਰੂ ਜੀ ਨੂੰ ਕੱਢਣਾ ਚਾਹੁੰਦੇ ਹੋ। ਫਿਰ ਚਿੰਤਾ ਰਹਿਤ ਹੋ ਕੇ ਪਿੰਡ ਵਸਾਉਣਾ ਚਾਹੁੰਦੇ ਹੋ॥੨੬॥

**ਇਹ ਸਭਿ ਝੂਠ ਨ ਲੇਵਹੁ ਕੈਸੇ। ਅਘਵੰਤਨ ਸੁਰਪਰਿ ਨਹਿੰ ਜੈਸੇ।**
**ਅਬਿ ਭੀ ਮੇਲ ਕਰੋ ਸੁਖ ਪਾਵੋ॥ ਸ਼੍ਰੇਯ ਸਹਤ ਨਿਜ ਸਦਨ ਸਿਧਾਵੋ' ॥ ੨੭॥**

ਇਹ ਸਭ ਝੂਠ ਹੈ, ਤੁਸੀਂ ਕਿਸੇ ਤਰ੍ਹਾਂ ਵੀ ਜਿੱਤ ਪ੍ਰਾਪਤ ਨਹੀਂ ਕਰ ਸਕਦੇ, ਜਿਵੇਂ ਇਕ ਪਾਪੀ ਕਦੇ ਵੀ ਸਵਰਗਾਂ ਵਿਚ ਨਹੀਂ ਜਾ ਸਕਦਾ। ਹੁਣ ਵੀ ਉਨ੍ਹਾਂ ਨਾਲ ਮੇਲ ਕਰਕੇ ਸੁਖ ਪਾਵੋ ਤੇ ਕਲਿਆਣ ਸਹਿਤ ਆਪਣੇ ਘਰਾਂ ਨੂੰ ਜਾਵੋ" ॥੨੭॥

ਸੁਨਿ ਮੰਡਿਸਪਤਿ ਤੇ ਅਸ ਬਾਨੀ। ਰਿਸਜੋ ਕੇਸਰੀਚੰਦ ਬਖਾਨੀ।
'ਕਜਾ ਮਤ ਦੇਤਿ ਕਾਤੁਰਨ ਕੇਰੀ। ਗੁਰ ਪੱਖੀ ਬੁਧਿ ਲਖੀਅਤਿ ਤੇਰੀ॥੨੮॥

ਮੰਡੀ ਦੇ ਰਾਜੇ ਪਾਸੋਂ ਅਜਿਹੇ ਬਚਨ ਸੁਣ ਕੇ, ਰਾਜਾ ਕੇਸਰੀ ਚੰਦ ਗੁੱਸੇ ਵਿਚ ਆ ਕੇ ਬੋਲਿਆ, "ਤੁਸੀਂ ਕਿਹੜੀ ਕਾਇਰਾਂ ਵਾਲੀ ਸਲਾਹ ਦਿੰਦੇ ਹੋ, ਗੁਰੂ-ਪੱਖੀ ਤੇਰੀ ਬੁੱਧੀ ਦਿਖਾਈ ਦਿੰਦੀ ਹੈ॥੨੮॥

ਪ੍ਰਾਤਿ ਹੋਤਿ ਹੇਰਹੁ ਰਣ ਮੇਰਾ। ਲਿਹੁ ਸਭਿ ਕੋ ਦਲ ਸੰਗ ਘਨੇਰਾ।
ਰਵਿ ਅਸਤਨ ਤੇ ਪੂਰਬ ਜਬੈ। ਜੇ ਨਹਿਂ ਲੋਹਗੜ ਤੋੜੋਂ ਤਬੈ॥ ੨੯॥

ਸਵੇਰ ਹੁੰਦਿਆਂ ਹੀ ਮੇਰਾ ਯੁੱਧ ਵੇਖੋ, ਮੈਂ ਆਪਣੀ ਸਾਰੀ ਸੈਨਾ ਨੂੰ ਦਲ ਸਹਿਤ ਲੈ ਲਵਾਂਗਾ, ਸੂਰਜ ਡੁੱਬਣ ਤੋਂ ਪਹਿਲਾਂ ਹੀ ਜੇ ਮੈਂ ਲੋਹਗੜ੍ਹ ਨੂੰ ਤੋੜ ਨਾ ਦਿੱਤਾ॥੨੯॥

ਤੌ ਨਿਜ ਪਿਤ ਤੇ ਜਨਮਜੋਂ ਨਾਂਹੀ। ਮੁਖ ਨ ਦਿਖਾਵਹੁਂ ਰਾਜਨਿ ਮਾਂਹੀ।
ਸ਼ਾਲਗਰਾਮ ਅਵੱਗਜਾ ਦੋਸ਼। ਲਗਹਿ ਮੋਹਿ ਜੇ ਹਟਿ ਹੌਂ ਰੋਸ॥ ੩੦॥

ਫਿਰ ਸਮਝੋ ਮੈਂ ਆਪਣੇ ਪਿਉ ਦਾ ਪੁੱਤ ਨਹੀਂ, ਫਿਰ ਮੈਂ ਰਾਜਿਆਂ ਨੂੰ ਆਪਣਾ ਮੂੰਹ ਨਹੀਂ ਵਿਖਾਵਾਂਗਾ। ਸ਼ਾਲਗਰਾਮ ਦੀ ਅਵੱਗਿਆ ਦਾ ਮੇਰੇ 'ਤੇ ਦੋਸ਼ ਲੱਗੇ ਜੇ ਮੈਂ ਆਪਣੇ ਗੁੱਸੇ ਤੋਂ ਪਿੱਛੇ ਹੱਟ ਜਾਵਾਂ॥੩੦॥

ਲਾਤ ਪ੍ਰਹਾਰਨਿ ਕਰਹਿ ਜੁ ਧੇਨੁ। ਬਰਜਹਿ ਬੇਦਨ ਬਿੱਦਜਾਧੈਨ।
ਦੇਹਿ ਸਤੀ ਕੋ ਪਤਿੱਬ੍ਰਤ ਟਾਰੇ। ਗਨ ਦੇਵਨ ਕੀ ਨਿੰਦ ਉਚਾਰੇ॥ ੩੧॥

ਗਊ ਨੂੰ ਲੱਤ ਮਾਰਨ ਦਾ ਮੇਰੇ 'ਤੇ ਦੋਸ਼ ਲੱਗੇ, ਵੇਦ ਵਿਦਿਆ ਪੜ੍ਹਨ ਤੋਂ ਹਟਾਉਣ ਦਾ ਮੈਂ ਦੋਸ਼ੀ ਹੋਵਾਂ, ਕਿਸੇ ਸਤੀ ਦਾ ਪਤੀਬ੍ਰਤਿ ਭੰਗ ਕਰਨ ਦਾ ਮੈਂ ਦੋਸ਼ੀ ਹੋਵਾਂ ਜਾਂ ਦੇਵਤਿਆਂ ਦੀ ਨਿੰਦਿਆ ਉਚਾਰਨ ਦਾ ਮੈਂ ਦੋਸ਼ੀ ਬਣਾਂ॥੩੧॥

ਕੰਨਜਾ ਮਾਰਨ, ਦਿਜ ਸੰਘਾਰਨਿ। ਕਰਨਿ ਸੰਤ ਸੌਂ ਦ੍ਰੋਹ ਅਕਾਰਨ।
ਚਲਤਿ ਲੋਹਗੜ ਤੇ ਮੁਖ ਫੇਰੇ। ਏ ਸਭਿ ਪਾਪ ਚਢਹਿਂ ਸਿਰ ਮੇਰੇ॥ ੩੨॥

ਕੰਨਿਆ ਜਾਂ ਬ੍ਰਾਹਮਣ ਮਾਰਨ ਦਾ ਮੈਨੂੰ ਪਾਪ ਲੱਗੇ, ਜਾਂ ਅਕਾਰਨ ਸੰਤ ਨਾਲ ਧ੍ਰੋਹ ਕਰਨ ਦਾ ਪਾਪੀ ਹੋਵਾਂ, ਲੋਹਗੜ੍ਹ ਉਪਰ ਚੜ੍ਹਾਈ ਕਰਨ ਤੋਂ ਜੇ ਮੈਂ ਮੂੰਹ ਫੇਰ ਲਵਾਂ ਤਾਂ ਇਹ ਸਾਰੇ ਪਾਪ ਮੇਰੇ ਸਿਰ ਚੜ੍ਹਨ॥੩੨॥

ਕਹਾਂ ਖਾਲਸਾ ਸਿੰਘ ਜੁ ਥੋਰੇ। ਦੇਖਹੁ ਦਲ ਬਿਲੰਦ ਨਿਜ ਓਰੇ।
ਆਟੇ ਬਿਖੈ ਮੇਲਿਯਤਿ ਲੌਨ। ਅੰਤਰ ਇਤੋ ਲਖਹਿ ਨਹਿਂ ਕੌਨ?॥ ੩੩॥

ਥੋੜ੍ਹੇ ਜਿਹੇ ਸਿੰਘਾਂ ਵਾਲਾ ਖਾਲਸਾ ਮੇਰੇ ਅੱਗੇ ਕੀ ਹੈ, ਵੇਖੋ ਸਾਡੇ ਪਾਸ ਇਕ ਵੱਡਾ ਸੈਨਾ ਦਲ ਹੈ, ਖਾਲਸਾ ਤਾਂ ਸਾਡੀ ਫੌਜ ਸਾਹਮਣੇ ਆਟੇ ਵਿਚ ਲੂਣ ਬਰਾਬਰ ਹੈ, ਏਨਾ ਫਰਕ ਕੌਣ ਨਹੀਂ ਪਛਾਣਦਾ ਹੈ?॥੩੩॥

ਇਕਠੇ ਹੁਇ ਨਹਿਂ ਕਰੀ ਲਰਾਈ। ਦੂਰ ਦੂਰ ਸਗਰੀ ਪਸਰਾਈ।
ਇਕ ਥਲ ਸਿੰਘ ਮਿਲਹਿਂ ਤਬਿ ਲਰੈਂ। ਊਪਰ ਆਨਿ ਹੇਲ ਕੋ ਕਰੈਂ॥ ੩੪॥

ਅਸੀਂ ਇਕੱਠੇ ਹੋ ਕੇ ਹਾਲੇ ਲੜਾਈ ਹੀ ਨਹੀਂ ਕੀਤੀ ਹੈ, ਸਾਰੀ ਸੈਨਾ ਦੂਰ-ਦੂਰ ਤਕ ਖਿਲਰੀ ਹੋਈ ਹੈ, ਜਦ ਸਿੰਘ ਇਕ ਥਾਂ ਇਕੱਠੇ ਹੋਣਗੇ ਤਦ ਲੜਾਂਗੇ, ਉਨ੍ਹਾਂ ਦੇ ਉਪਰ ਜਾ ਕੇ ਹੱਲਾ ਕਰਾਂਗੇ॥੩੪॥

ਫਤੇ ਲੇਤਿ ਪੁਨ ਪੁਰਿ ਬਰਿ ਜਾਵੈਂ। ਲਾਇ ਘਾਤ ਚੋਰਨਿ ਜਿਮ ਧਾਵੈਂ।
ਭੀਮਚੰਦ ਕੋ ਰਿਦੈ ਅਨੰਦ, 'ਸਾਧ ਸਾਧ ਤੂੰ ਬੀਰ ਬਿਲੰਦ॥ ੩੫॥

ਫਤਹਿ ਪ੍ਰਾਪਤ ਕਰਕੇ ਫਿਰ ਨਗਰ ਵਿਚ ਦਾਖਲ ਹੋ ਜਾਵਾਂਗੇ ਤੇ ਘਾਤ ਲਾ ਕੇ ਚੋਰਾਂ ਵਾਂਗ ਧਾਵਾਂਗੇ।" ਭੀਮ ਚੰਦ ਦਾ ਹਿਰਦਾ ਅਨੰਦ ਨਾਲ ਭਰ ਗਿਆ ਤੇ ਉਹ ਕਹਿਣ ਲੱਗਾ, "ਸ਼ਾਬਾਸ਼ ਸ਼ਾਬਾਸ਼" ਤੂੰ ਬਹੁਤ ਵੱਡਾ ਸੂਰਬੀਰ ਹੈਂ॥੩੫॥

**ਅਬੰਹਿ ਨਹੀਂ ਪੁਰਸ਼ਾਰਥ ਕਰੈਂ। ਹਤੇ ਰਿਪੁਨਿ ਜਬਿ ਕਬਿ ਤੂੰ ਲਰੈਂ।**
**ਪੁਰਿ ਘੇਰਾ ਅਬਿ ਦੇਹੁ ਹਟਾਇ। ਕਰਹੁ ਸਕੇਲਨ ਦਲ ਸਮੁਦਾਇ॥ ੩੬॥**

ਤੂੰ ਇਹ ਕੋਈ ਨਵਾਂ ਉੱਦਮ ਨਹੀਂ ਕਰਨ ਲੱਗਾ, ਤੂੰ ਜਦ ਕਦੀ ਵੀ ਲੜਿਆ ਹੈਂ ਵੈਰੀ ਨੂੰ ਮਾਰਦਾ ਰਿਹਾ ਹੈਂ। ਨਗਰ ਦਾ ਘੇਰਾ ਹੁਣ ਹਟਾ ਦੇਵੋ ਤੇ ਸਾਰੇ ਦਲ ਨੂੰ ਇਕੱਠਾ ਕਰੋ॥੩੬॥

**ਆਛੀ ਲਾਗਹਿ ਮਸਲਤ ਤੋਰੀ। ਲੇਹੁ ਕਾਲ ਇਸ ਗੜ੍ਹ ਕੋ ਤੋਰੀ।**
**ਅਬਿ ਹੀ ਤੇ ਦਿਹੁ ਤੇਜ ਮਸਾਲੇ। ਮਦ ਪਿਲਾਇ ਕਰਿ ਪ੍ਰਾਤਿ ਬਿਸਾਲੇ॥ ੩੭॥**

ਤੇਰੀ ਸਲਾਹ ਚੰਗੀ ਲੱਗੀ ਹੈ, ਕਲ੍ਹ ਨੂੰ ਇਸ ਗੜ੍ਹ ਨੂੰ ਤੋੜ ਲਵੋ। ਹੁਣ ਤੋਂ ਹੀ ਤੇਜ਼ ਮਸਾਲੇ ਪਾ ਕੇ ਸ਼ਰਾਬ ਤਿਆਰ ਕਰੋ ਤੇ ਉਹ ਸ਼ਰਾਬ ਸਵੇਰੇ ਹਾਥੀ ਨੂੰ ਪਿਲਾ ਦੇਵੋ॥੩੭॥

**ਲੇ ਸਗਰੋ ਦਲ ਹੋਹੁ ਪਿਛਾਰੀ। ਸੰਘਾਰਹੁ ਜੋ ਆਇ ਅਗਾਰੀ।**
**ਏਕਤਾਣ ਹੁਇ ਪਹੁਚਹੁ ਸਾਰੇ। ਇਮ ਲੀਜਹੁ ਗੜ੍ਹ ਤੋੜਿ ਸੁਖਾਰੇ'॥ ੩੮॥**

ਸਾਰਾ ਦਲ ਲੈ ਕੇ ਹਾਥੀ ਦੇ ਪਿੱਛੇ ਹੋ ਜਾਵੋ ਤੇ ਮਾਰ ਦੇਵੋ ਜਿਹੜਾ ਵੀ ਅੱਗੇ ਆਵੇ। ਇਕ ਤਾਕਤ ਹੋ ਕੇ ਸਾਰੇ ਉਥੇ ਪਹੁੰਚੋ, ਇਸ ਪ੍ਰਕਾਰ ਗੜ੍ਹੀ ਨੂੰ ਆਸਾਨੀ ਨਾਲ ਹੀ ਤੋੜ ਲਵੋ"॥੩੮॥

**ਪ੍ਰੇਰਜੋ ਕਾਲ ਸਮੀਪ ਮਰਣ ਕੋ। ਕੀਨ ਕੇਸਰੀ ਚੰਦ ਪਰਣ ਕੋ।**
**ਤਜਾਰੀ ਕਰਨਿ ਲਗਜੋ ਕਹਿਲੂਰੀ। ਲਖਹਿ ਕਿ ਹੋਹਿ ਲਾਲਸਾ ਪੂਰੀ ॥੩੯॥**

ਕੇਸਰੀ ਚੰਦ ਕਾਲ ਦਾ ਪ੍ਰੇਰਿਆ ਹੋਇਆ ਸੀ ਜਿਸ ਦੀ ਮੌਤ ਹੁਣ ਨੇੜੇ ਹੀ ਸੀ, ਇਸ ਪ੍ਰਕਾਰ ਪ੍ਰਣ ਕੀਤਾ। ਰਾਜਾ ਕਹਿਲੂਰੀ ਸਾਰੀ ਤਿਆਰੀ ਕਰਨ ਲੱਗਾ, ਸਮਝਦਾ ਸੀ ਕਿ ਹੁਣ ਲਾਲਸਾ ਪੂਰੀ ਹੋ ਜਾਵੇਗੀ॥੩੯॥

**ਜਹਿਂ ਕਹਿਂ ਡੇਰਨਿ ਮਹਿਂ ਨਰ ਫੇਰਾ। 'ਇਕਠੇ ਹੋਹਿ ਤਜਾਗ ਦਿਹੁ ਘੇਰਾ।**
**ਹੇਲਾ ਕਰਹਿਂ ਬਨਹਿਂ ਸੁਖਦਾਈ। ਲੇਹੁ ਲੋਹਗੜ ਕੋ ਛੁਟਵਾਈ॥ ੪੦॥**

ਜਿੱਥੇ ਕਿੱਥੇ ਡੇਰਿਆਂ ਵਿਚ ਇਕ ਆਦਮੀ ਨੂੰ ਫੇਰਿਆ, ਜਿਸ ਨੇ ਸਾਰੇ ਜਾ ਕੇ ਕਿਹਾ, "ਸਾਰੇ ਇਕੱਠੇ ਹੋ ਜਾਵੋ ਤੇ ਸ਼ਹਿਰ ਦਾ ਘੇਰਾ ਛੱਡ ਦੇਵੋ। ਸੁਖ ਦੇਣ ਵਾਲਾ ਹੱਲਾ ਕਰਨਾ ਬਣਦਾ ਹੈ ਤੇ ਲੋਹਗੜ੍ਹ ਦੇ ਕਿਲ੍ਹੇ ਨੂੰ ਛੁਡਵਾ ਲਵੋ॥੪੦॥

**ਪਾਛੇ ਸਭਿ ਸੁਖੈਨ ਹੁਇ ਜਾਈ। ਗੁਰ ਗੋਬਿੰਦ ਸਿੰਘ ਦੇਹੁ ਪਲਾਈ'।**
**ਸਭਿ ਮਹਿਂ ਪ੍ਰਗਟ ਭਈ ਇਹ ਮਸਲਤ। 'ਹੋਤਿ ਪ੍ਰਾਤਿ ਕੇ ਲੇਹਿਂ ਦੁਰਗ ਹਤਿ' ॥੪੧॥**

ਬਾਅਦ ਵਿਚ ਸਭ ਆਸਾਨ ਹੋ ਜਾਵੇਗਾ, ਗੁਰੂ ਗੋਬਿੰਦ ਸਿੰਘ ਨੂੰ ਭਜਾ ਦੇਵੋ। ਸਾਰੀ ਪਹਾੜੀ ਸੈਨਾ ਵਿਚ ਇਹ ਸਲਾਹ ਪ੍ਰਗਟ ਹੋ ਗਈ, "ਸਵੇਰ ਹੁੰਦਿਆਂ ਹੀ ਕਿਲ੍ਹਾ ਮਾਰ ਲਵਾਂਗੇ"॥੪੧॥

**ਨਿਜ ਨਿਜ ਸਿਵਰ ਗਏ ਸਭਿ ਰਾਜੇ। ਚਿਤਵਤਿ ਜਾਤਿ ਜੰਗ ਕੇ ਕਾਜੇ।**
**ਸੰਘਰ ਅੰਤ ਹੋਇ ਹੈ ਪ੍ਰਾਤੀ। ਪ੍ਰਾਪਤਿ ਜੈ ਕਿ ਪਰਾਜੈ ਬਾਤੀ ॥ ੪੨॥**

ਸਾਰੇ ਰਾਜੇ ਆਪਣੇ-ਆਪਣੇ ਡੇਰਿਆਂ ਵਿਚ ਚਲੇ ਗਏ ਤੇ ਜੰਗ ਦੇ ਕਾਰਜ ਬਾਰੇ ਉਹ ਸੋਚਦੇ ਜਾਂਦੇ ਸਨ। ਸਵੇਰ ਨੂੰ ਅੰਤਲਾ ਯੁੱਧ ਹੋਵੇਗਾ, ਜਿੱਤ ਜਾਂ ਹਾਰ ਇਕ ਗੱਲ ਦੀ ਪ੍ਰਾਪਤੀ ਹੋ ਜਾਵੇਗੀ॥੪੨॥

ਡੇਰੇ ਗਯੋ ਕੇਸਰੀ ਚੰਦ। ਪਿਖਿ ਹਾਥੀ ਕੋ ਗਰਬ ਬਿਲੰਦ।
ਗਿਰ ਕੋ ਸ਼੍ਰਿੰਗ ਮਨੋ ਬਲ ਭਾਰੀ। ਖਰੋ ਝੂਲਤੋ ਬਲ ਬਹੁ ਧਾਰੀ॥ ੪੩॥

ਕੇਸਰੀ ਚੰਦ ਵੀ ਆਪਣੇ ਡੇਰੇ ਚਲੇ ਗਿਆ ਤੇ ਹਾਥੀ ਨੂੰ ਵੇਖ ਵੱਡਾ ਹੰਕਾਰ ਕੀਤਾ। ਪਹਾੜ ਦੀ ਮਾਨੋ ਚੋਟੀ ਹੈ, ਏਨਾ ਵੱਡਾ ਬਲਵਾਨ ਹੈ। ਬਹੁਤ ਵੱਡਾ ਬਲ ਧਾਰ ਕੇ ਖੜਾ ਹੋਇਆ ਝੂਮਦਾ ਹੈ॥੪੩॥

ਤਵੇ ਪੁਲਾਦੀ ਢਾਲ ਬਿਸਾਲਾ। ਲਏ ਸਕੇਲ ਅਨਾਇ ਉਤਾਲਾ।
ਸਾਰ ਬਾਰਨੀ ਬਹੁਤ ਮੰਗਾਈ। ਅਪਰ ਵਸਤੁ ਆਨੀ ਸਮੁਦਾਈ॥ ੪੪॥

ਫੌਲਾਦੀ ਤਵੇ ਤੇ ਇਕ ਬਹੁਤ ਵੱਡੀ ਢਾਲ ਤੁਰਤ ਮੰਗਵਾ ਕੇ ਇਕੱਠੇ ਕਰ ਲਏ। ਪਹਿਲੇ ਤੋੜ ਦੀ ਸ਼ਰਾਬ ਬਹੁਤ ਮੰਗਵਾਈ ਤੇ ਹੋਰ ਸਾਰੀਆਂ ਵਸਤਾਂ ਵੀ ਮੰਗਵਾ ਲਈਆਂ॥੪੪॥

*ਚੌਥੀ ਰੁੱਤ ਦਾ ਇੱਕੀਵਾਂ ਅਧਿਆਇ ਸਮਾਪਤ ਹੋਇਆ॥੨੧॥*

## *ਅਧਿਆਇ ਬਾਈਵਾਂ*

### *ਦੁਨੀ ਚੰਦ ਨੇ ਡਰ ਜਾਣਾ*

*ਦੋਹਰਾ-* ਲਰਤਿ ਚੁਗਿਰਦੇ ਮੋਰਚੇ ਉਠਨਿ ਲਗੇ ਜਿਸ ਕਾਲ।
ਜ੍ਵਾਲਾਬਮਣੀ ਖਾਲਸੇ ਕਸਿ ਕਸਿ ਤਜੀ ਉਤਾਲ॥ ੧॥

ਜਦ ਪਹਾੜੀਏ ਲੜਾਈ ਲਈ ਬਣਾਏ ਗਏ ਚਾਰ-ਚੁਫੇਰੇ ਦੇ ਮੋਰਚੇ ਚੁੱਕਣ ਲੱਗੇ ਤਾਂ ਉਸ ਸਮੇਂ ਖਾਲਸੇ ਨੇ ਬੰਦੂਕਾਂ ਕੱਸ ਕੱਸ ਕੇ ਛੱਡੀਆਂ॥੧॥

*ਚੌਪਈ-* ਤਜਿ ਤਜਿ ਮੁਰਚਾ ਭਾਜੇ ਜਜੋਂ ਜਜੋਂ। ਕਸਿ ਕਸਿ ਤੁਪਕ ਪ੍ਰਹਾਰੈਂ ਤਜੋਂ ਤਜੋਂ।
ਲਗਿ ਲਗਿ ਗੁਲਕਾਂ ਘਾਯਲ ਹੋਏ। ਘਾਵ ਕੁਥਾਇ ਕਿਤਿਕ ਮਰਿ ਸੋਏ॥੨॥

ਜਿਵੇਂ-ਜਿਵੇਂ ਮੋਰਚੇ ਛੱਡ-ਛੱਡ ਭੱਜਦੇ ਸਨ ਤਿਵੇਂ-ਤਿਵੇਂ ਸਿੰਘ ਬੰਦੂਕਾਂ ਕੱਸ ਕੱਸ ਕੇ ਮਾਰਦੇ ਸਨ। ਕਈ ਪਹਾੜੀਏ ਗੋਲੀਆਂ ਲੱਗ ਲੱਗ ਕੇ ਜ਼ਖ਼ਮੀ ਹੋ ਗਏ। ਕਈ ਸਰੀਰ ਦੇ ਕਿਸੇ ਨਾਜ਼ਕ ਅੰਗ ਵਿਚ ਗੋਲੀ ਲੱਗਣ ਨਾਲ ਮਰ ਵੀ ਗਏ॥੨॥

ਪਹੁੰਚਹਿ ਸਿੰਘ ਲੁਟਹਿ ਹੱਥਜਾਰਹਿਂ। ਜਿਯਤਿ ਮਿਲਹਿਂ ਕਟੀਆ ਕਰਿ ਡਾਰਹਿਂ।
ਗਈ ਗੁਰੂ ਢਿਗ ਸੁਧਿ ਤਬਿ ਸਾਰੀ। 'ਤਜਿ ਤਜਿ ਮੁਰਚੇ ਜਾਤਿ ਪਹਾਰੀ॥ ੩॥

ਸਿੰਘ ਪਹੁੰਚ ਕੇ ਹਥਿਆਰ ਲੁੱਟ ਲੈਂਦੇ ਸਨ ਤੇ ਜਿਹੜੇ ਜੀਉਂਦੇ ਮਿਲਦੇ ਸਨ, ਉਨ੍ਹਾਂ ਨੂੰ ਵੱਢ ਦਿੰਦੇ ਸਨ। ਤਦ ਗੁਰੂ ਜੀ ਪਾਸ ਸਾਰੀ ਖਬਰ ਪੁੱਜੀ "ਪਹਾੜੀਏ ਮੋਰਚੇ ਛੱਡ-ਛੱਡ ਜਾ ਰਹੇ ਹਨ॥੩॥

ਬਡੇ ਮੋਰਚੇ ਹੈਂ ਜਿਸ ਥਾਨਾ। ਤਹਿਂ ਤਹਿਂ ਥਿਰੇ ਬਨੇ ਸਵਧਾਨਾ।
ਘੇਰਾ ਦਯੋ ਪੁਰੀ ਕੋ ਛੋਰਿ। ਘਾਲ ਲੋਹਗੜ ਓਰਹਿਂ ਜ਼ੋਰ'॥ ੪॥

ਜਿਸ ਸਥਾਨ 'ਤੇ ਵੱਡੇ ਮੋਰਚੇ ਹਨ, ਉਥੇ ਸਾਵਧਾਨ ਹੋ ਕੇ ਖੜੇ ਹਨ। ਨਗਰ ਦਾ ਘੇਰਾ ਛੱਡ ਦਿੱਤਾ ਹੈ ਤੇ ਲੋਹਗੜ੍ਹ ਵਲ ਜ਼ੋਰ ਪਾਉਣਗੇ"॥੪॥

ਇਤਨੇ ਮਹਿਂ ਗੋਪ ਜੁ ਹਲਕਾਰਾ। ਗੁਰ ਢਿਗ ਆਇ ਬ੍ਰਿਤੰਤ ਉਚਾਰਾ।
'ਪ੍ਰਭੁ ਜੀ! ਅਹੈ ਵਹਿਰ ਸੁਧਿ ਜੈਸੀ। ਸੁਨਿ ਪਿਖੀ ਮੈਂ ਕਹਿ ਹੌਂ ਤੈਸੀ॥ ੫॥

ਏਨੇ ਵਿਚ ਜਿਹੜਾ ਗੁਪਤ ਸੂਹੀਆ ਸੀ ਉਸ ਨੇ ਗੁਰੂ ਜੀ ਪਾਸ ਆ ਕੇ ਸਾਰਾ ਬ੍ਰਿਤਾਂਤ ਸੁਣਾਇਆ, "ਸਤਿਗੁਰੂ ਜੀ! ਜਿਵੇਂ ਮੈਂ ਬਾਹਰ ਖਬਰ ਸੁਣੀ ਹੈ ਅਤੇ ਮੈਂ ਜਿਵੇਂ ਸੁਣੀ ਅਤੇ ਵੇਖੀ ਹੈ, ਉਸ ਤਰ੍ਹਾਂ ਹੀ ਬਿਆਨ ਕਰਦਾ ਹਾਂ॥੫॥

ਰਾਤਿ ਮੋਰਚਾ ਮਾਰਜੋ ਜਬੈ। ਭੀਮਚੰਦ ਦੁਖ ਝੂਰਜੋ ਤਬੈ।
ਰਾਜੇ ਸਕਲ ਹਕਾਰਿ ਸਕੇਲੇ। ਸਮੇਂ ਰਸੋਈ ਕੇ ਜਬਿ ਮੇਲੇ॥ ੬॥

ਜਦ ਅਸੀਂ ਰਾਤ ਮੋਰਚਾ ਮਾਰ ਲਿਆ ਸੀ ਤਾਂ ਭੀਮ ਚੰਦ ਦੁਖੀ ਹੋ ਕੇ ਬਹੁਤ ਝੂਰਿਆ ਸੀ। ਉਸ ਨੇ ਸਾਰੇ ਰਾਜੇ ਬੁਲਾ ਕੇ ਇਕੱਠੇ ਕੀਤੇ, ਰੋਟੀ ਖਾਣ ਸਮੇਂ ਜਦ ਸਾਰਿਆਂ ਦਾ ਮੇਲ ਹੋਇਆ॥੬॥

ਸਭਿ ਮਹਿਂ ਕਹਜੋ ਮਨੋਰਥ ਆਪਨਿ। ਲਸ਼ਕਰ ਹੋਇ ਬਿਲੰਦ ਬਿਖਾਪਨ।
ਸਰਬ ਸਭਾ ਮਹਿਂ ਗਰਬ ਬਖਾਨਾ। ਪਰਣ ਕੇਸਰੀ ਇਸ ਬਿਧਿ ਠਾਨਾ॥ ੭॥

ਤਾਂ ਭੀਮ ਚੰਦ ਨੇ ਸਾਰੇ ਰਾਜਿਆਂ ਵਿਚ ਆਪਣਾ ਮਨੋਰਥ ਕਿਹਾ, ਸਾਡਾ ਰੋਜ਼ ਬਹੁਤ ਲਸ਼ਕਰ ਨਾਸ਼ ਹੁੰਦਾ ਹੈ। ਫਿਰ ਸਾਰੀ ਸਭਾ ਵਿਚ ਕੇਸਰੀ ਚੰਦ ਨੇ ਬੜੇ ਹੰਕਾਰ ਨਾਲ ਕਿਹਾ ਤੇ ਇਸ ਪ੍ਰਕਾਰ ਆਪਣਾ ਪ੍ਰਣ ਧਾਰਨ ਕੀਤਾ॥੭॥

ਹੋਤ ਪ੍ਰਾਤਿ ਕੋ ਹਾਥੀ ਪੇਲੌਂ। ਦਲ ਕੇ ਸਕਲ ਸੁਭਟ ਸੰਗ ਮੇਲੌਂ।
ਦ੍ਵਾਰ ਲੋਹਗੜ ਕੋ ਤੁੜਵਾਵੌਂ। ਨਤੁ ਰਾਜਨ ਮਹਿਂ ਮੁਖ ਨ ਦਿਖਾਵੌਂ॥ ੮॥

ਸਵੇਰ ਹੁੰਦਿਆਂ ਹੀ ਮਸਤ ਹਾਥੀ ਨੂੰ ਅੱਗੇ ਲਾਵਾਂਗਾ ਤੇ ਸੈਨਾ ਦੇ ਸਾਰੇ ਸੂਰਬੀਰ ਆਪਣੇ ਨਾਲ ਮਿਲਾਵਾਂਗਾ। ਲੋਹਗੜ੍ਹ ਦਾ ਮੁਖ ਦਵਾਰ ਤੁੜਵਾਵਾਂਗਾ, ਨਹੀਂ ਤਾਂ ਰਾਜਿਆਂ ਨੂੰ ਮੈਂ ਆਪਣਾ ਮੂੰਹ ਨਹੀਂ ਵਿਖਾਵਾਂਗਾ॥੮॥

ਘੇਰਾ ਦੇਹੁ ਛੋਰ ਪੁਰਿ ਕੇਰਾ। ਪਰਹਿ ਲੋਹਗੜ ਜੰਗ ਬਡੇਰਾ।
ਤੁਮ ਸਮਰਥ ਚਾਹਹੁ ਤਿਮ ਕਰਹੁ। ਕੀਟੀ ਤੇ ਕੁੰਚਰ ਕੋ ਦਰਹੁ॥ ੯॥

ਨਗਰ ਦਾ ਘੇਰਾ ਛੱਡ ਦੇਵੋ, ਲੋਹਗੜ੍ਹ ਦੇ ਅੰਦਰ ਵੱਡਾ ਜੰਗ ਮਚੇਗਾ। ਹੁਣ ਤੁਸੀਂ ਹਰ ਪ੍ਰਕਾਰ ਸਮਰੱਥ ਹੋ ਜਿਵੇਂ ਤੁਹਾਡੀ ਮਰਜ਼ੀ ਹੋਵੇ ਕਰੋ, ਤੁਸੀਂ ਕੀੜੀ ਪਾਸੋਂ ਹਾਥੀ ਨੂੰ ਮਰਵਾ ਸਕਦੇ ਹੋ॥੯॥

ਤਊ ਬਿਚਾਰੋ ਗਜ ਕੋ ਆਵਨਿ। ਤਿਸ ਕੋ ਚਹੀਯਤਿ ਜਤਨ ਬਨਾਵਨਿ।
ਨਤੁ ਦ੍ਵਾਰੇ ਕੋ ਮਸਤਕ ਮਾਰਹਿ। ਗਾਢੇ ਬਡੇ ਕਪਾਟ ਉਖਾਰਹਿ॥ ੧੦॥

ਫਿਰ ਵੀ ਮਸਤ ਹਾਥੀ ਦੇ ਆਉਣ ਬਾਰੇ ਵਿਚਾਰ ਕਰੋ, ਉਸ ਨੂੰ ਭੇਜਣ ਦਾ ਯਤਨ ਬਣਾਉਣਾ ਚਾਹੀਦਾ ਹੈ, ਜਿਵੇਂ ਉਹ ਦਰਵਾਜ਼ੇ ਨੂੰ ਮੱਥਾ ਮਾਰੇ ਤੇ ਵੱਡੇ ਠੋਸ ਦਰਵਾਜ਼ਿਆਂ ਨੂੰ ਉਖੇੜ ਕੇ ਰੱਖ ਦੇਵੇ॥੧੦॥

ਮਹਾਂ ਬਲੀ ਹੈ ਮਸਤ ਸਦਾਈ। ਦ੍ਰਿੜ੍ਹ ਤਰੁ ਟੱਕਰ ਮਾਰਿ ਗਿਰਾਈ।
ਤਿਹ ਸਮ ਗਜ ਬਲਵੰਤ ਨ ਔਰ। ਸ਼ਾਹੁ ਆਦਿ ਜੇ ਨ੍ਰਿਪਤਨਿ ਠੌਰ॥ ੧੧॥

ਮਸਤ ਹਾਥੀ ਸਦਾ ਹੀ ਮਹਾਂ ਬਲਵਾਨ ਹੈ, ਵੱਡੇ ਮੋਟੇ ਸਥਿਰ ਰੁੱਖ ਨੂੰ ਵੀ ਟੱਕਰ ਮਾਰ ਕੇ ਡੇਗ ਸਕਦਾ ਹੈ। ਉਸ ਵਰਗਾ ਬਲਵਾਨ ਹਾਥੀ ਹੋਰ ਕੋਈ ਨਹੀਂ ਹੈ। ਬਾਦਸ਼ਾਹ ਅਤੇ ਰਾਜਿਆਂ ਪਾਸ ਵੀ ਐਸਾ ਹਾਥੀ ਨਹੀਂ ਹੈ॥੧੧॥

ਮਹਾਰਾਜ ਸੰਧਜਾ ਅਬਿ ਹੋਈ। ਕਰਹੁ ਜਤਨ ਨਿਸ ਮਹਿਂ ਅਸ ਕੋਈ।
ਜਿਤ ਤੇ ਦ੍ਵਾਰ ਨਹੀਂ ਗਜ ਆਵੈ। ਲਾਖਹੁਂ ਸੁਭਟ ਪਿਛਾਰੀ ਧਾਵੈਂ॥ ੧੨॥

ਮਹਾਰਾਜ ਹੁਣ ਸ਼ਾਮ ਹੋ ਗਈ ਹੈ, ਰਾਤ ਨੂੰ ਅਜਿਹਾ ਕੋਈ ਯਤਨ ਕਰੋ ਜਿਸ ਕਰਕੇ ਹਾਥੀ ਦਰਵਾਜ਼ੇ ਤਕ ਨਾ ਪਹੁੰਚ ਸਕੇ, ਕਿਉਂਕਿ ਉਸ ਦੇ ਪਿੱਛੇ ਲੱਖਾਂ ਸੂਰਮੇ ਹਮਲਾ ਕਰਨ ਆਉਣਗੇ" ॥੧੨॥

**ਸੁਨਿ ਸਤਿਗੁਰ ਘਟਿਕਾ ਲਗਿ ਮੌਨ। ਜਿਨ ਕੇ ਮਨ ਕਿਸ ਕੋ ਕਬਿ ਭੌ ਨ।**
**ਚਿੰਤਮਾਨ ਸਗਰੇ ਹੁਇ ਗਏ। ਫੀਲ ਬਲੀ ਬਡ ਜਾਨਤਿ ਭਏ॥ ੧੩॥**

ਇਹ ਸੁਣ ਕੇ ਸਤਿਗੁਰੂ ਜੀ ਨੇ ਇਕ ਘੜੀ ਤਕ ਮੌਨ ਧਾਰਨ ਕਰ ਛੱਡਿਆ, ਜਿਨ੍ਹਾਂ ਦੇ ਮਨ ਵਿਚ ਕਿਸੇ ਸਮੇਂ ਵੀ ਕਦੀ ਭੈਅ ਨਹੀਂ ਪ੍ਰਵੇਸ਼ ਕੀਤਾ ਹੈ। ਸਾਰੇ ਹੀ ਚਿੰਤਿਤ ਹੋ ਗਏ। ਵੱਡੇ ਬਲਵਾਨ ਹਾਥੀ ਬਾਰੇ ਸਾਰੇ ਜਾਣਦੇ ਸਨ॥੧੩॥

**ਗੁਰ ਕਰੁਨਾ ਬਿਨ ਅੜੈ ਨ ਕੋਈ। ਸ਼ਸਤ੍ਰ ਘਾਵ ਜਿਸਕੇ ਨਹਿਂ ਹੋਈ।**
**ਲੋਹੇ ਸੰਗ ਮਢਜੋ ਤਨ ਜੋਇ। ਕਹਾਂ ਘਾਵ ਕੋ ਜਾਨਹਿ ਸੋਇ॥ ੧੪॥**

ਗੁਰੂ ਜੀ ਦੀ ਕਿਰਪਾ ਬਗ਼ੈਰ ਕੋਈ ਵੀ ਅੜ ਨਹੀਂ ਸੀ ਸਕਦਾ, ਜਿਸ ਦੇ ਸ਼ਸਤਰਾਂ ਦਾ ਜ਼ਖਮ ਨਾ ਲੱਗ ਸਕੇ। ਜਿਸ ਦਾ ਸਰੀਰ ਲੋਹੇ ਨਾਲ ਮੜ੍ਹਿਆ ਸੀ, ਉਹ ਜ਼ਖਮ ਨੂੰ ਕਿਵੇਂ ਜਾਣੇਗਾ॥੧੪॥

**ਥਿਰੇ ਸਿੰਘ ਗੁਰ ਕੇ ਚਹੁੰਫੇਰੇ। ਕਹੈਂ ਕਹਾਂ ਸਗਰੇ ਮੁਖ ਹੇਰੇ।**
**ਚਿਤਵਹਿਂ ਦੀਰਘ ਏਵ ਉਪਾਇ। ਜਿਸ ਤੇ ਦੂਰਦ ਨਿਵਾਰਯੋ ਜਾਇ॥ ੧੫॥**

ਸਾਰੇ ਸਿੰਘ ਗੁਰੂ ਜੀ ਦੇ ਚਾਰ-ਚੁਫੇਰੇ ਬੈਠ ਗਏ, ਕਿਸੇ ਨੇ ਕਹਿਣਾ ਕੀ ਸੀ, ਸਾਰੇ ਗੁਰੂ ਜੀ ਦੇ ਮੁਖ ਵਲ ਵੇਖ ਰਹੇ ਸਨ ਕਿ ਉਹ ਕੀ ਫੁਰਮਾਉਂਦੇ ਹਨ। ਇਸ ਪ੍ਰਕਾਰ ਦਾ ਵੱਡਾ ਉਪਾਅ ਸੋਚ ਰਹੇ ਸਨ, ਜਿਸ ਨਾਲ ਦੁੱਖ ਦੂਰ ਹੋ ਜਾਵੇ॥੧੫॥

**ਦੁਨੀਚੰਦ ਇਤਨੇ ਮਹਿਂ ਆਯੋ। ਲੰਬੋਦਰ ਤਬਿ ਥੂਲ ਦਿਸਾਯੋ।**
**ਬਡੇ ਜੁਗਮ ਭੁਜਦੰਡ ਪ੍ਰਚੰਡੇ। ਤਿਮ ਛਾਤੀ ਆਯੁਤ ਬਰ ਬੰਡੇ॥ ੧੬॥**

ਏਨੇ ਵਿਚ ਉਥੇ ਦੁਨੀ ਚੰਦ ਆ ਗਿਆ, ਉਸ ਦਾ ਵੱਡਾ ਪੇਟ ਤੇ ਮੋਟਾ ਸਰੀਰ ਦਿਖਾਈ ਦਿੱਤਾ। ਉਸ ਦੀਆਂ ਦੋਵੇਂ ਲੱਤਾਂ ਬਹੁਤ ਮੋਟੀਆਂ ਸਨ, ਉਸ ਤਰ੍ਹਾਂ ਹੀ ਚੌੜੀ ਅਤੇ ਬਲਵਾਨ ਛਾਤੀ ਸੀ॥੧੬॥

**ਦੀਰਘ ਬਦਨ ਸ਼ਮਸ਼ ਬਡ ਸੇਤ। ਕਟ ਕਸਿ ਧੋਤੀ ਬਨਜੋ ਸੁਚੇਤ।**
**ਸੁਨਿ ਕਰਿ 'ਭੋਰ ਹੋਇ ਹੈ ਹੇਲਾ। ਮਸਤ ਮਤੰਗ ਅੱਗ੍ਰ ਦੇ ਪੇਲਾ'॥ ੧੭॥**

ਵੱਡਾ ਚਿਹਰਾ ਤੇ ਵੱਡੀ ਸਫੇਦ ਦਾੜ੍ਹੀ ਸੀ ਤੇ ਕਮਰਕੱਸਾ ਬੰਨ੍ਹ ਕੇ ਸੁਚੇਤ ਬਣਿਆ ਸੀ। ਉਹ ਇਹ ਸੁਣ ਕੇ ਆਇਆ ਸੀ, "ਸਵੇਰ ਨੂੰ ਪਹਾੜੀਆਂ ਦਾ ਹੱਲਾ ਹੋਵੇਗਾ ਤੇ ਮਸਤ ਹਾਥੀ ਨੂੰ ਅੱਗੇ ਲਾ ਕੇ ਆਉਣਗੇ" ॥੧੭॥

**ਜਤਨ ਬਨਾਵਨਿ ਸੁਨਿਬੇ ਕਾਰਨ। ਆਯੋ ਪ੍ਰਭੁ ਕੋ ਕਰਜੋ ਨਿਹਾਰਨ।**
**ਦੋਨਹੁ ਜੰਘ ਦੀਰਘਾ ਭਾਰੀ। ਗਰ ਸ਼ਮਸ਼ੇਰ ਬਿਸਾਲੀ ਡਾਰੀ॥ ੧੮॥**

ਗੁਰੂ ਜੀ ਕੀ ਯਤਨ ਬਣਾਉਂਦੇ ਹਨ, ਇਹ ਜਾਣਨ ਵਾਸਤੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਇਆ ਸੀ। ਉਸ ਦੀਆਂ ਦੋਵੇਂ ਜੰਘਾਂ ਬਹੁਤ ਭਾਰੀਆਂ ਸਨ ਤੇ ਗਲ ਵਿਚ ਬਹੁਤ ਵੱਡੀ ਤਲਵਾਰ ਪਹਿਣੀ ਹੋਈ ਸੀ॥੧੮॥

**ਗੁਰ ਸੰਗਤਿ ਮਹਿਂ ਨਿਤ ਬਿਚਰੰਤਾ। ਸਦਾ ਤਿਹਾਵਲ ਤੇ ਤ੍ਰਿਪਤੰਤਾ।**
**ਗਨ ਸਿੱਖਨ ਪਰ ਹੁਕਮ ਕਰੰਤਾ। ਗੁਰ ਕੀ ਕਾਰ ਲੇਤਿ ਧਨਵੰਤਾ॥ ੧੯॥**

ਗੁਰੂ ਜੀ ਦੀ ਸੰਗਤ ਵਿਚ ਨਿਤ ਵਿਚਰਦਾ ਸੀ, ਸਦਾ ਕੜਾਹ ਪ੍ਰਸ਼ਾਦਿ ਖਾ ਕੇ ਤ੍ਰਿਪਤ ਹੁੰਦਾ ਸੀ। ਬਹੁਤ ਸਿੱਖਾਂ ਉੱਤੇ ਹੁਕਮ ਚਲਾਉਂਦਾ ਸੀ। ਗੁਰੂ ਜੀ ਦੀ ਕਾਰ ਭੇਂਟ ਲੈਣ ਕਰਕੇ ਵੱਡਾ ਧਨਾਢ ਬਣ ਗਿਆ ਸੀ॥੧੯॥

ਸਾਲੋ ਸੁਤ ਮਸੰਦ ਕੋ ਨੰਦਨ। ਜਿਨ ਕੋ ਕਰਹਿਂ ਹਜ਼ਾਰਹੁ ਬੰਦਨ।
ਨਿਤ ਭੋਗਤਿ ਸੁਖ ਰਹਜੋ ਘਨੇਰੇ। ਸ੍ਰੀ ਅੰਮ੍ਰਿਤਸਰ ਬਾਸ ਬਡੇਰੇ॥ ੨੦॥

ਸਾਲੋ ਦੇ ਪੁੱਤਰ ਮਸੰਦ ਦਾ ਪੁੱਤਰ ਸੀ, ਜਿਨ੍ਹਾਂ ਨੂੰ ਹਜ਼ਾਰਾਂ ਲੋਕ ਬੰਦਨਾ ਕਰਦੇ ਸਨ। ਨਿਤ ਬਹੁਤ ਸੁਖ ਭੋਗਦਾ ਸੀ ਤੇ ਸ੍ਰੀ ਅੰਮ੍ਰਿਤਸਰ ਵਿਚ ਰਹਿੰਦਾ ਸੀ॥੨੦॥

ਆਵਤਿ ਕੋ ਅਵਿਲੋਕਿ ਕ੍ਰਿਪਾਲਾ। ਮੁਸਕਾਵਤਿ ਬੋਲੇ ਤਿਸ ਕਾਲਾ।
'ਕਜਾ ਰਾਜਨ ਕੋ ਮਸਤ ਮਤੰਗ। ਕਹਾਂ ਅਧਿਕ ਤਿਸ ਕੇ ਬਲਿ ਅੰਗ॥ ੨੧॥

ਉਸ ਨੂੰ ਆਉਂਦੇ ਨੂੰ ਗੁਰੂ ਜੀ ਨੇ ਵੇਖ ਲਿਆ ਤੇ ਉਸ ਸਮੇਂ ਮੁਸਕਰਾ ਕੇ ਬੋਲੇ, "ਰਾਜਿਆਂ ਦਾ ਮਸਤ ਹਾਥੀ ਕੀ ਹੈ। ਉਸ ਦੇ ਅੰਗਾਂ ਵਿਚ ਕਿੱਥੇ ਐਡਾ ਵੱਡਾ ਬਲ ਹੈ॥੨੧॥

ਗੁਰ ਘਰ ਦੁਨੀਚੰਦ ਬਡ ਹਾਥੀ। ਇਸਹਿ ਲਰਾਵਹਿੰਗੇ ਤਿਸ ਸਾਥੀ।
ਮਹਾਂ ਮਸਤ ਇਹ ਗੁਰ ਬਲ ਪਾਇ। ਅਰਿਬੇ ਦੇਹਿ ਨ, ਲੇਹਿ ਧਕਾਇ॥ ੨੨॥

ਗੁਰੂ ਘਰ ਵਿਚ ਦੁਨੀ ਚੰਦ ਸਭ ਤੋਂ ਵੱਡਾ ਹਾਥੀ ਹੈ, ਇਸ ਨੂੰ ਉਸ ਹਾਥੀ ਨਾਲ ਲੜਾਵਾਂਗੇ। ਗੁਰੂ ਦਾ ਬਲ ਪਾ ਕੇ ਇਹ ਮਹਾਂ ਮਸਤ ਬਣ ਗਿਆ ਹੈ। ਕਿਸੇ ਨੂੰ ਅੜਣ ਨਹੀਂ ਦੇਵੇਗਾ, ਧੱਕ ਕੇ ਲੈ ਜਾਵੇਗਾ॥੨੨॥

ਦੁਰਦ ਕੇਸਰੀ ਕੀਟੀ ਸਮ ਹੈ। ਇਹ ਗਜਰਾਜ ਬਨਹਿ ਤਿਸ ਜਮ ਹੈ।
ਛਿਨ ਮਹੁਂ ਕਰਹਿ ਸੰਭਾਲਨਿ ਬਲੀ। ਧਰਹਿ ਸਹਾਇ ਖਾਲਸਾ ਭਲੀ'॥ ੨੩॥

ਕੇਸਰੀ ਚੰਦ ਦਾ ਹਾਥੀ ਇਸ ਦੇ ਸਾਹਮਣੇ ਕੀੜੀ ਸਮਾਨ ਹੈ। ਇਹ ਹਾਥੀਆਂ ਦਾ ਰਾਜਾ ਉਸ ਦੀ ਮੌਤ ਰੂਪ ਹੈ, ਇਕ ਖਿਣ ਵਿਚ ਉਸ ਨੂੰ ਭਲੀ ਪ੍ਰਕਾਰ ਖਾਲਸਾ ਸੰਭਾਲ ਲਵੇਗਾ"॥੨੩॥

ਸਤਿਗੁਰ ਤੇ ਸੁਨਿ ਕੈ ਸਮੁਦਾਇ। ਰਹੇ ਮੋਨ ਨਹਿਂ ਬਾਕ ਅਲਾਇਂ।
ਦੁਨੀਚੰਦ ਕੋ ਬਦਨ ਪਰੇਖਾ। ਗਤਿ ਉਤਸਾਹ ਸਭਿਹਿ ਤਬਿ ਦੇਖਾ॥ ੨੪॥

ਸਤਿਗੁਰੂ ਜੀ ਪਾਸੋਂ ਇਹ ਬਚਨ ਸੁਣ ਕੇ ਸਾਰੇ ਚੁੱਪ ਰਹੇ, ਕਿਸੇ ਨੇ ਵੀ ਕੋਈ ਬਚਨ ਨਾ ਕੀਤਾ। ਜਦ ਦੁਨੀ ਚੰਦ ਦੇ ਚਿਹਰੇ ਵੱਲ ਵੇਖਿਆ ਤਾਂ ਸਭ ਨੇ ਜਾਣਿਆ ਕਿ ਉਸ ਦਾ ਉਤਸ਼ਾਹ ਪੂਰਨ ਰੂਪ ਵਿਚ ਨਸ਼ਟ ਹੋ ਗਿਆ ਸੀ॥੨੪॥

ਕਲਗ਼ੀਧਰ ਕਹਿ ਕਰਿ ਇਮ ਬਚਨ। ਜਾਇ ਪ੍ਰਵੇਸ਼ੇ ਸੁੰਦਰ ਸਦਨ।
ਅਪਰ ਸਰਬ ਉਠਿ ਉਠਿ ਕਰਿ ਗਏ। ਅਪਨੇ ਅਪਨੇ ਥਲ ਥਿਰ ਥਏ॥ ੨੫॥

ਕਲਗੀਧਰ ਸਤਿਗੁਰੂ ਜੀ ਇਸ ਤਰ੍ਹਾਂ ਬਚਨ ਕਰਕੇ, ਆਪਣੇ ਘਰ ਅੰਦਰ ਪ੍ਰਵੇਸ਼ ਕਰ ਗਏ। ਹੋਰ ਸਾਰੇ ਉੱਠ ਉੱਠ ਕੇ ਚਲੇ ਗਏ ਤੇ ਆਪਣੇ ਸਥਾਨਾਂ 'ਤੇ ਜਾ ਕੇ ਆਰਾਮ ਕੀਤਾ॥੨੫॥

ਦੁਨੀਚੰਦ ਸੁਨਿ ਜਨੁ ਮਰਿ ਗਯੋ। ਕਹਿਬੇ ਬਾਕ ਸਮਰਥ ਨ ਭਯੋ।
ਹੌਲ ਉਠਜੋ ਦਿਲ ਧੀਰਜ ਹਾਰੀ। ਗਮਨਜੋਂ ਅਪਨੇ ਸਿਵਰ ਮਝਾਰੀ॥ ੨੬॥

ਦੁਨੀ ਚੰਦ ਜਿਵੇਂ ਸੁਣ ਕੇ ਮਰ ਗਿਆ ਹੋਵੇ, ਉਹ ਕੁਝ ਬੋਲਣ ਦੇ ਵੀ ਸਮਰੱਥ ਨਹੀਂ ਸੀ ਰਿਹਾ। ਮਨ ਵਿਚ ਹੌਲ ਉੱਠਦਾ ਸੀ ਤੇ ਦਿਲ ਧੀਰਜ ਹਾਰ ਗਿਆ ਸੀ, ਉਹ ਵੀ ਆਪਣੇ ਡੇਰੇ ਵਿਚ ਚਲੇ ਗਿਆ॥੨੬॥

ਸ਼ੁਸ਼ਕ ਓਠ ਪਰ ਜਿਹਵਾ ਫੇਰਤਿ। ਪਿਯਰੀ ਪਰੀ ਨ ਕਿਸ ਦਿਸ਼ਿ ਹੇਰਤਿ।
ਦੀਰਘ ਸ੍ਵਾਸ ਲੇਤਿ ਚਿਤ ਚਿੰਤਾ। ਇਹ ਕਜਾ ਗੁਰੂ ਕਰਜੋ ਬਿਰਤੰਤਾ॥ ੨੭॥

ਸੁੱਕੇ ਬੁਲ੍ਹਾਂ ਉੱਤੇ ਜੀਭ ਫੇਰਦਾ ਸੀ। ਚਿਹਰੇ ਉੱਤੇ ਪਲਿਤਣ ਫਿਰ ਗਈ ਤੇ ਕਿਸੇ ਪਾਸੇ ਵੀ ਨਹੀਂ ਵੇਖਦਾ ਸੀ। ਚਿੱਤ ਵਿਚ ਚਿੰਤਿਤ ਹੋ ਕੇ ਲੰਮੇ-ਲੰਮੇ ਸਾਹ ਲੈਂਦਾ ਸੀ। ਸੋਚਦਾ ਸੀ, ਇਹ ਗੁਰੂ ਜੀ ਨੇ ਕੀ ਬਿਰਤਾਂਤ ਕੀਤਾ ਹੈ॥੨੭॥

**ਤ੍ਰਾਸ ਬਿਸਾਲ ਮਰਨਿ ਕੋ ਭਯੋ। ਬਿਨ ਹੀ ਮਾਰੇ ਜਨੁ ਮਰਿ ਗਯੋ।**
**ਚਿਤ ਸੋਚਤਿ ਚਿੰਤਾ ਪਰ ਗਈ। ਅੰਧੇਰੀ ਨਿਸ ਪ੍ਰਾਪਤਿ ਭਈ॥ ੨੮॥**

ਮੌਤ ਦਾ ਵੱਡਾ ਡਰ ਉਤਪੰਨ ਹੋਇਆ, ਮਾਨੋ ਬਿਨ ਮਾਰਿਆਂ ਹੀ ਮਰ ਗਿਆ ਸੀ। ਚਿੱਤ ਵਿਚ ਸੋਚਦਾ ਸੀ ਕਿ ਕੈਸੀ ਚਿੰਤਾ ਪੈ ਗਈ ਹੈ, ਹਨੇਰੀ ਰਾਤ ਪ੍ਰਾਪਤ ਹੋਈ ਹੈ॥੨੮॥

**ਚਿਤਵਹਿ ਜਤਨ ਬਚੌਂ ਕਿਸ ਦਾਇ। ਪ੍ਰਾਤਿਹੋਤਿ ਮੁਝ ਦੇਂ ਚਿਰਵਾਇ।**
**ਜਾਮਨਿ ਬਿਖੈ ਕਛੂ ਬਨਿ ਆਵੈ। ਜੇ ਸ੍ਰੀ ਨਾਨਕ ਪ੍ਰਾਨ ਬਚਾਵੈਂ॥ ੨੯॥**

ਸੋਚਦਾ ਸੀ ਕਿਹੜਾ ਯਤਨ ਕਰਾਂ ਜਿਸ ਕਰਕੇ ਬਚਾਅ ਹੋ ਜਾਵੇ, ਸਵੇਰ ਹੁੰਦਿਆਂ ਹੀ ਮੈਨੂੰ ਹਾਥੀ ਪਾਸੋਂ ਚਿਰਵਾ ਦੇਣਗੇ। ਰਾਤ ਰਾਤ ਹੀ ਕੁਝ ਬਣ ਸਕਦਾ ਹੈ, ਜੇ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਾਣ ਬਚਾ ਲੈਣ॥੨੯॥

**ਚਲੌਂ ਪਲਾਇਨ ਹ੍ਵੈ ਨਿਜ ਦੇਸ਼। ਬਚਿਬੇ ਜਤਨ ਨ ਔਰ ਬਿਸ਼ੇਸ਼।**
**ਸਰਬ ਸਿੰਘ ਭੀ ਹੈਂ ਦੁਖਵੰਤੇ। ਕਹੌਂ ਸਭਿਨਿ ਜੇ ਸਾਥ ਚਲੰਤੇ॥ ੩੦॥**

ਦੌੜ ਕੇ ਆਪਣੇ ਦੇਸ਼ ਚਲਾ ਜਾਂਦਾ ਹਾਂ, ਬਚਾਅ ਦਾ ਹੋਰ ਕੋਈ ਵਿਸ਼ੇਸ਼ ਯਤਨ ਨਹੀਂ ਹੈ। ਸਾਰੇ ਸਿੱਖ ਵੀ ਬਹੁਤ ਦੁਖੀ ਹਨ, ਸਾਰਿਆਂ ਨੂੰ ਕਹਿੰਦਾ ਹਾਂ, ਜੇ ਮੇਰੇ ਨਾਲ ਚਲਦੇ ਹਨ॥੩੦॥

**ਪੂਰਬ ਦਯਾ ਸਿੰਘ ਕੇ ਪਾਸ। ਪਹੁੰਚਯੋ ਕਰਯੋ ਬ੍ਰਿਤੰਤ ਪ੍ਰਕਾਸ਼।**
**'ਕਹਾ ਕਰੀ ਗੁਰ ਰਣ ਕੀ ਕਾਰ। ਸਿਖ ਸੰਗਤਿ ਨਿਤ ਪ੍ਰਤਿ ਬਹੁ ਗਾਰ॥ ੩੧॥**

ਪਹਿਲਾਂ ਦਇਆ ਸਿੰਘ ਦੇ ਪਾਸ ਗਿਆ, ਉਥੇ ਪਹੁੰਚ ਕੇ ਸਾਰਾ ਬ੍ਰਿਤਾਂਤ ਸੁਣਾਇਆ, "ਗੁਰੂ ਜੀ ਨੇ ਇਹ ਜੰਗ ਦਾ ਕੀ ਕਾਰਜ ਫੜਿਆ ਹੈ, ਬਹੁਤ ਸਿੱਖ ਗਾਲ ਸਿੱਟੇ ਭਾਵ ਨਾਸ਼ ਕਰ ਦਿੱਤੇ ਹਨ॥੩੧॥

**ਸਭਿਨਿ ਸੰਗ ਕਰਿ ਮਹਿਦ ਬਖੇਰਾ। ਕਾਜ ਬਿਗਾਰਤਿ ਬਡਹੁੰ ਬਡੇਰਾ।**
**ਹੋਤਿ ਪ੍ਰਾਤਿ ਕੋ ਢੋਵਹਿਂ ਹਾਥੀ। ਲਾਖਹੁਂ ਸੁਭਟਨਿ ਆਯੁਧ ਸਾਥੀ॥ ੩੨॥**

ਸਾਰਿਆਂ ਨਾਲ ਬਹੁਤ ਵੱਡਾ ਝਗੜਾ ਕਰਦੇ ਹਨ, ਵੱਡੇ ਤੋਂ ਵੱਡੇ ਕਾਰਜ ਨੂੰ ਵਿਗਾੜ ਦਿੰਦੇ ਹਨ। ਸਵੇਰ ਹੁੰਦਿਆਂ ਹੀ ਪਹਾੜੀਏ ਹਾਥੀ ਲੈ ਆਉਣਗੇ, ਲੱਖਾਂ ਯੋਧੇ ਹਥਿਆਰਾਂ ਸਹਿਤ ਆ ਜਾਣਗੇ॥੩੨॥

**ਮੇਰੀ ਬਾਤਿ ਕਹਾਂ ਜੇ ਮਰਜੋ। ਕਤਲ ਸਕਲ ਹ੍ਵੈ ਹੈਂ ਇਮ ਡਰਜੋ।**
**ਅਬਿ ਸਭਿ ਮਿਲਿ ਕਰਿ ਮਸਲਤ ਕੀਜੈ। ਪ੍ਰਿਥਮ ਪ੍ਰਾਤਿ ਤੇ ਸੰਧੀ ਕੀਜੈ॥ ੩੩॥**

ਮੇਰੀ ਕਿਹੜੀ ਗੱਲ ਹੈ ਜੇ ਮਰ ਗਿਆ, ਸਾਰੇ ਕਤਲ ਹੋ ਜਾਣਗੇ ਇਸ ਕਰਕੇ ਡਰਦਾ ਹਾਂ। ਹੁਣ ਸਾਰੇ ਮਿਲ ਕੇ ਸਲਾਹ ਕਰੋ, ਸਵੇਰ ਤੋਂ ਪਹਿਲਾਂ-ਪਹਿਲਾਂ ਭੀਮ ਚੰਦ ਨਾਲ ਸੁਲਹ ਕਰ ਲਵੋ॥੩੩॥

**ਭੀਮਚੰਦ ਢਿਗ ਦੂਤ ਪਠੀਜੈ। ਸੰਘਰ ਹੋਤਿ ਸ਼ਾਂਤਿ ਬਰਤੀਜੈ।**
**ਇਮ ਗੁਰ ਮਾਨਹਿਂ ਤੌ ਢਿਗ ਰਹੀਅਹਿ। ਨਤ ਨਾਹਕ ਕਜੋਂ ਪ੍ਰਾਨ ਗਵਈਅਹਿ' ॥੩੪॥**

ਭੀਮ ਚੰਦ ਪਾਸ ਦੂਤ ਭੇਜੋ, ਜੰਗ ਹੋਣ ਤੋਂ ਸ਼ਾਂਤ ਵਰਤਾਓ। ਇਸ ਪ੍ਰਕਾਰ ਗੁਰੂ ਜੀ ਮੰਨਦੇ ਹਨ ਤਾਂ ਪਾਸ ਰਹੀਏ, ਨਹੀਂ ਤਾਂ ਫਜ਼ੂਲ ਵਿਚ ਕਿਉਂ ਪ੍ਰਾਣ ਗਵਾਈਏ"॥੩੪॥

**ਦਯਾ ਸਿੰਘ ਭਰਮਜੋ ਤਿਸ ਜਾਨਜੋਂ। ਤਿਹ ਧੀਰਜ ਦੇ ਬਾਕ ਬਖਾਨਜੋਂ।**
**'ਗੁਰ ਸਰਬੱਗਜ ਭਲੀ ਸਭਿ ਕਰੈਂ। ਹੋਨਹਾਰ ਸੋਈ ਚਿਤ ਧਰੈਂ॥ ੩੫॥**

ਭਾਈ ਦਇਆ ਸਿੰਘ ਨੇ ਉਸ ਨੂੰ ਭਟਕਿਆ ਹੋਇਆ ਜਾਣਿਆ ਤੇ ਉਨ੍ਹਾਂ ਨੇ ਕੁਝ ਧੀਰਜ ਭਰੇ ਬਚਨ ਕਹੇ, "ਗੁਰੂ ਜੀ ਸਰਬ ਸਮਰੱਥ ਹਨ, ਉਹ ਸਭ ਪ੍ਰਕਾਰ ਭਲੀ ਹੀ ਕਰਨਗੇ, ਜੋ ਹੋਣਾ ਹੈ, ਉਹ ਹੀ ਚਿੱਤ ਵਿਚ ਧਾਰਨ ਕਰਦੇ ਹਨ॥੩੫॥

**ਤਰਕ ਨ ਤਿਨ ਕੀ ਕ੍ਰਿਤ ਮਹਿਂ ਬਨੈ। ਰਹੁ ਅਨੁਸਾਰੀ ਆਨੰਦ ਸਨੈ।**
**ਹੁਕਮ ਕਰਹਿਂ ਸੋ ਮਾਨਹੁ ਭਲੋ। ਜਿਮ ਤੋਰਹਿਂ ਮਗ ਤਿਮ ਹੀ ਚਲੋ' ॥ ੩੬॥**

ਉਨ੍ਹਾਂ ਦੀ ਕ੍ਰਿਤ ਵਿਚ ਤਰਕ ਕਰਨਾ ਨਹੀਂ ਬਣਦਾ ਹੈ, ਅਨੰਦ ਸਹਿਤ ਉਨ੍ਹਾਂ ਦੀ ਆਗਿਆ ਅਨੁਸਾਰ ਰਹੋ। ਜੋ ਵੀ ਹੁਕਮ ਕਰਦੇ ਹਨ ਉਹ ਮੰਨਣਾ ਹੀ ਭਲਾ ਹੈ, ਜਿਵੇਂ ਰਾਹ ਵਿਚ ਤੋਰਦੇ ਹਨ, ਉਸ ਤਰ੍ਹਾਂ ਹੀ ਚਲੋ" ॥੩੬॥

**ਇਮ ਸੁਨਿ ਉਠਿ ਅਪਰਨਿ ਢਿਗ ਗਯੋ। ਇਸ ਬਿਧਿ ਹੀ ਸੋਂ ਭਾਖਤਿ ਭਯੋ।**
**ਧਰਮ ਸਿੰਘ ਸਾਹਿਬ ਸਿੰਘ ਪਾਸੀ। ਮੁਹਕਮ ਸਿੰਘ ਸਮੀਪ ਪ੍ਰਕਾਸ਼ੀ॥ ੩੭॥**

ਇਸ ਤਰ੍ਹਾਂ ਸੁਣ ਕੇ ਫਿਰ ਉੱਠ ਕੇ ਹੋਰਨਾਂ ਪਾਸ ਚਲੇ ਗਿਆ। ਇਸ ਪ੍ਰਕਾਰ ਹੀ ਉਨ੍ਹਾਂ ਪਾਸ ਜਾ ਕੇ ਕਹਿਣ ਲੱਗਾ। ਧਰਮ ਸਿੰਘ, ਸਾਹਿਬ ਸਿੰਘ ਪਾਸ ਵੀ ਤੇ ਮੁਹਕਮ ਸਿੰਘ ਪਾਸ ਵੀ ਇਹ ਗੱਲ ਕਹੀ॥੩੭॥

**ਪੰਚਹੁ ਮੁਕਤੇ ਸਿੰਘ ਜੁ ਬੀਰ। ਭੇਦ ਕਰਨ ਭਾਖਹਿ ਸਭਿ ਤੀਰ।**
**'ਆਛੀ ਬਾਤ ਮੇਲ ਕਰਿਵਾਵਹੁ। ਨਾਂਹਿਤ ਗੁਰ ਕੋ ਤਜਾਗਿ ਪਲਾਵਹੁ॥ ੩੮॥**

ਪੰਜ ਮੁਕਤੇ ਜਿਹੜੇ ਸਿੰਘ ਸੂਰਬੀਰ ਸਨ, ਉਨ੍ਹਾਂ ਨੂੰ ਗੁਰੂ ਜੀ ਤੋਂ ਪਾੜਨ ਲਈ ਸਾਰਿਆਂ ਦੇ ਪਾਸ ਜਾ ਕੇ ਕਿਹਾ। "ਇਹੋ ਚੰਗੀ ਗੱਲ ਜਾਂ ਭੀਮ ਚੰਦ ਨਾਲ ਮੇਲ ਕਰ ਲਵੋ ਨਹੀਂ ਤਾਂ ਗੁਰੂ ਜੀ ਨੂੰ ਛੱਡ ਕੇ ਭੱਜ ਜਾਵੋ॥੩੮॥

**ਹੋਤਿ ਪ੍ਰਭਾਤਿ ਨ ਬਾਚਜੋ ਜਾਇ। ਅਬਿ ਕਰੀਯਹਿ ਬਨ ਜਾਇ ਉਪਾਇ।**
**ਲੇਨਿ ਦੇਨਿ ਰਾਜਨ ਸੰਗ ਨਾਂਹੀ। ਕਜੋਂ ਨਾਹਕ ਮਰੀਅਹਿ ਰਣ ਮਾਂਹੀ' ॥ ੩੯॥**

ਸਵੇਰ ਹੁੰਦਿਆਂ ਹੀ ਫਿਰ ਬਚਿਆ ਨਹੀਂ ਜਾਵੇਗਾ, ਹੁਣੇ ਕਰੋ ਜੋ ਉਪਾਅ ਬਣ ਜਾਵੇ। ਰਾਜਿਆਂ ਨਾਲ ਸਾਡਾ ਕੋਈ ਲੈਣ ਦੇਣ ਨਹੀਂ, ਕਿਉਂ ਫਜ਼ੂਲ ਵਿਚ ਯੁੱਧ ਵਿਚ ਮਰੀਏ" ॥੩੯॥

**ਪੁਨ ਉਠਿ ਉਦੇ ਸਿੰਘ ਕੇ ਡੇਰੇ। ਗਮਨਜੋਂ ਤ੍ਰਾਸਤਿ ਰਿਦੇ ਬਡੇਰੇ।**
**ਚਿੰਤਾ ਅਪਨੀ ਸਕਲ ਪ੍ਰਕਾਸ਼ੀ। 'ਕਹਾਂ ਸਹੇਰੀ ਅਪਨਿ ਬਿਨਾਸ਼ੀ॥ ੪੦॥**

ਫਿਰ ਉਠ ਕੇ ਉਦੇ ਸਿੰਘ ਦੇ ਡੇਰੇ ਚਲੇ ਗਿਆ, ਹਿਰਦੇ ਵਿਚ ਬਹੁਤ ਡਰਿਆ ਹੋਇਆ ਉਥੇ ਪਹੁੰਚਿਆ। ਆਪਣੀ ਸਾਰੀ ਚਿੰਤਾ ਉਸ ਪਾਸ ਬਿਆਨ ਕੀਤੀ, "ਆਪਣਾ ਵਿਨਾਸ਼ ਕਿਉਂ ਸਹੇੜ ਲਿਆ ਹੈ॥੪੦॥

**ਅਬਿ ਲੌਂ ਕਰਿ ਕਰਿ ਓਜ ਬਿਸਾਲਾ। ਬਲ ਬੁਧਿ ਛਲ ਕਰਿ ਸ਼ੱਤ੍ਰੁਨ ਝਾਲਾ।**
**ਸਾਧ ਸਾਧ ਤੋ ਕਹੁ ਸਭਿ ਭਾਂਤੀ। ਅਰਜੋ ਜਹਾਂ ਕਹਿਂ, ਹਤੇ ਅਰਾਤੀ॥ ੪੧॥**

ਹੁਣ ਤਕ ਵਿਸ਼ਾਲ ਸ਼ਕਤੀ ਧਾਰਨ ਕਰ ਕਰ ਕੇ ਤੇ ਬਲ ਬੁੱਧੀ ਅਤੇ ਛਲ ਕਰ ਕਰ ਕੇ ਵੈਰੀਆਂ ਨੂੰ ਝੱਲਿਆ ਹੈ। ਸ਼ਾਬਾਸ਼ ਸ਼ਾਬਾਸ਼ ਤਾਂ ਸਭ ਪ੍ਰਕਾਰ ਕਹੀ ਹੈ, ਜਿੱਥੇ ਕਿੱਥੇ ਅੜੇ ਹਾਂ ਬਹੁਤ ਵੈਰੀ ਮਾਰੇ ਹਨ॥੪੧॥

**ਆਇ ਭਈ ਅਬਿ ਘਾਤ ਕੁਫੇਰੀ। ਬਚਹਿਂ ਸਕਲ, ਜੇ ਲਿਹੁ ਮਤਿ ਮੇਰੀ।**
**ਨਤੁ ਹੁਇ ਭੋਰ, ਪਰੇ ਘਮਸਾਨਾ। ਢੋਇਂ ਜਬਹਿ ਹਾਥੀ ਮਸਤਾਨਾ॥ ੪੨॥**

ਪਰ ਹੁਣ ਪੁੱਠਾ ਦਾਅ ਪੈ ਗਿਆ, ਤਦ ਹੀ ਬਚ ਸਕਦੇ ਹਾਂ ਜੇ ਮੇਰੀ ਸਲਾਹ ਲਵੋ, ਨਹੀਂ ਤਾਂ ਸਵੇਰ ਹੋਣ 'ਤੇ ਘਮਸਾਣ ਦਾ ਯੁੱਧ ਹੋਵੇਗਾ, ਜਦ ਮਸਤ ਹਾਥੀ ਨੂੰ ਅੱਗੇ ਲਾ ਕੇ ਢੋਣਗੇ॥੪੨॥

**ਮੁਹਿ ਮਾਰੇ ਪੂਰਬ ਬਿਨ ਆਈ। ਪੁਨ ਤਿਮ ਹੀ ਸਭਿ ਸੀਸ ਬਿਹਾਈ।**
**ਗਢ ਟੂਟੈ ਪੁਨ ਬਚੈ ਨ ਕੋਈ। ਲਾਖਹੁਂ ਸੁਭਟ ਖੜਗ ਰਣ ਹੋਈ॥ ੪੩॥**

ਮੈਨੂੰ ਬਿਨਾਂ ਮੌਤ ਆਈ ਤੋਂ ਹੀ ਮਾਰਨਗੇ, ਫਿਰ ਤਿਵੇਂ ਹੀ ਸਾਰਿਆਂ ਦੇ ਸਿਰਾਂ ਉੱਤੇ ਗੁਜ਼ਰੇਗੀ। ਗੜ੍ਹੀ ਟੁੱਟ ਜਾਵੇਗੀ ਤੇ ਕੋਈ ਵੀ ਨਹੀਂ ਬਚੇਗਾ। ਲੱਖਾਂ ਸੂਰਬੀਰਾਂ ਨਾਲ ਤਲਵਾਰ ਦਾ ਯੁੱਧ ਹੋਵੇਗਾ॥੪੩॥

**ਇਮ ਬਿਚਾਰ ਤੇਰੇ ਢਿਗ ਮਿਲਾ। ਗੁਰੁ ਸਮੁਝਾਇ ਲੇਹੁ ਅਬਿ ਭਲਾ।**
**ਕਹਜੋ ਜੁ ਹਮਰੋ ਮਾਨਹਿਂ, ਮਿਲੀਐ। ਨਤੁ ਤਜਿ ਦੇਸ਼ ਆਪਨੇ ਚਲੀਐ॥੪੪॥**

ਇਸ ਤਰ੍ਹਾਂ ਵਿਚਾਰ ਕੇ ਤੈਨੂੰ ਆ ਕੇ ਮਿਲਿਆ ਹਾਂ, ਹੁਣ ਗੁਰੂ ਜੀ ਨੂੰ ਸਮਝਾ ਲਵੋ, ਇਸੇ ਵਿਚ ਹੀ ਭਲਾ ਹੈ। ਮੇਰਾ ਕਿਹਾ ਮੰਨੋ ਤੇ ਭੀਮ ਚੰਦ ਨਾਲ ਮੇਲ ਕਰ ਲਵੋ, ਨਹੀਂ ਤਾਂ ਕਿਲ੍ਹੇ ਨੂੰ ਛੱਡ ਕੇ ਆਪਣੇ ਦੇਸ਼ ਨੂੰ ਚਲੀਏ॥੪੪॥

**ਕਹਾਂ ਇਕਾਕੀ ਗੁਰ ਕਰਿ ਲੈਂਗੇ। ਸਿਖ ਸੰਗਤਿ ਬਿਨ ਕਹਾਂ ਲਰੈਂਗੇ।**
**ਯਾਂਤੇ ਮਿਲਿ ਸਗਰੇ ਜੇ ਕਹੋ। ਸੰਧਿ ਕਰਹੁ ਜੀਵਤਿ ਬਚ ਰਹੋ'॥ ੪੫॥**

ਇਕੱਲੇ ਗੁਰੂ ਜੀ ਕੀ ਕਰ ਲੈਣਗੇ, ਸਿੱਖ ਸੰਗਤ ਬਗੈਰ ਕਿਸ ਤਰ੍ਹਾਂ ਲੜਨਗੇ। ਇਸ ਕਰਕੇ ਜੇ ਸਾਰੇ ਗੁਰੂ ਜੀ ਨੂੰ ਮਿਲ ਕੇ ਕਹੋ ਤੇ ਸੰਧੀ ਕਰਕੇ ਬਚੇ ਰਹੋ"॥੪੫॥

*ਚੌਥੀ ਰੁੱਤ ਦਾ ਬਾਈਵਾਂ ਅਧਿਆਇ ਸਮਾਪਤ ਹੋਇਆ॥੨੨॥*

## *ਅਧਿਆਇ ਤੇਈਵਾਂ*

### *ਦੁਨੀ ਚੰਦ ਨੇ ਨੱਸ ਜਾਣਾ*

*ਦੋਹਰਾ-* **ਉਦੇ ਸਿੰਘ ਜਾਨਜੋਂ ਭਲੇ ਕਾਤੁਰ ਭਯੋ ਮਸੰਦ।**
**ਤ੍ਰਾਸ ਕਰਤਿ ਹੈ ਮਰਨ ਤੇ ਚਹਤਿ ਪਲਾਯੋ ਮੰਦ॥ ੧॥**

ਉਦੈ ਸਿੰਘ ਭਲੀ ਪ੍ਰਕਾਰ ਜਾਣ ਗਿਆ ਕਿ ਮਸੰਦ ਕਾਇਰ ਹੋ ਗਿਆ ਹੈ। ਮਰਨ ਤੋਂ ਬਹੁਤ ਡਰਦਾ ਹੈ ਤੇ ਮਾੜੀ ਮੱਤ ਵਾਲਾ ਭੱਜਣਾ ਚਾਹੁੰਦਾ ਹੈ॥੧॥

*ਚੌਪਈ-* **ਧੀਰਜ ਦੇਨਿ ਹੇਤੁ ਸੋ ਬੋਲਾ। 'ਦੁਨੀਚੰਦ ਕਜੋਂ ਉਠਿ ਮਨ ਹੌਲਾ।**
**ਪੁਸ਼ਤਨਿ ਚਲੀ ਮਸੰਦੀ ਆਈ। ਗੁਰ ਘਰ ਤੇ ਨਿਜ ਪਰਵ੍ਰਿਸ਼ ਪਾਈ॥ ੨॥**

ਧੀਰਜ ਦੇਣ ਵਾਸਤੇ ਉਹ ਬੋਲਿਆ, "ਦੁਨੀ ਚੰਦ ! ਤੇਰੇ ਮਨ ਵਿਚ ਹੌਲ ਕਿਉਂ ਉਠਿਆ ਹੈ। ਪੁਸ਼ਤਾਂ ਤੋਂ ਤੇਰੀ ਮਸੰਦੀ ਚਲਦੀ ਆਈ ਹੈ, ਗੁਰੂ ਘਰ ਤੋਂ ਤੇਰੀ ਤੇ ਤੇਰੇ ਪਰਿਵਾਰ ਦੀ ਪਾਲਣਾ ਹੋਈ ਹੈ॥੨॥

**ਸੁਖ ਦੁਖ ਭੋਗਨਿ ਇਨਕੇ ਸਾਥ। ਹਮ ਤੁਮ ਕੋ ਉਚਿਤੈ ਧਰਿ ਮਾਥ।**
**ਸੰਗ ਮਤੰਗ ਜਿ ਤੋਹਿ ਲਰਾਵਹਿਂ। ਤਉ ਕੇਹਰਿ ਬਲ ਤੋਹਿ ਬਨਾਵਹਿਂ॥੩॥**

ਹੁਣ ਸੁਖ ਦੁਖ ਭੋਗਣਾ ਇਨ੍ਹਾਂ ਦੇ ਨਾਲ ਹੈ। ਸਾਨੂੰ ਤੁਹਾਨੂੰ ਇਹੋ ਉਚਿਤ ਹੈ ਕਿ ਗੁਰੂ ਜੀ ਨੂੰ ਧਰਤੀ ਉਤੇ ਸਿਰ ਰੱਖ ਕੇ ਮੱਥਾ ਟੇਕੀਏ। ਜੇ ਮਸਤ ਹਾਥੀ ਨਾਲ ਤੈਨੂੰ ਲੜਾਉਣਗੇ ਤਾਂ ਤੈਨੂੰ ਸ਼ੇਰ ਵਰਗਾ ਬਲਵਾਨ ਬਣਾਉਣਗੇ॥੩॥

ਤੁਝ ਮਰਾਇ ਕਰਿ ਅਪਨਿ ਪਰਾਜੈ। ਕਿਮ ਪ੍ਰਭੁ ਕਰਹਿਂ ਨਿਬਾਹਹਿਂ ਲਾਜੈ।
ਤੂੰ ਹਾਥੀ ਕੋ ਮਾਰਹਿਂ ਜਬੈ। ਅਧਿਕ ਬਡਾਈ ਪੈਹਹਿਂ ਤਬੈ॥ ੪॥

ਕੀ ਤੈਨੂੰ ਮਰਵਾ ਕੇ ਗੁਰੂ ਜੀ ਨੇ ਆਪਣੀ ਹਾਰ ਕਰਵਾਉਣੀ ਹੈ, ਇਹ ਗੱਲ ਪ੍ਰਭੂ ਜੀ ਕਿਸ ਤਰ੍ਹਾਂ ਕਰ ਸਕਦੇ ਹਨ, ਭਰੋਸਾ ਰੱਖ ਤੇਰੀ ਲਾਜ ਨਿਬਾਉਣਗੇ। ਤੂੰ ਜਦ ਹਾਥੀ ਨੂੰ ਮਾਰ ਲਵੇਂਗਾ ਤਦ ਤੇਰੀ ਬਹੁਤ ਵੱਡੀ ਵਡਿਆਈ ਹੋ ਜਾਵੇਗੀ॥੪॥

ਅਪਨੋ ਕਾਜ ਬਨਾਵਹਿਂ ਆਪੂ। ਤੋਹਿ ਬਧਾਵਹਿਂ ਘਨੋ ਪ੍ਰਤਾਪੂ।
ਸਾਹਿਬ ਕਾਮ ਪਰਹਿ ਜਬਿ ਆਇ। ਇਕ ਸੇਵਕ ਪਰ ਬਿਚ ਸਮੁਦਾਇ॥ ੫॥

ਗੁਰੂ ਜੀ ਆਪਣਾ ਕਾਜ ਆਪੇ ਹੀ ਬਣਾਉਂਦੇ ਹਨ, ਤੇਰਾ ਵੱਡਾ ਪ੍ਰਤਾਪ ਵਧਾਉਣਾ ਚਾਹੁੰਦੇ ਹਨ। ਪ੍ਰਭੂ ਜੀ ਜਦੋਂ ਕੋਈ ਕੰਮ ਆ ਪੈਂਦਾ ਹੈ, ਤਾਂ ਫਿਰ ਸਾਰੇ ਸੇਵਕਾਂ ਵਿਚੋਂ ਇਕ ਸੇਵਕ ਨੂੰ ਚੁਣਦੇ ਹਨ॥੫॥

ਲਾਖਨ ਮਹਿਂ ਜਬਿ ਏਕ ਬੁਲਈਅਹਿ। ਸਫਲ ਬਡਾਈ ਕੋ ਤਬਿ ਪਈਅਹਿ।
ਜਾਨਹਿਂ ਸੇਵਕ ਨਿਜ ਕੋ ਧੰਨ। ਤਨ ਮਨ ਤੇ ਪਤਿ ਕਰਹਿ ਪ੍ਰਸੰਨ' ॥ ੬॥

ਲੱਖਾਂ ਵਿਚ ਜਦ ਇਕ ਨੂੰ ਬੁਲਾਉਂਦੇ ਹਨ, ਤਦ ਸਫਲ ਵਡਿਆਈ ਪ੍ਰਾਪਤ ਹੁੰਦੀ ਹੈ। ਉਹ ਸੇਵਕ ਫਿਰ ਆਪਣੇ ਆਪ ਨੂੰ ਧੰਨ ਜਾਣੇ ਜਿਹੜਾ ਤਨ ਮਨ ਨਾਲ ਆਪਣੇ ਮਾਲਕ ਨੂੰ ਪ੍ਰਸੰਨ ਕਰਦਾ ਹੈ"॥੬॥

ਸੁਨਿ ਕਰਿ ਦੁਨੀਚੰਦ ਪੁਨ ਕਹਜੋ। 'ਹਿਤ ਸਭਿ ਕੋ ਤੈਂ ਕਜੋਂਹੁ ਨ ਲਹਜੋ।
ਭਲੀ ਦੇਹਿਂ ਮੋਕਉ ਵਡਿਆਈ। ਦੁਰਦ ਬਲੀ ਜਬਿ ਚੀਰ ਬਗਾਈ॥ ੭॥

ਇਹ ਸੁਣ ਕੇ ਦੁਨੀ ਚੰਦ ਨੇ ਫਿਰ ਕਿਹਾ, "ਤੂੰ ਸਾਰਿਆਂ ਦੇ ਹਿਤ ਨੂੰ ਕਿਉਂ ਨਹੀਂ ਸਮਝਦਾ ਹੈਂ। ਮੈਨੂੰ ਚੰਗੀ ਵਡਿਆਈ ਦੇਣ ਲੱਗੇ ਹਨ, ਜਦ ਬਲਵਾਨ ਹਾਥੀ ਮੈਨੂੰ ਚੀਰ ਕੇ ਪਰ੍ਹਾਂ ਵਗਾਹ ਮਾਰੇਗਾ॥੭॥

ਬਿਨ ਆਈ ਮੁਝ ਕਰੈ ਪ੍ਰਹਾਰੇ। ਮਰਿ ਹੌਂ ਇਹਾਂ ਭਾਂਗ ਕੈ ਭਾਰੇ।
ਜਸੁ ਪ੍ਰਾਪਤਿ ਮੇਰੇ ਕਿਸ ਕਾਜਾ। ਜਬਿ ਮਾਰਹਿ ਦਲ ਮਲ ਗਜਰਾਜਾ॥ ੮॥

ਬਿਨਾਂ ਆਈ ਤੋਂ ਮੈਨੂੰ ਮਾਰ ਦੇਵੇਗਾ, ਏਥੇ ਮੈਂ ਭੰਗ ਦੇ ਭਾੜੇ ਮਰ ਜਾਵਾਂਗਾ। ਫਿਰ ਪ੍ਰਾਪਤ ਕੀਤਾ ਹੋਇਆ ਜਸ ਮੇਰੇ ਕਿਸ ਕੰਮ ਆਵੇਗਾ, ਜਦ ਹਾਥੀਆਂ ਦਾ ਰਾਜਾ ਮੈਨੂੰ ਦਲਮਲ ਸੁੱਟੇਗਾ॥੮॥

ਇਨ ਕੋ ਪਿਤਾ ਸ਼ਾਂਤਿ ਚਿਤ ਹੋਵਾ। ਇਨ ਸਮ ਉੱਗ੍ਰ ਨ ਕੋ ਗੁਰ ਜੋਵਾ।
ਜਬਿ ਨਿਜ ਤਨ ਮੈਂ ਬਲ ਕੁਛ ਲਹਜੋ। ਨਿਤ ਉਤਪਾਤਿ ਕਰਤਿ ਹੀ ਰਹਜੋ॥੯॥

ਇਨ੍ਹਾਂ ਦੇ ਪਿਤਾ ਜੀ ਬੜੇ ਸ਼ਾਂਤ ਚਿੱਤ ਹੋਏ ਹਨ। ਇਨ੍ਹਾਂ ਵਰਗਾ ਤੇਜ ਤੇ ਬਲਵਾਨ ਹੋਰ ਕਿਸੇ ਗੁਰੂ ਜੀ ਨੂੰ ਨਹੀਂ ਵੇਖਿਆ ਹੈ। ਜਦ ਦਾ ਆਪਣੇ ਸਰੀਰ 'ਤੇ ਕੁਝ ਬਲ ਧਾਰਨ ਕੀਤਾ ਹੈ, ਸਦਾ ਝਗੜੇ ਹੀ ਖੜੇ ਕਰਦੇ ਰਹੇ ਹਨ॥੯॥

ਸ਼ਾਰਿਮੌਰ ਕੇ ਦੇਸ਼ ਲਰਾਈ। ਸਭਿ ਰਾਜਨ ਸੰਗ ਬਿਗਰਜੋ ਜਾਈ।
ਰਾਮਰਾਇ ਕੇ ਹਤੇ ਮਸੰਦ। ਪੁਨ ਆਯੋ ਨਿਜ ਪੁਰੀ ਅਨੰਦ॥ ੧੦॥

ਸਿਰਮੌਰ ਦੇ ਦੇਸ਼ ਵਿਚ ਜਾ ਕੇ ਲੜਾਈ ਕੀਤੀ ਤੇ ਸਾਰੇ ਰਾਜਿਆਂ ਨਾਲ ਵਿਗਾੜ ਖੜਾ ਕਰ ਲਿਆ। ਰਾਮਰਾਏ ਦੇ ਸਾਰੇ ਮਸੰਦ ਮਾਰ ਦਿੱਤੇ, ਫਿਰ ਆਪਣੇ ਨਗਰ ਅਨੰਦਪੁਰ ਵਿਚ ਆ ਗਏ॥੧੦॥

**ਲਰਨਿ ਮਰਨਿ ਤਿਹ ਕਾਮੂ। ਧਰਹਿ ਸ਼ਾਂਤਿ ਚਿਤ ਥਿਰਹਿ ਨ ਧਾਮੂ।**
**ਅਨਿਕ ਬਾਰ ਕਰਿ ਚੁਕਜੋ ਲਰਾਈ। ਸਭਿ ਤੇ ਕਰਹਿ ਹੀਨ ਬਡਿਆਈ' ॥੧੧॥**

ਲੜਨਾ ਮਰਨਾ ਹੀ ਇਨ੍ਹਾਂ ਦਾ ਕੰਮ ਹੈ, ਚਿੱਤ ਵਿਚ ਸ਼ਾਂਤੀ ਧਾਰ ਕੇ ਆਪਣੇ ਘਰ ਵਿਚ ਨਹੀਂ ਬੈਠਦੇ ਹਨ। ਅਨੇਕਾਂ ਵਾਰ ਲੜਾਈ ਕਰ ਚੁੱਕੇ ਹਨ। ਸਾਰਿਆਂ ਪਾਸੋਂ ਆਪਣੀ ਵਡਿਆਈ ਘਟਵਾ ਰਹੇ ਹਨ'' ॥੧੧॥

**ਸੁਨਿ ਪੁਨ ਉਦੇ ਸਿੰਘ ਸਮੁਝਾਯੋ। 'ਧੀਰਜ ਧਰਨ ਤੋਹਿ ਬਨਿ ਆਯੋ।**
**ਇਮ ਕਹਿਬੋ ਸਤਿਗੁਰੂ ਸੁਜਾਨੇ। ਉਚਿਤ ਨ ਤੋਕਉ, ਸਮੁਝਹੁ ਸਜਾਨੇ ! ॥੧੨॥**

ਇਸ ਪ੍ਰਕਾਰ ਸੁਣ ਕੇ ਫਿਰ ਉਦੇ ਸਿੰਘ ਨੇ ਸਮਝਾਇਆ, ''ਤੈਨੂੰ ਧੀਰਜ ਧਾਰਨ ਕਰਨਾ ਹੀ ਬਣਦਾ ਹੈ। ਇਸ ਤਰ੍ਹਾਂ ਤੇਰਾ ਸੁਜਾਨ ਸਤਿਗੁਰੂ ਜੀ ਨੂੰ ਕਹਿਣਾ ਉਚਿਤ ਨਹੀਂ। ਇਸ ਗੱਲ ਨੂੰ ਸਮਝੋ, ਤੁਸੀਂ ਸਿਆਣੇ ਬਿਆਣੇ ਹੋ ॥੧੨॥

**ਨਿਪਜਜੋ ਸਾਲ੍ਹੋ ਬੰਸ ਮਝਾਰੀ। ਸ਼ਰਧਾ ਧਰਹੁ ਸਦਾ ਉਰ ਭਾਰੀ'।**
**ਕਹਿ ਗੁਰਬਖਸ਼ ਸਿੰਘ ਸੁਨਿ ਸ਼੍ਰੋਤਾ। ਦੁਨੀਚੰਦ ਕੈ ਹੌਲ ਉਦੋਤਾ॥ ੧੩॥**

ਤੁਸੀਂ ਸਾਲ੍ਹੋ ਵੰਸ਼ ਵਿਚ ਪੈਦਾ ਹੋਏ ਹੋ, ਸਦਾ ਹਿਰਦੇ ਵਿਚ ਭਾਰੀ ਸ਼ਰਧਾ ਧਾਰਨ ਕਰੋ।'' ਭਾਈ ਰਾਮ ਕੌਰ ਨੇ ਕਿਹਾ, ''ਹੇ ਸ਼੍ਰੋਤਾ ਗਨ ਸੁਣੋ। ਦੁਨੀ ਚੰਦ ਦੇ ਦਿਲ ਵਿਚ ਵੱਡਾ ਹੌਲ ਪ੍ਰਗਟ ਹੋਇਆ ਸੀ ॥੧੩॥

**ਉਦੈਸਿੰਘ ਕੋ ਤਜਿ ਤਤਕਾਲਾ। ਮੁਝ ਢਿਗ ਆਯਹੁ ਤ੍ਰਸਤਿ ਬਿਸਾਲਾ।**
**ਬੈਠਜੋ ਨਿਕਟ ਸੁਨਾਵਨਿ ਲਾਗਾ। 'ਦੇਖਹੁ ਹਮ ਨੇ ਕਿਯ ਗੁਰ ਜਾਗਾ॥ ੧੪॥**

ਉਦੈ ਸਿੰਘ ਨੂੰ ਤੁਰਤ ਛੱਡ ਕੇ, ਉਹ ਬਹੁਤ ਡਰਿਆ ਹੋਇਆ ਮੇਰੇ ਪਾਸ ਆਇਆ ਤੇ ਮੇਰੇ ਪਾਸ ਬੈਠ ਕੇ ਸੁਣਾਉਣ ਲੱਗਾ, ''ਵੇਖੋ, ਅਸੀਂ ਹੀ ਇਨ੍ਹਾਂ ਨੂੰ ਗੁਰੂ ਦੀ ਜਗ੍ਹਾ 'ਤੇ ਸਥਾਪਤ ਕੀਤਾ ਹੈ ਭਾਵ ਅਸੀਂ ਹੀ ਇਨ੍ਹਾਂ ਨੂੰ ਗੁਰੂ ਬਣਾਇਆ ਹੈ ॥੧੪॥

**ਸਗਰੀ ਸੰਗਤਿ ਚਰਨ ਝੁਕਾਈ। ਸੋ ਅਬਿ ਪੇਸ਼ ਹਮਾਰੇ ਆਈ।**
**ਮਾਝੇ ਕੇ ਸਿਖ ਗਨ ਮੈਂ ਲਜਾਯੋ। ਅਬਿ ਚਾਹਤਿ ਗਜ ਤੇ ਤੁੜਵਾਯੋ॥ ੧੫॥**

ਸਾਰੀ ਸੰਗਤ ਇਨ੍ਹਾਂ ਦੇ ਚਰਨਾਂ ਤੇ ਝੁਕਵਾਈ ਹੈ, ਉਹ ਹੁਣ ਸਾਡੇ ਹੀ ਪੇਸ਼ ਆਈ ਹੈ। ਮਾਝੇ ਦੇ ਮੈਂ ਬਹੁਤ ਸਿੱਖ ਲੈ ਕੇ ਆਇਆ ਸੀ, ਹੁਣ ਇਹ ਮੈਨੂੰ ਹਾਥੀ ਪਾਸੋਂ ਤੁੜਵਾਉਣਾ ਚਾਹੁੰਦੇ ਹਨ ॥੧੫॥

**ਹਮ ਤੁਮ ਅਹੈਂ ਨਜੀਕੀ ਦੋਊ। ਦੁਖ ਮਹਿਂ ਦੁਖੀ ਸੁਖੀ ਸੁਖ ਜੋਊ।**
**ਅਪਦਾ ਪਰੀ ਆਨਿ ਮੁਝ ਭਾਰੀ। ਸੰਗੀ ਬਨਿਕੈ ਲੇਹੁ ਉਬਾਰੀ॥ ੧੬॥**

ਅਸੀਂ, ਤੁਸੀਂ ਦੋਵੇਂ ਇਕ ਦੂਸਰੇ ਦੇ ਨਜ਼ਦੀਕ ਰਹਿਣ ਵਾਲੇ ਹਾਂ, ਇਕ ਦੂਸਰੇ ਦੇ ਦੁੱਖ ਵਿਚ ਦੁਖੀ ਹੁੰਦੇ ਹਾਂ ਤੇ ਸੁਖ ਵਿਚ ਸੁਖੀ ਹੁੰਦੇ ਹਾਂ। ਮੇਰੇ ਉੱਤੇ ਹੁਣ ਵੱਡੀ ਬਿਪਤਾ ਆ ਪਈ ਹੈ, ਹੁਣ ਸੰਗੀ ਬਣ ਕੇ ਮੈਨੂੰ ਬਚਾ ਲਵੋ ॥੧੬॥

**ਕੈ ਮਿਲਿ ਜੁੱਧ ਹਟਾਵਨ ਕਰੋ। ਕੈ ਹੁਇ ਸੰਗ ਭਾਜ ਚਲਿ ਪਰੋ।**
**ਇਸ ਮਹਿਂ ਗੁਰ ਕੇ ਲੱਛਨ ਕੋਇ ਨ। ਰਹਿ ਸਮੀਪ ਅਵਿਲੋਕੇ ਲੋਇਨ॥੧੭॥**

ਜਾਂ ਮਿਲ ਕੇ ਯੁੱਧ ਨੂੰ ਹਟਾ ਦੇਵੋ, ਜਾਂ ਮੇਰੇ ਸੰਗੀ ਬਣ ਕੇ ਭੱਜ ਚਲੋ। ਇਨ੍ਹਾਂ ਵਿਚ ਗੁਰੂ ਵਾਲਾ ਕੋਈ ਲੱਛਣ ਨਹੀਂ ਹੈ, ਬੜਾ ਚਿਰ ਪਾਸ ਰਹਿ ਕੇ ਅਸੀਂ ਵੇਖ ਲਿਆ ਹੈ ॥੧੭॥

**ਅਬਿ ਕਰਤਾਰਪੁਰੇ ਚਲਿ ਬਰੈਂ। ਧੀਰਮੱਲ ਕੋ ਬਡ ਗੁਰ ਕਰੈਂ।**
**ਸੰਗਤਿ ਸਗਰੀ ਤਹਾਂ ਲਿਜਾਵੈਂ। ਅਨਿਕ ਅਕੋਰਨ ਕੋ ਅਰਪਾਵੈਂ॥ ੧੮॥**

ਹੁਣ ਕਰਤਾਰਪੁਰ ਚਲੇ ਜਾਵਾਂਗੇ, ਧੀਰਮਲ ਨੂੰ ਜਾ ਕੇ ਵੱਡਾ ਗੁਰੂ ਬਣਾਵਾਂਗੇ। ਸਾਰੀ ਸੰਗਤ ਉਥੇ ਲੈ ਜਾਵਾਂਗੇ, ਉਹ ਬਹੁਤ ਉਪਹਾਰ ਅਰਪਣ ਕਰਨਗੇ॥੧੮॥

**ਗੁਰੂ ਕਰਨਿ ਤੌ ਹਮਰੇ ਹਾਥਹਿ। ਜਹਿਂ ਸੰਗਤਿ ਜੁਤਿ ਟੇਕਹਿਂ ਮਾਥਹਿ।**
**ਤਹਿਂ ਹੀ ਚਹੁੰਦਿਸ਼ਿ ਕੇ ਸਿਖ ਆਵੈਂ। ਗੁਰੂ ਜਾਨਿ ਕਰਿ ਸੀਸ ਨਿਵਾਵੈਂ॥੧੯॥**

ਗੁਰੂ ਬਣਾਉਣਾ ਤਾਂ ਸਾਡੇ ਹੱਥ ਵਿਚ ਹੈ, ਜਿਥੇ ਵੀ ਸੰਗਤ ਸਹਿਤ ਮੱਥਾ ਟੇਕਦਾ ਹਾਂ, ਉਥੇ ਹੀ ਚਾਰੇ ਪਾਸਿਆਂ ਦੇ ਸਿੱਖ ਆਉਣ ਲੱਗ ਜਾਂਦੇ ਹਨ ਤੇ ਗੁਰੂ ਜਾਣ ਕੇ ਸਿਰ ਨਿਵਾਉਂਦੇ ਹਨ॥੧੯॥

**ਧੀਰਮੱਲ ਆਗੇ ਬਹੁ ਬਾਰੀ। ਪਠੇ ਸਿੱਖ ਤੁਮ ਸਦਨ ਮਝਾਰੀ।**
**ਕਲਗ਼ੀ ਜਿਗਾ ਬਾਜ ਪਠਿ ਦੀਜੈ। ਬਡ ਉਪਕਾਰ ਮੋਹਿ ਪਰ ਕੀਜੈ॥ ੨੦॥**

ਧੀਰਮੱਲ ਨੇ ਪਹਿਲਾਂ ਵੀ ਤੁਹਾਡੇ ਘਰ ਬਹੁਤ ਵਾਰ ਸਿੱਖ ਭੇਜੇ ਹਨ ਕਿ ਕਲਗ਼ੀ ਜਿਗਾ ਬਾਜ ਭੇਜ ਦੇਵੋ, ਵੱਡਾ ਉਪਕਾਰ ਮੇਰੇ ਤੇ ਕਰੋ॥੨੦॥

**ਚਾਹਹੁ ਦਰਬ ਮੋਹਿ ਤੇ ਜੇਤਾ। ਬਿਨਾ ਬਿਲੰਬ ਪਠੌਂ ਅਬਿ ਤੇਤਾ।**
**ਤੁਮ ਘਰ ਤੇ ਮਮ ਬਡਿ ਬਡਿਆਈ। ਬਿਦਤਹਿ ਜਗਤ ਆਇ ਸਮੁਦਾਈ ॥੨੧॥**

ਮੇਰੇ ਪਾਸੋਂ ਜਿੰਨਾ ਵੀ ਤੁਸੀਂ ਚਾਹੋ, ਕਿਸੇ ਦੇਰ ਤੋਂ ਬਗੈਰ ਹੀ ਓਨਾ ਹੀ ਧਨ ਮੈਂ ਭੇਜ ਦਿੰਦਾ ਹਾਂ, ਤੇਰੇ ਘਰ ਤੋਂ ਮੇਰੀ ਵੱਡੀ ਵਡਿਆਈ ਬਣ ਸਕਦੀ ਹੈ, ਸਾਰੇ ਜਗਤ ਵਿਚ ਇਹ ਪ੍ਰਗਟ ਹੋਈ ਹੈ॥੨੧॥

**ਸਦਾ ਪ੍ਰਤੀਖਤਿ ਤੁਮ ਕੋ ਸੋਈ। ਨਿਕਸਹੁ ਚਲਹੁ ਮਿਲਹਿਂ ਅਬਿ ਦੋਈ।**
**ਜੇ ਨ ਕਹਜੋ ਮਾਨਹਿਂ ਅਬਿ ਮੇਰਾ। ਸੁਨੀਅਹਿ ਜਿਮ ਹੁਇ ਕਸ਼ਟ ਬਡੇਰਾ॥੨੨॥**

ਉਹ ਸਦਾ ਹੀ ਤੁਹਾਡੀ ਇੰਤਜ਼ਾਰ ਕਰਦਾ ਰਹਿੰਦਾ ਹੈ, ਏਥੋਂ ਨਿਕਲੋ ਤੇ ਅਸੀਂ ਦੋਵੇਂ ਜਾ ਕੇ ਉਸ ਨੂੰ ਮਿਲਦੇ ਹਾਂ। ਜੇ ਹੁਣ ਮੇਰਾ ਕਿਹਾ ਨਾ ਮੰਨੋਗੇ ਤਾਂ ਜਿਵੇਂ ਤੁਸੀਂ ਵੱਡਾ ਕਸ਼ਟ ਬਰਦਾਸ਼ਤ ਕਰੋਗੇ॥੨੨॥

**ਨਿਸਾ ਬਿਤੇ ਹੋਵਤਿ ਭੁਨਸਾਰਾ। ਢੋਵਹਿਂ ਮਸਤ ਮਤੰਗ ਉਦਾਰਾ।**
**ਲਾਖਹੁਂ ਸੁਭਟ ਸੰਗ ਲੈ ਰਾਜੇ। ਤੋਰਹਿਂ ਤੁਰਤ ਆਨਿ ਦਰਵਾਜੇ॥ ੨੩॥**

ਰਾਤ ਬਤੀਤ ਹੋਣ 'ਤੇ ਜਦ ਸਵੇਰ ਹੋਵੇਗੀ ਤਾਂ ਉਹ ਮਸਤ ਹਾਥੀ ਨੂੰ ਏਥੇ ਲਿਆਉਣਗੇ, ਰਾਜੇ ਲੱਖਾਂ ਫੌਜਾਂ ਨਾਲ ਲੈ ਕੇ ਹਾਥੀ ਦੇ ਮਗਰ ਆਉਣਗੇ। ਉਹ ਤੁਰਤ ਆ ਕੇ ਦਰਵਾਜ਼ੇ ਤੋੜ ਦੇਣਗੇ॥੨੩॥

**ਜੋ ਸਨਮੁਖ ਹੁਇ ਸੋ ਕਟਿ ਜੈਹੈ। ਦੀਨ ਭਏ ਤੇ ਰਿਪੁ ਗਹਿ ਲੈਹੈਂ।**
**ਕਰਿਕੈ ਕੈਦ ਸੁ ਦੇਹਿਂ ਸਜਾਈ। ਬੰਧਿ ਜੇਲ ਦਿੱਲੀ ਪਹੁਚਾਈ॥ ੨੪॥**

ਜਿਹੜਾ ਵੀ ਸਾਹਮਣੇ ਆਵੇਗਾ, ਉਹ ਮਾਰਿਆ ਜਾਵੇਗਾ। ਜਿਹੜਾ ਦੀਨ ਹੋ ਜਾਵੇਗਾ, ਉਸ ਨੂੰ ਰਾਜੇ ਫੜ ਲੈਣਗੇ ਤੇ ਕੈਦ ਕਰਕੇ ਸਜ਼ਾਵਾਂ ਦੇਣਗੇ ਤੇ ਕ੍ਰੋਧ ਨਾਲ ਬੰਨ੍ਹ ਕੇ ਦਿਲੀ ਪਹੁੰਚਾ ਦੇਣਗੇ॥੨੪॥

**ਜਹਿਂ ਸਹਾਇਤਾ ਕਿਸ ਕੀ ਨਾਂਹੀ। ਪਰਹੁ ਕੈਦ ਤਹਿਂ ਹੀ ਮਰਿ ਜਾਂਹੀ।**
**ਇਮ ਬਿਚਾਰ ਮਮ ਸਾਥ ਗਹੀਜੈ। ਨਿਸਾ ਤਿਮਰ ਗਾਢੋ ਲਖਿ ਲੀਜੈ॥ ੨੫॥**

ਜਿੱਥੇ ਕਿਸੇ ਦੀ ਵੀ ਸਹਾਇਤਾ ਪ੍ਰਾਪਤ ਨਹੀਂ ਹੋਵੇਗੀ, ਉਥੇ ਕੈਦ ਵਿਚ ਪਏ ਪਏ ਹੀ ਮਰ ਜਾਵੋਗੇ। ਇਸ ਤਰ੍ਹਾਂ ਵਿਚਾਰ ਕਰਕੇ ਮੇਰਾ ਸਾਥ ਫੜੋ, ਰਾਤ ਦੇ ਗੂੜ੍ਹੇ ਹਨੇਰੇ ਨੂੰ ਚੰਗੀ ਤਰ੍ਹਾਂ ਸਮਝ ਲਵੋ॥੨੫॥

**ਚਲਹੁ ਪਲਾਇਨ ਹ੍ਵੈ ਇਸ ਬਾਰੇ। ਸਿਖ ਮਾਝੇ ਕੇ ਸੰਗ ਹਮਾਰੇ।**
**ਲੇ ਕਰਿ ਦਾਮ ਲਟਕ ਪਿਛਵਾਰੇ। ਚਲਹਿਂ ਉਤਰ ਕਰਿ ਬਹੁਰ ਸੁਖਾਰੇ॥੨੬॥**

ਇਸ ਸਮੇਂ ਭੱਜ ਕੇ ਚਲੇ ਚਲੋ, ਮਾਝੇ ਦੇ ਕੁਝ ਸਿੰਘ ਸਾਡੇ ਨਾਲ ਹਨ, ਰੱਸਾ ਲੈ ਕੇ ਕਿਲ੍ਹੇ ਦੇ ਪਿਛਵਾੜੇ ਵੱਲ ਲਟਕਾ ਕੇ ਬੜੀ ਆਸਾਨੀ ਨਾਲ ਉੱਤਰ ਕੇ ਚਲੇ ਜਾਵਾਂਗੇ॥੨੬॥

**ਘੇਰਾ ਹਟਜੋ ਨ ਕੋ ਅਟਕਾਵੈ। ਅਸ ਅਵਸਰ ਪੁਨ ਹਾਥ ਨ ਆਵੈ'।**
**ਇੱਤਜਾਦਿਕ ਮੈਂ ਸੁਨਿ ਕਰਿ ਜਾਨੀ। ਗੁਰ ਮਾਇਆ ਹੈ ਮਹਦ ਮਹਾਨੀ॥੨੭॥**

ਪਹਾੜੀਆਂ ਦਾ ਘੇਰਾ ਹਟ ਗਿਆ ਹੈ, ਇਸ ਕਰਕੇ ਕੋਈ ਵੀ ਸਾਨੂੰ ਰੋਕੇਗਾ ਨਹੀਂ, ਐਸਾ ਮੌਕਾ ਫਿਰ ਹੱਥ ਨਹੀਂ ਆਉਣਾ ਹੈ।'' ਇਸ ਪ੍ਰਕਾਰ ਦੀਆਂ ਉਸ ਦੀਆਂ ਗੱਲਾਂ ਸੁਣ ਕੇ ਮੈਂ ਜਾਣਿਆ ਕਿ ਗੁਰੂ ਜੀ ਦੀ ਮਾਇਆ ਬਹੁਤ ਮਹਾਨ ਹੈ॥ ੨੭॥

**ਸੁਰ ਨਰ ਜਿਸ ਨੇ ਸਭਿ ਬਿਰਮਾਏ। ਏ ਬਪੁਰਾ ਕਜਾ ਤਿਸ ਅਗੁਵਾਏ।**
**ਕੋ ਮਸੰਦ ਰਹਿਬੇ ਨਹਿਂ ਪਾਵੈ। ਗਯੋ ਲੋਕ ਪਰਲੋਕ ਗਵਾਵੈ॥ ੨੮॥**

ਦੇਵਤੇ ਅਤੇ ਮਨੁੱਖ ਜਿਸ ਨੇ ਭਰਮਾਏ ਹਨ, ਇਹ ਵਿਚਾਰਾ ਉਨ੍ਹਾਂ ਅੱਗੇ ਕੀ ਹੈ। ਕੋਈ ਵੀ ਮਸੰਦ ਰਹਿਣ ਨਹੀਂ ਪਾਏਗਾ, ਲੋਕ ਪਰਲੋਕ ਗਵਾ ਕੇ ਚਲਿਆ ਹੈ॥੨੮॥

**ਪੂਜਾ ਕੇ ਗਟਾਕ ਇਨ ਖਾਏ। ਭਰਮਜੋ ਮੂਰਖ ਚਹਤਿ ਪਲਾਏ।**
**ਸ੍ਰੀ ਸਤਿਗੁਰ ਕੋ ਨਰ ਕਰਿ ਜਾਨੈ। 'ਮਰੌਂ ਨ ਕਜੋਂ' ਛਲ ਬਲ ਕੋ ਠਾਨੈ॥੨੯॥**

ਪੂਜਾ ਦੇ ਇਸ ਬਹੁਤ ਗੱਫੇ ਖਾਧੇ ਹਨ, ਹੁਣ ਗੁਰੂ ਜੀ ਦੀ ਮਾਇਆ ਕਰਕੇ ਭਰਮ ਗਿਆ ਹੈ ਤੇ ਮੂਰਖ ਭੱਜਣਾ ਚਾਹੁੰਦਾ ਹੈ। ਇਹ ਸ੍ਰੀ ਸਤਿਗੁਰੂ ਜੀ ਨੂੰ ਇਕ ਮਨੁੱਖ ਕਰਕੇ ਜਾਣਦਾ ਹੈ। 'ਕਿਸੇ ਤਰ੍ਹਾਂ ਮੈਂ ਨਾ ਮਰਾਂ' ਇਸ ਲਈ ਛਲਵਲ ਕਰ ਰਿਹਾ ਹੈ॥੨੯॥

**ਸਿਖ ਸਾਲ੍ਹੋ ਕਾ ਨਾਮ ਬਿਗਾਰਾ। ਕਰਹਿ ਕਲੰਕਤਿ ਕੁਲੀ ਉਦਾਰਾ।**
**ਮੁਝ ਕੋ ਅਪਨੇ ਸੰਗ ਮਿਲਾਵੈ। ਆਪ ਗਯੋ ਪੁਨ ਔਰ ਗਵਾਵੈ॥ ੩੦॥**

ਇਸ ਨੇ ਉੱਤਮ ਸਿੱਖ ਸਾਲ੍ਹੋ ਦਾ ਨਾਮ ਵਿਗਾੜ ਦਿੱਤਾ ਹੈ, ਇਹ ਉੱਚੀ ਕੁਲ ਨੂੰ ਕਲੰਕਤਿ ਕਰੇਗਾ। ਮੈਨੂੰ ਆਪਣੇ ਨਾਲ ਮਿਲਾਉਣਾ ਚਾਹੁੰਦਾ ਹੈ, ਆਪ ਤਾਂ ਬੇਮੁਖ ਹੋ ਗਿਆ ਹੈ, ਹੋਰਨਾਂ ਨੂੰ ਵੀ ਬੇਮੁਖ ਕਰਨਾ ਚਾਹੁੰਦਾ ਹੈ॥੩੦॥

**ਇਸ ਤੇ ਆਛੀ ਉਪਜਤਿ ਕੰਨਜਾਂ। ਕਿਸ ਕੋ ਬੰਸ ਵਧਾਵਤਿ ਧੰਨਜਾਂ।**
**ਗਈ ਮਸੰਦਨ ਕੀ ਜਰ ਜਾਨ। ਕਿਮ ਨਹਿਂ ਸਫਲਹਿ ਸ੍ਰੀ ਗੁਰੁ ਬਾਨੀ॥ ੩੧॥**

ਇਸ ਨਾਲੋਂ ਤਾਂ ਚੰਗਾ ਸੀ ਇਹ ਕੰਨਿਆਂ ਦੇ ਰੂਪ ਵਿਚ ਜਨਮ ਲੈਂਦਾ ਕੰਨਿਆਂ ਕਿਸੇ ਦੀ ਕੁਲ ਨੂੰ ਵਧਾਉਂਦੀ। ਸਮਝੋ ਹੁਣ ਮਸੰਦਾਂ ਦੀ ਜੜ੍ਹ ਜਾਂਦੀ ਰਹੀ ਹੈ, ਗੁਰੂ ਜੀ ਦੀ ਕਹੀ ਹੋਈ ਬਾਣੀ ਕਿਵੇਂ ਨਾ ਸਫਲ ਹੋਵੇਗੀ॥੩੧॥

**ਇਮ ਬਿਚਾਰ ਮੈਂ ਪੁਨ ਸਮੁਝਾਯੋ। 'ਗੁਰ ਕਰਤਾਰ ਰੂਪ ਹ੍ਵੈ ਆਯੋ।**
**ਸਰਬ ਕਲਾ ਸਮਰਥ ਬਲਿ ਭਾਰੀ। ਸਿਰਜ ਸੰਘਾਰਕ ਸ੍ਰਿਸ਼ਟੀ ਸਾਰੀ॥ ੩੨॥**

ਇਸ ਪ੍ਰਕਾਰ ਵਿਚਾਰ ਕੇ ਮੈਂ ਫਿਰ ਸਮਝਾਇਆ, ''ਗੁਰੂ ਜੀ ਕਰਤਾਰ ਰੂਪ ਹੋ ਕੇ ਆਏ ਹਨ, ਸਰਬ ਕਲਾ ਸਮਰੱਥ ਤੇ ਭਾਰੀ ਬਲਵਾਨ ਹਨ, ਉਹ ਸਾਰੀ ਸ੍ਰਿਸ਼ਟੀ ਦੀ ਸਿਰਜਣਾ ਕਰਦੇ ਹਨ ਅਤੇ ਫਿਰ ਨਾਸ਼ ਕਰਦੇ ਹਨ॥੩੨॥

**ਏਕ ਬਾਕ ਤੇ ਸਭਿ ਕਿਛ ਕਰੈ। ਜਗਤ ਸੁਰਾਸੁਰ ਜਿਸ ਅਨੁਸਰੈ।**
**ਤੁਝ ਕੋ ਮਰਨ ਦੇਹਿਂ ਕਿਮ ਨਾਂਹੀ। ਬਨਹਿਂ ਸਹਾਇਕ ਦੁਸ਼ਮਨ ਮਾਂਹੀ॥ ੩੩॥**

ਇਕ ਬਚਨ ਨਾਲ ਹੀ ਸਭ ਕੁਝ ਕਰ ਸਕਦੇ ਹਨ, ਇਹ ਜਗਤ ਅਤੇ ਇੰਦਰ ਦੇਵਤਾ ਉਨ੍ਹਾਂ ਦੀ ਆਗਿਆ ਅਨੁਸਾਰ ਚਲਦੇ ਹਨ। ਤੈਨੂੰ ਕਿਸੇ ਤਰ੍ਹਾਂ ਵੀ ਨਹੀਂ ਮਰਨ ਦੇਣਗੇ, ਦੁਸ਼ਮਣਾਂ ਵਿਚ ਤੇਰੇ ਸਹਾਇਕ ਬਣਨਗੇ॥੩੩॥

**ਦੰਤਨਿ ਬਿਖੈ ਜੀਭ ਬਚ ਰਹੈ। ਅਪਰ ਪਰਹਿ ਮੁਖ ਚਰਬਨ ਲਹੈ।**
**ਤਿਮ ਸੇਵਕ ਕੇ ਸਦਾ ਸਹਾਇਕ। ਰਾਖਹਿਂ ਬਿਚ ਰਿਪੁ ਗਨ ਜੇ ਘਾਯਕ॥ ੩੪॥**

ਦੰਦਾਂ ਵਿਚ ਜੀਭ ਬਚੀ ਰਹਿੰਦੀ ਹੈ, ਹੋਰ ਕੋਈ ਚੀਜ਼ ਮੁਖ ਵਿਚ ਪਵੇ ਤਾਂ ਉਹ ਚੱਬੀ ਜਾਂਦੀ ਹੈ। ਉਸ ਤਰ੍ਹਾਂ ਉਹ ਸੇਵਕ ਦੇ ਸਦਾ ਹੀ ਸਹਾਇਕ ਹਨ। ਜੋ ਨਾਸ਼ ਕਰਨ ਵਾਲੇ ਵੈਰੀ ਹਨ, ਉਨ੍ਹਾਂ ਵਿਚੋਂ ਵੀ ਬਚਾ ਕੇ ਰੱਖਣਗੇ॥੩੪॥

**ਨਿਸ਼ਚਾ ਧਰਹੁ ਜਥਾ ਗਿਰ ਕੂਟੰ। ਤੂੰ ਸਜਾਨੋ ਕੈਸੇ ਚਿਤ ਛੂਟੰ?।**
**ਅਪਰਨ ਕੋ ਸਮੁਝਾਵਨ ਹਾਰੋ। ਨਹਿਂ ਡੋਲਹੁ, ਬੋਲਹੁ ਬੁਧਿ ਭਾਰੋ' ॥ ੩੫॥**

ਪਹਾੜ ਦੀ ਚੋਟੀ ਵਾਂਗ, ਅਟੱਲ ਨਿਸ਼ਚਾ ਕਰੋ, ਤੂੰ ਤੇ ਬਹੁਤ ਸਿਆਣਾ ਹੈਂ ਕਿਉਂ ਦਿਲ ਛੱਡ ਬੈਠਾ ਹੈਂ। ਤੂੰ ਤਾਂ ਹੋਰਨਾਂ ਨੂੰ ਸਮਝਾਉਣ ਵਾਲਾ ਹੈਂ। ਡੋਲੋ ਨਹੀਂ, ਆਪਣੀ ਵੱਡੀ ਬੁੱਧੀ ਅਨੁਸਾਰ ਬੋਲੋ'' ॥੩੫॥

**ਇੱਤਜਾਦਿਕ ਮੈਂ ਬਹੁ ਕਹਿ ਰਹਜੋ। ਬਨਹਿ ਨ ਸੰਗੀ ਜਬਿ ਤਿਨ ਲਹਜੋ।**
**ਤੂਸ਼ਨਿ ਹੁਇ ਗਮਨਜੋ ਨਿਜ ਡੇਰੇ। ਟਿਕਜੋ ਨ ਜੈ ਹੈ ਚਿੰਤ ਘਨੇਰੇ॥ ੩੬॥**

ਇਸ ਪ੍ਰਕਾਰ ਮੈਂ ਬਹੁਤ ਕੁਝ ਕਹਿ ਕੇ ਸਮਝਾਇਆ, ਪਰ ਜਦ ਉਸ ਸਮਝਿਆ ਕਿ ਮੈਂ ਉਸਦਾ ਭਗੌੜਾ ਸਾਥੀ ਨਹੀਂ ਬਣਾਂਗਾ ਤਾਂ ਚੁੱਪ ਹੋ ਕੇ ਆਪਣੇ ਡੇਰੇ ਵੱਲ ਚਲੇ ਗਿਆ, ਪਰ ਉਸ ਪਾਸੋਂ ਟਿਕਿਆ ਨਹੀਂ ਸੀ ਜਾਂਦਾ, ਚਿੱਤ ਵਿਚ ਬਹੁਤ ਚਿੰਤਾਵਾਨ ਸੀ॥੩੬॥

**ਅਪਨੀ ਸੰਗਤਿ ਸਕਲ ਬੁਲਾਈ। 'ਮਾਰਨ ਮਰਨ ਇਹਾਂ ਦੁਖਦਾਈ।**
**ਕਜੋਂ ਨਾਹਕ ਨਿਜ ਪ੍ਰਾਨ ਗਵਾਵੋ। ਹੋਤਿ ਪ੍ਰਾਤਿ ਕੇ ਸਭਿ ਬਿਨਸਾਵੋ॥ ੩੭॥**

ਉਸ ਨੇ ਆਪਣੀ ਸਾਰੀ ਸੰਗਤ ਨੂੰ ਬੁਲਾਇਆ ਤੇ ਕਿਹਾ, ''ਮਰਨਾ-ਮਾਰਨਾ ਏਥੇ ਬਹੁਤ ਦੁਖਦਾਈ ਹੈ, ਫਜ਼ੂਲ ਵਿਚ ਕਿਉਂ ਆਪਣੇ ਪ੍ਰਾਣ ਗਵਾਉਂਦੇ ਹੋ, ਸਵੇਰ ਹੋਣ ਤਕ ਸਾਰੇ ਮਾਰੇ ਜਾਣਗੇ॥੩੭॥

**ਇਨ ਕੇ ਨਿਕਟ ਕਰੈਂ ਰਹਿ ਕਹਾਂ। ਦਿਵਸ ਜਾਮਨੀ ਸੰਕਟ ਮਹਾਂ।**
**ਜੀਵਤਿ ਚਲਹੁ ਅਪਨਿ ਘਰ ਮਾਂਹੀ। ਇਹਾਂ ਪ੍ਰਾਨ ਕਜੋਂਹੂੰ ਬਚਿ ਨਾਂਹੀ॥ ੩੮॥**

ਇਨ੍ਹਾਂ ਦੇ ਪਾਸ ਰਹਿ ਕੇ ਕੀ ਕਰਾਂਗੇ, ਦਿਨ ਚੜ੍ਹਦਿਆਂ ਹੀ ਵੱਡਾ ਸੰਕਟ ਆ ਪਵੇਗਾ। ਜੀਉਂਦੇ ਆਪਣੇ ਘਰ ਚਲੋ, ਏਥੇ ਪ੍ਰਾਣ ਕਿਸੇ ਤਰ੍ਹਾਂ ਵੀ ਨਹੀਂ ਬਚ ਸਕਣਗੇ॥੩੮॥

**ਅਬਿ ਪਲਾਇ ਜੇ ਸਦਨ ਸਿਧਾਰੈਂ। ਸੁਖ ਕੇ ਸੰਗ ਮਿਲਹਿਂ ਪਰਿਵਾਰੈਂ।**
**ਸੋਢੀ ਅਪਰ ਗੁਰੂ ਕਰਿ ਲੈਹੈਂ। ਰਾਮਦਾਸ ਕੀ ਕੁਲ ਕੋ ਪੈ ਹੈਂ॥ ੩੯॥**

ਹੁਣ ਜੇ ਭੱਜ ਕੇ ਘਰ ਚਲੇ ਜਾਵਾਂਗੇ ਤੇ ਸੁਖ ਦੇ ਨਾਲ ਆਪਣੇ ਪਰਿਵਾਰ ਵਾਲਿਆਂ ਨੂੰ ਮਿਲਾਂਗੇ। ਕਿਸੇ ਹੋਰ ਸੋਢੀ ਨੂੰ ਆਪਣਾ ਗੁਰੂ ਬਣਾ ਲਵਾਂਗੇ, ਕੋਈ ਵੀ ਗੁਰੂ ਰਾਮਦਾਸ ਜੀ ਦੀ ਕੁਲ ਦਾ ਲੱਭ ਲਵਾਂਗੇ'' ॥੩੯॥

**ਇੱਤਜਾਦਿਕ ਮੂਰਖ ਸਿਖਰਾਏ। ਭਾਜ ਚਲਨਿ ਕੋ ਬਜੋਂਤ ਬਨਾਏ।**
**ਜਹਿਂ ਕਹਿਂ ਤੇ ਲੇ ਦਾਮ ਬਟੋਰ। ਅਰਧ ਰਾਤ੍ਰਿ ਤਮ ਪਸਰਜੋ ਘੋਰ॥ ੪੦॥**

ਇਸ ਪ੍ਰਕਾਰ ਮੂਰਖਾਂ ਨੂੰ ਸਿਖਾਇਆ ਤੇ ਭੱਜ ਚੱਲਣ ਦੀ ਵਿਉਂਤ ਬਣਾਈ। ਜਿਥੋਂ ਕਿਥੋਂ ਕੁਝ ਰੱਸੇ ਇਕੱਠੇ ਕੀਤੇ, ਅੱਧੀ ਰਾਤ ਨੂੰ ਜਦ ਪੂਰਨ ਹਨੇਰਾ ਪਸਰ ਗਿਆ॥੪੦॥

**ਟਿਕੇ ਗੁਰੂ ਸਿਖ ਸੇਵਕ ਸਾਰੇ। ਜਾਗਹਿਂ ਜਿਤ ਕਿਤ ਨਰ ਕੀ ਗਾਰੇ।**
**ਟਾਂਵੀ ਤੁਪਕ ਚਲੈ ਕਬਿ ਕਬੈ। ਦਿਸ਼ਾ ਦੂਸਰੀ ਤੇ ਹਟਿ ਸਬੈ॥ ੪੧॥**

ਤੇ ਜਦ ਗੁਰੂ ਜੀ ਦੇ ਸਾਰੇ ਸਿੱਖ ਸੇਵਕ ਆਰਾਮ ਕਰਨ ਲਈ ਟਿਕ ਗਏ, ਜਿੱਥੇ ਕਿੱਥੇ ਕੇਵਲ ਪਹਿਰੇਦਾਰ ਹੀ ਜਾਗਦੇ ਸਨ। ਕਦੇ-ਕਦੇ ਕੋਈ ਕੋਈ ਬੰਦੂਕ ਚਲਦੀ ਸੀ, ਫਿਰ ਸਾਰੇ ਦੂਸਰੀ ਦਿਸ਼ਾ ਵੱਲ ਹਟ ਗਏ॥੪੧॥

**ਜਿਤ ਦਿਸ਼ਿ ਜਾਨਜੋ ਨਰ ਨਹਿਂ ਰਹੈ। ਅਵਸਰ ਭਾਗਨਿ ਕੋ ਤਬਿ ਲਹੈ।**
**ਦ੍ਵਾਰੈ ਕੋ ਨਿਕਸਜੋ ਨਹਿਂ ਜਾਈ। ਗਹੈਂ ਸਿੰਘ ਇਤ ਉਤ ਸਮੁਦਾਈ॥ ੪੨॥**

ਜਿਸ ਪਾਸੇ ਜਾਣਿਆ ਕਿ ਕੋਈ ਮਨੁੱਖ ਨਹੀਂ ਰਿਹਾ ਹੈ, ਤਦ ਭੱਜਣ ਦਾ ਅਵਸਰ ਪ੍ਰਾਪਤ ਕਰ ਲਿਆਂ। ਦਵਾਰ ਰਾਹੀਂ ਨਿਕਲਿਆ ਨਹੀਂ ਸੀ ਜਾ ਸਕਦਾ, ਏਧਰ ਓਧਰ ਫਿਰਦੇ ਪਹਿਰੇਦਾਰ ਸਿੰਘ ਫੜ ਲੈਣਗੇ॥੪੨॥

**ਛੂਛ ਮੋਰਚਾ ਕਰਜੋ ਪਹਾਰੀ। ਅੰਤਰ ਜਹਿਂ ਮਝੈਲ ਥਿਰ ਕਾਰੀ।**
**ਤਹਿਂ ਕੋ ਬਰਤ ਪਾਇ ਲਟਕਾਵਾ। ਅਰਧਿਕ ਉਤਰਿ ਗਏ ਤਰ ਥਾਵਾ॥ ੪੩॥**

ਪਹਾੜੀਆਂ ਨੇ ਮੋਰਚਾ ਖਾਲੀ ਕਰ ਦਿੱਤਾ ਸੀ, ਉਸ ਪਾਸੇ ਦੇ ਅੰਦਰੋਂ ਜਿੱਥੇ ਮਝੈਲ ਟਿਕੇ ਹੋਏ ਸਨ, ਉਸ ਮੋਰਚੇ ਦੇ ਪਾਸੇ ਵੱਲ ਰੱਸਾ ਪਾ ਕੇ ਲਟਕਾਇਆ, ਅੱਧੇ ਥੱਲੇ ਧਰਤੀ ਤੇ ਉੱਤਰ ਗਏ॥੪੩॥

**ਦੁਨੀਚੰਦ ਜਿਸ ਤਨ ਬਹੁ ਪੀਨਾ। ਉਤਰਨਿ ਹੇਤੁ ਸੁ ਬ੍ਰਤ ਗਹਿ ਲੀਨਾ।**
**ਸਨੇ ਸਨੇ ਤਬਿ ਉਤਰਤਿ ਭਯੋ। ਅਰਧਿਕ ਜਬੈ ਲਟਕਤੋ ਗਯੋ॥ ੪੪॥**

ਦੁਨੀ ਚੰਦ ਜਿਸ ਦਾ ਸਰੀਰ ਬਹੁਤ ਮੋਟਾ ਸੀ, ਉਤਰਨ ਵਾਸਤੇ ਉਸ ਰੱਸਾ ਫੜ ਲਿਆ। ਹੌਲੀ-ਹੌਲੀ ਫਿਰ ਉਤਰਨ ਲੱਗਾ, ਜਦ ਲਮਕਦਾ ਹੋਇਆ ਅੱਧ ਵਿਚ ਗਿਆ॥੪੪॥

**ਮਹਾਂ ਭਾਰ ਨਹਿਂ ਦਾਮ ਸਹਾਰਾ। ਟੂਟਿ ਤੜਾਕ ਗਯੋ ਤਿਸ ਬਾਰਾ।**
**ਪੁਨ ਕੁਛ ਗਹਜੋ ਗਯੋ ਨਹਿਂ ਕਰ ਤੇ। ਗਿਰਜੋ ਤੁਰਤ, ਬਹੁ ਰਹੇ ਸੰਭਰਤੇ॥੪੫॥**

ਬਹੁਤ ਜ਼ਿਆਦਾ ਭਾਰ ਨੂੰ ਰੱਸਾ ਨਾ ਸਹਾਰ ਸੱਕਿਆ ਤੇ ਉਸ ਸਮੇਂ ਰੱਸਾ ਤੜਾਕ ਕਰਕੇ ਟੁੱਟ ਗਿਆ। ਫਿਰ ਉਹ ਹੱਥਾਂ ਨਾਲ ਫੜਿਆ ਨਾ ਗਿਆ, ਤੁਰਤ ਡਿੱਗ ਪਿਆ, ਬੇਸ਼ਕ ਬਾਕੀ ਸਾਥੀ ਬਹੁਤ ਸੰਭਾਲਦੇ ਰਹੇ॥੪੫॥

**ਏਕ ਜਾਂਘ ਕੇ ਭਾਰ ਗਿਰਜੋ ਜਬਿ। ਲਗੀ ਚੋਟ ਸੋ ਟੂਟਿ ਗਈ ਤਬਿ।**
**ਤ੍ਰਾਸ ਕਰਤਿ ਨਹਿਂ ਬੋਲਜੋ ਊਚੇ। ਸੁਨਿ ਖਰਕੇ ਜੋ ਸੰਗਿ ਪਹੂਚੇ॥ ੪੬॥**

ਜਦ ਇਕ ਲੱਤ ਦੇ ਭਾਰ ਡਿੱਗਾ ਤਾਂ ਲੱਤ ਨੂੰ ਸੱਟ ਲੱਗੀ ਤੇ ਉਹ ਟੁੱਟ ਗਈ। ਡਰਦਾ ਹੋਇਆ ਉੱਚੀ ਆਵਾਜ਼ ਵਿਚ ਨਾ ਬੋਲਿਆ। ਉਸਦੇ ਸੰਗੀ ਜੋ ਹੇਠਾਂ ਪੁੱਜ ਚੁੱਕੇ ਸਨ॥੪੬॥

**ਡਰਤਜੋਂ ਤੁਰਤ ਉਠਾਵਨਿ ਕਰਜੋ। ਗਮਨਜੋ ਸ਼ੀਘ੍ਰ ਸੀਸ ਬਹੁ ਧਰਜੋ।**
**ਮੰਜੇ ਪਰ ਉਠਾਇ ਲੇ ਗਏ। ਪਿਛਲੇ ਉਤਰਿ ਮੇਲ ਸਭਿ ਕਿਏ॥ ੪੭॥**

ਉਨ੍ਹਾਂ ਨੇ ਡਰਦਿਆਂ ਛੇਤੀ ਚੁੱਕ ਲਿਆ ਤੇ ਫਿਰ ਸਿਰਾਂ ਤੇ ਧਰ ਕੇ ਚਲੇ ਗਏ। ਮੰਜੇ ਉੱਤੇ ਪਾ ਕੇ ਉਠਾ ਕੇ ਲੈ ਗਏ, ਪਿੱਛੇ ਰਹਿੰਦੇ ਵੀ ਉਤਰ ਕੇ ਮਿਲ ਪਏ॥੪੭॥

**ਸ੍ਰੀ ਅੰਮ੍ਰਿਤਸਰ ਪੰਥ ਪਧਾਰੇ। ਮਿਲੇ ਮਝੈਲ ਜਾਤਿ ਡਰ ਧਾਰੇ।**
**ਹੋਤਿ ਪੀਰ ਬਹੁ ਚਲਤਿ ਉਠਾਏ। ਹਾਇ ਹਾਇ ਬੋਲਤਿ ਦੁਖ ਪਾਏ॥ ੪੮॥**

ਸ੍ਰੀ ਅੰਮ੍ਰਿਤਸਰ ਦੇ ਰਾਹੇ ਪੈ ਕੇ ਚਲੇ ਗਏ, ਜਿਹੜੇ ਮਝੈਲ ਨਾਲ ਮਿਲੇ ਸਨ, ਉਹ ਬੜਾ ਡਰ ਧਾਰ ਕੇ ਜਾ ਰਹੇ ਸਨ। ਜਦ ਉਹ ਉਠਾ ਕੇ ਚਲੇ ਜਾ ਰਹੇ ਸਨ ਤਾਂ ਦੁਨੀ ਚੰਦ ਨੂੰ ਬਹੁਤ ਪੀੜ ਹੋ ਰਹੀ ਸੀ ਤੇ ਹਾਏ ਹਾਏ ਬੋਲਦਾ ਦੁਖ ਪਾ ਰਿਹਾ ਸੀ॥੪੮॥

*ਚੌਥੀ ਰੁੱਤ ਦਾ ਤੇਈਵਾਂ ਅਧਿਆਇ ਸਮਾਪਤ ਹੋਇਆ॥੨੩॥*

# ਅਧਿਆਇ ਚੌਵੀਵਾਂ

## ਦੁਨੀ ਚੰਦ ਦੀ ਮੌਤ

*ਦੋਹਰਾ-* **ਭਈ ਭੋਰ ਪ੍ਰਭੁ ਜਾਗਿਕੈ ਸੌਚ ਸ਼ਨਾਨ ਸ਼ਰੀਰ।**
**ਬਸਤ੍ਰ ਸ਼ਸਤ੍ਰ ਕੋ ਪਹਿਰ ਕਰਿ ਬੈਠੇ ਗੁਨੀ ਗਹੀਰ॥ ੧॥**

ਜਦ ਸਵੇਰ ਹੋਈ ਤਾਂ ਗੁਰੂ ਜੀ ਨੇ ਜਾਗ ਕੇ ਸੌਚ ਇਸ਼ਨਾਨ ਕੀਤਾ ਤੇ ਫਿਰ ਬਸਤਰ ਸ਼ਸਤਰ ਪਹਿਣ ਕੇ ਗੁਣੀ ਗਹੀਰ ਆਪਣੇ ਸਿੰਘਾਸਣ 'ਤੇ ਬੈਠ ਗਏ॥੧॥

*ਚੌਪਈ-* **ਮੰਗਲ ਪ੍ਰਾਤਿਕਾਲ ਕੇ ਭਏ। ਸੰਖ ਸ਼ਬਦ ਧੁਨਿ ਬਾਜਨਿ ਕਿਏ।**
**ਆਸਾਵਾਰ ਭੋਗ ਕਹੁ ਪਾਏ। ਸਭਿ ਸਿੰਘਨਿ ਸੁਨਿ ਸੀਸ ਨਿਵਾਏ॥ ੨॥**

ਅੰਮ੍ਰਿਤ ਵੇਲੇ ਦੇ ਮੰਗਲ ਹੋਏ, ਸੰਖ ਬੜੀ ਉੱਚੀ ਧੁੰਨ ਵਿਚ ਵੱਜਿਆ। ਆਸਾ ਦੀ ਵਾਰ ਦਾ ਭੋਗ ਪਾਇਆ ਤੇ ਸਾਰੇ ਸਿੰਘਾਂ ਨੇ ਸੁਣ ਕੇ ਸਿਰ ਨਿਵਾਇਆ॥੨॥

**ਬਾਜ ਉਠਯੋ ਰਣਜੀਤ ਨਗਾਰਾ। ਪ੍ਰਭੁ ਕੀ ਜੀਤ ਜਨਾਵਨ ਵਾਰਾ।**
**ਇਤ ਉਤ ਤੇ ਚਲਿ ਕਰਿ ਗਨ ਸਿੰਘ। ਦਰਸਹਿਂ ਸਤਿਗੁਰ ਗੋਬਿੰਦ ਸਿੰਘ॥੩॥**

ਫਿਰ ਰਣਜੀਤ ਨਗਾਰਾ ਵੱਜ ਉਠਿਆ, ਜਿਹੜਾ ਕਿ ਪ੍ਰਭੂ ਦੀ ਜਿੱਤ ਦਰਸਾਉਣ ਦਾ ਪ੍ਰਤੀਕ ਸੀ। ਸਿੰਘ ਏਧਰ ਓਧਰ ਤੋਂ ਚਲ ਕੇ ਆਓਂਦੇ ਸਨ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਦੇ ਸਨ॥੩॥

**ਖੜਗ ਸਿਪਰ ਜਮਧਰ ਸਰ ਤਰਕਸ਼। ਤੋਮਰ ਤੁਪਕ ਤਬਰ ਕਟ ਕਸਿ ਕਸਿ।**
**ਬੈਠਹਿਂ ਆਨਿ ਨਿਕਟ ਸਮੁਦਾਈ। ਸ਼ਮਸ ਸੁਧਾਰਤਿ ਮੂਛ ਉਠਾਈ॥੪॥**

ਤਲਵਾਰਾਂ, ਢਾਲਾਂ, ਕਟਾਰਾਂ, ਤੀਰਾਂ ਦੇ ਭੱਥੇ, ਧਨੁੱਖ, ਨੇਜ਼ੇ, ਬੰਦੂਕਾਂ, ਪਹਿਣ ਕੇ ਤੇ ਕਮਰਕੱਸੇ ਕੱਸ ਕੱਸ ਕੇ ਸੂਰਬੀਰ ਗੁਰੂ ਜੀ ਪਾਸ ਆ ਕੇ ਬੈਠਦੇ ਜਾਂਦੇ ਸਨ, ਦਾੜ੍ਹੀਆਂ ਸਵਾਰ ਕੇ ਉਹ ਮੁੱਛਾਂ ਨੂੰ ਵੱਟ ਦੇ ਕੇ ਉਪਰ ਚੁੱਕਦੇ ਸਨ॥੪॥

**ਉਤ ਗਿਰਪਤਿਨਿ ਦੁੰਦਭੀ ਵਾਏ। ਢੋਲ ਸਮੂਹ ਡੰਕ ਢਮਕਾਏ।**
**ਰਣਸਿੰਙੇ ਤੁਰਰੀ ਬਜਵਾਏ। ਪਟਹਿ ਨਫੀਰੀ ਜੇ ਸਮੁਦਾਏ॥ ੫॥**

ਓਧਰ ਪਹਾੜੀ ਰਾਜਿਆਂ ਵੀ ਨਗਾਰੇ ਵਜਾਏ, ਸਾਰੇ ਢੋਲ ਤੇ ਡੰਕ ਧਮਕਾਏ ਤੇ ਰਣਸਿੰਘੇ ਤੇ ਤੁਰੀਆਂ ਵਜਵਾਈਆਂ, ਵੱਡੇ ਢੋਲ ਤੇ ਨਫੀਰੀਆਂ ਵੀ ਵਜਾਈਆਂ॥੫॥

**ਮਹਾਂ ਕੁਲਾਹਲ ਦਲ ਮਹਿਂ ਹੋਵਾ। ਉਤਸਾਹਤਿ ਚਾਹਤਿ ਗਜ ਢੋਵਾ।**
**ਸਭਿ ਪਰ ਸਤਿਗੁਰ ਦ੍ਰਿਸ਼ਟਿ ਚਲਾਈ। ਨਹਿਂ ਮਝੈਲ ਕੋ ਪਰਜੋ ਦਿਖਾਈ॥੬॥**

ਪਹਾੜੀ ਸੈਨਾ ਵਿਚ ਭਿਆਨਕ ਕੁਲਾਹਲ ਮੱਚ ਗਿਆ, ਵੱਡੇ ਉਤਸ਼ਾਹ ਨਾਲ ਮਸਤ ਹਾਥੀ ਨੂੰ ਭੇਜਣਾ ਚਾਹੁੰਦੇ ਸਨ। ਜਦ ਸਤਿਗੁਰੂ ਜੀ ਨੇ ਆਪਣੀ ਸੈਨਾ ਵੱਲ ਨਜ਼ਰ ਮਾਰੀ ਤਾਂ ਕੋਈ ਵੀ ਮਝੈਲ ਦਿਖਾਈ ਨਾ ਦਿੱਤਾ॥੬॥

**'ਮੱਟੂ ਸੇਵਾ ਸਿੰਘ ਜਿ ਆਦਿ। ਨਹਿਂ ਆਯੋ ਕਜਾ ਭਯੋ ਵਿਖਾਦ?'।**
**ਇਤਨੇ ਕਹਤਿ ਸਿੰਘ ਦੁਇ ਆਏ। ਨਮੋ ਕਰਤਿ ਹੀ ਬਾਕ ਸੁਨਾਏ॥੭॥**

"ਸੇਵਾ ਸਿੰਘ ਮੱਟੂ ਆਦਿ ਨਹੀਂ ਆਏ ਹਨ, ਕੀ ਝਗੜਾ ਹੋ ਗਿਆ ਹੈ?" ਏਨਾ ਕਹਿਣ 'ਤੇ ਦੋ ਸਿੰਘ ਆਏ ਤੇ ਨਮਸ਼ਕਾਰ ਕਰਕੇ ਉਨ੍ਹਾਂ ਨੇ ਕਿਹਾ॥੭॥

**'ਮਹਾਂਰਾਜ! ਸੰਗ ਲਏ ਮਝੈਲ। ਦੁਨੀਚੰਦ ਭਾਜਜੋ, ਨਿਸ ਗੈਲ।**
**ਚਹਜੋ ਆਪ ਨੇ ਰਣ ਕੋ ਪ੍ਰੇਰਨਿ। ਮਸਤ ਮਤੰਗ ਸੰਗ ਤਿਹਿਂ ਭੇਰਨ॥੮॥**

"ਮਹਾਰਾਜ! ਦੁਨੀ ਚੰਦ ਆਪਣੇ ਨਾਲ ਮਝੈਲਾਂ ਨੂੰ ਲੈ ਕੇ ਰਾਤੀਂ ਰਾਹ ਪੈ ਕੇ ਭੱਜ ਗਿਆ ਹੈ। ਤੁਸੀਂ ਉਸਨੂੰ ਯੁੱਧ ਕਰਨ ਵਾਸਤੇ ਪ੍ਰੇਰਿਆ ਸੀ, ਮਸਤ ਹਾਥੀ ਨਾਲ ਉਸਦਾ ਭੇੜ ਕਰਵਾਉਣਾ ਚਾਹੁੰਦੇ ਸੀ॥੮॥

**ਤਿਸ ਤੇ ਤ੍ਰਾਸ ਧਾਰਿ ਭਜਿ ਗਯੋ। ਅਪਰ ਨ ਕਾਰਨ ਕੁਛ ਲਖਿ ਪਯੋ।**
**ਮਰਿਬੇ ਕੋ ਡਰ ਧਰਿ ਉਰ ਭਾਗਾ। ਮੰਦ ਮਸੰਦ ਮਹਿਦ ਦੁਰਭਾਗਾ"॥੯॥**

ਉਸ ਕਰਕੇ ਡਰ ਧਾਰਨ ਕਰਕੇ ਭੱਜ ਗਿਆ ਹੈ, ਹੋਰ ਕੋਈ ਕਾਰਨ ਦਿਖਾਈ ਨਹੀਂ ਦਿੰਦਾ ਹੈ। ਮਰਨ ਦਾ ਡਰ ਧਾਰਨ ਕਰਕੇ ਭੱਜ ਗਿਆ ਹੈ, ਮਾੜੀ ਮੱਤ ਵਾਲਾ ਮਸੰਦ ਮਾੜੇ ਭਾਗਾਂ ਵਾਲਾ ਹੈ"॥੯॥

**ਸੁਨਿ ਸਤਿਗੁਰ ਤਬਿ ਬਾਕ ਉਚਾਰੇ। 'ਭਾਗਜੋ ਮੂੜ੍ਹ ਕਾਲ ਡਰ ਧਾਰੇ।**
**ਤਹਿਂ ਭੀ ਤਿਸ ਕੋ ਕਾਲ ਅਗਾਰੀ। ਮਾਰਹਿ, ਕਹਾਂ ਜਾਹਿ ਡਰ ਧਾਰੀ॥੧੦॥**

ਇਹ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤਾ, "ਮੂਰਖ ਕਾਲ ਦਾ ਡਰ ਧਾਰ ਕੇ ਭੱਜ ਗਿਆ ਹੈ, ਉਥੇ ਵੀ ਉਸ ਦੇ ਅੱਗੇ ਕਾਲ ਹੀ ਹੈ। ਉਸ ਨੇ ਕੀ ਮਾਰਨਾ ਸੀ, ਜਿਸ ਨੇ ਡਰ ਧਾਰਨ ਕੀਤਾ ਸੀ॥੧੦॥

**ਭਾਜ ਗਯੋ ਤਿਸ ਭਾਜਨਿ ਦੇਹੁ। ਕਹਾਂ ਕਰਹੁ ਤਿਹ ਸੰਗ ਸਨੇਹੁ।**
**ਜੋ ਸਨਮੁਖ ਹੁਇ ਇਹਠਾਂ ਰਹਜੋ। ਤਿਸ ਕੋ ਮੇਲ ਲੇਹੁ ਸੁਖ ਲਹਜੋ॥੧੧॥**

ਉਹ ਭੱਜ ਗਿਆ ਹੈ ਤਾਂ ਉਸ ਨੂੰ ਭੱਜਣ ਦੇਵੋ, ਉਸ ਦੇ ਨਾਲ ਹੁਣ ਕੀ ਸਨੇਹ ਕਰਨਾ ਹੋਇਆ। ਜਿਹੜਾ ਸਾਹਮਣੇ ਹੋ ਕੇ ਏਥੇ ਰਹਿ ਗਿਆ ਹੈ, ਉਸਨੂੰ ਮੇਲ ਲਵੋ, ਭਾਵ ਉਸਨੂੰ ਜਵਾਬ ਨਾ ਦੇਵੋ ਕਿ ਇਹ ਵੀ ਮਝੈਲ ਹੈ, ਇਸ ਨੂੰ ਵੀ ਕੱਢ ਦੇਵੋ॥੧੧॥

**ਸਭਿ ਮਝੈਲ ਰਣ ਕੇ ਡਰ ਭਾਗੇ। ਇਸ ਕੋ ਫਲ ਲਾਗੇ ਤਿਨ ਆਗੇ।**
**ਨਿਸ ਦਿਨ ਜੰਗ ਗਰੇ ਤਿਨ ਪਰੇ। ਰੁਟੀਆ ਹਾਥ ਅਏ ਜਬਿ ਲਰੇ॥੧੨॥**

ਉਹ ਸਾਰੇ ਮਝੈਲ ਜਿਹੜੇ ਯੁੱਧ ਤੋਂ ਡਰਦੇ ਭੱਜ ਗਏ ਹਨ, ਇਸ ਦਾ ਫਲ ਉਨ੍ਹਾਂ ਨੂੰ ਅੱਗੇ ਜਾ ਕੇ ਮਿਲੇਗਾ। ਦਿਨ ਰਾਤ ਉਨ੍ਹਾਂ ਦੇ ਗਲ ਵਿਚ ਜੰਗ ਪਈ ਰਹੇਗੀ, ਜਦ ਲੜਨਗੇ ਤਦ ਹੀ ਰੋਟੀ ਹੱਥ ਆਵੇਗੀ॥੧੨॥

ਗੁਰ ਘਰ ਤੇ ਜਿਸ ਦੁਖ ਕਰਿ ਗਏ। ਸੋ ਦੁਖ ਤਿਨ ਕੇ ਨਿਤ ਗਰ ਪਏ।
ਇਹਾਂ ਧਰਹਿਂ ਜਿਸ ਕੇ ਸਿਰ ਹਾਥਾ। ਹਾਥੀ ਕਹਾਂ ਲਰਹਿ ਜਮ ਸਾਥਾ" ॥੧੩॥

ਗੁਰੂ ਘਰ ਤੋਂ ਜਿਸ ਦੁੱਖ ਕਰਕੇ ਗਏ ਹਨ, ਉਹ ਦੁੱਖ ਹੁਣ ਨਿਤ ਉਨ੍ਹਾਂ ਦੇ ਗਲ ਵਿਚ ਪਵੇਗਾ। ਏਥੇ ਜਿਸ ਦੇ ਵੀ ਸਿਰ 'ਤੇ ਹੱਥ ਧਰਾਂਗੇ, ਉਸ ਵਾਸਤੇ ਹਾਥੀ ਕੀ ਸ਼ੈ ਹੈ, ਉਹ ਤਾਂ ਜਮ ਨਾਲ ਵੀ ਲੜੇਗਾ" ॥੧੩॥

ਇਮ ਦੇ ਸ੍ਰਾਪ ਗੁਰੂ ਚੁਪ ਰਹੇ। ਸਭਿ ਸਿੰਘਨ ਕੀ ਦਿਸ਼ਿ ਕੋ ਲਹੇ।
ਦੁਨੀਚੰਦ ਕੀ ਸੁਨੀਅਹਿ ਕਥਾ। ਤਿਹ ਸੰਗ ਬਿਤੀ ਜਾਇ ਕਰਿ ਜਥਾ ॥੧੪॥

ਇਸ ਪ੍ਰਕਾਰ ਸ਼ਰਾਪ ਦੇ ਕੇ ਗੁਰੂ ਜੀ ਚੁੱਪ ਰਹੇ, ਫਿਰ ਉਨ੍ਹਾਂ ਸਾਰੇ ਸਿੰਘਾਂ ਵੱਲ ਵੇਖਿਆ। ਏਧਰ ਦੁਨੀ ਚੰਦ ਦੀ ਕਥਾ ਸੁਣੋ, ਉਸ ਦੇ ਨਾਲ ਉਥੇ ਜਾ ਕੇ ਜਿਵੇਂ ਬੀਤੀ॥੧੪॥

ਮੰਚ ਪਾਇ ਸਿਰ ਲਯੋ ਉਠਾਇ। ਟੂਟੀ ਟਾਂਗ ਹਾਇ ਬਿਲਲਾਇ।
ਸ੍ਰੀ ਅੰਮ੍ਰਿਤਸਰ ਪਹੁੰਚੇ ਜਾਈ। ਬਰਜੋ ਸਦਨ ਅਪਨੇ ਉਤਰਾਈ॥ ੧੫॥

ਦੁਨੀ ਚੰਦ ਨੂੰ ਮੰਜੇ ਤੇ ਲਿਟਾ ਕੇ ਉਸ ਦੇ ਸਾਥੀਆਂ ਨੇ ਸਿਰ 'ਤੇ ਚੁੱਕ ਲਿਆ। ਲੱਤ ਟੁੱਟੀ ਹੋਣ ਕਰਕੇ ਹਾਏ ਹਾਏ ਕਰਦਾ ਜਾਂਦਾ ਸੀ। ਇਸ ਪ੍ਰਕਾਰ ਸ੍ਰੀ ਅੰਮ੍ਰਿਤਸਰ ਪਹੁੰਚ ਗਏ ਤੇ ਮੰਜੇ ਤੋਂ ਉਤਰ ਕੇ ਆਪਣੇ ਘਰ ਦੇ ਅੰਦਰ ਦਾਖਲ ਹੋ ਗਿਆ॥੧੫॥

ਮਨ ਮਹਿਂ ਕਹੈ, "ਮਿਲਿਨਿ ਸਿਖ ਆਵੈਂ। ਭਾਜਜੋ ਸੁਨਿਕੈ ਮੋਹਿ ਲਜਾਵੈਂ।"
ਯਾਂਤੇ ਨਿਜ ਸਬੰਧੀਅਨਿ ਕਹਜੋ। 'ਚੋਟ ਲਗੀ ਮੈਂ ਬਹੁ ਦੁਖ ਲਹਜੋ॥ ੧੬॥

ਮਨ ਵਿਚ ਕਹਿਣ ਲੱਗਾ, "ਮੈਨੂੰ ਜਿਹੜੇ ਸਿੱਖ ਮਿਲਣ ਵਾਸਤੇ ਆਉਣਗੇ ਮੈਨੂੰ ਅਨੰਦਪੁਰ ਤੋਂ ਭੱਜਿਆ ਸੁਣ ਕੇ ਸ਼ਰਮਿੰਦਾ ਕਰਨਗੇ, ਇਸ ਕਰਕੇ ਉਸ ਸੰਬੰਧੀਆਂ ਨੂੰ ਕਿਹਾ, "ਸੱਟ ਲੱਗ ਗਈ ਸੀ, ਜਿਸ ਕਰਕੇ ਮੈਂ ਬਹੁਤ ਦੁੱਖ ਪਾਇਆ॥੧੬॥

ਘਰ ਕੇ ਅੰਤਰ ਮੰਚ ਡਸਾਵਹੁ। ਮੋ ਢਿਗ ਬਹੁਤ ਨ ਆਵਹੁ ਜਾਵਹੁ।
ਭਲਾ ਨ ਭਾਵਹਿ ਮਿਲਨੋ ਮੋਹੀ। ਅੰਤਰ ਰਹਜੋ ਤੂਸ਼ਨੀ ਹੋਹੀ' ॥ ੧੭॥

ਘਰ ਦੇ ਅੰਦਰ ਪਲੰਘ ਡੁਹਾਵੋ ਤੇ ਮੇਰੇ ਪਾਸ ਬਹੁਤਾ ਆਵੋ ਜਾਵੋ ਨਹੀਂ, ਮੈਨੂੰ ਮਿਲਣਾ ਚੰਗਾ ਨਹੀਂ ਲੱਗਦਾ ਹੈ, ਚੁੱਪ ਕਰਕੇ ਅੰਦਰ ਰਹਾਂਗਾ" ॥੧੭॥

ਇਮ ਸੁਨਿ ਕੈ ਤਿਸ ਪੌਤ੍ਰੇ ਦੋਇ। ਅੰਦਰ ਜਾਇ ਪਵਾਯੋ ਸੋਇ।
ਸੁਨਿ ਸੁਨਿ ਸਭਿ ਕੇ ਬਹੁ ਅਪਵਾਦਾ। ਗੁਰ ਤਜਿ ਭਾਗਜੋ ਜਾਨਿ ਬਿਖਾਦਾ ॥੧੮॥

ਇਹ ਸੁਣ ਕੇ ਦੋਵਾਂ ਪੋਤਰਿਆਂ ਨੇ, ਉਸ ਨੂੰ ਅੰਦਰ ਲੰਮਾ ਪਵਾ ਦਿੱਤਾ। ਉਹ ਸਾਰਿਆਂ ਪਾਸੋਂ ਉਸ ਦੀ ਬਹੁਤ ਨਿੰਦਿਆ ਸੁਣਦੇ ਸਨ ਕਿ ਯੁੱਧ ਸੁਣ ਕੇ ਗੁਰੂ ਜੀ ਪਾਸੋਂ ਭੱਜ ਆਇਆ ਹੈ॥੧੮॥

ਪੁਸ਼ਤਨਿ ਲੌਂ ਗੁਰ ਘਰ ਕੇ ਪਾਰੇ। ਭਯੋ ਬ੍ਰਿੱਧ ਮ੍ਰਿਤੁ ਕੋ ਡਰ ਧਾਰੇ।
ਸਿਖ ਸਾਲ੍ਹੋ ਕਾ ਨਾਮ ਗਵਾਯੋ। ਗੁਰ ਆਗੈ ਰਹਿ ਬਹੁ ਸੁਖ ਪਾਯੋ॥ ੧੯॥

ਪੁਸ਼ਤਾਂ ਤੋਂ ਸਾਨੂੰ ਗੁਰੂ ਘਰ ਨੇ ਪਾਲਿਆ ਹੈ, ਬੁੱਢਾ ਹੋ ਕੇ ਮੌਤ ਦਾ ਡਰ ਧਾਰਨ ਕੀਤਾ ਹੈ, ਗੁਰੂ ਜੀ ਦੇ ਵੱਡੇ ਸਿੱਖ ਭਾਈ ਸਾਲ੍ਹੋ ਦਾ ਨਾਮ ਗਵਾ ਦਿੱਤਾ ਹੈ, ਜਿਨ੍ਹਾਂ ਨੇ ਗੁਰੂ ਜੀ ਦੇ ਸਨਮੁਖ ਰਹਿ ਕੇ ਬਹੁਤ ਸੁਖ ਪਾਇਆ ਸੀ॥੧੯॥

ਜੀਵਨ ਸਦਾ ਅਪਨਿ ਇਨ ਜਾਨਾ। ਅਬਿ ਪ੍ਰਭੁ ਤੇ ਹੁਇ ਗਯੋ ਬਿਰਾਨਾ।
ਸ੍ਰੀ ਅੰਮ੍ਰਿਤਸਰ ਕੇ ਸਿਖ ਆਵੈਂ। ਮਿਲਹਿ ਨ ਕਿਹ ਸੋਂ ਮੁਖ ਨ ਦਿਖਾਵੈ॥੨੦॥

ਇਸ ਨੇ ਸਦਾ ਆਪਣਾ ਜੀਵਨ ਜਾਣਿਆ ਹੈ, ਹੁਣ ਪ੍ਰਭੂ ਤੋਂ ਬਿਗਾਨਾ ਹੋ ਗਿਆ ਹੈ। ਸ੍ਰੀ ਅੰਮ੍ਰਿਤਸਰ ਦੇ ਸਿੱਖ ਆਉਂਦੇ ਸਨ ਤਾਂ ਕਿਸੇ ਨੂੰ ਵੀ ਮਿਲਦਾ ਨਹੀਂ ਸੀ ਤੇ ਮੁਖ ਨਹੀਂ ਸੀ ਵਿਖਾਉਂਦਾ॥੨੦॥

**ਲਗੀ ਚੋਟ ਕੋ ਲੇਤਿ ਬਹਾਨਾ। 'ਪਰਜੋ ਮੰਚ ਪਰ ਚਿੰਤ ਮਹਾਨਾ'॥**
**ਅਪਰ ਜਿ ਭਾਜੇ ਸੰਗ ਮਝੈਲ। ਸਭਿ ਕੋ ਹੁਇ ਧਿਕਾਰ ਤਿਸ ਗੈਲ॥ ੨੧॥**

ਸੱਟ ਲੱਗੀ ਦਾ ਬਹਾਨਾ ਕਰਦਾ ਸੀ, "ਪਲੰਘ ਤੇ ਲੰਮਾ ਪਿਆ, ਮਹਾਨ ਚਿੰਤਿਤ ਸੀ"। ਹੋਰ ਮਝੈਲ ਜਿਹੜੇ ਨਾਲ ਭੱਜੇ ਸਨ, ਉਸ ਦੇ ਪਿੱਛੇ ਉਨ੍ਹਾਂ ਨੂੰ ਵੀ ਵੱਡੀ ਧਿਰਕਾਰ ਪੈਂਦੀ ਸੀ॥੨੧॥

**ਕੇਤਿਕ ਪਸ਼ਚਾਤਾਪ ਕਰੰਤੇ। ਨਹਿਂ ਸੰਗਤਿ ਮਹਿਂ ਮੁਖ ਦਿਖਰੰਤੇ।**
**'ਹਮ ਤੇ ਬੁਰੀ ਕਾਰ ਹੁਇ ਗਈ। ਇਤ ਕੀ ਗੁਰ ਸਿੱਖੀ ਲਘੁ ਭਈ'॥੨੨॥**

ਕਈ ਪਸ਼ਚਾਤਾਪ ਕਰਦੇ ਸਨ, ਉਹ ਸੰਗਤ ਨੂੰ ਮੁਖ ਨਹੀਂ ਵਿਖਾਉਂਦੇ ਸਨ, ਕਹਿੰਦੇ ਸਨ, "ਸਾਥੋਂ ਬਹੁਤ ਮਾੜਾ ਕੰਮ ਹੋ ਗਿਆ ਹੈ, ਕਿਉਂਕਿ ਮਾਝੇ ਵੱਲ ਦੀ ਸਿੱਖੀ ਲਈ ਸ਼ਰਮਿੰਦਗੀ ਦੀ ਗੱਲ ਹੋਈ ਹੈ"॥੨੨॥

**ਸਭਿ ਦਿਨ ਬੀਤ ਗਯੋ ਦੁਖ ਪਾਵਤਿ। ਤਮ ਮਹਿਂ ਪਰਜੋ ਨ ਬਦਨ ਦਿਖਾਵਤਿ।**
**ਭਈ ਜਾਮਨੀ ਜਬਹੂੰ ਆਇ। ਉਠਜੋ ਤਜਨਿ ਮਲ ਕੋ ਤਿਸ ਥਾਂਇ॥ ੨੩॥**

ਦੁਨੀ ਚੰਦ ਨੂੰ ਸਾਰਾ ਦਿਨ ਦੁੱਖ ਪਾਉਂਦਿਆਂ ਬੀਤ ਗਿਆ, ਹਨੇਰੇ ਵਿਚ ਪਿਆ ਕਿਸੇ ਨੂੰ ਮੂੰਹ ਨਹੀਂ ਵਿਖਾਉਂਦਾ ਸੀ। ਜਦ ਰਾਤ ਪੈ ਗਈ ਤਾਂ ਉਸ ਸਮੇਂ ਕਿਸੇ ਥਾਂ ਪਖਾਨੇ ਜਾਣ ਵਾਸਤੇ ਚਲ ਪਿਆ॥੨੩॥

**ਮੰਚ ਤਰੈ ਜਬਿ ਪੈਰ ਉਤਾਰਾ। ਹੁਤੋ ਤਹਾਂ ਪੰਨਗ ਬਡ ਕਾਰਾ।**
**ਦਬੀ ਪੂੰਛ ਤੇ ਬਹੁ ਫੁੰਕਾਰਾ। ਡਸਜੋ ਤਬੈ ਕੋਪਜੋ ਉਰ ਭਾਰਾ॥ ੨੪॥**

ਮੰਜੇ ਥੱਲੇ ਜਦ ਪੈਰ ਉਤਾਰਿਆ ਤਾਂ ਹੇਠਾਂ ਇਕ ਕਾਲਾ ਨਾਗ ਬੈਠਾ ਸੀ। ਜਦ ਪੈਰ ਨਾਲ ਉਸਦੀ ਪੂਛ ਦੱਬੀ ਗਈ ਤਾਂ ਉਸ ਨੇ ਫੁੰਕਾਰਾ ਮਾਰਿਆ ਤੇ ਬੜੇ ਗੁੱਸੇ ਵਿਚ ਆ ਕੇ ਉਸ ਨੂੰ ਡੱਸ ਲਿਆ॥੨੪॥

**'ਹਾਇ ਹਾਇ' ਕਰਿ ਨਿਕਸਜੋ ਤਬੈ। ਦੇਖਤਿ ਭਏ ਸਬੰਧੀ ਸਬੈ।**
**ਦੌਰੈ ਉਪਚਾਰਨ ਕੌ ਜਿਤ ਕਿਤ। ਕਹਾਂ ਹੋਤਿ ਤਿਸ ਤੇ, ਤਤਛਿਨ ਹਤਿ॥੨੫॥**

ਫਿਰ 'ਹਾਇ ਹਾਇ' ਕਰਦਾ ਬਾਹਰ ਨਿਕਲਿਆ, ਉਸ ਸਮੇਂ ਸਾਰੇ ਸੰਬੰਧੀਆਂ ਨੇ ਵੇਖਿਆ। ਉਹ ਇਲਾਜ ਕਰਵਾਉਣ ਵਾਸਤੇ ਏਧਰ ਓਧਰ ਦੌੜੇ, ਪਰ ਹੁਣ ਦੌੜਨ ਭੱਜਣ ਨਾਲ ਕੀ ਬਣਦਾ ਸੀ, ਝੱਟ ਮਰ ਗਿਆ॥੨੫॥

**ਭਈ ਪ੍ਰਭਾਤਿ ਦਾਹ ਕਰਿ ਦੀਨਾ। ਗੁਰ ਤੇ ਬੇਮੁਖ ਜੀਵਨ ਹੀਨਾ।**
**ਬਹੁਰ ਅਧੋਗਤਿ ਪ੍ਰਾਪਤਿ ਹੋਵਾ। ਕਰਹਿਂ ਧਿਕਾਰਨਿ ਜਿਨ ਸਿਖ ਜੋਵਾ॥੨੬॥**

ਸਵੇਰ ਹੋਈ ਤਾਂ ਉਸਦਾ ਦਾਹ ਸਸਕਾਰ ਕਰ ਦਿੱਤਾ, ਗੁਰੂ ਜੀ ਤੋਂ ਬੇਮੁਖ ਹੋ ਕੇ ਮਰ ਗਿਆ। ਫਿਰ ਗਤੀ ਵੀ ਪ੍ਰਾਪਤ ਨਾ ਹੋਈ। ਜਿਹੜਾ ਵੀ ਸਿੱਖ ਸੁਣਦਾ ਧਿਰਕਾਰਦਾ ਸੀ॥੨੬॥

**'ਤਹਿਂ ਬਚ ਰਹਤਿ ਬਿਜੈ ਕੋ ਪਾਵਤਿ। ਸਕਲ ਪੰਥ ਦੀਰਘ ਜਸੁ ਗਾਵਤਿ।**
**ਮਿਰਤ ਨ ਟਰਤਿ ਬਿਮੁਖ ਹ੍ਵੈ ਮਰਜੋ। ਬਹੁ ਮਤਿਮੰਦ ਨਰਕ ਮੈਂ ਪਰਜੋ'॥੨੭॥**

ਉਹ ਕਹਿੰਦੇ ਸਨ, "ਉਥੇ ਬਚਿਆ ਰਹਿੰਦਾ ਤੇ ਜਿੱਤ ਵੀ ਪ੍ਰਾਪਤ ਕਰਦਾ, ਸਾਰਾ ਪੰਥ ਫਿਰ ਇਸ ਦਾ ਵੱਡਾ ਜੱਸ ਗਾਉਂਦਾ। ਮੌਤ ਟਲੀ ਨਹੀਂ ਹੈ ਬੇਮੁਖ ਹੋ ਕੇ ਮਰਿਆ ਹੈ, ਵੱਡਾ ਮੂਰਖ ਅਖੀਰ ਨਰਕਾਂ ਵਿਚ ਪਿਆ ਹੈ"॥੨੭॥

ਦੁਇ ਪੌਤ੍ਰੇ ਸੁਨਿ ਸੁਨਿ ਅਪਵਾਦਾ। ਨਹੀਂ ਸਹਾਰਤਿ ਹੋਤਿ ਬਿਖਾਦਾ।
ਨਾਮ ਸਰੂਪ ਸਿੰਘ ਇਕ ਕੇਰਾ। ਦੁਤਿਯ ਅਨੂਪ ਸਿੰਘ ਤਿਸ ਬੇਰਾ॥ ੨੮॥

ਦੋਵੇਂ ਪੋਤਰੇ ਜਿਹੜੇ ਨਿੰਦਿਆ ਸੁਣ ਸੁਣ ਕੇ ਸਹਾਰਦੇ ਨਹੀਂ ਸਨ ਤੇ ਬਹੁਤ ਦੁੱਖੀ ਹੁੰਦੇ ਸਨ। ਉਨ੍ਹਾਂ ਪੋਤਰਿਆਂ ਵਿਚ ਇਕ ਦਾ ਨਾਮ ਸਰੂਪ ਸਿੰਘ ਸੀ ਤੇ ਦੂਸਰੇ ਦਾ ਨਾਮ ਅਨੂਪ ਸਿੰਘ ਸੀ॥੨੮॥

ਕਟ ਕਸਿਕੈ ਗੁਰ ਦਿਸ਼ਿ ਚਲਿ ਪਰੇ। ਦੋਸ਼ ਪਿਤਾਮਾ ਕੋ ਬਡ ਧਰੇ।
ਜੋ ਮਝੈਲ ਸ਼ਰਧਾ ਧਰਿ ਮਿਲੇ। ਲੇ ਕਰਿ ਸੰਗ ਅਨੰਦਪੁਰ ਚਲੇ॥ ੨੯॥

ਉਹ ਕਮਰਕੱਸੇ ਕੱਸ ਕੇ ਗੁਰੂ ਜੀ ਵੱਲ ਚਲ ਪਏ, ਉਨ੍ਹਾਂ ਆਪਣੇ ਬਾਬੇ ਦੇ ਵੱਡੇ ਦੋਸ਼ ਨੂੰ ਖੁਦ ਧਾਰਨ ਕੀਤਾ। ਜਿਹੜੇ ਭੱਜ ਕੇ ਆਏ ਮਝੈਲ ਅਤੇ ਹੋਰ ਨਵੇਂ ਮਝੈਲ ਉਨ੍ਹਾਂ ਨੂੰ ਸ਼ਰਧਾ ਧਾਰ ਕੇ ਮਿਲੇ, ਉਨ੍ਹਾਂ ਨੂੰ ਆਪਣੇ ਨਾਲ ਲੈ ਕੇ ਅਨੰਦਪੁਰ ਵੱਲ ਚਲੇ ਗਏ॥੨੯॥

ਦੁਨੀਚੰਦ ਕੀ ਇਮ ਭੀ ਕਥਾ। ਕਲਗ਼ੀਧਰ ਕੀ ਸੁਨੀਅਹਿ ਜਥਾ।
ਛੁਟਹਿਂ ਲੋਹਗੜ ਦਿਸ਼ਾ ਤੁਫੰਗ। ਢੁਕੇ ਮੋਰਚੇ ਨਿਕਟ ਨਿਸੰਗ॥ ੩੦॥

ਦੁਨੀ ਚੰਦ ਦੀ ਇਸ ਪ੍ਰਕਾਰ ਕਥਾ ਹੋਈ, ਹੁਣ ਕਲਗ਼ੀਧਰ ਦੀ ਕਥਾ ਸੁਣੋ, ਜਿਵੇਂ ਅੱਗੇ ਹੋਈ। ਲੋਹਗੜ੍ਹ ਵਾਲੇ ਪਾਸੇ ਬੰਦੂਕਾਂ ਚਲਦੀਆਂ ਸਨ, ਨੇੜੇ ਹੀ ਮੋਰਚੇ ਬਣਾਏ ਹੋਏ ਸਨ॥੩੦॥

ਅਨੀ ਘਨੀ ਸੈਲਿੰਦ੍ਰਨ ਕੇਰੀ। ਘਾਲਜੋ ਜ਼ੋਰ ਸਭਿਨਿ ਤਿਸ ਬੇਰੀ।
"ਆਜ ਗੜ੍ਹੀ ਕੋ ਲੇਹੁਂ ਛੁਟਾਇ। ਪੁਰਿ ਆਨੰਦ ਪੁਨ ਟਿਕੈ ਨ ਕਾਇ"॥ ੩੧॥

ਪਹਾੜੀ ਰਾਜਿਆਂ ਦੀ ਵੱਡੀ ਸੈਨਾ ਸੀ, ਉਸ ਸਮੇਂ ਉਨ੍ਹਾਂ ਸਾਰਿਆਂ ਨੇ ਵੱਡਾ ਜ਼ੋਰ ਪਾਇਆ। ਕਹਿਣ ਲੱਗੇ, "ਅੱਜ ਗੜ੍ਹੀ ਨੂੰ ਛੁਡਵਾ ਲਵਾਂਗੇ, ਇਹ ਅਨੰਦਪੁਰ ਫਿਰ ਸਾਡੇ ਅੱਗੇ ਟਿਕੇਗਾ ਨਹੀਂ"॥੩੧॥

ਭੀਮਚੰਦ ਉਤਸਾਹ ਬਿਲੰਦੰ। ਲਿਯੋ ਹਕਾਰਿ ਕੇਸਰੀ ਚੰਦੰ।
ਹੰਡੂਰੀ ਤੇ ਆਦਿਕ ਰਾਜੇ। ਭਏ ਇਕੱਤ੍ਰ ਲਰਨ ਕੇ ਕਾਜੇ॥ ੩੨॥

ਭੀਮ ਚੰਦ ਵੱਡੇ ਉਤਸ਼ਾਹ ਨਾਲ ਭਰਿਆ ਸੀ, ਉਸ ਨੇ ਕੇਸਰੀ ਚੰਦ ਨੂੰ ਬੁਲਾ ਲਿਆ। ਹੰਡੂਰੀ ਤੇ ਹੋਰ ਆਦਿ ਰਾਜੇ, ਲੜਨ ਵਾਸਤੇ ਤਿਆਰ ਹੋ ਗਏ॥੩੨॥

ਬੈਠਿ ਏਕ ਥਲ ਗਜ ਮੰਗਵਾਯੋ। ਬਲੀ ਬਿਲੰਦ ਝੂਲਤੋ ਆਯੋ।
ਪੁਸ਼ਟ ਬਡੋ ਨਿਤ ਮਸਤ ਰਹੰਤਾ। ਨਿਕਟ ਪਿਖਹਿ ਨਰ ਤਤਛਿਨ ਹੰਤਾ॥੩੩॥

ਇਕ ਥਾਂ ਬੈਠ ਕੇ ਹਾਥੀ ਮੰਗਵਾਇਆ, ਹਾਥੀ ਬਹੁਤ ਵੱਡਾ ਬਲਵਾਨ ਸੀ ਤੇ ਉਹ ਝੂਮਦਾ-ਝੂਮਦਾ ਆਇਆ। ਬੜਾ ਮੋਟਾ ਸੀ ਤੇ ਸਦਾ ਮਸਤ ਰਹਿੰਦਾ ਸੀ, ਨੇੜੇ ਮਨੁੱਖ ਵੇਖ ਕੇ ਤੁਰਤ ਮਾਰ ਦਿੰਦਾ ਸੀ॥੩੩॥

ਤੋਮਰ ਦੀਰਘ ਹਾਥ ਰਹੰਤੇ। ਇਤ ਉਤ ਘੇਰਤਿ ਤਾਂਹਿ ਚਲੰਤੇ।
ਸੰਗਲ ਰਹਹਿ ਪੈਰ ਮੈਂ ਪਾਯੋ। ਮਾਨਵ ਬ੍ਰਿੰਦਨਿ ਅੱਗ੍ਰ ਚਲਾਯੋ॥ ੩੪॥

ਵੱਡੇ-ਵੱਡੇ ਨੇਜ਼ੇ ਹੱਥ ਵਿਚ ਰੱਖ ਕੇ, ਏਧਰ ਓਧਰ ਘੇਰ ਕੇ ਉਸ ਨੂੰ ਚਲਾਉਂਦੇ ਸਨ। ਉਸ ਦੇ ਪੈਰ ਵਿਚ ਸਦਾ ਸੰਗਲ ਪਿਆ ਰਹਿੰਦਾ ਸੀ ਤੇ ਬਹੁਤ ਮਨੁੱਖ ਉਸ ਨੂੰ ਅੱਗੇ ਚਲਾਉਂਦੇ ਸਨ॥੩੪॥

ਦਏ ਮਸਾਲੇ ਗਰਮ ਘਨੇਰੇ। ਜਿਨ ਤੇ ਹੋਯੋ ਮਸਤ ਬਡੇਰੇ।
ਆਂਖ ਲਾਲ ਦੀਰਘ ਤੇ ਹੇਰਤਿ। ਇਤ ਉਤ ਤੋਮਰ ਗਨ ਤੇ ਪ੍ਰੇਰਤਿ॥ ੩੫॥

ਉਸ ਨੂੰ ਬਹੁਤ ਗਰਮ ਮਸਾਲੇ ਦਿੱਤੇ ਗਏ, ਜਿਨ੍ਹਾਂ ਕਰਕੇ ਬੜਾ ਮਸਤ ਹੋਇਆ ਸੀ। ਲਾਲ ਅੱਖਾਂ ਕੱਢ ਕੇ ਦੂਰੋਂ ਵੇਖਦਾ ਸੀ, ਏਧਰ ਓਧਰ ਬਹੁਤ ਨੇਜ਼ੇ ਕਰਕੇ ਉਸ ਨੂੰ ਪ੍ਰੇਰਦੇ ਸਨ॥੩੫॥

**ਸਭਿ ਗਿਰਪਤਨਿ ਬਿਲੋਕਨਿ ਕੀਨਾ। ਰਾਤਬ ਦੇ ਤ੍ਰਿਪਤਾਇ ਸੁ ਲੀਨਾ।**
**ਸਾਰ ਬਾਰਨੀ ਕੋ ਮੰਗਵਾਇ। ਪ੍ਰਥਮ ਸਵਾ ਮਣ ਦਈ ਪਿਲਾਇ॥ ੩੬॥**

ਸਾਰੇ ਪਹਾੜੀ ਰਾਜਿਆਂ ਨੇ ਉਸ ਨੂੰ ਵੇਖਿਆ ਤੇ ਖਾਣਾ ਖਵਾ ਕੇ ਉਸ ਨੂੰ ਤ੍ਰਿਪਤ ਕਰ ਦਿੱਤਾ। ਫਿਰ ਤੇਜ਼ ਸ਼ਰਾਬ ਮੰਗਵਾਈ ਤੇ ਪਹਿਲਾਂ ਸਵਾ ਮਣ ਸ਼ਰਾਬ ਉਸ ਨੂੰ ਪਿਲਾ ਦਿੱਤੀ॥੩੬॥

**ਤਵੇ ਪੁਲਾਦੀ ਮਸਤਕ ਸਾਰੇ। ਬੰਧੇ ਭਲੀ ਭਾਂਤਿ ਬਡ ਭਾਰੇ।**
**ਕੁਛਕ ਸੁੰਡ ਨੰਗੀ ਰਹਿ ਗਈ। ਸਰਬ ਲੋਹ ਸੌਂ ਛਾਦਨਿ ਭਈ॥ ੩੭॥**

ਵੱਡੇ ਭਾਰੀ ਫੌਲਾਦੀ ਤਵੇ ਮੱਥੇ ਨਾਲ ਬੰਨ੍ਹੇ ਹੋਏ ਸਨ। ਕੁਝ ਕੁ ਸੁੰਡ ਨੰਗੀ ਰੱਖੀ ਸੀ ਤੇ ਸਾਰਾ ਹਾਥੀ ਲੋਹੇ ਨਾਲ ਢੱਕਿਆ ਹੋਇਆ ਸੀ॥੩੭॥

**ਦੀਰਘ ਲਾਂਬੀ ਸੈਫ ਮੰਗਾਈ। ਦੁਹਿ ਦਿਸ਼ਿ ਤੀਖੀ ਧਾਰ ਲਗਾਈ।**
**ਸੁੰਡ ਅੰਤ ਸੌਂ ਬੰਧਤਿ ਖਰੀ। ਖੁਲਹਿ ਨ, ਦਿਢ ਐਸੀ ਬਿਧਿ ਕਰੀ॥ ੩੮॥**

ਇਕ ਬਹੁਤ ਲੰਮੀ ਤਲਵਾਰ ਮੰਗਵਾਈ ਗਈ, ਜਿਸ ਦੇ ਦੋਵੀਂ ਪਾਸੀਂ ਤਿੱਖੀ ਧਾਰ ਲਗਾਈ ਸੀ। ਉਹ ਸੁੰਡ ਦੇ ਅਖੀਰ ਵਿਚ ਬੰਨ੍ਹ ਦਿੱਤੀ, ਕਿਸੇ ਤਰ੍ਹਾਂ ਵੀ ਖੁਲ੍ਹ ਨਾ ਸਕੇ, ਐਸੀ ਵਿਧੀ ਨਾਲ ਕੱਸ ਕੇ ਬੰਨ੍ਹੀ ਹੋਈ ਸੀ॥੩੮॥

**ਗੋਰੀ ਫੋਰ ਸਕਹਿ ਨਹਿਂ ਜੈਸੇ। ਲੋਹੇ ਸੰਗ ਅਛਾਦਜੋ ਐਸੇ।**
**ਨੇਜ਼ਾ ਖੜਗ ਕਟਹਿ ਤਿਸ ਕਹਾਂ। ਇਸ ਪ੍ਰਕਾਰ ਗਾਢੋ ਕਰਿ ਮਹਾਂ॥ ੩੯॥**

ਜਿਵੇਂ ਵੀ ਹਾਥੀ ਨੂੰ ਗੋਲੀ ਨਾ ਲੱਗ ਸਕੇ, ਉਸ ਦੇ ਸਰੀਰ ਨੂੰ ਲੋਹੇ ਨਾਲ ਇਸ ਤਰ੍ਹਾਂ ਢੱਕਿਆ ਹੋਇਆ ਸੀ। ਨੇਜ਼ਾ ਅਤੇ ਤਲਵਾਰ ਉਸ ਨੂੰ ਕਿਵੇਂ ਕੱਟ ਸਕਦੇ ਸਨ, ਇਸ ਪ੍ਰਕਾਰ ਸਾਰੇ ਦਾ ਸਾਰਾ ਲੋਹੇ ਨਾਲ ਮੜ੍ਹਿਆ ਹੋਇਆ ਸੀ॥੩੯॥

**ਸੌਂਡਾ ਪ੍ਰੇਰਤਿ ਸੈਫ ਸੁ ਫੇਰਤਿ। ਬ੍ਰਿੰਦ ਸੈਲਿੰਦ੍ਰ ਅਨੰਦਤਿ ਹੇਰਤਿ।**
**ਫੁੰਕਾਰਤਿ ਚਿੰਘਾਰਤਿ ਭਨਜੋ। ਸਤਿਗੁਰ ਬੈਠੇ ਤਹਿਂ ਲਗਿ ਸੁਨਜੋ॥ ੪੦॥**

ਸੁੰਡ ਨੂੰ ਘੁਮਾਉਂਦਾ ਹੈ ਤਾਂ ਤਲਵਾਰ ਵੀ ਫਿਰਦੀ ਹੈ, ਸਾਰੇ ਪਹਾੜੀ ਰਾਜੇ ਇਹ ਵੇਖ ਕੇ ਬਹੁਤ ਪ੍ਰਸੰਨ ਹੋਏ। ਹਾਥੀ ਫੁੰਕਾਰੇ ਮਾਰਦਾ ਤੇ ਚੰਘਾੜਦਾ ਜਾਂਦਾ ਸੀ। ਜਿੱਥੇ ਸਤਿਗੁਰੂ ਜੀ ਬੈਠੇ ਸਨ, ਉਥੋਂ ਤਕ ਉਸਦੀ ਆਵਾਜ਼ ਸੁਣਦੀ ਸੀ॥੪੦॥

**ਸਭਿ ਸਿੰਘਨਿ ਤਬਿ ਅਰਜ਼ ਗੁਜ਼ਾਰੀ। 'ਪ੍ਰਭੁ ਜੀ! ਕੁੰਚਰ ਕੇਰ ਚਿੰਘਾਰੀ।**
**ਮੱਤ ਬਾਰਣੀ ਤੇ ਸੋ ਲਹੀਯਤਿ। ਤਿਸ ਉਪਾਇ ਕਰਿਬੋ ਅਤਿ ਚਹੀਅਤਿ॥੪੧॥**

ਸਭ ਸਿੰਘਾਂ ਫਿਰ ਬੇਨਤੀ ਕੀਤੀ, "ਹੇ ਸਤਿਗੁਰੂ ਜੀ! ਹਾਥੀ ਦੇ ਚਿੰਘਾੜਨ ਦੀ ਆਵਾਜ਼ ਆਉਂਦੀ ਹੈ। ਸ਼ਰਾਬ ਨਾਲ ਮਸਤ ਹਾਥੀ ਦੀ ਆਵਾਜ਼ ਆਉਂਦੀ ਹੈ। ਉਸ ਨੂੰ ਰੋਕਣ ਦਾ ਕੋਈ ਉਪਾਅ ਕਰਨਾ ਚਾਹੀਦਾ ਹੈ॥੪੧॥

**ਆਜ ਲੋਹਗੜ ਲੋਹਾ ਮਾਚੈ। ਕਰਦਮ ਸ਼ੋਣਤ ਰਜਸੋਂ ਰਾਚੈ।**
**ਪਾਯੋ ਜ਼ੋਰ ਸਭਿਨਿ ਤਹਿਂ ਜਾਈ। ਇਤ ਤੇ ਗਏ ਹਟਕ ਸਮੁਦਾਈ॥ ੪੨॥**

ਅੱਜ ਲੋਹਗੜ੍ਹ ਵਿਚ ਲੋਹੇ ਨਾਲ ਲੋਹਾ ਵੱਜੇਗਾ, ਲਹੂ ਧੂੜ ਨਾਲ ਰੱਚ ਕੇ ਗਾਰਾ ਬਣ ਜਾਵੇਗਾ। ਸਾਰੇ ਓਧਰ ਜਾ ਕੇ ਜ਼ੋਰ ਪਾਓ, ਇਸ ਪਾਸੇ ਤੋਂ ਸਾਰੇ ਹਟ ਜਾਵੋ॥੪੨॥

ਤੜਭੜ ਛੁਟਹਿ ਤੁਫੰਗ ਘਨੇਰੀ। ਹੋਤਿ ਮੋਰਚੈ ਨਿਕਟ ਬਡੇਰੀ।
ਮਾਰਨ ਮਰਨ ਹੋਇ ਸੰਗ੍ਰਾਮਾ। ਆਜ ਸ਼ੱਤ੍ਰਗਨ ਪਠਿ ਜਮ ਧਾਮਾ" ॥ ੪੩ ॥

ਬਹੁਤ ਬੰਦੂਕਾਂ ਤੜਤੜ ਕਰਕੇ ਚਲਣਗੀਆਂ, ਮੋਰਚਿਆਂ ਦੇ ਨੇੜੇ ਮਾਰਨ ਮਰਨ ਦਾ ਸੰਗ੍ਰਾਮ ਹੋਵੇਗਾ, ਅੱਜ ਵੈਰੀ ਨੂੰ ਜਮਾਂ ਦੇ ਘਰ ਭੇਜਣਾ ਹੈ" ॥੪੩ ॥

*ਚੌਥੀ ਰੁੱਤ ਦਾ ਚੌਵੀਵਾਂ ਅਧਿਆਇ ਸਮਾਪਤ ਹੋਇਆ ॥੨੪ ॥*

# *ਅਧਿਆਇ ਪੰਝੀਵਾਂ*

## *ਬਚਿੱਤ੍ਰ ਸਿੰਘ ਨੂੰ ਤਿਆਰ ਕੀਤਾ*

*ਦੋਹਰਾ-* ਸੁਨਿ ਸਿੰਘਨ ਤੇ ਸਤਿਗੁਰੂ ਸਭਿ ਦਿਸ਼ਿ ਦ੍ਰਿਸ਼ਟਿ ਚਲਾਇ।
ਕਰੇ ਬਿਲੋਕਨਿ ਬ੍ਰਿੰਦ ਹੀ ਚਹੁੰਦਿਸ਼ਿ ਮਹਿਂ ਤਿਸ ਥਾਇਂ॥ ੧॥

ਸਿੰਘਾਂ ਪਾਸੋਂ ਸੁਣ ਕੇ ਸਤਿਗੁਰੂ ਜੀ ਨੇ ਸਭ ਪਾਸੇ ਆਪਣੀ ਦ੍ਰਿਸ਼ਟੀ ਚਲਾਈ, ਉਨ੍ਹਾਂ ਆਪਣੇ ਚਾਰੇ ਪਾਸੇ ਸਾਰੇ ਸੂਰਬੀਰਾਂ ਨੂੰ ਵੇਖਿਆ ॥੧ ॥

*ਨਿਸਪਾਲਕ ਛੰਦ-* ਸ੍ਰੀ ਗੁਰ ਪ੍ਰਯੰਕ ਨਿਸ ਕੇ ਬਿਚ ਸਦੀਵ ਹੀਂ।
ਹੋਵਹਿਂ ਸੁਚੇਤ ਰਖਵਾਰ ਥਿਤ ਥੀਵ ਹੀਂ।
ਬਿੰਸਤ ਸੁ ਪੰਚ ਗਿਨਤੀ ਤਿਨਹੁਂ ਜਾਨਿਯੇ।
ਜਾਗਤਿ ਰਹੰਤਿ ਗਹਿ ਆਯੁਧ ਸੁ ਪਾਨਿਯੇ॥ ੨॥

ਜਦੋਂ ਰਾਤ ਨੂੰ ਗੁਰੂ ਜੀ ਪਲੰਘ ਉੱਤੇ ਬਿਰਾਜਦੇ ਸਨ, ਤਦ ਸਦਾ ਹੀ ਸਾਵਧਾਨ ਰਖਵਾਲੇ ਪਲੰਘ ਪਾਸ ਖੜੇ ਰਹਿੰਦੇ ਸਨ, ਉਨ੍ਹਾਂ ਦੀ ਗਿਣਤੀ ਪੰਝੀ ਜਾਣ ਲਵੋ। ਉਹ ਹਥਿਆਰ ਫੜ ਕੇ ਖੜੇ ਰਹਿੰਦੇ ਸਨ ॥੨ ॥

ਪਾਸਹਿ ਰਹੰਤਿ ਸਭਿ ਖਾਸ ਹਰਖਾਇਕੈ।
ਜਾਮਨਿ ਮਝਾਰ ਕਰਿ ਸੇਵ ਸੁਖ ਪਾਇਕੈ।
ਦੇਖਨਿ ਕਰੇ ਸੁ ਪ੍ਰਭੁ ਏਕ ਸਮ ਬੀਰ ਹੈਂ।
ਜੰਗਹਿ ਨਿਸੰਗ ਭਟ ਭੰਗ ਹਿਤ ਧੀਰ ਹੈਂ॥ ੩॥

ਇਹ ਸੂਰਬੀਰ ਪ੍ਰਸੰਨ ਹੋ ਕੇ ਗੁਰੂ ਜੀ ਦੇ ਪਾਸ ਹੀ ਰਹਿੰਦੇ ਸਨ। ਇਹ ਰਾਤ ਸਮੇਂ ਸੁਖ ਪਾ ਕੇ ਗੁਰੂ ਜੀ ਦੀ ਸੇਵਾ ਕਰਦੇ ਸਨ। ਗੁਰੂ ਜੀ ਨੇ ਆਪਣੇ ਨਿਜ ਤਨ ਦੇ ਰਾਖੇ ਸੂਰਮਿਆਂ ਵਲ ਵੇਖਿਆ ਕਿ ਸਾਰੇ ਇਕੋ ਜਿਹੇ ਬਹਾਦਰ ਹਨ। ਜੰਗ ਵਿਚ ਸੂਰਮਿਆਂ ਦੇ ਨਾਸ਼ ਕਰਨ ਲਈ ਨਿਰਭੈ ਤੇ ਧੀਰਜਵਾਨ ਹਨ ॥੩ ॥

*ਨਰਾਜ ਛੰਦੁ-* ਤਿਨਹੁਂ ਮਝਾਰ ਏਕ ਹੈ ਬਚਿੱਤ੍ਰ ਸਿੰਘ ਸੂਰਮਾ।
ਬਲੀ ਬਿਲੰਦ ਬਾਹੁ ਦੰਡ ਸ਼ੱਤ੍ਰ ਤੇ ਗ਼ਰੂਰਮਾ।

ਸੁ ਰਾਜਪੂਤ ਜਾਤਿ ਤੇ ਮੁਛੈਲ ਛੈਲ ਜਾਨਿਯੇ।
ਕ੍ਰਿਪਾਨ ਢਾਲ ਅੰਗ ਸੰਗ ਜੰਗ ਮੈਂ ਮਹਾਂਨਿਯੇ॥ ੪॥

ਉਨ੍ਹਾਂ ਦੇ ਵਿਚ ਇਕ ਬਚਿੱਤ੍ਰ ਸਿੰਘ ਸੂਰਮਾ ਹੈ, ਵੱਡਾ ਬਲਵਾਨ, ਲੰਮੀਆਂ ਬਾਹਾਂ ਵਾਲਾ ਤੇ ਵੈਰੀ ਉੱਤੇ ਸਦਾ ਭਾਰੀ ਹੈ। ਉਹ ਜਾਤ ਦਾ ਰਾਜਪੂਤ ਹੈ ਤੇ ਵੱਡੀਆਂ ਕੁੰਢੀਆਂ ਮੁੱਛਾਂ ਵਾਲਾ ਹੈ, ਕਿਰਪਾਨ ਢਾਲ ਅੰਗ ਸੰਗ ਰੱਖ ਕੇ ਯੁੱਧ ਵਿਚ ਮਹਾਨ ਸੂਰਬੀਰਤਾ ਵਿਖਾਉਂਦਾ ਹੈ॥੪॥

*ਦੋਹਰਾ-* ਪੋਸ਼ਸ਼ ਪਟ ਬਹੁ ਰੂਪ ਕੀ ਪਹਿਰਤਿ ਅਪਨੇ ਅੰਗ।
ਪਿਖਿ ਪ੍ਰਭੁ ਕਹਿਂ ਬਹੁਰੂਪੀਆ ਭਯੋ ਸੁ ਸੰਗਜਾ ਸੰਗ॥ ੫॥

ਬਹੁਤ ਰੰਗ ਬਰੰਗੀ ਪੋਸ਼ਾਕ ਆਪਣੇ ਸਰੀਰ 'ਤੇ ਪਹਿਣਦਾ ਹੈ, ਇਸ ਕਰਕੇ ਪ੍ਰਭੂ ਜੀ ਕਹਿੰਦੇ ਹਨ ਕਿ ਬਹੁਰੂਪੀਆ ਸੰਗਿਆ ਵਾਲਾ ਹੋ ਗਿਆ ਹੈ॥੫॥

*ਚੰਚਲਾ ਛੰਦ-* ਸ੍ਰੀ ਗੁਰੂ ਬਿਲੋਕ ਕੈ ਬਿਲੰਦ ਓਜਵਾਨ ਜਾਨਿ।
ਸਾਮਹੇ ਥਿਰਜੋ ਸੁ ਬੀਰ ਹਾਥ ਧਾਰਿ ਆਯੁਧਾਨ।
ਮਾਨਿ ਹੈ ਪ੍ਰਭੂ ਸੁ ਬਾਕ, ਹੈ ਅਨੰਦ ਧੀਰ ਮਾਂਹਿ।
ਬਾਸਤੋ ਹਜ਼ੂਰ ਨੀਤਿ ਭਾਉ ਦੀਹ ਚੀਤ ਜਾਂਹਿ॥ ੬॥

ਗੁਰੂ ਜੀ ਨੇ ਵੇਖ ਕੇ ਬਹੁਤ ਸ਼ਕਤੀਸ਼ਾਲੀ ਜਾਣਿਆ, ਉਹ ਹਥਿਆਰ ਧਾਰਨ ਕਰਕੇ ਗੁਰੂ ਜੀ ਦੇ ਸਾਹਮਣੇ ਖੜਾ ਸੀ। ਉਹ ਪ੍ਰਭੂ ਦੇ ਬਚਨ ਮੰਨ ਲਵੇਗਾ, ਬੜਾ ਅਨੰਦਮਈ ਧੀਰਜ ਵਾਲਾ ਹੈ। ਉਹ ਸਦਾ ਗੁਰੂ ਜੀ ਪਾਸ ਰਹਿੰਦਾ ਹੈ। ਉਸ ਦੇ ਚਿੱਤ ਵਿਚ ਗੁਰੂ ਜੀ ਵਾਸਤੇ ਵੱਡਾ ਪਿਆਰ ਹੈ॥੬॥

*ਲਲਿਤਪਦ ਛੰਦ-* ਬਿੱਦਜਾ ਨੇਜੇ ਮਾਰਨਿ ਕੀ ਮਹਿਂ ਬੁੱਧਿਵਾਨ ਬਡ ਜਾਨੈ।
ਚਢਿ ਤੁਰੰਗ ਕੈ ਪੈਦਲ ਹ੍ਵੈਕਰਿ ਅਧਿਕ ਭ੍ਰਮਾਵਨਿ ਠਾਨੈ॥ ੭॥

ਨੇਜ਼ੇ ਮਾਰਨ ਦੀ ਵਿਦਿਆ ਵਿਚ ਵੱਡਾ ਬੁੱਧੀਮਾਨ ਜਾਣਿਆ ਜਾਂਦਾ ਹੈ, ਘੋੜੇ 'ਤੇ ਚੜ੍ਹ ਕੇ ਜਾਂ ਪੈਦਲ ਹੋ ਕੇ ਨੇਜ਼ੇ ਨੂੰ ਬਹੁਤ ਭਵਾਉਂਦਾ ਹੈ॥੭॥

ਨੇਜਾ ਗਹੇ ਖਰੋ ਜੋ ਸਨਮੁਖ ਸ੍ਰੀ ਪ੍ਰਭੁ ਨਿਕਟਂ ਹਕਾਰਾ।
'ਆਉ ਬਚਿੱਤ੍ਰ ਸਿੰਘ ਬਡ ਜੋਧਾ ਤੁਵ ਸਿਰ ਭਾਰ ਉਦਾਰਾ॥ ੮॥

ਜਦ ਨੇਜ਼ਾ ਫੜ ਕੇ ਸਤਿਗੁਰੂ ਜੀ ਦੇ ਸਾਹਮਣੇ ਖੜਾ ਸੀ ਤੇ ਗੁਰੂ ਜੀ ਨੇ ਉਸ ਨੂੰ ਆਪਣੇ ਪਾਸ ਬੁਲਾਇਆ, "ਵੱਡੇ ਸੂਰਬੀਰ ਯੋਧੇ ਬਚਿੱਤ੍ਰ ਸਿੰਘ ਏਧਰ ਆਵੋ ਤੁਹਾਡੇ ਸਿਰ ਵੱਡਾ ਭਾਰ ਹੈ॥੮॥

ਉਤ ਸੈਲੇਂਦ੍ਰਨਿ ਕੋ ਮਤੰਗ ਬਡ, ਇਤ ਤੇ ਕੇਹਰਿ ਥੀਜੈ।
ਮਹਾਂ ਦਾੜ ਨੇਜਾ ਖਰ ਦੈ ਹੈਂ ਗਜ ਹਤਿਬੇ ਕੋ ਕੀਜੈ॥ ੯॥

ਓਧਰ ਪਹਾੜੀ ਰਾਜਿਆਂ ਦਾ ਵੱਡਾ ਮਸਤ ਹਾਥੀ ਹੈ, ਇਸ ਪਾਸੇ ਤੋਂ ਤੁਸੀਂ ਸ਼ੇਰ ਬਣੋ। ਤਿੱਖੇ ਨੇਜ਼ੇ ਰੂਪੀ ਸ਼ੇਰ ਦੀ ਭਾਰੀ ਦਾੜ੍ਹ ਦਿਆਂਗੇ, ਤੁਸੀਂ ਹਾਥੀ ਨੂੰ ਮਾਰਨ ਦਾ ਕਾਰਜ ਕਰੋ॥੯॥

ਆਯੁਤ ਭਾਲਾ ਭਾਲ ਪ੍ਰਹਾਰਹੁ ਮੁਰ ਹੈ ਜਿਸਤੇ ਹਾਥੀ।
ਨਹੀਂ ਕਦਾਚਿਤ ਸਨਮੁਖ ਆਵੈ ਪੀਛੇ ਮਾਰੈ ਸਾਥੀ॥ ੧੦॥

ਚੌੜਾ ਨੇਜ਼ਾ ਮੱਥੇ ਵਿਚ ਮਾਰੋ, ਜਿਸ ਕਰਕੇ ਹਾਥੀ ਵਾਪਸ ਮੁੜ ਜਾਵੇ। ਫਿਰ ਉਹ ਕਦੀ ਵੀ ਸਾਹਮਣੇ ਨਾ ਆਵੇ ਤੇ ਆਪਣੇ ਪਿਛਲੇ ਸਾਥੀਆਂ ਨੂੰ ਮਾਰੇ॥੧੦॥

ਧਰਿ ਧੀਰਜ ਦੀਰਘ ਬਲ ਕਰਿਕੈ ਸ਼ੰਕਾ ਤਜਾਗਿ ਪ੍ਰਹਾਰੋ।
ਤ੍ਰਾਸ ਨ ਕਰਹੁ ਪ੍ਰਯਾਸ ਧਰਹੁ ਅਸ, ਜਸੁ ਕੋ ਪਾਇਂ ਸੁਖਾਰੋ' ॥ ੧੧ ॥

ਧੀਰਜ ਧਾਰਨ ਕਰਕੇ ਵੱਡੀ ਸ਼ਕਤੀ ਲਾ ਕੇ ਤੇ ਸ਼ੰਕਾ ਤਿਆਗ ਕੇ ਵਾਰ ਕਰੋ, ਡਰ ਨਾ ਧਾਰਨ ਕਰੋ, ਐਸਾ ਸ਼ਕਤੀਸ਼ਾਲੀ ਵਾਰ ਕਰੋ, ਜਿਸ ਨਾਲ ਆਸਾਨੀ ਨਾਲ ਵੱਡਾ ਜੱਸ ਪ੍ਰਾਪਤ ਕਰ ਲਵੋ" ॥੧੧॥

ਸੁਨਿ ਬਚਿੱਤ੍ਰ ਸਿੰਘ ਭਯੋ ਪ੍ਰਫੁੱਲਜਤ ਤਬਿ ਦੋਨਹੁਂ ਕਰ ਬੰਦੇ।
'ਮਹਾਰਾਜ ਕੀ ਆਇਸੁ ਜੈਸੇ ਤਿਮ ਹੀ ਕਰੌਂ ਨਿਕੰਦੇ॥ ੧੨ ॥

ਇਹ ਸੁਣ ਕੇ ਬਚਿੱਤ੍ਰ ਸਿੰਘ ਬਹੁਤ ਪ੍ਰਸੰਨ ਹੋਇਆ, ਤਦ ਉਸ ਨੇ ਦੋਵੇਂ ਹੱਥ ਜੋੜ ਕੇ ਕਿਹਾ, "ਜਿਵੇਂ ਮਹਾਰਾਜ ਦੀ ਆਗਿਆ ਹੈ, ਉਸ ਤਰ੍ਹਾਂ ਹੀ ਹਾਥੀ ਨੂੰ ਖਤਮ ਕਰ ਦੇਵਾਂਗਾ॥੧੨॥

ਮਹਿ ਮਹਿਂ ਇਹ ਹਾਥੀ ਕਜਾ ਬਪੁਰੋ ਜੋ ਅਰ ਸਕਹਿ ਅਗਾਰੀ।
ਸੁਨਜੋ ਸੁਰਗ ਮਹਿਂ ਇਕ ਐਰਾਵਤ ਤਿਸ ਕੋ ਲੈਹੌਂ ਮਾਰੀ' ॥ ੧੩ ॥

ਇਸ ਧਰਤੀ ਉੱਤੇ ਇਹ ਮਸਤ ਹਾਥੀ ਵਿਚਾਰਾ ਕੀ ਹੈ, ਜਿਹੜਾ ਮੇਰੇ ਅੱਗੇ ਅੜ ਸਕੇ। ਸੁਣਿਆ ਹੈ ਸਵਰਗ ਵਿਚ ਇਕ ਐਰਾਵਤ ਨਾਮੀ ਹਾਥੀ ਹੈ, ਉਸ ਨੂੰ ਵੀ ਮਾਰ ਲਵਾਂਗਾ" ॥੧੩॥

ਅਪਨਿ ਖਜ਼ਾਨੇ ਬਿਚ ਤੇ ਸਤਿਗੁਰ ਤਬਿ ਨੇਜ਼ੇ ਮੰਗਵਾਏ।
ਕਿਸੀ ਵਲਾਇਤ ਭਏ ਤਜਾਰ ਸੋ ਕੀਮਤ ਅਧਿਕ ਬਨਾਏ॥ ੧੪ ॥

ਤਦ ਸਤਿਗੁਰੂ ਜੀ ਨੇ ਆਪਣੇ ਅਸਲਾ ਭੰਡਾਰ ਵਿਚੋਂ ਨੇਜ਼ੇ ਮੰਗਵਾਏ, ਜਿਹੜੇ ਕਿਸੇ ਬਾਹਰਲੇ ਮੁਲਕ ਵਿਚ ਤਿਆਰ ਹੋਏ ਸਨ ਤੇ ਵੱਡੀ ਕੀਮਤ ਦੇ ਕੇ ਬਣਵਾਏ ਸਨ॥੧੪॥

ਬੇਣ ਬਿਖੈ ਬਹੁ ਕਲੀ ਪੂਰ ਕਰਿ ਊਪਰ ਪੈ ਲਪਟਾਏ।
ਦੂਹਰੇ ਹੋਇ ਬਨਹਿਂ ਪੁਨ ਸਰਲੀ ਨਹਿਂ ਟੂਟਹਿਂ ਬਲ ਲਾਏ॥ ੧੫ ॥

ਬਾਂਸ ਵਿਚ ਕਲੀ ਭਰ ਕੇ ਉਪਰ ਜਾਨਵਰਾਂ ਦੇ ਬਦਨਾਂ ਵਿਚੋਂ ਲਈ ਤੰਦੀ ਲਪੇਟੀ ਹੋਈ ਸੀ। ਉਸ ਦਾ ਬਾਂਸ ਏਨਾ ਲਚਕਦਾਰ ਸੀ ਕਿ ਸ਼ਕਤੀ ਲਾਉਣ ਨਾਲ ਦੂਹਰਾ ਹੋ ਕੇ ਵੀ ਫਿਰ ਸਿੱਧਾ ਹੋ ਜਾਂਦਾ ਸੀ, ਤੇ ਬਾਂਸ ਟੁੱਟਦਾ ਨਹੀਂ ਸੀ॥੧੫॥

ਪਰੇ ਬੰਦ ਬਹੁ ਚਾਮੀਕਰ ਕੇ ਨਗ ਤਿਨ ਪਰ ਜਰਵਾਏ।
ਧਨ ਦਸ ਸਪਤ ਸਹੰਸ੍ਰੈ ਲਾਗਜੋ ਬਾਸ਼ਕ ਸਮ ਦਰਸਾਏ॥ ੧੬ ॥

ਨੇਜ਼ੇ ਦੇ ਉਪਰ ਸੋਨੇ ਦੇ ਬਹੁਤ ਨਗ ਜੜਵਾਏ ਹੋਏ ਸਨ। ਉਸ ਨੇਜ਼ੇ ਦੇ ਉੱਪਰ ਸਤਾਰਾਂ ਹਜ਼ਾਰ ਰੁਪਏ ਧਨ ਲੱਗਾ ਸੀ ਤੇ ਬਾਸ਼ਕ ਨਾਗ ਵਾਂਗ ਉਹ ਦਿਖਾਈ ਦਿੰਦਾ ਸੀ॥੧੬॥

ਸ੍ਰੀ ਪ੍ਰਭੁ ਦੋਨਹੁਂ ਲਏ ਹਾਥ ਮਹਿਂ ਪਰਖਹਿਂ ਤੋਲਨ ਕੀਨਾ।
ਕੁੰਚਰ ਕੇ ਮਸਤਕ ਕੋ ਫ਼ੋਰਨਿ ਇਕ ਤਿਨ ਮਹਿਂ ਤੇ ਦੀਨਾ॥ ੧੭ ॥

ਸ੍ਰੀ ਸਤਿਗੁਰੂ ਜੀ ਨੇ ਦੋਵੇਂ ਨੇਜ਼ੇ ਆਪਣੇ ਹੱਥ ਵਿਚ ਲਏ ਤੇ ਪਰਖ ਕੇ ਉਨ੍ਹਾਂ ਦੀ ਜਾਂਚ ਕੀਤੀ ਤੇ ਹਾਥੀ ਦੇ ਮੱਥੇ ਨੂੰ ਪਾੜਨ ਵਾਸਤੇ ਉਨ੍ਹਾਂ ਵਿਚੋਂ ਇਕ ਨੇਜ਼ਾ ਬਚਿੱਤ੍ਰ ਸਿੰਘ ਨੂੰ ਦਿੱਤਾ॥੧੭॥

ਫਲ ਫੂਲਾਦ ਕੀਮਤ ਬਹੁਤੇ ਕੀ ਲੋਹਾ ਬੀਧਨ ਵਾਰੋ।
ਲੇ ਬਚਿੱਤ੍ਰ ਸਿੰਘ ਬੰਦਨ ਕੀਨਸਿ ਤਤਛਿਨ ਭਾ ਬਲ ਭਾਰੋ॥ ੧੮॥

ਨੇਜ਼ੇ ਦਾ ਫਲ ਬਹੁਤ ਕੀਮਤੀ ਲੋਹੇ ਦਾ ਬਣਿਆ ਹੋਇਆ ਸੀ ਤੇ ਉਹ ਲੋਹਾ, ਲੋਹੇ ਨੂੰ ਵਿੰਨ੍ਹਣ ਵਾਲਾ ਸੀ। ਨੇਜ਼ਾ ਲੈ ਕੇ ਬਚਿੱਤ੍ਰ ਸਿੰਘ ਨੇ ਬੰਦਨਾ ਕੀਤੀ ਤੇ ਤੁਰਤ ਭਾਰੀ ਬਲਵਾਨ ਹੋ ਗਿਆ॥੧੮॥

ਬਿੱਦਜਾ ਅਧਿਕ ਬਹੁਤ ਸਿਖਰਾਈ 'ਇਮ ਗਹਿ ਕਰਿ ਗਜ ਮਾਰੋ'।
ਸਕਲ ਭੇਦ ਕੋ ਜਾਨਜੋਂ ਤੂਰਨ ਗੁਰ ਕਰੁਨਾ ਉਰ ਧਾਰੋ॥ ੧੯॥

ਫਿਰ ਗੁਰੂ ਜੀ ਨੇ ਉਸ ਨੂੰ ਬਹੁਤ ਜੁਗਤੀਆਂ ਸਿਖਾਈਆਂ, "ਇਸ ਤਰ੍ਹਾਂ ਨੇਜ਼ਾ ਫੜ ਕੇ ਹਾਥੀ ਦੇ ਮਾਰੋ।" ਬਚਿੱਤ੍ਰ ਸਿੰਘ ਤੁਰਤ ਹੀ ਸਾਰੇ ਭੇਤ ਨੂੰ ਜਾਣ ਗਿਆ ਤੇ ਗੁਰੂ ਜੀ ਦੀ ਕਿਰਪਾ ਉਸ ਹਿਰਦੇ ਵਿਚ ਧਾਰਨ ਕਰ ਲਈ॥੧੯॥

ਕਰੀ ਬਚਿੱਤ੍ਰ ਸਿੰਘ ਪੁਨ ਬਿਨਤੀ 'ਹਾਰਿ ਜੀਤ ਨਹਿ ਜਾਨੋਂ।
ਜਿਤ ਪ੍ਰੇਰਹੁ ਤਿਤ ਗਮਨਹੁੰ ਸਨਮੁਖ ਬੁਧਿ ਅਰੁ ਬਲ ਸਭਿ ਠਾਨੋਂ॥ ੨੦॥

ਫਿਰ ਬਚਿੱਤ੍ਰ ਸਿੰਘ ਨੇ ਬੇਨਤੀ ਕੀਤੀ, "ਮੇਰੀ ਹਾਰ ਜਿੱਤ ਨੂੰ ਨਾ ਜਾਣੋ, ਜਿਧਰ ਵੀ ਪ੍ਰੇਰਦੇ ਹੋ ਉਧਰ ਹੀ ਜਾਂਦਾ ਹਾਂ, ਹਾਥੀ ਦੇ ਸਾਹਮਣੇ ਹੋ ਕੇ ਬੁੱਧੀ ਅਤੇ ਬਲ ਸਭ ਪ੍ਰਕਾਰ ਧਾਰਨ ਕਰਾਂਗਾ॥੨੦॥

ਮੋਹਿ ਮਰਨ ਕੀ ਚਿੰਤ ਨ ਕੋਈ ਤੁਮਹਿ ਦਾਸ ਕੀ ਲਾਜਾ।
ਖਰੋ ਹੋਨਿ ਮਿਸ ਮੇਰੋ ਇਕ ਹੈ ਆਪ ਕਰਹੁ ਨਿਜ ਕਾਜਾ॥ ੨੧॥

ਮੈਨੂੰ ਮਰਨ ਦੀ ਕੋਈ ਚਿੰਤਾ ਨਹੀਂ, ਕਿਉਂਕਿ ਤੁਸੀਂ ਆਪਣੇ ਸੇਵਕ ਦੀ ਲਾਜ ਰੱਖਣੀ ਹੈ, ਮੇਰੇ ਤਾਂ ਕੇਵਲ ਇਕ ਖੜੇ ਹੋਣ ਦਾ ਕੰਮ ਹੈ, ਆਪ ਹੀ ਆਪਣਾ ਕਾਰਜ ਸਵਾਰਦੇ ਹੋ॥੨੧॥

ਦਾਸ ਉਚਿਤ ਆਇਸੁ ਕੋ ਮੰਨਨਿ ਤੁਮ ਪੂਰਨ ਨਿਰਬਾਹੋ।
ਜਗ ਮਹਿ ਸੁਜਸੁ ਪ੍ਰਲੋਕ ਮਹਾਂ ਸੁਖ ਮਨ ਜਾਨਜੋਂ ਇਸ ਮਾਂਹੋ॥ ੨੨॥

ਸੇਵਕ ਵਾਸਤੇ ਉਚਿਤ ਹੈ ਕਿ ਉਹ ਤੁਹਾਡੀ ਆਗਿਆ ਮੰਨੇ, ਤੁਸੀਂ ਆਪ ਪੂਰਨ ਕਾਰਜ ਨਿਰਬਾਉਂਦੇ ਹੋ, ਇਸ ਜੱਗ ਵਿਚ ਸ੍ਰੇਸ਼ਟ ਜੱਸ ਮਿਲਦਾ ਹੈ ਤੇ ਪ੍ਰਲੋਕ ਵਿਚ ਸੁਖ ਪ੍ਰਾਪਤ ਹੁੰਦਾ ਹੈ, ਮੈਂ ਇਹ ਮਨ ਵਿਚ ਜਾਣ ਲਿਆ ਹੈ॥੨੨॥

ਜਿਮ ਸ੍ਰੀ ਕ੍ਰਿਸ਼ਨ ਭੀਮ ਕੋ ਬਲ ਦੇ ਜਰਾਸੰਧ ਮਰਿਵਾਯੋ।
ਰਾਮ ਚੰਦ੍ਰ ਸੁਗ੍ਰੀਵ ਓਜ ਦੇ ਬਾਲੀ ਕੋ ਹਤਵਾਯੋ॥ ੨੩॥

ਜਿਵੇਂ ਸ੍ਰੀ ਕ੍ਰਿਸ਼ਨ ਨੇ ਭੀਮ ਨੂੰ ਬਲ ਦੇ ਕੇ ਰਾਜੇ ਜਰਾਸੰਧ ਨੂੰ ਮਰਵਾਇਆ ਸੀ, ਜਿਵੇਂ ਰਾਮਚੰਦਰ ਜੀ ਨੇ ਸੁਗ੍ਰੀਵ ਨੂੰ ਸ਼ਕਤੀ ਦੇ ਕੇ ਬਾਲੀ ਨੂੰ ਖਤਮ ਕਰਵਾਇਆ ਸੀ॥੨੩॥

ਤਥਾ ਕ੍ਰਿਪਾ ਕਰਿ ਮੁਝ ਤੇ ਕਾਰਜ ਆਪ ਬਨਾਵਨ ਚਾਹੋ।
ਦੀਜਹਿ ਮਾਦਕ ਰਹੁ ਮਤ ਮੁਹਿ ਮਤ, ਆਪ ਦੁਰਦ ਕੋ ਗਾਹੋ'॥ ੨੪॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੨੪॥

ਸੁਨਿ ਪ੍ਰਸੰਨ ਕਲਗ਼ੀਧਰ ਹ੍ਵੈ ਕੈ ਨਿਜ ਅਫੀਮ ਮੰਗਵਾਈ।
ਡੱਬਾ ਚਾਮੀਕਰ ਕੋ ਸੁੰਦਰ ਜਟੇ ਰਤਨ ਸਮੁਦਾਈ॥ ੨੫॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੨੫॥

ਮਾਸੇ ਪੰਚ ਭਖਤਿ ਸੋ ਪੂਰਬ ਤਿਸ ਤੇ ਦਈ ਸਵਾਈ।
ਦੂਰ ਵਲਾਇਤ ਤੇ ਜੋ ਆਵਤਿ ਅਤਿ ਮਾਦਕ ਬਡਿਆਈ॥ ੨੬॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੨੬॥

ਨਿਜ ਕਰ ਤੇ ਕਲਗ਼ੀਧਰ ਦੀਨੀ ਜੁਗ ਹਾਥਨਿ ਪਰ ਲੀਨੀ।
ਸਿਮਰਿ ਨਾਮ ਗੁਰੁ ਕੋ ਤਬਿ ਖਾਈ ਬਡਿ ਕੀਮਤਿ ਕੀ ਚੀਨੀ॥ ੨੭॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੨੭॥

ਪੁਨ ਬਿਜੀਆਂ ਘੁਟਵਾਇ ਮੰਗਾਈ ਸਿੰਘਨ ਪਾਨ ਕਰਾਈ।
ਪੀਵਤਿ ਚਢ੍ਯੋ ਬਿਸਾਲ ਅਮਲ ਤਬਿ, ਲਾਲੀ ਲੋਚਨ ਛਾਈ॥ ੨੮॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੨੮॥

ਭੌਹੈਂ ਚਢੀ ਕਮਾਨ ਮਨਿੰਦੈ ਮੂਛਨ ਪਰ ਕਰ ਫੇਰਾ।
ਖੜਗ ਸਿਪਰ ਤੇ ਕਮਰ ਕਸੀ ਦ੍ਰਿਢ, ਬਰਛਾ ਕਰ ਮਹਿਂ ਫੇਰਾ॥ ੨੯॥

ਬਚਿੱਤ੍ਰ ਸਿੰਘ ਦੇ ਭਰਵੱਟੇ ਧਨੁੱਖ ਬਾਣ ਵਾਂਗ ਹੋ ਗਏ ਤੇ ਉਸ ਨੇ ਆਪਣੀਆਂ ਮੁੱਛਾਂ ਉਤੇ ਹੱਥ ਫੇਰਿਆ, ਤਲਵਾਰ ਢਾਲ ਲੈ ਕੇ ਆਪਣੀ ਕਮਰ ਦ੍ਰਿੜ੍ਹ ਕੱਸ ਲਈ ਤੇ ਬਰਛੇ ਨੂੰ ਹੱਥ ਵਿਚ ਫੇਰਿਆ॥੨੯॥

ਬਖਸ਼ਯੋ ਬਲ ਬਿਸਾਲ ਕਲਗ਼ੀਧਰ ਵਧ ਗਯੋ ਮਨ ਉਤਸਾਹੂ।
ਕੁੰਚਰ ਕੋ ਪਪੀਲਕਾ ਜਾਨਤਿ ਹਤੌਂ ਤੁਰਤ ਰਣ ਮਾਂਹੂ॥ ੩੦॥

ਸਤਿਗੁਰੂ ਜੀ ਨੇ ਬਚਿੱਤ੍ਰ ਸਿੰਘ ਨੂੰ ਵਿਸ਼ਾਲ ਬਲ ਬਖਸ਼ਿਆ ਤੇ ਉਸ ਦਾ ਮਨ ਦਾ ਉਤਸ਼ਾਹ ਵਧ ਗਿਆ। ਮਸਤ ਹਾਥੀ ਉਸ ਨੇ ਕੀੜੀ ਵਾਂਗ ਜਾਣਿਆ ਕਿ ਮੈਂ ਇਸ ਨੂੰ ਤੁਰਤ ਰਣ ਵਿਚ ਮਾਰ ਦੇਵਾਂਗਾ॥੩੦॥

ਵਧਯੋ ਪ੍ਰਮੋਦ ਭਯੋ ਤਬਿ ਗਦਗਦ ਪਰਯੋ ਚਰਨ ਗੁਰ ਆਗੇ।
ਦੇ ਥਾਪੀ ਤਤਕਾਲ ਉਠਾਯੋ 'ਕਰਹੁ ਜੁਧ ਅਨੁਰਾਗੇ'॥ ੩੧॥

ਜਦ ਪ੍ਰਸੰਨਤਾ ਵਧੀ ਤਾਂ ਗਦਗਦ ਹੋ ਗਿਆ ਤੇ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ। ਗੁਰੂ ਜੀ ਨੇ ਥਾਪੀ ਦੇ ਕੇ ਤੁਰਤ ਉਠਾਇਆ ਤੇ ਕਿਹਾ, "ਪ੍ਰੇਮ ਨਾਲ ਯੁੱਧ ਕਰੋ"॥੩੧॥

ਚਤਰ ਪ੍ਰਦਛਨਾ ਦੇ ਪ੍ਰਭੁ ਕੇਰੀ ਸਭਿ ਸੋਂ ਫਤੇ ਬੁਲਾਈ।
ਪਿਖਤਿ ਖਾਲਸਾ ਚਲਯੋ ਅੱਗ੍ਰ ਕੌ ਅਸੁ ਪਰ ਦ੍ਰਿਸ਼ਟਿ ਚਲਾਈ॥ ੩੨॥

ਚਾਰ ਪਰਿਕਰਮਾਂ ਸਤਿਗੁਰੂ ਜੀ ਦੀਆਂ ਕੀਤੀਆਂ ਤੇ ਸਾਰਿਆਂ ਨੂੰ ਫਤਹਿ ਬੁਲਾਈ, ਖਾਲਸੇ ਦੇ ਵੇਖਦਿਆਂ ਅੱਗੇ ਚਲ ਪਿਆ ਤੇ ਘੋੜੇ ਉੱਪਰ ਦ੍ਰਿਸ਼ਟੀ ਚਲਾਈ॥੩੨॥

ਕਰਿ ਬੰਦਨ ਪਗ, ਭਯੋ ਅਰੂਢਨਿ, ਬਰਛਾ ਹਾਥ ਹੁਲਾਰਾ।
ਦੂਸਰ ਕਰ ਮਹਿਂ ਬਾਗ ਤੁਰੰਗ ਕੀ ਲੇ ਗੁਰ ਨਾਮ ਪਧਾਰਾ॥ ੩੩॥

ਗੁਰੂ ਜੀ ਦੇ ਚਰਨਾਂ 'ਤੇ ਬੰਦਨਾ ਕਰਕੇ, ਘੋੜੇ 'ਤੇ ਸਵਾਰ ਹੋ ਗਿਆ ਤੇ ਹੱਥ ਵਿਚ ਬਰਛੇ ਨੂੰ ਹੁਲਾਰਾ ਮਾਰਿਆ। ਦੂਸਰੇ ਹੱਥ ਵਿਚ ਘੋੜੇ ਦੀ ਵਾਗ ਸੀ, ਤੇ ਮੁਖ ਵਿਚ ਗੁਰੂ ਜੀ ਦਾ ਨਾਮ ਲੈ ਕੇ ਚਲ ਪਿਆ॥੩੩॥

ਹੁਤੋ ਦਮਦਮਾ ਅਧਿਕ ਉਚੇਰੋ ਤਿਸ ਪਰ ਗੁਰੂ ਅਰੂੜੇ।
ਪਿਖਿਨਿ ਤਮਾਸ਼ਾ ਜੰਗ ਕਰਨ ਕੋ ਢੋਵਨ ਗਜ ਕੋ ਕੂੜੇ॥ ੩੪॥

ਗੁਰੂ ਜੀ ਜੰਗ ਦਾ ਤਮਾਸ਼ਾ ਵੇਖਣ ਲਈ ਤੇ ਪਹਾੜੀਆਂ ਵਲੋਂ ਭੇਜੇ ਹੋਏ ਹਾਥੀ ਦਾ ਬਚਿੱਤ੍ਰ ਸਿੰਘ ਨਾਲ ਯੁੱਧ ਵੇਖਣ ਵਾਸਤੇ ਸਭ ਤੋਂ ਉੱਚੇ ਚਬੂਤਰੇ 'ਤੇ ਚੜ੍ਹ ਕੇ ਬੈਠ ਗਏ॥੩੪॥

ਉਦੇ ਸਿੰਘ ਆਲਮ ਸਿੰਘ ਆਦਿਕ ਸਭਿ ਪ੍ਰਭੁ ਕੇ ਢਿਗ ਬੈਸੇ।
ਕਰਹਿਂ ਕ੍ਰਿਪਾ ਜਿਮ ਬਾਕ ਬਖਾਨੈਂ ਸਨਮਾਨਤਿ ਹੈਂ ਤੈਸੇ॥ ੩੫॥

ਉਦੇ ਸਿੰਘ, ਆਲਮ ਸਿੰਘ ਆਦਿ ਸਾਰੇ ਗੁਰੂ ਜੀ ਪਾਸ ਬੈਠ ਗਏ। ਗੁਰੂ ਜੀ ਕਿਰਪਾ ਕਰਕੇ ਜਿਵੇਂ ਬਚਨ ਕਰਦੇ ਸਨ, ਉਸ ਤਰ੍ਹਾਂ ਹੀ ਉਹ ਉਨ੍ਹਾਂ ਦੀ ਆਗਿਆ ਦਾ ਸਨਮਾਨ ਕਰਦੇ ਸਨ॥੩੫॥

ਦ੍ਰਿਸ਼ਟਿ ਲੋਹਗੜ ਦਿਸ਼ਿ ਕੋ ਪ੍ਰੇਰੀ ਹੇਰਿ ਸ਼ੱਤ੍ਰੂ ਸਮੁਦਾਏ।
ਬਡੇ ਢੋਲ ਦੁੰਦਭਿ ਰਣਸਿੰਙੇ ਨਾਦ ਬਿਸਾਲ ਉਠਾਏ॥ ੩੬॥

ਗੁਰੂ ਜੀ ਨੇ ਆਪਣੀ ਦ੍ਰਿਸ਼ਟੀ ਲੋਹਗੜ੍ਹ ਵਾਲੇ ਪਾਸੇ ਕੀਤੀ ਤੇ ਵੈਰੀਆਂ ਦੇ ਸਮੂਹ ਨੂੰ ਵੇਖਿਆ। ਵੱਡੇ ਢੋਲ, ਨਗਾਰੇ, ਰਣਸਿੰਗੇ ਆਦਿ ਵੱਜ ਰਹੇ ਸਨ ਤੇ ਵਿਸ਼ਾਲ ਉੱਚੀ ਆਵਾਜ਼ ਉੱਠ ਰਹੀ ਸੀ॥੩੬॥

ਗਜ ਸ਼ਿੰਗਾਰ ਕੀਯੋ ਬਹੁ ਗਾਢੋ ਲੋਹੇ ਸੰਗ ਅਛਾਦਾ।
ਇਤ ਉਤ ਸੌਂਡਾ ਫੇਰਨਿ ਕਰਤੋ, ਚਮਕ ਸੈਫ ਭੰਟ ਬਾਦਾ॥ ੩੭॥

ਹਾਥੀ ਨੂੰ ਬਹੁਤ ਸ਼ਿੰਗਾਰਿਆ ਹੋਇਆ ਸੀ ਤੇ ਉਸ ਦਾ ਸਾਰਾ ਸਰੀਰ ਲੋਹੇ ਨਾਲ ਢੱਕਿਆ ਹੋਇਆ ਸੀ। ਏਧਰ ਓਧਰ ਆਪਣੀ ਸੁੰਡ ਫੇਰਦਾ ਸੀ ਤਾਂ ਸੂਰਮਿਆਂ ਦਾ ਨਾਸ਼ ਕਰਨ ਲਈ ਬੱਧੀ ਹੋਈ ਤਲਵਾਰ ਚਮਕਦੀ ਸੀ॥੩੭॥

ਏਕ ਲਾਖ ਗਿਨਤੀ ਕੋ ਜੋਧਾ ਪੁਨ ਸਤਵੰਜ ਹਜ਼ਾਰਾ।
ਸੰਗ ਕੇਸਰੀ ਚੰਦ ਸੁ ਲੈਕੇ ਹੇਲਾ ਘਾਲਨਿ ਤਜਾਰਾ॥ ੩੮॥

ਇਕ ਲੱਖ ਸਤਵੰਞਾ ਹਜ਼ਾਰ ਯੋਧਾ ਸੀ, ਜਿਨ੍ਹਾਂ ਨੂੰ ਨਾਲ ਲੈ ਕੇ ਰਾਜਾ ਕੇਸਰੀ ਚੰਦ ਹਮਲਾ ਕਰਨ ਨੂੰ ਤਿਆਰ ਹੋਇਆ ਸੀ॥੩੮॥

ਸੁਥਰੀ, ਧੌਂਸ ਦੀਰਘਾ, ਭੇਰਹਿ, ਡਫ ਗਨ ਢੋਲ ਸਮੂਹਂ॥
ਪਟਹਿ, ਬਾਂਸੁਰੀ, ਬਜੀ ਨਫੀਰੀ, ਭਟ ਉਮਡੇ ਹਿਤ ਹੂਹਂ॥ ੩੯॥

ਸੁਥਰੀਆਂ, ਵੱਡੇ ਧੌਂਸੇ ਅਤੇ ਭੇਰੀਆਂ ਬਹੁਤ ਉੱਚੀ-ਉੱਚੀ ਵੱਜ ਰਹੇ ਸਨ, ਬਹੁਤ ਢੋਲਾਂ ਦਾ ਸਮੂਹ ਵੀ ਗੱਜ ਰਿਹਾ ਸੀ, ਛੋਟੇ ਢੋਲ, ਬਾਂਸਰੀਆਂ ਅਤੇ ਨਫ਼ੀਰੀਆਂ ਵੀ ਵੱਜੀਆਂ ਤੇ ਭੱਟ ਹੱਲਾ ਕਰਨ ਲਈ ਉਮਡ ਆਏ॥੩੯॥

ਮਾਰਿ ਮਾਰਿ ਕਹਿਂ ਰੌਰ ਪਰਜੋ ਬਡ ਤੋਮਰ ਲਏ ਹਜ਼ਾਰਾ।
ਖੜਗ ਸਿਪਰ ਲੇ ਫਾਂਦਨ ਕਰਿਤੇ ਤੜਭੜ ਤੁਪਕ ਉਦਾਰਾ॥ ੪੦॥

ਮਾਰ ਲਵੋ ਮਾਰ ਲਵੋ ਕਹਿਣ ਦਾ ਰੌਲਾ ਮੱਚਿਆ ਹੋਇਆ ਸੀ ਤੇ ਹਜ਼ਾਰਾਂ ਸੂਰਬੀਰ ਨੇਜ਼ੇ ਲੈ ਕੇ ਅੱਗੇ ਆ ਗਏ। ਤਲਵਾਰਾਂ, ਢਾਲਾਂ ਲੈ ਕੇ ਛਾਲਾਂ ਮਾਰਦੇ ਸਨ ਤੇ ਤੜਤੜ ਕਰਕੇ ਬੰਦੂਕਾਂ ਚਲਦੀਆਂ ਸਨ॥੪੦॥

ਤੁਰੰਗ ਕੇਸਰੀਚੰਦ ਫੰਧਾਯੋ ਸਭਿ ਤੇ ਆਗੂ ਹ੍ਵੈ ਕੈ।
'ਆਜ ਲੋਹਗੜ੍ਹ ਤੋੜੌਂ ਭਿੜਿ ਕੈ' ਸਪਥ ਰਿਦੈ ਸਿਮਰੈਕੇ॥ ੪੧॥

ਕੇਸਰੀ ਚੰਦ ਨੇ ਸਭ ਦਾ ਆਗੂ ਬਣ ਕੇ ਆਪਣੇ ਘੋੜੇ ਨੂੰ ਅੱਗੇ ਆ ਕੇ ਕੁਦਵਾਇਆ ਤੇ ਉੱਚੀ ਜਿਹੀ ਕਹਿਣ ਲੱਗਾ, "ਅੱਜ ਯੁੱਧ ਕਰਕੇ ਲੋਹਗੜ੍ਹ ਦਾ ਕਿਲ੍ਹਾ ਤੋੜ ਦੇਵਾਂਗਾ" ਉਸ ਨੇ ਆਪਣੇ ਪ੍ਰਣ ਨੂੰ ਹਿਰਦੇ ਵਿਚ ਯਾਦ ਕੀਤਾ॥੪੧॥

**ਆਲਮ ਸਿੰਘ ਬਿਲੋਕਤਿ ਬੋਲਜੋ 'ਪ੍ਰਭੁ ਜੀ! ਇਹ ਜਸਵਾਰੀ।**
**ਮਹਾਂ ਸ਼ੱਤ੍ਰ ਹੰਕਾਰਿ ਬਡੇਰਾ ਸਭਿ ਮਹਿਂ ਸਪਥ ਉਚਾਰੀ॥ ੪੨॥**

ਆਲਮ ਸਿੰਘ ਕੇਸਰੀ ਚੰਦ ਨੂੰ ਵੇਖਦਾ ਹੋਇਆ ਬੋਲਿਆ, "ਪ੍ਰਭੂ ਜੀ! ਇਹ ਜਸਵਾਰੀ ਵੱਡਾ ਵੈਰੀ ਤੇ ਵੱਡਾ ਹੰਕਾਰੀ ਹੈ, ਇਸ ਨੇ ਸਾਰਿਆਂ ਵਿਚ ਪ੍ਰਣ ਕਰਕੇ ਸਹੁੰ ਚੁੱਕੀ ਹੈ॥੪੨॥

**ਆਜ ਜੰਗ ਮਹਿਂ ਇਸਹਿ ਸੰਘਾਰਹਿਂ ਸੈਲੇਂਦ੍ਰਨਿ ਹਤਿ ਧੀਰੰ।**
**ਕਰਹੁ ਖਾਲਸੇ ਪਰ ਨਿਜ ਕਰੁਨਾ ਇਤ ਤੇ ਭੇਜਹੁ ਬੀਰੰ॥ ੪੩॥**

ਅੱਜ ਜੰਗ ਵਿਚ ਇਸ ਨੂੰ ਮਾਰੀਏ ਤੇ ਪਹਾੜੀ ਰਾਜਿਆਂ ਦਾ ਧੀਰਜ ਨਾਸ਼ ਕਰੀਏ। ਤੁਸੀਂ ਖਾਲਸੇ ਉੱਤੇ ਆਪਣੀ ਕਿਰਪਾ ਕਰੋ ਤੇ ਏਧਰੋਂ ਸੂਰਬੀਰ ਭੇਜੋ॥੪੩॥

**ਅਪਰ ਕਾਰ ਲਰਿ ਮਾਰਨ ਕੇਰੀ ਸੋ ਨ ਕਰਹਿਂ ਰਣ ਮਾਂਹੀ।**
**ਹਤਹਿਂ ਕੇਸਰੀ ਕੋ ਕਰਿ ਉੱਦਮ ਰਿਪੁ ਨਿਰਬਲ ਹੁਇ ਜਾਂਹੀ'॥ ੪੪॥**

ਲੜਨ ਮਰਨ ਦੀ ਕੋਈ ਹੋਰ ਕਾਰ ਰਣਖੇਤਰ ਵਿਚ ਨਾ ਕਰੀਏ, ਉਦਮ ਕਰਕੇ ਕੇਸਰੀ ਚੰਦ ਨੂੰ ਮਾਰ ਲਈਏ, ਇਸਦੇ ਮਰਨ ਨਾਲ ਵੈਰੀ ਨਿਰਬਲ ਹੋ ਜਾਣਗੇ"॥੪੪॥

**ਸ੍ਰੀ ਕਲਗ਼ੀਧਰ ਸੁਨਤਿ ਬਖਾਨੀ 'ਨੀਕੀ ਬਾਤ ਬਤਾਈ।**
**ਜਿਮ ਬਚਿੱਤ੍ਰ ਸਿੰਘ ਗਜ ਪਰ ਗਮਨਜੋਂ ਤਿਮ ਕੋ ਇਸ ਪਰ ਜਾਈ॥ ੪੫॥**

ਇਹ ਸੁਣ ਕੇ ਸ੍ਰੀ ਕਲਗ਼ੀਧਰ ਜੀ ਨੇ ਕਿਹਾ, "ਤੂੰ ਚੰਗੀ ਗੱਲ ਦੱਸੀ ਹੈ, ਜਿਵੇਂ ਬਚਿੱਤ੍ਰ ਸਿੰਘ ਹਾਥੀ ਨਾਲ ਯੁੱਧ ਕਰਨ ਗਿਆ ਹੈ, ਉਸ ਤਰ੍ਹਾਂ ਹੀ ਕੋਈ ਕੇਸਰੀ ਚੰਦ ਵੱਲ ਜਾਵੇ॥੪੫॥

**ਸਿਰ ਨਿਕੰਦ ਕਰਿ ਹਮ ਢਿਗ ਆਨਹਿ ਨ੍ਰਿਭੈ ਖੜਗ ਕੇ ਸਾਥਾ।**
**ਧਰਿ ਬਿਸ਼ਵਾਸ਼ ਮਹਤ ਉਤਸਾਹਿਤ ਕੋ ਟੇਕਹਿ ਪਗ ਮਾਥਾ'॥ ੪੬॥**

ਤਲਵਾਰ ਦੇ ਨਾਲ ਨਿਰਭੈ ਹੋ ਕੇ ਇਸਦਾ ਸਿਰ ਵੱਢ ਕੇ ਸਾਡੇ ਪਾਸ ਲਿਆਵੇ, ਵਿਸ਼ਵਾਸ ਧਾਰ ਕੇ ਵੱਡੇ ਉਤਸ਼ਾਹ ਨਾਲ ਇਹ ਕਾਰਜ ਕਰਕੇ ਸਾਡੇ ਚਰਨਾਂ ਉੱਤੇ ਮੱਥਾ ਟੇਕੇ"॥੪੬॥

**ਤੀਨ ਬਚਨ ਸੁਨਿ ਉਦੇਸਿੰਘ ਤਬਿ ਬੋਲਜੋ ਜੋਰਤਿ ਹਾਥਾ।**
**'ਕਰਹੁ ਦਾਸ ਕੋ ਆਇਸੁ ਸ਼੍ਰੀ ਪ੍ਰਭੁ ਮੈਂ ਲਰਿ ਹੌਂ ਰਿਪੁ ਸਾਥਾ॥ ੪੭॥**

ਤਿੰਨ ਬਚਨ ਸੁਣ ਕੇ ਫਿਰ ਉਦੈ ਸਿੰਘ ਹੱਥ ਜੋੜ ਕੇ ਬੋਲਿਆ, "ਹੇ ਪ੍ਰਭੂ ਜੀ! ਦਾਸ ਨੂੰ ਆਗਿਆ ਕਰੋ ਮੈਂ ਵੈਰੀ ਨਾਲ ਯੁੱਧ ਕਰਾਂ॥੪੭॥

**ਜੰਗ ਖੇਤ ਮਹਿਂ ਹਤਨ ਕਹਾਂ ਇਹ, ਜੇ ਅਵਿਲੋਕ ਪਲਾਵੈ।**
**ਦੁਰਗ ਸੈਲ ਮੈਂ ਜਾਇ ਪ੍ਰਵੇਸ਼ੈ ਤਹਾਂ ਨ ਪ੍ਰਾਨ ਬਚਾਵੈ॥ ੪੮॥**

ਰਣਖੇਤਰ ਵਿਚ ਇਸ ਨੂੰ ਮਾਰਨਾ ਤਾਂ ਕਿਤੇ ਰਿਹਾ, ਜੇ ਵੇਖ ਕੇ ਭੱਜ ਵੀ ਜਾਵੇ ਤੇ ਪਹਾੜੀ ਕਿਲ੍ਹੇ ਵਿਚ ਵੀ ਪ੍ਰਵੇਸ਼ ਕਰ ਜਾਵੇ ਤਾਂ ਵੀ ਇਹ ਆਪਣੇ ਪ੍ਰਾਣ ਨਹੀਂ ਬਚਾ ਸਕਦਾ ਹੈ॥੪੮॥

ਕਰੌਂ ਪ੍ਰਹਾਰ ਅਪਰ ਪਰ ਮੈਂ ਨਹਿਂ, ਪਹੁਚੌਂ ਤਿਸ ਕੇ ਪਾਸਾ।
ਗੁਰ ਪ੍ਰਤਾਪ ਤੇ ਕਰਾਚੋਲ ਸੌਂ ਦੇਵਹੁਂ ਸੀਸ ਬਿਨਾਸਾ॥ ੪੯॥

ਮੈਂ ਕਿਸੇ ਹੋਰ ਉੱਤੇ ਵਾਰ ਨਹੀਂ ਕਰਾਂਗਾ, ਉਸ ਦੇ ਪਾਸ ਹੀ ਪਹੁੰਚਾਂਗਾ। ਗੁਰੂ ਜੀ ਦੇ ਪ੍ਰਤਾਪ ਨਾਲ ਤਲਵਾਰ ਨਾਲ ਇਸ ਦਾ ਸਿਰ ਕੱਟ ਦੇਵਾਂਗਾ॥੪੯॥

ਜਹਿਂ ਕਹਿਂ ਅਰਹਿ ਲਰਹਿ ਇਹ ਮੂਰਖ ਰਣ ਕੀ ਬਾਯੁ ਨ ਲਾਗੀ।
ਆਜ ਲੇਹਿ ਫਲ ਸਗਰੇ ਦਿਨ ਕੋ ਬੇਮੁਖ ਕੂੜ ਕੁਭਾਗੀ'॥ ੫੦॥

ਜਿੱਥੇ ਕਿੱਥੇ ਅੜ ਕੇ ਇਹ ਮੂਰਖ ਲੜਦੇ ਹਨ, ਇਨ੍ਹਾਂ ਨੂੰ ਹਾਲੇ ਯੁੱਧ ਦੀ ਹਵਾ ਨਹੀਂ ਲੱਗੀ ਹੈ। ਅੱਜ ਸਾਰੇ ਦਿਨ ਦਾ ਫਲ ਪ੍ਰਾਪਤ ਕਰ ਲਵੇ, ਬੇਮੁਖ, ਕੂੜ ਅਤੇ ਮਾੜੇ ਭਾਗਾਂ ਵਾਲਾ ਹੈ"॥੫੦॥

ਸੁਨਿ ਪ੍ਰਸੰਨ ਕਲਗ਼ੀਧਰ ਹੋਏ ਬਲੀ ਤੁਰੰਗ ਤਬੇਲੇ।
ਜ਼ੀਨ ਪਵਾਇ ਅਨਾਯਹੁ ਤੂਰਨ ਕਹਜੋ 'ਉਦੇ ਸਿੰਘ ਲੇ ਲੇ'॥ ੫੧॥

ਇਹ ਸੁਣ ਕੇ ਕਲਗ਼ੀਧਰ ਜੀ ਪ੍ਰਸੰਨ ਹੋ ਗਏ, ਤਬੇਲੇ ਵਿਚੋਂ ਇਕ ਬਲਵਾਨ ਘੋੜੇ ਨੂੰ ਕਾਠੀ ਪਵਾਈ ਗਈ ਤੇ ਮੰਗਵਾ ਕੇ ਤੁਰਤ ਕਿਹਾ, "ਉਦੇ ਸਿੰਘ ਘੋੜਾ ਲੈ ਲਵੋ"॥੫੧॥

ਦੀਰਘ ਖੜਗ ਕੋਸ਼ ਤੇ ਦੀਨਸਿ ਖਰੋ ਪੁਲਾਦ ਕਰਾਰਾ।
ਬਲ ਤੇ ਹਤੇ ਲੋਹ ਕੋ ਕਾਟਹਿ ਮਾਨੁਖ ਕਹਾਂ ਬਿਚਾਰ॥ ੫੨॥

ਗੁਰੂ ਜੀ ਨੇ ਤਲਵਾਰ ਭੰਡਾਰ ਵਿਚੋਂ ਇਕ ਵੱਡੀ ਤਲਵਾਰ ਮੰਗਵਾ ਕੇ ਦਿੱਤੀ, ਜਿਸ ਨੂੰ ਸਖ਼ਤ ਫੌਲਾਦ ਲੱਗਾ ਹੋਇਆ ਸੀ। ਬਲ ਨਾਲ ਮਾਰਨ ਨਾਲ ਉਹ ਲੋਹੇ ਨੂੰ ਵੀ ਕੱਟ ਸਕਦੀ ਸੀ, ਮਨੁੱਖ ਵਿਚਾਰਾ ਉਸਦੇ ਅੱਗੇ ਕੀ ਸੀ॥੫੨॥

ਬਰਛਾ ਦੁਤੀ ਰਹਜੋ ਸੋ ਬਖਸ਼ਜੋ ਕ੍ਰਿਪਾ ਦ੍ਰਿਸ਼ਟਿ ਸੌਂ ਹੇਰਾ।
ਬਲ ਉਤਸਾਹ ਬਿਸਾਲ ਵਧਜੋ ਤਨ ਗੁਰੂ ਪ੍ਰਤਾਪ ਘਨੇਰਾ॥ ੫੩॥

ਦੋਹਾਂ ਬਰਛਿਆਂ ਵਿਚੋਂ ਜਿਹੜਾ ਇਕ ਬਰਛਾ ਰਹਿ ਗਿਆ ਸੀ, ਉਦੇ ਸਿੰਘ ਨੂੰ ਬਖ਼ਸ਼ ਕੇ ਕ੍ਰਿਪਾ-ਦ੍ਰਿਸ਼ਟੀ ਨਾਲ ਵੇਖਿਆ, ਜਿਸ ਕਾਰਨ ਉਦੇ ਸਿੰਘ ਵਿਚ ਵਿਸ਼ਾਲ ਬਲ ਵਧਿਆ, ਗੁਰੂ ਜੀ ਦਾ ਵੱਡਾ ਪ੍ਰਤਾਪ ਸੀ॥੫੩॥

ਕਟ ਸੌਂ ਬੰਧਿ ਖੜਗ, ਬਡ ਢਾਲਾ, ਤੋਮਰ ਹਾਥ ਮਝਾਰਾ।
ਨਮੋਂ ਪ੍ਰਦੱਛਨ ਕਰਤਿ ਭਯੋ ਜਬਿ ਮਾਦਿਕ ਦੀਨਿ ਉਦਾਰਾ॥ ੫੪॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੫੪॥

ਨਿਜ ਕਰ ਤੇ ਹਫੀਮ ਸੋ ਦੀਨੀ ਬਿਜੀਆ ਕਰਿਕੈ ਪਾਨਾ।
ਬੰਕ ਮੁਛਹਿਰੇ ਕਰਿ ਤਬਿ ਗਮਨਜੋਂ ਭਾ ਅਸਵਾਰ ਕਿਕਾਨਾ॥ ੫੫॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੫੪॥

ਗਿਰ ਈਸ਼ਨ ਕੀ ਚਮੂੰ ਘਨੀ ਲਖਿ ਸਿੰਘ ਸਮੂਹ ਉਠਾਏ।
ਤੁਪਕ ਤਮਾਚੇ ਚਾਂਪ ਤੀਰ ਖਰ ਗਹਿ ਗਹਿ ਸ਼ਸਤ੍ਰ ਸਿਧਾਏ॥ ੫੬॥

ਪਹਾੜੀ ਰਾਜਿਆਂ ਦੀ ਸੈਨਾ ਬਹੁਤ ਵੱਡੀ ਸੀ, ਇਹ ਵੇਖ ਕੇ ਸਾਰੇ ਸਿੰਘਾਂ ਨੂੰ ਉਠਾਇਆ। ਬੰਦੂਕਾਂ, ਪਸਤੌਲ, ਧਨੁੱਖ, ਤਿੱਖੇ ਤੀਰ ਅਤੇ ਹੋਰ ਸ਼ਸਤਰ ਫੜ ਫੜ ਕੇ ਚਲੇ ਗਏ॥੫੬॥

'ਆਜ ਭੇੜ ਓੜਕ ਕੌ ਪਰਿ ਹੈ ਗੁਰ ਪ੍ਰਤਾਪ ਤੇ ਮਾਰੈਂ।
ਕਹਾਂ ਭਯੋ ਜੋ ਅਨੀ ਘਨੀ ਤਿਨ, ਲਰਿ ਕਰਿ ਮੂਰਖ ਹਾਰੈਂ'॥ ੫੭॥

"ਅੱਜ ਓੜਕ ਦਾ ਭੇੜ ਹੋਵੇਗਾ ਤੇ ਗੁਰੂ ਜੀ ਦੇ ਪ੍ਰਤਾਪ ਨਾਲ ਵੈਰੀ ਨੂੰ ਮਾਰਾਂਗੇ, ਕੀ ਹੋਇਆ ਜੇ ਉਨ੍ਹਾਂ ਦੀ ਫੌਜ ਬਹੁਤ ਵੱਡੀ ਹੈ, ਮੂਰਖ ਯੁੱਧ ਕਰਕੇ ਹਾਰ ਜਾਣਗੇ" ॥੫੭॥

*ਚੌਥੀ ਰੁੱਤ ਦਾ ਪੰਝੀਵਾਂ ਅਧਿਆਇ ਸਮਾਪਤ ਹੋਇਆ॥੨੫॥*

## ਅਧਿਆਇ ਛੱਬੀਵਾਂ

### ਬਚਿੱਤ੍ਰ ਸਿੰਘ ਨੇ ਹਾਥੀ ਨੂੰ ਨੇਜ਼ਾ ਮਾਰਨਾ

*ਦੋਹਰਾ*- ਦੋਨਹੁੰ ਦੀਰਘ ਸੂਰਮੇ ਅਪਰ ਸਿੰਘ ਸਮੁਦਾਇ।
ਚਲੇ ਲਰਨ ਕੇ ਹੇਤੁ ਕੋ ਜਹਿਂ ਰਣਖੇਤ ਬਨਾਇ॥ ੧॥

ਬਚਿੱਤ੍ਰ ਸਿੰਘ ਤੇ ਉਦੇ ਸਿੰਘ ਦੋਵੇਂ ਵੱਡੇ ਸੂਰਬੀਰ ਸਨ ਤੇ ਫਿਰ ਹੋਰ ਸਿੰਘ ਵੀ ਉਨ੍ਹਾਂ ਦੇ ਨਾਲ ਸਨ, ਯੁੱਧ ਕਰਨ ਵਾਸਤੇ ਚਲ ਪਏ ਜਿੱਥੇ ਰਣਖੇਤਰ ਬਣਾਇਆ ਸੀ॥੧॥

*ਚੰਪਕਮਾਲਾ ਛੰਦ*-ਦੀਰਘ ਰੌਰਾ ਦ੍ਵੈ ਦਿਸ਼ਿ ਹੋਵਾ। ਚਾਹਤਿ ਹਾਥੀ ਕੋ ਤਬਿ ਢੋਵਾ।
ਸਿੰਘ ਗਏ ਘੋਰੇ ਅਸਵਾਰਾ। ਲੋਹਗੜੀ ਕੋ ਦ੍ਵਾਰ ਨਿਹਾਰਾ॥ ੨॥

ਦੋਵੀਂ ਪਾਸੀਂ ਵੱਡਾ ਰੌਲਾ ਹੋਇਆ, ਉਹ ਹਾਥੀ ਨੂੰ ਦਰਵਾਜ਼ੇ ਵੱਲ ਭੇਜਣਾ ਚਾਹੁੰਦੇ ਸਨ। ਸਿੰਘ ਘੋੜਿਆਂ 'ਤੇ ਚੜ੍ਹ ਕੇ ਗਏ ਤੇ ਲੋਹਗੜ੍ਹ ਦੇ ਦਰਵਾਜ਼ੇ ਨੂੰ ਵੇਖਿਆ॥੨॥

ਨਾਹਰ ਸਿੰਘੰ ਬੀਰ ਬਿਸਾਲਾ। ਬੀਚ ਖਿਰਜੋ ਲੈ ਸਿੰਘਨਿ ਜਾਲਾ।
ਕਾਸ਼ਟ ਪ੍ਰਿਸ਼ਟਾ ਹਾਥ ਸੰਭਾਰੇ। ਡਾਲਿ ਦੁਗੋਰੀ ਹ੍ਵੈ ਕਰਿ ਤਜਾਰੇ॥ ੩॥

ਨਾਹਰ ਸਿੰਘ ਇਕ ਵੱਡਾ ਸੂਰਬੀਰ ਸੀ, ਉਹ ਸਾਰੇ ਸਿੰਘਾਂ ਨੂੰ ਆਪਣੇ ਨਾਲ ਲੈ ਕੇ ਵਿਚਕਾਰ ਖਲੋ ਗਿਆ। ਬੰਦੂਕਾਂ ਆਪਣੇ ਹੱਥਾਂ ਵਿਚ ਸੰਭਾਲੀਆਂ ਤੇ ਦੋ ਦੋ ਗੋਲੀਆਂ ਵਿਚ ਪਾ ਕੇ ਤਿਆਰ ਕਰ ਲਈਆਂ॥੩॥

ਛੋਰਤਿ ਬੈਰੀ ਹੇਰਤਿ ਆਏ। ਦੈ ਉਤਸਾਹੰ ਬੀਰ ਬਧਾਏ।
'ਸ਼੍ਰੀ ਪ੍ਰਭੁ ਹ੍ਵੈਂ ਰੱਛਜਾ ਕਰਿ ਭਾਰੀ। ਨਾਮ ਸੁ ਲੀਜੈ ਜੈ ਰਣ ਕਾਰੀ'॥ ੪॥

ਵੈਰੀ ਆਇਆ ਵੇਖ ਕੇ ਗੋਲੀਆਂ ਛੱਡਦੇ ਹਨ, ਉਤਸ਼ਾਹ ਦੇ ਕੇ ਸੂਰਬੀਰਾਂ ਨੂੰ ਅੱਗੇ ਵਧਾਇਆ, "ਸ੍ਰੀ ਪ੍ਰਭੂ ਜੀ ਭਾਰੀ ਰੱਖਿਆ ਕਰਨ ਵਾਲੇ ਹੋਣ, ਰਣਖੇਤਰ ਵਿਚ ਜਿੱਤ ਕਰਵਾਉਣ ਵਾਲੇ ਗੁਰੂ ਜੀ ਦਾ ਨਾਮ ਲਵੋ" ॥੪॥

*ਚੰਚਲਾ ਛੰਦ*- ਸ਼ੇਰ ਸਿੰਘ ਦੂਸਰੋ ਸੁ ਜੂਥ ਨਾਥ ਬੀਚ ਬੀਰ।
ਤਜਾਰ ਜੰਗ ਖੇਤ ਕੋ ਸੁ ਲੋਹ ਕੋਟ ਪੌਰ ਤੀਰ।
ਸੈਨ ਸੈਲ ਨਾਥ ਕੀ ਬਿਸਾਲ ਹੇਲ ਘਾਲਿ ਘਾਲਿ।
'ਮਾਰ ਮਾਰ' ਬੋਲਤੀ ਪੁਕਾਰ ਭੂਰਿ ਡਾਲਿ ਡਾਲਿ॥ ੫॥

ਸ਼ੇਰ ਸਿੰਘ ਜਿਹੜਾ ਸੂਰਬੀਰਾਂ ਦਾ ਜਥੇਦਾਰ ਸੀ, ਉਹ ਲੋਹਗੜ੍ਹ ਦੇ ਦਰਵਾਜ਼ੇ ਪਾਸ ਖੜਾ ਸੀ। ਪਹਾੜੀ ਰਾਜਿਆਂ ਦੀ ਬਹੁਤ ਵੱਡੀ ਸੈਨਾ ਜਿਹੜੀ ਹੱਲਾ ਕਰ ਕਰ ਆਉਂਦੀ ਸੀ। ਬਹੁਤ ਉੱਚੀ ਪੁਕਾਰ-ਪੁਕਾਰ 'ਮਾਰ ਲਵੋ, ਮਾਰ ਲਵੋ' ਬੋਲਦੇ ਸਨ॥੫॥

ਸ੍ਰੀ ਗੁਰੂ ਬਿਲੋਕਤੇ ਉਤੰਗ ਥਾਨ ਪੈ ਥਿਰੰਤਿ।
ਜੰਗ ਮੈਂ ਉਮੰਗ ਕੈ ਤੁਫੰਗ ਸੰਗ ਭੰਗਯੰਤਿ।
ਗੋਰੀਆਂ ਦੁਓਰਿਯਾਂ ਸੁ ਛੋਰਿਯਾਂ ਸਰੀਰ ਫੋਰ।
ਗੇਰਿਯਾਂ ਘਨੇਰਿਯਾਂ ਬਿਖੇਰਿਯਾਂ ਜਿ ਲੋਥ ਘੋਰ॥ ੬॥

ਸ੍ਰੀ ਗੁਰੂ ਜੀ ਉੱਚੇ ਸਥਾਨ 'ਤੇ ਖਲੋਤੇ ਵੇਖ ਰਹੇ ਸਨ, ਜੰਗ ਵਿਚ ਬੜੇ ਉਤਸ਼ਾਹ ਨਾਲ ਬੰਦੂਕਾਂ ਚਲਾ ਕੇ ਵੈਰੀਆਂ ਨੂੰ ਨਾਸ਼ ਕਰਦੇ ਹਨ। ਜਿਹੜੀਆਂ ਦੋਹਰੀਆਂ ਗੋਲੀਆਂ ਛੱਡੀਆਂ ਗਈਆਂ, ਉਨ੍ਹਾਂ ਨੇ ਬਹੁਤ ਲੋਥਾਂ ਡੇਗੀਆਂ ਜਿਹੜੀਆਂ ਭਿਆਨਕ ਰੂਪ ਵਿਚ ਡਿੱਗੀਆਂ ਹੋਈਆਂ ਖਿਲਰੀਆਂ ਪਈਆਂ ਸਨ॥੬॥

ਮੂੰਡ ਤੁੰਡ ਤੂਟਿਗੇ ਪ੍ਰਚੰਡ ਹੀ ਘਮੰਡ ਘਾਲਿ।
ਟੂਟ ਹਾਥ ਪਾਂਇ ਗੇ, ਸੁ ਜੰਘ ਕੰਧ ਸ਼੍ਰੋਣ ਡਾਲ।
ਨੈਨ, ਕਾਨ, ਨਾਕ, ਓਠ, ਗ੍ਰੀਵ, ਭਾਲ, ਸੀਸ ਲਾਗਿ।
ਫੋਰਿ ਦੇਤਿ ਗੋਰਿਯਾਂ ਉਤਾਰ ਦੇਤਿ ਕਾਹੂ ਪਾਗ॥ ੭॥

ਭਾਰੀ ਜੰਗ ਕਰਕੇ ਮੂੰਹ ਤੇ ਸਿਰ ਟੁੱਟ ਰਹੇ ਸਨ, ਕਈਆਂ ਦੇ ਹੱਥ ਪੈਰ ਟੁੱਟ ਗਏ ਤੇ ਕਈਆਂ ਦੇ ਜੰਘਾਂ ਅਤੇ ਮੋਢਿਆਂ ਵਿਚੋਂ ਲਹੂ ਡਿੱਗਦਾ ਹੈ। ਅੱਖਾਂ, ਕੰਨ, ਨੱਕ, ਬੁਲ੍ਹ, ਧੌਣ, ਮੱਥਾ ਤੇ ਸਿਰ ਤੱਕ ਗੋਲੀਆਂ ਪਾੜ ਦਿੰਦੀਆਂ ਸਨ ਤੇ ਇਹ ਗੋਲੀਆਂ ਕਈਆਂ ਦੀਆਂ ਪੱਗਾਂ ਲਾਹ ਦਿੰਦੀਆਂ ਸਨ॥੭॥

*ਸ੍ਵੈਯਾ-* ਬਾਨ ਸਟਾਸਟ ਛੂਟ ਚਲੇ ਗਨ ਬੀਰ ਕਟਾਕਟ ਹੋਨਿ ਲਗੇ।
ਨਾਦ ਚਟਾਪਟ ਊਠਤਿ ਦੀਰਘ ਹੋਤਿ ਹਟਾਹਟ ਸੂਰ ਅਗੇ।
ਤੀਖਨ ਭੀਖਨ ਮਾਰ ਮਚੀ ਰਜ ਸ਼੍ਰੋਣ ਰਚੀ ਭਟ ਚੀਰ ਪਗੇ।
ਅੰਗਨ ਭੰਗ ਤੁਰੰਗ ਭਏ ਕਿਹ ਪੇਟ ਫਟੇ ਰਣਖੇਤ ਡਿਗੇ॥ ੮॥

ਛੇਤੀ-ਛੇਤੀ ਤੀਰ ਚੱਲਣ ਲੱਗੇ ਤੇ ਬਹੁਤ ਸੂਰਬੀਰ ਕੱਟੇ ਜਾਣ ਲੱਗੇ। ਵਾਜੇ ਬਹੁਤ ਉੱਚੀ-ਉੱਚੀ ਵੱਜ ਰਹੇ ਸਨ ਤੇ ਸੂਰਬੀਰ ਇਕ ਦੂਸਰੇ ਨੂੰ ਹਟਾ-ਹਟਾ ਕੇ ਅੱਗੇ ਹੁੰਦੇ ਸਨ। ਤਿੱਖੀ ਤੇ ਭਿਆਨਕ ਮਾਰ ਮਚੀ, ਧਰਤੀ ਲਹੂ ਨਾਲ ਭਿੱਜ ਗਈ ਸੀ ਤੇ ਸੂਰਬੀਰਾਂ ਦੇ ਕਪੜੇ ਲਹੂ ਰੰਗੇ ਹੋ ਗਏ ਸਨ। ਕਈਆਂ ਘੋੜਿਆਂ ਦੇ ਅੰਗ ਭੰਗ ਹੋ ਗਏ, ਕਈਆਂ ਦੇ ਪੇਟ ਪਾਟ ਗਏ ਤੇ ਉਹ ਰਣਖੇਤਰ ਵਿਚ ਡਿੱਗੇ ਪਏ ਸਨ॥੮॥

ਛੂਛ ਫਿਰੇ ਹਿਹਨਾਵਤਿ ਹੈਂ ਹਯ ਹਾਕ ਪੁਕਾਰਤਿ ਹੈਂ ਕਹਿ ਕੋਊ।
ਭਾਰਥ ਦੂਸਰ ਹੋਤਿ ਭਯੋ ਜਨੁ ਮਾਰਿ ਮਰੇ ਕਿਹ ਠਾਂ ਭਟ ਦੋਊ।
ਧੂਲ ਉਡੀ ਅੰਧਕਾਰ ਭਯੋ ਬਡ ਧੂਮ ਉਠਯੋ ਜਨੁ ਬਾਰਦ ਹੋਊ।
ਹੋਇ ਪ੍ਰਕਾਸ਼ ਬਰੂਦ ਧੁਖੈ ਤੜਿਤਾ ਸਮਤਾ ਕਹੁ ਪਾਵਤਿ ਸੋਊ॥੯॥

ਕਈ ਘੋੜੇ ਸਵਾਰਾਂ ਤੋਂ ਰਹਿਤ ਹੀ ਹਿਣਕਦੇ ਫਿਰਦੇ ਸਨ, ਕਿਤੇ ਕੋਈ ਆਵਾਜ਼ ਮਾਰ ਕੇ ਪੁਕਾਰਦਾ ਹੈ, ਮਾਨੋ ਮਹਾਂਭਾਰਤ ਦਾ ਦੂਸਰਾ ਯੁੱਧ ਹੋ ਰਿਹਾ ਹੈ, ਦੋਵੇਂ ਸੂਰਮੇ ਆਹਮੋ ਸਾਹਮਣੇ ਮਾਰ ਕੇ ਮਰ ਜਾਂਦੇ ਸਨ। ਏਨੀਂ ਧੂੜ ਉਡੀ ਕਿ

ਹਨੇਰਾ ਛਾ ਗਿਆ ਤੇ ਏਨਾ ਧੂੰਆਂ ਉੱਠਿਆ ਮਾਨੋ ਬੱਦਲ ਛਾ ਗਏ ਹੋਣ। ਜਦ ਬੰਦੂਕਾਂ ਦਾ ਬਾਰੂਦ ਧੁੱਖਦਾ ਸੀ ਤਦ ਚਾਨਣ ਹੁੰਦਾ ਸੀ ਤੇ ਉਹ ਚਾਨਣਾ ਬਿਜਲੀ ਦੀ ਸਮਾਨਤਾ ਪਾਉਂਦਾ ਸੀ॥੯॥

*ਰਸਾਵਲ ਛੰਦ*-**ਦਏ ਬ੍ਰਿੰਦ ਨੇਜੇ। ਕਲੂਰੀ ਸੁ ਭੇਜੇ। 'ਮਤੰਗੈ ਪਿਛਾਰੀ। ਕਰੋ ਜਾਇ ਮਾਰੀ॥੧੦॥**

ਬਹੁਤ ਨੇਜ਼ੇ ਦਿੱਤੇ, ਜਿਹੜੇ ਰਾਜੇ ਕਹਿਲੂਰੀ ਨੇ ਭੇਜੇ ਸਨ ਤੇ ਕਿਹਾ ਸੀ, "ਹਾਥੀ ਦੇ ਪਿੱਛੇ ਜਾਵੋ ਤੇ ਜਾ ਕੇ ਮਾਰੋ ਮਾਰੀ ਕਰੋ॥੧੦॥

**ਕਿਤੇ ਹੋਇ ਦਾਏਂ। ਦਿਜੈ ਚੋਕ ਜਾਏ। ਕਿਤੇਬਾਮ ਪਾਸੇ। ਥਿਰੋਜਾਇ ਰਾਸੇ॥੧੧॥**

ਕਿਤੇ ਸੱਜੇ ਪਾਸੇ ਹੋ ਕੇ ਜਾਂਦੇ ਹੋਏ ਹਾਥੀ ਨੂੰ ਹੁੱਜਾਂ ਮਾਰਦੇ ਜਾਣਾ, ਕਿਤੇ ਖੱਬੇ ਪਾਸੇ ਹੋ ਕੇ, ਸਾਰੇ ਜਾ ਕੇ ਆਪਣੇ-ਆਪਣੇ ਪਾਸੇ ਖੜੇ ਹੋ ਜਾਓ॥੧੧॥

**ਜਹਾਂ ਕੋਟ ਪੌਰਾ। ਚਲੈ ਤਾਂਹਿ ਠੌਰਾ। ਹਟੈ ਨਾਂਹਿ ਜੈਸੇ। ਕਰੋ ਕਾਰ ਤੈਸੇ'॥੧੨॥**

ਜਿੱਥੇ ਕਿਲ੍ਹੇ ਦਾ ਦਰਵਾਜ਼ਾ ਹੈ, ਤਿਸ ਸਥਾਨ ਤੱਕ ਹਾਥੀ ਦੇ ਨਾਲ ਜਾਵੋ, ਜਿਵੇਂ ਕਿ ਹਾਥੀ ਵਾਪਸ ਨਾ ਮੁੜੇ, ਇਸ ਪ੍ਰਕਾਰ ਦੀ ਕਾਰ ਕਰੋ"॥੧੨॥

**ਸੁਨੀ ਭੂਪ ਬਾਨੀ। ਕਰੇ ਸਾਵਧਾਨੀ। ਬਡੋ ਫੀਲ ਪ੍ਰੇਰਾ। ਮਹਾਂ ਮੱਤ ਘੇਰਾ॥੧੩॥**

ਰਾਜੇ ਦੀ ਗੱਲ ਸੁਣੀ, ਸਾਵਧਾਨੀ ਕੀਤੀ, ਵੱਡੇ ਹਾਥੀ ਨੂੰ ਪ੍ਰੇਰਿਆ ਜਿਹੜਾ ਮਹਾਂ ਮਸਤ ਹੋਇਆ ਸੀ॥੧੩॥

**ਮਨੋ ਸੈਲ ਸ੍ਰਿੰਗੰ। ਚਲਯੋ ਯੌਂ ਮਤੰਗੰ। ਫੁੰਕਾਰੇ ਕਰਾਲਾ। ਮਹਾਂ ਓਜਵਾਲਾ॥੧੪॥**

ਮਾਨੋ ਪਹਾੜੀ ਦੀ ਚੋਟੀ ਹੈ, ਮਸਤ ਹੋਇਆ ਇਸ ਤਰ੍ਹਾਂ ਚਲਦਾ ਸੀ, ਵਿਕਰਾਲ ਫੁੰਕਾਰੇ ਮਾਰਦਾ ਸੀ, ਮਹਾਂ ਸ਼ਕਤੀਸ਼ਾਲੀ ਸੀ॥੧੪॥

**ਸੁ ਨੇਜ਼ਾਨ ਪ੍ਰੇਰਾ। ਚਿੰਘਾਰੈ ਬਡੇਰਾ। ਘਨੀ ਕੈਫ ਪਾਨੀ। ਚਲਯੋ ਅੱਗ੍ਰ ਥਾਨੀ॥੧੫॥**

ਉਹ ਨੇਜ਼ਿਆਂ ਦਾ ਪ੍ਰੇਰਿਆ ਹੋਇਆ, ਬਹੁਤ ਉੱਚੀ-ਉੱਚੀ ਚੀਕਦਾ ਅਤੇ ਚਿੰਘਾੜਦਾ ਸੀ। ਬਹੁਤ ਸ਼ਰਾਬ ਪੀਤੀ ਹੋਈ ਸੀ, ਅੱਗੇ ਵੱਲ ਜਾ ਰਿਹਾ ਸੀ॥੧੫॥

**ਪਦਾਂਤੀ ਹਜ਼ਾਰੈਂ। ਮਿਲੇ ਹੈਂ ਪਿਛਾਰੈਂ। ਤੁਰੰਗੈ ਨਚਾਏ। ਭਏ ਬਾਮ ਦਾਏ॥੧੬॥**

ਹਜ਼ਾਰਾਂ ਪੈਦਲ ਸੂਰਮੇ, ਹਾਥੀ ਦੇ ਪਿੱਛੇ-ਪਿੱਛੇ ਮਿਲ ਕੇ ਆ ਰਹੇ ਸਨ। ਘੋੜ ਸਵਾਰ ਘੋੜੇ ਨਚਾਉਂਦੇ ਸਨ ਤੇ ਖੱਬੇ ਸੱਜੇ ਹੁੰਦੇ ਸਨ॥੧੬॥

*ਭੁਜੰਗ ਪ੍ਰਯਾਤ ਛੰਦ*-**ਚਲਯੋ ਕੇਸਰੀ ਚੰਦ ਲੀਨੀ ਕਮਾਨਾ। ਗਹੇ ਬਾਨ ਤੀਖੇ ਗੁਨੰ ਸੰਧਿਤਾਨਾ।**
**ਪ੍ਰਹਾਰੈ ਚਲੈ ਸਾਮੁਹੇ ਕੋਟ ਪੌਰਾ। ਕਰੀ ਹਾਲ ਹੂਲੰ ਪਰਯੋ ਭੂਰ ਰੌਰਾ॥੧੭॥**

ਕੇਸਰੀ ਚੰਦ ਕਮਾਨ ਸੰਭਾਲ ਕੇ ਚਲ ਪਿਆ, ਤਿੱਖੇ ਬਾਣ ਲਏ ਤੇ ਇਕ ਚਿੱਲੇ ਵਿਚ ਚਾੜ੍ਹ ਕੇ ਖਿੱਚਿਆ ਤੇ ਚਲਾਉਂਦਾ ਹੋਇਆ ਕਿਲ੍ਹੇ ਦੇ ਦਰਵਾਜ਼ੇ ਦੇ ਸਾਹਮਣੇ ਵੱਲ ਚਲਦਾ ਗਿਆ। ਹਾਲ ਹੂਲਿੰਗ ਕਰਨ ਨਾਲ ਬਹੁਤ ਉੱਚੀ ਰੌਲਾ ਪਿਆ॥੧੭॥

**ਭਯੋ ਭੀਮਚੰਦੰ ਕਿਤੀ ਦੂਰ ਪਾਛੇ। ਫਤੇ ਕੋਟ ਕੈ ਹੈਂ ਇਮੰਚੀਤ ਬਾਂਛੇ।**
**ਕਟੋਚੀ ਹੰਡੂਰੀ ਹੁਤੇ ਔਰ ਰਾਜੇ। ਭਏ ਬਾਮ ਦਾਏਂ ਚਲੇ ਜੁੱਧ ਕਾਜੇ॥੧੮॥**

ਰਾਜਾ ਭੀਮ ਚੰਦ ਕਾਫੀ ਦੂਰ ਪਿੱਛੇ ਸੀ, ਚਿੱਤ ਵਿਚ ਇੰਝ ਸੋਚਦਾ, "ਕਿਲ੍ਹੇ ਨੂੰ ਝੱਟ ਫਤਹਿ ਕਰ ਲਵਾਂਗੇ।" ਕਟੋਚੀ, ਹੰਡੂਰੀ ਹੋਰ ਵੀ ਰਾਜੇ ਸਨ, ਉਹ ਸੱਜੇ ਖੱਬੇ ਹੋਏ ਯੁੱਧ ਦੇ ਕਾਰਜ ਵਾਸਤੇ ਚਲੇ ਜਾ ਰਹੇ ਸਨ॥੧੮॥

ਦੁਊ ਸਿੰਘ ਜੋਧੇ ਗੁਰੂ ਆਪ ਭੇਜੇ। ਬਰੇ ਕੋਟ ਮੈਂ ਜਾਇ ਲੀਨੇ ਸੁ ਨੇਜ਼ੇ।
ਜਿਤੇ ਸਿੰਘ ਸੰਗੀ ਕਰੇ ਜ਼ੋਰ ਆਏ। ਤੁਫੰਗੈਂ ਪ੍ਰਹਾਰੈਂ ਤੜਾਕੇ ਉਠਾਏ॥੧੯॥

ਦੋ ਸਿੰਘ ਯੋਧੇ ਗੁਰੂ ਜੀ ਨੇ ਆਪ ਭੇਜੇ ਸਨ, ਉਹ ਨੇਜ਼ੇ ਲੈ ਕੇ ਕਿਲ੍ਹੇ ਵਿਚ ਜਾ ਦਾਖ਼ਲ ਹੋਏ। ਜਿੰਨੇ ਵੀ ਸਾਥੀ ਸਿੰਘ ਸਨ, ਉਹ ਵੱਡਾ ਜ਼ੋਰ ਪਾ ਕੇ ਆਏ, ਉਹ ਬੰਦੂਕਾਂ ਦੇ ਵਾਰ ਕਰਕੇ ਤੜਾਕੇ ਪਾਉਂਦੇ ਸਨ॥੧੯॥

ਦੋਹਰਾ- ਹੁਤੋ ਅਗਮ ਪੁਰ ਮੋਰਚਾ ਤਹਾਂ ਪਰਜੋ ਘਮਸਾਨ।
ਖਿਰਹਿਂ ਸਿੰਘ ਛੋਰਹਿਂ ਨਹੀਂ ਪਰੇ ਪਹਾਰੀ ਆਨਿ॥ ੨੦॥

ਸ਼ਹਿਰ ਦੇ ਅੱਗੇ ਇਕ ਮੋਰਚਾ ਸੀ, ਉਥੇ ਬੜਾ ਘਮਸਾਨ ਦਾ ਜੰਗ ਹੋਇਆ। ਮੋਰਚੇ ਤੇ ਸਿੰਘ ਡੱਟ ਗਏ ਤੇ ਪਹਾੜੀਏ ਉਨ੍ਹਾਂ 'ਤੇ ਆ ਪਏ॥੨੦॥

*ਭੁਜੰਗ ਪ੍ਰਯਾਤ ਛੰਦ*-ਬਡੇ ਓਜ ਲਾਏ ਤੁਫੰਗੈਂ ਪ੍ਰਹਾਰੀ। ਤਬੈ ਆਨਿ ਢੂਕੇ ਸਮੂਹੰ ਪਹਾਰੀ।
ਚਲੀ ਬ੍ਰਿੰਦ ਗੋਰੀ ਮਰੇ ਬੀਰ ਕੇਤੇ। ਤਊ ਨਾਂਹਿ ਛੋਰੈਂ ਰੁਪੇ ਸਿੰਘ ਜੇਤੇ॥੨੧॥

ਵੱਡੀ ਸ਼ਕਤੀ ਲਾ ਕੇ ਬੰਦੂਕਾਂ ਦੇ ਵਾਰ ਕੀਤੇ, ਫਿਰ ਸਾਰੇ ਪਹਾੜੀਏ ਉਨ੍ਹਾਂ ਨੂੰ ਆ ਪਏ। ਬਹੁਤ ਗੋਲੀਆਂ ਚਲੀਆਂ ਤੇ ਬਹੁਤ ਸੂਰਬੀਰ ਮਾਰੇ ਗਏ, ਸਿੰਘ ਫਿਰ ਵੀ ਮੋਰਚੇ ਛੱਡ ਨਹੀਂ ਸੀ ਰਹੇ, ਗੁੱਸੇ ਵਿਚ ਆ ਕੇ ਜੁੱਟੇ ਹੋਏ ਸਨ॥੨੧॥

ਕਰਾਚੋਲ ਕਾਢੇ ਭਏ ਹੱਥਵੱਥੰ। ਮਰੇ ਸਿੰਘ ਮਾਰੇ ਪਹਾਰੀ ਪ੍ਰਮੱਥੰ।
ਰਹੇ ਆਨਿ ਥੋਰੇ ਸੁਲੀਨੇ ਧਕਾਈ। ਲਿਯੋ ਮੋਰਚਾ ਮੱਲ ਛੂਛੰ ਤਕਾਈ॥੨੨॥

ਤਲਵਾਰਾਂ ਕੱਢ ਕੇ ਫਿਰ ਹੱਥੋ-ਹੱਥੀ ਹੋ ਗਏ, ਫਿਰ ਸਿੰਘ ਆਪ ਵੀ ਮਰੇ ਤੇ ਪਹਾੜੀਆਂ ਨੂੰ ਵੀ ਚੰਗੀ ਤਰ੍ਹਾਂ ਮਿਲ ਕੇ ਮਾਰਿਆ। ਜਿਹੜੇ ਥੋੜ੍ਹੇ ਜਿਹੇ ਸਿੰਘ ਰਹਿ ਗਏ, ਉਨ੍ਹਾਂ ਨੂੰ ਅੱਗੇ ਧੱਕ ਲਿਆ ਤੇ ਖਾਲੀ ਮੋਰਚਿਆਂ ਨੂੰ ਮੱਲ ਲਿਆ॥੨੨॥

ਚਲੇ ਫੇਰ ਆਗੇ ਲਯੋ ਬੀਰ ਹਾਥੀ। ਜੁ ਸੈਫੰ ਭ੍ਰਮਾਵੈ ਬਧੀ ਸੁੰਡ ਸਾਥੀ।
ਧਕਾਏ ਕਿਤੀ ਦੂਰ ਲੌ ਸਿੰਘ ਆਏ। ਪਰੇ ਮਾਰ ਗੋਰੀਨ ਕੀ ਬੀਰ ਘਾਏ॥੨੩॥

ਫਿਰ ਅੱਗੇ ਚਲ ਪਏ ਤੇ ਬਲਵਾਨ ਹਾਥੀ ਨੂੰ ਅੱਗੇ ਲਾ ਲਿਆ, ਜਿਹੜਾ ਸੁੰਡ ਨਾਲ ਬੱਧੀ ਹੋਈ ਤਲਵਾਰ ਨੂੰ ਘੁੰਮਾਉਂਦਾ ਸੀ। ਜਿਹੜੇ ਧਕਾਏ ਹੋਏ ਸਿੰਘ ਸਨ, ਉਹ ਬਹੁਤ ਦੂਰ ਤਕ ਅੱਗੇ ਆਏ। ਗੋਲੀਆਂ ਦੀ ਮਾਰ ਪੈਂਦੀ ਸੀ ਤੇ ਸੂਰਬੀਰ ਘਾਇਲ ਹੋ ਜਾਂਦੇ ਸਨ॥੨੩॥

ਭਏ ਕੋਟ ਕੋ ਪੌਰ ਕੋ ਸਾਮੁਹਾਈ। ਚਲੈਂ ਬਾਨ ਗੋਰੀ ਮਹਾਂ ਧੂਮ ਪਾਈ।
ਫਿਰੀ ਜੋਗਨੀ ਆਨਿ ਭੂਤੰ ਸੁ ਪ੍ਰੇਤੰ। ਭਖੈਂ ਮਾਸਹਾਰੀ ਮਹਾਂ ਜੰਗ ਖੇਤੰ॥੨੪॥

ਫਿਰ ਕਿਲ੍ਹੇ ਦੇ ਦਰਵਾਜ਼ੇ ਦੇ ਸਾਹਮਣੇ ਆ ਗਏ, ਗੋਲੀਆਂ ਅਤੇ ਤੀਰ ਚੱਲ ਰਹੇ ਸਨ ਤੇ ਵੱਡਾ ਰੌਲਾ ਮੱਚਿਆ ਹੋਇਆ ਸੀ। ਜੋਗਨੀਆਂ ਅਤੇ ਭੂਤ ਪ੍ਰੇਤ ਫਿਰਨ ਲੱਗੇ, ਮਹਾਨ ਜੰਗ ਦੇ ਖੇਤਰ ਵਿਚ ਮਾਸਾਹਾਰੀ ਮਾਸ ਖਾ ਰਹੇ ਸਨ॥੨੪॥

ਭ੍ਰਮੈਂ ਗ੍ਰਿੱਧ ਬ੍ਰਿੱਧੰ, ਰੜੈਂ ਕੰਕ ਬੰਕੰ। ਅਘਾਵੈਂ ਡਕਾਰੈਂ, ਬਜੈਂ ਬ੍ਰਿੰਦ ਡੰਕੰ।
ਸਰੰ ਸਾਂਗ ਸੇਲੇ ਸਰੋਹੀ ਦੁਧਾਰੇ। ਲਗੇ ਅੰਗ ਭੰਗੇ ਪਰੇ ਬੀਰ ਮਾਰੇ॥੨੫॥

ਬਹੁਤ ਗਿਰਝਾਂ ਭਾਉਂਦੀਆਂ ਸਨ ਤੇ ਟੇਢੀਆਂ ਚੁੰਝਾਂ ਵਾਲੀਆਂ ਇੱਲਾਂ ਬੋਲਦੀਆਂ ਸਨ। ਨੱਕ ਤੱਕ ਰੱਜ ਕੇ ਡਕਾਰ ਮਾਰਦੇ ਸਨ, ਬਹੁਤ ਡੰਕੇ ਵੱਜਦੇ ਸਨ। ਤੀਰ, ਸਾਂਗ, ਸੇਲੇ, ਤਲਵਾਰਾਂ, ਦੁਧਾਰੇ ਜਵਾਨਾਂ ਦੇ ਅੰਗਾਂ ਨੂੰ ਲੱਗ ਕੇ ਅੰਗ ਭੰਗ ਕਰ ਦਿੰਦੇ ਸਨ ਤੇ ਮਰੇ ਹੋਏ ਸੂਰਬੀਰ ਲੇਟੇ ਪਏ ਸਨ॥੨੫॥

ਚਲਯੋ ਮੱਤ ਹਾਥੀ ਜਬੈ ਪੌਰ ਆਯੋ। ਧਕੇਲੇ ਸਭੈ ਸਿੰਘ ਯੌਂ ਜ਼ੋਰ ਪਾਯੋ।
ਬਰੇ ਬੀਚ ਕੋਟੰ ਲਿਏ ਓਟ ਠਾਂਢੇ। ਤੁਫੰਗੈਂ ਤੜਾਕੇ ਪਰੈਂ ਹੋਇ ਗਾਢੇ॥ ੨੬॥

ਮਸਤ ਹਾਥੀ ਚਲਦਾ ਹੋਇਆ ਜਦ ਦਰਵਾਜ਼ੇ ਦੇ ਪਾਸ ਪਹੁੰਚਿਆ ਤਾਂ ਧਕੇਲੇ ਹੋਏ ਸਾਰੇ ਸਿੰਘਾਂ ਨੇ ਇੰਞ ਜ਼ੋਰ ਪਾਇਆ ਕਿ ਉਹ ਕਿਲ੍ਹੇ ਵਿਚ ਦਾਖ਼ਲ ਹੋ ਕੇ ਆਸਰਾ ਲੈ ਕੇ ਖੜੇ ਹੋ ਗਏ। ਬੰਦੂਕਾਂ ਵਿਚੋਂ ਚਲਦੀਆਂ ਗੋਲੀਆਂ ਦੇ ਬੜੇ ਤੜਾਕੇ ਪੈ ਰਹੇ ਸਨ॥੨੬॥

ਛੁਟੀ ਸੈਂਕਰੇ ਏਕਬਾਰੀ ਤੁਫੰਗੈਂ। ਫੁਟੈਂ ਤੁੰਡ ਮੁੰਡੈਂ ਲਿਟੈਂ ਜਯੋਂ ਮਲੰਗੈਂ।
ਹਜ਼ਾਰੋਂ ਪਰੇ ਮਾਰ ਗੋਰੀਨ ਹੋਈ। ਤਊ ਨ ਮਿਟੇ ਹੇਲ ਘਾਲੰਤਿ ਸੋਹੀ॥ ੨੭॥

ਸੈਂਕੜੇ ਬੰਦੂਕਾਂ ਇਕੋ ਵਾਰ ਚਲ ਪਈਆਂ, ਵੈਰੀਆਂ ਦੇ ਮੂੰਹ ਸਿਰ ਪਾਟ ਗਏ ਉਹ ਮਲੰਗਾਂ ਵਾਂਗ ਸੌਂ ਗਏ। ਗੋਲੀਆਂ ਦੀ ਐਸੀ ਮਾਰ ਹੋਈ ਕਿ ਹਜ਼ਾਰਾਂ ਦੀ ਗਿਣਤੀ ਵਿਚ ਮਰ ਕੇ ਡਿੱਗ ਪਏ, ਫਿਰ ਵੀ ਹੱਲਾ ਕਰਨੋਂ ਨਾ ਹਟੇ, ਅੱਗੇ ਵਧੀ ਜਾਂਦੇ ਸਨ॥੨੭॥

ਪਹੂਚੇ ਜਬੈ ਪੌਰ ਲੌ ਆਨਿ ਬੈਰੀ। ਬਡੀ ਮਾਰ ਖੈ ਕੈ ਨਹੀਂ ਤੁੰਡ ਫੇਰੀ।
ਕਰਾਚੋਲ ਕਾਢੇ ਚਹੈਂ ਸੋ ਪ੍ਰਵੇਸ਼ੇ। ਦਿਯੋ ਢੋਇ ਹਾਥੀ ਪ੍ਰਹਾਰੈਂ ਵਿਸ਼ੇਸ਼ੇ॥ ੨੮॥

ਜਦ ਵੈਰੀ ਦਰਵਾਜ਼ੇ ਦੇ ਲਾਗੇ ਪਹੁੰਚ ਗਏ, ਵੱਡੀ ਮਾਰ ਖਾ ਕੇ ਵੀ ਉਨ੍ਹਾਂ ਆਪਣਾ ਮੂੰਹ ਨਾ ਮੋੜਿਆ। ਤਲਵਾਰਾਂ ਕੱਢ ਕੇ ਉਹ ਕਿਲ੍ਹੇ ਦੇ ਅੰਦਰ ਦਾਖ਼ਲ ਹੋਣਾ ਚਾਹੁੰਦੇ ਸਨ, ਉਹ ਹਾਥੀ ਨੂੰ ਅੰਦਰ ਦਾਖ਼ਲ ਕਰਕੇ ਵਿਸ਼ੇਸ਼ ਹਮਲਾ ਕਰਨਾ ਚਾਹੁੰਦੇ ਸਨ॥੨੮॥

ਦੜਾ ਦਾੜ ਗੇਰੈਂ ਤੁਫੰਗੈਂ ਪ੍ਰਹਾਰੈਂ। ਕਿਲੇ ਮੋਰਚੇ ਮੈਂ ਖਰੇ ਸਿੰਘ ਮਾਰੈਂ।
ਪਰੀ ਲੋਥ ਪੈ ਲੋਥ ਪੌਰੰ ਅਗਾਰੀ। ਗਏ ਜੂਝ ਕੇਤੇ ਬਕੈਂ 'ਮਾਰ ਮਾਰੀ'॥ ੨੯॥

ਬੰਦੂਕਾਂ ਦੇ ਵਾਰ ਕਰਕੇ ਦੜਦੜ ਕਰਕੇ ਡੇਗੀ ਜਾਂਦੇ ਸਨ। ਕਿਲ੍ਹੇ ਦੇ ਮੋਰਚੇ ਵਿਚ ਖੜੇ ਸਿੰਘ ਮਾਰ ਰਹੇ ਸਨ। ਕਿਲ੍ਹੇ ਦੇ ਦਰਵਾਜ਼ੇ ਅੱਗੇ ਲੋਥਾਂ ਉਪਰ ਲੋਥਾਂ ਚੜ੍ਹ ਗਈਆਂ। 'ਮਾਰੋ-ਮਾਰੀ' ਬੋਲਦੇ ਕਈ ਸੂਰਬੀਰ ਜੂਝ ਗਏ॥੨੯॥

*ਲਲਿਤਪਦ ਛੰਦ*-ਤਬਿ ਬਚਿੱਤ੍ਰ ਸਿੰਘ ਰਿਦੈ ਬਿਚਾਰਯੋ ਇਹ ਅਵਸਰੁ ਅਬਿ ਮੇਰਾ।
ਹਤੌਂ ਮਤੰਗ ਅੰਗ ਮੈਂ ਬਰਛਾ ਕਰਿਕੈ ਓਜ ਘਨੇਰਾ॥ ੩੦॥

ਤਦ ਬਚਿੱਤ੍ਰ ਸਿੰਘ ਨੇ ਹਿਰਦੇ ਵਿਚ ਵਿਚਾਰ ਕੀਤੀ, ਮੇਰੇ ਵਾਰ ਕਰਨ ਦਾ ਹੁਣ ਸਮਾਂ ਆਇਆ ਹੈ। ਮੈਂ ਹੁਣ ਮਸਤ ਹਾਥੀ ਦੇ ਮੱਥੇ ਨੂੰ ਵੱਡੀ ਸ਼ਕਤੀ ਲਾ ਕੇ ਬਰਛਾ ਮਾਰ ਕੇ ਭੰਨਦਾ ਹਾਂ॥੩੦॥

ਹਯ ਅਰੂਢਿ ਕਰਿ ਠਾਂਢੋ ਅੰਤਰ ਉਦੇ ਸਿੰਘ ਕੇ ਪਾਸਾ।
ਮਾਦਕ ਚਢਯੋ ਮਸਤ ਅਤਿ ਹੋਵਾ ਸਭਿ ਸੋਂ ਬਾਕ ਪ੍ਰਕਾਸ਼ਾ॥ ੩੧॥

ਬਚਿੱਤ੍ਰ ਸਿੰਘ ਘੋੜੇ 'ਤੇ ਸਵਾਰ ਹੋ ਕੇ ਕਿਲ੍ਹੇ ਦੇ ਅੰਦਰ ਉਦੇ ਸਿੰਘ ਦੇ ਪਾਸ ਖੜਾ ਸੀ। ਉਸ ਨੇ ਫਿਰ ਸਾਰਿਆਂ ਨੂੰ ਇਸ ਤਰ੍ਹਾਂ ਕਿਹਾ॥੩੧॥

'ਖੋਲਿ ਕਪਾਟ ਦੇਹੁ ਮੁਝ ਆਗੈ ਦੇਖਹੁ ਜੰਗ ਮਤੰਗਾ।
ਅਪਰ ਸਭਿਨਿ ਕੌ ਤੁਮ ਦਿਢ ਝਾਲੋ ਸ਼ਲਖ ਤੁਫੰਗਨਿ ਸੰਗਾ॥ ੩੨॥

"ਮੇਰੇ ਅੱਗੇ ਤੋਂ ਹੁਣ ਦਰਵਾਜ਼ਾ ਖੋਲ੍ਹ ਦੇਵੋ ਤੇ ਮੇਰਾ ਮਸਤ ਹਾਥੀ ਨਾਲ ਜੰਗ ਵੇਖੋ। ਹੋਰ ਸਾਰਿਆਂ ਨੂੰ ਤੁਸੀਂ ਦ੍ਰਿੜ੍ਹਤਾ ਨਾਲ ਝੱਲੋ ਤੇ ਬੰਦੂਕਾਂ ਦੀਆਂ ਸ਼ਲਖਾਂ ਛੱਡਦੇ ਜਾਵੋ॥੩੨॥

ਉਦੇ ਸਿੰਘ ਕੇ ਬਾਂਟੇ ਆਯੋ ਹਤੇ ਕੇਸਰੀ ਚੰਦਾ।
ਐਸੀ ਕਰਹੁ ਮਾਰ ਮਿਲਿ ਸਿੰਘਹੁ ਧਰ ਪਰ ਧਰ ਹ੍ਵੈ ਬ੍ਰਿੰਦਾ"॥ ੩੩॥

ਉਦੇ ਸਿੰਘ ਦੇ ਹਿੱਸੇ ਕੇਸਰੀ ਚੰਦ ਨੂੰ ਮਾਰਨਾ ਆਇਆ ਹੈ। ਹੇ ਸਿੰਘੋ ! ਮਿਲ ਕੇ ਐਸੀ ਮਾਰ ਮਾਰੋ ਕਿ ਧਰਤੀ ਉੱਤੇ ਧੜਾਂ ਦਾ ਢੇਰ ਲੱਗ ਜਾਵੇ"॥੩੩॥

ਇਮ ਕਹਿ ਕਰਿ ਕਪਾਟ ਖੁਲ੍ਹਿਵਾਏ ਹਯ ਕੀ ਬਾਗ ਉਠਾਈ।
ਸਮੁਖ ਮਤੰਗ ਆਵਤੋਂ ਪਿਖਿ ਕਰਿ ਗਮਨਜੋਂ ਕੇਹਰਿ ਨਜਾਈ॥ ੩੪॥

ਇਸ ਪ੍ਰਕਾਰ ਕਹਿ ਕੇ ਬਚਿੱਤ੍ਰ ਸਿੰਘ ਨੇ ਦਰਵਾਜ਼ੇ ਖੁਲ੍ਹਵਾਏ ਤੇ ਘੋੜੇ ਦੀ ਵਾਗ ਚੁੱਕੀ, ਸਾਹਮਣੇ ਤੋਂ ਹਾਥੀ ਨੂੰ ਆਉਂਦੇ ਵੇਖ ਕੇ ਸ਼ੇਰ ਵਾਂਗ ਗਿਆ॥੩੪॥

ਚਰਬਤਿ ਓਠਨ ਲਾਲ ਬਿਲੋਚਨਿ ਫਰਕਤਿ ਮੂਛ ਉਠਾਈ।
ਭ੍ਰਿਕੁਟੀ ਚਢੀ ਕੁਟਿਲ, ਮੁਖ ਲਾਲੀ, ਸ਼ਮਸ਼ ਮਹਾਂ ਛਬਿ ਛਾਈ॥ ੩੫॥

ਹੋਂਠ ਚੱਬਦਾ ਸੀ, ਲਾਲ ਅੱਖਾਂ ਸਨ ਤੇ ਫੜਕਦੀ ਮੁੱਛ ਨੂੰ ਉਸ ਚੁਕਿਆ, ਭਰਵੱਟੇ ਕਮਾਨ ਵਾਂਗ ਟੇਢੇ ਹੋਏ ਸਨ, ਚਿਹਰੇ 'ਤੇ ਲਾਲੀ ਸੀ ਤੇ ਦਾੜ੍ਹੀ ਦੀ ਮਹਾਂ ਛਵੀ ਛਾਈ ਹੋਈ ਸੀ॥੩੫॥

ਮਨਹੁਂ ਕ੍ਰੋਧ ਤੇ ਸ਼ੇਰ ਸਟਾ ਉਠਿ ਭੀਖਨ ਦਰਸ਼ਨ ਹੋਵਾ।
ਤੋਮਰ ਧਰਿਕੈ ਹਾਥ ਉਭਾਰਜੋ ਹਾਥੀ ਮਸਤਕ ਜੋਵਾ॥ ੩੬॥

ਮਾਨੋ ਕ੍ਰੋਧ ਨਾਲ ਸ਼ੇਰ ਦੀ ਗਰਦਨ ਦੇ ਲੰਮੇ ਵਾਲ ਖੜੇ ਹੋ ਗਏ ਹਨ, ਵਿਕਰਾਲ ਚਿਹਰਾ ਚਮਕ ਰਿਹਾ ਸੀ। ਨੇਜ਼ਾ ਫੜ ਕੇ ਹੱਥ ਉਭਾਰਿਆ ਤੇ ਹਾਥੀ ਦੇ ਮੱਥੇ ਵੱਲ ਵੇਖਿਆ॥੩੬॥

ਪਗ ਕੋ ਬਲ ਰਕਾਬ ਪਰ ਕਰਿ ਕੈ ਉਛਲਜੋ ਆਸਨ ਛੋਰਾ।
ਸਭਿ ਸਰੀਰ ਕੌ ਓਜ ਸੰਭਰਿਕੈ ਹਯ ਫਾਂਦਜੋ ਗਜ ਓਰਾ॥ ੩੭॥

ਪੈਰਾਂ ਦੀ ਸ਼ਕਤੀ ਨੂੰ ਰਕਾਬ ਉੱਤੇ ਕਰਕੇ, ਕਾਠੀ ਛੱਡ ਕੇ ਉਛਲਿਆ, ਸਾਰੀ ਸਰੀਰ ਦੀ ਸ਼ਕਤੀ ਸੰਭਾਲ ਕੇ ਘੋੜੇ ਤੋਂ ਕੁੱਦ ਕੇ ਹਾਥੀ ਵੱਲ ਹੋਇਆ॥੩੭॥

ਸੈਫ ਬਚਾਇ ਚਲਾਇ ਸੁ ਬਰਛਾ ਤਵਾ ਪੁਲਾਦੀ ਫੋਰਾ।
ਬਰਜੋ ਜਾਇ ਗਜ ਮਸਤਕ ਮੈਂ ਜਬਿ ਪੁਨ ਕਰ ਜੁਗ ਕਰਿ ਜ਼ੋਰਾ॥ ੩੮॥

ਤਲਵਾਰ ਬਚਾ ਕੇ ਬਰਛਾ ਚਲਾਇਆ ਤੇ ਫੌਲਾਦੀ ਤਵੇ ਨੂੰ ਪਾੜ ਦਿੱਤਾ। ਬਰਛਾ ਹਾਥੀ ਦੇ ਮੱਥੇ ਵਿਚ ਜਾ ਖੁਭਿਆ, ਜਦ ਫਿਰ ਦੋਵਾਂ ਹੱਥਾਂ ਦਾ ਜ਼ੋਰ ਲਾਇਆ॥੩੮॥

ਕਰਜੋਂ ਧਸਾਵਨਿ ਪ੍ਰਵਿਸ਼ਜੋ ਐਸੇ ਉਪਮਾਂ ਕਹੌਂ ਬਨਾਈ।
ਕ੍ਰੌਂਚ ਸੈਲ ਮਹਿਂ ਜਿਮ ਸ਼ਿਵਨੰਦਨ ਬਰਛੀ ਮਾਰਿ ਧਸਾਈ॥ ੩੯॥

ਬਰਛੇ ਨੂੰ ਇਸ ਤਰ੍ਹਾਂ ਮੱਥੇ ਵਿਚ ਧਸਾਇਆ ਤੇ ਉਹ ਇਸ ਤਰ੍ਹਾਂ ਹਾਥੀ ਦੇ ਮੱਥੇ ਵਿਚ ਪ੍ਰਵੇਸ਼ ਕਰ ਗਿਆ, ਮੈਂ ਉਸ ਦੀ ਉਪਮਾ ਬਣਾ ਕੇ ਕਹਿੰਦਾ ਹਾਂ। ਕ੍ਰੌਂਚ ਪਹਾੜ ਵਿਚ ਜਿਵੇਂ ਸ਼ਿਵ ਦੇ ਪੁੱਤਰ ਕਾਰਤਕ ਨੇ ਬਰਛੀ ਮਾਰ ਕੇ ਧਸਾਈ ਸੀ॥੩੯॥

ਬਾਸ਼ਕ ਕਿਧੌਂ ਬੇਗ ਫਣ ਦੀਰਘ ਬਿਨਤਾ ਸੁਤ ਕੇ ਤ੍ਰਾਸਾ।
ਦੇਖਿ ਰੰਧ੍ਰ ਗਿਰ ਬਿਖੈ ਪ੍ਰਵੇਸ਼ਾ ਨਹਿਂ ਪੁਨ ਬਦਨ ਨਿਕਾਸਾ॥ ੪੦॥

ਜਾਂ ਵੱਡੇ ਫੱਨ ਵਾਲਾ ਬਾਸ਼ਕ ਨਾਗ ਗਰੁੜ ਨੂੰ ਵੇਖ ਕੇ ਡਰ ਧਾਰ ਕੇ ਪਹਾੜ ਦੀ ਖੁਡ ਵੇਖ ਕੇ ਵੜ ਗਿਆ ਹੋਵੇ ਤੇ ਫਿਰ ਬਾਹਰ ਨਾ ਨਿਕਲਿਆ ਹੋਵੇ॥੪੦॥

**ਮਨਹੁੰ ਇੰਦ੍ਰ ਕਰਿ ਕ੍ਰੋਧ ਬਿਲੰਦੈ ਲੀਨਿ ਰੁੱਦ੍ਰ ਤੇ ਸੂਲੰ।**
**ਗਿਰ ਕੋ ਹਤਜੋ ਬਧਨ ਕੇ ਹਿਤ ਕਰਿ ਅਸ ਉਪਮਾ ਅਨੁਕੂਲੰ॥ ੪੧॥**

ਮਾਨੋ ਇੰਦਰ ਨੇ ਵਿਸ਼ਾਲ ਕ੍ਰੋਧ ਕਰਕੇ ਸ਼ਿਵ ਜੀ ਪਾਸੋਂ ਤ੍ਰਿਸ਼ੂਲ ਖੋਹ ਲਿਆ ਹੋਵੇ ਤੇ ਉਸ ਦਾ ਨਾਸ਼ ਕਰਨ ਲਈ ਪਹਾੜ ਨੂੰ ਮਾਰਿਆ ਹੋਵੇ, ਐਸੀ ਉਪਮਾ ਅਨੁਕੂਲ ਹੈ॥੪੧॥

**ਪੁਨ ਤੋਮਰ ਕੌ ਦੋਨਹੁੰ ਕਰ ਸੋਂ ਬਲ ਤੇ ਬਹੁ ਝਕਝੋਰਾ।**
**ਖੈਂਚਿ ਨਿਕਾਸਜੋ ਸ਼੍ਰੋਣਤ ਲਿਪਟਜੋ ਕੀਨਸਿ ਅਪਨੀ ਓਰਾ॥ ੪੨॥**

ਬਚਿੱਤ੍ਰ ਸਿੰਘ ਨੇ ਫਿਰ ਦੋਵਾਂ ਹੱਥਾਂ ਦਾ ਜ਼ੋਰ ਕਰਕੇ ਬਰਛੇ ਨੂੰ ਹਾਥੀ ਦੇ ਮੱਥੇ ਵਿਚ ਘੁੰਮ ਘੁਮਾ ਕੇ ਫੇਰਿਆ, ਫਿਰ ਲਹੂ ਨਾਲ ਲਿਬੜੇ ਨੂੰ ਖਿੱਚ ਕੇ ਕੱਢ ਲਿਆ ਤੇ ਆਪਣੇ ਵੱਲ ਕਰ ਲਿਆ॥੪੨॥

**ਬਰਛਾ ਲਗਤਿ ਚਿੰਘਾਰਜੋ ਦੀਰਘ ਕੁੰਚਰ ਸੀਸ ਨਿਵਾਯੋ।**
**ਜਨੁ ਗੁਰਸਿੱਖ ਕੋ ਬਦਨ ਠਾਨਜੋ 'ਮੈਂ ਭੂਲਜੋ ਇਤ ਆਯੋ'॥ ੪੩॥**

ਬਰਛਾ ਲਗਦਿਆਂ ਹੀ ਹਾਥੀ ਬਹੁਤ ਉੱਚੀ ਚਿੰਘਾੜਿਆ ਤੇ ਵੱਡੇ ਸਿਰ ਨੂੰ ਨਿਵਾਇਆ ਮਾਨੋ ਗੁਰਸਿੱਖ ਨੂੰ ਬੰਦਨਾ ਕਰ ਰਿਹਾ ਹੋਵੇ ਤੇ ਇੰਝ ਕਹਿ ਰਿਹਾ ਹੋਵੇ, "ਮੈਂ ਏਧਰ ਆ ਕੇ ਭੁੱਲ ਕੀਤੀ ਹੈ"॥੪੩॥

**ਨਿਕਸਜੋ ਤੋਮਰ ਮਸਤਕ ਤੇ ਜਬਿ ਹਟਿ ਪਾਛੈ ਮੁਖ ਮੋਰਾ।**
**ਪੁਨ ਬਚਿੱਤ੍ਰ ਸਿੰਘ ਚੋਭਤਿ ਨੇਜ਼ਾ ਰਿਸਜੋ ਦੁਰਦ ਤਬਿ ਘੋਰਾ॥ ੪੪॥**

ਜਦ ਨੇਜ਼ਾ ਮੱਥੇ ਵਿਚੋਂ ਨਿਕਲਿਆ ਤਾਂ ਪਿੱਛੇ ਹੱਟ ਕੇ ਮੂੰਹ ਮੋੜ ਲਿਆ, ਫਿਰ ਬਚਿੱਤ੍ਰ ਸਿੰਘ ਨੇ ਪਿਛਲੇ ਪਾਸੇ ਨੇਜ਼ਾ ਮਾਰਿਆ ਤਾਂ ਹਾਥੀ ਨੂੰ ਭਿਆਨਕ ਗੁੱਸਾ ਚੜ੍ਹਿਆ॥੪੪॥

**ਬਹਿਤਿ ਰੁਧਰ ਕੀ ਧਾਰ ਬਡੇਰੀ, ਝਟਤਿ ਸੁੰਡ ਫਿਰ ਫੇਰੀ।**
**ਜੇ ਤੋਮਰ ਕੋ ਚੋਕਤਿ ਨੇਰੈ ਤਿਨ ਕੌ ਮਾਰਤਿ ਗੇਰੀ॥ ੪੫॥**

ਲਹੂ ਦੀ ਵੱਡੀ ਧਾਰ ਵਹਿੰਦੇ ਹੋਇਆਂ, ਹਾਥੀ ਨੇ ਫਿਰ ਸੁੰਡ ਝਾੜ ਕੇ ਫੇਰੀ, ਜਿਹੜੇ ਪਹਾੜੀਏ ਨੇੜੇ ਹੋ ਕੇ ਨੇਜ਼ੇ ਚੋਭਦੇ ਸਨ, ਉਨ੍ਹਾਂ ਨੂੰ ਮਾਰ ਮਾਰ ਡੇਗੀ ਜਾਂਦਾ ਸੀ॥੪੫॥

**ਭਯੋ ਬਿਬਸ ਬਹੁ ਮਰੇ ਪਹਾਰੀ ਸੈਫ ਪ੍ਰਹਾਰਤਿ ਹਾਥੀ।**
**ਚਿੰਘਾਰਤਿ ਅਰੁ ਫੇਰਤਿ ਬਲ ਤੇ ਕਤਲ ਕਰੇ ਨਿਜ ਸਾਥੀ॥ ੪੬॥**

ਸਾਰੇ ਬੇਬਸ ਹੋ ਗਏ, ਹਾਥੀ ਨੇ ਤਲਵਾਰ ਫੇਰ ਕੇ ਬਹੁਤ ਪਹਾੜੀਏ ਮਾਰੇ। ਚਿੰਘਾਰਦਾ ਸੀ ਅਤੇ ਵੱਡੀ ਸ਼ਕਤੀ ਨਾਲ ਫਿਰਦਾ ਸੀ, ਉਸ ਨੇ ਆਪਣੇ ਸਾਥੀ ਕਤਲ ਕਰ ਦਿੱਤੇ॥੪੬॥

**ਭਯੋ ਸਥਾਰ ਸੈਫ ਤੇ ਕਾਟਤਿ ਪਰਜੋ ਰੌਰ ਤਬਿ ਭਾਰਾ।**
**ਸਹਤਿ ਸਿੰਘ ਕੁਛ ਸਤਿਗੁਰ ਹੇਰੇ ਪਯੋ ਅਨੰਦ ਉਦਾਰਾ॥ ੪੭॥**

ਤਲਵਾਰ ਦੇ ਕੱਟਣ ਨਾਲ ਪਹਾੜੀਆਂ ਦੇ ਢੇਰ ਲੱਗ ਗਏ, ਫਿਰ ਬਹੁਤ ਵੱਡਾ ਰੌਲਾ ਮੱਚ ਗਿਆ, ਸਿੰਘਾਂ ਸਹਿਤ ਸਤਿਗੁਰੂ ਜੀ ਨੇ ਵੇਖ ਕੇ ਬੜਾ ਅਨੰਦ ਧਾਰਨ ਕੀਤਾ॥੪੭॥

ਪ੍ਰੇਰਤਿ ਘਨੇ ਮੋਰਿਬੇ ਗਜ ਕੌ ਜਹਿਂ ਦੇਖਤਿ ਨਿਜ ਨੇਰੇ।
ਰਿਸ ਤੇ ਸੁੰਡ ਫੇਰਤੋ ਮਾਰਤਿ ਸੈਫ ਸਾਥ ਗਨ ਗੇਰੇ॥ ੪੮॥

ਬਹੁਤ ਲੋਕ ਹਾਥੀ ਨੂੰ ਮੋੜਨ ਵਾਸਤੇ ਪ੍ਰੇਰਦੇ ਸਨ, ਜਿੱਥੇ ਵੀ ਹਾਥੀ ਨੂੰ ਆਪਣੇ ਨੇੜੇ ਵੇਖਦੇ ਸਨ। ਗੁੱਸੇ ਵਿਚ ਆਇਆ ਆਪਣੀ ਸੁੰਡ ਨੂੰ ਫੇਰਦਾ ਸੀ ਤੇ ਤਲਵਾਰ ਮਾਰ ਮਾਰ ਬਹੁਤ ਪਹਾੜੀਆਂ ਨੂੰ ਡੇਗ ਰਿਹਾ ਸੀ॥੪੮॥

ਰਹਜੋ ਖਾਲਸਾ ਮਾਰਨ ਤੇ ਕਿਤ, ਇਕ ਮਤੰਗ ਹੀ ਮਾਰੈ।
ਜਿਤ ਦਿਸ਼ਿ ਦੌਰ ਪਰਤਿ ਹੈ ਕਾਟਤਿ ਭਾਜਤਿ ਜਾਤਿ ਅਗਾਰੈ॥ ੪੯॥

ਖਾਲਸੇ ਨੂੰ ਮਾਰਨ ਦੀ ਲੋੜ ਨਾ ਰਹੀ, ਇਕ ਹਾਥੀ ਹੀ ਪਹਾੜੀਆਂ ਨੂੰ ਮਾਰੀ ਜਾਂਦਾ ਸੀ। ਹਾਥੀ ਜਿਸ ਪਾਸੇ ਵੀ ਦੌੜ ਪੈਂਦਾ ਸੀ, ਕੱਟਦਾ ਭੱਜਦਾ ਅੱਗੇ ਜਾਂਦਾ ਸੀ॥੪੯॥

ਪੈਰਨ ਸੌਂ ਦਰਿ ਕਰਿ ਗਨ ਮਾਰੇ ਸੈਫ ਸੰਗ ਬਹੁ ਕਾਟੇ।
ਜਤਨ ਹਟਾਵਨਿ ਕੌ ਕਰਿ ਹਾਰੇ ਹਟਜੋ ਨ ਕੇਤਿਕ ਡਾਟੇ॥ ੫੦॥

ਹਾਥੀ ਨੇ ਪੈਰਾਂ ਨਾਲ ਦਲ ਕੇ ਹੀ ਬਹੁਤ ਮਾਰ ਦਿੱਤੇ ਤੇ ਤਲਵਾਰ ਨਾਲ ਵੀ ਬਹੁਤ ਵੱਢੇ। ਹਟਾਉਣ ਦੇ ਯਤਨ ਕਰ ਕਰ ਹਾਰ ਗਏ, ਪਰ ਬਹੁਤ ਡਾਂਟਣ ਨਾਲ ਵੀ ਨਾ ਹਟਿਆ॥੫੦॥

ਤਬਿ ਬਚਿੱਤ੍ਰ ਸਿੰਘ ਪੇਲਤਿ ਪਾਛੇ ਤੋਮਰ ਅਨੀ ਪ੍ਰਹਾਰੈ।
ਤਜੋਂ ਤਜੋਂ ਬੇਗ ਜਾਤਿ ਕਰਿ ਆਗੇ ਘਨੇ ਪਹਾਰੀ ਮਾਰੈ॥ ੫੧॥

ਜਿਵੇਂ-ਜਿਵੇਂ ਬਚਿੱਤ੍ਰ ਸਿੰਘ ਬਰਛੇ ਦੀ ਨੋਕ ਚੋਭ ਕੇ ਹਾਥੀ ਨੂੰ ਅੱਗੇ ਧੱਕਦਾ ਸੀ, ਤਿਵੇਂ-ਤਿਵੇਂ ਬੜੀ ਤੇਜ਼ੀ ਨਾਲ ਅੱਗੇ ਜਾਂਦਾ ਸੀ ਤੇ ਬਹੁਤ ਪਹਾੜੀਆਂ ਨੂੰ ਮਾਰਦਾ ਸੀ॥੫੧॥

ਪਰਜੋ ਅਪੂਠੋ ਘਰ ਕੇ ਮਾਰਤਿ ਜਸੁਵਾਰਨ ਕੋ ਹਾਥੀ।
ਅਬਿ ਲੌ ਕਹਿਵਤ ਅਹੈ ਗਿਰਨਿ ਮਹਿਂ ਮਿਲਿ ਮਿਲਿ ਬੋਲਤਿ ਸਾਥੀ॥ ੫੨॥

ਪੁੱਠਾ ਪੈ ਗਿਆ, ਜਸਵਾਰੀਆਂ ਦਾ ਹਾਥੀ ਆਪਣਿਆਂ ਨੂੰ ਹੀ ਮਾਰੀ ਜਾਂਦਾ ਸੀ। ਹੁਣ ਤੱਕ ਪਹਾੜਾਂ ਵਿਚ ਇਹ ਕਹਾਵਤ ਹੈ, ਸਾਰੇ ਸਾਥੀ ਮਿਲ ਮਿਲ ਬੋਲਦੇ ਹਨ, "ਜਸਵਾਰੀਆਂ ਦਾ ਹਾਥੀ, ਮੁੜ ਘਿੜ ਆਪਣਿਆਂ ਨੂੰ ਮਾਰੇ" ॥੫੨॥

ਹਤੇ ਹਜ਼ਾਰਹੁ ਗਿਰਨਰ ਕੁੰਚਰ ਗੁਰ ਕੀ ਬਿਜੈ ਕਰੰਤਾ।
ਲੋਚਨ ਲਾਲ ਚਿੰਘਾਰ ਪੁਕਾਰੈ ਸੁੰਡ ਪ੍ਰਚੰਡ ਭ੍ਰਮੰਤਾ॥ ੫੩॥

ਹਾਥੀ ਹਜ਼ਾਰਾਂ ਪਹਾੜੀਆਂ ਨੂੰ ਮਾਰ ਕੇ ਗੁਰੂ ਜੀ ਦੀ ਜਿੱਤ ਕਰਵਾ ਰਿਹਾ ਸੀ। ਲਾਲ ਅੱਖਾਂ ਸਨ ਤੇ ਚਿੰਘਾੜ ਕੇ ਪੁਕਾਰਦਾ ਸੀ ਤੇ ਸੁੰਡ ਨੂੰ ਪ੍ਰਚੰਡ ਰੂਪ ਵਿਚ ਭਵਾਉਂਦਾ ਸੀ॥੫੩॥

*ਚੌਥੀ ਰੁੱਤ ਦਾ ਛੱਬੀਵਾਂ ਅਧਿਆਇ ਸਮਾਪਤ ਹੋਇਆ॥੨੬॥*

★★★

# ਅਧਿਆਇ ਸਤਾਈਵਾਂ

## ਕੇਸਰੀ ਚੰਦ ਨੂੰ ਮਾਰਨਾ

ਦੋਹਰਾ- **ਜਸੁਵਾਰੀ ਨ੍ਰਿਪ ਕੇਸਰੀ ਨਿਜ ਕੁੰਚਰ ਅਵਿਲੋਕ।**
**ਸੈਨ ਖਪਾਵਤਿ ਫਿਰਤਿ ਹੈ ਰਿਦੈ ਧਾਰਿ ਬਹੁ ਸ਼ੋਕ॥ ੧॥**

ਜਸਵਾਰੀਆ ਰਾਜਾ ਕੇਸਰੀ ਚੰਦ ਆਪਣੇ ਹਾਥੀ ਨੂੰ ਵੇਖ ਕੇ ਕਿ ਸਾਡੀ ਹੀ ਸੈਨਾ ਮਾਰਦਾ ਫਿਰਦਾ ਹੈ, ਤਾਂ ਹਿਰਦੇ ਵਿਚ ਬਹੁਤ ਦੁੱਖ ਧਾਰਨ ਕੀਤਾ॥੧॥

ਰਸਾਵਲ ਛੰਦ-**ਪਦਾਂਤੀ ਖਪਾਏ। ਜਿਤੇ ਸੰਗ ਲਾਏ। ਰਹੇ ਸ਼ੇਖ ਜੋਈ। ਭਜੇ ਤੀਰ ਸੋਈ॥੨॥**

ਉਹ ਸੋਚਦਾ ਸੀ, "ਸਾਰੇ ਪਹਾੜੀਏ ਮਾਰ ਦਿੱਤੇ ਹਨ, ਜਿਹੜੇ ਹਾਥੀ ਦੇ ਨਾਲ ਕੀਤੇ ਸਨ, ਜੇ ਉਨ੍ਹਾਂ ਵਿਚੋਂ ਕੋਈ ਬਚੇ ਵੀ ਹਨ, ਉਹ ਵੀ ਹਾਥੀ ਦੇ ਪਾਸੋਂ ਭੱਜ ਗਏ ਹਨ॥੨॥

**ਇਕੈ ਓਰ ਹਾਥੀ। ਬਿਨਾਸੇ ਜੁ ਸਾਥੀ। ਦੁਤੀ ਓਰ ਸਿੰਘੰ। ਜਥਾ ਭੀਮ ਸਿੰਘੰ॥ ੩॥**

ਇਕ ਪਾਸੇ ਤਾਂ ਉਸਦੇ ਹਾਥੀ ਨੇ ਸਾਥੀ ਮਾਰੇ ਹਨ, ਦੂਸਰੇ ਪਾਸੇ ਸਿੰਘਾਂ ਨੇ ਭਿਅੰਕਰ ਸ਼ੇਰ ਵਾਂਗ ਮਾਰੇ ਹਨ॥੩॥

**ਚਮੂੰ ਪੁੰਜ ਘਾਈ। ਨਹੀਂ ਧੀਰ ਪਾਈ। ਰਹਜੋ ਦੁਰਗ ਲੈਬੇ। ਬਨਜੋ ਜੀਵ ਦੈਬੇ॥੪॥**

ਬਹੁਤ ਸੈਨਾ ਮਾਰੀ ਹੈ, ਧੀਰਜ ਨਹੀਂ ਪਾਇਆ ਹੈ, ਕਿਲ੍ਹਾ ਲੈਣ ਤੋਂ ਰਹਿ ਗਏ ਹਾਂ, ਜਿੰਦ ਦੇਣੀ ਬਣ ਗਈ ਹੈ॥੪॥

**ਗੁਰੂ ਸੈਨ ਥੋਰੀ। ਬਡੋ ਘਾਲਿ ਜ਼ੋਰੀ। ਹਮੈ ਸਾਥ ਲੱਛਾ। ਬਿਲੋਕੈਂ ਪ੍ਰਤੱਛਾ॥ ੫॥**

ਗੁਰੂ ਜੀ ਦੀ ਸੈਨਾ ਬਹੁਤ ਥੋੜ੍ਹੀ ਹੈ, ਪਰ ਉਨ੍ਹਾਂ ਨੇ ਵੱਡਾ ਜ਼ੋਰ ਪਾਇਆ ਹੈ। ਇਹ ਸਿੰਘ ਪ੍ਰਤੱਖ ਤੌਰ 'ਤੇ ਵੇਖਦੇ ਹਨ ਕਿ ਸਾਡੇ ਪਾਸ ਸੈਨਾ ਲੱਖਾਂ ਦੀ ਗਿਣਤੀ ਵਿਚ ਹੈ॥੫॥

**ਨਹੀਂ ਜਾਇ ਜਾਨੀ। ਭਈ ਪੁੰਜ ਹਾਨੀ। ਥਿਰੇ ਨ ਪਦਾਂਤੀ। ਰਿਦੈ ਧੀਰ ਹਾਤੀ॥੬॥**

ਇਹ ਜਾਣਿਆਂ ਨਹੀਂ ਜਾਂਦਾ, ਬਹੁਤ ਵੱਡਾ ਨੁਕਸਾਨ ਹੋਇਆ ਹੈ, ਪੈਦਲ ਸੈਨਾ ਨਹੀਂ ਖਲੋਤੀ ਹੈ, ਉਨ੍ਹਾਂ ਨੇ ਹਿਰਦੇ ਦੇ ਧੀਰਜ ਨੂੰ ਗਵਾ ਲਿਆ ਹੈ॥੬॥

**ਤੁਰੰਗਾਨਿ ਸੈਨਾ। ਅਬੈ ਜੁੱਧ ਐਨਾ। ਲਰੌਂ ਸੰਗ ਲੈਕੇ। ਚਢੌਂ ਕੋਟ ਧੈਕੇ ॥ ੭॥**

ਘੋੜ ਸਵਾਰ ਸੈਨਾ, ਹਾਲੇ ਵੀ ਯੁੱਧ ਭੂਮੀ ਵਿਚ ਹੈ। ਉਨ੍ਹਾਂ ਨੂੰ ਆਪਣੇ ਨਾਲ ਲੈ ਕੇ ਧਾਵਾ ਕਰਕੇ ਕਿਲ੍ਹੇ 'ਤੇ ਜਾ ਕੇ ਚੜ੍ਹਾਈ ਕਰਦਾ ਹਾਂ ॥੭॥

**ਰਿਦੈ ਯੌਂ ਬਿਚਾਰੀ। ਸਮੂਹੰ ਹਕਾਰੀ। ਬਧੇ ਟੋਲ ਕੇਤੇ। ਨ੍ਰਿਭੈ ਬੀਰ ਜੇਤੇ॥ ੮॥**

ਕੇਸਰੀ ਚੰਦ ਨੇ ਹਿਰਦੇ ਵਿਚ ਇਸ ਤਰ੍ਹਾਂ ਵਿਚਾਰ ਕੀਤੀ, ਸਾਰੀ ਸੈਨਾ ਮੰਗਵਾਈ, ਕਈ ਟੋਲੇ ਬਣਾਏ, ਜਿੰਨੇ ਵੀ ਨਿਰਭੈ ਯੋਧੇ ਸਨ॥੮॥

**ਮਿਲੇ ਹੇਲ ਘਾਲਾ। ਛੁਟੀ ਬੰਨਿਜ੍ਵਾਲਾ। ਤੜਾ ਤਾੜ ਮਾਚੀ। ਕਰਾਲੀ ਜੁ ਨਾਚੀ॥੯॥**

ਉਹ ਹੱਲਾ ਕਰਨ ਵਾਸਤੇ ਮਿਲ ਗਏ ਤੇ ਬੰਦੂਕਾਂ ਚਲ ਪਈਆਂ, ਤੜਾ ਤਾੜ ਮਚ ਗਈ, ਵਿਕਰਾਲ ਨਾਚ ਨੱਚਣ ਲੱਗੇ॥੯॥

**ਬਕੈਂ 'ਮਾਰ ਮਾਰੰ'। ਤੁਰੰਗਾਂ ਸਵਾਰੰ। ਗਜੰ ਘੇਰ ਲੀਨਾ। ਸਬੈ ਅੱਗ੍ਰ ਕੀਨਾ ॥੧੦॥**

'ਮਾਰ ਲਵੋ ਮਾਰ ਲਵੋ' ਬੋਲਦੇ ਸਨ, ਘੋੜਿਆਂ ਨੂੰ ਸਵਾਰਦੇ ਸਨ, ਹਾਥੀਆਂ ਨੂੰ ਘੇਰ ਲਿਆ, ਸਾਰਿਆਂ ਨੂੰ ਅੱਗੇ ਕੀਤਾ ॥੧੦॥

**ਜਸੋਵਾਰਿ ਦੇਖਾ। ਉਦੇ ਸਿੰਘ ਪ੍ਰੇਖਾ। ਪਰਜੋ ਕਾਮ ਮੇਰਾ। ਢੁਕਜੋ ਸ਼ੱਤ੍ਰ ਨੇਰਾ ॥੧੧॥**

ਉਦੇ ਸਿੰਘ ਨੇ ਜਦ ਜਸਵਾਰੀਏ ਰਾਜੇ ਨੂੰ ਵੇਖਿਆ ਤਾਂ ਉਸ ਪਰਖਿਆ, "ਹੁਣ ਮੇਰਾ ਕੰਮ ਆ ਪਿਆ ਹੈ, ਵੈਰੀ ਨੇੜੇ ਆ ਗਿਆ ਹੈ" ॥੧੧॥

**ਖੁਲ੍ਹਜੋ ਕੋਟ ਦ੍ਵਾਰਾ। ਚਮੂੰ ਕੋ ਨਿਹਾਰਾ। ਭਯੋ ਨੇਰ ਆਈ। ਤਫੰਗੈਂ ਚਲਾਈ ॥੧੨॥**

ਕਿਲ੍ਹੇ ਦਾ ਦਵਾਰ ਖੁਲ੍ਹਿਆ, ਸੈਨਾ ਨੂੰ ਵੇਖਿਆ, ਨੇੜੇ ਆ ਕੇ ਉਨ੍ਹਾਂ ਬੰਦੂਕਾਂ ਚਲਾਈਆਂ ॥੧੨॥

*ਸਿਰਖੰਡੀ ਛੰਦ-* **ਉਦੇ ਸਿੰਘ ਤਬਿ ਧਾਯੋ ਬਰਛਾ ਹਾਥ ਲੈ।**
**ਮੋਰ ਮਨਿੰਦ ਨਚਾਯੋ ਬਾਗ ਉਠਾਇ ਕਰਿ।**
**ਲਲਕਾਰਤਿ ਰਣ ਆਯੋ ਬਾਹਰ ਨਿਕਸਿ ਕੈ।**
**ਜਥਾ ਸ਼ੇਰ ਗਰਜਾਯੋ ਦੇਖਿ ਮਤੰਗ ਗਣ॥ ੧੩॥**

ਉਦੇ ਸਿੰਘ ਫਿਰ ਬਰਛਾ ਲੈ ਕੇ ਧਾਇਆ ਤੇ ਘੋੜੇ ਨੂੰ ਵਾਗ ਉਠਾ ਕੇ ਮੋਰ ਵਾਂਗ ਨਚਾਇਆ। ਲਲਕਾਰੇ ਮਾਰਦਾ ਰਣਖੇਤਰ ਵਿਚੋਂ ਨਿਕਲ ਕੇ ਬਾਹਰ ਆ ਗਿਆ, ਮਾਨੋ ਬਹੁਤ ਹਾਥੀਆਂ ਨੂੰ ਵੇਖ ਕੇ ਸ਼ੇਰ ਗੱਜਿਆ ਹੋਵੇ ॥੧੩॥

**ਬਿਚਰਤਿ ਗਨ ਮਤਵਾਲਾ ਬਾਰਨ ਚਢਿ ਰਹੀ।**
**ਸ਼੍ਰੋਣਤ ਬਹਿਤ ਬਿਸ਼ਾਲਾ ਘਾਵਨ ਭੇਦਿਓ।**
**ਇਤ ਉਤ ਫਿਰਹਿ ਬਿਹਾਲਾ ਦਰੜਤਿ ਲੋਥ ਗਨ।**
**ਫੇਰਤਿ ਸੁੰਡ ਕਰਾਲਾ ਕਾਟਤਿ ਸੁਭਟ ਦਲ॥ ੧੪॥**

ਚੜ੍ਹੀ ਸ਼ਰਾਬ ਵਾਲਾ ਮਸਤ ਹਾਥੀ ਵਿਚਰ ਰਿਹਾ ਸੀ, ਜਿਸ ਦਾ ਬਹੁਤ ਖ਼ੂਨ ਵਹਿ ਰਿਹਾ ਸੀ ਤੇ ਵਿਸ਼ਾਲ ਜ਼ਖ਼ਮਾਂ ਨਾਲ ਵਿੰਨ੍ਹਿਆ ਗਿਆ ਸੀ। ਬਿਹਾਲ ਹੋਇਆ ਏਧਰ ਓਧਰ ਫਿਰ ਰਿਹਾ ਸੀ ਤੇ ਬਹੁਤ ਲੋਥਾਂ ਨੂੰ ਆਪਣੇ ਪੈਰਾਂ ਥੱਲੇ ਦਰੜ ਦਿੱਤਾ ਸੀ। ਆਪਣੀ ਸੁੰਡ ਨੂੰ ਬਹੁਤ ਫੇਰ ਰਿਹਾ ਸੀ ਤੇ ਸੈਨਾ ਦਲ ਨੂੰ ਕੱਟਦਾ ਫਿਰ ਰਿਹਾ ਸੀ ॥੧੪॥

*ਅੰਮ੍ਰਿਤ ਧੁਨਿ ਛੰਦ-* **ਥਲ ਥਲ ਦਲ ਖਲਭਲ ਪਰਜੋ ਲੋਥ ਉਲੱਥ ਪਲੱਥ॥**
**ਜਸੁਵਾਰੀ ਕੋ ਫਿਰਤਿ ਹੈ ਹਾਥੀ ਹੱਥ ਪ੍ਰਮੱਥ॥**
**ਹੱਥ ਪ੍ਰਮੱਥਥ ਕਿੱਤ ਨ ਪੱਥਥ ਥਿਤ ਜਹਿੰ ਜੁੱਥਥ॥**
**ਥਲ ਥਲ ਗੁੱਥਥ, ਥਿਰਤਿ ਨ ਸੱਥਥ ਥਰ ਥਰ ਗੁੱਥਥ।**
**ਥੰਭਤਿ ਨ ਕਿੱਥਥ ਥਿਰ ਥਿਰ ਚਿੱਥਥ ਬਪੁ ਉਪਲੱਥਥ।**
**ਥਿਸਲ ਚਲੱਥਥ ਥੁਰਜ ਨਮੱਥਥ ਥਕਤ ਪਰੰ ਥਲਥਲ॥ ੧੫॥**

ਪਹਾੜੀ ਸੈਨਾ ਵਿਚ ਥਾਂ-ਥਾਂ ਖਲਬਲੀ ਮੱਚੀ ਹੋਈ ਹੈ। ਲੋਥਾਂ ਤੇ ਲੋਥਾਂ ਉਲਟੀਆਂ ਪੁਲਟੀਆਂ ਪਈਆਂ ਹਨ, ਕਿਉਂਕਿ ਜਸਵਾਰੀਆ ਦਾ ਹਾਥੀ ਸੁੰਡ ਨਾਲ ਤਬਾਹੀ ਕਰਦਾ ਜਾ ਰਿਹਾ ਹੈ। ਹਾਥੀ ਸੁੰਡ ਨਾਲ ਚੰਗੀ ਤਰ੍ਹਾਂ ਤਬਾਹੀ ਕਰ ਰਿਹਾ ਹੈ, ਕਿਸੇ ਪਾਸੇ ਰਸਤਾ ਵੀ ਨਹੀਂ ਮਿਲਦਾ ਹੈ, ਜਿਸ ਨੂੰ ਲੱਭ ਕੇ ਟਿਕ ਕੇ ਖਲੋ ਜਾਣ। ਹਾਥੀ ਥਾਂ-ਥਾਂ ਮਲੀ ਦਲੀ ਜਾਂਦਾ ਹੈ, ਕਿਸੇ ਥਾਂ

ਰੁਕਦਾ ਨਹੀਂ, ਲੋਕ ਥਰ-ਥਰ ਕੰਬਦੇ ਗੁੱਛਾ-ਮੁੱਛਾ ਹੋਈ ਜਾਂਦੇ ਹਨ। ਕਿਸੇ ਪਾਸੋਂ ਰੋਕਿਆ ਨਹੀਂ ਜਾਂਦਾ, ਜੇ ਰੁਕਦਾ ਹੈ ਤਾਂ ਖਲੋ ਕੇ ਚੀਰੀ ਜਾਂਦਾ ਹੈ ਤੇ ਸਰੀਰਾਂ ਨੂੰ ਉਲਟਾ ਪੁਲਟਾ ਕੇ ਸੁੱਟੀ ਜਾਂਦਾ ਹੈ। ਹੁਣ ਅਟਪਟੀ ਚਾਲੇ ਚਲਦਾ ਹੈ, ਥੋੜ੍ਹਾ-ਥੋੜ੍ਹਾ ਝੂਮਦਾ ਹੈ, ਥਾਂ-ਥਾਂ ਮੁਰਦਾ ਸਰੀਰ ਪਏ ਹਨ ਮਾਨੋਂ ਥੱਕੇ ਹੋਏ ਮੁਸਾਫ਼ਰ ਆਰਾਮ ਕਰ ਰਹੇ ਹਨ॥੧੫॥

ਦੋਹਰਾ- ਕਹਿਂ ਲਗਿ ਬਰਨੌ ਕਰੀ ਨੇ ਕਰੀ ਮਾਰ ਇਕਸਾਰ।
ਮਰੇ ਹਜ਼ਾਰੋਂ ਸੂਰਮਾ ਖੇਤ ਭਯੋ ਬਿਕਰਾਰ॥ ੧੬॥

ਕਿਥੋਂ ਤੱਕ ਵਰਣਨ ਕਰਾਂ ਹਾਥੀ ਨੇ ਇਕਸਾਰ ਮਾਰ ਕੀਤੀ। ਹਜ਼ਾਰਾਂ ਸੂਰਮੇ ਮਾਰੇ ਗਏ ਤੇ ਰਣਖੇਤਰ ਵਿਕਰਾਲ ਰੂਪ ਧਾਰਨ ਕਰ ਲਿਆ॥੧੬॥

*ਲਲਿਤਪਦ ਛੰਦ*-ਉਦੇ ਸਿੰਘ ਤਬਿ ਚਮੂੰ ਚੀਰ ਸਭਿ ਕੀਨਸਿ ਬੇਗ ਬਿਲੰਦੰ।
ਦਬਟਤਿ ਕਾਟਤਿ ਡਾਟਤਿ ਭਟ ਬਹੁ ਸਿਮਰਿ ਗੁਰੂ ਸੁਖਕੰਦੰ॥ ੧੭॥

ਉਦੈ ਸਿੰਘ ਨੇ ਸਾਰੀ ਸੈਨਾ ਨੂੰ ਚੀਰ ਕੇ ਬੜੀ ਫੁਰਤੀ ਕੀਤੀ। ਸੁੱਖਾਂ ਦੇ ਦਾਤੇ ਗੁਰੂ ਜੀ ਦਾ ਸਿਮਰਨ ਕਰਕੇ ਉਹ ਬਹੁਤ ਸੂਰਮਿਆਂ ਨੂੰ ਦਬਕਦਾ, ਕੱਟਦਾ ਅਤੇ ਡਾਂਟਦਾ ਫਿਰ ਰਿਹਾ ਸੀ॥੧੭॥

ਜਹਾਂ ਕੇਸਰੀ ਚੰਦ ਖਰੋਵਾ ਬਾਨ ਕਮਾਨ ਸੰਧਾਨੇ।
ਭੌਂਹ ਅਮੇਠਤਿ ਐਂਚਤਿ ਬਲ ਕਰਿ ਸਿੰਘਨ ਕੌ ਹਤਿ ਹਾਨੇ॥ ੧੮॥

ਜਿਥੇ ਕੇਸਰੀ ਚੰਦ ਖੜਾ ਸੀ ਬਾਣ ਵਿਚ ਤੀਰ ਜੋੜ ਕੇ, ਸਿੰਘਾਂ ਨੂੰ ਮਾਰ ਕੇ ਨਾਸ਼ ਕਰਨ ਲਈ ਕਮਾਨ ਨੂੰ ਪੂਰੇ ਬਲ ਨਾਲ ਖਿਚਦਾ ਹੈ॥੧੮॥

ਤਹਾਂ ਪਹੁਚਿ ਲਲਕਾਰਜੋ 'ਥਿਰ ਰਹੁ ਸਿੰਘ ਅਨਿਕ ਤੈਂ ਮਾਰੇ।
ਸਭਿ ਕੋ ਪਲਟਾ ਛਿਨ ਮਹੁਂ ਲੈ ਹੌਂ ਕਹਾਂ ਛੋਭ ਤੂੰ ਧਾਰੇ ?' ॥੧੯॥

ਉਥੇ ਪਹੁੰਚ ਕੇ ਉਸ ਲਲਕਾਰਾ ਮਾਰਿਆ, "ਖੜਾ ਰਹੋ ਤੂੰ ਬਹੁਤ ਸਿੰਘ ਮਾਰੇ ਹਨ, ਮੈਂ ਸਾਰਿਆਂ ਦਾ ਬਦਲਾ ਇਕ ਛਿਣ ਵਿਚ ਲੈ ਲਵਾਂਗਾ, ਤੂੰ ਕਿੱਥੇ ਏਨਾ ਘੁਮੰਡ ਧਾਰਨ ਕੀਤਾ ਹੈ ?" ॥੧੯॥

ਪਿਖਜੋ ਅਚਾਨਕ ਨਿਕਟ ਆਇਗੋ ਤੀਛਨ ਭੀਛਨ ਬਾਨਾ।
ਉਦੇ ਸਿੰਘ ਕੇ ਸਨਮੁਖ ਛੋਰਜੋ ਸ਼ੂੰਕਜੋ ਸਰਪ ਸਮਾਨਾ॥ ੨੦॥

ਜਦ ਅਚਾਨਕ ਵੇਖਿਆ ਕਿ ਨੇੜੇ ਆ ਗਿਆ ਹੈ ਤਾਂ ਵਿਕਰਾਲ ਤਿੱਖੇ ਤੀਰ ਨੂੰ ਛੱਡਿਆ ਤੇ ਉਦੈ ਸਿੰਘ ਦੇ ਸਾਹਮਣੇ ਛੱਡਿਆ ਜਿਹੜਾ ਸੱਪ ਵਾਂਗ ਸ਼ੂਕਦਾ ਹੋਇਆ ਆਇਆ॥੨੦॥

ਲਗਜੋ ਖ੍ਰਗੀਨ ਬਿਖੈ ਨ ਸਰਜੋ ਕੁਛ, ਤੇਗ਼ਾ ਤਬਹਿ ਨਿਕਾਰਾ।
ਦੜਬੜਾਇ ਘੋੜੇ ਕਹੁ ਆਯਹੁ ਨਿਕਟ ਹੋਇ ਕਰਿ ਝਾਰਾ॥ ੨੧॥

ਉਹ ਤੀਰ ਕਾਠੀ ਨੂੰ ਜਾ ਵੱਜਾ ਤੇ ਕੁਝ ਵੀ ਨਾ ਸਰਿਆ, ਫਿਰ ਕੇਸਰੀ ਚੰਦ ਨੇ ਤੇਗ਼ਾ ਮਿਆਨ ਤੋਂ ਬਾਹਰ ਕੱਢਿਆ। ਫਿਰ ਘੋੜੇ ਨੂੰ ਭਜਾ ਕੇ ਨੇੜੇ ਆ ਕੇ ਹੱਥ ਨੂੰ ਝਾੜਿਆ॥੨੧॥

ਕੁੰਡਲ ਸਹਿਤ ਸ਼ੁਭਤਿ ਮੁਖ ਮੰਡਲ ਸਿਰ ਕੋ ਕਾਟਿ ਉਤਾਰਾ।
ਧਰਿ ਪਰ ਧਰ ਤਤਕਾਲ ਪਰਜੋ ਗਿਰ, ਮਹਾਂ ਸ਼ੱਤ੍ਰ ਕੋ ਮਾਰਾ॥ ੨੨॥

ਉਸ ਦਾ ਕੁੰਡਲਾਂ ਸਹਿਤ ਚਿਹਰਾ ਸ਼ੋਭ ਰਿਹਾ ਸੀ, ਜਿਸ ਨੂੰ ਉਦੈ ਸਿੰਘ ਨੇ ਕੱਟ ਕੇ ਉਤਾਰ ਦਿੱਤਾ। ਧਰਤੀ ਉੱਤੇ ਧੜ ਤੁਰਤ ਡਿੱਗ ਪਿਆ ਤੇ ਸਿੰਘ ਨੇ ਮਹਾਨ ਵੈਰੀ ਨੂੰ ਮਾਰ ਲਿਆ॥੨੨॥

ਸਿਮਰਿ ਬਾਕ ਗੁਰ ਕੋ ਉਰ ਤਿਸ ਛਿਨ ਨੇਜ਼ੇ ਸੀਸ ਪਰੋਵਾ।
ਲੇ ਹਟਿ ਚਲਜੋ ਗਯੋ ਗੜ੍ਹਿ ਅੰਤਰ ਹਾਹਾਕਾਰ ਸੁ ਹੋਵਾ॥ ੨੩॥

ਫਿਰ ਗੁਰੂ ਜੀ ਦਾ ਬਚਨ ਯਾਦ ਕਰਕੇ, ਉਸੇ ਵੇਲੇ ਸਿਰ ਨੂੰ ਨੇਜ਼ੇ ਵਿਚ ਪਰੋ ਲਿਆ, ਲੈ ਕੇ ਹਟ ਕੇ ਚਲ ਪਿਆ ਤੇ ਗੜ੍ਹੀ ਦੇ ਅੰਦਰ ਚਲਾ ਗਿਆ ਤੇ ਬਾਹਰ ਸਾਰੇ ਹਾਹਾਕਾਰ ਮੱਚ ਗਈ॥੨੩॥

ਮਨਹੁਂ ਅੰਧ ਭੇ ਸਕਲ ਪਹਾਰੀ ਪੀਛੇ ਮਰਜੋ ਬਿਲੋਕਾ।
ਬਾਨ ਕਮਾਨ ਸਹਿਤ ਧਰ ਪਰ ਧਰ, ਵਧਜੋ ਸਭਿਨਿ ਮੈਂ ਸ਼ੋਕਾ॥ ੨੪॥

ਮਾਨੋਂ ਸਾਰੇ ਪਹਾੜੀਏ ਅੰਨ੍ਹੇ ਹੋ ਗਏ, ਜਦ ਉਨ੍ਹਾਂ ਪਿੱਛੇ ਮਰੇ ਹੋਏ ਕੇਸਰੀ ਚੰਦ ਨੂੰ ਵੇਖਿਆ। ਬਾਣ ਕਮਾਨ ਸਹਿਤ ਧਰਤੀ ਉੱਤੇ ਧਰ ਕੇ ਸਾਰਿਆਂ ਵਿਚ ਵੱਡਾ ਸ਼ੋਕ ਵਧਿਆ॥੨੪॥

ਨਿਕਸਿ ਖਾਲਸਾ ਲੋਹਗੜੀ ਤੇ ਹੇਲਾ ਮਾਰਿ ਉਤਾਰਾ।
ਮੁਹਕਮ ਸਿੰਘ ਪਹੂਚਜੋ ਛਿਨ ਮਹਿਂ ਖੜਗ ਦੁਰਦ ਕੈ ਝਾਰਾ॥ ੨੫॥

ਫਿਰ ਖਾਲਸੇ ਨੇ ਗੜ੍ਹੀ ਵਿਚੋਂ ਨਿਕਲ ਕੇ ਹੱਲਾ ਮਾਰ ਕੇ ਪਹਾੜੀਆਂ ਨੂੰ ਮੋਰਚੇਂ ਵਿਚੋਂ ਉਤਾਰਿਆ। ਫਿਰ ਮੁਹਕਮ ਸਿੰਘ ਇਕ ਛਣ ਵਿਚ ਮੈਦਾਨ ਵਿਚ ਪਹੁੰਚ ਗਿਆ ਤੇ ਆਪਣੀ ਤਲਵਾਰ ਨੂੰ ਹਾਥੀ ਦੇ ਉੱਤੇ ਝਾੜਿਆ॥੨੫॥

ਕਟੀ ਸੁੰਡ ਬਾਵਰ ਹੁਇ ਭਾਗਜੋ ਓਰ ਸਤੁੱਦ੍ਰਵ ਜਾਈ।
ਹਟੇ ਪਹਾਰੀ ਹਾਰੀ ਧੀਰਜ, ਸਿੰਘਨਿ ਮਾਰ ਮਚਾਈ॥ ੨੬॥

ਜਦ ਹਾਥੀ ਦੀ ਸੁੰਡ ਤਲਵਾਰ ਨਾਲ ਕੱਟੀ ਗਈ ਤਾਂ ਪਾਗਲ ਹੋ ਕੇ ਸਤਲੁਜ ਨਦੀ ਵੱਲ ਭੱਜ ਉਠਿਆ। ਪਹਾੜੀਏ ਫਿਰ ਧੀਰਜ ਹਾਰ ਕੇ ਪਿਛਾਂਹ ਹਟ ਗਏ, ਤਦ ਸਿੰਘਾਂ ਨੇ ਵੱਡੀ ਮਾਰ ਮਚਾਈ॥੨੬॥

ਹਿੰਮਤ ਸਿੰਘ ਸਾਹਿਬ ਸਿੰਘ ਪਹੁਚੇ, ਅਰੇ ਜੁ ਕਾਟੇ ਜੋਧਾ।
ਮਨਹੁਂ ਸ਼ੇਰ ਨਿਰਭੈ ਬਿਚਰੰਤੇ ਰਕਤ ਨੇਤ੍ਰ ਕਰਿ ਕ੍ਰੋਧਾ॥ ੨੭॥

ਫਿਰ ਹਿੰਮਤ ਸਿੰਘ ਤੇ ਸਾਹਿਬ ਸਿੰਘ ਪਹੁੰਚੇ, ਜਿਹੜਾ ਵੀ ਅੱਗੇ ਅੜੇ ਉਹ ਯੋਧੇ ਕੱਟ ਕੇ ਸੁੱਟ ਦਿੱਤੇ। ਮਾਨੋਂ ਸ਼ੇਰ ਨਿਰਭੈ ਵਿਚਰ ਰਹੇ ਸਨ ਤੇ ਉਨ੍ਹਾਂ ਨੇ ਆਪਣੇ ਨੈਣ ਲਹੂ ਵਾਂਗ ਲਾਲ ਕੀਤੇ ਸਨ॥੨੭॥

ਨਾਹਰ ਸਿੰਘ ਅਰੁ ਸ਼ੇਰਸਿੰਘ ਜੁਗ ਤਰਵਾਰੈਂ ਚਮਕਾਈ।
ਚਲਹਿਂ ਤੁਫੰਗ ਹਜ਼ਾਰਹੁਂ ਰਿਪੁ ਕੀ ਸਤਿਗੁਰ ਭਏ ਸਹਾਈ॥ ੨੮॥

ਨਾਹਰ ਸਿੰਘ ਅਤੇ ਸ਼ੇਰ ਸਿੰਘ ਦੋਵਾਂ ਨੇ ਆਪਣੀਆਂ ਤਲਵਾਰਾਂ ਚਮਕਾਈਆਂ। ਹਜ਼ਾਰਾਂ ਵੈਰੀਆਂ ਦੀਆਂ ਬੰਦੂਕਾਂ ਚਲਦੀਆਂ ਸਨ, ਸਤਿਗੁਰੂ ਜੀ ਸਭ ਦੇ ਸਹਾਇਕ ਬਣੇ ਸਨ॥੨੮॥

ਨ੍ਰਿਭੈ ਖਾਲਸਾ ਸ਼ੱਤ੍ਰਨਿ ਦਲ ਮਹਿਂ ਘਾਯਲ ਲੇਤਿ ਉਠਾਈ।
ਵਧਹਿਂ ਅੱਗ੍ਰ ਰੁਧ ਕਰਹਿਂ ਪਹਾਰੀ, ਫਤੇ ਜੰਗ ਤੇ ਪਾਈ॥ ੨੯॥

ਖਾਲਸੇ ਨੇ ਨਿਰਭੈ ਹੋ ਕੇ ਵੈਰੀ ਦਲ ਵਿਚੋਂ ਜ਼ਖ਼ਮੀਆਂ ਨੂੰ ਚੁਕ ਲਿਆ। ਜੇ ਪਹਾੜੀਏ ਅੱਗੇ ਵਧਦੇ ਸਨ ਤਾਂ ਉਨ੍ਹਾਂ ਨੂੰ ਸਿੰਘ ਰੋਕ ਲੈਂਦੇ ਸਨ, ਇਸ ਪ੍ਰਕਾਰ ਖਾਲਸੇ ਨੇ ਜੰਗ ਤੇ ਫਤਹਿ ਪ੍ਰਾਪਤ ਕੀਤੀ॥੨੯॥

ਭਯੋ ਖੇਤ ਦਾਰੁਣ ਬਹਿ ਸ਼੍ਰੋਣਤ ਜਹਿਂ ਲੋਥੈਂ ਸਮੁਦਾਈ।
ਕਾਕ ਗ੍ਰਿੱਝ ਆਮਿਖ ਭਖਿ ਕੰਕਨ ਬ੍ਰਿੰਦ ਜੋਗਨੀ ਆਈ॥ ੩੦॥

ਰਣਖੇਤਰ ਬੜਾ ਭਿਆਨਕ ਰੂਪ ਧਾਰ ਗਿਆ, ਜਿਥੇ ਖੂਨ ਵਹਿੰਦਾ ਸੀ ਤੇ ਥਾਂ-ਥਾਂ ਲੋਥਾਂ ਇਕੱਠੀਆਂ ਹੋਈਆਂ ਸਨ। ਕਾਂ ਅਤੇ ਗਿਰਝਾਂ ਮਾਸ ਖਾਂਦੇ ਸਨ ਤੇ ਬਹੁਤ ਛੋਟੀਆਂ ਇੱਲਾਂ ਅਤੇ ਜੋਗਨੀਆਂ ਵੀ ਆਈਆਂ॥੩੦॥

**ਕਲਗ਼ੀਧਰ ਬਿਕਸਤਿ ਕਹਿਂ ਬਾਤਨਿ ਬੈਠਹਿਂ ਪਿਖਹਿਂ ਤਮਾਸ਼ਾ।**
**ਗਜ ਸੋਂ ਭਿੜਨਿ, ਕੇਸਰੀ ਮਾਰਨਿ ਇਹ ਸਿੰਘਨ ਕੀ ਆਸ਼ਾ॥ ੩੧॥**

ਸਤਿਗੁਰੂ ਜੀ ਗੱਲਾਂ ਕਰਕੇ ਹੱਸਦੇ ਸਨ ਤੇ ਬੈਠੇ ਤਮਾਸ਼ਾ ਵੇਖਦੇ ਸਨ। ਹਾਥੀ ਨਾਲ ਭਿੜਨਾ ਅਤੇ ਕੇਸਰੀ ਨੂੰ ਮਾਰਨਾ, ਇਹੋ ਸਿੰਘਾਂ ਦੀ ਮਨਸ਼ਾ ਸੀ, ਜੋ ਪੂਰੀ ਹੋ ਗਈ ਹੈ॥੩੧॥

**ਕਹਕਹ ਹਸੀ ਕਾਲਕਾ ਕੜਕੀ ਸ਼੍ਰੋਣਤ ਪਾਨ ਕਰਾਲੀ।**
**ਲਾਖਹੁਂ ਛੁਟੇ ਤੁਫੰਗ ਤੜਾਕੇ ਸੂਰਨਿ ਕੇ ਮੁਖ ਲਾਲੀ॥ ੩੨॥**

ਕਹਿਕਾ ਮਾਰ ਕੇ ਕਾਲਕਾ ਹੱਸੀ ਤੇ ਵਿਕਰਾਲ ਲਹੂ ਪੀਂਦੀ ਹੈ। ਲੱਖਾਂ ਬੰਦੂਕਾਂ ਚਲਦੀਆਂ ਸਨ ਤੇ ਸੂਰਮਿਆਂ ਦੇ ਮੁੱਖ ਤੇ ਲਾਲੀ ਛਾਈ ਹੋਈ ਸੀ॥੩੨॥

**ਘਾਯਲ ਭਏ ਰੁਧਰ ਪਟ ਲਪਟੇ, ਫੂਲੇ ਮਨਹੁਂ ਪਲਾਸਾ।**
**ਇਕ ਘੂੰਮਤਿ ਜਨੁ ਮਾਦਿਕ ਖਾਇਓ, ਭਏ ਸਮੂਹ ਬਿਨਾਸ਼ਾ॥ ੩੩॥**

ਲਹੂ ਨਾਲ ਲਿਬੜੇ ਘਾਇਲ ਇੰਝ ਲੱਗਦੇ ਹਨ, ਮਾਨੋ ਛਿੱਛਰੇ ਦੇ ਲਾਲ ਰੰਗ ਦੇ ਫੁੱਲ ਹੋਣ। ਕਈ ਇਸ ਤਰ੍ਹਾਂ ਘੁੰਮਦੇ ਹਨ ਮਾਨੋ ਨਸ਼ਾ ਖਾਧਾ ਹੋਵੇ, ਸਾਰੇ ਹੀ ਵਿਨਾਸ਼ ਹੋ ਗਏ॥੩੩॥

**ਟੂਟੇ ਚਰਨ, ਫੂਟੀ ਕਿਸ ਛਾਤੀ, ਕੋ ਕਟ ਤੇ ਕਟਿ ਡਾਰਾ।**
**ਕਾਨ ਕਟੇ, ਕਿਹ ਪਾਨ ਕਟੇ, ਕਿਹ ਪੇਟ ਫਟੇ, ਕਟ ਫਾਰਾ॥ ੩੪॥**

ਕਿਸੇ ਦੇ ਪੈਰ ਟੁੱਟੇ ਸਨ, ਕਿਸੇ ਦੀ ਛਾਤੀ ਵਿੰਨ੍ਹੀ ਗਈ ਸੀ, ਕਿਸੇ ਨੂੰ ਲੱਕ ਤੋਂ ਹੀ ਕੱਟ ਦਿੱਤਾ ਸੀ, ਕਿਸੇ ਦੇ ਕੰਨ ਕੱਟੇ ਸਨ, ਕਿਸੇ ਦਾ ਪੇਟ ਫਟਿਆ ਸੀ, ਕਿਸੇ ਦਾ ਲੱਕ ਪਾਟਾ ਸੀ॥੩੪॥

**ਨੈਨ ਫੂਟਿ ਕੋ ਅੰਧ ਭਯੋ ਭਟ, ਜੰਘ ਕਾਂਹੁ ਕੀ ਫੂਟੀ।**
**ਕੇਚਿਤ ਸ਼੍ਰੋਣਤ ਨਿਚੁਰਤਿ ਬਿਚਰਤਿ ਕਿਸ ਕੀ ਮੁੰਡੀਆਂ ਟੂਟੀ॥ ੩੫॥**

ਕੋਈ ਸੂਰਬੀਰ ਨੈਣ ਫੱਟਣ ਨਾਲ ਅੰਨ੍ਹਾ ਹੋਇਆ ਸੀ, ਕਿਸੇ ਦੀਆਂ ਲੱਤਾਂ ਹੀ ਟੁੱਟ ਗਈਆਂ ਸਨ। ਕਈ ਲਹੂ ਨੁਚੜਦਿਆਂ ਹੀ ਤੁਰੇ ਫਿਰਦੇ ਸਨ ਤੇ ਕਿਸੇ ਦਾ ਸਿਰ ਫੱਟ ਗਿਆ ਸੀ॥੩੫॥

**ਪਰੇ ਕਰੇ 'ਹੈ' ਕੋ ਜਲ ਜਾਚਤਿ, ਕੋ ਕਾਤੁਰ ਡਰ ਭਾਗਾ।**
**ਚੀਰ ਫਟੇ, ਕਿਹ ਬਾਂਹੁ ਫਟੀ, ਕਿਹ ਸਿਰ ਨਾਂਗੇ ਬਿਨ ਪਾਗਾ॥ ੩੬॥**

ਕਈ ਲੰਮੇ ਪਏ ਹੋਏ 'ਹਾਇ ਹਾਇ' ਕਰਦੇ ਪਾਣੀ ਮੰਗਦੇ ਹਨ, ਕਈ ਕਾਇਰ ਡਰ ਕੇ ਭੱਜ ਗਏ ਹਨ। ਕਿਸੇ ਦੇ ਕੱਪੜੇ ਫਟੇ ਸਨ, ਕਿਸੇ ਦੀ ਬਾਂਹ ਫਟੀ ਸੀ, ਕਈਆਂ ਦੇ ਪੱਗਾਂ ਰਹਿਤ ਨੰਗੇ ਸਿਰ ਸਨ॥੩੬॥

**ਪਟਹੇ, ਦੁੰਦਭਿ, ਢੋਲ ਪਟੇ ਗਨ ਗੁਲਕਾਂ ਲਗਿ ਲਗਿ ਫੂਟੇ।**
**ਗਿਰੇ ਤੁਰੰਗਮ, ਭੰਗ ਪਏ ਗਨ, ਕੋ ਸਊਰ ਮਹਿਂ ਛੂਟੇ॥ ੩੭॥**

ਕਈ ਪਟਹੇ, ਨਗਾਰੇ, ਢੋਲ, ਪਟੇ ਆਦਿ ਬਹੁਤ ਗੋਲੀਆਂ ਲੱਗਣ ਨਾਲ ਫੱਟ ਗਏ ਸਨ। ਬਹੁਤ ਘੋੜੇ ਮਰ ਗਏ ਸਨ, ਕਈ ਘੋੜੇ ਸਵਾਰਾਂ ਵਿਚ ਖੁਲ੍ਹੇ ਫਿਰਦੇ ਸਨ॥੩੭॥

ਗਿਰੀ ਤੁਫੰਗੈਂ ਖੜਗ ਪਰੇ ਗਨ ਸੇਲੇ ਬਾਨ ਕਮਾਨਾ।
ਕਾਤੁਰ ਨਰ ਉਰ ਬਿਦਰਤਿ ਹੇਰਤਿ, ਅਸ ਮਾਚਾ ਘਮਸਾਨਾ॥ ੩੮॥

ਬਹੁਤ ਬੰਦੂਕਾਂ, ਤਲਵਾਰਾਂ, ਭਾਲੇ, ਤੀਰ ਅਤੇ ਧਨੁੱਖ ਡਿੱਗੇ ਪਏ ਸਨ। ਕਾਇਰ ਮਨੁੱਖਾਂ ਦਾ ਵੇਖ ਕੇ ਹਿਰਦਾ ਫੱਟਦਾ ਸੀ, ਐਸਾ ਘਮਸਾਨ ਮੱਚਿਆ ਸੀ॥੩੮॥

ਬੀਰਨ ਕੇ ਮਨ ਹੌਸ ਰਹੀ ਨਹਿਂ ਮਿਲਿ ਮਿਲਿ ਸ਼ਸਤ੍ਰ ਪ੍ਰਹਾਰੇ।
ਬਾਗੇ ਲਾਲ ਫਾਗ ਜਨੁ ਖੇਲਤਿ ਗਾਇਂ ਮਨਹੁਂ 'ਕਿਯ ਮਾਰੇ'॥ ੩੯॥

ਸੂਰਬੀਰਾਂ ਦੇ ਮਨ ਵਿਚ ਕੋਈ ਅਰਮਾਨ ਨਾ ਰਹਿ ਗਿਆ, ਆਪਸ ਵਿਚ ਮਿਲ ਮਿਲ ਕੇ ਸ਼ਸਤਰਾਂ ਦੇ ਵਾਰ ਕਰਦੇ ਸਨ, ਜਿਵੇਂ ਲਾਲ ਹੋਲੀ ਖੇਡਦੇ ਕਹਿੰਦੇ ਹਨ 'ਮਾਰੋ ਮਾਰੋ' ਮਾਨੋ 'ਮਾਰੋ ਮਾਰੋ' ਇਹ ਹੋਲੀ ਦਾ ਗੀਤ ਹੈ॥੩੯॥

ਹਾਥ ਤੁਫੰਗ ਗਹੀ ਪਿਚਕਾਰੀ, ਮੂਠ ਗੁਲਾਲਨ ਸੇਲੇ।
ਨਿਕਸੀ ਮਿੰਝ ਅੰਬੀਰ ਪਰਜੋ ਜਨੁ, ਪ੍ਰੇਮ ਕਰੇਬਹੁ ਮੇਲੇ॥ ੪੦॥

ਹੱਥ ਵਿਚ ਬੰਦੂਕ ਫੜੀ ਹੋਈ ਮਾਨੋ ਰੰਗ ਦੀ ਭਰੀ ਹੋਈ ਪਿਚਕਾਰੀ ਸੀ ਤੇ ਗੁਲਾਲ ਦੀ ਮੁੱਠੀ ਮਾਨੋ ਸੇਲੇ ਸਨ, ਨਿਕਲੀ ਹੋਈ ਮਿਝ ਮਾਨੋ ਅੰਬੀਰ ਪਾਇਆ ਹੋਵੇ, ਜਿਹੜੇ ਆਪਸ ਵਿਚ ਬਹੁਤ ਟਕਰੇ ਹੋਏ ਸਨ, ਉਹ ਆਪਸ ਵਿਚ ਬਹੁਤ ਮੇਲ ਕਰਨ ਦੇ ਤੁਲ ਸੀ॥੪੦॥

ਥਕਤ ਭਏ ਭਟ ਪੌਢੇ ਕੇਤਿਕ ਲੋਥਪੋਥ ਪਰ ਕੋਏ।
ਭੂਮ ਨਿਹਾਲੀ ਲਾਲ ਡਸੀ ਜਨੁ ਪ੍ਰੀਤ ਕਰੇ ਕਰਿ ਸੋਏ॥ ੪੧॥

ਜਿਵੇਂ ਥੱਕੇ ਹੋਏ ਸੂਰਬੀਰ ਸੁੱਤੇ ਪਏ ਸਨ, ਇਸ ਪ੍ਰਕਾਰ ਕਈ ਲੋਥ ਪੋਥ ਹੋ ਕੇ ਪਏ ਸਨ, ਮਾਨੋ ਧਰਤੀ ਉੱਤੇ ਲਾਲ ਰੰਗ ਦੀ ਨਿਹਾਲੀ ਵਿਛੀ ਹੋਵੇ, ਜਿਸ ਉਤੇ ਪ੍ਰੇਮ ਕਰਕੇ ਸੂਰਬੀਰ ਸੁੱਤੇ ਪਏ ਸਨ॥੪੧॥

ਔਂਧੇ, ਤ੍ਰਿਯਕ ਪਰੇ ਕੋ ਸੂਧੇ ਭਰੇ ਧੂਲ ਅਰੁ ਲੋਹੂ।
ਕੂਕਰ ਜੰਬੁਕ ਬੋਲਤਿ ਡੋਲਤਿ ਖਾਇ ਅਘਾਵਨ ਹੋਹੂ॥ ੪੨॥

ਕਈ ਮੂਧੇ, ਵਿੰਗੇ ਹੋ ਕੇ ਪਏ ਸਨ, ਕਈ ਸਿੱਧੇ ਪਏ ਲਹੂ ਅਤੇ ਧੂੜ ਨਾਲ ਭਰੇ ਪਏ ਸਨ, ਕੁੱਤੇ, ਗਿਦੜ ਬੋਲਦੇ ਡੋਲਦੇ ਗਲ ਤਕ ਰੱਜ ਕੇ ਖਾਂਦੇ ਸਨ॥੪੨॥

ਸੂਰਨਿ ਪਰਖਤਿ ਹੂਰਨਿ ਬਿਚਰਤਿ ਪਿਖਿ ਪਿਖਿ ਬਰਹਿਂ ਉਤਾਲਾ।
ਖੰਜਨ ਲੋਚਨ ਅੰਜਨ ਅੰਜਤਿ ਕਰਿਹਂ ਸ਼ਿੰਗਾਰ ਬਿਸਾਲਾ॥ ੪੩॥

ਸੂਰਬੀਰਾਂ ਨੂੰ ਹੂਰਾਂ ਪਰਖਣ ਵਾਸਤੇ ਵਿਚਰਦੀਆਂ ਫਿਰਦੀਆਂ ਸਨ ਤੇ ਵੇਖ-ਵੇਖ ਬੜੀਆਂ ਉਤਾਵਲੀਆਂ ਹੋ ਕੇ ਵਰ ਲੈਂਦੀਆਂ ਸਨ। ਉਨ੍ਹਾਂ ਹੂਰਾਂ ਨੇ ਆਪਣੀਆਂ ਮਮੋਲੇ ਵਰਗੀਆਂ ਅੱਖਾਂ ਵਿਚ ਸੁਰਮਾ ਪਾਇਆ ਹੋਇਆ ਸੀ ਤੇ ਬਹੁਤ ਹਾਰ ਸ਼ਿੰਗਾਰ ਕੀਤਾ ਹੋਇਆ ਸੀ॥੪੩॥

ਮੰਜਤ ਮੁਖ ਰੰਜਤ ਨਿਜਬਰ ਕੋ ਹਾਸ ਬਿਲਾਸਨ ਸੰਗਾ।
ਮਹਿੰਦੀ ਕਰਨਿ ਅਰੁਨ ਕਰਿ ਚਰਨਨ, ਤਰੁਨਿ ਹਰਨ ਮਨ ਅੰਗਾ॥ ੪੪॥

ਆਪਣੇ ਸੋਹਣੇ ਮੁੱਖਾਂ ਨਾਲ ਆਪਣੇ ਵਰਾਂ ਨੂੰ ਪ੍ਰਸੰਨ ਕਰਦੀਆਂ ਸਨ ਤੇ ਉਨ੍ਹਾਂ ਨਾਲ ਹਾਸ ਬਿਲਾਸ ਵੀ ਕਰਦੀਆਂ ਸਨ। ਸੂਰਬੀਰਾਂ ਦੇ ਸਰੀਰ ਅਤੇ ਮਨ ਚੁਰਾਉਣ ਵਾਸਤੇ ਉਨ੍ਹਾਂ ਹੂਰਾਂ ਨੇ ਮਹਿੰਦੀ ਨਾਲ ਆਪਣੇ ਹੱਥਾਂ ਤੇ ਪੈਰਾਂ ਨੂੰ ਲਾਲ ਕੀਤਾ ਹੋਇਆ ਸੀ॥੪੪॥

ਸੁੰਦਰ ਛਬਿ ਮੰਦਰ ਸਸਿ ਬਦਨੀ, ਕੰਚਨ ਗੋਰੀ ਰੰਗਾ।
ਤੁਰਤ ਬਿਮਾਨ ਚਢਾਵਹਿਂ ਬੀਰਨਿ ਕਰਹਿਂ ਸਪਰਸ਼ਨ ਅੰਗਾ॥ ੪੫॥

ਹੂਰਾਂ ਸੁੰਦਰਤਾ ਦਾ ਘਰ ਸਨ, ਚੰਦ ਵਰਗੇ ਉਨ੍ਹਾਂ ਦੇ ਸੁੰਦਰ ਮੁਖੜੇ ਸਨ ਤੇ ਸੋਨੇ ਵਰਗੇ ਉਨ੍ਹਾਂ ਦੇ ਗੋਰੇ ਰੰਗ ਸਨ, ਉਹ ਸੂਰਬੀਰਾਂ ਨੂੰ ਤੁਰਤ ਵਿਮਾਨਾਂ ਵਿਚ ਚੜ੍ਹਾ ਲੈਂਦੀਆਂ ਸਨ ਤੇ ਸੂਰਬੀਰਾਂ ਦੇ ਅੰਗਾਂ ਨਾਲ ਸਪਰਸ਼ ਕਰਦੀਆਂ ਸਨ॥੪੫॥

ਦਾਰੁਨ ਕਰਜੋ ਨਿਹਾਰਨ ਰਨ ਕੋ ਭੀਮ ਚੰਦ ਮਤਿ ਮੰਦੇ।
ਸਾਤੋਂ ਸੁਧਾਂ ਭੂਲ ਗੀ ਤਤਛਿਨ ਬਾਜਜੋ ਲੋਹ ਬਿਲੰਦੇ॥ ੪੬॥

ਮਾੜੀ ਮੱਤ ਵਾਲੇ ਭੀਮ ਚੰਦ ਨੇ ਫਿਰ ਭਿਆਨਕ ਰਣਖੇਤਰ ਨੂੰ ਵੇਖਿਆ। ਤੁਰਤ ਸਤੇ ਸੁੱਧਾਂ ਭੁੱਲ ਗਈਆਂ, ਏਡਾ ਵੱਡਾ ਲੋਹੇ ਨਾਲ ਲੋਹਾ ਵੱਜਿਆ॥੪੬॥

ਪਿਖਿ ਹੰਡੂਰੀਆ ਸਹਿ ਨ ਸਕੈ ਬਲ ਬਾਨ ਕਮਾਨ ਚਢਾਈ।
ਸਨਮੁਖ ਭਯੋ ਜੰਗ ਕੇ ਆਵਤਿ ਛੋਰੇ ਸਰ ਸਮੁਦਾਈ॥ ੪੭॥

ਇਹ ਵੇਖ ਕੇ ਹੰਡੂਰੀਆ ਬਰਦਾਸ਼ਤ ਨਾ ਕਰ ਸਕਿਆ ਤੇ ਉਸ ਨੇ ਸਾਰੇ ਬਲ ਨਾਲ ਕਮਾਨ ਚੜ੍ਹਾਈ ਤੇ ਆ ਕੇ ਜੰਗ ਦੇ ਸਾਹਮਣੇ ਹੋ ਗਿਆ ਤੇ ਤੀਰਾਂ ਨੂੰ ਛੱਡਣ ਲੱਗਾ॥੪੭॥

ਕੰਚਨ ਜ਼ੀਨ ਕੀਨਿ ਤਹਿਂ ਪਰਖਨਿ ਸਾਹਿਬ ਸਿੰਘ ਸੁ ਜੋਧਾ।
ਤੁਰਾ ਧਵਾਇ ਤੁਪਕ ਤਕਿਮਾਰੀ ਹੇਰਤਿ ਰਿਪੁ ਕੋ ਕ੍ਰੋਧਾ॥ ੪੮॥

ਸਾਹਿਬ ਸਿੰਘ ਯੋਧੇ ਨੇ ਸੋਨੇ ਦੀ ਕਾਠੀ ਪਛਾਣ ਲਈ ਤੇ ਘੋੜਾ ਭਜਾ ਕੇ ਵੈਰੀ ਨੂੰ ਬੜੇ ਕ੍ਰੋਧ ਨਾਲ ਵੇਖ ਕੇ ਗੋਲੀ ਮਾਰੀ॥੪੮॥

ਹੁਇ ਘਾਇਲ ਤਤਕਾਲ ਗਯੋ ਹਟਿ ਉਰ ਹੰਕਾਰ ਬਿਨਾਸ਼ਾ।
ਪਿਖਿ ਗੁਲੇਰੀਏ ਤਜਾਗੀ ਧੀਰਜ ਹ੍ਵੈ ਨ ਪ੍ਰਾਨ ਕੀ ਆਸਾ॥ ੪੯॥

ਹੰਡੂਰੀਆ ਘਾਇਲ ਹੋ ਕੇ ਤੁਰਤ ਪਿੱਛੇ ਹਟ ਗਿਆ ਤੇ ਉਸ ਦੇ ਹਿਰਦੇ ਦਾ ਹੰਕਾਰ ਖਤਮ ਹੋ ਗਿਆ। ਗੁਲੇਰੀਏ ਵੀ ਵੇਖ ਕੇ ਧੀਰਜ ਛੱਡ ਦਿੱਤਾ ਹੁਣ ਪ੍ਰਾਣਾਂ ਦੀ ਆਸ ਵੀ ਬਾਕੀ ਨਹੀਂ ਰਹੀ ਸੀ॥ ੪੯॥

ਰਹਜੋ ਕਟੋਚੀ ਬਹੁ ਪਛੁਤਾਵਤਿ, ਮੰਡਸਪਤਿ ਕਰ ਮੌਨੰ।
ਜੰਮੂਪਤਿ ਆਦਿਕ ਬਿਸਮਾਏ 'ਭਯੋ ਕਾਜ ਇਹ ਕੌਨੰ !' ॥ ੫੦॥

ਕਟੋਚੀ ਰਾਜਾ ਪਛੁਤਾਉਂਦਾ ਹੀ ਰਹਿ ਗਿਆ, ਮੰਡੀ ਦਾ ਰਾਜਾ ਵੀ ਚੁੱਪ ਕਰ ਗਿਆ। ਜੰਮੂ ਦਾ ਰਾਜਾ ਆਦਿ ਬਹੁਤ ਹੈਰਾਨ ਹੋਏ, "ਇਹ ਕੈਸਾ ਕਾਰਜ ਆ ਪਿਆ ਹੈ" ॥੫੦॥

ਸੈਨਾ ਜਿਤ ਕਿਤ ਮਰੀ ਪਰੀ ਗਨ, ਜੀਵਤਿ ਭਈ ਬਿਹਾਲਾ।
ਕਹਾਂ ਭਯੋ, ਇਹ ਕਿਨਹਿ ਸੰਘਾਰੇ, ਲੋਥ ਲੋਥ ਪਰ ਜਾਲਾ॥ ੫੧॥

ਜਿੱਥੇ ਕਿੱਥੇ ਬਹੁਤ ਸੈਨਾ ਮਰੀ ਪਈ ਹੈ ਤੇ ਜਿਹੜੇ ਜੀਉਂਦੇ ਹਨ ਉਨ੍ਹਾਂ ਦਾ ਬੁਰਾ ਹਾਲ ਹੋ ਗਿਆ ਹੈ, ਸੋਚ ਰਹੇ ਸਨ, ਇਹ ਕੀ ਹੋ ਗਿਆ ਹੈ, ਇਹ ਸਾਰੇ ਕਿਸ ਨੇ ਮਾਰ ਦਿੱਤੇ ਹਨ, ਲੋਥ ਉੱਤੇ ਲੋਥ ਚੜ੍ਹੀ ਹੈ॥੫੧॥

ਘਾਇਲ ਹੋਏ ਹੋਇ ਹਜ਼ਾਰਹੁਂ ਪਰੇ ਸਿਵਰ ਮਹਿਂ ਜਾਈ।
ਮਾਰਨ ਦੁਰਗ ਭਰੋਸਾ ਧਰਿਕੈ ਪ੍ਰਾਨ ਦਏ ਰਨ ਆਈ॥ ੫੨॥

ਹਜ਼ਾਰਾਂ ਦੀ ਗਿਣਤੀ ਵਿਚ ਘਾਇਲ ਹੋਏ ਆਪਣੇ-ਆਪਣੇ ਡੇਰਿਆਂ ਵਿਚ ਜਾ ਲੰਮੇ ਪਏ। ਕਿਲ੍ਹੇ ਨੂੰ ਮਾਰਨ ਦਾ ਭਰੋਸਾ ਧਾਰਨ ਕਰਕੇ, ਰਣਖੇਤਰ ਵਿਚ ਆ ਕੇ ਪ੍ਰਾਣ ਦੇ ਦਿੱਤੇ ਹਨ॥੫੨॥

ਮੀਏਂ ਰਾਵ ਬ੍ਰਿੰਦ ਜੇ ਰਾਣੇ ਸਿੰਘਨ ਘਨੇ ਖਪਾਏ।
ਲਰਤਿ ਬਿਤਯੋ ਦਿਨ, ਹਟਿ ਪੁਰਿ ਗਮਨੇ ਜਬਿ ਸੂਰਜ ਅਸਤਾਏ॥ ੫੩॥

ਮੀਏਂ, ਰਾਜੇ, ਰਾਣੇ ਜਿਹੜੇ ਬਹੁਤ ਸਨ, ਉਹ ਸਿੰਘਾਂ ਨੇ ਮਾਰ-ਮਾਰ ਬਹੁਤ ਖਪਾਏ, ਲੜਦਿਆਂ ਹੀ ਸਾਰਾ ਦਿਨ ਬੀਤ ਗਿਆ, ਜਦ ਸੂਰਜ ਡੁੱਬ ਗਿਆ ਤਾਂ ਅਨੰਦਪੁਰ ਨੂੰ ਛੱਡ ਕੇ ਆਪਣੇ-ਆਪਣੇ ਡੇਰਿਆਂ ਵਿਚ ਚਲੇ ਗਏ॥੫੩॥

ਜਾਇ ਸਿਵਰ ਮਹਿਂ ਕਈ ਸੰਭਾਰਨ, ਸ਼ੂੰਨ ਭਯੋ ਜਨੁ ਜਾਨਾ।
ਕਿਤਿਕ ਸਬੰਧੀ ਦਾਸ ਮੁਸਾਹਿਬ ਜਮ ਘਰ ਕੀਨਿ ਪਯਾਨਾ॥ ੫੪॥

ਡੇਰਿਆਂ ਵਿਚ ਜਾ ਕੇ ਸੰਭਾਲ ਕੀਤੀ, ਇਸ ਤਰ੍ਹਾਂ ਜਾਣਿਆ ਮਾਨੋ ਡੇਰਾ ਸੁੰਞਾ ਹੋ ਗਿਆ ਹੈ। ਕਈ ਸੰਬੰਧੀ, ਸੇਵਕ, ਮੁਸਾਹਿਬ ਜਮ ਘਰ ਚਲੇ ਗਏ ਸਨ॥੫੪॥

ਸਾਗਰ ਸ਼ੋਕ ਪਰੇ ਤਬਿ ਸਗਰੇ ਬਾਇਸ ਧਾਰਨਿ ਕੇਰੇ।
ਸਿਮਰਿ ਸਿਮਰਿ ਗੁਨ ਬਹੁ ਪਤੁਛਾਏ ਲੋਚਨ ਅਸੂੰਅਨਿ ਗੇਰੇ॥ ੫੫॥

ਬਾਈ ਧਾਰਾਂ ਦੇ ਫਿਰ ਸਾਰੇ ਰਾਜ ਸ਼ੋਕ ਦੇ ਸਮੁੰਦਰ ਵਿਚ ਜਾ ਪਏ, ਕੇਸਰੀ ਚੰਦ ਦੇ ਗੁਣ ਯਾਦ ਕਰ-ਕਰ ਬਹੁਤ ਪਛੁਤਾਉਂਦੇ ਸਨ ਤੇ ਅੱਖਾਂ ਵਿਚੋਂ ਹੰਝੂ ਕੇਰਦੇ ਸਨ॥੫੫॥

*ਚੌਥੀ ਰੁੱਤ ਦਾ ਸਤਾਈਵਾਂ ਅਧਿਆਇ ਸਮਾਪਤ ਹੋਇਆ॥੨੭॥*

## ਅਧਿਆਇ ਅਠਾਈਵਾਂ

### *ਭੀਮ ਚੰਦ ਸ਼ੋਕ*

*ਦੋਹਰਾ-* ਸਿੰਘ ਸੰਭਾਰੇ ਖਾਲਸੇ ਮਰੇ ਸੁ ਦੀਨੇ ਦਾਹ।
ਘਾਇਲ ਕੀ ਸੇਵਾ ਬਿਖੈ ਲਾਗੇ ਤਬਹਿ ਜਰਾਹੁ॥ ੧॥

ਯੁੱਧ ਵਿਚ ਜਿਹੜੇ ਸਿੰਘ ਸ਼ਹੀਦ ਹੋ ਗਏ ਸਨ, ਉਨ੍ਹਾਂ ਨੂੰ ਖਾਲਸੇ ਨੇ ਸੰਭਾਲ ਕੇ ਦਾਹ ਸਸਕਾਰ ਕਰ ਦਿੱਤਾ ਤੇ ਘਾਇਲਾਂ ਦੀ ਸੇਵਾ ਵਿਚ ਵੈਦ ਲੱਗ ਗਏ॥੧॥

*ਲਲਿਤਪਦ ਛੰਦੁ-* ਉਦੇ ਸਿੰਘ ਬਡ ਬੀਰ ਬਹਾਦੁਰ ਸੀਸ ਕੇਸਰੀ ਚੰਦੰ।
ਨੇਜ਼ੇ ਮਹਿਂ ਪਰੋਇ ਲੇ ਗਮਨਯੋ ਰਿਦੈ ਅਨੰਦ ਬਿਲੰਦੰ॥ ੨॥

ਉਦੇ ਸਿੰਘ ਜਿਹੜਾ ਵੱਡਾ ਸੂਰਬੀਰ ਬਹਾਦਰ ਸੀ, ਉਹ ਕੇਸਰੀ ਚੰਦ ਦੇ ਸਿਰ ਨੂੰ ਨੇਜ਼ੇ ਵਿਚ ਪਰੋ ਕੇ ਹਿਰਦੇ ਵਿਚ ਵੱਡਾ ਅਨੰਦ ਭਰ ਕੇ ਚੱਲ ਪਿਆ॥੨॥

ਤਜਯੋ ਦਮਦਮਾ ਸਤਿਗੁਰ ਉਤਰੇ ਦੇਖਯੋ ਜੁੱਧ ਤਮਾਸ਼ਾ।
ਸੁੰਦਰ ਮੰਦਿਰ ਆਨ ਥਿਰੇ ਤਬਿ ਸਿਖ ਸੇਵਕ ਚਹੁਂ ਪਾਸਾ॥ ੩॥

ਉਸ ਨੂੰ ਵੇਖ ਕੇ ਸਤਿਗੁਰੂ ਜੀ ਦਮਦਮਾ ਛੱਡ ਕੇ ਹੇਠਾਂ ਉਤਰੇ ਜਿਥੇ ਉਨ੍ਹਾਂ ਯੁੱਧ ਦਾ ਸਾਰਾ ਤਮਾਸ਼ਾ ਵੇਖਿਆ ਸੀ। ਸੁੰਦਰ ਘਰ ਵਿਚ ਆ ਕੇ ਬੈਠ ਗਏ ਤਦ ਸਿੱਖ ਸੇਵਕ ਚਾਰੇ ਪਾਸੇ ਆ ਕੇ ਬੈਠ ਗਏ॥੩॥

ਉਦੇ ਸਿੰਘ ਇਤਨੇ ਮਹਿਂ ਪਹੁਚਯੋ ਸਤਿਗੁਰ ਫ਼ਤੇ ਬੁਲਾਈ।
ਪਲੰਘ ਪਾਸ ਰਿਪੁ ਕੋ ਸਿਰ ਗੇਰਯੋ ਹੇਰਤਿ ਭੇ ਸਮੁਦਾਈ॥ ੪॥

ਏਨੇ ਵਿਚ ਉਦੇ ਸਿੰਘ ਵੀ ਉਥੇ ਪਹੁੰਚ ਗਿਆ ਤੇ ਆ ਕੇ ਸਤਿਗੁਰੂ ਜੀ ਨੂੰ ਫਤਹਿ ਬੁਲਾਈ। ਪਲੰਘ ਦੇ ਲਾਗੇ ਵੈਰੀ ਦਾ ਸਿਰ ਡੇਗ ਦਿੱਤਾ, ਸਾਰੇ ਵੈਰੀ ਦੇ ਸਿਰ ਨੂੰ ਵੇਖ ਰਹੇ ਸਨ॥੪॥

ਕਾਕ ਪੰਖ ਅਰ ਕਾਨਨ ਕੁੰਡਲ ਬਹੁਤ ਮੋਲ ਕੇ ਮੋਤੀ।
ਭਾਲ ਬਿਸਾਲ, ਬਿਲੋਚਨ ਮੁਦ੍ਰਿਤ, ਮੂਛ ਸ਼ਮਸ਼ ਦੁਤਿ ਹੋਤੀ॥ ੫॥

ਪਟੇ ਖਿਲਰੇ ਹੋਏ ਸਨ ਅਤੇ ਕੰਨਾਂ ਵਿਚ ਬਹੁਤ ਕੀਮਤੀ ਮੋਤੀਆਂ ਵਾਲੇ ਕੁੰਡਲ ਲਟਕ ਰਹੇ ਸਨ। ਵਿਸ਼ਾਲ ਮੱਥਾ ਸੀ ਤੇ ਅੱਖਾਂ ਬੰਦ ਸਨ, ਦਾੜ੍ਹੀ ਮੁੱਛਾਂ ਦੀ ਬੜੀ ਸ਼ੋਭਾ ਸੀ॥੫॥

ਪਨਹੀ ਸਹਿਤ ਚਰਨ ਸਤਿਗੁਰ ਨੇ ਰਾਖੇ ਧਰਨ ਟਿਕਾਈ।
ਬੈਠੇ ਹੁਤੇ ਪ੍ਰਯੰਕ ਰੁਚਿਰ ਪਰ ਜੁਗਮ ਜੰਘ ਲਟਕਾਈ॥ ੬॥

ਉਸ ਸਮੇਂ ਗੁਰੂ ਜੀ ਜੁੱਤੀ ਸਹਿਤ ਧਰਤੀ 'ਤੇ ਪੈਰ ਟਿਕਾ ਕੇ ਬੈਠੇ ਸਨ। ਗੁਰੂ ਜੀ ਇਕ ਸੁੰਦਰ ਮੰਜੀ 'ਤੇ ਬੈਠੇ ਸਨ ਤੇ ਦੋਵੇਂ ਲੱਤਾਂ ਹੇਠਾਂ ਟਿਕੀਆਂ ਸਨ॥੬॥

ਪਰਯੋ ਪਿਖਯੋ ਸਿਰ, ਪਨਹੀ ਜੁਤਿ ਪਗ ਠੁਕਰਾਯਹੁ, ਬਚ ਭਾਖਾ।
'ਮਹਾਂ ਦੁਸ਼ਟ ਇਹੁ ਸਿੰਘਨਿ ਸ਼ੱਤ੍ਰ ਭਲੇ ਜੁੱਧਿ ਮਹਿਂ ਰਾਖਾ॥ ੭॥

ਗੁਰੂ ਜੀ ਨੇ ਫਿਰ ਸਿਰ ਪੈਰਾਂ ਵਿਚ ਪਿਆ ਵੇਖਿਆ, ਫਿਰ ਜੁੱਤੀ ਸਹਿਤ ਗੁਰੂ ਜੀ ਨੇ ਸਿਰ ਨੂੰ ਚਰਨ ਠੁਕਰਾ ਕੇ ਬਚਨ ਕੀਤਾ, "ਇਸ ਮਹਾਂ ਦੁਸ਼ਟ ਵੈਰੀ ਨੂੰ ਸਿੰਘਾਂ ਨੇ ਯੁੱਧ ਵਿਚ ਮਾਰ ਲਿਆ ਹੈ॥੭॥

ਉਚਿਤ ਮਾਰਿਬੇ ਮਾਰਯੋ ਅਰਿ ਕੋ ਇਮ ਸਭ ਦੁਸ਼ਟ ਨਿਬੇਰੋ'।
ਉਦੇ ਸਿੰਘ ਕਰ ਜੋਰਿ ਬਖਾਨਾ 'ਆਪ ਪ੍ਰਤਾਪ ਉਚੇਰੋ'॥ ੮॥

ਜਿਹੜਾ ਵੈਰੀ ਮਾਰਨ ਦੇ ਉਚਿਤ ਹੈ, ਉਸ ਨੂੰ ਮਾਰੋ, ਇਸ ਤਰ੍ਹਾਂ ਸਾਰੇ ਦੁਸ਼ਟ ਖਤਮ ਕਰ ਦੇਵੋ।" ਫਿਰ ਉਦੇ ਸਿੰਘ ਨੇ ਹੱਥ ਜੋੜ ਕੇ ਕਿਹਾ, "ਆਪ ਜੀ ਦਾ ਬੜਾ ਉੱਚਾ ਪ੍ਰਤਾਪ ਹੈ"॥੮॥

ਇਤਨੇ ਮਹਿਂ ਬਚਿੱਤ੍ਰ ਸਿੰਘ ਪਹੁੰਚਯੋ ਗੁਰ ਪਦ ਬੰਦਨ ਠਾਨੀ।
ਫਤੇ ਬੁਲਾਇ ਵਾਹਿਗੁਰੂ ਜੀ ਕੀ ਹੁਤੇ ਜਿ ਸਿਖ ਤਿਸ ਥਾਨੀ॥ ੯॥

ਏਨੇ ਵਿਚ ਬਚਿੱਤ੍ਰ ਸਿੰਘ ਵੀ ਪਹੁੰਚ ਗਿਆ ਤੇ ਉਸ ਨੇ ਗੁਰੂ ਜੀ ਦੇ ਚਰਨਾਂ 'ਤੇ ਬੰਦਨਾ ਕੀਤੀ ਤੇ ਵਾਹਿਗੁਰੂ ਜੀ ਕੀ ਫਤਹਿ ਸਿੱਖਾਂ ਨੂੰ ਬੁਲਾਈ, ਜਿਹੜੇ ਸਿੱਖ ਉਸ ਸਮੇਂ ਉਥੇ ਬੈਠੇ ਸਨ॥੯॥

ਸਾਹਿਬ ਸਿੰਘ ਹਿੰਮਤ ਸਿੰਘ ਆਯੋ ਮੁਹਕਮ ਸਿੰਘ ਸੁਜਾਨਾ।
ਇਨ ਤੇ ਆਦਿ ਆਇ ਕਿਯ ਦਰਸ਼ਨ ਕਰਿ ਉਰ ਅਨੰਦ ਮਹਾਨਾ ॥੧੦॥

ਸਾਹਿਬ ਸਿੰਘ, ਹਿੰਮਤ ਸਿੰਘ ਤੇ ਚਤੁਰ ਮੁਹਕਮ ਸਿੰਘ ਵੀ ਆਇਆ, ਇਨ੍ਹਾਂ ਤੋਂ ਇਲਾਵਾ ਹੋਰ ਵੀ ਸਿੰਘ ਆਏ ਤੇ ਉਨ੍ਹਾਂ ਦਰਸ਼ਨ ਕਰਕੇ ਮਹਾਨ ਅਨੰਦ ਪ੍ਰਾਪਤ ਕੀਤਾ॥੧੦॥

ਗਜ ਕੀ ਬਾਤ ਕਹੀ ਤਬਿ ਸਗਰੀ 'ਇਮ ਦਲ ਰਿਪੁਨਿ ਖਪਾਯੋ।
ਦੁਤੀ ਦਿਸ਼ਾ ਤੇ ਹਤੈ ਖਾਲਸਾ ਗਜ਼ਬ ਤਿਨਹੁਂ ਪਰ ਆਯੋ॥ ੧੧॥

ਬਚਿੱਤ੍ਰ ਸਿੰਘ ਨੇ ਫਿਰ ਹਾਥੀ ਦੀ ਸਾਰੀ ਗੱਲ ਕਹੀ, "ਇਸ ਤਰ੍ਹਾਂ ਵੈਰੀ ਦੇ ਦਲ ਨੂੰ ਖਪਾਇਆ, ਦੂਸਰੇ ਪਾਸੇ ਤੋਂ ਖ਼ਾਲਸੇ ਨੇ ਮਾਰੇ, ਇਸ ਪ੍ਰਕਾਰ ਉਨ੍ਹਾਂ ਉਤੇ ਗ਼ਜ਼ਬ ਢਹਿ ਗਿਆ॥੧੧॥

ਪ੍ਰਭੁ ਜੀ ਸੁਨਹੁਂ ਗਿਰੀਸ਼ਨਿ ਸੈਨਾ ਜਿਤ ਕਿਤ ਪਰੀ ਸਥਾਰਾ।
ਮਨਹੁਂ ਬ੍ਰਿੰਦ ਖਾਤੀ ਮਿਲਿ ਇਕ ਥਲ ਕਾਨਨ ਕੋ ਕਟ ਡਾਰਾ॥ ੧੨॥

ਹੇ ਪ੍ਰਭੂ ਜੀ! ਸੁਣੋ, ਪਹਾੜੀਆਂ ਦੀ ਸੈਨਾ ਜਿੱਥੇ ਕਿੱਥੇ ਸੱਥਰਾਂ ਵਿਚ ਪਈ ਹੈ, ਮਾਨੋ ਬਹੁਤ ਤਰਖਾਣਾਂ ਨੇ ਮਿਲ ਕੇ ਇਕ ਸਥਾਨ ਤੇ ਜੰਗਲ ਨੂੰ ਕੱਟ ਛੱਡਿਆ ਹੈ॥੧੨॥

ਵਧਜੋ ਤ੍ਰਾਸ ਕਾਤੁਰ ਬਹੁ ਭਾਜੇ, ਅਰਜੋ ਮਾਰ ਕਰਿ ਦੀਨਾ।
ਗਿਰਪਤਿ ਉਰ ਉਤਸਾਹ ਹਾਰ ਕਰਿ ਜਨੁ ਦੰਤਨਿ ਤ੍ਰਿਣ ਲੀਨਾ'॥ ੧੩॥

ਏਨਾ ਡਰ ਵਧ ਗਿਆ ਸੀ ਕਿ ਕਾਇਰ ਬਹੁਤ ਭੱਜ ਗਏ, ਜਿਹੜਾ ਅੜਿਆ ਉਸ ਨੂੰ ਮਾਰ ਦਿੱਤਾ ਹੈ, ਪਹਾੜੀ ਰਾਜਿਆਂ ਨੇ ਦਿਲ ਦੇ ਉਤਸ਼ਾਹ ਨੂੰ ਹਾਰ ਕੇ ਮਾਨੋ ਦੰਦਾਂ ਵਿਚ ਘਾਹ ਲੈ ਲਿਆ ਸੀ"॥੧੩॥

ਇੱਤਜਾਦਿਕ ਸਭਿ ਸਿੰਘ ਸੁਨਾਵਤਿ ਆਨੰਦ ਕੋ ਉਪਜੰਤੇ।
ਕ੍ਰਿਪਾ ਦ੍ਰਿਸ਼ਟਿ ਕੋ ਦੇਖੇ ਸਤਿਗੁਰ ਸਭਿ ਪਰ ਖੁਸ਼ੀ ਕਰੰਤੇ॥ ੧੪॥

ਇਸ ਪ੍ਰਕਾਰ ਸਾਰੇ ਸਿੰਘਾਂ ਨੂੰ ਸੁਣਾ ਕੇ ਹਿਰਦੇ ਦੇ ਅਨੰਦ ਨੂੰ ਵਧਾਉਂਦੇ ਸਨ। ਗੁਰੂ ਜੀ ਕ੍ਰਿਪਾ-ਦ੍ਰਿਸ਼ਟੀ ਨਾਲ ਵੇਖ ਕੇ ਸਭ ਉੱਤੇ ਆਪਣੀ ਖੁਸ਼ੀ ਕਰਦੇ ਸਨ॥੧੪॥

ਜਿਨ ਜਿਨ ਕੇ ਤਨ ਘਾਇ ਲਗਜੋ ਤਬਿ ਸਾਲ ਪੱਤ੍ਰ ਤਿਨ ਦੀਨਾ।
ਸਭਿ ਕੇ ਤਨ ਕੀ ਪੀਰ ਹਰੀ ਪ੍ਰਭੁ ਸ਼੍ਰਮ ਤੇ ਭਏ ਬਿਹੀਨਾ॥ ੧੫॥

ਜਿਨ੍ਹਾਂ ਜਿਨ੍ਹਾਂ ਨੂੰ ਜ਼ਖ਼ਮ ਲੱਗੇ ਸਨ ਉਨ੍ਹਾਂ ਨੂੰ ਤਦ 'ਸਾਲ ਪੱਤਰ' ਦੇ ਦਿੱਤੇ, ਸਾਰਿਆਂ ਦੇ ਸਰੀਰ ਦੀ ਪੀੜ ਦੂਰ ਕੀਤੀ ਅਤੇ ਥਕਾਵਟ ਰਹਿਤ ਹੋ ਗਏ॥੧੫॥

ਦੁਰਗ ਬਿਖੈ ਜੋ ਹੁਤੇ ਘਾਵ ਜੁਤਿ ਸਭਿ ਕੇ ਪਾਸ ਪਠਾਯੋ।
ਗੁਰ ਕਰੁਨਾ ਤੇ ਸੰਕਟ ਨਾਸ਼ਜੋ ਸਭਿ ਕੈ ਸੁਖ ਉਪਜਾਯੋ॥ ੧੬॥

ਕਿਲ੍ਹੇ ਦੇ ਅੰਦਰ ਜਿਹੜੇ ਘਾਇਲ ਹੋਏ ਸਨ, ਸਾਰਿਆਂ ਦੇ ਪਾਸ 'ਸਾਲ ਪੱਤਰ' ਭੇਜਿਆ, ਗੁਰੂ ਕਿਰਪਾ ਨਾਲ ਸੰਕਟ ਦੂਰ ਹੋਇਆ ਤੇ ਸਾਰਿਆਂ ਨੂੰ ਆਰਾਮ ਬਖਸ਼ਿਆ॥੧੬॥

ਪ੍ਰਾਤਿ ਹੋਤਿ ਲੌ ਘਾਵ ਮਿਲੇ ਸਭਿ ਕ੍ਰਿਪਾ ਆਪਨੀ ਕੀਨੀ।
ਜੋ ਰਣ ਬਿਖੈ ਮਰੇ ਤਬਿ ਲਰਿਕੈ ਮਨੋਕਾਮਨਾ ਦੀਨੀ॥ ੧੭॥

ਸਵੇਰ ਹੋਣ ਤੱਕ ਜ਼ਖ਼ਮ ਮਿਲ ਗਏ, ਗੁਰੂ ਜੀ ਨੇ ਸਭ 'ਤੇ ਆਪਣੀ ਕਿਰਪਾ ਕੀਤੀ। ਜਿਹੜੇ ਯੁੱਧ ਵਿਚ ਲੜਾਈ ਕਰਦੇ ਸਮੇਂ ਸ਼ਹੀਦ ਹੋਏ ਉਨ੍ਹਾਂ ਦੀਆਂ ਮਨੋਕਾਮਨਾਵਾਂ ਵੀ ਪੂਰੀਆਂ ਕਰ ਦਿੱਤੀਆਂ॥੧੭॥

ਨਿਸ਼ਕਾਮੀ ਕੋ ਮੁਕਤ ਦਈ ਤਬਿ ਬੰਧਨ ਸਕਲ ਬਿਨਾਸ਼ੇ।
ਸਹਿਕਾਮੀ ਕੋ ਸੁਰਗ ਭੋਗ ਦੇ ਅਨਿਕ ਬਿਧਿਨਿ ਸੁਖਰਾਸੇ॥ ੧੮॥

ਨਿਸ਼ਕਾਮੀ ਨੂੰ ਮੁਕਤੀ ਦਿੱਤੀ ਤੇ ਉਸ ਦੇ ਸਾਰੇ ਬੰਧਨ ਕੱਟ ਦਿੱਤੇ। ਸਹਿਕਾਮੀ ਨੂੰ ਸਵਰਗਾਂ ਦਾ ਸੁਖ ਦਿੱਤਾ, ਅਨੇਕ ਵਿਧੀਆਂ ਨਾਲ ਸੁੱਖਾਂ ਦੇ ਭੰਡਾਰ ਬਖਸ਼ੇ॥੧੮॥

**ਉਤ ਗਿਰਪਤਿਨਿ ਸੁਨਹੁ ਜਿਮ ਬੀਤੀ ਸਿਵਰ ਸਮੂਹ ਪ੍ਰਵੇਸ਼ੇ।**
**ਪਾਇ ਪਰਾਜੈ ਮਰਜੋ ਕੇਸਰੀ ਉਪਜਜੋ ਸ਼ੋਕ ਵਿਸ਼ੇਸ਼ੇ॥ ੧੯॥**

ਓਧਰ ਪਹਾੜੀ ਰਾਜਿਆਂ ਬਾਰੇ ਸੁਣੋ, ਜਿਵੇਂ ਉਨ੍ਹਾਂ ਨਾਲ ਬੀਤੀ, ਸਾਰੇ ਆਪਣੇ-ਆਪਣੇ ਡੇਰਿਆਂ ਵਿਚ ਦਾਖ਼ਲ ਹੋ ਗਏ, ਹਾਰ ਖਾ ਕੇ ਕੇਸਰੀ ਮਰਿਆ ਜਿਸ ਕਰਕੇ ਸਾਰਿਆਂ ਵਿਚ ਬਹੁਤ ਦੁੱਖ ਉਤਪੰਨ ਹੋਇਆ॥੧੯॥

**ਭੀਮਚੰਦ ਨਿਜ ਡੇਰੇ ਬੈਠਜੋ ਮਹਾਂ ਬਿਸੂਰਤ ਮਾਨੀ।**
**ਲਰੇ ਮਹਾਂ ਕੁਛ ਕਾਜ ਸਰਜੋ ਨਹਿਂ, ਭ੍ਰਾਤ ਸੈਨ ਗਨ ਹਾਨੀ॥ ੨੦॥**

ਭੀਮ ਚੰਦ ਆਪਣੇ ਡੇਰੇਂ ਵਿਚ ਬੈਠਾ ਬਹੁਤ ਝੂਰ ਰਿਹਾ ਸੀ। ਬਹੁਤ ਯੁੱਧ ਕੀਤਾ ਹੈ, ਪਰ ਕੋਈ ਵੀ ਕਾਰਜ ਨਹੀਂ ਸਰਿਆ, ਭਰਾ ਤੇ ਬਹੁਤ ਸੈਨਾ ਮਰਵਾ ਲਈ ਹੈ॥੨੦॥

**ਬਾਈਧਾਰਨ ਕੇ ਨਰ ਆਏ ਪ੍ਰਜਾ ਸਹਤ ਗਨ ਜੋਧਾ।**
**ਜਮਤੁੱਲਾ ਭਾਊ ਲਰਿ ਲਰਿ ਕਰਿ ਮਰਜੋ ਜੁੱਧ ਮਹਿਂ ਕ੍ਰੋਧਾ॥ ੨੧॥**

ਬਾਈਧਾਰ ਦੇ ਮਨੁੱਖ ਆਏ, ਪਰਜਾ ਸਹਿਤ ਜਿਨ੍ਹਾਂ ਨਾਲ ਬਹੁਤ ਯੋਧੇ ਸਨ। ਜਮਤੁੱਲਾ ਭਾਊ ਵਰਗੇ ਬੜਾ ਕ੍ਰੋਧ ਧਾਰ ਕੇ ਲੜ-ਲੜ ਕੇ ਮਰ ਗਏ॥੨੧॥

**ਆਜ ਗਿਰੀਸ਼ਨਿ ਸਭਿ ਕੀ ਮਸਲਤ ਮਰਜੋ ਕੇਸਰੀ ਚੰਦੰ।**
**ਗਿਰਪਤਿ ਮਹਿਂ ਨਹਿਂ ਤਿਸ ਕੇ ਸਮਸਰ ਜੋਧਾ ਜੁੱਧ ਬਿਲੰਦੰ॥ ੨੨॥**

ਅੱਜ ਸਾਰੇ ਪਹਾੜੀ ਰਾਜਿਆਂ ਦਾ ਸਲਾਹਕਾਰ ਕੇਸਰੀ ਚੰਦ ਮਰ ਗਿਆ ਹੈ, ਪਹਾੜੀ ਰਾਜਿਆਂ ਵਿਚ ਉਸ ਦੇ ਬਰਾਬਰ ਦਾ ਕੋਈ ਵੀ ਯੋਧਾ ਨਹੀਂ ਹੈ, ਜਿਹੜਾ ਏਡਾ ਵੱਡਾ ਯੁੱਧ ਲੜ ਸਕੇ॥੨੨॥

**ਘਾਇਲ ਭਯੋ ਹੰਡੂਰੀ ਆਯੋ ਮਰਿਬੇ ਠਾਕੁਰ ਰਾਖਾ।**
**ਅਬਿ ਗੁਬਿੰਦ ਸਿੰਘ ਕੇ ਸੰਗ ਲਰਿਕੈ ਕਹਾਂ ਬਿਜੈ ਅਭਿਲਾਖਾ॥ ੨੩॥**

ਘਾਇਲ ਹੋਇਆ ਰਾਜਾ ਹੰਡੂਰੀ ਆਇਆ ਹੈ, ਜਿਸ ਨੂੰ ਠਾਕੁਰ ਨੇ ਮਰਨ ਤੋਂ ਬਚਾ ਲਿਆ ਸੀ। ਹੁਣ ਗੁਰੂ ਗੋਬਿੰਦ ਸਿੰਘ ਨਾਲ ਲੜ ਕੇ ਜਿੱਤ ਦੀ ਕਿਵੇਂ ਆਸ ਰੱਖੀ ਜਾ ਸਕਦੀ ਹੈ॥੨੩॥

**ਇਮ ਬਿਸੂਰਤੋ ਸ਼ੋਕਤਿ ਬੈਠਜੋ ਆਯੋ ਨਿਕਟ ਕਟੋਚੀ।**
**ਉਰ ਹੰਕਾਰ ਸਿਪਰ ਖਗ ਕਟ ਸੋਂ ਦੇਖਜੋ ਭੂਪਤਿ ਸੋਚੀ॥ ੨੪॥**

ਭੀਮ ਚੰਦ ਇਸ ਪ੍ਰਕਾਰ ਮੁਰਝਾਇਆ ਹੋਇਆ ਦੁੱਖ ਸਹਿਤ ਜਦ ਬੈਠਾ ਸੀ ਤਾਂ ਉਥੇ ਕਟੋਚੀ ਆਇਆ, ਜਿਸ ਦੇ ਹਿਰਦੇ ਵਿਚ ਹੰਕਾਰ ਸੀ ਤੇ ਤਲਵਾਰ ਢਾਲ ਪਹਿਣ ਕੇ ਕਮਰਕੱਸਾ ਕੀਤਾ ਹੋਇਆ ਸੀ, ਉਸ ਨੇ ਆ ਕੇ ਰਾਜੇ ਭੀਮ ਚੰਦ ਨੂੰ ਸੋਚਾਂ ਵਿਚ ਡੁੱਬਾ ਵੇਖਿਆ॥੨੪॥

**ਜੰਮੂਪਤਿ, ਮੰਡਸਪਤਿ ਬੋਲਤਿ ਅਰੁ ਗੁਲੇਰੀਆ ਆਯੋ।**
**ਇੱਤਜਾਦਿਕ ਰਾਜੇ ਅਰੁ ਰਾਣੇ ਮੇਲ ਭਯੋ ਸਮੁਦਾਯੋ॥ ੨੫॥**

ਜੰਮੂ ਦਾ ਰਾਜਾ ਤੇ ਮੰਡੀ ਦਾ ਰਾਜਾ ਬੋਲਦੇ ਹੋਏ ਤੇ ਰਾਜਾ ਗੁਲੇਰੀਆ ਆਇਆ। ਇਸ ਪ੍ਰਕਾਰ ਰਾਜੇ ਅਤੇ ਰਾਣਿਆਂ ਦਾ ਵੱਡਾ ਮੇਲ ਹੋਇਆ॥੨੫॥

ਕੈਂਠਲ ਕੁਲੂ, ਭੁਟੰਤੀ ਸਗਰੇ ਮਿਲਿਕੈ ਸ਼ੋਕ ਉਪਾਯੋ।
'ਅੱਗ੍ਰਣੀਯ ਜਸੁਵਾਰੀ ਹਤਿ ਭਾ, ਲਰਯੋ ਮਹਾਂ ਬਲ ਲਾਯੋ॥ ੨੬॥

ਕੈਂਠਲ, ਕੁੱਲੂ, ਭੁਟੰਤੀ ਆਦਿ ਸਾਰੇ ਰਾਜਿਆਂ ਨੇ ਮਿਲ ਕੇ ਬਹੁਤ ਦੁੱਖ ਪ੍ਰਗਟ ਕੀਤਾ। ਜਸਵਾਰੀ ਮੁਖੀ ਮਾਰ ਦਿੱਤਾ ਸੀ, ਜਿਹੜਾ ਮਹਾਂ ਬਲ ਲਾ ਕੇ ਲੜਿਆ ਸੀ॥੨੬॥

ਸਮੁਖ ਬਿਲੋਕ ਸਿੰਘ ਇਕ ਆਵਤਿ ਖਪਰਾ ਅਰਿ ਤਕ ਮਾਰਾ।
ਲਗਯੋ ਨ ਤਿਸ ਕੇ ਖੜਗ ਚਲਾਯੋ ਸਿਰ ਤਤਕਾਲ ਉਤਾਰਾ॥ ੨੭॥

ਸਾਹਮਣੇ ਇਕ ਸਿੰਘ ਆਇਆ ਵੇਖ ਕੇ, ਉਸ ਇਕ ਤਿੱਖਾ ਤੀਰ ਮਾਰਿਆ, ਜਿਹੜਾ ਉਸ ਸਿੰਘ ਦੇ ਨਾ ਲੱਗਾ, ਫਿਰ ਉਸ ਸਿੰਘ ਨੇ ਤੁਰਤ ਤਲਵਾਰ ਮਾਰ ਕੇ ਉਸਦਾ ਸਿਰ ਲਾਹ ਦਿੱਤਾ॥੨੭॥

ਰਹੇ ਬਿਲੋਕਤਿ ਸਗਰੇ ਜੋਧਾ ਕਛੂ ਜਤਨ ਨਹਿਂ ਹੋਵਾ।
ਸਿਰ ਪਰੋਇ ਨੇਜ਼ੇ ਮਹਿਂ ਗਮਨਯੋਂ, ਧਰ ਧਰ ਧਰਿ ਪਰ ਸੋਵਾ'॥ ੨੮॥

ਸਾਰੇ ਯੋਧੇ ਸਾਹਮਣੇ ਖੜੇ ਵੇਖਦੇ ਰਹੇ, ਕਿਸੇ ਪਾਸੋਂ ਵੀ ਕੋਈ ਯਤਨ ਨਾ ਹੋਇਆ। ਉਹ ਸਿੰਘ, ਕੇਸਰੀ ਦਾ ਸਿਰ ਨੇਜ਼ੇ ਵਿਚ ਪਰੋ ਕੇ ਨਾਲ ਲੈ ਕੇ ਚਲੇ ਗਿਆ, ਧੜ ਧਰਤੀ 'ਤੇ ਡਿੱਗ ਕੇ ਸੌਂ ਰਿਹਾ ਸੀ॥੨੮॥

ਭੀਮਚੰਦ ਦ੍ਰਿਗ ਤੇ ਜਲ ਚਾਲਾ ਸੁਨਤਿ ਹਿਤੂ ਕੋ ਹਾਲਾ।
ਹੇਰਿ ਅਪਰ ਸਭਿ ਅਸੂਆਂ ਗੇਰਤਿ ਬਰਧਯੋ ਸ਼ੋਕ ਬਿਸਾਲਾ॥ ੨੯॥

ਭੀਮ ਚੰਦ ਦੇ ਨੈਣਾਂ ਵਿਚੋਂ ਜਲ ਚਲ ਪਿਆ ਜਦ ਉਸ ਆਪਣੇ ਭਰਾ ਦੇ ਮਾਰੇ ਜਾਣ ਦਾ ਹਾਲ ਸੁਣਿਆ। ਦੂਸਰੇ ਵੀ ਵੇਖ ਕੇ ਹੰਝੂ ਡੇਗਦੇ ਸਨ, ਬਹੁਤ ਵੱਡਾ ਦੁੱਖ ਵਧ ਗਿਆ॥੨੯॥

ਨੀਚੇ ਮੁਖ ਕਰਿ ਸੋਚਤਿ ਹੈਂ ਚਿਤ, ਲਾਜ ਸਭਿਨਿ ਪਰ ਛਾਈ।
ਮੌਨ ਰਹੇ ਕਰਿ ਮਰੇ ਸੰਬੰਧੀ ਬਹੁਰ ਪਰਾਜੈ ਪਾਈ॥ ੩੦॥

ਸਾਰੇ ਨੀਵਾਂ ਮੂੰਹ ਕਰਕੇ ਸੋਚਦੇ ਸਨ, ਸਾਰਿਆਂ ਵਿਚ ਬੇਸ਼ਰਮੀ ਛਾਈ ਹੋਈ ਸੀ। ਸਾਰੇ ਚੁੱਪ ਧਾਰ ਰਹੇ ਸਨ ਕਿਉਂਕਿ ਇਕ ਤਾਂ ਸੰਬੰਧੀ ਮਰ ਗਿਆ ਸੀ ਦੂਸਰੀ ਹਾਰ ਹੋ ਗਈ ਸੀ॥੩੦॥

ਸਭਿ ਕੀ ਦਿਸ਼ਿ ਅਵਿਲੋਕਿ ਕਟੋਚੀ ਉਰ ਹੰਕਾਰਤਿ ਭਾਖਾ।
'ਰਣ ਕੀ ਗਤਿ ਦ੍ਵੈ ਬਿਜੈ ਪਰਾਜੈ ਬਿਦਤ ਅਹੈ ਸਭਿ ਲਾਖਾ॥ ੩੧॥

ਸਾਰਿਆਂ ਵੱਲ ਵੇਖ ਕੇ ਰਾਜਾ ਕਟੋਚੀ ਹਿਰਦੇ ਵਿਚ ਹੰਕਾਰ ਭਰ ਕੇ ਬੋਲਿਆ, ''ਯੁੱਧ ਦੀ ਗਤੀ ਐਸੀ ਹੈ ਕਿ ਜਾਂ ਉਥੇ ਜਿੱਤ ਪ੍ਰਾਪਤ ਹੁੰਦੀ ਹੈ ਜਾਂ ਹਾਰ, ਇਹ ਸਭ ਜਾਣਦੇ ਹਨ॥੩੧॥

ਮਰੇ ਸੁਭਟ ਕੋ ਸ਼ੋਕ ਜਿ ਕਰਨੋ ਤੌ ਕਯੋਂ ਕਰਹੁ ਚਢਾਈ।
ਕਯੋਂ ਰਣ ਘਾਲੋ ਗੋਬਿੰਦ ਸਿੰਘ ਸੋਂ ਜਿਸ਼ ਕੀ ਧਾਂਕ ਮਹਾਂਈ॥ ੩੨॥

ਜੇ ਮਰੇ ਹੋਏ ਸੂਰਬੀਰ ਉੱਤੇ ਏਨਾ ਅਫਸੋਸ ਪ੍ਰਗਟ ਕਰਦੇ ਹੋ ਤਾਂ ਫਿਰ ਆਪਣੇ ਆਪ ਚੜ੍ਹਾਈ ਕਿਉਂ ਕਰਦੇ ਹੋ। ਗੁਰੂ ਗੋਬਿੰਦ ਸਿੰਘ ਨਾਲ ਯੁੱਧ ਕਿਉਂ ਕਰਦੇ ਹੋ, ਜਿਸ ਦੀ ਇਲਾਕੇ ਵਿਚ ਮਹਾਨ ਧਾਂਕ ਹੈ॥੩੨॥

ਹੋਤਿ ਪ੍ਰਾਤਿ ਕੇ ਦੇਖਹੁ ਸੰਘਰ ਮੈਂ ਕਰਿਹੌਂ ਸਭਿ ਆਗੇ।
ਤਜੌਂ ਨ ਸਿੰਘਨਿ ਕੋ ਮੈਂ ਜੀਵਤਿ, ਜੇ ਨਹਿਂ ਜੈ ਹੈਂ ਭਾਗੇ॥ ੩੩॥

ਸਵੇਰ ਹੁੰਦਿਆਂ ਮੇਰਾ ਸੰਘਰਸ਼ ਵੇਖੋ, ਮੈਂ ਸਭ ਦੇ ਅੱਗੇ ਲੱਗ ਕੇ ਯੁੱਧ ਕਰਾਂਗਾ, ਮੈਂ ਸਿੰਘਾਂ ਨੂੰ ਜੀਉਂਦੇ ਨਹੀਂ ਛੱਡਾਂਗਾ, ਜੇ ਕਿਤੇ ਉਹ ਭੱਜ ਨਾ ਗਏ॥੩੩॥

**ਮਾਰਨ ਮਰਣ ਕਾਜ ਰਣ ਮਾਂਹੀ, ਸ਼ੋਕ ਨ ਹੋਤਿ ਸੁਹਾਈ।**
**ਜੋ ਉਤਸਾਹ ਧਰਹਿ ਸੋ ਜੀਤਹਿ, ਭੀਰੂ ਡਰ ਭਜਿ ਜਾਈ॥ ੩੪॥**

ਯੁੱਧ ਖੇਤਰ ਵਿਚ ਮਰਨ ਮਾਰਨ ਦਾ ਹੀ ਕਾਰਜ ਹੁੰਦਾ ਹੈ, ਦੁੱਖ ਮਨਾਉਣਾ ਸਹਾਇਕ ਨਹੀਂ ਹੁੰਦਾ। ਜੰਗ ਵਿਚ ਜਿਹੜੇ ਉਤਸ਼ਾਹ ਧਾਰਨ ਕਰਦੇ ਹਨ, ਉਹ ਜਿੱਤਦੇ ਹਨ ਤੇ ਕਾਇਰ ਡਰ ਕੇ ਭੱਜ ਜਾਂਦੇ ਹਨ॥੩੪॥

**ਉਚਿਤ ਨ ਤੁਮ ਕੋ ਸ਼ੋਕ ਕਰਨਿ ਅਬਿ ਬੈਰੀ ਸਿਰ ਪਰ ਠਾਂਢੇ।**
**ਬਚੇ ਜੁ ਮਰਿਹੌਂ ਰੋਦਤਿ ਕਰਤੇ, ਜੈ ਉਤਸਾਂਹ ਕਿ ਬਾਢੇ'॥ ੩੫॥**

ਤੁਹਾਡੇ ਵਾਸਤੇ ਦੁੱਖ ਮਨਾਉਣਾ ਉਚਿਤ ਨਹੀਂ, ਹੁਣ ਵੈਰੀ ਸਿਰ 'ਤੇ ਖੜਾ ਹੈ। ਜੇ ਬਚ ਗਏ ਹੋ ਤਾਂ ਰੋਣ ਨਾਲ ਮਰ ਜਾਉਗੇ, ਉਤਸ਼ਾਹ ਵਧਾਉਣ ਨਾਲ ਹੀ ਜਿੱਤ ਪ੍ਰਾਪਤ ਹੋ ਸਕਦੀ ਹੈ"॥੩੫॥

**ਭੀਮਚੰਦ ਧੀਰਜ ਕੁਛ ਕੀਨੀ 'ਸੁਜਸੁ ਸਭਿਨਿ ਕੌ ਹਾਨਾ।**
**ਮਰੇ ਕੇਸਰੀ ਤੇ ਹਟਿ ਜੈ ਹੈਂ, ਇਹ ਭੀ ਨੀਕ ਨ ਮਾਨਾ॥ ੩੬॥**

ਭੀਮ ਚੰਦ ਨੇ ਕੁਝ ਧੀਰਜ ਧਾਰਨ ਕੀਤਾ, "ਸ੍ਰੇਸ਼ਟ ਜੱਸ ਤਾਂ ਸਭ ਦਾ ਦੂਰ ਹੋ ਗਿਆ ਹੈ, ਕੇਸਰੀ ਦੇ ਮਰਨ ਤੇ ਜੇ ਹੱਟ ਜਾਈਏ, ਇਹ ਵੀ ਚੰਗਾ ਨਹੀਂ ਮੰਨਿਆ॥੩੬॥

**ਜੰਗ ਸਮੁੰਦ੍ਰ ਜਹਾਜ ਚੜ੍ਹੇ ਹਮ੍ਹ ਤੂੰ ਕੇਵਟ ਕਰਿ ਪਾਰੀ।**
**ਨਾਂਹਿ ਤ ਬੀਚ ਡੂਬਤੇ ਲਖੀਅਤਿ ਬਨ ਸਹਾਇ ਬਲ ਭਾਰੀ॥ ੩੭॥**

ਜੰਗ ਦੇ ਸਮੁੰਦਰ ਦੇ ਜਹਾਜ਼ ਵਿਚ ਅਸੀਂ ਤੁਸੀਂ ਚੜ੍ਹੇ ਹਾਂ, ਹੁਣ ਮਲਾਹ ਬਣ ਕੇ ਪਾਰ ਕਰੋ, ਨਹੀਂ ਤਾਂ ਵਿਚ ਹੀ ਡੁੱਬਦੇ ਵਿਖਾਈ ਦਿੰਦੇ ਹਾਂ। ਭਾਰੀ ਬਲ ਧਾਰ ਕੇ ਸਾਡੇ ਸਹਾਇਕ ਬਣੋ॥੩੭॥

**ਮੀਏਂ ਅਰੁ ਰਾਣੇ ਬਹੁ ਮਾਰੇ ਅਧਿਕ ਬਹਾਦਰ ਜੇਈ।**
**ਕਿਸ ਭਰੋਸ਼ ਮੈਂ ਉਰ ਉਤਸਾਹੂੰ ਤੁਝ ਬਿਨ ਅਪਰ ਨ ਕੋਈ॥ ੩੮॥**

ਮੀਏਂ ਅਤੇ ਰਾਣੇ ਬਹੁਤ ਮਾਰੇ ਗਏ ਹਨ ਜਿਹੜੇ ਬਹੁਤ ਬਹਾਦਰ ਸਨ, ਕਿਸ ਦੇ ਭਰੋਸੇ 'ਤੇ ਮੈਂ ਹਿਰਦੇ ਵਿਚ ਉਤਸ਼ਾਹ ਧਾਰਨ ਕਰਾਂ, ਤੇਰੇ ਬਗੈਰ ਕੋਈ ਦੂਸਰਾ ਦਿਖਾਈ ਨਹੀਂ ਦਿੰਦਾ ਹੈ॥੩੮॥

**ਬਾਈ ਧਾਰ ਸ਼ੋਕ ਹੁਇ ਬਾਸਾ, ਨਹਿਂ ਅਨੰਦ ਪੁਰਿ ਛੂਟਾ।**
**ਨਿਫਲ ਭਯੋ ਉੱਦਮ ਸਭਿ ਕੇਰਾ ਹਿਰਦੈ ਧੀਰਜ ਟੂਟਾ॥ ੩੯॥**

ਬਾਈ ਧਾਰ ਰਾਜਿਆਂ ਵਿਚ ਸ਼ੋਕ ਨੇ ਵਾਸਾ ਕਰ ਲਿਆ ਹੈ, ਪਰ ਇਕ ਅਨੰਦਪੁਰ ਨਹੀਂ ਛੁਡਵਾਇਆ ਗਿਆ ਹੈ, ਸਾਡਾ ਕੀਤਾ ਸਾਰਾ ਉੱਦਮ ਅਸਫਲ ਰਿਹਾ ਹੈ ਤੇ ਹਿਰਦੇ ਦਾ ਧੀਰਜ ਟੁੱਟ ਗਿਆ ਹੈ॥੩੯॥

**ਕੌਨ ਬਦਨ ਲੇ ਨਿਜ ਪੁਰਿ ਜੈ ਹੈਂ ਸ੍ਰੀ ਗੁਰੁ ਰਹਯੋ ਮਵਾਸਾ।**
**ਧਨ ਬਿਨਸਯੋ, ਸੰਬੰਧੀ ਮ੍ਰਿਤ ਭੇ, ਰਹੀ ਨ ਕਾਰਜ ਆਸਾ॥ ੪੦॥**

ਕਿਹੜਾ ਮੂੰਹ ਲੈ ਕੇ ਹੁਣ ਆਪਣੇ ਨਗਰ ਵਿਚ ਜਾਈਏ, ਸ੍ਰੀ ਗੁਰੂ ਜੀ ਤਾਂ ਉਸ ਤਰ੍ਹਾਂ ਹੀ ਆਕੀ ਰਹੇ ਹਨ। ਧਨ ਗਵਾਇਆ ਹੈ, ਸੰਬੰਧੀ ਮਰ ਗਏ ਹਨ, ਕਾਰਜ ਪੂਰਾ ਹੋਣ ਦੀ ਫਿਰ ਵੀ ਕੋਈ ਆਸ ਨਹੀਂ ਰਹੀ ਹੈ॥੪੦॥

ਬਿਦਤਹਿ ਸਗਰੇ ਦੇਸ਼ ਬ੍ਰਿਤੰਤਾ ਜੰਗ ਪਰਾਜੈ ਪਾਈ।
ਯਾਂਤੇ ਲਰਨ ਮਰਨ ਹੀ ਆਛੋ ਅਪਰ ਨ ਬਨਹਿ ਉਪਾਈ'॥ ੪੧॥

ਸਾਰੇ ਦੇਸ਼ ਵਿਚ ਬ੍ਰਿਤਾਂਤ ਪ੍ਰਗਟ ਹੋ ਗਿਆ ਹੈ ਕਿ ਜੰਗ ਵਿਚ ਅਸੀਂ ਹਾਰ ਗਏ ਹਾਂ, ਇਸ ਕਰਕੇ ਲੜਨਾ ਮਰਨਾ ਹੀ ਚੰਗਾ ਹੈ, ਹੋਰ ਕੋਈ ਉਪਾਅ ਨਹੀਂ ਬਣਦਾ ਹੈ"॥੪੧॥

ਮੰਡਸਪਤਿ ਮਨ ਬਿਖੈ ਬਿਚਾਰੈ, 'ਸਮਝਹਿ ਨਹਿ ਅੱਗਜਾਨੀ।
ਜੇ ਅਬਿ ਕਹੌਂ, ਸ਼ੋਕ ਤੇ ਰਿਸਿ ਹੈ ਭਲੀ ਨ ਮਾਨਹਿਂ ਮਾਨੀਂ॥ ੪੨॥

ਮੰਡੀ ਦੇ ਰਾਜੇ ਨੇ ਮਨ ਵਿਚ ਵਿਚਾਰ ਕੀਤੀ, "ਇਹ ਮੂਰਖ ਨਹੀਂ ਸਮਝੇਗਾ, ਜੇ ਹੁਣ ਕਹਾਂਗਾ ਤੇ ਦੁੱਖ ਕਾਰਨ ਗੁੱਸਾ ਕਰੇਗਾ, ਹੰਕਾਰੀ ਮੇਰੀ ਭਲੀ ਗੱਲ ਨਹੀਂ ਮੰਨੇਗਾ॥੪੨॥

ਮਿਲੇ ਰਹੈਂ ਅਰ ਹੇਰੈਂ ਕ੍ਰਿਤ ਇਨ, ਕਿਮ ਹਾਰੇ ਗੁਰ ਪੂਰਾ।
ਸ਼ਾਹਜਹਾਂ ਸੋ ਜਿਨਹੁਂ ਪਿਤਾਮਾ ਲਰਤਿ ਰਹਜੋ ਬਡ ਸੂਰਾ॥ ੪੩॥

ਮਿਲੇ ਰਹਿੰਦੇ ਹਾਂ ਤੇ ਇਨ੍ਹਾਂ ਦਾ ਕਾਰਜ ਵੇਖਦੇ ਰਹਿੰਦੇ ਹਾਂ, ਪੂਰਨ ਗੁਰੂ ਜੀ ਕਿਵੇਂ ਹਾਰ ਜਾਣਗੇ, ਸ਼ਾਹਜਹਾਂ ਵਰਗੇ ਬਾਦਸ਼ਾਹ ਨਾਲ ਜਿਨ੍ਹਾਂ ਦਾ ਪਿਤਾਮਾ ਲੜਦਾ ਰਿਹਾ ਸੀ, ਜਿਹੜਾ ਇਕ ਵੱਡਾ ਸੂਰਬੀਰ ਯੋਧਾ ਸੀ॥੪੩॥

ਸ਼੍ਰੀ ਨਾਨਕ ਨਵ ਖੰਡਨ ਮਾਂਹੀ ਸਿਖ ਕਰਿ ਜਸੁ ਵਿਸਤਾਰਾ।
ਤਿਨ ਗਾਦੀ ਪਰ ਬਿਦਤ ਥਿਰਜੋ ਇਹੁ ਗੁਰ ਗੋਬਿੰਦ ਸਿੰਘ ਭਾਰਾ॥ ੪੪॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਵਾਂ ਖੰਡਾਂ ਵਿਚ ਸਿੱਖ ਬਣਾ ਕੇ ਆਪਣਾ ਜੱਸ ਫੈਲਾਇਆ ਹੈ। ਉਨ੍ਹਾਂ ਦੀ ਗੱਦੀ ਉਪਰ ਪ੍ਰਗਟ ਰੂਪ ਵਿਚ ਬੈਠੇ ਹਨ, ਇਹ ਗੁਰੂ ਗੋਬਿੰਦ ਸਿੰਘ ਜੀ ਵੱਡੇ ਭਾਰੀ ਗੁਰੂ ਹਨ॥੪੪॥

ਰਣ ਪ੍ਰਿਯ ਰਣ ਕੋ ਭੈਰਵ ਕਰਤਾ, ਅਨਿਕ ਬਾਰ ਅਰਿ ਮਾਰੇ।
ਅਬਿਲੌ ਇਕ ਕੇ ਸਨਮੁਖ ਹ੍ਵੈ ਕਰਿ ਨਹਿਂ ਖਰ ਤੀਰ ਪ੍ਰਹਾਰੇ'॥ ੪੫॥

ਯੁੱਧ ਨੂੰ ਪਿਆਰ ਕਰਦੇ ਹਨ, ਭਿਆਨਕ ਯੁੱਧ ਕਰਨ ਵਾਲੇ ਹਨ, ਅਨੇਕ ਵਾਰ ਵੈਰੀਆਂ ਨੂੰ ਮਾਰਿਆ ਹੈ। ਪਹਾੜੀਆਂ ਦੇ ਸਾਹਮਣੇ ਹੋ ਕੇ ਗੁਰੂ ਜੀ ਨੇ ਅਜੇ ਤੱਕ ਆਪ ਤਿੱਖੇ ਤੀਰ ਕੱਢ ਕੇ ਨਹੀਂ ਚਲਾਏ ਹਨ"॥੪੫॥

ਇੱਤਜਾਦਿਕ ਚਿਤ ਸਮੁਝਿ ਮੌਨ ਕਰਿ ਬੈਠਿ ਰਹਜੋ ਬਿਚ ਭ੍ਰਾਤਾ।
ਅਪਰ ਸਕਲ ਰਣ ਕਰਜੋ ਨ ਚਾਹਹਿਂ ਭਯੋ ਸਮੂਹਨ ਘਾਤਾ॥ ੪੬॥

ਇਸ ਪ੍ਰਕਾਰ ਚਿੱਤ ਵਿਚ ਸਮਝ ਕੇ ਚੁੱਪ ਧਾਰ ਕੇ ਭਰਾਵਾਂ ਵਿੰਚ ਬੈਠਾ ਰਿਹਾ। ਬਾਕੀ ਸਾਰੇ ਵੀ ਯੁੱਧ ਕਰਨਾ ਨਹੀਂ ਚਾਹੁੰਦੇ ਸਨ, ਸਮੂਹ ਸੂਰਬੀਰਾਂ ਦਾ ਘਾਤ ਹੋ ਗਿਆ ਸੀ॥੪੬॥

ਇਕ ਘਮੰਡ ਚੰਦ ਬੀਰ ਕਟੋਚੀ ਰਹੀ ਹੌਸ ਰਣ ਕੇਰੀ।
ਭੀਮਚੰਦ ਉਰ ਧੀਰਜ ਧਰਿ ਕਰਿ ਉਠੇ ਸਰਬ ਤਿਸੁ ਬੇਰੀ॥ ੪੭॥

ਇਕ ਘੁਮੰਡ ਚੰਦ ਕਟੋਚੀ ਸੂਰਬੀਰ ਨੂੰ ਯੁੱਧ ਦੀ ਹਵਸ ਬਾਕੀ ਰਹੀ ਸੀ। ਭੀਮ ਚੰਦ ਹਿਰਦੇ ਵਿਚ ਧੀਰਜ ਧਾਰ ਕੇ, ਉਸ ਸਮੇਂ ਸਾਰੇ ਉੱਠ ਪਏ॥੪੭॥

ਡੇਰੇ ਮਹਿਂ ਜਹਿਂ ਕਹਿਂ ਗਨ ਘਾਇਲ ਪਰੇ ਪੀਰ ਕੋ ਪਾਵੈਂ।
ਕੇਤਿਕ ਰੁਦਤਿ ਸੰਬੰਧੀ ਮਰਿਗੇ ਮਿਲਿ ਮਿਲਿ ਸ਼ੋਕ ਉਪਾਵੈਂ॥ ੪੮॥

ਡੇਰੇ ਵਿਚ ਜਿੱਥੇ ਕਿੱਥੇ ਘਾਇਲ ਪਏ ਪੀੜ ਨਾਲ ਕੁਰਲਾ ਰਹੇ ਸਨ, ਕਈ ਰੋਂਦੇ ਸਨ। ਜਿਨ੍ਹਾਂ ਦੇ ਸੰਬੰਧੀ ਮਰ ਗਏ ਸਨ, ਉਹ ਮਿਲ ਮਿਲ ਕੇ ਦੁੱਖ ਪਾਉਂਦੇ ਸਨ॥੪੮॥

ਗਈ ਗਿਰਨਿ ਮਹਿਂ ਸੁਧ 'ਗਨ ਮਰਿਗੇ' ਪਰਜੋ ਪੀਟਨਾ ਭਾਰੀ।
ਕੇਸ਼ ਉਖਾਰਤਿ ਰੁਦਤਿ ਜਹਾਂ ਕਹਿਂ ਊਚੀ ਧੁਨਿ ਤੇ ਨਾਰੀ॥ ੪੯॥

ਪਹਾੜਾਂ ਵਿਚ ਇਹ ਖ਼ਬਰ ਪਹੁੰਚ ਗਈ ਕਿ ਬਹੁਤ ਪਹਾੜੀਏ ਮਰ ਗਏ ਹਨ ਤਾਂ ਸਾਰੇ ਭਾਰੀ ਪਿੱਟਣਾ ਪੈ ਗਿਆ। ਜਿੱਥੇ ਕਿੱਥੇ ਕੇਸ ਉਖਾੜਦੀਆਂ ਸਨ ਤੇ ਇਸਤਰੀਆਂ ਬੜੀ ਉੱਚੀ ਧੁਨੀ ਵਿਚ ਰੋਂਦੀਆਂ ਸਨ॥੪੯॥

ਜਸੁਵਾਰੀ ਕੇ ਸੁਧਿ ਜਬਿ ਪਹੁੰਚੀ ਗਨ ਰਾਨੀ ਮਿਲਿ ਰੋਵੈਂ।
ਹਾਹਾਕਾਰ ਜਹਾਂ ਕਹਿਂ ਉਚਰੈਂ ਦ੍ਰਿਗ ਜਲ ਤੇ ਪਟ ਧੋਵੈਂ॥ ੫੦॥

ਜਸਵਾਰੀਏ ਰਾਜੇ ਦੀ ਜਦ ਖ਼ਬਰ ਪਹੁੰਚੀ ਤਾਂ ਬਹੁਤ ਰਾਣੀਆਂ ਮਿਲ ਕੇ ਰੋਂਦੀਆਂ ਸਨ। ਹਾਹਾਕਾਰ ਜਿੱਥੇ ਕਿੱਥੇ ਮੱਚੀ ਹੋਈ ਸੀ ਤੇ ਨੈਣਾਂ ਵਿਚੋਂ ਜਲ ਵਗ-ਵਗ ਕੇ ਕੱਪੜੇ ਧੋ ਰਹੀਆਂ ਸਨ॥੫੦॥

ਕਹਿਂ ਲੌ ਕਹੌਂ ਸ਼ੋਕ ਵਧਿ ਗਿਰ ਗਨ ਰੋਦਤਿ ਬਾਇਸ ਧਾਰਾ।
ਭੀਮਚੰਦ ਕੋ ਕਹੈਂ ਮੰਦਮਤਿ ਦੇਤਿ ਹਜ਼ਾਰਹੁਂ ਗਾਰਾ॥ ੫੧॥

ਕਿਥੋਂ ਤੱਕ ਕਹਾਂ ਕਿ ਏਨਾ ਦੁੱਖ ਵਧ ਗਿਆ ਕਿ ਬਾਈ ਧਾਰ ਦੇ ਪਹਾੜਾਂ ਵਿਚ ਬਹੁਤ ਰੋਂਦੇ ਸਨ। ਭੀਮ ਚੰਦ ਨੂੰ ਮਾੜੀ ਮੱਤ ਵਾਲਾ ਕਹਿੰਦੇ ਸਨ ਤਾਂ ਹਜ਼ਾਰਾਂ ਹੀ ਉਸਨੂੰ ਗਾਲ੍ਹਾਂ ਕੱਢਦੇ ਸਨ॥੫੧॥

ਇਮ ਮਸਲਤ ਕਰਿ 'ਲਰੈਂ ਪ੍ਰਾਤਿ ਪੁਨ ਕਰਿ ਘਮੰਡਚੰਦ ਆਗੇ'।
ਖਾਨ ਪਾਨ ਕੁਛ ਕਰਿਕੈ ਸੁਪਤੇ ਸ਼੍ਰਮ ਤੇ ਨਾਹਿਨ ਜਾਗੇ॥ ੫੨॥

ਇਸ ਪ੍ਰਕਾਰ ਸਲਾਹ ਕੀਤੀ ਕਿ ਸਵੇਰ ਹੋਣ 'ਤੇ ਘੁਮੰਡ ਚੰਦ ਨੂੰ ਅੱਗੇ ਕਰਕੇ ਜੰਗ ਕਰਾਂਗੇ। ਕੁਝ ਖਾ ਪੀ ਕੇ ਸੌਂ ਗਏ, ਥਕਾਵਟ ਹੋਣ ਕਰਕੇ ਜਾਗੇ ਨਹੀਂ॥੫੨॥

ਪਹੁੰਚੀ ਸੁਧਿ ਸਤਿਗੁਰੂ ਨਿਕਟ ਇਹੁ ਕਰੇ ਸਿੰਘ ਸਵਧਾਨਾ।
'ਵਹਿਰ ਲੋਹਗੜ ਤੇ ਕਰਿ ਮੁਰਚੇ ਹਤਹੁ ਸ਼ੱਤ੍ਰੂ ਬਿਧਿ ਨਾਨਾ'॥ ੫੩॥

ਸਤਿਗੁਰੂ ਜੀ ਪਾਸ ਵੀ ਇਹ ਖਬਰ ਪਹੁੰਚ ਗਈ, ਉਨ੍ਹਾਂ ਨੇ ਆਪਣੇ ਸਿੰਘਾਂ ਨੂੰ ਸਾਵਧਾਨ ਕਰ ਦਿੱਤਾ ਤੇ ਕਿਹਾ, "ਲੋਹਗੜ੍ਹ ਤੋਂ ਬਾਹਰ ਮੋਰਚੇ ਬਣਾ ਕੇ ਕਈ ਪ੍ਰਕਾਰ ਵੈਰੀ ਨੂੰ ਮਾਰੋ"॥੫੩॥

ਆਲਮ ਸਿੰਘ ਆਦਿ ਵਡ ਜੋਧਾ ਕਰੀ ਅਧਿਕ ਤਕਰਾਈ।
ਦੂਰ ਦੂਰ ਕਰਿ ਮੁਰਚੇ ਬੰਦੀ ਜਹਿਂ ਬੈਠੇਂ ਸਮੁਦਾਈ॥ ੫੪॥

ਆਲਮ ਸਿੰਘ ਆਦਿ ਵੱਡੇ ਯੋਧਿਆਂ ਨੇ ਬੜੀ ਤਕੜਾਈ ਕੀਤੀ। ਦੂਰ-ਦੂਰ ਤੱਕ ਮੋਰਚਾਬੰਦੀ ਕਰਕੇ ਸਾਰੇ ਬੈਠ ਗਏ॥੫੪॥

ਸਾਲਪੱਤ੍ਰ ਤੇ ਘਾਇਲ ਸੁਖ ਲਹਿਂ ਮਿਲੇ ਘਾਵ ਤਤਕਾਲਾ।
ਸੱਤਿਨਾਮ ਕੋ ਸਿਮਰਨਿ ਕਰਿਤੇ ਜੋ ਨਿਤ ਰਖਹਿ ਸੁਖਾਲਾ॥ ੫੫॥

ਘਾਇਲ ਹੋਏ ਸਿੰਘ 'ਸਾਲ ਪੱਤਰ' ਨਾਲ ਰਾਜ਼ੀ ਹੋ ਜਾਂਦੇ ਸਨ ਤੇ ਤੁਰਤ ਜ਼ਖ਼ਮ ਮਿਲ ਜਾਂਦੇ ਸਨ। ਸਤਿਨਾਮ ਦਾ ਉਹ ਸਿਮਰਨ ਕਰਦੇ ਸਨ, ਜਿਹੜਾ ਸਦਾ ਹੀ ਸੌਖਿਆਂ ਰੱਖਦਾ ਸੀ॥੫੫॥

**ਇਮ ਦੁਇ ਦਿਸ਼ਿ ਤੇ ਖਾਨ ਪਾਨ ਕਰਿ ਜਾਮਨਿ ਜਬਹਿ ਬਿਤਾਈ।**
**ਕੁਛਕ ਗਰਬ ਸਿੰਘਨ ਕੇ ਉਪਜਯੋ ਹਤੇ ਸ਼ਤ੍ਰੂ ਸਮੁਦਾਈ॥ ੫੬॥**

ਇਸ ਪ੍ਰਕਾਰ ਦੋਵਾਂ ਪਾਸਿਆਂ ਨੇ ਜਦ ਖਾ ਪੀ ਕੇ ਸੌਂ ਕੇ ਸਾਰੀ ਰਾਤ ਬਤੀਤ ਕੀਤੀ, ਕੁਝ-ਕੁ ਹੰਕਾਰ ਸਿੰਘਾਂ ਵਿਚ ਵੀ ਪ੍ਰਗਟ ਹੋਇਆ, ਬਹੁਤ ਵੈਰੀ ਮਾਰੇ ਹਨ॥੫੬॥

**ਸੋ ਨ ਸਹਜੋ ਗੁਰ ਅਵਗੁਨ ਮਨ ਮੋ, ਜਾਗੇ ਦੁਹਿੰ ਦਿਸ਼ਿ ਜੋਧਾ।**
**ਸੰਖ ਨਗਾਰੇ ਬਜੇ ਘਨੇ ਤਬਿ ਲਰਨ ਹੇਤੁ ਵਧਿ ਕ੍ਰੋਧਾ॥ ੫੭॥**

ਉਹ ਔਗੁਣ ਗੁਰੂ ਜੀ ਨੇ ਮਨ ਵਿਚ ਬਰਦਾਸ਼ਤ ਨਾ ਕੀਤਾ, ਦੋਵਾਂ ਪਾਸਿਆਂ ਦੇ ਯੋਧੇ ਜਾਗ ਪਏ। ਬਹੁਤ ਸੰਖ ਅਤੇ ਨਗਾਰੇ ਵੱਜੇ, ਫਿਰ ਲੜਾਈ ਕਰਨ ਵਾਸਤੇ ਯੋਧੇ ਕ੍ਰੋਧ ਧਾਰ ਕੇ ਵਧੇ॥੫੭॥

*ਚੌਥੀ ਰੁੱਤ ਦਾ ਅਠਾਈਵਾਂ ਅਧਿਆਇ ਸਮਾਪਤ ਹੋਇਆ॥੨੮॥*

## *ਅਧਿਆਇ ਉਨੱਤ੍ਹੀਵਾਂ*

### *ਦੂਜੇ ਦਿਨ ਦਾ ਜੰਗ*

*ਦੋਹਰਾ-* **ਸੰਘਰ ਕੋ ਉਤਸਾਹ ਉਰ ਜੋਧਾ ਬਨੇ ਸੁਚੇਤ।**
**ਸੌਚ ਸ਼ਨਾਨੇ ਸਕਲ ਤਨ ਤਜਾਰੀ ਬਨ ਰਨ ਹੇਤੁ॥ ੧॥**

ਹਿਰਦੇ ਵਿਚ ਸੰਘਰਸ਼ ਵਾਸਤੇ ਵੱਡਾ ਉਤਸ਼ਾਹ ਹੋਣ ਕਰਕੇ ਸਾਰੇ ਯੋਧੇ ਸੁਚੇਤ ਹੋ ਗਏ। ਸੌਚ ਇਸ਼ਨਾਨ ਕਰਕੇ, ਸਰੀਰ ਦੀ ਸਾਰੀ ਤਿਆਰੀ ਕੀਤੀ ਤੇ ਯੁੱਧ ਵਾਸਤੇ ਤਿਆਰ-ਬਰ-ਤਿਆਰ ਹੋ ਗਏ॥੧॥

*ਭੁਜੰਗ ਪ੍ਰਯਾਤ ਛੰਦ-* **ਗੁਰੂ ਸਿੰਘ ਭੇਜੇ ਉਦੇ ਸਿੰਘ ਆਦਾ। ਬਜੇ ਦੁੰਦਭੀ ਧੌਂਸ ਤੇ ਦੀਹ ਨਾਦਾ।**
**ਕਰੀ ਕੋਟ ਕੇ ਅੱਗ੍ਰ ਮੈਂ ਓਟ ਗਾਢੀ। ਪਦਾਂਤੀ ਸਬੈ ਸਿੰਘ ਹ੍ਵੈ ਚੌਂਪ ਬਾਢੀ॥੨॥**

ਗੁਰੂ ਜੀ ਨੇ ਉਦੇ ਸਿੰਘ ਆਦਿ ਸਿੰਘਾਂ ਨੂੰ ਭੇਜਿਆ, ਨਗਾਰੇ, ਧੌਂਸੇ ਬੜੀ ਉੱਚੀ ਆਵਾਜ਼ ਵਿਚ ਵੱਜ ਉੱਠੇ। ਕਿਲ੍ਹੇ ਦੇ ਅੱਗੇ ਵੱਡੀ ਓਟ ਬਣਾ ਲਈ, ਪੈਦਲ ਸਾਰੇ ਸਿੰਘ ਓਟ ਵਿਚ ਆ ਗਏ ਤੇ ਉਨ੍ਹਾਂ ਦਾ ਹੁਲਾਸ ਬਹੁਤ ਵਧਿਆ॥੨॥

**ਉਤੈ ਜ਼ੀਨ ਪਾਏ ਪਹਾਰੀਨ ਸੈਨਾ। ਭਏ ਤਜਾਰ ਸਾਰੇ ਚਲੇ ਜੁੱਧ ਐਨਾ।**
**ਕਟੋਚੀ ਬਡੋ ਓਤਸਾਹੰ ਧਰੰਤਾ। ਕਰਾਚੋਲ ਪਾਯੋ ਗਰੇ ਓਜਵੰਤਾ॥ ੩॥**

ਪਹਾੜੀ ਸੈਨਾ ਨੇ ਘੋੜਿਆਂ 'ਤੇ ਕਾਠੀਆਂ ਪਾ ਲਈਆਂ, ਸਾਰੇ ਤਿਆਰ ਹੋ ਕੇ ਯੁੱਧ ਸਥਾਨ ਵੱਲ ਚਲ ਪਏ। ਕਟੋਚੀ ਬੜਾ ਉਤਸ਼ਾਹ ਧਾਰਨ ਕਰਦਾ ਸੀ, ਗਲ ਵਿਚ ਤਲਵਾਰ ਪਾ ਲਈ, ਬੜਾ ਬਲਵਾਨ ਯੋਧਾ ਸੀ॥੩॥

**ਕਸੀ ਢਾਲ ਕੰਧੇ ਬਡੀ ਮੋਲ ਕੇਰੀ। ਭਰੇ ਤੀਰ ਭਾਥਾ ਪਿਖੇ ਤਾਂਹਿ ਬੇਰੀ।**
**ਲਿਯੋ ਚਾਂਪ ਭਾਰੀ ਬਡੋ ਡੀਲ ਜਾਂਹੀ। ਬਲੀ ਦੀਹ ਵਾਰੋ ਚਲਜੋ ਜੰਗ ਮਾਂਹੀ॥੪॥**

ਬੜੀ ਕੀਮਤੀ ਢਾਲ ਉਸ ਮੋਢੇ 'ਤੇ ਕੱਸ ਲਈ, ਜਿਹੜਾ ਭੱਥਾ ਤੀਰਾਂ ਨਾਲ ਭਰਿਆ ਸੀ, ਉਸ ਸਮੇਂ ਉਨ੍ਹਾਂ ਨੂੰ ਵੇਖਿਆ

ਇਕ ਭਾਰੀ ਧਨੁੱਖ ਲਿਆ, ਜਿਸ ਦੀ ਡੀਲ ਡੌਲ ਬਹੁਤ ਵੱਡੀ ਸੀ। ਬਹੁਤ ਬਲਵਾਨ ਜਿਸ ਦੇ ਵਾਰ ਸਨ, ਉਸ ਨੂੰ ਲੈ ਕੇ ਜੰਗ ਦੇ ਮੈਦਾਨ ਵਲ ਚਲਿਆ॥੪॥

ਮਿਲਜੋ ਭੀਮ ਚੰਦੰ ਦਈ ਧੀਰ ਬੋਲਾ। 'ਪਿਖੋ ਜੁੱਧ ਮੇਰੋ ਕਰੌ ਨਾਂਹਿ ਹੌਲਾ।
ਰਹੋ ਪੀਠ ਪੈ ਡੀਠ ਹ੍ਵੈ ਸੈਨ ਪ੍ਰੇਰੋ। ਪਲਾਵੈ ਨਹੀਂ ਜਜੋਂ ਤਥਾ ਘੇਰਾ ਫੇਰੋ'॥੫॥

ਜਦ ਭੀਮ ਚੰਦ ਰਾਹ ਵਿਚ ਉਸ ਨੂੰ ਮਿਲਿਆ ਤਾਂ ਉਸ ਨੂੰ ਧੀਰਜ ਦੇ ਕੇ ਕਹਿਣ ਲੱਗਾ, "ਦਿਲ ਵਿਚ ਕਿਸੇ ਪ੍ਰਕਾਰ ਵੀ ਹੌਲ ਨਾ ਧਾਰਨ ਕਰੋ ਤੇ ਮੇਰੇ ਅੱਜ ਦੇ ਯੁੱਧ ਨੂੰ ਵੇਖੋ। ਸੈਨਾ ਦੇ ਪਿੱਛੇ ਰਹੋ ਤੇ ਵੇਖ ਕੇ ਸੈਨਾ ਨੂੰ ਪ੍ਰੇਰੋ, ਸੈਨਾ ਭੱਜੇ ਨਹੀਂ ਜਿਵੇਂ ਕਿਵੇਂ ਇਸ ਤਰ੍ਹਾਂ ਘੇਰਾ ਪਾਈ ਰੱਖੋ"॥੫॥

ਇਮੰ ਭਾਖਿਕੈ ਚਾਂਪ ਆਪੰ ਟੰਕਾਰਾ। ਸਰੰ ਸੰਧਿਕੈ ਚੌਂਪ ਸੰਗੈ ਪ੍ਰਹਾਰਾ।
ਲਏ ਟੋਲ ਜੋਧਾਨ ਕੇ ਬੋਲਿ ਐਸੇ। 'ਕਰੌਂ ਆਜ ਕਾਜੰ ਜਸੰ ਪਾਇ ਜੈਸੇ॥੬॥

ਇਸ ਪ੍ਰਕਾਰ ਕਹਿ ਕੇ ਧਨੁੱਖ ਨੂੰ ਟੁਣਕਾਇਆ ਤੇ ਇਕ ਤੀਰ ਰੱਖ ਕੇ ਧਨੁੱਖ ਨਾਲ ਚਲਾਇਆ। ਫਿਰ ਜੋਧਿਆਂ ਦੇ ਟੋਲਿਆਂ ਨੂੰ ਇਸ ਪ੍ਰਕਾਰ ਕਿਹਾ, "ਅੱਜ ਇਸ ਤਰ੍ਹਾਂ ਕਾਰਜ ਕਰੋ, ਜਿਸ ਨਾਲ ਜੱਸ ਪ੍ਰਾਪਤ ਹੋਵੇ॥੬॥

ਪਰਾਜੈ ਭਈ, ਮੈਲ ਲਾਗੀ ਮਹਾਨੀ। ਪਖਾਰੌਂ ਭਲੇ ਬੀਰ ਕੈ ਓਜ ਪਾਨੀ।
ਹਟੌਂ ਨ ਪਿਛਾਰੀ, ਚਲੌਂ ਸਾਮੁਹਾਈ। ਰਹੈ ਜੌਨ ਆਗੇ ਮਹਾਂ ਦ੍ਰੱਬ ਪਾਈ॥੭॥

ਹਾਰ ਹੋਈ ਹੈ, ਵੱਡਾ ਦਾਗ਼ ਲੱਗ ਗਿਆ ਹੈ, ਉਸ ਦਾਗ਼ ਨੂੰ ਅੱਜ ਮੈਂ ਸੂਰਮਿਆਂ ਦੇ ਬਲ ਰੂਪੀ ਪਾਣੀ ਨਾਲ ਧੋਵਾਂਗਾ। ਪਿਛਾਂਹ ਨਾ ਹਟੋ, ਅੱਗੇ ਸਾਹਮਣੇ ਚਲੋ, ਜਿਹੜਾ ਵੀ ਅੱਗੇ ਰਹੇਗਾ, ਬਹੁਤ ਧਨ ਪਾਵੇਗਾ॥੭॥

ਮਰੈ ਜੰਗ ਮੈਂ ਦੇਵ ਲੋਕੈਂ ਪਧਾਰੈ। ਰਹੈ, ਕੀਰਤੀ ਲੇ ਭਲੇ ਸ਼ੱਤ੍ਰ ਮਾਰੈ'।
ਕਰੇ ਤਜਾਰ ਤੋੜੇ ਸਮੂਹੰ ਧੁਖਾਏ। ਬਰੂਦੰ ਸੁ ਗੋਰੀ ਪਲੀਤੇ ਮਿਲਾਏ॥ ੮॥

ਜਿਹੜੇ ਜੰਗ ਵਿਚ ਮਰਨਗੇ ਉਹ ਸਵਰਗਾਂ ਵਿਚ ਜਾਣਗੇ, ਜੇ ਬਚੇ ਰਹੇ ਤਾਂ ਭਲੀ ਪ੍ਰਕਾਰ ਵੈਰੀ ਨੂੰ ਮਾਰਨ ਦੀ ਕੀਰਤੀ ਲੈਣਗੇ।" ਸਾਰਿਆਂ ਨੇ ਤੋੜੇ ਤਿਆਰ ਕਰਕੇ ਧੁਖਾਏ ਤੇ ਬਰੂਦ ਗੋਲੀਆਂ ਤੇ ਪਲੀਤੇ ਮਿਲਾਏ॥੮॥

ਗਜੰ ਸੰਗ ਠੋਕੀ ਧਰੀ ਕੰਧ ਚਾਲੇ। ਗੁਰੂ ਕੀ ਗੜ੍ਹੀ ਕੋ ਗਏ ਆਲਬਾਲੇ।
ਪਦਾਂਤੀ ਸਊਰੰ ਮਿਲੇ ਸੰਗ ਜੋਧਾ। ਪਰਾਜੇ ਭਈ ਤੇ ਰਿਦੈ ਧਾਰਿ ਕ੍ਰੋਧਾ॥ ੯॥

ਗਜ਼ਾਂ ਨਾਲ ਠੋਕ ਕੇ ਮੋਢਿਆਂ 'ਤੇ ਧਰ ਕੇ ਚਲ ਪਏ ਤੇ ਘੇਰਾ ਪਾਏ ਹੋਏ ਗੁਰੂ ਜੀ ਦੀ ਗੜ੍ਹੀ ਵੱਲ ਗਏ। ਪੈਦਲ ਅਤੇ ਘੋੜ ਸਵਾਰ ਯੋਧੇ ਨਾਲ ਆ ਮਿਲੇ, ਹਾਰ ਨਾ ਹੋ ਜਾਵੇ, ਇਸ ਲਈ ਹਿਰਦੇ ਵਿਚ ਬੜਾ ਕ੍ਰੋਧ ਧਾਰਨ ਕੀਤਾ ਸੀ॥੯॥

ਇਤੇ ਸਿੰਘ ਸਾਰੇ ਬਰੇ ਮੋਰਚਾ ਮੈਂ। ਤੁਫੰਗੈਂ ਕਸੀ ਡਾਰਿ ਗੋਰੀ ਸੁ ਤਾਂ ਮੈਂ।
ਧੁਖੇ ਪੁੰਜ ਤੋੜੇ ਕਲੀ ਆਛ ਹੋਈ। ਜੜੇ ਹੈਂ ਕਲਾ ਪੈ ਲਿਯੋ ਮੋੜ ਸੋਈ॥੧੦॥

ਏਧਰ ਸਾਰੇ ਸਿੰਘ ਮੋਰਚਿਆਂ ਵਿਚ ਪ੍ਰਵੇਸ਼ ਕਰ ਗਏ, ਬੰਦੂਕਾਂ ਵਿਚ ਗੋਲੀਆਂ ਪਾ ਕੇ ਕੱਸ ਲਈਆਂ। ਤੋੜੇ ਧੁਖਦਿਆਂ ਦੇ ਅੱਗੇ ਚੰਗਾ ਗੁਲ ਆ ਗਿਆ। (ਤੋੜਾ ਧੁਖਕੇ ਜੋ ਨਾਲ ਗੁਲ ਬੱਝ ਜਾਂਦਾ ਹੈ) ਉਨ੍ਹਾਂ ਨੂੰ ਮੋੜ ਕੇ ਫਿਰ ਕਲਾ ਉੱਤੇ ਜੜ ਦਿੱਤਾ॥੧੦॥

ਪਲੀਤੇ ਜਮਾਏ ਸਿਰੰਪੋਸ਼ ਖੋਲੇ। ਰਵਾਂਦਸਤ ਕੀਨੀ ਤਜੇ ਅੱਗ੍ਰ ਓਲੇ।
ਕਰੀ ਸ਼ਿਸਤ ਆਗੇ ਜਹਾਂ ਸ਼ੱਤ੍ਰ ਆਵੈਂ। ਡੰਭੇ ਤਾਤਕਾਲੰ ਤੜਾਕੇ ਉਠਾਵੈਂ॥੧੧॥

ਜੋ ਪਹਿਲਾਂ ਉਹਲੇ ਸਨ ਉਹ ਛੱਡ ਕੇ ਬੰਦੂਕ ਚਲਾਉਣ ਲਈ ਰਾਖਵੇਂ ਥਾਵਾਂ ਅੱਗੇ ਆ ਗਏ। ਉਸ ਪਾਸੇ ਨਿਸ਼ਾਨਾ ਬੰਨ੍ਹਿਆ ਜਿਧਰ ਵੈਰੀ ਆਉਂਦੇ ਸਨ ਤੇ ਤੁਰਤ ਬੰਦੂਕਾਂ ਤੜਾਕ ਤੜਾਕ ਕਰਕੇ ਛੱਡ ਦਿੱਤੀਆਂ॥੧੧॥

ਤੁਫੰਗੈਂ ਚਲੀ ਆਵਤੇ ਸਾਮੁਹਾਈ। ਕਰੇ ਬੇਗ ਗੋਰੀ ਮਹਾਂ ਸ਼ੂੰਕ ਪਾਈ।
ਅਜਾਨੰ ਸੁਜਾਨੰ ਤਜੈ ਜੌਨ ਕੌਨਾ। ਲਗੀ ਏਕ ਚਾਹੈ ਹਤੈ ਪ੍ਰਾਨ ਤੌਨਾ॥੧੨॥

ਸਾਹਮਣੇ ਆਉਂਦਿਆਂ ਦੇ ਗੋਲੀਆਂ ਚਲੀਆਂ, ਬਹੁਤ ਗੋਲੀਆਂ ਬੜੀ ਤੇਜ਼ੀ ਨਾਲ ਸ਼ੂਕਦੀਆਂ ਹੋਈਆਂ ਚਲੇ ਗਈਆਂ। ਚਤੁਰ ਅਤੇ ਮੂਰਖ ਜਿਹੜਾ ਵੀ ਗੋਲੀ ਛੱਡਦਾ ਸੀ, ਕੇਵਲ ਇਕ ਗੋਲੀ ਲੱਗਣੀ ਚਾਹੀਦੀ ਸੀ, ਬਸ ਫਿਰ ਪ੍ਰਾਣ ਨਾਸ਼ ਕਰ ਦਿੰਦੀ ਹੈ॥੧੨॥

ਹਲਾਹਾਲ ਬੋਲੇ ਕਰਜੋ ਹੇਲ ਧਾਈ। ਮਨੋ ਸੈਲ ਹੂੰ ਪੈ ਘਟਾ ਢੂਕਿ ਆਈ।
ਪਲੀਤੇ ਛਟਾ ਜ੍ਵਾਲਮਾਲਾ ਉਠਾਲੇ। ਚਲੇ ਪੁੰਜ ਗੋਰੀ ਕਿ ਓਰੇ ਕਰਾਲੇ॥੧੩॥

ਹਲਾਹਾਲ ਬੋਲਦੇ ਭੱਜ ਕੇ ਹਮਲਾ ਕਰਦੇ ਸਨ, ਮਾਨੋ ਪਹਾੜੀਆਂ ਉੱਤੇ ਗੋਲੀਆਂ ਦੇ ਬੱਦਲਾਂ ਦੀ ਘਟਾ ਚੜ੍ਹ ਕੇ ਆ ਗਈ ਸੀ। ਪਲੀਤਿਆਂ ਰੂਪੀ ਅਗਨੀ ਦੀ ਮਾਲਾ ਬਿਜਲੀ ਵਾਂਗ ਦੂਰੋਂ ਉੱਠਦੀ ਵਿਖਾਈ ਦਿੰਦੀ ਸੀ ਤੇ ਬਹੁਤ ਗੋਲੀਆਂ ਚਲਦੀਆਂ ਸਨ, ਮਾਨੋ ਗੜ੍ਹੇ ਡਿੱਗ ਰਹੇ ਸਨ॥੧੩॥

ਉਠੀ ਧੂਮ ਧਾਰਾ ਚਮੂੰ ਓਰ ਹੋਈ। ਭਯੋ ਅੰਧ ਧੁੰਧੰ ਡਰੇ ਭਾਜ ਕੋਈ।
ਤੜਾਕੇ ਮਨਹੁ ਗਾਜ ਹ੍ਵੈ ਬਾਰ ਬਾਰੀ। ਗਿਰੈਂ ਬ੍ਰਿੱਛ ਜੋਧਾ ਮਚੀ ਮਾਰ ਭਾਰੀ॥੧੪॥

ਬੰਦੂਕਾਂ ਚਲਣ ਨਾਲ ਧੂੰਏ ਦੀ ਇਕ ਸੰਘਣੀ ਧਾਰ ਉੱਠੀ ਤੇ ਉਹ ਸੈਨਾ ਵਾਲੇ ਪਾਸੇ ਆਈ ਜਿਸ ਕਰਕੇ ਸਾਰੇ ਹਨੇਰਾ ਛਾ ਗਿਆ, ਕਈ ਡਰ ਕੇ ਭੱਜਣ ਵਾਲੇ ਹੋ ਗਏ। ਬੰਦੂਕਾਂ ਚੱਲਣ ਨਾਲ ਜੋ ਬਾਰ-ਬਾਰ ਤੜਾਕੇ ਹੁੰਦੇ ਹਨ, ਮਾਨੋ ਉਹ ਬਿਜਲੀ ਪੈਂਦੀ ਸੀ, ਸੂਰਮਿਆਂ ਰੂਪੀ ਬ੍ਰਿੱਛ ਡਿੱਗਦੇ ਜਾਂਦੇ ਸਨ ਤੇ ਮਾਰੋ-ਮਾਰ ਮੱਚੀ ਹੋਈ ਸੀ॥੧੪॥

ਉਭੈ ਓਰ ਤੇ ਜ੍ਵਾਲ ਬੌਨਾ ਪ੍ਰਹਾਰੈਂ। ਸ਼ਿਤਾਬੀ ਕਸੈਂ, ਹਾਥ ਪੈ ਟੇਕਿ ਮਾਰੈਂ।
ਲਗੈ ਅੰਗ ਮੈਂ ਤੋੜ ਫੋੜੈ ਬਿਹੰਡੈ। ਗਿੜੈ ਦਾੜ ਭੂ ਮੈਂ ਫੁਟੇ ਤੁੰਡ ਮੁੰਡੈ॥੧੫॥

ਦੋਵਾਂ ਪਾਸਿਆਂ ਤੋਂ ਬੰਦੂਕਾਂ ਚਲ ਰਹੀਆਂ ਸਨ, ਤੁਰਤ ਕੱਸ ਲੈਂਦੇ ਸਨ ਤੇ ਹੱਥ 'ਤੇ ਟਿਕਾ ਕੇ ਮਾਰਦੇ ਸਨ। ਗੋਲੀਆਂ ਅੰਗਾਂ 'ਤੇ ਲੱਗ ਕੇ ਉਨ੍ਹਾਂ ਨੂੰ ਤੋੜ ਭੰਨ ਦਿੰਦੀਆਂ ਤੇ ਟੁਕੜੇ-ਟੁਕੜੇ ਕਰ ਦਿੰਦੀਆਂ ਸਨ ਤੇ ਸੂਰਬੀਰ ਧੜੈਂ ਕਰਕੇ ਧਰਤੀ ਤੇ ਡਿੱਗ ਪੈਂਦੇ ਸਨ ਤੇ ਉਨ੍ਹਾਂ ਦੇ ਮੂੰਹ ਸਿਰ ਫਟ ਜਾਂਦੇ ਸਨ॥੧੫॥

ਹੁਤੇ ਮੋਰਚੇ ਅੱਗ੍ਰ ਬੰਧੇ ਜਿਥਾਂਈ। ਘਨੋ ਲੋਹ ਬਾਜਯੋ ਤਹਾਂ ਧੂੰਮ ਪਾਈ।
ਭਯੋ ਢੋਇ ਭਾਰੋ, ਜੁਟੇ ਬੀਰ ਬੰਕੇ। ਲਗੇ ਢੋਲ ਧੌਸਾਨਿ ਪੈ ਬ੍ਰਿੰਦ ਡੰਕੇ॥੧੬॥

ਜਿੱਥੇ ਅਗਲੇ ਪਾਸੇ ਮੋਰਚੇ ਬਣਾਏ ਹੋਏ ਸਨ, ਉਥੇ ਬਹੁਤ ਲੋਹਾ ਖੜਕਿਆ ਤੇ ਵੱਡੀ ਧੂੰਮ ਪੈ ਗਈ। ਭਾਰੀ ਜੰਗ ਹੋਈ, ਬਾਂਕੇ ਵੀਰ ਆਪਸ ਵਿਚ ਜੁਟੇ ਹੋਏ ਸਨ। ਢੋਲਾਂ ਅਤੇ ਨਗਾਰਿਆਂ 'ਤੇ ਬਹੁਤ ਡੰਕੇ ਵੱਜਦੇ ਸਨ॥੧੬॥

*ਲਲਿਤਪਦ ਛੰਦ*-ਲਲਕਾਰੇ ਭਟ ਪੁੰਜ ਕਟੋਚੀ 'ਕਿਤ ਕਾਤੁਰ ਹੁਇ ਤ੍ਰਾਸੇ।
ਕਹਾਂ ਸਿੰਘ ਥੋਰੇ ਅਬਿ ਰਹਿਗੇ ਪਹਿਲੇ ਜੰਗ ਬਿਨਾਸੇ॥ ੧੭॥

ਫਿਰ ਕਟੋਚੀਏ ਨੇ ਬਹੁਤ ਸੂਰਬੀਰਾਂ ਨੂੰ ਲਲਕਾਰਿਆ, "ਕਾਇਰ ਹੋ ਕੇ ਕਿਉਂ ਡਰ ਰਹੇ ਹੋ, ਹੁਣ ਸਿੰਘ ਬਹੁਤ ਥੋੜ੍ਹੇ ਰਹਿ ਗਏ ਹਨ, ਪਹਿਲੀ ਜੰਗ ਵਿਚ ਹੀ ਖਤਮ ਹੋ ਗਏ ਹਨ॥੧੭॥

ਹੇਲ ਘਾਲਿ ਅਬਿ ਲੇਹੁ ਮੋਰਚਾ ਦਿਹੁ ਨਿਕਾਲ ਬਲ ਪਾਯੋ।
ਦੁਗਨ ਦਰਬ ਕੋ ਮਨਸਬ ਕਰਿਹੈਂ ਬਨਹੁ ਸੂਰ ਜਸੁ ਛਾਯੋ'॥ ੧੮॥

ਹੱਲਾ ਕਰਕੇ ਹੁਣ ਮੋਰਚਾ ਮਾਰ ਲਵੋ ਤੇ ਸ਼ਕਤੀ ਧਾਰ ਕੇ ਇਨ੍ਹਾਂ ਨੂੰ ਕੱਢ ਦੇਵੋ, ਦੁਗਣਾ ਧਨ ਤੁਹਾਨੂੰ ਦੇਵਾਂਗੇ, ਵੱਡੇ ਸੂਰਬੀਰ ਬਣੋ ਤਾਂਕਿ ਤੁਹਾਡਾ ਵੱਡਾ ਜੱਸ ਛਾ ਜਾਵੇ"॥੧੮॥

ਕਹਜੋ ਘਮੰਡ ਚੰਦ ਭਟ ਗਨ ਸੋਂ ਅੱਗ੍ਰ ਆਪ ਹੀ ਚਾਲਾ।
ਖਪਰਾ ਤੀਖਨ ਭੀਖਨ ਲੀਨਸਿ ਚਾਂਪ ਕਠੋਰ ਬਿਸਾਲਾ॥ ੧੯॥

ਘੁਮੰਡ ਚੰਦ ਨੇ ਬਹੁਤ ਸੂਰਮਿਆਂ ਨੂੰ ਕਿਹਾ ਤੇ ਆਪ ਵੀ ਅੱਗੇ ਲੱਗ ਕੇ ਚੱਲ ਪਿਆ, ਉਸ ਨੇ ਬਹੁਤ ਤਿੱਖੇ ਤੀਰ ਲਏ ਤੇ ਧਨੁੱਖ ਉਸ ਦਾ ਪਹਿਲਾਂ ਹੀ ਬੜਾ ਸਖਤ ਸੀ॥੧੯॥

ਐਂਚਿ ਐਂਚਿ ਸਿੰਘਨ ਕੇ ਸਨਮੁਖ ਛੋਰਹਿ ਬਾਨ ਮਹਾਂਨੇ।
ਸੁਭਟ ਬਲੀ ਕੇ ਕਰ ਤੇ ਚਲਿ ਚਲਿ ਬੀਧਤਿ ਪਾਰ ਪਰਾਨੇ॥ ੨੦॥

ਸਿੰਘਾਂ ਦੇ ਸਾਹਮਣੇ ਹੋ ਹੋ ਖਿੱਚ-ਖਿੱਚ ਕੇ ਤੀਰ ਮਾਰਦਾ ਸੀ। ਵੱਡੇ ਬਲਵਾਨ ਦੇ ਹੱਥ ਦਾ ਚਲਿਆ ਤੀਰ ਜਿਸ ਦੇ ਵੀ ਵੱਜਦਾ ਪਾਰ ਹੋ ਕੇ ਪ੍ਰਾਣ ਕੱਢ ਦਿੰਦਾ ਸੀ॥੨੦॥

ਲਗੇ ਕਿਤਿਕ ਸਿੰਘਨ ਕੇ ਜਬਿਹੂੰ ਆਲਮ ਸਿੰਘ ਬਿਲੋਕੇ,
ਹੇਲਾਘਾਲ ਧਕੇਲਤਿ ਬਲ ਤੇ ਰਹੇ ਨ ਕਜੋਹੂੰ ਰੋਕੇ॥ ੨੧॥

ਜਦ ਬਹੁਤ ਸਿੰਘਾਂ ਨੂੰ ਤੀਰ ਵੱਜਦੇ ਆਲਮ ਸਿੰਘ ਨੇ ਵੇਖੇ ਕਿ ਕਟੋਚੀਆ ਵੱਡਾ ਹੱਲਾ ਕਰਕੇ ਬੜੇ ਬਲ ਨਾਲ ਧੱਕਦਾ ਆ ਰਿਹਾ ਹੈ ਤੇ ਕੋਈ ਵੀ ਉਸ ਨੂੰ ਰੋਕ ਨਹੀਂ ਰਿਹਾ ਹੈ॥੨੧॥

ਜ਼ੋਰ ਮੋਰਚੇ ਪਰ ਬਹੁ ਦੈ ਕੈ ਸਿੰਘ ਨਿਕਾਸਨਿ ਕੀਨੇ।
ਕੋ ਮਰਿ ਗਏ, ਭਏ ਕੋ ਘਾਇਲ, ਕਿਨਹੁਂ ਓਟ ਗਢ ਲੀਨੇ॥ ੨੨॥

ਮੋਰਚੇ ਉੱਤੇ ਜ਼ੋਰ ਦੇ ਕੇ ਉਸ ਨੇ ਬਹੁਤ ਸਿੰਘਾਂ ਨੂੰ ਕੱਢ ਦਿੱਤਾ ਹੈ, ਕਈ ਮਰ ਗਏ ਹਨ, ਕਈ ਘਾਇਲ ਹੋ ਗਏ ਹਨ, ਕਿਸੇ ਨੇ ਸਖ਼ਤ ਓਟ ਲਈ ਹੈ॥੨੨॥

ਸਹਿ ਨ ਸਕਜੋ ਆਲਮ ਸਿੰਘ ਜੋਧਾ ਕਸਿ ਬੰਦੂਕ ਸੰਭਾਰੀ।
ਚੰਚਲ ਤੁਰਾ ਨਚਾਵਤਿ ਗਵਨਜੋਂ ਤਕਹਿ ਦਾਵ ਮਤਿ ਭਾਰੀ॥ ੨੩॥

ਫਿਰ ਆਲਮ ਸਿੰਘ ਯੋਧਾ ਬਰਦਾਸ਼ਤ ਨਾ ਕਰ ਸਕਿਆ ਤੇ ਉਸ ਨੇ ਕੱਸ ਕੇ ਬੰਦੂਕ ਸੰਭਾਲੀ ਤੇ ਚੰਚਲ ਘੋੜੇ ਨੂੰ ਨਚਾਉਂਦਾ ਹੋਇਆ ਚਲੇ ਗਿਆ ਤੇ ਭਾਰੀ ਸੂਝ ਨਾਲ ਦਾਅ ਤੱਕਿਆ॥੨੩॥

ਇਤ ਉਤ ਹਯ ਕੋ ਫੇਰਿ ਨੇਰ ਕਿਯ ਪਿਖਿ ਕਟੋਚ ਲਲਕਾਰਾ।
'ਮੂਢ ਖਰੋ ਰਹੁ ਲੇਹੁ ਅਬੈ ਫਲ, ਤੈਂ ਸਿੰਘਨ ਕੋ ਮਾਰਾ'॥ ੨੪॥

ਘੋੜੇ ਨੂੰ ਏਧਰ ਓਧਰ ਫੇਰ ਕੇ ਨੇੜੇ ਕੀਤਾ ਤੇ ਕਟੋਚ ਨੂੰ ਵੇਖ ਕੇ ਲਲਕਾਰਾ ਮਾਰਿਆ, "ਹੇ ਮੂਰਖਾ! ਹੁਣ ਖੜਾ ਰਹੋ, ਜਿਹੜਾ ਤੂੰ ਸਿੰਘਾਂ ਨੂੰ ਮਾਰਿਆ ਹੈ, ਉਸ ਦਾ ਹੁਣ ਫਲ ਪ੍ਰਾਪਤ ਕਰ ਲੈ"॥੨੪॥

ਕਰਤਿ ਕੁਵਾਇਦ ਫੇਰਜੋ ਘੋੜਾ ਤਕਿ ਸ਼ੱਤ੍ਰ ਤਨ ਮਾਰੀ।
ਧੁਖਤਿ ਪਲੀਤਾ ਉਠਜੋ ਤੜਾਕਾ ਗੋਰੀ ਸ਼ੂੰਕਿ ਸਿਧਾਰੀ॥ ੨੫॥

ਫਿਰ ਕਵਾਇਦ ਕਰਕੇ ਘੋੜਾ ਫੇਰਿਆ ਤੇ ਵੈਰੀ ਨੂੰ ਵੇਖ ਕੇ ਗੋਲੀ ਮਾਰੀ। ਫਿਰ ਪਲੀਤਾ ਧੁਖਾ ਕੇ ਤੜਾਕਾ ਉਠਿਆ ਤੇ ਸ਼ੂਕਦੀ ਹੋਈ ਗਲੀ ਚਲੇ ਗਈ॥੨੫॥

ਲਖਿ ਘਮੰਡਚੰਦ ਤੁਪਕ ਤਕੀ ਮੁਹਿ ਚੰਚਲ ਕੀਨ ਤੁਰੰਗਾ।
ਬਚਜੋ ਆਪ ਜਮ ਮੁਖ ਤੇ ਮਾਨੋ ਗੁਲਕਾ ਲਗੀ ਨ ਅੰਗਾ॥ ੨੬॥

ਜਦ ਘੁਮੰਡ ਚੰਦ ਨੇ ਇਹ ਵੇਖਿਆ ਕਿ ਗੋਲੀ ਮੇਰੇ ਵੱਲ ਨਿਸ਼ਾਨਾ ਲਾ ਕੇ ਮਾਰੀ ਹੈ ਤਾਂ ਉਸ ਫੌਰਨ ਘੋੜੇ ਨੂੰ ਚੰਚਲ ਕੀਤਾ, ਆਪ ਜਮ ਦੇ ਮੂੰਹ 'ਚੋਂ ਬਚ ਗਿਆ, ਮਾਨੋ ਗੋਲੀ ਅੰਗਾਂ ਨੂੰ ਨਹੀਂ ਲੱਗੀ॥੨੬॥

**ਹਯ ਕੀ ਗ੍ਰੀਵ ਲਗੀ ਦੜ ਗਿਰ ਗਾ ਉਤਰਿ ਕਟੋਚਿ ਸੰਭਾਰਾ।**
**ਭਯੋ ਪਦਾਂਤੀ ਤਊ ਚਾਂਪ ਗਹਿ ਧਰਿ ਧਨੁ ਮਹਿੰ ਸਰ ਮਾਰਾ॥ ੨੭॥**

ਪਰ ਉਹ ਗੋਲੀ ਘੋੜੇ ਦੀ ਧੌਣ ਨੂੰ ਲੱਗੀ ਤੇ ਉਹ ਦੜ ਕਰਕੇ ਡਿੱਗ ਪਿਆ ਤੇ ਕਟੋਚ ਨੇ ਉਸ ਉਪਰੋਂ ਉਤਰ ਕੇ ਆਪਣੇ ਆਪ ਨੂੰ ਸੰਭਾਲਿਆ। ਫਿਰ ਧਨੁੱਖ ਫੜ ਕੇ ਪੈਦਲ ਹੋ ਗਿਆ ਤੇ ਧਨੁੱਖ ਵਿਚ ਇਕ ਤੀਰ ਰੱਖ ਕੇ ਮਾਰਿਆ॥੨੭॥

**ਭੀਮਚੰਦ ਅਵਿਲੋਕਯੋ ਹਯ ਮ੍ਰਿਤੁ ਭਯੋ ਆਪ ਕੁਛ ਆਗੇ।**
**ਸਭਿ ਬੀਰਨਿ ਕੋ ਪ੍ਰੇਰਨਿ ਕੀਨਾ 'ਪਹੁੰਚਯੋ ਦੇਰ ਲਾਗੇ॥ ੨੮॥**

ਭੀਮ ਚੰਦ ਨੇ ਜਦ ਵੇਖਿਆ ਕਿ ਘੋੜਾ ਮਰ ਗਿਆ ਹੈ ਤਾਂ ਆਪ ਕੁਝ ਅੱਗੇ ਆਇਆ। ਸਾਰੇ ਸੂਰਬੀਰਾਂ ਨੂੰ ਪ੍ਰੇਰਿਆ, "ਛੇਤੀ ਪਹੁੰਚੋ ਦੇਰ ਨਾ ਲਾਵੋ॥੨੮॥

**ਅਰਯੋ ਨਰਿੰਦ ਘਮੰਡਚੰਦ ਰਣ ਹੂਜਹਿ ਸਕਲ ਸਹਾਈ'।**
**ਕਿਸਹੁਂ ਦਿਲਾਸਾ ਕਿਸਹੂੰ ਗਿਸ ਕਰਿ ਆਗੇ ਧਰਿ ਸਮੁਦਾਈ॥ ੨੯॥**

ਰਾਜਾ ਘੁਮੰਡ ਚੰਦ ਰਣਖੇਤਰ ਵਿਚ ਅੜ ਗਿਆ ਹੈ, ਸਾਰੇ ਉਸ ਪਾਸ ਪਹੁੰਚ ਕੇ, ਉਸ ਦੀ ਸਹਾਇਤਾ ਕਰੋ।" ਕਿਸੇ ਨੂੰ ਦਿਲਾਸਾ ਦੇ ਕੇ ਤੇ ਕਿਸੇ ਨੂੰ ਗੁੱਸੇ ਨਾਲ ਕਹਿ ਕੇ ਸਾਰਿਆਂ ਨੂੰ ਅੱਗੇ ਕੀਤਾ॥੨੯॥

**ਇਤ ਤੇ ਉਮਡਿ ਖਾਲਸਾ ਸਨਮੁਖ ਤਜੇ ਤੀਰ ਅਰੁ ਗੋਰੀ।**
**ਹੇਲੇ ਪਰ ਹੇਲਾ ਬਡ ਘਾਲਯੋ ਰੁਪੇ ਕੋਪ ਦੁਇ ਓਰੀ॥ ੩੦॥**

ਏਧਰ ਸਿੰਘ ਉਮਡ ਕੇ ਸਾਹਮਣੇ ਹੋ ਕੇ ਗੋਲੀਆਂ ਅਤੇ ਤੀਰ ਛੱਡਦੇ ਸਨ, ਹੱਲੇ ਉੱਤੇ ਵੱਡਾ ਹੱਲਾ ਕੀਤਾ, ਦੋਹਾਂ ਪਾਸਿਆਂ ਨੇ ਬੜੇ ਕ੍ਰੋਧ ਵਿਚ ਆ ਕੇ ਹੱਲਾ ਕੀਤਾ॥੩੦॥

**ਪਰਯੋ ਜੋਰ ਪੁਨ ਸਿੰਘਨ ਕੇਰਾ ਲਾਗੇ ਫਿਰਨ ਪਹਾਰੀ।**
**ਤਬਿ ਲਲਕਾਰ ਕਟੋਚੀ ਬੈਠਯੋ ਲੇ ਕੁਛ ਓਟ ਅਗਾਰੀ॥ ੩੧॥**

ਫਿਰ ਸਿੰਘਾਂ ਦਾ ਜ਼ੋਰ ਪੈ ਗਿਆ ਤੇ ਪਹਾੜੀਏ ਏਧਰ ਓਧਰ ਫਿਰਨ ਲੱਗੇ, ਫਿਰ ਕਟੋਚੀਏ ਨੇ ਅੱਗੇ ਕੁਝ ਓਟ ਲੈ ਕੇ ਸਾਰਿਆਂ ਨੂੰ ਲਲਕਾਰਿਆ॥੩੧॥

**ਤਰਕਸ਼ ਤੇ ਸਰ ਕਾਢਿ ਬਖੇਰੇ, 'ਉਠੌਂ ਨ ਹਟ ਹੌਂ ਪਾਛੈ'।**
**ਤਬਿ ਗੁਲੇਰੀਆ ਆਦਿ ਸੈਲਪਤਿ ਅਰਯੋ ਦੇਖਿ ਕਰਿ ਆਛੈ॥ ੩੨॥**

ਭੱਥੇ ਵਿਚੋਂ ਤੀਰ ਕੱਢ ਕੇ ਬਖੇਰ ਦਿੱਤੇ ਤੇ ਕਿਹਾ, "ਨਾ ਉਠਾਂਗਾ ਨਾ ਪਿੱਛੇ ਹਟਾਂਗਾ" ਫਿਰ ਗੁਲੇਰੀਆ ਆਦਿ ਪਹਾੜੀ ਰਾਜੇ, ਵੇਖ ਕੇ ਚੰਗੀ ਤਰ੍ਹਾਂ ਅੜ ਗਏ॥੩੨॥

**ਲੈ ਲੈ ਸੁਭਟ ਪਰੇ ਸਿੰਘਨ ਪਰ ਮਾਰ ਮਚੀ ਇਕਸਾਰਾ।**
**ਗਿਰਹਿਂ ਮਰਹਿਂ ਦੜ ਪਰਹਿਂ ਧਰਾ ਪਰ, ਘਾਇਲ ਕਰਤਿ ਪੁਕਾਰਾ॥ ੩੩॥**

ਉਹ ਸੂਰਬੀਰਾਂ ਨੂੰ ਲੈ ਲੈ ਕੇ ਸਿੰਘਾਂ ਉੱਤੇ ਪੈ ਗਏ ਤੇ ਇਕਸਾਰ ਮਾਰ ਮੱਚੀ, ਡਿੱਗਦੇ ਮਰਦੇ ਸਨ ਤੇ ਧੜੈਂ ਕਰਕੇ ਧਰਤੀ 'ਤੇ ਡਿੱਗ ਪੈਂਦੇ ਸਨ ਤੇ ਜਿਹੜੇ ਘਾਇਲ ਹੋ ਜਾਂਦੇ ਸਨ, ਉਹ ਉੱਚੀ-ਉੱਚੀ ਪੁਕਾਰ ਕਰਦੇ ਸਨ॥੩੩॥

ਦੀਰਘ ਬਲ ਘਾਲਜੋ ਸਿੰਘਨ ਪਰ ਠਹਿਰ ਨ ਸਕਹਿਂ ਜੁਝਾਰੇ।
ਤਜਜੋ ਮੋਰਚਾ ਬਰੇ ਲੋਹਗੜ੍ਹ, ਕੋ ਥਿਰ ਦ੍ਵਾਰ ਅਗਾਰੇ॥ ੩੪॥

ਉਨ੍ਹਾਂ ਸਿੰਘਾਂ ਉੱਤੇ ਵੱਡਾ ਜ਼ੋਰ ਪਾਇਆ ਤੇ ਜੁਝਾਰੂ ਯੋਧੇ ਅੱਗੇ ਠਹਿਰ ਨਹੀਂ ਸੀ ਸਕਦੇ। ਉਹ ਮੋਰਚੇ ਛੱਡ ਲੋਹਗੜ੍ਹ ਕਿਲ੍ਹੇ ਵਿਚ ਦਾਖ਼ਲ ਹੋ ਗਏ, ਕਈ ਦਰਵਾਜ਼ੇ ਦੇ ਅੱਗੇ ਖੜੇ ਹੋ ਗਏ॥੩੪॥

ਬਹੁਰ ਨਿਕਟ ਕਰਿ ਹੇਲਾ ਘਾਲਨ, ਰੁਪਜੋ ਘਮੰਡੈ ਚੰਦੰ।
ਬਾਨ ਸੜਾਸੜ ਛੋਰਤਿ ਸਨਮੁਖ ਢੁਕੇ ਆਨਿ ਭਟ ਬ੍ਰਿੰਦੰ॥ ੩੫॥

ਬਹੁਤ ਨੇੜੇ ਹੋ ਕੇ ਹਮਲਾ ਕਰਨ ਲਈ, ਘੁਮੰਡ ਚੰਦ ਬਹੁਤ ਗੁੱਸੇ ਵਿਚ ਆਇਆ। ਸੜਾਕ ਸੜਾਕ ਕਰਕੇ ਤੀਰ ਛੱਡਦਾ ਸੀ, ਬਹੁਤ ਸੂਰਬੀਰ ਉਥੇ ਪਹੁੰਚ ਗਏ॥੩੫॥

ਸਰਬ ਗਿਰੀਸ਼੍ਵਰ ਭੀਮਚੰਦ ਜੁਤਿ ਓਰੜਿ ਗੜ੍ਹ ਪਰ ਆਏ।
ਸੇਲੇ, ਤੋਮਰ, ਤੀਰਨ, ਤੁਪਕਾਂ ਮਾਰਿ ਮਾਰਿ ਬਰਖਾਏ॥ ੩੬॥

ਸਾਰੇ ਪਹਾੜੀ ਰਾਜੇ ਭੀਮ ਚੰਦ ਸਹਿਤ, ਉਮਡ-ਉਮਡ ਕੇ ਲੋਹਗੜ੍ਹ ਵੱਲ ਆਏ, ਭਾਲੇ, ਨੇਜ਼ੇ, ਤੀਰ, ਗੋਲੀਆਂ ਮਾਰ ਮਾਰ ਕੇ ਵਰਸਾਉਂਦੇ ਸਨ॥੩੬॥

ਕਰੇ ਸਿੰਘ ਘਾਇਲ ਬਹੁ ਤਬਿ ਹੀ ਥਿਰੇ ਲੋਹਗੜ੍ਹ ਮਾਂਹੀ।
ਨਿਕਸਨ ਦੇਤਿ ਨ ਵਹਿਰ ਕਟੋਚੀ ਸੁਭਟ ਹਜ਼ਾਰਹੁਂ ਪਾਹੀ॥ ੩੭॥

ਬਹੁਤ ਸਿੰਘਾਂ ਨੂੰ ਘਾਇਲ ਕੀਤਾ, ਤਦ ਉਹ ਲੋਹਗੜ੍ਹ ਦੇ ਵਿਚ ਸਥਿਰ ਹੋ ਗਏ, ਬਾਹਰ ਨਿਕਲਣ ਨਹੀਂ ਸੀ ਦਿੰਦੇ, ਕਟੋਚੀ ਦੇ ਪਾਸ ਹਜ਼ਾਰਾਂ ਹੀ ਸੂਰਮੇ ਮੌਜੂਦ ਸਨ॥੩੭॥

ਜਹਿਂ ਜਹਿਂ ਮਰੇ ਪਰੇ ਨਹਿਂ ਦੀਖਹਿਂ ਕੂਕਰ ਜੰਬੁਕ ਖਾਏ।
ਹੜ ਹੜ ਹਸੈਂ ਮਸਾਨ ਜੁੱਧ ਥਲ ਧੁਖਿ ਧੁਖਿ ਉਠਿ ਸਮੁਦਾਏ॥ ੩੮॥

ਜਿੱਥੇ ਜਿੱਥੇ ਮਰੇ ਪਏ ਸਨ, ਕੋਈ ਵੇਖਦਾ ਨਹੀਂ ਸੀ, ਕੁੱਤੇ ਤੇ ਗਿੱਦੜ ਖਾਂਦੇ ਸਨ, ਰਣਖੇਤਰ ਵਿਚ ਹੜ ਹੜ ਕਰਕੇ ਮਸਾਣ ਹੱਸਦੇ ਸਨ ਤੇ ਧੁਖ-ਧੁਖ ਉੱਠ ਕੇ ਚਲੇ ਜਾਂਦੇ ਸਨ॥੩੮॥

ਕਹੌਂ ਕਹਾਂ ਲਗਿ ਬਡ ਘਮਮਾਨਾ ਭਯੋ ਜੁੱਧ ਤਬਿ ਘੋਰਾ।
ਘਾਲਿ ਘਮੰਡ ਘਮੰਡਚੰਦ ਬਹੁ, ਲੱਜਤਿ ਮੁਖਿ ਨਹਿਂ ਮੋਰਾ॥ ੩੯॥

ਕਿੱਥੋਂ ਤੱਕ ਕਹਾਂ ਵੱਡਾ ਭਿਆਨਕ ਘਮਸਾਣ ਦਾ ਯੁੱਧ ਹੋਇਆ, ਘੁਮੰਡ ਚੰਦ ਨੇ ਘੁਮੰਡ ਵਿਚ ਆ ਕੇ ਬਹੁਤ ਘਾਲਣਾ ਘਾਲੀ ਤੇ ਲੱਜਤ ਹੋ ਕੇ ਆਪਣਾ ਮੂੰਹ ਪਿਛਾਂਹ ਨਾ ਮੋੜਿਆ॥੩੯॥

ਭੂਤ ਪ੍ਰੇਤ ਨਾਚਤਿ ਅਰੁ ਗਾਵਤਿ ਮਨ ਭਾਵਤਿ ਰਨ ਹੇਰਾ।
ਕਾਕ ਕੰਕ ਕੀ ਕੂਕੈਂ ਕੂਕੀ ਸੁਨੀਅਤਿ ਭੀਮ ਬਡੇਰਾ॥ ੪੦॥

ਭੂਤ ਪ੍ਰੇਤ ਨੱਚਦੇ ਸਨ ਅਤੇ ਗਾਉਂਦੇ ਸਨ, ਮਨ-ਭਾਉਂਦਾ ਉਨ੍ਹਾਂ ਨੇ ਯੁੱਧ ਵੇਖਿਆ ਸੀ। ਕਾਵਾਂ ਅਤੇ ਕੰਕਾਂ ਦੀਆਂ ਬਹੁਤ ਭਿਆਨਕ ਕੂਕਾਂ ਕੂਕਦੀਆਂ ਸੁਣਾਈ ਦੇ ਰਹੀਆਂ ਸਨ॥੪੦॥

ਗ੍ਰਿੱਧ ਬ੍ਰਿੱਧ ਮੰਡਰਾਵਤਿ ਪੁੰਜੈ ਸ਼੍ਰੋਣਤ ਬਹਿ ਬਹੁ ਚਾਲਾ।
ਫਟੇ ਨਿਸ਼ਾਨਨ ਕੇ ਪਟ ਫਰਰੇ ਰਹਿ ਗਏ ਬਾਂਸ ਬਿਸਾਲਾ॥ ੪੧॥

ਬਹੁਤ ਗਿਰਝਾਂ ਮੰਡਲਾ ਰਹੀਆਂ ਸਨ ਤੇ ਬਹੁਤ ਖ਼ੂਨ ਬਹਿ ਚਲਿਆ ਸੀ। ਝੰਡਿਆਂ ਦੇ ਫੱਰਰੇ ਵੀ ਫੱਟ ਗਏ ਸਨ ਤੇ ਕੇਵਲ ਵੱਡੇ-ਵੱਡੇ ਬਾਂਸ ਹੀ ਰਹਿ ਗਏ ਸਨ॥੪੧॥

**ਤ੍ਰਿਪਤ ਭਏ ਜੋਧਾ ਤਬਿ ਲਰਿ ਲਰਿ ਕਰਿ ਕਰਿ ਓਜ ਬਡੇਰਾ।**
**ਮਰੇ ਹਜ਼ਾਰਹੁਂ ਘਾਇਲ ਹ੍ਵੈ ਕੈਂ, ਥਕਯੋ ਬੋਲ ਬਹੁ ਟੇਰਾ॥ ੪੨॥**

ਯੋਧੇ ਫਿਰ ਲੜ-ਲੜ ਕੇ ਤ੍ਰਿਪਤ ਹੋ ਗਏ, ਯੁੱਧ ਕਰਨ ਸਮੇਂ ਉਨ੍ਹਾਂ ਬਹੁਤ ਸ਼ਕਤੀ ਲਾਈ, ਹਜ਼ਾਰਾਂ ਯੋਧੇ ਘਾਇਲ ਹੋ ਕੇ ਮਰ ਗਏ ਤੇ ਬਹੁਤਾ ਬੋਲਦਿਆਂ ਵੀ ਥੱਕ ਗਏ॥੪੨॥

**ਪਰੇ ਸ਼ਸਤ੍ਰ ਗਨ ਬਿਖਰੇ ਜਹਿਂ ਕਹਿਂ ਤੋਮਰ ਤੀਰ ਤੁਫੰਗਾ।**
**ਖੜਗ, ਸਿਪਰ, ਜਮਧਰ ਬਹੁ ਖੰਜਰ ਕਿਤਿਕ ਮ੍ਰਿਤਕ ਤਨ ਸੰਗਾ॥ ੪੩॥**

ਜਿੱਥੇ ਕਿੱਥੇ ਸ਼ਸਤਰ ਖਿਲਰੇ ਹੋਏ ਸਨ, ਜਿੱਥੇ ਕਿੱਥੇ, ਬਰਛੇ, ਤੀਰ ਅਤੇ ਬੰਦੂਕਾਂ ਪਈਆਂ ਸਨ। ਤਲਵਾਰਾਂ, ਢਾਲਾਂ, ਕਟਾਰਾਂ ਅਤੇ ਖੰਜਰਾਂ ਖਿਲਰੀਆਂ ਪਈਆਂ ਸਨ, ਕਿਤੇ ਇਹ ਹਥਿਆਰ ਮ੍ਰਿਤਕ ਦੇ ਸਰੀਰ ਦੇ ਨਾਲ ਹੀ ਪਏ ਸਨ॥੪੩॥

**ਮਰੇ ਤੁਰੰਗ ਪਰੇ ਜੁਤਿ ਜ਼ੀਨਨਿ ਤਰ ਊਪਰ ਗਨ ਲੋਥਾਂ।**
**ਕਿਤਿਕ ਸਊਰ ਮਰੇ ਅਸੁ ਛੂਛੇ ਦੌਰਤਿ ਪਗ ਤੇ ਪੋਥਾ॥ ੪੪॥**

ਮਰੇ ਹੋਏ ਘੋੜੇ ਕਾਠੀਆਂ ਸਹਿਤ ਪਏ ਸਨ ਤੇ ਕਈ ਲੋਥਾਂ ਹੇਠਾਂ ਉੱਤੇ ਪਈਆਂ ਸਨ। ਕਈ ਸਵਾਰ ਮਰ ਗਏ ਸਨ ਤੇ ਖਾਲੀ ਘੋੜੇ ਦੌੜਦੇ ਹੋਏ ਲੰਮੀਆਂ ਪਈਆਂ ਲੋਥਾਂ ਦੇ ਉਤੋਂ ਦੀ ਲੰਘਦੇ ਸਨ॥੪੪॥

**ਸਗਰੇ ਬਾਸੁਰ ਮਚੀ ਲਰਾਈ ਭਾ ਤਬਿ ਸੰਧਜਾ ਕਾਲਾ।**
**ਉਠਨ ਲਗਯੋ ਜਬਿ ਨ੍ਰਿਪਤ ਕਟੋਚੀ ਛੁਟੀ ਤੁਫੰਗ ਕਰਾਲਾ॥ ੪੫॥**

ਸਾਰਾ ਦਿਨ ਲੜਾਈ ਮੱਚੀ ਰਹੀ ਤਦ ਸ਼ਾਮ ਦਾ ਵੇਲਾ ਹੋ ਗਿਆ। ਜਦ ਰਾਜਾ ਕਟੋਚੀ ਉੱਠਣ ਲੱਗਾ ਤਾਂ ਫਿਰ ਬਹੁਤ ਬੰਦੂਕਾਂ ਚਲੀਆਂ॥੪੫॥

**ਬਚਯੋ ਮਰਣ ਤੇ ਘਾਇਲ ਹ੍ਵੈ ਕਰਿ ਪੁਨ ਤਤਕਾਲ ਪਲਾਯੋ।**
**ਸਨੇ ਸਨੇ ਤਬਿ ਹਟੇ ਪਹਾਰੀ ਥਕਤਿ ਲੋਹ ਬਰਖਾਯੋ॥ ੪੬॥**

ਰਾਜਾ ਕਟੋਚੀਆ ਮਰਨ ਤੋਂ ਬਚ ਗਿਆ, ਪਰ ਜ਼ਖ਼ਮੀ ਹੋ ਕੇ ਤੁਰਤ ਭੱਜ ਗਿਆ। ਹੌਲੀ-ਹੌਲੀ ਫਿਰ ਪਹਾੜੀਏ ਵੀ ਹਟ ਗਏ, ਲੋਹਾ ਬਰਸਾਉਂਦੇ ਥੱਕ ਗਏ ਸਨ॥੪੬॥

**ਭੀਮਚੰਦ ਮੁਰਝਾਵਤਿ ਮੂਰਖ ਹਟਿ ਪਹੁਚਯੋ ਨਿਜ ਡੇਰੇ।**
**ਸੰਗ ਘਮੰਡਚੰਦ ਲੇ ਘਾਇਲ ਚਿੰਤਾ ਧਰਤਿ ਘਨੇਰੇ॥ ੪੭॥**

ਮੂਰਖ ਭੀਮ ਚੰਦ ਮੁਰਝਾਇਆ ਹੋਇਆ ਪਿੱਛੇ ਹੱਟ ਕੇ ਆਪਣੇ ਡੇਰੇ ਪਹੁੰਚਾ, ਨਾਲ ਜ਼ਖ਼ਮੀ ਘੁਮੰਡ ਚੰਦ ਨੂੰ ਲੈ ਕੇ, ਉਸ ਦੀ ਚਿੰਤਾ ਬਹੁਤ ਵਧੀ॥੪੭॥

**ਸਗਲ ਚਮੂੰ ਜੀਵਤਿ ਜੋ ਬਚ ਰਹਿ ਥਕਤ ਹੋਇ ਕਰਿ ਆਏ।**
**ਘਾਯਲ ਕੇਤਿਕ ਨੀਠ ਨੀਠ ਕਰਿ ਪਹੁਚੇ ਦੁਖ ਬਿਕੁਲਾਏ॥ ੪੮॥**

ਸਾਰੀ ਸੈਨਾ ਜਿਹੜੀ ਜਿਉਂਦੀ ਬਚੀ ਸੀ, ਉਹ ਬਹੁਤ ਥੱਕ ਕੇ ਆਈ। ਕਈ ਜ਼ਖ਼ਮੀ ਮਸਾਂ-ਮਸਾਂ ਪਹੁੰਚੇ, ਜਿਹੜੇ ਦੁੱਖ ਨਾਲ ਬਹੁਤ ਵਿਆਕੁਲ ਹੋਏ ਸਨ॥੪੮॥

ਸ਼੍ਰੋਣਤ ਸੰਗ ਰੰਗ ਮਹਿਂ ਰੰਗੇ ਤਨ ਪਰ ਜਮਜੋ ਬਿਸਾਲਾ।
ਪਰੇ ਕਰਾਹੈਂ ਮਾਰ ਮਚੀ ਬਹੁ ਕਰਿ ਪਗ ਟੂਟੇ ਕਰਾਲਾ॥ ੪੯॥

ਸਾਰੇ ਸਰੀਰ ਲਹੂ ਨਾਲ ਰੰਗੇ ਹੋਏ ਸਨ ਤੇ ਤਨ ਉੱਤੇ ਬਹੁਤ ਲਹੂ ਜੰਮਿਆ ਹੋਇਆ ਸੀ। ਜ਼ਖ਼ਮੀ ਪਏ ਕਰਾਹ ਰਹੇ ਸਨ, ਕਰਾਰੀ ਮਾਰ ਪਈ ਸੀ ਕਈਆਂ ਦੇ ਹੱਥ ਪੈਰ ਟੁੱਟ ਗਏ ਸਨ॥੪੯॥

ਇਤ ਸਭਿ ਸਿੰਘਨ ਕਰੇ ਸੰਭਾਲਨਿ ਘਾਇਲ ਮੰਚਨ ਪਾਏ।
ਮਰੇ ਜਿਤਿਕ ਸੁਰ ਲੋਕ ਪਧਾਰੇ ਦਾਹ ਕਰੇ ਇਕ ਥਾਏਂ॥ ੫੦॥

ਏਧਰ ਸਿੰਘਾਂ ਨੇ ਸਭ ਘਾਇਲ ਸੰਭਾਲ ਕੇ ਮੰਜਿਆਂ ਉੱਤੇ ਲੰਮੇ ਪਾ ਦਿੱਤੇ। ਜਿਹੜੇ ਮਰੇ ਸਨ ਉਹ ਸਵਰਗਾਂ ਵਿਚ ਚਲੇ ਗਏ ਤੇ ਉਨ੍ਹਾਂ ਦਾ ਇਕ ਸਥਾਨ ਵਿਖੇ ਦਾਹ ਸਸਕਾਰ ਕਰ ਦਿੱਤਾ॥੫੦॥

ਪੌਰ ਲੋਹਗੜ ਬਜਹਿ ਨਗਾਰਾ ਸਤਿਗੁਰ ਫਤੇ ਬੁਲਾਵੈਂ।
ਜਿਨ ਕੇ ਮੋਹ ਨ ਸ਼ੋਕ ਕਹਾਂ ਹੁਇ, ਸਿੱਖੀ ਸਦਾ ਕਮਾਵੈਂ॥ ੫੧॥

ਲੋਹਗੜ੍ਹ ਦੇ ਦਰਵਾਜ਼ੇ 'ਤੇ ਨਗਾਰਾ ਵੱਜਦਾ ਸੀ, ਸਾਰੇ ਸਤਿਗੁਰੂ ਜੀ ਨੂੰ ਫ਼ਤਹਿ ਬੁਲਾਉਂਦੇ ਸਨ, ਜਿਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਮੋਹ ਜਾਂ ਦੁਖ ਨਹੀਂ ਸੀ, ਜਿਹੜੇ ਸਦਾ ਹੀ ਸਿੱਖੀ ਕਮਾਉਂਦੇ ਸਨ॥੫੧॥

ਸ਼੍ਰੀ ਕਲਗ਼ੀਧਰ ਕੇ ਢਿਗ ਗਮਨੇ ਕੇਤਿਨ ਦਰਸ਼ਨ ਕੀਨਾ।
ਅਪਰ ਲੋਹਗੜ ਮਹਿਂ ਦ੍ਰਿਢ ਬਾਸਹਿਂ ਗੁਰ ਪਗ ਮਹਿਂ ਚਿਤ ਦੀਨਾ॥ ੫੨॥

ਕਈ ਸਿੰਘ ਕਲਗੀਧਰ ਜੀ ਦੇ ਪਾਸ ਗਏ, ਕਈਆਂ ਨੇ ਉਨ੍ਹਾਂ ਦੇ ਦਰਸ਼ਨ ਕੀਤੇ। ਹੋਰ ਲੋਹਗੜ੍ਹ ਵਿਚ ਦ੍ਰਿੜ੍ਹ ਹੋ ਕੇ ਰਹਿੰਦੇ ਸਨ ਤੇ ਗੁਰੂ ਜੀ ਦੇ ਚਰਨਾਂ ਵਿਚ ਉਨ੍ਹਾਂ ਚਿੱਤ ਲਾਇਆ ਸੀ॥੫੨॥

ਜੁੱਧ ਬਾਰਤਾ ਸਰਬ ਸੁਨਾਈ 'ਆਜ ਕਟੋਚੀ ਰੋਹਾ।
ਪੁੰਜ ਹੇਲ ਘਾਲਜੋ ਦੁਹਿ ਦਿਸ਼ਿ ਤੇ ਬਜਜੋ ਲੋਹ ਸੋਂ ਲੋਹਾ॥ ੫੩॥

ਸਿੰਘਾਂ ਨੇ ਯੁੱਧ ਵਾਰਤਾ ਸਾਰੀ ਸੁਣਾਈ, "ਅੱਜ ਕਟੋਚੀ ਬੜਾ ਗੁੱਸੇ ਵਿਚ ਆਇਆ ਸੀ, ਦੋਵਾਂ ਪਾਸਿਆਂ ਨੇ ਬਹੁਤ ਹੱਲੇ ਕੀਤੇ ਤੇ ਲੋਹੇ ਨਾਲ ਲੋਹਾ ਵੱਜਿਆ॥੫੩॥

ਰਹਜੋ ਪ੍ਰਬਲ ਜਬਿ ਉਠਨਿ ਲਗਜੋ ਤਹਿਂ ਗੁਲਕਾ ਲਗੀ ਕਿਥਾਈਂ।
ਜੋਧਾ ਪੁੰਜ ਸੰਗ ਲੇ ਗਮਨਜੋਂ ਗਏ ਮੂਢ ਪਛੁਤਾਈ॥ ੫੪॥

ਕਟੋਚੀ ਅੱਜ ਸਿੰਘਾਂ 'ਤੇ ਪ੍ਰਬਲ ਰਿਹਾ, ਪਰ ਜਦ ਉੱਠਣ ਲੱਗਾ ਤਾਂ ਕਿਸੇ ਥਾਂ ਉਸਦੇ ਇਕ ਗੋਲੀ ਲੱਗੀ ਹੈ। ਫਿਰ ਕੁਝ ਯੋਧੇ ਨਾਲ ਲੈ ਕੇ ਚਲੇ ਗਿਆ ਹੈ, ਮੂਰਖ ਬਾਅਦ ਵਿਚ ਬਹੁਤ ਪਛੁਤਾਇਆ ਹੈ॥੫੪॥

ਪ੍ਰਭੁ ਜੀ ਘਾਇਲ ਸਿੰਘ ਭਏ ਬਹੁ, ਸਾਲਪੱਤ੍ਰ ਪਠਵਾਵੋਂ।
ਕ੍ਰਿਪਾ ਕਰਹੁ ਤਨ ਪੀਰਾ ਹਰੀਅਹਿ ਹੋਇ ਸਹਾਇ ਬਚਾਵੋਂ'॥ ੫੫॥

ਪ੍ਰਭੂ ਜੀ! ਬਹੁਤ ਸਿੰਘ ਜ਼ਖ਼ਮੀ ਹੋਏ ਹਨ, ਇਸ ਲਈ ਬਹੁਤ 'ਸਾਲ ਪੱਤਰ' ਭੇਜੋ, ਕਿਰਪਾ ਕਰਕੇ ਉਨ੍ਹਾਂ ਦੀ ਪੀੜ ਦੂਰ ਕਰੋ ਤੇ ਸਹਾਇਕ ਹੋ ਕੇ ਉਨ੍ਹਾਂ ਨੂੰ ਬਚਾਵੋ"॥੫੫॥

ਜਥਾ ਜੋਗ ਸਭਿ ਕੋ ਦੇ ਧੀਰਜ ਸਤਿਗੁਰ ਨਿਕਟ ਬਿਠਾਏ।
ਹਿਤ ਘਾਇਲ ਅਰੁ ਸਭਿ ਸਿੰਘਨ ਹਿਤ ਵਸਤੁ ਸਮੂਹ ਪਠਾਏ॥ ੫੬॥

ਸਤਿਗੁਰੂ ਜੀ ਨੇ ਸਭ ਨੂੰ ਆਪਣੇ ਨੇੜੇ ਬਿਠਾ ਕੇ ਧੀਰਜ ਦਿੱਤਾ, ਘਾਇਲਾਂ ਵਾਸਤੇ ਅਤੇ ਸਭ ਸਿੰਘਾਂ ਵਾਸਤੇ ਸਮੂਹ ਵਸਤਾਂ ਭੇਜੀਆਂ॥੫੬॥

*ਚੌਥੀ ਰੁੱਤ ਦਾ ਉਣੱਤ੍ਹੀਵਾਂ ਅਧਿਆਇ ਸਮਾਪਤ ਹੋਇਆ॥੨੯॥*

# ਅਧਿਆਇ ਤੀਹਵਾਂ

## *ਖਾਲਸੇ ਦੀ ਜਿੱਤ*

*ਦੋਹਰਾ-* ਨਿਸ ਮਹਿਂ ਮਿਲੇ ਗਿਰੀਸ਼ ਸਭਿ ਜਹਿਂ ਕਟੋਚ ਮਹਿਪਾਲ।
ਭੀਮਚੰਦ ਭੀ ਤਹਿਂ ਗਯੋ ਰਾਜੇ ਰਾਣੇ ਜਾਲ॥ ੧॥

ਰਾਤ ਨੂੰ ਸਾਰੇ ਪਹਾੜੀ ਰਾਜੇ ਮਿਲੇ, ਜਿੱਥੇ ਰਾਜੇ ਕਟੋਚ ਦਾ ਡੇਰਾ ਸੀ, ਭੀਮ ਚੰਦ ਵੀ ਉਥੇ ਗਿਆ ਤੇ ਸਾਰੇ ਰਾਜੇ ਰਾਣੇ ਉਸ ਦੇ ਨਾਲ ਸਨ॥੧॥

*ਚੌਪਈ-* ਪੰਮਾ ਆਦਿ ਵਜ਼ੀਰ ਅਨੇਕ। ਮਿਲੇ ਸਿਆਣੇ ਸੁਮਤਿ ਵਿਵੇਕ।
ਸਭਾ ਬਿਸਾਲ ਸਮੂਹ ਲਗਾਈ। ਝਾਰ ਮਸਾਲਾਂ ਬਹੁ ਜੂ੍ਲਤਾਈ॥ ੨॥

ਪੰਮਾ ਆਦਿ ਅਨੇਕਾਂ ਸਿਆਣੇ ਅਤੇ ਸ੍ਰੇਸ਼ਟ ਬੁੱਧੀ ਵਾਲੇ ਵਜ਼ੀਰ ਆ ਕੇ ਮਿਲੇ। ਬਹੁਤ ਵੱਡੀ ਸਭਾ ਲਾਈ ਤੇ ਝਾੜ ਅਤੇ ਮਸ਼ਾਲਾਂ ਬਹੁਤ ਜਗਾਈਆਂ॥੨॥

ਭੀਮ ਚੰਦ ਮਤਿਮੰਦ ਗੁਮਾਨੀ। ਸਭਿਨਿ ਸੁਨਾਵਤਿ ਗਿਰਾ ਬਖਾਨੀ।
'ਅਨਿਕ ਪ੍ਰਕਾਰਨ ਤੇ ਲਰ ਰਹੇ। ਨਹੀਂ ਮਨੋਰਥ ਕਜੋਂ ਹੂੰ ਲਹੇ॥ ੩॥

ਭੀਮ ਚੰਦ ਮਾੜੀ ਮੱਤ ਵਾਲਾ ਵੱਡਾ ਹੰਕਾਰੀ ਸੀ, ਸਾਰਿਆਂ ਨੂੰ ਸੁਣਾ ਕੇ ਉਸ ਕਿਹਾ, "ਅਸੀਂ ਅਨੇਕ ਪ੍ਰਕਾਰ ਲੜ ਕੇ ਵੇਖਿਆ, ਪਰ ਕਿਸੇ ਤਰ੍ਹਾਂ ਵੀ ਅਸੀਂ ਆਪਣਾ ਮਨੋਰਥ ਪੂਰਾ ਨਹੀਂ ਕਰ ਸਕੇ ਹਾਂ॥੩॥

ਦਿਵਸ ਮਾਸ ਤੇ ਅਧਿਕ ਬਿਤਾਏ। ਲਰਤਿ ਰਹੇ ਗਨ ਸੁਭਟ ਖਪਾਏ।
ਰਾਜ ਨੀਤਿ ਕੇ ਚਤੁਰ ਉਪਾਇ। ਸਕਲ ਬਿਚਾਰਹੁ ਚਿਤ ਕੋ ਲਾਇ॥੪॥

ਇਕ ਮਹੀਨੇ ਤੋਂ ਕਈ ਦਿਨ ਵਧ ਬਤੀਤ ਹੋ ਗਏ ਹਨ ਤੇ ਲੜਦੇ ਰਹਿ ਕੇ ਬਹੁਤ ਸੂਰਬੀਰ ਮਰਵਾਏ ਹਨ। ਰਾਜਨੀਤੀ ਦੇ ਚਤੁਰ ਉਪਾਅ ਸਾਰੇ ਚਿੱਤ ਲਾ ਕੇ ਵਿਚਾਰ ਕਰੋ॥੪॥

ਬਡੋ ਬਹਾਦਰ ਕੇਸਰਿ ਚੰਦ। ਭਾਊ ਜਮਤੁੱਲਾ ਸੁ ਬਿਲੰਦ।
ਦੋਨਹੁਂ ਜੋਧਾ ਮਰੇ ਜੁਝਾਰੇ। ਮੀਏਂ ਅਰੁ ਰਾਣੇ ਗਨ ਮਾਰੇ॥ ੫॥

ਕੇਸਰੀ ਚੰਦ ਵੱਡਾ ਬਹਾਦਰ ਸੀ, ਭਾਊ ਜਮਤੁੱਲਾ ਵੀ ਵੱਡਾ ਸੂਰਬੀਰ ਸੀ। ਦੋਵੇਂ ਜੁਝਾਰੂ ਯੋਧੇ ਮਰ ਗਏ ਹਨ, ਮੀਏਂ ਅਤੇ ਰਾਣੇ ਬਹੁਤ ਮਰ ਗਏ ਹਨ॥੫॥

ਕਹਿਂ ਲੌਂ ਗਿਨੀਅਹਿ ਸਭਿ ਤੁਮ ਜਾਨੋਂ। ਸਰਜੋ ਨ ਕਾਰਜ ਮਰੇ ਮਹਾਨੋ।
ਸ਼ਾਮ, ਦਾਮ, ਅਰੁ ਭੇਦ ਨ ਭਯੋ। ਦੰਡ ਉਪਾਇ ਚਤੁਰਥੋ ਕਿਯੋ॥੬॥

ਕਿਥੋਂ ਤੱਕ ਗਿਣੀਏ ਉਨ੍ਹਾਂ ਸਭ ਦੇ ਬਾਰੇ ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ, ਪਰ ਕਾਰਜ ਨਹੀਂ ਸਰਿਆ ਹੈ, ਅਸੀਂ ਬਹੁਤ ਸੂਰਬੀਰ ਮਰਵਾ ਲਏ ਹਨ। ਰਾਜਨੀਤੀ ਦੇ ਚਾਰੇ ਉਪਾਅ, ਦੰਡ ਜੋ ਅਸੀਂ ਸਭ ਤੋਂ ਪਹਿਲਾਂ ਵਰਤਿਆ ਹੈ॥੬॥

**ਇਹ ਤ੍ਰੈ ਤੇ ਪਾਛੇ ਬਨਿ ਆਵਤਿ। ਸੋ ਹਮ ਪ੍ਰਥਮ ਕੀਨਿ ਮਨ ਭਾਵਤਿ।**
**ਕੁਛ ਥੋਰੋ ਨਹਿਂ ਭਯੋ ਬਿਚਾਰੋ। ਪਸਰਜੋ ਸ਼ੋਕ ਦੇਸ਼ ਗਿਰ ਸਾਰੋ॥ ੭॥**

ਇਹ ਸਾਨੂੰ ਸ਼ਾਮ ਦਾਮ, ਭੇਦ ਤਿੰਨਾਂ ਤੋਂ ਪਿੱਛੋਂ ਵਰਤਣਾ ਚਾਹੀਦਾ ਸੀ, ਇਸ ਮਨ-ਭਾਉਂਦੇ ਉਪਾਅ ਨੂੰ ਅਸੀਂ ਸਭ ਤੋਂ ਪਹਿਲਾਂ ਵਰਤ ਲਿਆ ਹੈ। ਕੁਝ ਥੋੜ੍ਹਾ ਵੀ ਵਿਚਾਰ ਨਹੀਂ ਕੀਤਾ ਹੈ ਤੇ ਸਾਰੇ ਪਹਾੜੀ ਦੇਸ਼ ਵਿਚ ਸੋਗ ਫੈਲ ਗਿਆ ਹੈ॥੭॥

**ਪ੍ਰਥਮ ਕਰਨਿ ਜੋ ਚਹੀਯਤਿ ਤੀਨ। ਸੋ ਅਬਿ ਕਰਹੁ ਬਿਚਾਰ ਪ੍ਰਬੀਨ।**
**ਦੰਡ ਉਪਾਇ ਤਜਾਗ ਕਰਿ ਅਬੈ। ਸ਼ਾਮ ਆਦਿ ਕੋ ਕਰੀਅਹਿ ਸਬੈ॥ ੮॥**

ਜਿਹੜੇ ਤਿੰਨੇ ਪਹਿਲਾਂ ਕਰਨੇ ਚਾਹੀਦੇ ਸਨ, ਉਨ੍ਹਾਂ ਨੂੰ ਚੰਗੀ ਤਰ੍ਹਾਂ ਵਿਚਾਰ ਕੇ ਹੁਣ ਕਰੋ। ਦੰਡ ਦੇ ਉਪਾਅ ਨੂੰ ਹੁਣ ਛੱਡ ਕੇ, ਸ਼ਾਮ, ਦਾਮ ਤੇ ਭੇਦ ਆਦਿ ਉਪਾਅ ਕਰੀਏ॥੮॥

**ਇਤੋ ਜੁੱਧ ਕਰਿ ਕ੍ਰੁੱਧ ਵਿਰੁੱਧੇ। ਚਹੁੰਦਿਸ਼ਿ ਤੇ ਆਨੰਦਪੁਰਿ ਰੁੱਧੇ।**
**ਗੁਰ ਗੋਬਿੰਦ ਸਿੰਘ ਕੋ ਨਹਿਂ ਚਿੰਤਾ। ਆਨਿ ਮਿਲਹਿਂ ਸਿਖ ਬਹੁਰ ਬਿਅੰਤਾ॥੯॥**

ਏਧਰ ਯੁੱਧ ਕਰਕੇ ਅਸੀਂ ਵਿਰੋਧ ਪਾ ਲਿਆ ਹੈ ਤੇ ਚਾਰੇ ਪਾਸਿਆਂ ਤੋਂ ਅਨੰਦਪੁਰ ਨੂੰ ਰੋਕਿਆ ਹੈ। ਗੁਰੂ ਗੋਬਿੰਦ ਸਿੰਘ ਨੂੰ ਕੋਈ ਚਿੰਤਾ ਨਹੀਂ ਹੈ, ਬਾਅਦ ਵਿਚ ਹੋਰ ਬੇਅੰਤ ਸਿੰਘ ਆ ਮਿਲਣਗੇ॥੯॥

**ਨਹਿਨ ਚਮੂ ਕੀ ਚਾਹਿ ਬਿਸਾਲਾ। ਬਿਨਾ ਹਕਾਰੇ ਆਵਤਿ ਜਾਲਾ।**
**ਬਹੁਰ ਦਰਬ ਕੀ ਕਮੀ ਨ ਕਬਿਹੂੰ। ਚਹੁੰਦਿਸ਼ਿ ਤੇ ਆਨਹਿਂ ਸਿਖ ਸਭ ਹੂੰ॥੧੦॥**

ਉਨ੍ਹਾਂ ਨੂੰ ਫੌਜ ਦੀ ਜ਼ਿਆਦਾ ਚਾਹ ਨਹੀਂ ਹੈ, ਬਿਨਾਂ ਬੁਲਾਏ ਹੀ ਹੋਰ ਬਹੁਤ ਸੈਨਾ ਆ ਜਾਵੇਗੀ। ਫਿਰ ਧਨ ਦੀ ਵੀ ਕੋਈ ਘਾਟ ਨਹੀਂ ਹੈ, ਚਾਰ ਪਾਸਿਆਂ ਤੋਂ ਸਾਰੇ ਸਿੱਖ ਧਨ ਲੈ ਕੇ ਆਉਂਦੇ ਹਨ॥੧੦॥

**ਰਹੀ ਲਰਾਈ ਲਖਹੁ ਘਨੇਰੀ। ਨਹਿਂ ਕਾਯਲ ਹੋਯਸਿ ਕਿਸ ਬੇਰੀ।**
**ਨਿਤ ਉਤਸਾਹ ਅਧਿਕ ਬਿਰਧਾਵਾ। ਕਿਮ ਅਨੰਦਪੁਰਿ ਚਹੌਂ ਛੁਟਾਵਾ॥੧੧॥**

ਇਹ ਸਮਝੋ ਹਾਲੇ ਬਹੁਤ ਲੜਾਈ ਰਹਿੰਦੀ ਹੈ, ਉਹ ਕਿਸੇ ਸਮੇਂ ਵੀ ਮੰਨਣ ਵਾਲੇ ਨਹੀਂ ਹਨ, ਨਿਤ ਵੱਧ ਤੋਂ ਵੱਧ ਉਤਸ਼ਾਹ ਵਧਾਉਂਦੇ ਹਨ, ਪਰ ਮੈਂ ਕਿਸੇ ਤਰ੍ਹਾਂ ਵੀ ਅਨੰਦਪੁਰ ਛੁਡਵਾਉਣਾ ਚਾਹੁੰਦਾ ਸੀ॥੧੧॥

**ਪਾਤਿਸ਼ਾਹ ਕੀ ਲਾਖਹੁਂ ਅਨੀ। ਜਿਤ ਕਿਤ ਤੇ ਮਿਲਿ ਆਵਹਿ ਘਨੀ।**
**ਭੀਮ ਬਿਸਾਲਾ ਤੋਪ ਸੰਬੂਹਾ। ਘੇਰਿ ਚਹੁੰਦਿਸ਼ਿ ਘਾਲਹਿਂ ਹੂਹਾ॥ ੧੨॥**

ਬਾਦਸ਼ਾਹ ਪਾਸ ਲੱਖਾਂ ਦੀ ਗਿਣਤੀ ਵਿਚ ਸੈਨਾ ਸੀ, ਜਿਥੋਂ ਕਿਥੋਂ ਮਿਲ ਕੇ ਇਕੱਠੀ ਹੋ ਕੇ ਆਉਂਦੀ ਹੈ, ਉਨ੍ਹਾਂ ਪਾਸ ਵਿਸ਼ਾਲ ਵੱਡੀਆਂ ਵੱਡੀਆਂ ਤੋਪਾਂ ਹੁੰਦੀਆਂ ਹਨ, ਚਾਰੇ ਪਾਸਿਆਂ ਤੋਂ ਘੇਰ ਕੇ ਹਮਲਾ ਕਰਾਂਗੇ॥੧੨॥

**ਤਿਨ ਕੇ ਸੰਗ ਭਿ ਲਰਤਿ ਨ ਹਾਰੈ। ਅਨਿਕ ਸਿੰਘ ਰਣ ਕਰਿ ਮਰਿ ਮਾਰੈ।**
**ਅੰਨ ਆਦਿ ਜੇ ਹ੍ਵੈ ਨ ਪ੍ਰਵੇਸ਼ਨ। ਦਿਢ ਘੇਰਾ ਘਾਲਹਿਂ ਅਵਿਸ਼ੇਸ਼ਨ॥ ੧੩॥**

ਉਨ੍ਹਾਂ ਦੇ ਨਾਲ ਲੜਦੇ ਅਸੀਂ ਹਾਰਾਂਗੇ ਨਹੀਂ, ਯੁੱਧ ਕਰਕੇ ਅਨੇਕਾਂ ਸਿੰਘਾਂ ਨੂੰ ਮਾਰਾਂ ਤੇ ਮਰਾਂਗੇ। ਜੋ ਅਨਾਜ ਆਦਿ ਅੰਦਰ ਜਾਣ ਨਹੀਂ ਦਿੱਤਾ ਜਾਵੇਗਾ, ਵਿਸ਼ੇਸ਼ ਕਰਕੇ ਦ੍ਰਿੜ੍ਹ ਘੇਰਾ ਪਾਵਾਂਗੇ॥੧੩॥

ਕਈ ਮਾਸ ਮਹਿਂ ਕਾਇਲ ਹੋਇ। ਤੌ ਅਨੰਦਪੁਰਿ ਤਜਾਗੈ ਸੋਇ।
ਬਿਨਾ ਸ਼ਾਹੁ ਕੀ ਸੈਨ ਘਨੇਰੀ। ਨਹਿਂ ਸਰਿ ਹੋਇ, ਭਲੇ ਮੈਂ ਹੇਰੀ॥ ੧੪॥

ਕਈ ਮਹੀਨਿਆਂ ਵਿਚ ਵਿਆਕੁਲ ਹੋ ਜਾਣਗੇ ਤੇ ਅਨੰਦਪੁਰ ਨੂੰ ਛੱਡ ਜਾਣਗੇ। ਬਾਦਸ਼ਾਹ ਦੀ ਵੱਡੀ ਸੈਨਾ ਤੋਂ ਬਗੈਰ ਇਹ ਹਰਾਏ ਨਹੀਂ ਜਾ ਸਕਦੇ, ਇਹ ਮੈਂ ਭਲੀ ਪ੍ਰਕਾਰ ਵੇਖ ਲਿਆ ਹੈ॥੧੪॥

ਅਬਿ ਤੌ ਹਟਨਿ ਜੰਗ ਤੇ ਜੋਗ। ਮਰੇ ਬ੍ਰਿੰਦ ਹੀ ਘਾਯਲ ਲੋਗ।
ਸ਼੍ਰਮਤ ਸਪੂਰਨ ਸੈਨ ਬਿਸਾਲਾ। ਲਰਤਜੋ ਬੀਤ ਗਏ ਚਿਰ ਕਾਲਾ॥ ੧੫॥

ਹੁਣ ਜੰਗ ਕਰਨ ਤੋਂ ਹਟ ਜਾਣਾ ਹੀ ਯੋਗ ਹੈ, ਬਹੁਤ ਲੋਕ ਮਰ ਗਏ ਜਾਂ ਘਾਇਲ ਹੋ ਗਏ ਹਨ। ਸਾਰੀ ਸੈਨਾ ਬਹੁਤ ਥੱਕੀ ਹੋਈ ਹੈ, ਲੜਦਿਆਂ ਨੂੰ ਬਹੁਤ ਲੰਮਾ ਸਮਾਂ ਬੀਤ ਗਿਆ ਹੈ॥੧੫॥

ਹੰਡੂਰੀ ਅਰੁ ਚੰਦੁ ਘਮੰਡ। ਘਾਇਲ ਪਰੇ ਬੀਰ ਬਰਬੰਡ।
ਕੌਨ ਅੱਗ੍ਰਣੀ ਹੁਇ ਅਬਿ ਲਰੈ। ਤਊ ਲਖੋ, ਕਾਰਜ ਨਹਿਂ ਸਰੈ'॥ ੧੬॥

ਰਾਜਾ ਹੰਡੂਰੀ ਅਤੇ ਘਮੰਡ ਚੰਦ, ਬਲਵਾਨ ਯੋਧੇ ਘਾਇਲ ਪਏ ਹਨ। ਹੁਣ ਕੌਣ ਅੱਗੇ ਹੋ ਕੇ ਲੜੇਗਾ, ਫਿਰ ਵੀ ਸਮਝੋ, ਹੁਣ ਕਾਰਜ ਨਹੀਂ ਸਰੇਗਾ''॥੧੬॥

ਗ੍ਵਾਲੇਰੀ ਅਰੁ ਮੰਡਸਪਤੀ। ਕਰਿ ਬਿਚਾਰ ਬੋਲੇ ਬਡ ਮਤੀ।
'ਨਾਹਕ ਜੋਧਾ ਲਰਿ ਮਰਵਾਏ। ਖਰਚਜੋ ਦਰਬ ਨ੍ਰਿਪਨ ਸਮੁਦਾਏ॥ ੧੭॥

ਗਵਾਲੇਰੀ ਅਤੇ ਮੰਡੀ ਦਾ ਰਾਜਾ, ਵਿਚਾਰ ਕਰਕੇ ਬੜੀ ਸਮਝਦਾਰੀ ਨਾਲ ਬੋਲੇ, ''ਫਜ਼ੂਲ ਵਿਚ ਲੜਾਈ ਕਰਕੇ ਯੋਧੇ ਮਰਵਾਏ ਹਨ, ਸਾਰੇ ਰਾਜਿਆਂ ਨੇ ਬਹੁਤ ਧਨ ਖਰਚਿਆ ਹੈ॥੧੭॥

ਭਯੋ ਬਜਰਥ ਕੋ ਕਾਜ ਨ ਸਰਜੋ। ਤੈਸੇ ਚੰਦ ਕੇਸਰੀ ਮਰਜੋ।
ਹਟਨੋ ਉਚਿਤ ਬਿਚਾਰੀ ਨੀਕੇ। ਇਸ ਮੈਂ ਭਲੋ ਅਹੈ ਸਭਿ ਹੀ ਕੇ॥ ੧੮॥

ਸਾਰਾ ਕੁਝ ਵਿਅਰਥ ਗਿਆ ਹੈ, ਕੋਈ ਕਾਰਜ ਵੀ ਨਹੀਂ ਸਰਿਆ ਹੈ, ਉਸ ਤਰ੍ਹਾਂ ਹੀ ਕੇਸਰੀ ਚੰਦ ਮਰ ਗਿਆ ਹੈ। ਹੱਟਣਾ ਹੀ ਉਚਿਤ ਹੈ ਇਹ ਚੰਗੀ ਵਿਚਾਰ ਹੈ, ਇਸ ਵਿਚ ਸਾਰਿਆਂ ਦਾ ਹੀ ਭਲਾ ਹੈ॥੧੮॥

ਬਿਨਾਂ ਲਰਨ ਤੇ ਅਪਰ ਉਪਾਇ। ਕਰੈਂ ਸਰਬ, ਲੇਂ ਪੁਰੀ ਛੁਟਾਇ'।
ਪਾਪੀ ਪੰਮੇ ਤਬਹਿ ਉਚਾਰੀ। 'ਕਰਹੁ ਨ ਚਿੰਤਾ ਰਿਦੈ ਮਝਾਰੀ॥ ੧੯॥

ਲੜਨ ਤੋਂ ਬਗੈਰ ਕੋਈ ਹੋਰ ਉਪਾਅ ਸਾਰੇ ਮਿਲ ਕੇ ਕਰੀਏ ਤੇ ਨਗਰੀ ਨੂੰ ਛੁਡਵਾ ਲਈਏ। ਪਾਪੀ ਪੰਮਾ ਫਿਰ ਬੋਲਿਆ, ''ਹਿਰਦੇ ਵਿਚ ਕਿਸੇ ਪ੍ਰਕਾਰ ਦੀ ਚਿੰਤਾ ਨਾ ਕਰੋ॥੧੯॥

ਏਕ ਜਤਨ ਮੈਂ ਕਰਿਹੌਂ ਐਸੇ। ਛੋਰਿ ਅਨੰਦਪੁਰਿ ਸਤਿਗੁਰ ਜੈਸੇ।
ਅਬਿ ਸਭਿ ਗਮਨਹੁ ਨਿਜ ਨਿਜ ਦੇਸ਼। ਕਰਿ ਅਰਾਮ ਕੋ ਤਜਹੁ ਕਲੇਸ਼॥੨੦॥

ਇਕ ਯਤਨ ਮੈਂ ਐਸਾ ਕਰਾਂਗਾ, ਜਿਸ ਤਰ੍ਹਾਂ ਸਤਿਗੁਰੂ ਜੀ ਅਨੰਦਪੁਰ ਛੱਡ ਕੇ ਚਲੇ ਜਾਣ। ਹੁਣ ਸਾਰੇ ਆਪਣੇ-ਆਪਣੇ ਦੇਸ਼ਾਂ ਵਿਚ ਜਾਵੋ ਤੇ ਆਰਾਮ ਕਰਕੇ ਕਲੇਸ਼ ਛੱਡ ਦੇਵੋ॥੨੦॥

ਹੋਤਿ ਪ੍ਰਾਤਿ ਕੇ ਕਰੀਅਹੁ ਕੂਚ। ਸਭਿਨਿ ਸੰਭਾਲਹੁ ਜਾਇ ਪਹੂਚਿ'।
ਇਮ ਹੀ ਮਤਿ ਘਮੰਡ ਚੰਦ ਮਾਨਾ। ਚਢਿ ਝੰਪਾਨ ਸੁ ਤਬਹਿ ਪਯਾਨਾ॥੨੧॥

ਸਵੇਰ ਹੁੰਦਿਆਂ ਹੀ ਕੂਚ ਕਰ ਜਾਵੋ ਤੇ ਆਪਣੇ ਦੇਸ਼ ਵਿਚ ਪਹੁੰਚ ਕੇ ਸਭ ਦੀ ਸਾਂਭ ਸੰਭਾਲ ਕਰੋ।'' ਇਸ ਸਲਾਹ ਨੂੰ ਘੁਮੰਡ ਚੰਦ ਵੀ ਮੰਨ ਗਿਆ, ਪਾਲਕੀ ਉੱਤੇ ਚੜ੍ਹ ਕੇ ਉਹ ਉਸੇ ਸਮੇਂ ਚਲਾ ਗਿਆ॥੨੧॥

ਘਾਇਲ ਅਪਰ ਸਕਲ ਨਿਸ ਮਾਂਹੀ। ਆਦਿ ਹੰਡੂਰੀ ਟਿਕਹਿਂ ਸੁ ਨਾਂਹੀ।
ਲੇ ਲੇ ਨਿਜ ਸਮਾਜ ਕੋ ਚਲੇ। ਧਰੀ ਮੌਨ ਮੁਖ ਤੇ, ਨਹਿਂ ਮਿਲੇ॥ ੨੨॥

ਘਾਇਲ ਤੇ ਹੋਰ ਸਾਰੇ ਹੰਡੂਰੀ ਆਦਿ ਰਾਤ ਨੂੰ ਟਿਕੇ ਨਹੀਂ, ਆਪਣਾ-ਆਪਣਾ ਸਾਜ਼ੋ ਸਾਮਾਨ ਅਤੇ ਸਮਾਜ ਲੈ ਲੈ ਕੇ ਚਲੇ ਗਏ, ਸਾਰਿਆਂ ਨੇ ਮੁਖ ਤੋਂ ਮੌਨ ਧਾਰੀ ਸੀ ਤੇ ਇਕ ਦੂਸਰੇ ਨੂੰ ਮਿਲਦੇ ਵੀ ਨਹੀਂ ਸਨ॥੨੨॥

ਜਾਮਨਿ ਮਹਿਂ ਗਮਨੇ ਦੁਖ ਲਹੇ। ਬਿਖਮ ਪੰਥ ਗਿਰ ਗਨ ਕੇ ਅਹੇ।
ਸਾਵਧਾਨ ਜੇ ਹੁਤੀ ਪਦਾਂਤੀ। ਅਰੁ ਅਸਵਾਰ ਜਿ ਹੁਏ ਨ ਹਾਤੀ॥ ੨੩॥

ਰਾਤ ਸਮੇਂ ਜਾਂਦਿਆਂ ਬਹੁਤ ਦੁੱਖ ਪਾਇਆ, ਪਹਾੜੀ ਰਸਤਾ ਬਹੁਤ ਕਠਨ ਸੀ। ਪੈਦਲ ਸੈਨਾ ਜਿਹੜੀ ਸਾਵਧਾਨ ਸੀ ਅਤੇ ਘੋੜ ਅਸਵਾਰ ਜਿਹੜੇ ਮਰੇ ਨਹੀਂ ਸਨ॥੨੩॥

ਸੋ ਸਭਿ ਭੀਮਚੰਦ ਨੇ ਰਾਖੇ। 'ਚਲੌਂ ਪ੍ਰਾਤਿ ਮੈਂ' ਇਮ ਅਭਿਲਾਖੇ।
ਖਾਨ ਪਾਨ ਕਰਿ ਕੇਤਿਕ ਸੋਏ। ਕੋ ਥਿਰ ਰਹੇ ਸੁਚੇਤੀ ਹੋਏ॥ ੨੪॥

ਉਨ੍ਹਾਂ ਸਭ ਨੂੰ ਭੀਮ ਚੰਦ ਨੇ ਰੱਖ ਲਿਆ, ''ਸਵੇਰ ਨੂੰ ਚਲਾਂਗੇ'', ਇਸ ਤਰ੍ਹਾਂ ਅਭਿਲਾਖਾ ਪ੍ਰਗਟ ਕੀਤੀ। ਖਾ ਪੀ ਕੇ ਕਈ ਸੌਂ ਗਏ, ਕਈ ਸੁਚੇਤ ਹੋ ਕੇ ਬੈਠੇ ਰਹੇ॥੨੪॥

ਤਿਮ ਹੀ ਸਿੰਘ ਲੋਹਗੜ ਮਾਂਹੀ। ਕੇਤਿਕ ਸੁਪਤੇ ਕੇਤਿਕ ਨਾਂਹੀ।
ਜ੍ਵਾਲਾਬਮਣੀ ਰਹੇ ਚਲਾਵਤਿ। ਦੂਰ ਦੂਰ ਲੌ ਸ਼ੱਤ੍ਰੁ ਤਕਾਵਤਿ॥ ੨੫॥

ਓਧਰ ਲੋਹਗੜ੍ਹ ਵਿਚ ਵੀ, ਕਈ ਸਿੰਘ ਸੌਂ ਗਏ ਤੇ ਕਈ ਜਾਗਦੇ ਰਹੇ। ਬੰਦੂਕਾਂ ਚਲਾਉਂਦੇ ਰਹੇ, ਦੂਰ-ਦੂਰ ਤੱਕ ਵੈਰੀ ਨੂੰ ਤੱਕਦੇ ਸਨ॥੨੫॥

ਜਬਿਹੂੰ ਦੋਇ ਘਰੀ ਨਿਸ ਰਹੀ। ਕੂਚ ਕਰਨ ਕੀ ਚਿਤ ਮਹਿਂ ਚਹੀ।
ਜ਼ੀਨ ਤੁਰੰਗਮ ਪਰ ਤਬਿ ਡਾਲੇ। ਜੇ ਕੁੰਚਰ ਤਿਨ ਹੌਦਾ ਘਾਲੇ॥ ੨੬॥

ਜਦ ਦੋ ਘੜੀਆਂ ਰਾਤ ਰਹਿ ਗਈ ਤਾਂ ਕੂਚ ਕਰਨ ਬਾਰੇ ਸੋਚਦੇ ਸਨ। ਫਿਰ ਘੋੜਿਆਂ 'ਤੇ ਕਾਠੀਆਂ ਪਾਈਆਂ ਤੇ ਜਿਹੜੇ ਹਾਥੀ ਸਨ, ਉਨ੍ਹਾਂ ਉਤੇ ਹੌਦੇ ਪਾਏ॥੨੬॥

ਤੂਸ਼ਨ ਹੀ ਸਭਿ ਕੀਨਿਸਿ ਤਜਾਰੀ। ਤੰਬੂ ਸਹਤਿ ਕਨਾਤ ਉਖਾਰੀ।
ਲਾਦ ਦਿਯੇ, ਸੌ ਪ੍ਰਥਮ ਪਯਾਨੇ। ਆਪ ਤਜਾਰ ਹੁਇ ਥਿਰਜੋ ਸਥਾਨੇ॥ ੨੭॥

ਚੁੱਪ-ਚਾਪ ਹੀ ਸਾਰਿਆਂ ਨੇ ਤਿਆਰੀ ਕੀਤੀ ਤੇ ਤੰਬੂਆਂ ਸਹਿਤ ਕਨਾਤਾਂ ਉਖੇੜ ਲਈਆਂ, ਜਿਨ੍ਹਾਂ ਲੱਦ ਲਏ ਉਹ ਪਹਿਲਾਂ ਚੱਲ ਪਏ, ਆਪ ਤਿਆਰ ਹੋ ਕੇ ਇਕ ਸਥਾਨ 'ਤੇ ਖਲੋ ਗਏ॥੨੭॥

ਤ੍ਰਸਤਿ ਤੁਫੰਗੈਂ ਸਭਿ ਕਸਵਾਈ। ਖਰੋ ਰਹਜੋ ਅਰਣੋਦੈ ਤਾਂਈਂ।
ਸਗਰੀ ਵਸਤੁ ਸੰਭਾਲਿ ਚਲਾਈ। ਆਪ ਚਢਜੋ ਧੌਂਸਾ ਵਜਵਾਈ॥ ੨੮॥

ਡਰਦਿਆਂ ਨੇ ਸਾਰਿਆਂ ਨੇ ਬੰਦੂਕਾਂ ਕਸਵਾਈਆਂ ਤੇ ਸੂਰਜ ਚੜ੍ਹਨ ਦੇ ਸਮੇਂ ਤੱਕ ਖੜੇ ਰਹੇ, ਸਾਰੀਆਂ ਵਸਤਾਂ ਸੰਭਾਲ ਕੇ ਭੇਜ ਦਿੱਤੀਆਂ। ਆਪ ਵੀ ਨਗਾਰਾ ਵਜਾ ਕੇ ਸਵਾਰ ਹੋ ਗਏ॥੨੮॥

ਤਬਿ ਸੁਧਿ ਭਈ ਲੋਹਗੜ੍ਹ ਆਇ। 'ਚਲੇ ਪਹਾੜੀ ਲਾਜ ਗਵਾਇ'।
ਤਤਛਿਨ ਜ਼ੀਨ ਹਯਨਿ ਪਰ ਡਾਲੇ। ਭਏ ਅਰੂਢਨਿ ਤੁਪਕ ਸੰਭਾਲੇ॥ ੨੯॥

ਤਦ ਲੋਹਗੜ੍ਹ ਵਿਚ ਕਿਸੇ ਨੇ ਆ ਕੇ ਖ਼ਬਰ ਦਿੱਤੀ, "ਪਹਾੜੀਏ ਲਾਜ ਗਵਾ ਕੇ ਚਲੇ ਗਏ ਹਨ।" ਤੁਰਤ ਉਨ੍ਹਾਂ ਨੇ ਘੋੜਿਆਂ 'ਤੇ ਕਾਠੀਆਂ ਪਾਈਆਂ ਹਨ ਤੇ ਬੰਦੂਕਾਂ ਸੰਭਾਲ ਕੇ ਸਵਾਰ ਹੋ ਗਏ ਹਨ॥੨੯॥

ਉਦੇ ਸਿੰਘ ਤੇ ਆਦਿਕ ਜੋਧਾ। ਸਾਹਿਬ ਸਿੰਘ ਹਿੰਮਤ ਸਿੰਘ ਕ੍ਰੋਧਾ।
ਮੁਹਕਮ ਸਿੰਘ ਧਵਾਯੋ ਘੋਰਾ। ਆਲਮ ਸਿੰਘ ਚਲਯੋ ਰਿਪੁ ਓਰਾ॥ ੩੦॥

ਉਦੈ ਸਿੰਘ ਆਦਿ ਜਿਹੜੇ ਯੋਧੇ ਸਨ, ਸਾਹਿਬ ਸਿੰਘ, ਹਿੰਮਤ ਸਿੰਘ ਆਦਿ ਬੜੇ ਕ੍ਰੋਧ ਵਿਚ ਆਏ। ਮੁਹਕਮ ਸਿੰਘ ਨੇ ਆਪਣਾ ਘੋੜਾ ਭਜਾਇਆ ਤੇ ਆਲਮ ਸਿੰਘ ਵੀ ਦੁਸ਼ਮਣ ਵਾਲੇ ਪਾਸੇ ਚਲ ਪਿਆ॥੩੦॥

ਪ੍ਰਥਮ ਸੈਂਕਰੇ ਹੀ ਮਿਲਿ ਗਏ। ਜ੍ਵਾਲਾਬਮਣੀ ਦਾਗਤਿ ਭਏ।
ਬਹੁਰ ਹਜ਼ਾਰਹੁਂ ਹੈ੍ ਗੇ ਸਿੰਘ। ਜਨੁ ਗਜ ਦਲ ਪਰ ਦੌਰੇ ਸਿੰਘ॥ ੩੧॥

ਪਹਿਲਾਂ ਤਾਂ ਸੈਂਕੜੇ ਹੀ ਮਿਲ ਗਏ, ਬੰਦੂਕਾਂ ਚਲਾਉਂਦੇ ਸਨ। ਬਾਅਦ ਵਿਚ ਹਜ਼ਾਰਾਂ ਸਿੰਘ ਇਕੱਠੇ ਹੋ ਗਏ, ਜਿਵੇਂ ਹਾਥੀਆਂ ਦੇ ਝੁੰਡ ਨੂੰ ਵੇਖ ਕੇ ਸ਼ੇਰ ਹਮਲਾ ਕਰਨ ਲਈ ਦੌੜਦਾ ਹੈ॥੩੧॥

ਮਿਲਤਯੋਂ ਐਸੀ ਮਾਰਿ ਮਚਾਈ। ਚਲਣਿ ਦੁਹੇਲਾ ਭਯੋ ਤਿਥਾਂਈ।
ਭੀਮਚੰਦ ਪਰ ਘਾਲੀ ਭੀਰ। ਛੂਟੀ ਗੁਲਕਾਂ ਤੋਮਰ ਤੀਰ॥ ੩੨॥

ਮਿਲਦਿਆਂ ਹੀ ਐਸੀ ਮਾਰ ਮਚਾਈ, ਕਿ ਵੈਰੀਆਂ ਵਾਸਤੇ ਚਲਣਾ ਮੁਸ਼ਕਲ ਹੋ ਗਿਆ। ਭੀਮ ਚੰਦ ਉਤੇ ਭੀੜ ਪਾ ਦਿੱਤੀ, ਗੋਲੀਆਂ, ਤੀਰ ਅਤੇ ਨੇਜ਼ੇ ਚਲੇ॥੩੨॥

ਢਾਹ ਲੀਏ ਕੇਤਿਕ ਤਬਿ ਘੋਰੇ। ਤਜਹਿਂ ਤਿਸਹਿ ਜੋ ਦ੍ਵੈ ਕਰ ਜੋਰੇ।
ਨਾਂਹਿ ਤ ਖੜਗ ਪ੍ਰਹਾਰਨਿ ਲਾਗੇ। ਮਚਯੋ ਜੁੱਧ ਭੇ ਆਰੁਨ ਬਾਗੇ॥ ੩੩॥

ਕਈ ਘੋੜੇ ਫਿਰ ਢਾਹ ਲਏ, ਉਸ ਨੂੰ ਛੱਡਦੇ ਸਨ ਜਿਹੜਾ ਅਗੋਂ ਦੋਵੇਂ ਹੱਥ ਜੋੜਦਾ ਸੀ। ਨਹੀਂ ਤਾਂ ਤਲਵਾਰਾਂ ਦੇ ਵਾਰ ਕਰਨ ਲੱਗੇ, ਯੁੱਧ ਮਚ ਗਿਆ ਤੇ ਕਪੜੇ ਲਹੂ ਨਾਲ ਲਾਲ ਹੋ ਗਏ॥੩੩॥

ਸ੍ਰੀ ਕਲਗ਼ੀਧਰ ਸੁਨਿ ਸੁਧਿ ਸਾਰੀ। 'ਹਤੈਂ ਸਿੰਘ ਭਜ ਚਲੇ ਪਹਾਰੀ'।
ਤਬਿ ਸਤਿਗੁਰ ਨਿਜ ਪਤੇ ਪਠਾਏ। 'ਭਾਜੇ ਪੀਠ ਨ ਪਰੀਅਹਿ ਧਾਏ' ॥ ੩੪॥

ਜਦ ਸ੍ਰੀ ਕਲਗ਼ੀਧਰ ਨੇ ਇਹ ਸਾਰੀ ਖ਼ਬਰ ਸੁਣੀ, "ਪਹਾੜੀਏ ਭੱਜ ਚਲੇ ਹਨ ਤੇ ਸਿੰਘ ਉਨ੍ਹਾਂ ਨੂੰ ਮਾਰ ਰਹੇ ਹਨ।" ਤਦ ਸਤਿਗੁਰੂ ਜੀ ਨੇ ਆਪਣੇ ਨਿਜੀ ਆਦਮੀ ਭੇਜੇ, "ਭੱਜਦੇ ਦੇ ਮਗਰ ਦੌੜ ਕੇ ਧਾਵਾ ਨਾ ਬੋਲੋ"॥੩੪॥

ਆਛੇ ਆਛੇ ਸਿੱਖ ਪਠਾਏ। ਜਾਇ ਤਿਨਹੁਂ ਸਗਰੇ ਸਮੁਝਾਏ।
'ਕਯੋਂ ਨਾਹਕ ਘਾਲਹੁ ਘਮਸਾਨਾ। ਹਟਹੁ ਪ੍ਰਭੁ ਅਸ ਹੁਕਮ ਬਖਾਨਾ॥ ੩੫॥

ਚੰਗੇ ਸਿੱਖ ਭੇਜੇ, ਉਨ੍ਹਾਂ ਨੇ ਜਾ ਕੇ ਸਭ ਨੂੰ ਸਮਝਾਇਆ। "ਫਜ਼ੂਲ ਵਿਚ ਕਿਉਂ ਘਮਸਾਨ ਘਾਲਦੇ ਹੋ, ਹੱਟ ਜਾਵੋ, ਪ੍ਰਭੂ ਨੇ ਇਸ ਤਰ੍ਹਾਂ ਹੁਕਮ ਕੀਤਾ ਹੈ॥੩੫॥

ਨਾਂਹਿ ਤ ਭੀਮਚੰਦ ਕੇ ਘਰ ਲੌਂ। ਲੂਟਨਿ ਮਾਰਨਿ ਬਨਹਿ ਸੁ ਦਰ ਲੌਂ।
ਅਬਿ ਆਗੇ ਜਾਨੌਂ ਨਹਿਂ ਬਨੈ। ਭਾਗੇ ਕੋ ਨਾਹਿਨ ਰਿਪੁ ਹਨੈ' ॥ ੩੬॥

ਨਹੀਂ ਤਾਂ ਭੀਮ ਚੰਦ ਦੇ ਘਰ ਤੱਕ, ਉਸ ਦੇ ਆਖਰੀ ਦਰਵਾਜ਼ੇ ਤੱਕ ਲੁਟਣਾ ਮਾਰਨਾ ਬਣਦਾ ਹੈ, ਪਰ ਹੁਣ ਅੱਗੇ ਜਾਣਾ ਨਹੀਂ ਬਣਦਾ ਹੈ। ਭੱਜਦੇ ਵੈਰੀ ਨੂੰ ਨਹੀਂ ਮਾਰਨਾ ਚਾਹੀਦਾ" ॥੩੬॥

**ਵਾਹਿਗੁਰੂ ਜੀ ਕੀ ਕਹਿੰ ਫਤੇ। ਗਰਜੇ ਧੁਨਿ ਊਚੀ ਤੇ ਅਤੇ।**
**ਕਿਤਿਕ ਤੁਰੰਗ ਲੂਟ ਕਰਿ ਲਜਾਏ। ਆਯੁਧ ਛੀਨੇ ਸ਼ਤ੍ਰੂ ਪਲਾਏ॥ ੩੭॥**

ਫਿਰ ਸਿੰਘ ਵਾਹਿਗੁਰੂ ਜੀ ਕੀ ਫਤਹਿ ਕਹਿ ਕੇ, ਬੜੀ ਉੱਚੀ ਧੁਨ ਵਿਚ ਗਰਜੇ। ਕਈ ਘੋੜੇ ਲੁੱਟ ਕੇ ਲਿਆਏ, ਸ਼ਸਤਰ ਖੋਹ ਕੇ ਵੈਰੀਆਂ ਨੂੰ ਭਜਾਇਆ॥੩੭॥

**ਹਟਿ ਆਏ ਬਡ ਬਜਤਿ ਨਗਾਰੇ। ਪੁਨ ਸੁਖੇਨ ਹੀ ਸ਼ੱਤ੍ਰੂ ਸਿਧਾਰੇ।**
**ਜਹਿੰ ਕਹਿੰ ਪੁਰਿ ਗ੍ਰਾਮਨ ਮਹਿੰ ਰੌਰਾ। ਪੀਟਨ ਰੁਦਨ ਹੋਤਿ ਸਭਿ ਠੌਰਾ॥ ੩੮॥**

ਜਦ ਹਟ ਕੇ ਵਾਪਸ ਆ ਗਏ ਤਾਂ ਬਹੁਤ ਨਗਾਰੇ ਵੱਜੇ, ਫਿਰ ਵੈਰੀ ਆਸਾਨੀ ਨਾਲ ਚਲੇ ਗਏ। ਜਿੱਥੇ ਕਿੱਥੇ ਨਗਰਾਂ ਪਿੰਡਾਂ ਵਿਚ ਰੌਲਾ ਪੈ ਗਿਆ, ਸਭ ਥਾਈਂ ਪਿੱਟਣਾ ਰੋਣਾ ਪੈ ਗਿਆ॥੩੮॥

**ਭੀਮ ਚੰਦ ਸੁਨਿ ਸੁਨਿ ਪਛੁਤਾਵਤਿ। ਚਿਤਵਤਿ ਚਿੰਤਾ ਬਹੁ ਦੁਖ ਪਾਵਤਿ।**
**ਪਹੁੰਚਯੋ ਤਬਿ ਅਪਨੀ ਰਜਧਾਨੀ। ਹੌਰਾ ਭਯੋ ਬਹੁਤ ਅਭਿਮਾਨੀ॥ ੩੯॥**

ਭੀਮ ਚੰਦ ਸੁਣ-ਸੁਣ ਪਛਤਾਉਂਦਾ ਸੀ, ਚਿੰਤਾ ਬਾਰੇ ਵਿਚਾਰ ਕੇ ਬਹੁਤ ਦੁਖ ਪਾਉਂਦਾ ਸੀ। ਫਿਰ ਆਪਣੀ ਰਾਜਧਾਨੀਂ ਪਹੁੰਚ ਗਿਆ, ਵੱਡਾ ਅਭਿਮਾਨੀ ਹੌਲਾ ਹੋ ਗਿਆ ਸੀ॥੩੯॥

**ਇਤ ਗੁਰ ਨਿਕਟ ਖਾਲਸਾ ਆਯੋ। ਫਤੇ ਪਾਇ ਕਰਿ ਬਹੁ ਹਰਖਾਯੋ।**
**ਸ਼ਸਤ੍ਰਨਿ ਸਹਿਤ ਸੁ ਦਰਸ਼ਨ ਦੇਖਾ। ਕ੍ਰਿਪਾ ਦ੍ਰਿਸ਼ਟਿ ਗੁਰ ਕਰੀ ਵਿਸ਼ੇਖਾ॥੪੦॥**

ਐਧਰ ਗੁਰੂ ਜੀ ਪਾਸ ਖਾਲਸਾ ਆਇਆ, ਜਿਹੜਾ ਫਤਹਿ ਪ੍ਰਾਪਤ ਕਰਕੇ ਬਹੁਤ ਪ੍ਰਸੰਨ ਹੋਇਆ। ਸ਼ਸਤਰਾਂ ਸਹਿਤ ਗੁਰੂ ਜੀ ਦੇ ਦਰਸ਼ਨ ਕੀਤੇ, ਗੁਰੂ ਜੀ ਨੇ ਵਿਸ਼ੇਸ਼ ਕ੍ਰਿਪਾ-ਦ੍ਰਿਸ਼ਟੀ ਕਰਕੇ ਵੇਖਿਆ॥੪੦॥

**ਪਦ ਅਰਬਿੰਦਨ ਪਰ ਸਿਰ ਧਰਿ ਧਰਿ। ਥਿਰਯੋ ਖਾਲਸਾ ਬੰਦਨ ਕਰਿ ਕਰਿ।**
**ਸਭਿ ਦਿਸ਼ਿ ਦੇਖਤਿ ਪ੍ਰਭੂ ਉਚਾਰਾ। 'ਜਬਿ ਜਾਨਹਿ ਰਿਪੁ ਕੋ ਭਜ ਹਾਰਾ॥੪੧॥**

ਗੁਰੂ ਜੀ ਦੇ ਚਰਨ ਕੰਵਲਾਂ 'ਤੇ ਸਿਰ ਧਰ-ਧਰ ਕੇ ਬੰਦਨਾ ਕੀਤੀ, ਫਿਰ ਖਾਲਸਾ ਬੰਦਨਾ ਕਰਕੇ ਬੈਠ ਗਿਆ। ਸਾਰਿਆਂ ਵੱਲ ਵੇਖ ਕੇ ਗੁਰੂ ਜੀ ਨੇ ਕਿਹਾ, "ਜਦ ਇਹ ਜਾਣੋ ਕਿ ਵੈਰੀ ਹਾਰ ਕੇ ਭੱਜ ਗਿਆ ਹੈ॥੪੧॥

**ਤਬਿ ਤਿਨ ਗੈਲ ਨ ਪਰੈ ਕਦਾਈ। ਇਹੀ ਨੀਤਿ ਸ਼ੁਭ ਨਰਨ ਬਤਾਈ।**
**ਸ਼ਸਤ੍ਰ ਗਹੇ ਰਿਪੁ ਸਨਮੁਖ ਹੋਇ। ਤਿਸ ਕੋ ਪ੍ਰਿਸ਼ਟੀ ਦੇਯ ਨ ਕੋਇ॥ ੪੨॥**

ਫਿਰ ਕਦੀ ਵੀ ਉਸਦੇ ਪਾਸ ਜਾ ਕੇ ਹਮਲਾ ਨਾ ਕਰੇ, ਇਹ ਨੀਤੀ ਸਿਆਣੇ ਮਨੁੱਖਾਂ ਨੇ ਦੱਸੀ ਹੈ। ਜਦ ਵੈਰੀ ਸਾਹਮਣੇ ਹੋਵੇ ਤਾਂ ਹਥਿਆਰ ਫੜ ਕੇ ਉਸਦੇ ਸਾਹਮਣੇ ਆਵੋ, ਉਨ੍ਹਾਂ ਨੂੰ ਫਿਰ ਕੋਈ ਪਿੱਠ ਨਾ ਦੇਵੇ॥੪੨॥

**ਧਰਮ ਜੁੱਧ ਕੋ ਨਿਤ ਅਨੁਰਾਗੋ। ਭਲੇ ਨਰਨਿ ਕੇ ਮਗ ਕੋ ਲਾਗੋ।**
**ਸਿੱਖੀ ਧਰਹੁ ਸਿਦਕ ਨਹਿੰ ਹਾਰਹੁ। ਸੱਤਿਨਾਮ ਜਪ ਜਨਮ ਸੁਧਾਰਹੁ॥੪੩॥**

ਧਰਮ ਯੁੱਧ ਨਾਲ ਸਦਾ ਪ੍ਰੇਮ ਕਰੋ, ਭਲੇ ਲੋਕਾਂ ਦਾ ਰਾਹ ਅਪਨਾਓ। ਸਿੱਖੀ ਧਾਰਨ ਕਰੋ ਤੇ ਸਿਦਕ ਨਾ ਹਾਰੋ, ਸਤਿਨਾਮ ਦਾ ਜਾਪ ਕਰਕੇ ਆਪਣਾ ਜਨਮ ਸਵਾਰੋ॥੪੩॥

ਕਰਿਹੈ ਰਾਜ ਖਾਲਸਾ ਮੇਰਾ। ਸਭਿਹਿਨ ਪਰ ਹ੍ਵੈ ਬਲੀ ਬਡੇਰਾ।
ਸ਼੍ਰੀ ਅਸਿਕੇਤ ਕਾਲਕਾ ਮਾਈ। ਹੁਇ ਹੈ ਤੁਮਰੇ ਸਦਾ ਸਹਾਈ' ॥ ੪੪ ॥

ਮੇਰਾ ਖਾਲਸਾ ਇਕ ਦਿਨ ਰਾਜ ਕਰੇਗਾ, ਸਾਰਿਆਂ ਉੱਤੇ ਇਹ ਵੱਡਾ ਬਲਵਾਨ ਹੋਵੇਗਾ। ਸ੍ਰੀ ਖੜਗ ਕੇਤ ਅਕਾਲ ਪੁਰਖ ਤੁਹਾਡਾ ਸਦਾ ਸਹਾਇਕ ਹੋਵੇਗਾ'' ॥੪੪॥

ਇਮ ਕਹਿ ਕਰਿ ਸ਼ੁਭ ਬਚਨ ਬਿਲਾਸਾ। ਫਤੇ ਲਈ ਕਰਿ ਸ਼ੱਤ੍ਰ ਬਿਨਾਸ਼ਾ।
ਘਾਇਲ ਸਭਿ ਹੋਏ ਸਵਧਾਨਾ। ਸਾਲ ਪੱਤ੍ਰ ਦੇ ਸੁਖ ਕੌ ਠਾਨਾ॥ ੪੫॥

ਇਸ ਪ੍ਰਕਾਰ ਸ਼ੁਭ ਬਚਨ ਬਿਲਾਸ ਕਹਿ ਕੇ, ਵੈਰੀ ਦਾ ਨਾਸ਼ ਕਰਕੇ ਫ਼ਤਹਿ ਪ੍ਰਾਪਤ ਕੀਤੀ। ਘਾਇਲ ਸਾਰੇ ਸਾਵਧਾਨ ਹੋ ਗਏ, 'ਸਾਲ ਪੱਤਰ' ਦੇ ਕੇ ਉਨ੍ਹਾਂ ਨੂੰ ਸੁਖ ਬਖਸ਼ਿਆ॥੪੫॥

ਜੁੱਧ ਖਾਲਸੇ ਕੋ ਇਹ ਪਢੈ। ਕਿਧੌਂ ਸੁਨਾਇ ਸੁਨੇ ਸੁਖ ਬਢੈ।
ਗੁਰ ਕੋ ਸਿਦਕ ਰਿਦੈ ਮਹਿਂ ਪਾਵੈ। ਜਨਮ ਮਰਨ ਕੀ ਕੁਮਤਿ ਮਿਟਾਵੈ॥੪੬॥

ਖਾਲਸੇ ਦੇ ਇਸ ਯੁੱਧ ਬਾਰੇ ਜਿਹੜਾ ਪੜ੍ਹੇ, ਸੁਣੇ ਜਾਂ ਸੁਣਾਏ, ਉਹ ਵੱਡਾ ਸੁੱਖ ਪ੍ਰਾਪਤ ਕਰੇਗਾ। ਗੁਰੂ ਜੀ ਦਾ ਸਿਦਕ ਉਹ ਹਿਰਦੇ ਵਿਚ ਪਾਵੇਗਾ ਤੇ ਉਸ ਦੇ ਜਨਮ-ਮਰਨ ਦੇ ਚੱਕਰ ਵਾਲੀ ਮਾੜੀ ਬੁੱਧੀ ਮਿੱਟ ਜਾਵੇਗੀ॥੪੬॥

*ਪਾਧੜੀ ਛੰਦ-* ਸਤਿਗੁਰ ਬਿਸਾਲ ਗੋਬਿੰਦ ਸਿੰਘ। ਤਿਨ ਸੁਜਸੁ ਪਢਹਿ ਕੈ ਸੁਨਹਿਂ ਸਿੰਘ।
ਬਿਨਤੀ ਭਨੰਤਿ ਸੰਤੋਖ ਸਿੰਘ। ਮ੍ਰਿਗ ਪਾਪ ਹਨਨ ਕੋ ਮਨਹੁਂ ਸਿੰਘ॥੪੭॥

ਸਤਿਗੁਰੂ, ਗੁਰੂ ਗੋਬਿੰਦ ਸਿੰਘ ਸ੍ਰੇਸ਼ਟ ਉੱਤਮ ਹਨ, ਉਨ੍ਹਾਂ ਦਾ ਸ੍ਰੇਸ਼ਟ ਜੱਸ ਸਿੰਘ ਪੜ੍ਹਦੇ ਅਤੇ ਸੁਣਦੇ ਹਨ। ਭਾਈ ਸੰਤੋਖ ਸਿੰਘ ਬੇਨਤੀ ਕਰਦੇ ਹਨ। ਮਾਨੋ ਪਾਪਾਂ ਰੂਪੀ ਮਿਰਗਾਂ ਨੂੰ ਮਾਰਨ ਵਾਸਤੇ ਗੁਰੂ ਜੀ ਦਾ ਜੱਸ ਪੜ੍ਹਨਾ ਇਕ ਸਿੰਘ ਦੀ ਨਿਆਈਂ ਹੈ॥੪੭॥

*ਚੌਥੀ ਰੁੱਤ ਦਾ ਤੀਹਵਾਂ ਅਧਿਆਇ ਸਮਾਪਤ ਹੋਇਆ॥੩੦॥*

## *ਅਧਿਆਇ ਇਕੱਤੀਵਾਂ*

*ਭਾਈ ਆਸਾ ਸਿੰਘ*

*ਦੋਹਰਾ-* ਜਹਿਂ ਕਹਿਂ ਦਿਸ਼ਿ ਪਸਰਯੋ ਸੁਜਸੁ ਸਿੰਧ ਮੇਖਲਾ ਭੂਮ।
'ਭਯੋ ਪੰਥ ਸ਼ੁਭ ਖਾਲਸਾ ਘਾਲੀ ਸੈਲਨਿ ਧੂਮ॥ ੧॥

ਜਿਹੜੇ ਕਿਹੜੇ ਪਾਸੇ ਗੁਰੂ ਜੀ ਦਾ ਸ੍ਰੇਸ਼ਟ ਜੱਸ ਰੂਪੀ ਸਾਗਰ ਸਾਰੀ ਧਰਤੀ 'ਤੇ ਪਸਰ ਗਿਆ। ''ਸ਼ੁਭ ਖਾਲਸਾ ਪੰਥ ਪ੍ਰਗਟ ਹੋਇਆ, ਜਿਸ ਨੇ ਪਹਾੜਾਂ ਵਿਚ ਧੂਮ ਮਚਾ ਦਿੱਤੀ ਹੈ॥੧॥

*ਲਲਿਤਪਦ ਛੰਦ-* ਮਿਲਿ ਕਰਿ ਰਾਜੇ ਬਾਈਧਾਰਨ ਪ੍ਰਜਾ ਸਹਿਤ ਸਭਿ ਜੋਧਾ।
ਤੀਨ ਲਾਖ ਗਿਨਤੀ ਮਹਿਂ ਇਕਥਲ ਸਤਿਗੁਰ ਪਰ ਕਰਿ ਕ੍ਰੋਧਾ॥੨॥

ਬਾਈ ਧਾਰ ਦੇ ਸਾਰੇ ਰਾਜੇ ਇਕੱਠੇ ਹੋ ਕੇ ਆਪਣੀ ਸਾਰੀ ਪਰਜਾ ਅਤੇ ਸੈਨਾ ਲੈ ਕੇ ਤਿੰਨ ਲੱਖ ਦੀ ਗਿਣਤੀ ਵਿਚ ਇਕ ਥਾਂ ਇਕੱਠੇ ਹੋ ਕੇ ਕ੍ਰੋਧ ਧਾਰ ਕੇ ਸਤਿਗੁਰੂ ਜੀ ਉੱਤੇ ਜਾ ਪਏ॥੨॥

**ਕਰੀ ਢੂਕ ਅਰੁ ਕਰੀ ਢੋਇ ਕਰਿ ਹੇਲਾ ਮਿਲਿ ਮਿਲਿ ਘਾਲਾ।**
**ਅਲਪ ਖਾਲਸਾ ਆਨੰਦਪੁਰਿ ਮਹਿਂ ਝਾਲ ਝਾਲ ਦਰ ਠਾਲਾ॥ ੩॥**

ਆਪ ਢੁਕ ਕੇ ਅਤੇ ਹਾਥੀ ਢੋ ਕੇ ਤੇ ਮਿਲ-ਮਿਲ ਕੇ ਹਮਲੇ ਕੀਤੇ। ਅਨੰਦਪੁਰ ਵਿਚ ਥੋੜ੍ਹੇ ਜਿਹੇ ਖਾਲਸੇ ਨੇ ਹਾਥੀ ਨੂੰ ਦਰਵਾਜ਼ੇ 'ਤੇ ਠਲ੍ਹ ਲਿਆ॥੩॥

**ਮਰਦ ਗਰਦ ਮਹਿਂ ਮਿਲੇ ਜ਼ਰਦ ਮੁਖ ਹਰਦ ਰੰਗ ਹ੍ਵੈ ਭਾਗੇ।**
**ਦੁਰਦ ਦਰੇ ਤਨ ਘਾਵ ਦਰਦ ਭਾ ਥਿਰੇ ਨ ਸਿੰਘਨ ਆਗੇ॥ ੪॥**

ਪੀਲੇ ਮੁਖ ਤੇ ਹਲਦੀ ਵਰਗੇ ਰੰਗ ਹੋ ਕੇ ਭੱਜ ਗਏ। ਹਾਥੀ ਨੇ ਪਹਾੜੀਆਂ ਦੇ ਸਰੀਰ ਦਰੜ ਦਿੱਤੇ, ਫਿਰ ਸਿੰਘਾਂ ਦੇ ਅੱਗੇ ਖੜੇ ਨਾ ਹੋਏ"॥੪॥

**ਜਿਤ ਕਿਤ ਕਹਤਿ 'ਮੰਦ ਗਿਰਪਤਿ ਅਤਿ ਮਤ ਹਤਿ ਚਿਤ ਕੀ ਹੋਈ।**
**ਸਤਿਗੁਰ ਸੰਗ ਜੰਗ ਕਰਿ ਮੂਰਖ ਕਜੋਂ ਨ ਬਿਸੂਰਹਿ ਸੋਈ॥ ੫॥**

ਜਿੱਥੇ ਕਿੱਥੇ ਕਹਿੰਦੇ ਸਨ, "ਮਾੜੀ ਮੱਤ ਵਾਲੇ ਪਹਾੜੀ ਰਾਜਿਆਂ ਦੀ ਅਤੀ ਮੱਤ ਮਾਰੀ ਗਈ, ਸਤਿਗੁਰੂ ਜੀ ਨਾਲ ਜੰਗ ਕਰਕੇ ਮੂਰਖ ਕਿਉਂ ਨਾ ਝੁਰਦੇ॥੫॥

**ਇਕ ਤੌ ਸ੍ਰੀ ਨਾਨਕ ਕੀ ਗਾਦੀ ਖੰਡ ਦੀਪ ਜਿਨ ਜੀਤੇ।**
**ਕਰਾਮਾਤ ਸਾਹਿਬ ਜਗ ਬਿਦਤੇ ਪੀਰ ਮੀਰ ਧਰਿ ਭੀਤੇ॥ ੬॥**

ਇਕ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਹੈ, ਖੰਡ ਦੀਪ ਜਿਨ੍ਹਾਂ ਨੇ ਜਿੱਤੇ ਸਨ, ਕਰਾਮਾਤ ਦੇ ਸਾਹਿਬ ਜੱਗ ਵਿਚ ਪ੍ਰਗਟ ਹਨ, ਸਾਰੇ ਪੀਰ ਮੀਰ ਡਰਦੇ ਹਨ॥੬॥

**ਦੁਤੀਏ ਬਿਦਤ ਕਾਲਕਾ ਦਰਸ਼ਨ ਪੰਥ ਰਚਨ ਬਰ ਪਾਯੋ।**
**ਹਿੰਦੂ ਧਰਮ ਜਗ ਰਾਖਨ ਕਾਰਨਿ ਪ੍ਰਭੁ ਅਵਤਾਰ ਸੁਹਾਯੋ॥ ੭॥**

ਦੂਸਰਾ ਕਾਲਕਾ ਦਰਸ਼ਨ ਪ੍ਰਗਟ ਹੈ, ਪੰਥ ਦੀ ਰਚਨਾ ਦਾ ਵਰ ਪਾਇਆ ਸੀ, ਹਿੰਦੂ ਧਰਮ ਨੂੰ ਜੱਗ ਵਿਚ ਰੱਖਣ ਲਈ, ਪ੍ਰਭੂ ਜੀ ਦੇ ਅਵਤਾਰ ਸ਼ੋਭ ਰਹੇ ਹਨ॥੭॥

*ਨੋਟ : ਗੁਰੂ ਜੀ ਨੇ ਨਾ ਕਾਲਕਾ ਪ੍ਰਗਟ ਕੀਤੀ ਅਤੇ ਨਾ ਹੀ ਕਾਲਕਾ ਦੇ ਵਰ ਨਾਲ ਪੰਥ ਰਚਿਆ ਸੀ। ਇਸ ਤੱਥ ਨੂੰ ਸਮਝਣ ਵਾਸਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਸਟੀਕ ਦੀ ਜਿਲਦ ਨੌਵੀਂ ਦਾ ਮੁਖ-ਬੰਦ ਵੇਖੋ।*

**ਕਰਹਿਂ ਬਾਕ ਜਗ ਰਚਨ ਸੰਘਾਰਨਿ ਇਮ ਸਮਰਥ ਜਿਨ ਕੇਰੀ॥**
**ਬਰਤਹਿਂ ਤਊ ਮਾਨਵੀ ਲੀਲ੍ਹਾ ਮੂਰਖ ਲਖਹਿਂ ਕੁਫੇਰੀ॥ ੮॥**

ਇਕ ਬਚਨ ਕਹਿਣ ਨਾਲ ਹੀ ਉਹ ਜਗ ਦੀ ਰਚਨਾ ਕਰ ਸਕਦੇ ਹਨ ਤੇ ਇਕ ਬਚਨ ਕਹਿਣ ਨਾਲ ਹੀ ਜਗਤ ਦਾ ਵਿਨਾਸ਼ ਕਰ ਸਕਦੇ ਹਨ, ਫਿਰ ਵੀ ਮਾਨਵੀ ਲੀਲ੍ਹਾ ਵਰਤਾਈ ਹੈ, ਮੂਰਖ ਇਸ ਨੂੰ ਉਲਟ ਫੇਰੀ ਸਮਝਦੇ ਹਨ॥੮॥

*ਨੋਟ : ਜਿਸ ਗੁਰੂ ਜੀ ਦੇ ਇਕ ਬਚਨ ਨਾਲ ਸੰਸਾਰ ਪ੍ਰਗਟ ਹੋ ਸਕਦਾ ਹੈ ਅਤੇ ਵਿਨਾਸ਼ ਹੋ ਸਕਦਾ ਹੈ, ਐਸੇ ਸਤਿਗੁਰੂ ਜੀ ਨੂੰ ਕਿਸੇ ਦੇਵੀ ਦੇਵਤੇ ਦੀ ਅਰਾਧਣਾ ਕਰਨ ਦੀ ਕੀ ਲੋੜ ਸੀ, ਜਿਹੜੇ ਆਪ ਸਰਬ ਸਮਰੱਥ ਸਨ, ਉਨ੍ਹਾਂ ਨੂੰ ਕਿਸੇ 'ਵਰ' ਦੀ ਕੀ ਜ਼ਰੂਰਤ ਸੀ।*

ਤੁਰਕਨ ਸੰਗ ਬਿਰੋਧ ਜਿਨਹੁੰ ਕਹੁ ਨਹਿੰ ਸਮਝੈਂ ਮਤਿ ਮੰਦੇ।
ਸ਼ਰਨ ਗਹਤਿ ਸੁਖ ਲਹਤਿ ਚਹਤਿ ਚਿਤ ਦੇਂ ਦ੍ਵੈਲੋਕ ਅਨੰਦੇ॥ ੯॥

ਤੁਰਕਾਂ ਨਾਲ ਜਿਨ੍ਹਾਂ ਦਾ ਵੈਰ ਵਿਰੋਧ ਹੈ, ਮਾੜੀ ਮੱਤ ਵਾਲੇ ਇਹ ਗੱਲ ਸਮਝਦੇ ਨਹੀਂ। ਜੇ ਉਨ੍ਹਾਂ ਦੇ ਚਿੱਤ ਵਿਚ ਸੁਖ ਲੈਣ ਦੀ ਚਾਹਤ ਹੁੰਦੀ ਤਾਂ ਗੁਰੂ ਜੀ ਦੀ ਸ਼ਰਨ ਫੜਦੇ, ਫਿਰ ਗੁਰੂ ਜੀ ਉਨ੍ਹਾਂ ਨੂੰ ਦੋ ਲੋਕਾਂ ਦਾ ਸੁਖ ਦੇ ਦਿੰਦੇ॥੯॥

ਕਹਾਂ ਕਰਹਿੰ ਜੇ ਭਾਲ ਭਾਗ ਨਹਿੰ ਜੁਗ ਲੋਕਨ ਦੁਖ ਪਾਵੈਂ।
ਇਹਾਂ ਰਾਜ ਮਹਿੰ ਦ੍ਵੰਦ ਪਰਹਿ ਨਿਤ ਮਰਿ ਕਰਿ ਨਰਕ ਸਿਧਾਵੈਂ॥ ੧੦॥

ਕੀ ਕਰੀਏ ਜੇ ਸੁਖ ਉਨ੍ਹਾਂ ਦੇ ਮੱਥੇ ਦੇ ਭਾਗਾਂ ਵਿਚ ਨਹੀਂ, ਉਹ ਦੋਵਾਂ ਲੋਕਾਂ ਵਿਚ ਦੁੱਖ ਪਾਉਣਗੇ। ਇਥੇ ਰਾਜ ਵਿਚ ਝਗੜੇ ਖੜੇ ਹੋਣਗੇ ਤੇ ਮਰ ਕੇ ਨਰਕਾਂ ਵਿਚ ਜਾਣਗੇ॥੧੦॥

ਧੰਨ ਗੁਰੂ ਚਹੁੰ ਬਰਨ ਰੰਕ ਜੇ ਦੇ ਅੰਮ੍ਰਿਤ ਕਿਯ ਜੋਧੇ।
ਜਗਤ ਬਿਖੈ ਜਸੁ ਜੁਤਿ ਸੁਖ ਭੋਗੈਂ ਹਿਤ ਪ੍ਰਲੋਕ ਉਰ ਬੋਧੇ॥ ੧੧॥

ਧੰਨ ਗੁਰੂ ਜੀ ਹਨ, ਚਾਰੇ ਵਰਨਾਂ ਦੇ ਗਰੀਬ ਲੋਕਾਂ ਨੂੰ ਅੰਮ੍ਰਿਤ ਛਕਾ ਕੇ ਯੋਧੇ ਬਣਾ ਦਿੰਦੇ ਹਨ। ਉਹ ਜਗਤ ਵਿਚ ਜੱਸ ਸਹਿਤ ਸੁਖ ਭੋਗਦੇ ਹਨ ਅਤੇ ਪ੍ਰਲੋਕ ਵਾਸਤੇ ਉਨ੍ਹਾਂ ਦੇ ਹਿਰਦੇ ਗਿਆਨਵਾਨ ਕਰ ਦਿੱਤੇ ਹਨ॥੧੧॥

ਭੀਮਚੰਦ ਦੁਖ ਪਾਇ ਬਡੇਰਾ ਨਿਜ ਪਰਧਾਨ ਪਠਾਏ।
ਹਯ ਗਜ ਬਹੁਤ ਮੋਲ ਕੇ ਲੈ ਕਰਿ ਤੁਰਕਨ ਹਿਤ ਸਮੁਦਾਏ॥ ੧੨॥

ਭੀਮ ਚੰਦ ਬਹੁਤ ਦੁੱਖ ਪਾਉਂਦਾ ਸੀ ਤੇ ਆਪਣੇ ਵਜ਼ੀਰ ਨੂੰ ਉਸ ਸਰਹੰਦ ਦੇ ਸੂਬੇ ਪਾਸ ਭੇਜਿਆ। ਉਸ ਨੇ ਹਾਥੀ ਘੋੜੇ ਜਿਹੜੇ ਬਹੁਤ ਕੀਮਤੀ ਸਨ, ਤੁਰਕਾਂ ਵਾਸਤੇ ਇਕੱਠੇ ਕੀਤੇ॥੧੨॥

ਕੰਚਨ ਰਜਤ ਘਰੇ ਜਿਨ ਹੌਦਾ ਤਿਮ ਹੀ ਜ਼ੀਨ ਬਨਾਏ।
ਵਸਤੁ ਅਨੂਠੀ ਅਪਰ ਸਕੇਲੀ ਧਨ ਗਨ ਸੰਗ ਪਠਾਏ॥ ੧੩॥

ਚਾਂਦੀ ਸੋਨੇ ਦੇ ਉਸ ਹਾਥੀਆਂ ਦੇ ਹੌਦੇ ਬਣਾਏ ਤੇ ਉਸ ਤਰ੍ਹਾਂ ਹੀ ਸੋਨੇ ਦੀਆਂ ਘੋੜਿਆਂ ਦੀਆਂ ਕਾਠੀਆਂ ਤਿਆਰ ਕੀਤੀਆਂ। ਹੋਰ ਕਈ ਵਿਲੱਖਣ ਵਸਤਾਂ ਇਕੱਠੀਆਂ ਕੀਤੀਆਂ ਤੇ ਬਹੁਤ ਧਨ ਨਾਲ ਭੇਜਿਆ॥੧੩॥

ਸੀਰੰਦ ਕੋ ਸੂਬਾ ਬਲ ਭਾਰੀ ਖਾਂ ਵਜ਼ੀਰ ਜਿਸ ਨਾਮੂ।
ਤਿਸ ਢਿਗ ਰਿਸ਼ਵਤ ਪਠੀ ਬਿਨੈ ਕਰਿ 'ਹਮ ਕੌ ਲਖਹੁ ਗ਼ੁਲਾਮੂ॥ ੧੪॥

ਸਰਹਿੰਦ ਦਾ ਸੂਬਾ ਵੱਡਾ ਬਲਵਾਨ ਸੀ, ਜਿਸ ਦਾ ਨਾਮ ਵਜ਼ੀਰ ਖਾਂ ਸੀ। ਉਸ ਪਾਸ ਬੇਨਤੀ ਕਰਕੇ ਰਿਸ਼ਵਤ ਭੇਜੀ, "ਸਾਨੂੰ ਆਪਣਾ ਗੁਲਾਮ ਸਮਝੋ॥੧੪॥

ਗੁਰ ਗੋਬਿੰਦ ਸਿੰਘ ਬਲੀ ਭਯੋ ਬਹੁ ਦਿਨਪ੍ਰਤਿ ਸਿੰਘ ਵਧਾਏ।
ਤੂੰ ਨਜੀਕ ਸੋ ਲਰੈ ਏਕ ਦਿਨ ਜਬਿ ਹਮ ਲੇਹਿ ਹਰਾਏ॥ ੧੫॥

ਸ੍ਰੀ ਗੁਰੂ ਗੋਬਿੰਦ ਸਿੰਘ ਵੱਡਾ ਬਲਵਾਨ ਹੋ ਗਿਆ ਹੈ, ਉਹ ਪ੍ਰਤੀਦਿਨ ਬਹੁਤ ਸਿੰਘ ਵਧਾਉਂਦਾ ਹੈ। ਤੁਸੀਂ ਉਸ ਦੇ ਨਜ਼ਦੀਕ ਹੋ, ਸਾਨੂੰ ਹਰਾ ਕੇ ਇਕ ਦਿਨ ਤੁਹਾਡੇ ਨਾਲ ਯੁੱਧ ਕਰੇਗਾ॥੧੫॥

ਅਬਿ ਤੇ ਸੁਗਮ ਜਤਨ ਇਹ ਜਾਨਹੁ ਹਮ ਸੰਗ ਹੋਇ ਲਰੀਜੈ।
ਚਹੁੰਦਿਸ਼ਿ ਤੇ ਰੋਕਹਿੰ ਬਲ ਦੇ ਕਰਿ ਆਨੰਦਪੁਰਿ ਛੁਟਵੀਜੈ॥ ੧੬॥

ਹੁਣ ਤਾਂ ਇਹ ਆਸਾਨ ਯਤਨ ਜਾਣੋ, ਸਾਡੇ ਨਾਲ ਹੋ ਕੇ ਉਸ ਨਾਲ ਯੁੱਧ ਕਰੋ, ਚਾਰੇ ਪਾਸਿਆਂ ਤੋਂ ਬਲ ਲਾ ਕੇ ਉਸਨੂੰ ਰੋਕੀਏ ਤੇ ਅਨੰਦਪੁਰ ਛੁਡਵਾ ਲਈਏ॥੧੬॥

**ਆਗੈ ਸ਼ਾਹੁ ਚਮੂੰ ਕੁਛ ਆਈ ਦ੍ਵੈ ਉਮਰਾਵ ਪਠਾਏ।**
**ਪੈਂਡਖਾਨ ਕੋ ਘਾਤਿ ਕੀਨਿ ਰਣ, ਦੀਨਾਬੇਗ ਪਲਾਏ॥ ੧੭॥**

ਪਹਿਲਾਂ ਵੀ ਬਾਦਸ਼ਾਹ ਦੀ ਕੁਝ ਸੈਨਾ ਆਈ ਹੈ, ਬਾਦਸ਼ਾਹ ਨੇ ਦੋ ਉਮਰਾਵ ਭੇਜੇ ਸਨ, ਉਨ੍ਹਾਂ ਵਿਚੋਂ ਪੈਂਡੇ ਖਾਨ ਨੂੰ ਇਨ੍ਹਾਂ ਮਾਰ ਦਿੱਤਾ ਸੀ ਤੇ ਦੀਨਾ ਬੇਗ ਭੱਜ ਗਿਆ ਸੀ॥੧੭॥

**ਉੱਦਮ ਕਰਹੁ ਹਮਹੁ ਲਖਿ ਅਪਨੇ ਅਬਿ ਜੇ ਬਨਹੁ ਸਹਾਈ।**
**ਦਲ ਗਨ ਕੋ ਸਕੇਲ ਚਲਿ ਆਵਹੁ ਕਰਹਿਂ ਕਾਜ ਸਹਿਸਾਈ॥ ੧੮॥**

ਉੱਦਮ ਕਰੋ ਤੇ ਸਾਨੂੰ ਆਪਣੇ ਸਮਝੋ, ਹੁਣ ਜੇ ਸਾਡੇ ਸਹਾਇਕ ਬਣੋ ਤਾਂ ਬਹੁਤ ਸੈਨਾ ਇਕੱਠੀ ਕਰਕੇ ਚਲ ਕੇ ਆ ਜਾਵੋ ਤੇ ਤੁਰਤ ਇਹ ਕਾਰਜ ਸਰ ਕਰ ਲਵੋ॥੧੮॥

**ਇਕ ਤੌ ਹਮ ਪਰ ਹੁਇ ਉਪਕਾਰਾ ਦੁਤੀਏ ਸ਼ੱਤ੍ਰੁ ਤੁਮਾਰਾ।**
**ਕਜੋਂ ਨਿਚਿੰਤ ਤੁਮ, ਜਾਨਹੁ ਨਾਹਿਨ ਬਿਗਰਹਿ ਕਾਰਜ ਭਾਰਾ'॥ ੧੯॥**

ਇਕ ਤਾਂ ਸਾਡੇ 'ਤੇ ਉਪਕਾਰ ਹੋਵੇਗਾ, ਦੂਸਰਾ ਇਹ ਤੁਹਾਡਾ ਵੈਰੀ ਹੈ। ਤੁਸੀਂ ਚਿੰਤਾ ਰਹਿਤ ਕਿਉਂ ਬੈਠੇ ਹੋ, ਇਹ ਨਹੀਂ ਜਾਣਦੇ ਕਿ ਭਾਰਾ ਕਾਰਜ ਵਿਗੜ ਜਾਵੇਗਾ"॥੧੯॥

**ਇੱਤਜਾਦਿਕ ਕਹਿਂ ਪਠਜੋ ਸਿਰੰਦ ਕੋ ਦਿੱਲੀ ਤਥਾ ਪਠਾਏ।**
**ਬਡ ਪਰਧਾਨ ਪਠਜੋ ਦਿਸ਼ਿ ਦੱਛਨ ਅਵਰੰਗਾ ਜਿਸ ਥਾਂਏ॥ ੨੦॥**

ਇਸ ਪ੍ਰਕਾਰ ਕਹਿ ਕੇ ਇਕ ਵਜ਼ੀਰ ਨੂੰ ਸਰਹੰਦ ਨੂੰ ਭੇਜਿਆ, ਦੂਸਰੇ ਵੱਡੇ ਵਜ਼ੀਰ ਨੂੰ ਦਿੱਲੀ ਨੂੰ ਭੇਜਿਆ ਤੇ ਇਕ ਵਜ਼ੀਰ ਨੂੰ ਦੱਖਣ ਵੱਲ ਨੌਰੰਗੇ ਵੱਲ ਭੇਜ ਦਿੱਤਾ॥੨੦॥

**ਦੀਨ ਹੋਇ ਬਹੁ ਬਿਨਤੀ ਭਨਿ ਭਨਿ ਲਿਖਿ ਲਿਖਿ ਆਪ ਗ਼ੁਲਾਮੂ।**
**ਗੁਰ ਤੇ ਬੇਮੁਖ ਭਈ ਦਸ਼ਾ ਅਸ ਬਿਗਰੇ ਜਿਤ ਕਿਤ ਕਾਮੂ॥ ੨੧॥**

ਦੀਨ ਹੋ ਕੇ ਬਹੁਤ ਬੇਨਤੀਆਂ ਕਹਿ ਕਹਿ ਤੇ ਆਪਣੇ ਆਪ ਨੂੰ ਗੁਲਾਮ ਲਿਖ-ਲਿਖ ਕੇ ਭੇਜਿਆ। ਗੁਰੂ ਜੀ ਤੋਂ ਬੇਮੁਖ ਹੋਣ ਨਾਲ ਐਸੀ ਹਾਲਤ ਹੋ ਗਈ, ਜਿੱਥੇ ਕਿੱਥੇ ਸਾਰੇ ਕੰਮ ਕਾਜ ਵਿਗੜ ਗਏ॥੨੧॥

**ਦੀਨ ਬਨੇ ਤੁਰਕਨ ਕੇ ਚੇਰਾ ਦੇਤਿ ਸੁਤਾ ਕੇ ਡੋਰੇ।**
**ਧਰਮ ਖੋਇ ਅਪਜਸੁ ਕੋ ਪ੍ਰਾਪਤਿ ਮਰਹਿਂ ਨਰਕ ਪਰਿ ਘੋਰੇ॥ ੨੨॥**

ਦੀਨ ਬਣ ਕੇ ਤੁਰਕਾਂ ਦੇ ਸੇਵਕ ਬਣਦੇ ਸਨ ਤੇ ਆਪਣੀ ਲੜਕੀ ਦਾ ਡੋਲ੍ਹਾ ਵੀ ਦੇਣ ਨੂੰ ਤਿਆਰ ਸਨ, ਧਰਮ ਗਵਾ ਕੇ ਨਿੰਦਿਆ ਪ੍ਰਾਪਤ ਕੀਤੀ ਸੀ, ਮਰ ਕੇ ਘੋਰ ਨਰਕਾਂ ਵਿਚ ਜਾ ਪੈਣੇਗੇ॥੨੨॥

**ਜਹਿਂ ਕਹਿਂ ਗਏ ਵਕੀਲ ਸੁਨਾਵਤਿ ਜਨੁ ਲੂਟੇ ਕਿਨ ਮਾਰੇ।**
**ਕਰੀ ਪੁਕਾਰ ਸਭਿਨਿ ਕੇ ਆਗੇ 'ਹਮ ਕੋ ਗੁਰੂ ਪ੍ਰਹਾਰੇ'॥ ੨੩॥**

ਜਿੱਥੇ ਕਿੱਥੇ ਉਸ ਦੇ ਦੂਤ ਗਏ ਤੇ ਜਾ ਕੇ ਇਹ ਸੁਣਾਉਂਦੇ ਸਨ, ਮਾਨੋ ਅਸੀਂ ਲੁੱਟੇ ਮਾਰੇ ਗਏ ਹਾਂ, ਸਾਰਿਆਂ ਦੇ ਅੱਗੇ ਪੁਕਾਰ ਕੀਤੀ, "ਸਾਨੂੰ ਗੁਰੂ ਜੀ ਮਾਰਦੇ ਹਨ"॥੨੩॥

ਬਡੀ ਮਜਲ ਕੋ ਕਰਤਿ ਗਏ ਤਬਿ ਸ਼ਾਹ ਸਮੀਪ ਪੁਕਾਰੇ।
'ਘਾਲੀ ਧੂਮ ਗੁਬਿੰਦ ਸਿੰਘ ਸੈਲਨਿ ਵਸਦੇ ਰਾਜ ਉਜਾਰੇ'॥ ੨੪॥

ਫਿਰ ਵੱਡੀ ਮੰਜ਼ਲ ਤੈਅ ਕਰਕੇ ਗਏ ਤੇ ਬਾਦਸ਼ਾਹ ਦੇ ਪਾਸ ਜਾ ਕੇ ਪੁਕਾਰ ਕੀਤੀ, "ਗੁਰੂ ਗੋਬਿੰਦ ਸਿੰਘ ਜੀ ਨੇ ਵੱਡੀ ਧੂਮ ਮਚਾਈ ਹੈ, ਸਾਰੇ ਪਹਾੜੀ ਰਾਜਿਆਂ ਨੂੰ ਉਜਾੜ ਦਿੱਤਾ ਹੈ"॥੨੪॥

ਦਿੱਲੀ ਕੇ ਸੂਬੇ ਲਿਖਿ ਭੇਜਾ 'ਇਤ ਗੁਰ ਕਰਤਿ ਲਰਾਈ'।
ਅਰ ਵਜ਼ੀਰ ਖਾਂ ਨਿਜ ਨਰ ਪਠਿ ਕਰਿ ਸ਼ਾਹੁ ਸਮੀਪ ਸੁਨਾਈ॥ ੨੫॥

ਦਿੱਲੀ ਦੇ ਸੂਬੇ ਨੇ ਵੀ ਲਿਖ ਕੇ ਭੇਜ ਦਿੱਤਾ, "ਏਧਰ ਗੁਰੂ ਜੀ ਲੜਾਈ ਕਰਦੇ ਹਨ।" ਅਤੇ ਵਜ਼ੀਰ ਖਾਂ ਨੇ ਆਪਣੇ ਬੰਦੇ ਨੂੰ ਬਾਦਸ਼ਾਹ ਪਾਸ ਭੇਜ ਕੇ ਸੁਣਾਇਆ॥੨੫॥

ਬਹੁਤ ਲਿਖੇ ਅਵਿਰੰਗ ਸੁਨੇ ਜਬਿ, ਰਿਸ ਕਰਿ ਹੁਕਮ ਬਖਾਨਾ।
'ਸੀਰੰਦ ਤੇ ਗਨ ਸੈਨਾ ਲੇ ਕਰਿ ਉਤ ਕੋ ਕਰਹਿਂ ਪਯਾਨਾ॥ ੨੬॥

ਜਦ ਬਹੁਤ ਪਾਸਿਆਂ ਤੋਂ ਲਿਖਿਆ ਹੋਇਆ ਸੁਣਿਆ ਤਾਂ ਨੌਰੰਗੇ ਨੇ ਗੁੱਸੇ ਵਿਚ ਆ ਕੇ ਕਿਹਾ, "ਸਰਹੰਦ ਤੋਂ ਬਹੁਤ ਸੈਨਾ ਲੈ ਕੇ ਉਸ ਪਾਸੇ ਜਾਵੋ॥੨੬॥

ਆਨੰਦਪੁਰਿ ਛੁਟਵਾਇ ਗੁਰੂ ਤੇ ਭੀਮਚੰਦ ਕੋ ਦੀਜੈ।
ਆਗੇ ਬਹੁਰ ਜੰਗ ਨਹਿਂ ਕਰਿ ਹੈ ਬਲ ਤੇ ਬਰਜਨਿ ਕੀਜੈ'॥ ੨੭॥

ਆਨੰਦਪੁਰ ਨੂੰ ਗੁਰੂ ਜੀ ਪਾਸੋਂ ਛੁਡਵਾ ਕੇ ਭੀਮ ਚੰਦ ਨੂੰ ਦੇ ਦੇਵੋ, ਅੱਗੇ ਫਿਰ ਜੰਗ ਨਾ ਕਰੋ ਤਾਕਤ ਨਾਲ ਹੀ ਵਰਜ ਦੇਵੋ"॥੨੭॥

ਉਤ ਤੌ ਭਏ ਬ੍ਰਿਤੰਤ ਇਸੀ ਬਿਧਿ ਕਥਾ ਸੁਨਹੁ ਗੁਰ ਕੇਰੀ।
ਸੁਜਸੁ ਕਵਿੱਤ ਕਰਤਿ ਬਹੁ ਕਵਿ ਗਨ ਬਖਸ਼ਤਿ ਮੌਜ ਬਡੇਰੀ॥ ੨੮॥

ਓਧਰ ਇਸੀ ਵਿਧੀ ਨਾਲ ਬ੍ਰਿਤਾਂਤ ਹੋਇਆ, ਹੁਣ ਗੁਰੂ ਜੀ ਦੀ ਕਥਾ ਸੁਣੋ, ਬਹੁਤ ਕਵੀ ਕਬਿੱਤਾਂ ਵਿਚ ਗੁਰੂ ਜੀ ਦਾ ਸ੍ਰੇਸ਼ਟ ਜੱਸ ਕਰਦੇ ਸਨ ਤੇ ਗੁਰੂ ਜੀ ਉਨ੍ਹਾਂ ਨੂੰ ਵੱਡੀਆਂ ਬਖਸ਼ੀਸ਼ਾਂ ਬਖ਼ਸ਼ਦੇ ਸਨ॥੨੮॥

ਕੌਤਕ ਹੋਤਿ ਅਨੰਦਪੁਰਿ ਸੁੰਦਰ ਸੁਨਿ ਸੁਨਿ ਸੰਗਤਿ ਆਵੈ।
ਦਰਬ ਹਜ਼ਾਰਹੁਂ ਅਰਪਹਿਂ ਸ਼ਸਤ੍ਰਨਿ ਮਨੋਕਾਮਨਾ ਪਾਵੈਂ॥ ੨੯॥

ਅਨੰਦਪੁਰ ਵਿਚ ਸੁੰਦਰ ਕੌਤਕ ਹੁੰਦੇ ਸਨ, ਸੁਣ-ਸੁਣ ਕੇ ਸੰਗਤ ਆਉਂਦੀ ਸੀ, ਹਜ਼ਾਰਾਂ ਰੁਪਏ ਅਤੇ ਸ਼ਸਤਰ ਅਰਪਣ ਕਰਦੇ ਸਨ ਤੇ ਆਪਣੀਆਂ ਮਨੋਕਾਮਨਾਵਾਂ ਪਾਉਂਦੇ ਸਨ॥੨੯॥

ਲਰਤਿ ਜੁ ਬਿਗਰਜੋ ਸਰਬ ਸੁਧਾਰਜੋ ਬਾਗ ਤੜਾਗ ਨਵੀਨੇ।
ਚਾਮੀਕਰ ਕੇ ਸੁੰਦਰ ਮੰਦਿਰ ਅੰਤਰ ਬਾਹਰ ਕੀਨੇ॥ ੩੦॥

ਲੜਾਈ ਸਮੇਂ ਜੋ ਕੁਝ ਵਿਗੜ ਗਿਆ ਉਹ ਬਾਗ ਅਤੇ ਸਰੋਵਰ ਸਾਰੇ ਨਵੇਂ ਤਿਆਰ ਕਰਵਾਏ ਤੇ ਰਿਹਾਇਸ਼ੀ ਮਹਿਲਾਂ ਨੂੰ ਅੰਦਰ ਬਾਹਰ ਸੋਨੇ ਦੀ ਝਾਲ ਫਿਰਵਾਈ॥੩੦॥

ਬਸਹਿਂ ਗ਼ਰੀਬ ਨਿਵਾਜ ਤਿਨਹੁਂ ਮਹਿਂ ਨਿਸ ਦਿਨ ਆਨੰਦ ਪਾਵੈਂ।
ਕੰਚਨ ਥੰਭ ਚਿੱਤ੍ਰ ਜਿਹ ਨਾਨਾ ਤਨੇ ਬਿਤਾਨ ਸੁਹਾਵੈਂ॥ ੩੧॥

ਗਰੀਬ ਨਿਵਾਜ਼ ਗੁਰੂ ਜੀ ਉਨ੍ਹਾਂ ਮਹਿਲਾਂ ਵਿਚ ਰਹਿੰਦੇ ਸਨ ਤੇ ਦਿਨ ਰਾਤ ਅਨੰਦ ਪਾਉਂਦੇ ਸਨ। ਸੋਨੇ ਦੇ ਖੰਭੇ ਨਾਲ ਜਿਸ ਉੱਤੇ ਕਈ ਪ੍ਰਕਾਰ ਦੇ ਚਿੱਤਰ ਬਣੇ ਹੋਏ ਸਨ, ਉਸ ਨਾਲ ਬੱਝਾ ਹੋਇਆ ਚੰਦੋਆ ਬੜੀ ਸ਼ੋਭਾ ਪਾ ਰਿਹਾ ਸੀ॥੩੧॥

**ਬਗਰ ਬਜਾਰਨਿ ਦੀਰਘ ਸ਼ੋਭਾ ਮੋਰ ਸ਼ੋਰ ਸਮੁਦਾਯਾ।**
**ਪਾਵਸ ਆਨ ਪ੍ਰਵਿਰਤੀ ਨਭ ਛਿਤ ਘਨ ਕੀ ਘਟ ਘੁਮੜਾਯਾ॥ ੩੨॥**

ਵੇਹੜੇ ਅਤੇ ਬਜ਼ਾਰਾਂ ਦੀ ਵੱਡੀ ਸ਼ੋਭਾ ਸੀ, ਮੋਰ ਇਕੱਠੇ ਹੋ ਕੇ ਬਹੁਤ ਸ਼ੋਰ ਮਚਾਉਂਦੇ ਸਨ। ਵਰਖਾ ਰੁੱਤ ਆ ਗਈ ਤੇ ਅਕਾਸ਼ ਉੱਤੇ ਬੱਦਲਾਂ ਦੀਆਂ ਘਟਾਵਾਂ ਘੁੰਮਣ ਲੱਗੀਆਂ॥੩੨॥

**ਰਾਇਬੇਲ ਚੰਬੇਲੀ ਚੰਪਾ ਚੰਚਰੀਕ ਰੁਚਿ ਚਾਰੂ।**
**ਗੁਨੀ ਪੁਰਖ ਸੁਨਿ ਸੁਨਿ ਜਸੁ ਗੁਰ ਕੇ ਆਇ ਰਹੇ ਗੁਰਦ੍ਵਾਰੂ॥ ੩੩॥**

ਰਾਇਵੇਲ, ਚੰਬੇਲੀ ਅਤੇ ਚੰਪਾ ਦੇ ਫੁੱਲਾਂ ਉੱਤੇ ਸੁੰਦਰ ਭੌਰੇ ਮੰਡਲਾ ਰਹੇ ਸਨ। ਗੁਣੀ ਪੁਰਖ ਗੁਰੂ ਜੀ ਦਾ ਜੱਸ ਸੁਣ ਸੁਣ ਕੇ ਗੁਰਦੁਆਰੇ ਆ ਕੇ ਰਹਿੰਦੇ ਸਨ॥੩੩॥

**ਹੁਕਮ ਕਰਜੋ 'ਆਯੁਧ ਗਨ ਹੋਵੈਂ ਦੈ ਧਨ ਗਨ ਘਰਵਾਓ।**
**ਤੋਪ ਤੁਪਕ ਜੰਬੂਰ ਰਹਿਕਲੇ ਬਹੁ ਜੰਜੈਲ ਬਨਾਓ॥ ੩੪॥**

ਗੁਰੂ ਜੀ ਨੇ ਹੁਕਮ ਕੀਤਾ, "ਬਹੁਤ ਹਥਿਆਰ ਤਿਆਰ ਹੋਣ, ਬਹੁਤ ਧਨ ਦੇ ਕੇ ਹਥਿਆਰ ਘੜਵਾਓ। ਤੋਪਾਂ, ਬੰਦੂਕਾਂ, ਜੰਬੂਰੇ, ਰਹਿਕਲੇ ਤੇ ਬਹੁਤ ਜੰਜੈਲ ਬਣਵਾਓ॥੩੪॥

**ਬੁਗਦੇ, ਖੰਜਰ, ਸੈਫ ਦੁਧਾਰੇ, ਤੋਮਰ, ਚੱਕ੍ਰ, ਖਤੰਗਾ।**
**ਚਾਂਪ, ਤਮਾਚੇ, ਸਾਂਗ, ਸੁ ਬਰਛੀ, ਕਰਾਚੋਲ ਖਰ ਅੰਗਾ'॥ ੩੫॥**

ਬੁਗਦਰ, ਮੂੰਗਲੀਆਂ, ਖੰਜਰ, ਸੈਫ਼, ਦੁਧਾਰੇ, ਨੇਜ਼ੇ, ਚੱਕਰ ਅਤੇ ਤੀਰ ਘੜਵਾਓ। ਧਨੁੱਖ, ਪਸਤੌਲ, ਬਰਛੇ, ਬਰਛੀਆਂ ਅਤੇ ਵਧੀਆ ਤਲਵਾਰਾਂ ਬਣਵਾਓ॥੩੫॥

**ਲਗੇ ਅਨਿਕ ਕਾਰੀਗਰ ਘਰਨੇ ਪ੍ਰਥਮ ਤੋਪ ਇਕ ਢਾਰੀ।**
**ਜਨੁ ਜਮ ਕੋ ਮੁਖ, ਮ੍ਰਿਤੁ ਸ਼ੱਤ੍ਰ ਕੀ ਛੋਡੇ ਗਰਜਨ ਭਾਰੀ॥ ੩੬॥**

ਬਹੁਤ ਕਾਰੀਗਰ ਘੜਨ ਲੱਗੇ, ਸਭ ਤੋਂ ਪਹਿਲਾਂ ਇਕ ਤੋਪ ਢਾਲੀ ਮਾਨੋ ਉਹ ਜਮ ਦਾ ਮੂੰਹ ਸੀ, ਵੈਰੀ ਦੀ ਮੌਤ ਸੀ, ਜਿਸ ਨੂੰ ਛੱਡਣ ਨਾਲ ਵੱਡੀ ਗਰਜ ਪੈਦਾ ਹੁੰਦੀ ਸੀ॥੩੬॥

**ਪ੍ਰਭੁ ਹਿਤ ਬਾਨ ਬਿਲੰਦ ਬਨੇ ਬਹੁ ਬਰ ਬੀਰਨ ਕੇ ਘਾਤੀ।**
**ਏਕ ਮੁਹਰ ਕੋ ਹੇਮ ਲਗਹਿ ਤਿਸ ਮੁਖੀ ਪੁਲਾਦਿ ਸੰਗਾਤੀ॥ ੩੭॥**

ਸਤਿਗੁਰੂ ਜੀ ਵਾਸਤੇ ਵੀ ਬਹੁਤ ਬਾਨ ਤਿਆਰ ਕੀਤੇ ਗਏ, ਜਿਹੜੇ ਬਹੁਤ ਸੂਰਬੀਰਾਂ ਨੂੰ ਮਾਰ ਸਕਦੇ ਸਨ। ਉਨ੍ਹਾਂ ਬਾਨਾਂ ਉੱਤੇ ਇਕ ਮੋਹਰ ਦਾ ਸੋਨਾ ਫੌਲਾਦ ਦੇ ਨਾਲ ਲਾਉਂਦੇ ਸਨ॥੩੭॥

**ਇੱਤਜਾਦਿਕ ਆਯੁਧ ਨਿਤ ਬਨਤੇ ਪਰਖਤਿ ਗੁਰੂ ਰਖਾਵੈਂ।**
**ਕੇਤਿਕ ਬਖਸ਼ਤਿ ਹੈਂ ਕਰਿ ਸਿੰਘਨ ਸਦਾ ਜੰਗ ਮਨ ਭਾਵੈ॥ ੩੮॥**

ਇਸ ਪ੍ਰਕਾਰ ਨਿਤ ਹਥਿਆਰ ਤਿਆਰ ਹੁੰਦੇ ਸਨ ਤੇ ਗੁਰੂ ਜੀ ਪਰਖ ਕੇ ਉਨ੍ਹਾਂ ਨੂੰ ਰਖਵਾ ਲੈਂਦੇ ਸਨ। ਕਈ ਹਥਿਆਰ ਸਿੰਘਾਂ ਨੂੰ ਬਖ਼ਸ਼ ਦਿੰਦੇ ਸਨ, ਜਿਨ੍ਹਾਂ ਦਾ ਮਨ ਸਦਾ ਜੰਗ ਕਰਨੀ ਚਾਹੁੰਦਾ ਸੀ॥੩੮॥

ਕਥਾ ਸੁਨਹੁਂ ਇਕ ਹੁਤੋ ਮੁਸੱਦੀ ਆਸਾ ਸਿੰਘ ਸੁ ਨਾਮੂ।
ਗੁਰ ਘਰ ਕੀ ਬਹੁ ਕਾਰ ਚਲਾਵੈ ਟੋਂਬੂ ਲਿਖਹਿ ਤਮਾਮੂ॥ ੩੯॥

ਇਕ ਮੁਨਸ਼ੀ ਦੀ ਕਥਾ ਸੁਣੋ, ਜਿਸ ਦਾ ਨਾਮ ਆਸਾ ਸਿੰਘ ਸੀ। ਉਹ ਗੁਰੂ ਘਰ ਦੀ ਬਹੁਤ ਕਾਰ ਚਲਾਉਂਦਾ ਸੀ, ਉਹ ਗੁਰੂ ਘਰ ਦੀਆਂ ਸਾਰੀਆਂ ਹੁੰਡੀਆਂ ਲਿਖਦਾ ਸੀ॥੩੯॥

ਤਿਸ ਢਿਗ ਰੰਕ ਸਿੱਖ ਇਕ ਜਾਚਤਿ 'ਕੰਨਜਾ ਬਜਾਹਨਿ ਜੋਗਾ।
ਦਰਬ ਪੰਚ ਸੈ ਤੇ ਹੁਇ ਕਾਰਜ ਮੁਝ ਚਿਤ ਚਿੰਤਾ ਰੋਗਾ॥ ੪੦॥

ਉਸ ਪਾਸੋਂ ਇਕ ਗ਼ਰੀਬ ਸਿੱਖ ਪੈਸੇ ਮੰਗਣ ਲੱਗਾ, "ਮੇਰੀ ਲੜਕੀ ਵਿਆਹੁਣ ਯੋਗ ਹੈ, ਪੰਜ ਸੌ ਰੁਪਏ ਨਾਲ ਕਾਰਜ ਹੋ ਜਾਵੇਗਾ, ਮੇਰੇ ਚਿੱਤ ਵਿਚ ਚਿੰਤਾ ਰੋਗ ਲੱਗਾ ਹੋਇਆ ਹੈ॥੪੦॥

ਤੁਝ ਤੇ ਹੁਇ ਉਪਕਾਰ ਕਰਹੁ ਇਹੁ' ਸੁਨਿ ਸੁਨਿ ਅਰੁ ਲਖਿ ਦੀਨਾ।
ਆਸਾ ਸਿੰਘ ਦਯਾ ਉਰ ਕਰਿਕੈ ਤਿਹ ਟੋਂਬੂ ਲਿਖ ਦੀਨਾ॥ ੪੧॥

ਤੇਰੇ ਪਾਸੋਂ ਜੇ ਇਹ ਉਪਕਾਰ ਹੋ ਸਕਦਾ ਹੈ ਤਾਂ ਕਰੋ। ਇਹ ਸੁਣ ਸੁਣ ਅਤੇ ਗਰੀਬ ਵੇਖ ਕੇ, ਆਸਾ ਸਿੰਘ ਨੇ ਹਿਰਦੇ ਵਿਚ ਦਇਆ ਧਾਰਨ ਕਰਕੇ ਇਕ ਹੁੰਡੀ ਲਿਖ ਦਿੱਤੀ॥੪੧॥

ਸੋ ਲੇ ਗਏੋ ਜਹਾਂ ਪਰ ਭੇਜਾ ਲਏ ਪੰਚ ਸੈ ਜਾਈ।
ਹੁਤੋ ਰੰਕ ਤਿਨ ਬਜਾਹ ਕਰਜੋ ਤਬਿ ਕੰਨਜਾ ਸਦਨ ਉਠਾਈ॥ ੪੨॥

ਉਹ ਸਿੱਖ ਫਿਰ ਹੁੰਡੀ ਲੈ ਕੇ ਉਸ ਸਥਾਨ 'ਤੇ ਚਲਾ ਗਿਆ, ਜਿੱਥੇ ਭੇਜਿਆ ਸੀ ਤੇ ਪੰਜ ਸੌ ਰੁਪਏ ਲੈ ਲਏ। ਵਿਚਾਰਾ ਗਰੀਬ ਸੀ, ਉਸ ਨੇ ਆਪਣੀ ਲੜਕੀ ਦਾ ਵਿਆਹ ਕਰ ਦਿੱਤਾ, ਲੜਕੀ ਘਰ ਵਿਚੋਂ ਤੋਰ ਦਿੱਤੀ॥੪੨॥

ਬਿਤੇ ਮਾਸ ਖਟ ਸੋ ਸਿਖ ਆਯੋ ਗੁਰ ਦਰਸ਼ਨ ਕੋ ਕੀਨਾ।
ਟੋਂਬੂ ਧਰਜੋ: 'ਆਪ ਨੇ ਭੇਜਜੋ, ਮੈਂ ਪੰਜ ਸੈ ਤਿਸ ਦੀਨਾ'॥ ੪੩॥

ਜਦ ਛੇ ਮਹੀਨੇ ਬੀਤ ਗਏ ਤਾਂ ਉਹ ਸਿੱਖ ਆਇਆ ਤੇ ਗੁਰੂ ਜੀ ਦੇ ਦਰਸ਼ਨ ਕੀਤੇ ਤੇ ਟੋਂਬੂ ਧਰ ਕੇ ਕਿਹਾ, "ਜਿਸ ਸਿੱਖ ਨੂੰ ਆਪ ਜੀ ਨੇ ਭੇਜਿਆ ਸੀ, ਮੈਂ ਉਸ ਸਿੱਖ ਨੂੰ ਪੰਜ ਸੌ ਰੁਪਏ ਦੇ ਦਿੱਤੇ ਸਨ"॥੪੩॥

ਪ੍ਰਭੁ ਤਬਿ ਕਹਜੋ 'ਨ ਹਮ ਨੇ ਭੇਜਾ ਕਿਨ ਇਹ ਲਿਖਜੋ ਪਠਾਯੋ?'।
'ਆਸਾ ਸਿੰਘ ਕੇ ਹਾਥ ਮੁਹਰ ਹੈ' ਜਬਿ ਐਸੇ ਲਿਖ ਪਾਯੋ॥ ੪੪॥

ਤਦ ਸਤਿਗੁਰੂ ਜੀ ਨੇ ਕਿਹਾ, "ਅਸੀਂ ਨਹੀਂ ਭੇਜਿਆ ਕਿਸ ਨੇ ਇਹ ਲਿਖ ਕੇ ਭੇਜਿਆ ਹੈ?" "ਆਸਾ ਸਿੰਘ ਦੇ ਪਾਸ ਮੁਹਰ ਹੈ" ਉਹ ਹੀ ਐਸੇ ਲਿਖ ਪਾਇਆ ਹੋਵੇਗਾ॥੪੪॥

ਕੁਛ ਰਿਸ ਧਰਿ ਗੁਰ ਕਹਜੋ 'ਕਹੇ ਬਿਨ ਇਹ ਕਜੋਂ ਲਿਖਜੋ ਪਠਾਯੋ।
ਦਿਯੋ ਆਪ ਹੀ ਦਰਬ ਪੰਚ ਸੈ ਕੈਸੇ ਖੋਟ ਕਮਾਯੋ'॥ ੪੫॥

ਕੁਝ ਗੁੱਸਾ ਧਾਰ ਕੇ ਗੁਰੂ ਜੀ ਨੇ ਕਿਹਾ, "ਕਹਿਣ ਤੋਂ ਬਗੈਰ ਇਹ ਹੁੰਡੀ ਲਿਖ ਕੇ ਕਿਉਂ ਭੇਜੀ ਹੈ, ਆਪਣੇ ਆਪ ਹੀ ਪੰਜ ਸੌ ਰੁਪਏ ਦਾ ਧਨ ਦੇ ਦਿੱਤਾ ਹੈ, ਇਹ ਕੈਸਾ ਖੋਟ ਕਮਾਇਆ"॥੪੫॥

ਇਮ ਗੁਰ ਤੇ ਸੁਨਿ ਆਸਾ ਸਿੰਘ ਢਿਗ ਕਿਹ ਸਿਖ ਖਬਰ ਬਤਾਈ।
ਡਰਤਿ ਮਾਰ ਤੇ ਭਾਜ ਗਯੋ ਤਬਿ ਨਿਜਘਰ ਬਿਖੈ ਤਦਾਈ॥ ੪੬॥

ਇਸ ਪ੍ਰਕਾਰ ਗੁਰੂ ਜੀ ਪਾਸੋਂ ਸੁਣ ਕੇ, ਉਸ ਸਿੱਖ ਨੇ ਆਸਾ ਸਿੰਘ ਪਾਸ ਖ਼ਬਰ ਪਹੁੰਚਾਈ। ਆਸਾ ਸਿੰਘ ਫਿਰ ਮਾਰ ਤੋਂ ਡਰਦਾ ਆਪਣੇ ਘਰ ਨੂੰ ਭੱਜ ਗਿਆ॥੪੬॥

**ਕੇਤਕਿ ਦਿਨ ਮਹਿਂ ਤਿਨ ਅਰਜ਼ੀ ਲਿਖਿ ਸਤਿਗੁਰ ਨਿਕਟ ਪਠਾਈ।**
**ਲਿਖੇ ਦੋਹਿਰੇ ਬਿਚ ਬਨਾਇ ਕਹਿ ਸੋ ਮੈਂ ਦੇਹੁਂ ਸੁਨਾਈ॥ ੪੭॥**

ਕੁਝ ਦਿਨਾਂ ਬਾਅਦ ਉਸ ਬੇਨਤੀ ਲਿਖ ਕੇ ਸਤਿਗੁਰੂ ਜੀ ਪਾਸ ਭੇਜੀ, ਉਸ ਨੇ ਦੋਹਿਰੇ ਵਿਚ ਬਣਾ ਕੇ ਲਿਖੀ, ਉਹ ਮੈਂ ਤੁਹਾਨੂੰ ਹੁਣੇ ਸੁਣਾ ਦਿੰਦਾ ਹਾਂ॥੪੭॥

*ਕਲਮੋਵਾਚ-ਦੋਹਰਾ-*'**ਮੁਖ ਕਾਰਾ ਮੇਰੋ ਕਰੈਂ ਕਰਤਿ ਨ ਪਰਉਪਕਾਰ।**
**ਤਿਸ ਕੌ ਮੈਂ ਫਿਰ ਕਰੌਂਗੀ ਪਲਟਾ ਇਹੁ ਦਰਬਾਰ॥ ੪੮॥**

ਕਲਮ ਕਹਿੰਦੀ ਹੈ, "ਜੋ ਮੇਰਾ ਮੂੰਹ ਕਾਲਾ ਕਰਦਾ ਹੈ ਤੇ ਪਰਉਪਕਾਰ ਨਹੀਂ ਕਰਦਾ, ਦਰਬਾਰ ਵਿਚ ਮੈਂ ਵੀ ਉਸਦਾ ਮੂੰਹ ਕਾਲਾ ਕਰਾਂਗੀ॥੪੮॥

**ਫਟ ਛਾਤੀ ਦੋ ਟੂਕ ਭਈ, ਰੁਦਨ ਕਰਤਿ ਲਿਖਿ ਜਾਤਿ।**
**ਪਰਸ੍ਵਾਰਥ ਉਪਕਾਰ ਬਿਨ ਮੋਹਿ ਨ ਉਪਜਤਿ ਸ਼ਾਂਤਿ॥ ੪੯॥**

ਛਾਤੀ ਫਟ ਕੇ ਦੋ ਟੁਕੜੇ ਹੋ ਗਈ ਹੈ ਤੇ ਰੋਂਦੀ ਹੋਈ ਲਿਖੀ ਜਾਂਦੀ ਹਾਂ। ਪਰਉਪਕਾਰ ਉਪਕਾਰ ਬਿਨ ਮੈਨੂੰ ਸ਼ਾਂਤੀ ਨਸੀਬ ਨਹੀਂ ਹੁੰਦੀ ਹੈ॥੪੯॥

*ਚੌਪਈ-* **ਐਸੇ ਕਲਮ ਕਹਤਿ ਸਭਿ ਸਾਥਿ। ਸੋ ਪਕਰਾਈ ਗੁਰ ਮੁਹਿ ਹਾਥ।**
**ਗੁਰ ਕੀ ਆਨ ਜਬਹਿ ਸਿਖ ਕੀਨੀ। ਸਹੀ ਨ ਮੈਂ, ਚਿੱਠੀ ਲਿਖਿ ਦੀਨੀ॥੫੦॥**

ਇਸ ਪ੍ਰਕਾਰ ਕਲਮ ਸਾਰਿਆਂ ਨੂੰ ਕਹਿੰਦੀ ਹੈ, ਉਹ ਕਲਮ ਗੁਰੂ ਜੀ ਨੇ ਮੇਰੇ ਹੱਥ ਵਿਚ ਫੜਾਈ ਸੀ। ਜਦ ਉਸ ਸਿੱਖ ਨੇ ਗੁਰੂ ਜੀ ਦਾ ਵਾਸਤਾ ਆ ਕੇ ਪਾਇਆ ਤਾਂ ਮੈਂ ਬਰਦਾਸ਼ਤ ਨਾ ਕਰ ਸਕਿਆ ਤੇ ਹੁੰਡੀ ਲਿਖ ਕੇ ਦੇ ਦਿੱਤੀ॥੫੦॥

**ਸਰਬ ਲੱਛਮੀ ਜਗਤ ਤੁਮਾਰੀ। ਭੁੰਚਤਿ ਹੈ ਇਹ ਸ੍ਰਿਸ਼ਟੀ ਸਾਰੀ'।**
**ਇੱਤਜਾਦਿਕ ਲਿਖਿ ਬਿਨੈ ਪਠਾਈ। ਸੁਨਤਿ ਪ੍ਰਸੰਨ ਭਏ ਗੋਸਾਈਂ॥੫੧॥**

ਜਗਤ ਦੀ ਸਾਰੀ ਲੱਛਮੀ ਤੁਹਾਡੀ ਹੈ, ਇਹ ਸਾਰੀ ਸ੍ਰਿਸ਼ਟੀ ਤੁਹਾਡਾ ਦਿੱਤਾ ਹੀ ਖਾਂਦੀ ਹੈ।" ਇਸ ਪ੍ਰਕਾਰ ਲਿਖ ਕੇ ਆਸਾ ਸਿੰਘ ਮੁਨਸ਼ੀ ਨੇ ਬੇਨਤੀ ਭੇਜੀ ਤੇ ਇਹ ਸੁਣ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ॥੫੧॥

**ਤਿਹ ਬੁਲਾਇ ਪੁਨ ਪਾਗ ਬੰਧਾਈ। ਦਈ ਪ੍ਰਥਮ ਸਮ ਕਾਰ ਤਦਾਈ।**
**ਇਸ ਪ੍ਰਕਾਰ ਇਕ ਹੁਤੋ ਲਿਖਾਰੀ। 'ਸੈਣਾ' ਜਿਸ ਕੋ ਨਾਮ ਉਚਾਰੀ॥੫੨॥**

ਫਿਰ ਗੁਰੂ ਜੀ ਨੇ ਆਸਾ ਸਿੰਘ ਨੂੰ ਬੁਲਾ ਕੇ ਦਸਤਾਰ ਬੰਨ੍ਹਵਾਈ ਤੇ ਉਸੇ ਵੇਲੇ ਪਹਿਲਾਂ ਵਾਂਗ ਕੰਮ-ਕਾਜ ਦੇ ਦਿੱਤਾ। ਇਸ ਪ੍ਰਕਾਰ ਹੀ ਇਕ ਲਿਖਾਰੀ ਸੀ। 'ਸੈਣਾ' ਜਿਸ ਦਾ ਨਾਮ ਉਚਾਰਨ ਕਰਦੇ ਸਨ॥੫੨॥

**ਕੁਛਕ ਖ਼ਤਾ ਤਿਸ ਤੇ ਜਬਿ ਹੋਈ। ਭਾਜ ਗਯੋ ਪੁਨ ਆਇ ਨ ਸੋਈ।**
**ਸੁੰਦਰ ਬਰਨ ਲਿਖੈ ਚਿਤ ਆਯੋ। ਸ੍ਰੀ ਗੁਰ ਤਿਸ ਕੋ ਬੋਲਿ ਪਠਾਯੋ॥੫੩॥**

ਜਦ ਉਸ ਪਾਸੋਂ ਕੁਝ ਗਲਤੀ ਹੋ ਗਈ ਤਾਂ ਉਹ ਭੱਜ ਗਿਆ ਤੇ ਮੁੜ ਕੇ ਵਾਪਸ ਨਾ ਆਇਆ। ਉਸ ਨੂੰ ਇਹ ਚੇਤਾ ਆਇਆ ਕਿ ਗੁਰੂ ਜੀ ਸਾਹਮਣੇ ਉਹ ਸੁੰਦਰ ਅੱਖਰ ਲਿਖਦਾ ਸੀ, ਸਤਿਗੁਰੂ ਜੀ ਨੇ ਉਸ ਨੂੰ ਬੁਲਾਇਆ॥੫੩॥

ਨਿਜ ਸੰਬੰਧੀਅਨਿ ਕੋ ਮਿਲਿ ਗਯੋ। ਆਯੋ ਨਹੀਂ ਤ੍ਰਾਸ ਉਰ ਭਯੋ।
ਨਹਿੰ ਆਵਨ ਕੇ ਹੇਤੁ ਬਹਾਨਾ। ਲਿਖਿ ਕਰਿ ਦੋਹਾ ਪਠਜੋ ਬਖਾਨਾ॥ ੫੪॥

ਆਪਣੇ ਨਿਜੀ ਸੰਬੰਧੀਆਂ ਨੂੰ ਮਿਲ ਗਿਆ, ਹਿਰਦੇ ਵਿਚ ਡਰਦਾ ਹੋਇਆ, ਫਿਰ ਨਹੀਂ ਆਇਆ। ਆਉਣ ਵਾਸਤੇ ਵੀ ਕੋਈ ਬਹਾਨਾ ਨਹੀਂ ਸੀ ਮਿਲਦਾ ਤਾਂ ਇਕ ਦੋਹਿਰਾ ਲਿਖ ਕੇ ਭੇਜਿਆ॥੫੪॥

*ਦੋਹਰਾ*-'ਜਬਿ ਤੇ ਪ੍ਰਭੁ ਤੇ ਬੀਛੁਰੇ ਕੀਯੋ ਕ੍ਰਿਸ਼ਿ ਕੋ ਠਾਟ।
ਬ੍ਰਿਖਭਨਿ ਸੰਗਤਿ ਹਮ ਕਰੀ ਭਏ ਜਾਟ ਕੇ ਜਾਟ'॥ ੫੫॥

"ਜਦ ਦੇ ਵੀ ਅਸੀਂ ਸਤਿਗੁਰੂ ਜੀ ਤੋਂ ਵਿਛੜੇ ਹਾਂ ਤੇ ਖੇਤੀ ਕਰਨ ਲੱਗ ਗਏ ਹਾਂ, ਬਲਦਾਂ ਦੀ ਅਸੀਂ ਸੰਗਤ ਕਰ ਲਈ ਹੈ ਤੇ ਜੱਟਾਂ ਦੇ ਜੱਟ ਹੋ ਗਏ ਹਾਂ"॥੫੫॥

*ਚੌਥੀ ਰੁੱਤ ਦਾ ਇਕੱਤੀਵਾਂ ਅਧਿਆਇ ਸਮਾਪਤ ਹੋਇਆ॥੩੧॥*

## *ਅਧਿਆਇ ਬੱਤੀਵਾਂ*

*ਸ਼ਸਤ੍ਰ ਮਾਂਜਣੇ, ਦੁਸਹਿਰਾ*

*ਦੋਹਰਾ*-ਪਾਵਸ ਬੀਤੀ ਅਨੰਦ ਸੋਂ ਸਰਦ ਪ੍ਰਬਿਰਤੀ ਆਇ।
ਪਿਤਰਨਿ ਪਛ ਤੇ ਨੌਰਤੇ ਚੰਡੀ ਜਗਤ ਮਨਾਇ॥ ੧॥

ਬਰਸਾਤ ਦਾ ਸਮਾਂ ਅਨੰਦ ਨਾਲ ਬੀਤ ਗਿਆ, ਫਿਰ ਸਰਦ ਰੁੱਤ ਆ ਗਈ। ਸਰਾਧਾਂ ਦੇ ਪੱਖ ਤੋਂ ਪਿੱਛੋਂ ਨੌਰਾਤੇ ਆਏ ਤੇ ਲੋਕਾਂ ਨੇ ਦੇਵੀ ਦੀ ਪੂਜਾ ਕੀਤੀ॥੧॥

*ਲਲਿਤਪਦੁ ਛੰਦ*-ਹੁਕਮ ਕੀਨਿ ਸ਼੍ਰੀ ਸਤਿਗੁਰ ਪੂਰੇ 'ਸ਼ਸਤ੍ਰ ਨਿਕਾਸੋ ਸਾਰੇ।
ਮੈਲ ਨਿਵਿਰਤਹਿਂ ਮਾਰਵਾਰਿਯੇ ਪੂਜਹਿਂ ਬਹੁਰ ਸੁਧਾਰੇ'॥ ੨॥

ਫਿਰ ਗੁਰੂ ਜੀ ਨੇ ਹੁਕਮ ਕੀਤਾ, "ਪੂਰੇ ਸ਼ਸਤਰ ਬਾਹਰ ਕੱਢੋ, ਮਾਰਵਾੜ ਤੋਂ ਆਏ ਸਿਕਲੀਗਰ ਸ਼ਸਤਰ ਮਾਂਝ ਕੇ ਮੈਲ ਦੂਰ ਕਰਨ, ਫਿਰ ਸੁਧਾਰ ਕੇ ਸ਼ਸਤਰਾਂ ਦੀ ਪੂਜਾ ਕਰਾਂਗੇ"॥੨॥

ਖਾਸ ਖਜਾਨੇ ਲਗੇ ਨਿਕਾਸਨ ਜਾਤੀ ਖੜਗਨਿ ਨਾਨਾ।
ਤੇਗੇ ਆਯੁਤ, ਖੜਗ ਦੁਧਾਰੇ, ਤੋਮਰ, ਸੈਫ, ਕ੍ਰਿਪਾਨਾ॥ ੩॥

ਫਿਰ ਸ਼ਸਤਰ ਭੰਡਾਰਾਂ ਵਿਚੋਂ ਕਈ ਪ੍ਰਕਾਰ ਦੀਆਂ ਤਲਵਾਰਾਂ ਕੱਢਣ ਲੱਗੇ। ਤੇਗਿਆਂ ਸਹਿਤ ਤਲਵਾਰਾਂ, ਦੁਧਾਰੇ, ਨੇਜ਼ੇ, ਸੈਫ਼, ਤਲਵਾਰਾਂ ਅਤੇ ਕਿਰਪਾਨਾਂ ਕੱਢੀਆਂ॥੩॥

ਦੁਬਿਧਿ ਸਰੋਹੀ, ਨੀਮ ਸੀਖਚੇ, ਮਿਸਰੀ ਦ੍ਵੈ ਗੁਜਰਾਤੀ।
ਇਲਮਾਨੀ ਰੁ ਹਲੱਬੀ ਮਗ਼ਰਬਿ ਕਿਰਚ ਜੁਨੱਬੀ ਜਾਤੀ॥ ੪॥

ਦੋ ਤਰ੍ਹਾਂ ਦੀਆਂ ਤਲਵਾਰਾਂ, ਸੀਖ ਵਾਂਗੂੰ ਸਿਧੀਆਂ ਤੇ ਪਤਲੀਆਂ ਤਲਵਾਰਾਂ, ਮਿਸਰੀ ਅਤੇ ਗੁਜਰਾਤੀ ਤਲਵਾਰਾਂ,

ਯਮਨੀ ਤਲਵਾਰਾਂ, ਹਲਬ ਸ਼ਹਿਰ ਦੀ ਤਲਵਾਰ, ਫਾਰਸ ਦੀ ਬਣੀ ਤਲਵਾਰ, ਕਿਰਚ (ਮੋੜ ਤੋਂ ਬਗੈਰ ਸਿੱਧੀ ਤਲਵਾਰ) ਤੇ ਆਰਮੀਨੀਆਂ ਦੇਸ਼ ਜੁਨੱਬ ਸ਼ਹਿਰ ਦੀਆਂ ਤਲਵਾਰਾਂ ਸਫਾਈ ਵਾਸਤੇ ਕਢੀਆਂ॥੪॥

ਜਮਧਰ ਲਘੁ ਬਿਸਾਲ ਪਉਲਾਦੀ, ਖੰਜਰ ਚੱਕ੍ਰ ਮਹਾਂਨਾ।
ਬਿਛੂਏ ਬਾਂਕ ਛੁਰੇ ਬਹੁ ਬਿਧਿ ਕੇ, ਪੇਸ਼ ਕਬਜ਼ ਸ਼ੁਭ ਨਾਨਾ॥ ੫॥

ਛੋਟੀ ਵੱਡੀ ਫੌਲਾਦੀ ਕਟਾਰ, ਮਹਾਨ ਖੰਜਰ ਚੱਕਰ, ਟੇਢੇ ਬਿਛੂਏ ਬਹੁਤ ਪ੍ਰਕਾਰ ਦੇ ਛੁਰੇ ਤੇ ਕਈ ਪ੍ਰਕਾਰ ਦੇ ਸ਼ੁਭ ਪੇਸ਼ ਕਬਜ਼ ਵੀ ਬਾਹਰ ਕੱਢੇ॥੫॥

ਤੀਰ ਅਨਿਕ ਬਿਧਿ ਖਪਰੇ ਸੇਲੇ ਗਨ ਬਦਾਂਮਚੇ ਤੁੱਕੇ।
ਸੇਲ ਨਰਾਂਚ ਸੁ ਨਾਵਕ ਤੀਖਨ ਕਰ ਦਹਿੰਤਨ ਰਿਪੁ ਢੂਕੇ॥ ੬॥

ਤੀਰ, ਅਨੇਕ ਵਿਧੀਆਂ ਦੇ ਖਪਰੇ, ਨੇਜ਼ੇ ਮੂੰਹੀ ਤੀਰ, ਬਦਾਮ ਮੂੰਹੀ ਤੀਰ, ਕਿੱਕਰ ਦੇ ਤੁੱਕੇ ਵਰਗੀ ਦੰਦੇਦਾਰ ਮੁਖੀ ਵਾਲਾ ਤੀਰ, ਸਾਰਾ ਲੋਹੇ ਦਾ ਤੀਰ ਜਿਸ ਦੇ ਪੰਜ ਖੰਭ ਹੁੰਦੇ ਹਨ, ਚਾਰ ਮੁਖੇ ਤੀਰ, ਇਕ ਛੋਟਾ ਤੀਰ ਜਿਸ ਦੀ ਮੁਖੀ ਦੰਦੇਦਾਰ ਹੁੰਦੀ ਹੈ, ਥੋਥੀ ਨਾਲੀ ਜਿਸ ਵਿਚੋਂ ਛੋਟਾ ਤੀਰ ਚਲਾਉਂਦੇ ਹਨ ਤੇ ਵੈਰੀ ਦੇ ਤਨ ਵਿਚ ਖੁਭ ਜਾਣ ਵਾਲੇ ਤੀਰ ਕਢਵਾਏ॥੬॥

ਤੁਪਕ ਤਮਾਂਚੇ ਗਨ ਬਿਲਾਇਤੀ ਸਾਂਗੈਂ ਸ਼ਕਤਿ ਨਿਕਾਸੇ।
ਬ੍ਰਿੰਦ ਸ਼ਸਤ੍ਰ ਸਤਿਗੁਰੂ ਖਜ਼ਾਨੇ ਕਹਿਂ ਲੌਂ ਕਵੀ ਪ੍ਰਕਾਸ਼ੇ॥ ੭॥

ਬੰਦੂਕਾਂ ਅਤੇ ਪਸਤੌਲ, ਈਰਾਨ ਤੂਰਾਨ ਆਦਿ ਦੇ ਸਾਂਗ ਤੇ ਬਰਛੀਆਂ ਜਿੰਨੇ ਵੀ ਸਤਿਗੁਰੂ ਜੀ ਦੇ ਭੰਡਾਰ ਵਿਚ ਸ਼ਸਤਰ ਸਨ, ਸਭ ਬਾਹਰ ਕੱਢ ਲਏ, ਇਨ੍ਹਾਂ ਬਾਰੇ ਕਵੀ ਕਿੱਥੋਂ ਤੱਕ ਚਾਨਣਾ ਪਾਵੇ॥੭॥

ਮਾਰਵਾਰਿਯੇ ਮਾਂਞਨਿ ਲਾਗੇ ਚਰਨ ਦਾਬ ਕਰ ਫੇਰੇ।
ਇਤਨੇ ਮਹਿਂ ਪ੍ਰਭੁ ਬਾਹਿਰ ਨਿਕਸੇ ਸਭਿ ਆਯੁਧ ਦਿਸ਼ਿ ਹੇਰੇ॥ ੮॥

ਮਾਰਵਾੜੀਏ ਇਨ੍ਹਾਂ ਨੂੰ ਚਰਨਾਂ ਥੱਲੇ ਦੱਬ ਕੇ ਅਤੇ ਹੱਥ ਫੇਰ ਕੇ ਮਾਂਝਣ ਲੱਗੇ। ਏਨੇ ਵਿਚ ਸਤਿਗੁਰੂ ਜੀ ਬਾਹਰ ਨਿਕਲੇ ਤੇ ਸ਼ੁਭ ਹਥਿਆਰਾਂ ਵੱਲ ਉਨ੍ਹਾਂ ਨੇ ਵੇਖਿਆ॥੮॥

ਕਹਯੋ 'ਬਿਅਦਬੀ ਸ਼ਸਤ੍ਰਨਿ ਕੇਰੀ ਤੈਂ ਕਯੋਂ ਚਰਨ ਲਗਾਯੋ।
ਅਤਿ ਪ੍ਰਿਯ ਖੜਗ ਅਕਾਲ ਪੁਰਖ ਕੋ ਨਿਜ ਧੁਜ ਬਿਖੈ ਸੁਹਾਯੋ॥ ੯॥

ਗੁਰੂ ਜੀ ਨੇ ਕਿਹਾ, "ਤੁਸੀਂ ਸ਼ਸਤਰਾਂ ਦੀ ਬੇਅਦਬੀ ਕੀਤੀ ਹੈ, ਆਪਣੇ ਚਰਨ ਇਨ੍ਹਾਂ ਨੂੰ ਕਿਉਂ ਲਾਏ ਹਨ, ਅਕਾਲ ਪੁਰਖ ਨੂੰ ਖੜਗ ਬਹੁਤ ਪਿਆਰੀ ਹੈ, ਉਨ੍ਹਾਂ ਦੇ ਨਿੱਜੀ ਝੰਡੇ ਵਿਚ ਸ਼ੋਭਦੀ ਹੈ॥੯॥

ਆਦਿ ਸ਼ਕਤਿ ਸ੍ਰੀ ਚੰਡੀ ਰੂਪ ਇਹ ਪੂਜਨ ਜੋਗ ਸਦੀਵਾ।
ਸਰਬ ਸੁਰਾਸੁਰ ਨਰ ਕਯਾ ਬਪੁਰੋ ਜਿਸ ਕੇ ਬਸਿ ਮਹਿਂ ਥੀਵਾ॥ ੧੦॥

ਤਲਵਾਰ ਆਦਿ ਸ਼ਕਤੀ ਸ੍ਰੀ ਚੰਡੀ ਰੂਪ ਹੈ, ਇਹ ਸਦਾ ਹੀ ਪੂਜਣ ਯੋਗ ਹੈ। ਸਾਰੇ ਦੇਵਤੇ ਦੈਂਤ ਅਤੇ ਮਨੁੱਖ ਵਿਚਾਰੇ ਕੀ ਜਿਨ੍ਹਾਂ ਦੇ ਵੱਸ ਵਿਚ ਹੋਏ ਹਨ॥੧੦॥

ਸਾਦਰ ਸੇਵ ਮਾਞਿਬੇ ਕਰੀਯਹਿ' ਇਹ ਕਹਿ ਅੱਗ੍ਰ ਸਿਧਾਏ।
ਬੈਠੇ ਬਹੁਰ ਖਾਲਸਾ ਆਯੋ ਸ੍ਰੀ ਮੁਖ ਦਰਸ਼ਨ ਪਾਏ॥ ੧੧॥

ਬੜੇ ਆਦਰ ਨਾਲ ਮਾਂਝਣ ਦੀ ਸੇਵਾ ਕਰੋ।" ਇਸ ਪ੍ਰਕਾਰ ਕਹਿ ਕੇ ਗੁਰੂ ਜੀ ਅੱਗੇ ਚਲੇ ਗਏ। ਬਾਅਦ ਵਿਚ ਸਿੰਘਾਸਣ 'ਤੇ ਬੈਠ ਗਏ, ਫਿਰ ਖਾਲਸਾ ਆਇਆ ਤਾਂ ਉਨ੍ਹਾਂ ਗੁਰੂ ਜੀ ਦੇ ਮੁੱਖ ਦੇ ਦਰਸ਼ਨ ਪਾਏ॥੧੧॥

ਕੇਤਿਕ ਚਿਰ ਮਹਿਂ ਇਕ ਸਿਖ ਬੋਲਜੋ 'ਮਾਰਵਾਰਿਯਾ ਜੋਈ।
ਪੁੰਜ ਖੜਗ ਸਿਰ ਪਰ ਧਰਿ ਬੈਠਜੋ ਕਾਰ ਨ ਕਰਤਾ ਸੋਈ'॥ ੧੨॥

ਕੋਈ ਦੇਰ ਬਾਅਦ ਇਕ ਸਿੱਖ ਗੁਰੂ ਜੀ ਪਾਸ ਆ ਕੇ ਬੋਲਿਆ, "ਜਿਹੜੇ ਮਾਰਵਾੜੀਏ ਹਨ, ਉਹ ਬਹੁਤ ਕਿਰਪਾਨਾਂ ਸਿਰ ਉੱਤੇ ਧਰ ਕੇ ਬੈਠੇ ਹਨ ਤੇ ਕੋਈ ਵੀ ਕਾਰ ਨਹੀਂ ਕਰਦਾ ਹੈ"॥੧੨॥

ਸੁਨਿ ਬਿਕਸੇ ਪ੍ਰਭੁ ਗਏ ਬਿਲੋਕਨਿ ਦੇਖਜੋ ਤਿਸੀ ਪ੍ਰਕਾਰਾ।
'ਇਹ ਕਜਾ ਕਰਜੋ ਨ ਸੇਵਾ ਠਾਨਤਿ ਬੈਠੇ ਸਮਾ ਗੁਜ਼ਾਰਾ'॥ ੧੩॥

ਇਹ ਸੁਣ ਕੇ ਸਤਿਗੁਰੂ ਜੀ ਮੁਸਕਰਾਏ ਤੇ ਵੇਖਣ ਗਏ। ਜਦ ਉਨ੍ਹਾਂ ਨੂੰ ਉਸੇ ਪ੍ਰਕਾਰ ਬੈਠੇ ਵੇਖਿਆ ਤਾਂ ਕਿਹਾ, "ਇਹ ਕੀ ਕਰਦੇ ਹੋ, ਸੇਵਾ ਨਹੀਂ ਕਰਦੇ ਹੋ ਬੈਠੇ-ਬੈਠੇ ਸਮਾਂ ਬਤੀਤ ਕਰ ਰਹੇ ਹੋ"॥੧੩॥

'ਮਹਾਰਾਜ ਰਾਵਰ ਕੀ ਆਇਸੁ ਅਦਬ ਕਰਨਿ ਇਮ ਹੋਵੈ।
ਸੇਵਾ ਮਾਂਞਨ ਕੀ ਹੁਇ ਤੈਸੇ ਜਥਾ ਪ੍ਰਥਮ ਮਲ ਖੋਵੈਂ'॥ ੧੪॥

ਮਾਰਵਾੜੀ ਕਹਿਣ ਲੱਗੇ, "ਮਹਾਰਾਜ! ਆਪ ਜੀ ਦੀ ਆਗਿਆ ਹੈ, ਫਿਰ ਅਦਬ ਤਾਂ ਇਸ ਪ੍ਰਕਾਰ ਹੀ ਹੋ ਸਕਦਾ ਹੈ, ਮਾਂਝਣ ਦੀ ਸੇਵਾ ਤਾਂ ਉਸ ਤਰ੍ਹਾਂ ਹੀ ਹੋ ਸਕਦੀ ਹੈ, ਜਿਵੇਂ ਪਹਿਲਾਂ ਮਾਂਝਦੇ ਸੀ, ਉਸ ਤਰ੍ਹਾਂ ਹੀ ਮੈਲ ਜਾਂਦੀ ਹੈ"॥੧੪॥

ਬਿਗਸਿ ਪ੍ਰਭੂ ਕਹਿ 'ਤੁਮ ਕੌ ਬਖਸ਼ਜੋ, ਸ਼ਸਤ੍ਰਨ ਕੇ ਨਿਤ ਦਾਸਾ।
ਕਰਹੁ ਪ੍ਰੇਮ ਤੇ ਸੇਵਾ ਆਯੁਧ, ਤੌਂ ਸਭਿ ਸੁਖ ਹੁਇ ਪਾਸਾ'॥ ੧੫॥

ਪ੍ਰਭੂ ਜੀ ਨੇ ਮੁਸਕਰਾ ਕੇ ਕਿਹਾ, "ਤੁਹਾਨੂੰ ਬਖਸ਼ਿਆ, ਕਿਉਂਕਿ ਤੁਸੀਂ ਸ਼ਸਤਰਾਂ ਦੇ ਸਦਾ ਦਾਸ ਹੋ, ਤੁਸੀਂ ਬੜੇ ਪ੍ਰੇਮ ਨਾਲ ਸ਼ਸਤਰਾਂ ਦੀ ਸੇਵਾ ਕਰਦੇ ਹੋ, ਇਸ ਕਰਕੇ ਸਾਰੇ ਸੁਖ ਤੁਹਾਡੇ ਪਾਸ ਰਹਿੰਦੇ ਹਨ"॥੧੫॥

ਰਾਮ ਸਿੰਘ ਤਿਹ ਨਾਮ ਹੁਤੋ ਸੁਨਿ ਗੁਰ ਕੋ ਬੰਦਨ ਠਾਨੀ।
ਮਾਂਞਨ ਕਰਨਿ ਲਗਜੋ ਸੁਧ ਸ਼ਸਤ੍ਰਨਿ, ਪੁਨ ਸੁਖ ਲਹਜੋ ਮਹਾਂਨੀ॥ ੧੬॥

ਉਸ ਮਾਰਵਾੜੀ ਦਾ ਨਾਮ ਰਾਮ ਸਿੰਘ ਸੀ, ਇਹ ਸੁਣ ਕੇ ਉਸ ਗੁਰੂ ਜੀ ਨੂੰ ਬੰਦਨਾ ਕੀਤੀ ਤੇ ਉਹ ਮਾਂਝ ਕੇ ਸ਼ਸਤਰਾਂ ਨੂੰ ਸਾਫ ਕਰਨ ਲੱਗਾ, ਫਿਰ ਉਸ ਨੇ ਮਹਾਨ ਸੁਖ ਪ੍ਰਾਪਤ ਕੀਤਾ॥੧੬॥

ਊਚੇ ਥਲ ਟਿਕਾਇ ਸਭਿ ਆਯੁਧ ਪੂਜਾ ਸੌਂਜ ਮੰਗਾਈ।
ਲਗੇ ਨੁਰਾਤੇ ਸਗਰੇ ਪੂਜਨ ਚੰਡਿ ਕਾਲਕਾ ਮਾਈ॥ ੧੭॥

ਸਾਰੇ ਸ਼ਸਤਰਾਂ ਨੂੰ ਉੱਚੇ ਥਾਂ 'ਤੇ ਟਿਕਾਇਆ ਗਿਆ ਤੇ ਪੂਜਾ ਦੀ ਸਾਰੀ ਸਮੱਗਰੀ ਮੰਗਵਾਈ ਗਈ, ਨੌਰਾਤੇ ਹੋਣ ਕਰਕੇ ਸਾਰੇ ਚੰਡੀ ਅਤੇ ਕਾਲਕਾ ਮਾਈ ਨੂੰ ਪੂਜਣ ਲੱਗੇ॥੧੭॥

ਚੰਡਿ ਚਰਿੱਤ੍ਰ ਪਾਠ ਨਿਤ ਹੋਵੈ ਸਹਿਸਕ੍ਰਿਤ ਅਰੁ ਭਾਖਾ।
ਧੂਪ ਦੀਪ ਚੰਦਨ ਕੌ ਚਰਚਤਿ ਫੂਲਮਾਲ ਬਹੁ ਰਾਖਾ॥ ੧੮॥

ਚੰਡੀ ਚਰਿੱਤ੍ਰ ਦਾ ਨਿਤ ਪਾਠ ਹੋਣ ਲੱਗਾ, ਸੰਸਕ੍ਰਿਤ ਅਤੇ ਬ੍ਰਿਜ ਭਾਸ਼ਾ ਦੋਵਾਂ ਵਿਚ ਹੁੰਦਾ ਸੀ, ਧੂਪ ਦੀਪ ਕਰਕੇ ਚੰਦਨ ਦਾ ਛੜਕਾ ਕਰਦੇ ਸਨ ਤੇ ਬਹੁਤ ਫੁੱਲਾਂ ਦੇ ਹਾਰ ਰੱਖੇ ਹੋਏ ਸਨ॥੧੮॥

ਚਮਰ ਫੇਰਿ ਕੇਤਿਕ ਚਿਰ ਸ਼੍ਰੀ ਪ੍ਰਭੁ ਪੂਜਾ ਪਾਠ ਕਰੰਤੇ।
ਕਰਹਿਂ ਸਤੁਤਿ ਜਿਹ ਜੋਤਿ ਬਿਦਤਿ ਜਗ, ਨਾਮ ਅਧਿਕ ਸਿਮਰੰਤੇ॥ ੧੯॥

ਵਿਵਾਦ ਗ੍ਰਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੧੯॥

*ਅਨੰਗਸ਼ੇਖਰ ਛੰਦ*-'ਨਮੋ ਅਨੰਤ ਕਾਰਣੀ, ਪ੍ਰਪੋਖਣੀ, ਸੰਘਾਰਣੀ, ਭਵਾ, ਬਿਸਾਲ, ਤਾਰਣੀ, ਭਯੰਹਰੀ, ਅਖੰਡਕਾ।
ਸਬੁੱਧਿ ਜੁੱਧ ਕ੍ਰੁੱਧਤਾ ਬਿਰੁੱਧ ਬੱਧ ਉੱਧਤਾ, ਅਰੁੱਧ ਰਿੱਧਿ ਸਿੱਧਿ ਦਾ, ਪ੍ਰਬੁੱਧ ਸ਼ੁੱਧ ਮੰਡਕਾ।
ਸਜੋਰ ਘੋਰ ਲੋਚਨਾ, ਜਪੰਤਿ ਸੋਚ ਮੋਚਨਾ, ਸੁਚੇਤ ਚਿਤ ਰੋਚਨਾ, ਰਿਪੂਨਿ ਕੋ ਘਮੰਡਕਾ।
ਨਿਸੁੰਭ ਸੁੰਭ ਖੰਡਕਾ, ਅਸੁਰ ਦਲ ਦੰਡਕਾ, ਬਿਹੰਡ ਚੰਡ ਮੁੰਡਕਾ, ਪ੍ਰਚੰਡ ਤੁੰਡ ਚੰਡਿਕਾ ! ॥੨੦॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੨੦॥

ਦ੍ਰਿੜੰਤਿ ਦੀਹ ਦਾੜਕਾ, ਬਿਲੰਦ ਦੈਤ ਦਾਹਕਾ, ਨਿਕੰਦ ਕੈਟਭਾਨਕੀ, ਅਮੰਦ ਤੇਜ ਜ੍ਵਾਲਕਾ।
ਪ੍ਰਪਾਣ ਸ਼੍ਰੋਣ ਬੀਰਜਾ, ਬਿਸਾਲ ਬਾਹੁਬੀਰਜਾ, ਮਝਾਰ ਜੰਗ ਧੀਰਜਾ, ਬਿਸ਼੍ਵੰਭਰੀ ਕਪਾਲਕਾ।
ਨਖਾਨ ਪੁੰਜ ਤੀਖਨਾ, ਸਕ੍ਰੋਧ ਲਾਲਈਛਨਾ, ਦਿਖਾਇ ਰੂਪ ਭੀਛਨਾ ਸੁ ਭੱਛ ਸ਼ੱਤ੍ਰ ਬਾਲਕਾ।
ਸੁਦਾਸ ਪ੍ਰੀਤ ਪਾਲਕਾ, ਸਬੇਗ ਦੈਤ ਘਾਲਕਾ, ਗਰੇ ਮੈਂ ਮੁੰਡ ਮਾਲ ਕਾ, ਪ੍ਰਣਾਮਪਾਦ ਕਾਲਕਾ ॥੨੧॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੨੧॥

*ਦੋਹਰਾ*- ਇੱਤਜਾਦਿਕ ਜੇ ਨਾਮ ਹੈਂ ਸਪਤ ਸਹੰਸ੍ਰੈ ਲੱਖ।
ਸਿਮਰਤਿ ਉਚਰਤਿ ਖਾਲਸਾ ਸ਼੍ਰੀ ਸਤਿਗੁਰ ਪ੍ਰਤੱਛ॥ ੨੨॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੨੨॥

*ਅਨੰਗਸ਼ੇਖਰ ਛੰਦ*-ਇਸੀ ਪ੍ਰਕਾਰ ਨੌਰਤੇ ਪ੍ਰਪੂਜਤੇ ਸੁ ਆਯੁਧਾਨ ਚੰਦਨਾਦਿ ਫੂਲਮਾਲ ਧੂਪ ਕੋ ਜਗਾਵਤੇ।
ਉਤੰਗ ਸੰਖ ਪੂਰਤੇ ਸੁ ਮੰਗਲੰ ਅਰੰਭਤੇ, ਬਿਸ਼ਾਲ ਸੌਜ ਹੋਮਤੇ, ਸੋ ਧੂਮ ਕੋ ਉਠਾਵਤੇ।
ਨਮੋ ਨਮੋ ਭਨੰਤਿ ਹੈਂ, ਸੁ ਬ੍ਰਹਮਕੋਚ ਪਾਠ ਕੋਪਠੰਤ ਹੈ ਸੁਨੰਤ ਕੋਈ, ਜੈ ਬਿਜੈ ਸੁ ਗਾਵਤੇ।
ਉਛਾਹ ਮੋਦ ਕੀਨਿਓ, ਪ੍ਰਸਾਦਿ ਬੰਟ ਦੀਨਿਓ, ਸਮੂਹ ਪਾਨ ਲੀਨਿਓ, ਸੁ ਖਾਇ ਚੀਤ ਭਾਵਤੇ॥੨੩॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੨੩॥

ਦੁਸੈਹਿਰਾ ਕੇ ਦਜੋਸ ਮੈਂ ਤਿਹਾਵਲਾ ਬਿਸਾਲ ਕੀਨਿ ਨੌਮ ਪਾਤਿਸ਼ਾਹ ਕੇ ਸਥਾਨ ਅੱਗ੍ਰ ਜਾਇਕੈ।
ਬਿਨੈ ਬਖਾਨਿ ਹਾਥ ਜੋਰਿ ਬੰਦਨਾ ਸੁ ਕੀਨਿਓ ਪ੍ਰਦੱਛਨਾ ਸੁ ਦੀਨਿ ਪਰਸਾਦਿ ਕੋ ਬ੍ਰਤਾਇ ਕੈ।
ਨਿਕੇਤ ਫੇਰ ਆਇਕੈ, ਤੁਰੰਗ ਕੋ ਮੰਗਾਇਕੈ, ਮਤੰਗ ਸੰਗ ਪੂਜਿ ਪੂਜਿ, ਮੋਦ ਕੋ ਵਧਾਇਕੈ।
ਅਹਾਰ ਫੇਰ ਖਾਇਕੈ ਅਰਾਮ ਥੋਰ ਪਾਇਕੈ ਅਫੀਮ ਸੋਂ ਮਿਲਾਇਕੈ ਸੁ ਦਾਸ ਭੰਗ ਲਜਾਇਕੈ॥੨੪॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੨੪॥

ਸ਼ਨਾਨ ਕੀਨ ਸੌਚ ਤੇ ਸੁਧਾਰ ਕੇਸ ਪਾਸਕੋ ਸਜਾਇ ਸੀਸ ਪਾਗ ਕੋ ਉਤੰਗ ਜ਼ੇਬ ਜਾਰ ਕੇ।
ਜਰਾਵ ਜ਼ੇਵਰਾਨਿ ਕੋ ਸਰੀਰ ਚੀਰ ਸੋਹਤੇ, ਕ੍ਰਿਪਾਨ ਪਾਇ ਗਾਤਰੇ ਨਿਖੰਗ ਅੰਗ ਧਾਰਿਕੇ।
ਕਮਾਨ ਬਾਨ ਪਾਨ ਮੈਂ ਦਿਵਾਨ ਮੈਂ ਕਛੂਕ ਬੈਠਿ, ਬਾਹਰੇ ਚਲੰਨਿ ਕੋ ਤੁਰੰਗ ਸੋ ਹਕਾਰਿ ਕੇ।
ਅਰੂਢਿ ਕੇ ਗਵੰਨ ਕੀਨਿ, ਦੁੰਦਭਾਨਿ ਚੋਬ ਦੀਨਿ, ਬੋਲਤੇ ਨਕੀਬ ਭਾਟ ਕੀਰਤੀ ਉਚਾਰਿਕੇ॥੨੫॥

ਫਿਰ ਸੌਚ ਇਸ਼ਨਾਨ ਕਰਕੇ ਕੇਸਾਂ ਨੂੰ ਨੰਗਾ ਕਰਕੇ ਸੁਧਾਰਿਆ ਤੇ ਜੂੜਾ ਕੀਤਾ ਤੇ ਫਿਰ ਸਿਰ ਉੱਤੇ ਦਸਤਾਰ ਸਜਾਈ ਤੇ ਬੜੀ ਸ਼ੋਭ ਪ੍ਰਕਾਸ਼ ਹੋਈ। ਜੜਾਊ ਗਹਿਣਿਆਂ ਸਹਿਤ ਸੁੰਦਰ ਵਸਤਰ ਬਹੁਤ ਸ਼ੋਭ ਰਹੇ ਸਨ। ਫਿਰ ਗਾਤਰੇ ਵਿਚ ਕਿਰਪਾਨ ਪਾ ਕੇ ਭੱਥੇ ਸਹਿਤ ਧਾਰਨ ਕਰ ਲਈ। ਧਨੁੱਖ ਬਾਨ ਹੱਥ ਵਿਚ ਫੜ ਲਿਆ ਤੇ ਕੁਝ ਦੇਰ ਦੀਵਾਨ ਵਿਚ ਬੈਠ ਕੇ ਘੋੜਾ

ਮੰਗਵਾ ਕੇ ਬਾਹਰ ਨੂੰ ਚੱਲੇ। ਘੋੜੇ 'ਤੇ ਸਵਾਰ ਹੋ ਕੇ ਚਲ ਪਏ। ਨਗਾਰੇ ਨੂੰ ਚੋਬ ਦਿੱਤੀ, ਭੱਟ ਕੀਰਤੀ ਉਚਾਰਦੇ ਅੱਗੇ-ਅੱਗੇ ਜਾ ਰਹੇ ਸਨ॥੨੫॥

**ਬਿਲੋਕਿ ਬੈਨਤੇਯ ਕੋ ਕੁਵਾਇਦਾਂ ਤੁਫੰਗ ਕੀ, ਤੁਰੰਗ ਪੈ ਕਰੰਤਿ ਕੋ ਕਮਾਨ ਬਾਨ ਮਾਰਿਤੇ।**
**ਧਵਾਇਕੈ ਭ੍ਰਮਾਇ ਸੇਲ ਮੇਲਤੇ ਬਗਲ ਕੋਇ, ਏਵ ਆਯੁਧਾਨ ਕੋ ਪ੍ਰਹਾਰਿਕੈ ਦਿਖਾਰਿਤੇ।**
**ਕਿਦਾਰ ਜੇ ਫਲਾਨਕੇ ਲੁਟਾਇ ਦੀਨ ਕੇਤਨੇ, ਬਹੋਰ ਬ੍ਰਿੰਦ ਬਾਹੁਰੇ ਅਨੰਦ ਭੂਰ ਧਾਰਤੇ।**
**ਗੁਰੂ ਫਤੇ ਉਚਾਰਿਤੇ, ਸੁ ਰੂਪ ਕੋ ਨਿਹਾਰਤੇ, ਸੁਭਾਗ ਕੋ ਬਿਚਾਰਤੇ ਬਿਲੰਦ ਹੀ ਪ੍ਰਕਾਰਤੇ॥੨੬॥**

ਫਿਰ ਵੈਨਤੇ ਜਾਂ ਗਰੜ ਵਿਊ ਦੀ ਰਚਨਾ ਵੇਖਣ ਲੱਗੇ, ਬੰਦੂਕਾਂ ਦੀ ਚਾਂਦਮਾਰੀ, ਘੋੜੇ ਉੱਤੇ ਚੜ੍ਹ ਕੇ ਤੀਰ ਕਮਾਨਾਂ ਦੀ ਨਿਸ਼ਾਨੇਬਾਜ਼ੀ ਆਦਿ ਕਵਾਇਦਾਂ ਵੇਖਣ ਲੱਗੇ। ਘੋੜੇ ਭਜਾ ਕੇ ਨੇਜ਼ੇ ਫੇਰਦੇ ਸਨ, ਪਿੱਛੋਂ ਦੀ ਆ ਕੇ ਇਰਦ ਗਿਰਦ ਫਿਰ ਕੇ ਅਗਾਂਹ ਲੰਘ ਜਾਂਦੇ ਸਨ ਤੇ ਜੋ ਪਹਿਲਾਂ ਅਟਕ ਜਾਵੇ, ਇਸ ਪ੍ਰਕਾਰ ਸ਼ਸਤਰਾਂ ਦੇ ਵਾਰ ਕਰਕੇ ਵਿਖਾਉਂਦੇ ਸਨ। ਕਈਆਂ ਦੀਆਂ ਫਲਾਂ ਦੀਆਂ ਖੇਤੀਆਂ ਲੁਟਾ ਦਿੱਤੀਆਂ, ਫਿਰ ਸਾਰੇ ਅਨੰਦ ਧਾਰ ਕੇ ਮੁੜ ਆਏ। ਗੁਰੂ ਜੀ ਨੂੰ ਵਾਹਿਗੁਰੂ ਜੀ ਕੀ ਫਤਹਿ ਉਚਾਰਦੇ ਸਨ ਤੇ ਉਨ੍ਹਾਂ ਦੇ ਸੁੰਦਰ ਸਰੂਪ ਵੇਖਦੇ ਸਨ। ਗੁਰੂ ਜੀ ਦੇ ਦਰਸ਼ਨਾਂ ਦੇ ਸੁਭਾਗ ਨੂੰ ਵਿਚਾਰਦੇ ਸਨ, ਜਿਹੜੇ ਹਰ ਪ੍ਰਕਾਰ ਮਹਾਨ ਸਨ॥੨੬॥

*ਨੋਟ : ਵੈਨਤੇਜ, ਇਕ ਪ੍ਰਕਾਰ ਦੀ ਸਨਾਤਨ ਕਵਾਇਦ ਹੈ ਜਿਸ ਵਿਚ ਸੈਨਾ ਨੂੰ ਖਾਸ-ਖਾਸ ਸੂਰਤਾਂ ਦੇ ਕੇ ਵੰਡਿਆ ਕਰਦੇ ਸਨ, ਜਿਨ੍ਹਾਂ ਨੂੰ ਵਿਊ ਕਹਿੰਦੇ ਸਨ, ਫੌਜ ਦਾ ਸੈਨਾਪਤੀ ਵਿਚਕਾਰ ਹੁੰਦਾ ਸੀ। ਸਾਰੇ ਵਿਊਆਂ ਦੇ ਨਾਮ ਇਸ ਪ੍ਰਕਾਰ ਹਨ:-ਦੰਡ, ਵਰਾਹ, ਮਕਰ, ਸੂਚੀ, ਚੱਕ੍ਰ, ਪਦਮ, ਬੱਜ੍ਰ, ਸ਼ਦੇਨ, ਮੰਡਲ, ਧੰਨੁ, ਗਰੁੜ, ਸਰਵਤੋ ਭੱਦ੍ਰ। ਗਰੁੜ ਵਿਊ ਦੀ ਸ਼ਕਲ ਇਸ ਪ੍ਰਕਾਰ ਹੁੰਦੀ ਸੀ। ਅੱਗੋਂ ਨੋਕਦਾਰ, ਵਿਚੋਂ ਚੌੜੀ ਤੇ ਪਿਛਲਾ ਹਿੱਸਾ ਪਤਲਾ।*

*ਲਲਿਤਪਦ ਛੰਦ*-**ਸਕਟਨਾਲਕਾ ਸ਼ੁਤਰਨਾਲਕਾ ਗੁਰੂ ਸੰਗ ਘੁੜਨਾਲੈਂ।**
**ਤੋਪ, ਜੰਮੂਰ, ਜੰਜੈਲਨ, ਲਮਛੜ ਲਏ ਤੁਫੰਗਨ ਜਾਲੇ।**
**ਹੁਕਮ ਗੁਰੂ ਕੋ ਲੇ ਤਿਸ ਛਿਨ ਮਹਿਂ ਜੇ ਪਦਾਂਤਿ ਅਸਵਾਰਾ।**
**ਸ਼ਲਖ ਛੋਰਨੀ ਸ਼ੁਰੂ ਕਰੀ ਤਬਿ ਭਯੋ ਅੰਧ ਧੁੰਧਕਾਰਾ॥ ੨੭॥**

ਗੱਡਿਆਂ ਉਪਰ ਲੱਦੀਆਂ ਤੋਪਾਂ, ਊਠਾਂ ਉਪਰ ਲੱਦੀਆਂ ਤੋਪਾਂ ਤੇ ਗੁਰੂ ਜੀ ਨਾਲ ਘੋੜਿਆਂ ਉਪਰ ਲੱਦੀਆਂ ਤੋਪਾਂ ਸਨ। ਹੋਰ ਕਈ ਪ੍ਰਕਾਰ ਦੀਆਂ ਤੋਪਾਂ, ਜੰਬੂਰੇ, ਜੰਜੈਲਨ, ਲਮਛੜ ਆਦਿ ਬਹੁਤ ਪ੍ਰਕਾਰ ਦੀਆਂ ਬੰਦੂਕਾਂ ਲਈਆਂ ਸਨ। ਉਸ ਸਮੇਂ ਗੁਰੂ ਜੀ ਤੋਂ ਹੁਕਮ ਲੈ ਕੇ ਜੋ ਪੈਦਲ ਸਵਾਰ ਸਨ ਉਨ੍ਹਾਂ ਇਕੋ ਵਾਰ ਇਕੱਠੀਆਂ ਬੰਦੂਕਾਂ ਛੱਡਣੀਆਂ ਸ਼ੁਰੂ ਕੀਤੀਆਂ ਤਾਂ ਧੂੰਏਂ ਨਾਲ ਸਾਰੇ ਹਨੇਰਾ ਛਾ ਗਿਆ॥੨੭॥

**ਮਨਹੁਂ ਬ੍ਰਿੰਦ ਹੀ ਗਾਜ ਗਾਜ ਕਰਿ ਗਿਰ ਪਰ ਗਿਰ ਗਨ ਜਾਨੀ।**
**ਧੁਖੇ ਪਲੀਤੇ ਸ਼ਬਦ ਉਠਜੋ ਬਡ ਸੁਨੀਅਹਿ ਕਛੂ ਨ ਕਾਨੀ।**
**ਕੇਤਿਕ ਚਿਰ ਲੌ ਸਤਿਗੁਰ ਠਹਿਰੇ ਸ਼ਲਖ ਬ੍ਰਿੰਦ ਕਰਿਵਾਈ।**
**ਪੁਨ ਪੁਰਿ ਗਮਨੇ ਰਮਨੀ ਬੀਥਨਿ ਦਰਸੈਂ ਲੋਗ ਲੁਗਾਈ॥ ੨੮॥**

ਮਾਨੋਂ ਬਹੁਤ ਗੱਜ-ਗੱਜ ਪਹਾੜਾਂ 'ਤੇ ਬਿਜਲੀਆਂ ਡਿੱਗੀਆਂ ਹੋਣ, ਇਸ ਪ੍ਰਕਾਰ ਸਭ ਨੇ ਸਮਝਿਆ। ਪਲੀਤੇ ਧੁੱਖ ਕੇ ਬਹੁਤ ਉੱਚੀ ਆਵਾਜ਼ ਹੋਈ ਤੇ ਕੰਨਾਂ ਨਾਲ ਕੁਝ ਵੀ ਸੁਣਾਈ ਨਹੀਂ ਸੀ ਦਿੰਦਾ। ਕਾਫੀ ਸਮਾਂ ਉਥੇ ਸਤਿਗੁਰੂ ਜੀ ਠਹਿਰੇ ਤੇ ਬਹੁਤ ਬੰਦੂਕਾਂ ਚਲਵਾਈਆਂ। ਫਿਰ ਸ਼ਹਿਰ ਵੱਲ ਚਲ ਪਏ, ਗਲੀਆਂ ਵਿਚ ਇਸਤਰੀ ਪੁਰਸ਼ ਗੁਰੂ ਜੀ ਦੇ ਦਰਸ਼ਨ ਕਰਦੇ ਸਨ॥੨੮॥

**ਉਤਰੇ ਆਨਿ ਪ੍ਰਭੂ ਘਰਿ ਸੁੰਦਰ ਚਿੱਤ੍ਰ ਬਚਿੱਤ੍ਰਤਿ ਹੇਮੂ।**
**ਸਿਖ ਸੰਗਤਿ ਦਰਸਹਿਂ ਮਨ ਮੁਦਤਹਿਂ ਪਾਇ ਜੋਗ ਅਰੁ ਛੇਮੂ।**
**ਨੌਬਤ, ਦੁੰਦਭਿ, ਸੰਖ, ਨਫੀਰੀ, ਪਟਹਿ, ਢੋਲ, ਕਰਨਾਈ।**
**ਬਜਹਿ ਮ੍ਰਿਦੰਗ, ਰਬਾਬ ਸਤਾਰਨਿ, ਗਾਵਹਿਂ ਪਾਇ ਵਧਾਈ॥ ੨੯॥**

ਫਿਰ ਪ੍ਰਭੂ ਜੀ ਆਪਣੇ ਸੁੰਦਰ ਘਰ ਵਿਚ ਆ ਕੇ ਉਤਰ ਗਏ, ਜਿੱਥੇ ਸੁਨਹਿਰੀ ਚਿਤਰਕਾਰੀ ਹੋਈ ਸੀ। ਸਿੱਖ ਸੰਗਤ ਦਰਸ਼ਨ ਕਰਕੇ ਮਨ ਵਿਚ ਪ੍ਰਸੰਨ ਹੁੰਦੇ ਸਨ ਤੇ ਜੋਗ ਅਤੇ ਮੁਕਤੀ ਪਾਉਂਦੇ ਸਨ। ਵੱਡੇ ਢੋਲ, ਨਗਾਰੇ, ਸੰਖ, ਨਫ਼ੀਰੀਆਂ, ਪਟਹਿ, ਛੋਟੇ ਢੋਲ, ਮ੍ਰਿਦੰਗ, ਰਬਾਬਾਂ, ਸਤਾਰਾਂ ਵੱਜ ਉਠੀਆਂ ਤੇ ਸਾਰੇ ਵਧਾਈਆਂ ਗਾਉਂਦੇ ਸਨ॥੨੯॥

**ਗੁਨੀ ਕਵੀ ਕਰਿ ਸੁਜਸੁ ਕਵਿੱਤਨ ਆਨਿ ਅਨੇਕ ਸੁਨਾਵੈਂ।**
**ਰੀਝੈਂ ਮੌਜ ਦੇਤਿ ਮਨ ਭਾਵਤਿ ਲੇ ਕਰਿ ਉਰ ਹਰਖਾਵੈਂ।**
**ਉਤਸਵ ਭਯੋ ਸਭਿਨਿ ਸੁਖਦਾਇਕ ਖਾਨ ਪਾਨ ਕਰਿ ਸੋਏ।**
**'ਜੁਗ ਲਗਿ ਰਾਜ ਥਿਰਹੁ ਸਤਿਗੁਰ ਕੋ' ਕਹਿ ਅਸੀਸ ਸਭਿ ਕੋਏ॥ ੩੦॥**

ਗੁਣੀ ਕਵੀ ਆਪਣੀਆਂ ਕਵਿਤਾਵਾਂ ਵਿਚ ਸ੍ਰੇਸ਼ਟ ਜੱਸ ਲਿਖ ਕੇ ਗੁਰੂ ਜੀ ਨੂੰ ਸੁਣਾਉਂਦੇ ਸਨ। ਗੁਰੂ ਜੀ ਆਪਣੀ ਮੌਜ ਵਿਚ ਰੀਝ ਕੇ ਮਨ-ਭਾਉਂਦਾ ਧਨ ਦਿੰਦੇ ਸਨ, ਜਿਸ ਨੂੰ ਵੇਖ ਕੇ ਕਵੀ ਦਿਲ ਵਿਚ ਬਹੁਤ ਪ੍ਰਸੰਨ ਹੁੰਦੇ ਸਨ। ਬੜਾ ਵੱਡਾ ਉਤਸਵ ਹੋਇਆ, ਫਿਰ ਸਾਰੇ ਸੁਖਦਾਇਕ ਖਾ ਪੀ ਕੇ ਸੌਂ ਗਏ। "ਸਤਿਗੁਰੂ ਜੀ ਦਾ ਜੁੱਗਾਂ ਤੱਕ ਰਾਜ ਕਾਇਮ ਰਹੇ" ਸਾਰੇ ਗੁਰੂ ਜੀ ਨੂੰ ਅਸੀਸਾਂ ਦਿੰਦੇ ਸਨ॥੩੦॥

*ਚੌਥੀ ਰੁੱਤ ਦਾ ਬੱਤੀਵਾਂ ਅਧਿਆਇ ਸਮਾਪਤ ਹੋਇਆ॥੩੨॥*

## ਅਧਿਆਇ ਤੇਤੀਵਾਂ

### ਮਾਤਾ ਜੀ ਨੂੰ ਸੰਤ ਦਰਸ਼ਨ

*ਦੋਹਰਾ-* **ਸ਼੍ਰੀ ਗੁਰ ਗੋਬਿੰਦ ਸਿੰਘ ਜੀ ਬਲੀ ਤਰੁਨ ਤਨ ਬੈਸ।**
**ਦਿਨ ਪ੍ਰਤਿ ਬ੍ਰਿੱਧਤਿ ਖਾਲਸਾ ਦੂਜ ਚੰਦ ਨਭ ਜੈਸ॥ ੧॥**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਹੁਤ ਬਲਵਾਨ ਸਨ ਤੇ ਉਨ੍ਹਾਂ ਦੀ ਹਾਲੇ ਜਵਾਨੀ ਦੀ ਉਮਰ ਸੀ। ਦਿਨ ਰਾਤ ਖਾਲਸਾ ਵਧਦਾ ਜਾਂਦਾ ਸੀ, ਜਿਵੇਂ ਅਕਾਸ਼ ਵਿਚ ਦੂਜ ਦਾ ਚੰਦ ਵਧਦਾ ਹੈ॥੧॥

*ਚੌਪਈ-* **ਇਕ ਦਿਨ ਸ਼੍ਰੀ ਗੁਜਰੀ ਗੁਰ ਮਾਤਾ। ਪ੍ਰਾਤ ਭਈ ਜਲ ਬਿਮਲ ਸਨਾਤਾ।**
**ਪ੍ਰਥਮ ਪਾਠਕਰਿ ਜਪੁਜੀ ਕੇਰਾ। ਅਪਰ ਪਢੀ ਗੁਰਬਾਨੀ ਫੇਰਾ॥ ੨॥**

ਇਕ ਦਿਨ ਗੁਰੂ ਜੀ ਦੇ ਮਾਤਾ ਗੁਜਰੀ ਜੀ ਨੇ ਸਵੇਰੇ ਸਵੱਖਤੇ ਕੋਮਲ ਜਲ ਨਾਲ ਇਸ਼ਨਾਨ ਕੀਤਾ। ਪਹਿਲਾਂ ਜਪੁਜੀ ਸਾਹਿਬ ਦਾ ਪਾਠ ਕੀਤਾ ਤੇ ਫਿਰ ਹੋਰ ਗੁਰਬਾਣੀ ਪੜ੍ਹੀ॥੨॥

**ਪੁਨ ਸੁਖਮਨੀ ਪਾਠ ਕੋ ਕਰਿਤੇ। ਸਹਿਜ ਸੁਭਾਇਕ ਸ਼੍ਰੀ ਗੁਰ ਫਿਰਤੇ।**
**ਸਾਦਰ ਤਬਿ ਹੀ ਨਿਕਟ ਬਿਠਾਏ। ਆਪ ਪਠਤਿ ਬਾਨੀ ਚਿਤ ਲਾਏ॥ ੩॥**

ਫਿਰ ਸੁਖਮਨੀ ਸਾਹਿਬ ਦਾ ਪਾਠ ਕਰਦੇ ਸਨ, ਸਹਿਜ ਸੁਭਾਅ ਗੁਰੂ ਜੀ ਓਧਰ ਫਿਰ ਰਹੇ ਸਨ। ਬੜੇ ਆਦਰ ਨਾਲ ਫਿਰ ਪਾਸ ਬਿਠਾਏ, ਆਪ ਬਾਣੀ ਚਿੱਤ ਲਾ ਕੇ ਪੜ੍ਹਦੇ ਰਹੇ॥੩॥

**ਚਹਤਿ ਸ਼੍ਰੇਯ ਵੈਰਾਗ ਉਪਾਈ। ਪਠਤਿ ਪਠਤਿ ਇਹ ਤੁਕ ਮੁਖ ਆਈ।**
**ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥ ੪॥**

ਵੈਰਾਗਵਾਨ ਹੋ ਕੇ ਮੁਕਤੀ ਦੀ ਇੱਛਾ ਕਰ ਰਹੇ ਸਨ, ਪੜ੍ਹਦਿਆਂ-ਪੜ੍ਹਦਿਆਂ ਇਹ ਤੁਕ ਮੂੰਹ ਵਿਚ ਆਈ :-

*ਤੈਸਾ ਸੁਵਰਨ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*

(ਅੰਗ ੨੭੪)

ਜਿਹੋ ਜੇਹਾ ਉਸ ਨੂੰ ਸੋਨਾ ਹੈ, ਉਹੋ ਜੇਹੀ ਹੀ ਉਸ ਲਈ ਮਿੱਟੀ ਹੈ, ਉਸ ਲਈ ਜਿਹੋ ਜੇਹਾ ਅੰਮ੍ਰਿਤ ਹੈ, ਉਹੋ ਜੇਹੀ ਹੀ ਖੱਟੀ ਜ਼ਹਿਰ ਹੈ।

**ਇਸਕੋ ਅਰਥ ਬਿਚਾਰਜੋ ਮਾਈ। ਪੁਨਹਿੰ ਪੁੱਤ੍ਰ ਸੰਗ ਗਿਰਾ ਅਲਾਈ।**
**'ਹੇ ਸੁਤ ਸਭਿ ਥਲ ਗਜਾਤਾਵਾਨ! ਹਾਥ ਬੱਦ੍ਰ ਸਮ ਬਿਦਤ ਜਹਾਨ॥ ੫॥**

ਮਾਤਾ ਜੀ ਨੇ ਇਸ ਤੁਕ ਦੇ ਅਰਥਾਂ ਨੂੰ ਵਿਚਾਰਿਆ, ਫਿਰ ਆਪਣੇ ਪੁੱਤਰ ਨੂੰ ਕਹਿਣ ਲੱਗੀ, "ਹੇ ਪੁੱਤਰ! ਤੁਸੀਂ ਹਰ ਪ੍ਰਕਾਰ ਗਿਆਨਵਾਨ ਹੋ, ਤੁਹਾਡੇ ਵਾਸਤੇ ਹੱਥ 'ਤੇ ਧਰੇ ਬੇਰ ਵਾਂਗ ਸਾਰਾ ਜਹਾਨ ਆਪ ਉੱਤੇ ਰੌਸ਼ਨ ਹੈ॥੫॥

**ਊਚ ਰੁ ਨੀਚ ਰੰਕ ਕੈ ਰਾਜਾ। ਸਾਧ ਅਸਾਧ ਲਖਹੁ ਸਭਿ ਪਾਜਾ।**
**ਇਨ ਤੁਕਹਨ ਮੈਂ ਜੋ ਭਿੱਪ੍ਰਾਯ। ਹਰਖ ਸ਼ੋਕ ਰਹਿੰਨੋ ਇਕ ਭਾਇ॥ ੬॥**

ਉਚ ਨੀਚ, ਰਾਜਾ ਜਾਂ ਮੰਗਤਾ, ਸਾਧ, ਅਸਾਧ, ਸਾਰਿਆਂ ਦੇ ਪਾਜ ਨੂੰ ਜਾਣਦੇ ਹੋ। ਇਨ੍ਹਾਂ ਤੁਕਾਂ ਵਿਚ ਲੁਕਿਆ ਜੋ ਤੱਤਸਾਰ ਹੈ, ਜਿਹੜੇ ਦੁਖ ਸੁਖ ਵਿਚ ਇਕ ਪ੍ਰਕਾਰ ਹੀ ਰਹਿੰਦੇ ਹਨ॥੬॥

**ਇਸ ਪ੍ਰਕਾਰ ਕੋ ਸੰਤ ਬਿਸਾਲਾ। ਮੋਕਉ ਦਿਖਰਾਵਹੁ ਕਿਸ ਕਾਲਾ।**
**ਢੂੰਦਨ ਮਹਿੰ ਜਿਸ ਬ੍ਰਿਤੀ ਸਮਾਨ। ਮਾਨ ਅਮਾਨ, ਅਸੁਖ ਸੁਖ ਜਾਨ॥ ੭॥**

ਇਸ ਪ੍ਰਕਾਰ ਦਾ ਜੇ ਕੋਈ ਵੱਡਾ ਸੰਤ ਹੈ ਤਾਂ ਕਿਸੇ ਸਮੇਂ ਮੈਨੂੰ ਵਿਖਾਓ। ਦੁੱਖ ਸੁਖ, ਹਰਖ ਸੋਗ, ਮਾਨ ਅਪਮਾਨ ਵਿਚ ਜਿਹੜਾ ਬ੍ਰਿਤੀ ਨੂੰ ਇਕ ਰਸ ਰੱਖਦਾ ਹੋਵੇ॥੭॥

**ਹਰਖ ਸ਼ੋਕ ਨਹਿੰ ਕਬਿ ਉਪਜੰਤਾ। ਸਦਾ ਏਕਰਸ ਕੋ ਨਿਬਹੰਤਾ।**
**ਜਿਸਕੀ ਐਸ ਅਵਸਥਾ ਹੋਇ। ਬਡੇ ਸਾਹਿਬਨ ਬਰਨੀ ਜੋਇ'॥ ੮॥**

ਜਿਸ ਨੂੰ ਹਰਖ ਸੋਗ ਕਦੀ ਉਪਜਦਾ ਨਹੀਂ ਹੈ, ਸਦਾ ਬ੍ਰਿਤੀ ਨੂੰ ਇਕ ਰਸ ਰੱਖਦਾ ਹੈ। ਜਿਸ ਦੀ ਇਸ ਪ੍ਰਕਾਰ ਦੀ ਅਵਸਥਾ ਹੋਵੇ, ਵੱਡੇ ਗੁਰੂ ਸਾਹਿਬਾਂ ਨੇ ਜਿਵੇਂ ਵਰਣਨ ਕੀਤਾ ਹੈ"॥੮॥

**ਉੱਜਲ ਅਰੁ ਬਡਭਾਗਾ ਮਾਤਾ। ਕਹਜੋ 'ਦਿਖਾਵਹੁ ਤਿਹ ਸੱਖਜਾਤਾ'।**
**ਰੁਚਿਰ ਮਨੋਰਥ ਜਨਨੀ ਕੇਰਾ। ਸੁਨਿ ਬੋਲੇ ਸਤਿਗੁਰ ਤਿਸ ਬੇਰਾ॥ ੯॥**

ਉੱਜਲ ਅਤੇ ਵੱਡੇ ਭਾਗਾਂ ਵਾਲੇ ਮਾਤਾ ਜੀ ਨੇ ਕਿਹਾ, "ਇਸ ਪ੍ਰਕਾਰ ਦੇ ਸੰਤ ਨੂੰ ਮੈਨੂੰ ਵਿਖਾਵੋ।" ਆਪਣੇ ਮਾਤਾ ਜੀ ਦੇ ਸੁੰਦਰ ਮਨੋਰਥ ਨੂੰ ਜਾਣ ਕੇ ਸਤਿਗੁਰੂ ਜੀ ਉਸ ਸਮੇਂ ਬੋਲੇ॥੯॥

**'ਅਸ ਪੁਰਸ਼ੋਤਮ ਸੰਤ ਸੁਚਾਲੀ। ਪਿਖਹੁ ਨਿਸੰਸੈ ਹੋਵਤਿ ਕਾਲੀ।**
**ਦਰਸ਼ਨ ਕਰਿਕੈ ਅਚਹੁ ਅਹਾਰਾ। ਕਰਹੁ ਪ੍ਰਤੀਖਨ ਭਾਵ ਉਦਾਰਾ॥ ੧੦॥**

"ਐਸੀ ਸ੍ਰੇਸ਼ਟ ਰਹਿਤ ਵਾਲਾ ਸੰਤ, ਸੰਸੇ ਰਹਿਤ ਹੋ ਕੇ ਕਲ੍ਹ ਹੀ ਵੇਖ ਲਵੋ। ਉਸ ਸੰਤ ਦੇ ਦਰਸ਼ਨ ਕਰਕੇ ਭੋਜਨ ਛਕੋ, ਇਸ ਲਈ ਉਦਾਰ ਭਾਵਨਾ ਨਾਲ ਉਡੀਕ ਕਰੋ॥੧੦॥

**ਐਸਨਿ ਕਹੁ ਰਚਿ ਕਰਿ ਕਰਤਾਰਾ। ਲਖਹਿ ਸਫਲ ਸਿਰਜਨ ਜਗ ਸਾਰਾ।**
**ਸ਼ੇਖ, ਸਾਰਦਾ, ਬੇਦ, ਬਿਰੰਚ। ਕਰਿ ਨ ਸਕਹਿਂ ਜਿਹ ਮਹਿਮਾ ਰੰਚ॥ ੧੧॥**

ਪ੍ਰਭੂ ਜੀ ਐਸੇ ਸੰਤਾਂ ਦੀ ਰਚਨਾ ਕਰਕੇ, ਇਹ ਸਮਝਦੇ ਹਨ ਕਿ ਸਾਰੇ ਜਗ ਦੀ ਸਿਰਜਣਾ ਸਫਲ ਹੋਈ। ਸ਼ੇਸ਼ਨਾਗ, ਸਾਰਦਾ, ਵੇਦ ਤੇ ਬ੍ਰਹਮਾ ਜਿਸ ਦੀ ਥੋੜ੍ਹੀ ਵੀ ਮਹਿਮਾ ਨਹੀਂ ਕਰ ਸਕਦੇ॥੧੧॥

**ਸਮਦਰਸੀ ਇਕਸਰ ਮਨ ਸ਼ਾਂਤਿ। ਮਹਾਂਪੁਰਖ ਪੂਰਨ ਅਵਿਦਾਤਿ।**
**ਮਨਹੁਂ ਕਾਮਨਾ ਪੂਰਨ ਹੋਵਹੁ। ਨਿਹਸੰਸੈ ਦਰਸ਼ਨ ਕੌ ਜੋਵਹੁ'॥ ੧੨॥**

ਜਿਹੜੇ ਸਮਦਰਸੀ ਹਨ ਤੇ ਜਿਨ੍ਹਾਂ ਦਾ ਮਨ ਇਕ ਰਸ ਸ਼ਾਂਤ ਰਹਿੰਦਾ ਹੈ, ਉਹ ਮਹਾਂਪੁਰਖ ਪੂਰਨ ਪ੍ਰਭੂ ਹੁੰਦੇ ਹਨ। ਜਿਹੜਾ ਵੀ ਸ਼ੰਕਾ ਰਹਿਤ ਹੋ ਕੇ ਉਨ੍ਹਾਂ ਦੇ ਦਰਸ਼ਨ ਕਰਦਾ ਹੈ, ਉਸ ਦੀਆਂ ਸਭ ਮਨੋਕਾਮਨਾਵਾਂ ਪੂਰੀਆਂ ਹੁੰਦੀਆਂ ਹਨ"॥੧੨॥

**ਇਮ ਕਹਿ ਸਤਿਗੁਰ ਬਾਹਿਰ ਆਏ। ਜੇ ਸਭਿ ਸਿੱਖਨ ਕੌ ਸੁਖਦਾਏ।**
**ਮਾਤਾ ਭਈ ਪ੍ਰਸੰਨ ਮਹਾਨਾ। 'ਦੇਖਹੁ ਸੰਤ ਸੁ ਬ੍ਰਿਤੀ ਸਮਾਨਾ'॥ ੧੩॥**

ਇਸ ਪ੍ਰਕਾਰ ਕਹਿ ਕੇ ਸਤਿਗੁਰੂ ਜੀ ਬਾਹਰ ਆ ਗਏ, ਜਿਹੜੇ ਆਪਣੇ ਸਾਰੇ ਸਿੱਖਾਂ ਵਾਸਤੇ ਸੁਖਦਾਇਕ ਹਨ। ਮਾਤਾ ਜੀ ਬਹੁਤ ਪ੍ਰਸੰਨ ਹੋ ਗਏ, "ਇਕ ਸਮਾਨ ਬ੍ਰਿਤੀ ਵਾਲੇ ਸੰਤ ਦੇ ਦਰਸ਼ਨ ਕਰਾਂਗੀ"॥੧੩॥

**ਉਤਕੰਠਾ ਜਿਸ ਕੇ ਉਰ ਏਵੀ। ਜਗਤਈਸ਼ ਕੀ ਜਨਨੀ ਦੇਵੀ।**
**ਪ੍ਰਥਮ ਮਿਲਜੋ ਸ੍ਰੀ ਨਾਨਕ ਸੰਗ। ਭਾਈ ਬੁੱਢਾ ਸੁਮਤਿ ਉਤੰਗ॥ ੧੪॥**

ਐਸੀ ਇੱਛਾ ਜਿਸ ਦੇ ਹਿਰਦੇ ਵਿਚ ਪ੍ਰਗਟ ਹੋਈ, ਉਹ ਜਗਤ ਦੇ ਮਾਲਕ ਦੇ ਮਾਤਾ ਜੀ ਹਨ। ਪਹਿਲਾਂ ਬਾਬਾ ਬੁੱਢਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਿਲੇ, ਬਾਬਾ ਬੁੱਢਾ ਜੀ ਬੜੀ ਉੱਚੀ ਬੁੱਧੀ ਵਾਲੇ ਸਨ॥੧੪॥

**ਗਜਾਨ ਅਵਸਥਾ ਬਿਖੈ ਅਰੂਢਾ। ਪ੍ਰਾਪਤਿ ਭਯੋ ਪਰਮ ਪਦ ਗੂਢਾ।**
**ਖਟ ਪਤਿਸ਼ਾਹੀ ਲਗਿ ਜਗ ਰਹਜੋ। ਸਤਿਗੁਰ ਚਲਿਤ ਬ੍ਰਿੰਦ ਕੋ ਲਹਜੋ॥੧੫॥**

ਉਹ ਗਿਆਨ ਅਵਸਥਾ ਵਿਚ ਸਵਾਰ ਸਨ ਤੇ ਗੂੜ੍ਹੀ ਪਰਮ ਪਦਵੀ ਉਨ੍ਹਾਂ ਨੂੰ ਪ੍ਰਾਪਤ ਹੋਈ। ਛੇਵੀਂ ਪਾਤਸ਼ਾਹੀ ਤਕ ਉਹ ਇਸ ਜਗਤ ਵਿਚ ਰਹੇ। ਉਨ੍ਹਾਂ ਸਤਿਗੁਰਾਂ ਦੇ ਚਰਿੱਤਰਾਂ ਨੂੰ ਬਹੁਤ ਬਰੀਕੀ ਨਾਲ ਜਾਣਿਆ॥੧੫॥

**ਜਿਸ ਕੇ ਬਾਕ ਮਿਟੈਂ ਨਹਿਂ ਕਿਸ ਤੇ। ਉੱਤਮ ਅਪਰ ਕਹੋ ਕੋ ਤਿਸ ਤੇ।**
**ਤਿਸ ਕੀ ਕੁਲ ਕੋ ਭੂਖਨ ਭਯੋ। ਨਾਮ ਸੁ ਰਾਮ ਕੁਇਰ ਜੋ ਥਿਯੋ॥ ੧੬॥**

ਜਿਸ ਦੇ ਕਹੇ ਹੋਏ ਬਚਨ ਨੂੰ ਕੋਈ ਮਿਟਾ ਨਹੀਂ ਸੀ ਸਕਦਾ, ਉਨ੍ਹਾਂ ਤੋਂ ਵੱਡਾ ਹੋਰ ਕਿਸ ਨੂੰ ਉੱਤਮ ਕਿਹਾ ਜਾ ਸਕਦਾ ਹੈ। ਉਨ੍ਹਾਂ ਦੀ ਕੁਲ ਵਿਚ ਇਕ ਉੱਤਮ ਪੁਰਖ ਪੈਦਾ ਹੋਇਆ ਹੈ, ਜਿਨ੍ਹਾਂ ਦਾ ਨਾਮ ਸ੍ਰੀ ਰਾਮ ਕੁਇਰ ਹੈ॥੧੬॥

**ਜਨੁ ਦੀਪਕ ਤੇ ਦੀਪ ਜਗਾਯੋ। ਗਜਾਨ ਅਵਸਥਾ ਮਹਿਂ ਦਿਪਤਾਯੋ।**
**ਸਿੱਖਜ ਮੁੱਖਜ ਸਤਿਗੁਰ ਘਰ ਕੇਰੇ। ਜਿਨ ਕੀ ਸਮਤਾ ਅਪਰ ਨ ਹੇਰੇ॥੧੭॥**

ਜਿਵੇਂ ਦੀਵੇ ਨਾਲ ਦੀਵਾ ਜਗਾਇਆ ਹੈ, ਗਿਆਨ ਅਵਸਥਾ ਵਿਚ ਉਹ ਪ੍ਰਕਾਸ਼ ਰਹੇ ਹਨ। ਸਤਿਗੁਰੂ ਜੀ ਦੇ ਘਰ ਦੇ ਮੁੱਖ ਸਿੱਖ ਹਨ, ਜਿਨ੍ਹਾਂ ਦੀ ਬਰਾਬਰੀ ਹੋਰ ਕਿਸੇ ਵਿਚ ਦਿਖਾਈ ਨਹੀਂ ਦਿੰਦੀ ਹੈ॥੧੭॥

**ਹੁਤੋ ਸਮੈ ਤਿਸ ਅੰਮ੍ਰਿਤਸਰ ਜੀ। ਲਖਯੋ ਬ੍ਰਿਤਾਂਤ ਸਰਬ ਗੁਰ ਘਰ ਜੀ।**
**ਦਸਵੇਂ ਪਾਤਸ਼ਾਹ ਮਨ ਕੇਰਾ। ਮਾਤਾ ਹਿਤ ਸੁ ਮਨੋਰਥ ਮੇਰਾ॥ ੧੮॥**

ਉਸ ਸਮੇਂ ਬਾਬਾ ਰਾਮ ਕੁਇਰ ਅੰਮ੍ਰਿਤਸਰ ਵਿਖੇ ਰਹਿੰਦੇ ਸਨ, ਉਨ੍ਹਾਂ ਨੇ ਅੰਤਰਜਾਮੀ ਹੋਣ ਕਰਕੇ ਗੁਰੂ ਘਰ ਦੇ ਸਾਰੇ ਬ੍ਰਿਤਾਂਤ ਨੂੰ ਜਾਣਿਆ। ਦਸਵੇਂ ਪਾਤਸ਼ਾਹ ਦੇ ਮਨ ਦੀ ਗੱਲ ਵੀ ਜਾਣੀਂ ਕਿ ਉਨ੍ਹਾਂ ਨੇ ਮਾਤਾ ਜੀ ਵਾਸਤੇ ਮਨੋਰਥ ਧਾਰਨ ਕੀਤਾ ਹੈ॥੧੮॥

**ਦਰਸ ਅਵੱਸ਼ਜ ਕਰਨਿ ਕਹੁ ਕਾਲੀ। ਉਰ ਮਹਿਂ ਇੱਛਾ ਕੀਨਿ ਬਿਸਾਲੀ।**
**ਗਈ ਨਿਸਾ ਪਰਿ ਕਰਿਤੇ ਤਜਾਰੀ। ਨਿਜ ਸੰਗਤਿ ਸੌਂ ਗਿਰਾ ਉਚਾਰੀ॥੧੯॥**

ਉਹ ਤੁਹਾਡੇ ਦਰਸ਼ਨ ਕਰਨ ਵਾਸਤੇ ਬਹੁਤ ਕਾਹਲੇ ਹਨ, ਹਿਰਦੇ ਵਿਚ ਉਨ੍ਹਾਂ ਵਿਸ਼ਾਲ ਇੱਛਾ ਧਾਰਨ ਕੀਤੀ ਹੈ। ਤਿਆਰੀ ਕਰਦਿਆਂ ਰਾਤ ਪੈ ਗਈ, ਬਾਬਾ ਰਾਮ ਕੁਇਰ ਜੀ ਨੇ ਆਪਣੀ ਸੰਗਤ ਨੂੰ ਸੰਬੋਧਨ ਕਰਕੇ ਕਿਹਾ॥੧੯॥

**'ਭਏ ਪ੍ਰਭਾਤਿ ਅਨੰਦਪੁਰਿ ਜਾਨਾ। ਮੁਝ ਪਸ਼ਚਾਤੀ ਕਰਹੁ ਪਯਾਨਾ।**
**ਮੈਂ ਏਕਾਂਕੀ ਸ਼ੀਘ੍ਰ ਸਿਧਾਊਂ। ਦਰਸ਼ਨ ਸ਼੍ਰੀ ਸਤਿਗੁਰ ਕੋ ਪਾਊਂ॥ ੨੦॥**

"ਸਵੇਰ ਹੁੰਦਿਆਂ ਹੀ ਅਸੀਂ ਅਨੰਦਪੁਰ ਜਾਣਾ ਹੈ, ਤੁਸੀਂ ਮੇਰੇ ਜਾਣ ਤੋਂ ਬਾਅਦ ਚਲ ਪੈਣਾ। ਮੈਂ ਇਕੱਲਾ ਹੀ ਛੇਤੀ ਛੇਤੀ ਜਾਵਾਂਗਾ, ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਾਂਗਾ॥੨੦॥

**ਤੁਮ ਤੇ ਪਹੁੰਚਯੋ ਜਾਇ ਸੁ ਜਾਵਤਿ। ਸ਼ੀਘ੍ਰ ਸਿਧਾਵਹੁ ਆਵਹੁ ਤਾਵਤ'।**
**ਇਮ ਕਹਿ ਰੈਨ ਬਿਖੈ ਪਰਿ ਸੋਏ। ਭਈ ਪ੍ਰਭਾਤਿ ਜਾਗਿਬੋ ਹੋਏ॥ ੨੧॥**

ਜਿੰਨੀ ਛੇਤੀ ਤੁਹਾਥੋਂ ਪਹੁੰਚਿਆ ਜਾਵੇ, ਓਨੀ ਛੇਤੀ ਤੁਰ ਪਵੋ ਤੇ ਆ ਜਾਵੋ।" ਇਸ ਪ੍ਰਕਾਰ ਕਹਿ ਕੇ ਰਾਤ ਨੂੰ ਲੰਮੇ ਪੈ ਕੇ ਸੌਂ ਗਏ, ਸਵੇਰ ਹੁੰਦਿਆਂ ਹੀ ਜਾਗ ਪਏ॥੨੧॥

**ਕਰਿ ਇਸ਼ਨਾਨ ਪਾਠ ਜਪ ਕੀਨਾ। ਪੁਨ ਗੁਰ ਦਰਸ਼ਨ ਕੌ ਮਨ ਦੀਨਾ।**
**ਭਯੋ ਤੁਰੰਗਨ ਪਰ ਆਰੂਢ। ਚਲਯੋ ਬੇਗ ਜਿਸ ਆਸ਼ੇ ਗੂਢ॥ ੨੨॥**

ਇਸ਼ਨਾਨ ਕਰਕੇ ਜਪੁਜੀ ਸਾਹਿਬ ਦਾ ਪਾਠ ਕੀਤਾ। ਫਿਰ ਗੁਰੂ ਜੀ ਦੇ ਦਰਸ਼ਨਾਂ ਵਿਚ ਮਨ ਲਾ ਲਿਆ। ਫਿਰ ਘੋੜੇ 'ਤੇ ਸਵਾਰ ਹੋ ਗਏ। ਫਿਰ ਤੇਜ਼ੀ ਨਾਲ ਚਲ ਪਏ, ਜਿਨ੍ਹਾਂ ਦੇ ਆਸ਼ੇ ਬੜੇ ਦ੍ਰਿੜ੍ਹ ਸਨ॥੨੨॥

**ਕਹਯੋ ਸਭਿਨਿ ਸੌਂ 'ਆਵਹੁ ਮਿਲੇ। ਮੁਖ ਅਨੰਦਪੁਰ ਦਿਸ਼ਿ ਕਰਿ ਚਲੇ'।**
**ਤੂਰਨ ਤੋਰਿ ਤੁਰੰਗਨਿ ਤਬੈ। ਗਮਨੇ ਮਾਰਗ ਤਜਿ ਕਰਿ ਸਬੈ॥ ੨੩॥**

ਸਾਰਿਆਂ ਨੂੰ ਕਿਹਾ, "ਆ ਕੇ ਮਿਲੋ ਤੇ ਮੁਖ ਅਨੰਦਪੁਰ ਵੱਲ ਕਰਕੇ ਚਲੋ।" ਤੁਰਤ ਸਾਰੇ ਸਾਥੀ ਘੋੜੇ ਤੋਰ ਕੇ ਚਲ ਪਏ ਤੇ ਅੰਮ੍ਰਿਤਸਰ ਨੂੰ ਛੱਡ ਕੇ ਅਨੰਦਪੁਰ ਦੇ ਰਾਹੇ ਪੈ ਗਏ॥੨੩॥

**ਸ਼ੀਘ੍ਰ ਸਾਥ ਮਗ ਚਲਤੇ ਚਲਤੇ। ਭਾ ਮੱਧਜਾਨ ਭਾਨੁ ਕੁਛ ਢਲਤੇ।**
**ਕੋਸ ਪਚੀਸਕ ਪਹੁੰਚੇ ਜਾਇ। ਪੈਂਡੋ ਦੂਰ ਰਹਯੋ ਪੁਰਿ ਥਾਂਇ॥ ੨੪॥**

ਰਸਤੇ ਵਿਚ ਬਹੁਤ ਤੇਜ਼ੀ ਨਾਲ ਚਲਦੇ-ਚਲਦੇ, ਸੂਰਜ ਦੇ ਢਲਣ 'ਤੇ ਅੱਧ ਵਿਚ ਪਹੁੰਚ ਗਏ। ਪੰਝੀ ਕੋਹ ਦੀ ਦੂਰੀ 'ਤੇ ਪਹੁੰਚ ਗਏ, ਅਨੰਦਪੁਰ ਨਗਰੀ ਦਾ ਪੈਂਡਾ ਕਾਫੀ ਦੂਰ ਰਹਿ ਗਿਆ॥੨੪॥

**ਇਤ ਸ੍ਰੀ ਗੁਜਰੀ ਪੁੰਨ ਮਹਾਨੀ। ਉਠੀ ਪ੍ਰਾਤਿ ਕਰਿ ਮੱਜਨ ਪਾਨੀ।**
**ਜਪੁਜੀ ਆਦਿ ਪਾਠ ਕਰਿ ਬਾਨੀ। ਬੈਠੀ ਪੁਨ ਪ੍ਰਤੀਖਨਾ ਠਾਨੀ॥ ੨੫॥**

ਏਧਰ ਮਹਾਨ ਮਾਤਾ ਗੁਜਰੀ ਜੀ ਨੇ ਬਹੁਤ ਸਵੱਖਤੇ ਉੱਠ ਕੇ ਜਲ ਨਾਲ ਇਸ਼ਨਾਨ ਕੀਤਾ। ਜਪੁਜੀ ਆਦਿ ਬਾਣੀ ਦਾ ਪਾਠ ਕੀਤਾ, ਫਿਰ ਬੈਠ ਕੇ ਸੰਤ ਜੀ ਦੀ ਉਡੀਕ ਕਰਨ ਲੱਗੇ॥੨੫॥

**ਪੁੱਤ੍ਰ ਬਾਕ ਪਰ ਨਿਸ਼ਚਾ ਲੀਏ। ਭੋਜਨ ਜਲ ਅਚਿਬੋ ਨਹਿੰ ਕੀਏ।**
**ਉਤਕੰਠਤਿ ਬੈਠੀ ਬਡਭਾਗਨ। ਪੂਰਬ ਸੰਤ ਪਿਖਿਨਿ ਅਨੁਰਾਗਨ॥ ੨੬॥**

ਆਪਣੇ ਪੁੱਤਰ ਜੀ ਦੇ ਬਚਨਾਂ 'ਤੇ ਨਿਸ਼ਚਾ ਧਾਰ ਕੇ, ਭੋਜਨ ਜਲ ਆਦਿ ਕੁਝ ਵੀ ਨਾ ਛਕਿਆ। ਵੱਡੇ ਭਾਗਾਂ ਵਾਲੀ ਉਡੀਕਵਾਨ ਹੋ ਕੇ ਬੈਠੀ ਰਹੀ। ਭੋਜਨ ਛਕਣ ਤੋਂ ਪਹਿਲਾਂ ਸੰਤਾਂ ਦੇ ਦਰਸ਼ਨ ਕਰਨ ਦਾ ਪ੍ਰੇਮ ਸੀ॥੨੬॥

**ਬੀਤੇ ਜਬਹਿ ਜਾਮ ਜੁਗ ਬੈਸੇ। ਸੁਤ ਢਿਗ ਪਠਜੋ ਦਾਸ ਕੋ ਐਸੇਂ।**
**'ਕਰਜੋ ਪ੍ਰਤੀਖਨ ਕਹੇ ਤੁਹਾਰੇ। ਨਹਿੰ ਆਯੋ ਨਹਿੰ ਅਚਜੋ ਅਹਾਰੇ॥ ੨੭॥**

ਇਸ ਤਰ੍ਹਾਂ ਬੈਠਿਆਂ ਜਦ ਦੋ ਪਹਿਰ ਬੀਤ ਗਏ ਤਾਂ ਖ਼ੁੱਤਰ ਪਾਸ ਇਕ ਸੇਵਕ ਨੂੰ ਇਸ ਤਰ੍ਹਾਂ ਕਹਿ ਕੇ ਭੇਜਿਆ, "ਤੁਹਾਡੇ ਕਹਿਣ ਉੱਤੇ ਮੈਂ ਇੰਤਜ਼ਾਰ ਕਰ ਰਹੀ ਹਾਂ, ਨਾ ਸੰਤ ਜੀ ਆਏ ਹਨ, ਨਾ ਮੈਂ ਭੋਜਨ ਛਕਿਆ ਹੈ॥੨੭॥

**ਅਬਿ ਮੱਧਜਾਨ ਕਾਲ ਭੀ ਬੀਤਾ। ਰਹਿ ਗਜੋ ਮੋਰ ਮਨੋਰਥ ਰੀਤਾ।**
**ਆਇ ਅਨੰਦਪੁਰਿ ਆਜ ਕਿ ਨਾਂਹੀ। ਨਿਪੁਨ ਜਿ ਸੰਤ ਗਜਾਨ ਕੇ ਮਾਂਹੀ॥੨੮॥**

ਹੁਣ ਦੁਪਹਿਰ ਦਾ ਵੇਲਾ ਵੀ ਬੀਤ ਗਿਆ, ਮੇਰੇ ਮਨੋਰਥ ਦੀ ਰੀਤੀ ਹੁਣ ਰਹਿ ਗਈ ਹੈ। ਅੱਜ ਅਨੰਦਪੁਰ ਆਉਣਗੇ ਕਿ ਨਹੀਂ, ਜਿਹੜੇ ਸੰਤ ਗਿਆਨ ਵਿਚ ਹਰ ਪ੍ਰਕਾਰ ਨਿਪੁੰਨ ਹਨ॥੨੮॥

**ਅਬਿ ਜਿਮ ਕਹਹੁ ਕਰਹਿੰ ਤਿਸ ਰੀਤਿ'। ਸੁਨਿ ਬੋਲੇ ਸਤਿਗੁਰ ਮੁਦ ਚੀਤਿ।**
**'ਧੰਨ ਮਨੋਰਥ ਅਹੈ ਤੁਮਾਰਾ। ਕਰੀ ਪ੍ਰਤੀਖਨ ਧੰਨ ਉਦਾਰਾ॥ ੨੯॥**

ਹੁਣ ਜਿਵੇਂ ਕਹੋ, ਉਸ ਤਰ੍ਹਾਂ ਹੀ ਰੀਤੀ ਕਰੀਏ।" ਇਸ ਸੁਣ ਕੇ ਸਤਿਗੁਰੂ ਜੀ ਪ੍ਰਸੰਨ ਹੋ ਕੇ ਬੋਲੇ, "ਧੰਨ ਤੁਹਾਡਾ ਇਹ ਮਨੋਰਥ ਹੈ, ਧੰਨ ਤੁਸੀਂ ਏਡੀ ਲੰਮੀ ਉਡੀਕ ਕੀਤੀ ਹੈ॥੨੯॥

**ਉਪਜਾਵਹੁ ਅਹਾਰ ਰਸਵਾਰੇ। ਮਧੁਰ ਸਲਵਣ ਅਨੇਕ ਪ੍ਰਕਾਰੇ।**
**ਕਰਿਵਾਵਹੁ ਸਭਿ ਬਿਧਿ ਕੀ ਤਜਾਰੀ। ਸਕਲ ਪਰੋਸਹੁ ਥਾਲ ਮਝਾਰੀ॥ ੩੦॥**

ਰਸੀਲੇ ਸਵਾਦੀ ਭੋਜਨ ਤਿਆਰ ਕਰਵਾਓ, ਮਿੱਠੇ-ਲੂਣ ਵਾਲੇ ਅਨੇਕ ਪ੍ਰਕਾਰ ਦੇ ਤਿਆਰ ਕਰਵਾਓ। ਸਾਰੀਆਂ ਵਿਧੀਆਂ ਨਾਲ ਤਿਆਰੀ ਕਰਵਾਓ ਤੇ ਸਾਰੇ ਭੋਜਨ ਇਕ ਥਾਲ ਵਿਚ ਪਰੋਸ ਦੇਵੋ॥੩੦॥

**ਜਬਿ ਸਭਿਹੂੰ ਬਿਧਿ ਇਹ ਕਰਿ ਲੈਹੋ। ਤਾਤਕਾਲ ਹੀ ਦਰਸ਼ਨ ਪੈਹੋ।**
**ਨਹੀਂ ਬਿਲਮ ਅਬਿ ਆਵਨਿ ਮਾਂਹਿ। ਤਜਾਰੀ ਕਰਹੁ ਭਾਵ ਧਰਿ ਤਾਂਹਿ' ॥੩੧॥**

ਜਦ ਸਾਰੀਆਂ ਵਿਧੀਆਂ ਨਾਲ ਇਹ ਤਿਆਰ ਕਰ ਲਵੋ, ਤੁਰੰਤ ਤੁਹਾਨੂੰ ਫਿਰ ਸੰਤ ਜੀ ਦੇ ਦਰਸ਼ਨ ਹੋ ਜਾਣਗੇ। ਹੁਣ ਆਉਣ ਵਿਚ ਕੋਈ ਦੇਰ ਨਹੀਂ ਹੈ, ਤੁਸੀਂ ਭਾਵਨਾ ਧਾਰ ਕੇ ਤਿਆਰੀ ਕਰੋ" ॥੩੧॥

**ਜਿਸ ਪ੍ਰਕਾਰ ਸ਼੍ਰੀ ਗੁਰ ਫੁਰਮਾਯੋ। ਸੁਨਤਿ ਦਾਸ ਨੇ ਜਾਇ ਸੁਨਾਯੋ।**
**ਪਰਮ ਪ੍ਰਸੰਨ ਜਨਨਿ ਮਨ ਭਯੋ। ਕਰਿਓ ਤਜਾਰ ਸੁ ਆਇਸੁ ਦਯੋ॥ ੩੨॥**

ਜਿਸ ਪ੍ਰਕਾਰ ਗੁਰੂ ਜੀ ਨੇ ਫੁਰਮਾਇਆ ਸੀ, ਉਸ ਤਰ੍ਹਾਂ ਹੀ ਦਾਸ ਨੇ ਜਾ ਕੇ ਸੁਣਾ ਦਿੱਤਾ, ਮਾਤਾ ਜੀ ਦਾ ਮਨ ਪਰਮ ਪ੍ਰਸੰਨ ਹੋਇਆ, ਉਨ੍ਹਾਂ ਨੇ ਭੋਜਨ ਤਿਆਰ ਕਰਨ ਦੀ ਆਗਿਆ ਦੇ ਦਿੱਤੀ॥੩੨॥

**ਬਹੁ ਤੂਰਨ ਕਰਿ ਬਹੁ ਨਰ ਲਾਏ। ਬਿੰਜਨ ਨਾਨਾ ਭਾਂਤਿ ਕਰਾਏ।**
**ਖਟਰਸ ਜੁਗਤ ਸ੍ਵਾਦਿ ਮਨ ਭਾਵਾ। ਅਪਨ ਹਜ਼ੂਰ ਥਾਲ ਮਹਿਂ ਪਾਵਾ॥੩੩॥**

ਬੜੀ ਛੇਤੀ ਕਰਕੇ ਬਹੁਤ ਮਨੁੱਖਾਂ ਨੂੰ ਲਾਇਆ ਤੇ ਕਈ ਪ੍ਰਕਾਰ ਦੀਆਂ ਸਬਜ਼ੀਆਂ ਤਿਆਰ ਕਰਵਾਈਆਂ। ਛੇ ਰਸਾਂ ਦੀਆਂ ਜੁਗਤੀਆਂ ਮਨ-ਭਾਉਂਦੇ ਸਵਾਦੀ ਭੋਜਨ ਤਿਆਰ ਕਰਵਾਏ ਤੇ ਆਪਣੀ ਹਜ਼ੂਰੀ ਵਿਚ ਥਾਲ ਪਰੋਸਿਆ॥੩੩॥

**ਸਰਬ ਪ੍ਰਕਾਰਨਿ ਕਰਿਕੈ ਤਜਾਰੀ। ਕਰਹਿ ਪ੍ਰਤੀਖਨ ਭਾਉ ਸੁ ਭਾਰੀ।**
**ਜਬਿ ਮੱਧਜਾਨ ਚਲਜੋ ਮਗ ਆਵਤਿ। ਬੜਵਾ ਕੋ ਪ੍ਰੇਰਤਿ ਉਤਲਾਵਤ॥੩੪॥**

ਸਰਬ ਪ੍ਰਕਾਰ ਤਿਆਰੀ ਕਰਕੇ, ਭਾਰੀ ਭਾਵਨਾ ਨਾਲ ਇੰਤਜ਼ਾਰ ਕਰਦੇ ਸਨ। ਜਦ ਅੱਧ ਵਿਚ ਪਹੁੰਚ ਗਏ ਤਾਂ ਘੋੜੀ ਨੂੰ ਬੜੀ ਛੇਤੀ-ਛੇਤੀ ਪ੍ਰੇਰਦੇ ਸਨ॥੩੪॥

**ਇਤ ਅਨੰਦਪੁਰਿ ਕੋ ਬਿਰਤਾਂਤ। ਜਾਨਜੋਂ ਰਾਮਕੁਇਰ ਮਨ ਸ਼ਾਂਤਿ।**
**ਪਹੁੰਚਜੋ ਜਾਇ ਨ ਅਜ਼ਮਤ ਬਿਨਾ। ਬਿਨ ਪਹੁੰਚੇ ਮਿਥਜਾ ਹੁਇ ਜਨਾ॥੩੫॥**

ਏਧਰ ਅਨੰਦਪੁਰ ਦੇ ਸਾਰੇ ਬਿਰਤਾਂਤ ਨੂੰ ਰਾਮ ਕੁਇਰ ਨੇ ਆਪਣੇ ਸ਼ਾਂਤ ਮਨ ਵਿਚ ਜਾਣਿਆ। ਸੋਚਣ ਲੱਗੇ ਕਿ ਕਰਾਮਾਤ ਬਗੈਰ ਪਹੁੰਚਿਆ ਨਹੀਂ ਜਾਵੇਗਾ ਤੇ ਵੇਲੇ ਸਿਰ ਪਹੁੰਚਣ ਤੋਂ ਬਗੈਰ, ਉਥੇ ਜਾਣਾ ਹੀ ਬ੍ਰਿਥਾ ਹੋ ਜਾਵੇਗਾ॥੩੫॥

**ਤਜੋਂ ਹੀ ਕਰਨਿ ਸਭਿਨਿ ਬਨ ਆਇ। ਜਜੋਂ ਸਤਿਗੁਰ ਕੀ ਹੋਇ ਰਜਾਇ॥**
**ਅਸ ਮਨ ਜਾਨਿ ਛਿਨਕ ਮਹਿਂ ਆਵਾ। ਸਤਿਗੁਰ ਕੇ ਪਗ ਸੀਸ ਨਿਵਾਵਾ॥੩੬॥**

ਉਸ ਤਰ੍ਹਾਂ ਹੀ ਕਰਨਾ ਬਣਦਾ ਹੈ, ਜਿਵੇਂ ਸਤਿਗੁਰੂ ਜੀ ਦੀ ਰਜ਼ਾ ਹੋਵੇ। ਇਸ ਪ੍ਰਕਾਰ ਮਨ ਵਿਚ ਜਾਣ ਕੇ ਇਕ ਖਿਣ ਵਿਚ ਅਨੰਦਪੁਰ ਸਾਹਿਬ ਪਹੁੰਚ ਗਏ ਤੇ ਆ ਕੇ ਸਤਿਗੁਰੂ ਜੀ ਦੇ ਚਰਨਾਂ 'ਤੇ ਸਿਰ ਨਿਵਾਇਆ॥੩੬॥

**ਬਾਰਿ ਬਾਰਿ ਅਭਿਬੰਦਨ ਕਰਿਹੀ। ਪਰਮ ਪ੍ਰੇਮ ਤੇ ਰੂਪ ਨਿਹਰਿਹੀ।**
**ਕੁਸ਼ਲ ਬੂਝਿ ਗੁਰ ਸਾਦਰ ਭਾਖਾ। 'ਅਚਹੁ ਅਹਾਰ ਮਹਿਤ ਅਭਿਲਾਖਾ'॥੩੭॥**

ਬਾਰ-ਬਾਰ ਬੰਦਨਾ ਕੀਤੀ, ਪਰਮ ਪ੍ਰੇਮ ਨਾਲ ਗੁਰੂ ਜੀ ਦੇ ਸਰੂਪ ਦੇ ਦਰਸ਼ਨ ਕੀਤੇ। ਕੁਸ਼ਲਤਾ ਪੁੱਛ ਕੇ ਗੁਰੂ ਜੀ ਨੇ ਬੜੇ ਆਦਰ ਨਾਲ ਕਿਹਾ, "ਭੋਜਨ ਛਕੋ, ਵੱਡੀ ਅਭਿਲਾਸ਼ਾ ਹੈ"॥੩੭॥

**ਦਾਸ ਏਕ ਕਰਿ ਦੀਨੋ ਸੰਗ। ਗਏ ਮਾਤ ਕੇ ਮਹਿਲ ਉਤੰਗ।**
**ਕਰਜੋ ਹੁਤੋ ਤਬਿ ਥਾਲ ਸੁ ਤਜਾਰੀ। ਰਾਮਕੁਇਰ ਪਹੁੰਚਜੋ ਸਿਖ ਭਾਰੀ॥੩੮॥**

ਇਕ ਸੇਵਕ ਨੂੰ ਨਾਲ ਦਿੱਤਾ ਤੇ ਝੱਟ ਮਾਤਾ ਜੀ ਦੇ ਮਹਿਲਾਂ ਵਿਚ ਪਹੁੰਚ ਗਏ। ਮਾਤਾ ਜੀ ਨੇ ਜਿਸ ਸਮੇਂ ਥਾਲ ਤਿਆਰ ਕੀਤਾ ਸੀ, ਗੁਰੂ ਜੀ ਦਾ ਭਾਰੀ ਸਿੱਖ ਰਾਮ ਕੁਇਰ ਉਸ ਸਮੇਂ ਉਥੇ ਪਹੁੰਚ ਗਿਆ॥੩੮॥

**ਮਾਤਾ ਕੇ ਪਾਇਨ ਪਰ ਪਰਜੋ। ਪੂਰਨ ਜਾਂਹਿ ਮਨੋਰਥ ਕਰਜੋ।**
**ਸੁੰਦਰ ਆਸਨ ਤਹਾਂ ਡਸਾਵਾ। ਤਿਸ ਪਰ ਸਾਦਰ ਭਾਖਿ ਬਿਠਾਵਾ॥੩੯॥**

ਮਾਤਾ ਜੀ ਦੇ ਚਰਨਾਂ 'ਤੇ ਬੰਦਨਾ ਕੀਤੀ, ਜਿਸ ਦਾ ਮਨੋਰਥ ਪੂਰਾ ਕੀਤਾ। ਸੁੰਦਰ ਆਸਣ ਉਥੇ ਡੁਹਾਇਆ ਹੋਇਆ ਸੀ, ਉਸ ਉੱਤੇ ਆਦਰ ਨਾਲ ਕਹਿ ਕੇ ਬਿਠਵਾਇਆ॥੩੯॥

**ਆਗੈ ਥਾਰ ਮਾਤ ਧਰਿ ਦੀਨਸਿ। ਅਪਨੇ ਹਾਥ ਬੀਜਨਾ ਲੀਨਸਿ।**
**ਮੰਦ ਮੰਦ ਕਰਿ ਪੰਖ ਝੁਲਾਵਾ। ਧਰੇ ਭਾਵ ਭੋਜਨ ਅਚਵਾਵਾ॥ ੪੦॥**

ਮਾਤਾ ਜੀ ਨੇ ਅੱਗੇ ਥਾਲ ਧਰ ਦਿੱਤਾ ਤੇ ਆਪਣੇ ਹੱਥਾਂ ਵਿਚ ਪੱਖਾ ਲਿਆ ਤੇ ਹੌਲੀ-ਹੌਲੀ ਪੱਖਾ ਝੱਲਿਆ, ਬੜੀ ਭਾਵਨਾ ਧਾਰ ਕੇ ਭੋਜਨ ਖਵਾਇਆ॥੪੦॥

**ਮਹਾਂ ਪੁਰਖ ਪੂਰਨ ਮਨ ਜਾਨੇ। ਦਰਸ਼ਨ ਕਰਤਿ ਭਾਉ ਰਿਦ ਠਾਨੇ।**
**ਬੂਝਨਿ ਲਗੀ ਮਾਤ ਸਤਿ ਭਾਏ। 'ਆਜ ਕਹਾਂ ਤੇ ਚਲਿ ਕਰਿ ਆਏ ?' ॥੪੧॥**

ਮਹਾਂ ਪੁਰਖਾਂ ਨੇ ਪੂਰਨ ਮਨ ਵਿਚ ਜਾਣ ਲਿਆ ਕਿ ਮਾਤਾ ਜੀ ਨੇ ਦਰਸ਼ਨ ਕਰਨ ਵਾਸਤੇ ਪ੍ਰੇਮ ਧਾਰਨ ਕੀਤਾ ਹੈ। ਮਾਤਾ ਜੀ ਸਹਿਜ ਸੁਭਾਅ ਪੁੱਛਣ ਲੱਗੇ, "ਅੱਜ ਕਿਥੋਂ ਚਲ ਕੇ ਆਏ ਹੋ ?" ॥੪੧॥

**ਰਾਮਕੁਇਰ ਅਚਿ ਭੋਜਨ ਸੋਈ। ਬੋਲਜੋ ਹਾਥ ਜੋਰਿ ਕਰਿ ਦੋਈ।**
**'ਤਹਾਂ ਰਖੇ ਰਾਖੇ ਗੁਰ ਜਹਾਂ। ਜਹਾਂ ਪਠਾਵਹਿ ਜਾਵਹਿਂ ਤਹਾਂ॥ ੪੨॥**

ਰਾਮ ਕੁਇਰ ਜੀ ਭੋਜਨ ਛੱਕ ਕੇ ਦੋਵੇਂ ਹੱਥ ਜੋੜ ਕੇ ਬੋਲੇ, "ਜਿੱਥੇ ਗੁਰੂ ਜੀ ਰੱਖਦੇ ਹਨ, ਉਥੇ ਰਹਿੰਦੇ ਹਾਂ, ਜਿੱਥੇ ਗੁਰੂ ਜੀ ਭੇਜਦੇ ਹਨ, ਉਥੇ ਜਾਂਦੇ ਹਾਂ॥੪੨॥

**ਪੁਤਲੀ ਕੇ ਅਧੀਨ ਕਜਾ ਅਹੈ। ਨਰ ਕੇ ਬਸ ਬਰਤੀ ਨਿਤ ਰਹੈ।**
**ਜਥਾ ਕਰਾਇ ਤਥਾ ਸੋ ਕਰਿਹੀ। ਤਿਮ ਸਤਿਗੁਰ ਕੇ ਹਮ ਅਨੁਸਰ ਹੀ॥੪੩॥**

ਇਕ ਪੁਤਲੀ ਦੇ ਅਧੀਨ ਕੀ ਹੈ, ਪੁਤਲੀ ਖਿਡਾਵਨ ਵਾਲੇ ਮਨੁੱਖ ਦੇ ਅਨੁਸਾਰ ਖੇਡਦੀ ਰਹਿੰਦੀ ਹੈ। ਜਿਵੇਂ ਉਹ ਮਨੁੱਖ ਕਰਵਾਉਂਦਾ ਹੈ ਤਿਵੇਂ ਕਰਦੀ ਹੈ, ਉਸ ਤਰ੍ਹਾਂ ਹੀ ਅਸੀਂ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਰਹਿੰਦੇ ਹਾਂ॥੪੩॥

**ਹਮ ਸੁਛੰਦ ਕੁਛ ਕਰਿ ਸਕਿ ਨਾਂਹੀ। ਸਦਾ ਚਲਹਿਂ ਗੁਰ ਆਗਜਾ ਮਾਂਹੀ'।**
**ਇਮ ਕਹਿ ਨਮਹਿ ਮਾਤ ਕੋ ਕਰਿਕੈ। ਗੁਰ ਢਿਗ ਆਯੋ ਉਰ ਮੁਦ ਧਰਿਕੈ॥੪੪॥**

ਅਸੀਂ ਆਪਣੇ ਆਪ ਕੁਝ ਵੀ ਨਹੀਂ ਕਰ ਸਕਦੇ, ਸਦਾ ਗੁਰੂ ਜੀ ਦੀ ਆਗਿਆ ਅਨੁਸਾਰ ਚਲਦੇ ਹਾਂ।" ਇਸ ਪ੍ਰਕਾਰ ਕਹਿ ਕੇ ਮਾਤਾ ਜੀ ਨੂੰ ਨਮਸ਼ਕਾਰ ਕਰਕੇ, ਹਿਰਦੇ ਵਿਚ ਪ੍ਰਸੰਨਤਾ ਧਾਰ ਕੇ ਗੁਰੂ ਜੀ ਪਾਸ ਆ ਗਏ॥੪੪॥

*ਚੌਥੀ ਰੁੱਤ ਦਾ ਤੇਤੀਵਾਂ ਅਧਿਆਇ ਸਮਾਪਤ ਹੋਇਆ॥੩੩॥*

## ਅਧਿਆਇ ਚੌਂਤੀਵਾਂ

### *ਕੜਾਹ ਦੀ ਲੁੱਟ, ਭਾਈ ਰਾਮ ਕੁਇਰ ਜੀ*

*ਦੋਹਰਾ-* **ਬੈਠਜੋ ਸ੍ਰੀ ਸਤਿਗੁਰ ਨਿਕਟ ਰਾਮਕੁਇਰ ਸੁਭ ਸੰਤ।**
**ਸਿੱਖੀ ਕੀ ਲਛਮੀ ਮਹਾਂ ਜਿਨ ਕੇ ਦਿਪਤ ਅਨੰਤ॥ ੧॥**

ਸ਼ੁਭ ਸੰਤ ਰਾਮ ਕੁਇਰ ਜੀ ਸਤਿਗੁਰੂ ਜੀ ਦੇ ਪਾਸ ਬੈਠੇ ਸਨ, ਜਿਨ੍ਹਾਂ ਵਿਚ ਬੇਅੰਤ ਸਿੱਖੀ ਦੀ ਸ਼ੋਭਾ ਪ੍ਰਕਾਸ਼ ਹੋ ਰਹੀ ਹੈ॥੧॥

ਚੌਪਈ- ਸ੍ਰੀ ਗੁਰ ਕੁਸ਼ਲ ਪ੍ਰਸ਼ਨ ਕਰਿ ਸਾਰੇ। ਕ੍ਰਿਪਾ ਦ੍ਰਿਸ਼ਟਿ ਤੇ ਬਹੁ ਸਤਿਕਾਰੇ।
'ਗੁਰ ਸਿੱਖੀ ਕੇ ਤੁਮ ਆਧਾਰੇ। ਪਾਇ ਸੁਮਗ ਨਰ ਅਨਿਕ ਉਧਾਰੇ॥੨॥

ਸ੍ਰੀ ਗੁਰੂ ਜੀ ਨੇ ਕੁਸ਼ਲਤਾ ਬਾਰੇ ਹਰ ਪ੍ਰਕਾਰ ਪੁੱਛ ਕੇ ਫਿਰ ਕ੍ਰਿਪਾ-ਦ੍ਰਿਸ਼ਟੀ ਨਾਲ ਵੇਖ ਕੇ ਬਹੁਤ ਸਤਿਕਾਰ ਕੀਤਾ ਤੇ ਕਿਹਾ, "ਗੁਰਸਿੱਖੀ ਦੇ ਤੁਸੀਂ ਆਧਾਰ ਹੋ, ਸ੍ਰੇਸ਼ਟ ਪੰਥ ਵਿਚ ਪਾ ਕੇ ਬਹੁਤ ਮਨੁੱਖਾਂ ਦਾ ਤੁਸੀਂ ਉਧਾਰ ਕੀਤਾ ਹੈ॥੨॥

ਗੁਰ ਸਿੱਖੀ ਸਾਗਰ ਬਿਨੁ ਪਾਰੀ। ਸ਼ਰਧਾ ਕੋ ਨਿਸ਼ਚਾ ਬਰ ਬਾਰੀ।
ਸੱਤਜਨਾਮ ਸਿਮਰਨੋ ਨਿਰੰਤਰ। ਨਿਸ ਦਿਨ ਉਠਹਿਂ ਤਰੰਗ ਸੁ ਅੰਤਰ॥੩॥

ਗੁਰਸਿੱਖੀ ਸਾਗਰ ਵਾਂਗ ਅਪਾਰ ਹੈ ਤੇ ਸ਼ਰਧਾ ਅਤੇ ਨਿਸ਼ਚਾ ਸ੍ਰੇਸ਼ਟ ਜਲ ਹੈ। ਸਤਿਨਾਮ ਦਾ ਲਗਾਤਾਰ ਸਿਮਰਨ ਕਰਨ ਨਾਲ ਰਾਤ ਦਿਨ ਉਸ ਸਮੁੰਦਰ ਵਿਚ ਮਾਨੋ ਤਰੰਗ ਉੱਠਦੇ ਹਨ॥੩॥

ਹਉਮੈ ਸੁਰਤ ਬਿਸਾਰਨ ਕਰਨੀ। ਇਹ ਪਾਵਨਤਾ ਜਿਸ ਮਹਿਂ ਬਰਨੀ।
ਪਰਮੇਸੁਰ ਕੋ ਕ੍ਰਿਤ ਭਲ ਭਾਵੈ। ਸਦਾ ਅਗਾਧਪਨੋ ਦਰਸਾਵੈ॥ ੪॥

ਹਉਮੈ ਜੁੜੀ ਹੋਈ ਸੁਰਤ ਨੂੰ ਵਿਸਾਰ ਦਿੰਦੀ ਹੈ, ਜਿਸ ਵਿਚ ਇਹ ਪਵਿੱਤਰਤਾ ਹੈ, ਉਸ ਨੂੰ ਪਰਮੇਸ਼ਰ ਦੀ ਕਿਰਤ ਭਲੀ ਲੱਗਦੀ ਹੈ, ਭਾਵ ਉਹ ਪ੍ਰਭੂ ਦਾ ਭਾਣਾ ਮੰਨਦਾ ਹੈ ਤੇ ਪ੍ਰਮੇਸ਼ਰ ਦੇ ਅਗਾਧਪਨ ਨੂੰ ਦਰਸਾਉਂਦਾ ਹੈ॥੪॥

ਸ੍ਰੀ ਨਾਨਕ ਅਰ ਦਸਮ ਸਰੂਪ। ਦਿਢ ਬੇਲਾ ਦ੍ਵੈ ਲਖਹੁ ਅਨੂਪ।
ਸਮ ਦਮ ਦਯਾ ਧਰਮ ਸੁਚ ਸ਼ਾਂਤੀ। ਰਹਤਿ ਰਾਖਣੀ ਗੁਰਮਤਿ ਭਾਤੀ॥੫॥

ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦਾ ਦਸਵਾਂ ਸਰੂਪ ਨਦੀ ਦੇ ਦੋਹਾਂ ਕਿਨਾਰਿਆਂ ਦੇ ਅਨੂਪਮ ਜੰਗਲ ਜਾਣੋ। ਸਮ ਦ੍ਰਿਸ਼ਟੀ, ਦਇਆ, ਧਰਮ ਅਤੇ ਸੁਚ ਸ਼ਾਂਤੀ ਤੇ ਗੁਰਮਤਿ ਅਨੁਸਾਰ ਰਹਿਤ ਰੱਖਣੀ ਚਾਹੀਦੀ ਹੈ॥੫॥

ਛਿਮਾ, ਸੌਚਤਾ, ਮੁਦਿਤਾ, ਪ੍ਰੀਤ। ਇਹ ਨਦ ਨਦੀ ਮਿਲਹਿਂ ਜਿਸ ਨੀਤ।
ਸਿੱਖ ਸੰਤ ਜਲਜੰਤੁ ਅਪਾਰਾ। ਮੀਨ ਆਦਿ ਜੇ ਅਹੈਂ ਉਦਾਰਾ॥ ੬॥

ਖਿਮਾਂ, ਸੁਚਮਤਾ, ਮਿਠਾਸ, ਪ੍ਰੀਤ ਵਾਲੇ ਇਹ ਨਾਲੇ ਸਦਾ ਹੀ ਨਦੀਆਂ ਵਿਚ ਮਿਲਦੇ ਰਹਿੰਦੇ ਹਨ। ਸਿੱਖ ਸੰਤ ਜਲ ਜੰਤੂ ਅਪਾਰ ਹਨ, ਮੱਛੀਆਂ ਆਦਿ ਜੋ ਬਹੁਤ ਵੱਡੀਆਂ ਹੁੰਦੀਆਂ ਹਨ॥੬॥

ਨਰਕ ਤਪਤ ਜਿਨ ਕਉ ਕਬਿ ਨਾਂਹੀ। ਦੁਖ ਸੁਖ ਮਹਿਂ ਜੋ ਤਜਿ ਨ ਸਕਾਹੀਂ।
ਅਸ ਗੁਰ ਸਿੱਖੀ ਜਲਧ ਸਕਾਸਾ। ਬੰਸ ਤੁਮਾਰੋ ਚੰਦ ਪ੍ਰਕਾਸ਼ਾ॥ ੭॥

ਜਿਨ੍ਹਾਂ ਨੂੰ ਨਰਕ ਦੀ ਤਪਸ਼ ਕਦੀ ਵੀ ਨਹੀਂ ਝੱਲਣੀ ਪੈਂਦੀ, ਦੁੱਖ ਸੁਖ ਵਿਚ ਜਿਹੜੀਆਂ ਛੱਡੀਆਂ ਨਹੀਂ ਜਾ ਸਕਦੀਆਂ। ਐਸੇ ਗੁਰਸਿੱਖੀ ਸਮੁੰਦਰ ਦੇ ਪਾਸ, ਤੁਹਾਡਾ ਵੰਸ਼ ਚੰਦ ਵਾਂਗ ਪ੍ਰਕਾਸ਼ ਰਿਹਾ ਹੈ॥੭॥

ਦੋਹਰਾ- ਬੁੱਢਾ ਭਯੋ ਮਹਾਤਮਾ ਛੁਯੋ ਬਿਕਾਰ ਨ ਲੇਸ਼।
ਸਦਾ ਏਕ ਰਸ ਮਹਿਂ ਰਹਯੋ ਅਪਰਨ ਹਤੇ ਕਲੇਸ਼'॥ ੮॥

ਬਾਬਾ ਬੁੱਢਾ ਜੀ ਬਹੁਤ ਵੱਡੇ ਮਹਾਤਮਾ ਸਨ, ਜਿਨ੍ਹਾਂ ਨੂੰ ਵਿਕਾਰ ਲੇਸ ਮਾਤ੍ਰ ਵੀ ਛੂਹਿਆ ਨਹੀਂ ਸੀ, ਉਹ ਸਦਾ ਇਕ ਰਸ ਵਿਚ ਰਹਿੰਦੇ ਸਨ ਤੇ ਹੋਰਨਾਂ ਦੇ ਵੀ ਉਨ੍ਹਾਂ ਕਲੇਸ਼ ਨਾਸ਼ ਕਰ ਦਿੱਤੇ ਸਨ"॥੮॥

ਚੌਪਈ- ਰਾਮਕੁਇਰ ਸੁਨਿ ਬੰਸ ਬਡਾਈ। ਮਸਤਕ ਟੇਕਯੋ ਗ੍ਰੀਵ ਨਿਵਾਈ।
ਮਨਹੁਂ ਲਾਜ ਕੋ ਭਾਰ ਉਦਾਰਾ। ਸਹਯੋ ਨ ਜਾਇ, ਖਿਰਯੋ ਬਲ ਭਾਰਾ॥ ੯॥

ਭਾਈ ਰਾਮ ਕੁਇਰ ਜੀ ਨੇ ਆਪਣੇ ਵੰਸ਼ ਦੀ ਵਡਿਆਈ ਸੁਣ ਕੇ ਮੱਥਾ ਟੇਕਿਆ ਤੇ ਸਿਰ ਨਿਵਾਇਆ, ਮਾਨੋਂ ਲਾਜ ਦਾ ਬਹੁਤ ਵੱਡਾ ਭਾਰ ਪੈ ਗਿਆ ਸੀ। ਜਿਹੜਾ ਸਹਾਰਿਆ ਨਹੀਂ ਸੀ ਜਾਂਦਾ, ਏਨਾ ਭਾਰ ਪੈ ਗਿਆ ਸੀ॥੯॥

**ਇਮ ਕਰਿਕੈ ਸਨਮਾਨ ਘਨੇਰਾ। ਦੀਨਸਿ ਸ਼ੁਭ ਮੰਦਿਰ ਮਹਿਂ ਡੇਰਾ।**
**ਦਿਵਸ ਚਾਰ ਮਹਿਂ ਸੰਗਤਿ ਸਾਰੀ। ਪ੍ਰਾਪਤਿ ਭਈ ਸ਼੍ਰਮਤਿ ਹੁਇ ਭਾਰੀ॥੧੦॥**

ਇਸ ਪ੍ਰਕਾਰ ਬਹੁਤ ਸਨਮਾਨ ਕਰਕੇ, ਆਪਣੇ ਸ਼ੁਭ ਘਰ ਵਿਚ ਉਨ੍ਹਾਂ ਦਾ ਡੇਰਾ ਕਰਵਾਇਆ। ਚਾਰ ਦਿਨਾਂ ਬਾਅਦ ਭਾਈ ਰਾਮ ਕੁਇਰ ਜੀ ਦੀ ਸਾਰੀ ਸੰਗਤ ਵੀ ਪਹੁੰਚ ਗਈ, ਜਿਹੜੀ ਬਹੁਤ ਥੱਕੀ ਹੋਈ ਸੀ॥੧੦॥

**ਸਤਿਗੁਰ ਦਰਸਹਿਂ ਧਰਹਿਂ ਉਪਾਇਨ। ਸੀਸ ਨਿਵਾਵਹਿਂ ਕੋਮਲ ਪਾਇਨ।**
**ਸਨੇ ਸਨੇ ਡੇਰਾ ਕਰਿ ਦੀਨਸਿ। ਸ਼੍ਰਮ ਮਾਰਗ ਨਿਰਬਿਰਤੀ ਕੀਨਸਿ॥ ੧੧॥**

ਉਹ ਉਪਹਾਰ ਧਰ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਦੇ ਸਨ ਤੇ ਕੋਮਲ ਚਰਨ ਕੰਵਲਾਂ 'ਤੇ ਸੀਸ ਨਿਵਾਉਂਦੇ ਸਨ। ਹੌਲੀ-ਹੌਲੀ ਉਨ੍ਹਾਂ ਦਾ ਡੇਰਾ ਕਰਵਾ ਦਿੱਤਾ ਤੇ ਰਸਤੇ ਦੀ ਸਾਰੀ ਥਕਾਵਟ ਦੂਰ ਕਰਵਾ ਦਿੱਤੀ॥੧੧॥

**ਰੈਨ ਸੈਨਕਰਿ ਚੈਨ ਸਮੇਤੇ। ਜਾਗੇ ਅੰਮ੍ਰਿਤ ਸਮੈਂ ਭਏ ਤੇ।**
**ਸਤੁੱਦ੍ਰਵ ਸੁੰਦਰ ਸੀਤਲ ਨੀਰ। ਸੌਚ ਸ਼ਨਾਨਹਿਂ ਸਰਬ ਸਰੀਰ॥ ੧੨॥**

ਰਾਤ ਨੂੰ ਸੁਖ ਨਾਲ ਸੌਂ ਕੇ ਆਰਾਮ ਕੀਤਾ ਤੇ ਅੰਮ੍ਰਿਤ ਵੇਲਾ ਹੋਣ 'ਤੇ ਜਾਗ ਪਏ। ਸਤਲੁਜ ਦੇ ਸੁੰਦਰ ਸੀਤਲ ਪਾਣੀ ਵਿਚ ਸਾਰੇ ਸਰੀਰ 'ਤੇ ਇਸ਼ਨਾਨ ਕੀਤਾ॥੧੨॥

**ਜਪੁਜੀ ਆਦਿ ਪਠਤਿ ਗੁਰਬਾਨੀ। ਸੱਤਿਨਾਮ ਸਿਮਰਹਿਂ ਅਘ ਹਾਨੀ।**
**ਸਨੇ ਸਨੇ ਚਲਿ ਪੁਰਿ ਮਹਿਂ ਆਏ। ਰਾਮਕੁਇਰ ਕੇ ਸੰਗ ਸੁਹਾਏ॥ ੧੩॥**

ਫਿਰ ਜਪੁਜੀ ਆਦਿ ਗੁਰਬਾਣੀ ਪੜ੍ਹੀ ਤੇ ਪਾਪਾਂ ਦੇ ਦੂਰ ਕਰਨ ਵਾਲੇ ਸਤਿਨਾਮ ਦਾ ਸਿਮਰਨ ਕੀਤਾ। ਹੌਲੀ-ਹੌਲੀ ਚਲ ਕੇ ਨਗਰ ਵਿਚ ਆਏ ਤੇ ਭਾਈ ਰਾਮ ਕੁਇਰ ਜੀ ਦੇ ਨਾਲ ਸੁਹਾਏ॥੧੩॥

**ਤਿਮ ਸਤਿਗੁਰ ਕਰਿ ਸੌਚ ਸ਼ਨਾਨ। ਆਇ ਬਿਰਾਜੇ ਸਭਾ ਸਥਾਨ।**
**ਸਕਲ ਸਿੱਖ ਤੈਸੇ ਚਲਿਆਏ। ਦਰਸਹਿਂ ਸਤਿਗੁਰ ਸੀਸ ਨਿਵਾਏ॥ ੧੪॥**

ਉਸ ਤਰ੍ਹਾਂ ਹੀ ਸਤਿਗੁਰੂ ਜੀ ਨੇ ਸੌਚ ਇਸ਼ਨਾਨ ਕੀਤਾ ਤੇ ਆ ਕੇ ਸਭਾ ਸਥਾਨ 'ਤੇ ਬਿਰਾਜ ਗਏ। ਸਾਰੇ ਸਿੱਖ ਫਿਰ ਉਸ ਤਰ੍ਹਾਂ ਚਲ ਆਏ, ਸਿਰ ਨਿਵਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਦੇ ਸਨ॥੧੪॥

**ਰਾਮ ਕੁਇਰ ਲੇ ਸੰਗਤਿ ਸਾਰੀ। ਜਾਇ ਨਮੋ ਗੁਰ ਚਰਨ ਅਗਾਰੀ।**
**ਜਥਾ ਕ੍ਰਮ ਸੁ ਬੈਠੇ ਗੁਰ ਪਾਸ। ਦਰਸ਼ਨ ਦਰਸਹਿਂ ਮੋਦ ਪ੍ਰਕਾਸ਼॥ ੧੫॥**

ਭਾਈ ਰਾਮ ਕੁਇਰ ਫਿਰ ਆਪਣੀ ਸਾਰੀ ਸੰਗਤ ਲੈ ਕੇ ਆ ਗਏ ਤੇ ਗੁਰੂ ਜੀ ਦੇ ਚਰਨਾਂ ਦੇ ਅੱਗੇ ਨਮਸ਼ਕਾਰ ਕੀਤੀ। ਜਥਾ ਕ੍ਰਮ ਗੁਰੂ ਜੀ ਦੇ ਪਾਸ ਬੈਠ ਗਏ ਤੇ ਬੜੇ ਪ੍ਰਸੰਨ ਹੋ ਕੇ ਗੁਰੂ ਜੀ ਦੇ ਦਰਸ਼ਨ ਕਰਦੇ ਸਨ॥੧੫॥

**ਤਬਿ ਅਰਦਾਸੀ ਓਰ ਨਿਹਾਰਯੋ। ਮਹਾਂਰਾਜ ਗੁਰ ਬਾਕ ਉਚਾਰਯੋ।**
**'ਆਗਯਾ ਕੋਸ਼ਪ ਨਿਕਟ ਪਠਾਵਹੁ। ਏਕ ਹਜ਼ਾਰ ਰਜਤਪਣ ਲਯਾਵਹੁ॥੧੬॥**

ਤਦ ਗੁਰੂ ਜੀ ਨੇ ਅਰਦਾਸੀਏ ਸਿੱਖ ਵੱਲ ਵੇਖਿਆ, ਗੁਰੂ ਮਹਾਰਾਜ ਨੇ ਬਚਨ ਉਚਾਰਨ ਕੀਤਾ, "ਸਾਡੀ ਆਗਿਆ ਖਜ਼ਾਨਚੀ ਪਾਸ ਭੇਜੋ ਕਿ ਇਕ ਹਜ਼ਾਰ ਚਾਂਦੀ ਦੇ ਰੁਪਏ ਲਿਆਵੇ॥੧੬॥

ਸਭਿ ਕੋ ਪੰਚਾਂਮ੍ਰਿਤ ਕਰਿਵਾਇ। ਹੁਇ ਤਯਾਰ ਆਨਹੁ ਸਹਿਸਾਇ'।
ਸੁਨਿ ਕੈ ਗਯੋ ਕ੍ਰਿਤ ਸਭਿ ਕਰਿਕੈ। ਲਜਾਵਤਿ ਭਯੋ ਸ਼ੀਘ੍ਰਤਾ ਧਰਿਕੈ॥੧੭॥

ਸਾਰੇ ਰੁਪਈਆਂ ਦਾ ਕੜਾਹ ਪ੍ਰਸ਼ਾਦ ਤਿਆਰ ਕਰਵਾਏ ਤੇ ਬਹੁਤ ਛੇਤੀ ਤਿਆਰ ਕਰਕੇ ਲੈ ਆਵੇ''। ਖਜ਼ਾਨਚੀ ਇਹ ਸੁਣ ਕੇ ਗਿਆ ਤੇ ਕੜਾਹ ਪ੍ਰਸ਼ਾਦਿ ਤਿਆਰ ਕਰਵਾ ਕੇ ਬਹੁਤ ਛੇਤੀ ਲੈ ਆਇਆ॥੧੭॥

ਪੁਨਹਿ ਸਿੱਖ ਸਗਰੇ ਬੁਲਵਾਏ। ਸੁਨਿ ਸੁਨਿ ਆਨਿ ਮਿਲਹਿ ਇਕ ਥਾਏਂ।
ਸ੍ਰੀ ਸਤਿਗੁਰ ਕੇ ਪਗ ਕਰਿ ਬੰਦਨ। ਬੈਠੈਂ ਦਰਸਤਿ ਹ੍ਵੈ ਅਭਿਨੰਦਨ॥੧੮॥

ਫਿਰ ਸਾਰੇ ਸਿੱਖਾਂ ਨੂੰ ਬੁਲਵਾਇਆ, ਸਾਰੇ ਸੁਣ-ਸੁਣ ਕੇ ਇਕ ਥਾਂ ਆ ਕੇ ਮਿਲਦੇ ਸਨ। ਸ੍ਰੀ ਸਤਿਗੁਰੂ ਜੀ ਦੇ ਚਰਨਾਂ 'ਤੇ ਬੰਦਨਾ ਕਰਕੇ ਪ੍ਰਸੰਨ ਹੋ ਕੇ ਬੈਠਦੇ ਜਾਂਦੇ ਸਨ॥੧੮॥

ਰਾਮ ਕੁਇਰ ਸੰਗਤਿ ਜੁਤਿ ਤਹਾਂ। ਪੂਰਨ ਸਭਾ ਭਈ ਸੁਖ ਮਹਾਂ।
ਪਾਤਿਸ਼ਾਹ ਦਸਵੇਂ ਗੁਰ ਸੋਹੈਂ। ਬਿਗਸਾਵਤਿ ਮੁਖ ਕਮਲ ਮਨੋ ਹੈਂ॥ ੧੯॥

ਰਾਮ ਕੁਇਰ ਵੀ ਸੰਗਤ ਸਹਿਤ ਉਥੇ ਬੈਠਾ ਸੀ, ਸੁਖ ਸਹਿਤ ਪੂਰਨ ਮਹਾਂ ਸਭਾ ਲੱਗੀ ਹੋਈ ਸੀ। ਦਸਵੇਂ ਪਾਤਿਸ਼ਾਹ ਜੀ ਸ਼ੋਭ ਰਹੇ ਸਨ ਤੇ ਉਨ੍ਹਾਂ ਦਾ ਕੰਵਲ ਮੁਖ ਮਾਨੋਂ ਖਿੜਿਆ ਹੋਇਆ ਸੀ॥੧੯॥

ਕ੍ਰਿਪਾ ਸਨੇ ਬਰ ਬੋਲਤਿ ਬੋਲ। ਕੁੰਡਲ ਡੋਲ ਕਪੋਲਨਿ ਲੋਲ।
ਦੇਖਿ ਦੇਖਿ ਸਿਖ ਜੀਵਤਿ ਮਾਨੋਂ। ਮਿਟਹਿਂ ਪਾਪ ਦੁਖ ਦੋਖ ਮਹਾਂਨੋ॥੨੦॥

ਕ੍ਰਿਪਾ ਭਰੇ ਸ੍ਰੇਸ਼ਟ ਬੋਲ ਬੋਲ ਰਹੇ ਸਨ, ਮਾਨੋਂ ਸਿੱਖ ਸੁੰਦਰ ਗਲ੍ਹਾਂ ਤੇ ਕੁੰਡਲਾਂ ਦੀ ਡੋਲ ਵੇਖ-ਵੇਖ ਕੇ ਜੀਉਂਦੇ ਹਨ। ਉਨ੍ਹਾਂ ਦੇ ਮਹਾਨ ਦੁਖ ਅਤੇ ਪਾਪ ਮਿੱਟ ਰਹੇ ਸਨ॥੨੦॥

ਪਿਖਯੋ ਤਿਹਾਵਲ ਕੀ ਦਿਸ਼ਿ ਫੇਰ। ਆਗਯਾ ਦੇਤਿ ਭਏ ਤਿਸ ਬੇਰ।
'ਲੂਟ ਲੇਹੁ ਸਭਿ ਕਰਹੁ ਅਹਾਰਾ'। ਕਹਤਿ ਉਠੇ ਸਤਿਗੁਰ ਦਰਬਾਰਾ॥੨੧॥

ਫਿਰ ਕੜਾਹ ਪ੍ਰਸ਼ਾਦਿ ਵੱਲ ਵੇਖ ਕੇ, ਗੁਰੂ ਜੀ ਨੇ ਉਸ ਸਮੇਂ ਆਗਿਆ ਕੀਤੀ, ''ਕੜਾਹ ਪ੍ਰਸ਼ਾਦਿ ਲੁੱਟ ਕੇ ਸਭ ਛਕੋ'' ਇਹ ਕਹਿ ਕੇ ਸਤਿਗੁਰੂ ਜੀ ਦਰਬਾਰ ਵਿਚੋਂ ਉੱਠ ਕੇ ਚਲੇ ਗਏ॥੨੧॥

ਮਹਿਲਨਿ ਬਿਖੈ ਬਿਰਾਜੇ ਜਾਇ। ਪਾਛੇ ਉਠੇ ਸਿੰਘ ਸਹਿਸਾਇ।
ਕਰਹਿਂ ਸ਼ੀਘ੍ਰਤਾ ਲੂਟ ਮਚਾਈ। ਲੇ ਲੇ ਜਾਹਿਂ ਤਹਾਂ ਸਮੁਦਾਈ॥ ੨੨॥

ਆਪਣੇ ਮਹਿਲਾਂ ਵਿਚ ਜਾ ਬਿਰਾਜੇ। ਪਿਛੋਂ ਸਿੰਘਾਂ ਨੇ ਛੇਤੀ-ਛੇਤੀ ਕਰਕੇ ਬੜੀ ਸ਼ੀਘ੍ਰਤਾ ਨਾਲ ਲੁੱਟ ਮਚਾ ਦਿੱਤੀ, ਸਾਰੇ ਕੜਾਹ ਪ੍ਰਸ਼ਾਦਿ ਲੈ ਲੈ ਕੇ ਜਾਂਦੇ ਸਨ॥੨੨॥

ਜਿਤੋ ਜਿਤੋ ਜਿਸ ਜਿਸ ਨੇ ਲੀਨਸਿ। ਡੇਰੇ ਜਾਇ ਸੁ ਖੈਬੋ ਕੀਨਸਿ।
ਦੁਇ ਤ੍ਰੈ ਚਹੁੰ ਕੋ ਜਿਤਿਕ ਅਹਾਰੇ। ਇਕ ਇਕ ਲੇ ਗਮਨਜੋਂ ਬਲ ਭਾਰੇ॥੨੩॥

ਜਿੰਨਾ ਕਿੰਨਾ ਹਰ ਇਕ ਨੇ ਲੈ ਲਿਆ ਤੇ ਆਪਣੇ ਡੇਰੇ ਜਾ ਕੇ ਛਕ ਲਿਆ। ਦੋ ਤਿੰਨ ਚਾਰ ਨੂੰ ਜਿੰਨਾ ਵੀ ਅਹਾਰ ਚਾਹੀਦਾ ਸੀ, ਇਕ ਇਕ ਭਾਰੀ ਬਲ ਲਾ ਕੇ ਲੈ ਕੇ ਚਲੇ ਗਏ॥੨੩॥

ਲੂਟਤਿ ਅਧਿਕੈਂ ਰੌਰ ਮਚਾਵਾ। ਦੂਰ ਦੂਰ ਲੌਂ ਬਹੁ ਸੁਨਿ ਪਾਵਾ।
ਰਾਮਕੁਇਰ ਪਿਖਿ ਕੈ ਗੁਰ ਤੌਰ। ਅੰਤਰਮੁਖੀ ਭਯੋ ਤਿਸ ਠੌਰ॥ ੨੪॥

ਕੜਾਹ ਪ੍ਰਸ਼ਾਦਿ ਲੁੱਟਦਿਆਂ ਸਾਰਿਆਂ ਨੇ ਬਹੁਤ ਰੌਲਾ ਮਚਾਇਆ, ਜਿਹੜਾ ਦੂਰ-ਦੂਰ ਤੱਕ ਸੁਣਾਈ ਦਿੰਦਾ ਸੀ। ਰਾਮ ਕੁਇਰ ਜੀ ਗੁਰੂ ਜੀ ਦੀ ਦਸ਼ਾ ਨੂੰ ਵੇਖ ਕੇ, ਉਸ ਸਥਾਨ 'ਤੇ ਹੀ ਅੰਤਰਮੁਖੀ ਹੋ ਗਏ॥੨੪॥

**ਬ੍ਰਿਤੀ ਸਕੋਚੀ ਕੂਰਮ ਨਜਾਈਂ। ਬੈਠਜੋ ਅਚਲ ਸਮਾਧਿ ਲਗਾਈ।**
**ਨਹਿਂ ਲੂਟਨ ਕੀ ਦਿਸ਼ਾ ਨਿਹਾਰਜੋ। ਸ੍ਰੀ ਗੁਰ ਕੋ ਕੁਛ ਖਯਾਲ ਬਿਚਾਰਜੋ॥੨੫॥**

ਕਛੂਏ ਵਾਂਗ ਉਨ੍ਹਾਂ ਨੇ ਬਿਰਤੀ ਸੰਕੋਚ ਲਈ ਤੇ ਅਚਲ ਸਮਾਧੀ ਲਾ ਕੇ ਬੈਠ ਗਏ। ਲੁੱਟਣ ਵਾਲੇ ਪਾਸੇ ਨਹੀਂ ਵੇਖਿਆ, ਪਰ ਗੁਰੂ ਜੀ ਬਾਰੇ ਕੁਝ ਖਿਆਲ ਵਿਚਾਰਿਆ॥੨੫॥

**ਰਾਮਕੁਇਰ ਕੀ ਸੰਗਤਿ ਜੋਇ। ਅਪਨੇ ਗੁਰ ਕੀ ਗਤਿ ਕੋ ਜੋਇ।**
**ਰੋਕਿ ਰਿਖੀਕਨਿ ਬੈਠੇ ਰਹੇ। ਉਠੇ ਨ ਹਾਲੇ, ਬਾਕ ਨ ਕਹੇ॥ ੨੬॥**

ਰਾਮ ਕੁਇਰ ਦੀ ਜਿਹੜੀ ਸੰਗਤ ਸੀ, ਉਹ ਆਪਣੇ ਗੁਰੂ ਜੀ ਦੀ ਰੀਤ ਨੂੰ ਜਾਣਦੀ ਸੀ। ਉਹ ਇੰਦਰੀਆਂ ਰੋਕ ਕੇ ਬੈਠੇ ਰਹੇ, ਨਾ ਉੱਠੇ, ਨਾ ਹਿੱਲੇ ਤੇ ਨਾ ਹੀ ਕੋਈ ਬਚਨ ਕੀਤਾ॥੨੬॥

**ਜਜੋਂ ਕੇ ਤਜੋਂ ਟਿਕ ਰਹੇ ਬਿਚਾਰੇ। ਅਪਰ ਸਿੱਖ ਲੇ ਗਮਨੇ ਸਾਰੇ।**
**ਬੀਤ ਗਯੋ ਪੁਨ ਕੇਤਿਕ ਕਾਲ। ਰਾਮ ਕੁਇਰ ਤਨ ਭਈ ਸੰਭਾਲ॥ ੨੭॥**

ਵਿਚਾਰੇ ਜਿਵੇਂ ਟਿਕੇ ਸਨ, ਉਸ ਤਰ੍ਹਾਂ ਹੀ ਟਿਕੇ ਰਹੇ, ਹੋਰ ਸਾਰੇ ਸਿੱਖ ਕੜਾਹ ਪ੍ਰਸ਼ਾਦਿ ਲੈ ਕੇ ਚਲੇ ਗਏ। ਫਿਰ ਜਦ ਕਾਫੀ ਸਮਾਂ ਬੀਤ ਗਿਆ ਤਾਂ ਰਾਮ ਕੁਇਰ ਜੀ ਨੇ ਸਮਾਧੀ ਟੁੱਟਣ ਨਾਲ ਹੋਸ਼ ਸੰਭਾਲ ਲਈ॥੨੭॥

**ਖੋਲਿ ਬਿਲੋਚਨ ਨਿਜ ਸਿਖ ਹੇਰੇ। ਉਠਿ ਗਮਨਜੋਂ ਪ੍ਰਾਪਤਿ ਭਾ ਡੇਰੇ।**
**ਪ੍ਰਚੁਰਿ ਪ੍ਰਸੰਗ ਸਕਲ ਮਹਿਂ ਭਯੋ। 'ਨਹੀਂ ਤਿਹਾਵਲ ਲੂਟਨ ਕਿਯੋ॥ ੨੮॥**

ਅੱਖਾਂ ਖੋਲ੍ਹ ਕੇ ਆਪਣੇ ਸਿੱਖਾਂ ਨੂੰ ਵੇਖਿਆ ਤੇ ਫਿਰ ਉੱਠ ਕੇ ਆਪਣੇ ਡੇਰੇ ਚਲੇ ਗਏ। ਇਹ ਪ੍ਰਸੰਗ ਸਾਰਿਆਂ ਵਿਚ ਫੈਲ ਗਿਆ, "ਭਾਈ ਰਾਮ ਕੁਇਰ ਜੀ ਨੇ ਕੜਾਹ ਪ੍ਰਸ਼ਾਦਿ ਨਹੀਂ ਲੁੱਟਿਆ ਹੈ॥੨੮॥

**ਸੰਗਤਿ ਸਹਿਤ ਧੀਰ ਕੋ ਧਾਰੇ। ਰਹੇ ਸਥਿਤ ਨਹਿਂ ਹਾਥ ਨਿਕਾਰੇ'।**
**ਸ੍ਰੀ ਗੁਜਰੀ ਸੁਨਿ ਸ਼੍ਰੋਣ ਮਝਾਰੀ। ਦੁਖ ਸੁਖ ਮਹਿਂ ਸਮ ਬ੍ਰਿਤੀ ਬਿਚਾਰੀ॥ ੨੯॥**

ਸੰਗਤ ਸਹਿਤ ਧੀਰਜ ਧਾਰਨ ਕਰ ਛੱਡਿਆ ਹੈ, ਬੈਠੇ ਰਹੇ ਹਨ, ਹੱਥ ਵੀ ਬਾਹਰ ਨਹੀਂ ਕੱਢੇ ਹਨ"। ਮਾਤਾ ਗੁਜਰੀ ਜੀ ਨੇ ਜਦ ਇਹ ਗੱਲ ਆਪਣੇ ਕੰਨਾਂ ਨਾਲ ਸੁਣੀ ਤਾਂ ਦੁੱਖ ਸੁਖ ਵਿਚ ਸਮਾਨ ਬ੍ਰਿਤੀ ਵਿਚਾਰ ਲਈ॥੨੯॥

**ਕੰਚਨ ਮਾਟੀ ਸਮ ਹੈ ਜਿਨ ਕੇ। ਅਲਪ ਬਾਤਿ ਇਹ ਕਜਾ ਹੈ ਤਿਨ ਕੇ।**
**'ਧੰਨਜ ਧੰਨਜ' ਮਾਤਾ ਜੀ ਕਹੈਂ। ਇਹ ਬ੍ਰਿਤਿ ਬਡ ਭਾਗਨ ਤੇ ਲਹੈਂ॥ ੩੦॥**

ਜਿਨ੍ਹਾਂ ਵਾਸਤੇ ਸੋਨਾ ਅਤੇ ਮਿੱਟੀ ਇਕ ਬਰਾਬਰ ਹੈ, ਉਨ੍ਹਾਂ ਵਾਸਤੇ ਇਹ ਛੋਟੀ ਜਿਹੀ ਗੱਲ ਕੀ ਅਰਥ ਰੱਖਦੀ ਹੈ। ਮਾਤਾ ਜੀ ਨੇ ਕਿਹਾ, "ਧੰਨ ਧੰਨ ਹਨ ਸੰਤ ਜੀ, ਇਹ ਬ੍ਰਿਤੀ ਵੱਡੇ ਭਾਗਾਂ ਵਾਲਿਆਂ ਨੂੰ ਮਿਲਦੀ ਹੈ॥੩੦॥

**ਪਰਮੇਸ਼ੁਰ ਕੀ ਮੂਰਤਿ ਸੋਈ। ਹਰਖ ਸ਼ੋਕ ਬਿਨਸੇ ਜਿਨ ਦੋਈ।**
**ਮਹਿਮਾਂ ਮਹਾਂ ਮਾਨਿ ਮਨ ਮਾਂਹੀ। ਅਪਨ ਸਮੀਪਨਿ ਸਾਥ ਸਰਾਹੀਂ॥ ੩੧॥**

ਉਹ ਪਰਮੇਸ਼ਰ ਦੀ ਮੂਰਤ ਹਨ ਜਿਨ੍ਹਾਂ ਦੇ ਖ਼ੁਸ਼ੀ ਗ਼ਮੀ ਦੋਵੇਂ ਦੂਰ ਹੋ ਗਏ ਹਨ। ਉਨ੍ਹਾਂ ਦੀ ਮਹਾਨ ਮਹਿਮਾਂ ਮਨ ਵਿਚ ਮੰਨੀ ਤੇ ਮਾਤਾ ਜੀ ਆਪਣੀਆਂ ਨਿਕਟਵਰਤੀ ਬੀਬੀਆਂ ਨਾਲ ਰਾਮ ਕੁਇਰ ਜੀ ਦੀ ਬਹੁਤ ਸ਼ਲਾਘਾ ਕਰਦੇ ਸਨ॥੩੧॥

**ਬੀਤ ਗਯੋ ਦਿਨ ਨਿਸ ਇਸ ਭਾਂਤੀ। ਸੌਚ ਸ਼ਨਾਨਹਿਂ ਪੁਨਹਿਂ ਪ੍ਰਭਾਤੀ।**
**ਬੈਠੇ ਸਤਿਗੁਰ ਲਾਇ ਦਿਵਾਨ। ਬੰਦਹਿਂ ਚਰਨ ਕਮਲ ਸਿਖ ਆਨਿ॥ ੩੨॥**

ਇਸ ਪ੍ਰਕਾਰ ਰਾਤ ਦਿਨ ਬੀਤ ਗਏ, ਸਵੇਰ ਹੋਣ ਤੇ ਫਿਰ ਸੌਚ ਇਸ਼ਨਾਨ ਕੀਤਾ। ਸਤਿਗੁਰੂ ਜੀ ਫਿਰ ਦੀਵਾਨ ਲਾ ਕੇ ਬੈਠ ਗਏ, ਸਿੱਖਾਂ ਨੇ ਆ ਕੇ ਚਰਨ ਕੰਵਲਾਂ 'ਤੇ ਬੰਦਨਾ ਕੀਤੀ॥੩੨॥

**ਰਾਮ ਕੁਇਰ ਸਹਿ ਸੰਗਤਿ ਆਵਾ। ਕਰਿ ਪਗ ਨਮੋ ਬੈਠਿ ਹਰਖਾਵਾ।**
**ਸਤਿਗੁਰ ਦਰਸ਼ਨ ਪ੍ਰੇਮ ਮਹਾਨੇ। ਦਿਵਸ ਜਾਮਨੀ ਜਿਨ ਕੋ ਧਜਾਨੇ॥ ੩੩॥**

ਭਾਈ ਰਾਮ ਕੁਇਰ ਆਪਣੀ ਸੰਗਤ ਸਹਿਤ ਆਏ ਤੇ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਬੰਦਨਾ ਕਰਕੇ ਪ੍ਰਸੰਨ ਹੋ ਕੇ ਬੈਠ ਗਏ। ਸਤਿਗੁਰੂ ਜੀ ਦੇ ਦਰਸ਼ਨ ਕਰਨ ਨਾਲ ਮਹਾਨ ਪ੍ਰੇਮ ਪ੍ਰਗਟ ਹੁੰਦਾ ਸੀ, ਰਾਤ ਦਿਨ ਜਿਨ੍ਹਾਂ ਦਾ ਧਿਆਨ ਲਾ ਛੱਡਦੇ ਸਨ॥੩੩॥

**ਸਭਿ ਘਟਿ ਘਟਿ ਕੀ ਗਜਾਤਾ ਵਾਰੇ। ਪਿਖਿ ਸੰਗਤਿ ਕੌ ਬਾਕ ਉਚਾਰੇ।**
**'ਕਜੋਂ ਕਰਾਹੁ ਤੁਮ ਲੀਨਹੁ ਨਾਂਹੀ ?। ਰਹੀ ਰਿਦੇ ਮਹਿਂ ਸ੍ਵਾਦਨ ਚਾਹੀ॥ ੩੪॥**

ਸਾਰਿਆਂ ਦੇ ਦਿਲਾਂ ਦੀਆਂ ਜਾਨਣਹਾਰੇ ਸਨ, ਸੰਗਤ ਵੱਲ ਵੇਖ ਕੇ ਬਚਨ ਕੀਤਾ, "ਭਾਈ ਜੀ ! ਤੁਸੀਂ ਕੜਾਹ ਕਿਉਂ ਨਹੀਂ ਲਿਆ ਹੈ ? ਹਿਰਦੇ ਵਿਚ ਸਵਾਦ ਦੀ ਚਾਹਤ ਰਹੀ ? ਜੇ ਖਾ ਲੈਂਦੇ ਤਾਂ ਪੂਰੀ ਹੋ ਜਾਂਦੀ॥੩੪॥

**ਸਮ ਚਿਤ ਰਾਮ ਕੁਇਰ ਦਿਸ਼ਿ ਦੇਖਿ। ਤੁਮ ਕਜੋਂ ਕੀਨਿਸ ਦੰਭ ਵਿਸ਼ੇਖ ?।**
**ਇਕ ਤੌ ਹਮਰੀ ਆਗਜਾ ਭਈ। ਦੁਤੀਏ ਬਾਂਛਤਿ ਬਿਧਿ ਨਿਰਮਈ॥ ੩੫॥**

ਸਮ ਚਿੱਤ ਰਾਮ ਕੁਇਰ ਵੱਲ ਵੇਖ ਕੇ ਕਿਹਾ ਕਿ ਤੁਸੀਂ ਕਿਉਂ ਵੱਡਾ ਪਖੰਡ ਕੀਤਾ ਹੈ ? ਇਕ ਤਾਂ ਸਾਡਾ ਹੁਕਮ ਹੋਇਆ ਸੀ, ਦੂਜੀ ਵਿਧੀ ਮਨ ਅਨੁਕੂਲ ਸੀ ਭਾਵ ਕੜਾਹ ਖਾਣਾ ਮਨਪਸੰਦ ਦਾ ਕੰਮ ਸੀ, ਕੋਈ ਦੁੱਖ ਤਸੀਹੇ ਦਾ ਕੰਮ ਨਹੀਂ ਸੀ॥੩੫॥

**ਤਊ ਤੁਮਹੁਂ ਨੇ ਦੰਭ ਕਮਾਵਾ। ਜਿਸ ਤੇ ਮਨ ਕੋ ਨਹਿਂ ਨ ਥਿਰਾਵਾ।**
**ਯਾਂਤੇ ਤੁਮਰੇ ਮੇਲ ਮਝਾਰੀ। ਹੁਇ ਪਖੰਡ ਕੋ ਬਾਸਾ ਭਾਰੀ॥ ੩੬॥**

ਫਿਰ ਵੀ ਤੁਸੀਂ ਪਖੰਡ ਕਮਾਇਆ ਹੈ, ਜਿਸ ਦੰਭ ਕਰਕੇ ਮਨ ਵੀ ਨਹੀਂ ਟਿਕਿਆ ਹੈ। ਇਸ ਕਰਕੇ ਤੁਹਾਡੇ ਮੇਲ ਵਿਚ ਪਖੰਡ ਦਾ ਭਾਰੀ ਵਾਸਾ ਹੈ॥੩੬॥

**ਜਿਸ ਕਲਜੁਗ ਤੇ ਡਰ ਉਰ ਚੀਨ। ਰਾਮ ਕੁਇਰ ਨਹਿਂ ਲੂਟਨਿ ਕੀਨਿ।**
**ਸਭਿ ਲੋਕਨ ਕੋ ਜੋ ਕਲਿਕਾਲ। ਪ੍ਰਵਿਸ਼ਹਿ ਪੌਰਨ ਮਾਰਗਿ ਚਾਲ॥ ੩੭॥**

ਜਿਸ ਕਲਜੁਗ ਦਾ ਡਰ ਹਿਰਦੇ ਵਿਚ ਜਾਣਿਆ ਹੈ, ਭਾਈ ਰਾਮ ਕੁਇਰ ਨੇ ਕੜਾਹ ਪ੍ਰਸ਼ਾਦਿ ਨਹੀਂ ਲੁਟਿਆ ਹੈ। ਸਭ ਲੋਕਾਂ ਦੇ ਘਰਾਂ ਵਿਚ ਕਲਜੁਗ ਦਰਵਾਜ਼ਿਆਂ ਰਾਹੀ ਚਲ ਕੇ ਪ੍ਰਵੇਸ਼ ਕਰਦਾ ਹੈ॥੩੭॥

**ਸੋ ਇਨ ਕੈ ਪਹੁਂਚੈ ਇਸ ਭਾਇ। ਫਾਂਧਹਿ ਕੋਟਨ ਕੋ ਪ੍ਰਵਿਸ਼ਾਇ।**
**ਕਿਮ ਬਚਾਉ ਨਹਿਂ ਬਨਹਿ ਤੁਮਾਰੇ। ਕਲਜੁਗ ਬਰਤੈ ਇਸੀ ਪ੍ਰਕਾਰੇ' ॥ ੩੮॥**

ਸੋ ਕਲਜੁਗ ਇਨ੍ਹਾਂ ਦੇ ਘਰ ਇਸ ਪ੍ਰਕਾਰ ਪਹੁੰਚੇਗਾ ਕਿ ਕਿਲ੍ਹਿਆਂ ਦੇ ਉਤੋਂ ਦੀ ਵੀ ਛਾਲਾਂ ਮਾਰ ਕੇ ਟੱਪ ਕੇ ਪ੍ਰਵੇਸ਼ ਕਰ ਜਾਵੇਗਾ। ਕਿਸੇ ਪ੍ਰਕਾਰ ਵੀ ਤੁਹਾਡਾ ਬਚਾਅ ਨਹੀਂ ਬਣੇਗਾ, ਕਲਜੁਗ ਇਸ ਪ੍ਰਕਾਰ ਵਰਤੇਗਾ" ॥੩੮॥

**ਰਾਮ ਕੁਇਰ ਸੁਨਿਕੈ ਗੁਰਬਾਨੀ। ਹਾਥ ਜੋਰਿ ਕਰਿ ਬਿਨੈ ਬਖਾਨੀ।**
**'ਹਮਰੇ ਘਰ ਕਲਿ ਕਾਲ ਪ੍ਰਤਾਪੂ। ਹੁਇ ਪ੍ਰਵਿਸ਼ਨ ਇਹੁ ਬਖਸ਼ਹੁ ਆਪੂ॥੩੯॥**

ਭਾਈ ਰਾਮ ਕੁਇਰ ਜੀ ਨੇ ਗੁਰੂ ਜੀ ਦੇ ਬਚਨ ਸੁਣ ਕੇ ਹੱਥ ਜੋੜ ਕੇ ਬੇਨਤੀ ਕੀਤੀ, "ਸਾਡੇ ਘਰ ਵਿਚ ਕਲਜੁਗ ਦੇ ਪ੍ਰਤਾਪ ਦਾ ਪ੍ਰਵੇਸ਼ ਹੋਵੇ, ਇਹ ਬਚਨ ਆਪ ਜੀ ਬਖਸ਼ ਦੇਵੋ॥੩੯॥

**ਪਰਾਲਬਧ ਕੋ ਓਰਕ ਹੋਹੀ। ਤਨ ਕੋ ਤਜਾਗਨ ਹ੍ਵੈ ਜਬਿ ਮੋਹੀ।**
**ਕਿਤਿਕ ਕਾਲ ਤਿਸ ਕੇ ਪਸ਼ਚਾਤੀ। ਸਭਿ ਜਗ ਮਹਿਂ ਬਿਥਰਹਿ ਬੱਖਜਾਤੀ॥੪੦॥**

ਜਦੋਂ ਮੇਰੀ ਪਰਾਲਬਧ ਦਾ ਅੰਤ ਹੋਵੇਗਾ, ਭਾਵ ਜਦੋਂ ਮੇਰਾ ਸਰੀਰ ਛੁਟੇਗਾ ਉਸ ਤੋਂ ਕਾਫੀ ਸਮਾਂ ਬਾਅਦ ਸਾਰੇ ਜਗਤ ਵਿਚ ਪ੍ਰਗਟ ਰੂਪ ਵਿਚ ਫੈਲ ਜਾਵੇਗਾ॥੪੦॥

**ਮਮ ਸੁਤ ਕੇ ਜਬਿ ਸੁਤ ਉਪਜਾਇ। ਤਬਿ ਤੁਮ ਵਾਕ ਫੁਰਹੁ ਸਤਿ ਭਾਇ'।**
**'ਏਵ ਮਸਤ' ਪੁਨ ਗੁਰੂ ਬਖਾਨੀ। ਨਿਜ ਸਿਖ ਕੀ ਬਾਨੀ ਕਹੁ ਮਾਨੀ॥੪੧॥**

ਮੇਰੇ ਪੁੱਤਰ ਦੇ ਘਰ ਜਦ ਪੁੱਤਰ ਪੈਦਾ ਹੋਵੇਗਾ, ਤਦ ਤੁਹਾਡੇ ਕਹੇ ਹੋਏ ਬਚਨ ਸੱਚ ਹੋ ਜਾਣਗੇ।" "ਇਸ ਤਰ੍ਹਾਂ ਹੀ ਹੋਵੇਗਾ" ਫਿਰ ਗੁਰੂ ਜੀ ਨੇ ਫੁਰਮਾਇਆ ਤੇ ਆਪਣੇ ਸਿੱਖ ਦੇ ਬਚਨਾਂ ਨੂੰ ਮੰਨ ਲਿਆ॥੪੧॥

**ਰਾਮ ਕੁਇਰ ਕੇ ਭਾ ਜਬਿ ਪੋਤਾ। ਤਬਿ ਇਨ ਕੇ ਘਰ ਕਲੀ ਉਦੋਤਾ।**
**ਕਰੇ ਕੁਕਰਮ ਜਗਤ ਮਹਿਂ ਜਾਨਿਯ। ਬਹੁਰ ਬੰਸ ਬਿਨਸਜੋ ਪਹਿਚਾਨਿਯ॥੪੨॥**

ਭਾਈ ਰਾਮ ਕੁਇਰ ਦੇ ਘਰ ਜਦ ਪੋਤਾ ਪੈਦਾ ਹੋਇਆ ਤਾਂ ਇਨ੍ਹਾਂ ਦੇ ਘਰ ਕਲਜੁਗ ਪ੍ਰਗਟ ਹੋਇਆ। ਉਸ ਦੇ ਕੀਤੇ ਹੋਏ ਕੁਕਰਮ ਜਗਤ ਵਿਚ ਜਾਣੇ ਗਏ, ਬਾਅਦ ਵਿਚ ਵੰਸ਼ ਖਤਮ ਹੋ ਗਿਆ ਪਹਿਚਾਨਣਗੇ॥੪੨॥

**ਨਹਿਂ ਤਬਿ ਰਾਮਕੁਇਰ ਨੇ ਕਹਜੋ। ਨਹਿਂ ਗੁਰ ਤੇ ਬਖਸ਼ਾਵਨਿ ਚਹਜੋ।**
**ਇਸ ਪ੍ਰਕਾਰ ਨਹਿਂ ਅਰਜ਼ ਗੁਜ਼ਾਰੀ। ਜਿਨ ਕੀ ਮਤਿ ਸਤਿਗੁਰ ਅਨੁਸਾਰੀ॥੪੩॥**

ਤਦ ਭਾਈ ਰਾਮ ਕੁਇਰ ਨੇ ਕੁਝ ਨਾ ਕਿਹਾ ਤੇ ਨਾ ਹੀ ਉਨ੍ਹਾਂ ਗੁਰੂ ਜੀ ਤੋਂ ਬਖਸ਼ਾਉਣਾ ਚਾਹਿਆ। ਇਸ ਪ੍ਰਕਾਰ ਕੋਈ ਬੇਨਤੀ ਨਾ ਕੀਤੀ, ਜਿਨ੍ਹਾਂ ਦਾ ਮੱਤ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸੀ॥੪੩॥

**ਇਸ ਪ੍ਰਕਾਰ ਸਤਿਗੁਰ ਸੁ ਬਿਲਾਸ। ਕਰਤਿ ਅਨੰਦ ਪੁਰੇ ਸੁ ਪ੍ਰਕਾਸ਼।**
**ਸੁਨਿ ਸੁਨਿ ਆਵਹਿਂ ਸਿੱਖ ਅਨੇਕ। ਸੇਵਹਿਂ ਦਰਸਹਿਂ ਲਹੈਂ ਬਿਬੇਕ॥੪੪॥**

ਇਸ ਪ੍ਰਕਾਰ ਸਤਿਗੁਰੂ ਜੀ ਬਿਲਾਸ ਕਰਦੇ ਸਨ, ਜਿਹੜੇ ਅਨੰਦਪੁਰ ਵਿਚ ਪ੍ਰਕਾਸ਼ ਹੋ ਰਹੇ ਸਨ। ਸੁਣ ਸੁਣ ਕੇ ਅਨੇਕਾਂ ਸਿੱਖ ਆਉਂਦੇ ਸਨ, ਸੇਵਾ ਕਰਦੇ ਸਨ ਤੇ ਦਰਸ਼ਨ ਕਰਕੇ ਗਿਆਨ ਪ੍ਰਾਪਤ ਕਰਦੇ ਸਨ॥੪੪॥

*ਚੌਥੀ ਰੁੱਤ ਦਾ ਚੌਂਤੀਵਾਂ ਅਧਿਆਇ ਸਮਾਪਤ ਹੋਇਆ॥੩੪॥*

★★★

# ਅਧਿਆਇ ਪੈਂਤੀਵਾਂ

## ਭਾਈ ਰਾਮ ਕੁਇਰ ਜੀ

ਦੋਹਰਾ- ਅਪਰ ਬਾਰਤਾ ਕੁਛ ਕਹੌਂ ਰਾਮਕੁਇਰ ਕੀ ਫੇਰ।
ਸੋ ਸਤਿਗੁਰ ਕੀ ਕਥਾ ਕਹੁ ਜਾਨਤਿ ਜਿਮ ਚਖਿਹੇਰ॥ ੧॥

ਭਾਈ ਰਾਮ ਕੁਇਰ ਦੀ ਹੋਰ ਵਾਰਤਾ ਫਿਰ ਕਹਾਂਗਾ, ਜਿਵੇਂ ਅੱਖੀਂ ਵੇਖ ਕੇ ਉਹ ਸਤਿਗੁਰੂ ਜੀ ਦੀ ਕਥਾ ਨੂੰ ਜਾਣਦੇ ਸਨ॥੧॥

ਚੌਪਈ- ਸ੍ਰੀ ਗੁਰ ਗੋਬਿੰਦ ਸਿੰਘ ਸੁਜਾਨਾ। ਜਗ ਤਾਰਨ ਸਿੱਖਜਨ ਅਘ ਹਾਨਾ।
ਤਿਨ ਕੇ ਨਿਕਟ ਰਹੇ ਸੁਖ ਮਾਨੀ। ਦਰਸ਼ਨ ਦਰਸਹਿੰ ਸੁਭ ਮਤਿ ਗਜਾਨੀ॥੨॥

ਪ੍ਰਬੀਨ ਚਤੁਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਜਗਤ ਨੂੰ ਤਾਰਨ ਵਾਲੇ ਅਤੇ ਸਿੱਖਾਂ ਦੇ ਪਾਪ ਦੂਰ ਕਰਨ ਵਾਲੇ ਸਨ। ਭਾਈ ਰਾਮ ਕੁਇਰ ਜੀ ਸੁਖ ਮੰਨ ਕੇ ਉਨ੍ਹਾਂ ਦੇ ਪਾਸ ਰਹਿੰਦੇ ਸਨ ਤੇ ਦਰਸ਼ਨ ਕਰਕੇ ਸ਼ੁਭ ਮੱਤ ਦਾ ਗਿਆਨ ਪ੍ਰਗਟ ਕਰਦੇ ਸਨ॥੨॥

ਗੁਰ ਭਾਣਾ ਜਿਨ ਕੇ ਮਨ ਭਾਵੈ। ਆਠਹੁ ਜਾਮ ਏਕ ਲਿਵ ਲਾਵੈਂ।
ਗੁਰ ਪਗ ਪੰਕਜ ਪ੍ਰੇਮ ਅਪਾਰਾ। ਰਿਦੈ ਨਿਰੰਤਰ ਰਹਿ ਇਕਸਾਰਾ॥ ੩॥

ਗੁਰੂ ਜੀ ਦਾ ਭਾਣਾ ਜਿਨ੍ਹਾਂ ਦੇ ਮਨ ਨੂੰ ਚੰਗਾ ਲੱਗਦਾ ਸੀ, ਅੱਠੇ ਪਹਿਰ ਇਕ ਨਾਲ ਹੀ ਲਿਵ ਲਾਉਂਦੇ ਸਨ। ਗੁਰੂ ਜੀ ਦੇ ਚਰਨ ਕੰਵਲਾਂ ਨਾਲ ਅਪਾਰ ਪ੍ਰੇਮ ਸੀ, ਹਿਰਦਾ ਸਦਾ ਹੀ ਇਕਸਾਰ ਰਹਿੰਦਾ ਸੀ॥੩॥

ਤਊ ਗੁਰੂ ਜੀ ਕਰਿ ਨਿਜ ਮਾਇਆ। ਰਾਮ ਕੁਇਰ ਕਹੁ ਮਨ ਭਰਮਾਇਆ।
ਇਸ ਮਹਿਂ ਕੁਛ ਸ਼ੰਕਾ ਨਹਿਂ ਕੀਜੈ। ਪੂਰਬ ਕੇਤਿਕ ਭੇ ਲਖਿ ਲੀਜੈ॥ ੪॥

ਫਿਰ ਗੁਰੂ ਜੀ ਨੇ ਆਪਣੀ ਮਾਇਆ ਰਚ ਕੇ ਭਾਈ ਰਾਮ ਕੁਇਰ ਜੀ ਦਾ ਮਨ ਭਰਮਾ ਦਿੱਤਾ। ਇਸ ਵਿਚ ਕਿਸੇ ਪ੍ਰਕਾਰ ਦਾ ਸ਼ੰਕਾ ਨਾ ਕਰੋ, ਪਹਿਲਾਂ ਵੀ ਕਈ ਵਾਰ ਐਸਾ ਹੋਇਆ ਹੈ, ਇਹ ਸਮਝ ਲਵੋ॥੪॥

ਮਾਯਾ ਪ੍ਰਬਲ ਭ੍ਰਮਾਵਨ ਕਰੈ। ਅਸ ਨਹਿਂ ਕੋ, ਤਿਸ ਛਿਨ ਰਹਿ ਥਿਰੈ।
ਸਤਿਗੁਰ ਦੇ ਨਿਜ ਹਾਥ ਬਚਾਵੈਂ। ਸੋ ਉਬਰੈ ਮਨ ਨਹੀਂ ਡੁਲਾਵੈ॥ ੫॥

ਗੁਰੂ ਜੀ ਦੀ ਮਾਇਆ ਬੜੀ ਪ੍ਰਬਲ ਹੈ, ਇਹ ਵੱਡਿਆਂ-ਵੱਡਿਆਂ ਨੂੰ ਭਰਮਾ ਦਿੰਦੀ ਹੈ। ਐਸਾ ਕੋਈ ਨਹੀਂ ਹੈ, ਜੋ ਉਸ ਸਮੇਂ ਟਿਕਿਆ ਰਹੇ। ਸਤਿਗੁਰੂ ਜੀ ਫਿਰ ਆਪਣਾ ਹੱਥ ਦੇ ਕੇ ਬਚਾਉਂਦੇ ਹਨ, ਉਹੀ ਬਚਦਾ ਹੈ ਜਿਹੜਾ ਆਪਣਾ ਮਨ ਨਹੀਂ ਡੁਲ੍ਹਵਾਉਂਦਾ ਹੈ॥੫॥

ਕਾਗ ਭਸੁੰਡ ਖਗੇਸ਼ ਜੁ ਅਹੈਂ। ਪ੍ਰਭੂ ਸਮੀਪੀ ਜੋ ਨਿਤ ਰਹੈਂ।
ਬਹਰ ਬਸ਼ਿਸ਼ਟਾਇਕ ਬ੍ਰਹਮ ਗਜਾਨੀ। ਇਨਕੈ ਭਯੋ ਮੋਹ ਜਗ ਜਾਨੀ॥੬॥

ਕਾਗ ਭਸੁੰਡ ਅਤੇ ਗਰੁੜ ਜੋ ਹਨ, ਜਿਹੜੇ ਸਦਾ ਹੀ ਪ੍ਰਭੂ ਦੇ ਨੇੜੇ ਰਹਿੰਦੇ ਹਨ। ਫਿਰ ਜਿਹੜੇ ਵਸ਼ਿਸ਼ਟ ਵਰਗੇ ਬ੍ਰਹਮ-ਗਿਆਨੀ ਹਨ, ਇਹ ਵੀ ਮੋਹ ਵਿਚ ਫਸ ਗਏ ਸਨ, ਇਸ ਗੱਲ ਨੂੰ ਜਗ ਜਾਣਦਾ ਹੈ॥੬॥

ਤਊ ਸਭਿਨਿ ਤੇ ਮਹਿਦ ਮਹਾਨਾ। ਜਿਨ ਕੇ ਨਹੀਂ ਲੇਸ਼ ਅੱਗਜਾਨਾ।
ਤਿਮ ਇਨ ਕੇ ਮਨ ਮੋਹ ਉਪਾਵਾ। ਸੁਨਹੁ ਕਥਾ ਸੋ ਅਘ ਬਨ ਦਾਵਾ॥੭॥

ਫਿਰ ਵੀ ਸਾਰਿਆਂ ਤੋਂ ਵੱਡੇ ਅਤੇ ਮਹਾਨ ਹਨ, ਜਿਨ੍ਹਾਂ ਵਿਚ ਅਗਿਆਨਤਾ ਇਕ ਲੇਸ ਮਾਤ੍ਰ ਵੀ ਨਹੀਂ ਹੈ। ਫਿਰ ਵੀ ਇਨ੍ਹਾਂ ਦੇ ਮਨ ਵਿਚ ਮੋਹ ਪੈਦਾ ਕੀਤਾ, ਅਜਿਹੀ ਕਥਾ ਸੁਣੋ ਜਿਹੜੀ ਦਾਵਾਨਲ ਅਗਨੀ ਵਾਂਗ ਪਾਪਾਂ ਰੂਪੀ ਜੰਗਲ ਨੂੰ ਸਾੜਦੀ ਹੈ॥੭॥

**ਇਮ ਸ੍ਰੀ ਰਾਮਕੁਇਰ ਗੁਰ ਸਿੱਖਜ। ਤਿਸ ਕੀ ਕਹੌਂ ਕਥਾ ਕੁਛ ਲਿਖੱਜ।**
**ਸ੍ਰੀ ਗੋਬਿੰਦ ਸਿੰਘ ਗੁਰੁ ਬਰ ਦਸਮ। ਜਿਨਕੇ ਦਿਪਤ ਤੇਜ ਕੀ ਰਿਸ਼ਮ॥ ੮॥**

ਇਸ ਪ੍ਰਕਾਰ ਸ੍ਰੀ ਰਾਮ ਕੁਇਰ ਜੀ ਗੁਰੂ ਜੀ ਦੇ ਸਿੱਖ ਹਨ, ਉਨ੍ਹਾਂ ਦੀ ਕੁਝ ਕਥਾ ਲਿਖ ਕੇ ਕਹਿੰਦਾ ਹਾਂ। ਸ੍ਰੀ ਗੁਰੂ ਗੋਬਿੰਦ ਸਿੰਘ ਦੀ ਸ੍ਰੇਸ਼ਟ ਦਸਮ ਪਾਤਿਸ਼ਾਹ ਹਨ, ਜਿਨ੍ਹਾਂ ਦੇ ਤੇਜ਼ ਦੀਆਂ ਕਿਰਨਾਂ ਪ੍ਰਕਾਸ਼ਮਈ ਹਨ॥੮॥

**ਕਠਨ ਕੁਦੰਡ ਪ੍ਰਚੰਡ ਅਗਾਰੀ। ਧਰਜੋ ਹੁਤੋ ਆਗੇ ਇਕ ਬਾਰੀ।**
**ਰਾਮਕੁਇਰ ਨੇ ਦੇਖਨਿ ਕੀਨਸਿ। ਸਤਿਗੁਰ ਬਲ ਤੇ ਅਧਿਕੈ ਚੀਨਸ॥ ੯॥**

ਇਕ ਸਮੇਂ ਦੀ ਗੱਲ ਹੈ ਕਿ ਇਕ ਦਿਨ ਗੁਰੂ ਜੀ ਦੇ ਅੱਗੇ ਇਕ ਬੜਾ ਸਖ਼ਤ ਅਤੇ ਪ੍ਰਚੰਡ ਧਨੁੱਖ ਧਰਿਆ ਹੋਇਆ ਸੀ। ਭਾਈ ਰਾਮ ਕੁਇਰ ਨੇ ਉਸ ਧਨੁੱਖ ਨੂੰ ਜਦ ਵੇਖਿਆ ਤਾਂ ਸਤਿਗੁਰੂ ਜੀ ਦੇ ਬਲ ਤੋਂ ਜ਼ਿਆਦਾ ਭਾਰੀ ਜਾਣਿਆ॥੯॥

**'ਅਤਿ ਬਲਵਾਨ ਸਰੀਰ ਬਿਸਾਲਾ। ਪੁਨਹ ਧਨੁਖ ਕੀ ਬਿੱਦਜਾ ਵਾਲਾ।**
**ਤਿਸ ਤੇ ਭੀ ਨਹਿਂ ਐਂਚਜੋ ਜਾਈ। ਇਨ ਕੋ ਤਨ ਨਹਿਂ ਡੀਲ ਬਡਾਈ॥੧੦॥**

ਉਸ ਨੇ ਸੋਚਿਆ, "ਗੁਰੂ ਜੀ ਅਤਿ ਬਲਵਾਨ ਅਤੇ ਵਿਸ਼ਾਲ ਸਰੀਰ ਵਾਲੇ ਹਨ, ਫਿਰ ਧਨੁੱਖ ਵਿੱਦਿਆ ਵਿਚ ਵੀ ਮਾਹਰ ਹਨ, ਫਿਰ ਵੀ ਇਹ ਧਨੁੱਖ ਇਨ੍ਹਾਂ ਪਾਸੋਂ ਨਹੀਂ ਖਿੱਚਿਆ ਜਾਵੇਗਾ, ਇਨ੍ਹਾਂ ਦਾ ਸਰੀਰ ਵੱਡੇ ਡੀਲ-ਡੌਲ ਵਾਲਾ ਨਹੀਂ ਹੈ॥੧੦॥

**ਅਪਨਿ ਓਜ ਐਂਚਨ ਕੇ ਲਾਇਕ। ਚਹੀਯਹਿ ਅਸ ਧਨੁ ਤੇ ਤਜਿ ਸਾਯਕ।**
**ਅਰਜਨ ਆਦਿ ਪ੍ਰਥਮ ਜੇ ਭਏ। ਤਿਨ ਕੇ ਧਨੁ ਐਸੇ ਸੁਨਿ ਲਏ॥ ੧੧॥**

ਗੁਰੂ ਜੀ ਦੀ ਸ਼ਕਤੀ ਇਸ ਧਨੁੱਖ ਨੂੰ ਖਿੱਚਣ ਦੇ ਲਾਇਕ ਹੈ, ਤਾਂ ਉਨ੍ਹਾਂ ਨੂੰ ਚਾਹੀਦਾ ਹੈ ਕਿ ਅਜਿਹੇ ਧਨੁੱਖ ਤੋਂ ਤੀਰ ਛੱਡਣ। ਅਰਜਨ ਆਦਿ ਜਿਹੜੇ ਪਹਿਲਾਂ ਧਨੁੱਖਧਾਰੀ ਹੋਏ ਹਨ, ਉਨ੍ਹਾਂ ਦੇ ਧਨੁੱਖ ਵੀ ਇਸ ਪ੍ਰਕਾਰ ਦੇ ਹੀ ਸੁਣੇ ਹਨ॥੧੧॥

**ਧਰਜੋ ਕੁਦੰਡ ਪ੍ਰਚੰਡ ਅਗਾਰੀ। ਕਜਾ ਕਾਰਨ' ? ਇਮ ਕਰਤਿ ਬਿਚਾਰੀ।**
**ਤਿਸ ਕੇ ਮਨ ਕੀ ਸਤਿਗੁਰ ਜਾਨੀ। ਚਹਿਤ ਦਾਸ ਕੋ ਸੰਸੈ ਹਾਨੀ॥ ੧੨॥**

ਬੜਾ ਪ੍ਰਚੰਡ ਧਨੁੱਖ ਅੱਜ ਅੱਗੇ ਧਰਿਆ ਹੈ, ਇਸ ਦਾ ਕੀ ਕਾਰਨ ਹੈ ?" ਇਸ ਪ੍ਰਕਾਰ ਰਾਮ ਕੁਇਰ ਆਪਣੇ ਮਨ ਵਿਚ ਵਿਚਾਰ ਕਰ ਰਿਹਾ ਸੀ। ਉਸ ਦੇ ਮਨ ਦੀ ਗੱਲ ਸਤਿਗੁਰੂ ਜੀ ਨੇ ਜਾਣ ਲਈ, ਉਹ ਆਪਣੇ ਸੇਵਕ ਦੇ ਸ਼ੰਕੇ ਨੂੰ ਦੂਰ ਕਰਨਾ ਚਾਹੁੰਦੇ ਸਨ॥੧੨॥

**ਕਹਜੋ ਕਿ 'ਤਜਾਰੀ ਵਹਿਰ ਕਰਾਵਹੁ। ਗਜ ਬਾਜੀ ਚਢਿਬੇ ਸਜਵਾਵਹੁ'।**
**ਇਮ ਕਹਿ ਰਾਮਕੁਇਰ ਸੰਗ ਲੀਨਸਿ। ਸਾਯਕ ਧਨੁਖ ਲੀਨ ਜੋ ਪੀਨਸ॥੧੩॥**

ਉਨ੍ਹਾਂ ਨੇ ਕਿਹਾ, "ਬਾਹਰ ਜਾਣ ਦੀ ਤਿਆਰੀ ਕਰਾਵੋ, ਹਾਥੀ ਘੋੜੇ ਸਵਾਰੀ ਕਰਨ ਵਾਸਤੇ ਸਜਾਓ।" ਇਸ ਪ੍ਰਕਾਰ ਕਹਿ ਕੇ ਰਾਮ ਕੁਇਰ ਨੂੰ ਆਪਣੇ ਨਾਲ ਲਿਆ ਤੇ ਉਸ ਭਾਰੀ ਧਨੁੱਖ ਨੂੰ ਵੀ ਆਪਣੇ ਨਾਲ ਲੈ ਲਿਆ॥੧੩॥

**ਮੰਦ ਮੰਦ ਪਗ ਪੰਕਜ ਸਾਥ। ਆਇ ਵਹਿਰ ਠਾਢੇ ਗੁਰ ਨਾਥ।**
**ਕਰਤਿ ਪ੍ਰਤੀਖਨ ਗਜ ਸਜ ਆਵਹਿ। ਕਹਜੋ ਕਿ 'ਤਬਿ ਲੌ ਤੀਰ ਚਲਾਵਹਿਂ'॥੧੪॥**

ਹੌਲੀ-ਹੌਲੀ ਚਰਨ ਕੰਵਲਾਂ ਨਾਲ ਚਲ ਕੇ ਸਤਿਗੁਰੂ ਜੀ ਬਾਹਰ ਆ ਕੇ ਖਲੋ ਗਏ ਤੇ ਹਾਥੀ ਦੀ ਉਡੀਕ ਕਰਨ ਲੱਗੇ ਕਿ ਸੱਜ ਕੇ ਆਵੇ ਤੇ ਫਿਰ ਕਿਹਾ, "ਜਦ ਤੱਕ ਹਾਥੀ ਸੱਜ ਕੇ ਨਹੀਂ ਆਉਂਦਾ ਹੈ ਤਦ ਤੱਕ ਤੀਰ ਚਲਾਉਂਦੇ ਹਾਂ"॥੧੪॥

ਤਿਸੀ ਧਨੁਸ਼ ਕੋ ਲੇ ਜਗਨਾਇਕ। ਸੰਧਯੋ ਪਨਚ ਬਿਖੈ ਖਰ ਸਾਯਕ।
ਮੁਸ਼ਟ ਹਾਥ ਸੋਂ ਗਹਿ ਬਹੁ ਗਾਢੀ। ਬੂਟੀ ਹਰੀ ਦੂਰ ਇਕ ਠਾਂਢੀ॥ ੧੫॥

ਜਗਤ ਦੇ ਮਾਲਕ ਨੇ ਫਿਰ ਉਸੇ ਧਨੁੱਖ ਨੂੰ ਲੈ ਕੇ, ਉਸ ਵਿਚ ਇਕ ਤਿੱਖਾ ਤੀਰ ਰੱਖਿਆ। ਹੱਥ ਦੀ ਮੁੱਠੀ ਨਾਲ ਸਖਤ ਧਨੁੱਖ ਨੂੰ ਫੜ ਕੇ ਦੂਰ ਇਕ ਹਰੀ ਬੂਟੀ ਵਲ ਖੜੀ ਵੇਖਿਆ॥੧੫॥

ਤਿਹ ਉਦੇਸ਼ ਕਰਿ ਐਂਚਨ ਕੀਨਸਿ। ਸਰ ਭਲਕਾ ਲਗਿ ਪੂਰ ਸੁ ਲੀਨਸਿ।
ਐਂਚੇ ਮਹਾਂ ਚਾਪ ਚਿਰਰਾਨੋ। ਤਜੇ ਤੀਰ ਉਠਿ ਸ਼ਬਦ ਭਯਾਨੋ॥ ੧੬॥

ਉਸ ਨੂੰ ਨਿਸ਼ਾਨਾ ਬਣਾ ਕੇ ਧਨੁੱਖ ਨੂੰ ਖਿੱਚਿਆ ਤੇ ਤੀਰ ਮੁੱਖੀ ਤੱਕ ਖਿੱਚ ਕੇ ਧਨੁੱਖ ਵਿਚ ਪੂਰ ਲਿਆ। ਖਿੱਚਣ ਨਾਲ ਵੱਡਾ ਤੇ ਭਾਰੀ ਕਮਾਨ ਚਿਰੜਾਇਆ ਤੇ ਤੀਰ ਦੇ ਛੱਡਣ ਨਾਲ ਭਿਆਨਕ ਆਵਾਜ਼ ਪੈਦਾ ਹੋਈ॥੧੬॥

ਹਤਯੋ ਨਿਸ਼ਾਨੌਂ ਗਯੋ ਅਗਾਰੀ। ਧਰਨੀ ਧਸਯੋ ਸੁ ਪੰਖ ਨਿਹਾਰੀ।
ਬਹੁਰ ਬਾਣ ਲੇ ਅਪਰ ਚਲਾਇਵ। ਸਹਿਜ ਸੁਭਾਇਕ ਸਭਿਨਿ ਦਿਖਾਇਵ॥੧੭॥

ਨਿਸ਼ਾਨੇ ਨੂੰ ਫੁੰਡ ਕੇ ਵੀ ਤੀਰ ਅੱਗੇ ਨਿਕਲ ਗਿਆ ਤੇ ਫਿਰ ਤੀਰ ਧਰਤੀ ਵਿਚ ਧੱਸ ਗਿਆ, ਪਰ ਉਸਦੇ ਖੰਭ ਦਿਖਾਈ ਦਿੰਦੇ ਰਹੇ। ਫਿਰ ਇਕ ਹੋਰ ਬਾਣ ਲੈ ਕੇ ਚਲਾਇਆ ਤੇ ਸਹਿਜ ਸੁਭਾਅ ਚਲਾ ਕੇ ਸਭ ਨੂੰ ਵਿਖਾਇਆ॥੧੭॥

ਗਜ ਤਯਾਰ ਹ੍ਵੈ ਅਯੋ ਨ ਜਾਵਦ। ਤੀਰ ਚਲਾਇ ਦਿਖਾਵਤਿ ਤਾਵਦ।
ਦੇਖਿ ਦੇਖਿ ਬਿਸਮੈ ਹੁਇ ਰਹੇ। ਬਪੁ ਅਲਪ, ਬਲ ਕਿਮ ਇਨ ਲਹੇ ॥੧੮॥

ਜਦ ਤੱਕ ਹਾਥੀ ਤਿਆਰ ਹੋ ਕੇ ਨਾ ਆ ਗਿਆ ਤਦ ਤੱਕ ਤੀਰ ਚਲਾ ਕੇ ਵਿਖਾਉਂਦੇ ਰਹੇ। ਵੇਖ-ਵੇਖ ਕੇ ਸਾਰੇ ਹੈਰਾਨ ਹੁੰਦੇ ਰਹੇ। ਸਰੀਰ ਸੁਬਕ ਹੈ, ਏਨੀ ਸ਼ਕਤੀ ਇਨ੍ਹਾਂ ਕਿਵੇਂ ਪ੍ਰਾਪਤ ਕੀਤੀ ਹੈ॥੧੮॥

ਰਾਮਕੁਇਰ ਨੇ ਜਾਨੀ ਬਾਤਿ। ਰਿਦੈ ਬਿਸੂਰਤਿ ਭਾ ਬਹੁ ਭਾਂਤਿ।
ਬਿੱਸ੍ਵ ਰਚਨ ਪਾਲਨ ਸੰਹਾਰ। ਅਤਿ ਸ਼ਕਤੀ ਧਰਿ ਗੁਰੂ ਉਦਾਰ॥ ੧੯॥

ਭਾਈ ਰਾਮ ਕੁਇਰ ਨੇ ਸਾਰੀ ਗੱਲ ਜਾਣ ਲਈ ਤੇ ਹਿਰਦੇ ਵਿਚ ਬਹੁਤ ਪ੍ਰਕਾਰ ਝੂਰੇ। ਸੰਸਾਰ ਨੂੰ ਰਚਨ, ਪਾਲਣ ਅਤੇ ਮਾਰਨ ਵਾਲੇ ਹਨ ਉੱਤਮ ਗੁਰੂ ਜੀ ਨੇ ਵੱਡੀ ਸ਼ਕਤੀ ਧਾਰਨ ਕੀਤੀ ਹੈ॥੧੯॥

ਜਿਹ ਸਮ ਜਗ ਮਹਿਂ ਅਪਰ ਨ ਬੀਆ। ਤਿਸ ਮਹਿਂ ਕਿਮ ਸ਼ੰਕਾ ਕਰਨੀਆ।
ਇੰਦ੍ਰ ਆਦਿ ਜਿਸ ਆਇਸੁ ਮਾਂਹੀ। ਚਹੈਂ ਸੁ ਕਰੈਂ, ਮੁਰੈ ਕਿਮ ਨਾਂਹੀ ॥੨੦॥

ਜਿਨ੍ਹਾਂ ਵਰਗਾ ਜਗਤ ਵਿਚ ਕੋਈ ਹੋਰ ਨਹੀਂ ਹੋਇਆ ਹੈ, ਉਨ੍ਹਾਂ ਬਾਰੇ ਮੇਰੇ ਮਨ ਕਿਉਂ ਸ਼ੰਕਾ ਉਤਪੰਨ ਹੋਈ ? ਇੰਦਰ ਆਦਿ ਜਿਸ ਦੀ ਆਗਿਆ ਵਿਚ ਹਨ, ਜੋ ਚਾਹੁੰਦੇ ਹਨ ਉਹ ਕਰਦੇ ਹਨ, ਕੋਈ ਵੀ ਇਨ੍ਹਾਂ ਦੀ ਆਗਿਆ ਮੋੜਦਾ ਨਹੀਂ ਹੈ॥੨੦॥

ਇਤਨੇ ਮਹਿਂ ਹਾਥੀ ਸ਼ੁਭ ਆਇਵ। ਚਲਯੋ ਅਚਲ ਤਿਮ ਸ਼ੋਭ ਸੁਹਾਇਵ।
ਝਾਲਰਦਾਰ ਝੂਲ ਝਮਕੰਤਾ। ਜ਼ਰੀ ਸਡੋਰ ਪ੍ਰਕਾਸ਼ ਕਰੰਤਾ॥ ੨੧॥

ਏਨੇ ਵਿਚ ਸ਼ੁਭ ਹਾਥੀ ਆ ਗਿਆ, ਜਿਵੇਂ ਪਹਾੜ ਚਲਦਾ ਹੋਵੇ ਇਸ ਪ੍ਰਕਾਰ ਉਸ ਨੇ ਸ਼ੋਭਾ ਪਾਈ। ਝਾਲਰਦਾਰ ਝੁਲ ਚਮਕਦਾ ਸੀ। ਜ਼ਰੀ ਦੀਆਂ ਸੁੰਦਰ ਡੋਰਾਂ ਚਮਕ ਰਹੀਆਂ ਸਨ॥੨੧॥

ਘੰਟਨ ਕੋ ਠਨਕਾਰ ਉਠੰਤਾ। ਗਜਗਾਹਨ ਸੋਂ ਅਧਿਕ ਸੁਭੰਤਾ।
ਸਿਰ ਪਰ ਸਿਰੀ ਸੁ ਚਾਮੀਕਰ ਕੀ। ਮਨਹੁੰ ਕਾਮ ਕਾਰੀਗਰ ਕਰ ਕੀ॥ ੨੨॥

ਘੰਟੀਆਂ ਦੀ ਟਣਕਾਰ ਉੱਠ ਰਹੀ ਸੀ, ਹਾਥੀ ਗਜਗਾਹਨ ਨਾਲ ਬਹੁਤ ਸ਼ੋਭ ਰਿਹਾ ਸੀ। ਸਿਰ ਉੱਤੇ ਸੋਨੇ ਦੀ ਕਲਗੀ ਸੀ, ਮਾਨੋ ਕਾਮਦੇਵ ਰੂਪੀ ਕਾਰੀਗਰ ਦੇ ਹੱਥਾਂ ਦੀ ਬਣੀ ਹੈ॥੨੨॥

**ਦੁਤਿ ਕੀ ਹੱਦ ਹੌਦਾ ਬਨ ਰਹਜੋ। ਆਯੋ ਨਿਕਟ ਗੁਰੂ ਨੇ ਲਹਜੋ।**
**ਰਾਮਕੁਇਰ ਕੀ ਗਹਿ ਕਰਿ ਬਾਹੂੰ। ਭੇ ਅਤਿ ਪਾਸ ਚਢਨਿ ਕਹੁ ਤਾਹੂੰ॥੨੩॥**

ਸੁੰਦਰਤਾ ਦੀ ਹੱਦ ਹੌਦਾ ਬਣ ਰਿਹਾ ਸੀ, ਨੇੜੇ ਆਉਂਦੇ ਨੂੰ ਗੁਰੂ ਜੀ ਨੇ ਵੇਖਿਆ। ਫਿਰ ਭਾਈ ਰਾਮ ਕੁਇਰ ਦੀ ਬਾਂਹ ਫੜ ਕੇ ਉਨ੍ਹਾਂ ਨੂੰ ਚੜ੍ਹਾਉਣ ਵਾਸਤੇ ਬਹੁਤ ਨੇੜੇ ਹੋ ਗਏ॥੨੩॥

**ਤਬਹਿ ਮਹਾਵਤ ਗਜ ਬੈਠਾਇਵ। ਚਢਨ ਹੇਤੁ ਗੁਰ ਚਰਨ ਉਠਾਇਵ।**
**ਕਰਿ ਧਰਿ ਰਾਮਕੁਇਰ ਕੇ ਕੰਧ। ਦੀਨਸਿ ਭਾਰ ਦੀਨਿ ਗਨ ਬੰਧੁ॥੨੪॥**

ਤਦ ਮਹਾਵਤ ਨੇ ਹਾਥੀ ਨੂੰ ਬਿਠਾਇਆ, ਚੜ੍ਹਨ ਵਾਸਤੇ ਗੁਰੂ ਜੀ ਨੇ ਚਰਨ ਉਠਾਏ। ਭਾਈ ਰਾਮ ਕੁਇਰ ਦੇ ਮੋਢੇ ਉੱਤੇ ਹੱਥ ਧਰ ਕੇ ਦੀਨਾਂ ਦੇ ਬੰਧੂ ਜੀ ਨੇ ਸਾਰਾ ਭਾਰ ਪਾਇਆ॥੨੪॥

**ਲਾਖਹੁ ਮਣ ਕੋ ਧਰਿ ਕਰਿ ਭਾਰੇ। ਬੁੱਢੇ ਅੰਸ ਬਿਨਾ ਕੋ ਧਾਰੇ।**
**ਅਪਰ ਜਿ ਹੋਤਿ ਜਾਤਿ ਮਿਲਿ ਮਾਟੀ। ਉਰ ਸੰਦੇਹ ਤਿਸ ਕੀਨਸਿ ਕਾਟੀ॥੨੫॥**

ਲੱਖਾਂ ਮਣਾਂ ਦਾ ਭਾਰ ਧਾਰਨ ਕਰਕੇ, ਬਾਬਾ ਬੁੱਢਾ ਜੀ ਦੀ ਅੰਸ਼ ਬਗੈਰ ਇਸ ਭਾਰ ਨੂੰ ਕੌਣ ਸਹਾਰੇ। ਜੇ ਕੋਈ ਹੋਰ ਹੁੰਦਾ ਤਾਂ ਮਿੱਟੀ ਵਿਚ ਮਿਲ ਜਾਂਦਾ, ਭਾਈ ਰਾਮ ਕੁਇਰ ਜੀ ਦੇ ਹਿਰਦੇ ਦੇ ਸੰਦੇਹ ਨੂੰ ਦੂਰ ਕੀਤਾ॥੨੫॥

**ਥਿਬੈ ਪੈਰ ਚਲਿਬੇ ਜਬਿ ਲਾਗਾ। ਬੈਠੇ ਗੁਰੂ ਜਾਇ ਤਬਿ ਆਗਾ।**
**ਕਹਜੋ ਕਿ 'ਆਉ ਖਵਾਸੀ ਮਾਂਹਿ। ਚਢਹੁ ਸੰਗ' ਸ੍ਰੀ ਮੁਖ ਕਹਜੋ ਤਾਂਹਿ॥੨੬॥**

ਭਾਈ ਰਾਮ ਕੁਇਰ ਜੀ ਥਿੜਕਵੇਂ ਪੈਰ ਨਾਲ ਜਦ ਅੱਗੇ ਚਲਣ ਲੱਗੇ, ਤਦ ਗੁਰੂ ਜੀ ਜਿਹੜੇ ਅੱਗੇ ਬੈਠੇ ਸਨ, ਉਨ੍ਹਾਂ ਕਿਹਾ, "ਆਓ ਹੌਦੇ ਵਿਚ ਬੈਠ ਜਾਓ ਤੇ ਮੇਰੇ ਨਾਲ ਬੈਠ ਕੇ ਚਲੋ।" ਗੁਰੂ ਜੀ ਨੇ ਇਸ ਤਰ੍ਹਾਂ ਮੁਖ ਤੋਂ ਫੁਰਮਾਇਆ॥੨੬॥

**ਹਾਥ ਜੋਰਿ ਬਿਨਤੀ ਤਬਿ ਠਾਨੀ। 'ਜਗਤ ਚਰਾਚਰ ਕੇ ਤੁਮ ਸ੍ਵਾਮੀ।**
**ਸਮ ਬੈਠਬਿ ਕੇ ਉਚਿਤ ਨ ਮੋਹੀ। ਮਹਾਂ ਅਵੱਗਜਾ ਮੁਝ ਤੇ ਹੋਹੀ'॥੨੭॥**

ਭਾਈ ਰਾਮ ਕੁਇਰ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਜਗਤ ਦੇ ਜੜ੍ਹ ਅਤੇ ਸੁਚੇਤ ਜੀਵਾਂ ਦੇ ਤੁਸੀਂ ਮਾਲਕ ਹੋ, ਮੇਰੇ ਵਾਸਤੇ ਤੁਹਾਡੇ ਬਰਾਬਰ ਬੈਠਣਾ ਉਚਿਤ ਨਹੀਂ ਹੈ, ਇਸ ਤਰ੍ਹਾਂ ਕਰਨ ਨਾਲ ਮੈਥੋਂ ਵੱਡੀ ਅਵੱਗਿਆ ਹੋ ਜਾਵੇਗੀ"॥੨੭॥

**ਸੁਨਿ ਮੁਸਕਾਨੇ ਬਾਕ ਬਖਾਨਾ। 'ਆਉ ਆਉ ਬੈਠਹੁ ਇਸ ਥਾਨਾ'।**
**ਕਹਿ ਬਹੁ ਬਾਰਿ ਅਰੂਢਨਿ ਕੀਨਾ। ਚਲੇ ਪੰਥ ਗੁਰ ਕਹਤਿ ਪ੍ਰਬੀਨਾ॥੨੮॥**

ਗੁਰੂ ਜੀ ਨੇ ਮੁਸਕਰਾ ਕੇ ਬਚਨ ਕੀਤਾ, "ਆਓ ਆਓ ਇਸ ਥਾਂ ਬੈਠੋ", ਫਿਰ ਬਹੁਤ ਵਾਰ ਕਹਿ ਕੇ ਹੌਦੇ ਵਿਚ ਚੜ੍ਹਾ ਲਿਆ ਫਿਰ ਗੁਰੂ ਜੀ ਦੇ ਕਹਿਣ ਉੱਤੇ ਰਾਹੇ ਰਾਹ ਚਲ ਪਏ॥੨੮॥

**'ਸਿੱਖੀ ਕੇ ਸਥੰਭ ਗਿਰ ਜੈਸੇ। ਮਾਯਾ ਬਾਯੁ ਪਾਯ ਕਰਿ ਐਸੇ।**
**ਸ਼ਰਧਾ ਥਿਰਤਾ ਤੇ ਚਲਿ ਪਰੈਂ। ਤਊ ਅਪਰ ਕਜਾ ਗਿਨਤੀ ਕਰੈਂ'॥੨੯॥**

"ਭਾਈ ਰਾਮ ਕੁਇਰ ਪਹਾੜ ਵਰਗੇ ਸਿੱਖੀ ਦੇ ਜਿਹੜੇ ਥੰਮ੍ਹ ਹਨ, ਗੁਰੂ ਜੀ ਦੀ ਮਾਇਆ ਨੇ ਇਸ ਪ੍ਰਕਾਰ ਭਰਮਾਇਆ ਕਿ ਆਪ ਵਰਗੇ ਸ਼ਰਧਾ ਰੂਪ ਇਸਥਿਤੀ ਤੋਂ ਹਿਲ ਪਏ, ਫਿਰ ਹੋਰ ਕਿਸੇ ਦੀ ਕੀ ਗਿਣਤੀ ਕਰੀਏ"॥੨੯॥

**ਲਾਜ ਭਾਰ ਤੇ ਨੰਮ੍ਰੀ ਹੋਵਾ। ਰਾਮਕੁਇਰ ਨਹਿੰ ਊਚੋ ਜੋਵਾ।**
**'ਸੁਨਹੁ ਨਾਥ ! ਤਵ ਪਰਬਲ ਮਾਯਾ। ਬ੍ਰਹਮਾਦਿਕ ਜਿਸਨੇ ਭਰਮਾਇਆ॥੩੦॥**

ਫਿਰ ਭਾਈ ਰਾਮ ਕੁਇਰ ਲਾਜ ਦੇ ਭਾਰ ਨਾਲ ਸਨਿੰਮਰ ਹੋ ਗਏ, ਉਹ ਉੱਚੀ ਅੱਖ ਚੁੱਕ ਕੇ ਵੀ ਨਹੀਂ ਵੇਖਦੇ ਸਨ। ਫਿਰ ਕਹਿਣ ਲੱਗੇ, "ਹੇ ਮਾਲਕ ! ਸੁਣੋ, ਤੁਹਾਡੀ ਮਾਇਆ ਬੜੀ ਪਰਬਲ ਹੈ, ਬ੍ਰਹਮਾ ਆਦਿ ਨੂੰ ਜਿਸ ਨੇ ਭਰਮਾ ਦਿੱਤਾ ਸੀ॥੩੦॥

**ਭਏ ਗੁਪਾਲ ਆਪ ਜਬਿ ਆਛੇ। ਹਰਿ ਲੇ ਗਯੋ ਗੋਪ ਸਿਸੁ ਪਾਛੇ।**
**ਅਪਰ ਲਿਏ ਰਚਿ, ਨਾਹਿਨ ਜਾਨੇ। ਤਬਿ ਸ੍ਰੀ ਕ੍ਰਿਸ਼ਨ ਰੂਪ ਹਰਿ ਮਾਨੇ॥ ੩੧॥**

ਜਦ ਆਪ ਕ੍ਰਿਸ਼ਨ ਰੂਪ ਅਵਤਾਰ ਸੀ ਤਾਂ ਬ੍ਰਹਮਾ ਵੱਛਿਆਂ ਸਹਿਤ ਗੁਆਲਿਆਂ ਦੇ ਲੜਕੇ ਚੁਰਾ ਕੇ ਗਿਆ ਸੀ। ਤਦ ਆਪ ਨੇ ਹੋਰ ਰਚ ਲਏ ਸਨ ਜਿਹੜੇ ਪਛਾਣੇ ਨਹੀਂ ਸੀ ਜਾਂਦੇ, ਤਦ ਸ੍ਰੀ ਕ੍ਰਿਸ਼ਨ ਨੂੰ ਹਰੀ ਦਾ ਰੂਪ ਮੰਨਿਆ॥੩੧॥

**ਅਸ ਮਾਯਾ ਤੇ ਆਪ ਬਚਾਵਹੁ। ਰਾਖਹੁ ਨਿਸ਼ਚਾ ਨਹੀਂ ਭੁਲਾਵਹੁ।**
**ਬ੍ਰਹਮਾਦਿਕ ਭਰਮੇ ਜਬਿ ਐਸੇ। ਹਮ ਜੈਸਨਿ ਕੀ ਗਿਨਤੀ ਕੈਸੇ॥ ੩੨॥**

ਐਸੀ ਮਾਇਆ ਤੋਂ ਆਪ ਬਚਾਵੋ, ਰੱਖੇ ਹੋਏ ਨਿਸ਼ਚੇ ਨੂੰ ਨਾ ਭੁਲਾਵੋ। ਜੇ ਬ੍ਰਹਮਾ ਆਦਿ ਇਸ ਪ੍ਰਕਾਰ ਭਰਮ ਗਏ ਹਨ, ਸਾਡੇ ਵਰਗਿਆਂ ਦੀ ਫਿਰ ਕੀ ਗਿਣਤੀ ਹੈ॥੩੨॥

**ਰਾਵਰ ਨੇ ਨਿਜ ਬਿਰਦ ਸੰਭਾਰਾ। ਉਰ ਬਿਕਾਰ ਮਮ ਦੂਰ ਬਿਦਾਰਾ'।**
**ਭਈ ਜਥਾ ਭਾਖੀ ਇਹੁ ਤਥਾ। ਅੱਗ੍ਰ ਕਹੌਂ ਕਿਛ ਇਨ ਕੀ ਕਥਾ॥ ੩੩॥**

ਆਪ ਜੀ ਨੇ ਆਪਣਾ ਬਿਰਦ ਸੰਭਾਲਿਆ ਹੈ, ਮੇਰੇ ਹਿਰਦੇ ਦੇ ਵਿਕਾਰ ਨੂੰ ਦੂਰ ਕੀਤਾ ਹੈ।" ਜਿਵੇਂ ਇਹ ਕਥਾ ਹੋਈ ਸੀ, ਉਸ ਤਰ੍ਹਾਂ ਹੀ ਕਹੀ ਹੈ। ਹੁਣ ਭਾਈ ਰਾਮ ਕੁਇਰ ਦੀ ਅਗਲੇਰੀ ਕਥਾ ਕਹਿੰਦਾ ਹਾਂ॥੩੩॥

**ਇਕ ਦਿਨ ਬੈਠੇ ਲਗਜੋ ਦਿਵਾਨ। ਰਾਮਕੁਇਰ ਗੁਰ ਨਿਕਟ ਸੁਜਾਨ।**
**ਚਹੁਦਿਸ਼ਿ ਥਿਰਜੋ ਖ਼ਾਲਸਾ ਤਬੈ। ਦਰਸ਼ਨ ਲੇਤਿ ਅਨੰਦਤਿ ਸਬੈ॥ ੩੪॥**

ਇਕ ਦਿਨ ਗੁਰੂ ਜੀ ਬੈਠੇ ਸਨ ਤੇ ਦਿਵਾਨ ਲੱਗਾ ਸੀ, ਚਤੁਰ ਭਾਈ ਰਾਮ ਕੁਇਰ ਜੀ ਵੀ ਗੁਰੂ ਦੇ ਲਾਗੇ ਬੈਠੇ ਸਨ। ਖਾਲਸਾ ਤਦ ਚਾਰ-ਚੁਫੇਰੇ ਬੈਠਾ ਸੀ, ਸਾਰੇ ਸਿੱਖ ਦਰਸ਼ਨ ਕਰਕੇ ਅਨੰਦ ਲੈ ਰਹੇ ਸਨ॥੩੪॥

**'ਬ੍ਰਿੱਧ ਬੰਸ ਪਰ ਖੁਸ਼ੀ ਮਹਾਂਨੀ। ਕਰਹਿਂ ਸਦਾ ਗੁਰ' ਸਭਿ ਮਨ ਜਾਨੀ।**
**ਜਬਿ ਕਬਿ ਸੰਗਤਿ ਚਲਿ ਕਰਿ ਆਵੈ। ਦਰਸ਼ਨ ਕਰਿ ਅਕੋਰ ਅਰਪਾਵੈ॥੩੫॥**

ਸਾਰਿਆਂ ਨੇ ਮਨ ਵਿਚ ਜਾਣਿਆ, "ਬਾਬਾ ਬੁੱਢਾ ਜੀ ਦੇ ਵੰਸ਼ 'ਤੇ ਗੁਰੂ ਜੀ ਸਦਾ ਬਹੁਤ ਖੁਸ਼ ਰਹਿੰਦੇ ਹਨ।" ਜਦ ਜਦ ਸੰਗਤ ਚਲ ਕੇ ਆਉਂਦੀ ਸੀ, ਉਪਹਾਰ ਅਰਪਣ ਕਰਕੇ ਦਰਸ਼ਨ ਪਾਉਂਦੀ ਸੀ॥੩੫॥

**ਤਬਿ ਕਲਗ਼ੀਧਰ ਦੇਂ ਉਪਦੇਸ਼। 'ਪਹਿਰਤੁ ਕਾਛ ਰਖਹੁ ਸਿਰ ਕੇਸ਼।**
**ਖੰਡੇ ਕੀ ਪਾਹੁਲ ਅਬਿ ਲੀਜੈ। ਰਹਿਤ ਸਹਤ ਹੁਇ ਸ਼ਸਤ੍ਰ ਰਖੀਜੈ' ॥ ੩੬॥**

ਤਦ ਕਲਗੀਧਰ ਜੀ ਉਪਦੇਸ਼ ਦਿੰਦੇ ਸਨ, "ਕੱਛ ਪਹਿਨੋ ਤੇ ਸਿਰ 'ਤੇ ਕੇਸ ਰੱਖੋ। ਖੰਡੇ ਦੀ ਪਾਹੁਲ ਦਾ ਅੰਮ੍ਰਿਤ ਛੱਕੋ, ਰਹਿਤ ਸਹਿਤ ਹੋ ਕੇ ਸ਼ਸਤਰ ਰੱਖੋ"॥੩੬॥

**ਕੇਤਿਕ ਸਿੰਘ ਬਿਚਾਰਤਿ ਰਹੈਂ। ਬ੍ਰਿੱਧ ਬੰਸ ਕੋ ਗੁਰ ਨਹਿਂ ਕਹੈਂ।**
**ਸਿਰ ਪਰ ਕੇਸ਼ ਨਹੀਂ ਰਖਵਾਏ। ਪਹਿਰਹਿਂ ਚੀਰਾ, ਨਹੀਂ ਹਟਾਏ॥ ੩੭॥**

ਕਈ ਸਿੰਘ ਵਿਚਾਰਦੇ ਰਹਿੰਦੇ ਸਨ ਕਿ ਬਾਬਾ ਬੁੱਢਾ ਜੀ ਦੇ ਵੰਸ਼ ਨੂੰ ਗੁਰੂ ਜੀ ਸਿੰਘ ਸਜਣ ਵਾਸਤੇ ਕਿਉਂ ਨਹੀਂ ਕਹਿੰਦੇ। ਇਨ੍ਹਾਂ ਨੇ ਸਿਰ ਉਪਰ ਕੇਸ ਨਹੀਂ ਰਖਵਾਏ ਹਨ, ਇਹ ਚੀਰਾ ਪਹਿਨਦੇ ਹਨ, ਇਨ੍ਹਾਂ ਨੂੰ ਨਹੀਂ ਹਟਾਇਆ ਗਿਆ ਹੈ॥੩੭॥

**ਬੂਝਨਿ ਸਮੋਂ ਜਾਨਿ ਕਰਿ ਤਬੈ। ਬੋਲੇ ਸਿੰਘ ਬੰਦਿ ਕਰ ਸਬੈ।**
**'ਪ੍ਰਭੁ ਜੀ ! ਗੁਰ ਘਰ ਕੇ ਪਰਧਾਨ। ਸ੍ਰੀਮੁਖ ਮਹਿੰਮਾ ਕਰਹੁ ਬਖਾਨ॥ ੩੮॥**

ਤਦ ਪੁੱਛਣ ਦਾ ਸਮਾਂ ਜਾਣ ਕੇ ਸਾਰੇ ਸਿੰਘ ਹੱਥ ਜੋੜ ਕੇ ਬੋਲੇ "ਸਤਿਗੁਰੂ ਜੀ ! ਭਾਈ ਰਾਮ ਕੁਇਰ ਜੀ ਗੁਰੂ ਘਰ ਦੇ ਪ੍ਰਧਾਨ ਸਿੱਖ ਹਨ, ਤੁਸੀਂ ਆਪਣੇ ਮੁਖ ਤੋਂ ਇਨ੍ਹਾਂ ਦੀ ਬਹੁਤ ਮਹਿਮਾ ਕਰਦੇ ਹੋ॥੩੮॥

*ਨੋਟ :- ਭਾਈ ਰਾਮ ਕੁਇਰ ਜੀ ਅੰਮ੍ਰਿਤ ਛਕ ਕੇ ਸਿੰਘ ਸਜੇ ਸਨ, ਉਨ੍ਹਾਂ ਦਾ ਨਾਮ ਗੁਰੂ ਜੀ ਨੇ ਆਪ ਗੁਰਬਖਸ਼ ਸਿੰਘ ਰੱਖਿਆ ਸੀ। ਕਵੀ ਸੰਤੋਖ ਸਿੰਘ ਨੇ ਆਪ ਭਾਈ ਰਾਮ ਕੁਇਰ ਜੀ ਦਾ ਸਿੰਘ ਨਾਮ ਭਾਈ ਗੁਰਬਖਸ਼ ਸਿੰਘ, ਇਸ ਗ੍ਰੰਥ ਵਿਚ ਕਈ ਥਾਈਂ ਵਰਤਿਆ ਹੈ। ਇਕ ਥਾਂ ਆਪ ਲਿਖਦੇ ਹਨ, ਸ੍ਰੀ ਗੁਰਬਖਸ਼ ਸਿੰਘ ਕੇ ਪਾਸ। ਸਭ ਸਿੰਘਨ ਕੀਨਸਿ ਅਰਦਾਸ।*

**ਖੁਸ਼ੀ ਬਿਸਾਲ ਆਪ ਕੀ ਹੋਵੈ । ਇਹ ਭੀ ਸਰਬ ਰੀਤਿ ਕੋ ਜੋਵੈਂ।**
**ਰਾਮਕੁਇਰ ਜੀ ਸਿੱਖ ਵਿਸ਼ੇਸ਼। ਕਜੋਂ ਨਹਿਂ ਧਾਰਤਿ ਹੈਂ ਸਿਰ ਕੇਸ਼॥ ੩੯॥**

ਆਪ ਜੀ ਦੀ ਇਨ੍ਹਾਂ ਉਪਰ ਵਿਸ਼ਾਲ ਖੁਸ਼ੀ ਹੁੰਦੀ ਹੈ, ਇਹ ਵੀ ਸਾਰੀ ਰੀਤ ਨੂੰ ਵੇਖਦੇ ਹਨ। ਭਾਈ ਰਾਮ ਕੁਇਰ ਜੀ ਵਿਸ਼ੇਸ਼ ਸਿੱਖ ਹਨ, ਇਹ ਸਿਰ ਉੱਤੇ ਕੇਸ ਕਿਉਂ ਧਾਰਨ ਨਹੀਂ ਕਰਦੇ ਹਨ॥੩੯॥

**ਇਹ ਸਭਿ ਕੇ ਮਨ ਸੰਸੈ ਰਹੈ। ਸਕਲ ਖਾਲਸਾ ਉੱਤਰ ਚਹੈ'।**
**ਦਯਾਸਿੰਧੁ ਸੁਨਿਕੈ ਸਭਿ ਬੈਨ। ਰਾਮਕੁਇਰ ਕੀ ਦਿਸ਼ਿ ਕਰਿ ਨੈਨ॥ ੪੦॥**

ਇਹ ਸਾਰਿਆਂ ਦੇ ਮਨ ਵਿਚ ਸ਼ੰਕਾ ਰਹਿੰਦਾ ਹੈ, ਸਾਰਾ ਖਾਲਸਾ ਆਪ ਜੀ ਦਾ ਉੱਤਰ ਚਾਹੁੰਦਾ ਹੈ"। ਦਇਆ ਦੇ ਸਾਗਰ ਨੇ ਸਾਰਿਆਂ ਦੇ ਬਚਨ ਸੁਣ ਕੇ, ਭਾਈ ਰਾਮ ਕੁਇਰ ਵੱਲ ਵੇਖਿਆ॥੪੦॥

**ਬਿਕਸਤਿ ਸ੍ਰੀ ਮੁਖ ਬਾਕ ਬਖਾਨੇ। 'ਉਚਿਤ ਕੇਸ਼ ਰਖਿਬੇ ਸਿਖ ਜਾਨੇ।**
**ਇਸ ਕੇ ਸਿਰ ਪਰ ਭੀ ਬਡ ਕੇਸ। ਨਿਤ ਅੰਤਰ ਕੋ ਵਧਹਿਂ ਵਿਸ਼ੇਸ਼॥ ੪੧॥**

ਮੁਸਕਰਾ ਕੇ ਗੁਰੂ ਜੀ ਨੇ ਬਚਨ ਕੀਤਾ, "ਸਿੱਖ ਕੇਸ ਰਖਣਾ ਉਚਿਤ ਜਾਣਦੇ ਹਨ, ਇਨ੍ਹਾਂ ਦੇ ਸਿਰ ਉਪਰ ਵੀ ਵੱਡੇ ਕੇਸ ਹਨ, ਉਹ ਸਦਾ ਅੰਦਰਲੇ ਪਾਸੇ ਨੂੰ ਬਹੁਤ ਵਧਦੇ ਹਨ॥੪੧॥

**ਅਪਰਨਿ ਕੇ ਸਿਰ ਊਪਰ ਬਾਹਿਰ। ਸਭਿ ਕੇ ਸਕਲ ਬਿਲੋਕਤਿ ਜ਼ਾਹਰ।**
**ਇਸ ਕੇ ਅੰਤਰ ਵਧਹਿਂ ਹਮੇਸ਼। ਜਾਹਿਂ ਤਰੇ ਕੋ ਦੀਰਘ ਕੇਸ਼॥ ੪੨॥**

ਹੋਰਨਾਂ ਦੇ ਸਿਰਾਂ ਦੇ ਉਪਰ ਵੱਲ ਵਧਦੇ ਹਨ, ਜਿਹੜੇ ਸਾਰਿਆਂ ਨੂੰ ਜ਼ਾਹਰਾ ਰੂਪ ਵਿਚ ਦਿਖਾਈ ਦਿੰਦੇ ਹਨ। ਇਨ੍ਹਾਂ ਦੇ ਕੇਸ ਹਮੇਸ਼ਾ ਅੰਦਰ ਵੱਲ ਵਧਦੇ ਹਨ, ਇਸ ਦੇ ਥੱਲੇ ਵੱਲ ਬਹੁਤ ਲੰਮੇ-ਲੰਮੇ ਕੇਸ ਹਨ॥੪੨॥

**ਕਿਮ ਬਿਨ ਕੇਸ ਰਹਹਿ ਇਹ ਸਿੱਖ। ਕਬਹੁੰਕ ਰੱਖਹਿ ਸਿੰਘ ਭਵਿੱਖਜ'।**
**ਭਰਮਜੋ ਜਬਿ ਤੇ ਲੱਜਤਿ ਰਹੈ। ਤਿਸ ਕੇ ਉਰ ਕੀ ਸ੍ਰੀ ਗੁਰ ਲਹੈਂ॥ ੪੩॥**

ਕੇਸਾਂ ਤੋਂ ਬਗ਼ੈਰ ਇਹ ਕਿਸ ਤਰ੍ਹਾਂ ਸਿੱਖ ਰਹਿ ਸਕਦੇ ਹਨ, ਭਵਿੱਖ ਵਿਚ ਕੁਝ ਸਮੇਂ ਬਾਅਦ ਕੇਸ ਰੱਖਣਗੇ ਤੇ ਸਿੰਘ ਸੱਜਣਗੇ।" ਭਾਈ ਰਾਮ ਕੁਇਰ ਜਦ ਦਾ ਭਰਮ ਗਿਆ ਸੀ ਤਦ ਤੋਂ ਲੱਜਤ ਰਹਿੰਦਾ ਸੀ, ਗੁਰੂ ਜੀ ਉਸ ਦੇ ਹਿਰਦੇ ਦੀ ਗਤੀ ਨੂੰ ਜਾਣਦੇ ਸਨ॥੪੩॥

**ਤਿਸ ਕਾਰਨ ਤੇ ਭੁਜ ਗਹਿ ਪਾਨੀ। ਸਭਿਨਿ ਬਿਖੈ ਮੁਖ ਮਧੁਰ ਬਖਾਨੀ।**
**'ਮੋਹਿ ਸਰੂਪ ਅਹੈ ਸੋ ਤੇਰੋ। ਤੇਰੋ ਅਹੈ ਸੁ ਜਾਨੋ ਮੇਰੋ॥ ੪੪॥**

ਇਸ ਕਾਰਨ ਕਰਕੇ ਗੁਰੂ ਜੀ ਨੇ ਭਾਈ ਰਾਮ ਕੁਇਰ ਦੀ ਬਾਂਹ ਫੜ ਕੇ ਸਾਰਿਆਂ ਵਿਚ ਮਿੱਠੇ ਬਚਨ ਇਸ ਪ੍ਰਕਾਰ ਕਹੇ, "ਜਿਹੜਾ ਮੇਰਾ ਸਰੂਪ ਹੈ ਸੋ ਤੇਰਾ ਸਰੂਪ ਹੈ, ਜਿਹੜਾ ਤੇਰਾ ਸਰੂਪ ਹੈ, ਉਹ ਮੇਰਾ ਸਰੂਪ ਜਾਣੋ॥੪੪॥

ਤੋਹਿ ਮੋਹਿ ਮਹਿਂ ਭੇਦ ਨ ਕੋਊ। ਏਕ ਰੂਪ ਕੇ ਤਨ ਹੈਂ ਦੋਊ।
ਹਰਿ ਹਰਿ ਜਨ ਦ੍ਵੈ ਇਕ ਹੈਂ ਜੈਸੇ। ਸ਼੍ਰੀ ਗੁਰ ਗੁਰਸਿਖ ਲਖੀਅਹਿ ਤੈਸੇ॥ ੪੫॥

ਤੇਰੇ ਮੇਰੇ ਵਿਚ ਕੋਈ ਫ਼ਰਕ ਨਹੀਂ ਹੈ, ਇਕ ਰੂਪ ਦੇ ਦੋ ਸਰੀਰ ਹਨ। ਹਰੀ ਤੇ ਹਰੀ ਜਨ ਦੋ ਜਿਵੇਂ ਇਕ ਹਨ, ਸ੍ਰੀ ਗੁਰੂ ਗੁਰਸਿੱਖ ਇਸ ਤਰ੍ਹਾਂ ਸਮਝੋ॥੪੫॥

ਭੇਦ ਲਖਤਿ ਹੈਂ ਜੇ ਇਨ ਮਾਂਹੀ। ਪਰਮ ਰਹੱਸ ਸੁ ਜਾਨੈਂ ਨਾਂਹੀ।
ਤੁਮ ਸਿੱਖਨਿ ਕੇ ਹਹੁ ਸਿਰਮੌਰ। ਸਮਤਾ ਪਹੁੰਚਿ ਨ ਸਕਿ ਹੈ ਔਰ॥ ੪੬॥

ਜੇ ਇਨ੍ਹਾਂ ਵਿਚ ਭੇਦ ਸਮਝਦੇ ਹੋ ਤਾਂ ਤੁਸੀਂ ਪਰਮ ਰਹੱਸ ਨੂੰ ਨਹੀਂ ਜਾਣਦੇ ਹੋ। ਤੁਸੀਂ ਸਿੱਖਾਂ ਦੇ ਸਿਰਮੌਰ ਹੋ, ਤੁਹਾਡੀ ਕੋਈ ਵੀ ਬਰਾਬਰੀ ਨਹੀਂ ਕਰ ਸਕਦਾ ਹੈ॥੪੬॥

ਸਦਾ ਏਕਰਸ ਗ੍ਯਾਨਾਨੰਦ। ਤੁਰੀਆ ਮਹਿਂ ਥਿਰਤਾ ਜਗਬੰਦ'।
ਇਸ ਪ੍ਰਕਾਰ ਕਹਿ ਬਹੁ ਬਡਿਆਈ। ਸਕਲ ਖਾਲਸੇ ਬਿਖੈ ਸੁਨਾਈ॥ ੪੭॥

ਤੁਸੀਂ ਸਦਾ ਇਕ ਰਸ ਗਿਆਨ ਦੇਂ ਅਨੰਦ ਵਿਚ ਰਹਿੰਦੇ ਹੋ, ਤੁਰੀਆ ਪਦਵੀ ਵਿਚ ਸਥਿਤ ਤੁਸੀਂ ਜਗਤ ਵਾਸਤੇ ਬੰਦਨਾ ਯੋਗ ਹੋ।" ਇਸ ਪ੍ਰਕਾਰ ਕਹਿ ਕੇ ਬਹੁਤ ਵਡਿਆਈ ਕੀਤੀ ਤੇ ਸਾਰੇ ਖਾਲਸੇ ਨੂੰ ਸੁਣਾਈ॥੪੭॥

*ਚੌਥੀ ਰੁੱਤ ਦਾ ਪੈਂਤੀਵਾਂ ਅਧਿਆਇ ਸਮਾਪਤ ਹੋਇਆ॥੩੫॥*

## *ਅਧਿਆਇ ਛੱਤੀਵਾਂ*

### *ਜੋਗਾ ਸਿੰਘ*

*ਦੋਹਰਾ-* ਰਾਮਕੁਇਰ ਕੀ ਕਥਾ ਮੈਂ ਬਰਨੀ ਕੁਛਕ ਬਨਾਇ।
ਅਪਰ ਗੁਰੂ ਇਤਿਹਾਸ ਕੋ ਸਭਿ ਸ਼੍ਰੋਤਾਨਿ ਸੁਨਾਇ॥ ੧॥

ਭਾਈ ਰਾਮ ਕੁਇਰ ਦੀ ਕੁਝ-ਕੁ ਕਥਾ ਮੈਂ ਬਣਾ ਕੇ ਵਰਣਨ ਕੀਤੀ ਹੈ। ਹੋਰ ਗੁਰੂ ਇਤਿਹਾਸ ਵੀ ਸਭ ਸ੍ਰੋਤਿਆਂ ਨੂੰ ਸੁਣਾਉਂਦਾ ਹਾਂ॥੧॥

*ਚੌਪਈ-* ਇਕ ਸਿਖ ਕੀ ਸਾਖੀ ਸੁਨਿ ਲੇਹੁ। ਜਥਾ ਸਿਦਕ ਮਹਿਂ ਤਾਂਹਿ ਸਨੇਹੁ।
ਜੋਗਾ ਸਿੰਘ ਹੁਤੋ ਤਿਸ ਨਾਮੂ। ਰਹੈ ਕਿਤਿਕ ਚਿਰ ਸਤਿਗੁਰ ਧਾਮੂ॥੨॥

ਇਕ ਸਿੱਖ ਦੀ ਸਾਖੀ ਸੁਣ ਲਵੋ, ਜਿਵੇਂ ਸਿਦਕ ਨਾਲ ਉਸ ਦਾ ਪਿਆਰ ਸੀ। ਜੋਗਾ ਸਿੰਘ ਉਸ ਦਾ ਨਾਮ ਸੀ, ਉਹ ਕਾਫੀ ਸਮਾਂ ਸਤਿਗੁਰੂ ਜੀ ਦੇ ਘਰ ਵਿਚ ਰਿਹਾ ਸੀ॥੨॥

ਦੇਸ਼ ਪਿਸ਼ਾਵਰ ਤਨ ਕੀ ਵਾਸੀ। ਸੇਵਾ ਕਰਹਿ ਬਹੁਤ ਗੁਰ ਪਾਸੀ।
ਦਰਸ਼ਨ ਕਰਹਿ ਸਿਦਕ ਕੋ ਠਾਨਹਿ। ਪ੍ਰਭੁ ਰਿਝਾਵਨਿ ਕਰਹਿ ਮਹਾਨਹਿ॥੩॥

ਉਹ ਪਿਸ਼ਾਵਰ ਦੇਸ਼ ਦਾ ਰਹਿਣ ਵਾਲਾ ਸੀ ਤੇ ਗੁਰੂ ਜੀ ਦੇ ਪਾਸ ਰਹਿ ਕੇ ਬਹੁਤ ਸੇਵਾ ਕਰਦਾ ਸੀ। ਸਿਦਕ ਧਾਰ ਕੇ ਗੁਰੂ ਜੀ ਦੇ ਦਰਸ਼ਨ ਕਰਦਾ ਸੀ ਤੇ ਸਤਿਗੁਰੂ ਜੀ ਨੂੰ ਮਹਾਨ ਪ੍ਰਸੰਨ ਕਰਦਾ ਸੀ॥੩॥

ਕੇਤਿਕ ਵਰਖ ਬੀਤ ਜਬਿ ਗਏ। ਤਿਸਕੇ ਮਾਤ ਪਿਤਾ ਤਹਿਂ ਆਏ।
ਦਰਸ਼ਨ ਕਰਿਕੈ ਅਰਪਿ ਅਕੋਰ। ਬੋਲੇ ਜੁਗਲ ਹਾਥ ਕਰਿ ਜੋਰਿ॥ ੪॥

ਜਦ ਕਈ ਵਰਸ਼ ਬੀਤ ਗਏ, ਉਸ ਦੇ ਮਾਤਾ ਪਿਤਾ ਜੀ ਉਥੇ ਆਏ। ਉਨ੍ਹਾਂ ਨੇ ਦਰਸ਼ਨ ਕਰਕੇ ਉਪਹਾਰ ਅਰਪਣ ਕੀਤੇ ਤੇ ਫਿਰ ਦੋਵੇਂ ਹੱਥ ਜੋੜ ਕੇ ਬੋਲੇ॥੪॥

'ਮਹਾਂਰਾਜ! ਇਸ ਕੋ ਅਬਿ ਬਜਾਹੂ। ਰਹਜੋ ਸਮੈਂ ਬਹੁ ਰਾਵਰਿ ਪਾਹੂ।
ਆਇਸੁ ਦੇਹੁ ਬਜਾਹ ਕਰਿਵਾਵੈ। ਬਸਹਿ ਧਾਮ ਕੁਛ,ਪੁਨ ਇਤ ਆਵੈ ?' ॥੫॥

"ਮਹਾਰਾਜ ! ਜੋਗਾ ਸਿੰਘ ਦਾ ਹੁਣ ਵਿਆਹ ਧਰਿਆ ਹੈ, ਬਹੁਤ ਲੰਮਾ ਸਮਾਂ ਆਪ ਜੀ ਪਾਸ ਰਿਹਾ ਹੈ, ਆਗਿਆ ਦੇਵੋ ਕਿ ਇਹ ਵਿਆਹ ਕਰਵਾ ਲਵੇ, ਕੁਝ ਸਮਾਂ ਘਰ ਰਹੇ ਤੇ ਫਿਰ ਏਧਰ ਆ ਜਾਵੇ" ॥੫॥

ਸ੍ਰੀ ਪ੍ਰਭੁ ਸੁਨਿਕੈ ਸਿਖ ਸਨ ਭਾਖਾ। 'ਜੋਗਾ ਸਿੰਘ ਕਹਾਂ ਅਭਿਲਾਖਾ ?'।
ਹਾਥ ਜੋਰਿ ਤਿਨ ਤਬਹਿ ਉਚਾਰੀ। 'ਮੋ ਪ੍ਰਣ ਰਾਵਰ ਕੇ ਅਨੁਸਾਰੀ॥ ੬॥

ਗੁਰੂ ਜੀ ਨੇ ਇਹ ਸੁਣ ਕੇ ਸਿੱਖ ਨੂੰ ਕਿਹਾ, "ਜੋਗਾ ਸਿੰਘ ! ਤੇਰੀ ਕੀ ਅਭਿਲਾਸ਼ਾ ਹੈ ?" ਹੱਥ ਜੋੜ ਕੇ ਫਿਰ ਜੋਗਾ ਸਿੰਘ ਨੇ ਕਿਹਾ, "ਮੈਂ ਆਪ ਜੀ ਦੀ ਆਗਿਆ ਅਨੁਸਾਰ ਰਹਿਣ ਦਾ ਪ੍ਰਣ ਕੀਤਾ ਹੈ॥੬॥

ਜਿਮ ਆਇਸੁ ਦਿਹੁ ਮੈਂ ਤਿਮ ਕਰਿਹੌਂ। ਅਪਰ ਨ ਕਾਨ ਕਿਸੂ ਕੀ ਧਰਿਹੌਂ।
ਕ੍ਰਿਪਾ ਸਿੰਧੁ ਕਰਿ ਕ੍ਰਿਪਾ ਉਚਾਰੀ। 'ਅਬਿ ਤੂੰ ਜਾਹੁ ਨਿਕੇਤ ਮਝਾਰੀ॥ ੭॥

ਜਿਵੇਂ ਤੁਸੀਂ ਮੈਨੂੰ ਆਗਿਆ ਕਰਦੇ ਹੋ, ਉਸ ਤਰ੍ਹਾਂ ਹੀ ਮੈਂ ਕਰਦਾ ਹਾਂ, ਹੋਰ ਮੈਂ ਕਿਸੇ ਦੀ ਗੱਲ ਧਾਰਨ ਨਹੀਂ ਕਰਦਾ ਹਾਂ।" ਫਿਰ ਕਿਰਪਾ ਦੇ ਸਾਗਰ ਗੁਰੂ ਜੀ ਨੇ ਉਚਾਰਨ ਕੀਤਾ, "ਹੁਣ ਤੁਸੀਂ ਆਪਣੇ ਘਰ ਜਾਵੋ॥੭॥

ਅਪਨੋ ਵਜਾਹੁ ਕਰਾਵਨਿ ਕਰੌ। ਪਹੁੰਚਹੁ ਹਮ ਆਗਜਾ ਸਿਰ ਧਰੌ'।
ਮਾਨ ਵਾਕ ਤਿਸ ਸੰਗ ਸਿਧਾਰਾ। ਤਰੁਨੀ ਤਰੁਨ ਹੁਤੀ ਤਿਸ ਬਾਰਾ॥ ੮॥

ਆਪਣਾ ਵਿਆਹ ਕਰਵਾ ਲਵੋ, ਸਾਡੀ ਆਗਿਆ ਧਾਰਨ ਕਰਕੇ ਪਹੁੰਚੋ।" ਗੁਰੂ ਜੀ ਦੇ ਬਚਨ ਮੰਨ ਕੇ ਆਪਣੇ ਮਾਤਾ ਪਿਤਾ ਜੀ ਨਾਲ ਚਲੇ ਗਿਆ। ਉਸ ਸਮੇਂ ਉਸਦੀ ਭਰ ਜਵਾਨੀ ਦੀ ਉਮਰ ਸੀ॥੮॥

ਰਚਜੋ ਬਜਾਹ ਤਿਸ ਕੋ ਤਤਕਾਲਾ। ਮਿਲੌਂ ਰੈਨ ਮਹਿਂ, ਚਹੈ ਬਿਸਾਲਾ।
ਮਹਿਦ ਮਦਨ ਤੇ ਪੀੜਤਿ ਹੋਵਾ। ਜਾਇ ਸਸੁਰ ਘਰ ਕੀਨਸਿ ਢੋਵਾ॥ ੯॥

ਉਸ ਦਾ ਤੁਰਤ ਵਿਆਹ ਰਚ ਦਿੱਤਾ, ਰਾਤ ਨੂੰ ਮੈਂ ਆਪਣੀ ਪਤਨੀ ਨੂੰ ਮਿਲਾਂਗਾ, ਬਹੁਤ ਚਾਹਤ ਸੀ। ਕਾਮ ਨਾਲ ਬਹੁਤ ਪੀੜਤ ਹੋਇਆ ਤੇ ਸਹੁਰਿਆਂ ਦੇ ਘਰ ਜਾ ਕੇ ਢੁਕਾ ਕੀਤਾ॥੯॥

ਸ੍ਰੀ ਪ੍ਰਭੁ ਇਕ ਨਰ ਤਾਂਹਿ ਪਿਛਾਰੀ। ਭੇਜਜੋ ਐਸੇ ਬਾਕ ਉਚਾਰੀ।
'ਇਕ ਦੋ ਫੇਰੇ ਤਿਯ ਸੋਂ ਫਿਰੇ। ਤਬਿ ਮਮ ਹੁਕਮ ਦੇਹੁ ਤਿਹ ਕਰੇ॥ ੧੦॥

ਸਤਿਗੁਰੂ ਜੀ ਨੇ ਇਕ ਮਨੁੱਖ ਨੂੰ ਉਸ ਦੇ ਪਿੱਛੇ ਭੇਜਿਆ ਤੇ ਉਸ ਨੂੰ ਇਸ ਪ੍ਰਕਾਰ ਬਚਨ ਕਹੇ, "ਇਕ ਦੋ ਫੇਰੇ ਜਦ ਉਹ ਕਰ ਲਵੇ ਤਾਂ ਮੇਰਾ ਹੁਕਮ ਉਸ ਦੇ ਅੱਗੇ ਕਰ ਦੇਵੋ॥੧੦॥

ਸੋ ਭੀ ਸੰਗ ਤਹਾਂ ਚਲਿ ਗਯੋ। ਸਮਾ ਜਾਮਨੀ ਕੋ ਤਬਿ ਭਯੋ।
ਤਿਯ ਸੋਂ ਫੇਰਾ ਜਬਿ ਇਕ ਫਿਰਜੋ। ਗੁਰ ਕੋ ਹੁਕਮ ਦਿਖਾਵਨਿ ਕਰਜੋ॥ ੧੧॥

ਉਹ ਵੀ ਉਨ੍ਹਾਂ ਦੇ ਨਾਲ ਹੀ ਉਥੇ ਚਲੇ ਗਿਆ, ਤਦ ਰਾਤ ਦਾ ਸਮਾਂ ਹੋ ਗਿਆ, ਜਦ ਜੋਗਾ ਸਿੰਘ ਨੇ ਇਕ ਫੇਰਾ ਕੀਤਾ ਤਾਂ ਉਸ ਮਨੁੱਖ ਨੇ ਗੁਰੂ ਜੀ ਦਾ ਹੁਕਮ ਵਿਖਾ ਦਿੱਤਾ॥੧੧॥

**'ਪੈਰ ਉਠਾਵਹੁ ਪਠਿ ਕਰ ਇਸੈ'। ਸ੍ਰੀ ਪ੍ਰਭੁ ਲਿਖਜੋ ਏਵ ਤਿਸ ਬਿਖੈ।**
**'ਜਬਿ ਤੂੰ ਹੇਰਹਿਂ ਹੁਕਮ ਹਮਾਰੋ। ਦਿਨ ਕੈ ਨਿਸ ਹੁਇ ਇਤਹਿ ਪਧਾਰੋ॥੧੨॥**

"ਇਸ ਚਿੱਠੀ ਨੂੰ ਪੜ੍ਹ ਕੇ ਹੀ ਅਗਲਾ ਪੈਰ ਉਠਾਵੋ", ਸਤਿਗੁਰੂ ਜੀ ਨੇ ਉਸ ਚਿੱਠੀ ਵਿਚ ਇਸ ਪ੍ਰਕਾਰ ਲਿਖਿਆ ਸੀ। "ਜਦ ਤੂੰ ਸਾਡਾ ਹੁਕਮ ਵੇਖੇਂ, ਰਾਤ ਹੋਵੇ ਜਾਂ ਦਿਨ ਉਸੇ ਵੇਲੇ ਏਧਰ ਚਲ ਪਵੋ॥੧੨॥

**ਅਪਰ ਕਾਜ ਕੋ ਪਗ ਨ ਉਠਾਵਹੁ। ਦੇਖਤਿ ਸਭਿ ਤਜਿ ਇਤ ਕੋ ਆਵਹੁ'।**
**ਪਢਤਿ ਅਚੰਭੈ ਅਤਿ, ਛਿਨ ਭਯੋ। ਨਹਿਂ ਫੇਰੇ ਹਿਤ ਪਗ ਅੰਗ ਦਯੋ॥੧੩॥**

ਹੋਰ ਕਿਸੇ ਕਾਰਜ ਵਾਸਤੇ ਪੈਰ ਨਾ ਉਠਾਵੋ, ਵੇਖਦਿਆਂ ਹੀ ਸਭ ਕੁਝ ਛੱਡ ਕੇ ਏਧਰ ਆ ਜਾਵੋ।" ਉਸ ਸਮੇਂ ਚਿੱਠੀ ਪੜ੍ਹ ਕੇ ਬਹੁਤ ਹੈਰਾਨ ਹੋਇਆ, ਪਰ ਫੇਰਿਆਂ ਵਾਸਤੇ ਅੱਗੇ ਪੈਰ ਨਾ ਧਰਿਆ॥੧੩॥

**ਸਭਿ ਲੋਗਨ ਅਰੁ ਪਿਤ ਕੇ ਸਾਥ। ਕਰੀ ਜਨਾਵਨਿ ਗੁਰ ਕੀ ਗਾਥ।**
**'ਮੋ ਤੇ ਹੁਕਮ ਨ ਮੇਟਜੋ ਜਾਈ। ਨਹਿਂ ਫੇਰੇ ਮੈਂ ਫਿਰੌਂ ਕਦਾਈ'॥੧੪॥**

ਸਾਰੇ ਲੋਕਾਂ ਅਤੇ ਪਿਤਾ ਜੀ ਦੇ ਨਾਲ ਗੁਰੂ ਜੀ ਦੀ ਗਾਥਾ ਬਾਰੇ ਦੱਸਿਆ, "ਮੇਰੇ ਪਾਸੋਂ ਉਨ੍ਹਾਂ ਦਾ ਹੁਕਮ ਨਹੀਂ ਟਾਲਿਆ ਜਾ ਸਕਦਾ, ਮੈਂ ਹੁਣ ਕਦੀ ਵੀ ਫੇਰੇ ਨਹੀਂ ਲਵਾਂਗਾ"॥੧੪॥

**ਪਿਤਾ ਆਦਿ ਸਭਿਹਿਨ ਸਮੁਝਾਯੋ। 'ਕਾਰਜ ਕਰਿ ਪੁਨ ਗਮਨਹੁਂ ਧਾਯੋ।**
**ਐਸੀ ਬਾਤਿ ਨ ਜਗ ਮਹਿਂ ਭਈ। ਫੇਰੇ ਫਿਰਤਿ ਬਹੁਰ ਅਟਕਈ॥੧੫॥**

ਪਿਤਾ ਆਦਿ ਸਾਰਿਆਂ ਨੇ ਬਹੁਤ ਸਮਝਾਇਆ, "ਕਾਰਜ ਪੂਰਾ ਕਰਕੇ ਫਿਰ ਚਲੇ ਜਾਵੋ। ਪਹਿਲਾਂ ਤਾਂ ਜਗਤ ਵਿਚ ਐਸੀ ਗੱਲ ਨਹੀਂ ਹੋਈ ਹੈ, ਫੇਰੇ ਕਰਦਿਆਂ ਹੀ ਕੋਈ ਅਟਕ ਗਿਆ ਹੋਵੇ॥੧੫॥

**ਸਭਿ ਮਹਿਂ ਹੋਵਹਿ ਹਾਸ ਹਮਾਰਾ। ਤੋਹਿ ਨ ਲਗਹਿ ਇਹਾਂ ਕੁਛ ਬਾਰਾ'।**
**'ਸਿਖ ਅਰੁ ਸਤੀ ਸਮਾਨ ਪਛਾਨੋ। ਨੈਕ ਮੁਰੇ ਮਨ ਧਰਮ ਸੁ ਹਾਨੋ॥੧੬॥**

ਸਾਰਿਆਂ ਵਿਚ ਸਾਡਾ ਹਾਸਾ ਹੋਵੇਗਾ, ਤੈਨੂੰ ਏਥੇ ਬਹੁਤ ਦੇਰ ਨਹੀਂ ਲੱਗੇਗੀ।" ਜੋਗਾ ਸਿੰਘ ਨੇ ਕਿਹਾ, "ਸਿੱਖ ਅਤੇ ਸਤੀ ਇਕ ਸਮਾਨ ਪਛਾਣੋ, ਥੋੜਾ ਜਿਹਾ ਮਨ ਮੁੜੇ ਤਾਂ ਧਰਮ ਨਾਸ਼ ਹੁੰਦਾ ਹੈ॥੧੬॥

**ਇਹੁ ਪਟਕਾ ਲਿਹੁ ਫੇਰੇ ਦੇਹੁ। ਮੁਝ ਸੋਂ ਬਾਕ ਨ ਕਛੂ ਕਰੇਹੁ'।**
**ਇਮ ਕਹਿ ਕਰ ਗੁਰ ਦਿਸ਼ ਪਗ ਡਾਲਾ। ਪੀੜਤਿ ਮਨ ਕੋ ਮਦਨ ਬਿਸਾਲਾ॥੧੭॥**

ਇਹ ਮੇਰਾ ਪਰਨਾ ਲਵੋ ਇਸ ਨਾਲ ਫੇਰੇ ਦੇਵੋ, ਮੇਰੇ ਨਾਲ ਹੁਣ ਕੋਈ ਗੱਲ ਵੀ ਨਾ ਕਰੋ।" ਇਸ ਪ੍ਰਕਾਰ ਕਹਿ ਗੁਰੂ ਜੀ ਪਾਸੇ ਚਲ ਪਿਆ, ਮਨ ਨੂੰ ਕਾਮ ਬਹੁਤ ਪੀੜਤ ਕਰ ਰਿਹਾ ਸੀ॥੧੭॥

**ਤਊ ਨ ਸਿੱਖ ਸਿਦਕ ਕੋ ਹਾਰਾ। ਤਾਤਕਾਲ ਪ੍ਰਭੁ ਓਰ ਪਧਾਰਾ।**
**ਪੰਥ ਉਲੰਘਤਿ ਦੁਾਬੇ ਦੇਸ਼ਾ। ਉਤਲਾਵਤਿ ਹੀ ਆਇ ਪ੍ਰਵੇਸ਼ਾ॥੧੮॥**

ਫਿਰ ਵੀ ਸਿੱਖ ਸਿਦਕ ਨੂੰ ਨਾ ਹਾਰਿਆ, ਤੁਰਤ ਸਤਿਗੁਰੂ ਜੀ ਦੇ ਪਾਸੇ ਚਲ ਪਿਆ। ਪੈਂਡਾ ਮੁਕਾਉਂਦਾ ਬਹੁਤ ਉਤਾਵਲਾ ਹੋ ਕੇ ਦੁਆਬੇ ਦੇਸ਼ ਵਿਚ ਪ੍ਰਵੇਸ਼ ਕਰ ਗਿਆ॥੧੮॥

**ਉਰ ਹੰਕਾਰ ਹੋਇ ਕੁਛ ਆਵਾ। 'ਬਡ ਉੱਤਮ ਮੈਂ ਕਰਮ ਕਮਾਵਾ।**
**ਅਪਰ ਕੌਨ ਇਸ ਬਿਧਿ ਕਰਿ ਸਕੈ। ਪ੍ਰਥਮ ਮਿਲਿਨਿ ਤ੍ਰਿਯ ਤਜਿ ਗੁਰ ਤਕੈ' ॥੧੯॥**

ਹਿਰਦੇ ਵਿਚ ਕੁਝ ਹੰਕਾਰ ਆ ਗਿਆ, "ਬੜਾ ਉੱਤਮ ਮੈਂ ਕਰਮ ਕਮਾਇਆ ਹੈ, ਹੋਰ ਕੌਣ ਇਸ ਪ੍ਰਕਾਰ ਕਰ ਸਕਦਾ ਹੈ, ਆਪਣੀ ਪਤਨੀ ਨਾਲ ਪਹਿਲੀ ਮਿਲਣੀ ਨੂੰ ਛੱਡ ਕੇ, ਗੁਰੂ ਜੀ ਦੇ ਦਰਸ਼ਨ ਕਰੇ" ॥੧੯॥

**ਹੁਤੋ ਸੁੱਧ ਉਰ ਭਯੋ ਵਿਕਾਰਾ। ਸ੍ਰੀ ਪ੍ਰਭੁ ਸੋ ਨਹਿਂ ਸਕੇ ਸਹਾਰਾ।**
**ਨਿਜ ਮਾਯਾ ਤਬਿ ਪ੍ਰੇਰਨ ਕਰੀ। ਜਿਸਤੇ ਸਿਖ ਕੀ ਸ਼ੁਭ ਮਤਿ ਹਰੀ॥ ੨੦॥**

ਸੁੱਧ ਸੀ, ਪਰ ਹਿਰਦੇ ਵਿਚ ਹੰਕਾਰ ਦਾ ਵਿਕਾਰ ਆ ਗਿਆ। ਸਤਿਗੁਰੂ ਜੀ ਪਾਸੋਂ ਇਹ ਹੰਕਾਰ ਸਹਾਰਿਆ ਨਾ ਗਿਆ। ਫਿਰ ਸਤਿਗੁਰੂ ਜੀ ਨੇ ਆਪਣੀ ਮਾਇਆ ਨਾਲ ਪ੍ਰੇਰਿਆ, ਜਿਸ ਕਰਕੇ ਸਿੱਖ ਦੀ ਸ਼ੁਭ ਮੱਤ ਖੋਹ ਲਈ॥੨੦॥

**ਦੇਸ਼ ਦੁਆਬੇ ਪੁਰਿ ਹੁਸ਼ੀਆਰ। ਰਹਜੋ ਜਾਮਨੀ ਡੇਰੋ ਡਾਰਿ।**
**ਜਹਿਂ ਸੰਧਜਾ ਕੋ ਬੈਠਜੋ ਸੋਇ। ਸਨਮੁਖ ਬੇਸਜਾ ਤਹਾਂ ਖੜੋਇ॥ ੨੧॥**

ਦੇਸ਼ ਦੁਆਬੇ ਵਿਚ ਇਕ ਹੁਸ਼ਿਆਰਪੁਰ ਨਾਮ ਦਾ ਸ਼ਹਿਰ ਹੈ, ਉਥੇ ਰਾਤ ਨੂੰ ਡੇਰਾ ਲਾ ਕੇ ਰਹਿ ਪਿਆ। ਜਿੱਥੇ ਸਵੇਰ ਨੂੰ ਬੈਠਾ ਸੌਂ ਰਿਹਾ ਸੀ ਉਥੇ ਸਾਹਮਣੇ ਇਕ ਵੇਸਵਾ ਖੜੀ ਸੀ॥੨੧॥

**ਅਪਨੇ ਸਦਨ ਚਢੀ ਤਿਨ ਦੇਖੀ। ਮਦਨ ਬ੍ਰਿਤੀ ਉਰ ਬਢੀ ਵਿਸ਼ੇਖੀ।**
**ਖੋੜਸ ਬਰਸਨਿ ਕੀ ਤਨ ਰੂਰਾ। ਸੁੰਦਰ ਬਦਨ ਚੰਦੁ ਜਨੁ ਪੂਰਾ॥ ੨੨॥**

ਆਪਣੇ ਘਰ ਵਿਚ ਚੜ੍ਹੀ ਉਸ ਵੇਖੀ ਤਾਂ ਹਿਰਦੇ ਵਿਚ ਕਾਮ ਬ੍ਰਿਤੀ ਬਹੁਤ ਵੱਧ ਗਈ। ਸੋਲ੍ਹਾਂ ਸਾਲ ਦੀ ਉਮਰ ਸੀ ਤੇ ਸਰੀਰ ਬਹੁਤ ਸੁੰਦਰ ਸੀ, ਸੁੰਦਰ ਮੁਖੜਾ ਮਾਨੋ ਪੂਰਨਮਾਸ਼ੀ ਦਾ ਚੰਦ ਹੋਵੇ॥੨੨॥

**ਦ੍ਰਿਗ ਮ੍ਰਿਗ ਸੇ, ਸ੍ਰਿਗ ਗਰ ਮਹਿਂ ਸੋਹਤਿ। ਅਤਰ ਲਗਜੋ, ਬੋਲਤਿ ਮਨ ਮੋਹਤਿ।**
**ਬੇਨੀ ਸਰਪਨ ਸੀ ਸਟਕਾਰੀ। ਚੰਪਕ ਬਰਨੀ, ਚੰਚਲ ਪਜਾਰੀ॥ ੨੩॥**

ਹਿਰਨੀ ਵਰਗੀਆਂ ਅੱਖਾਂ ਤੇ ਗਲ ਵਿਚ ਮਾਲਾ ਸ਼ੋਭ ਰਹੀ ਸੀ, ਅਤਰ ਲਾਇਆ ਸੀ ਤੇ ਬੋਲਦੀ ਹੋਈ ਮਨ ਨੂੰ ਮੋਹ ਲੈਂਦੀ ਸੀ। ਗੁੱਤ ਸੱਪ ਵਾਂਗ ਲਮਕਦੀ ਸੀ, ਚੰਪਾ ਦੇ ਰੰਗ ਵਰਗੀ ਬੜੀ ਚੰਚਲ ਤੇ ਪਿਆਰੀ ਸੀ॥੨੩॥

**ਕਹੌਂ ਕਹਾਂ ਲਗਿ ਸੁੰਦਰਤਾਈ। ਸਿੰਘ ਪਿਖਤਿ ਮਨ ਰਹਜੋ ਲੁਭਾਈ।**
**'ਮਿਲੌਂ ਜਾਮਨੀ ਮਹਿਂ ਇਹ ਸੰਗ। ਕਰੌਂ ਕੇਲ ਮਦ ਹਰੌਂ ਅਨੰਗ' ॥੨੪॥**

ਕਿੱਥੋਂ ਤਕ ਉਸ ਦੀ ਸੁੰਦਰਤਾ ਬਿਆਨ ਕਰਾਂ। ਜੋਗਾ ਸਿੰਘ ਵੇਖਦਿਆਂ ਹੀ ਮਨ ਲੁਭਾਉਂਦਾ ਰਹਿ ਗਿਆ। "ਮੈਂ ਇਸ ਨੂੰ ਰਾਤ ਨੂੰ ਮਿਲਾਂਗਾ, ਰਮਨ ਕਰਾਂਗਾ ਤੇ ਕਾਮ ਦਾ ਮਦ ਦੂਰ ਕਰਾਂਗਾ" ॥੨੪॥

**ਪਰੀ ਰਾਤਿ ਬੀਤੀ ਇਕ ਜਾਮ। ਨੀਠ ਨੀਠ ਤਨ ਪੀੜਤਿ ਕਾਮ।**
**ਭਯੋ ਤਜਾਰ ਲੇ ਧਨ ਕੋ ਚਲਜੋ। ਤਿਚ ਚਾਹਤਿ ਅਤਿ ਤਿਹ ਸੋਂ ਮਿਲਜੋ॥੨੫॥**

ਜਦ ਰਾਤ ਪਈ ਤੇ ਇਕ ਪਹਿਰ ਬੀਤ ਗਿਆ ਤਾਂ ਕਾਮ ਸਾਰੇ ਸਰੀਰ ਨੂੰ ਪੀੜਤ ਕਰਨ ਲੱਗਾ। ਫਿਰ ਤਿਆਰ ਹੋ ਕੇ ਧਨ ਲੈ ਕੇ ਚਲਿਆ, ਉਸ ਨੂੰ ਮਿਲਣ ਲਈ ਚਿੱਤ ਬਹੁਤ ਚਾਹੁੰਦਾ ਸੀ॥੨੫॥

**ਸਿਖ ਕੀ ਦਸ਼ਾ ਗੁਰੂ ਤਬਿ ਜਾਨੀ। ਭਰਮਜੋ ਕਰੈ ਧਰਮ ਕੀ ਹਾਨੀ।**
**ਜੇ ਅਬਿ ਹਮ ਨ ਬਚਾਵਹਿਂ ਜਾਇ। ਅਪਰ ਆਨਿਂ ਕੋ ਕਰੈ ਸਹਾਇ॥ ੨੬॥**

ਸਿੱਖ ਦੀ ਦਸ਼ਾ ਨੂੰ ਫਿਰ ਗੁਰੂ ਜੀ ਨੇ ਜਾਣਿਆ, ਇਹ ਹੁਣ ਭਰਮ ਕੇ ਧਰਮ ਦੀ ਹਾਨੀ ਕਰੇਗਾ। ਜੇ ਹੁਣ ਅਸੀਂ ਜਾ ਕੇ ਨਹੀਂ ਬਚਾਵਾਂਗੇ ਫਿਰ ਹੋਰ ਆਣ ਕੇ ਕੌਣ ਸਹਾਇਤਾ ਕਰੇਗਾ॥੨੬॥

**ਧਰਮ ਨਸੇ, ਸਿੱਖੀ ਨਹਿਂ ਰਹੈ। ਸਿੱਖੀ ਬਿਨਾ ਨਰਕ ਕੋ ਲਹੈ।**
**ਔਚਕ ਜਬਿ ਬਿਕਾਰ ਕੋ ਹੋਇ। ਉਚਿਤਿ ਬਚਾਵਨਿ ਗੁਰ ਕੋ ਸੋਇ ॥੨੭॥**

ਧਰਮ ਨਾਸ਼ ਹੋ ਜਾਵੇਗਾ, ਸਿੱਖੀ ਨਹੀਂ ਰਹੇਗੀ ਤੇ ਸਿੱਖੀ ਤੋਂ ਬਗੈਰ ਨਰਕ ਪਾਵੇਗਾ। ਅਚਾਨਕ ਜਦ ਵਿਕਾਰੀ ਬਣ ਜਾਵੇਗਾ, ਇਸ ਕਰਕੇ ਗੁਰੂ ਨੂੰ ਉਸ ਨੂੰ ਬਚਾਉਣਾ ਚਾਹੀਦਾ ਹੈ॥੨੭॥

**ਇਮ ਬਿਚਾਰ ਕਰਿ ਸ੍ਰੀ ਜਗਨਾਥਾ। ਕੰਚਨ ਆਸਾ ਗਹਿ ਕਰਿ ਹਾਥਾ।**
**ਜਾਮਾ ਬਹੁ ਪਾਲਨ ਕੋ ਪਾਇ। ਬੇਸਵਾ ਦ੍ਵਾਰ ਖੜੋਏ ਜਾਇ॥ ੨੮॥**

ਇਸ ਪ੍ਰਕਾਰ ਵਿਚਾਰ ਕੇ ਸਤਿਗੁਰੂ ਜੀ ਇਕ ਸੋਨੇ ਦਾ ਆਸਾ ਹੱਥ ਵਿਚ ਫੜ ਕੇ ਤੇ ਬਹੁਤ ਪਲਿਆਂ ਵਾਲਾ ਜਾਮਾ ਪਾ ਕੇ ਵੇਸਵਾ ਦੇ ਦਵਾਰ ਤੇ ਜਾ ਖਲੋਤੇ॥੨੮॥

**ਜੋਗਾ ਸਿੰਘ ਦੇਖਿ ਹਟਿ ਰਹਜੋ। ਨ੍ਰਿਪ ਕੋ ਚੋਬਦਾਰ ਉਰ ਲਹਜੋ।**
**ਇਸ ਕੋ ਸ੍ਵਾਮੀ ਅੰਤਰ ਹੋਇ। ਮੋ ਸੰਗ ਮਿਲਹਿ ਨਹੀਂ ਕਿਮ ਸੋਇ॥ ੨੯॥**

ਜੋਗਾ ਸਿੰਘ ਵੇਖ ਕੇ ਵਾਪਸ ਆ ਗਿਆ, ਉਸ ਨੇ ਹਿਰਦੇ ਵਿਚ ਰਾਜੇ ਦਾ ਚੋਬਦਾਰ ਸਮਝਿਆ। ਇਸ ਦਾ ਸਵਾਮੀ ਅੰਦਰ ਹੋਵੇਗਾ, ਉਹ ਮੈਨੂੰ ਕਿਸੇ ਪ੍ਰਕਾਰ ਵੀ ਨਹੀਂ ਮਿਲੇਗੀ॥੨੯॥

**ਚਲਜੋ ਜਾਇ ਜਬਿ ਇਹ ਨਿਜ ਡੇਰੇ। ਮਿਲੌਂ ਆਇ ਬੇਸ੍ਵਾ ਸੌਂ ਫੇਰੇ।**
**ਇਮ ਬਿਚਾਰ ਨਿਜ ਹਯ ਕੇ ਪਾਸ। ਥਿਰੋ ਜਾਇ ਤ੍ਰਿਯ ਮਿਲਿਬੇ ਆਸ॥ ੩੦॥**

ਜਦ ਇਹ ਆਪਣੇ ਡੇਰੇ ਚਲੇ ਜਾਵੇਗਾ ਤਾਂ ਮੈਂ ਦੁਬਾਰਾ ਵੇਸਵਾ ਨੂੰ ਆ ਮਿਲਾਂਗਾ। ਇਸ ਪ੍ਰਕਾਰ ਵਿਚਾਰ ਕੇ ਆਪਣੇ ਘੋੜੇ ਪਾਸ ਜਾ ਕੇ ਖਲੋ ਗਿਆ ਤੇ ਇਸਤਰੀ ਨੂੰ ਮਿਲਣ ਦੀ ਆਸ ਕਾਇਮ ਰੱਖੀ॥੩੦॥

**ਪੀੜਤਿ ਮਦਨ ਨ ਨਿੰਦ੍ਰਾ ਆਵੈ। ਤ੍ਰਿਯਾ ਮਿਲਿਨਿ ਸੰਕਲਪ ਉਠਾਵੈ।**
**ਬੀਤੇ ਜਾਮ ਬਹੁਰ ਚਲਿ ਗਯੋ। ਚੋਬਦਾਰ ਸੋ ਹੇਰਤਿ ਭਯੋ॥ ੩੧॥**

ਕਾਮ ਨਾਲ ਪੀੜਤ ਹੋਣ ਕਰਕੇ ਨੀਂਦ ਨਹੀਂ ਸੀ ਆਉਂਦੀ ਤੇ ਬਾਰ-ਬਾਰ ਇਸਤਰੀ ਨੂੰ ਮਿਲਣ ਦਾ ਸੰਕਲਪ ਧਾਰਨ ਕਰਦਾ ਸੀ। ਇਕ ਪਹਿਰ ਬੀਤਣ ਤੋਂ ਬਾਅਦ ਫਿਰ ਚਲ ਕੇ ਗਿਆ ਤੇ ਉਸ ਚੋਬਦਾਰ ਨੂੰ ਵੇਖਣ ਲੱਗਾ॥੩੧॥

**ਮਨ ਮੁਰਝਾਇ ਦੁਖੀ ਹੁਇ ਮੁਰਜੋ। ਅਬਿ ਲੌ ਨਹਿ ਮਹਿਪਾਲ ਨਿਕਰਜੋ।**
**ਗਯੋ ਬਿਸੂਰਤਿ ਹਯ ਕੇ ਤੀਰ। ਤਜੋਂ ਤਜੋਂ ਲਗਹਿਂ ਕਾਮ ਕੇ ਤੀਰ॥ ੩੨॥**

ਮਨ ਵਿਚ ਮੁਰਝਾ ਕੇ ਦੁੱਖੀ ਹੋ ਕੇ ਮੁੜ ਆਇਆ, ਹੁਣ ਤੱਕ ਰਾਜਾ ਬਾਹਰ ਨਹੀਂ ਨਿਕਲਿਆ ਹੈ। ਫਿਰ ਝੂਰਦਾ ਹੋਇਆ ਘੋੜੇ ਦੇ ਪਾਸ ਚਲਾ ਗਿਆ, ਤਿਵੇਂ-ਤਿਵੇਂ ਕਾਮ ਦਾ ਤੀਰ ਵੱਜਦਾ ਸੀ॥੩੨॥

**ਇਹ ਨਿਕਸੈ ਜਬਿ ਭੂਪ ਬਿਲੰਦ। ਮਿਲੌਂ ਤ੍ਰਿਯਾ ਸੋਂ ਦਹੇ ਅਨੰਗ।**
**ਆਜ ਰਾਤਿ ਮੈਂ ਕੇਲ ਮਚਾਵੌਂ। ਮਨਭਾਵਤਿ ਕੈ ਹਿਯ ਲਪਟਾਵੌਂ ॥੩੩॥**

ਇਹ ਜਦ ਵੱਡਾ ਰਾਜਾ ਨਿਕਲੇਗਾ ਤੇ ਫਿਰ ਮੈਂ ਇਸਤਰੀ ਨੂੰ ਮਿਲਾਂਗਾ ਤੇ ਕਾਮ ਨੂੰ ਮਾਰ ਦੇਵਾਂਗਾ। ਅੱਜ ਰਾਤ ਮੈਂ ਰਮਨ ਕਰਾਂਗਾ, ਮਨ-ਭਾਉਂਦੀ ਨੂੰ ਆਪਣੇ ਹਿਰਦੇ ਨਾਲ ਲਪਟਾਵਾਂਗਾ॥੩੩॥

ਏਕ ਜਾਮ ਜਬਿ ਰਾਤਿ ਰਹੀ ਹੈ। ਜਾਗਤਿ ਬੈਠੇ ਘਾਤਿ ਲਹੀ ਹੈ।
ਧਨ ਲੇ ਕਰਿ ਤ੍ਰਿਯ ਦ੍ਵਾਰੇ ਗਯੋ। ਚੋਬਦਾਰ ਥਿਰ ਹੇਰਤਿ ਭਯੋ॥ ੩੪॥

ਇਕ ਪਹਿਰ ਜਦ ਰਾਤ ਰਹਿ ਗਈ, ਬੈਠ ਕੇ ਜਾਗ ਰਹੇ ਨੇ ਇਹ ਚੰਗਾ ਮੌਕਾ ਸਮਝਿਆ। ਧਨ ਲੈ ਕੇ ਇਸਤਰੀ ਦੇ ਦਵਾਰ ਤੇ ਗਿਆ ਪਰ ਚੋਬਦਾਰ ਉਥੇ ਹੀ ਖਲੋਤਾ ਵੇਖਿਆ॥੩੪॥

ਬਹੁੰ ਦੁਖ ਪਾਇ ਹਟਜੋ ਮੁਰਝਾਯੋ। ਕੋ ਨ੍ਰਿਪ ਇਸ ਪਰ ਬਹੁ ਬਿਰਮਾਯੋ।
ਨਹਿੰ ਨਿਕਸਜੋ ਤ੍ਰੈ ਪਹਿਰ ਬਿਤਾਏ। ਅਬਿ ਇਹ ਚਾਰ ਘਰੀ ਠਹਿਰਾਏ॥ ੩੫॥

ਬਹੁਤ ਦੁੱਖ ਪਾ ਕੇ ਮੁਰਝਾ ਕੇ ਵਾਪਸ ਆ ਗਿਆ, ਕੋਈ ਰਾਜਾ ਇਸ ਉਤੇ ਬਹੁਤ ਰੀਝਿਆ ਹੈ। ਉਹ ਹਾਲੇ ਤੱਕ ਨਹੀਂ ਨਿਕਲਿਆ ਹੈ, ਤਿੰਨ ਪਹਿਰ ਬੀਤ ਗਏ ਹਨ, ਹੁਣ ਇਹ ਚਾਰ ਘੜੀ ਹੀ ਏਥੇ ਠਹਿਰੇਗਾ॥੩੫॥

ਨਿਕਸ ਜਾਇਗੋ ਅਪਨੇ ਸਦਨ। ਤਬਿ ਮੈਂ ਮਿਲੌਂ ਹਰੌਂ ਮਦ ਮਦਨ।
ਨਿਜ ਡੇਰੇ ਪੁਨ ਬੈਠਜੋ ਜਾਇ। ਰਹੀ ਰਾਤਿ ਜਬਿ ਗਈ ਬਿਹਾਇ॥ ੩੬॥

ਜਦ ਇਹ ਨਿਕਲ ਕੇ ਆਪਣੇ ਘਰ ਜਾਵੇਗਾ ਤਦ ਮੈਂ ਇਸਤਰੀ ਨੂੰ ਮਿਲਾਂਗਾ ਤੇ ਕਾਮ ਦੇ ਨਸ਼ੇ ਨੂੰ ਦੂਰ ਕਰਾਂਗਾ। ਆਪਣੇ ਡੇਰੇ ਵਿਚ ਫਿਰ ਜਾ ਬੈਠਾ, ਰਹਿੰਦੀ ਰਾਤ ਜਦ ਬੀਤ ਗਈ॥੩੬॥

ਅਰਣੋਦੈ ਕੋ ਸਮੋ ਪਹੂਚਾ। ਬਹੁ ਮਨਮਥ ਤੇ ਮਿਲਿਬੋ ਰੂਚਾ।
ਤਬਿ ਭੀ ਚੋਬਦਾਰ ਸੋ ਖਰਜੋ। ਹਟਿ ਕਰਿ ਆਇ ਤਿਮਰ ਤਬਿ ਟਰਜੋ॥ ੩੭॥

ਸੂਰਜ ਦੇ ਚੜ੍ਹਨ ਦਾ ਸਮਾਂ ਹੋ ਗਿਆ, ਬਹੁਤ ਕਾਮ ਕਰਕੇ ਮਿਲਣਾ ਚਾਹਿਆ। ਤਦ ਵੀ ਉਥੇ ਚੋਬਦਾਰ ਖੜਾ ਸੀ, ਜਦ ਵਾਪਸ ਆਇਆ ਤਾਂ ਹਨੇਰਾ ਦੂਰ ਹੋ ਗਿਆ ਸੀ॥੩੭॥

ਤਮ ਸਮੇਤ ਸਿਖ ਕੋ ਅੱਗਜਾਨਾ। ਨਾਸਜੋ, ਭਯੋ ਪ੍ਰਗਾਸ ਸੁ ਗਜਾਨਾ।
ਬਾਰਿ ਬਾਰਿ ਮਨ ਅਧਿਕ ਧਿਕਾਰਾ। ਬੀਤਜੋ ਹੁਤੋ ਗ਼ਜ਼ਬ ਇਹ ਭਾਰਾ॥ ੩੮॥

ਫਿਰ ਹਨੇਰੇ ਸਹਿਤ ਸਿੱਖ ਦੀ ਅਗਿਆਨਤਾ ਦੂਰ ਹੋਈ ਤੇ ਫਿਰ ਗਿਆਨ ਦਾ ਪ੍ਰਕਾਸ਼ ਹੋ ਗਿਆ। ਬਾਰ-ਬਾਰ ਮਨ ਨੂੰ ਬਹੁਤ ਧਿਕਾਰਿਆ, ਅੱਜ ਬਹੁਤ ਭਾਰੀ ਗ਼ਜ਼ਬ ਹੋ ਜਾਣਾ ਸੀ॥੩੮॥

ਜੇਕਰਿ ਚੋਬਦਾਰ ਨਹਿੰ ਹੋਤਾ। ਇਸ ਮਿਸ ਖਾਤ ਨਰਕ ਮਹਿੰ ਗੋਤਾ।
ਮੈਂ ਸਿੱਖੀ ਇਸ ਭਾਂਤਿ ਕਮਾਈ। ਗੁਰ ਢਿਗ ਸੇਵਤਿ ਰਹਜੋ ਸਦਾਈ॥ ੩੯॥

ਜੇਕਰ ਇਹ ਚੋਬਦਾਰ ਨਾ ਹੁੰਦਾ, ਇਸ ਬਹਾਨੇ ਮੈਂ ਨਰਕਾਂ ਵਿਚ ਗੋਤੇ ਖਾਂਦਾ। ਮੈਂ ਸਿੱਖੀ ਇਸ ਭਾਂਤ ਕਮਾਈ ਸੀ, ਗੁਰੂ ਜੀ ਪਾਸ ਰਹਿ ਕੇ ਸਦਾ ਹੀ ਸੇਵਾ ਕਰਦਾ ਰਿਹਾ ਹਾਂ॥੩੯॥

ਆਇਸੁ ਲੇਇ ਬਜਾਹੁ ਕੋ ਗਯੋ। ਤਹਿੰ ਗੁਰ ਹੁਕਮ ਬਿਲੋਕਤਿ ਭਯੋ।
ਖੋੜਸ ਬਰਖਨਿ ਕੀ ਬਰ ਬਾਲਾ। ਬੇਦ ਲੋਕ ਮਤ ਧਰਮ ਬਿਸਾਲਾ॥ ੪੦॥

ਆਗਿਆ ਲੈ ਕੇ ਵਿਆਹ ਕਰਵਾਉਣ ਗਿਆ ਸੀ, ਉਥੇ ਗੁਰੂ ਜੀ ਦਾ ਹੁਕਮ ਵੇਖਿਆ। ਭਾਵ ਸੋਲ੍ਹਾਂ ਸਾਲ ਦੀ ਸ੍ਰੇਸ਼ਟ ਇਸਤਰੀ ਨੂੰ ਤਿਆਗ ਕੇ ਬੇਦ ਮੱਤ ਅਤੇ ਲੋਕ ਮੱਤ ਦੋਹਾਂ ਧਰਮਾਂ ਦੀ ਪਾਲਣਾ ਕੀਤੀ॥੪੦॥

ਅਸ ਤ੍ਰਿਯ ਸੰਗ ਪ੍ਰਥਮ ਕੋ ਮੇਲ। ਜੋ ਨਿਸ਼ਪਾਪ ਮਦਨ ਕੋ ਕੇਲ।
ਸਿੱਖੀ ਸਿਦਕ ਰਾਖਿਬੇ ਹੇਤੁ। ਚਲਜੋ ਤੁਰਤ ਸਭਿ ਤਜਜੋ ਨਿਕੇਤ॥ ੪੧॥

ਐਸੀ ਇਸਤਰੀ ਨਾਲ ਪਹਿਲੀ ਮਿਲਣੀ ਸੀ, ਜਿਹੜੀ ਪਾਪ ਰਹਿਤ ਕਾਮ ਕਰੀੜਾ ਸੀ। ਸਿੱਖੀ ਸਿਦਕ ਰੱਖਣ ਵਾਸਤੇ, ਤੁਰਤ ਸਭ ਕੁਝ ਛੱਡ ਕੇ ਚਲ ਪਿਆ॥੪੧॥

**ਇਮ ਪਛਤਾਇ ਜ਼ੀਨ ਹਯ ਪਾਇ। ਚਢਿ ਅਨੰਦਪੁਰਿ ਕੀ ਦਿਸ਼ਿ ਧਾਇ।**
**ਮਾਰਗ ਲੰਘਿ ਸਤੱਦ੍ਰਵ ਤਰਜੋ। ਆਨਿ ਗੁਰੂ ਕੇ ਪੁਰਿ ਮਹਿਂ ਬਰਜੋ॥ ੪੨॥**

ਇਸ ਪ੍ਰਕਾਰ ਪਛੁਤਾਉਂਦੇ ਹੋਏ ਨੇ ਘੋੜੇ 'ਤੇ ਕਾਠੀ ਪਾਈ ਤੇ ਸਵਾਰ ਹੋ ਕੇ ਅਨੰਦਪੁਰ ਵਾਲੇ ਪਾਸੇ ਚਲ ਪਿਆ। ਸਾਰਾ ਪੈਂਡਾ ਲੰਘ ਕੇ ਸਤਲੁਜ ਦਰਿਆ ਪਾਰ ਕੀਤਾ ਤੇ ਗੁਰੂ ਦੀ ਨਗਰੀ ਵਿਚ ਦਾਖ਼ਲ ਹੋਇਆ॥੪੨॥

**ਹਯ ਲੰਘਾਇ ਕਰਿ ਤੂਰਨ ਗਯੋ। ਜਗਤਨਾਥ ਤਬਿ ਦੇਖਤਿ ਭਯੋ।**
**ਸਮੁਖ ਹੋਇ ਕਰਿ ਬੰਦਨ ਠਾਨੀ। ਸਤਿਗੁਰ ਸਿਖ ਕੌ ਪਿਖਿ ਕਹਿ ਬਾਨੀ॥੪੩॥**

ਘੋੜਾ ਲੰਘਾ ਕੇ ਤੁਰਤ ਚਲੇ ਗਿਆ, ਗੁਰੂ ਜੀ ਨੂੰ ਫਿਰ ਵੇਖਿਆ ਤੇ ਸਾਹਮਣੇ ਹੋ ਕੇ ਬੰਦਨਾ ਕੀਤੀ। ਸਤਿਗੁਰੂ ਜੀ ਨੇ ਆਪਣੇ ਸਿੱਖ ਨੂੰ ਵੇਖ ਕੇ ਕਿਹਾ॥੪੩॥

**'ਜੋਗਾ ਸਿੰਘ ਸਦਨ ਤੇ ਆਯੋ। ਪਿਖਹੁ ਮਹਾਂ ਉਰ ਸਿਦਕ ਕਮਾਯੋ'।**
**ਇਮ ਕਹਿ ਕਰਿ ਬਿਗਸੇ ਮੰਦ ਮੰਦ। ਬਾਰਿ ਬਾਰਿ ਪੁਨ ਭਨੈਂ ਮੁਕੰਦ॥ ੪੪॥**

"ਜੋਗਾ ਸਿੰਘ ਘਰ ਤੋਂ ਆਇਆ ਹੈ, ਵੇਖੋ, ਇਸ ਨੇ ਹਿਰਦੇ ਵਿਚ ਮਹਾਨ ਸਿਦਕ ਕਮਾਇਆ ਹੈ।" ਇਹ ਕਹਿ ਕੇ ਗੁਰੂ ਜੀ ਥੋੜ੍ਹੇ-ਥੋੜ੍ਹੇ ਮੁਸਕਰਾਏ, ਬਾਰ-ਬਾਰ ਫਿਰ ਗੁਰੂ ਜੀ ਕੁਝ ਕਹਿੰਦੇ ਸਨ॥੪੪॥

**ਹਸਤ ਬਹੁਤ ਅਰੁ ਕਹੈਂ ਸੁ ਬੈਨ। ਕ੍ਰਿਪਾ ਰਸੀਲੇ ਕਰਿ ਕਰਿ ਨੈਨ।**
**ਹਸਹਿਂ ਬਿਲਾਸ ਕਰਹਿਂ ਬਹੁਤੇਰੇ। ਨਿਕਟ ਸਿੰਘ ਗਨ ਗੁਰ ਕੇ ਹੇਰੇ॥ ੪੫॥**

ਗੁਰੂ ਜੀ ਬਹੁਤ ਹੱਸਦੇ ਸਨ ਤੇ ਕਿਰਪਾ ਨਾਲ ਰਸੀਲੇ ਨੈਣ ਕਰ-ਕਰ ਬਚਨ ਕਹਿੰਦੇ ਸਨ। ਹੱਸ ਕੇ ਬਹੁਤ ਅਨੰਦ ਵਿਲਾਸ ਕਰਦੇ ਸਨ, ਜਿਹੜੇ ਸਿੰਘ ਗੁਰੂ ਜੀ ਦੇ ਪਾਸ ਬੈਠੇ ਸਨ, ਉਹ ਵੇਖਦੇ ਸਨ॥੪੫॥

**ਹਾਥ ਜੋਰਿ ਕੀਨਸਿ ਅਰਦਾਸ। 'ਸ਼੍ਰੀ ਪ੍ਰਭੁ ਰਾਵਰ ਕੇਰ ਬਿਲਾਸ।**
**ਜਾਨਹੁ ਆਪ ਨ ਹਮ ਕੁਛ ਜਾਨਾ। ਹਸਨ ਹੇਤੁ ਕਜਾ ਕਰਹੁ ਬਖਾਨਾ'॥੪੬॥**

ਸਿੱਖਾਂ ਨੇ ਫਿਰ ਹੱਥ ਜੋੜ ਕੇ ਬੇਨਤੀ ਕੀਤੀ, "ਹੇ ਪ੍ਰਭੂ ਜੀ! ਆਪਣੇ ਹਾਸ ਬਿਲਾਸ ਬਾਰੇ ਤੁਸੀਂ ਹੀ ਜਾਣਦੇ ਹੋ, ਅਸੀਂ ਕੁਝ ਨਹੀਂ ਜਾਣਿਆ ਹੈ। ਇਸ ਹੱਸਣ ਦੇ ਕਾਰਨ ਬਾਰੇ ਕੁਝ ਸਾਨੂੰ ਵੀ ਦੱਸੋ"॥੪੬॥

**ਤਬਿ ਗੁਰ ਕਹਜੋ 'ਬੂਝ ਲਿਹੁ ਇਸਕੋ। ਬ੍ਰਿਥਾ ਆਪਨੀ ਕਹਿ ਸਭਿ ਕਿਸ ਕੋ।**
**ਜਿਸ ਬੀਤੀ ਗਤਿ ਇਸ ਕੇ ਸਾਥ। ਜਿਸ ਰਾਖਜੋ ਪ੍ਰਭੁ ਦੇ ਕਰਿ ਹਾਥ'॥੪੭॥**

ਤਦ ਗੁਰੂ ਜੀ ਨੇ ਕਿਹਾ, "ਇਸ ਨੂੰ ਹੀ ਪੁੱਛ ਲਵੋ, ਆਪਣੀ ਹੋਈ ਬੀਤੀ ਇਹ ਸਭ ਕਿਸੇ ਨੂੰ ਸੁਣਾਵੇ। ਜਿਵੇਂ ਇਸ ਦੇ ਨਾਲ ਬੀਤੀ ਹੈ ਤੇ ਜਿਵੇਂ ਇਸ ਨੂੰ ਪ੍ਰਭੂ ਨੇ ਹੱਥ ਦੇ ਕੇ ਰੱਖਿਆ ਹੈ"॥੪੭॥

**ਜੋਗਾ ਸਿੰਘ ਲਖੀ ਗਤਿ ਸੋਏ। ਮਮ ਹਿਤ ਚੋਬਦਾਰ ਗੁਰ ਹੋਏ।**
**ਸਮੁਝਿ ਬਾਰਤਾ ਚਰਨੀ ਪਰਜੋ। 'ਧੰਨ ਪ੍ਰਭੂ ਦੇ ਹਾਥ ਉਬਰਜੋ॥ ੪੮॥**

ਜੋਗਾ ਸਿੰਘ ਫਿਰ ਸਾਰੀ ਗਤੀ ਨੂੰ ਸਮਝ ਗਿਆ, ਮੇਰੇ ਵਾਸਤੇ ਗੁਰੂ ਜੀ ਚੋਬਦਾਰ ਬਣੇ ਸਨ। ਸਾਰੀ ਵਾਰਤਾ ਸਮਝ ਕੇ ਚਰਨੀਂ ਪੈ ਗਿਆ ਤੇ ਕਿਹਾ, "ਧੰਨ ਪ੍ਰਭੂ ਜੀ! ਤੁਸੀਂ ਹੱਥ ਦੇ ਕੇ ਬਚਾ ਲੈਂਦੇ ਹੋ॥੪੮॥

**ਆਪ ਸਮਾਨ ਨ ਅਪਰ ਕ੍ਰਿਪਾਲਾ। ਸਦਾ ਦਾਸ ਕੇ ਬਨਿ ਰਖਵਾਲਾ।**
**ਤਜਹੁ ਜਿਠਾਈ ਸਿਖ ਕੇ ਕਾਰਨ। ਜਜੋਂ ਕਜੋਂ ਕਰਿਹੌ ਦਾਸ ਉਧਾਰਨਿ॥੪੯॥**

ਆਪ ਵਰਗਾ ਹੋਰ ਕੌਣ ਕਿਰਪਾਲੂ ਹੈ, ਸਦਾ ਆਪਣੇ ਦਾਸਾਂ ਦੇ ਰਖਵਾਲੇ ਬਣਦੇ ਹੋ। ਸਿੱਖਾਂ ਵਾਸਤੇ ਆਪਣੀ ਵਡਿਆਈ ਵੀ ਛੱਡਦੇ ਹੋ ਤੇ ਜਿਵੇਂ ਕਿਵੇਂ ਆਪਣੇ ਸੇਵਕਾਂ ਦਾ ਉਧਾਰ ਕਰਦੇ ਹੋ॥੪੯॥

**ਨਈ ਨ ਕਰਹੁ ਸਦਾ ਬਨਿ ਆਯਾ। ਨਾਮਦੇਵ ਕੌ ਛਾਪਰ ਛਾਯਾ।**
**ਧੰਨੇ ਕੇ ਬਛੁਰੇ ਗਨ ਚਾਰੇ। ਹਿਤ ਕਬੀਰ ਕੇ ਬਨ ਬਨਜਾਰੇ॥ ੫੦॥**

ਇਹ ਨਵਾਂ ਨਹੀਂ ਕੀਤਾ ਹੈ, ਸਦਾ ਤੁਸੀਂ ਇਸ ਤਰ੍ਹਾਂ ਕਰਦੇ ਆਏ ਹੋ। ਨਾਮਦੇਵ ਨੂੰ ਛਪਰ ਦੀ ਛਾਂ ਕੀਤੀ ਸੀ, ਧੰਨੇ ਦੇ ਗਾਈਆਂ-ਵੱਛੇ ਚਾਰੇ ਸਨ ਤੇ ਕਬੀਰ ਵਾਸਤੇ ਵਣਜਾਰੇ ਬਣੇ ਸੀ॥੫੦॥

**ਤਿਮ ਹੀ ਮਮ ਹਿਤ ਭੇ ਚੁਬਦਾਰਾ। ਸੇਵਕ ਰਾਖਜੋ ਬਿਰਦ ਸੰਭਾਰਾ।**
**ਮੇਰੋ ਕਹਜੋ ਕਹਾਂ ਛਬਿ ਦੈ ਹੈ। ਆਪ ਸੁਨਾਵਹੁ ਸਭਿ ਸੁਨਿ ਲੈ ਹੈਂ॥੫੧॥**

ਇਸ ਤਰ੍ਹਾਂ ਹੀ ਮੇਰੇ ਵਾਸਤੇ ਚੋਬਦਾਰ ਬਣੇ ਹੋ, ਆਪਣਾ ਬਿਰਦ ਸੰਭਾਲ ਕੇ ਸੇਵਕ ਨੂੰ ਬਚਾਇਆ ਹੈ। ਮੇਰੇ ਕਹੇ ਹੋਏ ਬਚਨ ਕਿੱਥੇ ਚੰਗੇ ਲੱਗਣੇ ਹਨ, ਆਪ ਹੀ ਸੁਣਾ ਦੇਵੋ ਸਾਰੇ ਸੁਣ ਲੈਣਗੇ"॥੫੧॥

**ਜੋਗਾ ਸਿੰਘ ਤੇ ਸੁਨਿ ਕਰਿ ਬ੍ਰਿੰਦ। ਕਹੈ ਖਾਲਸਾ 'ਕਹੋ ਮੁਕੰਦ'।**
**ਤਬਿ ਕਲਗ਼ੀਧਰ ਸਕਲ ਸੁਨਾਈ। 'ਤਜਿ ਫੇਰੇ ਮਮ ਆਇਸੁ ਪਾਈ॥੫੨॥**

ਜੋਗਾ ਸਿੰਘ ਪਾਸੋਂ ਸਾਰੀ ਕਹਾਣੀ ਸੁਣ ਕੇ, ਸਾਰੇ ਸਿੰਘ ਕਹਿਣ ਲੱਗੇ, "ਹੇ ਪ੍ਰਭੂ ਜੀ! ਤੁਸੀਂ ਹੀ ਸੁਣਾਓ।" ਤਦ ਸਤਿਗੁਰੂ ਜੀ ਨੇ ਸਾਰੀ ਵਾਰਤਾ ਸੁਣਾਈ। "ਮੇਰੀ ਆਗਿਆ ਪਾ ਕੇ ਇਹ ਫੇਰੇ ਵਿਚੇ ਛੱਡ ਕੇ ਆ ਗਿਆ ਸੀ॥੫੨॥

**ਪੁਰਿ ਹੁਸ਼ੀਆਰ ਆਇ ਕਰਿ ਡੇਰਾ। ਬਿਰਮਜੋ ਬਾਰਬਧੂ ਪੁਨ ਹੇਰਾ।**
**ਜੇ ਮੈਂ ਨਹੀ ਬਚਾਵੌਂ ਤਹਾਂ। ਆਗਜਾਕਾਰੀ ਗੁਰ ਸਿਖ ਮਹਾਂ॥ ੫੩॥**

ਹੁਸ਼ਿਆਰਪੁਰ ਦੀ ਨਗਰੀ ਵਿਚ ਆ ਕੇ ਜੋਗਾ ਸਿੰਘ ਨੇ ਆਪਣਾ ਡੇਰਾ ਕੀਤਾ। ਉਥੇ ਇਕ ਵੇਸਵਾ ਨੂੰ ਵੇਖ ਕੇ ਭਰਮ ਗਿਆ। ਜੇ ਮੈਂ ਉਥੇ ਨਾ ਬਚਾਉਂਦਾ, ਮੇਰਾ ਮਹਾਨ ਆਗਿਆਕਾਰੀ ਸਿੱਖ ਹੈ॥੫੩॥

**ਬਿਗਰੈ ਧਰਮ, ਨਰਕ ਮਹਿਂ ਜੈ ਹੈ। ਮੁਝ ਗੁਰ ਕਰੇ ਕਹਾਂ ਫਲ ਪੈ ਹੈ।**
**ਯਾ ਸਮ ਸਿਖ ਆਇਸੁ ਅਨੁਸਾਰੀ। ਜੇ ਕਰਿ ਭੂਲ ਜਾਇ ਇਕ ਬਾਰੀ॥੫੪॥**

ਧਰਮ ਵਿਗੜ ਜਾਂਦਾ ਤੇ ਨਰਕਾਂ ਵਿਚ ਜਾ ਪੈਂਦਾ, ਫਿਰ ਮੈਨੂੰ ਗੁਰੂ ਧਾਰ ਕੇ ਇਸ ਨੂੰ ਕੀ ਫਲ ਮਿਲਦਾ। ਇਸ ਵਰਗਾ ਆਗਿਆਕਾਰੀ ਸਿੱਖ ਜੇ ਇਕ ਵਾਰ ਭੁੱਲ ਵੀ ਕਰ ਲਵੇ॥੫੪॥

**ਤੌ ਗੁਰ ਤਿਸ ਕੌ ਲੇਤਿ ਬਚਾਇ। ਕਿਸੂ ਬਿਪਦ ਮਹਿਂ ਜੇ ਪਰ ਜਾਇ।**
**ਇਸ ਕੇ ਸਮ ਸਿਖ, ਗੁਰ ਸਮ ਮੋਹਿ। ਕਜੋਂ ਨ ਊਚ ਪਦ ਪ੍ਰਾਪਤਿ ਹੋਹਿ'॥੫੫॥**

ਤਾਂ ਗੁਰੂ ਜੀ ਉਸ ਨੂੰ ਬਚਾ ਲੈਂਦੇ ਹਨ, ਕਿਸੇ ਪ੍ਰਕਾਰ ਦੀ ਵੀ ਬਿਪਤਾ ਜੇ ਉਸ ਉੱਤੇ ਆ ਪਵੇ। ਇਸ ਵਰਗਾ ਸਿੱਖ ਗੁਰੂ ਬਰਾਬਰ ਹੈ, ਇਸ ਨੂੰ ਕਿਉਂ ਨਾ ਉੱਚੀ ਪਦਵੀ ਪ੍ਰਾਪਤ ਹੋਵੇਗੀ'॥੫੫॥

**ਇਮ ਕਹਿ ਕ੍ਰਿਪਾ ਦ੍ਰਿਸ਼ਟਿ ਤੇ ਹੇਰਾ। ਗਜਾਨਵਾਨ ਸਿਖ ਕਰਿ ਤਿਸ ਬੇਰਾ।**
**ਘਰ ਕੋ ਪਠਜੋ, ਗਯੋ ਤਤਕਾਲਾ। 'ਕਰਹੁ ਗ੍ਰਿਹਸਤ ਕੀ ਰੀਤਿ ਬਿਸਾਲਾ'॥੫੬॥**

ਇਸ ਪ੍ਰਕਾਰ ਕਹਿ ਕੇ ਜੋਗਾ ਸਿੰਘ ਨੂੰ ਕਿਰਪਾ-ਦ੍ਰਿਸ਼ਟੀ ਨਾਲ ਵੇਖਿਆ ਤੇ ਉਸੇ ਵੇਲੇ ਸਿੱਖ ਨੂੰ ਗਿਆਨਵਾਨ ਬਣਾ ਦਿੱਤਾ। ਫਿਰ ਉਸ ਨੂੰ ਘਰ ਨੂੰ ਭੇਜ ਦਿੱਤਾ ਤੇ ਉਹ ਤੁਰਤ ਚਲੇ ਗਿਆ। ਗੁਰੂ ਜੀ ਨੇ ਕਿਹਾ, "ਵਿਸ਼ਾਲ ਗ੍ਰਿਹਸਤੀ ਦੀ ਰੀਤ ਕਰੋ" ॥੫੬॥

**ਕਿਤਿਕ ਸਮੈਂ ਬਸਿ ਆਯੋ ਫੇਰ। ਰਹ੍ਯੋ ਸਮੀਪੀ ਦਰਸ਼ਨ ਹੇਰਿ।**
**ਅੰਤ ਸਮੈਂ ਊਚੋ ਪਦਿ ਪਾਯੋ। ਚਰਨ ਕਮਲ ਗੁਰ ਕੇਰ ਸਮਾਯੋ॥ ੫੭॥**

ਕਾਫੀ ਸਮਾਂ ਘਰ ਰਹਿ ਕੇ ਫਿਰ ਆਇਆ ਤੇ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਉਨ੍ਹਾਂ ਦੇ ਪਾਸ ਹੀ ਰਿਹਾ। ਅੰਤ ਸਮੇਂ ਉੱਚੀ ਪਦਵੀ ਪਾਈ ਤੇ ਗੁਰੂ ਜੀ ਦੇ ਚਰਨਾਂ ਕੰਵਲਾਂ ਵਿਚ ਸਮਾ ਗਿਆ॥੫੭॥

*ਚੌਥੀ ਰੁੱਤ ਦਾ ਛੱਤੀਵਾਂ ਅਧਿਆਇ ਸਮਾਪਤ ਹੋਇਆ॥੩੬॥*

## ਅਧਿਆਇ ਸੈਂਤੀਵਾਂ

### *ਗਊ ਦੀ ਕਸਮ ਤੇ ਅਨੰਦਪੁਰ ਛੱਡਣਾ*

*ਦੋਹਰਾ-* **ਇਸ ਪ੍ਰਕਾਰ ਸ਼੍ਰੀ ਸਤਿਗੁਰੂ ਕੇਤਿਕ ਦਯੋਸ ਬਿਤਾਇ।**
**ਕਰੇ ਪਰਾਜੈ ਗਿਰਪਤੀ ਬਿਜੈ ਸੁਜਸੁ ਬਹੁ ਪਾਇ॥ ੧॥**

ਇਸ ਪ੍ਰਕਾਰ ਸਤਿਗੁਰੂ ਜੀ ਨੇ ਕਈ ਦਿਨ ਬਤੀਤ ਕੀਤੇ, ਪਹਾੜੀ ਰਾਜਿਆਂ ਨੂੰ ਹਰਾਇਆ ਤੇ ਜਿੱਤ ਪ੍ਰਾਪਤ ਕਰਕੇ ਬਹੁਤ ਜੱਸ ਪ੍ਰਾਪਤ ਕੀਤਾ॥੧॥

*ਕਬਿੱਤ-* **ਦੇਸ਼ਨ ਬਿਦੇਸ਼ ਮੈਂ ਵਿਸ਼ੇਸ਼ ਜਸੁ ਫੈਲ ਰਹ੍ਯੋ, 'ਗੁਰੂ ਕੇ ਮਨਿੰਦ ਨਹੀਂ ਸੂਰਮਾਂ ਜਹਾਨ ਮੈਂ।**
**ਸੈਲਨ ਕੋ ਬਲ ਸਾਰੋ, ਤੀਨ ਲੱਛ ਸੈਨ ਜੋਰਿ, ਘਾਲ੍ਯੋ ਜ਼ੋਰ ਘੋਰ, ਨਹਿਂ ਆਵਤਿ ਬਖਾਨ ਮੈਂ।**
**ਕੇਤੇ ਮਾਰਿ ਲੀਨਿ ਭਟ, ਘਾਇਲ ਬਿਸਾਲ ਕੀਨਿ, ਹਾਰੇ ਹੀਨ ਹ੍ਵੈ ਕੈ ਗਏ ਆਪਨੇ ਸਥਾਨ ਮੈਂ।**
**ਪ੍ਰਭੂ ਜੀ ਦੀਵਾਨ ਮੈਂ, ਕਮਾਨ ਬਾਨ ਪਾਨ ਮੈਂ, ਬਿਰਾਜੈਂ ਗੁਨ ਗ੍ਯਾਨ ਮੈਂ ਕਿ ਦਾਨ ਸਨਮਾਨ ਮੈਂ ॥੨॥**

ਦੇਸ਼ਾਂ ਵਿਦੇਸ਼ਾਂ ਵਿਚ ਵਿਸ਼ੇਸ਼ ਜੱਸ ਫੈਲ ਗਿਆ, "ਇਸ ਜਹਾਨ ਵਿਚ ਗੁਰੂ ਜੀ ਵਰਗਾ ਕੋਈ ਸੂਰਬੀਰ ਨਹੀਂ ਹੈ। ਪਹਾੜੀਆਂ ਨੇ ਸਾਰਾ ਜ਼ੋਰ ਲਾਇਆ, ਤਿੰਨ ਲੱਖ ਸੈਨਾ ਇਕੱਠੀ ਕੀਤੀ, ਘੋਰ ਜ਼ੋਰ ਪਾਇਆ, ਜਿਹੜਾ ਕਿ ਵਰਣਨ ਨਹੀਂ ਕੀਤਾ ਜਾ ਸਕਦਾ। ਕਈ ਸੂਰਬੀਰ ਮਾਰ ਲਏ, ਬਹੁਤ ਘਾਇਲ ਕੀਤੇ, ਹੀਣੇ ਹੋ ਕੇ ਹਾਰ ਗਏ ਤੇ ਆਪਣੇ ਸਥਾਨਾਂ ਨੂੰ ਚਲੇ ਗਏ। ਪ੍ਰਭੂ ਜੀ ਦੀਵਾਨ ਵਿਚ ਬੈਠੇ ਸਨ, ਕਮਾਨ ਬਾਨ ਪਾਸ ਸੀ, ਗੁਣ ਗਿਆਨ ਤੇ ਦਾਨ ਸਨਮਾਨ ਹੋ ਰਿਹਾ ਸੀ" ॥੨॥

**ਜਹਾਂ ਕਹਾਂ ਫੈਲ੍ਯੋ ਜਸੁ ਚਾਂਦਨੀ ਬਿਤਾਨ ਮਾਨੋ, ਸਭਿ ਪਰ ਛਾਯੋ ਜੈਸੇ ਛੱਤ੍ਰ ਸੇਤ ਸੀਸ ਪਰ।**
**ਹੀਰਾ ਸੋਂ ਪ੍ਰਕਾਸ਼ ਰਹ੍ਯੋ, ਸੁਧਾ ਸਮ ਚਾਹੈ ਸ਼ੰਭੁ, ਚੌਰ ਸਮ ਝੂਲੈ ਸਮੁਦਾਇ ਅਵਨੀਸ਼ ਪਰ।**
**ਬੀਚ ਸਤਿ ਸੰਗਤਿ ਕੇ ਹੰਸਨ ਕੀ ਪੰਗਤ ਜ੍ਯੋਂ ਫੂਲ ਰਹੀ ਮਾਲਤੀ ਸੁ ਦੇਸ਼ ਬੀਚ ਘਰ ਘਰ।**
**ਸਿੰਘ ਜਹਿਂ ਸੁਨਹਿਂ, ਬਿਰਮਾਇ ਰਹੈਂ ਮਨ ਸਬੈ ਜੈਸੇ ਹ੍ਵੈ ਚਕੋਰ ਗਨ, ਲੋਭੈਂ ਰਜਨੀਸ਼ ਪਰ॥ ੩ ॥**

ਚਾਂਦਨੀ ਦੇ ਚੰਦੋਏ ਵਾਂਗੂ ਜਿੱਥੇ ਕਿੱਥੇ ਬਹੁਤ ਜੱਸ ਫੈਲਿਆ ਸੀ, ਜਿਵੇਂ ਸੀਸ ਉੱਤੇ ਚਿੱਟਾ ਛੱਤਰ ਛਾਇਆ ਹੁੰਦਾ ਹੈ। ਉਹ ਜੱਸ ਹੀਰੇ ਵਾਂਗ ਪ੍ਰਕਾਸ਼ ਰਿਹਾ ਸੀ, ਸ਼ਿਵ ਜੀ ਅਜਿਹੇ ਜੱਸ ਨੂੰ ਅੰਮ੍ਰਿਤ ਵਾਂਗੂ ਚਾਹ ਰਿਹਾ ਸੀ। ਉਹ ਜੱਸ ਚੌਰ ਵਾਂਗ ਸਾਰੀ ਧਰਤੀ ਦੇ ਰਾਜਿਆਂ ਉੱਤੇ ਝੂਲ ਰਿਹਾ ਸੀ। ਸਤਿਸੰਗਤ ਦੇ ਵਿਚ ਜਿਵੇਂ ਹੰਸਾਂ ਦੀ ਡਾਰ ਬੈਠੀ ਹੋਵੇ, ਜਿਵੇਂ ਸਾਰੇ ਦੇਸ਼ ਵਿਚ ਘਰ-ਘਰ ਵਿਚ ਮਾਲਤੀ ਦੇ ਫੁੱਲ ਖਿੜ ਰਹੇ ਹੋਣ। ਸਿੰਘ ਜਿੱਥੇ ਕਿੱਥੇ ਸੁਣਦੇ ਸਨ, ਉਨ੍ਹਾਂ ਦੇ ਮਨ ਲੁਭਾਇਮਾਨ ਹੋ ਰਹੇ ਸਨ, ਜਿਵੇਂ ਬਹੁਤ ਚਕੋਰਾਂ ਚੰਦ ਉੱਤੇ ਰੀਝ ਰਹੀਆਂ ਹੋਣ॥੩॥

**ਸੁਨਤਿ ਗਿਰੀਸ਼ ਕੈ ਗਿਰੀਸ਼ਨ ਕੇ ਨਰ ਗਨ ਸਹਿਨ ਸਕਤਿ ਮਨ ਮੂਢ ਜਰ ਬਰ ਜਾਤਿ।**
**ਸ਼ੋਕ ਫੈਲਯੋ ਸੈਲਨ ਮਹਿਂ ਸੂਰਮੇ ਮਰੇ ਹੈਂ ਬਹੁ, ਸੰਕਟ ਪਰਯੋ ਹੈ ਸਭਿ ਦੇਸ਼ ਭੇ ਬਿਸ਼ੇਸ਼ਘਾਤ।**
**ਭੀਮਚੰਦ ਮੰਦ ਦੁਖ ਪਾਇਕੈ ਪਠਾਏ ਨਰ ਜੇਤਿਕ ਨਰਿੰਦ ਪਰਬਤ ਕੇ ਬਿਲੰਦ ਪਾਤਿ।**
**ਘਾਯਲਨ ਘਾਵ ਮਿਲੇ ਘੋਰ ਜੇ ਘਮੰਡ ਚੰਦ, ਆਯੋ ਸੋ ਹੰਡੂਰੀਆ ਹੰਕਾਰ ਰਜਪੂਤ ਜਾਤਿ॥੪॥**

ਪਹਾੜੀ ਰਾਜੇ ਜਾਂ ਪਹਾੜੀ ਰਾਜਿਆਂ ਦੇ ਮਨੁੱਖ ਇਹ ਸੁਣ ਕੇ ਬਰਦਾਸ਼ਤ ਨਹੀਂ ਕਰ ਸਕਦੇ ਸਨ, ਮੂਰਖ ਸੜ ਬਲ ਜਾਂਦੇ ਸਨ। ਪਹਾੜਾਂ ਵਿਚ ਸੋਗ ਫੈਲ ਗਿਆ, ਬਹੁਤ ਸੂਰਮੇ ਮਰੇ ਸਨ, ਬਹੁਤ ਵੱਡਾ ਸੰਕਟ ਪਿਆ ਸੀ ਤੇ ਸਾਰੇ ਪਹਾੜੀ ਦੇਸ਼ ਵਿਚ ਬਹੁਤ ਲੋਕ ਮਾਰੇ ਗਏ ਸਨ। ਨੀਚ ਭੀਮ ਚੰਦ ਨੇ ਦੁੱਖ ਪਾ ਕੇ ਜਿੰਨੇ ਵੀ ਪਹਾੜਾਂ ਦੇ ਵੱਡੇ ਰਾਜੇ ਸਨ, ਉਨ੍ਹਾਂ ਪਾਸ ਪੱਤਰ ਭੇਜੇ। ਘੁਮੰਡ ਚੰਦ ਵਰਗੇ ਘੋਰ ਘਾਇਲਾਂ ਦੇ ਜ਼ਖ਼ਮ ਮਿਲ ਗਏ ਸਨ। ਰਾਜਪੂਤ ਜਾਤ ਦਾ ਹੰਕਾਰੀ ਹੰਡੂਰੀਆ ਆਇਆ॥੪॥

*ਲਲਿਤਪਦ ਛੰਦ*-**ਬੀਰ ਸਿੰਘ ਜਸਪਾਲੀ ਆਨੁਜ ਪੁਨ ਮੰਡਸਪਤਿ ਆਯੋ।**
**ਸਿਵਰ ਕਰੇ ਕਹਿਲੂਰ ਦੂਨ ਮਹਿਂ ਬਹੁ ਸਨਮਾਨ ਕਰਾਯੋ॥ ੫॥**

ਜਸਪਾਲੀਏ ਬੀਰ ਸਿੰਘ ਦਾ ਛੋਟਾ ਭਰਾ ਆਇਆ ਤੇ ਫਿਰ ਮੰਡੀ ਦਾ ਰਾਜਾ ਆਇਆ। ਕਹਿਲੂਰ ਦੀ ਦੂਨ ਵਿਚ ਉਨ੍ਹਾਂ ਡੇਰੇ ਲਾਏ ਤੇ ਬਹੁਤ ਆਦਰ ਸਨਮਾਨ ਕਰਵਾਇਆ॥੫॥

**ਅਗਲੇ ਦਯੋਸ ਸਭਾ ਕਰਿ ਇਕਠੇ ਲੈ ਲੈ ਨਿਜ ਪਰਧਾਨਾ।**
**ਖੜਗ, ਸਿਪਰ, ਤਰਕਸ਼, ਧਨੁ ਧਰਿ ਕਰਿ ਚਮੂੰ ਸੁਭਟ ਸੰਗ ਬਾਨਾ॥੬॥**

ਅਗਲੇ ਦਿਨ ਸਭਾ ਕੀਤੀ ਤੇ ਸਾਰੇ ਰਾਜੇ ਆਪਣੇ-ਆਪਣੇ ਵਜ਼ੀਰਾਂ ਨੂੰ ਲੈ ਕੇ ਇਕੱਠੇ ਹੋਏ। ਤਲਵਾਰ, ਢਾਲ, ਤੀਰਾਂ ਦੇ ਭੱਥੇ, ਧਨੁੱਖ ਤੇ ਸਾਰੀ ਸੈਨਾ ਅਤੇ ਸੂਰਬੀਰ ਵਰਦੀਆਂ ਸਹਿਤ ਆਏ॥੬॥

**ਫਰਸ਼ ਬਿਸਾਲਹਿ ਗਿਲਮ ਗਲੀਚੇ ਹੇਮ ਛਰੀਧਰ ਆਗੇ।**
**ਬੈਠਯੋ ਭੀਮਚੰਦ ਸਨਮਾਨਤਿ ਕਹੈਂ ਮਧੁਰਤਾ ਪਾਗੇ॥ ੭॥**

ਗਿਲਮ ਗਲੀਚੇ ਵਿਛਾ ਕੇ ਵਿਸ਼ਾਲ ਫਰਸ਼ ਤਿਆਰ ਕੀਤੇ ਤੇ ਸੋਨੇ ਦੀ ਛੜੀ ਅੱਗੇ ਧਰ ਕੇ ਭੀਮ ਚੰਦ ਰਾਜਾ ਬੈਠ ਕੇ ਮਿਠਾਸ ਵਿਚ ਭਿੱਜੇ ਸ਼ਬਦ ਕਹਿ ਕੇ ਸਭ ਦਾ ਸਨਮਾਨ ਕਰਦਾ ਸੀ॥੭॥

**'ਰਹਯੋ ਅਨੰਦਪੁਰਿ ਸੱਲਜ ਸੁ ਛਾਤੀ ਕਰਕਤਿ ਬਹੁ ਦੁਖ ਦਾਨੀ।**
**ਨਹੀਂ ਜਾਮਨੀ ਲੋਚਨ ਨਿੰਦ੍ਰਾ ਰੁਚੈ ਨ ਭੋਜਨ ਪਾਨੀ॥ ੮॥**

"ਅਨੰਦਪੁਰ ਸਾਡੀ ਛਾਤੀ ਉੱਤੇ ਇਕ ਸੱਲ ਵਾਂਗ ਰਹਿ ਗਿਆ ਹੈ ਤੇ ਛਾਤੀ ਕੜਕਦੀ ਹੋਈ ਬਹੁਤ ਦੁੱਖ ਦਿੰਦੀ ਹੈ। ਰਾਤ ਨੂੰ ਅੱਖਾਂ ਵਿਚ ਨੀਂਦ ਨਹੀਂ ਆਉਂਦੀ ਤੇ ਭੋਜਨ ਪਾਣੀ ਖਾਣ ਨੂੰ ਵੀ ਜੀਅ ਨਹੀਂ ਕਰਦਾ ਹੈ॥੮॥

**ਮਰੇ ਸਬੰਧੀ ਕਾਜ ਸਰਯੋ ਨਹਿਂ ਧਨ ਬਹੁ ਖਰਚ ਹੰਗਾਮੇ।**
**ਚਮੂੰ ਹਤੀ ਆਧੀ ਨਹਿਂ ਰਹਿ ਗਈ ਸਭਿ ਪਹੁਚੇ ਜਮਧਾਮੇਂ॥ ੯॥**

ਸੰਬੰਧੀ ਮਰ ਗਏ ਹਨ, ਫਿਰ ਵੀ ਕਾਰਜ ਨਹੀਂ ਸਰਿਆ ਹੈ ਤੇ ਜੰਗ ਵਿਚ ਧਨ ਬਹੁਤ ਖਰਚ ਕੀਤਾ ਹੈ। ਬਹੁਤ ਸੈਨਾ ਮਾਰੀ ਗਈ ਹੈ, ਅੱਧੀ ਵੀ ਨਹੀਂ ਰਹਿ ਗਈ ਹੈ, ਸਾਰੇ ਜਮਾਂ ਦੇ ਘਰ ਪਹੁੰਚ ਗਏ ਹਨ" ॥੯॥

**ਬੋਲਜੋ ਤਬਿ ਘਮੰਡ ਚੰਦ ਸਭਿ ਮੈਂ 'ਪੰਮਾ ਤੋਹਿ ਪ੍ਰਧਾਨਾ।**
**ਚਲਨਿ ਲਗੇ ਜਬਿ ਆਨੰਦ ਪੁਰਿ ਤੇ ਤਿਨ ਤਬਿ ਕੀਨਿ ਬਖਾਨਾ॥ ੧੦॥**

ਤਦ ਘੁਮੰਡ ਚੰਦ ਸਾਰਿਆਂ ਵਿਚ ਬੋਲਿਆ, "ਤੁਹਾਡੇ ਪੰਮੇ ਵਜ਼ੀਰ ਨੇ ਜਦ ਅਨੰਦਪੁਰ ਤੋਂ ਚਲਣ ਲੱਗੇ ਸੀ ਤਾਂ ਉਸ ਨੇ ਕਿਹਾ ਸੀ॥੧੦॥

**ਜਤਨ ਅਨੰਦਪੁਰਿ ਕੌ ਛੁਟਵਾਵਨਿ ਮੈਂ ਜਾਨਤਿ ਹੌਂ ਆਛੇ।**
**ਅਬਿ ਕਜੋਂ ਮੋਨ ਸਭਾ ਮਹਿਂ ਬੈਠਜੋ ਕਰਹਿ ਕਹਾਂ ਮਤਿ ਪਾਛੇ॥ ੧੧॥**

ਅਨੰਦਪੁਰ ਨੂੰ ਛੁਡਵਾਉਣ ਦਾ ਯਤਨ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ। ਹੁਣ ਕਿਉਂ ਸਭਾ ਵਿਚ ਮੋਨ ਧਾਰ ਕੇ ਬੈਠਾ ਹੈ, ਇਸ ਦੀ ਅਕਲ ਬਾਅਦ ਵਿਚ ਕੀ ਕਰੇਗੀ॥੧੧॥

**ਕਹਹਿ ਮੰਤ੍ਰ ਸਭਿ ਸੁਨਹੁ ਬਿਚਾਰਹੁ ਉਚਿਤ ਹੋਇ ਕਰਿ ਲੀਜੈ।**
**ਜਜੋਂ ਕਜੋਂ ਕਰਿ ਸਤਿਗੁਰੂ ਨਿਕਾਰਹੁ ਸਭਿ ਕੀ ਆਸ ਪੁਰੀਜੈ॥ ੧੨॥**

ਜੋ ਇਹ ਸਲਾਹ ਦੱਸੇ ਸਭ ਸੁਣੋ, ਵਿਚਾਰੋ ਤੇ ਜੋ ਵੀ ਉਚਿਤ ਹੋਵੇ ਕਰ ਲਵੋ। ਜਿਵੇਂ ਕਿਵੇਂ ਕਰਕੇ ਸਤਿਗੁਰੂ ਨੂੰ ਕੱਢੋ ਤੇ ਸਭ ਦੀ ਆਸ ਪੂਰੀ ਕਰੋ॥੧੨॥

**ਬਿਨਾ ਲਰਨ ਤੇ ਨਿਕਸੈ ਜੈਸੇ ਸੋ ਉਪਾਇ ਹੈ ਨੀਕਾ।**
**ਜੰਗ ਕਰੈ ਤੇ ਸਰੈ ਨ ਕਾਰਜ ਪਰੈ ਸੁਜਸੁ ਨਿਤ ਫੀਕਾ॥ ੧੩॥**

ਲੜਾਈ ਤੋਂ ਬਗੈਰ ਹੀ ਜਿਵੇਂ ਨਿਕਲ ਜਾਣ, ਉਹ ਉਪਾਅ ਹੀ ਚੰਗਾ ਹੈ। ਜੰਗ ਕਰਨ ਨਾਲ ਕਾਰਜ ਨਹੀਂ ਸਰਦਾ ਹੈ, ਸਦਾ ਸਾਡਾ ਜੱਸ ਫਿਕਾ ਪੈਂਦਾ ਜਾਵੇਗਾ॥੧੩॥

**ਜਿਤੀ ਚਮੂੰ ਤੁਮ ਅੱਗ੍ਰ ਬਟੋਰੀ ਤਿਤੀ ਨ ਅਬਿ ਕਿਮ ਹੋਵੈ।**
**ਕਾਤਰ ਭਏ ਨ ਮੁਖ ਉਤ ਕਰਤੇ ਮ੍ਰਿਤਕ ਹਜ਼ਾਰਹੁਂ ਸੋਵੈਂ॥ ੧੪॥**

ਜਿੰਨੀ ਸੈਨਾ ਤੁਸੀਂ ਪਹਿਲਾਂ ਇਕੱਠੀ ਕੀਤੀ ਸੀ, ਓਨੀ ਸੈਨਾ ਹੁਣ ਕਿੱਥੋਂ ਇਕੱਠੀ ਹੋ ਜਾਣੀ ਹੈ। ਸਾਰੇ ਕਾਇਰ ਹੋ ਗਏ ਹਨ, ਕੋਈ ਵੀ ਓਧਰ ਮੂੰਹ ਨਹੀਂ ਕਰਦਾ ਹੈ, ਹਜ਼ਾਰਾਂ ਮਰ ਕੇ ਸੌਂ ਗਏ ਹਨ" ॥੧੪॥

**ਸੁਨਿ ਪੰਮੇ ਸਭਿ ਬਿਖੈ ਬਖਾਨੀ 'ਗੁਰੂ ਧਰਮ ਦ੍ਰਿਢ ਧਾਰੀ।**
**ਹਿੰਦੁਨਿ ਬਿਖੈ ਧੇਨੁ ਕੈ ਦਿਜਬਰ ਇਸ ਤੇ ਪਰੈ ਨ ਭਾਰੀ॥ ੧੫॥**

ਇਹ ਸੁਣ ਕੇ ਪੰਮੇ ਨੇ ਸਭ ਵਿਚ ਕਿਹਾ, "ਗੁਰੂ ਜੀ ਨੇ ਦ੍ਰਿੜ੍ਹ ਧਰਮ ਧਾਰਨ ਕੀਤਾ ਹੈ, ਹਿੰਦੂਆਂ ਵਿਚ ਗਊ ਜਾਂ ਬ੍ਰਾਹਮਣ, ਇਸ ਤੋਂ ਪਰ੍ਹੇ ਕੋਈ ਸ਼ੈਅ ਭਾਰੀ ਨਹੀਂ ਹੈ॥੧੫॥

**ਦੇਹਿਂ ਗਊ ਕੀ ਆਨ ਅਨੰਦਪੁਰਿ ਤਜਾਗਹੁ ਇਤ ਕੋ ਬਾਸਾ।**
**ਅਪਰ ਥਾਨ ਮਹਿਂ ਥਿਰ ਹ੍ਵੈ ਰਹੀਐ ਮਿਟੇ ਬਾਦ ਕੋ ਤ੍ਰਾਸਾ'॥ ੧੬॥**

ਗਊ ਦੀ ਕਸਮ ਦਿੰਦੇ ਹਾਂ, ਅਨੰਦਪੁਰ ਛੱਡੋ ਤੇ ਏਥੋਂ ਦਾ ਵਸੇਬਾ ਛੱਡੋ। ਹੋਰ ਕਿਸੇ ਸਥਾਨ ਵਿਚ ਸਥਿਰ ਹੋ ਰਹੀਏ ਤਾਂਕਿ ਝਗੜੇ ਦਾ ਸਾਰਾ ਡਰ ਖਤਮ ਹੋ ਜਾਵੇ" ॥੧੬॥

ਕੇਤਿਕ ਸੁਨਿ ਕਰਿ ਕਹੈਂ 'ਨ ਨੀਕੀ, ਮਹਾਂ ਦੀਨਤਾ ਧਾਰੀ।
ਰਾਜੇ ਹੋਇ ਰੰਕਤਾ ਠਾਨਹੁ ਨਿਰਬਲ ਨਿਰਧਨ ਕਾਰੀ॥ ੧੭॥

ਕਈਆਂ ਸੁਣ ਕੇ ਕਿਹਾ "ਇਹ ਗੱਲ ਚੰਗੀ ਨਹੀਂ, ਤੁਸੀਂ ਕਾਇਰਾਂ ਵਰਗੀ ਦੀਨਤਾ ਧਾਰ ਲਈ ਹੈ। ਰਾਜੇ ਹੋ ਕੇ ਰੰਕਤਾ ਧਾਰਨ ਕਰਦੇ ਹੋ, ਨਿਰਬਲ ਤੇ ਨਿਰਧਨਾਂ ਵਾਂਗ ਕਾਰ ਕਰਦੇ ਹੋ॥੧੭॥

ਆਗੇ ਜਸੁ ਕੋ ਚੰਦ ਚੜ੍ਹਾਯਹੁ ਮਾਰ ਖਾਇ ਹਟਿ ਆਏ।
ਅਬਿ ਪੰਮੇ ਕੀ ਮਤਿ ਕੌ ਲੈਕੇ ਲੇਹੁ ਪਰਮਪਦ ਪਾਏ'॥ ੧੮॥

ਪਹਿਲਾਂ ਹੀ ਜਿਸ ਤਰ੍ਹਾਂ ਦਾ ਕਲੰਕ ਲਵਾਇਆ ਹੈ, ਮਾਰ ਖਾ ਕੇ ਵਾਪਸ ਆ ਗਏ ਹੋ। ਹੁਣ ਪੰਮੇ ਦੀ ਮੱਤ ਨੂੰ ਲੈ ਕੇ ਵੱਡਾ ਪਰਮਪਦ ਪਾ ਲਵੋ" ॥੧੮॥

ਕੇਤਿਕ ਕਹੈਂ 'ਭਲੀ ਇਹ ਠਾਨਹੁ ਮਿਟੇ ਮਰਨ ਕੋ ਤ੍ਰਾਸਾ।
ਹਟਹਿ ਜੰਗ ਨਿਤ ਪਰਤਿ ਬਖੇਰਾ ਸੁਭਟਨਿ ਕੇਰ ਬਿਨਾਸ਼ਾ॥ ੧੯॥

ਕਈ ਕਹਿਣ ਲੱਗੇ, "ਇਸ ਗੱਲ ਨੂੰ ਭਲੀ ਜਾਣੋ, ਮਰਨ ਦਾ ਡਰ ਖਤਮ ਹੋ ਜਾਵੇਗਾ। ਨਿਤ ਦੀ ਜੰਗ ਖਤਮ ਹੋ ਜਾਵੇਗੀ, ਜਿਹੜਾ ਬਖੇੜਾ ਪਾ ਕੇ ਸੂਰਬੀਰਾਂ ਦਾ ਵਿਨਾਸ਼ ਕਰਵਾਉਂਦੇ ਹਾਂ॥੧੯॥

ਹੀਨ ਭਏ ਤੇ ਕਜਾ ਘਟਿ ਜੈ ਹੈ ਮਿਟੈ ਉਪਾਧਿ ਸਦਾ ਕੀ।
ਪੰਮੇ ਸ਼ੁਭ ਮਤਿ ਕਰੀ ਬਿਚਾਰਨ ਰਹੈ ਨ ਕਾਰਜ ਬਾਕੀ'॥ ੨੦॥

ਹੀਣੇ ਹੋਣ ਨਾਲ ਕੀ ਘੱਟ ਜਾਵੇਗਾ, ਸਦਾ ਦਾ ਝਗੜਾ ਖਤਮ ਹੋ ਜਾਵੇਗਾ। ਪੰਮੇ ਨੇ ਚੰਗੀ ਸ਼ੁਭ ਮੱਤ ਵਿਚਾਰੀ ਹੈ, ਫਿਰ ਕੋਈ ਵੀ ਕਾਰਜ ਬਾਕੀ ਨਹੀਂ ਰਹੇਗਾ" ॥੨੦॥

ਭੀਮਚੰਦ ਤੇ ਆਦਿ ਗਿਰੇਸ਼੍ਵਰ ਕਹਜੋ 'ਆਜ ਨਿਸ ਮਾਂਹੀ।
ਕਰਿ ਹੇਰਹੁ ਜੇ ਸਿਧ ਹੁਇ ਕਾਰਜ ਆਨੰਦਪੁਰਿ ਛੁਟ ਜਾਂਹੀ॥ ੨੧॥

ਭੀਮ ਚੰਦ ਤੇ ਹੋਰ ਰਾਜਿਆਂ ਨੇ ਕਿਹਾ, "ਅੱਜ ਰਾਤ ਵਿਚ ਹੀ ਕਰਕੇ ਵੇਖ ਲਵੋ, ਜੇ ਕਾਰਜ ਸਿੱਧ ਹੋ ਜਾਵੇ ਤੇ ਅਨੰਦਪੁਰ ਛੁਡਵਾਇਆ ਜਾ ਸਕੇ॥੨੧॥

ਸਭਿ ਜਹਾਨ ਜਾਨਹਿਂ ਜਸੁ ਕਰਿ ਹੈ ਪੁਰਿ ਤੇ ਗੁਰੂ ਨਿਕਾਸਾ।
ਧੇਨ ਆਨਿ ਕੋ ਕੋ ਕੋ ਜਾਨਹਿਂ ਲਖਹਿਂ ਕਿ ਪਾਯੋ ਤ੍ਰਾਸਾ'॥ ੨੨॥

ਸਾਰਾ ਜਹਾਨ ਜਾਣ ਜਾਵੇਗਾ ਤੇ ਜੱਸ ਕਰੇਗਾ ਕਿ ਗੁਰੂ ਜੀ ਨੂੰ ਸ਼ਹਿਰ ਵਿਚੋਂ ਕੱਢ ਦਿੱਤਾ ਹੈ। ਗਊ ਦੀ ਕਸਮ ਨੂੰ ਤਾਂ ਕੋਈ ਕੋਈ ਹੀ ਜਾਣੇਗਾ, ਇਹ ਸਮਝਣਗੇ ਕਿ ਗੁਰੂ ਜੀ ਡਰ ਗਏ ਹਨ" ॥੨੨॥

ਇਮ ਮਸਲਤ ਕਰਿ ਉਠੇ ਸਕਲ ਹੀ ਪੰਮੇ ਉੱਦਮ ਲੀਨਾ।
ਸੁੰਦਰ ਰਚੀ ਚੂਨ ਕੀ ਧੇਨੂ, ਚਾਰ ਚਰਨ ਤਿਹ ਕੀਨਾ॥ ੨੩॥

ਇਸ ਪ੍ਰਕਾਰ ਸਲਾਹ ਕਰਕੇ ਸਾਰੇ ਉੱਠ ਪਏ, ਪੰਮੇ ਨੇ ਫਿਰ ਉੱਦਮ ਕੀਤਾ, ਆਟੇ ਦੀ ਇਕ ਸੁੰਦਰ ਗਾਂ ਬਣਾਈ, ਚਾਰ ਉਸਦੇ ਪੈਰ ਬਣਾਏ॥੨੩॥

ਕਾਨ, ਬਿਖਾਨ, ਪੂੰਛ ਔ ਪ੍ਰਿਸ਼ਟੀ ਸਗਰੇ ਅੰਗ ਬਨਾਏ।
ਤਿਮਰ ਸਮੇਤ ਰਾਤਿ ਜਬਿ ਹੋਈ ਸੀਸ ਉਠਾਇ ਸਿਧਾਏ॥ ੨੪॥

ਕੰਨ, ਸਿੰਗ, ਪੂਛ ਅਤੇ ਪਿੱਠ ਸਾਰੇ ਅੰਗ ਬਣਾਏ। ਜਦ ਰਾਤ ਹਨੇਰੇ ਸਹਿਤ ਹੋ ਗਈ ਤਾਂ ਸਿਰ 'ਤੇ ਚੁੱਕ ਕੇ ਚਲੇ ਗਏ॥੨੪॥

**ਆਨਿ ਅਨੰਦਪੁਰਿ ਦ੍ਵਾਰ ਹੁਤੋ ਜਹਿਂ ਗੋਮੈ ਲਿੰਪ ਸਥਾਨਾ।**
**ਖਰੀ ਕਰੀ ਬਿਧਿ ਖਰੀ ਤਹਾਂ ਤਬਿ ਡੋਰੀ ਗਰ ਬੰਧਾਨਾ॥ ੨੫॥**

ਅਨੰਦਪੁਰ ਆ ਕੇ ਜਿੱਥੇ ਮੁਖ ਦਰਵਾਜ਼ਾ ਸੀ, ਉਸ ਸਥਾਨ ਨੂੰ ਗੋਹੇ ਨਾਲ ਲਿੰਬ ਪੋਚ ਕੇ ਉਥੇ ਚੰਗੀ ਵਿਧੀ ਅਨੁਸਾਰ ਆਟੇ ਦੀ ਗਾਂ ਖੜੀ ਕਰ ਦਿੱਤੀ ਤੇ ਫਿਰ ਇਕ ਡੋਰ ਉਸ ਦੇ ਗਲ ਨੂੰ ਬੰਨ੍ਹ ਦਿੱਤੀ॥੨੫॥

**ਪੂਰਜੋ ਚੌਂਕ ਧਰੇ ਕੁੱਛ ਅੱਛਤ ਕੇਸਰ ਚੰਦਨ ਮਾਲਾ।**
**ਅਰਚਨ ਚਰਚਨ ਕਰਿਕੈ ਸਭਿ ਬਿਧਿ ਪੰਮਾ ਕੂਰ ਕੁਚਾਲਾ॥ ੨੬॥**

ਚੌਂਕ ਥੱਲੇ ਕੁਝ ਚਾਵਲ, ਕੇਸਰ, ਚੰਦਨ ਪੂਰਿਆ ਤੇ ਪੂਜਨ ਤੇ ਛਿੜਕਾਅ ਕਰਕੇ ਝੂਠੇ ਅਤੇ ਮਕਾਰ ਪੰਮੇ ਨੇ ਪੂਜਾ ਦੀਆਂ ਸਭ ਵਿਧੀਆਂ ਕੀਤੀਆਂ॥੨੬॥

**ਲਿਖਜੋ ਪੱਤ੍ਰ ਪਰ 'ਆਨ ਗਊ ਕੀ ਤਜਾਗ ਅਨੰਦ ਪੁਰਿ ਜਾਵਹੁ।**
**ਰਾਜਨ ਕੋ ਅਰਮਾਨ ਰਹੈ ਜਗ ਨਿਕਟ ਬਸਹੁ ਸੁਖ ਪਾਵਹੁ॥ ੨੭॥**

ਫਿਰ ਪੰਮੇ ਨੇ ਚਿੱਠੀ ਉੱਤੇ ਲਿਖਿਆ, "ਤੁਹਾਨੂੰ ਗਊ ਦੀ ਕਸਮ ਹੈ, ਅਨੰਦਪੁਰ ਛੱਡ ਕੇ ਚਲੇ ਜਾਵੋ। ਤੁਸੀਂ ਸੁਖ ਪਾਉਂਦੇ ਹੋਏ ਕੋਲ ਵਸਦੇ ਹੋ, ਰਾਜਿਆਂ ਨੂੰ ਇਹ ਜਗਤ ਵਿਚ ਅਰਮਾਨ ਰਹਿੰਦਾ ਹੈ॥੨੭॥

**ਏਕ ਬਾਰ ਤਜਿ ਕਿਤਿਕ ਸਮੋ ਮਹਿਂ ਬਹੁਰ ਬਸਹੁ ਪੁਰਿ ਆਈ'।**
**ਇਮ ਲਿਖਿ ਕਰਿ ਕਾਗਦ ਢਿਗ ਰਖਿ ਕਰਿ ਬਨਿ ਤਸਕਰ ਡਰਪਾਈ॥੨੮॥**

ਇਕ ਵਾਰ ਛੱਡ ਕੇ ਕੁਝ ਸਮਾਂ ਬਾਹਰ ਰਹਿ ਕੇ, ਫਿਰ ਨਗਰ ਵਿਚ ਆ ਵਸੋ।" ਇਸ ਪ੍ਰਕਾਰ ਲਿਖ ਕੇ ਕਾਗਜ਼ ਗਾਂ ਦੇ ਪਾਸ ਰੱਖ ਕੇ ਚੋਰ ਬਣ ਕੇ ਡਰਦੇ ਮਾਰੇ॥੨੮॥

**ਗਏ ਅਪਨਿ ਘਰ ਰਾਤਿ ਅੰਧੇਰੀ, ਹੇਰਜੋ ਕਿਨਹੁਂ ਨ ਜਾਨਾ।**
**ਸੁਪਤਿ ਰਹੇ ਨਰ ਘਰ ਘਰ ਅਪਨੇ ਭਈ ਪ੍ਰਾਤਿ ਤਮ ਹਾਨਾ॥ ੨੯॥**

ਹਨੇਰੀ ਰਾਤ ਵਿਚ ਆਪਣੇ ਘਰਾਂ ਨੂੰ ਚਲੇ ਗਏ, ਇਹ ਸਮਝਿਆ ਕਿ ਕਿਸੇ ਨੇ ਵੀ ਨਹੀਂ ਜਾਣਿਆ ਹੈ। ਸਾਰੇ ਮਨੁੱਖ ਆਪਣੇ ਘਰਾਂ ਵਿਚ ਸੁੱਤੇ ਰਹੇ, ਸਵੇਰੇ ਜਦ ਹਨੇਰਾ ਦੂਰ ਹੋਇਆ॥੨੯॥

**ਗਏ ਦ੍ਵਾਰ ਜਬਿ ਕਰਜੋ ਬਿਲੋਕਨਿ 'ਇਹ ਕਜਾ ਕਿਸ ਨੇ ਕੀਨਾ?'।**
**ਇਕ ਦੋਇ ਤ੍ਰੈ ਚੌਥੇ ਪਿਖਿ ਪੰਚਮ ਬਿਕਸੇ ਕਛੂ ਨ ਚੀਨਾ॥ ੩੦॥**

ਦਰਵਾਜ਼ੇ 'ਤੇ ਜਾ ਕੇ ਜਦ ਵੇਖਿਆ, "ਇਹ ਕਿਸੇ ਨੇ ਕੀ ਕੀਤਾ ਹੈ?" ਇਕ ਦੋ ਤਿੰਨ ਚੌਥੇ ਨੇ ਵੇਖਿਆ ਪੰਜਵਾਂ ਵੀ ਹੈਰਾਨ ਰਿਹਾ, ਕੁਝ ਵੀ ਨਾ ਜਾਣ ਸਕੇ॥੩੦॥

**ਸ੍ਰੀ ਕਲਗ਼ੀਧਰ ਨਿਕਟ ਗਏ ਤਬਿ ਦੌਰਤਿ ਜਾਇ ਬਤਾਈ।**
**'ਪ੍ਰਭੁ ਜੀ! ਪੁਰਿ ਕੇ ਪੌਰ ਅੱਗ੍ਰ ਕੀ ਕਿਨ ਇਹ ਬਨਤ ਬਨਾਈ॥ ੩੧॥**

ਫਿਰ ਦੌੜ ਕੇ ਸ੍ਰੀ ਕਲਗ਼ੀਧਰ ਪਾਸ ਗਏ ਤੇ ਜਾ ਕੇ ਦੱਸਿਆ, "ਪ੍ਰਭੂ ਜੀ! ਨਗਰ ਦੇ ਦਰਵਾਜ਼ੇ ਅੱਗੇ ਕਿਸੇ ਨੇ ਕੀ ਬਣਤ ਬਣਾਈ ਹੈ॥੩੧॥

**ਕਾਗਦ ਧਰਜੋ ਨ ਹਮ ਕਰ ਛੂਵਜੋ, ਚਹਹੁ ਜਿ ਲਿਹੁ ਮੰਗਵਾਈ।**
**ਧੇਨੁ ਚੂਨ ਕੀ ਲਿੰਪ ਧਰੀ ਧਰਿ ਕਛੂ ਨ ਜਾਨਜੋਂ ਜਾਈ'॥ ੩੨॥**

ਇਕ ਕਾਗਜ਼ ਧਰਿਆ ਹੋਇਆ ਹੈ, ਉਸ ਨੂੰ ਅਸੀਂ ਹੱਥਾਂ ਨਾਲ ਛੂਹਿਆ ਨਹੀਂ ਜੇ ਚਾਹੋ ਤਾਂ ਉਸ ਨੂੰ ਮੰਗਵਾ ਲਵੋ। ਇਕ ਆਟੇ ਦੀ ਗਾਂ, ਉਸ ਥਾਂ ਨੂੰ ਲਿੰਬ ਪੋਚ ਕੇ ਧਰੀ ਹੈ, ਕੁਝ ਵੀ ਜਾਣਿਆ ਨਹੀਂ ਜਾਂਦਾ ਹੈ" ॥੩੨॥

**ਸੁਨਿ ਪ੍ਰਭੁ ਦਾਸ ਪਠਜੋ ਪੁਰਿ ਪੌਰਹਿ ਜਾਇ ਤਬਹਿ ਲੇ ਆਵਾ।**
**ਕਾਗਦ ਤਬਹਿ ਪੜ੍ਹਾਵਨਿ ਕੀਨਾ ਜਬਿ ਲਿਖਿਓ ਸੁਨਿ ਪਾਵਾ॥ ੩੩॥**

ਇਹ ਸੁਣ ਕੇ ਸਤਿਗੁਰੂ ਜੀ ਨੇ ਇਕ ਸੇਵਕ ਨਗਰ ਦੇ ਮੁੱਖ ਦਵਾਰ 'ਤੇ ਭੇਜਿਆ ਤੇ ਉਹ ਜਾ ਕੇ ਉਸੇ ਵੇਲੇ ਲੈ ਆਇਆ। ਉਸ ਕਾਗਜ਼ ਨੂੰ ਫਿਰ ਪੜ੍ਹਵਾਇਆ ਤੇ ਜੋ ਕੁਝ ਵੀ ਉਸ ਉੱਤੇ ਲਿਖਿਆ ਸੀ ਉਸ ਨੂੰ ਸੁਣਿਆ॥੩੩॥

**ਆਨ ਗਊ ਕੀ ਸਹਿ ਨ ਸਕਹਿਂ ਪ੍ਰਭੁ ਤਤਛਿਨ ਕੀਨਸਿ ਤਜਾਰੀ।**
**ਕੂਚ ਕਰਨ ਕੋ ਬਜਜੋ ਦਮਾਮਾ ਸਭਿ ਕੇ ਸ੍ਰੁਤ ਧੁਨਿ ਡਾਰੀ॥ ੩੪॥**

ਗਊ ਦੀ ਕਸਮ ਗੁਰੂ ਜੀ ਸਹਿ ਨਹੀਂ ਸਕਦੇ ਸਨ ਤੇ ਉਨ੍ਹਾਂ ਨੇ ਤੁਰਤ ਤਿਆਰੀ ਕਰਵਾ ਦਿੱਤੀ। ਕੂਚ ਕਰਨ ਦਾ ਨਗਾਰਾ ਵੱਜ ਪਿਆ ਤੇ ਸਾਰਿਆਂ ਦਿਆਂ ਕੰਨਾਂ ਤਕ ਆਵਾਜ਼ ਪਹੁੰਚਾਈ॥੩੪॥

**ਗਜ ਬਾਜਨਿ ਪਰ ਜ਼ੀਨ ਪਵਾਏ ਕਰਜੋ ਤਜਾਰ ਸਰਬੰਸਾ।**
**ਉਦੇ ਸਿੰਘ ਅਰੁ ਆਦਿ ਦਯਾ ਸਿੰਘ ਮਿਲੇ ਬ੍ਰਿੰਦ ਜਿਮ ਹੰਸਾ॥ ੩੫॥**

ਹਾਥੀਆਂ ਘੋੜਿਆਂ ਉੱਤੇ ਕਾਠੀਆਂ ਪਵਾਈਆਂ ਤੇ ਸਾਰਿਆਂ ਨੂੰ ਤਿਆਰ ਕਰਵਾਇਆ। ਉਦੇ ਸਿੰਘ ਅਤੇ ਦਇਆ ਸਿੰਘ ਆਦਿ ਸਾਰੇ ਹੰਸਾਂ ਵਾਂਗ ਆ ਮਿਲੇ॥੩੫॥

**ਚਰਨ ਸਰੋਜਨ ਪਰ ਕਰਿ ਬੰਦਨ ਹਾਥ ਬੰਦ ਕਰਿ ਭਾਖਾ।**
**'ਪ੍ਰਭੁ ਜੀ! ਕਿਮ ਤਜਾਰੀ ਕਰਿਵਾਈ ਕਹਾਂ ਚਲਨ ਅਭਿਲਾਖਾ?॥ ੩੬॥**

ਉਹ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਬੰਦਨਾ ਕਰਕੇ ਹੱਥ ਜੋੜ ਕੇ ਬੋਲੇ, "ਹੇ ਪ੍ਰਭੂ ਜੀ! ਕਿਵੇਂ ਤਿਆਰੀ ਕਰਵਾਈ ਹੈ, ਕਿੱਥੇ ਜਾਣ ਦੀ ਅਭਿਲਾਸ਼ਾ ਹੈ?॥੩੬॥

**ਕਾਚੀ ਮਤਿ ਕੇ ਕੁਮਤ ਪਹਾਰੀ ਤਿਨਹੁਂ ਪ੍ਰਪੰਚ ਪਸਾਰਾ।**
**ਅਪਜਸ ਜਗ ਮੈਂ ਲੱਜਿਤਿ ਖਿਝਿਐ ਤੁਮ ਕੋ ਚਹਤਿ ਨਿਕਾਰਾ॥ ੩੭॥**

ਕੱਚੀ ਬੁੱਧੀ ਵਾਲੇ ਤੇ ਭੈੜੀ ਮੱਤ ਵਾਲੇ ਪਹਾੜੀਆਂ ਨੇ ਪ੍ਰਪੰਚ ਰਚਿਆ ਹੈ, ਜਗ ਵਿਚ ਬੜੀ ਨਿੰਦਿਆ ਹੋਈ ਹੈ, ਇਸ ਕਰਕੇ ਸ਼ਰਮਸਾਰ ਹੋ ਕੇ ਖਿਝੇ ਹੋਏ ਹਨ, ਤੁਹਾਨੂੰ ਕਿਸੇ ਤਰ੍ਹਾਂ ਅਨੰਦਪੁਰ ਵਿਚੋਂ ਕੱਢਣਾ ਚਾਹੁੰਦੇ ਹਨ॥੩੭॥

**ਪਾਪ ਪੁੰਨ, ਦੁਖ ਸੁਖ ਇਹੁ ਦੁੰਦ ਜੁ, ਹਰਖ ਸੋਗ ਨਹਿਂ ਦੋਊ।**
**ਗੁਰੂ ਪੁਰਖ ਕੋ ਤਿਹ ਥਲ ਬਾਸਾ ਜਹਾਂ ਨ ਪਹੁਚੈ ਕੋਊ॥ ੩੮॥**

ਪਾਪ-ਪੁੰਨ, ਦੁੱਖ-ਸੁਖ, ਹਰਖ-ਸੋਗ ਇਹ ਜਿਹੜੇ ਦੋਵੇਂ ਦਵੰਦ ਹਨ। ਗੁਰੂ ਪੁਰਖ ਦਾ ਉਸ ਥਾਂ 'ਤੇ ਵਾਸਾ ਹੈ ਜਿਥੇ ਇਨ੍ਹਾਂ ਦਵੰਦਾਂ ਵਿਚੋਂ ਕੋਈ ਵੀ ਨਹੀਂ ਪਹੁੰਚ ਸਕਦਾ ਹੈ॥੩੮॥

**ਇਮ ਸ਼ੱਤ੍ਰੂ ਕੀ ਸਪਥ ਦਏ ਤੇ ਉਚਿਤ ਨ ਕਿਤਹੂੰ ਜਾਨਾ।**
**ਦੋਖੀ ਤੁਮਰੇ ਪਾਪ ਮਤੀ ਨਿਤ ਪੈ ਹੈਂ ਫਲ ਹੁਇਂ ਹਾਨਾ॥ ੩੯॥**

ਇਸ ਕਰਕੇ ਵੈਰੀ ਦੇ ਕਸਮ ਦੇਣ 'ਤੇ ਕਿਸੇ ਹੋਰ ਥਾਂ ਜਾਣਾ ਉਚਿਤ ਨਹੀਂ ਹੈ। ਤੁਹਾਡੇ ਦੋਖੀ ਨਿਤ ਪਾਪੀ ਮੱਤ ਵਾਲੇ ਹਨ, ਉਹ ਇਸ ਦਾ ਨਿਤ ਫਲ ਪ੍ਰਾਪਤ ਕਰਦੇ ਹਨ ਤੇ ਉਨ੍ਹਾਂ ਦਾ ਨੁਕਸਾਨ ਹੁੰਦਾ ਹੈ॥੩੯॥

ਸਪਥ ਦੋਸ਼ ਤੁਮ ਲਗਹਿ ਨ ਕੋਊ ਨਹਿਂ ਤਜੀਅਹਿ ਪੁਰਿ ਧਾਮਾ।
ਪੀਛੈ ਪ੍ਰਬਲ ਹੋਇ ਰਿਪੁ ਪਰਿ ਹੈ ਲਾਖਹੁਂ ਸੰਘਰ ਕਾਮਾ'॥ ੪੦॥

ਤੁਹਾਡੇ ਉਪਰ ਕਿਸੇ ਪ੍ਰਕਾਰ ਦਾ ਵੀ ਕਸਮ ਦੋਸ਼ ਨਹੀਂ ਲਗੇਗਾ, ਇਸ ਕਰਕੇ ਨਗਰ ਅਤੇ ਘਰ ਨੂੰ ਨਾ ਛੱਡੀਏ, ਬਾਅਦ ਵਿਚ ਪ੍ਰਬਲ ਹੋਏ ਵੈਰੀ ਨੂੰ ਹਰਾਉਣ ਵਾਸਤੇ ਲੱਖਾਂ ਸੂਰਬੀਰ ਜੰਗ ਵਿਚ ਕੰਮ ਆਉਣਗੇ"॥੪੦॥

ਸੁਨਿ ਕਲਗ਼ੀਧਰ ਸਭਿ ਸਨ ਭਾਖਜੋ 'ਕਹੋ ਜਥਾਰਥ ਬਾਤੀ।
ਤਊ ਬਿਚਾਰਹੁ ਲਾਖਹੁਂ ਸ਼ੱਤ੍ਰ ਹਾਰਿ ਪਰੇ ਸਭਿ ਭਾਂਤੀ॥ ੪੧॥

ਇਹ ਸੁਣ ਕੇ ਸਤਿਗੁਰੂ ਜੀ ਨੇ ਸਾਰਿਆਂ ਨੂੰ ਕਿਹਾ, "ਤੁਸੀਂ ਠੀਕ ਗੱਲ ਕਹੀ ਹੈ, ਫਿਰ ਵੀ ਵਿਚਾਰੋ, ਲੱਖਾਂ ਵੈਰੀ ਸਭ ਪ੍ਰਕਾਰ ਹਾਰ ਮੰਨ ਗਏ ਹਨ॥੪੧॥

ਤਜੈਂ ਸ਼ਸਤ੍ਰ ਖਗ ਤੋਪ ਤੁਪਕ ਸਰ ਭਏ ਦੀਨ ਘਿਘਿਆਏ।
ਅਪਰ ਉਪਾਇ ਬਨਜੋਂ ਨਹਿਂ ਕੋਊ ਬਲ ਕੋ ਤਜਿ ਸਮੁਦਾਏ॥ ੪੨॥

ਸਾਰੇ ਸ਼ਸਤਰ, ਧਨੁੱਖ, ਤੋਪ, ਬੰਦੂਕ ਤੀਰ ਆਦਿ ਛੱਡ ਦਿੱਤੇ ਹਨ ਤੇ ਦੀਨ ਹੋ ਕੇ ਤਰਲੇ ਲੈ ਰਹੇ ਹਨ। ਸ਼ਕਤੀ ਲਾਉਣ ਦਾ ਹੋਰ ਕੋਈ ਉਪਾਅ ਬਣਿਆ ਨਹੀਂ ਹੈ, ਇਸ ਕਰਕੇ ਸਭ ਕੁਝ ਛੱਡ ਦਿੱਤਾ ਹੈ॥੪੨॥

ਹੋਇ ਰੰਕ ਸਮ ਦਈ ਸਪਥ ਗੋ, ਹੈਫ਼ ਜ ਰਾਜ ਸਮਾਜਾ।
ਮਮ ਜੈਸੇ ਛੱਤ੍ਰੀ ਨਾ ਮਾਨਹਿਂ ਤੌ ਭੀ ਨੀਕ ਨ ਕਾਜਾ॥ ੪੩॥

ਇਕ ਗਰੀਬ ਵਾਂਗ ਗਊ ਦੀ ਕਸਮ ਦਿੱਤੀ ਹੈ, ਐਸੇ ਰਾਜ ਸਮਾਜ ਉਤੇ ਧਿਰਕਾਰ ਹੈ, ਅਫਸੋਸ ਹੈ। ਜੇ ਹੁਣ ਮੇਰੇ ਵਰਗਾ ਸੂਰਬੀਰ ਖੱਤਰੀ ਨਾ ਮੰਨੇ ਤਾਂ ਵੀ ਠੀਕ ਕਾਰਜ ਨਹੀਂ ਹੈ॥੪੩॥

ਬਲ ਤੇ ਚਹਜੋ ਅਨੰਦਪੁਰਿ ਲੈਬੇ ਚਲਜੋ ਨ ਬਸ ਕਿਸਿ ਭਾਂਤੀ।
ਅਬਿ ਨਿਰਬਲਤਾ ਧਰਿ ਅਭਿਲਾਖੇ ਸਭਿ ਸੈਲਪ ਬਲਿ ਸ਼ਾਂਤੀ॥ ੪੪॥

ਸ਼ਕਤੀ ਨਾਲ ਅਨੰਦਪੁਰ ਲੈਣਾ ਚਾਹੁੰਦੇ ਸਨ, ਪਰ ਕਿਸੇ ਪ੍ਰਕਾਰ ਵੀ ਵਸ ਨਹੀਂ ਚਲਿਆ ਹੈ। ਹੁਣ ਨਿਰਬਲਤਾ ਧਾਰ ਕੇ ਅਨੰਦਪੁਰ ਛੁਡਵਾਉਣ ਦੀ ਅਭਿਲਾਸ਼ਾ ਹੈ, ਇਸ ਪ੍ਰਕਾਰ ਪਹਾੜੀ ਰਾਜਿਆਂ ਦਾ ਬਲ ਨਾਸ਼ ਹੋ ਗਿਆ ਹੈ॥੪੪॥

ਜੇ ਹਮ ਧੇਨੁ ਸਪਥ ਨਹਿਂ ਮਾਨੈ ਆਨ ਕੌਨ ਤਬਿ ਮਾਨੇ।
ਦਯਾ ਸਿੰਘ! ਚਿਤ ਸਮੁਝਿ ਬਿਚਾਰਹੁ ਰਿਪੁ ਜੀਵਤਿ ਹਤਿ ਜਾਨੇ॥ ੪੫॥

ਜੇ ਅਸੀਂ ਗਊ ਦੀ ਕਸਮ ਨਹੀਂ ਮੰਨਾਂਗੇ ਤਾਂ ਫਿਰ ਹੋਰ ਕੌਣ ਮੰਨੇਗਾ। ਹੇ ਦਇਆ ਸਿੰਘ! ਚਿੱਤ ਵਿਚ ਸਮਝੋ ਤੇ ਵਿਚਾਰੋ, ਵੈਰੀ ਜੀਉਂਦਾ ਹੀ ਮਰਿਆ ਜਾਣੋ॥੪੫॥

ਰਾਜਨ ਕੋ ਜੀਵਨ ਅਬਿ ਧ੍ਰਿਗ ਹੈ ਸ਼ਸਤ੍ਰ ਗਹਿਨ ਧ੍ਰਿਗ ਹੋਈ।
ਹਮਰੋ ਤੋ ਆਨੰਦਪੁਰਿ ਘਰ ਹੈ ਇਸ ਮਹਿਂ ਅਪਰ ਨ ਕੋਈ॥ ੪੬॥

ਰਾਜਿਆਂ ਦਾ ਜੀਉਣਾ ਹੁਣ ਧ੍ਰਿਗ ਹੈ, ਉਨ੍ਹਾਂ ਦਾ ਸ਼ਸਤਰ ਫੜਨਾ ਵੀ ਧ੍ਰਿਗ ਹੈ। ਸਾਡਾ ਤਾਂ ਅਨੰਦਪੁਰ ਘਰ ਹੈ, ਇਸ ਵਿਚ ਹੋਰ ਕੋਈ ਨਹੀਂ ਵਸੇਗਾ॥੪੬॥

ਚਿੰਤਾ ਕਰਹੁ ਨ, ਧਰਮ ਧਰਹੁ ਨਿਜ, ਸਭਿ ਕਿਛੁ ਤੁਮਰੇ ਹਾਥਾ।
ਜਗ ਮਹਿਂ ਅਪਜਸੁ ਰਾਜਨ ਕੇਰਾ, ਮਰੇ ਨਰਕ ਦੁਖ ਸਾਥਾ'॥ ੪੭॥

ਚਿੰਤਾ ਨਾ ਕਰੋ, ਆਪਣਾ ਧਰਮ ਧਾਰਨ ਕਰੋ, ਸਭ ਕੁਝ ਤੁਹਾਡੇ ਹੱਥ ਵਿਚ ਹੈ। ਜਗ ਵਿਚ ਰਾਜਿਆਂ ਦੀ ਨਿੰਦਿਆ ਹੋਵੇਗੀ, ਮਰ ਕੇ ਨਰਕਾਂ ਵਿਚ ਪੈ ਕੇ ਦੁੱਖ ਪਾਉਣਗੇ" ॥੪੭॥

ਕਹਿ ਇੱਤਯਾਦਿਕ ਬਹੁ ਸਮੁਝਾਏ ਬਹੁਰ ਨ ਸਿੰਘਨ ਭਾਖਾ।
'ਕਾਰਨ ਕਰਣ ਸਰਬ ਮਹਿਂ ਸਮਰਥ ਕਰਹੁ ਜਥਾ ਅਭਿਲਾਖਾ'॥ ੪੮॥

ਇਸ ਪ੍ਰਕਾਰ ਕਹਿ ਕੇ ਬਹੁਤ ਸਮਝਾਏ, ਫਿਰ ਸਿੰਘਾਂ ਨੇ ਕੁਝ ਨਾ ਕਿਹਾ, "ਕਾਰਣ ਕਰਣ ਸਰਬ ਸਮਰੱਥ ਹੋ, ਜਿਵੇਂ ਤੁਹਾਡੀ ਅਭਿਲਾਸ਼ਾ ਹੈ, ਉਸ ਤਰ੍ਹਾਂ ਹੀ ਕਰੋ" ॥੪੮॥

ਸਕਲ ਸਮਾਜ ਸਾਥ ਲੇ ਸਤਿਗੁਰ ਸੈਨਾ ਸਿੰਘਨ ਕੇਰੀ।
ਭਏ ਤਯਾਰ ਆਨੰਦਪੁਰਿ ਛੋਰਨਿ ਹਯ ਅਰੂਢਿ ਤਿਸ ਬੇਰੀ॥ ੪੯॥

ਸਾਰਾ ਸਮਾਜ ਨਾਲ ਲੈ ਕੇ ਸਤਿਗੁਰੂ ਜੀ ਨੇ ਸਿੰਘਾਂ ਦੀ ਸੈਨਾ ਨਾਲ ਲੈ ਲਈ ਤੇ ਅਨੰਦਪੁਰ ਛੱਡਣ ਨੂੰ ਤਿਆਰ ਹੋ ਗਏ ਤੇ ਉਸ ਸਮੇਂ ਘੋੜਿਆਂ 'ਤੇ ਸਵਾਰ ਹੋ ਗਏ॥੪੯॥

ਨਿਕਸਿ ਚਲੇ, ਜਬਿ ਬਜਯੋ ਦਮਾਮਾ ਆਗੇ ਭਏ ਗੁਸਾਈਂ।
ਅਪਰ ਕਿਸੂ ਕੇ ਨਹਿਂ ਮਨ ਭਾਵੈ ਘਰ ਤਯਾਗਨਿ ਸਮੁਦਾਈ॥ ੫੦॥

ਜਦ ਨਿਕਲ ਕੇ ਚਲੇ ਤਾਂ ਨਗਾਰਾ ਵੱਜਿਆ ਤੇ ਸਤਿਗੁਰੂ ਜੀ ਸਭ ਦੇ ਅੱਗੇ ਲੱਗ ਗਏ, ਘਰ ਨੂੰ ਛੱਡਣਾ ਹੋਰ ਕਿਸੇ ਦੇ ਮਨ ਨੂੰ ਚੰਗਾ ਨਹੀਂ ਸੀ ਲੱਗਦਾ॥੫੦॥

ਇਤਨੇ ਲਰੇ ਮਰੇ ਸੰਗ ਸ਼ਸਤ੍ਰਨਿ, ਬਲ ਕਰਿ ਪੁਰਿ ਕੋ ਰਾਖਾ।
ਅਬਿ ਸੁਖੇਨ ਹੀ ਤਜਿ ਕਰਿ ਗਮਨੇ ਕਹਾਂ ਗੁਰੂ ਅਭਿਲਾਖਾ ॥ ੫੧॥

ਸ਼ਸਤਰਾਂ ਨਾਲ ਏਨੇ ਲੜੇ ਅਤੇ ਮਰੇ, ਬੜੀ ਸ਼ਕਤੀ ਲਾ ਕੇ ਨਗਰ ਦੀ ਰੱਖਿਆ ਕੀਤੀ। ਹੁਣ ਆਸਾਨੀ ਨਾਲ ਹੀ ਛੱਡ ਕੇ ਚਲੇ ਗਏ, ਗੁਰੂ ਜੀ ਦੀ ਇਹ ਕੈਸੀ ਅਭਿਲਾਸ਼ਾ ਹੈ॥੫੧॥

*ਚੌਥੀ ਰੁੱਤ ਦਾ ਸੈਂਤੀਵਾਂ ਅਧਿਆਇ ਸਮਾਪਤ ਹੋਇਆ॥੩੭॥*

# ਅਧਿਆਇ ਅਠੱਤੀਵਾਂ

## ਅਨੰਦਪੁਰ ਛੱਡਣ ਪਿੱਛੋਂ ਜੰਗ

*ਦੋਹਰਾ*- ਕਹਯੋ ਕੂਚ ਸਤਿਗੁਰ ਚਲੇ ਸੰਗ ਖਾਲਸਾ ਬੀਰ।
ਬਿਜੈ ਨਾਦ ਰਣਜੀਤ ਕੋ ਸੁਨਤਿ ਅਧੀਰਜ ਭੀਰੁ॥ ੧॥

ਕੂਚ ਕਰਕੇ ਸਤਿਗੁਰੂ ਜੀ ਚਲ ਪਏ ਤੇ ਨਾਲ ਸੂਰਬੀਰ ਖਾਲਸਾ ਸੀ। ਰਣਜੀਤ ਨਗਾਰੇ ਦੀ ਜੇਤੂ ਧੁੰਨ ਨੂੰ ਸੁਣ ਕੇ ਕਾਇਰ ਆਪਣਾ ਧੀਰਜ ਗਵਾ ਲੈਂਦੇ ਸਨ॥੧॥

*ਪਾਧੜੀ ਛੰਦ*-ਤਬਿ ਕਹਯੋ ਖਾਲਸੇ ਜੋਰਿ ਹਾਥ। 'ਨ੍ਰਿਪ ਦਈ ਆਨ ਪੁਰਿ ਤਯਾਗ ਨਾਥ।
ਪਲਟਾ ਸੁ ਲੇਹੁ ਅਪਨਾ ਜ਼ਰੂਰ। ਲੁਟ ਗ੍ਰਾਮ ਪਾਇਂ ਉਜਰੈ ਕਹਿਲੂਰ॥੨॥

ਤਦ ਖ਼ਾਲਸੇ ਨੇ ਹੱਥ ਜੋੜ ਕੇ ਕਿਹਾ, "ਹੇ ਪ੍ਰਭੂ ਜੀ ! ਰਾਜਿਆਂ ਨੇ ਨਗਰ ਛੱਡਣ ਦੀ ਕਸਮ ਦਿੱਤੀ ਹੈ, ਉਹ ਆਪਣਾ ਜ਼ਰੂਰ ਬਦਲਾ ਲੈਣਗੇ। ਪਿੰਡਾਂ ਵਿਚ ਲੁੱਟ ਪਾਈਏ ਜਿਹੜਾ ਕਹਿਲੂਰ ਉਜੜ ਜਾਵੇ॥੨॥

**ਸੁਖੰ ਸੰਗ ਅਬੈ ਕਿਮ ਬਸਨ ਦੇਹਿਂ। ਕਰਿਹੈਂ ਉਜਾਰ ਗ੍ਰਾਮਾਨਿ ਥੇਹ'।**
**ਸੁਨਿ ਕਰਿ ਸੁ ਬਾਕ ਸਤਿਗੁਰ ਬਖਾਨ। 'ਲਿਹੁ ਮਾਰ ਲੂਟ ਕਰੀਅਹਿ ਨਿਦਾਨ॥੩॥**

ਸੁਖ ਨਾਲ ਹੁਣ ਕਿਵੇਂ ਵਸਣ ਦੇਵਾਂਗੇ, ਪਿੰਡਾਂ ਨੂੰ ਉਜਾੜ ਕੇ ਥੇਹ ਬਣਾ ਦੇਵਾਂਗੇ।" ਇਹ ਗੱਲ ਸੁਣ ਕੇ ਸਤਿਗੁਰੂ ਜੀ ਨੇ ਕਿਹਾ, "ਲੁੱਟ ਮਾਰ ਕਰਕੇ ਖਤਮ ਕਰ ਦੇਵੋ॥੩॥

*ਨੋਟ : ਵੈਰੀ ਨੇ ਗਊ ਦੀ ਕਸਮ ਦੇ ਕੇ ਗੁਰੂ ਜੀ ਨੂੰ ਧੋਖੇ ਨਾਲ ਬਾਹਰ ਮੈਦਾਨ ਵਿਚ ਕਢਿਆ ਹੈ ਤੇ ਦਗਾ ਕਰਕੇ ਹਮਲਾ ਕਰ ਦਿੱਤਾ ਹੈ, ਗੁਰੂ ਜੀ ਨੇ ਅੱਗੋਂ ਮੁਕਾਬਲਾ ਕੀਤਾ ਹੈ।*

**ਜੋ ਲਰਨ ਆਇ ਹਨੀਐ ਤੁਫੰਗ'। ਤਬਿ ਗਯੋ ਖਾਲਸਾ ਕਰਨਿ ਜੰਗ।**
**ਨਿਰਮੋਹ ਨਾਮ ਜਿਹਠਾਂ ਸਥਾਨ। ਉਤਰੇ ਸੁ ਪ੍ਰਿਥੀ ਪਰ ਗੁਰ ਸੁਜਾਨ॥੪॥**

ਜਿਹੜਾ ਵੀ ਲੜਨ ਆਵੇ ਉਸ ਨੂੰ ਗੋਲੀ ਮਾਰੋ।" ਤਦ ਖਾਲਸਾ ਜੰਗ ਕਰਨ ਗਿਆ। ਜਿਸ ਸਥਾਨ ਦਾ ਨਾਮ 'ਨਿਰਮੋਹ' ਸੀ, ਉਸ ਸਥਾਨ 'ਤੇ ਗੁਰੂ ਜੀ ਨੇ ਉਤਾਰਾ ਕੀਤਾ॥੪॥

**ਜਬਿ ਲੁਟਯੋ ਦੇਸ਼ ਗਿਰਪਤਿਨਿ ਕੇਰ। ਸ਼ੱਤ੍ਰਨਿ ਸੈਨ ਪਹੁਚੀ ਬਡੇਰ।**
**ਭੇਜੇ ਸਮੂਹ ਨ੍ਰਿਪ ਭੀਮਚੰਦ। ਜਿਹ ਸੰਗ ਹੰਡੂਰੀ ਭੂਪਚੰਦ॥੫॥**

ਜਦ ਪਹਾੜੀ ਰਾਜਿਆਂ ਦਾ ਦੇਸ਼ ਲੁਟਿਆ ਤਾਂ ਵੈਰੀ ਦੀ ਬਹੁਤ ਵੱਡੀ ਸੈਨਾ ਪਹੁੰਚੀ। ਭੀਮ ਚੰਦ ਨੇ ਸਾਰੇ ਰਾਜਿਆਂ ਨੂੰ ਭੇਜਿਆ, ਜਿਸ ਦੇ ਨਾਲ ਹੰਡੂਰੀਆ ਰਾਜਾ ਭੂਪ ਚੰਦ ਵੀ ਸੀ॥੫॥

**ਸਗਰੇ ਗਿਰੀਸ਼ ਮਨ ਅਧਿਕ ਚਾਵ। 'ਨਹਿਂ ਦੁਰਗ ਕੋਟ ਮਾਵਾਸ ਥਾਵ।**
**ਇਹੁ ਭਈ ਬਹੁਤ ਆਛੀ ਲਖੇਹ। ਗੁਰ ਅਨੰਦਪੁਰਾ ਤਜਿ ਦੀਨਿ ਗ੍ਰੇਹ॥੬॥**

ਸਾਰੇ ਪਹਾੜੀ ਰਾਜਿਆਂ ਦੇ ਮਨ ਵਿਚ ਚਾਅ ਸੀ, "ਗੁਰੂ ਜੀ ਪਾਸ ਹੁਣ ਨਾ ਕੋਈ ਕਿਲ੍ਹਾ ਹੈ ਅਤੇ ਨਾ ਓਟ ਆਸਰਾ ਹੈ। ਇਹ ਬਹੁਤ ਚੰਗੀ ਗੱਲ ਹੋਈ ਸਮਝਦੇ ਸਨ, ਗੁਰੂ ਜੀ ਨੇ ਆਪਣੇ ਘਰ ਅਨੰਦਪੁਰ ਨੂੰ ਛੱਡ ਦਿੱਤਾ ਹੈ॥੬॥

**ਨਹਿਂ ਪਰਤਿ ਜ਼ੋਰ, ਹ੍ਵੈ ਜਤਨ ਨਾਂਹਿ। ਲਰਿ ਕਰਿ ਸੁ ਮਰੈਂ ਭਟ ਅਨਿਕ ਤਾਂਹਿ'।**
**ਮਿਲਿ ਮਿਲਿ ਗਰੀਸ਼ ਇਮ ਅਨੰਦ ਪਾਇ। ਪੈਦਲ ਤੁਰੰਗ ਦੀਨਸਿ ਪਠਾਇ॥੭॥**

ਹੁਣ ਜ਼ੋਰ ਨਹੀਂ ਪਵੇਗਾ, ਕੋਈ ਵੀ ਯਤਨ ਨਹੀਂ ਚੱਲੇਗਾ, ਲੜ ਕੇ ਉਸਦੇ ਅਨੇਕਾਂ ਸੂਰਮਿਆਂ ਨੂੰ ਮਾਰ ਲਵਾਂਗੇ।" ਪਹਾੜੀਏ ਇਸ ਤਰ੍ਹਾਂ ਮਿਲ-ਮਿਲ ਕੇ ਅਨੰਦ ਪਾਉਂਦੇ ਸਨ, ਪੈਦਲ ਅਤੇ ਘੋੜ ਸਵਾਰ ਉਨ੍ਹਾਂ ਨੇ ਭੇਜ ਦਿੱਤੇ॥੭॥

**ਜੇਤੀਕ ਸੈਨ ਬਾਈਸ ਧਾਰ। ਦੁੰਦਭਿ ਬਜਾਇ ਹੱਥਯਾਰ ਧਾਰਿ।**
**ਚਲਿ ਮਨੋ ਓਰੜੀ ਗੰਗ ਧਾਰ। ਅਨਗਨ ਤੁਫੰਗ ਖਰ ਖੜਗ ਧਾਰਿ॥੮॥**

ਜਿੰਨੀ ਵੀ ਬਾਈ ਧਾਰ ਸੈਨਾ ਸੀ, ਹਥਿਆਰ ਧਾਰਨ ਕਰਕੇ ਨਗਾਰੇ ਵਜਾ ਕੇ ਚਲ ਪਈ, ਮਾਨੋ ਗੰਗਾ ਨਦੀ ਦਾ ਵਹਿਣ ਉਮਡ ਕੇ ਆ ਗਿਆ ਹੋਵੇ। ਅਣਗਿਣਤ ਬੰਦੂਕਾਂ, ਤੀਰ ਅਤੇ ਤਲਵਾਰਾਂ ਧਾਰਨ ਕੀਤੀਆਂ ਹੋਈਆਂ ਸਨ॥੮॥

**ਗਨ ਬਜੇ ਢੋਲ ਪਟਹੇ ਨਿਸ਼ਾਨ। ਭੇਰਿਨਿ ਭੁੰਕਾਰ ਤੁਰਰੀ ਨਿਸ਼ਾਨ।**
**ਉਤ ਪਾਇ ਖਾਲਸੇ ਲੂਟ ਮਾਰ। ਸਭਿ ਲਏ ਪਦਾਰਥ ਕਰਿ ਉਜਾਰ॥੯॥**

ਬਹੁਤ ਢੋਲ ਘੋੜਿਆਂ 'ਤੇ ਰੱਖੇ ਹੋਏ ਨਗਾਰੇ ਵੱਜੇ, ਭੇਰੀਆਂ, ਭੁੰਕਾਰ ਪਈਆਂ ਅਤੇ ਤੁਰੀਆਂ ਵੱਜੀਆਂ। ਉਧਰ ਖਾਲਸੇ ਨੇ ਲੁਟਮਾਰ ਮਚਾਈ ਸੀ, ਸਭ ਪਦਾਰਥ ਲੁੱਟ ਲਏ ਸਨ ਤੇ ਘਰ ਉਜਾੜ ਦਿੱਤੇ ਸਨ॥੯॥

**ਕਹਿਲੂਰ ਦੂਣ ਮਹਿਂ ਧੂਮ ਧਾਮ ਇਮ ਪਰੀ ਮਾਰ ਭਜਿ ਤਜਤਿ ਧਾਮ।**
**ਜੋ ਅਰਹਿ ਬੇਗ ਹੀ ਮਾਰ ਲੇਤਿ। ਛੂਟੈ ਤੁਫੰਗ ਬਡ ਜੰਗ ਖੇਤ॥ ੧੦॥**

ਕਹਿਲੂਰ ਦੀ ਦੂਣ ਵਿਚ ਬਹੁਤ ਧੂਮ ਮਚਾਈ ਹੋਈ ਸੀ ਤੇ ਏਨੀ ਮਾਰ ਪਈ ਕਿ ਪਹਾੜੀਏ ਘਰ ਛੱਡ ਕੇ ਭੱਜ ਗਏ। ਜਿਹੜਾ ਅੜਦਾ ਸੀ, ਉਸ ਨੂੰ ਛੇਤੀ ਮਾਰ ਲੈਂਦੇ ਸਨ। ਬੰਦੂਕਾਂ ਚਲਦੀਆਂ ਸਨ ਤੇ ਰਣਖੇਤਰ ਵਿਚ ਵੱਡਾ ਜੰਗ ਹੁੰਦਾ ਸੀ॥੧੦॥

**ਘੋਰਨਿ ਨਚਾਇ ਮੋਰਨਿ ਮਨਿੰਦ। ਕੋਰਨਿ ਬਨਾਇ ਸੂਰਨਿ ਬਿਲੰਦ।**
**ਤੋਰਨ ਰਿਪੂਨ ਫੋਰਨ ਸੁ ਅੰਗ। ਓਰਨ ਉਭੈ ਸੁ ਛੋਰਨਿ ਤੁਫੰਗ॥ ੧੧॥**

ਸੂਰਮੇ ਘੋੜਿਆਂ ਨੂੰ ਮੋਰਾਂ ਵਾਂਗ ਨਚਾਉਂਦੇ ਸਨ। ਵੱਡੇ ਸੂਰਮੇ ਆਪਣੀਆਂ ਕਤਾਰਾਂ ਬਣਾ ਕੇ ਵੈਰੀ ਦੀਆਂ ਕਤਾਰਾਂ ਤੋੜਦੇ ਸਨ, ਵੈਰੀਆਂ ਨੂੰ ਮਾਰ ਕੇ ਉਨ੍ਹਾਂ ਦੇ ਅੰਗ ਤੋੜਦੇ ਸਨ, ਦੋਵਾਂ ਪਾਸਿਆਂ ਤੋਂ ਬੰਦੂਕਾਂ ਚਲ ਰਹੀਆਂ ਸਨ॥੧੧॥

**ਤਬਿ ਹੁਇ ਮੁਕਾਬਲੇ ਦਲ ਦੁਊਨ। ਪ੍ਰੇਰੇ ਸਮੀਰ ਜਿਮ ਜਲਦ ਊਨ।**
**ਕਰਕਾ ਸਮੂਹ ਗੋਰੀ ਗਿਰੰਤਿ। ਬਾਰੂਦ ਅਗਨਿ ਤੜਿਤਾ ਦਿਪੰਤਿ॥ ੧੨॥**

ਫਿਰ ਦੋਹਾਂ ਦਲਾਂ ਦੇ ਮੁਕਾਬਲੇ ਹੋ ਗਏ, ਹਵਾ ਦੇ ਪ੍ਰੇਰੇ ਜਿਵੇਂ ਬੱਦਲ ਓਰੜ ਕੇ ਆ ਗਏ ਹੋਣ। ਗੋਲੀਆਂ ਚਲਨ ਨਾਲ ਕੜਕੜ ਦੀ ਅਵਾਜ਼ ਹੋ ਰਹੀ ਸੀ, ਜਦ ਬਾਰੂਦ ਧੁਖਦਾ ਸੀ ਤਾਂ ਇੰਝ ਲੱਗਦਾ ਸੀ ਮਾਨੋਂ ਬਿਜਲੀ ਲਿਸ਼ਕਦੀ ਹੈ॥੧੨॥

**ਇਕ ਬਾਰਿ ਛੁਟੀ ਸ਼ਲਖਾਂ ਕਰਾਲ। ਤੜਭੜ ਸੁ ਨਾਦ ਸੁਨਤੇ ਬਿਸਾਲ।**
**ਦਿਸ਼ਿ ਦੁਹਨ ਮਾਰ ਮਾਚੀ ਵਿਸ਼ੇਸ਼। ਛਣਕੰਤਿ ਗਜਨ ਰਣ ਕੈ ਅਸ਼ੇਸ਼॥੧੩॥**

ਇਕ ਵਾਰ ਵਿਕਰਾਲ ਸ਼ਲਖਾਂ ਛੁੱਟੀਆਂ, ਤੜਭੜ ਦੀ ਬੜੀ ਉੱਚੀ ਆਵਾਜ਼ ਸੁਣਾਈ ਦਿੱਤੀ। ਦੋਵੀਂ ਪਾਸੀਂ ਵਿਸ਼ੇਸ਼ ਮਾਰ ਮੱਚੀ, ਰਣਖੇਤਰ ਵਿਚ ਬੰਦੂਕਾਂ ਵਿਚ ਗਜ਼ ਛਣਕਣ ਦੀ ਵਿਸ਼ੇਸ਼ ਆਵਾਜ਼ ਆਉਂਦੀ ਸੀ॥੧੩॥

**ਭਰਿ ਮੁਸ਼ਟ ਬਰੂਦ ਡਾਲਤਿ ਉਤਾਲ। ਗੁਲਕਾਂ ਸੁ ਡਾਲ ਠੋਕਤਿ ਬਿਸਾਲ।**
**ਭਰਿ ਤੁਰਤ ਪਲੀਤੇ ਪਰ ਜਮਾਇ। ਤੋੜਾ ਉਭਾਰਿ ਕਲ ਪੈ ਟਿਕਾਇ॥ ੧੪॥**

ਬੜੀ ਛੇਤੀ-ਛੇਤੀ ਮੁਠਾਂ ਭਰ-ਭਰ ਬਰੂਦ ਪਾਉਂਦੇ ਸਨ ਤੇ ਗੋਲੀਆਂ ਪਾ ਕੇ ਗਜ਼ਾਂ ਨਾਲ ਠੋਕਦੇ ਸਨ। ਬੰਦੂਕ ਭਰ ਕੇ ਤੁਰਤ ਪਲੀਤੇ ਜਮਾਉਂਦੇ ਸਨ ਤੇ ਤੋੜਾ ਉਭਾਰ ਕੇ ਕਲਾ 'ਤੇ ਟਿਕਾਉਂਦੇ ਸਨ॥੧੪॥

**ਕਰਿ ਦਸਤਰਵਾਂ ਰਿਪੁ ਤਨ ਤਕਾਇ। ਡਾਂਭੈਂ ਸ਼ਿਤਾਬ ਨਹਿਂ ਕਰ ਡੁਲਾਇ।**
**ਜਬਿ ਲਗਹਿ ਜਾਇ ਨਹਿਂ ਦੇਰ ਕੋਇ। ਗਿਰ ਪਰਹਿ ਭੂਮ ਨਿਜ ਪ੍ਰਾਨ ਖੋਇ॥੧੫॥**

ਫਿਰ ਹੱਥ ਵਿਚ ਫੜ ਕੇ ਵੈਰੀ ਦੇ ਸਰੀਰ ਵੱਲ ਤੱਕਦੇ ਸਨ ਤੇ ਤੁਰਤ ਚਲਾ ਦਿੰਦੇ ਸਨ ਤੇ ਹੱਥ ਨੂੰ ਡੋਲਣ ਨਹੀਂ ਸਨ ਦਿੰਦੇ। ਜਦ ਗੋਲੀ ਲੱਗ ਜਾਂਦੀ ਸੀ ਤਾਂ ਫਿਰ ਕੋਈ ਦੇਰ ਨਹੀਂ ਸੀ ਲੱਗਦੀ, ਆਪਣੇ ਪ੍ਰਾਣ ਗਵਾ ਕੇ ਸੂਰਮੇ ਧਰਤੀ 'ਤੇ ਡਿੱਗ ਪੈਂਦੇ ਸਨ॥੧੫॥

**ਅਸਵਾਰ ਧਵਾਇ ਹਯ ਕੋ ਸ਼ਿਤਾਬ। ਛੋਰਤਿ ਤੁਫੰਗ ਕਰ ਕਰਤਿ ਦਾਬ।**
**ਰਿਪੁ ਕੋ ਗਿਰਾਇ ਕਸਿ ਲੇਤਿ ਫੇਰ। ਪੁਨ ਕਰਤਿ ਨੇਰ ਤਤਕਾਲ ਗੇਰਿ॥੧੬॥**

ਅਸਵਾਰ ਆਪਣੇ ਘੋੜੇ ਨੂੰ ਬਹੁਤ ਤੇਜ਼ ਭਜਾਉਂਦੇ ਸਨ ਤੇ ਹੱਥ ਨਾਲ ਬੰਦੂਕ ਦਾ ਘੋੜਾ ਦਬਾ ਕੇ ਬੰਦੂਕ ਨੂੰ ਛੱਡਦੇ ਸਨ। ਵੈਰੀ ਨੂੰ ਮਾਰ ਕੇ ਫਿਰ ਬੰਦੂਕ ਨੂੰ ਕੱਸ ਲੈਂਦੇ ਸਨ, ਫਿਰ ਨੇੜਤਾ ਕਰਕੇ ਤੁਰੰਤ ਡੇਗ ਲੈਂਦੇ ਸਨ॥੧੬॥

ਰੁਣਝੁਣਾ ਛੰਦ-**ਚਲਹਿਂ ਤੁਫੰਗਾ। ਗੁਲਕਨ ਸੰਗਾ। ਲਗਿ ਲਗਿ ਅੰਗਾ। ਕਰਿ ਕਰਿ ਭੰਗਾ॥੧੭॥**

ਬੰਦੂਕਾਂ ਚਲਦੀਆਂ ਸਨ, ਗੋਲੀਆਂ ਨਿਕਲਦੀਆਂ ਸਨ, ਵੈਰੀ ਦੇ ਅੰਗਾਂ ਨੂੰ ਲੱਗਦੀਆਂ ਸਨ ਤੇ ਉਨ੍ਹਾਂ ਦੇ ਸਰੀਰ ਨੂੰ ਭੰਗ ਕਰਦੀਆਂ ਸਨ॥੧੭॥

**ਮੁਰਛਤਿ ਹੋਏ। ਧਰ ਪਰ ਸੋਏ। ਮਨਹੁੰ ਨਿਹਾਲੀ। ਬਰਨ ਸੁ ਲਾਲੀ॥੧੮॥**

ਵੈਰੀ ਬੇਹੋਸ਼ ਹੋ ਜਾਂਦੇ ਸਨ, ਧਰਤੀ 'ਤੇ ਪੈ ਕੇ ਸੌਂ ਜਾਂਦੇ ਸਨ, ਧਰਤੀ ਮਾਨੋ ਲਾਲ ਰੰਗ ਦੀ ਨਿਹਾਲੀ ਹੋ ਗਈ ਸੀ॥੧੮॥

**ਗਿਰ ਬਹੁ ਲੋਹੂ। ਬਹੁਬਲ ਹੋਹੂ। ਮੁਖ ਮੁਰਝਾਨੇ। ਹਤਿ ਹੁਇ ਪ੍ਰਾਨੇ॥੧੯॥**

ਬਹੁਤ ਲੋਹਾ ਡਿੱਗਦਾ ਸੀ, ਵੈਰੀ ਬਿਹਬਲ ਹੋ ਗਏ ਸਨ, ਮੁਖੜੇ ਮੁਰਝਾ ਗਏ ਸਨ, ਉਨ੍ਹਾਂ ਦੇ ਪ੍ਰਾਣ ਨਿਕਲ ਗਏ ਸਨ॥੧੯॥

**ਰੁਪਿ ਰੁਪਿ ਆਗੇ। ਨਹਿਂ ਡਰਿ ਭਾਗੇ। ਚਰਨ ਜਮਾਏ। ਨਹਿੰਨ ਹਿਲਾਏ॥੨੦॥**

ਗੁੱਸੇ ਵਿਚ ਆ-ਆ ਕੇ ਅੱਗੇ ਵੱਧਦੇ ਸਨ, ਡਰ ਕੇ ਭੱਜਦੇ ਨਹੀਂ ਸਨ, ਪੈਰਾਂ ਨੂੰ ਜਮਾਉਂਦੇ ਸਨ, ਹਿੱਲਣ ਨਹੀਂ ਸੀ ਦਿੰਦੇ॥੨੦॥

**ਤਕਿ ਤਕਿ ਗੋਰੀ। ਅਰਿ ਦਿਸ਼ਿ ਛੋਰੀ। ਉਰ ਸਿਰ ਫੋਰੀ। ਕਰ ਪਗ ਤੋਰੀ॥੨੧॥**

ਗੋਲੀਆਂ ਨਿਸ਼ਾਨੇ ਤਕ-ਤਕ ਵੈਰੀ ਵੱਲ ਮਾਰਦੇ ਸਨ, ਹਿਰਦੇ ਅਤੇ ਸਿਰ ਪਾੜ ਦਿੰਦੇ ਸਨ ਤੇ ਹੱਥ ਪੈਰ ਤੋੜ ਦਿੰਦੇ ਸਨ॥੨੧॥

**ਥਲ ਥਲ ਰੋਕੇ। ਦਲ ਖਲ ਢੋਕੇ। ਖਲ ਭਲ ਹੋਵਾ। ਅਤਿ ਭੈ ਜੋਵਾ॥੨੨॥**

ਢੁਕੇ ਹੋਏ ਵੈਰੀ ਦੇ ਦਲ ਨੂੰ ਥਾਂ-ਥਾਂ ਰੋਕਦੇ ਸਨ, ਖਲਬਲੀ ਮੱਚ ਗਈ, ਜਦ ਅਤਿ ਭੈ ਵੇਖਿਆ॥੨੨॥

**ਰਨ ਮਹਿਂ ਮਾਰੇ। ਸੁਭਟ ਕਰਾਰੇ। ਬਡ ਬਰਿਆਰੇ। ਟਰਤਿ ਨ ਟਾਰੇ॥੨੩॥**

ਬੜੇ ਕਰਾਰੇ ਸੂਰਬੀਰ ਰਣਖੇਤਰ ਵਿਚ ਮਾਰੇ ਗਏ, ਵੱਡੇ ਬਲਵਾਨ ਜਿਹੜੇ ਟਾਲਿਆਂ ਵੀ ਟੱਲਦੇ ਨਹੀਂ ਸਨ॥੨੩॥

**ਝਟਪਟ ਜੁੱਟੇ। ਕਟ ਕਟਿ ਕੁੱਟੇ। ਲਪ ਪਟ ਹੁੱਟੇ। ਮੁਖ ਲਗਿ ਟੁੱਟੇ॥੨੪॥**

ਝਟਪਟ ਇਕ ਦੂਸਰੇ ਨਾਲ ਜੁੱਟ ਪਏ, ਕਮਰ ਤੇ ਕਮਰਕੱਸਾ ਕੱਟ ਦਿੱਤੇ। ਚਾਹੇ ਥੱਕੇ ਹੋਏ ਸਨ, ਫਿਰ ਵੀ ਇਕ ਦੂਸਰੇ ਨਾਲ ਗੁੱਥਮ-ਗੁੱਥਾ ਹੋਏ, ਮੂੰਹ ਤੱਕ ਟੁੱਟ ਗਏ॥੨੪॥

**ਸਟਪਟ ਧਾਏ। ਰਕਤ ਭਿਗਾਏ। ਖੜਗ ਨਚਾਏ। ਤਨ ਰਿਪੁ ਲਾਏ॥੨੫॥**

ਸਟਪਟਾ ਕੇ ਦੌੜ ਪਏ, ਖੂਨ ਨਾਲ ਭਿੱਜ ਗਏ, ਤਲਵਾਰਾਂ ਨਚਾਈਆਂ ਤੇ ਵੈਰੀ ਦੇ ਸਰੀਰ ਨੂੰ ਮਾਰੀਆਂ॥੨੫॥

ਸਾਬਾਸ ਛੰਦ- **ਗਹਤਿ ਕਮਾਨਹਿਂ। ਧਨੁ ਖਰ ਬਾਨਹਿ।**
**ਕਰਿ ਬਲ ਤਾਨਹਿਂ। ਤਕਤ ਨਿਸ਼ਾਨਹਿਂ॥ ੨੬॥**

ਧਨੁੱਖ ਬਾਣ ਫੜ ਲਏ, ਚਾਂਪ ਵਿਚ ਤਿੱਖੇ ਤੀਰ ਰੱਖੇ, ਬਾਹਾਂ ਦਾ ਸਾਰਾ ਬਲ ਲਾ ਕੇ ਧਨੁੱਖ ਨੂੰ ਖਿੱਚਿਆ, ਨਿਸ਼ਾਨਾ ਤੱਕਿਆ॥੨੬॥

**ਰਿਪੁ ਗਨ ਹਾਨਹਿਂ। ਲਗਤਿ ਕਿਕਾਨਕਿ।**
**ਤਜਹਿ ਸੁ ਪ੍ਰਾਨਹਿ। ਤਜਤਿ ਨ ਥਾਨਹਿ॥ ੨੭॥**

ਕਈ ਵੈਰੀਆਂ ਨੂੰ ਮਾਰਿਆ, ਕਈ ਘੋੜਿਆਂ ਨੂੰ ਤੀਰ ਲੱਗੇ। ਉਹ ਪ੍ਰਾਣ ਛੱਡ ਗਏ, ਆਪਣਾ ਥਾਂ ਨਾ ਛੱਡਿਆ॥੨੭॥

ਹੁਇ ਹਥ ਵੱਥਹਿ। ਖਿਲਤਿ ਪਲੱਥਹਿ।
ਗਹਿ ਗਹਿ ਮੱਥਹਿ। ਬਹੁ ਬਲ ਸੱਥਹਿ॥ ੨੮॥

ਹੱਥੋ ਹੱਥੀ ਹੋ ਪਏ, ਮਾਨੋਂ ਹੱਥਪਲੱਥੇ ਦੀ ਬਾਜ਼ੀ ਖੇਡਦੇ ਹਨ। ਬਹੁਤੇ ਬਲ ਨਾਲ ਮਲ ਸੁੱਟਦੇ ਹਨ॥੨੮॥

ਮਿਲਿ ਲਲਕਾਰਤਿ। ਸਿਪਰ ਸੰਭਾਰਤਿ।
ਖੜਗ ਪ੍ਰਹਾਰਤਿ। ਕਟਿ ਕਟਿ ਡਾਰਤਿ॥ ੨੯॥

ਆਪਸ ਵਿਚ ਮਿਲ ਕੇ ਲਲਕਾਰਦੇ ਹਨ, ਢਾਲਾਂ ਸੰਭਾਲਦੇ ਹਨ, ਤਲਵਾਰਾਂ ਦੇ ਵਾਰ ਕਰਦੇ ਹਨ, ਕੱਟ-ਕੱਟ ਕੇ ਸੁੱਟ ਦਿੰਦੇ ਹਨ॥੨੯॥

ਤੁਪਕ ਕੜਾਕਹਿਂ। ਹਤਹਿਂ ਸੁ ਤਾਕਹਿ।
ਮਿਲਿ ਭਟ ਪ੍ਰੇਰਤਿ। ਕਿਤ ਕਿਤ ਟੇਰਤਿ॥ ੩੦॥

ਬੰਦੂਕਾਂ ਕੜਕਦੀਆਂ ਹਨ, ਨਿਸ਼ਾਨੇ ਬੰਨ੍ਹ-ਬੰਨ੍ਹ ਮਾਰਦੇ ਹਨ, ਸੂਰਮੇ ਮਿਲ ਕੇ ਪ੍ਰੇਰਦੇ ਹਨ, ਕਿਸੇ-ਕਿਸੇ ਵੱਲ ਟੇਰਦੇ ਹਨ॥੩੦॥

ਹਯ ਬਰ ਫੇਰਤਿ। ਰਿਪੁ ਹਤਿ ਗੇਰਤਿ।
ਸੁਭਟ ਨਿਬੇਰਤਿ। ਰਿਸ ਦ੍ਰਿਗ ਹੇਰਤਿ॥ ੩੧॥

ਸ੍ਰੇਸ਼ਟ ਘੋੜੇ ਫੇਰਦੇ ਹਨ, ਵੈਰੀ ਨੂੰ ਮਾਰ ਕੇ ਡੇਗਦੇ ਹਨ, ਸੂਰਬੀਰਾਂ ਨੂੰ ਨਿਬੇੜਦੇ ਹਨ, ਬੜੇ ਗੁੱਸੇ ਨਾਲ ਲਾਲ ਅੱਖਾਂ ਕੱਢ ਕੇ ਵੇਖਦੇ ਹਨ॥੩੧॥

ਦੋਹਰਾ- ਅਧਿਕ ਬ੍ਰਿਧਿ ਕੋ ਕ੍ਰੁੱਧ ਕਰਿ ਜੁੱਧ ਮੱਧ ਬਹੁ ਰੁੱਧਿ।
ਜਨੁ ਦੂਜੋ ਭਾਰਥ ਭਯੋ ਲਰਤਿ ਬੀਰ ਬੁਧਿ ਸੁਧ॥ ੩੨॥

ਅਤਿ ਭਾਵੁਕਤਾ ਨਾਲ ਕ੍ਰੋਧ ਕਰਕੇ ਸੂਰਬੀਰ ਰਣਖੇਤਰ ਵਿਚ ਰੁਕ ਗਏ, ਮਾਨੋ ਦੂਜੇ ਮਹਾਂਭਾਰਤ ਵਿਚ ਸੂਰਬੀਰ ਸੁਧ ਬੁੱਧ ਭੁਲਾ ਕੇ ਲੜ ਰਹੇ ਹੋਣ॥੩੨॥

ਲਲਿਤਪਦ ਛੰਦ-ਉਦੇ ਸਿੰਘ ਅਰੁ ਧਰਮ ਸਿੰਘ ਭਟ ਸਾਹਿਬ ਸਿੰਘ ਸੰਭਾਰੇ।
ਮੁਹਕਮ ਸਿੰਘ ਟੇਕ ਸਿੰਘ ਮਿਲਿ ਕੈ ਈਸ਼ਰ ਸਿੰਘ ਪ੍ਰਹਾਰੇ॥ ੩੩॥

ਸੂਰਬੀਰ ਉਦੇ ਸਿੰਘ, ਧਰਮ ਸਿੰਘ ਅਤੇ ਸਾਹਿਬ ਸਿੰਘ ਨੇ ਆਪਣੇ-ਆਪਣੇ ਧਨੁੱਖ ਸੰਭਾਲੇ। ਮੁਹਕਮ ਸਿੰਘ, ਟੇਕ ਸਿੰਘ ਅਤੇ ਈਸ਼ਰ ਸਿੰਘ ਮਿਲ ਕੇ ਵਾਰ ਕਰਦੇ ਸਨ॥੩੩॥

ਆਲਮ ਸਿੰਘ ਤਜਹਿ ਸਰ ਖਰ ਗਨ ਦਯਾ ਸਿੰਘ ਗੁਰ ਤੀਰੰ।
ਸਾਹਿਬ ਚੰਦ ਬੀਰ ਰਸ ਮਾਤਾ ਗਿਨੈ ਨ ਰਿਪੁ ਕੋ ਬੀਰੰ॥ ੩੪॥

ਆਲਮ ਸਿੰਘ ਤੇਜ਼ ਤੀਰ ਛੱਡ ਰਿਹਾ ਸੀ ਤੇ ਦਇਆ ਸਿੰਘ ਵੀ ਗੁਰੂ ਜੀ ਪਾਸ ਖੜਾ ਤੀਰ ਛੱਡ ਰਿਹਾ ਸੀ। ਸਾਹਿਬ ਚੰਦ ਬੀਰ ਰਸ ਵਿਚ ਭਿੱਜਾ ਹੋਇਆ ਸੀ ਤੇ ਉਹ ਵੈਰੀ ਦੇ ਸੂਰਮਿਆਂ ਨੂੰ ਕੁਝ ਗਿਣਦਾ ਹੀ ਨਹੀਂ ਸੀ॥੩੪॥

ਬਖਸ਼ ਸਿੰਘ ਬਖਸ਼ੀਸ਼ ਸਿੰਘ ਦ੍ਵੈ ਫਤੇ ਸਿੰਘ ਅਸੁ ਫੇਰਾ।
ਇੱਤਯਾਦਿਕ ਸਭਿ ਸਿੰਘ ਭਨੈ ਕੋ ਕ੍ਰੁੱਧਤਿ ਰਿਦੈ ਘਨੇਰਾ॥ ੩੫॥

ਬਖਸ਼ ਸਿੰਘ, ਬਖਸ਼ੀਸ਼ ਸਿੰਘ ਦੋਵੇਂ ਲੜ ਰਹੇ ਸਨ ਤੇ ਫਿਰ ਫ਼ਤਹਿ ਸਿੰਘ ਨੇ ਆਪਣੇ ਘੋੜੇ ਨੂੰ ਫੇਰਿਆ। ਇਸ ਪ੍ਰਕਾਰ ਸਾਰੇ ਸਿੰਘ ਉਨ੍ਹਾਂ ਦੀ ਗਿਣਤੀ ਕੌਣ ਕਰੇ, ਦਿਲ ਵਿਚ ਬਹੁਤ ਕ੍ਰੋਧ ਕਰ ਰਹੇ ਸਨ॥੩੫॥

ਉਤ ਤੇ ਭੂਪਚੰਦ ਹੰਡੂਰੀ ਬੀਰ ਸਿੰਘ ਜਸਪਾਲੀ।
ਭੀਮਚੰਦ ਪ੍ਰੇਰੇ ਸਭਿ ਰਾਜੇ ਦੇ ਦੇ ਧੀਰ ਬਿਸਾਲੀ॥ ੩੬॥

ਓਧਰ ਰਾਜਾ ਭੂਪ ਚੰਦ ਹੰਡੂਰੀਆ ਤੇ ਬੀਰ ਸਿੰਘ ਜਸਪਾਲੀ, ਭੀਮ ਚੰਦ ਨੇ ਸਾਰੇ ਰਾਜਿਆਂ ਨੂੰ ਬਹੁਤ ਧੀਰਜ ਦੇ ਕੇ ਪ੍ਰੇਰਿਆ॥੩੬॥

ਰਾਣੇ ਗਣ ਮੀਏ ਜਿਨ ਸੰਗਯਾ ਮਿਲੇ ਹਜ਼ਾਰਹੁਂ ਆਏ।
ਸੈਨਾ ਸਕਲ ਗਿਰੀਸ਼ਨਿ ਕੇਰੀ ਬਹੁਰ ਪ੍ਰਜਾ ਸਮੁਦਾਏ॥ ੩੭॥

ਬਹੁਤ ਰਾਣੇ ਤੇ ਮੀਏਂ ਹਜ਼ਾਰਾਂ ਦੀ ਗਿਣਤੀ ਵਿਚ ਮਿਲ ਕੇ ਆਏ, ਪਹਾੜੀ ਰਾਜਿਆਂ ਦੀ ਸਾਰੀ ਸੈਨਾ ਸੀ, ਇਸ ਤੋਂ ਉਪਰੰਤ ਬਹੁਤ ਪਰਜਾ ਵੀ ਇਕੱਠੀ ਹੋ ਕੇ ਆਈ ਸੀ॥੩੭॥

ਕੋਪ ਕਟੋਚੀ ਅਰੁ ਚੰਬਯਾਲੀ ਕੁੱਲੂ ਕੈਂਠਲ ਵਾਲੇ।
ਮਿਲ ਗੁਲੇਰੀਆ ਗੂਜਰ ਰੰਘੜ ਜਿਤ ਕਿਤ ਆਇ ਬਿਸਾਲੇ॥ ੩੮॥

ਕਟੋਚੀ, ਚੰਬਯਾਲੀ ਅਤੇ ਕੁੱਲੂ ਕੈਂਠਲ ਵਾਲੇ ਬੜਾ ਕ੍ਰੋਧ ਧਾਰ ਕੇ ਆਏ। ਗੁਲੇਰੀਏ, ਗੁੱਜਰ ਅਤੇ ਰੰਘੜ ਜਿੱਥੇ ਕਿੱਥੇ ਵੱਡੀ ਗਿਣਤੀ ਵਿਚ ਆਏ॥੩੮॥

ਗਿਨੌਂ ਗਿਰੀਸ਼ਨ ਕੇਤਿਕ ਸੰਗਯਾ ਬਾਇਸ ਧਾਰਨ ਆਏ।
ਬਾਜਤਿ ਢੋਲ ਬੋਲਿ ਲਲਕਾਰੇ ਟੋਲ ਟੋਲ ਹੁਇ ਧਾਏ॥ ੩੯॥

ਪਹਾੜੀਆਂ ਦੀ ਗਿਣਤੀ ਮੈਂ ਕਿਥੋਂ ਤੱਕ ਗਿਣਾਂ, ਬਾਈਧਾਰ ਦੇ ਰਾਜੇ ਇਕੱਠੇ ਹੋ ਕੇ ਆਏ ਸਨ। ਢੋਲ ਵੱਜਦੇ ਸਨ, ਲਲਕਾਰੇ ਮਾਰਦੇ ਸਨ ਤੇ ਟੋਲੇ ਬਣਾ ਕੇ ਹਮਲੇ ਕਰਦੇ ਸਨ॥੩੯॥

ਜੁਦੀ ਜੁਦੀ ਨਿਜ ਮਿਸਲ ਬੰਧਿ ਕਰਿ ਸਮੁਖ ਖਾਲਸੇ ਹੋਏ।
ਬਜਯੋ ਲੋਹ ਸੋਂ ਲੋਹ ਕਰਾਰਾ ਕੇਤਿਕ ਧਰ ਮਰਿ ਸੋਏ॥ ੪੦॥

ਵੱਖ-ਵੱਖ ਆਪਣੀ ਮਿਸਲ ਬਣਾ ਕੇ, ਖਾਲਸੇ ਦੇ ਸਾਹਮਣੇ ਹੋ ਗਏ। ਫਿਰ ਲੋਹੇ ਦੇ ਨਾਲ ਕਰਾਰਾ ਲੋਹਾ ਵੱਜਿਆ, ਕਈ ਮਰ ਕੇ ਧਰਤੀ 'ਤੇ ਸੌਂ ਗਏ॥੪੦॥

ਲੋਥਨ ਤੇ ਪੂਰਨ ਥਲ ਹੋਵਾ ਕੇਤਿਕ ਪਰੇ ਕਰਾਹੈਂ।
ਕੇਤਿਕ ਜਲ ਜਾਚਤਿ ਦੁਖ ਆਰਤਿ ਬਜੀ ਬੰਦੂਕ ਮਹਾਂ ਹੈ॥ ੪੧॥

ਲੋਥਾਂ ਨਾਲ ਸਾਰਾ ਸਥਾਨ ਭਰ ਗਿਆ, ਕਈ ਪਏ ਕਰਾਹ ਰਹੇ ਸਨ, ਕਈ ਪਾਣੀ ਮੰਗਦੇ ਸਨ, ਦੁੱਖ ਨਾਲ ਆਤਰ ਸਨ, ਬੜੀ ਸਖ਼ਤ ਗੋਲੀ ਵੱਜੀ ਸੀ॥੪੧॥

ਕ੍ਰੁੱਧਤਿ ਭਯੋ ਖਾਲਸਾ ਅਤਿਸ਼ੈ ਆਨ ਦਈ ਨਿਕਸਾਏ।
ਕਪਟੀ, ਦੁਸ਼ਟ, ਅਨਿਸ਼ਟੀ, ਕੰਟਕ ਮਾਰਿ ਮਾਰਿ ਉਥਲਾਏ॥ ੪੨॥

ਖਾਲਸਾ ਬੜੇ ਕ੍ਰੋਧ ਵਿਚ ਆ ਗਿਆ, ਗਊ ਦੀ ਕਸਮ ਦੇ ਕੇ ਸਾਨੂੰ ਅਨੰਦਪੁਰ ਵਿਚੋਂ ਕੱਢਿਆ ਹੈ। ਕਪਟੀ, ਦੁਸ਼ਟ, ਪਾਪੀ ਦੁਖਦਾਈ ਮਾਰ-ਮਾਰ ਕੇ ਉਲਟਾ ਦਿੱਤੇ॥੪੨॥

ਕ੍ਰਿਪਾ ਸਿੰਧੁ ਕਾਲੀ ਤਬਿ ਕੜਕੀ ਸ਼੍ਰੋਣਤ ਪਾਨ ਕਰੰਤੀ।
ਹੜ ਹੜ ਹਸਤਿ ਦੰਤ ਤੇ ਚਰਬਤਿ ਹਾਡਨਿ ਮਾਸ ਭਖੰਤੀ॥ ੪੩॥

ਕਿਰਪਾ ਦੀ ਸਾਗਰ ਫਿਰ ਕਾਲੀ ਕੜਕੀ, ਉਹ ਰਣਖੇਤਰ ਵਿਚ ਲਹੂ ਪੀ ਰਹੀ ਸੀ; ਹੜ-ਹੜ ਕਰਕੇ ਦੰਦ ਕੱਢ ਕੇ ਹੱਸਦੀ ਸੀ, ਹੱਡ ਚੱਬਦੀ ਸੀ ਤੇ ਮਾਸ ਖਾਂਦੀ ਸੀ॥੪੩॥

**ਫਿਰੀ ਜੋਗਨੀ ਵਾਲ ਖਿਲਾਰਤਿ ਪੀ ਪੀ ਰਕਤ ਡਕਾਰੇ।**
**ਨਾਚਤਿ ਮਿਲਿ ਧਮਾਲ ਕੌ ਘਾਲਤਿ ਖੁਸ਼ੀ ਕਰੈ ਪਰਵਾਰੇ॥ ੪੪॥**

ਫਿਰ ਜੋਗਨੀਆਂ ਵਾਲ ਖਿਲਾਰ ਕੇ, ਖੂਨ ਪੀ-ਪੀ ਕੇ ਡਕਾਰ ਮਾਰਦੀਆਂ ਸਨ। ਨੱਚਦੀਆਂ ਮਿਲ-ਮਿਲ ਧਮਾਲਾਂ ਪਾਉਂਦੀਆਂ ਤੇ ਆਪਣੇ ਪਰਿਵਾਰ ਸਹਿਤ ਜੋਗਨੀਆਂ ਖੁਸ਼ੀ ਮੰਨਾਉਂਦੀਆਂ ਸਨ॥੪੪॥

**ਧੁਖਿ ਧੁਖਿ ਉਠੇ ਮਸਾਣ ਪੁਕਾਰੇ, ਭੂਤ ਪ੍ਰੇਤ ਆਨੰਦੇ।**
**ਤਾਲੀ ਬਜਹਿ ਭਵਾਲੀ ਲੇਤੇ ਕਾਲੀ ਮਾਲ ਬਨੰਦੇ॥ ੪੫॥**

ਧੁਖ-ਧੁਖ ਕੇ ਮਸਾਣ ਉੱਠ ਕੇ ਪੁਕਾਰ ਕਰਦੇ ਸਨ ਤੇ ਭੂਤ ਪ੍ਰੇਤ ਆਨੰਦ ਲੈ ਰਹੇ ਸਨ। ਇਸ ਪ੍ਰਕਾਰ ਭੁਆਂਟਣੀਆਂ ਲੈਂਦੇ ਹਨ ਕਿ ਮਾਨੋ ਕਾਲੀ ਦੇ ਦੁਆਲੇ ਮਾਲਾ ਬਣਾ ਰਹੇ ਹਨ॥੪੫॥

**ਗ੍ਰਿੱਧ ਬ੍ਰਿੱਧ ਡਾਕਨ ਡਕਰਾਈ ਕਾਕ ਕੰਕ ਕੀ ਕੂਕੈਂ।**
**ਸਯਾਲ ਪੁਕਾਰਹਿਂ, ਸ੍ਵਾਨ ਖਾਤਿ ਪਲ ਬ੍ਰਿੰਦ ਬ੍ਰਿੰਦ ਹੁਇ ਢੂਕੈਂ॥ ੪੬॥**

ਕਾਵਾਂ ਤੇ ਕੰਕਾਂ ਦੀਆਂ ਕੂਕਾਂ ਹੋ ਰਹੀਆਂ ਹਨ, ਗਿਰਧਾਂ ਤੇ ਡਾਕਣੀਆਂ ਡਕਾਰ ਮਾਰ ਰਹੀਆਂ ਹਨ। ਗਿੱਦੜ ਪੁਕਾਰਦੇ ਹਨ ਤੇ ਕੁੱਤੇ ਬਹੁਤ ਮਾਸ ਖਾ ਰਹੇ ਹਨ ਤੇ ਇਕੱਠੇ ਹੋ-ਹੋ ਕੇ ਢੁੱਕਦੇ ਸਨ॥੪੬॥

**ਕਿਤਿਕ ਕਟੇ ਕਰ ਸਹਿਤ ਖੜਗ ਕੇ ਕਰੇ ਰੁੰਡ ਸਿਰ ਕਾਟੇ।**
**ਪਗ ਜਾਨੂ ਤੇ ਕਾਟ ਕਾਟ ਕਰਿ ਸੁਭਟ ਗਿਰਨਿ ਕੇ ਡਾਂਟੇ॥ ੪੭॥**

ਕਈਆਂ ਦੇ ਹੱਥ ਤਲਵਾਰਾਂ ਸਹਿਤ ਹੀ ਕੱਟੇ ਗਏ ਸਨ, ਕਈਆਂ ਦੇ ਮੂੰਹ ਅਤੇ ਸਿਰ ਕੱਟੇ ਗਏ ਸਨ। ਪੈਰ ਜੰਘਾਂ ਤੋਂ ਕੱਟ ਕੇ ਪਹਾੜੀ ਸੂਰਬੀਰਾਂ ਨੂੰ ਡਾਂਟਿਆ॥੪੭॥

**ਫੂਟੇ ਮੂੰਡ ਲਗੀ ਗਨ ਗੁਲਕਾ ਜਯੋਂ ਹਾਂਡੀ ਪਟਕੰਤੀ।**
**ਤੁੰਡ ਵਢੇ, ਕਿਹ ਫੂਟੇ ਲੋਚਨ, ਪੁੰਜ ਪੁਕਾਰ ਕਰੰਤੀ॥ ੪੮॥**

ਬਹੁਤ ਗੋਲੀਆਂ ਲੱਗਣ ਨਾਲ ਸਿਰ ਫੱਟ ਗਏ ਸਨ, ਮਾਨੋ ਹਾਂਡੀਆਂ ਪਟਕ ਕੇ ਸੁੱਟੀਆਂ ਹੋਣ। ਮੂੰਹ ਵੱਢੇ ਸਨ, ਕਿਸੇ ਦੀਆਂ ਅੱਖਾਂ ਪਾਟ ਗਈਆਂ ਸਨ, ਬਹੁਤ ਜ਼ਖ਼ਮੀ ਹੋਏ ਪੁਕਾਰ ਕਰਦੇ ਸਨ॥੪੮॥

**ਤੋਮਰ, ਸੇਲ, ਸੈਹਥੀ, ਸਾਂਗਨ ਖੈਂਚੈਂ ਖੜਗ ਮਯਾਨੋਂ।**
**ਅਧਿਕ ਕ੍ਰੋਧ ਤੇ ਪਗਨ ਫਿਰੈਂ ਇਕ ਕਟਿ ਕਟਿ ਪਰੈਂ ਨਿਦਾਨੋਂ॥ ੪੯॥**

ਨੇਜ਼ੇ, ਭਾਲੇ, ਤਲਵਾਰਾਂ, ਬਰਛੇ ਅਤੇ ਤਲਵਾਰਾਂ ਮਿਆਨਾਂ ਤੋਂ ਖਿੱਚੀਆਂ, ਅਧਿਕ ਕ੍ਰੋਧ ਨਾਲ ਭਰੇ ਫਿਰਦੇ ਸਨ, ਕਈ ਕੱਟ ਵੱਢ ਹੋ ਕੇ ਖਤਮ ਹੋ ਗਏ ਸਨ॥੪੯॥

**ਭਯੋ ਭਯੰਕਰ ਸੰਘਰ ਭਾਰੋ ਛੂਛੇ ਤੁਰੰਗ ਫਿਰੰਤੇ।**
**ਆਯੁਧ ਤੇ ਸੰਕੀਰਨੁ ਬਨੁ ਭਾ ਲੋਥਨ ਪੋਥ ਕਰੰਤੇ॥ ੫੦॥**

ਬੜਾ ਭਿਆਨਕ ਸੰਘਰਸ਼ ਹੋਇਆ, ਬਹੁਤ ਘੋੜੇ ਸਵਾਰ ਰਹਿਤ ਫਿਰਦੇ ਸਨ, ਜੰਗਲ ਸ਼ਸਤਰਾਂ ਨਾਲ ਢੱਕਿਆ ਗਿਆ, ਭਾਵ ਹਰ ਥਾਂ ਸ਼ਸਤਰ ਖਿਲਰੇ ਪਏ ਸਨ॥੫੦॥

ਕਹੌਂ ਕਹਾਂ ਲਗਿ ਜੁਟੇ ਝਟਾਪਟ ਸਟਪਟ ਭਟ ਕਟ ਡਾਟੇ।
ਲਟਪਟ ਹ੍ਵੈ ਕੈ ਮਿਟੇ ਨ ਅਟਕੇ, ਨਹਿਂ ਸਟਕੈਂ ਤਨ ਫਾਟੇ॥ ੫੧॥

ਕਿਥੋਂ ਤੱਕ ਕਹਾਂ, ਝਟਾਪਟ ਸਟਪਟ ਸੂਰਬੀਰ ਕੱਟ ਸੁੱਟੇ। ਲਟਾਪਟ ਹੋ ਕੇ ਅਟਕ ਕੇ ਹਟੇ ਨਾ, ਪਿੱਛੇ ਨਹੀਂ ਹਟੇ, ਚਾਹੇ ਤਨ ਫੱਟ ਗਏ॥੫੧॥

ਲਰਤਿ ਲਰਤਿ ਰਵਿ ਅਸਤ ਗਯੋ ਜਬਿ ਹਟੇ ਪਹਾਰੀ ਕਾਚੇ।
ਲੋਥ ਸੰਭਾਰ ਮਿਲਯੋ ਦਲ ਸਿੰਘਨਿ ਆਇ ਪਿਖੇ ਗੁਰ ਸਾਚੇ॥ ੫੨॥

ਲੜਦਿਆਂ-ਲੜਦਿਆਂ ਸੂਰਜ ਜਦ ਡੁੱਬ ਗਿਆ ਤਾਂ ਕੱਚੇ ਪਹਾੜੀਏ ਯੁੱਧ ਕਰਨ ਤੋਂ ਹਟ ਗਏ। ਲੋਥਾਂ ਸੰਭਾਲ ਕੇ ਸਿੰਘਾਂ ਦਾ ਦਲ ਵੀ ਆ ਮਿਲਿਆ ਤੇ ਆ ਕੇ ਸੱਚੇ ਗੁਰੂ ਜੀ ਦੇ ਦਰਸ਼ਨ ਕੀਤੇ॥੫੨॥

ਆਯੁਧ ਛੀਨ ਹਜ਼ਾਰਹੁਂ ਆਨੇ ਅਪਰ ਵਸਤੁ ਗਨ ਲੂਟੇ।
ਮਾਰਿ ਉਜਾਰੇ ਗ੍ਰਾਮ ਦੂਣ ਕੇ ਅਰੇ ਅੱਗ੍ਰ ਸੋ ਕੂਟੇ॥ ੫੩॥

ਹਜ਼ਾਰਾਂ ਸ਼ਸਤਰ ਖੋਹ ਕੇ ਲੈ ਆਏ ਤੇ ਹੋਰ ਕਈ ਵਸਤਾਂ ਲੁੱਟ ਲਈਆਂ। ਮਾਰ-ਮਾਰ ਕੇ ਦੂਣ ਦੇ ਪਿੰਡ ਉਜਾੜ ਦਿੱਤੇ, ਜਿਹੜੇ ਅੱਗੇ ਅੜੇ ਉਹ ਮਾਰ ਦਿੱਤੇ॥੫੩॥

ਲੇ ਕਰਿ ਫਤੇ ਖਾਲਸਾ ਆਯੋ ਡੇਰੇ ਬਿਥਰਿ ਲਗਾਏ।
ਮਨਹੁ ਕੇਹਰੀ ਮਿਲੇ ਦੂਣ ਮਹਿਂ ਸਤਿਗੁਰ ਫਤੇ ਬੁਲਾਏ॥ ੫੪॥

ਫ਼ਤਹਿ ਪ੍ਰਾਪਤ ਕਰਕੇ ਖਾਲਸਾ ਆਪਣੇ ਡੇਰੇ ਆ ਗਿਆ ਤੇ ਆਪਣੇ ਨਿਵਾਸ ਸਥਾਨ ਖਿੱਲਰ ਕੇ ਲਾਏ। ਮਾਨੋ ਦੂਣ ਵਿਚ ਸ਼ੇਰ ਮਿਲੇ ਹੋਣ, ਇਸ ਪ੍ਰਕਾਰ ਸਤਿਗੁਰੂ ਜੀ ਨੂੰ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਬੁਲਾਈ॥੫੪॥

ਤ੍ਰਾਸਤਿ ਭਏ ਪਹਾਰੀ ਦੀਰਘ ਦੂਰ ਜਾਇ ਥਲ ਹੇਰਾ।
ਪਰਮ ਦੁਖੀ ਹੁਇ ਸ਼੍ਰਮ ਅਤਿ ਲਰਤੇ ਘਾਲਿ ਦੀਨਿ ਤਬਿ ਡੇਰਾ॥ ੫੫॥

ਪਹਾੜੀਏ ਬਹੁਤ ਡਰ ਗਏ ਸਨ, ਉਨ੍ਹਾਂ ਨੇ ਬਹੁਤ ਦੂਰ ਜਾ ਕੇ ਡੇਰੇ ਵਾਸਤੇ ਸਥਾਨ ਵੇਖਿਆ। ਬਹੁਤ ਦੁੱਖੀ ਹੋਏ, ਬਹੁਤ ਥੱਕੇ ਹੋਏ ਸਨ, ਅਖੀਰ ਉਥੇ ਡੇਰਾ ਲਾ ਲਿਆ॥੫੫॥

*ਚੌਥੀ ਰੁੱਤ ਦਾ ਅਠੱਤੀਵਾਂ ਅਧਿਆਇ ਸਮਾਪਤ ਹੋਇਆ॥੩੮॥*

# ਅਧਿਆਇ ਉਣਤਾਲੀਵਾਂ

### ਬਾਹਰ ਡੇਰਾ ਕਰਨਾ

*ਦੋਹਰਾ-* ਉਚੇ ਥਲ ਪਰ ਸਤਿਗੁਰੂ ਡੇਰਾ ਦਿਯੋ ਲਗਾਇ।
ਥਿਰਯੋ ਖਾਲਸਾ ਜਾਇ ਕਰਿ ਫਤੇ ਜੰਗ ਤੇ ਪਾਇ॥ ੧॥

ਸਤਿਗੁਰੂ ਜੀ ਨੇ ਬਹੁਤ ਉੱਚੇ ਸਥਾਨ 'ਤੇ ਡੇਰਾ ਲਵਾ ਦਿੱਤਾ। ਜੰਗ ਵਿਚ ਫਤਹਿ ਪਾ ਕੇ, ਖਾਲਸਾ ਡੇਰਾ ਲਾ ਕੇ ਟਿਕ ਗਿਆ॥੧॥

ਚੌਪਈ-ਕਲਗੀਧਰ ਕੇ ਪਗ ਸਿਰ ਧਰਿ ਧਰਿ। ਪਰਮ ਪ੍ਰੇਮ ਤੇ ਦਰਸ਼ਨ ਕਰਿ ਕਰਿ।
ਬਿਰਯੋ ਖਾਲਸਾ ਸ਼੍ਰਮ ਪਰਹਰਯੋ। ਕਿਨਹੁੰ ਸ਼ਨਾਨ ਸੁਚੇਤਾ ਕਰਯੋ॥੨॥

ਸਤਿਗੁਰੂ ਜੀ ਦੇ ਚਰਨਾਂ ਉੱਤੇ ਸਿਰ ਧਰ-ਧਰ ਤੇ ਪਰਮ ਪ੍ਰੇਮ ਨਾਲ ਦਰਸ਼ਨ ਕਰ-ਕਰ, ਖਾਲਸੇ ਨੇ ਆਰਾਮ ਕਰਕੇ ਥਕਾਵਟ ਦੂਰ ਕੀਤੀ, ਕਿਸੇ ਨੇ ਸੁਚੇਤ ਹੋਣ ਵਾਸਤੇ ਇਸ਼ਨਾਨ ਕੀਤਾ॥੨॥

ਘਾਇਲ ਸਾਲਪੱਤ੍ਰ ਕੋ ਪਾਇ। ਨਿਜ ਘਾਵਨ ਪਰ ਤਤਛਿਨ ਲਾਇ।
ਮਿਟੀ ਪੀਰ ਮਿਲਿ ਮਾਸ ਗਯੋ ਹੈ। ਲਰਿਬੇ ਕੋ ਸਵਧਾਨ ਭਯੋ ਹੈ॥੩॥

ਜ਼ਖ਼ਮੀਆਂ ਨੂੰ 'ਸਾਲ ਪੱਤਰ' ਦਿੱਤੇ ਗਏ, ਉਨ੍ਹਾਂ ਆਪਣੇ ਜ਼ਖ਼ਮਾਂ ਉੱਤੇ ਤੁਰਤ ਲਾਏ। ਪੀੜ ਮਿੱਟ ਗਈ ਤਾਂ ਜ਼ਖ਼ਮ ਮਿਲ ਗਏ ਤੇ ਅਗਲੇ ਦਿਨ ਦੀ ਲੜਾਈ ਵਾਸਤੇ ਸਾਵਧਾਨ ਹੋ ਗਏ॥੩॥

ਜੋ ਮਰਿ ਗਏ ਸੁ ਦੀਨੇ ਦਾਗ਼। ਬਸੇ ਸੁਰਗ ਹ੍ਵੈ ਕੈ ਬਡਭਾਗ।
ਬਰਤੀ ਦੇਗ ਸਰਬ ਕੋ ਜਬੈ। ਖਾਨ ਪਾਨ ਕਰਿ ਤ੍ਰਿਪਤੇ ਤਬੈ॥੪॥

ਜਿਹੜੇ ਮਰ ਗਏ ਸਨ, ਉਨ੍ਹਾਂ ਦਾ ਦਾਹ ਸਸਕਾਰ ਕਰ ਦਿੱਤਾ, ਉਹ ਵਡਭਾਗੇ ਹੋ ਕੇ ਸਵਰਗਾਂ ਦੇ ਵਾਸੀ ਬਣੇ। ਜਦ ਸਾਰਿਆਂ ਨੂੰ ਲੰਗਰ ਵਰਤਾਇਆ ਗਿਆ ਤਾਂ ਸਾਰਿਆਂ ਨੇ ਤ੍ਰਿਪਤ ਹੋ ਕੇ ਭੋਜਨ ਛਕਿਆ॥੪॥

ਕੇਤਿਕ ਸਿੰਘ ਅਗਾਊ ਹ੍ਵੈ ਕੈ। ਜਾਗਤਿ ਰਹੇ ਸੁਚੇਤਾ ਕੈ ਕੈ।
ਨਮਸਕਾਰਨੀ ਤਯਾਗਤਿ ਰਹੈ। ਜਿਨ ਕੋ ਸੁਨਿ ਸੁਨਿ ਨ੍ਰਿਪ ਡਰ ਲਹੈਂ॥੫॥

ਕਈ ਸਿੰਘ ਅੱਗੇ ਹੋ ਕੇ, ਸਾਵਧਾਨ ਹੋ ਕੇ ਜਾਗਦੇ ਰਹੇ। ਬੰਦੂਕਾਂ ਛੱਡਦੇ ਰਹੇ ਜਿਨ੍ਹਾਂ ਨੂੰ ਸੁਣ-ਸੁਣ ਕੇ ਰਾਜੇ ਡਰਦੇ ਰਹੇ॥੫॥

ਉਤ ਰਾਜਨ ਬਹੁ ਸੰਕਟ ਪਾਏ। ਮਰੇ ਸਬੰਧੀ ਜਿਨ ਸਮੁਦਾਏ।
ਕਿਤਕ ਰੁਦਤਿ ਹੈਂ ਡੇਰੇ ਮਾਂਹਿ। ਭ੍ਰਾਤ ਪੁੱਤ੍ਰ ਪਿਤ ਮਰਿਗੇ ਜਾਂਹਿ॥੬॥

ਓਧਰ ਰਾਜਿਆਂ ਨੇ ਬਹੁਤ ਦੁੱਖ ਪਾਇਆ, ਜਿਨ੍ਹਾਂ ਦੇ ਸਕੇ ਸੰਬੰਧੀ ਬਹੁਤ ਮਰ ਗਏ ਸਨ। ਕਈ ਡੇਰੇ ਵਿਚ ਬੈਠੇ ਰੋਂਦੇ ਸਨ, ਜਿਨ੍ਹਾਂ ਦੇ ਭਰਾ, ਪੁੱਤਰ ਅਤੇ ਪਿਤਾ ਮਰ ਗਏ ਸਨ॥੬॥

ਕਿਨ ਭੋਜਨ ਖਾਏ ਨਹਿਂ ਖਾਏ। ਅਧਿਕ ਸ਼ੋਕ ਜਿਨ ਬਿਖੈ ਸਮਾਏ।
ਪ੍ਰਜਾ ਕਿ ਸੈਨਾ ਜਿਤ ਕਿਤ ਰੋਵੈ। ਜਿਨ ਕੇ ਸਨਬੰਧੀ ਰਣ ਸੋਵੈਂ॥੭॥

ਕਿਸੇ ਨੇ ਭੋਜਨ ਖਾਧਾ, ਕਿਸੇ ਨੇ ਨਾ ਖਾਧਾ, ਬਹੁਤ ਵੱਡਾ ਦੁੱਖ ਜਿਨ੍ਹਾਂ ਦੇ ਅੰਦਰ ਸਮਾਇਆ ਹੋਇਆ ਸੀ। ਪਰਜਾ ਜਾਂ ਸੈਨਾ ਜਿੱਥੇ ਕਿੱਥੇ ਰੋਂਦੀ ਸੀ, ਜਿਨ੍ਹਾਂ ਦੇ ਸੰਬੰਧੀ ਰਣਖੇਤਰ ਵਿਚ ਮਰੇ ਪਏ ਸਨ॥੭॥

ਨਿਸਾ ਭਯੰਕਰ ਤਿਨ ਕੋ ਹੋਈ। ਤੜਫਹਿਂ ਰਣ ਥਲ ਘਾਇਲ ਕੋਈ।
ਨਹਿਂ ਉਠਾਵਨੇ ਪਾਏ ਸੋਇ। ਲਰਤਿ ਭਯੋ ਤਮ, ਮਿਟਿਗੇ ਦੋਇ॥੮॥

ਉਨ੍ਹਾਂ ਵਾਸਤੇ ਰਾਤ ਬਹੁਤ ਭਿਆਨਕ ਹੋ ਗਈ, ਕਈ ਰਣਖੇਤਰ ਵਾਲੇ ਸਥਾਨ 'ਤੇ ਘਾਇਲ ਹੋਏ ਤੜਪ ਰਹੇ ਸਨ। ਉਨ੍ਹਾਂ ਨੂੰ ਕੋਈ ਚੁੱਕ ਨਹੀਂ ਸੀ ਰਿਹਾ, ਖਾਲਸਾ ਅਤੇ ਪਹਾੜੀਏ ਹਨੇਰਾ ਪੈਣ ਤੱਕ ਲੜਦੇ ਰਹੇ, ਫਿਰ ਦੋਵੇਂ ਹਟ ਗਏ॥੮॥

ਪਰੇ ਬਿਸੂਰਤਿ ਹੈਂ ਬਿਚ ਡੇਰੇ। ਖਾਨ ਪਾਨ ਕੇ ਜਾਹਿਂ ਨ ਨੇਰੇ।
ਕੇਤਿਕ ਕਰਹਿਂ ਪ੍ਰਬੋਧਨ ਕਾਹੂੰ। ਯਹੀ ਰੀਤਿ ਹੋਵਹਿ ਰਣ ਮਾਂਹੂੰ॥੯॥

ਪਹਾੜੀਏ ਡੇਰੇ ਵਿਚ ਪਏ ਮੁਰਝਾਏ ਹੋਏ ਝੂਰ ਰਹੇ ਸਨ, ਖਾਣ ਪੀਣ ਦੇ ਨੇੜੇ ਨਹੀਂ ਜਾਂਦੇ ਸਨ। ਕਈ ਕਈਆਂ ਨੂੰ ਸਮਝਾਉਂਦੇ ਹਨ ਕਿ ਯੁੱਧ ਦੀ ਇਹੋ ਹੀ ਰੀਤੀ ਹੁੰਦੀ ਹੈ॥੯॥

**ਭੀਮਚੰਦ ਕੋ ਗਾਰਿ ਨਿਕਾਰਹਿਂ। 'ਇਹ ਗਿਰਰਾਜਨ ਜਰਾਂ ਉਖਾਰਹਿ।**
**ਗੁਰ ਸਨ ਰਚਿ ਬਿਰੋਧ ਮਰਿਵਾਏ। ਅਚਲਨਿ ਕੋ ਨਰ ਰਹਿਨ ਨ ਪਾਏ॥੧੦॥**

ਭੀਮ ਚੰਦ ਨੂੰ ਗਾਲ੍ਹਾਂ ਕੱਢਦੇ ਸਨ, "ਇਹ ਪਹਾੜੀ ਰਾਜਿਆਂ ਦੀਆਂ ਜੜ੍ਹਾਂ ਉਖੇੜੇਗਾ। ਗੁਰੂ ਜੀ ਨਾਲ ਵੈਰ ਰਚ ਕੇ ਇਸ ਬਹੁਤ ਮਨੁੱਖ ਮਰਵਾਏ ਹਨ, ਪਹਾੜੀਆਂ ਦਾ ਕੋਈ ਆਦਮੀ ਨਹੀਂ ਬਚੇਗਾ॥੧੦॥

**ਸਰਬ ਲਰਾਇ ਆਪ ਰਹਿ ਪਾਛੇ। ਬਿਧਵ ਗਿਰ ਤ੍ਰੀਯਨਿ ਕੋ ਬਾਂਛੇ।**
**ਗੁਰ ਕੈ ਕਮਤੀ ਹੋਇ ਨ ਕੋਈ। ਚਹੁੰ ਦਿਸ਼ਿ ਤੇ ਗਨ ਸਿਖ ਹੁਇਂ ਸੋਈ॥੧੧॥**

ਸਾਰਿਆਂ ਨੂੰ ਲੜਾਉਂਦਾ ਹੈ ਤੇ ਆਪ ਪਿੱਛੇ ਰਹਿੰਦਾ ਹੈ, ਪਹਾੜੀ ਇਸਤਰੀਆਂ ਨੂੰ ਵਿਧਵਾ ਬਣਾਉਣਾ ਚਾਹੁੰਦਾ ਹੈ। ਗੁਰੂ ਜੀ ਨੂੰ ਕਦੀ ਵੀ ਘਾਟ ਨਹੀਂ ਪੈ ਸਕਦੀ, ਚਾਰੇ ਪਾਸੇ ਬਹੁਤ ਲੋਕ ਸਿੱਖ ਹੋ ਰਹੇ ਹਨ॥੧੧॥

**ਲੈ ਲੈ ਪਾਹੁਲ ਜੰਗ ਮਚਾਵੈਂ। ਨਹਿਂ ਦਰਮਾਂਹਾ ਗੁਰ ਤੇ ਪਾਵੈ।**
**ਕਹਾਂ ਰੀਸ ਪ੍ਰਭੁ ਕੀ ਇਹ ਕਰੈ। ਨਾਹਕ ਕਰਿ ਬਿਰੋਧ ਲਰਿ ਪਰੈ॥੧੨॥**

ਉਹ ਅੰਮ੍ਰਿਤ ਛਕ-ਛਕ ਜੰਗ ਮਚਾਉਂਦੇ ਹਨ ਤੇ ਗੁਰੂ ਪਾਸੋਂ ਕਿਸੇ ਪ੍ਰਕਾਰ ਦੀ ਤਨਖਾਹ ਨਹੀਂ ਪਾਉਂਦੇ ਹਨ। ਇਹ ਗੁਰੂ ਜੀ ਦੀ ਰੀਸ ਕਿਵੇਂ ਕਰ ਸਕਦੇ ਹਨ, ਫਜ਼ੂਲ ਵਿਰੋਧ ਕਰਕੇ ਲੜ ਪਏ ਹਨ॥੧੨॥

**ਪ੍ਰਜਾ ਸੈਨ ਕੋ ਕਿਯਸਿ ਬਿਨਾਸਾ। ਉਪਜਯੋ ਬੰਸ ਬੰਸ ਮਹਿਂ ਬਾਂਸਾ।**
**ਇਮ ਰੋਵਤਿ ਅਰੁ ਕਰਤਿ ਬ੍ਰਿਲਾਪਾ। ਜਾਗਤਿ ਰਹੇ ਧਰੇ ਡਰ ਆਪਾ॥੧੩॥**

ਪ੍ਰਜਾ ਅਤੇ ਸੈਨਾ ਦਾ ਵਿਨਾਸ਼ ਕਰਵਾਇਆ ਹੈ, ਆਪਣੀ ਵੰਸ਼ ਵਿਚ ਹੀ ਪੈਦਾ ਹੋਇਆ ਹੈ, ਜਿਵੇਂ ਵਾਂਸਾਂ ਵਿਚ ਇਕ ਖਹਿਣ ਵਾਲਾ ਵਾਂਸ ਪੈਦਾ ਹੋ ਜਾਂਦਾ ਹੈ। ਇਸ ਪ੍ਰਕਾਰ ਰੋਂਦੇ ਅਤੇ ਵਿਰਲਾਪ ਕਰਦੇ ਸਨ ਤੇ ਡਰ ਧਾਰਨ ਕਰਕੇ ਸਾਰੀ ਰਾਤ ਜਾਗਦੇ ਰਹੇ॥੧੩॥

**ਕੋ ਕੋ ਖਾਨ ਪਾਨ ਕਰਿ ਸੋਵਾ। ਅਪਰ ਸਕਲ ਹੂੰ ਸੰਕਟ ਜੋਵਾ।**
**ਰਜਨੀ ਕਰੀ ਬਿਤੀਤ ਦੁਖਾਰੇ। ਬੈਠੇ ਜਾਗਤਿ ਭਈ ਸਕਾਰੇ॥੧੪॥**

ਕੋਈ-ਕੋਈ ਖਾ ਪੀ ਕੇ ਸੌਂ ਗਿਆ, ਹੋਰ ਸਾਰੇ ਸੰਕਟ ਗ੍ਰੱਸਤ ਸਨ। ਦੁੱਖੀ ਰਹਿ ਕੇ ਰਾਤ ਗੁਜ਼ਾਰੀ ਤੇ ਸਵੱਖਤੇ ਉੱਠ ਕੇ ਜਾਗ ਪਏ॥੧੪॥

**ਸੌਚ ਸ਼ਨਾਨ ਖਾਲਸੇ ਠਾਨੀ। ਊਚੀ ਧੁਨਿ ਤੇ ਪਠਿ ਗੁਰਬਾਨੀ।**
**ਜਥਾ ਬਿਪਨ ਮਹਿਂ ਮੁਨਿ ਸਮੁਦਾਯਾ। ਬੇਦ ਘੋਖ ਕੋ ਪਠਤਿ ਉਠਾਯਾ॥੧੫॥**

ਖਾਲਸੇ ਨੇ ਸੌਚ ਇਸ਼ਨਾਨ ਕੀਤਾ ਤੇ ਉੱਚੀ ਧੁਨੀ ਗੁਰਬਾਣੀ ਦਾ ਪਾਠ ਕੀਤਾ। ਜਿਵੇਂ ਬ੍ਰਾਹਮਣਾਂ ਵਿਚ ਮੁਨੀ ਪ੍ਰੰਪਰਾ ਹੈ, ਵੇਦ ਪਾਠ ਪੜ੍ਹ ਕੇ ਧੁਨੀ ਉਠਾਉਂਦੇ ਸਨ॥੧੫॥

**ਆਸਾਵਾਰ ਰਬਾਬੀ ਗਾਵੈਂ। ਮਧੁਰ ਮ੍ਰਿਦੰਗ ਰਬਾਬ ਬਜਾਵੈਂ।**
**ਰਾਗ ਰਾਗਨੀ ਸੁੰਦਰ ਨਾਨਾ। ਸੁਰ ਸਰ ਬਿਖਮ ਊਚ ਲਘੁ ਜਾਨਾ॥੧੬॥**

ਗੁਰੂ ਘਰ ਵਿਚ ਰਬਾਬੀ ਆਸਾ ਦੀ ਵਾਰ ਦਾ ਕੀਰਤਨ ਕਰਦੇ ਸਨ। ਮਿੱਠੀ ਧੁਨੀ ਵਿਚ ਮ੍ਰਿਦੰਗ ਤੇ ਰਬਾਬ ਵਜਾਉਂਦੇ ਸਨ। ਕਈ ਪ੍ਰਕਾਰ ਦੀਆਂ ਸੁੰਦਰ ਰਾਗ ਰਾਗਣੀਆਂ ਗਾਉਂਦੇ ਸਨ, ਉੱਚੀਆਂ, ਨੀਵੀਆਂ ਸਰਲ ਅਤੇ ਵਿਖਮ ਸਾਰੇ ਭੇਦ ਜਾਣਦੇ ਸਨ॥੧੬॥

ਪਰਮੇਸ਼ੁਰ ਕੀ ਸਿਫਤ ਬਿਸਾਲਾ। ਸੁਖਦ ਲੋਕ ਦ੍ਵੈ ਸੁਨਹਿਂ ਰਸਾਲਾ।
ਸਤਿਗੁਰ ਠਾਨੀ ਸੌਚ ਸ਼ਨਾਨਾ। ਬੈਠੇ ਇਕ ਆਸਨ ਕਰਿ ਧਯਾਨਾ॥ ੧੭॥

ਪਰਮੇਸ਼ਰ ਦੀਆਂ ਵਿਸ਼ਾਲ ਸਿਫਤਾਂ ਕਰਦੇ ਸਨ, ਲੋਕ ਸੁਖ ਪ੍ਰਾਪਤ ਕਰਕੇ ਰਸੀਲੀਆਂ ਧੁਨਾਂ ਨੂੰ ਸੁਣਦੇ ਸਨ। ਸਤਿਗੁਰੂ ਜੀ ਨੇ ਵੀ ਸੌਚ ਇਸ਼ਨਾਨ ਕੀਤਾ ਤੇ ਪ੍ਰਭੂ ਵਿਚ ਧਿਆਨ ਲਾ ਕੇ ਇਕ ਆਸਣ ਕਰਕੇ ਬੈਠ ਗਏ॥੧੭॥

ਭਈ ਪ੍ਰਭਾਤਿ ਖਾਲਸਾ ਆਇ। ਬੈਠਿ ਦਿਵਾਨ ਮਹਾਂਨ ਲਗਾਇ।
ਬ੍ਰਿਤੀ ਟਿਕਾਇ ਰੰਗ ਇਕ ਰਾਤੇ। ਸ੍ਰੀ ਗੁਰ ਚਰਨ ਪ੍ਰੇਮ ਮਹਿਂ ਮਾਤੇ॥ ੧੮॥

ਜਦ ਸਵੇਰ ਹੋਈ ਤਾਂ ਖਾਲਸਾ ਆ ਗਿਆ ਤੇ ਫਿਰ ਗੁਰੂ ਜੀ ਮਹਾਨ ਦੀਵਾਨ ਲਾ ਕੇ ਬੈਠ ਗਏ। ਬਿਰਤੀ ਟਿਕਾਅ ਕੇ ਇਕ ਰੰਗ ਵਿਚ ਰੰਗੇ ਸਨ। ਸ੍ਰੀ ਗੁਰੂ ਜੀ ਦੇ ਚਰਨਾਂ ਦੇ ਪ੍ਰੇਮ ਵਿਚ ਮਤਵਾਲੇ ਹੋਏ ਸਨ॥੧੮॥

ਦਿਵਸ ਚਢਯੋ ਗੁਰ ਨਯਨ ਉਘਾਰੇ। ਸ਼ਸਤ੍ਰ ਸੁ ਬਸਤ੍ਰ ਬਿਭੂਖਨਿ ਧਾਰੇ।
ਖੜਗ ਸਿਪਰ ਸਿੰਘਨ ਤਨ ਲਾਏ। ਗਹੇ ਤੁਪਕ ਕਟ ਕਸੀ ਸੁਹਾਏ॥ ੧੯॥

ਦਿਨ ਚੜ੍ਹਨ ਉੱਤੇ ਗੁਰੂ ਜੀ ਨੇ ਆਪਣੇ ਨੈਣ ਖੋਲ੍ਹੇ ਤੇ ਫਿਰ ਸ਼ਸਤਰ ਵਸਤਰ ਤੇ ਭੂਖਣ ਧਾਰਨ ਕਰ ਲਏ। ਤਲਵਾਰ, ਢਾਲ ਸਿੰਘਾਂ ਨੇ ਆਪਣੇ ਸਰੀਰ ਤੇ ਧਾਰਨ ਕੀਤੇ, ਬੰਦੂਕਾਂ ਫੜ ਕੇ ਕਮਰਕੱਸੇ ਕੱਸ ਕੇ ਸ਼ੋਭਾ ਪਾਈ॥੧੯॥

'ਪ੍ਰਭੁ ਜੀ! ਆਇਸੁ ਦੇਹੁ ਚਢਨਿ ਕੀ। ਦੁਸ਼ਟਨ ਕੋ ਕਰਿ ਮਾਰ ਕਢਨਿ ਕੀ।
ਮਾਰੇ ਕਾਲ ਬਿਹੋਸ਼ੀ ਧਰੇ। ਲੋਥੈਂ ਪਰੇ ਘਨੇ ਰਣ ਮਰੇ॥ ੨੦॥

ਫਿਰ ਸਿੰਘ ਬੋਲੇ, "ਹੇ ਪ੍ਰਭੂ ਜੀ! ਚੜ੍ਹਾਈ ਕਰਨ ਦੀ ਆਗਿਆ ਦੇਵੋ, ਦੁਸ਼ਟਾਂ ਨੂੰ ਮਾਰ ਕੇ ਏਥੋਂ ਕੱਢ ਦੇਈਏ। ਜੋ ਕਲ੍ਹ ਮਾਰੇ ਸਨ, ਉਹ ਬੇਹੋਸ਼ੀ ਧਾਰ ਕੇ ਲੋਥਾਂ ਵਿਚ ਪਏ ਹਨ, ਬਹੁਤ ਰਣਖੇਤਰ ਵਿਚ ਮਰੇ ਪਏ ਹਨ॥੨੦॥

ਆਜ ਨਿਬੇਰਹਿਂਗੇ ਭਲਿ ਭਾਂਤੀ। ਭਾਜਹਿਂ ਫੂਟਤਿ ਸਿਰ ਅਰੁ ਛਾਤੀ।
ਬਡ ਘਮਸਾਨ ਖਾਲਸੇ ਘਾਲਾ। ਦੁਰਜਨ ਕੋ ਦਿਨ ਬਿਤਯੋ ਦੁਖਾਲਾ' ॥੨੧॥

ਅੱਜ ਭਲੀ ਪ੍ਰਕਾਰ ਇਨ੍ਹਾਂ ਨੂੰ ਖਤਮ ਕਰ ਲਵਾਂਗੇ, ਸਿਰ ਅਤੇ ਛਾਤੀਆਂ ਫਟਵਾ ਕੇ ਭੱਜ ਜਾਣਗੇ। ਖਾਲਸੇ ਨੇ ਵੱਡਾ ਘਮਸਾਣ ਘਾਲਿਆ ਸੀ, ਦੁਸ਼ਟਾਂ ਨੂੰ ਦਿਨ ਬੜਾ ਦੁਖਦਾਇਕ ਬੀਤਿਆ ਹੈ" ॥੨੧॥

ਸੁਨਿ ਸਤਿਗੁਰ ਤਬਿ ਧੀਰਜ ਦੀਨਿ। 'ਸੰਘਰ ਮਹਾਂ ਪ੍ਰਥਮ ਜੋ ਕੀਨਿ।
ਸ਼੍ਰਮਿਤ ਹੋਹਿਂ ਭਟ ਸਕਲ ਤੁਰੰਗ। ਆਜ ਅਸੂਦੇ ਬਨਿ ਕੇ ਅੰਗ॥ ੨੨॥

ਇਹ ਸੁਣ ਕੇ ਸਤਿਗੁਰ ਜੀ ਧੀਰਜ ਦਿੱਤਾ, "ਪਹਿਲਾ ਤੁਸੀਂ ਜਿਹੜਾ ਵੱਡਾ ਸੰਘਰਸ਼ ਕੀਤਾ ਹੈ, ਸਾਰੇ ਸੂਰਬੀਰ ਅਤੇ ਘੋੜੇ ਥੱਕੇ ਹੋਏ ਹਨ, ਅੱਜ ਦਾ ਦਿਨ ਆਰਾਮ ਕਰਕੇ, ਥਕੇਵਾਂ ਦੂਰ ਕਰ ਲਵੋ॥੨੨॥

ਬਹੁਰ ਜੰਗ ਕੀ ਕੀਜਹਿ ਤਯਾਰੀ ਮਰਦਹੁ ਫੇਰ ਸ਼ੱਤ੍ਰ ਨ੍ਰਿਪ ਭਾਰੀ'।
ਇਮ ਕਹਿ ਕਰਿ ਸਭਿ ਸਿੰਘ ਟਿਕਾਏ। ਡੇਰੇ ਥਿਰੇ ਮਹਾਂ ਸੁਖ ਪਾਏ॥ ੨੩॥

ਫਿਰ ਜੰਗ ਦੀ ਤਿਆਰੀ ਕਰੋ, ਫਿਰ ਵੈਰੀ ਰਾਜਿਆਂ ਨੂੰ ਵੱਡੀ ਗਿਣਤੀ ਵਿਚ ਮਾਰੋ।" ਇਸ ਪ੍ਰਕਾਰ ਕਹਿ ਕੇ ਗੁਰੂ ਜੀ ਨੇ ਸਭ ਸਿੰਘਾਂ ਨੂੰ ਟਿਕਾਅ ਲਿਆ, ਡੇਰੇ ਵਿਚ ਰਹਿ ਕੇ ਉਨ੍ਹਾਂ ਨੇ ਪਰਮ ਸੁਖ ਪਾਇਆ॥੨੩॥

ਭੀਮ ਚੰਦ ਉਤ ਜਾਗਤਿ ਭਯੋ। ਅਪਨਿ ਨ੍ਰਿਪਨ ਕੋ ਦਲ ਪਿਖਿ ਲਯੋ।
ਸਹਿਮ ਬਿਸਾਲ ਹੋਇ ਸਭਿ ਰਹੇ। ਲਰਤਿ ਸਕਲ ਦਿਨ ਸੰਕਟ ਲਹੇ॥ ੨੪॥

ਓਧਰ ਭੀਮ ਚੰਦ ਜਾਗ ਪਿਆ, ਆਪਣੇ ਰਾਜਿਆਂ ਦੇ ਦਲ ਨੂੰ ਉਸ ਵੇਖਿਆ। ਸਾਰੇ ਬਹੁਤ ਸਹਿਮੇ ਹੋਏ ਸਨ, ਸਾਰਾ ਦਿਨ ਯੁੱਧ ਕਰਕੇ ਬਹੁਤ ਦੁੱਖ ਪਾਇਆ ਸੀ॥੨੪॥

**ਜੇ ਉਬਰੇ ਸੋ ਦੁਖੀ ਬਿਸਾਲੇ। ਮਰੇ ਜੰਗ ਨਹਿਂ ਲੋਥ ਉਠਾਲੇ।**
**ਘਾਇਲ ਪਰੇ ਸੈਂਕਰੇ ਐਸੇ। ਕੇਤਿਕ ਬਚੇ, ਮਰਣ ਹੁਇ ਜੈਸੇ॥ ੨੫॥**

ਜਿਹੜੇ ਬਚੇ ਸਨ ਉਹ ਬਹੁਤ ਦੁੱਖੀ ਸਨ, ਜਿਹੜੇ ਜੰਗ ਵਿਚ ਮਰ ਗਏ ਸਨ, ਉਨ੍ਹਾਂ ਦੀਆਂ ਲੋਥਾਂ ਨਹੀਂ ਚੁੱਕੀਆਂ ਗਈਆਂ ਸਨ। ਸੈਂਕੜੇ ਇਸ ਪ੍ਰਕਾਰ ਘਾਇਲ ਪਏ ਸਨ, ਕਈ ਜਿਹੜੇ ਬਚੇ ਸਨ, ਉਹ ਵੀ ਮੁਰਦਿਆਂ ਵਰਗੇ ਸਨ॥੨੫॥

**ਕਰੇ ਸੰਭਾਰਨਿ ਧੀਰਜ ਦੀਨੇ। ਕੇਤਿਕ ਕੋ ਧਨ ਬਖਸ਼ਨਿ ਕੀਨੇ।**
**ਸਿਰੇਪਾਉ ਕੇਤਿਕ ਪਹਿਰਾਏ। ਬੈਠਯੋ ਮਹਾਂ ਦਿਵਾਨ ਲਗਾਏ॥ ੨੬॥**

ਉਨ੍ਹਾਂ ਨੂੰ ਸੰਭਾਲ ਕੇ ਧੀਰਜ ਦਿੱਤਾ, ਕਈਆਂ ਨੂੰ ਧਨ ਬਖ਼ਸ਼ਿਆ। ਕਈਆਂ ਨੂੰ ਸਿਰੋਪੇ ਪਹਿਨਾਏ ਤੇ ਰਾਜਾ ਮਹਾਂ ਦੀਵਾਨ ਲਾ ਕੇ ਬੈਠ ਗਿਆ॥੨੬॥

**ਪਠਿ ਨਰ ਸਗਰੇ ਨ੍ਰਿਪਤ ਹਕਾਰੇ। ਉਠਿ ਉਠਿ ਕਰਿ ਆਗੇ ਸਤਿਕਾਰੇ।**
**ਮਿਲਿ ਮਸਲਤ ਕਰਿ ਕਸ਼ਟ ਸੁਨਾਏ। 'ਆਨੰਦਪੁਰਿ ਕੋ ਤਜਿ ਗੁਰੁ ਆਏ॥੨੭॥**

ਸੇਵਕਾਂ ਨੂੰ ਭੇਜ ਕੇ ਸਾਰੇ ਰਾਜੇ ਬੁਲਵਾ ਲਏ ਤੇ ਉਨ੍ਹਾਂ ਦੇ ਆਉਣ 'ਤੇ ਰਾਜੇ ਭੀਮ ਚੰਦ ਨੇ ਉੱਠ-ਉੱਠ ਕੇ ਉਨ੍ਹਾਂ ਦਾ ਸਤਿਕਾਰ ਕੀਤਾ। ਸਾਰਿਆਂ ਨੇ ਮਿਲ ਕੇ ਸਲਾਹ ਕਰਕੇ ਆਪਣੇ ਕਸ਼ਟ ਸੁਣਾਏ, "ਗੁਰੂ ਜੀ ਅਨੰਦਪੁਰ ਨੂੰ ਛੱਡ ਕੇ ਆ ਗਏ ਹਨ॥੨੭॥

**ਹੁਤੇ ਵਹਿਰ ਭੀ ਸਿੰਘ ਸੁ ਥੋਰੇ। ਭਯੋ ਜੰਗ ਸੁਭਟਨਿ ਕਿਯ ਜ਼ੋਰੇ।**
**ਦਲ ਬਿਸਾਲ ਹਮ ਸਗਰੋ ਢੋਵਾ। ਤਊ ਖਾਲਸਾ ਰੁਪਯੋ ਖਲੋਵਾ॥ ੨੮॥**

ਬਾਹਰ ਵੀ ਜਿਹੜੇ ਥੋੜ੍ਹੇ ਸਿੰਘ ਸਨ ਉਨ੍ਹਾਂ ਦਾ ਸਾਡੇ ਸੂਰਬੀਰਾਂ ਨਾਲ ਜ਼ੋਰਦਾਰ ਜੰਗ ਹੋਇਆ। ਅਸੀਂ ਬਹੁਤ ਵੱਡਾ ਦਲ ਢੋਇਆ ਸੀ, ਫਿਰ ਵੀ ਖਾਲਸਾ ਕ੍ਰੋਧ ਵਿਚ ਆ ਕੇ ਖੜਾ ਰਿਹਾ, ਭੱਜਿਆ ਨਹੀਂ॥੨੮॥

**ਮਰੇ ਸੈਂਕਰੇ ਘਾਇਲ ਹੋਹਿ। ਨਹੀਂ ਪਲਾਇਨ, ਲਰਹਿਂ ਸੁ ਕ੍ਰੋਹਿ।**
**ਭਈ ਬਿਹਾਲ ਬਾਹਨੀ ਸਾਰੀ। ਲੂਟਿ ਕੂਟਿ ਕਰਿ ਦੂਣ ਉਜਾਰੀ॥ ੨੯॥**

ਸੈਂਕੜੇ ਮਰੇ ਤੇ ਘਾਇਲ ਹੋਏ ਹਨ, ਦੌੜੇ ਨਹੀਂ, ਕ੍ਰੋਧ ਕਰਕੇ ਲੜਦੇ ਰਹੇ ਹਨ। ਸਾਡੀ ਸਾਰੀ ਸੈਨਾ ਬੁਰੇ ਹਾਲ ਹੋ ਗਈ ਹੈ ਤੇ ਲੁੱਟ ਕੁੱਟ ਕੇ ਸਾਰੀ ਦੂਣ ਉਜਾੜ ਦਿੱਤੀ ਹੈ॥੨੯॥

**ਟਰਹਿਂ ਜੁੱਧ ਤੇ ਨਾਂਹਿਨ ਲਖੀਅਤਿ। ਆਜ ਨ ਚਢੇ ਕਹਾਂ ਬਿਧਿ ਪਿਖੀਅਤਿ।**
**ਸ਼ਾਹੁ ਨਿਕਟਿ ਪਰਧਾਨ ਪਠਾਯੋ। ਤਿਸਕੋ ਲਿਖਯੋ ਪ੍ਰਥਮ ਇਮ ਆਯੋ॥ ੩੦॥**

ਇਹ ਯੁੱਧ ਤੋਂ ਟੱਲਦੇ ਨਹੀਂ ਲੱਗਦੇ ਹਨ। ਅੱਜ ਚੜ੍ਹਾਈ ਨਹੀਂ ਕੀਤੀ, ਕਿਹੜੀ ਵਿਧੀ ਵੇਖਦੇ ਹਨ। ਬਾਦਸ਼ਾਹ ਦੇ ਪਾਸ ਵਜ਼ੀਰ ਭੇਜਿਆ ਹੈ, ਉਸ ਦਾ ਲਿਖਿਆ ਹੋਇਆ ਪਹਿਲਾਂ ਇਸ ਪ੍ਰਕਾਰ ਆਇਆ ਹੈ॥੩੦॥

**ਸੀਰੰਦ ਕੋ ਸੂਬਾ ਚਢਿ ਆਵੈ। ਹਮਰੀ ਕਰੈ ਸਹਾਇ ਸੁ ਧਾਵੈ।**
**ਹੁਕਮ ਸ਼ਾਹੁ ਕੋ ਤਬਿ ਹੁਇ ਗਯੋ। ਅਬਿ ਲੌਂ ਆਵਨ ਸੋ ਨਹਿਂ ਭਯੋ॥ ੩੧॥**

ਪਹਿਲਾਂ ਸਿਰਹੰਦ ਦਾ ਸੂਬਾ ਚੜ੍ਹ ਕੇ ਆਵੇ ਤੇ ਸਾਡੀ ਆ ਕੇ ਉਹ ਸਹਾਇਤਾ ਕਰੇ। ਬਾਦਸ਼ਾਹ ਦਾ ਹੁਕਮ ਤਾਂ ਉਸੇ ਸਮੇਂ ਹੋ ਗਿਆ ਸੀ, ਪਰ ਸਿਰਹੰਦ ਦਾ ਸੂਬੇਦਾਰ ਹਾਲੇ ਤੱਕ ਨਹੀਂ ਆਇਆ ਹੈ॥੩੧॥

**ਪਠਹਿਂ ਪ੍ਰਧਾਨ ਆਜ ਕੋ ਔਰ। ਮਿਲਹਿ ਜਾਇ ਸੀਰੰਦ ਕੀ ਠੌਰ।**
**ਜੈਸੀ ਕੈਸੀ ਸੁਧਿ ਲੇ ਆਵੈ। ਕੈ ਵਜ਼ੀਰ ਖਾਂ ਜਾਇ ਚਢਾਵੈ'॥ ੩੨॥**

ਅੱਜ ਇਕ ਹੋਰ ਵਜ਼ੀਰ ਨੂੰ ਭੇਜਿਆ ਹੈ, ਉਹ ਸਿਰਹੰਦ ਪਹੁੰਚ ਕੇ ਸੂਬੇਦਾਰ ਨੂੰ ਮਿਲੇਗਾ, ਜੈਸੀ ਕੈਸੀ ਪੂਰੀ ਖ਼ਬਰ ਲੈ ਆਵੇਗਾ ਜਾਂ ਵਜ਼ੀਰ ਖਾਂ ਨੂੰ ਜਾ ਕੇ ਚੜ੍ਹਾਈ ਕਰਵਾਵੇ" ॥੩੨॥

**ਭੀਮਚੰਦ ਤੇ ਸੁਨਿ ਕਰਿ ਕਾਨ। ਭੂਪ ਚੰਦ ਤਬਿ ਕੀਨ ਬਖਾਨ।**
**'ਬਿਨਾ ਸ਼ਾਹੁ ਕੀ ਸੈਨ ਘਨੇਰੀ। ਗੁਰੂ ਨ ਹਾਰੈ, ਮੈਂ ਭਲ ਹੇਰੀ॥ ੩੩॥**

ਭੀਮ ਚੰਦ ਪਾਸੋਂ ਸਾਰੀ ਗੱਲ ਸੁਣ ਕੇ ਫਿਰ ਰਾਜੇ ਭੂਪ ਚੰਦ ਨੇ ਕਿਹਾ, "ਬਾਦਸ਼ਾਹ ਦੀ ਵੱਡੀ ਸੈਨਾ ਤੋਂ ਬਗ਼ੈਰ, ਗੁਰੂ ਜੀ ਨਹੀਂ ਹਾਰਨਗੇ, ਇਹ ਮੈਂ ਭਲੀ ਪ੍ਰਕਾਰ ਵੇਖ ਲਿਆ ਹੈ॥੩੩॥

**ਵਹਿਰ ਦੁਰਗ ਤੇ ਨਾਂਹਿਨ ਓਟਾ। ਭਯੋ ਨ ਸੰਘਰ ਕਲ ਕੁਛ ਖੋਟਾ।**
**ਦਲ ਪਰ ਕਰੀ ਘਨੀ ਫਟਵਾਹਿ। ਮਰੇ ਬ੍ਰਿੰਦ ਗਨ ਪਰੇ ਕਰਾਹਿਂ॥ ੩੪॥**

ਹੁਣ ਕਿਲ੍ਹੇ ਤੋਂ ਬਾਹਰ ਹਨ ਤੇ ਕੋਈ ਓਟ ਵੀ ਪ੍ਰਾਪਤ ਨਹੀਂ ਹੈ, ਫਿਰ ਵੀ ਕਲ੍ਹ ਬਹੁਤ ਵੱਡਾ ਸੰਘਰਸ਼ ਕੀਤਾ ਹੈ। ਸਾਡੀ ਸੈਨਾ ਉੱਤੇ ਵੱਡੀ ਸ਼ਸਤਰਾਂ ਦੀ ਮਾਰ ਕੀਤੀ ਹੈ, ਬਹੁਤ ਸੈਨਾ ਮਰੀ ਹੈ ਤੇ ਬਹੁਤ ਜ਼ਖ਼ਮੀ ਪਏ ਕਰਾਹ ਰਹੇ ਹਨ॥੩੪॥

**ਤੁਮ ਪ੍ਰਥਮੈ ਨਹਿਂ ਜੰਗ ਮਚਾਵਹੁ। ਪਰੇ ਰਹੋ ਸਨਮੁਖ ਦ੍ਰਿਸ਼ਟਾਵਹੁ।**
**ਸੂਬਾ ਜਬਿ ਸਿਰੰਦ ਕੋ ਆਵੈ। ਤਿਹ ਸੋਂ ਮਿਲਿ ਪੁਨ ਗੁਰੁ ਹਰਾਵੈਂ॥ ੩੫॥**

ਤੁਸੀਂ ਪਹਿਲਾਂ ਜੰਗ ਨਾ ਮਚਾਵੋ, ਸਾਹਮਣੇ ਪਏ ਰਹੋ ਤੇ ਦਿਖਾਈ ਦਿੰਦੇ ਰਹੋ। ਜਦ ਸਿਰਹੰਦ ਦਾ ਸੂਬਾ ਆ ਜਾਵੇ ਤਾਂ ਫਿਰ ਉਸ ਨਾਲ ਮਿਲ ਕੇ ਗੁਰੂ ਜੀ ਨੂੰ ਹਰਾਵਾਂਗੇ॥੩੫॥

**ਨਾਹਕ ਸੁਭਟ ਹਜ਼ਾਰਹੁਂ ਮਰੇ। ਕਿਸ ਪ੍ਰਕਾਰ ਕੁਛ ਕਾਜ ਨ ਸਰੇ'।**
**ਕਰਿ ਮਸਲਤ ਇਮ ਗਿਰਪਤਿ ਸਾਰੇ। ਸਚਿਵ ਪਠਾਯੋ ਬਿਨਾ ਅਵਾਰੇ॥੩੬ ॥**

ਨਹੀਂ ਤਾਂ ਫ਼ਜ਼ੂਲ ਵਿਚ ਹਜ਼ਾਰਾਂ ਸੂਰਬੀਰ ਮਰ ਜਾਣਗੇ, ਕਿਸੇ ਪ੍ਰਕਾਰ ਵੀ ਕੋਈ ਕਾਰਜ ਨਹੀਂ ਸਰੇਗਾ।" ਇਸ ਪ੍ਰਕਾਰ ਸਾਰੇ ਪਹਾੜੀ ਰਾਜਿਆਂ ਨੇ ਸਲਾਹ ਕੀਤੀ, ਕਿਸੇ ਦੇਰ ਤੋਂ ਬਗੈਰ ਸਿਰਹੰਦ ਦੇ ਸੂਬੇ ਪਾਸ ਵਜ਼ੀਰ ਨੂੰ ਭੇਜਿਆ॥੩੬॥

**'ਕਿਮ ਬਿਲੰਬ ਆਵਨ ਮਹਿਂ ਹੋਈ। ਫਿਰੇ ਨ ਸ਼ਾਹੁ ਹੁਕਮ ਕਿਯ ਜੋਈ।**
**ਸਭਿ ਲੇ ਭੇਦ ਪਠਾਵਹੁ ਸੁਧਿ ਕੋ। ਆਨਹੁਂ ਚਮੂੰ ਕਰੋ ਬਡ ਬੁਧਿ ਕੋ' ॥ ੩੭॥**

ਇਸ ਪ੍ਰਕਾਰ ਚਿੱਠੀ ਲਿਖ ਕੇ ਇਕ ਹੋਰ ਵਜ਼ੀਰ ਭੇਜਿਆ, "ਆਉਣ ਵਿਚ ਦੇਰ ਕਿਉਂ ਹੋ ਗਈ ਹੈ, ਬਾਦਸ਼ਾਹ ਦੇ ਹੁਕਮ ਨੂੰ ਤਾਂ ਮੋੜਿਆ ਨਹੀਂ ਜਾ ਸਕਦਾ। ਸਾਰੇ ਭੇਦ ਲੈ ਕੇ ਖ਼ਬਰ ਭੇਜੋ, ਵੱਡੀ ਸਿਆਣਪ ਕਰਕੇ ਆਪਣੀ ਸੈਨਾ ਨੂੰ ਲਿਆਵੋ" ॥੩੭॥

**ਵਸਤੁ ਅਜਾਇਬ ਭੇਟ ਪਠਾਈ। ਮੰਤ੍ਰੀ ਗਯੋ ਬਿਲੰਬ ਬਿਹਾਈ।**
**ਨਿਜ ਸੁਭਟਨਿ ਕੋ ਕਮਰ ਕਸਾਇ। ਠਾਂਢੇ ਕਰੇ ਅੱਗ੍ਰ ਸਮੁਦਾਇ॥ ੩੮॥**

ਰਾਜਿਆਂ ਨੇ ਅਜੀਬ ਵਸਤਾਂ ਸੂਬੇ ਨੂੰ ਭੇਟ ਕਰਨ ਵਾਸਤੇ ਭੇਜੀਆਂ ਤੇ ਮੰਤਰੀ ਕਿਸੇ ਦੇਰੀ ਤੋਂ ਬਗੈਰ ਤੁਰਤ ਚਲਾ ਗਿਆ। ਆਪਣੇ ਸੂਰਬੀਰਾਂ ਦੇ ਕਮਰਕੱਸੇ ਕਸਵਾਏ ਤੇ ਸਾਰਿਆਂ ਦੇ ਅੱਗੇ ਖੜੇ ਕਰਵਾ ਦਿੱਤੇ॥੩੮॥

**ਤ੍ਰਾਸਤਿ ਰਿਦੈ ਨ ਧੀਰਜ ਧਰੈਂ। 'ਔਚਕ ਆਇ ਸਿੰਘ ਨਹਿਂ ਪਰੈਂ'।**
**ਸਰਬ ਪ੍ਰਕਾਰ ਕਰੈਂ ਤਕਰਾਈ। ਰਖੇ ਤੁਰੰਗਨ ਜ਼ੀਨ ਪਵਾਈ॥ ੩੯॥**

ਹਿਰਦੇ ਵਿਚ ਬਹੁਤ ਡਰਦੇ ਸਨ, "ਸਿੰਘ ਅਚਾਨਕ ਆ ਕੇ ਨਾ ਪੈ ਜਾਣ।" ਫਿਰ ਹਰ ਪ੍ਰਕਾਰ ਦੀ ਤਕੜਾਈ ਕੀਤੀ ਤੇ ਘੋੜੇ ਕਾਠੀਆਂ ਪਵਾ ਕੇ ਰੱਖੇ॥੩੯॥

**ਸਨਮੁਖ ਡੇਰੇ ਦੋਇ ਦਲੌਂ ਕੇ। ਪਿਖਹਿਂ ਪਰਸਪਰ ਊਚੇ ਥਲੌਂ ਕੇ।**
**ਤੰਬੂ ਸ਼ਮਿਯਾਨੇ ਗਨ ਤਾਨੇ। ਖਰੇ ਨਿਸ਼ਾਨ ਚੀਰ ਫਹਿਰਾਨੇ॥ ੪੦॥**

ਦੋਵਾਂ ਦਲਾਂ ਦੇ ਆਹਮੋ ਸਾਹਮਣੇ ਡੇਰੇ ਸਨ ਤੇ ਆਪਸ ਵਿਚ ਉੱਚੇ ਸਥਾਨਾਂ ਨੂੰ ਵੇਖਦੇ ਸਨ। ਤੰਬੂ ਸ਼ਾਮਿਆਨੇ ਬਹੁਤ ਲਾਏ ਸਨ ਤੇ ਖੜੇ ਕੀਤੇ ਝੰਡਿਆਂ ਦੇ ਕੱਪੜੇ ਹਿਲਦੇ ਸਨ॥੪੦॥

**ਦੂੰਦਭਿ ਢੋਲਨਿ ਪਟਹਿ ਬਜਾਵੈਂ। ਨੌਬਤ ਆਪਸ ਬਿਖੈ ਸੁਨਾਵੈਂ।**
**ਵਧਯੋ ਵਿਰੋਧ ਅਧਿਕ ਦਲ ਦੋਊ। ਚਹਤਿ ਜੁੱਧ ਕ੍ਰੁੱਧਤਿ ਚਿਤ ਸੋਊ॥ ੪੧॥**

ਨਗਾਰੇ, ਢੋਲ ਅਤੇ ਪਟਹੇ ਵਜਾਉਂਦੇ ਸਨ ਤੇ ਨੌਬਤ ਵਜਾ ਕੇ ਆਪਸ ਵਿਚ ਸੁਣਾਉਂਦੇ ਸਨ। ਦੋਵਾਂ ਦਲਾਂ ਦਾ ਬਹੁਤ ਵਿਰੋਧ ਵਧ ਗਿਆ। ਚਿੱਤ ਵਿਚ ਬੜਾ ਕ੍ਰੋਧ ਧਾਰ ਕੇ ਯੁੱਧ ਕਰਨਾ ਚਾਹੁੰਦੇ ਸਨ॥੪੧॥

*ਚੌਥੀ ਰੁੱਤ ਦਾ ਉਣਤਾਲੀਵਾਂ ਅਧਿਆਇ ਸਮਾਪਤ ਹੋਇਆ॥੩੯॥*

## ਅਧਿਆਇ ਚਾਲੀਵਾਂ

### ਤੋਪ ਦੇ ਗੋਲੇ ਤੋਂ ਬਚਾਉ

*ਦੋਹਰਾ-* **ਢਰਯੋ ਦੁਪਹਿਰਾ ਸਤਿਗੁਰੂ ਕਰਿਕੈ ਉਠੇ ਅਰਾਮ।**
**ਬਿਜੀਆ ਮਰਚ ਇਲਾਇਚੀ ਸਰਦਾਈ ਸੁ ਬਦਾਮ॥ ੧॥**

ਇਹ ਦੋਹਰਾ ਵਿਵਾਦ ਗ੍ਰਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਦਿੱਤੇ ਗਏ ਹਨ॥੧॥

*ਚੌਪਈ-* **ਛੱਤ੍ਰ ਧਾਰ ਮਾਵਾ ਵਡ ਕਰਯੋ। ਲਯੋ ਦਾਸ ਤੇ ਨਿਜ ਕਰ ਧਰਯੋ।**
**ਬਹੁ ਮਾਦਿਕ ਜੁਤਿ ਬਿਜੀਆ ਪੀਆ। ਦੁਤਿਯ ਕਾਟੋ ਪੁਨ ਭਰਿ ਲੀਆ॥੨॥**

ਇਹ ਚੌਪਈ ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਦਿੱਤੇ ਗਏ ਹਨ॥੨॥

**ਮਾਵੇ ਸੰਗ ਪਾਨ ਕਰਿ ਲਿਯੋ। ਸੌਚ ਹੇਤ ਪੁਨ ਉਠਿਬੋ ਕਿਯੋ।**
**ਪੁਨ ਸ਼ਨਾਨ ਕਰਿ ਨਿਰਮਲ ਨੀਰ। ਪਹਿਰੇ ਸੁੰਦਰ ਚੀਰ ਸਰੀਰ॥ ੩॥**

ਇਹ ਚੌਪਈ ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਦਿੱਤੇ ਗਏ ਹਨ॥੩॥

**ਊਚੇ ਥਲ ਸੁਭ ਫਰਸ਼ ਕਰਾਯੋ। ਰੁਚਿਰ ਬਿਸਾਲ ਪ੍ਰਯੰਕ ਡਸਾਯੋ।**
**ਤਿਸ ਪਰ ਥਿਰੇ ਜਾਇ ਗੋਸਾਈਂ। ਊਪਰ ਸ਼ਮਿਯਾਨਾ ਦੁਤਿ ਪਾਈ॥ ੪॥**

ਉੱਚੇ ਸਥਾਨ 'ਤੇ ਕੱਪੜੇ ਵਿਛਾ ਕੇ ਫਰਸ਼ ਤਿਆਰ ਕਰਵਾਇਆ ਤੇ ਉਸ ਉੱਤੇ ਸੁੰਦਰ ਪਲੰਘ ਡੁਹਾਇਆ। ਉਸ ਪਲੰਘ ਉੱਤੇ ਗੁਰੂ ਜੀ ਜਾ ਬਿਰਾਜੇ, ਉਪਰ ਬਹੁਤ ਸੁੰਦਰ ਸ਼ਾਮਿਆਨਾ ਸ਼ੋਭ ਰਿਹਾ ਸੀ॥੪॥

ਮੇਚਕ ਕੇਸ ਪਾਸ ਤਿਸ ਕਾਲਾ। ਕੰਘਾ ਕਰਿਬੇ ਲਗੇ ਕ੍ਰਿਪਾਲਾ।
ਸੁਠ ਸੁੰਦਰ ਬੰਧੀ ਦਸਤਾਰੂ। ਊਪਰ ਜਿਗਾ ਦਿਪਤਿ ਦੁਤਿ ਚਾਰੂ॥ ੫॥

ਉਸ ਸਮੇਂ ਗੁਰੂ ਜੀ ਨੇ ਕੇਸਾਂ ਦਾ ਜੂੜਾ ਖੋਹਲਿਆਂ ਤੇ ਕੇਸਾਂ ਵਿਚ ਕੰਘਾ ਕਰਨ ਲੱਗੇ। ਫਿਰ ਸੁੰਦਰ ਦਸਤਾਰ ਸਿਰ 'ਤੇ ਸਜਾਈ ਤੇ ਦਸਤਾਰ ਉਪਰ ਸੁੰਦਰ ਜਿਗ੍ਹਾ ਚਮਕ ਰਹੀ ਸੀ॥੫॥

ਜਬਰ ਜਵਾਹਰ ਜਾਗਤਿ ਜੋਤੀ। ਕਲਗ਼ੀ ਤੁੰਗ ਅਧਿਕ ਛਬਿ ਹੋਤੀ।
ਸੂਰਜਮੁਖੀ ਲੀਏ ਕਰ ਖਰਯੋ। ਊਪਰ ਚਮਰ ਚਲਾਚਲ ਢੁਰਯੋ॥ ੬॥

ਹੀਰੇ ਜਵਾਹਰਾਤ ਨਾਲ ਜੜੀ ਜਗਦੀ ਜੋਤ ਸਮਾਨ ਉੱਚੀ ਕਲਗ਼ੀ ਬਹੁਤ ਸ਼ੋਭ ਰਹੀ ਸੀ। ਇਕ ਸੇਵਕ ਪੱਖਾ ਲੈ ਕੇ ਖੜਾ ਸੀ ਤੇ ਉਪਰ ਚੌਰ ਏਧਰ ਓਧਰ ਬੜਾ ਚੰਚਲਤਾ ਨਾਲ ਫਿਰ ਰਿਹਾ ਸੀ॥੬॥

ਥਲ ਥਲ ਬਿਖੈ ਸੁਚੇਤਾ ਕਰਿਕੈ। ਕੇਸਨ ਕੋ ਜੁਤਿ ਅਦਬ ਸੁਧਰਿਕੈ।
ਬੰਧਿ ਬੰਧਿ ਕਰਿ ਸਿਰ ਪਰ ਪਾਗ। ਆਏ ਸਿੰਘ ਸਭਾ ਸ਼ੁਭ ਲਾਗ॥ ੭॥

ਥਾਂ-ਥਾਂ ਵਿਖੇ ਸੁਚੇਤ ਕਰਕੇ ਅਤੇ ਕੇਸਾਂ ਦਾ ਬੜੇ ਅਦਬ ਨਾਲ ਸੁਧਾਰ ਕੇ ਤੇ ਸਿਰ ਉੱਤੇ ਪੱਗਾਂ ਬੰਨ੍ਹ ਕੇ ਸਾਰੇ ਸਿੰਘ ਉਥੇ ਆ ਗਏ ਜਿੱਥੇ ਸ਼ੁਭ ਸਭਾ ਲੱਗੀ ਹੋਈ ਸੀ॥੭॥

ਕਰਿ ਕਰਿ ਦਰਸ਼ਨ ਸਿਰ ਤੇ ਨਮੈਂ। ਥਿਰਯੋ ਖਾਲਸਾ ਸਭਿ ਤਿਹ ਸਮੈਂ।
ਤਾਉ ਦੇਤਿ ਮੂਛਨਿ ਪਰ ਦੋਈ। ਕਰ ਤੇ ਸ਼ਮਸ ਸੁਧਾਰਤਿ ਕੋਈ॥ ੮॥

ਸਿੱਖ ਆ ਕੇ ਦਰਸ਼ਨ ਕਰਕੇ ਮੱਥਾ ਟੇਕਦੇ ਸਨ, ਉਸ ਸਮੇਂ ਸਾਰਾ ਖਾਲਸਾ ਖਲੋ ਗਿਆ। ਦੋਹਾਂ ਮੁੱਛਾਂ ਉੱਤੇ ਤਾਅ ਦਿੰਦੇ ਸਨ ਤੇ ਕੋਈ ਹੱਥ ਨਾਲ ਦਾੜ੍ਹੀ ਨੂੰ ਸੁਧਾਰ ਰਿਹਾ ਸੀ॥੮॥

ਭੀਮ ਚੰਦ ਤੇ ਆਦਿ ਪਹਾਰੀ। ਗੁਰੂ ਸਭਾ ਸਭਿ ਤਿਨਹੁਂ ਨਿਹਾਰੀ।
ਦੂਰਬੀਨ ਕੋ ਲਾਇ ਸੁ ਤਬੈ। ਗੁਰ ਜੁਤਿ ਪਿਖਯੋ ਖਾਲਸਾ ਸਬੈ॥ ੯॥

ਭੀਮ ਚੰਦ ਅਤੇ ਹੋਰ ਪਹਾੜੀਆਂ ਨੇ ਉਸ ਸਮੇਂ ਗੁਰੂ ਜੀ ਦੀ ਸਭਾ ਲੱਗੀ ਹੋਈ ਵੇਖੀ, ਫਿਰ ਦੂਰਬੀਨ ਲੈ ਕੇ ਆਏ, ਗੁਰੂ ਸਹਿਤ ਸਾਰੇ ਖਾਲਸੇ ਨੂੰ ਵੇਖਿਆ॥੯॥

ਏਕ ਤੁਰਕ ਤਿਨਕੇ ਢਿਗ ਖਰਯੋ। ਜਮਾਦਾਰ ਬਹੁ ਨਰ ਕੋ ਕਰਯੋ।
ਸਭਿ ਗਿਰਪਤਿਨਿ ਸਾਥ ਤਿਨ ਕਹਯੋ। 'ਗੁਰ ਕੋ ਹਤਨਿ ਸੁਗਮ ਹਮ ਲਹਯੋ॥੧੦॥

ਇਕ ਤੁਰਕ ਉਨ੍ਹਾਂ ਦੇ ਪਾਸ ਖੜਾ ਸੀ, ਉਸ ਨੇ ਉਥੇ ਇਕੱਠੇ ਹੋਏ ਬਹੁਤ ਮਨੁੱਖਾਂ ਨੂੰ ਕਿਹਾ, "ਮੈਂ ਇਹ ਵੇਖਿਆ ਹੈ ਕਿ ਗੁਰੂ ਜੀ ਨੂੰ ਮਾਰਨਾ ਬਹੁਤ ਆਸਾਨ ਹੈ॥੧੦॥

ਇਸ ਥਲ ਤੇ ਮੈਂ ਤੋਪ ਚਲਾਵਹੁਂ। ਬੈਠੇ ਸਹਿਤ ਪ੍ਰਯੰਕ ਉਡਾਵਹੁਂ।
ਇਲਮ ਮੋਹਿ ਕੋ ਅਹੈ ਬਿਸਾਲਾ। ਤਕ ਮਾਰੋਂ ਇਤ ਖਰੋ ਸੁਖਾਲਾ॥ ੧੧॥

ਇਸ ਸਥਾਨ ਤੋਂ ਮੈਂ ਤੋਪ ਚਲਾਵਾਂਗਾ, ਗੁਰੂ ਜੀ ਦੇ ਬੈਠਿਆਂ ਹੀ ਮੈਂ ਪਲੰਘ ਨੂੰ ਉਡਾ ਦੇਵਾਂਗਾ। ਗੋਲ ਅੰਦਾਜ਼ੀ ਦਾ ਮੈਂ ਬਹੁਤ ਇਲਮ ਜਾਣਦਾ ਹਾਂ, ਇਸ ਸਥਾਨ ਤੋਂ ਤਕ ਕੇ ਮਾਰਨਾ ਬਹੁਤ ਆਸਾਨ ਹੈ॥੧੧॥

ਬਧੋਂ ਸ਼ਿਸਤ ਸਤਿਗੁਰ ਕੀ ਓਰਾ। ਭਰਯੋ ਜ਼ੋਰ ਤੇ ਪਹੁਚਹਿ ਗੋਰਾ।
ਨਿਤ ਕੀ ਕਲਹਾ ਸਕਲ ਮਿਟਾਵੌਂ। ਸਭਿ ਰਾਜਨਿ ਕੋ ਸੁਖ ਉਪਜਾਵੌਂ॥੧੨॥

ਮੈਂ ਸਤਿਗੁਰੂ ਵਾਲੇ ਪਾਸੇ ਸ਼ਿਸਤ ਬੰਨ੍ਹਦਾ ਹਾਂ, ਭਰਿਆ ਹੋਇਆ ਗੋਲਾ ਬੜੇ ਜ਼ੋਰ ਨਾਲ ਪਹੁੰਚੇਗਾ। ਨਿੱਤ ਦੀ ਸਾਰੀ ਕਲ੍ਹਾ ਹੀ ਮਿਟਾ ਦੇਵਾਂਗਾ ਤੇ ਸਾਰੇ ਰਾਜਿਆਂ ਨੂੰ ਸੁਖੀ ਕਰ ਦੇਵਾਂਗਾ॥੧੨॥

**ਪਾਵੌਂ ਦਰਬ ਇਨਾਮ ਘਨੇਰੋ। ਇਲਮ ਬਿਲੋਕਿ ਲੇਹਿਂ ਸਭਿ ਮੇਰੋ।**
**ਗੁਰ ਬਿਨ ਬਹੁਰ ਲਰਹਿ ਕੋ ਨਾਂਹੀ। ਆਪ ਆਪ ਕੋ ਸਭਿ ਮਿਟ ਜਾਹੀ' ॥੧੩॥**

ਬਹੁਤ ਧਨ ਮੈਂ ਇਨਾਮ ਵਜੋਂ ਪਾਵਾਂਗਾ, ਤੁਸੀਂ ਮੇਰੀ ਸਾਰੀ ਵਿਦਿਆ ਵੇਖ ਲਵੋ। ਗੁਰੂ ਤੋਂ ਬਗੈਰ ਫਿਰ ਕੋਈ ਹੋਰ ਤੁਹਾਡੇ ਨਾਲ ਨਹੀਂ ਲੜੇਗਾ। ਫਿਰ ਸਾਰੇ ਆਪੋ ਆਪ ਹੋ ਕੇ ਹਟ ਜਾਣਗੇ ਭਾਵ ਸਿੱਖ ਸੈਨਾ ਖਿੰਡ ਪੁੰਡ ਜਾਵੇਗੀ" ॥੧੩॥

**ਸਭਿ ਗਿਰਪਤੀ ਸੁਨਤਿ ਹਰਖਾਏ। 'ਇਹ ਤੌ ਕਾਰਜ ਸੁਗਮ ਬਨਾਏ'।**
**ਭੀਮਚੰਦ ਤਿਹ ਸੰਗ ਉਚਾਰਾ। 'ਮੁਝ ਤੇ ਧਨ ਲਿਹੁ ਪੰਜ ਹਜ਼ਾਰਾ॥ ੧੪॥**

ਸਾਰੇ ਪਹਾੜੀ ਰਾਜੇ ਸੁਣ ਕੇ ਬਹੁਤ ਪ੍ਰਸੰਨ ਹੋਏ, "ਇਹ ਤਾਂ ਕਾਰਜ ਹੀ ਸੌਖਾ ਬਣ ਗਿਆ ਹੈ।" ਫਿਰ ਰਾਜੇ ਭੀਮ ਚੰਦ ਨੇ ਉਸ ਨੂੰ ਕਿਹਾ, "ਮੈਥੋਂ ਪੰਜ ਹਜ਼ਾਰ ਧਨ ਲਵੋ॥੧੪॥

**ਏਕ ਗ੍ਰਾਮ ਪੁਨ ਦੇਹੁਂ ਇਨਾਮ। ਨਿਤ ਗੁਜ਼ਰਾਨ ਹੋਹਿ ਤੁਝ ਧਾਮ'।**
**ਭੂਪਚੰਦ ਹੰਡੂਰੀ ਕਹੈ। 'ਗੁਰੂ ਹਤੇ ਸਗਰੇ ਸੁਖ ਲਹੈਂ॥ ੧੫॥**

ਫਿਰ ਇਕ ਪਿੰਡ ਇਨਾਮ ਵਜੋਂ ਦੇਵਾਂਗਾ, ਤੇਰਾ ਘਰ ਵਿਚ ਨਿਤ ਗੁਜ਼ਾਰਾ ਚਲੇਗਾ।" ਫਿਰ ਭੂਪ ਚੰਦ ਹੰਡੂਰੀ ਨੇ ਕਿਹਾ, "ਗੁਰੂ ਜੀ ਨੂੰ ਮਾਰਨ ਨਾਲ ਸਾਰੇ ਸੁਖ ਲੈਣਗੇ॥੧੫॥

**ਸਭਿ ਗਿਰਪਤਿ ਦੈ ਹੈਂ ਸਿਰੁਪਾਉ। ਹੋਤਿ ਤਰੀਫ ਜਗਤ ਸਭਿ ਥਾਂਉਂ।**
**ਅਬਿ ਤੋ ਭਈ ਅਬੇਰ ਬਿਤਯੋ ਦਿਨ। ਆਨਹੁ ਤੋਪ ਕਰਹੁ ਥਿਰ ਥਲ ਮਨ॥੧੬॥**

ਸਾਰੇ ਪਹਾੜੀ ਰਾਜੇ ਸਿਰੋਪੇ ਦੇਣਗੇ, ਇਸ ਜਗਤ ਵਿਚ ਸਭ ਥਾਂ ਤੇਰੀ ਸਿਫਤ ਹੋਵੇਗੀ। ਹੁਣ ਤਾਂ ਸ਼ਾਮ ਹੋ ਗਈ ਹੈ ਤੇ ਸਾਰਾ ਦਿਨ ਬੀਤ ਗਿਆ ਹੈ। ਕਲ੍ਹ ਨੂੰ ਤੋਪ ਲਿਆਵੋ ਤੇ ਜਿਸ ਥਾਂ ਵੀ ਮਨ ਚਾਹੇ ਤੋਪ ਖੜੀ ਕਰ ਲਵੋ॥੧੬॥

**ਇਸੀ ਸਮੈਂ ਬੈਠੇਂਗੇ ਕਾਲੀ। ਤੁੰਗ ਸਥੰਡਲ ਪਰ ਮੁਦ ਨਾਲੀ।**
**ਰਾਖਹੁ ਤੋਪ ਤਯਾਰ ਥਿਰ ਕਰਿ ਕੈ। ਗੋਰਾ ਅਰੁ ਬਰੂਦ ਸੰਗ ਭਰਿਕੈ॥੧੭॥**

ਕਲ੍ਹ ਵੀ ਇਸ ਸਮੇਂ ਸਭਾ ਲਾ ਕੇ ਉੱਚੇ ਥੜ੍ਹੇ ਉਪਰ ਪ੍ਰਸੰਨਤਾ ਧਾਰ ਕੇ ਬੈਠਣਗੇ। ਤੋਪ ਨੂੰ ਸਥਿਰ ਤਿਆਰ ਕਰਕੇ ਰੱਖੋ ਤੇ ਗੋਲਾ ਬਾਰੂਦ ਨਾਲ ਭਰ ਛੱਡੋ॥੧੭॥

**ਪ੍ਰਥਮ ਅਵਾਜ਼ ਕਰਹੁ ਨਹਿਂ ਕੋਈ। ਸੁਨਿਕੈ ਸਨਮੁਖ ਥਿਰੈ ਨ ਕੋਈ।**
**ਰਾਖਹੁ ਜੋਰਿ ਨਿਸ਼ਾਨੇ ਸੰਗ। ਔਚਕ ਛੋਰਿ ਕਰਹੁ ਗੁਰ ਭੰਗ॥ ੧੮॥**

ਪਹਿਲਾਂ ਕਿਸੇ ਪ੍ਰਕਾਰ ਦਾ ਖੜਕਾ ਨਾ ਕਰੋ, ਕਿਉਂਕਿ ਆਵਾਜ਼ ਕਰਨ ਨਾਲ ਫਿਰ ਕੋਈ ਸਾਹਮਣੇ ਹੋ ਕੇ ਨਹੀਂ ਬੈਠੇਗਾ। ਨਿਸ਼ਾਨੇ ਸਹਿਤ ਤੋਪ ਨੂੰ ਜੋੜ ਰੱਖੋ ਤੇ ਅਚਾਨਕ ਛੱਡ ਕੇ ਗੁਰੂ ਜੀ ਨੂੰ ਖਤਮ ਕਰ ਦੇਵੋ॥੧੮॥

**ਫਤੇ ਸੁਗਮ ਪੈ ਹੈਂ ਗਿਰ ਰਾਜੇ। ਪੂਰਨ ਹੋਹਿਂ ਸਰਬ ਕੇ ਕਾਜੇ'।**
**ਇਮ ਗਿਨਤਯੋ ਸੰਧਯਾ ਹੁਇ ਗਈ। ਸਰਬ ਸਭਾ ਉਠਿ ਨਿਜ ਥਲ ਗਈ॥੧੯ ॥**

ਪਹਾੜੀ ਰਾਜੇ ਬੜੀ ਆਸਾਨੀ ਨਾਲ ਫ਼ਤਹਿ ਪ੍ਰਾਪਤ ਕਰ ਲੈਣਗੇ ਤੇ ਸਾਰਿਆਂ ਦੇ ਕਾਰਜ ਪੂਰਨ ਹੋ ਜਾਣਗੇ।" ਇਸ ਪ੍ਰਕਾਰ ਗਿਣਤੀ ਕਰਦਿਆਂ ਸ਼ਾਮ ਹੋ ਗਈ, ਸਾਰੀ ਸਭਾ ਉੱਠ ਕੇ ਆਪਣੇ ਸਥਾਨਾਂ 'ਤੇ ਚਲੀ ਗਈ॥੧੯॥

**ਨਿਸ ਮਹਿਂ ਜਤਨ ਕਰਤਿ ਖਲ ਰਹੇ। ਆਨੀ ਤੋਪ ਬਿਸਾਲ ਜੁ ਅਹੇ।**
**ਖਰੀ ਕਰੀ ਬਿਧਿ ਖਰੀ ਸਥਾਨ। ਬ੍ਰਿੰਦ ਨਰਨ ਮਿਲਿ ਕੈ ਕਰਿ ਤਾਨ॥ ੨੦॥**

ਰਾਤ ਨੂੰ ਯਤਨ ਕਰਦੇ ਖੜੇ ਰਹੇ, ਫਿਰ ਜਿਹੜੀ ਵੱਡੀ ਤੋਪ ਸੀ ਉਸ ਨੂੰ ਲੈ ਕੇ ਆਏ; ਚੰਗੀ ਵਿਧੀ ਨਾਲ ਇਕ ਚੰਗੇ ਸਥਾਨ 'ਤੇ ਬਹੁਤ ਮਨੁੱਖਾਂ ਨੇ ਮਿਲ ਕੇ ਜ਼ੋਰ ਲਾ ਕੇ ਖੜੀ ਕੀਤੀ॥੨੦॥

**ਸ੍ਰੀ ਕਲਗੀਧਰ ਤਿਸ ਥਲ ਥਿਰ ਕੈ। ਚੌਂਕੀ ਸੋਦਰ ਕੀ ਸੁਨਿ ਕਰਿਕੈ।**
**ਉਠਿਕੈ ਪ੍ਰਭੁ ਸਿਵਰ ਕੋ ਆਏ। ਖਾਨ ਪਾਨ ਕੀਨੇ ਮਨ ਭਾਏ॥ ੨੧॥**

ਸ੍ਰੀ ਕਲਗੀਧਰ ਜੀ ਨੇ ਉਸ ਸਥਾਨ 'ਤੇ ਬੈਠ ਕੇ 'ਸੋਦਰੁ' ਦੀ ਚੌਂਕੀ ਸੁਣੀ। ਫਿਰ ਪ੍ਰਭੂ ਜੀ ਉੱਠ ਕੇ ਆਪਣੇ ਤੰਬੂ ਵੱਲ ਆਏ ਤੇ ਮਨ-ਭਾਉਂਦਾ ਭੋਜਨ ਖਾਧਾ ਪੀਤਾ॥੨੧॥

**ਸਰਬ ਖਾਲਸੇ ਅਚਯੋ ਅਹਾਰਾ। ਨਿਸਾ ਪਰੀ ਤੇ ਸੁਪਤਿ ਸੁਖਾਰਾ।**
**ਸੁਪਨੇ ਭੀ ਨਹਿਂ ਕੇਹਰਿ ਤ੍ਰਾਸਾ। ਤਥਾ ਨ੍ਰਿਭੈ, ਰਿਪੁ ਚਹਤਿ ਬਿਨਾਸ਼ਾ॥ ੨੨॥**

ਸਾਰੇ ਖਾਲਸੇ ਨੇ ਭੋਜਨ ਛਕਿਆ, ਜਦ ਰਾਤ ਪਈ ਤਾਂ ਸਾਰੇ ਆਰਾਮ ਨਾਲ ਸੌਂ ਗਏ। ਸੁਪਨੇ ਵਿਚ ਵੀ ਸ਼ੇਰ ਨੂੰ ਡਰ ਨਾ ਆਇਆ। ਪਹਿਲਾਂ ਵਾਂਗ ਹੀ ਨਿਰਭੈ ਹੋ ਕੇ ਵੈਰੀ ਨੂੰ ਮਾਰਨਾ ਚਾਹੁੰਦੇ ਸਨ॥੨੨॥

**ਜਾਮ ਜਾਮਨੀ ਤੇ ਗੁਰਬਾਨੀ। ਇਕ ਮਨ ਹ੍ਵੈ ਕੈ ਬਦਨ ਬਖਾਨੀ।**
**ਜਥਾ ਬਿੱਪ੍ਰ ਬਰ ਬੇਦ ਪਠੰਤੇ। ਹਿਤ ਪਰਲੋਕ ਹੋਨਿ ਸੁਖਵੰਤੇ॥ ੨੩॥**

ਪਹਿਰ ਰਾਤ ਰਹਿੰਦਿਆਂ ਹੀ ਇਕ ਮਨ ਹੋ ਕੇ ਗੁਰਬਾਣੀ ਦਾ ਪਾਠ ਮੂੰਹ ਨਾਲ ਕਰਦੇ ਸਨ। ਜਿਵੇਂ ਬ੍ਰਾਹਮਣ ਵੇਦ ਪੜ੍ਹਦੇ ਹਨ, ਪ੍ਰਲੋਕ ਵਿਚ ਸੁਖੀ ਰਹਿਣਾ ਚਾਹੁੰਦੇ ਹਨ॥੨੩॥

**ਕਰਹਿਂ ਸ਼ਨਾਨ ਨੀਰ ਨਿਰਮਲ ਮੈਂ। ਹੋਤਿ ਸ਼ਬਦ ਕੀ ਧੁਨਿ ਸਭਿ ਦਲ ਮੈਂ।**
**ਗਾਇਂ ਰਬਾਬੀ ਆਸਾਵਾਰ। ਜਿਸ ਥਲ ਸ੍ਰੀ ਸਤਿਗੁਰ ਦਰਬਾਰ॥ ੨੪॥**

ਸਾਰੇ ਨਿਰਮਲ ਜਲ ਵਿਚ ਇਸ਼ਨਾਨ ਕਰਦੇ ਹਨ ਤੇ ਸਾਰੇ ਦਲ ਵਿਚ ਸ਼ਬਦ ਦੀ ਧੁਨੀ ਉੱਠਦੀ ਹੈ। ਰਬਾਬੀ ਆਸਾ ਦੀ ਵਾਰ ਦਾ ਗਾਇਨ ਕਰਦੇ ਹਨ, ਜਿਸ ਥਾਂ 'ਤੇ ਸਤਿਗੁਰੂ ਜੀ ਦਾ ਦਰਬਾਰ ਲੱਗਦਾ ਸੀ॥੨੪॥

**ਕਰਹਿਂ ਅਵਾਜ਼ ਨਕੀਬ ਉਚਾਰਨ। ਭਾਟ ਕਬਿੱਤ ਪਢਹਿਂ ਜਸੁ ਕਾਰਨ।**
**ਬਜਹਿਂ ਮ੍ਰਿਦੰਗ ਰਬਾਬ ਸਤਾਰ। ਰਾਗ ਰਾਗਨੀ ਮੰਗਲ ਚਾਰੁ॥ ੨੫॥**

ਨਕੀਬ ਉੱਚੀ-ਉੱਚੀ ਜੱਸ ਉਚਾਰਨ ਕਰਦੇ ਸਨ ਤੇ ਭੱਟ ਕਬਿੱਤ ਪੜ੍ਹ ਕੇ ਜੱਸ ਸੁਣਾਉਂਦੇ ਸਨ। ਮ੍ਰਿਦੰਗ, ਰਬਾਬ, ਸਤਾਰ ਵੱਜਦੇ ਸਨ ਤੇ ਰਾਗ ਰਾਗਣੀਆਂ ਵਿਚ ਮੰਗਲਾਚਾਰ ਕਰਦੇ ਸਨ॥੨੫॥

**ਭਯੋ ਤਿਹਾਵਲ ਤਬਿ ਸਮੁਦਾਇ। ਹੋਤਿ ਪ੍ਰਾਤਿ ਦੀਨਸਿ ਬਰਤਾਇ।**
**ਬਸਤ੍ਰ ਸ਼ਸਤ੍ਰ ਗੁਰ ਧਾਰਨ ਕਰੇ। ਆਨਿ ਖਾਲਸਾ ਚਹੁੰਦਿਸ਼ਿ ਥਿਰੇ॥ ੨੬॥**

ਫਿਰ ਕੜਾਹ ਪ੍ਰਸ਼ਾਦਿ ਤਿਆਰ ਹੋਇਆ ਤੇ ਸਵੇਰ ਹੁੰਦਿਆਂ ਹੀ ਸਾਰਾ ਵਰਤਾਅ ਦਿੱਤਾ। ਗੁਰੂ ਜੀ ਨੇ ਵਸਤਰ ਸ਼ਸਤਰ ਧਾਰਨ ਕੀਤੇ ਤੇ ਖਾਲਸਾ ਆ ਕੇ ਚਾਰੇ ਪਾਸੇ ਬੈਠ ਗਿਆ॥੨੬॥

**ਹੋਤਿ ਬਾਰਤਾਲਾਪ ਅਨੇਕ। ਸੁਨਹਿਂ ਕਹਹਿਂ ਪ੍ਰਭੁ ਜਲਧਿ ਬਿਬੇਕ।**
**ਤਯਾਰ ਸਿੰਘ ਭੇ ਚਢਿਬੇ ਹੇਤੁ। ਗਹੇ ਸ਼ਸਤ੍ਰ ਬਨ ਭਲੇ ਸੁਚੇਤ॥ ੨੭॥**

ਅਨੇਕ ਪ੍ਰਕਾਰ ਦਾ ਵਾਰਤਾਲਾਪ ਹੁੰਦਾ ਸੀ, ਗਿਆਨ ਦੇ ਸਾਗਰ ਸਤਿਗੁਰੂ ਜੀ ਕਹਿੰਦੇ ਸੁਣਦੇ ਸਨ। ਸਿੰਘ ਚੜ੍ਹਾਈ ਕਰਨ ਵਾਸਤੇ ਤਿਆਰ ਹੋ ਗਏ ਤੇ ਸ਼ਸਤਰ ਫੜ ਕੇ ਭਲੀ ਪ੍ਰਕਾਰ ਸੁਚੇਤ ਹੋ ਗਏ॥੨੭॥

**ਪਿਖਿ ਸਤਿਗੁਰ ਸਭਿ ਬਰਜਨ ਕਰੇ। 'ਸੁਨਹੁ ਖਾਲਸਾ! ਧੀਰਜ ਧਰੇ।**
**ਸਨੇ ਸਨੇ ਮਾਰਨ ਇਨ ਬਨੇ। ਜਗ ਮਹਿਂ ਦੋਖੀ ਤੁਮਰੇ ਘਨੇ॥ ੨੮॥**

ਵੇਖ ਕੇ ਸਤਿਗੁਰੂ ਜੀ ਨੇ ਸਭ ਨੂੰ ਵਰਜ ਦਿੱਤਾ, "ਸੁਣੋ ਖਾਲਸਾ ਜੀ! ਧੀਰਜ ਧਾਰਨ ਕਰੋ, ਹੌਲੀ-ਹੌਲੀ ਇਨ੍ਹਾਂ ਨੂੰ ਮਾਰਨਾ ਬਣਦਾ ਹੈ, ਜਗਤ ਵਿਚ ਤੁਹਾਡੇ ਬਹੁਤ ਦੋਖੀ ਹਨ॥੨੮॥

**ਥਿਰੇ ਰਹੋ ਅਬਿ ਅਪਨੇ ਡੇਰੇ। ਦੁਸ਼ਟਨ ਕਾਲ ਹੋਨਿ ਦਿਹੁ ਨੇਰੇ'।**
**ਤਿਸ ਦਿਨ ਭੀ ਗੁਰ ਸਿੰਘ ਟਿਕਾਏ। ਨਹੀਂ ਲਰਨ ਕੇ ਹੇਤੁ ਪਠਾਏ॥ ੨੯॥**

ਹੁਣ ਆਪਣੇ ਡੇਰੇ ਹੀ ਬੈਠੇ ਰਹੋ, ਦੁਸ਼ਟਾਂ ਦਾ ਕਾਲ ਨੇੜੇ ਹੋਣ ਦੇਵੋ।" ਉਸ ਦਿਨ ਵੀ ਗੁਰੂ ਜੀ ਨੇ ਸਿੰਘਾਂ ਨੂੰ ਟਿਕਾਅ ਕੇ ਰੱਖਿਆ, ਉਨ੍ਹਾਂ ਨੂੰ ਲੜਨ ਵਾਸਤੇ ਨਾ ਭੇਜਿਆ॥੨੯॥

**ਦੇਗ ਦਈ ਬਰਤਾਇ ਸਭਿਨਿ ਕੋ। ਤ੍ਰਿਪਤਿ ਭਏ ਤਬਿ ਖਾਇ ਅਸਨ ਕੋ।**
**ਕਰਯੋ ਦੁਪਹਿਰੇ ਬਿਖੈ ਅਰਾਮ। ਪੌਢੇ ਪ੍ਰਭੁ ਪ੍ਰਯੰਕ ਅਭਿਰਾਮ॥ ੩੦॥**

ਸਾਰਿਆਂ ਨੂੰ ਲੰਗਰ ਵਰਤਾਅ ਦਿੱਤਾ, ਸਾਰੇ ਭੋਜਨ ਛੱਕ ਕੇ ਤ੍ਰਿਪਤ ਹੋ ਗਏ। ਦੁਪਹਿਰ ਦੇ ਸਮੇਂ ਆਰਾਮ ਕੀਤਾ ਤੇ ਪ੍ਰਭੂ ਜੀ ਸੁੰਦਰ ਪਲੰਘ ਉੱਤੇ ਆਰਾਮ ਕਰਨ ਲਈ ਲੇਟ ਗਏ॥੩੦॥

**ਤ੍ਰਿਤੀ ਪਹਿਰ ਮਹਿਂ ਜਾਗਤਿ ਭਏ। ਤਿਮ ਹੀ ਦੋਨਹੁ ਮਾਦਿਕ ਲਏ।**
**ਸੌਚ ਸ਼ਨਾਨ ਠਾਨਿ ਬਿਧਿ ਸੰਗਿ। ਗਮਨੇ ਸ੍ਰੀ ਗੁਰ ਥਾਨ ਉਤੰਗ॥ ੩੧॥**

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਚੌਪਈ ਦੇ ਅਰਥ ਨਹੀਂ ਕੀਤੇ ਗਏ ਹਨ॥੩੧॥

**ਤਹਾਂ ਫਰਸ਼ ਪਰਯੰਕ ਡਸਾਏ। ਬੈਠੇ ਜਾਇ ਭਯੋ ਮਨ ਭਾਏ।**
**ਸੁਧਿ ਸੁਨਿਕੈ ਤਤਛਿਨ ਇਕ ਆਯੋ। ਸਕਲ ਭੇਵ ਤਿਨ ਭਾਖਿ ਸੁਨਾਯੋ॥ ੩੨॥**

ਉਥੇ ਹੀ ਕੱਪੜੇ ਵਿਛਾ ਕੇ ਫਰਸ਼ ਤਿਆਰ ਕਰਵਾ ਕੇ ਪਲੰਘ ਡੁਹਾਇਆ ਤੇ ਜਿਵੇਂ ਮਨ ਭਾਉਂਦਾ ਸੀ, ਉਸ ਪ੍ਰਕਾਰ ਹੀ ਗੁਰੂ ਜੀ ਪਲੰਘ ਉੱਤੇ ਜਾ ਬੈਠੇ। ਖ਼ਬਰ ਸੁਣ ਕੇ ਤੁਰਤ ਇਕ ਸੂਹੀਆ ਆਇਆ ਤੇ ਤੋਪ ਬਾਰੇ ਸਾਰਾ ਭੇਦ ਉਸ ਕਹਿ ਸੁਣਾਇਆ॥੩੨॥

**'ਪ੍ਰਭੁ ਜੀ ਇਹਾਂ ਨ ਬੈਠਨ ਕਰੀਐ। ਤੂਰਨ ਹੀ ਥਲ ਅਨਤ ਸਿਧਰੀਐ।**
**ਏਕ ਦੁਸ਼ਟ ਲੇ ਪਚ ਹਜ਼ਾਰ। ਤੋਪ ਬਿਸਾਲ ਰਖੀ ਕਰਿ ਤਯਾਰ ॥ ੩੩॥**

ਉਸ ਨੇ ਕਿਹਾ, "ਗੁਰੂ ਜੀ ਏਥੇ ਨਾ ਬੈਠੋ, ਤੁਰਤ ਹੀ ਕਿਸੇ ਹੋਰ ਥਾਂ ਚਲੇ ਜਾਵੋ, ਇਕ ਦੁਸ਼ਟ ਨੇ ਪੰਜ ਹਜ਼ਾਰ ਰੁਪਏ ਲਏ ਹਨ ਤੇ ਵੱਡੀ ਤੋਪ ਤਿਆਰ ਕਰਕੇ ਰੱਖੀ ਹੈ॥੩੩॥

**ਸ਼ਿਸਤ ਬਨਾਵਤਿ ਦਿਨ ਮਹਿਂ ਰਹਯੋ। ਰਾਵਰਿ ਹਤਨ ਹੇਤੁ ਚਿਤ ਚਹਯੋ।**
**ਦਗਾ ਸਭਿਨਿ ਇਮ ਰਚਯੋ ਬਨਾਇ। ਔਚਕ ਗੋਰਾ ਹਤੈਂ ਟਿਕਾਇ' ॥ ੩੪॥**

ਸਾਰਾ ਦਿਨ ਨਿਸ਼ਾਨਾ ਬੰਨ੍ਹਦਾ ਰਿਹਾ ਹੈ, ਆਪਣੇ ਚਿੱਤ ਵਿਚ ਆਪ ਨੂੰ ਮਾਰਨਾ ਚਾਹੁੰਦਾ ਹੈ। ਸਾਰਿਆਂ ਨੇ ਇਸ ਪ੍ਰਕਾਰ ਫ਼ਰੇਬ ਰਚਿਆ ਹੈ, ਅਚਾਨਕ ਗੋਲਾ ਟਿਕਾਅ ਕੇ ਮਾਰਨਗੇ" ॥੩੪॥

**ਸੁਨਿ ਪ੍ਰਭੁ ਕਹਯੋ 'ਤ੍ਰਾਸ ਅਬਿ ਧਰਿਹੈਂ। ਤਯਾਗਹਿਂ ਨਿਜ ਥਲ ਕੋ ਚਲਿ ਪਰ ਹੈਂ।**
**ਉਚਿਤ ਨ ਹਮ ਕੋ ਐਸੀ ਬਾਤਿ। ਦੁਸ਼ਮਨ ਸੋਂ ਰਣ ਹੈ ਦਿਨ ਰਾਤ॥ ੩੫॥**

ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਡਰ ਹੁਣ ਧਾਰਨ ਕਰਦੇ ਹਾਂ? ਆਪਣੇ ਸਥਾਨ ਨੂੰ ਛੱਡ ਕੇ, ਕਿਸੇ ਹੋਰ ਸਥਾਨ ਵੱਲ ਚਲ ਪੈਂਦੇ ਹਾਂ। ਸਾਨੂੰ ਐਸੀ ਗੱਲ ਕਰਨੀ ਉਚਿਤ ਨਹੀਂ ਹੈ, ਦੁਸ਼ਮਣ ਨਾਲ ਦਿਨ ਰਾਤ ਯੁੱਧ ਚਲਦਾ ਹੈ॥੩੫॥

**ਕਹਾਂ ਕਹਾਂ ਹਮ ਦੁਰਤੇ ਫਿਰਹਿਂ। ਦੇਖਹਿਂ ਦੁਰਜਨ ਆਨੰਦ ਧਰਹਿਂ।**
**ਬੈਠਿ ਲਖਹੁ ਕਰਤਾਰ ਤਮਾਸ਼ੇ। ਹੁਇ ਹੈ ਦੋਖੀ ਕੇਰ ਬਿਨਾਸ਼ੇ'॥ ੩੬॥**

ਕਿੱਥੇ-ਕਿੱਥੇ ਅਸੀਂ ਲੁਕਦੇ ਫਿਰਾਂਗੇ, ਫਿਰ ਦੁਸ਼ਟ ਵੇਖ ਕੇ ਅਨੰਦ ਧਾਰਨ ਕਰਨਗੇ। ਬੈਠ ਕੇ ਕਰਤਾਰ ਦਾ ਤਮਾਸ਼ਾ ਵੇਖੋ, ਦੋਖੀ ਦਾ ਹੀ ਵਿਨਾਸ਼ ਹੋ ਜਾਵੇਗਾ"॥੩੬॥

**ਕੰਘਾ ਕਰਨਿ ਲਗੇ ਗੁਰ ਥਿਰੇ। ਪੁਨ ਦਸਤਾਰ ਬੰਧਬੋ ਕਰੇ।**
**ਕਲਗੀ ਜਿਗਾ ਸੁਧਾਰਿ ਬਨਾਏ। ਸਿਰ ਪਰ ਸੇਵਕ ਚਮਰ ਢੁਲਾਏ॥ ੩੭॥**

ਫਿਰ ਗੁਰੂ ਜੀ ਬੈਠ ਕੇ ਸਿਰ ਵਿਚ ਕੰਘਾ ਕਰਨ ਲੱਗੇ, ਫਿਰ ਉਨ੍ਹਾਂ ਸਿਰ ਉੱਤੇ ਆਪਣੀ ਦਸਤਾਰ ਸਜਾਈ। ਕਲਗੀ ਜਿਗ੍ਹਾ ਸੁਧਾਰ ਕੇ ਆਪਣੀ ਦਸਤਾਰ ਨੂੰ ਲਾਏ ਤੇ ਇਕ ਸੇਵਕ ਸਿਰ 'ਤੇ ਚੌਰ ਫੇਰ ਰਿਹਾ ਸੀ॥੩੭॥

**ਦੁਸ਼ਟ ਪਲੀਤਾ ਤੋਪਹਿਂ ਦਾਗੇ। ਇਕ ਸਿਖ ਖਰੋ ਹੁਤੋ ਗੁਰ ਆਗੇ।**
**ਤਿਸ ਕੇ ਲਗਯੋ ਆਨਿ ਕਰਿ ਗੋਰਾ। ਬਡੇ ਬੇਗ ਤੇ ਸ਼ੂੰਕਤਿ ਘੋਰਾ॥ ੩੮॥**

ਫਿਰ ਦੁਸ਼ਟਾਂ ਨੇ ਤੋਪ ਦਾ ਗੋਲਾ ਦਾਗਿਆ, ਇਕ ਸਿੱਖ ਗੁਰੂ ਜੀ ਦੇ ਅੱਗੇ ਖੜਾ ਸੀ, ਉਸ ਸਿੱਖ ਨੂੰ ਉਹ ਗੋਲਾ ਆ ਕੇ ਲੱਗਾ। ਬੜੇ ਜ਼ੋਰ ਨਾਲ ਸ਼ੂਕਦਾ ਹੋਇਆ ਗੋਲਾ ਆਇਆ॥੩੮॥

**ਦਰਸ਼ਨ ਕਰਤਿ ਪ੍ਰਾਨ ਤਜਿ ਗਯੋ। ਤਬਿ ਸਤਿਗੁਰ ਨਿਜ ਕਰ ਧਨੁ ਲਯੋ।**
**ਤਰਗਸ ਤੇ ਕਾਢਯੋ ਸਰ ਤੀਛਨ। ਖਪੁਰਾ ਆਯੁਤ ਸੰਧਯੋ ਭੀਛਨ॥ ੩੯॥**

ਦਰਸ਼ਨ ਕਰਦਾ ਪ੍ਰਾਣ ਛੱਡ ਗਿਆ, ਫਿਰ ਸਤਿਗੁਰੂ ਜੀ ਨੇ ਆਪਣੇ ਹੱਥ ਵਿਚ ਧਨੁੱਖ ਬਾਣ ਲਿਆ ਤੇ ਭੱਥੇ ਵਿਚੋਂ ਇਕ ਤਿੱਖਾ ਤੀਰ ਕੱਢਿਆ, ਚੌੜੇ ਮੂੰਹ ਵਾਲੇ ਤੀਰ ਦਾ ਨਿਸ਼ਾਨਾ ਲਾਇਆ॥੩੯॥

**ਖੈਚਿ ਕਾਨ ਲੌ ਤੁਰਤ ਚਲਾਯੋ। ਅਹਿ ਸਮ ਸ਼ੂੰਕਤਿ ਬੇਗ ਸਿਧਾਯੋ।**
**ਦੁਤੀ ਹਤਨ ਕੋ ਤੋਪ ਕਸੰਤਾ। ਸ਼ਿਸਤ ਬਾਂਧ ਕਰਿ ਗੁਰੂ ਤਕੰਤਾ॥ ੪੦॥**

ਕੰਨਾਂ ਤੱਕ ਖਿੱਚ ਕੇ ਫਿਰ ਤੁਰਤ ਚਲਾ ਦਿੱਤਾ, ਸੱਪ ਵਾਂਗ ਸ਼ੂਕਦਾ ਤੀਰ ਤੁਰਤ ਚਲਾ ਗਿਆ। ਉਹ ਤੁਰਕ ਦੂਸਰਾ ਗੋਲਾ ਮਾਰਨ ਵਾਸਤੇ ਤੋਪ ਨੂੰ ਕੱਸ ਰਿਹਾ ਸੀ, ਸ਼ਿਸਤ ਬੰਨ੍ਹ ਕੇ ਗੁਰੂ ਨੂੰ ਵੇਖ ਰਿਹਾ ਸੀ॥੪੦॥

**ਤਬਿ ਹੀ ਲਗਯੋ ਭਾਲ ਮਹਿਂ ਜਾਈ। ਗਿਰਯੋ ਸਭਿਨਿ ਮਹਿਂ ਗਿਰਦੀ ਖਾਈ।**
**ਦੂਸਰ ਖਪਰਾ ਔਰ ਨਿਕਾਰਾ। ਧਨੁ ਮੈਂ ਜੋਰਯੋ ਤੁਰਤ ਪ੍ਰਹਾਰਾ॥ ੪੧॥**

ਤਦ ਗੁਰੂ ਜੀ ਦਾ ਤੀਰ ਉਸ ਦੇ ਮੱਥੇ ਵਿਚ ਜਾ ਕੇ ਲੱਗਾ, ਚੱਕਰ ਖਾ ਕੇ ਸਾਰਿਆਂ ਦੇ ਵਿਚ ਡਿੱਗ ਪਿਆ। ਗੁਰੂ ਜੀ ਨੇ ਦੂਸਰਾ ਤੀਰ ਹੋਰ ਕੱਢਿਆ ਤੇ ਧਨੁੱਖ ਵਿਚ ਜੋੜ ਕੇ ਤੁਰਤ ਵਾਰ ਕੀਤਾ॥੪੧॥

**ਭ੍ਰਾਤਾ ਹੁਤੋ ਤੁਰਕ ਕੋ ਔਰ। ਲਗਯੋ ਰਿਦੈ ਗਿਰਿਗਾ ਤਿਸ ਠੌਰ।**
**ਜਬਿ ਦੋਨਹੁਂ ਤੁਰਨ ਮਰਿ ਗਏ। ਦੇਖਤਿ ਲੋਕ ਤ੍ਰਾਸ ਧਰਿ ਧਏ॥ ੪੨॥**

ਉਸ ਤੁਰਕ ਦਾ ਇਕ ਹੋਰ ਭਰਾ ਸੀ, ਉਸ ਦੀ ਛਾਤੀ ਵਿੰਚ ਤੀਰ ਲਗਿਆ ਤੇ ਉਹ ਉਸ ਥਾਂ ਹੀ ਡਿੱਗ ਪਿਆ। ਜਦ ਦੋਵੇਂ ਹੀ ਤੁਰਤ ਮਰ ਗਏ, ਇਹ ਵੇਖ ਕੇ ਸਾਰੇ ਪਹਾੜੀਏ ਬਹੁਤ ਡਰ ਗਏ॥੪੨॥

**ਸੂਨੀ ਤੋਪ ਖਰੀ ਇਕ ਰਹੀ। ਅਪਰ ਸਮੀਪ ਰਹਯੋ ਕੋ ਨਹੀਂ।**
**ਭੀਮਚੰਦ ਕੇ ਢਿਗ ਸਭਿ ਰਾਜੇ। ਕਰਹਿਂ ਬਾਤ 'ਇਹੁ ਬਨਯੋਂ ਸੁ ਕਾਜੇ!॥੪੩॥**

ਸੁੰਨੀ ਇਕ ਤੋਪ ਖੜੀ ਰਹੀ, ਹੋਰ ਕੋਈ ਤੋਪ ਦੇ ਲਾਗੇ ਨਾ ਰਿਹਾ। ਭੀਮ ਚੰਦ ਨੂੰ ਫਿਰ ਸਾਰੇ ਰਾਜੇ ਕਹਿਣ ਲੱਗੇ, "ਇਹ ਚੰਗੀ ਗੱਲ ਹੋਈ ਹੈ !॥੪੩॥

**ਲਗੈ ਤੋਪ ਕੋ ਗੋਰਾ ਜਬੈ। ਮਰੈ ਗੁਰੂ ਭਾਜਹਿਂ ਸਿੱਖ ਸਭੈ'।**
**ਇਤਨੇ ਮਹਿਂ ਨਰ ਧਾਵਤਿ ਭਏ। 'ਸਰ ਲਗਿ ਤੁਰਕ ਮਰੇ' ਕਹਿ ਦਏ॥ ੪੪॥**

ਅਸੀਂ ਤਾਂ ਸੋਚਿਆ ਸੀ ਜਦ ਗੁਰੂ ਜੀ ਨੂੰ ਗੋਲਾ ਲੱਗੂਗਾ ਤਾਂ ਗੁਰੂ ਜੀ ਮਰ ਜਾਣਗੇ ਤੇ ਸਿੱਖ ਸਾਰੇ ਭੱਜ ਜਾਣਗੇ।" ਏਨੇ ਵਿਚ ਮਨੁੱਖ ਭੱਜਦੇ ਹੋਏ ਆਏ ਤੇ ਉਨ੍ਹਾਂ ਕਿਹਾ, "ਤੀਰ ਲੱਗ ਕੇ ਦੋਵੇਂ ਤੁਰਕ ਮਰ ਗਏ ਹਨ"॥੪੪॥

**'ਇਕ ਗੋਰਾ ਇਨ ਪ੍ਰਥਮ ਚਲਾਯੋ । ਤਬਿ ਹੀ ਬਾਨ ਆਨਿ ਲਗਿ ਘਾਯੋ।**
**ਦੁਤਿਯੋ ਲਗਯੋ ਭ੍ਰਾਤ ਤਿਸ ਮਰਯੋ। ਪਿਖਿ ਭਾਜੇ ਸਭਿ ਉਰ ਡਰ ਧਰਯੋ' ॥੪੫॥**

"ਇਕ ਗੋਲਾ ਇਸ ਪਹਿਲਾਂ ਚਲਾਇਆ ਹੈ ਤਦ ਹੀ ਬਾਣ ਲੱਗ ਕੇ ਮਰ ਗਿਆ ਹੈ। ਦੂਸਰਾ ਇਸਦੇ ਭਰਾ ਨੂੰ ਲੱਗਾ ਹੈ, ਉਹ ਵੀ ਮਰ ਗਿਆ ਹੈ, ਇਹ ਵੇਖ ਕੇ ਹਿਰਦੇ ਵਿਚ ਡਰ ਧਾਰ ਕੇ ਸਾਰੇ ਭੱਜ ਉਠੇ"॥੪੫॥

**ਕਿਤਿਕ ਸਮੇਂ ਗਿਰਈਸ਼ਨ ਟਾਰੇ। ਬਹੁਰ ਤੋਪ ਢਿਗ ਜਾਇ ਨਿਹਾਰੇ।**
**ਬਿਸਮੇ ਮਤਿਹਾਰੀ ਸਭਿਹੂੰਨਿ। ਪਰਖੇ ਬਾਨ ਗੁਰੂ ਕੇ ਤੂਨ॥ ੪੬॥**

ਪਹਾੜੀ ਰਾਜਿਆਂ ਨੇ ਕਾਫੀ ਸਮਾਂ ਬਤੀਤ ਕਰਕੇ ਫਿਰ ਤੋਪ ਦੇ ਪਾਸ ਜਾ ਕੇ ਵੇਖਿਆ। ਵੇਖ ਕੇ ਬਹੁਤ ਹੈਰਾਨ ਹੋਏ, ਸਾਰਿਆਂ ਦੀ ਬੁੱਧੀ ਹਾਰ ਗਈ। ਜਦ ਬਾਣਾਂ ਨੂੰ ਪਰਖਿਆ ਤਾਂ ਉਹ ਗੁਰੂ ਜੀ ਦੇ ਭੱਥੇ ਦੇ ਬਾਣ ਜਾਣ ਲਏ॥੪੬॥

**ਆਇ ਕੋਸ ਲਗਿ ਬੇਗ ਸੁ ਬਾਨਾ। ਹਤਯੋ ਬਹੁਰ ਨਰ ਭਾਲ ਨਿਸ਼ਾਨਾ।**
**ਤਬਿ ਦੋਨਹੁ ਕੀ ਕਬਰ ਖਟਾਈ। ਤਿਸ ਹੀ ਥਲ ਸੋ ਦੀਏ ਦਬਾਈ॥ ੪੭॥**

ਇਕ ਕੋਹ ਤੱਕ ਬਾਣ ਬੜੀ ਤੇਜ਼ੀ ਨਾਲ ਆਏ ਹਨ, ਫਿਰ ਮੱਥੇ ਦਾ ਨਿਸ਼ਾਨਾ ਬੰਨ੍ਹ ਕੇ ਤੁਰਕ ਨੂੰ ਮਾਰਿਆ ਹੈ। ਤਦ ਦੋਹਾਂ ਦੀ ਕਬਰ ਪੁੱਟੀ ਤੇ ਉਸ ਥਾਂ ਤੇ ਹੀ ਦਬਾ ਦਿੱਤੇ॥੪੭॥

**'ਸਯਾਹੀ ਟਿੱਬੀ' ਨਾਮ ਸੁਥਾਨ। ਚਿੰਨ੍ਹ ਤਹਾਂ ਅਬਿ ਲਗਿ ਹੈ ਜਾਨ।**
**ਦੋਨਹੁ ਕਬਰਾਂ ਪਰੀ ਦਿਖਾਵਤਿ। ਜਿਨ ਦੇਖੇ ਸੋ ਆਨਿ ਬਤਾਵਤਿ॥ ੪੮॥**

ਉਸ ਸਥਾਨ ਦਾ ਨਾਮ ਹੈ 'ਸਿਆਹੀ ਟਿੱਬੀ', ਹੁਣ ਤੱਕ ਉਥੇ ਨਿਸ਼ਾਨੀ ਕਾਇਮ ਹੈ। ਦੋਵੇਂ ਕਬਰਾਂ ਦਿਖਾਈ ਦਿੰਦੀਆਂ ਹਨ। ਜਿਨ੍ਹਾਂ ਨੇ ਵੇਖੀਆਂ ਹਨ, ਉਨ੍ਹਾਂ ਆ ਕੇ ਦੱਸਿਆ ਹੈ॥੪੮॥

**ਇਤ ਸਤਿਗੁਰ ਸੋ ਸਿਖ ਸਿਸਕਾਰਾ। ਸੋ ਭੀ ਚਿੰਨ੍ਹ ਅਬਿ ਲਗੋਂ ਨਿਹਾਰਾ।**
**ਜਹਿਂ ਪ੍ਰਭੁ ਬੈਠੇ ਸੋ ਭੀ ਥਾਨ। ਬਿਦਤਿ ਅਹੈ ਸਿਖ ਪਿਖਹੁ ਸੁਜਾਨ॥ ੪੯॥**

ਏਧਰ ਸਤਿਗੁਰੂ ਜੀ ਨੇ ਸਿੱਖ ਦਾ ਸਸਕਾਰ ਕੀਤਾ, ਉਸ ਥਾਂ ਦੀ ਨਿਸ਼ਾਨੀ ਹੁਣ ਤੱਕ ਵੇਖੀ ਹੈ। ਜਿੱਥੇ ਗੁਰੂ ਜੀ ਬੈਠੇ ਸਨ, ਉਹ ਵੀ ਥਾਂ ਹੁਣ ਪ੍ਰਗਟ ਹੈ, ਚਤੁਰ ਸਿੱਖਾਂ ਨੂੰ ਚਾਹੀਦਾ ਹੈ ਕਿ ਉਸ ਸਥਾਨ ਦੇ ਦਰਸ਼ਨ ਕਰਨ॥੪੯॥

ਦੋਹਰਾ- **ਨਿਸਾ ਭਈ ਪ੍ਰਭੁ ਸਿਵਰ ਮਹਿਂ ਆਨਿ ਬਿਰਾਜੇ ਥਾਨ।**
**ਖਾਨ ਪਾਨ ਕਰਿਕੈ ਭਲੇ ਪੌਢੇ ਗੁਰ ਭਗਵਾਨ॥ ੫੦॥**

ਜਦ ਰਾਤ ਪੈ ਗਈ ਤਾਂ ਸਤਿਗੁਰੂ ਜੀ ਆਪਣੇ ਤੰਬੂ ਵਿਚ ਆ ਕੇ ਬਿਰਾਜੇ। ਖਾ ਪੀ ਕੇ ਗੁਰੂ ਜੀ ਭਲੀ ਪ੍ਰਕਾਰ ਲੰਮੇ ਪੈ ਗਏ॥੫੦॥

*ਚੌਥੀ ਰੁੱਤ ਦਾ ਚਾਲ੍ਹੀਵਾਂ ਅਧਿਆਇ ਸਮਾਪਤ ਹੋਇਆ॥੪੦॥*

# ਅਧਿਆਇ ਇਕਤਾਲੀਵਾਂ

## ਵਜ਼ੀਰ ਖਾਂ ਦਾ ਆਉਣਾ

ਦੋਹਰਾ- ਇਸ ਪ੍ਰਕਾਰ ਕੇਤਿਕ ਦਿਵਸ ਬਸੇ ਬਸਤਿ ਨਿਰਮੋਹ।
ਕਬਿ ਕਬਿ ਚਢਿਕੈ ਖਾਲਸਾ ਰਿਪੁ ਮੁਕਾਬਲੇ ਹੋਹਿ॥ ੧॥

ਇਸ ਪ੍ਰਕਾਰ ਗੁਰੂ ਜੀ ਕਈ ਦਿਨ ਨਿਰਮੋਹਗੜ੍ਹ ਵਿਚ ਰਹੇ, ਕਦੀ-ਕਦੀ ਖਾਲਸੇ ਦਾ ਚੜ੍ਹਾਈ ਕਰਕੇ ਵੈਰੀ ਨਾਲ ਮੁਕਾਬਲਾ ਹੁੰਦਾ ਹੈ॥੧॥

ਚੌਪਈ- ਸ਼ਾਹੁ ਹੁਕਮ ਸੀਰੰਦ ਮੈਂ ਆਯੋ। ਤਬਿ ਵਜ਼ੀਰ ਖਾਂ ਸਭਿ ਸੁਨਿ ਪਾਯੋ।
'ਗਿਰਨ ਬਿਖੈ ਗੁਰ ਧੂਮ ਉਠਾਰੀ। ਤਹਿਂ ਤੁਮ ਜਾਹੁ ਲੇਹੁ ਦਲ ਭਾਰੀ॥੨॥

ਬਾਦਸ਼ਾਹ ਦਾ ਹੁਕਮ ਸਿਰਹੰਦ ਵਿਚ ਆਇਆ। ਤਦ ਵਜ਼ੀਰ ਖਾਂ ਨੇ ਸਭ ਕੁਝ ਸੁਣਿਆ, "ਪਹਾੜੀ ਰਾਜਿਆਂ ਵਿਚ ਗੁਰੂ ਜੀ ਨੇ ਧੂਮ ਮਚਾਈ ਹੈ, ਉਥੇ ਤੁਸੀਂ ਭਾਰੀ ਦਲ ਲੈ ਕੇ ਜਾਵੋ॥੨॥

ਮਿਲਹਿ ਗੁਰੂ ਤਬਿ ਮੇਲਨਿ ਕਰੋ। ਨਾਂਹਿ ਤੇ ਸਨਮੁਖ ਹ੍ਵੈ ਕਰਿ ਲਰੋ'।
ਸੁਨਿ ਸਿਰੰਦ ਕੋ ਸੂਬਾ ਤਬੈ। ਤਜਾਰੀ ਕਰੀ ਚਢਨਿ ਕੀ ਸਬੈ॥ ੩॥

ਜੇ ਗੁਰੂ ਜੀ ਅਗੋਂ ਮਿਲ ਪੈਣ ਤਾਂ ਮੇਲ ਕਰ ਲਵੋ, ਨਹੀਂ ਤਾਂ ਸਾਹਮਣੇ ਹੋ ਕੇ ਲੜੋ।" ਇਹ ਸੁਣ ਕੇ ਸਿਰਹੰਦ ਦੇ ਸੂਬੇ ਨੇ ਚੜ੍ਹਾਈ ਕਰਨ ਦੀ ਪੂਰੀ ਤਿਆਰੀ ਕੀਤੀ॥੩॥

ਦੂਰ ਦੂਰ ਤੇ ਚਮੂੰ ਸਕੇਲਿ। ਗਜ ਬਾਜਨਿ ਪਰ ਜ਼ੀਨਨਿ ਮੇਲਿ।
ਲਾਖਹੁਂ ਸੁਭਟ ਜੋਰ ਕਰਿ ਚਢਯੋ। ਦੁੰਦਭਿ ਬਜਯੋ ਬੀਰ ਰਸ ਬਢਯੋ॥੪॥

ਦੂਰ-ਦੂਰ ਤੋਂ ਸੈਨਾ ਇਕੱਠੀ ਕਰਕੇ, ਹਾਥੀਆਂ ਘੋੜਿਆਂ ਉੱਤੇ ਕਾਠੀਆਂ ਪਾਈਆਂ। ਲੱਖਾਂ ਸੂਰਬੀਰਾਂ ਨੂੰ ਇਕੱਠਿਆਂ ਕਰਕੇ ਚਲ ਪਿਆ, ਜਦ ਨਗਾਰਾ ਵੱਜਿਆ ਤਾਂ ਬੀਰ ਰਸ ਵਧ ਗਿਆ॥੪॥

ਚਲ ਨਿਸ਼ਾਨ ਸੈਂਕਰੇ ਆਗੇ। ਬਾਦਤ ਬਜਨ ਸੈਂਕਰੇ ਲਾਗੇ।
ਮਨਹੁ ਸਮੁੰਦ੍ਰ ਉਮਡ ਕਰਿ ਚਾਲਾ। ਪੈਦਲ ਪਸਰੇ ਜਹਿਂ ਜਲ ਜਾਲਾ॥੫॥

ਅੱਗੇ-ਅੱਗੇ ਸੈਂਕੜੇ ਸੈਨਕ ਝੰਡੇ ਚੁੱਕ ਕੇ ਚਲ ਪਏ ਤੇ ਸੈਂਕੜੇ ਵਾਜੇ ਵੱਜਣ ਲੱਗੇ। ਮਾਨੋ ਸਮੁੰਦਰ ਉਮਡ ਕੇ ਚਲ ਪਿਆ ਸੀ। ਜਿੱਥੇ ਪੈਦਲ ਸੈਨਾ ਹੈ, ਉਹ ਮਾਨੋ ਸਮੁੰਦਰ ਵਿਚ ਬਹੁਤ ਜਲ ਪਸਰਿਆ ਹੋਇਆ ਹੈ॥੫॥

ਨੱਕ੍ਰ ਮਤੰਗ, ਮੱਛ ਬਡ ਘੋਰੇ। ਬੜਵਾ ਅਗਨਿ ਸ਼ਸਤ੍ਰ ਚਹੁੰ ਓਰੇ।
ਤੁੰਮਲ ਬਡੇ ਤਰੰਗ ਉਠੰਤੇ। ਬਾਦ ਨਾਦ ਬਡ ਜਯੋਂ ਗਰਜੰਤੇ॥ ੬॥

ਹਾਥੀ ਮਾਨੋ ਤੰਦੂਏ ਹਨ ਤੇ ਘੋੜਿਆਂ ਰੂਪੀ ਵੱਡੇ ਮੱਛ ਹਨ ਤੇ ਬੜਵਾ ਨਲ ਅਗਨੀ ਦੇ ਚਾਰ-ਚੁਫੇਰੇ ਸ਼ਸਤਰ ਹਨ। ਫੌਜੀ ਦਸਤੇ ਮਾਨੋ ਬੜੀਆਂ-ਬੜੀਆਂ ਲਹਿਰਾਂ ਉੱਠਦੀਆਂ ਹਨ, ਵਾਜਿਆਂ ਦੀ ਆਵਾਜ਼ ਮਾਨੋ ਸਮੁੰਦਰ ਗੱਜਦਾ ਹੈ॥੬॥

ਕਰਤਿ ਮਜਲ ਪਰ ਮਜਲ ਸਿਧਾਏ। ਰੋਪੜ ਬਿਖੈ ਤਬਹਿ ਚਲਿ ਆਏ।
ਖਬਰ ਗਈ ਗਿਰਪਤਿ ਕੇ ਪਾਸੀ। ਕਲਗ਼ੀਧਰ ਭੀ ਸੁਨਿ ਦਲ ਰਾਸੀ॥੭॥

ਮੰਜ਼ਲ ਤੇ ਮੰਜ਼ਲ ਤੈਅ ਕਰਦੇ ਚਲੇ ਆ ਰਹੇ ਸਨ, ਰੋਪੜ ਵਿਖੇ ਤਦ ਚਲ ਕੇ ਆ ਗਏ। ਪਹਾੜੀ ਰਾਜਿਆਂ ਪਾਸ ਇਹ ਖ਼ਬਰ ਪਹੁੰਚੀ। ਸਤਿਗੁਰੂ ਜੀ ਨੇ ਵੀ ਸਾਰੇ ਦਲਾਂ ਦੀ ਖ਼ਬਰ ਸੁਣ ਲਈ॥੭॥

**ਰਣ ਬਡ ਕੀ ਤਯਾਰੀ ਬਹੁ ਕੀਨਿ। ਗੁਲਕਾ ਅਰੁ ਬਰੂਦ ਸੋ ਲੀਨਿ।**
**ਉਤ ਤੇ ਸਗਲ ਗਿਰੀਸ਼ੁਰ ਆਏ। ਇਤ ਤੇ ਤੁਰਕ ਅਗਨ ਰਿਪੁ ਧਾਏ॥ ੮॥**

ਵੱਡੇ ਯੁੱਧ ਦੀ ਬਹੁਤ ਤਿਆਰੀ ਕੀਤੀ, ਗੋਲੀਆਂ ਅਤੇ ਬਰੂਦ ਲੈ ਲਿਆ। ਉਧਰ ਸਾਰੇ ਪਹਾੜੀ ਰਾਜੇ ਇਕੱਠੇ ਹੋ ਕੇ ਆਏ, ਏਧਰੋਂ ਤੁਰਤ ਅਗਨੀ ਰੂਪੀ ਵੈਰੀ ਤੁਰਕ ਚੜ੍ਹ ਕੇ ਆ ਗਏ॥੮॥

**ਭਯੋ ਭੇੜ ਗਾੜ੍ਹੋ ਸੰਗ੍ਰਾਮੂ। ਕੇਤਿਕ ਗਿਨੀਅਹਿਂ ਬੀਰਨ ਨਾਮੂ।**
**ਭੀਮ ਚੰਦ ਸੁਨਿ ਸੈਨ ਬਿਲੰਦ। ਭੂਪਚੰਦ ਹੰਡੂਰਿ ਅਨੰਦ॥ ੯॥**

ਬੜਾ ਭਿਆਨਕ ਯੁੱਧ ਹੋਇਆ, ਸੂਰਬੀਰਾਂ ਦੇ ਕਿੰਨੇ-ਕੁ ਨਾਮ ਗਿਣੀਏ। ਭੀਮ ਚੰਦ ਅਤੇ ਭੂਪ ਚੰਦ ਹੰਡੂਰੀਆ ਤੁਰਕਾਂ ਦੀ ਵੱਡੀ ਸੈਨਾ ਬਾਰੇ ਸੁਣ ਕੇ ਬਹੁਤ ਪ੍ਰਸੰਨ ਹੋਏ॥੯॥

**'ਅਬਿ ਗੁਰ ਕਹਾਂ ਜਾਇ ਥਿਰ ਰਹੈ। ਦੁਰਗ ਨ ਕੋਟ ਮਵਾਸਾ ਲਹੈ।**
**ਚਹੁੰ ਦਿਸ਼ਿ ਤੇ ਘੇਰਹਿਂ ਗਹਿ ਲੈਹੈਂ। ਨਾਂਹਿ ਤ ਬੀਚ ਕਟਾਕਰਿ ਦੈ ਹੈਂ॥੧੦॥**

"ਹੁਣ ਗੁਰੂ ਜੀ ਕਿੱਥੇ ਜਾ ਕੇ ਸਥਿਰ ਹੋਣਗੇ, ਨਾ ਕੋਈ ਦੁਰਗ ਹੈ ਨਾ ਕਿਸੇ ਕਿਲ੍ਹੇ ਦਾ ਆਸਰਾ ਹੈ। ਚਾਰੇ ਪਾਸਿਆਂ ਤੋਂ ਘੇਰਾ ਪਾ ਕੇ ਫੜ ਲਵਾਂਗੇ, ਨਹੀਂ ਤੇ ਵਿਚ ਕੱਟ ਦੇਵਾਂਗੇ॥੧੦॥

**ਦੀਰਘ ਲਸ਼ਕਰ ਤੁਰਕਨਿ ਕੇਰਾ। ਚਹਹਿਂ ਹਕਾਰਹਿਂ ਅਪਰ ਘਨੇਰਾ।**
**ਇਤ ਦਿਸ਼ਿ ਤੇ ਓਰੜਿ ਹਮ ਪਰੈਂ। ਉਤਤੇ ਸ਼ਾਹੁ ਚਮੂੰ ਬਡ ਲਰੈ' ॥ ੧੧॥**

ਤੁਰਕਾਂ ਦਾ ਬਹੁਤ ਵੱਡਾ ਲਸ਼ਕਰ ਹੈ, ਜੇ ਚਾਹੁਣ ਤਾਂ ਹੋਰ ਵੀ ਬਹੁਤ ਫੌਜ ਮੰਗਵਾ ਸਕਦੇ ਹਨ। ਇਸ ਪਾਸੇ ਤੋਂ ਅਸੀਂ ਓਰੜ ਕੇ ਪਵਾਂਗੇ, ਓਧਰ ਬਾਦਸ਼ਾਹ ਦੀ ਵੱਡੀ ਸੈਨਾ ਲੜੇਗੀ" ॥੧੧॥

**ਇਕ ਸ਼ਤ ਭਟ ਦੇ ਕਰ ਤਿਸ ਨਾਲ। ਅਪਰ ਸਚਿਵ ਭਜਯੋ ਤਤਕਾਲ।**
**'ਆਛੇ ਮਗ ਕੋ ਲਸ਼ਕਰ ਲਯਾਵਹੁ। ਸੂਬੇ ਸਾਥ ਸਲਾਮ ਅਲਾਵਹੁ' ॥ ੧੨॥**

ਇਕ ਹੋਰ ਮੰਤਰੀ ਨੂੰ ਇਕ ਸੌ ਸੂਰਮੇ ਦੇ ਕੇ ਤੁਰਤ ਭੇਜਿਆ। "ਚੰਗੇ ਰਾਹ ਰਾਹੀਂ ਸੈਨਾ ਨੂੰ ਲਿਆਵੋ ਤੇ ਸੂਬੇ ਨੂੰ ਜਾ ਕੇ ਸਲਾਮ ਬੁਲਾਵੋ" ॥੧੨॥

**ਸਕਲ ਬਾਰਤਾ ਦਿਹੁ ਸਮੁਝਾਇ। 'ਪੁਰਿ ਤੇ ਵਹਿਰ ਗੁਰੂ ਇਕ ਥਾਂਹਿ।**
**ਗਹਿਨ ਸੁਖੇਨ ਤਾਂਹਿ ਕੋ ਜਾਨਹੁ। ਲਰਿਬੇ ਜਤਨ ਬਡੋ ਨਹਿਂ ਠਾਨਹੁ॥੧੩॥**

ਸਾਰੀ ਗੱਲ ਸਮਝਾ ਦੇਵੋ, "ਗੁਰੂ ਜੀ ਨਗਰ ਤੋਂ ਬਾਹਰ ਇਕ ਥਾਂ ਬੈਠੇ ਹਨ। ਉਨ੍ਹਾਂ ਨੂੰ ਫੜ ਲੈਣਾ ਬਹੁਤ ਸੌਖਾ ਜਾਣੋ, ਲੜਾਈ ਕਰਨ ਦਾ ਕੋਈ ਵੱਡਾ ਯਤਨ ਨਾ ਧਾਰਨ ਕਰੋ॥੧੩॥

**ਇਤ ਤੇ ਹਮ ਆਵਹਿਂ ਦਲ ਮੇਲਿ। ਉਤ ਤੇ ਆਪ ਘਾਲੀਅਹਿ ਹੇਲ'।**
**ਦੇ ਜ਼ਾਫਤ ਕੋ ਦਰੁ ਪਠਾਯੋ। ਤੂਰਨ ਸਚਿਵ ਤੁਰਕ ਪਹਿ ਆਯੋ॥ ੧੪॥**

ਏਧਰ ਅਸੀਂ ਸੈਨਾ ਇਕੱਠੀ ਕਰਕੇ ਲਿਆਵਾਂਗੇ, ਓਧਰ ਤੋਂ ਆਪ ਹਮਲਾ ਕਰੋ। ਪ੍ਰਾਹੁਣਾਚਾਰੀ ਲਈ ਬਹੁਤ ਧਨ ਭੇਜਿਆ, ਤੁਰਤ ਉਹ ਮੰਤਰੀ ਤੁਰਕ ਵਜ਼ੀਰ ਖਾਂ ਪਾਸ ਪਹੁੰਚ ਗਿਆ॥੧੪॥

ਘਾਤ ਅਨੇਕ ਬਤਾਵਤਿ ਲਯਾਇ। ਦਲ ਮੁਕਾਬਲੇ ਭਾ ਸਮੁਦਾਇ।
ਇਕ ਦਿਸ਼ਿ ਤੁਰਕ ਘਾਲਿ ਘਮਸਾਨਾ। ਦਿਸ਼ਿ ਦੂਸਰ ਦਲ ਅਚਲ ਮਹਾਨਾ॥੧੫ ॥

ਮੰਤਰੀ ਅਨੇਕਾਂ ਦਾਅ ਦੱਸਣ ਵਾਸਤੇ ਲਿਆਇਆ, ਮੁਕਾਬਲੇ ਵਾਸਤੇ ਦਲ ਇਕੱਠਾ ਕੀਤਾ। ਇਕ ਪਾਸੇ ਤੁਰਕ ਦਲ ਯੁੱਧ ਕਰੇ, ਦੂਸਰੇ ਪਾਸੇ ਪਹਾੜੀਆਂ ਦਾ ਵੱਡਾ ਦਲ ਲੜਾਈ ਕਰੇ॥੧੫॥

ਬਾਜਨਿ ਲਗੀ ਬੰਦੂਕ ਬਡੇਰੀ। ਰੁਪਯੋ ਖਾਲਸਾ ਕਰੇ ਦਿਲੇਰੀ।
ਦੁਹਿ ਦਿਸ਼ਿ ਤੇ ਲਸ਼ਕਰ ਬਡ ਆਯੋ। ਤਊ ਨ ਤ੍ਰਾਸ ਕਛੂ ਮਨ ਭਾਯੋ॥੧੬॥

ਬਹੁਤ ਬੰਦੂਕਾਂ ਖੜਕਣ ਲੱਗੀਆਂ, ਖਾਲਸਾ ਦਲੇਰੀ ਧਾਰ ਕੇ ਬਹੁਤ ਗੁੱਸੇ ਵਿਚ ਆ ਗਿਆ। ਦੋਹਾਂ ਪਾਸਿਆਂ ਤੋਂ ਵੱਡਾ ਲਸ਼ਕਰ ਚੜ੍ਹ ਕੇ ਆਇਆ, ਫਿਰ ਵੀ ਉਨ੍ਹਾਂ ਕਿਸੇ ਪ੍ਰਕਾਰ ਦਾ ਡਰ ਨਾ ਮੰਨਿਆ॥੧੬॥

ਮ੍ਰਿਗ ਝੁੰਡਨ ਮਹਿਂ ਕੇਹਰ ਮੱਤੇ। ਨ੍ਰਿਭੈ ਤਥਾ ਰਸਬੀਰ ਸੁ ਰੱਤੇ।
ਸੰਗਤਿ ਦੀਪਮਾਲ ਕੇ ਮੇਲੇ। ਹਿਤ ਦਰਸ਼ਨ ਕੇ ਭਈ ਸਕੇਲੇ॥ ੧੭॥

ਹਿਰਨਾਂ ਦੇ ਝੁੰਡਾਂ ਵਿਚ ਉਹ ਮਸਤੇ ਸ਼ੇਰਾਂ ਵਾਂਗ ਸਨ, ਨਿਰਭੈਤਾ ਅਤੇ ਬੀਰਤਾ ਦੇ ਰਸ ਨਾਲ ਰੰਗੇ ਹੋਏ ਸਨ। ਸੰਗਤ ਦੀਪ ਮਾਲਾ ਦਾ ਮੇਲਾ ਹੋਣ ਕਰਕੇ, ਦਰਸ਼ਨ ਕਰਨ ਵਾਸਤੇ ਇਕੱਠੀ ਹੋਈ ਸੀ॥੧੭॥

ਤਿਨ ਮਹੁਂ ਹੁਤੇ ਜੁ ਆਯੁਧਧਾਰੀ। ਸੁਨਿ 'ਗੁਰ ਸੰਗ ਹੋਹਿ ਰਣ ਭਾਰੀ'।
ਦਰਸ਼ਨ ਪਰਸਤਿ ਪਾਵਨ ਹੋਏ। ਹਾਥ ਜੋਰਿ ਸੋ ਅੱਗ੍ਰ ਖਰੋਏ॥ ੧੮॥

ਉਨ੍ਹਾਂ ਵਿਚ ਜਿਹੜੇ ਸ਼ਸਤਰਧਾਰੀ ਸਿੰਘ ਸਨ, ਉਹ ਸੁਣ ਕੇ ਭਾਰੀ ਯੁੱਧ ਕਰਨ ਵਾਸਤੇ ਗੁਰੂ ਜੀ ਦੇ ਨਾਲ ਹੋ ਗਏ। ਦਰਸ਼ਨ ਕਰਕੇ ਪਵਿੱਤਰ ਹੋ ਗਏ ਤੇ ਹੱਥ ਜੋੜ ਕੇ ਅੱਗੇ ਖਲੋ ਗਏ॥੧੮॥

'ਸ਼੍ਰੀ ਪ੍ਰਭੁ ਪਿਖਿ ਕਰਿਕੈ ਸੰਗ੍ਰਾਮੂ। ਗਮਨੈਂ ਬਹੁਰ ਆਪਨੇ ਧਾਮੂ।
ਤੁਰਕਨ ਲਸ਼ਕਰ ਆਵਤਿ ਸੁਨਯੋਂ'। ਕਲਗ਼ੀਧਰ ਪ੍ਰਸੰਨ ਹ੍ਵੈ ਭਨਯੋਂ॥ ੧੯॥

"ਹੇ ਗੁਰੂ ਜੀ! ਤੁਹਾਡਾ ਇਹ ਯੁੱਧ ਵੇਖ ਕੇ ਫਿਰ ਆਪਣੇ ਘਰਾਂ ਨੂੰ ਚਲੇ ਜਾਵਾਂਗੇ। ਤੁਰਕਾਂ ਦਾ ਲਸ਼ਕਰ ਆਉਂਦਾ ਸੁਣਿਆ ਹੈ।" ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਕਿਹਾ॥੧੯॥

'ਸ਼ਸਤ੍ਰ ਧਰਨ ਕੋ ਧਰਮ ਇਹੀ ਹੈ। ਰਿਪੁਨਿ ਹਤਨਿ ਤਿਨ ਔਰ ਨਹੀਂ ਹੈ।
ਗੁਰ ਘਰ ਤੇ ਸਭਿ ਕਿਛ ਵਰ ਪਾਵਹੁ। ਜਸੁ ਜੀਵਤਿ, ਮ੍ਰਿਤੁ ਸੁਰ ਪੁਰਿ ਜਾਵਹੁ॥੨੦॥

"ਸ਼ਸਤਰ ਧਾਰਨ ਕਰਨ ਦਾ ਇਹੋ ਧਰਮ ਹੈ, ਵੈਰੀ ਨੂੰ ਮਾਰਨ ਤੋਂ ਚੰਗਾ ਹੋਰ ਕੋਈ ਕਾਰਜ ਨਹੀਂ ਹੈ। ਗੁਰੂ ਘਰ ਤੋਂ ਸਭ ਪ੍ਰਕਾਰ ਦੇ ਵਰ ਪਾਵੋਗੇ। ਜੀਉਂਦਿਆਂ ਜੱਸ ਪ੍ਰਾਪਤ ਕਰੋਗੇ, ਮਰ ਕੇ ਸਵਰਗ ਲੋਕ ਵਿਚ ਜਾਵੋਗੇ॥੨੦॥

ਮੈਂ ਵਾਲੀ ਦੁਹੁਂ ਲੋਕਨ ਮਾਂਹੀ। ਹਨਹੁ ਰਿਪੁਨਿ ਕੋ ਮਿਟੀਅਹਿ ਨਾਂਹੀ'।
ਸੋ ਭਟ ਅਰਹਿਂ ਅਗਾਰੀ ਹੋਇ। ਕਰੀ ਮੋਰਚੇ ਬੰਦੀ ਸੋਇ॥ ੨੧॥

ਮੈਂ ਦੋਹਾਂ ਲੋਕਾਂ ਵਿਚ ਆਪ ਦਾ ਸਹਾਇਕ ਹਾਂ। ਵੈਰੀਆਂ ਨੂੰ ਮਾਰੋ ਛੱਡੋ ਨਹੀਂ।" ਜਿਨ੍ਹਾਂ ਸੂਰਬੀਰਾਂ ਨੇ ਮੋਰਚੇ ਬੰਦੀ ਕੀਤੀ ਹੋਈ ਸੀ, ਉਹ ਸੂਰਮੇ ਅੱਗੇ ਹੋ ਕੇ ਲੜਨਾ ਚਾਹੁੰਦੇ ਸਨ॥੨੧॥

ਸਤਿਗੁਰ ਕਹਯੋ 'ਅੱਗ੍ਰ ਨਹਿਂ ਜਾਵਹੁ। ਜ੍ਵਾਲਾਬਮਣੀ ਥਿਰੇ ਚਲਾਵਹੁ।
ਦੁਸ਼ਮਨ ਨਹੀਂ ਟਿਕਨ ਹੁਇ ਸਕਹੀ। ਅੱਗ੍ਰ ਵਧਹਿ ਹਤਿ ਤੁਪਕਨ ਤਕਿਹੀ'॥੨੨ ॥

ਸਤਿਗੁਰੂ ਜੀ ਨੇ ਕਿਹਾ, "ਅੱਗੇ ਨਾ ਜਾਵੋ, ਬੰਦੂਕਾਂ ਲੈ ਕੇ ਖੜੇ ਹੋ ਕੇ ਚਲਾਵੋ, ਦੁਸ਼ਮਣ ਤੁਹਾਡੇ ਅੱਗੇ ਟਿਕ ਨਹੀਂ ਸਕੇਗਾ, ਜੇ ਵੈਰੀ ਅੱਗੇ ਵਧੇ ਤਾਂ ਨਿਸ਼ਾਨੇ ਤਕ-ਤਕ ਬੰਦੂਕਾਂ ਚਲਾਵੋ" ॥੨੨॥

**ਦੂਰ ਦੂਰ ਲਗਿ ਸਭਿ ਚਹੂੰ ਓਰੇ। ਕਰੇ ਮੋਰਚੇ ਸੰਘਰ ਘੋਰੇ।**
**ਭਰਿ ਭਰਿ ਰਾਬੇ ਮਾਰਤਿ ਐਸੇ। ਬਾਛੜ ਕਰਿਕਾ ਪਰਤੀ ਜੈਸੇ। ੨੩॥**

ਦੂਰ-ਦੂਰ ਤੱਕ ਚਾਰੇ ਪਾਸੇ, ਭਿਆਨਕ ਜੰਗ ਵਾਸਤੇ ਮੋਰਚੇ ਤਿਆਰ ਕੀਤੇ। ਇਕੱਠੀਆਂ ਬੰਦੂਕਾਂ ਦੀ ਬੁਛਾੜ ਕਰ ਕਰ ਐਸੀ ਮਾਰਦੇ ਸਨ, ਜਿਵੇਂ ਗੜਿਆਂ ਦੀ ਵਾਛੜ ਪੈਂਦੀ ਹੈ॥੨੩॥

**ਗਿਰਹਿਂ ਤੁਰੰਗਮ ਅਰੁ ਅਸਵਾਰ। ਰੁਪੇ ਸੂਰਮੇ ਪਰੇ ਸੁਮਾਰ।**
**ਦੋਨਹੁ ਦਿਸ਼ਾ ਓਰੜੇ ਆਵੈਂ। ਜਨੁ ਘਨ ਘਟਾ ਚੜੀ ਗਰਜਾਵੈਂ॥ ੨੪॥**

ਘੋੜੇ ਅਤੇ ਅਸਵਾਰ ਡਿੱਗਦੇ ਸਨ, ਬੇਸ਼ਕ ਸੂਰਮੇ ਅੜ ਰਹੇ ਹਨ ਪਰ ਚੰਗੀ ਮਾਰ ਪੈ ਰਹੀ ਸੀ। ਦੋਹਾਂ ਪਾਸਿਆਂ ਤੋਂ ਓਰੜ-ਓਰੜ ਆਉਂਦੇ ਸਨ, ਜਿਵੇਂ ਵੱਡੀ ਘਟਾ ਚੜ੍ਹ ਕੇ ਗੱਜਦੀ ਹੈ॥੨੪॥

**ਪੜਹਿਂ ਤੁਫੰਗਨ ਕੇ ਕੜਕਾਰ। ਹੇਲ ਘਾਲਿ ਅਰਿ ਪਰੇ ਜੁਝਾਰ।**
**ਨ੍ਰਿਭੈ ਹੋਇ ਢਿਗ ਢੂਕੈਂ ਜਯੋ ਜਯੋਂ। ਗੁਲਕਾ ਕੇ ਪ੍ਰਹਾਰ ਹੁਇਂ ਤਜੋਂ ਤਜੋਂ॥੨੫॥**

ਬੰਦੂਕਾਂ ਦੇ ਕੜਕਾਰ ਪੈਂਦੇ ਸਨ, ਫਿਰ ਵੈਰੀ ਦੇ ਸੂਰਮੇ ਹਮਲਾ ਕਰਕੇ ਆ ਗਏ। ਨਿਰਭੈ ਹੋ ਕੇ ਜਿਵੇਂ ਨੇੜੇ-ਨੇੜੇ ਢੁੱਕਦੇ ਸਨ, ਗੋਲੀਆਂ ਦੇ ਤਿਵੇਂ-ਤਿਵੇਂ ਵਾਰ ਹੁੰਦੇ ਸਨ॥੨੫॥

**ਸ੍ਰੀ ਗੁਰ ਚਾਂਪ ਕਠੋਰ ਸੰਭਾਰੇ। ਖਪਰੇ ਤੀਛਨ ਭੀਛਨ ਮਾਰੇ।**
**ਬੀਂਧਤਿ ਸੁਭਟ ਪਵੰਗਮ ਗਾਤ। ਇਕ ਦ੍ਵੈ ਤ੍ਰੈ ਚਤੁਰਥ ਪਰ ਜਾਤਿ॥ ੨੬॥**

ਸ੍ਰੀ ਗੁਰੂ ਜੀ ਸਖ਼ਤ ਤੀਰ ਕਮਾਨ ਨੂੰ ਸੰਭਾਲਦੇ ਸਨ ਤੇ ਭਿਆਨਕ ਤਿੱਖੇ ਤੇ ਚੌੜੇ ਤੀਰ ਮਾਰਦੇ ਸਨ। ਸੂਰਬੀਰਾਂ ਅਤੇ ਘੋੜਿਆਂ ਦੇ ਸਰੀਰ ਵਿੰਨ੍ਹਦੇ ਸਨ। ਗੁਰੂ ਜੀ ਦੇ ਤੀਰ ਏਨੇ ਤੇਜ਼ ਜਾਂਦੇ ਹਨ ਕਿ ਇਕ, ਦੋ, ਤਿੰਨ ਵਿੰਨ੍ਹ ਕੇ ਚੌਥੇ ਨੂੰ ਜਾ ਵੱਜਦੇ ਸਨ॥੨੬॥

**ਦੜਿ ਦੜਿ ਪੜਤਿ ਪਰੇ ਤੜਫੜਤ। ਲੜਿ ਲੜਿ ਭਿੜਤਿ ਕੜਾਕੜ ਛੜਤਿ।**
**ਸੜ ਸੜ ਗੁਲਕਾਂ ਚਲਿ ਚਲਿ ਫੋੜਤਿ। ਲਗਿ ਲਗਿ ਭਟ ਗਨ ਕਰ ਪਗ ਤੋੜਤਿ॥੨੭॥**

ਦੜ-ਦੜ ਕਰਕੇ ਡਿੱਗ ਪੈਂਦੇ ਸਨ ਤੇ ਫਿਰ ਤੜਫਦੇ ਸਨ ਤੇ ਗੋਲੀਆਂ ਕੜਾਕੜ ਛੱਡਦੇ ਹਨ। ਸੜ-ਸੜ ਕਰਦੀਆਂ ਗੋਲੀਆਂ ਵੱਜ-ਵੱਜ ਸਰੀਰਾਂ ਨੂੰ ਪਾੜ ਦਿੰਦੀਆਂ ਸਨ, ਕਈਆਂ ਸੂਰਬੀਰਾਂ ਦੇ ਹੱਥ ਪੈਰਾਂ ਨੂੰ ਲੱਗ ਕੇ ਤੋੜ ਦਿੰਦੀਆਂ ਸਨ॥੨੭॥

**ਤੁਰਕਨਿ ਕੇ ਲਸ਼ਕਰ ਪਰ ਸਤਿਗੁਰ। ਸਰਿ ਪਰਹਾਰਤਿ ਬੀਧਤਿ ਅਰਿ ਉਰ।**
**ਗਿਰਹਿਂ ਇਕੱਤ੍ਰ ਲਗਹਿਂ ਇਕ ਬਾਨ। ਪਰਹਿਂ ਪਾਰ ਕਰਿ ਕਰਿ ਬਹੁ ਹਾਨਿ॥੨੮॥**

ਤੁਰਕਾਂ ਦੇ ਲਸ਼ਕਰ ਉੱਤੇ ਸਤਿਗੁਰੂ ਜੀ ਤੀਰ ਛੱਡਦੇ ਸਨ ਤੇ ਉਨ੍ਹਾਂ ਵੈਰੀਆਂ ਦੇ ਹਿਰਦੇ ਵਿੰਨ੍ਹ ਦਿੰਦੇ ਸਨ। ਇਕ ਬਾਣ ਲੱਗਣ ਨਾਲ ਇਕੱਠੇ ਹੀ ਡਿੱਗ ਪੈਂਦੇ ਸਨ, ਸਰੀਰਾਂ ਨੂੰ ਪਾਰ ਕਰ ਕਰਕੇ ਬਹੁਤ ਨੁਕਸਾਨ ਪਹੁੰਚਾਉਂਦੇ ਸਨ॥੨੮॥

**ਜਥਾ ਚੰਦ੍ਰਮਾ ਕੌ ਪਰਵਾਰਾ। ਜਥਾ ਖੇਤ ਕੇ ਚਹੁੰ ਦਿਸ਼ਿ ਬਾਰਾ।**
**ਜਿਮ ਕਰ ਕੇ ਕੰਕਨ ਚਹੁੰ ਫੇਰੇ। ਤਿਮ ਸਤਿਗੁਰ ਕੋ ਪਾਯੋ ਘੇਰੇ॥ ੨੯॥**

ਜਿਵੇਂ ਚੰਦ੍ਰਮਾ ਦਾ ਪ੍ਰਕਾਸ਼ ਚਾਰੇ ਪਾਸੇ ਹੁੰਦਾ ਹੈ, ਜਿਵੇਂ ਖੇਤੀ ਨੂੰ ਕੀਤੀ ਹੋਈ ਵਾੜ ਚਾਰੇ ਪਾਸੇ ਹੁੰਦੀ ਹੈ, ਜਿਵੇਂ ਪਾਇਆ ਹੋਇਆ ਕੰਗਣ ਹੱਥ ਦੇ ਚੁਫੇਰੇ ਹੁੰਦਾ ਹੈ, ਉਸ ਪ੍ਰਕਾਰ ਸਤਿਗੁਰੂ ਜੀ ਨੂੰ ਚਾਰੇ ਪਾਸਿਆਂ ਤੋਂ ਘੇਰਾ ਪਾਇਆ ਸੀ॥੨੯॥

ਥਿਰੇ ਮੋਰਚੇ ਸਿੰਘ ਸੁ ਗਾਢੇ। ਸ਼ਲਖੈਂ ਛੋਰਤਿ ਹੁਇ ਹੁਇ ਠਾਂਢੇ।
ਮਾਰਿ ਮਾਰਿ ਕਰਿ ਮੋਰਹਿਂ ਅਰੀ। ਨੇਰ ਨ ਹੋਨਿ ਦੇਤਿ, ਬ੍ਰਤ ਧਰੀ॥ ੩੦॥

ਸਿੰਘ ਮੋਰਚਿਆਂ ਵਿਚ ਚੰਗੀ ਤਰ੍ਹਾਂ ਸਥਿਰ ਸਨ ਤੇ ਖੜੇ ਹੋ-ਹੋ ਕੇ ਬੰਦੂਕਾਂ ਛੱਡਦੇ ਸਨ, ਗੋਲੀਆਂ ਮਾਰ-ਮਾਰ ਕੇ ਵੈਰੀ ਨੂੰ ਮੋੜਦੇ ਸਨ, ਵੈਰੀ ਨੂੰ ਨੇੜੇ ਨਹੀਂ ਹੋਣ ਦਿੰਦੇ ਸਨ, ਉਨ੍ਹਾਂ ਨੇ ਐਸਾ ਨੇਮ ਧਾਰਨ ਕੀਤਾ ਸੀ॥੩੦॥

ਜਿਨ ਕੇ ਮਨ ਜਮ ਕੌ ਭਿ ਨ ਤ੍ਰਾਸਾ। ਰੁਪਯੋ ਖਾਲਸਾ ਸ਼ੱਤ੍ਰ ਬਿਨਾਸ਼ਾ।
ਚਹੁੰਦਿਸ਼ਿ ਤੇ ਸਤਿਗੁਰ ਤੇ ਦੂਰ। ਰਾਖੇ ਦੁਸ਼ਮਨ ਜੇ ਬਡ ਕੂਰ॥ ੩੧॥

ਜਿਨ੍ਹਾਂ ਦੇ ਮਨ ਵਿਚ ਜਮ ਦਾ ਭੈ ਨਾ ਡਰ ਹੈ, ਖਾਲਸੇ ਨੇ ਗੁੱਸੇ ਵਿਚ ਆ ਕੇ ਵੈਰੀ ਦਾ ਬਹੁਤ ਨਾਸ਼ ਕੀਤਾ। ਚਾਰੇ ਪਾਸਿਆਂ ਤੋਂ ਸਤਿਗੁਰੂ ਜੀ ਤੋਂ ਬਹੁਤ ਦੂਰ ਦੁਸ਼ਟ ਵੈਰੀ ਨੂੰ ਰੋਕ ਰੱਖਿਆ॥੩੧॥

*ਨਰਾਜ ਛੰਦ-* ਗੁਰੂ ਸਪੂਤ ਪੂਤ ਚੀਤ ਸ੍ਰੀ ਅਜੀਤ ਸਿੰਘ ਜੀ।
ਕੁਦੰਡ ਲੇ ਪ੍ਰਚੰਡ ਛੰਡਿਬਾਨ ਧੀਰ ਸਿੰਘ ਜੀ।
ਸੜਾਸੜੀ ਪ੍ਰਹਾਰਿਕੈ ਬਿਹੰਡ ਤੁੰਡ ਫੋੜਿਕੈ।
ਕਰੇ ਜੁ ਹੇਲ ਆਵਤੇ ਸ਼ਿਤਾਬ ਦੀਨਿ ਮੋੜਿਕੈ॥ ੩੨॥

ਗੁਰੂ ਪੁੱਤਰ ਸ੍ਰੀ ਅਜੀਤ ਸਿੰਘ ਜੀ ਪਵਿੱਤਰ ਚਿੱਤ ਹਨ, ਉਨ੍ਹਾਂ ਨੇ ਸ਼ੇਰ ਵਾਂਗ ਧੀਰਜ ਧਾਰ ਕੇ ਬਹੁਤ ਤੀਰ ਛੱਡੇ। ਸ਼ੂਕਦੇ ਤੀਰ ਛੱਡ ਕੇ ਵੈਰੀਆਂ ਦੇ ਮੂੰਹ ਸਿਰ ਭੰਨ ਦਿੱਤੇ, ਜਿਹੜੇ ਹੱਲਾ ਕਰਦੇ ਵਧਦੇ ਆ ਰਹੇ ਸਨ, ਉਨ੍ਹਾਂ ਨੂੰ ਬੜੀ ਛੇਤੀ ਪਿਛਾਂਹ ਮੋੜ ਦਿੱਤਾ॥੩੨॥

ਨਿਖੰਗ ਤੇ ਖਤੰਗ ਏਕ ਸੰਗ ਹੀ ਨਿਕਾਰਿਕੈ।
ਧਰਾਧਰੇ ਸਮੂਹ ਫੇਰ ਲੇਤਿ ਹੈਂ ਸੰਭਾਰਿਕੈ।
ਸੁ ਬੈਠਿ ਬੀਰ ਆਸਨੰ ਸਰਾਸਨੰ ਸੁ ਧਾਰਿਕੈ।
ਸੁ ਤਾਨਿ ਬਾਨ ਕਾਨ ਲੌਂ ਅਨੇਕ ਸ਼ੱਤ੍ਰ ਮਾਰਿਕੈ॥ ੩੩॥

ਭੱਥੇ ਵਿਚੋਂ ਇਕੋ ਵਾਰ ਤੀਰ ਕੱਢ ਕੇ ਧਰਤੀ 'ਤੇ ਰੱਖ ਲਏ ਹਨ, ਫਿਰ ਸਾਰੇ ਸੰਭਾਲ ਕੇ ਚਲਾਉਣ ਵਾਸਤੇ ਲਈ ਜਾਂਦੇ ਹਨ। ਬੀਰ ਆਸਣ ਵਿਚ ਬੈਠ ਕੇ ਧਨੁੱਖ ਧਾਰ ਕੇ, ਉਸ ਨੂੰ ਕੰਨਾਂ ਤੱਕ ਖਿੱਚ-ਖਿੱਚ ਤੀਰ ਛੱਡ-ਛੱਡ ਵੈਰੀਆਂ ਨੂੰ ਮਾਰਦੇ ਸਨ॥੩੩॥

ਉਡੰਤਿ ਜਾਤਿ ਬੇਗ ਤੇ ਪ੍ਰਵੇਸ਼ ਹ੍ਵੈ ਲਗੰਤਿ ਹੀ।
ਤੁਰੰਗ ਅੰਗ ਭੰਗਿ ਕੈ ਸੁ ਪਾਰ ਕੋ ਪਰੰਤ ਹੀ।
ਸਰੀਰ ਬੀਧ ਬੀਰ ਕੇ ਨ ਨੀਰ ਫੇਰ ਜਾਚਿਤੇ।
ਅਤੰਕ ਤੇ ਸਸ਼ੰਕ ਕੈ ਨਿਸੰਗ ਜੰਗ ਮਾਚਤੇ॥ ੩੪॥

ਤੀਰ ਬੜੀ ਤੇਜ਼ੀ ਨਾਲ ਉੱਡਦੇ ਜਾਂਦੇ ਸਨ ਤੇ ਲਗਦਿਆਂ ਹੀ ਵੈਰੀ ਦੇ ਸਰੀਰ ਵਿਚ ਪ੍ਰਵੇਸ਼ ਕਰ ਜਾਂਦੇ ਸਨ, ਸੂਰਬੀਰਾਂ ਦੇ ਸਰੀਰ ਵਿੰਨ੍ਹੇ ਜਾਂਦੇ ਸਨ ਤੇ ਉਹ ਪਾਣੀ ਨਹੀਂ ਮੰਗਦੇ ਸਨ, ਜਿਹੜੇ ਸੂਰਬੀਰ ਨਿਸ਼ੰਗ ਹੋਏ ਜੰਗਲ ਵਿਚ ਫਿਰ ਰਹੇ ਸਨ, ਉਨ੍ਹਾਂ ਨੂੰ ਭੈਦਾਇਕ ਕਰਕੇ ਸ਼ੰਕਾ ਵਿਚ ਪਾ ਦਿੱਤਾ॥੩੪॥

ਵਜ਼ੀਰ ਖਾਨ ਸੈਨਕੋ ਦਲੇਰ ਹ੍ਵੈ ਪਰੇਰਤੋ।
'ਕਹਾਂ ਥਿਰੰਤਿ ਤ੍ਰਾਸ ਤੇ, ਸਮੂਹ ਕਯਾ ਨਿਬੇਰਤੋ?।

ਮਰੇ ਜੁ ਹੇਲ ਘਾਲਤੇ, ਬਚੇ ਸਮੀਪ ਢੂਕਿਯੇ।
ਗੁਰੂ ਗਹੰਨ ਕੀਜਿਯੈ, ਉਠੇ ਨ ਕਯੋਂ ਹੂੰ ਰੂਕਿਯੇ॥ ੩੫॥

ਵਜ਼ੀਰ ਖਾਨ ਆਪਣੀ ਸੈਨਾ ਨੂੰ ਦਲੇਰ ਹੋਣ ਵਾਸਤੇ ਪ੍ਰੇਰਦਾ ਸੀ, "ਡਰ ਕੇ ਕਿਉਂ ਖੜੇ ਹੋ, ਕੀ ਗੁਰੂ ਜੀ ਨੇ ਸਾਰੇ ਨਿਬੇੜ ਦਿੱਤੇ ਹਨ ? ਹਮਲਾ ਕਰਦੇ ਜੋ ਮਰੇ ਹਨ, ਉਹ ਤਾਂ ਮਰ ਗਏ, ਜੋ ਬਚੇ ਹਨ ਉਹ ਅੱਗੇ ਵਧ ਕੇ ਹੱਲਾ ਕਰੋ। ਗੁਰੂ ਜੀ ਨੂੰ ਫੜ ਲਵੋ, ਇਸ ਤਰ੍ਹਾਂ ਰੋਕੋ ਕਿ ਫਿਰ ਨਾ ਉਠ ਸਕੇ॥੩੫॥

ਕ੍ਰਿਪਾਨ ਖੈਂਚਿ ਮਯਾਨ ਤੇ ਪ੍ਰਵੇਸ਼ ਬੀਚ ਹੂਜਿਯੇ।
ਪ੍ਰਹਾਰ ਸਾਂਗ ਸੈਹਥੀਨ, ਨੇਜ ਚੋਕ ਦੀਜਿਯੇ।
ਤੁਫੰਗ ਏਕ ਸੰਗ ਤਜਾਗਿ ਸਿੰਘ ਮਾਰ ਲੀਜਿਯੇ।
ਅਕੇਲ ਫੇਰ ਕਜਾ ਕਰੈ, ਨ ਤ੍ਰਾਸ ਚਿੱਤ ਕੀਜਿਯੇ'॥ ੩੬॥

ਮਿਆਨ ਵਿਚੋਂ ਕਿਰਪਾਨ ਖਿਚ ਕੇ ਰਣਖੇਤਰ ਵਿਚ ਪ੍ਰਵੇਸ਼ ਕਰ ਜਾਵੋ, ਬਰਛੀਆਂ ਅਤੇ ਤਲਵਾਰਾਂ ਨਾਲ ਵਾਰ ਕਰੋ ਤੇ ਨੇਜ਼ੇ ਦੀ ਚੋਭ ਦੇਵੋ। ਇਕੱਠੀਆਂ ਬੰਦੂਕਾਂ ਚਲਾ ਕੇ ਸਿੰਘਾਂ ਨੂੰ ਮਾਰ ਲਵੋ, ਇਕੱਲੇ ਗੁਰੂ ਜੀ ਫਿਰ ਕੀ ਕਰਨਗੇ, ਚਿੱਤ ਵਿਚ ਕਿਸੇ ਪ੍ਰਕਾਰ ਦਾ ਡਰ ਨਾ ਮੰਨੋ"॥੩੬॥

ਸੁਨੇ ਵਜੀਦਖਾਨ ਤੇ ਸੁ ਏਕ ਤਾਨ ਹੋਇਕੈ।
ਅਗਾਇ' ਪਾਇ ਰੋਪਤੇ ਸੁ ਕੋਪ ਤ੍ਰਾਸ ਖੋਇਕੈ।
ਬਿਸਾਲ ਹਲ ਘਾਲਿਓ ਚਲਾਇ ਆਯੁਧਾਨ ਕੋ।
ਪੁਕਾਰ 'ਮਾਰਿ ਮਾਰਿ' ਹਾਥ ਧਾਰਿਕੈ ਨਿਸ਼ਾਨ ਕੋ॥ ੩੭॥

ਵਜ਼ੀਰ ਖਾਨ ਪਾਸੋਂ ਸੁਣ ਕੇ ਤੇ ਇਕ ਤਾਨ ਹੋ ਕੇ ਕ੍ਰੋਧ ਕਰਕੇ ਤੇ ਡਰ ਗਵਾ ਕੇ ਅੱਗੇ ਪੈਰ ਜਮਾਉਂਦੇ ਸਨ। ਸ਼ਸਤਰ ਚਲਾ ਕੇ ਉਨ੍ਹਾਂ ਵੱਡਾ ਹੱਲਾ ਕੀਤਾ। ਹੱਥ ਵਿਚ ਝੰਡਾ ਧਾਰ ਕੇ 'ਮਾਰ ਮਾਰ' ਦੀ ਪੁਕਾਰ ਕਰਦੇ ਸਨ॥੩੭॥

ਛੁਟੀ ਤੁਫੰਗ ਏਕ ਸੰਗ ਚਾਰਿ ਓਰ ਓਰੜੇ।
ਸਮੀਪ ਢੂਕ ਢੂਕਤੇ, ਨ ਧੀਰ ਧਾਰਿ ਥੋਰੜੇ।
ਪਦਾਂਤਿ ਕੈ ਸਊਰ ਹਾਲ ਹੂਲ ਭੂਰ ਭੇਲਤੇ।
ਧਕੇਲ ਸੇਲ ਠੇਲਤੇ, ਸਕੇਲਿ ਗੇਲ ਪੇਲਤੇ॥ ੩੮॥

ਚਾਰੇ ਪਾਸੇ ਓਰੜ ਕੇ ਇਕੱਠੀਆਂ ਬੰਦੂਕਾਂ ਚਲੀਆਂ, ਨੇੜੇ-ਨੇੜੇ ਢੁਕਦੇ ਜਾਂਦੇ ਸਨ ਤੇ ਥੋੜ੍ਹਾ ਵੀ ਧੀਰਜ ਧਾਰਨ ਨਹੀਂ ਸੀ ਕਰਦੇ। ਪੈਦਲ ਜਾਂ ਸਵਾਰ ਸਾਰੇ ਮਿਲ ਕੇ ਜਾਨ ਹੂਲ ਕੇ ਹੱਲਾ ਕਰਦੇ ਸਨ। ਅੱਗੇ ਆਇਆਂ ਨੂੰ ਸੇਲਿਆਂ ਦੇ ਨਾਲ ਧੱਕੇ ਮਾਰ ਕੇ ਠੇਲ੍ਹਦੇ ਤੇ ਰੇੜ੍ਹਦੇ ਸਨ ਤੇ ਇਕੱਠੇ ਹੋ ਕੇ ਰਸਤੇ ਵਿਚ ਦਬਾਉਂਦੇ ਸਨ॥੩੮॥

ਪਰਜੋ ਸੁ ਜੋਰ ਖਾਲਸੇ ਗੁਰੂ ਸੰਭਾਲਿ ਬਾਨ ਕੋ।
ਚਲਾਇ ਦੀਨਿ ਸੈਂਕਰੇ ਕਰੇ ਸੁ ਬੀਰ ਹਾਨ ਕੋ।
ਧਵਾਇ ਅੱਗ੍ਰ ਆਵਤੇ ਨਿਸ਼ੰਕ ਤੀਰ ਖਾਵਤੇ।
ਗਿਰੇ ਸੁ ਜੰਗ ਖੇਤ ਮੈਂ ਕਹੂੰ ਨ ਜਾਨ ਪਾਵਤੇ॥ ੩੯॥

ਖਾਲਸੇ ਉੱਤੇ ਜ਼ੋਰ ਪਿਆ ਵੇਖ ਕੇ, ਗੁਰੂ ਜੀ ਨੇ ਆਪਣੇ ਧਨੁੱਖ ਨੂੰ ਸੰਭਾਲਿਆ ਤੇ ਸੈਂਕੜੇ ਤੀਰ ਚਲਾ ਦਿੱਤੇ ਤੇ ਬਹੁਤ

ਸੂਰਬੀਰਾਂ ਨੂੰ ਮਾਰਿਆ। ਜਿਹੜੇ ਅੱਗੇ ਵੱਲ ਭੱਜੇ ਆਉਂਦੇ ਸਨ, ਉਹ ਨਿਸੰਕ ਹੋ ਕੇ ਤੀਰ ਖਾਂਦੇ ਸਨ, ਉਹ ਮੈਦਾਨੇ-ਜੰਗ ਵਿਚ ਡਿੱਗ ਪੈਂਦੇ ਸਨ ਤੇ ਕਿਤੇ ਵੀ ਨਹੀਂ ਸੀ ਜਾ ਸਕਦੇ॥੩੯॥

ਗੁਰੂ ਗੋਬਿੰਦ ਸਿੰਘ ਜੀ ਬਿਲੰਦ ਕੋਪ ਧਾਰਿਓ।
ਪ੍ਰਹਾਰ ਬ੍ਰਿੰਦ ਬਾਨ ਕੌ ਸਮੂਹ ਬੀਰ ਮਾਰਿਓ।
ਪਰੇ ਤੁਰੰਗ ਸੈਂਕਰੇ ਸਊਰ ਹੇਠ ਊਪਰੇ।
ਬਿਸਾਲ ਸ਼੍ਰੋਣ ਚਾਲਿਓ ਬਹਜੋ ਪ੍ਰਵਾਹ ਭੂ ਪਰੇ॥ ੪੦॥

ਗੁਰੂ ਗੋਬਿੰਦ ਸਿੰਘ ਜੀ ਨੇ ਵੱਡਾ ਕ੍ਰੋਧ ਧਾਰਨ ਕੀਤਾ, ਬਹੁਤ ਤੀਰਾਂ ਦੇ ਵਾਰ ਕਰਕੇ ਸੂਰਬੀਰਾਂ ਦੇ ਵੱਡੇ ਝੁੰਡ ਨੂੰ ਮਾਰ ਮੁਕਾਇਆ। ਸੈਂਕੜੇ ਘੋੜੇ 'ਤੇ ਸਵਾਰ ਹੇਠਾਂ ਉਪਰ ਡਿੱਗ ਪਏ। ਬਹੁਤ ਖੂਨ ਚਲਿਆ ਤੇ ਧਰਤੀ ਉੱਤੇ ਖੂਨ ਦਾ ਪ੍ਰਵਾਹ ਵਹਿ ਉਠਿਆ॥੪੦॥

ਭਈ ਸੁ ਲੋਥ ਪੋਥਨਾ ਬੰਦੂਕ ਬ੍ਰਿੰਦ ਬਾਜਿਆ।
ਸੁ ਹੇਲ ਝਾਲਿ ਖਾਲਸਾ ਨ ਏਕ ਪੈਰ ਭਾਜਿਆ।
ਹਜ਼ਾਰਹੂੰ ਪ੍ਰਹਾਰਕੈ ਥਿਰੇ ਸੁ ਮੋਰਚਾਨ ਮੈਂ।
ਪ੍ਰਹਾਰਿਯੇ ਪ੍ਰਬੁੱਧ ਹਾਰਿ ਨਾ ਰਹੇ ਗੁਮਾਨ ਮੈਂ॥ ੪੧॥

ਲੋਥਾਂ ਇਕ ਦੂਸਰੇ ਦੇ ਉਪਰ ਪਈਆਂ ਸਨ, ਬਹੁਤ ਗੋਲੀਆਂ ਚਲੀਆਂ। ਖਾਲਸੇ ਨੇ ਸਾਰਾ ਹੱਲਾ ਝੱਲਿਆ ਤੇ ਇਕ ਪੈਰ ਵੀ ਪਿੱਛੇ ਨਾ ਭੱਜਿਆ। ਸਿੰਘ ਹਜ਼ਾਰਾਂ ਨੂੰ ਮਾਰ ਕੇ ਮੋਰਚਿਆਂ ਵਿਚ ਖੜੇ ਸਨ। ਵੈਰੀ ਨੂੰ ਜਦੋਂ ਮਾਰ ਪਈ ਤਾਂ ਬੁੱਧੀ ਹਾਰ ਗਈ, ਤਾਂ ਸਾਰਾ ਘੁਮੰਡ ਜਾਂਦਾ ਰਿਹਾ॥੪੧॥

ਮਚਜੋ ਘਮੰਡ ਦਾਰੁਣਾ ਕਹਾਂ ਲਗੇ ਸੁਨਾਈਯੇ।
ਰਹੇ ਲਗਾਇ ਓਜ ਮੂਢ ਨਾ ਕਛੂ ਬਸਾਈਯੇ।
ਪ੍ਰਬਾਜ ਸਾਰ ਸਾਰ ਸੰਗ ਡੇਢ ਜਾਮ ਬੀਤਿਯੋ।
ਹਜ਼ਾਰਹੂੰ ਖਪਾਇ ਬੀਰ ਭਾ ਹੰਕਾਰ ਰੀਦਿਯੋ॥ ੪੨॥

ਭਿਆਨਕ ਜੰਗ ਹੋਇਆ, ਕਿਥੋਂ ਤੱਕ ਸੁਣਾਈਏ, ਮੂਰਖ ਵੈਰੀ ਸਾਰਾ ਜ਼ੋਰ ਲਾ ਰਹੇ ਸਨ, ਪਰ ਕੁਝ ਵੀ ਵੱਸ ਨਹੀਂ ਸੀ ਚਲਦਾ। ਲੋਹੇ ਨਾਲ ਲੋਹਾ ਚੰਗੀ ਤਰ੍ਹਾਂ ਵੱਜਦਿਆਂ ਡੇਢ ਪਹਿਰ ਬੀਤ ਗਿਆ। ਹਜ਼ਾਰਾਂ ਹੀ ਵੈਰੀਆਂ ਨੂੰ ਮਾਰ ਕੇ ਖਪਾ ਦਿੱਤਾ ਤੇ ਉਨ੍ਹਾਂ ਦਾ ਹੰਕਾਰ ਜਾਂਦਾ ਰਿਹਾ॥੪੨॥

ਅਥਜੋ ਸਿਧਾਇ ਮਾਰਤੰਡ ਬਾਰਨੀ ਦਿਸ਼ਾਨ ਕੋ।
ਪ੍ਰਕਾਸ਼ ਮੰਦ ਹੋਤਿ ਭਾ ਅੰਧੇਰ ਮੋਂ ਭਯਾਨਕੋ।
ਮਿਟੇ ਸੁ ਆਪ ਆਪ ਕੋ ਹਟੇ ਪ੍ਰਬੀਰ ਹੂਟਿਕੈ।
ਗੁਰੂ ਬਿਸਾਲ ਸੂਰਮਾ ਰਹਜੋ ਮਵਾਸ ਜੂਟਿਕੈ॥ ੪੩॥

ਜਦ ਸੂਰਜ ਡੁੱਬ ਗਿਆ ਤੇ ਪੱਛਮੀ ਦਿਸ਼ਾਂ ਵੱਲ ਚਲੇ ਗਿਆ ਤਾਂ ਪ੍ਰਕਾਸ਼ ਘਟ ਗਿਆ ਤੇ ਭਿਆਨਕ ਹਨੇਰਾ ਛਾ ਗਿਆ। ਆਪੋ ਆਪਣੇ ਪਾਸੇ ਨੂੰ ਸੂਰਮੇ ਥੱਕ ਕੇ ਹਟ ਗਏ। ਗੁਰੂ ਜੀ ਵਿਸ਼ਾਲ ਸੂਰਬੀਰ ਹਨ, ਉਹ ਆਪਣੀ ਓਟ ਵਾਲੇ ਸਥਾਨ 'ਤੇ ਡਟੇ ਰਹੇ॥੪੩॥

ਦੋਹਰਾ- ਡੇਰਾ ਕੀਨਸਿ ਦਲ ਸਕਲ ਸ੍ਰਮਤਿ ਅੰਗ ਲਰਿ ਜੰਗ।
ਖਾਨ ਪਾਨ ਕੇ ਕਰਨ ਹਿਤ ਉਤਰੇ ਬੀਰ ਸੁਸੰਗ॥ ੪੪॥

ਸਾਰੇ ਦਲ ਨੇ ਆਪਣਾ ਡੇਰਾ ਕੀਤਾ, ਜੰਗ ਵਿਚ ਲੜਦਿਆਂ ਅੰਗ ਥੱਕ ਗਏ ਸਨ, ਖਾਣ ਪੀਣ ਕਰਨ ਵਾਸਤੇ ਸੂਰਬੀਰਾਂ ਆਪਣੇ ਸੰਗੀਆਂ ਸਹਿਤ ਉਤਾਰਾ ਕਰ ਲਿਆ॥੪੪॥

*ਚੌਥੀ ਰੁੱਤ ਦਾ ਇਕਤਾਲ਼ੀਵਾਂ ਅਧਿਆਇ ਸਮਾਪਤ ਹੋਇਆ॥੪੧॥*

# ਅਧਿਆਇ ਬਤਾਲ਼ੀਵਾਂ

*ਰਾਜਿਆਂ ਨੇ ਵਜ਼ੀਰ ਖਾਂ ਨੂੰ ਭੜਕਾਉਣਾ, ਰਾਇ ਬਿਸਾਲੀ ਮੇਲ*

ਦੋਹਰਾ- ਭਯੋ ਖੇਤ ਦਾਰੁਨ ਮਹਾਂ, ਲੋਥ ਸੰਕੀਰਣ ਜਾਲ।
ਕੂਕੈਂ ਜੰਬੁਕ ਆਨਿਕੈ ਕੂਕਰ ਕੂਕਿ ਬਿਸਾਲ॥ ੧॥

ਬੜਾ ਭਿਆਨਕ ਜੰਗ ਹੋਇਆ, ਸਾਰੀਆਂ ਧਿਰਾਂ ਦੀਆਂ ਲੋਥਾਂ ਰਲੀਆਂ ਮਿਲੀਆਂ ਪਈਆਂ ਸਨ। ਗਿਦੜ ਆ ਕੇ ਹਵਾਂਕਦੇ ਸਨ ਤੇ ਕੁੱਤੇ ਭੌਂਕਦੇ ਸਨ॥੧॥

ਚੌਪਈ- ਨਿਜਗਣ ਕੇ ਗਣ ਲੈ ਕਰਿ ਸੰਗ। ਬਿਚਰੇ ਰੁੱਦ੍ਰ ਕਰਿ ਅੰਗ।
ਬ੍ਰਿੰਦ ਜੋਗਨੀ ਪੀਵਤਿ ਸ਼੍ਰੋਣ। ਬੋਲ ਭਯੰਕਰ ਸੁਨਿਯਤਿ ਸ਼੍ਰੋਣ॥ ੨॥

ਆਪਣੇ ਸਾਰੇ ਗਣਾਂ ਨੂੰ ਲੈ ਕੇ, ਰੁੱਦਰ ਆਪਣਾ ਭਿਆਨਕ ਸਰੂਪ ਬਣਾ ਕੇ ਫਿਰ ਰਿਹਾ ਸੀ। ਜੋਗਨੀਆਂ ਬਹੁਤ ਲਹੂ ਪੀਂਦੀਆਂ ਸਨ। ਜ਼ਖ਼ਮਾਂ ਵਿਚ ਭਕ-ਭਕ ਦੀ ਆਵਾਜ਼ ਕਰਕੇ ਲਹੂ ਵਹਿ ਰਿਹਾ ਸੀ॥੨॥

ਪਰੇ ਹਜ਼ਾਰਹੁੰ ਹਯ ਹਥਜਾਰ। ਨਹਿੰ ਘਾਯਲ ਕੀ ਕਰੀ ਸੰਭਾਰ।
ਤਿਸ ਛਿਨ ਜੀਵਤਿ ਭੀ ਮਰਿ ਗਏ। ਬਨ ਕੇ ਜੀਵ ਮਾਸ ਭਖਿ ਲਏ॥ ੩॥

ਹਜ਼ਾਰਾਂ ਘੋੜੇ ਅਤੇ ਹਥਿਆਰ ਪਏ ਸਨ, ਜ਼ਖ਼ਮੀਆਂ ਦੀ ਕਿਸੇ ਸੰਭਾਲ ਨਹੀਂ ਸੀ ਕੀਤੀ। ਉਸ ਸਮੇਂ ਜੀਉਂਦੇ ਵੀ ਮਰ ਗਏ। ਜੰਗਲੀ ਜੀਵ ਮਾਸ ਖਾ ਰਹੇ ਸਨ॥੩॥

ਪਰੀ ਮਾਰ ਤੁਰਕਨਿ ਪਰ ਗਾਢੀ। ਮਹਾਂ। ਮਹਾਂ ਸੋਗ ਜੁਤਿ ਪੀਰਾ ਬਾਢੀ।
ਰਹਜੋ ਵਜੀਦਖਾਨ ਚਿਤ ਚਿਤਵਤਿ। 'ਇਹ ਮਮ ਲਸ਼ਕਰ ਪਰ ਕਜਾ ਬਿਤਵਤਿ॥੪॥

ਤੁਰਕਾਂ ਨੂੰ ਬਹੁਤ ਵੱਡੀ ਮਾਰ ਪਈ ਸੀ, ਮਹਾਂ ਸੋਗ ਸਹਿਤ ਪੀੜ ਵਧੀ। ਵਜ਼ੀਰ ਖਾਂ ਚਿੱਤ ਵਿਚ ਸੋਚਦਾ ਰਿਹਾ, "ਮੇਰੀ ਸੈਨਾ ਨਾਲ ਇਹ ਕੀ ਬੀਤਿਆ ਹੈ॥੪॥

ਜਾਨੀ ਗਈ ਨ ਕੁਛ ਬੁਧਿ ਮਨ ਤੇ। ਝੂਰਜੋ ਪਾਇ ਪਰਾਜੈ ਰਨ ਤੇ।
ਸਿੰਘ ਅਲਪ ਹੀ ਹਤੇ ਨ ਗਏ। ਰਹੇ ਮਵਾਸੀ ਬਡ ਬਲ ਕਿਯੇ॥ ੫॥

ਮਨ ਬੁੱਧੀ ਕਰਕੇ ਜਾਣਿਆਂ ਨਹੀਂ ਗਿਆ ਹੈ, ਜੰਗ ਵਿਚ ਹਾਰ ਕੇ ਬਹੁਤ ਝੂਰਿਆ ਹੈ। ਥੋੜ੍ਹੇ ਸਿੰਘ ਵੀ ਮਾਰੇ ਨਹੀਂ ਗਏ ਹਨ; ਵੱਡੇ ਬਲ ਸਹਿਤ ਆਕੀ ਰਹੇ ਹਨ॥੫॥

ਕੋਟ ਦੁਰਗ ਕੀ ਓਟ ਨ ਕੋਈ। ਬੀਚ ਮਦਾਨ ਮੋਰਚੇ ਹੋਈ।
ਮਰੇ ਹਜ਼ਾਰਹੁਂ ਬੀਰ ਤੁਰੰਗ। ਨਹੀਂ ਸੰਭਾਰਹਿਂ ਘਾਇਲ ਜੰਗ'॥ ੬॥

ਕਿਸੇ ਕਿਲ੍ਹੇ ਜਾਂ ਦੁਰਗ ਦਾ ਆਸਰਾ ਨਹੀਂ ਸੀ, ਮੈਦਾਨ ਦੇ ਵਿਚ ਮੋਰਚੇ ਲਾਏ ਸਨ। ਹਜ਼ਾਰਾਂ ਸੂਰਬੀਰ ਅਤੇ ਘੋੜੇ ਮਰ ਗਏ ਹਨ, ਜੰਗ ਵਿਚ ਜ਼ਖ਼ਮੀਆਂ ਨੂੰ ਵੀ ਸੰਭਾਲਿਆ ਨਹੀਂ ਗਿਆ ਹੈ"॥੬॥

ਇੱਤਜਾਦਿਕ ਪਛੁਤਾਵਤਿ ਰਹਜੋ। ਗੁਰ ਪ੍ਰਤਾਪ ਨਹਿਂ ਮੂਰਖ ਲਹਜੋ।
ਭੀਮਚੰਦ ਕਹਿਲੂਰੀ ਗਯੋ। ਭੂਪਚੰਦ ਹੰਡੂਰੀ ਲਹਜੋ॥ ੭॥

ਇਸ ਪ੍ਰਕਾਰ ਉਹ ਪਛੁਤਾਉਂਦਾ ਰਿਹਾ, ਮੂਰਖ ਗੁਰੂ ਜੀ ਦੇ ਪ੍ਰਤਾਪ ਨੂੰ ਨਹੀਂ ਸੀ ਸਮਝਦਾ। ਭੀਮ ਚੰਦ ਕਹਿਲੂਰੀ ਉਸ ਪਾਸ ਗਿਆ, ਭੂਪ ਚੰਦ ਹੰਡੂਰੀ ਉਸ ਨੂੰ ਜਾ ਕੇ ਮਿਲਿਆ॥੭॥

ਮਿਲੇ ਜਾਇ ਝੁਕਿ ਕਰੀ ਸਲਾਮੂ। ਭਾਖਜੋ ਗੁਰ ਅਹਿਵਾਲ ਤਮਾਮੂ।
'ਮਹਾਂ ਸੂਰਮਾ ਅਤਿ ਧਨੁ ਧਾਰੀ। ਹਮ ਨਿਤ ਕਰਤਿ ਰਹੇ ਰਣ ਭਾਰੀ॥ ੮॥

ਉਹ ਜਾ ਕੇ ਵਜ਼ੀਰ ਖਾਂ ਨੂੰ ਮਿਲੇ ਤੇ ਝੁਕ ਕੇ ਸਲਾਮ ਕੀਤੀ। ਗੁਰੂ ਜੀ ਬਾਰੇ ਸਾਰਾ ਹਾਲ ਸੁਣਾਇਆ, "ਮਹਾਨ ਸੂਰਬੀਰ ਵੱਡਾ ਧਨੁੱਖਧਾਰੀ ਹੈ, ਅਸੀਂ ਨਿੱਤ ਵੱਡਾ ਯੁੱਧ ਕਰਦੇ ਰਹੇ ਹਾਂ॥੮॥

ਕਾਢਿ ਅਨੰਦਪੁਰਿ ਬਾਹਰ ਲਜਾਏ। ਅਬਿ ਗਹਿ ਲੈ ਹੈਂ ਜਾਨਿ ਨ ਪਾਏ।
ਹਜ਼ਰਤ ਕੇ ਸਮੀਪ ਪਹੁਂਚਾਵੈ। ਤਬਿ ਨਚਿੰਤ ਹ੍ਵੈ ਦਿਵਸ ਬਿਤਾਵੈਂ'॥ ੯॥

ਹੁਣ ਅਨੰਦਪੁਰ ਤੋਂ ਬਾਹਰ ਕੱਢ ਕੇ ਲਿਆਏ ਹਾਂ, ਹੁਣ ਫੜ ਲਵਾਂਗੇ ਭੱਜਣ ਨਹੀਂ ਦੇਵਾਂਗੇ। ਬਾਦਸ਼ਾਹ ਦੇ ਪਾਸ ਪਹੁੰਚਾਵਾਂਗੇ ਤਦ ਚਿੰਤਾ ਰਹਿਤ ਹੋ ਕੇ ਦਿਨ ਬਿਤੀਤ ਕਰਾਂਗੇ"॥੯॥

ਕਹਜੋ ਵਜੀਦਖਾਨ ਨ੍ਰਿਪ ਸੰਗ। 'ਭਯੋ ਆਜ ਭੀ ਦੀਰਘ ਜੰਗ।
ਤੁਮ ਤਨ ਦੇ ਕਰਿ ਲਰਹਿ ਨ ਕੋਈ। ਅਪਨਿ ਚਮੂੰ ਮੈਂ ਸਗਰੀ ਢੋਈ॥ ੧੦॥

ਫਿਰ ਵਜ਼ੀਰ ਖਾਨ ਨੇ ਰਾਜਿਆਂ ਨੂੰ ਕਿਹਾ, "ਅੱਜ ਵੀ ਬਹੁਤ ਵੱਡਾ ਜੰਗ ਹੋਇਆ ਹੈ। ਤੁਹਾਡੇ ਵਿਚੋਂ ਕੋਈ ਵੀ ਤਨਦੇਹੀ ਨਾਲ ਨਹੀਂ ਲੜਿਆ ਹੈ। ਮੈਂ ਆਪਣੀ ਸਾਰੀ ਸੈਨਾ ਭੇਜ ਦਿੱਤੀ ਸੀ॥੧੦॥

ਮਰੇ ਸੈਂਕਰੇ ਸੁਭਟ ਤੁਰੰਗ। ਪਰੇ ਹਜ਼ਾਰਹੁ ਘਾਯਲ ਅੰਗ।
ਬੈਠ ਮੋਰਚਨਿ ਮਾਰ ਮਚਾਈ। ਹਮ ਮਦਾਨ ਸਨਮੁਖ ਬਹੁ ਘਾਈ॥ ੧੧॥

ਸੈਂਕੜੇ ਸੂਰਬੀਰ ਅਤੇ ਘੋੜੇ ਮਰ ਗਏ ਹਨ। ਹਜ਼ਾਰਾਂ ਅੰਗ ਜ਼ਖ਼ਮੀ ਹੋ ਜਾਣ ਕਰਕੇ ਪਏ ਹਨ। ਮੋਰਚਿਆਂ ਵਿਚ ਬੈਠ ਕੇ ਸਿੰਘਾਂ ਨੇ ਵੱਡੀ ਮਾਰ ਮਚਾਈ ਹੈ। ਅਸੀਂ ਮੈਦਾਨ ਵਿਚ ਸਾਹਮਣੇ ਲੜ ਕੇ ਬਹੁਤ ਮਾਰੇ ਗਏ ਹਾਂ॥੧੧॥

ਨਹੀਂ ਪ੍ਰਾਤਿ ਕੋ ਪਾਵਹਿਂ ਜੰਗ। ਸੰਭਾਰਹਿਂ ਮ੍ਰਿਤੁ ਘਾਯਲ ਅੰਗ।
ਪਰਸੌਂ ਦੇਹਿਂ ਜੋਰ ਬਹੁ ਲਰੈਂ। ਘੇਰਿ ਚੁਗਿਰਦੇ ਗਹਿਬੋ ਕਰੈਂ'॥ ੧੨॥

ਸਵੇਰੇ ਅਸੀਂ ਜੰਗ ਨਹੀਂ ਕਰਾਂਗੇ, ਮਰਿਆਂ ਅਤੇ ਘਾਇਲਾਂ ਦੀ ਸੰਭਾਲ ਕਰਾਂਗੇ। ਪਰਸੋਂ ਬਹੁਤ ਜ਼ੋਰ ਪਾ ਕੇ ਲੜਾਂਗੇ, ਚਾਰੇ ਪਾਸਿਆਂ ਤੋਂ ਘੇਰ ਕੇ ਫੜ ਲਵਾਂਗੇ"॥੧੨॥

ਬੋਲਜੋ ਭੂਪਚੰਦ ਹੰਡੂਰੀ। 'ਰਾਵਰਿ ਕਹੀ ਬਾਰਤਾ ਰੂਰੀ।
ਤੁਮ ਮਾਲਿਕ ਹਮਰੇ ਅਬਿ ਆਏ। ਸਰਬ ਸੁਧਾਰਹੁ ਕਾਜ ਸੁਹਾਏ'॥ ੧੩॥

ਫਿਰ ਭੂਪ ਚੰਦ ਹੰਡੂਰੀ ਬੋਲਿਆ, "ਤੁਸੀਂ ਚੰਗੀ ਗੱਲ ਕਹੀ ਹੈ, ਤੁਸੀਂ ਹੁਣ ਸਾਡੇ ਮਾਲਕ ਆਏ ਹੋ, ਸਾਰੇ ਕਾਰਜਾਂ ਦਾ ਸੁਧਾਰ ਕਰੋ"॥੧੩॥

ਪੁਨ ਵਜੀਦ ਖਾਂ ਬੂਝਨਿ ਕਰੇ। 'ਗੁਰ ਬਿਰੋਧ ਕਿਹ ਕਾਰਨ ਪਰੇ।
ਬਹੁਰ ਨ ਮੇਲ ਤੁਮਾਰੋ ਹੋਵਾ। ਚਿਰ ਤੇ ਲਰਹਿਂ ਅਬਹਿ ਲਗਿ ਜੋਵਾ' ॥੧੪॥

ਫਿਰ ਵਜ਼ੀਰ ਖਾਂ ਨੇ ਪੁਛਿਆ, "ਗੁਰੂ ਜੀ ਨਾਲ ਵਿਰੋਧ ਤੁਹਾਡਾ ਕਿਸ ਕਾਰਨ ਪਿਆ ਹੈ, ਫਿਰ ਤੁਹਾਡਾ ਦੁਬਾਰਾ ਮੇਲ ਨਹੀਂ ਹੋਇਆ ਹੈ, ਇਹ ਵੇਖਿਆ ਹੈ ਬੜੇ ਚਿਰਾਂ ਤੋਂ ਹੁਣ ਤੱਕ ਲੜਦੇ ਆ ਰਹੇ ਹੋ" ॥੧੪॥

ਸੁਨਿਕੈ ਭੀਮਚੰਦ ਬਚ ਭਾਖਾ। 'ਕਹਹਿਂ ਕਹਾਂ, ਹਮ ਗੁਰ ਅਭਿਲਾਖਾ।
ਸਭਿ ਇਕ ਸਮੈਂ ਮਿਲੇ ਤਿਨ ਜਾਈ। ਪਿਖਨਿ ਕਹਤਿ ਦੇਵੀ ਬਿਦਤਾਈ ॥੧੫॥

ਇਹ ਸੁਣ ਕੇ ਭੀਮ ਚੰਦ ਨੇ ਕਿਹਾ, "ਗੁਰੂ ਜੀ ਦੀ ਅਭਿਲਾਸ਼ਾ ਅਸੀਂ ਕਿਥੋਂ ਤਕ ਕਹੀਏ। ਸਾਰੇ ਇਕੱਠੇ ਹੋ ਕੇ ਗੁਰੂ ਜੀ ਨੂੰ ਮਿਲੇ ਸੀ। ਜਦ ਅਸੀਂ ਵੇਖਿਆ ਸੁਣਿਆ ਕਿ ਦੇਵੀ ਪ੍ਰਗਟ ਹੋਈ ਹੈ ॥੧੫॥

ਥਿਰੇ ਸਮੀਪ ਜਬਹਿ ਸਮੁਦਾਯਾ। ਦੇਖਤਿ ਹਮ ਕੋ ਏਵ ਅਲਾਯਾ।
ਸਿੱਖ ਬਨਹੁ ਲੇ ਪਾਹੁਲ ਮੇਰੀ। ਕੇਸ ਕਾਛ ਰਖਿ ਰਹਤਿ ਬਡੇਰੀ ॥ ੧੬ ॥

ਜਦ ਸਾਰੇ ਉਨ੍ਹਾਂ ਦੇ ਪਾਸ ਰਹੇ ਸੀ, ਤਦ ਸਾਨੂੰ ਵੇਖ ਕੇ ਉਨ੍ਹਾਂ ਨੇ ਕਿਹਾ ਸੀ, "ਸਾਡੀ ਪਾਹੁਲ ਲੈ ਕੇ ਮੇਰੇ ਸਿੱਖ ਬਣ ਜਾਵੋ, ਕੇਸ ਤੇ ਕੱਛ ਰੂਪੀ ਵੱਡੀ ਰਹਿਤ ਰੱਖੋ ॥੧੬॥

ਹਜ਼ਰਤ ਕੇ ਸੰਗ ਮੋਰ ਬਿਰੁੱਧਾ। ਇਕਠੇ ਹੋਇ ਕਰੈਂ ਬਹੁ ਜੁੱਧਾ।
ਤੇਗ ਬਹਾਦਰ ਪਿਤਾ ਹਮਾਰਾ। ਚਵਗੱਤੇ ਨਾਹਕ ਗਹਿ ਮਾਰਾ ॥ ੧੭ ॥

ਬਾਦਸ਼ਾਹ ਦੇ ਨਾਲ ਮੇਰੀ ਵਿਰੋਧਤਾ ਹੈ, ਇਕੱਠੇ ਹੋ ਕੇ ਬਹੁਤ ਯੁੱਧ ਕਰਾਂਗੇ। ਗੁਰੂ ਤੇਗ ਬਹਾਦਰ ਜੀ ਸਾਡੇ ਪਿਤਾ ਜੀ ਸਨ, ਨੌਰੰਗੇ ਨੇ ਫ਼ਜ਼ੂਲ ਵਿਚ ਫੜ ਕੇ ਮਾਰ ਦਿੱਤਾ ਹੈ ॥੧੭॥

ਸੋ ਪਲਟਾ ਤਿਸ ਤੇ ਹਮ ਲੇਨੋ। ਦੇਸ਼ਨਿ ਲੂਟਿ ਉਜਾਰ ਸੁ ਦੇਨੋ।
ਲਵਪੁਰਿ ਕੋ ਪੂਰਬ ਲਰਿ ਲੈਹੈਂ। ਸੋ ਸਭਿ ਰਾਜ ਤੁਮਹਿਂ ਕੋ ਦੈਹੈਂ ॥ ੧੮ ॥

ਉਹ ਬਦਲਾ ਅਸੀਂ ਉਸ ਤੋਂ ਲੈਣਾ ਹੈ, ਦੇਸ਼ ਲੁੱਟ ਕੇ ਉਜਾੜ ਦੇਣਾ ਹੈ। ਪਹਿਲਾਂ ਲੜ ਕੇ ਲਾਹੌਰ ਲਵਾਂਗੇ, ਉਹ ਸਾਰਾ ਰਾਜ ਤੁਹਾਨੂੰ ਦੇ ਦੇਵਾਂਗੇ ॥੧੮॥

ਇੱਤਜਾਦਿਕ ਹਮ ਕੋ ਬਹੁ ਕਹਜੋ। ਸੁਨਿਕੈ ਇਹੁ ਕੁਸੂਤ ਚਿਤ ਲਹਜੋ।
ਖੈਰ ਖ੍ਵਾਹ ਹਮ ਹਜ਼ਰਤ ਕੇਰੇ। ਇਹ ਤਿਨ ਸੋਚਹਿ ਜੰਗ ਬਡੇਰੇ ॥ ੧੯ ॥

ਇਸ ਪ੍ਰਕਾਰ ਸਾਨੂੰ ਬਹੁਤ ਕਿਹਾ, ਅਸੀਂ ਇਹ ਸੁਣ ਕੇ ਚਿੱਤ ਵਿਚ ਕਸੂਤੀ ਗੱਲ ਸਮਝੀ। ਅਸੀਂ ਬਾਦਸ਼ਾਹ ਦੇ ਖੈਰਖ੍ਵਾਹ ਹਾਂ ਤੇ ਉਹ ਬਾਦਸ਼ਾਹ ਨਾਲ ਵੱਡੇ ਜੰਗ ਲੜਨ ਬਾਰੇ ਸੋਚਦੇ ਹਨ ॥੧੯॥

ਕਹਿ ਬਹੁ ਰਹਜੋ ਨ ਤਬਿ ਹਮ ਮਾਨੀ। ਚਲਿ ਆਏ ਅਪਨੀ ਰਜਧਾਨੀ।
ਇਹੁ ਕਾਰਨ ਹੈ ਲਰਿਬੇ ਕੇਰਾ। ਅਪਰ ਨਹੀਂ ਗੁਰ ਕੇ ਸੰਗ ਝੇਰਾ ॥ ੨੦ ॥

ਉਹ ਬਹੁਤ ਕਹਿ ਰਹੇ ਸਨ, ਪਰ ਅਸੀਂ ਉਨ੍ਹਾਂ ਦੀ ਇਹ ਗੱਲ ਨਾ ਮੰਨੀ, ਅਸੀਂ ਚੱਲ ਕੇ ਆਪਣੀ-ਆਪਣੀ ਰਾਜਧਾਨੀ ਆ ਗਏ। ਲੜਾਈ ਦਾ ਇਹੋ ਕਾਰਨ ਹੈ, ਗੁਰੂ ਜੀ ਨਾਲ ਸਾਡਾ ਹੋਰ ਕੋਈ ਝਗੜਾ ਨਹੀਂ ਹੈ ॥੨੦॥

ਅਬਿ ਆਏ ਤੁਮ ਭਲੀ ਸੁ ਹੋਈ। ਜਿਮ ਉਚਰਹੁ ਹਮ ਕਰਿਹੈਂ ਸੋਈ।
ਹਜ਼ਰਤ ਕੇ ਗੁਲਾਮ ਹਮ ਜਾਨੋ। ਕਰਨਿ ਬਿਰੋਧ ਨਹੀਂ ਹਮ ਮਾਨੋ ॥ ੨੧ ॥

ਹੁਣ ਤੁਸੀਂ ਆਏ ਹੋ ਤਾਂ ਭਲੀ ਪ੍ਰਕਾਰ ਗੱਲ ਬਣ ਗਈ ਹੈ। ਜਿਵੇਂ ਤੁਸੀਂ ਕਹੋਗੇ ਅਸੀਂ ਉਸ ਤਰ੍ਹਾਂ ਹੀ ਕਰਾਂਗੇ। ਸਾਨੂੰ ਬਾਦਸ਼ਾਹ ਦੇ ਗ਼ੁਲਾਮ ਜਾਣੋ, ਅਸੀਂ ਬਾਦਸ਼ਾਹ ਦਾ ਵਿਰੋਧ ਕਰਨਾ ਨਹੀਂ ਮੰਨਿਆ ਹੈ ॥੨੧॥

**ਅਬਿ ਕੇ ਲਰਹੁ ਲਾਇ ਬਲ ਸਾਰੋ। ਚਹੂੰ ਓਰ ਤੇ ਕਰਹਿਂ ਪ੍ਰਹਾਰੋ।**
**ਫਤੇ ਕਰਹਿਂਗੇ ਗਨ ਕੋ ਗਹਿ ਕੈ। ਹੁਇ ਹੈ ਸੁਜਸੁ, ਕਹੈ ਜਗ ਲਹਿ ਕੈ' ॥੨੨॥**

ਹੁਣ ਸਾਰੀ ਤਾਕਤ ਲਾ ਕੇ ਲੜਾਈ ਕਰੋ, ਚਾਰੇ ਪਾਸਿਆਂ ਤੋਂ ਵਾਰ ਕਰਾਂਗੇ। ਸਾਰਿਆਂ ਨੂੰ ਫੜ ਕੇ ਫ਼ਤਹਿ ਪ੍ਰਾਪਤ ਕਰਾਂਗੇ, ਫਿਰ ਸਾਡਾ ਬੜਾ ਜੱਸ ਹੋਵੇਗਾ, ਸਾਰਾ ਜਗਤ ਵੇਖ ਕੇ ਜੱਸ ਕਹੇਗਾ" ॥੨੨॥

**ਏਵ ਪਰਸਪਰ ਮਸਲਤ ਧਰਿਕੈ। ਉਠੇ ਸਲਾਮ ਤੁਰਕ ਕੋ ਕਰਿਕੈ।**
**ਡੇਰੇ ਜਾਇ ਸੁ ਸੁਪਤੇ ਰਾਤਿ। ਉਠੇ ਬਹੁਰ ਜਬਿ ਹੋਈ ਪ੍ਰਾਤਿ॥ ੨੩॥**

ਇਸ ਪ੍ਰਕਾਰ ਆਪਸ ਵਿਚ ਸਲਾਹ ਕਰਕੇ, ਤੁਰਕ ਨੂੰ ਸਲਾਮ ਕਰਕੇ ਉੱਠ ਪਏ। ਰਾਤ ਨੂੰ ਡੇਰੇ ਵਿਚ ਜਾ ਕੇ ਸੌਂ ਗਏ, ਫਿਰ ਉੱਠ ਪਏ ਜਦ ਸਵੇਰ ਹੋ ਗਈ॥੨੩॥

**ਸਤੱਦ੍ਰਵ ਪਾਰ ਸੁ ਪੁਰੀ ਬਿਸਾਲੀ। ਤਹਾਂ ਰਾਵ ਇਕ ਸੁਮਤਿ ਬਿਸਾਲੀ।**
**ਸੁਨਿ ਕਰਿ ਗੁਰ ਸੰਗ ਅਧਿਕ ਬਖੇਰਾ। 'ਭੀਮਚੰਦ ਬਡ ਠਾਨਯੋ ਬੈਰਾ॥ ੨੪॥**

ਸਤਲੁਜ ਦਰਿਆ ਦੇ ਪਾਰ ਇਕ ਬਿਸਾਲੀ ਨਾਮ ਦੀ ਨਗਰੀ ਹੈ, ਉਥੇ ਇਕ ਬੜਾ ਸਮਝਦਾਰ ਰਾਜਾ ਰਹਿੰਦਾ ਸੀ। ਉਸਨੇ ਜਦ ਸੁਣਿਆ ਕਿ ਪਹਾੜੀ ਰਾਜਿਆਂ ਨੇ ਗੁਰੂ ਜੀ ਨਾਲ ਵੱਡਾ ਝਗੜਾ ਖੜਾ ਕੀਤਾ ਹੈ। "ਭੀਮ ਚੰਦ ਨੇ ਵੱਡਾ ਵੈਰ ਧਾਰਨ ਕੀਤਾ ਹੈ॥੨੪॥

**ਪ੍ਰਥਮ ਲਰਯੋ ਹਾਰਯੋ ਮਤਿਮੰਦ। ਦਿਯੋ ਮਰਾਇ ਕੇਸਰੀ ਚੰਦ।**
**ਜਮਤੁੱਲਾ ਭਾਊ ਮਰਿਵਾਯੋ। ਅਪਰ ਹਜ਼ਾਰਹੁ ਭਟ ਗਿਰਵਾਯੋ॥ ੨੫॥**

ਪਹਿਲਾਂ ਲੜਿਆ ਸੀ ਤਾਂ ਮਾੜੀ ਮੱਤ ਵਾਲਾ ਹਾਰ ਗਿਆ ਸੀ ਤੇ ਉਸ ਨੇ ਰਾਜੇ ਕੇਸਰੀ ਚੰਦ ਨੂੰ ਮਰਵਾ ਦਿੱਤਾ ਸੀ। ਜਮਤੁੱਲਾ ਭਾਊ ਮਾਰਿਆ ਗਿਆ ਸੀ ਤੇ ਹੋਰ ਹਜ਼ਾਰਾਂ ਸੂਰਬੀਰਾਂ ਨੂੰ ਖਤਮ ਕਰਵਾ ਲਿਆ ਸੀ॥੨੫॥

**ਮੂਰਖ ਕੋ ਬਸਿ ਚਲਯੋ ਨ ਕੋਈ। ਬਹੁਰੋ ਕਰੀ ਕੁਮਤਿ ਬਡ ਜੋਈ।**
**ਸ਼ਸਤਰ ਧਰਨ ਧਰਮ ਕੋ ਤਜਾਗਾ। ਨਿਰਬਲ ਦੀਨ ਰੰਕ ਮਗ ਲਾਗਾ॥੨੬॥**

ਜਦ ਮੂਰਖ ਦਾ ਕੋਈ ਵੱਸ ਨਾ ਚਲਿਆ ਤਾਂ ਫਿਰ ਉਸ ਹੋਰ ਵੱਡੀ ਮੂਰਖਤਾ ਕੀਤੀ। ਸ਼ਸਤਰ ਧਾਰਨ ਵਾਲੇ ਧਰਮ ਨੂੰ ਛੱਡਿਆ, ਨਿਰਬਲ ਦੀਨ ਰੰਕ ਵਰਗਾ ਰਾਹ ਫੜ ਲਿਆ॥੨੬॥

**ਰਾਜਾ ਅਪਰ ਕੌਨ ਇਮ ਕਰੈ। ਧਰਮ ਛੋਰਿ ਲੱਜਾ ਪਰਹਰੈ।**
**ਤਸਕਰ ਸਮਸਰ ਪਠਿ ਕਰਿ ਪੰਮਾ। ਆਨੰਦਪੁਰਿ ਕੇ ਦ੍ਵਾਰ ਕੁਕੰਮਾ॥੨੭॥**

ਹੋਰ ਕੌਣ ਰਾਜਾ ਇਸ ਤਰ੍ਹਾਂ ਕਰ ਸਕਦਾ ਹੈ, ਧਰਮ ਛੱਡ ਕੇ ਲਾਜ ਰਹਿਤ ਹੋ ਜਾਵੇ। ਠੱਗ ਵਰਗੇ ਪੰਮੇ ਨੂੰ ਭੇਜ ਕੇ, ਅਨੰਦਪੁਰ ਦੇ ਦਰਵਾਜ਼ੇ 'ਤੇ ਮਾੜਾ ਕਾਰਜ ਕੀਤਾ॥੨੭॥

**ਆਨ ਧੇਨੁ ਕੀ ਦੀਨੀ ਜਾਇ। ਨਹਿਂ ਰਾਜਨਿ ਤੇ ਲੱਜਜਾ ਪਾਇ।**
**ਗੁਰੂ ਬੀਰ ਬਰ ਲੀਨਿ ਸੁ ਮਾਨ। ਤਜਯੋ ਅਨੰਦਪੁਰਿ ਧੀਰ ਨਿਧਾਨ॥੨੮॥**

ਜਾ ਕੇ ਗੁਰੂ ਜੀ ਨੂੰ ਗਊ ਦੀ ਕਸਮ ਦੇ ਦਿੱਤੀ ਤੇ ਰਾਜਿਆਂ ਵਰਗੀ ਸ਼ਰਮ ਨਹੀਂ ਪਾਈ ਹੈ। ਸੂਰਬੀਰ ਗੁਰੂ ਜੀ ਨੇ ਝੱਟ ਕਸਮ ਪ੍ਰਵਾਨ ਕਰ ਲਈ, ਵੱਡੇ ਧੀਰਜਵਾਨ ਨੇ ਫਿਰ ਅਨੰਦਪੁਰ ਨੂੰ ਛੱਡ ਦਿੱਤਾ॥੨੮॥

**ਧਰਮ ਧੁਰੰਧਰ ਜਿਮ ਕਰਿ ਗਏ। ਅਪਰ ਕੌਨ ਮਾਨਹਿਂ ਇਮ ਦਏ।**
**ਬਹੁਰ ਨ ਟਰਯੋ ਮੂਢ ਮਤਿਮੰਦਾ। ਕਰੇ ਅਵਾਹਨ ਤੁਰਕ ਬਿਲੰਦਾ॥ ੨੯॥**

ਜਿਵੇਂ ਵੱਡੇ-ਵੱਡੇ ਧਰਮ ਧੁਰੰਧਰ ਕਰ ਗਏ ਹਨ, ਗੁਰੂ ਜੀ ਨੇ ਉਸ ਪ੍ਰਕਾਰ ਕੀਤਾ, ਹੋਰ ਕੌਣ ਦਿੱਤੀਆਂ ਹੋਈਆਂ ਕਸਮਾਂ ਨੂੰ ਮੰਨਦਾ ਹੈ। ਫਿਰ ਵੀ ਮਾੜੀ ਮੱਤ ਵਾਲਾ ਟਲਿਆ ਨਹੀਂ ਹੈ ਤੇ ਤੁਰਕਾਂ ਦੀ ਵੱਡੀ ਸੈਨਾ ਬੁਲਾ ਲਈ ਹੈ॥੨੯॥

**ਬੈਠੇ ਵਹਿਰ ਦੁਰਗ ਨਹਿਂ ਕੋਟ। ਹਿਤ ਲਰਿਬੇ ਕੁਛ ਕਰੀ ਨ ਓਟ'।**
**ਨਿਜ ਪਰਧਾਨ ਸੰਗ ਕਹਿ ਸੁਨਿ ਕਰਿ। 'ਹਮ ਚਢਿ ਆਨਹਿਂ ਨਿਜ ਪੁਰਿ ਸਤਿਗੁਰ॥੩੦॥**

ਗੁਰੂ ਜੀ ਬਾਹਰ ਬੈਠੇ ਹਨ, ਕਿਸੇ ਕਿਲ੍ਹੇ ਜਾਂ ਦੁਰਗ ਦਾ ਓਟ ਆਸਰਾ ਨਹੀਂ ਹੈ।'' ਆਪਣੇ ਵਜ਼ੀਰ ਨੂੰ ਕਹਿ ਸੁਣ ਕੇ, ''ਸਤਿਗੁਰੂ ਜੀ ਸਾਡੇ ਆਪਣੇ ਨਗਰ 'ਤੇ ਚੜ੍ਹਾਈ ਕਰਕੇ ਆਏ ਹਨ॥੩੦॥

**ਸਾਹਿਬ ਕਰਾਮਾਤ ਸੰਗ ਬੈਰ। ਇਨਕੇ ਬੰਸ ਹੋਇ ਨਹਿਂ ਖ਼ੈਰ।**
**ਦੁਖ ਪਾਵਹਿੰਗੇ ਪਰਿ ਹੈਂ ਨਰਕ। ਕਰਹਿਂ ਕੁਕਰਮ ਹੋਇ ਹੈਂ ਗ਼ਰਕ'॥ ੩੧॥**

ਸਾਹਿਬੇ ਕਰਾਮਾਤ ਨਾਲ ਵੈਰ ਪਾ ਲਿਆ ਹੈ, ਹੁਣ ਇਨ੍ਹਾਂ ਦੇ ਵੰਸ਼ ਵਿਚ ਕੋਈ ਖੈਰ ਨਹੀਂ ਹੋਵੇਗੀ। ਨਰਕਾਂ ਵਿਚ ਪੈ ਕੇ ਦੁੱਖ ਪਾਉਣਗੇ, ਕੁਕਰਮ ਕਰਨ ਕਰਕੇ ਗ਼ਰਕ ਹੋ ਜਾਣਗੇ'' ॥੩੧॥

**ਤਜਾਰੀ ਕਰਤਿ ਅਰੂਢਜੋ ਰਾਂਵ। ਦਰਸ਼ਨ ਪਰਸਨ ਕੋ ਉਰ ਚਾਵ।**
**ਜਿਤਿਕ ਸੈਨ ਅਪਨੀ ਲੇ ਸਾਥ। ਆਨਿ ਮਿਲਜੋ ਜਹਿਂ ਬੈਠੇ ਨਾਥ॥ ੩੨॥**

ਰਾਜਾ ਤਿਆਰੀ ਕਰਕੇ ਘੋੜੇ 'ਤੇ ਸਵਾਰ ਹੋ ਗਿਆ, ਗੁਰੂ ਜੀ ਦੇ ਦਰਸ਼ਨ ਕਰਨ ਦੀ ਹਿਰਦੇ ਵਿਚ ਬੜੀ ਚਾਹਤ ਸੀ। ਜਿੰਨੀ ਆਪਣੀ ਸੈਨਾ ਸੀ, ਉਹ ਨਾਲ ਲੈ ਕੇ, ਉਥੇ ਗੁਰੂ ਜੀ ਨੂੰ ਆ ਮਿਲਿਆ, ਜਿਥੇ ਗੁਰੂ ਜੀ ਬਿਰਾਜਮਾਨ ਸਨ॥੩੨॥

**ਪਦ ਅਰਬਿੰਦਨ ਪਰ ਸਿਰ ਧਰਜੋ। ਬਹੁ ਬਿਧਿ ਬਿਨਤੀ ਬਾਕ ਉਚਰਜੋ।**
**'ਪ੍ਰਭੁ ਜੀ! ਚਲਹੁ ਸੰਗ ਅਬਿ ਮੇਰੇ। ਰਿਦੈ ਜਾਨਿ ਕਰਿ ਅੰਪਨੇ ਚੇਰੇ॥ ੩੩॥**

ਪਹੁੰਚ ਕੇ ਉਸ ਗੁਰੂ ਜੀ ਦੇ ਚਰਨ ਕੰਵਲਾਂ ਉੱਤੇ ਆਪਣਾ ਸਿਰ ਧਰਿਆ ਤੇ ਬਹੁਤ ਪ੍ਰਕਾਰ ਬੇਨਤੀ ਕਰਕੇ ਕਿਹਾ, ''ਹੇ ਪ੍ਰਭੂ ਜੀ! ਹੁਣ ਮੇਰੇ ਨਾਲ ਚਲੋ, ਹਿਰਦੇ ਵਿਚ ਮੈਨੂੰ ਆਪਣਾ ਸੇਵਕ ਜਾਣੋ॥੩੩॥

**ਨਿਜ ਪਾਵਨ ਕਰਿ ਕਰੀਅਹਿ ਪਾਵਨ। ਜਿਨ ਤੇ ਹੋਇ ਸਦਨ ਮਮ ਪਾਵਨ।**
**ਨਗਰ ਬਿਸਾਲੀ ਅਪਨੋ ਜਾਨਹੁ। ਰਹਹੁ ਨਿਕੇਤਿ ਬਾਸ ਕੋ ਠਾਨਹੁ॥ ੩੪॥**

ਆਪਣੇ ਚਰਨਾਂ ਨੂੰ ਮੇਰੇ ਘਰ ਪਾਵੋ ਤੇ ਜਿਨ੍ਹਾਂ ਕਰਕੇ ਮੇਰਾ ਘਰ ਪਵਿੱਤਰ ਹੋ ਜਾਵੇ, ਬਿਸਾਲੀ ਨਗਰ ਨੂੰ ਆਪਣਾ ਜਾਣੋ, ਮੇਰੇ ਘਰ ਵਿਚ ਵਾਸਾ ਕਰੋ॥੩੪॥

**ਸਿੰਧ ਮੇਖਲਾ ਅਵਨੀ ਸਾਰੀ। ਮਹਾਰਾਜ! ਪ੍ਰਭੁ ਅਹੈ ਤੁਮਾਰੀ।**
**ਭੀਮਚੰਦ ਆਦਿਕ ਗਨ ਰਾਜੇ। ਮੂਢਮਤੀ ਸਭਿ ਕਰਹਿਂ ਕੁਕਾਜੇ॥ ੩੫॥**

ਸਾਗਰ ਅਤੇ ਤਿੰਨਾਂ ਲੋਕਾਂ ਦੀ ਸਾਰੀ ਧਰਤੀ, ਹੇ ਪ੍ਰਭੂ ਜੀ! ਇਹ ਸਾਰੀ ਤੁਹਾਡੀ ਹੈ। ਭੀਮ ਚੰਦ ਆਦਿਕ ਜਿਹੜੇ ਰਾਜੇ ਹਨ, ਮੂਰਖਾਂ ਦੀ ਮੱਤ ਵਾਲੇ ਬੜੇ ਭੈੜੇ ਕਰਮ ਕਰਦੇ ਹਨ॥੩੫॥

**ਇਨ ਕੇ ਹੋਇ ਗਏ ਮੁਖ ਕਾਰੇ। ਉਤਰੇ ਨਹੀਂ ਕਲੰਕ, ਪਖਾਰੇ।**
**ਦਿਨ ਪ੍ਰਤਿ ਅਧਿਕ ਸਜਾਮਤਾ ਲਾਗੈ। ਸਕਲ ਕਲੰਕਤਿ ਕੁਲ ਕਿਯ ਆਗੈ॥੩੬॥**

ਇਨ੍ਹਾਂ ਦੇ ਮੁਖ ਕਾਲੇ ਹੋ ਗਏ ਹਨ। ਇਹ ਕਲੰਕ ਧੋਣ ਨਾਲ ਵੀ ਨਹੀਂ ਉਤਰੇਗਾ, ਪ੍ਰਤੀ ਦਿਨ ਹੋਰ ਕਾਲਾ ਹੋਵੇਗਾ, ਇਨ੍ਹਾਂ ਦੀ ਸਾਰੀ ਕੁਲ ਹੀ ਅੱਗੇ ਤੋਂ ਕਲੰਕਤ ਹੋ ਗਈ ਹੈ॥੩੬॥

**ਅਨਿਕ ਉਪਾਵਨਿ ਤੇ ਨਹਿਂ ਜੈ ਹੈ। ਇਸ ਦਿਨ ਕੋ ਨਿਤ ਹੀ ਪਛੁਤੈ ਹੈਂ।**
**ਜਮਨਾ, ਗੰਗਾ, ਗਯਾ, ਬਨਾਰਸ। ਤਹਾਂ ਨ ਮਿਟਹਿ ਇਨਹੁਂ ਮੁਖ ਕਾਰਸ॥੩੭॥**

ਅਨੇਕ ਉਪਾਅ ਕਰਨ ਨਾਲ ਵੀ ਇਹ ਕਲੰਕ ਨਹੀਂ ਜਾਵੇਗਾ, ਇਸ ਦਿਨ ਨੂੰ ਉਹ ਸਦਾ ਹੀ ਪਛੁਤਾਉਂਦਾ ਰਹੇਗਾ। ਜਮਨਾ, ਗੰਗਾ, ਗਯਾ, ਬਨਾਰਸ ਆਦਿ ਤੀਰਥਾਂ 'ਤੇ ਜਾਣ ਨਾਲ ਵੀ ਇਨ੍ਹਾਂ ਦੇ ਮੁਖ ਦੀ ਕਾਲਖ ਨਹੀਂ ਮਿਟੇਗੀ॥੩੭॥

**ਜਾਇਂ ਹਿਮਾਚਲ ਬਦਰੀ ਨਾਥ । ਤਹਿਂ ਭੀ ਮਿਟਹਿ ਨ, ਰਹਿ ਮੁਖ ਸਾਥ।**
**ਤੀਰਥ ਜਿਤਿਕ ਸਮੁੰਦ੍ਰਾਦਿਕ ਹੈਂ। ਬਿਮਲ ਨ ਕਹੂੰ, ਸਦਾ ਇਨ ਧਿਕ ਹੈਂ॥੩੮॥**

ਬੇਸ਼ਕ ਹਿਮਾਚਲ ਅਤੇ ਬਦਰੀ ਨਾਥ ਜਾਣ, ਤਾਂ ਵੀ ਇਹ ਕਾਲਖ ਨਹੀਂ ਮਿਟੇਗੀ, ਇਨ੍ਹਾਂ ਦੇ ਮੁਖ ਦੇ ਨਾਲ ਹੀ ਰਹੇਗੀ। ਜਿੰਨੇ ਵੀ ਤੀਰਥ-ਸਮੁੰਦਰ ਆਦਿ ਹਨ, ਇਨ੍ਹਾਂ ਦਾ ਮੂੰਹ ਕਿਤੇ ਵੀ ਉਜਲਾ ਨਹੀਂ ਹੋਵੇਗਾ, ਇਨ੍ਹਾਂ ਉੱਤੇ ਸਦਾ ਧਿਰਕਾਰ ਰਹੇਗੀ॥੩੮॥

**ਹਿੰਦੁ ਧਰਮ ਕੀ ਧੁਜਾ ਭਏ ਹੋ। ਪਰ ਉਪਕਾਰ ਕ੍ਰਿਪਾਲ ਥਿਏ ਹੋ।**
**ਸਰਬ ਸ਼ਿਰੋਮਣਿ ਦੀਪਕ ਦੀਪ। ਤੁਮਰੀ ਸਮਸਰ ਕੋ ਅਵਨੀਪ?॥੩੯॥**

ਤੁਸੀਂ ਹਿੰਦੂ ਧਰਮ ਦੀ ਧੁਜਾ ਹੋਏ ਹੋ, ਪਰਉਪਕਾਰ ਵਾਸਤੇ ਕਿਰਪਾਲੂ ਬਣੇ ਹੋ। ਸਰਬ ਸ਼ਿਰੋਮਣੀ ਦੀਪ, ਜੰਬੂਦੀਪ ਦੇ ਆਪ ਦੀਪਕ ਹੋ, ਤੁਹਾਡੇ ਬਰਾਬਰ ਦਾ ਹੋਰ ਕੋਈ ਰਾਜਾ ਨਹੀਂ ਹੈ॥੩੯॥

**ਰਾਮਚੰਦ ਜੈਸੇ ਤੁਮ ਬਾਨਾ। ਹੋ ਅਤਿਰਥੀ ਸੁ ਕ੍ਰਿਸ਼ਨ ਸਮਾਨਾ।**
**ਜਿਮ ਗਿਰਵਰ ਪਰ ਜੁਤਿ ਪਰਵਾਰਾ। ਜਰਾਸੰਧ ਦਲ ਲੇ ਪਰਵਾਰਾ॥੪੦॥**

ਰਾਮਚੰਦਰ ਜੀ ਵਰਗਾ ਤੁਹਾਡਾ ਬਾਣਾ ਹੈ, ਕ੍ਰਿਸ਼ਨ ਸਮਾਨ ਤੁਸੀਂ ਵੱਡੇ ਰਥੀ ਹੋ। ਜਿਵੇਂ ਪਰਿਵਾਰ ਸਹਿਤ ਪਹਾੜ ਉਪਰ ਕ੍ਰਿਸ਼ਨ ਜੀ ਨੂੰ ਜਰਾਸੰਧ ਦੇ ਦਲ ਨੇ ਘੇਰ ਲਿਆ ਸੀ॥੪੦॥

**ਲਖਨਿ ਬਿਖੈ ਆਵਤਿ ਬਿਧਿ ਸੋਏ। ਕ੍ਰਿਸ਼ਨਚੰਦ ਕੇ ਤਨ ਤੁਮ ਹੋਏ।**
**ਨਰ ਲੀਲਾ ਕੇ ਬਨਿ ਅਨੁਸਾਰੀ। ਕਰਹੁ ਕ੍ਰਿਪਾ ਸ਼੍ਰੀ ਪ੍ਰਭੁ ਉਰਕਾਰੀ॥੪੧॥**

ਵੇਖਣ ਵਿਚ ਉਹੀ ਵਿਧੀ ਦਿਖਾਈ ਦਿੰਦੀ ਹੈ, ਤੁਸੀਂ ਕ੍ਰਿਸ਼ਨ ਚੰਦ ਦਾ ਸਰੀਰ ਧਾਰਨ ਕੀਤਾ ਹੈ। ਮਨੁੱਖੀ ਲੀਲ੍ਹਾ ਦੇ ਅਨੁਸਾਰ ਬਣ ਕੇ, ਹੇ ਉਪਕਾਰੀ ਪ੍ਰਭੂ ਜੀ! ਕਿਰਪਾ ਕਰੋ॥੪੧॥

**ਨਾਂਹਿ ਤ ਲਾਖਹੁਂ ਦਲ ਬਹੁ ਭਾਰੇ। ਮਰਹਿਂ ਛਿਨਕ ਮਹਿਂ ਬਾਕ ਉਚਾਰੇ।**
**ਨਹਿਂ ਪ੍ਰਤਾਪ ਇਹ ਲਖਹਿਂ ਤੁਹਾਰੋ। ਪਰਹਿਂ ਨਰਕ ਮਹਿਂ ਲਹਿਂ ਦੁਖ ਭਾਰੋ॥੪੨॥**

ਨਹੀਂ ਤਾਂ ਲੱਖਾਂ ਦੀ ਗਿਣਤੀ ਵਿਚ ਬਹੁਤ ਭਾਰੇ ਦਲ, ਤੁਹਾਡੇ ਇਕ ਬਚਨ ਉਚਾਰਨ ਨਾਲ ਛਿਣ ਵਿਚ ਮਰ ਜਾਂਦੇ ਹਨ। ਇਹ ਤੁਹਾਡੇ ਪ੍ਰਤਾਪ ਨੂੰ ਨਹੀਂ ਸਮਝਦੇ ਹਨ, ਇਹ ਨਰਕਾਂ ਵਿਚ ਪੈ ਕੇ ਭਾਰੀ ਦੁਖ ਪਾਉਣਗੇ॥੪੨॥

**ਅਪਨੋ ਨਗਰ ਜਾਨ ਕਰਿ ਧਾਮੂ। ਰਚਨ ਜੰਗ ਤੇ ਕਰਹੁ ਅਰਾਮੂ'।**
**ਇੱਤਜਾਦਿਕ ਸੁਨਿ ਕਰਿ ਤਿਸ ਬੈਨ। ਕਰਜੋ ਬਿਲੋਕਨ ਕਰੁਨਾ ਨੈਨ॥੪੩॥**

ਆਪਣਾ ਨਗਰ ਤੇ ਆਪਣਾ ਘਰ ਜਾਣ ਕੇ, ਜੰਗ ਛੱਡ ਕੇ ਆਰਾਮ ਕਰੋ।" ਇਸ ਪ੍ਰਕਾਰ ਰਾਜੇ ਦੇ ਬਚਨ ਸੁਣ ਕੇ, ਸਤਿਗੁਰੂ ਜੀ ਨੇ ਬੜੀ ਕਰੁਨਾ ਨਾਲ ਰਾਜੇ ਵੱਲ ਵੇਖਿਆ॥੪੩॥

**'ਪੂਰਬ ਜਨਮ ਤਪਜੋ ਤਪ ਜਬੈ। ਸਤਿ ਸੰਗਤਿ ਭੀ ਕੀਨਸਿ ਤਬੈ।**
**ਤਿਸਕੋ ਫਲ ਤੋਕਹੁ ਹੋਇ ਆਯੋ। ਚਾਹਤਿ ਬੰਧਨ ਅਪਨਿ ਗਵਾਯੋ॥੪੪॥**

"ਪਿਛਲੇ ਜਨਮ ਵਿਚ ਜਦ ਤੂੰ ਤਪ ਕੀਤਾ ਸੀ ਤਾਂ ਉਸ ਸਮੇਂ ਤੂੰ ਸਤਿਸੰਗਤ ਵੀ ਕੀਤੀ ਸੀ। ਉਸ ਦਾ ਤੈਨੂੰ ਫਲ ਮਿਲਿਆ ਹੈ, ਤੁਸੀਂ ਆਪਣੇ ਬੰਧਨ ਗਵਾਉਣਾ ਚਾਹੁੰਦੇ ਹੋ॥੪੪॥

**ਉਪਜੀ ਸੁਮਤਿ ਆਨ ਇਸ ਸਮੈਂ। ਨ੍ਰਿਭੈ ਹੋਇ ਗੁਰ ਘਰ ਕੋ ਨਿਮੈਂ।**
**ਸਭਿ ਕੇ ਸੰਗ ਹਮਾਰ ਬਖੇਰਾ। ਬਿਨ ਬਿਚਾਰ ਆਯੋ ਇਸ ਬੇਰਾ॥ ੪੫॥**

ਇਸ ਸਮੇਂ ਤੁਹਾਡੇ ਵਿਚ ਸ੍ਰੇਸ਼ਟ ਮੱਤ ਪ੍ਰਗਟ ਹੋਈ ਹੈ, ਨਿਰਭੈ ਹੋ ਕੇ ਗੁਰੂ ਘਰ ਅੱਗੇ ਨਿਵਿਆਂ ਹੈਂ। ਸਾਰਿਆਂ ਨਾਲ ਸਾਡਾ ਝਗੜਾ ਹੈ, ਇਸ ਗੱਲ ਦਾ ਆਪਣੇ ਲਈ ਫਲ ਵਿਚਾਰੇ ਬਗੈਰ ਏਥੇ ਆਏ ਹੋ॥੪੫॥

**ਹੈ ਜੇ ਕਰਿ ਇਮ ਭਾਉ ਤੁਮਾਰੇ। ਗਮਨਹਿਂ ਨਗਰ ਬਿਸਾਲਿ ਮਝਾਰੇ।**
**ਤੂੰ ਚਲਿ ਪ੍ਰਥਮ ਅਪਨਿ ਘਹਿ ਮਾਂਹੀ। ਹਤਿਬੇ ਰਿਪੁ ਹਮ ਮਿਟਹਿਂ ਸੁ ਨਾਂਹੀ॥੪੬॥**

ਜੇਕਰ ਤੇਰੇ ਦਿਲ ਵਿਚ ਇਸ ਪ੍ਰਕਾਰ ਪ੍ਰੇਮ ਹੈ ਤਾਂ ਤੁਹਾਡੇ ਵਿਸ਼ਾਲ ਨਗਰ ਵਿਚ ਜਾਵਾਂਗੇ। ਤੁਸੀਂ ਪਹਿਲਾਂ ਆਪਣੇ ਘਰ ਵਿਚ ਜਾਵੋ, ਵੈਰੀ ਨੂੰ ਅਸੀਂ ਮਾਰਾਂਗੇ, ਇਸ ਪਾਸੇ ਤੋਂ ਅਸੀਂ ਹਟਾਂਗੇ ਨਹੀਂ॥੪੬॥

**ਕਰਹਿਂ ਹਜ਼ਾਰਹੁਂ ਕੇਰਿ ਸਿੰਘਾਰਨਿ। ਆਵਹਿਂਗੇ ਰਚਿ ਕੇ ਰਣ ਦਾਰੁਨ।**
**ਤੁਰਕਨਿ ਅਰੁ ਗਿਰਪਤਿਨਿ ਗੁਮਾਨ। ਕਰੌਂ ਹਾਨ ਘਾਲਉਂ ਘਮਸਾਨ॥ ੪੭॥**

ਹਜ਼ਾਰਾਂ ਵੈਰੀਆਂ ਦਾ ਨਾਸ਼ ਕਰਾਂਗੇ, ਭਿਆਨਕ ਯੁੱਧ ਰੱਚ ਕੇ ਫਿਰ ਅਸੀਂ ਤੁਹਾਡੇ ਪਾਸ ਆਵਾਂਗੇ। ਤੁਰਕਾਂ ਅਤੇ ਪਹਾੜੀ ਰਾਜਿਆਂ ਦੇ ਘੁਮੰਡ ਨੂੰ ਯੁੱਧ ਕਰਕੇ ਦੂਰ ਕਰਾਂਗੇ॥੪੭॥

**ਰਾਜ ਤੇਜ ਇਨ ਕੁਲ ਤੇ ਖੋਵੌਂ। ਕੁਮਤਿ ਕੁਕਰਮੀ ਪਾਪੀ ਜੋਵੌਂ।**
**ਪੰਥ ਖਾਲਸਾ ਹਮ ਰਚਿ ਦੀਨ। ਸਨੇ ਸਨੇ ਸਭਿ ਲੈ ਹੈ ਛੀਨ॥ ੪੮॥**

ਰਾਜ ਦਾ ਤੇਜ਼ ਇਨ੍ਹਾਂ ਤੁਰਕਾਂ ਦੀ ਕੁਲ ਤੋਂ ਖੋਹ ਲਵਾਂਗੇ, ਜਿਹੜੇ ਭੈੜੀ ਮੱਤ ਵਾਲੇ ਪਾਪੀ ਅਤੇ ਕੁਕਰਮੀ ਹਨ। ਪੰਥ ਖਾਲਸਾ ਅਸੀਂ ਰੱਚ ਦਿੱਤਾ ਹੈ, ਹੌਲੀ-ਹੌਲੀ ਸਭ ਕੁਝ ਖੋਹ ਲੈਣਗੇ॥੪੮॥

**ਕ੍ਰਿਪਾ ਕਾਲਕਾ ਕੀ ਬਹੁ ਅਹੈ। ਅਵਲੋਕਤਿ ਸ਼ਤ੍ਰੁਨਿ ਕੋ ਦਹੈ।**
**ਚਢਹੁ ਰਾਵ, ਹਮ ਆਇਂ ਪਿਛੇਰੇ। ਘਾਲਹਿਂ ਤੋਹਿ ਨਗਰ ਮਹਿਂ ਡੇਰੇ' ॥ ੪੯॥**

ਅਕਾਲ ਪੁਰਖ ਦੀ ਸਾਡੇ 'ਤੇ ਵੱਡੀ ਕਿਰਪਾ ਹੈ, ਵੈਰੀ ਨੂੰ ਵੇਖ ਕੇ ਹੀ ਸਾੜ ਦੇਵਾਂਗੇ। ਹੇ ਰਾਜਾ ! ਤੁਸੀਂ ਸਵਾਰ ਹੋ ਕੇ ਚਲੋ, ਅਸੀਂ ਬਾਅਦ ਵਿਚ ਆਵਾਂਗੇ। ਫਿਰ ਤੁਹਾਡੇ ਨਗਰ ਵਿਚ ਡੇਰੇ ਲਾਵਾਂਗੇ" ॥੪੯॥

*ਚੌਥੀ ਰੁੱਤ ਦਾ ਬਤਾਲ੍ਹੀਵਾਂ ਅਧਿਆਇ ਸਮਾਪਤ ਹੋਇਆ॥ ੪੨॥*

## ਅਧਿਆਇ ਤਰਤਾਲ੍ਹੀਵਾਂ

### ਜੰਗ ਜਾਰੀ

**ਦੋਹਰਾ- ਬਹੁਰ ਬਿਸਾਲੀ ਰਾਵ ਕਹਿ 'ਰਣ ਤੁਮ ਕਰੇ ਬਿਸਾਲ।**
**ਬਿਨਾ ਲਰੇ ਹੀ ਚਢਿ ਚਲਹੁ ਅਪਨਿ ਸਮਾਜ ਸੰਭਾਲਿ॥ ੧॥**

ਫਿਰ ਬਿਸਾਲੀ ਦੇ ਰਾਜੇ ਨੇ ਕਿਹਾ, "ਤੁਸੀਂ ਵਿਸ਼ਾਲ ਯੁੱਧ ਕਰ ਲਿਆ ਹੈ, ਹੁਣ ਲੜਨ ਤੋਂ ਬਗੈਰ ਹੀ ਆਪਣੇ ਸਮਾਜ ਨੂੰ ਸੰਭਾਲ ਕੇ ਘੋੜਿਆਂ 'ਤੇ ਚੜ੍ਹ ਕੇ ਚਲ ਪਵੋ॥੧॥

*ਚੌਪਈ*-ਭੀਮ ਚੰਦ ਆਦਿਕ ਗਨ ਰਾਜੇ। ਇਨਹੁਂ ਕਰੇ ਬਡ ਪਾਪਨਿ ਕਾਜੇ।
ਤਿਸੀ ਪਾਪ ਤੇ ਇਹ ਖਪਿ ਜੈ ਹੈਂ। ਨਹੀਂ ਕੁਸ਼ਲ ਕੇ ਸਹਿਤ ਥਿਰੈ ਹੈਂ॥੨॥

ਭੀਮ ਚੰਦ ਆਦਿ ਜਿਹੜੇ ਰਾਜੇ ਹਨ, ਇਨ੍ਹਾਂ ਨੇ ਵੱਡੇ ਪਾਪੀਆਂ ਵਾਲੇ ਕਾਰਜ ਕੀਤੇ ਹਨ, ਉਸ ਪਾਪ ਕਰਕੇ ਇਹ ਖੱਪ ਜਾਣਗੇ, ਸੁਖ ਸਹਿਤ ਇਹ ਕਦੇ ਵੀ ਨਹੀਂ ਰਹਿ ਸਕਣਗੇ॥੨॥

ਤੁਰਕ ਆਪ ਹੀ ਗਮਨਹਿਂ ਪਾਛੇ। ਕਯੋਂ ਪ੍ਰਭੁ ਜੰਗ ਆਪ ਅਬਿ ਬਾਂਛੇ'।
ਸੁਨਿ ਕਰਿ ਸ੍ਰੀ ਗੋਬਿੰਦ ਸਿੰਘ ਧੀਰ। ਕਹਜੋ 'ਚਲਹੁ ਲੇ ਸੰਗ ਬਹੀਰ॥੩॥

ਬਾਅਦ ਵਿਚ ਤੁਰਕ ਆਪੇ ਚਲੇ ਜਾਣਗੇ, ਹੇ ਪ੍ਰਭੂ ਜੀ! ਤੁਸੀਂ ਹੁਣ ਜੰਗ ਕਰਨਾ ਕਿਉਂ ਚਾਹੁੰਦੇ ਹੋ।" ਇਹ ਸੁਣ ਕੇ ਧੀਰਜਵਾਨ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ, "ਤੁਸੀਂ ਹੁਣ ਆਪਣੀ ਪਰਜਾ (ਗੈਰ ਸੈਨਕ) ਨੂੰ ਨਾਲ ਲੈ ਕੇ ਚਲੋ॥੩॥

ਹਮ ਇਸ ਤੁਰਕ ਸੰਗ ਕਰਿ ਜੰਗ। ਭੂਪ ਗੁਮਾਨ ਕਰਹਿਂ ਸਭਿ ਭੰਗ।
ਰੁੰਡ ਮੁੰਡ ਰਨ ਬਿਖੈ ਬਿਖੇਰੌਂ। ਤੋਲ ਲਰਾਈ ਸਭਿ ਬਿਧਿ ਹੇਰੌਂ॥ ੪॥

ਅਸੀਂ ਇਸ ਤੁਰਕ ਨਾਲ ਜੰਗ ਕਰਾਂਗੇ ਤੇ ਰਾਜਿਆਂ ਦੇ ਘੁਮੰਡ ਨੂੰ ਚੰਗੀ ਤਰ੍ਹਾਂ ਚੂਰ ਕਰਾਂਗੇ। ਰੁੰਡ ਮੁੰਡ ਕਰਕੇ ਇਨ੍ਹਾਂ ਨੂੰ ਰਣਖੇਤਰ ਵਿਚ ਬਿਖੇਰ ਦੇਵਾਂਗੇ। ਲੜਾਈ ਦਾ ਤੋਲ ਸਭ ਪ੍ਰਕਾਰ ਵੇਖਾਂਗੇ॥੪॥

ਨਾਂਹਿਤ ਬਾਦੀ ਤੁਰਕ ਮਹਾਨੈ। ਬਿਨਾ ਲਰੇ ਮਿਟਿਗੇ ਮਨ ਜਾਨੈਂ'।
ਕਹਿਬਹੁ ਰਹਜੋ ਰਾਵ ਤਿਸ ਬਾਰੀ। ਪ੍ਰਭੁ ਕੀ ਕਹੀ ਬਾਤ ਉਰ ਧਾਰੀ॥੫॥

ਨਹੀਂ ਤਾਂ ਇਹ ਤੁਰਕ ਮਹਾਨ ਝਗੜਾਲੂ ਹਨ, ਇਹ ਲੜਾਈ ਕਰਨ ਤੋਂ ਬਗੈਰ ਹੱਟਣਗੇ ਨਹੀਂ, ਇਹ ਮੇਰਾ ਮਨ ਜਾਣਦਾ ਹੈ।" ਰਾਜਾ ਵੀ ਉਸ ਸਮੇਂ ਕਹਿੰਦਾ ਰਿਹਾ, ਫਿਰ ਸਤਿਗੁਰੂ ਜੀ ਦੀ ਕਹੀ ਹੋਈ ਗੱਲ ਆਪਣੇ ਮਨ ਵਿਚ ਧਾਰਨ ਕੀਤੀ॥੫॥

ਲਏ ਬਿਹੀਰ ਸੰਗ ਕੋ ਚਾਲਾ। ਨਗਰ ਬਿਸਾਲੀ ਧੀਰ ਬਿਸਾਲਾ।
ਲੈ ਪਹੁੰਚਜੋ ਜਬਿ ਤਟ ਦਰੀਆਉ। ਕੁਛ ਬਿਹੀਰ ਕੋ ਪਾਰ ਲੰਘਾਉ॥੬॥

ਆਪਣੀ ਵਹੀਰ (ਗੈਰ ਸੈਨਕ ਪਰਜਾ) ਨੂੰ ਆਪਣੇ ਨਾਲ ਲੈ ਕੇ ਚਲ ਪਿਆ, ਬਿਸਾਲੀ ਨਗਰ ਬਿਸਾਲ ਧੀਰਜਵਾਨ ਹੈ। ਜਦ ਦਰਿਆ ਦੇ ਕਿਨਾਰੇ ਪਹੁੰਚ ਗਿਆ ਤੇ ਕੁਝ ਵਹੀਰ ਨੂੰ ਦਰਿਆ ਤੋਂ ਪਾਰ ਕਰਵਾ ਲਿਆ॥੬॥

ਬਜਵਾਯਹੁ ਰਣਜੀਤ ਨਗਾਰਾ। ਸਕਲ ਖਾਲਸਾ ਹੋਯਸਿ ਤਯਾਰਾ।
ਪਾਇ ਦੁਗੁਲਕਾ ਜ੍ਵਾਲਾਬਮਨੀ। ਕਰੀ ਤਯਾਰ ਸ਼ੱਤ੍ਰਨਿ ਮਦ ਸ਼ਮਨੀ॥੭॥

ਫਿਰ ਗੁਰੂ ਜੀ ਨੇ ਰਣਜੀਤ ਨਗਾਰਾ ਵਜਵਾਇਆ, ਫਿਰ ਸਾਰਾ ਖਾਲਸਾ ਤਿਆਰ ਹੋ ਗਿਆ। ਬੰਦੂਕਾਂ ਵਿਚ ਦੋ-ਦੋ ਗੋਲੀਆਂ ਪਾਈਆਂ ਗਈਆਂ, ਵੈਰੀ ਦਾ ਮਦ ਨਾਸ਼ ਕਰਨ ਵਾਲੀਆਂ ਬੰਦੂਕਾਂ ਤਿਆਰ ਕੀਤੀਆਂ॥੭॥

ਸਤਿਗੁਰ ਖੱਚਰ ਤੀਰਨਿ ਕੇਰੀ। ਰਖੀ ਸੰਗ ਸੋ ਲਾਦਿ ਘਨੇਰੀ।
ਉਦੇ ਸਿੰਘ ਆਲਮ ਸਿੰਘ ਬੀਰ। ਦਯਾ ਸਿੰਘ ਮੁਹਕਮ ਸਿੰਘ ਧੀਰ॥ ੮॥

ਸਤਿਗੁਰੂ ਜੀ ਨੇ ਤੀਰਾਂ ਦੀ ਭਰੀ ਹੋਈ ਖੱਚਰ ਲੱਦ ਕੇ ਆਪਣੇ ਪਾਸ ਰੱਖੀ। ਸੂਰਬੀਰ ਉਦੇ ਸਿੰਘ, ਆਲਮ ਸਿੰਘ ਤੇ ਧੀਰਜਵਾਨ ਦਇਆ ਸਿੰਘ ਅਤੇ ਮੁਹਕਮ ਸਿੰਘ॥੮॥

**ਇਨ ਕੇ ਜੁਤਿ ਅਸਵਾਰ ਹਜ਼ਾਰ। ਕਰੇ ਅਜੀਤ ਸਿੰਘ ਕੇ ਲਾਰ।**
**ਸਾਹਿਬ ਚੰਦ ਮਹਾਂ ਬਲਿ ਜੋਧਾ ਰਿਪੁ ਮਾਰਨਿ ਕੋ ਬਰਧਿਸ ਕ੍ਰੋਧਾ॥ ੯॥**

ਇਨ੍ਹਾਂ ਦੇ ਸਹਿਤ ਹਜ਼ਾਰ ਘੋੜ ਸਵਾਰ ਅਜੀਤ ਸਿੰਘ ਦੀ ਕਮਾਨ ਵਿਚ ਕੀਤੇ। ਸਾਹਿਬ ਚੰਦ ਇਕ ਮਹਾਨ ਬਲਵਾਨ ਯੋਧਾ ਸੀ, ਵੈਰੀਆਂ ਨੂੰ ਮਾਰਨ ਦਾ ਇਸ ਵਿਚ ਬਹੁਤ ਕਰੋਧ ਵਧਿਆ ਹੋਇਆ ਸੀ॥੯॥

**ਤਿਸ ਕੇ ਸੰਗ ਹਜ਼ਾਰ ਕਰੇ ਹੈਂ। ਨਮਸਕਾਰਨੀ ਹਾਥ ਧਰੇ ਹੈਂ।**
**ਰਹੈ ਅਜੀਤ ਸਿੰਘ ਹਮ ਆਗੇ। ਦੁਸ਼ਮਨ ਗੰਜਹਿ ਜੰਗ ਸੁ ਜਾਗੇ॥ ੧੦॥**

ਉਸ ਦੇ ਨਾਲ ਵੀ ਹਜ਼ਾਰ ਸਿੰਘ ਕਰ ਦਿੱਤੇ। ਬੰਦੂਕਾਂ ਉਨ੍ਹਾਂ ਹੱਥਾਂ ਵਿਚ ਫੜੀਆਂ ਸਨ। ਫਿਰ ਗੁਰੂ ਜੀ ਨੇ ਕਿਹਾ, "ਅਜੀਤ ਸਿੰਘ ਸਾਡੇ ਅੱਗੇ ਰਹੇ। ਜੇ ਜੰਗ ਹੋ ਪਿਆ ਤਾਂ ਵੈਰੀ ਨੂੰ ਮਾਰੇ॥੧੦॥

**ਸਾਹਿਬ ਚੰਦ ਪਿਛਾਰੀ ਰਹੈ। ਹਤਹਿ ਦੁਸ਼ਟ ਜਬਿ ਆਵਤਿ ਲਹੈ।**
**ਅਪਰ ਖਾਲਸਾ ਸੰਗ ਹਮਾਰੇ। ਸਨੇ ਸਨੇ ਗਮਨਹਿ ਪਰਵਾਰੇ'॥ ੧੧॥**

ਸਾਹਿਬ ਚੰਦ ਪਿਛਾਂਹ ਰਹੇ, ਜਦ ਦੁਸ਼ਟਾਂ ਨੂੰ ਆਉਂਦਿਆਂ ਵੇਖੇ ਤਾਂ ਉਨ੍ਹਾਂ ਨੂੰ ਮਾਰ ਦੇਵੇ। ਹੋਰ ਖਾਲਸਾ ਸਾਡੇ ਨਾਲ ਰਹੇ। ਹੌਲੀ-ਹੌਲੀ ਘੇਰਾ ਪਾ ਕੇ ਵਧੀਏ"॥੧੧॥

**ਇਮ ਜਬਿ ਕੂਚ ਗੁਰੂ ਕੋ ਜਾਨਾ। ਚਹੁੰਦਿਸ਼ਿ ਉਮਡੇ ਸ਼ੱਤ੍ਰੂ ਮਹਾਨਾ।**
**ਭੂਮ ਅਕਾਸ਼ ਏਕ ਹੁਇ ਗਯੋ। ਅੰਧ ਧੁੰਧ ਇਕ ਸਮ ਤਬਿ ਭਯੋ॥ ੧੨॥**

ਇਸ ਪ੍ਰਕਾਰ ਜਦ ਗੁਰੂ ਜੀ ਦੇ ਕੂਚ ਬਾਰੇ ਜਾਣਿਆ ਤਾਂ ਚਾਰੇ ਪਾਸਿਆਂ ਤੋਂ ਮਹਾਨ ਵੈਰੀ ਉਮਡ ਆਏ। ਧਰਤੀ ਅਕਾਸ਼ ਫਿਰ ਇਕ ਹੋ ਗਿਆ, ਹਨੇਰਾ ਅਤੇ ਧੁੰਧ ਇਕ ਸਮਾਨ ਹੋ ਗਏ॥੧੨॥

**ਉਡੀ ਧੂਲ ਸੂਰਜ ਤਬਿ ਛਾਯੋ। ਉਮਡੇ ਚਲਿਕੈ ਜਲਨਿਧਿ ਧਾਯੋ।**
**ਦੁੰਦਭਿ ਢੋਲ ਪਟਹਿ ਸ਼ਹਨਾਈ। ਚਹੁਦਿਨਿ ਬਾਜ ਉਠੇ ਸਮੁਦਾਈ॥ ੧੩॥**

ਧੂੜ ਉੱਡ ਕੇ ਸੂਰਜ ਅੱਗੇ ਛਾ ਗਈ, ਮਾਨੋ ਸਮੁੰਦਰ ਚੜ੍ਹ ਕੇ ਆ ਗਿਆ ਹੋਵੇ। ਨਗਾਰੇ, ਢੋਲ, ਪਟਹਿ, ਸ਼ਹਿਨਾਈਆਂ ਇਕੱਠੀਆਂ ਚਾਰੀਂ ਪਾਸੀ ਵੱਜ ਉਠੀਆਂ॥੧੩॥

**ਇਕ ਹੀ ਬਾਰ ਤੜਾਭੜ ਹੋਈ। ਭੁਰਜੇ ਧਾਨ ਭਾਠ ਜਿਮ ਕੋਈ।**
**ਇਕ ਇਕ ਵਾਰ ਖਾਲਸੇ ਕੀਨਿ। ਦੁਇ ਦੁਇ ਕਰੇ ਪ੍ਰਾਨ ਤੇ ਹੀਨ॥ ੧੪॥**

ਇਕੋ ਹੀ ਵਾਰ ਤੜਾਭੜ ਹੋਈ, ਜਿਵੇਂ ਭੱਠੀ ਵਿਚ ਕੋਈ ਧਾਨ ਭੁੰਨ ਰਿਹਾ ਹੋਵੇ। ਇਕ-ਇਕ ਵਾਰ ਖਾਲਸੇ ਨੇ ਕੀਤਾ ਤੇ ਦੋ-ਦੋ ਪ੍ਰਾਣਾਂ ਤੋਂ ਰਹਿਤ ਕਰ ਦਿੱਤੇ॥੧੪॥

**ਲਗਹਿ ਦੁਗਾੜਾ ਫੋੜ ਸਰੀਰ। ਦੜਦੜ ਪੜਹਿਂ ਧਰਾਪਰ ਬੀਰ।**
**ਤੋੜਾ ਮੋੜਿ ਕਲਾ ਪਰ ਜੜੈਂ। ਡੰਭੈਂ ਪਲੀਤੇ ਤਬਿ ਛੁਟਿ ਪੜੈਂ॥ ੧੫॥**

ਗੋਲੀਆਂ ਦਾ ਦੁਗਾੜਾ ਲੱਗ ਕੇ ਸਰੀਰ ਪਾੜ ਦਿੰਦਾ ਸੀ, ਸੂਰਬੀਰ ਧੜਾਧੜ ਧਰਤੀ 'ਤੇ ਡਿੱਗਦੇ ਜਾਂਦੇ ਸਨ। ਤੋੜੇ ਨੂੰ ਮੋੜ ਕੇ ਕਲਾ 'ਤੇ ਜੜਦੇ ਸਨ, ਜਦ ਫਿਰ ਪਲੀਤੇ ਨੱਪਦੇ ਸਨ ਤਾਂ ਗੋਲੀਆਂ ਨਿਕਲ ਜਾਂਦੀਆਂ ਸਨ॥੧੫॥

**ਘਾਲਜੋ ਘੇਰਾ ਤੁਰਕ ਪਹਾਰੀ। ਬਾਮ ਦਾਹਿਨੇ ਅੱਗ੍ਰ ਪਿਛਾਰੀ।**
**ਸ਼੍ਰੀ ਅਜੀਤ ਸਿੰਘ ਸੰਧੇ ਬਾਨਾ। ਹਤਹਿਂ ਰਿਪੁਨਿ ਤਨੁ ਕਰਿ ਕਰਿ ਤਾਨਾ॥੧੬॥**

ਤੁਰਕਾਂ ਅਤੇ ਪਹਾੜੀਆਂ ਨੇ ਖੱਬੇ ਸੱਜੇ ਅੱਗੇ ਪਿੱਛੇ ਘੇਰਾ ਪਾਇਆ ਸੀ। ਸ੍ਰੀ ਅਜੀਤ ਸਿੰਘ ਪੂਰਾ ਤਾਣ ਲਾ ਕੇ ਬਾਣ ਖਿੱਚਦੇ ਸਨ ਤੇ ਵੈਰੀ ਦੇ ਤਨ ਨੂੰ ਮਾਰਦੇ ਸਨ॥੧੬॥

**ਉਦੇ ਸਿੰਘ ਤੇ ਆਦਿਕ ਸਿੰਘ। ਬਿਚਰੇ ਰਣ ਜਿਮ ਮ੍ਰਿਗ ਪਰ ਸਿੰਘ।**
**ਆਗੈ ਲਰਤਿ ਭਯੋ ਕਰਿ ਜੋਰ। ਘਾਲਿ ਘਨੋ ਘਮਸਾਨੈਂ ਘੋਰ॥ ੧੭॥**

ਉਦੇ ਸਿੰਘ ਅਤੇ ਆਦਿਕ ਸਿੰਘ, ਰਣਖੇਤਰ ਵਿਚ ਇਸ ਪ੍ਰਕਾਰ ਵਿਚਰਦੇ ਸਨ, ਜਿਵੇਂ ਸ਼ੇਰ ਹਿਰਨਾਂ ਵਿਚ ਫਿਰਦੇ ਹਨ। ਜ਼ੋਰ ਪਾ ਕੇ ਅੱਗੇ ਲੜਦੇ ਸਨ ਤੇ ਘੋਰ ਘਮਸਾਨ ਦਾ ਯੁੱਧ ਕਰਦੇ ਸਨ॥੧੭॥

**ਰਿਪੁਨਿ ਧਕਾਵਤਿ ਚਲਤਿ ਅਗਾਰੀ। ਦਰੜਤਿ ਜਾਤੇ ਗਿਰੇ ਸੁਮਾਰੀ।**
**ਬਾਮ ਦਾਹਿਨੇ ਸ੍ਰੀ ਪ੍ਰਭੁ ਆਪ। ਦੁਸ਼ਟਨ ਹਨਹਿਂ ਐਂਚਿ ਦ੍ਰਿੜ ਚਾਂਪ॥ ੧੮॥**

ਵੈਰੀਆਂ ਨੂੰ ਧੱਕਦੇ ਹੀ ਅੱਗੇ ਚਲੇ ਜਾਂਦੇ ਸਨ, ਜਿਸ ਨੂੰ ਮਾਰਦੇ ਸਨ ਉਹ ਡਿੱਗਦੇ ਸਨ ਤੇ ਐਸਿਆਂ ਡਿੱਗਿਆਂ ਨੂੰ ਦਰੜਦੇ ਅੱਗੇ ਚਲੇ ਜਾਂਦੇ ਸਨ। ਸੱਜੇ ਪਾਸੇ ਸਤਿਗੁਰੂ ਜੀ ਆਪ ਸਨ, ਉਹ ਸਖ਼ਤ ਧਨੁੱਖ ਨੂੰ ਖਿੱਚ ਕੇ ਦੁਸ਼ਮਣ ਨੂੰ ਮਾਰਦੇ ਸਨ॥੧੮॥

**ਬਾਮ ਹਾਥ ਤੇ ਕਬਹੁੰ ਚਲਾਵੈਂ। ਕਬਹੂੰ ਦਹਿਨੇ ਰਿਪੁਨਿ ਤਕਾਵੈਂ।**
**ਜਿਤ ਦਿਸ਼ਿ ਦੇਖੈਂ ਦੁਸ਼ਟਨਿ ਜੋਰ। ਤਿਸ ਕਰ ਗਹਿਕੈ ਛੋਰਹਿਂ ਘੋਰ॥ ੧੯॥**

ਉਹ ਧਨੁੱਖ ਬਾਣ ਨੂੰ ਕਦੇ ਖੱਬੇ ਹੱਥ ਨਾਲ ਚਲਾਉਂਦੇ ਸਨ ਤੇ ਕਦੇ ਸੱਜੇ ਹੱਥ ਨਾਲ ਚਲਾਉਂਦੇ ਸਨ। ਜਿਸ ਪਾਸੇ ਵੀ ਦੁਸ਼ਟਾਂ ਦਾ ਜ਼ੋਰ ਵੇਖਦੇ ਸਨ, ਤਿਸ ਪਾਸੇ ਫੜ ਕੇ ਘੋਰ ਤੀਰ ਛੱਡਦੇ ਸਨ॥੧੯॥

**ਸ਼ੂੰਕੈਂ ਖਪਰੇ ਸਰਪ ਸਮਾਨਾ। ਇਕ ਦੁਇ ਤ੍ਰੈ ਚਹੁੰ ਬੇਧਤਿ ਬਾਨਾ।**
**ਸੂਕੋ ਨਿਕਸਹਿ ਪਾਰ ਪਰੰਤਾ। ਹਯ ਭਾਟ ਬ੍ਰਿੰਦਨ ਕੋ. ਉਥਲੰਤਾ॥ ੨੦॥**

ਗੁਰੂ ਜੀ ਦੇ ਖਪਰੇ ਸੱਪ ਵਾਂਗ ਸ਼ੂਕਦੇ ਸਨ, ਇਕ ਬਾਣ ਹੀ ਇਕ, ਦੋ, ਤਿੰਨ, ਚਾਰ ਨੂੰ ਵਿੰਨ੍ਹ ਜਾਂਦਾ ਸੀ। ਤੀਰ ਏਨੀ ਤੇਜ਼ੀ ਨਾਲ ਸ਼ੂਕਦਾ ਹੋਇਆ ਜਾਂਦਾ ਸੀ ਕਿ ਨਿਕਲਦਿਆਂ ਹੀ ਪਾਰ ਹੋ ਜਾਂਦਾ ਸੀ। ਕਈਆਂ ਘੋੜਿਆਂ ਅਤੇ ਸੂਰਬੀਰਾਂ ਨੂੰ ਉਲਟਾ ਦਿੰਦਾ ਸੀ॥੨੦॥

**ਪਾਛੇ ਸਾਹਿਬ ਚੰਦ ਜੁਝਾਰਾ। ਬਾਨ ਪ੍ਰਹਾਰਤਿ ਕਰਹਿ ਸੁਮਾਰਾ।**
**ਜਿਸਕੇ ਲਗਹਿ ਨ ਜਾਚਹਿ ਪਾਨੀ। ਗਿਰੈ ਤੁਰੰਗ ਹੁਇ ਪ੍ਰਾਨਨਿ ਹਾਨੀ॥੨੧॥**

ਪਿੱਛੇ ਸਾਹਿਬ ਚੰਦ ਸੂਰਮਾ ਸੀ, ਉਹ ਬਾਣ ਚਲਾ ਕੇ ਵੱਡੀ ਮਾਰ ਕਰਦਾ ਸੀ। ਜਿਸ ਦੇ ਵੀ ਤੀਰ ਲੱਗਦਾ ਸੀ, ਉਹ ਫਿਰ ਪਾਣੀ ਨਹੀਂ ਮੰਗਦਾ ਸੀ, ਘੋੜੇ ਤੋਂ ਡਿੱਗ ਕੇ ਪ੍ਰਾਣਾਂ ਤੋਂ ਰਹਿਤ ਹੋ ਜਾਂਦਾ ਸੀ॥੨੧॥

**ਪਿਖਿ ਸਿਰੰਦ ਸੂਬਾ ਅਭਿਮਾਨੀ। ਬਿਸਮਯੋ ਖਾਂ ਵਜੀਦ ਮਤਿ ਹਾਨੀ।**
**ਜੰਗ ਭਯੰਕੁਰ ਬਡ ਘਮਸਾਨਾ। ਪ੍ਰਥਮ ਨ ਦੇਖਯੋ ਅਸ ਕਿਸ ਥਾਨਾ॥ ੨੨॥**

ਸਿਰਹੰਦ ਦਾ ਸੂਬਾ ਵੱਡਾ ਹੰਕਾਰੀ ਸੀ, ਉਹ ਮਾੜੀ ਮੱਤ ਵਾਲਾ ਵਜ਼ੀਰ ਖਾਨ ਬਹੁਤ ਹੈਰਾਨ ਹੋਇਆ। ਭਿਆਨਕ ਘਮਸਾਣ ਦਾ ਜੰਗ ਛਿੜਿਆ ਸੀ, ਪਹਿਲਾਂ ਉਸ ਨੇ ਅਜਿਹਾ ਜੰਗ ਕਿਸੇ ਥਾਂ ਵੀ ਨਹੀਂ ਸੀ ਵੇਖਿਆ॥੨੨॥

**ਸਗਰੋ ਲਸ਼ਕਰ ਪ੍ਰੇਰਨ ਕਰਯੋ। 'ਲਰਹੁ ਅੱਗ੍ਰ ਹ੍ਵੈ ਕਯੋਂ ਮਨ ਡਰਯੋ।**
**ਦਗੀ ਤੋਪ ਸਤਿਗੁਰ ਕੇ ਦਲ ਤੇ। ਮਾਰਤਿ ਤੁਰਕਨਿ ਕੋ ਦਲਮਲਤੇ॥੨੩॥**

ਵਜ਼ੀਰ ਖਾਂ ਨੇ ਸਾਰੇ ਲਸ਼ਕਰ ਨੂੰ ਪ੍ਰੇਰਿਆ, "ਅੱਗੇ ਹੋ ਕੇ ਲੜੋ, ਕਿਉਂ ਤੁਹਾਡਾ ਮਨ ਡਰਿਆ ਹੋਇਆ ਹੈ।" ਉਸ ਨੇ ਇਕ ਤੋਪ ਸਤਿਗੁਰੂ ਜੀ ਦੇ ਦਲ ਉੱਤੇ ਛੱਡੀ, ਪਰ ਉਹ ਤੁਰਕਾਂ ਦੇ ਦਲ ਉਤੇ ਡਿੱਗ ਕੇ ਉਨ੍ਹਾਂ ਨੂੰ ਦਲਮਲ ਗਈ॥੨੩॥

**ਢੂਕਹਿਂ ਹੇਲ ਘਾਲ ਜੁਤਿ ਜ਼ੋਰ। ਗੁਲਕਾ ਲਗਤਿ ਦੇਤਿ ਮੁਖ ਤੋਰਿ।**
**ਗੂਜਰ ਰੰਘਰ ਆਦਿ ਗਵਾਰੇ। ਪੈਦਲ ਢੂਕੀ ਆਨਿ ਹਜ਼ਾਰੇ॥ ੨੪॥**

ਬਹੁਤ ਜ਼ੋਰ ਨਾਲ ਹਮਲਾ ਕਰਕੇ ਨੇੜੇ ਢੁਕਿਆ, ਗੋਲੀਆਂ ਲੱਗ ਕੇ ਮੂੰਹ ਤੋੜ ਦਿੰਦੀਆਂ ਸਨ। ਗੁਜਰ, ਰੰਘੜ ਜਿਹੜੇ ਹੋਰ ਗਵਾਰ ਸਨ, ਉਹ ਪੈਦਲ ਹੀ ਹਜ਼ਾਰਾਂ ਦੀ ਗਿਣਤੀ ਵਿਚ ਆ ਢੁਕੇ॥੨੪॥

**ਭੀਮਚੰਦ ਪ੍ਰੇਰੀ ਨਿਜ ਸੈਨਾ। ਮਰਿ ਮਰਿ ਗਿਰਹਿਂ ਨਿਹਾਰਹਿ ਨੈਨਾ।**
**ਭੂਪਚੰਦ ਹੰਡੂਰੀ ਕ੍ਰੋਧਾ। ਲੈ ਲੈ ਸਾਥ ਆਪਨੇ ਜੋਧਾ॥ ੨੫॥**

ਭੀਮ ਚੰਦ ਨੇ ਫਿਰ ਆਪਣੀ ਸੈਨਾ ਨੂੰ ਪ੍ਰੇਰਿਆ, ਉਨ੍ਹਾਂ ਨੂੰ ਮਰ-ਮਰ ਕੇ ਡਿਗਦਿਆਂ ਨੂੰ ਅੱਖਾਂ ਨਾਲ ਵੇਖਿਆ। ਭੂਪ ਚੰਦ ਹੰਡੂਰੀ ਨੇ ਬੜਾ ਕ੍ਰੋਧ ਕੀਤਾ ਤੇ ਉਹ ਆਪਣੇ ਨਾਲ ਯੋਧੇ ਲੈ-ਲੈ ਕੇ ਆਇਆ॥੨੫॥

**ਵਧਿਕੇ ਚਹਿ ਪਹੁਚੱਜੋ ਦਲ ਨੇਰੇ। ਗੁਲਕਾ ਬਾਨ ਖਾਇ ਤਿਸ ਬੇਰੇ।**
**ਠਟਕ ਰਹਹਿ ਨਹਿਂ ਚਰਨ ਉਠਾਵਹਿ। ਤਹਿਂ ਥਿਰ ਹੋਇ ਰੌਰ ਕੋ ਪਾਵਹਿ॥੨੬॥**

ਉਹ ਵਧ ਕੇ ਦਲ ਦੇ ਨੇੜੇ ਪਹੁੰਚਣਾ ਚਾਹੁੰਦਾ ਸੀ, ਉਸ ਸਮੇਂ ਉਸ ਗੋਲੀਆਂ ਅਤੇ ਤੀਰ ਖਾਧੇ ਤੇ ਉਥੇ ਹੀ ਛੱਟਕ ਗਿਆ ਤੇ ਪੈਰ ਅੱਗੇ ਨਾ ਪੁੱਟਿਆ। ਉਥੇ ਹੀ ਖਲੋ ਕੇ ਰੌਲਾ ਪਾਉਂਦਾ ਸੀ॥੨੬॥

**ਜਥਾ ਸ਼ੇਰ ਕੇ ਤੀਰ ਨ ਹੋਵੈ। ਤਥਾ ਭਯੰਕੁਰ ਸਿੰਘਨ ਜੋਵੈ।**
**ਰਣ ਕੇ ਪਿਖਤਿ ਬੀਰਤਾ ਹਾਲੀ। ਨਹਿਂ ਪਿਖੀਅਤਿ ਕਿਸ ਧੀਰ ਬਿਸਾਲੀ॥੨੭॥**

ਜਿਵੇਂ ਸ਼ੇਰ ਦੇ ਕੋਈ ਨੇੜੇ ਨਹੀਂ ਹੁੰਦਾ ਹੈ, ਉਸ ਤਰ੍ਹਾਂ ਉਹ ਸਿੰਘਾਂ ਨੂੰ ਬੜਾ ਭਿਆਨਕ ਸਮਝਦਾ ਸੀ। ਯੁੱਧ ਨੂੰ ਵੇਖ ਕੇ ਬੀਰਤਾ ਜਾਂਦੀ ਰਹੀ ਤੇ ਕਿਸੇ ਪਾਸੇ ਵੀ ਧੀਰਜ ਨਾਲ ਨਹੀਂ ਸੀ ਵੇਖਦਾ॥੨੭॥

**ਸਨੇ ਸਨੇ ਗਮਨੇ ਗੁਰ ਜਾਵੈਂ। ਅਰਹਿ ਜੁ ਅੱਗ੍ਰ ਧਕੇਲਤਿ ਧਾਵੈਂ।**
**ਚਹੂੰ ਓਰ ਰੌਰਾ ਬਹੁ ਮਾਚੇ। ਨਿਕਟ ਨ ਹੋਹਿ ਸਕਹਿਂ ਗੁਰ ਸਾਚੇ॥ ੨੮॥**

ਹੌਲੀ-ਹੌਲੀ ਗੁਰੂ ਜੀ ਅੱਗੇ ਵਧਦੇ ਜਾਂਦੇ ਸਨ, ਜਿਹੜਾ ਅੱਗੇ ਅੜਦਾ ਸੀ, ਉਸ ਨੂੰ ਧਕੇਲਦੇ ਜਾਂਦੇ ਸਨ। ਚਾਰੇ ਪਾਸੇ ਬਹੁਤ ਰੌਲਾ ਮੱਚ ਗਿਆ, ਉਹ ਸੱਚੇ ਗੁਰੂ ਜੀ ਦੇ ਪਾਸ ਨਹੀਂ ਸਨ ਹੋ ਸਕਦੇ॥੨੮॥

**ਗੁਲਕਾ ਸਰ ਬਰਖਹਿਂ ਇਕਸਾਰ। ਅਸ ਕੋ ਬੀਰ ਰਹੈ ਧ੍ਰਿਤ ਧਾਰਿ।**
**ਘੇਰਜੋ ਜਾਇ ਗੁਰੂ ਚਹੁੰ ਓਰੇ। ਅਸ ਉਪਮਾ ਹੋਵਤਿ ਤਿਸ ਠੌਰੇ॥ ੨੯॥**

ਗੋਲੀਆਂ ਅਤੇ ਤੀਰਾਂ ਦੀ ਇਕਸਾਰ ਵਰਖਾ ਹੋ ਰਹੀ ਸੀ, ਐਸੇ ਵਿਚ ਕੋਈ ਹੀ ਯੋਧਾ ਧੀਰਜ ਧਾਰ ਕੇ ਰਹਿੰਦਾ ਹੈ। ਗੁਰੂ ਜੀ ਨੂੰ ਜਾ ਕੇ ਚਾਰੇ ਪਾਸਿਆਂ ਤੋਂ ਘੇਰ ਲਿਆ, ਉਸ ਸਥਾਨ 'ਤੇ ਗੁਰੂ ਜੀ ਦੀ ਐਸੀ ਉਪਮਾ ਸ਼ੋਭਦੀ ਹੈ॥੨੯॥

**ਗੁਰ ਦਲ ਚੰਦ ਪ੍ਰਕਾਸ਼ ਬਿਲੰਦੇ। ਚਲੇ ਜਾਹਿਂ ਰਿਪੁ ਤਾਰਨਿ ਬ੍ਰਿੰਦੇ।**
**ਸਿੰਘਨ ਦਲ ਜਿਮ ਮੰਦਰ ਪਰਬਤ। ਮਥਨ ਸਮੈਂ ਸੁਰ ਅਸੁਰ ਸੁ ਜਿਤ ਕਿਤ॥੩੦॥**

ਗੁਰੂ ਜੀ ਦਾ ਦਲ ਚੰਦ ਵਾਂਗ ਵੱਡੇ ਪ੍ਰਕਾਸ਼ ਵਾਲਾ ਹੈ, ਜਿਹੜਾ ਵੈਰੀ ਰੂਪੀ ਤਾਰਿਆਂ ਦੇ ਸਮੂਹ ਵਿਚੋਂ ਤੁਰਿਆ ਜਾ ਰਿਹਾ ਹੈ। ਸਿੰਘਾਂ ਦਾ ਦਲ ਮੰਦ੍ਰਾਚਲ ਪਰਬਤ ਵਾਂਗ ਹੈ, ਸਮੁੰਦਰ ਨੂੰ ਰਿੜਕਣ ਸਮੇਂ ਦੇਵਤਿਆਂ ਤੇ ਦੈਂਤਾਂ ਵਾਂਗ, ਜਿੱਥੇ ਕਿੱਥੇ ਤੁਰਕ ਅਤੇ ਪਹਾੜੀਏ ਹਨ॥੩੦॥

ਰੋਕ ਰਹੇ ਸੋ ਰੁਕਤਿ ਨ ਕੈਸੇ। ਬਿਚ ਗੋਬਿੰਦ ਸਿੰਘ ਸ੍ਰੀ ਪਤਿ ਜੈਸੇ।
ਹਤਿ ਰਾਵਨ ਜਿਮ ਲੰਕਾ ਨਗਰੀ। ਤਿਮ ਸੈਨਾ ਸਿੰਘਨ ਕੀ ਸਗਰੀ॥ ੩੧॥

ਬਹੁਤ ਰੋਕ ਰਹੇ, ਪਰ ਗੁਰੂ ਜੀ ਕਿਸੇ ਤਰ੍ਹਾਂ ਵੀ ਰੁਕਦੇ ਨਹੀਂ ਹਨ। ਸਿੰਘਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਵਿਸ਼ਨੂੰ ਵਾਂਗ ਹਨ। ਰਾਵਣ ਦੇ ਮਾਰਨ ਵੇਲੇ ਜਿਵੇਂ ਲੰਕਾ ਨਗਰੀ ਸੀ, ਉਸ ਤਰ੍ਹਾਂ ਸਾਰੀ ਸਿੰਘਾਂ ਦੀ ਸੈਨਾ ਸੀ॥੩੧॥

ਦੁਸ਼ਮਨ ਦਲ ਚਹੁੰਦਿਸ਼ ਕੋ ਘੇਰਾ। ਸੋ ਸਮੁੰਦ੍ਰ ਹੈ ਚਹੁੰਦਿਸ਼ਿ ਫੇਰਾ।
ਰਾਮਚੰਦ ਸਮ ਸਤਿਗੁਰ ਸ਼ੋਭਾ। ਲਛਮਨ ਸ੍ਰੀ ਅਜੀਤ ਸਿੰਘ ਸ਼ੋਭਾ॥ ੩੨॥

ਜਿਵੇਂ ਗੁਰੂ ਜੀ ਨੂੰ ਦੁਸ਼ਮਣ ਦਲ ਨੇ ਚਾਰੇ ਪਾਸਿਆਂ ਤੋਂ ਘੇਰਿਆ ਸੀ, ਇਸ ਤਰ੍ਹਾਂ ਹੀ ਰਾਮ ਦੀ ਸੈਨਾ ਨੂੰ ਰਾਵਣ ਦੀ ਸੈਨਾ ਨੇ ਚਾਰੇ ਪਾਸਿਆਂ ਤੋਂ ਘੇਰਿਆ ਸੀ। ਰਾਮਚੰਦਰ ਜੀ ਵਾਂਗ ਸਤਿਗੁਰੂ ਜੀ ਦੀ ਸ਼ੋਭਾ ਸੀ ਤੇ ਲਛਮਣ ਵਾਂਗ ਸ੍ਰੀ ਅਜੀਤ ਸਿੰਘ ਸ਼ੋਭਾ ਪਾ ਰਹੇ ਸਨ॥੩੨॥

ਜਰਾਸੰਧ ਕੀ ਸੈਨ ਚੁਫੇਰੇ। ਕ੍ਰਿਸ਼ਨ ਹਲੀ ਜਿਮ ਲੀਨਿਸਿ ਘੇਰੇ।
ਜਾਦਵਦਲ ਜੁਤਿ ਜਿਮ ਚਲਿ ਜਾਵੈਂ। ਸ੍ਰੀ ਗੋਬਿੰਦ ਸਿੰਘ ਤਿਮ ਛਬਿ ਪਾਵੈਂ॥ ੩੩॥

ਜਿਵੇਂ ਜਰਾਸੰਧ ਦੀ ਸੈਨਾ ਚਾਰ-ਚੁਫੇਰੇ ਛਾਈ ਸੀ, ਬਲਭੱਦ੍ਰ ਤੇ ਕ੍ਰਿਸ਼ਨ ਨੂੰ ਜਿਵੇਂ ਘੇਰ ਲਿਆ ਸੀ। ਯਾਦਵ ਦਲ ਸਹਿਤ ਜਿਵੇਂ ਸ੍ਰੀ ਬਲਭੱਦ੍ਰ ਤੇ ਕ੍ਰਿਸ਼ਨ ਜਾਣੋ, ਉਸ ਪ੍ਰਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ੋਭਾ ਪਾ ਰਹੇ ਸਨ॥੩੩॥

ਤੁਰਕਨਿ ਲਸ਼ਕਰ ਗਿਰਪਤਿ ਕੇਰਾ। ਜਨੁ ਉਮਡੇ ਘਨ ਪਾਯਹੁ ਘੇਰਾ।
ਗੋਬਿੰਦ ਸਿੰਘ ਸੂਰਜ ਕੋ ਰੋਕੈਂ। ਕਿਰਨੈ ਬਾਨ ਧਸੈਂ ਜੁਤਿ ਫੋਕੈਂ॥ ੩੪॥

ਤੁਰਕਾਂ ਅਤੇ ਪਹਾੜੀਆਂ ਦੇ ਲਸ਼ਕਰ ਨੇ ਜਿਵੇਂ ਉਮਡ ਕੇ ਬੱਦਲਾਂ ਵਾਂਗ ਘੇਰਾ ਪਾ ਕੇ ਗੁਰੂ ਗੋਬਿੰਦ ਸਿੰਘ ਸੂਰਜ ਨੂੰ ਰੋਕਿਆ ਹੋਇਆ ਸੀ, ਸੂਰਜ ਦੀਆਂ ਕਿਰਨਾਂ ਰੂਪੀ ਬਾਣ, ਇਨ੍ਹਾਂ ਵੈਰੀ ਰੂਪੀ ਬੱਦਲਾਂ ਵਿਚ ਧੱਸਦੇ ਜਾਂਦੇ ਹਨ॥੩੪॥

ਚੰਦ ਸਹਾਇਕ ਜਿਮ ਚਲਿ ਆਵੈ। ਤਿਮ ਅਜੀਤ ਸਿੰਘ ਉਪਮਾ ਪਾਵੈ।
ਉਡਗਨਿ ਕੇ ਸਮ ਸਿੰਘ ਘਨੇਰੇ। ਨਭ ਮਹਿਂ ਚਲੇ ਜਾਹਿਂ ਤਿਮ ਹੇਰੇਂ॥ ੩੫॥

ਜਿਵੇਂ ਸਹਾਇਕ ਚੰਦ ਚਲ ਕੇ ਆ ਜਾਂਦਾ ਹੈ, ਉਸ ਤਰ੍ਹਾਂ ਅਜੀਤ ਸਿੰਘ ਨੇ ਉਪਮਾ ਪਾਈ ਸੀ। ਤਾਰਿਆਂ ਵਾਂਗ ਬਹੁਤ ਸਿੰਘ ਸਨ, ਅਕਾਸ਼ ਵਿਚ ਤੁਰੇ ਜਾਂਦੇ ਜਿਵੇਂ ਦਿਖਾਈ ਦਿੰਦੇ ਹਨ॥੩੫॥

ਸਿਮਟੀ ਤੜਿਤਾ ਜਨੁ ਇਕ ਥਾਇਂ। ਚਹੁੰਦਿਸ਼ਿ ਮੇਘ ਘਿਰੇ ਸਮੁਦਾਇ।
ਨਭ ਮਹਿਂ ਚਲਹਿ ਜਾਹਿਂ ਤਿਸ ਬੇਰੇ। ਤਿਮ ਘੇਰੇ ਮਹਿਂ ਗੁਰੂ ਸੁ ਹੇਰੇ॥ ੩੬॥

ਸਮੂਹ ਬੱਦਲਾਂ ਦੀ ਘੇਰੀ ਹੋਈ ਜਿਵੇਂ ਬਿਜਲੀ ਇਕ ਥਾਂ ਸਿਮਟੀ ਹੋਵੇ, ਉਸ ਸਮੇਂ ਅਕਾਸ਼ ਵਿਚ ਚਲਦੀ ਜਾਏ ਤੇ ਰੁਕੇ ਨਹੀਂ, ਇਸ ਤਰ੍ਹਾਂ ਗੁਰੂ ਜੀ ਘੇਰੇ ਵਿਚ ਆਏ ਦਿਖਾਈ ਦਿੰਦੇ ਸਨ॥੩੬॥

ਦੇਖਯੋ ਸੰਘਰ ਅਤਿਸ਼ੈ ਮਾਚੇ। ਉਰ ਅਨੰਦ ਰਾਚੇ ਗੁਰ ਸਾਚੇ।
ਸੂਰਨਿ ਕੇ ਮੁਖ ਉਘਰਤਿ ਲਾਲੀ। ਹਤਹਿਂ ਰਿਪੁਨ ਧਰਿ ਧੀਰ ਬਿਸਾਲੀ॥ ੩੭॥

ਜਦ ਗੁਰੂ ਜੀ ਨੇ ਵੇਖਿਆ ਕਿ ਵੱਡਾ ਸੰਘਰਸ਼ ਮੱਚਿਆ ਹੋਇਆ ਹੈ ਤਾਂ ਸੱਚੇ ਗੁਰੂ ਜੀ ਹਿਰਦੇ ਵਿਚ ਅਨੰਦ ਨਾਲ ਭਰ ਗਏ। ਸੂਰਬੀਰਾਂ ਦੇ ਮੁਖੜਿਆਂ ਤੇ ਲਾਲੀ ਛਾਈ ਹੋਈ ਸੀ ਤੇ ਉਹ ਵੈਰੀਆਂ ਨੂੰ ਧਰ-ਧਰ ਕੇ ਮਾਰ ਰਹੇ ਸਨ॥੩੭॥

ਜੋਗਨਿ ਗਨ ਮਾਰਤਿ ਕਿਲਕਾਰੀ। ਨਾਚਤਿ ਪ੍ਰੇਤ ਬਜਾਵਤਿ ਤਾਰੀ।
ਭਰਿ ਭਰਿ ਖੱਪਰ ਸ਼ੋਣਤ ਕੇਰੇ। ਪੀ ਪੀ ਲੇਤਿ ਡਕਾਰ ਬਡੇਰੇ॥ ੩੮॥

ਬਹੁਤ ਜੋਗਨੀਆਂ ਕਿਲਕਾਰੀਆਂ ਮਾਰਦੀਆਂ ਸਨ ਤੇ ਪ੍ਰੇਤ ਤਾਲੀਆਂ ਮਾਰ ਕੇ ਨੱਚਦੇ ਸਨ। ਲਹੂ ਦੇ ਖੱਪਰ ਭਰ-ਭਰ ਕੇ ਜੋਗਨੀਆਂ ਪੀ-ਪੀ ਕੇ ਡਕਾਰ ਮਾਰਦੀਆਂ ਸਨ॥੩੮॥

**ਗ੍ਰਿਧ ਬ੍ਰਿੱਧ ਆਮਿਖ ਕਉ ਖਾਇ। ਜੰਬੁਕ ਮਨ ਮਹਿਂ ਰਹੈਂ ਅਘਾਇ।**
**ਦਾਰੁਣ ਖੇਤ ਬਿਦਾਰਨ ਜੋਏ। ਗਮਨੇ ਸੁਰਗ ਬਿਦਾ ਰਣ ਹੋਏ॥ ੩੯॥**

ਗਿੱਰਝਾਂ ਬਹੁਤ ਮਾਸ ਖਾਂਦੀਆਂ ਸਨ, ਗਿਦੜ ਮਾਸ ਖਾ-ਖਾ ਕੇ ਨੱਕ ਤੱਕ ਰੱਜੇ ਹੋਏ ਸਨ। ਜਿਹੜੇ ਭਿਆਨਕ ਰੂਪ ਵਿਚ ਰਣਭੂਮੀ ਵਿਚ ਨਾਸ਼ ਹੋ ਗਏ ਸਨ, ਉਹ ਰਣਖੇਤਰ ਤੋਂ ਵਿਦਾ ਹੋ ਕੇ ਸਵਰਗਾਂ ਵਿਚ ਚਲੇ ਗਏ ਸਨ॥੩੯॥

**ਸੂਰ ਬਰੇ ਹੂਰਨ ਮੁਖ ਰੂਰੇ। ਤਊ ਨਾ ਜਾਤਿ ਮਹਾਂ ਰਿਸ ਪੂਰੇ।**
**ਲੋਥ ਸੰਕੀਰਣ ਬਨ ਸਭਿ ਹੋਵਾ। ਬਿਥਰਯੋ ਸ਼੍ਰੋਣਤ ਜਹਿਂ ਕਹਿਂ ਹੋਵਾ॥ ੪੦॥**

ਹੂਰਾਂ ਨੇ ਸੁੰਦਰ ਮੁਖ ਵੇਖ ਕੇ ਸੂਰਬੀਰਾਂ ਨੂੰ ਵਰ ਲਿਆ, ਪਰ ਫਿਰ ਵੀ ਉਹ ਸਵਰਗਾਂ ਨੂੰ ਨਹੀਂ ਜਾਣਾ ਚਾਹੁੰਦੇ ਸਨ, ਕਿਉਂਕਿ ਯੁੱਧ ਦਾ ਜੋਸ਼ ਦੇਹ ਵਿਚੋਂ ਨਿਕਲ ਕੇ ਵੀ ਮੱਠਾ ਨਹੀਂ ਹੋਇਆ ਸੀ। ਸਾਰਾ ਜੰਗਲ ਲੋਥਾਂ ਨਾਲ ਢੱਕਿਆ ਗਿਆ ਤੇ ਥਾਂ-ਥਾਂ ਖੂਨ ਖਿਲਰਿਆ ਹੋਇਆ ਸੀ॥੪੦॥

**ਕਹੌਂ ਕਹਾਂ ਲਗਿ ਰਣ ਘਮਸਾਨਾ। ਪਰੇ ਦੁਸ਼ਟ ਨਾਯਹੁ ਬਡ ਤਾਨਾ।**
**ਕੁਛ ਬਸਿ ਚਲਯੋ ਨ ਦੁਸ਼ਮਨ ਹਾਰੇ। ਪਹੁੰਚੇ ਸਤੱਦ੍ਰਵ ਕੇਰ ਕਿਨਾਰੇ॥ ੪੧॥**

ਕਿੱਥੋਂ ਤੱਕ ਯੁੱਧ ਦੇ ਘਮਸਾਣ ਨੂੰ ਵਰਣਨ ਕਰਾਂ, ਦੁਸ਼ਟ ਵੱਡਾ ਤਾਣ ਲਾ ਕੇ ਪਏ ਹੋਏ ਸਨ। ਦੁਸ਼ਮਣ ਦਾ ਕੁਝ ਵੀ ਵੱਸ ਨਾ ਚਲਿਆ ਤੇ ਉਹ ਹਾਰ ਗਏ ਤੇ ਸਤਿਲੁਜ ਦਰਿਆ ਦੇ ਕਿਨਾਰੇ ਪਹੁੰਚ ਗਏ॥੪੧॥

*ਚੌਥੀ ਰੁੱਤ ਦਾ ਤਰਤਾਲ੍ਹੀਵਾਂ ਅਧਿਆਇ ਸਮਾਪਤ ਹੋਇਆ॥੪੩॥*

## *ਅਧਿਆਇ ਚਤਾਲ੍ਹੀਵਾਂ*

### *ਘਮਸਾਨ, ਸਾਹਿਬ ਚੰਦ ਦੀ ਸ਼ਹਾਦਤ*

ਦੋਹਰਾ- **ਸਤੱਦ੍ਰਵ ਸਲਿਤਾ ਕੋ ਨਿਕਟ ਪਰਯੋ ਜੰਗ ਕੋ ਜੋਰ।**
**ਬਰਖਾ ਸ਼ਸਤ੍ਰਨ ਕੀ ਪਰੈ ਗੋਰਾ ਗੋਰੀ ਘੋਰ॥ ੧॥**

ਸਤਿਲੁਜ ਦਰਿਆ ਦੇ ਕਿਨਾਰੇ ਜੰਗ ਦਾ ਜ਼ੋਰ ਪੈ ਗਿਆ। ਸ਼ਸਤਰਾਂ ਦੀ ਵਰਖਾ ਹੋ ਰਹੀ ਸੀ ਤੇ ਬਹੁਤ ਗੋਲੇ ਅਤੇ ਗੋਲੀਆਂ ਮੀਂਹ ਵਾਂਗ ਵਰ੍ਹ ਰਹੀਆਂ ਸਨ॥੧॥

ਰਸਾਵਲ ਛੰਦ- **ਰਿਸੇ ਬੀਰ ਜੂਟੇ। ਰਿਦੇ ਸੀਸ ਫੂਟੇ। ਤੁਫੰਗੈਂ ਤੜਾਕੈਂ। ਸੁ ਗੋਰੀ ਸੜਾਕੈਂ॥ ੨॥**

ਗੁੱਸੇ ਵਿਚ ਆ ਕੇ ਸੂਰਮੇ ਇਕ ਦੂਸਰੇ ਨਾਲ ਜੁੱਟੇ ਹੋਏ ਸਨ। ਹਿਰਦੇ ਅਤੇ ਸੀਸ ਪਾਟ ਰਹੇ ਸਨ। ਬੰਦੂਕਾਂ ਤੜਾ ਤੜਾ ਚਲ ਰਹੀਆਂ ਸਨ ਤੇ ਗੋਲੀਆਂ ਸੜਾਕ ਰਹੀਆਂ ਸਨ॥੨॥

**ਚਲੈਂ ਤੀਰ ਤੀਖੇ। ਬਿਖੀਚੈ ਸਰੀਖੇ। ਕਰੇ ਪੁੰਜ ਹੇਲਾ। ਮਹਾਂ ਰੌਰ ਮੇਲਾ॥ ੩॥**

ਤਿੱਖੇ ਤੀਰ ਚਲ ਰਹੇ ਸਨ, ਜਿਹੜੇ ਸੱਪਾਂ ਵਾਂਗ ਸ਼ੂਕਦੇ ਜਾਂਦੇ ਸਨ, ਇਕੱਠੇ ਹੋ ਕੇ ਹਮਲਾ ਕਰਦੇ ਸਨ, ਮਿਲ ਕੇ ਮਹਾਨ ਰੌਲਾ ਪਾਉਂਦੇ ਸਨ॥੩॥

**ਹਲਾ ਹੱਲ ਮਾਚੀ। ਲਹੂ ਧੂਲ ਰਾਚੀ। ਭਈ ਲੋਥ ਪੋਥੇ। ਬਿਨਾ ਪ੍ਰਾਨ ਥੋਥੇ॥੪॥**

ਕੁਰਲਾਹਟ ਮੱਚੀ ਸੀ, ਲਹੂ ਧੂੜ ਨਾਲ ਮਿਲ ਗਿਆ ਸੀ, ਲੋਥਾਂ ਉੱਤੇ ਲੋਥਾਂ ਚੜ੍ਹੀਆਂ ਸਨ, ਸੂਰਬੀਰ ਪ੍ਰਾਣ ਰਹਿਤ ਹੋ ਕੇ ਥੋਥੇ ਪਏ ਸਨ॥੪॥

**ਸੁਨੈਨਾ ਉਘਾਰੇ। ਪਰੇ ਸੂਰ ਮਾਰੇ। ਤਬੈ ਭੀਮ ਚੰਦੰ। ਬਿਲੋਕੈ ਸੁ ਬ੍ਰਿੰਦੰ॥੫॥**

ਨੈਣ ਉਘੜੇ ਸਨ, ਸੂਰਬੀਰ ਧਰਤੀ 'ਤੇ ਮਰੇ ਪਏ ਸਨ। ਤਦ ਭੀਮ ਚੰਦ ਨੇ ਬਹੁਤ ਮਰਿਆਂ ਹੋਇਆਂ ਸੂਰਬੀਰਾਂ ਨੂੰ ਵੇਖਿਆ॥੫॥

**ਬਡੀ ਸੈਨ ਜਾਨੀ। ਨਹੀ ਨੀਯਰਾਨੀ। ਹਿਲੇ ਸਿੰਘ ਨਾਂਹੀ। ਰਹੇ ਧੀਰ ਮਾਂਹੀ॥੬॥**

ਭੀਮ ਚੰਦ ਨੇ ਜਾਣਿਆਂ ਕਿ ਸਾਡੀ ਵੱਡੀ ਸੈਨਾ ਵੀ ਸਿੰਘਾਂ ਦੇ ਨੇੜੇ ਨਹੀਂ ਢੁੱਕ ਸਕੀ। ਸਿੰਘ ਹਿਲੇ ਨਹੀਂ ਹਨ, ਬੜਾ ਧੀਰਜ ਧਾਰ ਕੇ ਮੈਦਾਨ ਵਿਚ ਰਹੇ ਹਨ॥੬॥

**ਬੁਲਯੋ ਭੂਪਚੰਦੰ। 'ਸੁਨੋ ਹੋਸ਼ਵੰਦੰ! ਚਮੂੰ ਸ਼ਾਹ ਭਾਰੀ। ਹਮੋ ਨੇ ਹਕਾਰੀ॥੭॥**

ਫਿਰ ਭੂਪ ਚੰਦ ਬੋਲਿਆ, "ਹੇ ਹੋਸ਼ਮੰਦੋ! ਸੁਣੋ, ਬਾਦਸ਼ਾਹ ਦੀ ਵੱਡੀ ਸੈਨਾ ਅਸੀਂ ਮੰਗਵਾਈ ਹੈ॥੭॥

**ਦੁਰੇ ਕੋਟ ਨਾਂਹੀ। ਮਦਾਨੰ ਕਿ ਮਾਂਹੀ। ਰਹੈ ਗੋ ਕਰਾਰਾ। ਗੁਰੂ ਜੇ ਨ ਹਾਰਾ॥੮॥**

ਹੁਣ ਕਿਸੇ ਕਿਲ੍ਹੇ ਵਿਚ ਲੁਕੇ ਨਹੀਂ ਹਨ, ਖੁਲ੍ਹੇ ਮੈਦਾਨ ਵਿਚ ਹਨ। ਜੇ ਹੁਣ ਗੁਰੂ ਜੀ ਮੈਦਾਨ ਵਿਚ ਵੀ ਤਕੜੇ ਰਹਿ ਗਏ ਤੇ ਨਾ ਹਾਰੇ॥੮॥

**ਕਹੌਂ ਫੇਰ ਕੈਸੇ। ਤਜੈ ਧੀਰ, ਵੈਸੇ। ਅਬੈ ਜੇ ਨ ਮਾਰਾ। ਗਹਜੋ ਕੈ ਨ ਭਾਰਾ॥੯॥**

ਫਿਰ ਦੱਸੋ ਕਿ ਉਹ ਕਿਸ ਤਰ੍ਹਾਂ ਧੀਰਜ ਛੱਡਣਗੇ, ਫਿਰ ਉਹ ਕਾਮਯਾਬ ਹੋ ਕੇ ਕਿਲ੍ਹੇ ਕੋਟ ਮੱਲ ਲੈਣਗੇ। ਹੁਣ ਜੇ ਨਾ ਮਾਰੇ ਗਏ ਅਤੇ ਭਾਰੀ ਜ਼ੋਰ ਪਾ ਕੇ ਵੀ ਜੇ ਨਾ ਫੜੇ ਗਏ॥੯॥

**ਪੁਨੰ ਕੌਨ ਮਾਰੈ। ਕਿਸੂ ਤੇ ਨ ਹਾਰੈ। ਮਹਾਂ ਧੀਰ ਧਾਰੈ। ਹਮੂ ਕੋ ਪ੍ਰਹਾਰੈ॥੧੦॥**

ਫਿਰ ਉਨ੍ਹਾਂ ਨੂੰ ਕੌਣ ਮਾਰੇਗਾ ਜੇ ਉਹ ਕਿਸੇ ਪਾਸੋਂ ਵੀ ਨਾ ਹਾਰੇ। ਫਿਰ ਮਹਾਂ ਧੀਰਜ ਧਾਰ ਕੇ ਸਾਨੂੰ ਹੀ ਮਾਰਨਗੇ॥੧੦॥

*ਦੋਹਰਾ*- **ਗਮਨੌਂ ਸੂਬੇ ਨਿਕਟ ਅਬਿ ਕਰੇ ਚਮੂੰ ਕੋ ਜ਼ੋਰ।**
**ਗੁਰ ਗੋਬਿੰਦ ਸਿੰਘ ਘੇਰਿਯੇ ਗਹਿ ਲੀਜੈ ਇਸ ਠੌਰ॥੧੧॥**

ਹੁਣ ਸੂਬੇ ਦੇ ਪਾਸ ਜਾਵੋ ਕਿ ਹੁਣ ਸੈਨਾ ਦਾ ਜ਼ੋਰ ਪਾਵੇ ਕਿ ਗੁਰੂ ਗੋਬਿੰਦ ਸਿੰਘ ਨੂੰ ਘੇਰ ਕੇ ਹੁਣ ਇਸ ਥਾਂ ਫੜ ਲਵੇ॥੧੧॥

*ਲਲਿਤਪਦ ਛੰਦ*- **ਬਹੁਰੋ ਘਾਤਿ ਹਾਥ ਨਹਿਂ ਆਵੈ ਹੋਇ ਮਵਾਸ ਕਿਸ ਥਾਨਾ।**
**ਸ਼ਾਹੁ ਹੁਕਮ ਭੀ ਪਕਰਨਿ ਕੇਰਾ ਨਾਂਹਿ ਤ ਕਰਿ ਦਿਹੁ ਹਾਨਾ॥੧੨॥**

ਫਿਰ ਮੌਕਾ ਹੱਥ ਨਹੀਂ ਆਉਣਾ, ਕਿਸੇ ਥਾਂ ਜਾ ਕੇ ਪਨਾਹ ਲੈ ਲਵੇਗਾ, ਬਾਦਸ਼ਾਹ ਦਾ ਹੁਕਮ ਵੀ ਫੜਨ ਦਾ ਹੈ, ਨਹੀਂ ਤਾਂ ਮਾਰ ਦੇਵੋ॥੧੨॥

**ਹੋਇ ਨ ਐਸੀ ਪਾਰ ਉਤਰ ਕਰਿ ਘਨੀ ਮਚਾਵੈ ਮਾਰਾ।**
**ਆਗਾ ਘੇਰਿ ਹੇਲ ਕੋ ਘਾਲਹੁ ਪਕਰ ਲੇਹੁ ਇਸ ਬਾਰਾ'॥੧੩॥**

ਦਰਿਆ ਤੋਂ ਪਾਰ ਉਤਰ ਕੇ ਐਸੀ ਨਹੀਂ ਹੋ ਸਕੇਗੀ, ਫਿਰ ਉਹ ਵੱਡੀ ਮਾਰ ਮਚਾਉਣਗੇ। ਹੱਲਾ ਕਰਕੇ ਅੱਗਾ ਘੇਰ ਲਵੋ ਤੇ ਇਸ ਸਮੇਂ ਫੜ ਲਵੋ"॥੧੩॥

ਗਮਨਜੋਂ ਤਬਿ ਵਜੀਦ ਖਾਂ ਪਾਸੀ ਸਗਰੀ ਬਾਤ ਸੁਨਾਈ।
ਕਰੀ ਪ੍ਰਚਾਰਨ ਚਮੂੰ ਘਨੀ ਤਬਿ ਚਹੁ ਦਿਸ਼ਿ ਤੇ ਉਮਡਾਈ॥ ੧੪॥

ਫਿਰ ਵਜ਼ੀਰ ਖਾਂ ਦੇ ਪਾਸ ਗਏ ਤੇ ਉਸ ਨੂੰ ਸਾਰੀ ਗੱਲ ਸੁਣਾਈ। ਤਦ ਉਸ ਨੇ ਸੈਨਾ ਨੂੰ ਵੰਗਾਰਿਆ ਤਾਂ ਚਾਰੇ ਪਾਸਿਆਂ ਤੋਂ ਸੈਨਾ ਉਮਡ ਕੇ ਆ ਗਈ॥੧੪॥

ਆਪ ਵਜੀਦ ਖਾਨ ਭੀ ਸਰਕਯੋ, ਢੁਕੇ ਨਰੇਸ਼ ਪਹਾਰੀ।
ਗੂਜਰ ਰੰਘਰ ਤੁਰਕ ਗਿਨਹਿ ਕੋ, ਕਰਹਿਂ ਧਕੇਲ ਅਗਾਰੀ॥ ੧੫॥

ਵਜ਼ੀਰ ਖਾਨ ਆਪ ਵੀ ਤੁਰ ਪਿਆ ਤੇ ਪਹਾੜੀ ਰਾਜੇ ਵੀ ਢੁਕ ਕੇ ਨੇੜੇ ਆ ਗਏ। ਗੁਜਰਾਂ, ਰੰਘੜਾਂ ਦੀ ਕੌਣ ਗਿਣਤੀ ਕਰੇ ਉਹ ਅੱਗੇ ਧੱਕਮ ਧੱਕਾ ਕਰ ਰਹੇ ਸਨ॥੧੫॥

ਮਹਾਂ ਧੂਮ ਮਾਚੀ ਤਿਸ ਥਲ ਮਹਿਂ ਢੁਕੇ ਆਨਿ ਤਬਿ ਨੇਰੇ।
ਸਾਹਿਬਚੰਦ ਜੂਥਪਤਿ ਗੁਰ ਕੋ, ਕ੍ਰੁੱਧਤਿ ਜੁੱਧ ਬਡੇਰੇ॥ ੧੬॥

ਉਸ ਸਥਾਨ 'ਤੇ ਮਹਾਂ ਧੂਮ ਮੱਚੀ, ਤਦ ਵੈਰੀ ਬਹੁਤ ਨੇੜੇ ਆ ਗਏ। ਸਾਹਿਬ ਚੰਦ ਜਿਹੜਾ ਗੁਰੂ ਜੀ ਦਾ ਸੈਨਾਪਤੀ ਸੀ, ਕ੍ਰੋਧ ਕਰਕੇ ਵੱਡਾ ਯੁੱਧ ਕਰ ਰਿਹਾ ਸੀ॥੧੬॥

ਸਿਪਰ ਕ੍ਰਿਪਾਨ ਖੈਚਿ ਕਰਿ ਮਯਾਨੋ ਅਰਯੋ ਅੱਗ੍ਰ ਬਡ ਜੋਧਾ।
ਸੰਗ ਸੈਂਕਰੇ ਔਰ ਸੂਰਮਾ ਆਵਤਿ ਦਲ ਕੋ ਰੋਧਾ॥ ੧੭॥

ਉਹ ਮਿਆਨ ਵਿਚੋਂ ਤਲਵਾਰ ਖਿੱਚ ਕੇ ਵੱਡਾ ਜੋਧਾ ਅੱਗੇ ਅੜ ਗਿਆ। ਉਸ ਦੇ ਨਾਲ ਹੋਰ ਸੈਂਕੜੇ ਸੂਰਮੇ ਸਨ, ਉਨ੍ਹਾਂ ਆਉਂਦੇ ਵੈਰੀ ਦੇ ਦਲ ਨੂੰ ਰੋਕਿਆ॥੧੭॥

ਧਸਜੋ ਕਟਕ ਮਹਿਂ, ਝਟਕ ਕਾਟਤੋ ਚਲੇ ਖੜਗ ਭਟ ਅੰਗੰ।
ਖੰਡ ਖੰਡ ਕਰਿ ਰੁੰਡ ਮੁੰਡ ਗਨ ਤੁੰਡ ਪੰਡੁ ਭੇ ਰੰਗ॥ ੧੮॥

ਉਹ ਵੱਡੀ ਸੈਨਾ ਵਿਚ ਧਸ ਗਿਆ ਤੇ ਝਟਕ-ਝਟਕ ਕੇ ਸੂਰਮਿਆਂ ਦੇ ਅੰਗ ਕੱਟਣ ਲੱਗਾ। ਉਸ ਨੇ ਕੱਟ-ਕੱਟ ਕੇ ਵੈਰੀਆਂ ਨੂੰ ਰੁੰਡ ਮੁੰਡ ਕਰ ਦਿੱਤਾ ਤੇ ਉਨ੍ਹਾਂ ਦੇ ਮੂੰਹ ਪੀਲੇ ਰੰਗ ਦੇ ਹੋ ਗਏ॥੧੮॥

ਭਯੋ ਪ੍ਰਚੰਡ ਘਮੰਡ ਘਨੇਰਾ ਪਰੇ ਕਿਤਿਕ ਕਰ ਕਾਟੇ।
ਖੰਡਨ ਕਰਿ ਭੁਜਦੰਡ ਕਿਨਹੁ ਕੋ ਮਾਰਿ ਮਾਰਿ ਕਰਿ ਸਾਟੇ॥ ੧੯॥

ਬੜਾ ਪ੍ਰਚੰਡ ਘਮਸਾਨ ਹੋਇਆ ਤੇ ਕਈਆਂ ਸੂਰਬੀਰਾਂ ਦੇ ਹੱਥ ਕੱਟੇ ਗਏ। ਕਈਆਂ ਦੀਆਂ ਲੱਤਾਂ ਕੱਟ ਦਿੱਤੀਆਂ ਤੇ ਕਈਆਂ ਨੂੰ ਮਾਰ-ਮਾਰ ਕੇ ਸੁੱਟ ਦਿੱਤਾ॥੧੯॥

ਝਟਪਟ ਕਟੇ, ਨ ਸਟਕੇ ਸਟਪਟ ਕਟ ਤੇ ਕਟਿ ਕਟਿ ਗੇਰੇ।
ਪਗ ਕਾਟੇ, ਕਿਹ ਜੰਘ ਕਟੀ, ਜੁਗ ਜਾਨੂ ਕਾਟਿ ਨਿਬੇਰੇ॥ ੨੦॥

ਝਟਪਟ ਕੱਟੇ ਗਏ, ਪਰ ਹਟੇ ਨਹੀਂ ਤੇ ਝੱਟ ਲੱਕ ਤੋਂ ਕੱਟ-ਕੱਟ ਕੇ ਡੇਗ ਦਿੱਤੇ। ਕਿਸੇ ਦੇ ਪੈਰ ਕੱਟੇ ਗਏ, ਕਿਸੇ ਦੀ ਲੱਤ ਕੱਟੀ ਗਈ, ਦੋਵੇਂ ਗੋਡੇ ਕੱਟ ਕੇ ਸੁੱਟ ਦਿੱਤੇ॥੨੦॥

ਉਰੂ ਕਟੇ, ਫਾਟੀ ਕਿਸ ਛਾਤੀ ਪ੍ਰਿਸ਼ਟਿ ਖੜਗ ਕਿਨਖਾਏ।
ਰਿਪੁ ਕੋ ਵਾਰ ਸਿਪਰ ਪਰਲੈ ਕੈ ਮਾਰਿ ਮਾਰਿ ਉਥਲਾਏ॥ ੨੧॥

ਕਿਸੇ ਦਾ ਹਿਰਦਾ ਕੱਟਿਆ ਗਿਆ, ਕਿਸੇ ਦੀ ਛਾਤੀ ਫੱਟ ਗਈ, ਕਿਸੇ ਨੇ ਪਿੱਠ 'ਤੇ ਤਲਵਾਰ ਖਾਧੀ, ਵੈਰੀਆਂ ਦੇ ਵਾਰ ਢਾਲ ਉਤੇ ਲੈ-ਲੈ ਮਾਰ-ਮਾਰ ਕੇ ਉਲਟਾ ਦਿੱਤੇ॥੨੧॥

**ਕਰਾਚੋਲ ਸ਼੍ਰੋਣਤ ਸੋਂ ਲਿਪਟੇ ਚਮਕਤਿ ਹ੍ਵੈ ਹੈ ਲਾਲੰ।**
**ਲਹਿਲਹਾਤਿ ਜਨੁ ਜਮ ਕੀ ਜੀਹਾ ਚਰਿਬੇ ਪਾਨ ਗੁਲਾਲੰ॥ ੨੨॥**

ਤਲਵਾਰ ਲਹੂ ਨਾਲ ਲਿਬੜੀ ਸੀ ਜਿਹੜੀ ਲਾਲ ਹੋ ਕੇ ਚਮਕਦੀ ਸੀ, ਮਾਨੋ ਜਮ ਦੀ ਜੀਭ ਪਾਨ ਖਾ-ਖਾ ਕੇ ਲਾਲ ਰੰਗ ਦੀ ਹੋ ਗਈ ਸੀ॥੨੨॥

**ਪਰੇ ਕਰਾਹੈਂ ਘਾਵ ਮਹਾਂ ਹੈਂ ਦਰੜੇ ਉਠਿ ਨ ਸਕੰਤੇ।**
**ਯੌਂ ਬੀਰਨ ਘਾਲਜੋ ਘਮਸਾਨਾ ਘੂਮਤਿ ਘਾਵ ਲਗੰਤੇ॥ ੨੩॥**

ਮਹਾਨ ਘਾਇਲ ਹੋ ਕੇ ਕਰਾਹੁੰਦੇ ਸਨ ਤੇ ਦਰੜੇ ਹੋਏ ਉਠ ਨਹੀਂ ਸਨ ਸਕਦੇ। ਇਸ ਪ੍ਰਕਾਰ ਸਿੰਘਾਂ ਨੇ ਘਮਸਾਣ ਦਾ ਯੁੱਧ ਕੀਤਾ ਕਿ ਵੈਰੀ ਜ਼ਖ਼ਮੀ ਹੋ ਕੇ ਘੁੰਮਦੇ ਫਿਰਦੇ ਸਨ॥੨੩॥

**ਰਕਤ ਬਹਜੋ, ਪਟ ਰੰਗ ਚਢਜੋ ਸਭਿ, ਧਰੇ ਲਾਲ ਜਨੁ ਬਾਗੇ।**
**ਮਨਹੁਂ ਅਧੂਮ ਅਗਨਿ ਹੈ ਦੀਖਤਿ ਗਿਰੇ ਲਰਤਿ ਹੁਇ ਆਗੇ॥ ੨੪॥**

ਲਹੂ ਵਹਿ ਕੇ ਕਪੜਿਆਂ ਨੂੰ ਰੰਗ ਚੜ੍ਹ ਗਿਆ, ਮਰੇ ਹੋਏ ਸੂਰਬੀਰ ਇੰਞ ਲੱਗਦੇ ਸਨ, ਮਾਨੋ ਲਾਲ ਪੋਸ਼ਾਕੇ ਧਰੇ ਸਨ। ਮਾਨੋ ਧੂੰਏਂ ਰਹਿਤ ਅਗਨੀ ਹੋਵੇ, ਇਸ ਪ੍ਰਕਾਰ ਲੜਦੇ ਹੋਏ ਅੱਗੇ ਡਿੱਗੇ ਸਨ॥੨੪॥

**ਸਾਹਿਬਚੰਦ ਅਧਿਕ ਉਤਸਾਹਾ ਰਿਪੁ ਦਲ ਆਵਤਿ ਦੇਖਾ।**
**ਸਨਮੁਖ ਹੋਇ ਖੜਗ ਪਰਹਾਰਹਿਂ ਤੁਰਕ ਬਿਲੋਕਿ ਬਿਸ਼ੇਖਾ॥ ੨੫॥**

ਸਾਹਿਬ ਚੰਦ ਵੱਡੇ ਉਤਸ਼ਾਹ ਨਾਲ ਭਰ ਗਿਆ, ਜਦ ਉਸ ਨੇ ਵੈਰੀ ਦੇ ਦਲ ਨੂੰ ਅੱਗੇ ਆਉਂਦਾ ਵੇਖਿਆ। ਸਾਹਮਣੇ ਹੋ ਕੇ ਤਲਵਾਰ ਦੇ ਵਾਰ ਕਰਦਾ ਸੀ, ਜਦ ਉਸ ਵਿਸ਼ੇਸ਼ ਰੂਪ ਵਿਚ ਤੁਰਕਾਂ ਨੂੰ ਆਉਂਦੇ ਵੇਖਿਆ॥੨੫॥

**ਪੁਨ ਪਹਾੜੀਏ ਓਰੜ ਆਏ ਘਿਰਜੋ ਬੀਰ ਬਰ ਜੋਧਾ।**
**ਖਾਇ ਘਾਵ ਤਨ ਰੁਪਜੋ ਮਹਾਂ ਭਟ ਪਲ ਪਲ ਬਾਢਜੋ ਕ੍ਰੋਧਾ॥ ੨੬॥**

ਫਿਰ ਪਹਾੜੀਏ ਉਮਡ ਕੇ ਆ ਗਏ ਤੇ ਵੱਡਾ ਸੂਰਬੀਰ ਯੋਧਾ ਸਾਹਿਬ ਚੰਦ ਘਿਰ ਗਿਆ। ਜ਼ਖ਼ਮੀ ਹੋ ਕੇ ਬਹੁਤ ਗੁੱਸੇ ਵਿਚ ਆ ਗਿਆ ਤੇ ਪਲ-ਪਲ ਪਿੱਛੋਂ ਕ੍ਰੋਧ ਵਧਦਾ ਜਾਂਦਾ ਸੀ॥੨੬॥

**ਬਹੁਤਨਿ ਘੇਰ ਕ੍ਰਿਪਾਨ ਪ੍ਰਹਾਰੇ, ਕਟੇ ਅੰਗ ਭੀ ਮਾਰੈ।**
**ਜਬਿ ਲੌ ਗਿਰਜੋ ਨ ਅਵਨੀ ਊਪਰ ਤਬਿ ਲੌ ਖੜਗ ਪ੍ਰਹਾਰੈ॥ ੨੭॥**

ਬਹੁਤਿਆਂ ਨੂੰ ਘੇਰ ਕੇ ਤਲਵਾਰ ਦਾ ਵਾਰ ਕਰਦਾ ਸੀ, ਅੰਗ ਕੱਟੇ ਜਾਣ 'ਤੇ ਵੀ ਮਾਰੀ ਜਾਂਦਾ ਸੀ। ਜਦ ਤੱਕ ਧਰਤੀ 'ਤੇ ਨਾ ਡਿੱਗ ਪਿਆ ਤਦ ਤੱਕ ਤਲਵਾਰ ਦੇ ਵਾਰ ਕਰਦਾ ਰਿਹਾ॥੨੭॥

**ਰੁਪਜੋ ਚਹੂੰ ਦਿਸ਼ਿ ਕਹਿਂ ਲਗ ਕਾਟਹਿ ਬਹੁ ਬੀਰਨ ਮਿਲਿ ਮਾਰਜੋ।**
**ਚੰਦ ਮੁਖੀ ਹੂਰਨ ਲੈ ਤਤਛਿਨ ਬਰ ਬਿਮਾਨ ਮਹਿਂ ਡਾਰਜੋ॥ ੨੮॥**

ਗੁੱਸੇ ਵਿਚ ਆ ਕੇ ਚਾਰੇ ਪਾਸੇ ਦੂਰ ਤੱਕ ਕਟਾ ਵੱਢੀ ਕੀਤੀ, ਫਿਰ ਬਹੁਤ ਸੂਰਮਿਆਂ ਨੇ ਮਿਲ ਕੇ ਮਾਰਿਆ। ਚੰਦ ਵਰਗੀਆਂ ਹੂਰਾਂ ਨੇ ਤੁਰਤ ਵਰ ਕੇ ਆਪਣੇ ਵਿਮਾਨ ਵਿਚ ਚੜ੍ਹਾ ਲਿਆ॥੨੮॥

ਦੌਰਿ ਸੁਭਟ ਇਕ ਗੁਰ ਤਟ ਪਹੁਂਚਜੋ ਸੁਧ ਸੁਨਾਇ ਤਿਨਿ ਸਾਰੀ।
'ਸਾਹਿਬਚੰਦ ਘਿਰਜੋ ਅਰਿ ਗਨ ਮਹਿਂ ਬਹੁ ਕਰਵਾਰ ਪ੍ਰਹਾਰੀ॥ ੨੯॥

ਇਕ ਸੂਰਬੀਰ ਭੱਜ ਕੇ ਗੁਰੂ ਜੀ ਪਾਸ ਪਹੁੰਚਿਆ ਤੇ ਸਾਹਿਬ ਚੰਦ ਬਾਰੇ ਸਾਰੀ ਖ਼ਬਰ ਸੁਣਾਈ, "ਸਾਹਿਬ ਚੰਦ ਬਹੁਤ ਵੈਰੀਆਂ ਵਿਚ ਘਿਰ ਗਿਆ ਹੈ ਤੇ ਉਸ ਨੇ ਬਹੁਤ ਤਲਵਾਰ ਚਲਾਈ ਹੈ॥੨੯॥

ਜੀਵਤਿ ਰਹਜੋ ਤ ਜਾਇ ਨਿਕਾਸਹੁ ਮਰਜੋ ਲੋਥ ਤਿਹ ਲੀਜੈ।
ਨਹੀਂ ਚਲਜੋ ਬਸ ਸਿੰਘਨ ਕੇਰਾ ਸੈਨਾ ਬਡੀ ਲਖੀਜੈ'॥ ੩੦॥

ਜੇ ਜੀਵਤ ਰਿਹਾ ਹੈ ਤਾਂ ਜਾ ਕੇ ਕੱਢ ਲਵੋ, ਜੇ ਮਰ ਗਿਆ ਹੈ ਤਾਂ ਲੋਥ ਮੰਗਵਾ ਲਵੋ। ਸਿੰਘਾਂ ਦਾ ਵਸ ਨਹੀਂ ਚਲਿਆ ਹੈ, ਚੜ੍ਹ ਕੇ ਆਈ ਵੱਡੀ ਸੈਨਾ ਨੂੰ ਵੇਖ ਲਵੋ"॥੩੦॥

ਸੁਨਿ ਸਤਿਗੁਰ ਨਰ ਸੋਂ ਕਹਿ ਭੇਜਾ 'ਕਹੁ ਅਜੀਤ ਸਿੰਘ ਤਾਂਈ।
ਸਲਿਤਾ ਤਟ ਲਗਿ ਤਕਰੇ ਰਹੀਅਹਿ ਰਿਪੁ ਰਖਿ ਦੂਰ ਹਟਾਈ॥ ੩੧॥

ਇਹ ਸੁਣ ਕੇ ਸਤਿਗੁਰੂ ਜੀ ਨੇ ਇਕ ਮਨੁੱਖ ਨੂੰ ਭੇਜਿਆ ਤੇ ਕਿਹਾ, "ਅਜੀਤ ਸਿੰਘ ਨੂੰ ਜਾ ਕੇ ਕਹੋ। ਨਦੀ ਦੇ ਕਿਨਾਰੇ ਤਕ ਤਕੜੇ ਰਹੋ ਤੇ ਵੈਰੀ ਨੂੰ ਦੂਰ ਹਟਾ ਕੇ ਰੱਖੋ॥੩੧॥

ਹਮ ਕਰਿ ਜੋਰ ਲੋਥ ਕਹੁ ਆਨਹਿਂ, ਸੰਸੈ ਕਰੋ ਨ ਕੋਈ।
ਉਦੇ ਸਿੰਘ ਆਦਿਕ ਭਟ ਸਗਰੇ ਹਤਹੁ ਤੁਰਕ ਰਿਪੁ ਜੋਈ'॥ ੩੨॥

ਅਸੀਂ ਜ਼ੋਰ ਪਾ ਕੇ ਲੋਥ ਲਿਆਉਂਦੇ ਹਾਂ, ਤੁਸੀਂ ਕਿਸੇ ਪ੍ਰਕਾਰ ਦਾ ਸ਼ੰਕਾ ਨਾ ਕਰੋ। ਉਦੇ ਸਿੰਘ ਆਦਿ ਸਾਰੇ ਭੱਟ ਤੁਰਕ ਵੈਰੀਆਂ ਨੂੰ ਮਾਰੋ, ਜਿਹੜਾ ਵੀ ਵਧ ਕੇ ਅੱਗੇ ਆਵੇ"॥੩੨॥

ਇਮ ਕਲਗ਼ੀਧਰ ਕਹਿ ਉਰ ਕ੍ਰੋਧੇ ਲੇ ਬਚਿੱਤ੍ਰ ਸਿੰਘ ਸੰਗਾ।
ਅਪਰ ਸਿੰਘ ਭੀ ਗਮਨੇ ਗੁਰ ਸਿਉਂ ਕਸੀ ਦੁਗੁਲਕ ਤੁਫੰਗਾ॥ ੩੩॥

ਕਲਗ਼ੀਧਰ ਸਤਿਗੁਰੂ ਜੀ ਨੇ ਇਸ ਤਰ੍ਹਾਂ ਕਹਿ ਕੇ ਹਿਰਦੇ ਵਿਚ ਕ੍ਰੋਧ ਧਾਰ ਕੇ ਆਪਣੇ ਨਾਲ ਬਚਿੱਤਰ ਸਿੰਘ ਨੂੰ ਲਿਆ। ਹੋਰ ਸਿੰਘ ਵੀ ਗੁਰੂ ਜੀ ਨਾਲ ਗਏ, ਜਿਨ੍ਹਾਂ ਬੰਦੂਕਾਂ ਵਿਚ ਦੋ ਦੋ ਗੋਲੀਆਂ ਕੱਸ ਕੇ ਭਰੀਆਂ ਹੋਈਆਂ ਸਨ॥੩੩॥

ਲੋਥ ਪਰੀ ਗਨ ਤੁਰਕਨ ਦਲ ਮਹਿਂ ਢਿਗ ਹੁਇ ਬਾਨ ਚਲਾਏ।
ਤੁਪਕਨਿ ਸ਼ਲਖ ਛੁਟੀ ਇਕਬਾਰੀ ਹਤੇ ਗਿਰੇ ਸਮੁਦਾਏ॥ ੩੪॥

ਸਾਹਿਬ ਚੰਦ ਦੀ ਲੋਥ ਤੁਰਕਾਂ ਦੇ ਵੱਡੇ ਦਲ ਵਿਚ ਪਈ ਸੀ, ਪਾਸ ਹੋ ਕੇ ਉਨ੍ਹਾਂ ਤੀਰ ਚਲਾਏ ਤੇ ਬੰਦੂਕਾਂ ਦੀਆਂ ਸ਼ਲਖਾਂ ਇਕੋ ਵਾਰ ਚਲੀਆਂ ਤੇ ਵੈਰੀਆਂ ਦੇ ਝੁੰਡ ਨੂੰ ਹੀ ਮਾਰ ਦਿੱਤਾ॥੩੪॥

ਘਾਲਜੋ ਹੇਲ ਪ੍ਰਭੁ ਤਿਸ ਥਲ ਪਰਿ ਲਸ਼ਕਰ ਭੈ ਬਿਰਧਾਯੋ।
ਜਥਾ ਕੇਹਰੀ ਸਨਮੁਖ ਆਵਹਿ ਤਿਮ ਪ੍ਰਭੁ ਕੋ ਦਰਸਾਯੋ॥ ੩੫॥

ਉਸ ਥਾਂ ਗੁਰੂ ਜੀ ਨੇ ਹਮਲਾ ਕਰਕੇ ਵੈਰੀ ਦਲ ਵਿਚ ਭੈ ਵਧਾਇਆ। ਜਿਵੇਂ ਸ਼ੇਰ ਸਾਹਮਣੇ ਆ ਜਾਵੇ, ਉਸ ਪ੍ਰਕਾਰ ਸਤਿਗੁਰੂ ਜੀ ਨੇ ਆਪਣੇ ਆਪ ਨੂੰ ਵਿਖਾਇਆ॥੩੫॥

ਤੀਰਨਿ ਬੀਧੇ ਬਹੁ ਬਹੁ ਬੀਰਨ ਧੀਰਜ ਸ਼ੱਤ੍ਰਨਿ ਤੋਰਾ।
ਖਰੇ ਰਹਨਿ ਕੀ ਸ਼ਕਤਿ ਨ ਹੋਈ ਤਤਛਿਨ ਹੀ ਮੁਖ ਮੋਰਾ॥ ੩੬॥

ਤੀਰਾਂ ਦੇ ਨਾਲ ਬਹੁਤ ਵੈਰੀਆਂ ਨੂੰ ਵਿੰਨ੍ਹਿਆ ਤੇ ਵੈਰੀ ਦੇ ਧੀਰਜ ਨੂੰ ਭੰਨਿਆ। ਉਨ੍ਹਾਂ ਵਿਚ ਖੜੇ ਰਹਿਣ ਦੀ ਸ਼ਕਤੀ ਨਾ ਰਹੀ ਤੇ ਤੁਰਤ ਉਨ੍ਹਾਂ ਨੇ ਮੂੰਹ ਮੋੜ ਲਏ॥੩੬॥

**'ਮਾਰਿ ਮਾਰਿ' ਕਰਿ ਸਿੰਘ ਪੁਕਾਰੇ ਬ੍ਰਿੰਦ ਤੁਰਕ ਸੰਘਾਰੇ।**
**ਜੀਵਤਿ ਜੇ ਪਿਖਿ ਮ੍ਰਿਤਕ ਘਨੇਰੇ ਭਾਗਨਿ ਕੋ ਪਗ ਧਾਰੇ॥ ੩੭॥**

''ਮਾਰ ਲਵੋ, ਮਾਰ ਲਵੋ'' ਸਿੰਘ ਪੁਕਾਰੇ ਤੇ ਬਹੁਤ ਤੁਰਕਾਂ ਨੂੰ ਮਾਰਿਆ। ਜਿਹੜੇ ਜੀਉਂਦੇ ਸੀ, ਉਨ੍ਹਾਂ ਜਦ ਮਰਿਆਂ ਦੀਆਂ ਬਹੁਤ ਲੋਥਾਂ ਵੇਖੀਆਂ ਤਾਂ ਉਹ ਵੀ ਭੱਜ ਉਠੇ॥੩੭॥

**ਓਰੜ ਪਰਜੋ ਖਾਲਸਾ ਤਿਤ ਕੋ ਗੁਰ ਕਹਿ ਤਿਨਹਿ ਹਟਾਏ।**
**ਚਮਕੇ ਖੜਗ ਬ੍ਰਿੰਦ ਹੀ ਹਾਥਨਿ ਪਹੁੰਚਤਿ ਨਿਕਟ ਚਲਾਏ॥ ੩੮॥**

ਉਨੇ ਚਿਰ ਨੂੰ ਖਾਲਸਾ ਉਮੜ ਕੇ ਆ ਪਿਆ, ਗੁਰੂ ਜੀ ਨੇ ਕਹਿ ਕੇ ਵੈਰੀ ਹਟਾਏ। ਖਾਲਸੇ ਦੇ ਹੱਥਾਂ ਵਿਚ ਬਹੁਤ ਤਲਵਾਰਾਂ ਚਮਕੀਆਂ ਤੇ ਨੇੜੇ ਪਹੁੰਚ ਕੇ ਤਲਵਾਰਾਂ ਚਲਾਈਆਂ॥੩੮॥

**ਤੁਰਕ ਪਹਾਰੀ ਭਏ ਪਲਾਇਨ ਪਹੁਚੇ ਤਹਿਂ ਲਗਿ ਜਾਈ।**
**ਸਾਹਿਬਚੰਦ ਮਰਜੋ ਜਹਿਂ ਮਾਰਤਿ ਤਤਛਿਨ ਲੋਥ ਉਠਾਈ॥ ੩੯॥**

ਤੁਰਕ ਪਹਾੜੀਏ ਜਿਥੋਂ ਤੱਕ ਭੱਜ ਕੇ ਗਏ ਸਨ, ਸਿੰਘ ਉਥੋਂ ਤਕ ਪਹੁੰਚ ਗਏ। ਸਾਹਿਬ ਚੰਦ ਜਿੱਥੇ ਮਾਰਦਾ ਮਰ ਗਿਆ ਸੀ, ਤੁਰੰਤ ਓਥੇ ਪਹੁੰਚ ਕੇ ਉਸ ਦੀ ਲੋਥ ਚੁੱਕ ਲਈ॥੩੯॥

**ਪਿਖਿ ਵਜੀਦਖਾਂ ਭਾਜਜੋ ਲਸ਼ਕਰ ਗਾਰ ਨਿਕਾਰਤਿ ਫੇਰੇ।**
**'ਕਹਾਂ ਭਜੋ ਥਿਰ ਰਹਯੋ ਨ ਕੈਸੇ ਕਜੋਂ ਨ ਅਲਪ ਰਿਪ ਹੇਰੇ'॥ ੪੦ ॥**

ਜਦ ਵਜ਼ੀਰ ਖਾਂ ਨੇ ਵੇਖਿਆ ਕਿ ਉਸ ਦਾ ਵੱਡਾ ਲਸ਼ਕਰ ਭੱਜ ਉਠਿਆ ਹੈ ਤਾਂ ਉਹ ਗਾਲ੍ਹਾਂ ਕੱਢਦਾ ਹੋਇਆ ਕਹਿਣ ਲੱਗਾ, ''ਕੀ ਹੋਇਆ ਹੈ ਮੇਰਾ ਲਸ਼ਕਰ ਖੜਾ ਨਹੀਂ ਰਿਹਾ ਹੈ, ਭੱਜ ਉੱਠਿਆ ਹੈ, ਇਹ ਥੋੜ੍ਹੇ ਵੈਰੀ ਨੂੰ ਕਿਉਂ ਨਹੀਂ ਵੇਖਦਾ ਹੈ ?''॥੪੦॥

*ਰਸਾਵਲ ਛੰਦ*–**ਲਈ ਲੋਥ ਚਾਲੇ। ਨਦੀ ਤੀਰ ਜਾਲੇ। ਮਚਜੋ ਜੁਧ ਭਾਰੀ। ਮਿਲੇ ਹੈਂ ਪਹਾਰੀ॥੪੧॥**

ਸਿੰਘ, ਸਾਹਿਬ ਚੰਦ ਦੀ ਲੋਥ ਲੈ ਕੇ ਚਲ ਪਏ, ਨਦੀ ਦੇ ਕਿਨਾਰੇ ਇਕੱਠੇ ਹੋ ਗਏ, ਭਾਰੀ ਯੁੱਧ ਮੱਚਿਆ, ਪਹਾੜੀਏ ਆ ਮਿਲੇ॥੪੧॥

**ਵਜੀਦੰ ਪਠਾਨਾ। ਦਲੰ ਫੇਰਿ ਆਨਾ। ਸਬੈ ਆਇ ਰਾਜੇ। ਬਡੀ ਲਾਜ ਲਾਜੇ॥੪੨॥**

ਪਠਾਣ ਵਜ਼ੀਰ ਖਾਂ, ਫਿਰ ਆਪਣਾ ਦਲ ਲੈ ਕੇ ਆਇਆ, ਸਾਰੇ ਰਾਜੇ ਆਏ ਤੇ ਲਾਜ ਨਾਲ ਲਜਾਇਮਾਨ ਹੋਏ॥੪੨॥

**ਨਹੀਂ ਲੋਥ ਰਾਖੀ। 'ਧਿਕੰ'। ਆਪ ਭਾਖੀ। ਚਪੈ ਚੌਪ ਹੀਨਾ। ਨਹੀਂ ਧੀਰ ਲੀਨਾ॥੪੩॥**

ਲੋਥ ਨਹੀਂ ਰੱਖੀ ਹੈ, ''ਧਿਰਕਾਰ ਹੈ'', ਆਪ ਕਿਹਾ। ਚਾਹਤ ਰਹਿਤ ਹੋ ਕੇ ਬਹੁਤ ਖਿੱਝਿਆ। ਧੀਰਜ ਨਹੀਂ ਸੀ ਧਾਰਦਾ॥੪੩॥

**ਖਰੇ ਸਿੰਘ ਹੇਰੈਂ। ਸੁ ਗੋਰੀਨਿ ਗੇਰੈਂ। ਮਨੋ ਮੇਘ ਵੁੱਠੇ। ਸੁ ਓਰਾਨ ਵੁੱਠੇ॥੪੪॥**

ਸਿੰਘ ਖੜੇ ਹੋ ਕੇ ਵੇਖਦੇ ਸਨ ਤੇ ਗੋਲੀਆਂ ਮਾਰਦੇ ਸਨ, ਮਾਨੋ ਬੱਦਲ ਵਰਸਦੇ ਸਨ॥੪੪॥

**ਕ੍ਰਿਖੀ ਸੇ ਪਹਾਰੀ। ਗਿਰੰਤੇ ਅਗਾਰੀ। ਮਹਾਂ ਸਾਰ ਬਾਜਾ। ਤਬੈ ਕ੍ਵੈਨ ਭਾਜਾ॥੪੫॥**

ਖੇਤੀ ਵਾਂਗ ਪਹਾੜੀਏ ਅੱਗੇ ਡਿੱਗਦੇ ਸਨ। ਮਹਾਂ ਲੋਹਾ ਖੜਕਿਆ ਤਦ ਕੋਈ ਨਾ ਭੱਜਿਆ॥੪੫॥

**ਹਥਾਵੱਥ ਹੋਏ। ਲਰੈਂ ਬੀਰ ਦੋਏ। ਫਿਰੈਂ ਛੂਛ ਘੋਰੇ। ਜ਼ਰੀ ਜ਼ੀਨ ਬੋਰੇ॥ ੪੬॥**

ਦੋਵਾਂ ਪਾਸਿਆਂ ਦੇ ਸੂਰਬੀਰ ਹੱਥੋ-ਹੱਥੀ ਹੋ ਕੇ ਲੜਦੇ ਸਨ। ਘੋੜੇ ਖਾਲੀ ਫਿਰਦੇ ਸਨ, ਜ਼ਰੀ ਦੀਆਂ ਜ਼ੀਨਾਂ ਉੱਤੇ ਪਈਆਂ ਹੋਈਆਂ ਸਨ॥੪੬॥

**ਕਹੂੰ ਬਾਜ ਮਾਰੇ। ਕਹੂੰ ਸ੍ਵਾਰ ਡਾਰੇ। ਕਹੂੰ ਘਾਇ ਘਾਲੇ। ਭਜੰਤੇ ਬਿਹਾਲੇ॥੪੭॥**

ਕਿਤੇ ਘੋੜੇ ਮਰੇ ਪਏ ਸਨ, ਕਿੱਤੇ ਘੋੜ ਸਵਾਰ ਪਏ ਸਨ, ਕਿਤੇ ਜ਼ਖ਼ਮੀ ਪਏ ਸਨ, ਕਈ ਬਿਹਾਲ ਹੋ ਕੇ ਭੱਜਦੇ ਸਨ॥੪੭॥

**ਕਹੂੰ ਮਾਰਿ ਨੇਜੇ। ਜਮੰਧਾਮ ਭੇਜ। ਕਿਨੈ ਸਾਂਗ ਮਾਰੀ। ਭਈ ਫੋਰਿ ਪਾਰੀ॥੪੮॥**

ਕਿਤੇ ਨੇਜ਼ੇ ਮਾਰ ਕੇ ਜਮਾਂ ਦੇ ਘਰ ਭੇਜ ਦਿੱਤੇ ਸਨ। ਕਿਸੇ ਬਰਛਾ ਮਾਰਿਆ, ਢਿੱਡ ਪਾੜ ਕੇ ਅੰਦਰ ਧਸ ਗਿਆ॥੪੮॥

**ਕਰਾਚੋਲ ਕੋਈ। ਹਤੇ ਕੀਨਿ ਦੋਈ। ਕਿਸੂ ਕੇ ਤਮਾਚੇ। ਹਤੇ ਧੂਲ ਰਾਚੇ॥੪੯॥**

ਕਿਸੇ ਨੇ ਤਲਵਾਰ ਮਾਰ ਕੇ ਦੋ ਹਿੱਸੇ ਕਰ ਦਿੱਤੇ, ਕਿਸੇ ਨੇ ਪਸਤੌਲ ਚਲਾ ਕੇ ਮਾਰ ਦਿੱਤੇ, ਮਰੇ ਹੋਏ ਮਿੱਟੀ ਨਾਲ ਮਿਲ ਗਏ ਸਨ॥੪੯॥

**ਗੁਰੂ ਕੇਰ ਤੀਰੰ। ਬਿਧੇ ਬ੍ਰਿੰਦ ਬੀਰੰ। ਪਰੇ ਪ੍ਰਾਨ ਖੋਏ। ਬਡੀ ਨੀਂਦ ਸੋਏ॥੫੦॥**

ਗੁਰੂ ਜੀ ਦੇ ਤੀਰਾਂ ਨੇ ਬਹੁਤ ਸੂਰਬੀਰਾਂ ਨੂੰ ਵਿੰਨ੍ਹਿਆਂ, ਕਈ ਪ੍ਰਾਣ ਰਹਿਤ ਹੋ ਕੇ ਪਏ ਹੋਏ ਵੱਡੀ ਨੀਂਦ ਸੌਂ ਰਹੇ ਸਨ॥੫੦॥

**ਚਲੀ ਪੁੰਜ ਗੋਰੀ। ਮਰੇ ਦੌਨ ਓਰੀ। ਕਟਾਰੰ ਪ੍ਰਹਾਰਾ। ਕਿਨੂ ਪੇਟ ਫਾਰਾ॥੫੧॥**

ਬਹੁਤ ਗੋਲੀਆਂ ਚਲੀਆਂ, ਦੋਵੇਂ ਪਾਸੇ ਬਹੁਤ ਮਰੇ। ਕਟਾਰਾਂ ਦੇ ਵਾਰ ਕਰਦੇ ਸਨ, ਕਿਸੇ ਨੇ ਪੇਟ ਨੂੰ ਪਾੜ ਦਿੱਤਾ॥੫੧॥

**ਬਜੈ ਰਾਗ ਮਾਰੂ। ਲਰੰਤੇ ਜੁਝਾਰੂ। ਮਹਾਂ ਫਾਗ ਖੇਲੈਂ। ਮਿਲੈਂ ਪੈ ਧਕੇਲੈਂ॥੫੨॥**

ਮਾਰੂ ਰਾਗ ਵੱਜਿਆ, ਸੂਰਬੀਰ ਲੜਦੇ ਸਨ, ਬਹੁਤ ਹੋਲੀ ਖੇਡਦੇ ਸਨ, ਮਿਲ ਕੇ ਇਕ ਦੂਸਰੇ ਨੂੰ ਧੱਕਦੇ ਸਨ॥੫੨॥

*ਸਿਰਖੰਡੀ ਛੰਦ-* **ਕਹਿ ਕਹਿ ਕੜਕਤਿ ਕਾਲੀ ਆਮਿਖ ਭੱਖਣਾ।**
**ਧੂੜ ਉਤੰਗ ਬਿਸਾਲੀ ਸੂਰਜ ਛਪਿ ਗਯੋ।**
**ਚਮੂੰ ਭਈ ਬਿਕਰਾਲੀ ਮੁਖ ਪਰ ਖੇਹ ਤੇ।**
**ਲੋਹੂ ਕਪਟ ਕਰਾਲੀ ਆਂਤ੍ਰੈ ਗਿਰਪਰੀ॥ ੫੩॥**

ਕਹਿ-ਕਹਿ ਕਰਦੀ ਕਾਲੀ ਕੜਕਦੀ ਹੋਈ ਮਾਸ ਖਾ ਰਹੀ ਸੀ। ਬਹੁਤ ਧੂੜ ਉਪਰ ਵੱਲ ਉਠੀ ਤੇ ਸੂਰਜ ਛੁਪ ਗਿਆ। ਮੁਖ ਉਤੇ ਖੇਹ ਪੈਣ ਨਾਲ ਸੈਨਾ ਵਿਕਰਾਲ ਹੋ ਗਈ। ਵਿਕਰਾਲ ਲਹੂ ਵਹਿ ਗਿਆ ਤੇ ਆਂਦਰਾਂ ਧਰਤੀ 'ਤੇ ਡਿਗ ਪਈਆਂ॥੫੩॥

**ਕੂਕਾਂ ਜੰਬੁਕ ਕੂਕੀ, ਸ੍ਵਾਨ ਪੁਕਾਰਤੇ।**
**ਗਿੱਝਾਂ ਉਡ ਉਡਿ ਢੂਕੀ, ਕਾਕਨਿ, ਕੰਕ ਸੋ।**
**ਗੁਲਕਾਂ ਚਲਿ ਚਲਿ ਸ਼ੂੰਕੀ ਉਰ ਸਿਰ ਫੋੜਤੀ।**
**ਜੀਵਣ ਆਸ਼ਾ ਚੂਕੀ ਭੜਥੂ ਘੱਤਣਾ॥ ੫੪॥**

ਗਿੱਦੜ ਹਵਾਂਕਦੇ ਸਨ, ਕੁੱਤੇ ਭੌਂਕਦੇ ਸਨ, ਗਿਰਝਾਂ ਉੱਡ-ਉੱਡ ਕੇ ਕਾਵਾਂ ਤੇ ਚਿੱਟੀਆਂ ਇੱਲਾਂ ਦੇ ਪਾਸ ਆ ਰਹੀਆਂ ਸਨ। ਗੋਲੀਆਂ ਚਲ-ਚਲ ਕੇ ਸ਼ੂਕਦੀਆਂ ਸਨ ਤੇ ਹਿਰਦੇ ਅਤੇ ਸਿਰ ਨੂੰ ਪਾੜ ਰਹੀਆਂ ਸਨ। ਜੀਵਨ ਆਸ਼ਾ ਹੀ ਮੁਕ ਗਈ, ਐਸੀ ਭਿਆਨਕ ਜੰਗ ਹੋਈ॥੫੪॥

**ਜਿਰਹਿੰ ਸੰਜੋਵਾਂ ਟੂਟੀ ਗਰ ਤੇਗਿਰ ਪਰੀ।**
**ਲਰਤਜੋਂ ਚਮੂੰ ਨਿਖੂਟੀ ਹੂਟੀ ਓਜ ਤੇ।**
**ਛਾਤੀ ਅਖੀਆਂ ਫੂਟੀ ਲਗਿ ਲਗਿ ਗੋਰੀਆਂ।**
**ਬਹੁਤੀ ਬਾਛੜ ਸੂਟੀ ਕਸਿ ਕਸ ਤੁਪਕ ਕੋ॥ ੫੫॥**

ਸੂਰਬੀਰਾਂ ਦੀਆਂ ਕਵਚਾਂ ਟੁੱਟ-ਟੁੱਟ ਗਲ ਵਿਚੋਂ ਡਿੱਗ ਪਈਆਂ ਸਨ। ਲੜਦੀ ਹੋਈ ਸੈਨਾ ਬੇਕਾਰ ਹੋ ਕੇ ਸ਼ਕਤੀ ਰਹਿਤ ਹੋ ਗਈ। ਗੋਲੀਆਂ ਵੱਜ-ਵੱਜ ਕੇ ਛਾਤੀ, ਅੱਖਾਂ ਆਦਿ ਪਾਟ ਗਈਆਂ ਸਨ। ਫਿਰ ਬੰਦੂਕਾਂ ਕੱਸ-ਕੱਸ ਕੇ ਗੋਲੀਆਂ ਦੀ ਵੱਡੀ ਵਾਛੜ ਕੀਤੀ॥੫੫॥

**ਕਹਿੰ ਲਗਿ ਕਥੌਂ ਲਰਾਈ ਭਾਰਥ ਜਨੁ ਭਯੋ।**
**ਮਿਟੇ ਨ ਭਟ, ਬਰਿਆਈ ਕਟਿ ਕਟਿ ਕਾਟਿਤੇ।**
**ਲੋਥਨਿ ਅਵਿਨੀ ਛਾਈ ਜੋ ਰਛ ਖੇਤ ਕੀ।**
**ਘਾਇਲ ਹ੍ਵੈ ਸਮੁਦਾਈ ਭਾਗੇ ਕੇਤਿਨੇ॥ ੫੬॥**

ਕਿਥੋਂ ਤੱਕ ਲੜਾਈ ਬਾਰੇ ਵਰਣਨ ਕਰਾਂ, ਮਾਨੋ ਮਹਾਂ ਭਾਰਤ ਦੀ ਲੜਾਈ ਹੋ ਰਹੀ ਸੀ। ਸੂਰਬੀਰ ਪਿਛਾਂਹ ਨਹੀਂ ਸਨ ਹੱਟਦੇ, ਜ਼ੋਰੋ-ਜ਼ੋਰੀ ਕੱਟ-ਕੱਟ ਕੇ ਕੱਟ ਦਿੰਦੇ ਸਨ। ਰਣਖੇਤਰ ਦੀ ਪ੍ਰਿਥਵੀ ਲੋਥਾਂ ਨਾਲ ਛਾ ਗਈ ਮਾਨੋ ਲੋਥਾਂ ਰਣਖੇਤਰ ਦੀ ਰੱਖਿਆ ਕਰ ਰਹੀਆਂ ਸਨ। ਕਈ ਜ਼ਖ਼ਮੀ ਹੋ ਕੇ ਭੱਜ ਗਏ॥੫੬॥

*ਚੌਥੀ ਰੁੱਤ ਦਾ ਚਤਾਲ਼ੀਵਾਂ ਅਧਿਆਇ ਸਮਾਪਤ ਹੋਇਆ॥੪੪॥*

# *ਅਧਿਆਇ ਪੰਜਤਾਲ਼ੀਵਾਂ*

### *ਵਿਜੈ ਲੈ ਕੇ ਬਿਸਾਲੀ ਪਹੁੰਚਣਾ*

*ਦੋਹਰਾ-* **ਅੰਧ ਧੁੰਧ ਬਹੁ ਧੂਮ ਤੇ ਚਢੀ ਧੂਲ ਅਸਮਾਨ।**
**ਧੂਮ ਪਰੀ ਬਹੁ ਬੀਰ ਕੀ, ਮਾਨੀ ਸਭਿ ਨੇ ਆਨਿ॥ ੧॥**

ਬਹੁਤ ਧੂੰਆਂ ਤੇ ਅੰਧਾ ਧੁੰਧ ਧੂੜ ਅਸਮਾਨ 'ਤੇ ਚੜ੍ਹ ਗਈ। ਸੂਰਬੀਰਾਂ ਦੀ ਬਹੁਤ ਧੁੰਮ ਪਈ, ਸਭ ਨੇ ਉਨ੍ਹਾਂ ਦੀ ਆਨ ਮੰਨ ਲਈ॥੧॥

*ਨਵਨਾਮਕ ਛੰਦ-* **ਤੜਭੜ ਤੁਪਕਨ। ਤਜਿ ਤਜਿ ਅਰਿ ਹਨਿ।**
**ਖੜਗਨਿ ਹਤਿ ਹਤਿ। ਮਰਤਿ ਸੁ ਜਿਤ ਕਿਤ॥ ੨॥**

ਤੜਭੜ ਬੰਦੂਕਾਂ ਛੱਡ-ਛੱਡ ਕੇ ਵੈਰੀ ਨੂੰ ਮਾਰਦੇ ਸਨ। ਤਲਵਾਰਾਂ ਮਾਰ-ਮਾਰ ਕੇ ਜਿੱਥੇ ਕਿੱਥੇ ਮਾਰੀ ਜਾਂਦੇ ਸਨ॥੨॥

**ਸਤੁਦ੍ਰਵ ਤਟ ਪਰ। ਅਟਿਕ ਸੁਭਟ ਬਰ।**
**ਰੁਪਿ ਰੁਪਿ ਲਰਿ ਕਰਿ। ਮਿਟਤਿ ਨ ਪ੍ਰਣ ਧਰਿ॥ ੩॥**

ਸਤਿਲੁਜ ਦੇ ਕਿਨਾਰੇ 'ਤੇ ਸ੍ਰੇਸ਼ਟ ਸੂਰਬੀਰ ਅਟਕ ਗਏ, ਬੜੇ ਗੁੱਸੇ ਨਾਲ ਲੜ-ਲੜ ਕੇ ਹੱਟਦੇ ਨਹੀਂ ਸਨ, ਜਿੰਨਾ ਚਿਰ ਪ੍ਰਾਣ ਰਹਿੰਦੇ ਸਨ॥੩॥

ਗੁਰ ਸੁਤ ਸਰ ਖਰ। ਕਰਖਤਿ ਧਨੁ ਧਰਿ।
ਬਲ ਬਡ ਭਰਿ ਭਰਿ। ਤਜਤਿ ਤੁਰਤ ਧਰਿ॥ ੪॥

ਗੁਰੂ ਜੀ ਦੇ ਪੁੱਤਰ ਤਿੱਖੇ ਤੀਰ ਛੱਡ ਰਹੇ ਸਨ। ਉਨ੍ਹਾਂ ਬੜਾ ਸਖ਼ਤ ਧਨੁੱਖ ਧਾਰਨ ਕੀਤਾ ਸੀ। ਵੱਡਾ ਬਲ ਭਰ-ਭਰ ਕੇ ਬੜੇ ਧੀਰਜ ਨਾਲ ਤੁਰਤ ਤੀਰ ਛੱਡ ਦਿੰਦੇ ਸਨ॥੪॥

ਸਰਪਨ ਸਮਸਰ। ਫੁੰਕਰਤਿ ਅਰਿ ਪਰ।
ਬਿਧਿ ਬਿਧਿ ਗਿਰ ਧਰ। ਰਕਤ ਸੁ ਭਰਿ ਭਰਿ॥ ੫॥

ਸੱਪਾਂ ਵਾਂਗ ਫੁੰਕਾਰੇ ਮਾਰਦੇ ਵੈਰੀ ਨੂੰ ਜਾ ਲੱਗਦੇ ਸਨ, ਲਹੂ ਦੇ ਭਰੇ ਹੋਏ ਵੈਰੀਆਂ ਨੂੰ ਵਿੰਨ੍ਹ-ਵਿੰਨ੍ਹ ਧਰਤੀ 'ਤੇ ਡੇਗ ਦਿੰਦੇ ਹਨ॥੫॥

ਭਟਪਰਿ ਮਹਿਮਹਿ। ਪੁਨ ਸਰ ਗਹਿ ਗਹਿ।
ਰਿਪੁ ਤਕ ਲਹਿ ਲਹਿ। 'ਥਿਤ ਰਹੁ' ਕਹਿ ਕਹਿ॥ ੬॥

ਇਸ ਪ੍ਰਕਾਰ ਸੂਰਮੇ ਧਰਤੀ ਉੱਤੇ ਪੈਂਦੇ ਜਾਂਦੇ ਸਨ। ਫਿਰ ਤੀਰਾਂ ਨੂੰ ਫੜ-ਫੜ, ਵੈਰੀ ਦੇ ਸਰੀਰਾਂ ਨੂੰ ਤੱਕ-ਤੱਕ ਕੇ 'ਖੜੇ ਰਹੋ' ਕਹਿ-ਕਹਿ ਤੀਰ ਛੱਡਦੇ ਸਨ॥੬॥

ਰਿਸ ਉਰ ਕਰਿ ਕਰਿ। ਧਰ ਧਰਿ ਧਰ ਧਰਿ।
ਅਰਿ ਅਰਿ ਅਰਿ ਹਰਿ। ਸ਼ੂੰਕਤਿ ਸਰ ਖਰ॥ ੭॥

ਹਿਰਦੇ ਵਿਚ ਗੁੱਸਾ ਕਰ-ਕਰ, ਧਰਤੀ ਉੱਤੇ ਧੜ ਹੀ ਧੜ ਧਰੀ ਜਾਂਦੇ ਹਨ। ਅੜਨ ਵਾਲੇ ਵੈਰੀਆਂ ਨੂੰ ਅੜ ਕੇ ਮਾਰਦੇ ਹਨ ਤੇ ਸ਼ੂਕਦੇ ਤਿੱਖੇ ਤੀਰ ਛੱਡਦੇ ਹਨ॥੭॥

ਚੰਚਲਾ ਛੰਦ- ਸ੍ਰੀ ਗੁਬਿੰਦ ਸਿੰਘ ਜੀ ਅਨੰਦ ਮੈਂ ਬਿਲੰਦ ਹੋਇ।
ਸਿੰਘ ਪੁੰਜ ਸੰਗ ਬਾਕ ਬੋਲਤੇ ਪ੍ਰਕੋਪ ਜੋਇ।
'ਮਾਰੀਏ ਤੁਫੰਗ ਕੋ ਜੁ ਅੱਗ੍ਰ ਆਨਿ ਕੀਨਿ ਢੋਇ।
ਪੰਥ ਕੋ ਛੁਟਾਇ ਲੇਹੁ ਮੋਰ ਲੇਹੁ ਮਾਰ ਸੋਇ॥ ੮॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਡੇ ਅਨੰਦ ਵਿਚ ਭਰ ਗਏ ਤੇ ਆਪਣੇ ਸਮੂਹ ਸਿੰਘਾਂ ਨਾਲ ਗੁੱਸੇ ਦੇ ਬਚਨ ਬੋਲਦੇ ਹਨ, "ਜਿਹੜੇ ਅੱਗੇ ਆ ਗਏ ਹਨ, ਉਨ੍ਹਾਂ ਨੂੰ ਗੋਲੀਆਂ ਮਾਰੋ, ਆਪਣਾ ਰਸਤਾ ਛੁਡਵਾ ਲਵੋ ਇਨ੍ਹਾਂ ਨੂੰ ਮੋੜ ਕੇ ਮਾਰ ਲਵੋ॥੮॥

ਰਾਖਿਯੇ ਨਦੀ ਉਰਾਰਿ ਸੂਰ ਸ਼ੱਤ੍ਰ ਜੇ ਸਮੂਹ।
ਪਾਰਿ ਹੈ ਉਲੰਘਨੋਂ ਹਟਾਇ ਬੈਰਿਯਾਨਿ ਹੂਹ।
ਪਾਛ ਰਾਖਿ ਆਪਨੇ ਨਿਵਾਰਿਯੇ ਤੁਫੰਗ ਮਾਰਿ'।
ਸ੍ਰੀ ਗੁਰ ਉਚਾਰਿ, ਸ਼੍ਰੋਨ ਸ੍ਰੂਯ ਸਿੰਘ ਕੋਪ ਧਾਰਿ॥ ੯॥

ਜਿਹੜਾ ਵੈਰੀਆਂ ਦੇ ਸੂਰਬੀਰਾਂ ਦਾ ਸਮੂਹ ਹੈ, ਉਨ੍ਹਾਂ ਨੂੰ ਨਦੀ ਦੇ ਉਰਲੇ ਪਾਸੇ ਹੀ ਰੱਖੋ। ਵੈਰੀਆਂ ਨੂੰ ਹੱਲਾ ਕਰਕੇ ਬੰਦੂਕਾਂ ਮਾਰ ਕੇ ਦੂਰ ਕਰੋ ਤੇ ਪਿੱਛੇ ਰੱਖੋ।" ਸ੍ਰੀ ਗੁਰੂ ਜੀ ਦੇ ਬਚਨਾਂ ਨੂੰ ਜਦ ਸੂਰਬੀਰ ਸਿੰਘਾਂ ਨੇ ਆਪਣੇ ਕੰਨਾਂ ਨਾਲ ਸੁਣਿਆ ਤਾਂ ਉਨ੍ਹਾਂ ਵੱਡਾ ਕ੍ਰੋਧ ਧਾਰਨ ਕੀਤਾ॥੯॥

ਆਦਿ ਜੇ ਅਜੀਤ ਸਿੰਘ ਆਯੁਧਾਨ ਮਾਰਿ ਮਾਰਿ।
ਸ਼ੀਘ੍ਰ ਹੀ ਪਹੂਚਿਕੈ ਗਏ ਤਹਾਂ ਪ੍ਰਹੇਲਡਾਰ।
'ਜਾਨ ਨਾਹਿ ਦੀਜੀਏ ਹਨੀਜੀਏ' ਉਚਾਰਿ ਊਚ।
'ਬਾਨ ਮਾਰਿ ਤੀਛਨਾ ਜਿ ਭੀਛਨਾ ਲਗੰਤਿ ਮੂਚ' ॥ ੧੦ ॥

ਅਜੀਤ ਸਿੰਘ ਆਦਿ ਯੋਧੇ ਜਿਹੜੇ ਮਾਰੋ ਮਾਰ ਕਰ ਰਹੇ ਸਨ, ਉਹ ਹੱਲਾ ਕਰਕੇ ਛੇਤੀ ਹੀ ਉਥੇ ਪਹੁੰਚ ਗਏ। ਉਨ੍ਹਾਂ ਫਿਰ ਬਹੁਤ ਉੱਚੀ ਆਵਾਜ਼ ਵਿਚ ਕਿਹਾ, ''ਜਾਣ ਨਾ ਦੇਵੋ ਮਾਰ ਲਵੋ'', ''ਤਿੱਖੇ ਤੇ ਜਿਹੜੇ ਭਿਆਨਕ ਤੀਰ ਹਨ, ਉਹ ਮਾਰੋ, ਜਿਨ੍ਹਾਂ ਦੇ ਲਗਦਿਆਂ ਹੀ ਡਿੱਗ ਪੈਣ'' ॥੧੦॥

*ਲਲਿਤਪਦ ਛੰਦ*-ਪਿਖਿ ਅਜੀਤ ਸਿੰਘ ਗਮਨੇ ਆਗੇ ਉਦੇ ਸਿੰਘ ਰਿਸ ਧਾਰੀ।
ਆਲਮਸਿੰਘ ਦਯਾ ਸਿੰਘ ਪਹੁੰਚਜੋ ਮੁਹਕਮ ਸਿੰਘ ਅਗਾਰੀ ॥ ੧੧ ॥

ਇਹ ਵੇਖ ਕੇ ਸਾਹਿਬਜ਼ਾਦਾ ਅਜੀਤ ਸਿੰਘ ਅੱਗੇ ਗਿਆ ਤੇ ਉਦੇ ਸਿੰਘ ਨੇ ਵੀ ਗੁੱਸਾ ਧਾਰਨ ਕੀਤਾ, ਆਲਮ ਸਿੰਘ, ਦਇਆ ਸਿੰਘ ਅਤੇ ਮੁਹਕਮ ਸਿੰਘ ਵੀ ਅੱਗੇ ਪਹੁੰਚ ਗਏ ॥੧੧॥

ਬਖ਼ਸ਼ਸ਼ ਸਿੰਘ ਬਖਸ਼ੀਸ਼ ਸਿੰਘ ਜੁਗ ਈਸ਼ਰ ਸਿੰਘ ਸੁ ਕ੍ਰੋਧਾ।
ਸ਼ੇਰ ਸਿੰਘ ਦੇਵਾ ਸਿੰਘ ਉਮਡਜੋ ਬਰ ਬਚਿੱਤ੍ਰ ਸਿੰਘ ਜੋਧਾ ॥ ੧੨ ॥

ਬਖ਼ਸ਼ਸ਼ ਸਿੰਘ, ਬਖ਼ਸ਼ੀਸ਼ ਸਿੰਘ ਤੇ ਦੂਸਰੇ ਈਸ਼ਰ ਸਿੰਘ ਨੇ ਵੀ ਕ੍ਰੋਧ ਧਾਰਨ ਕੀਤਾ। ਸ਼ੇਰ ਸਿੰਘ, ਦੇਵਾ ਸਿੰਘ ਤੇ ਵੱਡਾ ਬਚਿੱਤਰ ਸਿੰਘ ਯੋਧਾ ਵੀ ਆਇਆ ॥੧੨॥

ਨਾਹਰ ਸਿੰਘ ਗਰਜਾ ਸਿੰਘ ਗਰਜਜੋ ਅਜਬ ਸਿੰਘ ਤਤਕਾਲਾ।
ਗਯੋ ਅਜਾਇਬ ਸਿੰਘ ਤਹਾਂ ਕੋ ਸੰਤ ਸਿੰਘ ਰਿਪੁ ਕਾਲਾ ॥ ੧੩ ॥

ਨਾਹਰ ਸਿੰਘ, ਗਰਜਾ ਸਿੰਘ ਅਤੇ ਅਜਬ ਸਿੰਘ ਵੀ ਤੁਰਤ ਗਰਜ ਪਏ। ਅਜਾਇਬ ਸਿੰਘ ਵੀ ਉਥੇ ਚਲਾ ਗਿਆ ਤੇ ਵੈਰੀਆਂ ਦਾ ਕਾਲ ਸੰਤ ਸਿੰਘ ਵੀ ਉਥੇ ਪਹੁੰਚ ਗਿਆ ॥੧੩॥

ਅਨਿਕ ਸਿੰਘ ਭਗਵਾਨ ਸਿੰਘ ਤਹਿਂ ਮਹਾਂ ਸਿੰਘ ਹਯ ਪ੍ਰੇਰਾ।
ਧਰਮ ਸਿੰਘ ਸਾਹਿਬ ਸਿੰਘ ਧਾਏ ਰਾਮ ਸਿੰਘ ਰਸ ਹੇਰਾ ॥ ੧੪ ॥

ਅਨਿਕ ਸਿੰਘ, ਭਗਵਾਨ ਸਿੰਘ ਤੇ ਮਹਾਂ ਸਿੰਘ ਨੇ ਵੀ ਆਪਣੇ ਘੋੜੇ ਨੂੰ ਪ੍ਰੇਰਿਆ। ਧਰਮ ਸਿੰਘ, ਸਾਹਿਬ ਸਿੰਘ ਵੀ ਭੱਜ ਕੇ ਗਏ ਤੇ ਰਾਮ ਸਿੰਘ ਨੇ ਵੀ ਗੁੱਸੇ ਨਾਲ ਵੇਖਿਆ ॥੧੪॥

ਕਹਿਂ ਲਗਿ ਗਿਨੌਂ ਸੁਭਟ ਬਰ ਗੁਰ ਕੇ ਗਏ ਹਟਾਵਨਿ ਆਗੇ।
ਚਮੂੰ ਮਲੇਛਨ ਰੋਕਤਿ ਉਤ ਤੇ ਸਿੰਘ ਸੁ ਬਰਜਨ ਲਾਗੇ ॥ ੧੫ ॥

ਕਿੱਥੋਂ ਤੱਕ ਸ੍ਰੇਸ਼ਟ ਸੂਰਬੀਰਾਂ ਦੀ ਗਿਣਤੀ ਕਰਾਂ, ਇਹ ਸਾਰੇ ਸੂਰਬੀਰ ਗੁਰੂ ਜੀ ਦੇ ਅੱਗੇ ਤੋਂ ਵੈਰੀ ਨੂੰ ਹਟਾਉਣ ਗਏ। ਉਧਰ ਮਲੇਛਾਂ ਦੀ ਸੈਨਾ ਰੁਕੀ ਹੋਈ ਸੀ, ਸ੍ਰੇਸ਼ਟ ਸਿੰਘ ਉਨ੍ਹਾਂ ਨੂੰ ਵਰਜਣ ਲੱਗੇ ॥੧੫॥

ਦੋਨਹੁ ਕੇ ਭਟ ਭੇੜ ਭਯੰਕਰ ਸ਼ਸਤ੍ਰ ਪੁੰਜ ਬਰਖਾਏ।
ਹਥਾਵੱਥ ਹ੍ਵੈ ਕੈ ਗੁਥ ਜੁੱਥੇ ਮਥਹਿਂ ਮਾਰਿ ਉਲਟਾਏ ॥ ੧੬ ॥

ਦੋਵਾਂ ਦੇ ਸੂਰਬੀਰਾਂ ਦਾ ਭਿਆਨਕ ਮੁਕਾਬਲਾ ਹੋਇਆ, ਸ਼ਸਤਰਾਂ ਦੀ ਬਹੁਤ ਵਰਖਾ ਕੀਤੀ। ਹੱਥੋ-ਹੱਥੀਂ ਹੋ ਕੇ ਗੁਥਮ-ਗੁਥਾ ਹੋ ਕੇ ਮਲ ਸਿੱਟਦੇ ਸਨ ॥੧੬॥

ਹਲੀ ਚਮੂੰ ਅਵਲੋਕਿ ਵਜੀਦੇ ਜਥੇਦਾਰ ਪਠਿ ਔਰੰ।
ਤਿਤ ਕੋ ਜਾਇ ਤੁਰੰਗਮ ਪ੍ਰੇਰਤਿ ਰੋਕ ਲਿਏ ਤਿਸ ਠੌਰ॥ ੧੭॥

ਆਪਣੀ ਸੈਨਾ ਨੂੰ ਹਿਲ ਖਲੋਤੀ ਵੇਖ ਕੇ ਵਜ਼ੀਰੇ ਨੇ ਹੋਰ ਜਥੇਦਾਰ ਭੇਜੇ। ਉਸ ਪਾਸੇ ਨੂੰ ਜਾ ਕੇ ਘੋੜਿਆਂ ਨੂੰ ਪ੍ਰੇਰਿਆ ਤੇ ਉਸ ਥਾਂ ਹੀ ਰੋਕ ਲਏ॥੧੭॥

ਖਪਰੇ ਤੀਛਨ ਭੀਛਨ ਸਤਿਗੁਰ ਐਚਿ ਐਚਿ ਗਨ ਮਾਰੇ।
ਹਯ ਸਮੇਤ ਰਣ ਖੇਤ ਰਹਯੋ ਸੋ ਸੰਗੀ ਕਿਤਿਕ ਸੰਘਾਰੇ॥ ੧੮॥

ਫਿਰ ਸਤਿਗੁਰੂ ਜੀ ਨੇ ਖਿੱਚ-ਖਿੱਚ ਕੇ ਬਹੁਤ ਤਿੱਖੇ ਤੀਰ ਮਾਰੇ, ਘੋੜਿਆਂ ਸਮੇਤ ਹੀ ਉਹ ਰਣਖੇਤਰ ਵਿਚ ਰਹਿ ਗਏ ਤੇ ਉਨ੍ਹਾਂ ਦੇ ਬਹੁਤ ਸੰਗੀ ਵੀ ਮਾਰੇ ਗਏ॥੧੮॥

ਉਤ ਤੇ ਸ੍ਰੀ ਅਜੀਤ ਸਿੰਘ ਮੋਰੇ ਆਗਾ ਬਿਨ ਰਿਪੁ ਕੀਨੋ।
ਜੋ ਪਹੁੰਚਹਿ ਰੋਕਨ ਤਿਤ ਦਿਸ਼ਿ ਕੋ ਹੋਇ ਸੁ ਪ੍ਰਾਨ ਬਿਹੀਨੋ॥ ੧੯॥

ਓਧਰ ਅਜੀਤ ਸਿੰਘ ਨੇ ਮੋੜੇ ਤੇ ਅਗਲਾ ਪਾਸਾ ਵੈਰੀਆਂ ਤੋਂ ਬਗੈਰ ਕਰ ਦਿੱਤਾ। ਜਿਹੜਾ ਵੀ ਪਹੁੰਚਦਾ ਸੀ, ਉਸ ਨੂੰ ਉਸ ਪਾਸੇ ਤੋਂ ਰੋਕਦੇ ਸਨ ਤੇ ਉਹ ਪ੍ਰਾਣ ਰਹਿਤ ਹੋ ਜਾਂਦੇ ਸਨ॥੧੯॥

ਲੂਝ ਰਹੇ ਬਹੁ ਜੂਝ ਪਰੇ ਗਨ, ਤਹਾਂ ਨ ਠਹਿਰਨ ਦੀਨੋ।
ਸਨੇ ਸਨੇ ਸਲਿਤਾਜਲ ਪਾਰਹਿ ਲਰਤਿ ਪਯਾਨੋ ਕੀਨੋ॥ ੨੦॥

ਲੜ ਕੇ ਬਹੁਤ ਮਰ ਗਏ, ਉਥੇ ਕਿਸੇ ਨੂੰ ਠਹਿਰਣ ਨਹੀਂ ਸੀ ਦਿੰਦੇ। ਹੌਲੀ-ਹੌਲੀ ਸਤਿਲੁਜ ਲੜਦੇ-ਲੜਦੇ ਹੀ ਪਾਰ ਕਰਦੇ ਰਹੇ॥੨੦॥

ਰਿਸ ਕੋ ਧਰਿ ਧਰਿ ਬਲ ਕੋ ਕਰਿ ਕਰਿ ਰੋਕਨਿ ਫਿਰ ਫਿਰ ਚਾਹੈਂ।
ਪਹੁਚੇ ਨਹੀਂ ਅਨੇਕ ਜਤਨ ਤੇ ਮਰਿ ਮਰਿ ਗਿਰੇ ਤਹਾਂ ਹੈਂ॥ ੨੧॥

ਗੁੱਸਾ ਧਰ-ਧਰ, ਸ਼ਕਤੀ ਕਰ-ਕਰ, ਫਿਰ-ਫਿਰ ਰੋਕਣਾ ਚਾਹੁੰਦੇ ਸਨ। ਪਰ ਉਥੋਂ ਤੱਕ ਪਹੁੰਚ ਨਾ ਸਕੇ, ਮਰ-ਮਰ ਉਥੇ ਹੀ ਡਿੱਗ ਪਏ॥੨੧॥

ਠਹਿਰ ਨ ਦੇਤਿ ਸਰਨਿ ਕੀ ਬਰਖਾ ਤੀਨ ਚਾਰ ਬਿਧ ਜਾਈਂ।
ਬਿਨ ਮਾਰੇ ਕੋ ਛੂਛ ਨ ਚਾਲਹਿ ਹਯ ਭਟ ਮਰਿ ਸਮੁਦਾਈ॥ ੨੨॥

. ਤੀਰਾਂ ਦੀ ਵਰਖਾ ਉਨ੍ਹਾਂ ਨੂੰ ਠਹਿਰਣ ਨਹੀਂ ਸੀ ਦਿੰਦੀ, ਤਿੰਨ ਚਾਰ ਵਿੰਨ੍ਹੇ ਜਾਂਦੇ ਸਨ। ਮਾਰਨ ਤੋਂ ਬਗੈਰ ਬਾਣ ਖਾਲੀ ਨਹੀਂ ਸੀ ਜਾਂਦਾ, ਘੋੜਾ ਤੇ ਸੂਰਮਾ ਦੋਵੇਂ ਮਰ ਜਾਂਦੇ ਸਨ॥੨੨॥

ਆਗੈ ਗੁਰ ਸੁਤ, ਮੱਧ ਗੁਰੂ ਥਿਤ, ਪਾਛੈ ਸਿੰਘ ਜੁਝਾਰੇ।
ਕਰੇ ਕਦਨ ਸ਼ੱਤ੍ਰ ਅਨਗਨ ਹੀ ਲੋਥ ਲੋਥ ਪਰ ਡਾਰੇ॥ ੨੩॥

ਸਭ ਤੋਂ ਅੱਗੇ ਗੁਰੂ ਜੀ ਦੇ ਪੁੱਤਰ ਅਜੀਤ ਸਿੰਘ, ਵਿਚਕਾਰ ਸਤਿਗੁਰੂ ਜੀ ਆਪ ਤੋਂ ਪਿੱਛੇ ਜੁਝਾਰੂ ਸਿੰਘ ਸਨ। ਬਹੁਤ ਵੈਰੀ ਮਾਰੇ ਜਿਨ੍ਹਾਂ ਦੀ ਗਿਣਤੀ ਨਹੀਂ ਸੀ ਕੀਤੀ ਜਾ ਸਕਦੀ, ਲੋਥ ਉੱਤੇ ਲੋਥ ਪਈ ਸੀ॥੨੩॥

ਸ਼ਸਤ੍ਰਨਿ ਬਲ ਤੇ ਦੂਰ ਰਖੇ ਰਿਪੁ ਸਲਿਤਾ ਤਰੀ ਸੁਖੈਨਾ।
ਪਾਰ ਗੁਰੂ ਜੁਤਿ ਸਿੰਘਨਿ ਸਭਿ ਦਲ, ਉਰੇ ਮਲੇਛੀ ਸੈਨਾ॥ ੨੪॥

ਸ਼ਸਤਰਾਂ ਦੇ ਬਲ ਨਾਲ ਵੈਰੀ ਨੂੰ ਦੂਰ ਰੱਖਿਆ ਤੇ ਆਸਾਨੀ ਨਾਲ ਦਰਿਆ ਨੂੰ ਪਾਰ ਕਰ ਲਿਆ। ਗੁਰੂ ਜੀ ਸਿੰਘਾਂ ਦੇ ਸਾਰੇ ਦਲ ਸਮੇਤ ਪਾਰ ਹੋ ਗਏ, ਦੂਸਰੇ ਪਾਸੇ ਮਲੇਛੀ ਸੈਨਾ ਰਹਿ ਗਈ॥੨੪॥

ਸਲਿਤਾ ਬਿਖੈ ਪ੍ਰਵੇਸ਼ਨ ਚਾਹਤਿ ਪਰੈ ਤੀਰ ਅਰੁ ਗੋਰੀ।
ਮਰੇ ਕਿਤਿਕ ਬਹਿ ਗਹੇ ਬੀਚ ਹੀ ਥਿਰਹਿਂ ਉਰਾਰਹਿਂ ਓਰੀ॥ ੨੫॥

ਨਦੀ ਵਿਚ ਪ੍ਰਵੇਸ਼ ਕਰਨਾ ਚਾਹੁੰਦੇ ਸਨ, ਪਰ ਬਹੁਤ ਗੋਲੀਆਂ ਅਤੇ ਤੀਰ ਚਲਦੇ ਸਨ। ਕਈ ਮਰ ਕੇ ਨਦੀ ਦੇ ਵਿਚ ਹੀ ਵਹਿ ਗਏ, ਬਾਕੀ ਵੈਰੀ ਸੈਨਾ ਦੂਸਰੇ ਕੰਢੇ 'ਤੇ ਹੀ ਬੈਠੀ ਰਹੀ॥੨੫॥

ਰਿਸ ਕੋ ਕਰਤਿ ਦੰਤ ਕੋ ਚਰਬਤਿ ਬਸ ਨਹਿਂ ਕਛੂ ਬਸਾਵੈ।
ਗਰਜਹਿ ਤੋਪ ਟੋਲ ਕਹੁ ਮਾਰਹਿਂ ਖਰੇ ਹੋਨਿ ਨਹਿਂ ਪਾਵੈਂ॥ ੨੬॥

ਕ੍ਰੋਧ ਕਰਦੇ ਹੋਏ ਦੰਦ ਪੀਂਹਦੇ ਸਨ, ਕੁਝ ਵੀ ਵਸ ਨਹੀਂ ਸੀ ਚਲਦਾ। ਗਰਜਦੇ ਸਨ ਕਿ ਤੋਪ ਲੱਭ ਕੇ ਮਾਰੋ ਜਿਹੜੇ ਖੜੇ ਨਾ ਹੋ ਸਕਣ॥੨੬॥

ਭੀਮਚੰਦ ਆਦਿਕ ਸਭਿ ਰਾਜੇ ਮਿਲੇ ਵਜੀਦ ਪਠਾਨਾ।
'ਅਬਿ ਤੌ ਪਾਰ ਪਰੇ ਦਿਢ ਹ੍ਵੈ ਕਰਿ, ਹਤਹਿਂ ਤੁਪਕ ਅਰੁ ਬਾਨਾ॥ ੨੭॥

ਭੀਮ ਚੰਦ ਆਦਿ ਸਾਰੇ ਰਾਜੇ ਵਜ਼ੀਰ ਖਾਨ ਨੂੰ ਮਿਲੇ। "ਹੁਣ ਤਾਂ ਚੰਗੀ ਤਰ੍ਹਾਂ ਦ੍ਰਿੜ੍ਹ ਹੋ ਕੇ ਪਾਰ ਹੋ ਗਏ ਹਨ, ਬੰਦੂਕਾਂ ਅਤੇ ਗੋਲੀਆਂ ਚਲਾ ਕੇ ਮਾਰ ਲਈਏ॥੨੭॥

ਨਾਹਕ ਸੈਨ ਨਹੀਂ ਹਨਵਾਵਹੁ ਗੁਰੂ ਸੂਰਮਾ ਭਾਰੀ।
ਹਮ ਕੋ ਕਹਤਿ ਹੁਤੇ ਕਯਾ ਹੋਯੋ ਅਬਿ ਤੁਮ ਲੇਹੁ ਨਿਹਾਰੀ॥ ੨੮॥

ਫ਼ਜ਼ੂਲ ਵਿਚ ਆਪਣੀ ਸੈਨਾ ਨਾ ਮਰਵਾਵੋ, ਗੁਰੂ ਜੀ ਵੱਡੇ ਭਾਰੀ ਸੂਰਬੀਰ ਹਨ, ਅਸੀਂ ਕੀ ਕਹਿੰਦੇ ਸੀ ਤੇ ਕੀ ਹੋਇਆ ਹੈ, ਹੁਣ ਤੁਸੀਂ ਆਪਣੀਆਂ ਅੱਖਾਂ ਨਾਲ ਵੇਖ ਲਿਆ ਹੈ॥੨੮॥

ਚਮੂੰ ਅਲਪ ਹੈ ਚਾਕਰ ਨਾਂਹਿਨ, ਲਾਖਹੁਂ ਸੰਗ ਲਰੰਤਾ।
ਗਹਿਬੇ ਮਹਿਂ ਤੜਿਤਾ ਨਹਿਂ ਆਵਹਿ, ਤਿਮ ਗੁਰ ਬੀਰ ਦਿਖਤਾ॥ ੨੯॥

ਬਹੁਤ ਥੋੜ੍ਹੀ ਸੈਨਾ ਹੈ, ਕੋਈ ਨੌਕਰ ਨਹੀਂ ਹੈ ਤੇ ਗੁਰੂ ਜੀ ਲੱਖਾਂ ਨਾਲ ਲੜਦੇ ਹਨ, ਫੜਨ ਵਿਚ ਬਿਜਲੀ ਸਮਾਨ ਹਨ, ਜਿਵੇਂ ਬਿਜਲੀ ਹੱਥ ਵਿਚ ਨਹੀਂ ਆਉਂਦੀ ਹੈ, ਉਸ ਪ੍ਰਕਾਰ ਸੂਰਬੀਰ ਗੁਰੂ ਜੀ ਦਿਖਾਈ ਦਿੰਦੇ ਹਨ॥੨੯॥

ਕਰਹੁ ਸੰਭਾਲਨ ਘਾਇਲ ਮ੍ਰਿਤਕ ਘਾਲਯੋ ਦੂਰ ਸੁ ਡੇਰਾ।
ਹਮਰੇ ਦੇਸ਼ ਨਹੀਂ ਗੁਰ ਥਿਰ ਅਬਿ ਨਦੀ ਤੀਰ ਪਰ ਹੇਰਾ'॥ ੩੦॥

ਬਹੁਤ ਦੂਰ ਡੇਰਾ ਬਣਾ ਕੇ ਹੁਣ ਲਾਸ਼ਾਂ ਅਤੇ ਜ਼ਖ਼ਮੀਆਂ ਦੀ ਸੰਭਾਲ ਕਰੋ। ਹੁਣ ਸਾਡੇ ਦੇਸ਼ ਵਿਚ ਗੁਰੂ ਜੀ ਨਹੀਂ ਹਨ, ਨਦੀ ਦੇ ਦੂਸਰੇ ਕਿਨਾਰੇ 'ਤੇ ਚਲੇ ਗਏ ਹਨ"॥੩੦॥

ਬਿਸਮਯੋ ਤਬਿ ਵਜੀਰ ਖਾਂ ਬੋਲਯੋ 'ਅਚਰਜ ਕੀਨ ਗਯੋ ਹੈ।
ਜਲ ਪ੍ਰਵਾਹ ਸਮ ਰੁਕਯੋ ਨ ਕਿਮਹੂੰ ਮਾਰਤਿ ਪਾਰ ਭਯੋ ਹੈ॥ ੩੧॥

ਵਜ਼ੀਰ ਖਾਂ ਫਿਰ ਬਹੁਤ ਹੈਰਾਨ ਹੋ ਕੇ ਬੋਲਿਆ, "ਅਸਚਰਜ ਕਰਕੇ ਚਲੇ ਗਏ ਹਨ, ਜਲ ਦੇ ਪ੍ਰਵਾਹ ਵਾਂਗ ਕਿਤੇ ਵੀ ਰੁਕੇ ਨਹੀਂ ਹਨ, ਕਿਵੇਂ ਸਾਨੂੰ ਮਾਰਦੇ ਨਦੀ ਨੂੰ ਪਾਰ ਕਰ ਗਏ ਹਨ॥੩੧॥

ਪੁੰਜ ਸੁਭਟ ਕੋ ਖੇਤ ਪਰਯੋ ਪਿਖਿ ਪੁਰੀ ਨ ਚਿਤ ਕੀ ਬਾਂਛੇ।
ਪਕਰਯੋ ਗਯੋ ਨ ਭਯੋ ਸੰਘਾਰਨਿ, ਬਿਜੈ ਲੇਤਿ ਗੁਰ ਗਾਛੇ'॥ ੩੨॥

ਬਹੁਤ ਸੂਰਬੀਰਾਂ ਨੂੰ ਰਣਖੇਤਰ ਵਿਚ ਮਰੇ ਪਏ ਵੇਖਦੇ ਹਾਂ, ਸਾਡੇ ਚਿੱਤ ਦੀ ਆਸ ਪੂਰੀ ਨਹੀਂ ਹੋਈ ਹੈ। ਫੜੇ ਨਹੀਂ ਗਏ ਹਨ ਤੇ ਨਾ ਹੀ ਮਾਰੇ ਗਏ ਹਨ, ਵਿਜੈ ਪ੍ਰਾਪਤ ਕਰਦੇ ਗੁਰੂ ਜੀ ਨਦੀ ਦੇ ਪਾਰ ਚਲੇ ਗਏ ਹਨ'' ॥੩੨॥

ਰਿਦੈ ਬਿਸੂਰਤਿ ਮੂਰਖ ਮਿਲਿਕੈ ਮਹਿੰਮਾ ਤੇ ਅਨਜਾਨੇ।
ਤਜਿ ਸਲਿਤਾ ਤਟ ਦੂਰ ਪਿਛੇ ਹਟ ਡੇਰਾ ਪਾਇ ਸਥਾਨੇ॥ ੩੩॥

ਮੂਰਖ ਮਿਲ ਕੇ ਝੂਰ ਰਹੇ ਸਨ, ਪਰ ਗੁਰੂ ਜੀ ਦੀ ਮਹਿਮਾਂ ਤੋਂ ਅਣਜਾਣ ਸਨ। ਨਦੀ ਦੇ ਕਿਨਾਰੇ ਨੂੰ ਛੱਡ ਕੇ ਬਹੁਤ ਦੂਰ ਜਾ ਕੇ ਡੇਰਾ ਕੀਤਾ॥੩੩॥

'ਗੁਰ ਕੀ ਤੋਪ ਨ ਗੋਰਾ ਪਹੁਚਹਿ ਕੋਸਕ ਤਜਿ ਕਰਿ ਆਏ'।
ਕਰਿ ਤਕਰਾਈ ਅਨਿਕ ਬਿਧਿਨਿ ਕੀ ਥਿਰ ਸੁਚੇਤਿ ਸਮੁਦਾਏ॥ ੩੪॥

ਪਹਾੜੀਏ ਕਹਿਣ ਲੱਗੇ, ''ਏਥੇ ਹੁਣ ਗੁਰੂ ਜੀ ਦੀ ਤੋਪ ਦਾ ਗੋਲਾ ਨਹੀਂ ਪਹੁੰਚ ਸਕਦਾ, ਇਕ ਕੋਹ ਦੇ ਕਰੀਬ ਦੂਰ ਆ ਗਏ ਹਾਂ।'' ਕਈ ਪ੍ਰਕਾਰ ਦੀ ਤਕੜਾਈ ਕਰਕੇ, ਬੜੇ ਸੁਚੇਤ ਹੋ ਕੇ ਆਪਣੇ ਡੇਰੇ ਵਿਚ ਠਹਿਰ ਗਏ॥੩੪॥

ਜਾਗ੍ਰਤ ਰਹੇ ਨ ਆਇ ਪਰੈ ਗੁਰ ਕਸਿ ਤੁਫੰਗ ਧਰਿ ਹਾਥੈਂ।
ਮਰਹਿਂ ਅਨਿਕ ਕੋ ਕਰਹਿ ਸੰਭਾਰਨ? ਪਰੇ ਮਿਲੇ ਰਜ ਸਾਥੈਂ॥ ੩੫॥

ਸਾਰੀ ਰਾਤ ਜਾਗਦੇ ਰਹੇ ਕਿ ਗੁਰੂ ਕਿਤੇ ਰਾਤ ਨੂੰ ਨਾ ਆ ਪੈਣ, ਪਹਿਰੇਦਾਰ ਬੰਦੂਕਾਂ ਭਰ ਕੇ ਖੜੇ ਰਹੇ। ਜਿਹੜੇ ਅਨੇਕਾਂ ਮਰ ਗਏ ਸਨ, ਉਨ੍ਹਾਂ ਦੀ ਸੰਭਾਲ ਕੌਣ ਕਰੇ ? ਉਹ ਮਿੱਟੀ ਘੱਟੇ ਨਾਲ ਲੱਥਪੱਥ ਹੋਏ ਮਿਲੇ॥੩੫॥

ਭੀਮਚੰਦ ਕਰ ਬੰਦਿ ਬਿਨੈ ਕਹਿ ਦੇ ਬਹੁ ਦਰਬ ਉਤੰਗਾ।
ਅਪਰ ਅਜਾਇਬ ਵਸਤੂ ਦੇ ਕਰਿ ਇਕ ਸ਼ਿੰਗਾਰ ਮਤੰਗਾ॥ ੩੬॥

ਭੀਮ ਚੰਦ ਨੇ ਦੋਵੇਂ ਹੱਥ ਜੋੜ ਕੇ ਤੇ ਬਹੁਤ ਧਨ, ਅਜੀਬ ਵਸਤਾਂ ਦੇ ਕੇ ਇਕ ਵਧੀਆ ਹਾਥੀ ਨੂੰ ਸ਼ਿੰਗਾਰਿਆ ਤੇ ਵਜ਼ੀਰ ਖਾਂ ਅੱਗੇ ਪੇਸ਼ ਕਰਕੇ ਬੇਨਤੀ ਕੀਤੀ॥੩੬॥

'ਆਨਿ ਬਚਾਯਹੁ ਭਏ ਸਹਾਇਕ ਨਤੁ ਗੁਰ ਦੇਸ਼ ਨਿਕਾਰੈ।
ਅਬਿ ਬਸਿਬੋ ਹੁਇ ਸੈਲ ਬਿਖੈ ਹਮ ਗੁਰੂ ਭਯੋ ਜਬਿ ਪਾਰੈ'॥ ੩੭॥

''ਤੁਸੀਂ ਸਾਨੂੰ ਸਹਾਇਕ ਬਣ ਕੇ ਆ ਕੇ ਬਚਾਇਆ ਹੈ, ਨਹੀਂ ਤਾਂ ਗੁਰੂ ਜੀ ਸਾਨੂੰ ਦੇਸ਼ ਵਿਚੋਂ ਕੱਢ ਦਿੰਦੇ। ਹੁਣ ਸਾਡਾ ਪਹਾੜਾਂ ਵਿਚ ਵਸਣਾ ਯੋਗ ਹੋਇਆ ਹੈ, ਜਦ ਗੁਰੂ ਜੀ ਦਰਿਆ ਤੋਂ ਪਾਰ ਚਲੇ ਗਏ ਹਨ'' ॥੩੭॥

ਇੱਤਯਾਦਿਕ ਕਹਿ ਰੁਖ਼ਸਦ ਕੀਨਸਿ 'ਪੁਰਿ ਸਿਰੰਦ ਅਬਿ ਜਾਵੋ।
ਹਮ ਹਜ਼ਰਤ ਕੇ ਨਿਤ ਗੁਲਾਮ ਹੈਂ ਭੀਰ ਪਰੇ ਤਬਿ ਆਵੋ॥ ੩੮॥

ਇਸ ਪ੍ਰਕਾਰ ਕਹਿ ਕੇ ਵਜ਼ੀਰ ਖਾਂ ਨੂੰ ਰੁਖ਼ਸਤ ਕੀਤਾ, ''ਹੁਣ ਸਿਰਹੰਦ ਦੀ ਨਗਰੀ ਵਿਚ ਜਾਵੋ, ਅਸੀਂ ਬਾਦਸ਼ਾਹ ਦੇ ਸਦਾ ਗੁਲਾਮ ਹਾਂ, ਜਦ ਵੀ ਕੋਈ ਭੀੜ ਬਣਦੀ ਹੈ ਤਾਂ ਸਾਡੀ ਸਹਾਇਤਾ ਕਰਨ ਆਵੋ॥੩੮॥

ਹੋਤਿ ਪ੍ਰਾਤਿ ਕੇ ਹਮ ਨਿਜ ਘਰ ਮਹਿਂ ਜੈ ਹੈਂ, ਮਿਟੀ ਲਰਾਈ'।
ਸਕਲ ਸੈਲਪਤਿ ਸੂਬੇ ਸਨ ਮਿਲਿ ਪਹੁੰਚੇ ਨਿਜ ਨਿਜ ਥਾਂਈ॥ ੩੯॥

ਸਵੇਰ ਹੋਣ 'ਤੇ ਅਸੀਂ ਵੀ ਆਪਣੇ ਘਰਾਂ ਨੂੰ ਚਲੇ ਜਾਵਾਂਗੇ, ਹੁਣ ਲੜਾਈ ਖਤਮ ਹੋ ਗਈ ਹੈ।'' ਸਾਰੇ ਪਹਾੜੀ ਰਾਜੇ ਸੂਬੇ ਨੂੰ ਮਿਲ ਕੇ ਆਪਣੇ-ਆਪਣੇ ਟਿਕਾਣਿਆਂ 'ਤੇ ਪਹੁੰਚ ਗਏ॥੩੯॥

ਰੁਦਨ ਪੀਟਬੋ ਸ਼ੋਕ ਮਹਾਨਾ ਗਿਰ ਗਨ ਘਰ ਘਰ ਹੋਵਾ।
ਕਿਸ ਕੋ ਸੁਤ, ਪਿਤ, ਭ੍ਰਾਤਾ, ਪਤਿ ਹਤਿ ਅਪਨਿ ਸੰਬੰਧਨਿ ਜੋਵਾ॥ ੪੦॥

ਰੋਣਾ-ਪਿੱਟਣਾ ਅਤੇ ਵੱਡਾ ਸੋਗ ਪਹਾੜੀਆਂ ਦੇ ਘਰ-ਘਰ ਵਿਚ ਹੋ ਗਿਆ। ਕਿਸੇ ਦਾ ਪੁੱਤਰ, ਕਿਸੇ ਦਾ ਪਿਤਾ ਤੇ ਕਿਸੇ ਦਾ ਭਰਾ ਤੇ ਕਿਸੇ ਦਾ ਪਤੀ ਤੇ ਕਿਸੇ ਦਾ ਆਪਣਾ ਸੰਬੰਧੀ ਯੁੱਧ ਵਿਚ ਮਾਰਿਆ ਗਿਆ ਸੀ॥੪੦॥

ਭੀਮਚੰਦ ਕੋ ਗਾਰਿ ਨਿਕਾਰਹਿਂ ਪ੍ਰਜਾ 'ਸੁਭਟ ਮਰਿਵਾਏ।
ਸਾਹਿਬ ਕਰਾਮਾਤਿ ਸੰਗ ਭਿਰਿਕੈ ਕਯਾ ਲੀਨਸਿ ਦੁਖ ਪਾਏ'॥ ੪੧॥

ਸਾਰੇ ਭੀਮ ਚੰਦ ਨੂੰ ਗਾਲ੍ਹਾਂ ਕੱਢਦੇ ਸਨ, "ਪਰਜਾ ਅਤੇ ਸੂਰਬੀਰ ਮਰਵਾਏ ਹਨ। ਕਰਾਮਾਤ ਦੇ ਸਾਹਿਬ ਨਾਲ ਭਿੜ ਕੇ ਇਨ੍ਹਾਂ ਵੱਡਾ ਦੁੱਖ ਪਾਇਆ ਹੈ"॥੪੧॥

ਸ੍ਰੀ ਗੁਰ ਮਹਾਰਾਜ ਤਟ ਪਰਲੇ ਸੁਖ ਸੋਂ ਕਰਿ ਬਿਸਰਾਮਾ।
ਘਾਇਲ ਸਕਲ ਸੰਭਾਰਨਿ ਕੀਨੇ ਅਰੇ ਕੀਨਿ ਰਣ ਕਾਮਾ॥ ੪੨॥

ਸ੍ਰੀ ਗੁਰੂ ਜੀ ਮਹਾਰਾਜ ਨਦੀ ਦੇ ਪਾਰਲੇ ਕੰਢੇ ਸੁਖ ਦੇ ਨਾਲ ਵਿਸ਼ਰਾਮ ਕਰ ਰਹੇ ਸਨ। ਸਾਰੇ ਜ਼ਖ਼ਮੀਆਂ ਦੀ ਸੰਭਾਲ ਕੀਤੀ, ਜਿਨ੍ਹਾਂ ਨੇ ਰਣਖੇਤਰ ਵਿਚ ਵੱਡਾ ਯੁੱਧ ਕੀਤਾ ਸੀ॥੪੨॥

ਮ੍ਰਿਤਕ ਸਿੰਘ ਸਭਿ ਦਾਹ ਕਰਾਏ ਪਹੁੰਚਾਏ ਸੁਰਲੋਕਾ।
ਸਾਲਪੱਤ੍ਰ ਘਾਯਲ ਪਰ ਲਾਏ ਪੀਰ ਮਿਟੀ, ਨਹਿਂ ਸ਼ੋਕਾ॥ ੪੩॥

ਸਾਰੇ ਮ੍ਰਿਤਕ ਸਿੰਘਾਂ ਦਾ ਦਾਹ ਸਸਕਾਰ ਕੀਤਾ ਤੇ ਸਵਰਗਾਂ ਵਿਚ ਪਹੁੰਚਾ ਦਿੱਤੇ। ਜ਼ਖ਼ਮੀਆਂ ਉੱਤੇ 'ਸਾਲ ਪੱਤਰ' ਲਾਏ ਤੇ ਉਨ੍ਹਾਂ ਦੀ ਪੀੜਾ ਅਤੇ ਦੁਖ ਮਿੱਟ ਗਏ॥੪੩॥

ਡੇਰਾ ਕਰਿ ਅਰਾਮ ਭਟ ਸਗਰੇ ਖਾਨ ਪਾਨ ਸਭਿ ਕੀਨਾ।
ਸੁਪਤਿ ਜਥਾ ਸੁਖ ਰਾਤਿ ਬਿਤਾਈ ਭਈ ਪ੍ਰਾਤਿ ਤਮ ਛੀਨਾ॥ ੪੪॥

ਡੇਰਾ ਕਰਕੇ ਸਾਰੇ ਸੂਰਬੀਰਾਂ ਨੇ ਆਰਾਮ ਕੀਤਾ ਤੇ ਸਭ ਪ੍ਰਕਾਰ ਦਾ ਖਾਣ ਪੀਣ ਕੀਤਾ। ਸੌਂ ਕੇ ਫਿਰ ਰਾਤ ਬਤੀਤ ਕੀਤੀ ਤੇ ਸਵੇਰ ਹੋਣ 'ਤੇ ਜਦ ਹਨੇਰਾ ਦੂਰ ਹੋਇਆ॥੪੪॥

ਰਾਵ ਬਿਸਾਲੀ ਕੋ ਤਬਿ ਆਯਹੁ ਚਰਨ ਸਰੋਜਨ ਬੰਦੇ।
ਕਰਹਿ ਬਾਰਤਾ ਸੰਘਰ ਕੇਰੀ ਹੋਵਤਿ ਰਿਦੈ ਅਨੰਦੇ॥ ੪੫॥

ਤਾਂ ਬਿਸਾਲੀ ਦਾ ਰਾਜਾ ਆਇਆ ਤੇ ਉਨ੍ਹਾਂ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਬੰਦਨਾ ਕੀਤੀ। ਸੰਘਰਸ਼ ਦੀ ਵਾਰਤਾ ਸੁਣ ਕੇ ਉਹ ਹਿਰਦੇ ਵਿਚ ਬਹੁਤ ਪ੍ਰਸੰਨ ਹੋਇਆ ਤੇ ਬੋਲਿਆ॥੪੫॥

'ਧੰਨ ਗੁਰੂ ਪੂਰਨ ਪ੍ਰਭੁ! ਕਰਤਾ ਸਮਸਰ ਆਨ ਨ ਕੋਈ।
ਭੀਮ ਚੰਦ ਹੰਕਾਰ ਨਿਕੰਦਾ ਤੁਰਕਨਿ ਕੀ ਪਤ ਖੋਈ॥ ੪੬॥

"ਧੰਨ ਗੁਰੂ ਜੀ ਪੂਰਨ ਪ੍ਰਭੂ ਹਨ, ਇਨ੍ਹਾਂ ਵਰਗਾ ਕਰਤਾ ਹੋਰ ਕੋਈ ਨਹੀਂ ਹੈ। ਭੀਮ ਚੰਦ ਦਾ ਤੁਸੀਂ ਹੰਕਾਰ ਦੂਰ ਕੀਤਾ ਹੈ ਤੇ ਤੁਰਕਾਂ ਨੇ ਆਪਣੀ ਇੱਜ਼ਤ ਗਵਾਈ ਹੈ॥੪੬॥

ਪਾਰ ਸਥਾਨ ਖੇਤ ਰਣ ਮਾਂਹੀ ਸੰਕੀਰਨ ਨਰ ਘੋਰਾ।
ਜਿਤ ਕਿਤ ਮਰੇ ਮਰੇ ਦ੍ਰਿਸ਼ਟਾਵੈਂ, ਕੂਕੈਂ ਜੰਬੁਕ ਘੋਰਾ॥ ੪੭॥

ਨਦੀ ਦੇ ਪਾਰ ਰਣਖੇਤਰ ਵਿਚ ਆਦਮੀ ਤੇ ਘੋੜੇ ਖਿਲਰੇ ਹੋਏ ਮਰੇ ਪਏ ਹਨ। ਜਿੱਥੇ ਕਿੱਥੇ ਮੁਰਦੇ ਹੀ ਮੁਰਦੇ ਦਿਖਾਈ ਦਿੰਦੇ ਹਨ ਤੇ ਗਿੱਦੜ ਭਿਆਨਕ ਸੁਰ ਵਿਚ ਕੂਕ ਰਹੇ ਹਨ॥੪੭॥

ਗ੍ਰਿੱਧ ਫਿਰੈਂ ਤਹਿਂ ਭਈ ਹਜ਼ਾਰਹੁਂ, ਸ੍ਵਾਨ ਪੁਕਾਰਤਿ ਬ੍ਰਿੰਦਾ।
ਕਈ ਦਿਵਸ ਲੌ ਖਾਇ ਅਘਾਵਹਿਂ ਥੁਰਯੋ ਨ ਪਰਜੋ ਬਿਲੰਦਾ॥ ੪੮॥

ਉਥੇ ਹਜ਼ਾਰਾਂ ਗਿਰਝਾਂ ਫਿਰ ਰਹੀਆਂ ਹਨ ਤੇ ਬਹੁਤ ਕੁੱਤੇ ਭੌਂਕਦੇ ਹਨ, ਕਈ ਦਿਨਾਂ ਤਕ ਰੱਜ ਕੇ ਖਾਣਗੇ, ਮੁਰਦਿਆਂ ਦਾ ਮਾਸ ਬਹੁਤ ਪਿਆ ਹੈ, ਥੁੜੇਗਾ ਨਹੀਂ॥੪੮॥

ਮੁਝ ਕੋ ਜਾਨ ਆਪਨੋ ਚੇਰਾ, ਨਗਰ ਚਲਹੁ ਦ੍ਰਿਗ ਹੇਰੋ।
ਚਰਨ ਸਰੋਜਨ ਪਾਇ ਨਿਕੇਤਹਿਂ ਪਾਵਨ ਕੀਜਹਿ ਮੇਰੋ॥ ੪੯॥

ਮੈਨੂੰ ਆਪਣਾ ਸੇਵਕ ਜਾਣੋ, ਨਗਰ ਚਲ ਕੇ ਆਪਣੀਆਂ ਅੱਖਾਂ ਨਾਲ ਵੇਖੋ। ਮੇਰੇ ਘਰ ਵਿਚ ਆਪਣੇ ਚਰਨ ਕੰਵਲ ਪਾਵੋ ਤੇ ਉਸ ਨੂੰ ਪਵਿੱਤਰ ਕਰੋ॥੪੯॥

ਵਸਤੁ ਦਾਸ ਕੀ ਘਰ ਤੇ ਆਦਿਕ ਸਭਿ ਅਪਨੀ ਪ੍ਰਭ ਜਾਨੋ।
ਚਹਹੁ ਸੁ ਬਰਤਹੁ ਕਰੁਨਾ ਕਰਿਕੈ ਮਨ ਭਾਵਤਿ ਸੁਖ ਠਾਨੋ'॥ ੫੦॥

ਦਾਸ ਦਾ ਘਰ ਅਤੇ ਹੋਰ ਵਸਤਾਂ ਆਪਣੀਆਂ ਹੀ ਜਾਣੋ, ਜਿਹੜੀ ਵੀ ਵਸਤੂ ਚਾਹੋ ਵਰਤੋ ਤੇ ਮਨ-ਭਾਉਂਦਾ ਸੁਖ ਪਾਵੋ''॥੫੦॥

ਇਸ ਪ੍ਰਕਾਰ ਬਹੁ ਪ੍ਰੇਮ ਪੇਖਿ ਕਰਿ ਸਤਿਗੁਰ ਭਏ ਕ੍ਰਿਪਾਲਾ।
ਜ਼ੀਨ ਪਵਾਇ ਕਰਾਯੋ ਦੁੰਦਭਿ ਦੀਰਘ ਨਾਦ ਉਠਾਲਾ॥ ੫੧॥

ਇਸ ਪ੍ਰਕਾਰ ਬਹੁਤ ਪ੍ਰੇਮ ਵੇਖ ਕੇ ਸਤਿਗੁਰੂ ਜੀ ਬਹੁਤ ਕ੍ਰਿਪਾਲੂ ਹੋ ਗਏ। ਘੋੜੇ ਉੱਤੇ ਕਾਠੀ ਪਵਾਈ ਤੇ ਨਗਾਰਾ ਵਜਾ ਕੇ ਬੜੀ ਉੱਚੀ ਨਾਦ ਉਠਵਾਇਆ॥੫੧॥

ਕਰਯੋ ਕੂਚ ਪ੍ਰਭੁ ਰਾਵ ਸੰਗ ਲੇ ਬਾਤਹਿਂ ਕਰਤਿ ਪਯਾਨੇ।
ਦੇਖਿ ਸਰੂਪ ਤ੍ਰਿਪਤ ਨਹਿਂ ਹੋਵਤਿ, ਰਹੇ ਬਿਰਾਜ ਮਹਾਨੇ॥ ੫੨॥

ਫਿਰ ਰਾਜੇ ਦੇ ਨਾਲ ਗੁਰੂ ਜੀ ਨੇ ਕੂਚ ਕੀਤਾ ਤੇ ਗੱਲਾਂ ਕਰਦੇ ਚਲੇ ਗਏ। ਰਾਜਾ ਗੁਰੂ ਜੀ ਦਾ ਸਰੂਪ ਦੇਖ ਤ੍ਰਿਪਤ ਨਹੀਂ ਸੀ ਹੁੰਦਾ, ਜੋ ਉਸ ਸਮੇਂ ਬਹੁਤ ਸ਼ੋਭਾ ਦੇ ਰਿਹਾ ਸੀ॥੫੨॥

ਆਨਿ ਉਤਾਰੇ ਅਨਿਕ ਭਾਉ ਕਰਿ ਸੇਵਾ ਮਹਿਂ ਮਨ ਲਾਯੋ।
ਬਾਂਛਤਿ ਵਸਤੁ ਪ੍ਰੇਮ ਤੇ ਦੇ ਕਰਿ ਰਿਦੈ ਅਧਿਕ ਹਰਖਾਯੋ॥ ੫੩॥

ਆਪਣੇ ਮਹਿਲਾਂ ਵਿਚ ਗੁਰੂ ਜੀ ਦਾ ਉਤਾਰਾ ਕਰਵਾ ਦਿੱਤਾ ਤੇ ਬੜੇ ਪ੍ਰੇਮ ਨਾਲ ਸੇਵਾ ਵਿਚ ਮਨ ਲਾਇਆ। ਮੂੰਹ ਮੰਗੀਆਂ ਵਸਤਾਂ ਬੜੇ ਪ੍ਰੇਮ ਨਾਲ ਦੇ ਕੇ, ਹਿਰਦੇ ਵਿਚ ਬਹੁਤ ਪ੍ਰਸੰਨ ਹੋਇਆ॥੫੩॥

ਸ਼੍ਰੀ ਅਜੀਤ ਸਿੰਘ ਸਰਬ ਖਾਲਸਾ ਰਾਵ ਭਾਵ ਕੋ ਹੇਰੇ।
ਸ਼੍ਰੀ ਪ੍ਰਭੁ ਨਿਕਟ ਪ੍ਰਸ਼ੰਸ਼ਾ ਠਾਨਤਿ 'ਪ੍ਰੇਮੀ ਭਾਗ ਬਡੇਰੇ'॥ ੫੪॥

ਸ੍ਰੀ ਅਜੀਤ ਸਿੰਘ ਅਤੇ ਸਰਬ ਖਾਲਸੇ ਨੇ ਰਾਜੇ ਦੀ ਭਾਵਨਾ ਨੂੰ ਵੇਖਿਆ ਤੇ ਪ੍ਰਭੂ ਜੀ ਪਾਸ ਉਨ੍ਹਾਂ ਨੇ ਪ੍ਰਸੰਸਾ ਕੀਤੀ, ''ਵੱਡੇ ਭਾਗਾਂ ਵਾਲਾ ਗੁਰੂ ਜੀ ਦਾ ਪ੍ਰੇਮੀ ਹੈ''॥੫੪॥

ਸਰਬ ਭਾਂਤਿ ਕਰਿ ਸਭਿਹੂੰ ਸੁਖ ਭਾ ਬਾਂਛਤਿ ਵਸਤੁ ਪੁਚਾਈ।
ਖਾਨ ਪਾਨ ਕਰਿ ਅਧਿਕ ਅਨੰਦੇ ਗੁਰ ਤੇ ਖੁਸ਼ੀ ਕਰਾਈ॥ ੫੫॥

ਸਰਬ ਪ੍ਰਕਾਰ ਕਰਕੇ ਸਭ ਪ੍ਰਕਾਰ ਦਾ ਸੁਖ ਦਿੱਤਾ ਤੇ ਮੂੰਹ ਮੰਗੀਆਂ ਵਸਤਾਂ ਪਹੁੰਚਾਈਆਂ। ਖਾ ਪੀ ਕੇ ਬਹੁਤ ਪ੍ਰਸੰਨ ਹੋਏ ਤੇ ਗੁਰੂ ਜੀ ਪਾਸੋਂ ਆਪਣੀ ਖੁਸ਼ੀ ਕਰਵਾਈ॥੫੫॥

*ਚੌਥੀ ਰੁੱਤ ਦਾ ਪੰਜਤਾਲੀਵਾਂ ਅਧਿਆਇ ਸਮਾਪਤ ਹੋਇਆ॥੪੫॥*

## ਅਧਿਆਇ ਛਤਾਲੀਵਾਂ

*ਬਿਸਾਲੀ ਡੇਰਾ, ਸਿੰਘਾਂ ਦਾ ਪਹਾੜੀਆਂ ਨਾਲ ਜੰਗ*

*ਦੋਹਰਾ-* ਬਸੇ ਬਿਸਾਲੀ ਨਗਰ ਮਹਿਂ ਗੁਰੂ ਗ਼ਰੀਬ ਨਿਵਾਜ।
ਆਇ ਰਾਵ ਬੰਦਨ ਕਰੈ ਸੇਵੈ ਜਿਤਿਕ ਸਮਾਜ॥ ੧॥

ਗੁਰੂ ਗਰੀਬ ਨਿਵਾਜ਼ ਜੀ ਬਿਸਾਲੀ ਨਗਰ ਵਿਚ ਠਹਿਰ ਗਏ। ਰਾਜਾ ਆ ਕੇ ਬੰਦਨਾ ਕਰਦਾ ਸੀ ਤੇ ਉਸ ਦਾ ਸਾਰਾ ਸਮਾਜ ਗੁਰੂ ਜੀ ਦੀ ਸੇਵਾ ਕਰਦਾ ਸੀ॥੧॥

*ਚੌਪਈ-* ਬੈਠੇ ਨਿਕਟ ਬਾਕ ਗੁਰੁ ਸੁਨੇ। ਭਾਗ ਆਪਨੇ ਦੀਰਘ ਗੁਨੇ।
ਸਗਲ ਖਾਲਸੇ ਲਗਹਿ ਦਿਵਾਨ। ਸ੍ਰੀ ਅਜੀਤ ਸਿੰਘ ਥਿਤ ਹੁਇਂ ਆਨਿ॥੨॥

ਉਹ ਗੁਰੂ ਜੀ ਦੇ ਪਾਸ ਬੈਠ ਕੇ ਬਚਨ ਸੁਣਦਾ ਸੀ ਤੇ ਆਪਣੇ ਵੱਡੇ ਭਾਗ ਸਮਝਦਾ ਸੀ। ਸਾਰੇ ਖਾਲਸੇ ਦਾ ਦੀਵਾਨ ਲੱਗਦਾ ਸੀ। ਉਸ ਸਮੇਂ ਸਾਹਿਬਜ਼ਾਦਾ ਅਜੀਤ ਸਿੰਘ ਵੀ ਆ ਬੈਠਦੇ ਸਨ॥੨॥

ਬੋਲਜੋ ਰਾਵ 'ਸੈਲਪਤਿ ਅੰਧੇ। ਰਾਵਰਿ ਸਾਥ ਬੈਰ ਬਡ ਬੰਧੇ।
ਲੋਕ ਪ੍ਰਲੋਕ ਖੋਇ ਜਿਨ ਲੀਨੋ। ਮਹਾਂ ਕੁਕਾਜ ਆਪਨੋ ਕੀਨੋ॥ ੩॥

ਰਾਜਾ ਕਹਿਣ ਲੱਗਾ, "ਇਹ ਪਹਾੜੀ ਰਾਜੇ ਅੰਨ੍ਹੇ ਹਨ, ਆਪ ਜੀ ਦੇ ਨਾਲ ਉਨ੍ਹਾਂ ਵੱਡਾ ਵੈਰ ਬੰਨ੍ਹਿਆ ਹੈ, ਉਨ੍ਹਾਂ ਨੇ ਆਪਣਾ ਲੋਕ ਪਰਲੋਕ ਗਵਾ ਲਿਆ ਹੈ, ਆਪਣੇ ਲਈ ਬਹੁਤ ਵੱਡਾ ਮਾੜਾ ਕਾਰਜ ਕੀਤਾ ਹੈ॥੩॥

ਅਪਜਸੁ ਜਗ ਮਹਿਂ ਬਹੁ ਬਿਸਤਾਰਾ। ਬਾਰਿ ਅਨੇਕ ਲਰਤਿ ਰਣ ਹਾਰਾ।
ਸੁਨਹਿ ਸ਼੍ਰੋਣ ਮਨ ਜੋ ਕਰਤੂਤ। ਕਹੈ ਗਿਰੇਸ਼ੁਨਿ ਬਿਖੈ ਕੁਪੂਤ॥ ੪॥

ਜਗ ਵਿਚ ਉਨ੍ਹਾਂ ਦੀ ਵੱਡੀ ਨਿੰਦਿਆ ਫੈਲੀ ਹੈ, ਅਨੇਕ ਵਾਰ ਰਣ ਵਿਚ ਲੜ ਕੇ ਹਾਰੇ ਹਨ। ਜਿਹੜਾ ਆਦਮੀ ਕੰਨਾਂ ਨਾਲ ਇਨ੍ਹਾਂ ਦੀਆਂ ਕਰਤੂਤਾਂ ਸੁਣੇ ਤਾਂ ਉਹ ਪਹਾੜੀ ਰਾਜਿਆਂ ਨੂੰ ਕੁਪੁੱਤਰ ਹੀ ਕਹੇਗਾ॥੪॥

ਬਾਰਿ ਬਾਰਿ ਤੁਰਕਾਨਿ ਅਗਾਰੀ। ਨਿੰਮ੍ਰੀ ਹੋਤਿ ਦੇਤਿ ਧਨ ਭਾਰੀ।
ਹਾਰਯੋ ਧਰਮ ਹਿੰਦੂਅਨਿ ਕੇਰਾ। ਬਨਹਿ ਦੀਨ ਬੋਲਤਿ 'ਮੈਂ ਚੇਰਾ'॥੫॥

ਬਾਰ-ਬਾਰ ਤੁਰਕਾਂ ਦੇ ਅੱਗੇ ਜਾ ਕੇ ਸਨਿਮਰ ਹੋ ਕੇ ਭਾਰੀ ਧਨ ਦਿੰਦੇ ਹਨ। ਇਨ੍ਹਾਂ ਨੇ ਹਿੰਦੂ ਧਰਮ ਹਰਾ ਦਿੱਤਾ ਹੈ ਤੇ ਦੀਨ ਬਣ ਕੇ ਬੋਲਦੇ ਹਨ, "ਮੈਂ ਤੇਰਾ ਗੁਲਾਮ ਹਾਂ"॥੫॥

ਆਨਕਾਨਿ ਜੇ ਰਾਖਤਿ ਰਾਜਾ। ਕੋ ਇਮ ਕਰਹਿ ਜੁ ਕੀਨਿ ਕਕਾਜਾ।
ਧਿਕ ਧਿਕ ਬਾਰ ਬਾਰਿ ਇਸ ਕਹੈਂ। ਸਤਿਗੁਰ ਸੰਗ ਬਿਰੋਧੀ ਲਹੈਂ॥ ੬॥

ਜੇ ਰਾਜੇ ਆਨ ਅਣਖ ਰੱਖਦੇ, ਇਸ ਤਰ੍ਹਾਂ ਕੌਣ ਕਰ ਸਕਦਾ ਹੈ। ਜੋ ਇਨ੍ਹਾਂ ਨੇ ਭੈੜੇ ਕਾਰਜ ਕੀਤੇ ਹਨ। ਇਨ੍ਹਾਂ ਨੂੰ ਬਾਰ-ਬਾਰ ਲੋਕ ਧਿਰਕਾਰਦੇ ਹਨ, ਸਤਿਗੁਰੂ ਜੀ ਦੀ ਇਨ੍ਹਾਂ ਵਿਰੋਧਤਾ ਕੀਤੀ ਹੈ॥੬॥

ਰਾਜ ਤੇਜ ਸ਼ਸਤ੍ਰਨਿ ਬਲ ਤਜਾਗਾ। ਮਹਾਂ ਟੰਕਤਾ ਕੇ ਮਗ ਲਾਗਾ।
ਤਸਕਰ ਸਮਸਰ ਕਰਿਕੈ ਪੰਮਾਂ। ਚੂਨ ਧੇਨੁ ਲੇ ਗਯੋ ਕੁਕੰਮਾ॥ ੭॥

ਰਾਜ, ਤੇਜ਼ ਤੇ ਸ਼ਸਤਰਾਂ ਦਾ ਬਲ ਛੱਡ ਦਿੱਤਾ ਹੈ ਤੇ ਮਹਾਂ ਗਰੀਬੀ ਦੇ ਰਸਤੇ ਲੱਗ ਗਏ ਹਨ। ਪੰਮੇ ਨੇ ਠੱਗਾਂ ਵਰਗਾ ਕੰਮ ਕੀਤਾ, ਆਟੇ ਦੀ ਗਾਂ ਬਣਾ ਕੇ ਵੱਡਾ ਕੁਕਰਮ ਕੀਤਾ॥੭॥

ਕਰੀ ਕੁਕ੍ਰਿਤ ਆਨ ਕੋ ਦੀਨ। ਬੰਚਕ ਬਨਿ ਪ੍ਰਪੰਚ ਅਸ ਕੀਨ।
ਮਹਾਂ ਪਰਾਜਯ ਕੋ ਇਹ ਲੱਛਣ। ਹਸਹਿਂ ਧਿਕਾਰਹਿਂ ਸਕਲ ਬਿਚੱਛਨ॥ ੮॥

ਵੱਡਾ ਭੈੜਾ ਕਾਰਜ ਕਰਕੇ ਗਊ ਦੀ ਕਸਮ ਦਿੱਤੀ, ਠੱਗ ਬਣ ਕੇ ਐਸਾ ਫ਼ਰੇਬ ਰਚਿਆ। ਵੱਡੀ ਹਾਰ ਦੇ ਇਹ ਲੱਛਣ ਹਨ, ਸਾਰੇ ਵਿਲੱਖਣ ਲੋਕ ਇਸ ਨੂੰ ਧਿਰਕਾਰਦੇ ਹਨ॥੮॥

ਤੁਮ ਕੋ ਧੰਨਜ ਸੁਜਸੁ ਬਿਸਤਾਰਾ। ਮਾਨ ਆਨ ਬਡ ਧਰਮ ਦਿਖਾਰਾ।
ਰਾਵਰਿ ਬਿਨਾ ਕੌਨ ਅਬਿ ਕਰੈ। ਰਿਪੁ ਕੇ ਕਹੇ ਆਨ ਕੋ ਧਰੈ॥ ੯॥

ਤੁਸੀਂ ਤਾਂ ਧੰਨ ਹੋ ਜਿਨ੍ਹਾਂ ਦਾ ਸ੍ਰੇਸ਼ਟ ਜੱਸ ਫੈਲਾਇਆ ਹੈ, ਗਊ ਦੀ ਕਸਮ ਮੰਨ ਕੇ ਸਾਰਿਆਂ ਨੂੰ ਆਪਣਾ ਧਰਮ ਵਿਖਾਇਆ ਹੈ। ਆਪ ਜੀ ਤੋਂ ਬਗੈਰ ਹੁਣ ਕੌਣ ਕਰ ਸਕਦਾ ਹੈ। ਇਕ ਵੈਰੀ ਦੇ ਕਹਿਣ ਉੱਤੇ ਕੌਣ ਕਸਮ ਨੂੰ ਮੰਨਦਾ ਹੈ॥੯॥

ਅਪਨੋਂ ਨਗਰ ਬਿਸਾਲ ਬਸੰਤਾ। ਨਿਕਸੇ ਸਭਿ ਕਿਛੁ ਤਜਾਗਿ ਤੁਰੰਤਾ'।
ਸੁਨਿ ਕਰਿ ਦਯਾ ਸਿੰਘ ਤਬਿ ਕਹਜੋ। 'ਕਰਜੋ ਕੁਕਰਮ ਸਭਿਨਿ ਹੂੰ ਲਹਜੋ॥੧੦॥

ਆਪਣੇ ਨਗਰ ਵਿਚ ਬੜੇ ਸੁਖ ਨਾਲ ਵਸ ਰਹੇ ਸੀ, ਪਰ ਕਸਮ ਬਾਰੇ ਸੁਣ ਕੇ ਤੁਰਤ ਸਭ ਕੁਝ ਛੱਡ ਕੇ ਨਿਕਲ ਆਏ।'' ਇਹ ਸੁਣ ਕੇ ਤਦ ਦਇਆ ਸਿੰਘ ਨੇ ਕਿਹਾ, ''ਉਨ੍ਹਾਂ ਦੇ ਕੀਤੇ ਹੋਏ ਕੁਕਰਮ ਨੂੰ ਸਭ ਨੇ ਵੇਖਿਆ ਹੈ॥੧੦॥

ਬਡੇ ਪੁਰਖ ਕੂਰੇ ਕਰਿ ਮਾਰਤਿ। ਤਾਵਤ ਅਧਿਕ ਛਿਮਾ ਕਰਿ ਡਾਰਤਿ।
ਮਹਾਂ ਦੁਸ਼ਟ ਸੁਖ ਸੋਂ ਨਹਿਂ ਬਸੈ। ਪੰਥ ਖਾਲਸਾ ਸਿਰ ਪਰ ਲਸੈ॥ ੧੧॥

ਵੱਡੇ ਪੁਰਖ ਝੂਠੇ ਕਰਕੇ ਮਾਰ ਦਿੰਦੇ ਹਨ, ਫਿਰ ਵੀ ਬਹੁਤ ਛਿਮਾ ਕਰ ਰੱਖੀ ਹੈ। ਮਹਾਂ ਦੁਸ਼ਟ ਸੁਖ ਨਾਲ ਨਹੀਂ ਬੈਠੇਗਾ, ਪੰਥ ਖਾਲਸਾ ਇਸ ਦੇ ਸਿਰ ਉੱਤੇ ਚਮਕੇਗਾ॥੧੧॥

ਜੇਕਰਿ ਸ਼ਰਣ ਪਰਤਿ ਸੋ ਆਇ। ਰਾਜ ਤੇਜ ਪਰਤਾਪ ਅਧਿਕਾਇ।
ਲੋਕ ਪ੍ਰਲੋਕ ਸੁਖੀ ਨਿਤ ਰਹਤਿ। ਸਕਲ ਜਗਤ ਮਹਿਂ ਜਸੁ ਕੋ ਲਹਤਿ' ॥੧੨॥

ਜੇ ਉਹ ਆ ਕੇ ਸ਼ਰਨ ਪੈ ਜਾਂਦਾ ਤਾਂ ਰਾਜ ਪ੍ਰਤਾਪ ਬਹੁਤ ਵਧ ਜਾਂਦਾ। ਲੋਕ ਪਰਲੋਕ ਵਿਚ ਸਦਾ ਸੁਖੀ ਰਹਿੰਦਾ, ਸਾਰੇ ਜਗਤ ਵਿਚ ਜੱਸ ਪ੍ਰਾਪਤ ਕਰਦਾ'' ॥੧੨॥

ਬੋਲੇ ਕਲਗੀਧਰ ਮੁਸਕਾਵਤਿ। 'ਇਹ ਨਿਰਭਾਗ ਨਹੀਂ ਕੁਛ ਪਾਵਤਿ।
ਪੰਥ ਖਾਲਸਾ ਹਮ ਉਪਜਾਯੋ। ਰਾਜ ਤੇਜ ਨਿਤ ਵਧਹਿ ਸਵਾਯੋ॥ ੧੩॥

ਸਤਿਗੁਰੂ ਜੀ ਮੁਸਕਰਾ ਕੇ ਬੋਲੇ, "ਜਿਸ ਦੇ ਮਾੜੇ ਭਾਗ ਹੁੰਦੇ ਹਨ, ਉਹ ਕੁਝ ਨਹੀਂ ਪਾ ਸਕਦਾ ਹੈ। ਅਸੀਂ ਪੰਥ ਖਾਲਸਾ ਪ੍ਰਗਟ ਕੀਤਾ ਸੀ, ਜਿਸ ਦਾ ਰਾਜ ਤੇਜ਼ ਸਦਾ ਹੀ ਸਵਾਇਆ ਹੋ ਕੇ ਵਧਦਾ ਹੈ॥੧੩॥

**ਸਕਲ ਸੈਲਪਤਿ ਕੋ ਦੁਖਦਾਈ। ਤ੍ਰਸਤਿ ਹੋਇ ਪਰਿ ਹੈਂ ਸ਼ਰਨਾਈ।**
**ਛੀਨਹਿ ਦੇਸ਼ ਕਿ ਲੈਹੈ ਦੰਡ। ਜੇਕਰਿ ਲਰਹਿਂ ਹੋਇਂ ਖੰਡ ਖੰਡ॥ ੧੪॥**

ਇਹ ਸਾਰੇ ਪਹਾੜੀ ਰਾਜਿਆਂ ਵਾਸਤੇ ਦੁਖਦਾਈ ਹੈ, ਡਰ ਕੇ ਸ਼ਰਨੀਂ ਪੈਣਗੇ, ਦੇਸ਼ ਖੋਹ ਲਵਾਂਗੇ ਜਾਂ ਦੰਡ ਦੇਵਾਂਗੇ ਤੇ ਜੇ ਲੜਨਗੇ ਤਾਂ ਟੋਟੇ ਹੋ ਜਾਣਗੇ॥੧੪॥

**ਕੇਤਿਕ ਬਰਖਨ ਮਹਿਂ ਇਕ ਸਿੱਖਜ। ਪਰਹਿ ਸਭਿਨਿ ਪਰ, ਕਥਾ ਭਵਿੱਖਜ।**
**ਤੁਰਕਨ ਸਹਿਤ ਸੈਲਪਤਿ ਸਾਰੇ। ਕੋ ਕੋ ਬਚਹਿ, ਜਾਹਿਂ ਤਬਿ ਮਾਰੇ॥ ੧੫॥**

ਕੁਝ ਸਾਲਾਂ ਬਾਅਦ ਮੇਰਾ ਇਕ ਸਿੱਖ ਪੈਦਾ ਹੋਵੇਗਾ, ਉਹ ਸਾਰਿਆਂ ਦੇ ਉੱਤੇ ਭਾਰੂ ਪਵੇਗਾ, ਇਹ ਭਵਿੱਖ ਦੀ ਕਥਾ ਹੈ। ਤੁਰਕਾਂ ਸਮੇਤ ਸਾਰੇ ਪਹਾੜੀ ਰਾਜੇ ਮਾਰੇ ਜਾਣਗੇ, ਇਨ੍ਹਾਂ ਵਿਚੋਂ ਕੋਈ-ਕੋਈ ਹੀ ਬਚੇਗਾ॥੧੫॥

**ਦੇਸ਼ ਉਜਾਰਹਿ ਧੂਮ ਉਠਾਵਹਿ। ਲੂਟ ਕੂਟ ਕਰਿ ਸਭਿਨਿ ਤ੍ਰਸਾਵਹਿ।**
**ਅਬਿ ਤੌ ਹਮ ਨੇ ਖੇਲ ਪਸਾਰੀ। ਸੀਖਹਿ ਪੰਥ ਕਰਣ ਰਣ ਭਾਰੀ॥ ੧੬॥**

ਦੇਸ਼ ਉਜਾੜੇਗਾ, ਧੂਮ ਮਚਾਵੇਗਾ, ਲੁਟ ਪੁਟ ਕੇ ਸਾਰਿਆਂ ਨੂੰ ਡਰਾਵੇਗਾ। ਹੁਣ ਤਾਂ ਅਸੀਂ ਕੇਵਲ ਖੇਲ ਪਸਾਇਆ ਹੈ, ਤਾਂ ਕਿ ਮੇਰਾ ਖਾਲਸਾ ਭਾਰੀ ਜੰਗ ਕਰਨੀ ਸਿੱਖ ਜਾਵੇ॥੧੬॥

**ਸ਼ਰਣ ਪਰਹਿ ਨਿਤ ਹੋਹਿ ਉਬਾਰਣ। ਨਾਂਹਿ ਤੇ ਸਹਿਤ ਬੰਸ ਹੋਇ ਮਾਰਣ।**
**ਏਕ ਸਹੰਸ੍ਰ ਕੋਸ ਜਿਨ ਰਾਜ। ਚੱਕ੍ਰਵਰਤਿ ਕੋ ਸਿਰ ਪਰ ਤਾਜ॥ ੧੭॥**

ਸ਼ਰਨ ਪਏ ਸਦਾ ਬਚਣਗੇ, ਨਹੀਂ ਤਾਂ ਸਾਰੀ ਵੰਸ਼ ਸਹਿਤ ਮਾਰੇ ਜਾਣਗੇ। ਇਕ ਹਜ਼ਾਰ ਕੋਹ ਤਕ ਜਿਸ ਨੌਰੰਗੇ ਦਾ ਰਾਜ ਹੈ ਤੇ ਚੱਕਰਵਰਤੀ ਹੋਣ ਦਾ ਸਿਰ 'ਤੇ ਤਾਜ ਪਹਿਨਿਆ ਹੈ॥੧੭॥

**ਹਮ ਤਿਸ ਕੀ ਜਰ ਕਰਹਿਂ ਉਖਾਰਣ। ਰਾਜ ਤੇਜ ਬਿਨਸੈ ਬਡ ਦਾਰੁਨ।**
**ਸੈਲਪਤੀ ਗਿਨਤੀ ਕਿਸ ਬਿਖੈ। ਅਬਿ ਤੌ ਪੰਥ ਲਰਨ ਹੀ ਸਿਖੈ'॥ ੧੮॥**

ਅਸੀਂ ਉਸ ਨੌਰੰਗੇ ਦੀਆਂ ਜੜ੍ਹਾਂ ਉਖੇੜ ਦੇਵਾਂਗੇ, ਬੜਾ ਭਿਆਨਕ ਰਾਜ ਤੇਜ ਖਤਮ ਹੋ ਜਾਵੇਗਾ। ਇਹ ਪਹਾੜੀ ਰਾਜੇ ਕਿਹੜੀ ਗਿਣਤੀ ਵਿਚ ਆਉਂਦੇ ਹਨ, ਸਾਡਾ ਪੰਥ ਤਾਂ ਹਾਲੇ ਲੜਾਈ ਕਰਨ ਬਾਰੇ ਹੀ ਸਿਖਿਆ ਪ੍ਰਾਪਤ ਕਰ ਰਿਹਾ ਹੈ" ॥੧੮॥

**ਇਮ ਸੁਨਿ ਰਾਵ ਹਰਖ ਚਿਤ ਭਯੋ। ਬੈਠਿ ਕਿਤਿਕ ਚਿਰ ਘਰ ਉਠਿ ਗਯੋ।**
**ਰਿਦੈ ਸਰਾਹਤਿ ਗੁਰ ਬਡ ਤੇਜ। ਕੋ ਇਨਕੇ ਸਮ ਮਹਾਂ ਮਜੇਜ॥ ੧੯॥**

ਇਹ ਸੁਣ ਕੇ ਰਾਜਾ ਚਿੱਤ ਵਿਚ ਬਹੁਤ ਪ੍ਰਸੰਨ ਹੋਇਆ। ਫਿਰ ਕੁਝ ਦੇਰ ਗੁਰੂ ਜੀ ਪਾਸ ਬੈਠ ਕੇ ਆਪਣੇ ਘਰ ਨੂੰ ਚਲਾ ਗਿਆ। ਹਿਰਦੇ ਵਿਚ ਗੁਰੂ ਜੀ ਦੇ ਵੱਡੇ ਤੇਜ ਦੀ ਸ਼ਲਾਘਾ ਕਰਦਾ ਸੀ। ਇਨ੍ਹਾਂ ਵਰਗੇ ਉੱਚੇ ਸੁੱਚੇ ਸੁਭਾਅ ਵਾਲਾ ਕੌਣ ਹੋ ਸਕਦਾ ਹੈ, ਜਿਹੜੇ ਦੁਖ ਸੁਖ ਵਿਚ ਵੀ ਚੜ੍ਹਦੀਆਂ ਕਲਾਂ ਵਿਚ ਰਹਿੰਦੇ ਹਨ॥੧੯॥

**ਚਾਵਰ ਚੂਨ ਪਹਿਤ ਘ੍ਰਿਤ ਆਛੇ। ਪਹੁਚਾਵਤਿ ਜੇਤਿਕ ਹੁਇ ਬਾਂਛੇ।**
**ਤ੍ਰਿਣ ਕਾਸ਼ਟ ਕੀ ਸਗਰੀ ਸੇਵਾ। ਕਰਤਿ ਪ੍ਰਸੰਨ ਹੇਤੁ ਗੁਰਦੇਵਾ॥ ੨੦॥**

ਚਾਵਲ, ਆਟਾ ਅਤੇ ਚੰਗਾ ਘਿਉ ਜਿੰਨਾ ਵੀ ਚਾਹੀਦਾ ਸੀ ਭੇਜਦਾ ਸੀ ਤੇ ਘਾਹ ਅਤੇ ਲੱਕੜਾਂ ਦੀ ਵੀ ਪੂਰੀ ਸੇਵਾ ਕਰਦਾ ਸੀ। ਉਹ ਸਤਿਗੁਰੂ ਜੀ ਦੀ ਪ੍ਰਸੰਨਤਾ ਵਾਸਤੇ ਸਭ ਕੁਝ ਕਰਦਾ ਸੀ॥੨੦॥

ਦੁਇ ਤ੍ਰੈ ਬਾਸੁਰ ਜਬਹਿ ਬਿਤਾਏ। ਪੁਨ ਰਣਜੀਤ ਨਗਾਰਾ ਵਾਏ।
ਕਰਿ ਅਖੇਰ ਕੋ ਵਹਿਰ ਬਹਾਨਾ। ਭਏ ਅਰੂਢਨਿ ਗੁਰ ਭਗਵਾਨਾ॥ ੨੧॥

ਜਦ ਦੋ, ਤਿੰਨ ਦਿਨ ਉਥੇ ਬਤੀਤ ਕੀਤੇ ਤਾਂ ਫਿਰ ਗੁਰੂ ਜੀ ਨੇ ਰਣਜੀਤ ਨਗਾਰਾ ਵਜਾਇਆ। ਸ਼ਿਕਾਰ ਖੇਡਣ ਜਾਣ ਦਾ ਬਹਾਨਾ ਕਰਕੇ ਗੁਰੂ ਜੀ ਸਵਾਰ ਹੋ ਗਏ॥੨੧॥

ਉਤਰ ਉਗਾਰ ਨਦੀ ਤੇ ਆਏ। ਬਿਚਰਤਿ ਬਨ ਕੇਤਿਕ ਮ੍ਰਿਗ ਘਾਏ।
ਤੁਰਕ ਪਰਾਜੈ ਪਾਇ ਬਿਸਾਲਾ। ਪਸ਼ਚਾਤਾਪ ਕਰਤਿ ਪੁਰਿ ਚਾਲਾ॥ ੨੨॥

ਸਤਿਲੁਜ ਨਦੀ ਦੇ ਦੂਸਰੇ ਪਾਸੇ ਆ ਗਏ ਤੇ ਜੰਗਲਾਂ ਵਿਚ ਫਿਰ ਕੇ ਬਹੁਤ ਹਿਰਨਾਂ ਦਾ ਸ਼ਿਕਾਰ ਕੀਤਾ। ਤੁਰਕ ਵੱਡੀ ਹਾਰ ਖਾ ਕੇ, ਪਸ਼ਚਾਤਾਪ ਕਰਦਾ ਹੋਇਆ ਆਪਣੇ ਨਗਰ ਸਿਰਹੰਦ ਨੂੰ ਚਲੇ ਗਿਆ ਸੀ॥੨੨॥

ਸੁਭਟ ਹਜ਼ਾਰਹੁਂ ਕਰਿ ਮਰਿਵਾਵਨ। ਨਹਿਂ ਗੁਰ ਗਹਜੋ ਗਯੋ ਕੋ ਘਾਵਨ।
ਚਮੂੰ ਮਾਰਿ ਨਦ ਪਾਰਿ ਉਤਰਿਗਾ। ਏਕ ਸੰਬੰਧੀ ਤੁਰਕ ਸੁ ਮਰਿਗਾ॥ ੨੩॥

ਸੋਚੋਂਦਾ ਸੀ, ਹਜ਼ਾਰਾਂ ਸੂਰਬੀਰ ਮੈਂ ਮਰਵਾਏ ਹਨ, ਗੁਰੂ ਜੀ ਨੂੰ ਮਾਰਨਾ ਤਾਂ ਕਿਤੇ ਰਿਹਾ, ਗੁਰੂ ਜੀ ਫੜੇ ਵੀ ਨਹੀਂ ਗਏ ਹਨ। ਸਾਡੀ ਫੌਜ ਨੂੰ ਮਾਰ ਕੇ ਦਰਿਆ ਦੇ ਪਾਰ ਚਲੇ ਗਏ ਹਨ, ਇਕ ਸੰਬੰਧੀ ਤੁਰਕ ਵੀ ਮਰ ਗਿਆ॥੨੩॥

ਇਮ ਪਛੁਤਾਵਤਿ ਗਯੋ ਸਿਰੰਦ। ਪਾਇ ਨਮੋਸ਼ੀ ਸ਼ੋਕ ਬਿਲੰਦ।
ਭੀਮਚੰਦ ਕੇ ਭਟ ਸਮੁਦਾਈ। ਉਤਰੇ ਕਿਤ ਕਿਤ ਹਿਤ ਤਕਰਾਈ॥ ੨੪॥

ਇਸ ਪ੍ਰਕਾਰ ਪਛਤਾਉਂਦਾ ਹੋਇਆ, ਸਿਰਹੰਦ ਚਲੇ ਗਿਆ, ਵੱਡੀ ਨਮੋਸ਼ੀ ਤੇ ਦੁੱਖ ਪਾਇਆ। ਭੀਮ ਚੰਦ ਦੇ ਸਾਰੇ ਸੂਰਬੀਰ, ਤਕੜਾਈ ਵਾਸਤੇ ਕਿਤੇ-ਕਿਤੇ ਉਤਰ ਗਏ॥੨੪॥

ਸੁਨਿ ਸਤਿਗੁਰ ਕੋ ਬਜਤਿ ਨਗਾਰਾ। ਤ੍ਰਾਸਤਿ ਤੁਰਤ ਕਰਤਿ ਭੇ ਤਜਾਰਾ।
ਗਯੋ ਖਾਲਸਾ ਜਿਤ ਸੋ ਜੋਏ। ਦੋਨਹੁਂ ਦਲ ਮੁਕਾਬਲੇ ਹੋਏ॥ ੨੫॥

ਸਤਿਗੁਰੂ ਜੀ ਦਾ ਨਗਾਰਾ ਵੱਜਦਾ ਸੁਣ ਕੇ ਬਹੁਤ ਡਰ ਗਏ ਤੇ ਤੁਰਤ ਤਿਆਰੀ ਕਰ ਲਈ। ਜਦ ਉਥੇ ਖਾਲਸਾ ਪਹੁੰਚਿਆ ਤਾਂ ਦੋਹਾਂ ਦਲਾਂ ਦੇ ਮੁਕਾਬਲੇ ਹੋਏ॥੨੫॥

ਚਲੀ ਤੁਫੰਗੈਂ ਗੁਲਕਾ ਸੰਗ। ਕਰੇ ਪਹਾਰੀ ਅੰਗਨ ਭੰਗ।
ਸ਼੍ਰੀ ਪ੍ਰਭੁ ਨਹਿਂ ਤਿਸ ਕੀ ਦਿਸ਼ਿ ਗਏ। ਕਿਤਿਕ ਸਿੰਘ ਪਹੁਚੇ ਰਨ ਭਏ॥ ੨੬॥

ਗੋਲੀਆਂ ਸਹਿਤ ਬੰਦੂਕਾਂ ਚਲੀਆਂ ਤੇ ਪਹਾੜੀਆਂ ਦੇ ਅੰਗ ਭੰਗ ਕਰ ਦਿੱਤੇ। ਸਤਿਗੁਰੂ ਜੀ ਉਸ ਪਾਸੇ ਨਾ ਗਏ, ਕਈ ਸਿੰਘਾਂ ਦੇ ਪਹੁੰਚਣ ਨਾਲ ਹੀ ਯੁੱਧ ਹੋਇਆ॥੨੬॥

ਹਯ ਧਵਾਇ ਕਰਿ ਤਾਕਤਿ ਮਾਰੈਂ। ਦੜ ਗਿਰ ਪਰਹਿਂ ਨ ਬਹੁਰ ਸੰਭਾਰੈਂ।
ਕੇਤਿਕ ਚਿਰ ਲੌਂ ਅਰੇ ਪਹਾਰੀ। ਉਮਡੇ ਸਿੰਘ ਬੀਰ ਬਲਿ ਭਾਰੀ॥ ੨੭॥

ਘੋੜੇ ਭਜਾ ਕੇ ਪੂਰੀ ਤਾਕਤ ਲਾ ਕੇ ਮਾਰਦੇ ਸਨ। ਜਿਹੜੇ ਡਿੱਗ ਪੈਂਦੇ ਸਨ, ਉਹ ਆਪਣੇ ਆਪ ਨੂੰ ਨਹੀਂ ਸੰਭਾਲਦੇ ਸਨ। ਕੁਝ ਦੇਰ ਤੱਕ ਪਹਾੜੀਏ ਅਤੇ ਸਿੰਘ ਸੂਰਬੀਰ ਭਾਰੀ ਬਲ ਲਾ ਕੇ ਉਮਡ ਕੇ ਪੈ ਗਏ॥੨੭॥

ਹੇਲਾ ਘਾਲਿ ਪਰੇ ਇਕ ਬਾਰੇ। ਊਚ ਪੁਕਾਰਤਿ 'ਮਾਰਹੁ ਮਾਰੇ'।
ਬੀਚ ਪ੍ਰਵੇਸ਼ੇ ਤਿਨ ਕੇ ਜਾਇ। ਦੀਰਘ ਤੋਮਰ ਹਤੇ ਰਿਸਾਇ॥ ੨੮॥

ਇਕ ਵਾਰ ਹੱਲਾ ਕਰਕੇ ਪੈ ਗਏ ਤੇ ਉੱਚੀ ਆਵਾਜ਼ ਵਿਚ ਪੁਕਾਰਦੇ ਸਨ, "ਮਾਰ ਲਵੋ, ਮਾਰ ਲਵੋ" ਉਨ੍ਹਾਂ ਪਹਾੜੀਆਂ ਦੇ ਵਿਚ ਪ੍ਰਵੇਸ਼ ਕਰ ਜਾਂਦੇ ਸਨ ਤੇ ਬੜੇ ਗੁੱਸੇ ਵਿਚ ਆ ਕੇ ਨੇਜ਼ੇ ਮਾਰਦੇ ਸਨ॥੨੮॥

**ਖੜਗ ਨਿਕਾਸਿ ਬਿਨਾਸ਼ਨਿ ਕਰੇ। ਭਜੇ ਗਿਰਨਿ ਨਰ ਡਰ ਉਰ ਧਰੇ।**
**ਤਿਨ ਮਹੁਂ ਕੇਤਿਕ ਮਾਰਿ ਗਿਰਾਏ। ਅਪਰ ਪ੍ਰਾਨ ਪ੍ਰਿਯ ਕਰਤਿ ਪਲਾਏ॥੨੯॥**

ਤਲਵਾਰਾਂ ਕੱਢ ਕੇ ਵਿਨਾਸ਼ ਕਰ ਦਿੱਤੇ ਤੇ ਪਹਾੜੀ ਮਨੁੱਖ ਹਿਰਦੇ ਵਿਚ ਡਰ ਧਾਰ ਕੇ ਭੱਜ ਉਠੇ। ਉਨ੍ਹਾਂ ਵਿਚੋਂ ਕਈਆਂ ਨੂੰ ਮਾਰ ਕੇ ਡੇਗ ਲਿਆ। ਹੋਰ ਪ੍ਰਾਣਾਂ ਨੂੰ ਪਿਆਰੇ ਸਮਝ ਕੇ ਭੱਜ ਗਏ॥੨੯॥

**ਲੂਟ ਕੂਟ ਲੀਨਸਿ ਤਿਨ ਡੇਰਾ। ਹਯ ਆਯੁਧ ਆਦਿਕ ਜੋ ਹੇਰਾ।**
**ਕੇਤਿਕ ਗ੍ਰਾਮ ਮਾਰ ਕਰਿ ਫਿਰੇ। ਆਇ ਮਿਲੇ ਗੁਰ ਦਰਸ਼ਨ ਕਰੇ॥ ੩੦॥**

ਸਿੰਘਾਂ ਨੇ ਉਨ੍ਹਾਂ ਦਾ ਡੇਰਾ ਲੁੱਟ ਪੁੱਟ ਲਿਆ, ਜਿਹੜਾ ਘੋੜਾ ਜਾਂ ਹਥਿਆਰ ਆਦਿ ਵੇਖਿਆ। ਕਈਆਂ ਪਿੰਡਾਂ ਨੂੰ ਮਾਰਦੇ ਫਿਰਦੇ ਰਹੇ, ਫਿਰ ਗੁਰੂ ਜੀ ਪਾਸ ਆ ਗਏ ਤੇ ਉਨ੍ਹਾਂ ਦੇ ਦਰਸ਼ਨ ਕੀਤੇ॥੩੦॥

**ਮਿਲਯੋ ਖਾਲਸਾ ਬਹੁ ਗਰਜਾਵੈ। 'ਵਾਹਿਗੁਰੂ ਕੀ ਫਤੇ' ਬੁਲਾਵੈ।**
**ਕਰਤਿ ਅਖੇਰ ਪ੍ਰਭੁ ਹਟਿ ਆਏ। ਸਲਿਤਾ ਉਤਰਿ ਸਿਵਰ ਦਰਸਾਏ॥ ੩੧॥**

ਖਾਲਸਾ ਫਿਰ ਫ਼ਤਹਿ ਗਜਾ ਕੇ ਮਿਲਿਆ ਤੇ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਬੁਲਾਈ। ਸ਼ਿਕਾਰ ਖੇਡ ਕੇ ਗੁਰੂ ਜੀ ਵੀ ਵਾਪਸ ਆ ਗਏ, ਦਰਿਆ ਪਾਰ ਕਰਕੇ ਉਨ੍ਹਾਂ ਨੂੰ ਆਪਣੇ ਡੇਰੇ ਨਜ਼ਰੀਂ ਆਏ॥੩੧॥

**ਤਜੇ ਤੁਰੰਗਮ ਕਿਯ ਬਿਸਰਾਮੂ। ਡਰੇ ਸਕਲ ਹੀ ਗਿਰ ਕੇ ਗ੍ਰਾਮੂ।**
**ਲੇ ਲੇ ਭਾਜਰ ਦੂਰ ਸਿਧਾਏ। ਬਸੇ ਅਨਤ ਥਲ ਬਾਮ ਕਿ ਦਾਏ॥ ੩੨॥**

ਘੋੜਿਆਂ ਨੂੰ ਛੱਡ ਕੇ ਵਿਸ਼ਰਾਮ ਕੀਤਾ। ਪਹਾੜਾਂ ਦੇ ਸਾਰੇ ਪਿੰਡ ਬਹੁਤ ਡਰ ਗਏ। ਆਪਣੀਆਂ-ਆਪਣੀਆਂ ਭਾਜੜਾਂ ਲੈ ਕੇ ਦੂਰ ਚਲੇ ਗਏ। ਸੱਜੇ ਖੱਬੇ ਹੋਰ ਸਥਾਨਾਂ 'ਤੇ ਜਾ ਵਸੇ॥੩੨॥

**ਬਿਗਰਯੋ ਦਰਬ ਮਾਮਲਾ ਜਬੈ। ਭੀਮਚੰਦ ਕੋ ਚਿਤ ਦੁਖਿ ਤਬੈ।**
**ਬਸ ਨ ਬਸਾਇ ਬਿਸੂਰਤਿ ਭਾਰੀ। ਗੁਰ ਬਿਰੋਧ ਤੇ ਅਧਿਕ ਬਿਗਾਰੀ॥ ੩੩॥**

ਮਾਮਲੇ ਦੇ ਰੁਪਏ ਜਦ ਵਿਗੜ ਗਏ ਤਾਂ ਭੀਮ ਚੰਦ ਚਿੱਤ ਵਿਚ ਬਹੁਤ ਦੁੱਖੀ ਹੋਇਆ। ਕੁਝ ਵੀ ਵਸ ਨਹੀਂ ਸੀ ਚਲਦਾ, ਬਹੁਤ ਝੂਰ ਰਿਹਾ ਸੀ, ਗੁਰੂ ਜੀ ਦਾ ਵਿਰੋਧ ਕਰਕੇ ਬਹੁਤ ਵਿਗਾੜ ਲਈ ਸੀ॥੩੩॥

**ਇਤ ਸਤਿਗੁਰ ਨਿਤ ਕਰਤਿ ਬਿਲਾਸਾ। ਚਢੇ ਅਖੇਰ ਨਿਹਾਰਿ ਤਮਾਸ਼ਾ।**
**ਸੰਗਤਿ ਦਰਸ਼ਨ ਕੋ ਤਹਿਂ ਜਾਵੈ। ਸੁਨਿ ਸੁਨਿ ਸਿੰਘ ਦੇਸ਼ ਤੇ ਆਵੈਂ॥ ੩੪॥**

ਏਧਰ ਸਤਿਗੁਰੂ ਜੀ ਨਿਤ ਅਨੰਦ ਮੰਗਲ ਕਰਦੇ ਸਨ ਤੇ ਸ਼ਿਕਾਰ ਖੇਡ ਕੇ ਤਮਾਸ਼ਾ ਵੇਖਦੇ ਸਨ। ਸੰਗਤਾਂ ਦਰਸ਼ਨ ਵਾਸਤੇ ਉਥੇ ਜਾਂਦੀਆਂ ਸਨ। ਸਿੰਘ ਸੁਣ-ਸੁਣ ਕੇ ਦੇਸ਼ਾਂ ਤੋਂ ਆਉਂਦੇ ਸਨ॥੩੪॥

**ਦਰਬ ਵਸਤੁ ਗਨ ਹਯ ਹੱਥਜਾਰ। ਲਗਹਿਂ ਅਕੋਰਨਿ ਕੇ ਅੰਬਾਰ।**
**ਅਧਿਕ ਤਿਹਾਵਲ ਨਿਤਪ੍ਰਤਿ ਹੋਵੈ। ਬ੍ਰਿੰਦ ਇਕੱਤ੍ਰ ਦਰਸ ਕੋ ਜੋਵੈਂ॥ ੩੫॥**

ਧਨ, ਬਹੁਤ ਵਸਤਾਂ, ਘੋੜੇ ਅਤੇ ਹਥਿਆਰ ਲਿਆਉਂਦੇ ਸਨ ਤੇ ਉਪਹਾਰਾਂ ਦੇ ਅੰਬਾਰ ਲੱਗ ਜਾਂਦੇ ਸਨ। ਸਦਾ ਬਹੁਤ ਕੜਾਹ ਪ੍ਰਸ਼ਾਦਿ ਤਿਆਰ ਹੁੰਦਾ ਸੀ ਤੇ ਬਹੁਤ ਸਿੱਖ ਇਕੱਠੇ ਹੋ ਕੇ ਦਰਸ਼ਨ ਕਰਦੇ ਸਨ॥੩੫॥

**ਚਢਹਿਂ ਪ੍ਰਭੂ ਹਯ ਵਹਿਰ ਸਿਧਾਵਹਿਂ। ਹਿਤ ਅਖੇਰ ਸਲਿਤਾ ਲੰਘ ਆਵਹਿਂ।**
**ਬਾਜਤਿ ਬਡ ਰਣਜੀਤ ਦਮਾਮਾ। ਸੁਨਿ ਖਲਭਲ ਹੋਇ ਸ਼ੱਤ੍ਰਨਿ ਧਾਮਾ॥ ੩੬॥**

ਗੁਰੂ ਜੀ ਘੋੜੇ 'ਤੇ ਚੜ੍ਹ ਕੇ ਬਾਹਰ ਜਾਂਦੇ ਸਨ ਤੇ ਸ਼ਿਕਾਰ ਖੇਡਣ ਵਾਸਤੇ ਦਰਿਆ ਨੂੰ ਪਾਰ ਕਰ ਜਾਂਦੇ ਸਨ। ਵੱਡਾ ਰਣਜੀਤ ਨਗਾਰਾ ਵੱਜਦਾ ਸੀ, ਜਿਸ ਨੂੰ ਸੁਣ ਕੇ ਵੈਰੀਆਂ ਦੇ ਘਰਾਂ ਵਿਚ ਖਲਬਲੀ ਮੱਚ ਜਾਂਦੀ ਸੀ॥੩੬॥

**ਦੂਰ ਦੂਰ ਲਗਿ ਜਾਹਿਂ ਅਖੇਰ। ਸੁਨਿ ਕੋ ਆਇ ਸਕੈ ਨ ਅਗੇਰ।**
**ਇਤ ਉਤ ਤੁਰਤ ਕਹੂੰ ਰਿਪੁ ਦੂਰੈ। ਜਬਿ ਸਤਿਗੁਰ ਡੇਰੇ ਕਹੁ ਮੁਰੈਂ॥ ੩੭॥**

ਦੂਰ-ਦੂਰ ਤੱਕ ਸ਼ਿਕਾਰ ਖੇਡਣ ਜਾਂਦੇ ਸਨ, ਨਗਾਰੇ ਦੀ ਆਵਾਜ਼ ਸੁਣ ਕੇ ਪਹਾੜੀਏ ਅੱਗੇ ਨਹੀਂ ਆਉਂਦੇ ਸਨ। ਏਧਰ ਓਧਰ ਤੁਰਤ ਵੈਰੀ ਲੁਕ ਜਾਂਦੇ ਸਨ ਤੇ ਜਦ ਸਤਿਗੁਰੂ ਜੀ ਡੇਰੇ ਨੂੰ ਮੁੜ ਆਉਂਦੇ ਸਨ ਤਾਂ ਫਿਰ ਬਾਹਰ ਨਿਕਲ ਆਉਂਦੇ ਸਨ॥੩੭॥

**ਤਬਿ ਨਿਚਿੰਤ ਹੁਇ ਥਿਰ ਨਿਜ ਥਾਨ। ਦੇਸ਼ ਸੈਲ ਕੇ ਤ੍ਰਾਸ ਮਹਾਨ।**
**ਔਚਕ ਸਿੰਘ ਆਇ ਨਹਿਂ ਪਰੈਂ। ਲੂਟ ਕੂਟ ਹਤਿ ਕਰਿ ਫਿਰ ਫਿਰੈਂ॥ ੩੮॥**

ਤਦ ਨਿਸਚਿੰਤ ਹੋ ਕੇ ਆਪਣੇ ਥਾਵਾਂ 'ਤੇ ਨਿਕਲ ਕੇ ਬੈਠ ਜਾਂਦੇ ਸਨ, ਪਹਾੜੀ ਦੇਸ਼ ਵਿਚ ਵੱਡਾ ਡਰ ਛਾਇਆ ਹੋਇਆ ਸੀ। ਉਹ ਸਮਝਦੇ ਸਨ ਕਿ ਕਿਤੇ ਅਚਾਨਕ ਹੀ ਸਿੰਘ ਨਾ ਆ ਪੈਣ, ਲੁੱਟ ਪੁੱਟ ਕੇ ਮਾਰ ਕੇ ਫਿਰ ਆਪਣੇ ਸਥਾਨ 'ਤੇ ਚਲੇ ਜਾਣਗੇ॥੩੮॥

**ਯਾਂਤੇ ਨਿਸਦਿਨ ਬਨਿ ਸਵਧਾਨ। ਕਸ਼ਟ ਪ੍ਰਜਾ ਰਾਜਾ ਬਹੁ ਮਾਨਿ।**
**ਪਛੁਤਾਵਤਿ ਮੂਰਖ ਮਤਿਮੰਦ। ਚਹਤਿ ਰਿਦੈ ਹੁਇ ਸੰਧਿ ਅਨੰਦ॥ ੩੯॥**

ਇਸ ਕਰਕੇ ਰਾਤ ਦਿਨ ਸਾਵਧਾਨ ਬਣੇ ਰਹਿੰਦੇ ਸਨ, ਰਾਜਾ ਪਰਜਾ ਬਹੁਤ ਦੁੱਖ ਮੰਨਦੇ ਸਨ। ਮਾੜੀ ਮੱਤ ਵਾਲੇ ਮੂਰਖ ਪਛਤਾਉਂਦੇ ਸਨ। ਹਿਰਦੇ ਵਿਚ ਚਾਹੁੰਦੇ ਸਨ ਕਿ ਕਿਸੇ ਤਰ੍ਹਾਂ ਗੁਰੂ ਜੀ ਨਾਲ ਅਨੰਦਮਈ ਸੁਲਹ ਹੋ ਜਾਵੇ॥੩੯॥

**'ਗੁਰ ਕੋ ਬਿਗਰਯੋ ਕਾਜ ਨ ਰਾਈ। ਬਨਹਿਂ ਸਿੰਘ ਦੇਸ਼ਨਿ ਸਮੁਦਾਈ।**
**ਦਿਨ ਪ੍ਰਤਿ ਭੇਟ ਸੰਗਤਾਂ ਲਜਾਵੈਂ। ਅਦਿ ਵਿਲਾਇਤ ਕੇ ਨਰ ਆਵੈਂ॥ ੪੦॥**

ਪਹਾੜੀ ਰਾਜੇ ਸੋਚਦੇ ਸਨ, "ਗੁਰੂ ਜੀ ਦਾ ਰਾਈ ਭਰ ਵੀ ਕਾਰਜ ਨਹੀਂ ਵਿਗੜਿਆ ਹੈ, ਦੇਸ਼ਾਂ ਵਿਦੇਸ਼ਾਂ ਤੋਂ ਸਿੰਘ ਇਕੱਠੇ ਹੋ ਕੇ ਆਉਂਦੇ ਹਨ ਤੇ ਪ੍ਰਤਿ ਦਿਨ ਸੰਗਤਾਂ ਭੇਟਾਵਾਂ ਲੈ ਕੇ ਆਉਂਦੀਆਂ ਹਨ ਤੇ ਵਲਾਇਤ ਆਦਿ ਦੇ ਮਨੁੱਖ ਵੀ ਆਉਂਦੇ ਹਨ॥੪੦॥

**ਹਮਰੀ ਚਮੂੰ ਖਪੀ ਲਰਿ ਸਾਰੀ। ਖਰਚ ਹੰਗਾਮੇ ਪਰ ਧਨ ਭਾਰੀ।**
**ਆਦਿ ਕੇਸਰੀ ਚੰਦ ਅਛੇਰੇ। ਸਚਿਵ ਸੰਬੰਧੀ ਮਰੇ ਘਨੇਰੇ॥ ੪੧॥**

ਸਾਡੀ ਸਾਰੀ ਸੈਨਾ ਲੜ ਕੇ ਖੱਪ ਗਈ ਹੈ। ਇਨ੍ਹਾਂ ਜੰਗਾਂ ਵਿਚ ਭਾਰੀ ਧਨ ਖਰਚ ਹੋਇਆ ਹੈ, ਕੇਸਰੀ ਚੰਦ ਆਦਿ ਵਰਗੇ ਚੰਗੇ-ਚੰਗੇ ਰਾਜੇ, ਵਜ਼ੀਰ ਅਤੇ ਸੰਬੰਧੀ ਮਾਰੇ ਗਏ ਹਨ॥੪੧॥

**ਅਪਜਸੁ ਜਗ ਮਹਿਂ ਭਯੋ ਬਿਸਾਲਾ'। ਇੱਤਜਾਦਿਕ ਝੂਰਹਿਂ ਗਿਰਪਾਲਾ।**
**ਲਰਨ ਹੇਤੁ ਉੱਤਜੋਗਨ ਕਰੈਂ। ਰਣ ਕੋ ਸਿਮਰਿ ਸਿਮਰਿ ਡਰਿ ਧਰੈਂ॥ ੪੨॥**

ਸੰਸਾਰ ਵਿਚ ਭਾਰੀ ਨਿੰਦਿਆ ਹੋਈ ਹੈ।" ਇਸ ਪ੍ਰਕਾਰ ਪਹਾੜੀ ਰਾਜੇ ਬਹੁਤ ਝੂਰਦੇ ਸਨ। ਲੜਨ ਵਾਸਤੇ ਉੱਦਮ ਕਰੀਏ, ਪਰ ਯੁੱਧ ਬਾਰੇ ਯਾਦ ਕਰ-ਕਰ ਕੇ ਵੱਡਾ ਡਰ ਧਾਰਨ ਕਰਦੇ ਸਨ॥੪੨॥

*ਚੌਥੀ ਰੁੱਤ ਦਾ ਛਤਾਲੀਵਾਂ ਅਧਿਆਇ ਸਮਾਪਤ ਹੋਇਆ॥੪੬॥*

# ਅਧਿਆਇ ਸੰਤਾਲੀਵਾਂ

## ਭੰਭੌਰ ਦੇ ਰਾਣੇ ਨਾਲ ਮੇਲ

ਦੋਹਰਾ- ਵਾਰਪਾਰ ਦਰੀਆਉ ਕੇ ਸਤਿਗੁਰ ਕਰੈਂ ਅਖੇਰ।
ਚਢੈਂ ਜਬੈ ਛਿਤ ਬਿਚਰਤੇ ਊਚ ਨੀਚ ਥਲ ਹੇਰਿ॥ ੧॥

ਸਤਿਗੁਰੂ ਜੀ ਦਰਿਆ ਦੇ ਆਰ ਪਾਰ ਸ਼ਿਕਾਰ ਖੇਡਣ ਜਾਂਦੇ ਸਨ। ਜਦ ਸ਼ਿਕਾਰ ਖੇਡਣ ਜਾਂਦੇ ਧਰਤੀ 'ਤੇ ਵਿਚਰਦੇ ਸਨ ਤਾਂ ਉੱਚਾ ਨੀਵਾਂ ਥਾਂ ਵੇਖਦੇ ਰਹਿੰਦੇ ਸਨ॥੧॥

ਚੌਪਈ- ਏਕ ਦਿਵਸ ਚਢਿ ਗੁਰੂ ਪਯਾਨੇ। ਪੁਰਿ ਭੰਭੌਰ ਬਸਹਿ ਜਿਸ ਥਾਨੇ।
ਸੰਗ ਖਾਲਸੇ ਕੋ ਦਲ ਭਾਰੀ। ਬਜਤਿ ਜਾਤਿ ਰਣਜੀਤ ਅਗਾਰੀ॥੨॥

ਇਕ ਦਿਨ ਗੁਰੂ ਜੀ ਘੋੜ ਸਵਾਰ ਹੋ ਕੇ ਗਏ, ਜਿਸ ਥਾਂ ਨਗਰ ਭੰਭੌਰ ਵਸਦਾ ਹੈ, ਉਥੇ ਪਹੁੰਚ ਗਏ। ਖਾਲਸੇ ਦਾ ਵੱਡਾ ਦਲ ਗੁਰੂ ਜੀ ਦੇ ਨਾਲ ਸੀ ਤੇ ਅੱਗੇ-ਅੱਗੇ ਰਣਜੀਤ ਨਗਾਰਾ ਵੱਜਦਾ ਜਾਂਦਾ ਸੀ॥੨॥

ਤਹਿਂ ਕੇ ਰਾਵ ਸੁਨੀ ਧੁਨਿ ਜਬੈ। ਹਰਖਤਿ ਹੋਇ ਅਰੂਢਜੋ ਤਬੈ।
ਨਿਜ ਪਰਧਾਨ ਲਏ ਕੁਛ ਸੰਗ। ਦੇਨਿ ਹੇਤੁ ਕਰਿ ਤਯਾਰ ਤੁਰੰਗ॥੩॥

ਉਥੋਂ ਦੇ ਰਾਜੇ ਨੇ ਜਦ ਨਗਾਰੇ ਦੀ ਧੁੰਨ ਸੁਣੀ ਤਾਂ ਪ੍ਰਸੰਨ ਹੋ ਕੇ ਘੋੜੇ 'ਤੇ ਚੜ੍ਹ ਗਿਆ, ਕੁਝ ਆਪਣੇ ਵਜ਼ੀਰ ਵੀ ਨਾਲ ਲੈ ਲਏ ਤੇ ਗੁਰੂ ਜੀ ਨੂੰ ਭੇਟ ਕਰਨ ਵਾਸਤੇ ਇਕ ਘੋੜਾ ਤਿਆਰ ਕੀਤਾ॥੩॥

ਨਿਕਸਿ ਨਗਰ ਤੇ ਬਾਹਿਰ ਆਯੋ। ਜਿਤ ਧੁਨਿ ਸੁਨੀ ਤਿਤੈ ਕੋ ਧਾਯੋ।
ਪ੍ਰਥਮ ਸਚਿਵ ਕੋ ਨਿਕਟ ਪਠਾਇ। ਆਪ ਗਯੋ ਤੂਰਨ ਤਬਿ ਧਾਇ॥੪॥

ਨਗਰ ਵਿਚੋਂ ਨਿਕਲ ਕੇ ਬਾਹਰ ਆਇਆ, ਜਿਸ ਪਾਸੇ ਤੋਂ ਧੁੰਨ ਆਉਂਦੀ ਸੁਣੀ ਸੀ, ਉਸੇ ਪਾਸੇ ਨੂੰ ਹੀ ਚਲ ਪਿਆ। ਪਹਿਲੇ ਵਜ਼ੀਰ ਨੂੰ ਗੁਰੂ ਜੀ ਪਾਸ ਭੇਜਿਆ ਤੇ ਆਪ ਵੀ ਤੁਰਤ ਘੋੜੇ ਨੂੰ ਭਜਾ ਕੇ ਗਿਆ॥੪॥

ਦੇਖਤਿ ਉਤਰਿ ਤੁਰੰਗ ਤੇ ਆਯੋ। ਚਰਨ ਸਰੋਜਨ ਕੋ ਲਪਟਾਯੋ।
'ਸ਼੍ਰੀ ਪ੍ਰਭੁ ਕ੍ਰਿਪਾ ਕਰੀ ਇਤ ਆਏ। ਮੋਹਿ ਆਪਨੋ ਲੀਨ ਬਨਾਏ॥੫॥

ਗੁਰੂ ਜੀ ਨੂੰ ਵੇਖ ਕੇ ਘੋੜੇ ਤੋਂ ਉੱਤਰ ਕੇ ਆਇਆ ਤੇ ਗੁਰੂ ਜੀ ਦੇ ਚਰਨ ਕੰਵਲਾਂ ਨਾਲ ਲਿਪਟ ਗਿਆ ਤੇ ਕਿਹਾ, "ਹੇ ਪ੍ਰਭੂ ਜੀ ! ਤੁਸੀਂ ਵੱਡੀ ਕਿਰਪਾ ਕੀਤੀ ਹੈ ਜਿਹੜੇ ਏਧਰ ਆਏ ਹੋ, ਮੈਨੂੰ ਤੁਸੀਂ ਆਪਣਾ ਬਣਾ ਲਿਆ ਹੈ॥੫॥

ਮੈਂ ਅਤਿ ਮੰਦ ਨ ਮਹਿੰਮਾ ਜਾਨੀ। ਨਹੀਂ ਸ਼ਰਨ ਪਕਰੀ ਸੁਖ ਖਾਨੀ।
ਚਲਹੁ ਨਗਰ ਕਰਿ ਪਾਵਨ ਪਾਵਨ। ਸਗਰੇ ਮੰਦਿਰ ਕਰੀਅਹਿ ਪਾਵਨ'॥੬॥

ਮੈਂ ਅਤਿ ਮਾੜੀ ਬੁੱਧੀ ਵਾਲਾ ਹਾਂ, ਤੁਹਾਡੀ ਮਹਿਮਾ ਨਹੀਂ ਜਾਣੀ ਹੈ ਤੇ ਆਪ ਜੀ ਦੀ ਸੁਖਦਾਈ ਸ਼ਰਨ ਨਹੀਂ ਫੜੀ ਹੈ। ਹੁਣ ਨਗਰ ਵਿਚ ਚਲੋ ਤੇ ਆਪਣੇ ਪਵਿੱਤਰ ਚਰਨ ਪਾਓ ਤੇ ਸਾਰੇ ਮਹਿਲਾਂ ਨੂੰ ਪਵਿੱਤਰ ਕਰੋ"॥੬॥

ਇੱਤਜਾਦਿਕ ਜਬਿ ਕੀਨਿ ਬਿਨੰਤੀ। ਢਰੇ ਕ੍ਰਿਪਾ ਤਜਿ ਔਰੇ ਗਿਨਤੀ।
'ਜੇ ਕਰਿ ਤੁਵ ਉਰ ਭਾਉ ਬਿਸਾਲੇ। ਚਲਹੁ ਬਿਲੋਕਹਿੰਗੇ ਗ੍ਰਿਹ ਚਾਲੇ' ॥ ੭॥

ਇਸ ਪ੍ਰਕਾਰ ਜਦ ਬੇਨਤੀ ਕੀਤੀ ਤਾਂ ਕ੍ਰਿਪਾਲੂ ਗੁਰੂ ਜੀ ਹੋਰ ਸਾਰੀਆਂ ਗਿਣਤੀਆਂ ਛੱਡ ਕੇ ਪਸੀਜ ਗਏ ਤੇ ਕਹਿਣ ਲੱਗੇ, "ਜੇ ਤੇਰੇ ਹਿਰਦੇ ਵਿਚ ਵਿਸ਼ਾਲ ਪ੍ਰੇਮ ਹੈ ਤਾਂ ਚਲੋ ਤੁਹਾਡਾ ਘਰ ਚਲ ਕੇ ਵੇਖਦੇ ਹਾਂ" ॥੭॥

ਦੇਕਰਿ ਭੇਟ ਅਗਾਰੀ ਹੋਵਾ। ਸਨੇ ਸਨੇ ਚਲਿ ਮਾਰਗ ਜੋਵਾ।
ਨਿਜ ਪੁਰਿ ਮਹਿਂ ਪ੍ਰਭੁ ਆਨਿ ਉਤਾਰੇ। ਸੇਵਾ ਕੀਨੀ ਅਨਿਕ ਪ੍ਰਕਾਰੇ॥ ੮॥

ਰਾਜਾ ਭੇਟ ਦੇ ਕੇ ਸਾਰਿਆਂ ਦੇ ਅੱਗੇ ਲੱਗ ਗਿਆ ਤੇ ਹੌਲੀ-ਹੌਲੀ ਚਲ ਕੇ ਸਾਰਾ ਰਾਹ ਵਿਖਾਇਆ। ਆਪਣੇ ਨਗਰ ਵਿਚ ਆ ਕੇ ਪ੍ਰਭੂ ਜੀ ਨੂੰ ਉਤਾਰਿਆ ਤੇ ਅਨੇਕ ਪ੍ਰਕਾਰ ਗੁਰੂ ਜੀ ਦੀ ਸੇਵਾ ਕੀਤੀ॥੮॥

ਭੱਖਜ, ਭੋਜ, ਲੇਹਜ ਅਰੁ ਚੋਸਾ। ਕਰਿ ਤਯਾਰ ਬਡਿ ਥਾਰ ਪਰੋਸਾ।
ਚੌਕੀ ਚਾਰੁ ਬਿਸਾਲ ਡਸਾਇ। ਤਿਸ ਪਰ ਸੁਜਨੀ ਬਿਸਦ ਬਿਛਾਇ॥ ੯॥

ਚਾਰ ਪ੍ਰਕਾਰ ਦੇ ਭੋਜਨ ਤਿਆਰ ਕਰਵਾ ਕੇ, ਇਕ ਵੱਡੇ ਥਾਲ ਵਿਚ ਪਰੋਸੇ ਤੇ ਸੁੰਦਰ ਚੌਕੀ ਡੁਹਾਈ ਤੇ ਉਸ ਉੱਤੇ ਚਿੱਟੇ ਰੰਗ ਦੀ ਸੁੰਦਰ ਸੋਜਨੀ ਵਿਛਾਈ॥੯॥

ਤਾਂ ਪਰ ਬਿਨਤੀ ਭਾਖਿ ਬਿਠਾਏ। ਦੂਸਰ ਚੌਂਕੀ ਅੱਗ੍ਰ ਟਿਕਾਏ।
ਤਿਸ ਪਰ ਥਾਰ ਪਰੋਸਿ ਧਰਜੋ ਹੈ। ਹਾਥ ਜੋਰਿ ਢਿਗ ਆਪ ਖਰਜੋ ਹੈ॥੧੦॥

ਬੇਨਤੀ ਕਰਕੇ ਉਸ ਚੌਕੀ ਉੱਤੇ ਗੁਰੂ ਜੀ ਨੂੰ ਬਿਠਾਇਆ ਤੇ ਇਕ ਦੂਸਰੀ ਚੌਕੀ ਅੱਗੇ ਟਿਕਾਈ, ਉਸ ਉੱਤੇ ਵੀ ਥਾਲ ਪਰੋਸ ਕੇ ਧਰ ਦਿੱਤਾ ਤੇ ਹੱਥ ਜੋੜ ਕੇ ਆਪ ਰਾਜਾ ਪਾਸ ਖਲੋ ਗਿਆ॥੧੦॥

ਦਾਸ ਅਨੇਕ ਸੇਵ ਪਰ ਲਾਏ। ਲੇ ਕਰਿ ਬਿਜਨਾ ਆਪ ਝੁਲਾਏ।
ਸਭਿ ਸਿੰਘਨ ਕੌ ਪੁਨ ਬਰਤਾਯੋ। ਸ੍ਵਾਦਲ ਭੋਜਨ ਕਰਹਿ ਅਚਾਯੋ॥ ੧੧॥

ਅਨੇਕਾਂ ਦਾਸਾਂ ਨੂੰ ਸੇਵਾ 'ਤੇ ਲਾਇਆ ਤੇ ਪੱਖਾ ਲੈ ਕੇ ਆਪ ਝੁਲਾਉਂਦਾ ਸੀ। ਫਿਰ ਸਭ ਸਿੰਘਾਂ ਨੂੰ ਭੋਜਨ ਵਰਤਾਇਆ ਤੇ ਸਾਰੇ ਸਿੰਘਾਂ ਨੂੰ ਬੜਾ ਸਵਾਦੀ ਭੋਜਨ ਛਕਾਇਆ॥੧੧॥

ਸੀਤਲ ਪਾਨੀ ਪਾਨ ਕਰਾਇ। ਗੁਰ ਤੇ ਖੁਸ਼ੀ ਲਈ ਬਹੁ ਭਾਇ।
ਸੁੰਦਰ ਮੰਦਿਰ ਸੌਧ ਉਚੇਰਾ। ਤਹਾਂ ਪ੍ਰਯੰਕ ਡਸਾਇ ਬਡੇਰਾ॥ ੧੨॥

ਬਹੁਤ ਠੰਡਾ ਜਲ ਪਾਨ ਕਰਾਇਆ ਤੇ ਗੁਰੂ ਜੀ ਪਾਸੋਂ ਬਹੁਤ ਪ੍ਰਕਾਰ ਖੁਸ਼ੀਆਂ ਪ੍ਰਾਪਤ ਕੀਤੀਆਂ। ਰਾਜੇ ਦਾ ਚੂਨੇ ਗੱਚ ਦਾ ਸੁੰਦਰ ਮਹਿਲ ਬਹੁਤ ਉੱਚਾ ਸੀ, ਉਥੇ ਸੁੰਦਰ ਪਲੰਘ ਡੁਹਾਇਆ॥੧੨॥

ਮ੍ਰਿਦੁਲ ਬਿਸਦ ਬਰ ਛਾਦਿ ਬਿਛੌਨਾ। ਸੇਜਬੰਦ ਬੰਧੇ ਬਿਚ ਭੌਨਾ।
ਹਿਤ ਅਰਾਮ ਗੁਰ ਕੋ ਲੇ ਗਯੋ। ਪੌਢਿ ਰਹੇ ਪ੍ਰਭੁ ਸੁਖ ਕੋ ਲਹਜੋ॥ ੧੩॥

ਕੂਲਾ ਚਿੱਟਾ ਤੇ ਸ੍ਰੇਸ਼ਟ ਵਿਛਾਉਣਾ ਪਲੰਘ ਉੱਤੇ ਵਿਛਾਇਆ, ਕਮਰੇ ਦੇ ਅੰਦਰ ਸੇਜਬੰਧ ਬੰਨ੍ਹੇ ਹੋਏ ਸਨ। ਆਰਾਮ ਕਰਨ ਵਾਸਤੇ ਗੁਰੂ ਜੀ ਨੂੰ ਲੈ ਗਿਆ। ਗੁਰੂ ਜੀ ਨੇ ਲੰਮੇ ਪੈ ਕੇ ਆਰਾਮ ਕੀਤਾ॥੧੩॥

ਸਕਲ ਹਯਨਿ ਕੋ ਤ੍ਰਿਣ ਅਰੁ ਦਾਨਾ। ਕਰਜੋ ਤ੍ਰਿਪਤ ਜੁਤਿ ਸੇਵ ਮਹਾਂਨਾ।
ਸੁਪਤਿ ਜਥਾ ਸੁਖ ਰਾਤਿ ਬਿਤਾਈ। ਜਾਗੇ ਪ੍ਰਭੁ ਪ੍ਰਭਾਤਿ ਹੁਇ ਆਈ॥ ੧੪॥

ਸਾਰੇ ਘੋੜਿਆਂ ਨੂੰ ਘਾਹ ਅਤੇ ਦਾਣਾ ਦਿੱਤਾ ਤੇ ਮਹਾਨ ਸੇਵਾ ਕਰਕੇ ਗੁਰੂ ਜੀ ਨੂੰ ਤ੍ਰਿਪਤ ਕਰ ਦਿੱਤਾ। ਗੁਰੂ ਜੀ ਨੇ ਸੌਂ ਕੇ ਰਾਤ ਬਤੀਤ ਕੀਤੀ। ਜਦ ਸਵੇਰ ਹੋ ਗਈ ਤਾਂ ਗੁਰੂ ਜੀ ਜਾਗ ਪਏ॥੧੪॥

**ਸੌਚ ਸ਼ਨਾਨ ਠਾਨਿ ਕਰਿ ਆਛੇ। ਬਹੁਰ ਅਰੂਢਨਿ ਕੋ ਚਿਤ ਬਾਂਛੇ।**
**ਹਾਥ ਜੋਰਿ ਕਰਿ ਬੋਲਯੋ ਰਾਊ। 'ਇਤ ਹੀ ਰਹੀਅਹਿ ਸਹਿਜ ਸੁਭਾਊ॥੧੫॥**

ਚੰਗੀ ਤਰ੍ਹਾਂ ਸੌਚ ਇਸ਼ਨਾਨ ਕਰਕੇ ਫਿਰ ਗੁਰੂ ਜੀ ਨੇ ਘੋੜੇ 'ਤੇ ਸਵਾਰ ਹੋਣਾ ਚਾਹਿਆ। ਤਦ ਰਾਜਾ ਹੱਥ ਜੋੜ ਕੇ ਬੋਲਿਆ, "ਹੇ ਗੁਰੂ ਜੀ! ਏਥੇ ਹੀ ਆਰਾਮ ਨਾਲ ਰਹੋ॥੧੫॥

**ਆਪਨੋ ਨਗਰ ਸਗਰ ਹੀ ਜਾਨਹੁ। ਸੁੰਦਰ ਮੰਦਿਰ ਮਹਿਂ ਸੁਖ ਠਾਨਹੁ।**
**ਡੇਰਾ ਜੇਤਿਕ ਰਹਯੋ ਪਿਛਾਰੀ। ਬਸਨ ਹੇਤਿ ਇਤ ਲੇਹੁ ਹਕਾਰੀ॥ ੧੬॥**

ਇਹ ਸਾਰਾ ਨਗਰ ਆਪਣਾ ਹੀ ਜਾਣੋ, ਸੁੰਦਰ ਮਹਿਲਾਂ ਵਿਚ ਰਹਿ ਕੇ ਸੁਖ ਪਾਵੋ, ਡੇਰਾ ਜਿੰਨਾ ਪਿੱਛੇ ਰਹਿ ਗਿਆ ਹੈ, ਰਹਿਣ ਵਾਸਤੇ ਉਨ੍ਹਾਂ ਨੂੰ ਏਥੇ ਬੁਲਾ ਲਵੋ॥੧੬॥

**ਥਿਰਹੁ ਇਹਾਂ ਮੁਝ ਕਰਹੁ ਨਿਹਾਲ। ਬਨਯੋ ਅਚਾਨਕ ਹੀ ਅਸ ਕਾਲ'।**
**ਇੱਤਯਾਦਿਕ ਬਹੁ ਬਿਨਤੀ ਕਰਿ ਕਰਿ। ਭਾਉ ਰਿਦੇ ਮਹਿਂ ਦੀਰਘ ਧਰਿ ਧਰਿ॥੧੭॥**

ਏਥੇ ਠਹਿਰ ਕੇ ਮੈਨੂੰ ਨਿਹਾਲ ਕਰੋ, ਅਚਾਨਕ ਹੀ ਐਸਾ ਸਮਾਂ ਬਣਿਆ ਹੈ।" ਇਸ ਪ੍ਰਕਾਰ ਬਹੁਤ ਬੇਨਤੀਆਂ ਕਰ-ਕਰ ਤੇ ਹਿਰਦੇ ਵਿਚ ਵੱਡਾ ਪ੍ਰੇਮ ਧਰ-ਧਰ ਕੇ ਬੇਨਤੀਆਂ ਕੀਤੀਆਂ॥੧੭॥

**ਨਿਜ ਪੁਰਿ ਮਹਿਂ ਗੁਰ ਲਏ ਟਿਕਾਇ। ਸੇਵਾ ਕਰਤਿ ਧਰਤਿ ਚਿਤ ਚਾਇ।**
**ਦ੍ਵੈ ਅਸਵਾਰ ਚਢਾਇ ਪਠਾਏ। ਜਾਇ ਬਿਸਾਲੀ ਰਾਵ ਸੁਨਾਏ॥ ੧੮॥**

ਇਸ ਪ੍ਰਕਾਰ ਉਸ ਨੇ ਆਪਣੇ ਨਗਰ ਵਿਚ ਗੁਰੂ ਜੀ ਨੂੰ ਟਿਕਾਅ ਲਿਆ ਤੇ ਚਿੱਤ ਵਿਚ ਵੱਡੀ ਚਾਹਤ ਭਰ ਕੇ ਸੇਵਾ ਕਰਦਾ ਸੀ। ਦੋ ਘੋੜ ਸਵਾਰਾਂ ਨੂੰ ਭੇਜਿਆ ਤੇ ਉਨ੍ਹਾਂ ਨੇ ਬਿਸਾਲੀ ਦੇ ਰਾਜੇ ਨੂੰ ਜਾ ਕੇ ਸੁਣਾਇਆ॥੧੮॥

**'ਤਿਸ ਪੁਰ ਡੇਰਾ ਰਾਵ ਰਖਾਯੋ। ਨਿਜ ਬਿਹੀਰ ਭੀ ਤਹਾਂ ਬੁਲਾਯੋ।**
**ਬਹੁਤ ਬਿਨੈ ਕਰਿ ਕਹਿ ਗੁਰ ਰਾਖੇ। ਆਵਨ ਦੀਏ ਨ, ਆਵਨ ਕਾਂਖੇ' ॥੧੯॥**

"ਭੰਭੌਰ ਦੇ ਰਾਜੇ ਨੇ ਆਪਣੇ ਨਗਰ ਵਿਚ ਗੁਰੂ ਜੀ ਦਾ ਡੇਰਾ ਰਖਵਾਇਆ ਤੇ ਉਨ੍ਹਾਂ ਨੇ ਆਪਣੀ ਵਹੀਰ ਨੂੰ ਵੀ ਉਥੇ ਬੁਲਾਇਆ ਹੈ। ਬਹੁਤ ਬੇਨਤੀਆਂ ਕਰ-ਕਰ ਗੁਰੂ ਜੀ ਨੂੰ ਰੱਖਿਆ ਹੈ, ਆਉਣਾ ਚਾਹੁੰਦੇ ਸਨ, ਪਰ ਆਉਣ ਨਹੀਂ ਦਿੱਤਾ ਹੈ" ॥੧੯॥

**ਰਾਵ ਬਿਸਾਲੀ ਕੋ ਸੁਨਿ ਤਬੈ। ਸੰਗ ਬਿਹੀਰ ਲੀਨਿ ਜੋ ਸਬੈ।**
**ਚਢਿ ਕਰਿ ਆਪ ਸਾਥ ਹੀ ਗਯੋ। ਪੁਰੀ ਬਿਭੌਰ ਸੁ ਪ੍ਰਾਪਤਿ ਭਯੋ॥ ੨੦॥**

ਬਿਸਾਲੀ ਦੇ ਰਾਜੇ ਨੇ ਇਹ ਸੁਣ ਕੇ, ਸਾਰੀ ਵਹੀਰ ਨੂੰ ਆਪਣੇ ਨਾਲ ਲੈ ਲਿਆ ਤੇ ਆਪ ਵੀ ਘੋੜ ਸਵਾਰ ਹੋ ਕੇ ਨਾਲ ਹੀ ਚਲੇ ਗਿਆ ਤੇ ਭੰਭੌਰ ਨਗਰ ਵਿਚ ਪਹੁੰਚ ਗਏ॥੨੦॥

**ਭਯੋ ਇਕੱਤ੍ਰ ਸਕਲ ਗੁਰ ਡੇਰਾ। ਮਿਲਯੋ ਜਾਇ ਚਰਣਾਂਬੁਜ ਹੇਰਾ।**
**ਹਾਥ ਬੰਦਿ ਕਰਿ ਬਿਨੈ ਬਖਾਨੀ। 'ਮਹਾਰਾਜ ਤੁਮਰੀ ਰਜਧਾਨੀ॥ ੨੧॥**

ਗੁਰੂ ਜੀ ਦਾ ਸਾਰਾ ਡੇਰਾ ਇਕੱਠਾ ਹੋ ਗਿਆ ਤੇ ਗੁਰੂ ਜੀ ਨੂੰ ਮਿਲ ਕੇ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਮੱਥਾ ਟੇਕਿਆ ਤੇ ਫਿਰ ਹੱਥ ਜੋੜ ਕੇ ਬੇਨਤੀ ਕੀਤੀ, "ਮਹਾਰਾਜ ਤੁਹਾਡੀ ਰਾਜਧਾਨੀ ਬਿਸਾਲੀ ਹੈ॥੨੧॥

**ਨਹੀਂ ਬਿਸਾਲੀ ਮਹਿਂ ਕਿਮ ਰਹੇ। ਮੋ ਮਹਿਂ ਦੋਸ਼ ਕਿ ਰਾਵਰ ਲਹੇ?।**
**ਦਰਸ਼ਨ ਕਰਤਿ ਨ ਮੈਂ ਤ੍ਰਿਪਤਾਯੋ। ਸੇਵ ਕਰਨ ਤੇ ਮਨ ਨ ਹਟਾਯੋ॥ ੨੨॥**

ਆਪਣੀ ਰਾਜਧਾਨੀ ਬਿਸਾਲੀ ਵਿਚ ਕਿਵੇਂ ਨਹੀਂ ਰਹੇ ਹੋ, ਮੇਰੇ ਵਿਚ ਆਪ ਜੀ ਨੇ ਕੀ ਦੋਸ਼ ਵੇਖਿਆ ਹੈ ? ਮੈਂ ਦਰਸ਼ਨ ਕਰਕੇ ਹਾਲੇ ਤ੍ਰਿਪਤ ਨਹੀਂ ਹੋਇਆ ਹਾਂ, ਸੇਵਾ ਕਰਨ ਤੋਂ ਮੈਂ ਮਨ ਨਹੀਂ ਹਟਾਇਆ ਹੈ॥੨੨॥

**ਕਿਸ ਕਾਰਨ ਤੇ ਇਤ ਥਿਰ ਰਹੇ?'। ਮੁਸਕਾਵਤਿ ਕਲਗੀਧਰ ਕਹੇ।**
**'ਔਚਕ ਰਾਵ ਮਿਲਜੋ ਬਨ ਬਿਚਰਤਿ। ਬਿਨਤੀ ਕਰਤਿ ਭਯੋ ਧਰਿ ਹਿਤ ਚਿਤ॥੨੩॥**

ਕਿਸ ਕਾਰਨ ਏਥੇ ਠਹਿਰ ਰਹੇ ਹੋ ?" ਇਹ ਸੁਣ ਗੁਰੂ ਜੀ ਨੇ ਮੁਸਕਰਾ ਕੇ ਕਿਹਾ, "ਅਚਾਨਕ ਜੰਗਲ ਵਿਚ ਫਿਰਦਿਆਂ ਰਾਜਾ ਮਿਲਿਆ ਸੀ, ਉਸ ਨੇ ਚਿੱਤ ਵਿਚ ਵੱਡਾ ਹਿੱਤ ਧਾਰ ਕੇ ਬੇਨਤੀ ਕੀਤੀ ਸੀ॥੨੩॥

**ਆਨਿ ਆਪਨੇ ਸਦਨ ਉਤਾਰੇ। ਬਹੁਰ ਚਢਨ ਹਿਤ ਕੀਨਸਿ ਤਜਾਰੇ।**
**ਅਧਿਕ ਭਾਉ ਤੇ ਰਾਖਿ ਟਿਕਾਏ। ਤੋ ਪਰ ਖ਼ੁਸ਼ੀ ਅਹੈ ਅਧਿਕਾਏ॥ ੨੪॥**

ਉਸ ਨੇ ਆ ਕੇ ਆਪਣੇ ਘਰ ਵਿਚ ਉਤਾਰਾ ਕਰ ਦਿੱਤਾ, ਫਿਰ ਚਲਣ ਦੀ ਬਹੁਤ ਤਿਆਰੀ ਕੀਤੀ ਪਰ ਰਾਜੇ ਨੇ ਫਿਰ ਬਹੁਤ ਪ੍ਰੇਮ ਕਰਕੇ ਰੱਖ ਕੇ ਟਿਕਾਅ ਲਿਆ ਹੈ, ਤੁਹਾਡੇ ਉੱਤੇ ਮੇਰੀ ਵੱਡੀ ਖ਼ੁਸ਼ੀ ਹੈ॥੨੪॥

**ਸੁਖ ਸੋਂ ਭੋਗਹੁ ਰਾਜ ਸਮਾਜਾ। ਕਰਹੁ ਤਿਹਾਵਲ ਅਰਹਿ ਜੁ ਕਾਜਾ।**
**ਕਰਿ ਅਰਦਾਸ ਧਰਹੁ ਮਮ ਧਜਾਨਾ। ਹੋਹਿ ਮਨੋਰਥ ਪੂਰ ਮਹਾਨਾ॥ ੨੫॥**

ਸੁਖ ਨਾਲ ਰਾਜ ਸਮਾਜ ਭੋਗੋ, ਜੇ ਕੋਈ ਕਾਰਜ ਅੜ ਜਾਵੇ ਤੇ ਕੜਾਹ ਪ੍ਰਸ਼ਾਦਿ ਤਿਆਰ ਕਰੋ ਤੇ ਅਰਦਾਸ ਕਰਕੇ ਮੇਰਾ ਧਿਆਨ ਧਾਰਨ ਕਰੋ, ਮਹਾਨ ਤੋਂ ਮਹਾਨ ਮਨੋਰਥ ਵੀ ਪੂਰਾ ਹੋ ਜਾਵੇਗਾ॥੨੫॥

**ਸ਼ੱਤ੍ਰ ਜ਼ੋਰ ਜੇ ਤੁਮ ਪਰ ਕਰੈ। ਹੇਤੁ ਸਹਾਇ ਖਾਲਸਾ ਚਰੈ।**
**ਕਰਿ ਦੀਜਹਿ ਸੁਧਿ ਸੁਨ ਤਿਹ ਧਾਵੈ। ਅਨਿਕ ਰਿਪੁਨਿ ਦੇ ਹਾਥ ਬਚਾਵੈ॥੨੬॥**

ਜੇ ਵੈਰੀ ਤੁਹਾਡੇ ਉੱਤੇ ਕਿਸੇ ਪ੍ਰਕਾਰ ਦੀ ਜ਼ਿਆਦਤੀ ਕਰੇ, ਖਾਲਸਾ ਓਸੇ ਵੇਲੇ ਤੁਹਾਡੀ ਸਹਾਇਤਾ ਵਾਸਤੇ ਚੜ੍ਹਾਈ ਕਰ ਦੇਵੇਗਾ। ਸਾਨੂੰ ਖ਼ਬਰ ਕਰ ਦੇਵੋ, ਸੁਣ ਕੇ ਉਸੇ ਵੇਲੇ ਪਹੁੰਚ ਜਾਵਾਂਗੇ, ਅਨੇਕਾਂ ਵੈਰੀਆਂ ਦੇ ਹੱਥੋਂ ਬਚਾਵਾਂਗੇ"॥੨੬॥

**ਇਮ ਧੀਰਜ ਦੇ ਰਾਵ ਪਠਾਯਹੁ। ਪਦ ਅਰਬਿੰਦਨ ਸੀਸ ਨਿਵਾਯਹੁ।**
**ਸਭਿ ਸਿੰਘਨ ਕੋ ਫਤੇ ਬੁਲਾਈ। ਗਯੋ ਆਪਨੇ ਘਰ ਹਰਖਾਈ॥ ੨੭॥**

ਇਸ ਪ੍ਰਕਾਰ ਧੀਰਜ ਦੇ ਕੇ ਰਾਜੇ ਨੂੰ ਭੇਜ ਦਿੱਤਾ, ਉਸ ਨੇ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਸਿਰ ਨਿਵਾਇਆ ਤੇ ਸਾਰੇ ਸਿੰਘਾਂ ਨੂੰ ਫ਼ਤਹਿ ਬੁਲਾਈ ਤੇ ਪ੍ਰਸੰਨ ਹੋ ਕੇ ਆਪਣੇ ਘਰ ਚਲਾ ਗਿਆ॥੨੭॥

**ਸਤਿਗੁਰ ਤਹਾਂ ਬਸੇ ਸੁਖ ਪਾਏ। ਇਕ ਦਿਨ ਬੈਠੇ ਸਹਿਜ ਸੁਭਾਏ।**
**ਊਚੇ ਥਲ ਪਰ ਥਿਰੇ ਨਿਹਾਰੇ। ਦੇਸ਼ ਮਹਾਂ ਰਮਨੀਕ ਬਿਚਾਰੇ॥ ੨੮॥**

ਸਤਿਗੁਰੂ ਜੀ ਸੁਖ ਪਾ ਕੇ ਉਥੇ ਰਹੇ। ਇਕ ਦਿਨ ਸਹਿਜ ਸੁਭਾ ਬੈਠੇ ਸਨ, ਉੱਚੇ ਸਥਾਨ 'ਤੇ ਬੈਠ ਕੇ ਵੇਖ ਰਹੇ ਸਨ ਤੇ ਵਿਚਾਰ ਕਰ ਰਹੇ ਸਨ ਕਿ ਇਹ ਦੇਸ਼ ਬੜਾ ਰਮਣੀਕ ਹੈ॥੨੮॥

**ਨਿਕਟ ਖਾਲਸਾ ਗਨ ਪੁਰਿ ਰਾਊ। ਹੇਰਿ ਹੇਰਿ ਬੋਲੇ ਚਿਤ ਚਾਊ।**
**'ਸੁੰਦਰ ਸੈਲ ਸੈਲ ਕੇ ਲਾਯਕ। ਮਨਹੁ ਹਿਮਾਲੇ ਕੀ ਦੁਤਿ ਦਾਯਕ॥ ੨੯॥**

ਨੇੜੇ ਬਹੁਤ ਸਿੰਘ ਅਤੇ ਨਗਰ ਦਾ ਰਾਜਾ ਬੈਠਾ ਸੀ, ਵੇਖ-ਵੇਖ ਕੇ ਚਿੱਤ ਵਿਚ ਚਾਅ ਭਰ ਕੇ ਬੋਲੇ, "ਇਹ ਸੁੰਦਰ ਪਹਾੜ ਸੈਰ ਦੇ ਲਾਇਕ ਹਨ, ਮਾਨੋ ਸਾਰੇ ਹਿਮਾਲੇ ਦੀ ਇਸ ਵਿਚ ਸੁੰਦਰਤਾ ਸਮਾਈ ਹੈ॥੨੯॥

**ਕਿਧੌਂ ਕੈਲਾਸ਼ ਰੁੱਦ੍ਰ ਕੋ ਥਾਨਾ। ਉਪਜਾਵਤਿ ਉਰ ਅਨੰਦ ਮਹਾਨਾ।**
**ਪੰਡਪੁੱਤ੍ਰ ਇਤ ਫਿਰ ਕਰਿ ਬਨ ਮੈਂ। ਤਪਭ ਸਥਲ ਕੋ ਲਖਿ ਕਰਿ ਮਨ ਮੈਂ॥੩੦॥**

ਜਾਂ ਇਹ ਕੈਲਾਸ਼ ਪਰਬਤ ਸ਼ਿਵ ਜੀ ਦਾ ਸਥਾਨ ਹੈ, ਇਸ ਨੂੰ ਵੇਖ ਕੇ ਹਿਰਦੇ ਵਿਚ ਵੱਡਾ ਅਨੰਦ ਪ੍ਰਗਟ ਹੁੰਦਾ ਹੈ। ਪਾਂਡੋ ਪੁੱਤਰ ਨੇ ਏਧਰ ਵਣ ਵਿਚ ਫਿਰ ਕੇ ਇਸ ਸਥਾਨ ਨੂੰ ਆਪਣੇ ਮਨ ਵਿਚ ਸੁੰਦਰ ਤਪ ਸਥਾਨ ਸਮਝਿਆ ਸੀ॥੩੦॥

**ਕਿਤਿਕ ਸਮਾ ਬਸਿ ਇਹਾਂ ਬਿਤਾਏ। ਗਿਰ ਤਰੁਵਰੁ ਪਿਖਿ ਕੈ ਹਰਖਾਏ।**
**ਪੂਰਬ ਸਤਿਜੁਗ ਮਹਿਂ ਬਿਧਿ ਆਯੋ। ਥਿਰਯੋ ਇਹਾਂ ਦੀਰਘ ਤਪਤਾਯੋ॥੩੧॥**

ਕਾਫੀ ਸਮਾਂ ਏਧਰ ਰਹਿ ਕੇ ਬਤੀਤ ਕੀਤਾ ਸੀ, ਪਹਾੜ, ਸ੍ਰੇਸ਼ਟ ਬ੍ਰਿਛ ਵੇਖ ਕੇ ਬਹੁਤ ਪ੍ਰਸੰਨ ਹੋਏ ਸਨ। ਪਹਿਲਾਂ ਸਤਿਜੁਗ ਵਿਚ ਏਥੇ ਬ੍ਰਹਮਾ ਆਇਆ ਸੀ ਤੇ ਏਥੇ ਰਹਿ ਕੇ ਬੜੇ ਵੱਡੇ ਤਪ ਕੀਤੇ ਸਨ॥੩੧॥

**ਨਾਮ ਕਲੇਸਰ ਬ੍ਰਹਮੇ ਧਰਜੋ। ਇਤ ਉਤ ਬਿਚਰਤਿ ਆਨੰਦ ਕਰਜੋ।**
**ਯਾਂਤੇ ਪਾਵਨ ਇਹ ਅਸਥਾਨਾ। ਪਰਮ ਮੁਨੀ ਤਪ ਤਪੇ ਮਹਾਨਾ॥ ੩੨॥**

ਇਸ ਦਾ ਨਾਮ ਕਲੇਸਰ ਬ੍ਰਹਮਾ ਨੇ ਰਖਿਆ ਸੀ ਤੇ ਏਧਰ ਓਧਰ ਫਿਰ ਬੜਾ ਆਨੰਦ ਮਾਣਿਆ ਸੀ। ਇਸ ਕਰਕੇ ਇਹ ਸਥਾਨ ਬਹੁਤ ਪਵਿੱਤਰ ਹੈ। ਪਰਮ ਮੁਨੀਆਂ ਨੇ ਏਥੇ ਮਹਾਨ ਤਪ ਤਾਪੇ ਸਨ॥੩੨॥

*ਨੋਟ : ਕਲੇਸਰ ਭੰਭੌਰ ਦੇ ਇਕ ਪਹਾੜ ਦਾ ਨਾਮ ਹੈ।*

**ਫਲ ਮੂਲਨਿ ਤੇ ਸੁਖ ਕੋ ਪਾਏ। ਗਿਰਵਰ ਸ਼ੋਭਾ ਪਿਖਿ ਬਿਰਮਾਏ।**
**ਅਧਿਕ ਤਪੇ ਤਪ ਮਨ ਕੋ ਰੋਕਿ। ਮਰਿ ਪਹੁੰਚੇ ਕਮਲਾਸਨ ਲੋਕ'॥ ੩੩॥**

ਫਲ ਅਤੇ ਜੜ੍ਹੀ ਬੂਟੀਆਂ ਖਾ ਕੇ ਸੁਖ ਪਾਉਂਦੇ ਸਨ, ਇਸ ਸ੍ਰੇਸ਼ਟ ਪਹਾੜ ਦੀ ਸ਼ੋਭਾ ਵੇਖ ਕੇ ਬਹੁਤ ਹੈਰਾਨ ਹੋਏ ਤੇ ਆਪਣੇ ਮਨ ਨੂੰ ਰੋਕ ਕੇ ਬਹੁਤ ਤਪ ਤਾਪੇ। ਬ੍ਰਹਮਾ ਮਰ ਕੇ ਫਿਰ ਬ੍ਰਹਮਾ ਦੀ ਪੁਰੀ ਵਿਚ ਪਹੁੰਚ ਗਏ"॥੩੩॥

**ਇੱਤਜਾਦਿਕ ਸੁਨਿਕੈ ਗੁਰ ਬਚਨਾ। ਕਰਹਿਂ ਨਿਹਾਰਨਿ ਗਿਰਵਰ ਰਚਨਾ।**
**'ਪ੍ਰਭੁ ਜੀ! ਉਚਰਤਿ ਹੋ ਤੁਮ ਜੈਸੇ। ਪਿਖੀਯਤਿ ਤਰੁਵਰੁ ਗਿਰਵਰ ਤੈਸੇ॥ ੩੪॥**

ਇਸ ਪ੍ਰਕਾਰ ਦੇ ਗੁਰੂ ਜੀ ਦੇ ਬਚਨ ਸੁਣ ਕੇ ਉਥੋਂ ਦੇ ਪਹਾੜਾਂ ਦੀ ਬਣਤਰ ਨੂੰ ਵੇਖਣ ਲੱਗੇ। ਫਿਰ ਰਾਜਾ ਕਹਿਣ ਲੱਗਾ, "ਪ੍ਰਭੂ ਜੀ! ਜਿਵੇਂ ਤੁਸੀਂ ਉਚਾਰਨ ਕਰਦੇ ਹੋ, ਇਹ ਪਹਾੜ ਅਤੇ ਦਰੱਖਤ ਉਸ ਤਰ੍ਹਾਂ ਹੀ ਦਿਖਾਈ ਦਿੰਦੇ ਹਨ॥੩੪॥

**ਮਨ ਕੋ ਮੋਦ ਉਪਾਵਨ ਹਾਰੇ। ਕਰੋਂ ਨਹਿਂ ਬਿਰਮਹਿ ਆਇ ਨਿਹਾਰੇ'।**
**ਇਸ ਪ੍ਰਕਾਰ ਪ੍ਰਭੁ ਸੈਲ ਸਰਾਹਾ। ਬਸੇ ਤਹਾਂ ਮਨ ਆਨੰਦ ਪਾਹਾ॥ ੩੫॥**

ਮਨ ਵਿਚ ਖੁਸ਼ੀ ਅਤੇ ਅਨੰਦ ਪ੍ਰਗਟ ਕਰਨ ਵਾਲੇ ਹਨ, ਜਿਹੜਾ ਵੀ ਆ ਕੇ ਵੇਖਦਾ ਹੈ, ਉਹ ਕਿਉਂ ਨਾ ਲਲਚਾਏ।" ਇਸ ਪ੍ਰਕਾਰ ਗੁਰੂ ਜੀ ਨੇ ਪਹਾੜਾਂ ਦੀ ਸ਼ਲਾਘਾ ਕੀਤੀ ਤੇ ਉਥੇ ਰਹਿ ਕੇ ਬਹੁਤ ਅਨੰਦ ਪਾਇਆ॥੩੫॥

**ਮ੍ਰਿਗੀਆਂ ਕਰਤੇ ਬਿਚਰੈਂ ਕਬੈ। ਸਿੰਘ ਅਰੂਢਹਿਂ ਸੰਗੀ ਸਬੈ।**
**ਕਬਹੂੰ ਗੁਰ ਨੰਦਨ ਚਢਿ ਜਾਵੈਂ। ਸੈਲ ਕਰਹਿਂ ਜੇਤਿਕ ਮਨ ਭਾਵੈ॥ ੩੬॥**

ਸ਼ਿਕਾਰ ਖੇਡਦੇ ਫਿਰਦੇ ਕਦੀ ਵਿਚਰਦੇ ਸਨ ਤੇ ਸਾਰੇ ਸਿੰਘ ਵੀ ਨਾਲ ਘੋੜਿਆਂ 'ਤੇ ਸਵਾਰ ਹੁੰਦੇ ਸਨ। ਕਦੀ-ਕਦੀ ਗੁਰੂ ਜੀ ਦੇ ਪੁੱਤਰ ਵੀ ਘੋੜ ਸਵਾਰ ਹੋ ਜਾਂਦੇ ਸਨ ਤੇ ਮਨ-ਭਾਉਂਦੀ ਸੈਰ ਕਰਦੇ ਸਨ॥੩੬॥

ਊਚ ਨੀਚ ਥਲ ਬਿਖਮ ਕਿ ਸਮ ਹੈਂ। ਬਹੁ ਰਮਣੀਕ ਸੁਗਮ ਦੁਰਗਮ ਹੈਂ।
ਚਲਤਿ ਬੇਗ ਤੇ ਨਿਰਮਲ ਵਾਹੈ। ਬਿਨਾ ਧੂਲ ਬਨ ਮਗ ਅਵਗਾਹੈ॥ ੩੭॥

ਉੱਚੇ ਨੀਵੇਂ ਸਥਾਨਾਂ 'ਤੇ ਚਲਣਾ ਬੜਾ ਮੁਸ਼ਕਲ ਹੈ, ਬਹੁਤ ਰਮਣੀਕ ਸਥਾਨ 'ਤੇ ਪਹੁੰਚਣਾ ਸੌਖਾ ਵੀ ਹੈ ਤੇ ਔਖਾ ਵੀ ਹੈ। ਨਿਰਮਲ ਨਾਲੇ ਬਹੁਤ ਤੇਜ਼ ਚਲਦੇ ਹਨ। ਧੂੜ ਰਹਿਤ ਰਸਤਿਆਂ ਵਿਚ ਫਿਰਦੇ ਹਨ॥੩੭॥

ਕੁਸਮਤ ਬਨ ਕੀ ਪ੍ਰਭਾ ਬਿਲੋਕੈਂ। ਮਘਨੇ ਅਧਿਕ ਸੁਗੰਧੀ ਰੋਕੈਂ।
ਜਹਿਂ ਲਗਿ ਇੱਛਹਿਂ ਬਿਚਰਤਿ ਆਵੈਂ। ਇਸ ਪ੍ਰਕਾਰ ਨਿਸ ਦਜੋਸ ਬਿਤਾਵੈਂ॥੩੮॥

ਕਈ ਸ੍ਰੇਸ਼ਟ ਬੁੱਧੀ ਵਾਲੇ ਵਣ ਦੀ ਸੁੰਦਰਤਾ ਵੇਖਦੇ ਸਨ। ਸੰਘਣੇ ਜੰਗਲ ਜ਼ਿਆਦਾ ਸੁਗੰਧੀ ਰੋਕਦੇ ਸਨ। ਗੁਰੂ ਜੀ ਜਿਥੋਂ ਤੱਕ ਚਾਹੁੰਦੇ ਸੀ ਵਿਚਰ ਕੇ ਆਉਂਦੇ ਸਨ। ਇਸ ਪ੍ਰਕਾਰ ਗੁਰੂ ਜੀ ਨੇ ਦਸ ਦਿਨ ਬਤੀਤ ਕਰ ਦਿੱਤੇ॥੩੮॥

ਦੇਸ਼ ਬਿਦੇਸ਼ਨ ਬਿਦਤ ਮਹਾਨ। ਸਤਿਗੁਰ ਬਸੇ ਜਾਇ ਤਿਸ ਥਾਨ।
ਸੁਨਿ ਸੁਨਿ ਕਰਿ ਸਿਖ ਸੰਗਤਿ ਸਾਰੀ। ਆਵਹਿ ਦਰਸ਼ਨ ਇੱਛਾਧਾਰੀ॥ ੩੯॥

ਫਿਰ ਦੇਸ਼ਾਂ ਵਿਦੇਸ਼ਾਂ ਵਿਚ ਪ੍ਰਗਟ ਹੋ ਗਿਆ ਕਿ ਸਤਿਗੁਰੂ ਜੀ ਭੰਭੌਰ ਨਗਰ ਵਿਚ ਰਹਿੰਦੇ ਹਨ। ਫਿਰ ਸੁਣ-ਸੁਣ ਕੇ ਸਾਰੀ ਸਿੱਖ ਸੰਗਤ ਇੱਛਾ ਧਾਰ ਕੇ ਦਰਸ਼ਨਾਂ ਵਾਸਤੇ ਆਉਂਦੀ ਸੀ॥੩੯॥

ਪੂਰਬ ਦੱਛਨ ਪਸ਼ਚਮ ਕੇਰੇ। ਲੈ ਲੈ ਕਰਿ ਉਪਹਾਰ ਘਨੇਰੇ।
ਪਰੇ ਬਿਹੀਰ ਚਲੇ ਬਹੁ ਆਵੈਂ। ਗੁਰਬਾਣੀ ਪਠਿ ਗੁਰੁ ਗੁਰੁ ਧਜਾਵੈਂ॥ ੪੦॥

ਪੂਰਬ, ਦੱਖਣ ਅਤੇ ਪੱਛਮ ਦੇ ਸਿੱਖ ਬਹੁਤ ਉਪਹਾਰ ਲੈ-ਲੈ ਕੇ ਆਉਂਦੇ ਸਨ। ਵਿਹੀਰ ਇਕੱਠੀ ਹੋ ਕੇ ਚਲੀ ਆਉਂਦੀ ਸੀ, ਬਾਣੀ ਪੜ੍ਹ-ਪੜ੍ਹ ਉਹ ਗੁਰੂ ਜੀ ਨੂੰ ਧਿਆਉਂਦੇ ਸਨ॥੪੦॥

ਕੇਤਿਕ ਸੰਗਤਿ ਸ਼ਸਤ੍ਰਨਿ ਧਾਰੀ। ਬਨ ਸੁਚੇਤ ਆਵਤਿ ਬਲ ਭਾਰੀ।
ਦੁਸ਼ਟਨ ਕੋ ਦਬਾਇ ਜੇ ਅਰੈਂ। ਬਲੀ ਪਿਖੈਂ ਕੋ ਨੇਰ ਕਰੈ॥ ੪੧॥

ਕਾਫੀ ਸੰਗਤ ਸ਼ਸਤਰਧਾਰੀ ਹੁੰਦੀ ਸੀ ਤੇ ਸੁਚੇਤ ਹੋ ਕੇ ਭਾਰੀ ਬਲ ਸਹਿਤ ਆਉਂਦੇ ਸਨ। ਜਿਹੜਾ ਵੀ ਦੁਸ਼ਟ ਰਾਹ ਵਿਚ ਅੜਦਾ ਸੀ, ਉਸ ਨੂੰ ਮਾਰ ਲੈਂਦੇ ਸਨ, ਬਲੀ ਵੇਖ ਕੇ ਕੌਣ ਨੇੜੇ ਆ ਸਕਦਾ ਸੀ॥੪੧॥

ਕੇਤਿਕ ਬਿਨ ਆਯੁਧ ਗਨ ਮਿਲੈਂ। ਗੁਰੂ ਆਸਰੇ ਬਲ ਕਰਿ ਚਲੈਂ।
ਕਾਰ ਗੁਰੂ ਕੀ ਇਕਠੀ ਧਰੈਂ। ਆਵਹਿਂ ਆਪ ਤ ਲਜਾਵਨ ਕਰੈਂ॥ ੪੨॥

ਕਈ ਸ਼ਸਤਰਾਂ ਤੋਂ ਬਗ਼ੈਰ ਇਕੱਠੇ ਹੋ ਜਾਂਦੇ ਸਨ, ਗੁਰੂ ਜੀ ਦੇ ਬਲ ਦੇ ਆਸਰੇ ਚਲ ਪੈਂਦੇ ਸਨ। ਗੁਰੂ ਜੀ ਦੀ ਕਾਰ ਸੇਵਾ ਇਕ ਥਾਂ ਇਕੱਠੀ ਕਰੀ ਜਾਂਦੇ ਸਨ, ਜਦ ਆਪ ਆਉਂਦੇ ਸੀ ਤਾਂ ਲੈ ਆਉਂਦੇ ਸਨ॥੪੨॥

ਇਸ ਪ੍ਰਕਾਰ ਸਤਿਗੁਰ ਬਿਸਰਾਮੇ। ਅਚਲ ਸਥਾਨ ਸੈਲ ਅਭਿਰਾਮੇ।
ਸਕਲ ਖਾਲਸਾ ਸੁਖ ਕੋ ਪਾਇ। ਰਣ ਕੋ ਸਿਮਰਹਿ ਦਿਵਸ ਬਿਤਾਇ॥ ੪੩॥

ਇਸ ਪ੍ਰਕਾਰ ਸਤਿਗੁਰੂ ਜੀ ਵਿਸ਼ਰਾਮ ਕਰ ਰਹੇ ਸਨ, ਪਹਾੜੀ ਸਥਾਨ ਸੀ ਤੇ ਸੁੰਦਰ ਪਹਾੜ ਸਨ। ਸਾਰਾ ਖਾਲਸਾ ਸੁਖ ਪਾ ਰਿਹਾ ਸੀ, ਯੁੱਧ ਨੂੰ ਯਾਦ ਕਰਕੇ ਦਿਨ ਬਤੀਤ ਕਰਦੇ ਸਨ॥੪੩॥

*ਚੌਥੀ ਰੁੱਤ ਦਾ ਸੰਤਾਲ੍ਹੀਵਾਂ ਅਧਿਆਇ ਸਮਾਪਤ ਹੋਇਆ॥੪੭॥*

★★★

# ਅਧਿਆਇ ਅਠਤਾਲੀਵਾਂ

## ਕਲਮੋਟ ਨੂੰ ਘੇਰਨਾ

*ਦੋਹਰਾ-* **ਕਹੈ ਖਾਲਸਾ 'ਗੁਰੂ ਜੀ ਬਿਨ ਰਣ ਦਿਵਸ ਬਿਤੀਤਿ।**
**ਸੁਖ ਸੋਂ ਸ਼ੱਤ੍ਰ ਸੁਪਤਿ ਹੁਇ, ਆਛੀ ਲਗਹਿ ਨ ਰੀਤਿ'॥ ੧॥**

ਫਿਰ ਖਾਲਸੇ ਨੇ ਕਿਹਾ, "ਗੁਰੂ ਜੀ ਯੁੱਧ ਤੋਂ ਬਗੈਰ ਦਿਨ ਬਤੀਤ ਨਹੀਂ ਹੁੰਦੇ ਹਨ, ਸੁਖ ਨਾਲ ਵੈਰੀ ਸੌਂ ਰਹੇ ਹਨ, ਇਹ ਰੀਤੀ ਚੰਗੀ ਨਹੀਂ ਲੱਗਦੀ ਹੈ"॥੧॥

*ਚੌਪਈ-* **ਬਿਕਸੇ ਸ਼੍ਰੀ ਮੁਖ ਤੇ ਫੁਰਮਾਯੋ। 'ਘਨੋ ਜੰਗ ਤੁਮਰੇ ਗਰ ਪਾਯੋ।**
**ਅਵਨੀ ਪੂਰਨ ਸ਼ੱਤ੍ਰ ਤੁਮਾਰੇ। ਸਨੇ ਸਨੇ ਹਨਿ ਬਨਹੁ ਸੁਖਾਰੇ॥ ੨॥**

ਗੁਰੂ ਜੀ ਨੇ ਫਿਰ ਮੁਸਕਰਾ ਕੇ ਫੁਰਮਾਇਆ, "ਵੱਡਾ ਜੰਗ ਤੁਹਾਡੇ ਗਲ਼ ਪਾਇਆ ਸੀ। ਸਾਰੀ ਧਰਤੀ 'ਤੇ ਤੁਹਾਡੇ ਵੈਰੀ ਹਨ, ਹੌਲੀ-ਹੌਲੀ ਇਨ੍ਹਾਂ ਨੂੰ ਮਾਰ ਕੇ ਸੌਖੇ ਬਣੋ॥੨॥

**ਜੋ ਇੱਛਹੁ ਅਬਿ ਭੀ ਹੁਇ ਰਹੈ। ਕੰਟਕ ਦੁਸ਼ਟ ਹਤਨ ਨਿਰਬਹੈ'।**
**ਬੈਠੇ ਹੁਤੇ ਗੁਰੂ ਸ਼ੁਭ ਥਾਨ। ਤਬਿ ਲੌ ਸੰਗਤਿ ਪਹੁੰਚੀ ਆਨਿ॥ ੩॥**

ਜੋ ਤੁਹਾਡੀ ਇੱਛਿਆ ਹੈ, ਉਹ ਹੁਣ ਵੀ ਪੂਰੀ ਹੋ ਜਾਵੇਗੀ, ਏਥੇ ਦੀ ਜ਼ਿੰਦਗੀ ਦੁਖਦਾਈ ਵੈਰੀਆਂ ਦੁਸ਼ਟਾਂ ਦੇ ਮਾਰਨ ਵਿਚ ਹੀ ਬੀਤੇਗੀ।" ਗੁਰੂ ਜੀ ਇਕ ਸ਼ੁਭ ਸਥਾਨ 'ਤੇ ਬੈਠੇ ਸਨ, ਤਦ ਤੱਕ ਉਥੇ ਸੰਗਤ ਪਹੁੰਚ ਗਈ॥੩॥

**ਕਰਿ ਕਰਿ ਨਮੋ ਦਰਸ ਅਵਿਲੋਕਾ। ਕਰੀ ਪੁਕਾਰ 'ਹਮੈ ਬਹੁ ਸ਼ੋਕਾ।**
**ਵਸਤੁ ਅਜਾਇਬ ਰਾਵਰਿ ਹੇਤੁ। ਕਰੀ ਬਟੋਰਨਿ ਬ੍ਰਿੰਦ ਨਿਕੇਤ॥ ੪॥**

ਨਮਸਕਾਰ ਕਰ-ਕਰ ਗੁਰੂ ਜੀ ਦੇ ਦਰਸ਼ਨ ਕੀਤੇ ਤੇ ਫਿਰ ਪੁਕਾਰ ਕੀਤੀ, "ਗੁਰੂ ਜੀ ਸਾਨੂੰ ਬਹੁਤ ਦੁੱਖ ਹੋਇਆ ਹੈ, ਅਸੀਂ ਬਹੁਤ ਅਜੀਬ ਵਸਤਾਂ ਆਪ ਵਾਸਤੇ ਲਿਆਏ ਸੀ, ਅਸੀਂ ਘਰਾਂ ਵਿਚ ਬਹੁਤ ਵਸਤਾਂ ਇਕੱਠੀਆਂ ਕੀਤੀਆਂ ਸਨ॥੪॥

**ਆਵਤਿ ਲੀਏ ਗ੍ਰਾਮ ਕਲਮੋਟਾ। ਬਸੈਂ ਗਵਾਰ ਕਰਮ ਜਿਨ ਖੋਟਾ।**
**ਰਾਵਰ ਕੀ ਬਹੁ ਦਈ ਦੁਹਾਈ। ਨਹਿੰ ਮਾਨੇ ਛੀਨੇ ਸਮੁਦਾਈ॥ ੫॥**

ਅਸੀਂ ਪਿੰਡ ਕਲਮੋਟਾ ਤੱਕ ਲਈ ਆਉਂਦੇ ਸੀ, ਉਸ ਪਿੰਡ ਵਿਚ ਗਵਾਰ ਵਸਦੇ ਹਨ ਜਿਨ੍ਹਾਂ ਦੇ ਕਰਮ ਮਾੜੇ ਹਨ। ਆਪ ਜੀ ਦੀ ਅਸੀਂ ਬਹੁਤ ਦੁਹਾਈ ਦਿੱਤੀ, ਪਰ ਉਹ ਮੰਨੇ ਨਹੀਂ ਸਭ ਵਸਤਾਂ ਖੋਹ ਲਈਆਂ॥੫॥

**ਗੂਜਰ ਰੰਘਰ ਪੁੰਜ ਮਿਲੇ ਹੈਂ। ਆਵਤਿ ਮਾਰਗ ਰੋਕ ਖਲੇ ਹੈਂ।**
**ਵਸਤੁ ਆਪ ਕੀ ਲਾਯਕ ਜੇਈ। ਲਈ ਖਸੋਟ, ਬਰੇ ਗਢ ਤੇਈ'॥ ੬॥**

ਗੁਜਰ, ਰੰਘੜ ਬਹੁਤ ਇਕੱਠੇ ਹੋਏ ਸਨ, ਸਾਨੂੰ ਆਉਂਦਿਆਂ ਨੂੰ ਵੇਖ ਕੇ ਰਾਹ ਰੋਕ ਕੇ ਖੜੇ ਹੋ ਗਏ। ਜਿਹੜੀਆਂ ਵਸਤਾਂ ਕੇਵਲ ਆਪ ਜੀ ਦੇ ਦੇਣ ਲਾਇਕ ਸਨ, ਉਹ ਖੋਹ ਕੇ ਕਿਲ੍ਹੇ ਵਿਚ ਵੜ ਗਏ ਹਨ"॥੬॥

**ਸੁਨਿ ਸਤਿਗੁਰ ਕੈ ਕੋਪ ਬਿਸਾਲਾ। ਫਰਕੇ ਅਧਰ ਬਿਲੋਚਨ ਲਾਲਾ।**
**ਸੰਗਤਿ ਕੋ ਧੀਰਜ ਤਬਿ ਦੀਨ। 'ਤੁਮਰੀ ਅਰਪੀ ਹਮ ਨੇ ਲੀਨਿ॥ ੭॥**

ਇਹ ਸੁਣ ਕੇ ਸਤਿਗੁਰੂ ਜੀ ਬਹੁਤ ਗੁੱਸੇ ਵਿਚ ਆ ਗਏ, ਉਨ੍ਹਾਂ ਦੇ ਬੁੱਲ੍ਹ ਫਰਕੇ ਤੇ ਅੱਖਾਂ ਲਾਲ ਹੋ ਗਈਆਂ। ਫਿਰ ਸੰਗਤ ਨੂੰ ਉਨ੍ਹਾਂ ਧੀਰਜ ਦਿੱਤਾ ਤੇ ਕਿਹਾ, "ਤੁਹਾਡੀਆਂ ਅਰਪਣ ਕੀਤੀਆਂ ਵਸਤਾਂ ਸਾਨੂੰ ਮਿਲ ਗਈਆਂ ਹਨ॥੭॥

**ਚਿੰਤਾ ਕਰਹੁ ਨ ਉਰ ਪਛੁਤਾਵਹੁ। ਬੈਠਹੁ ਮਨਹੁ ਕਾਮਨਾ ਪਾਵਹੁ'।**
**ਆਲਮ ਸਿੰਘ ਜੋਰਿ ਕਰ ਕਹਾ। 'ਕੰਟਕ ਦੁਸ਼ਟ ਤਹਾਂ ਕੇ ਮਹਾਂ ॥ ੮॥**

ਕਿਸੇ ਪ੍ਰਕਾਰ ਦੀ ਚਿੰਤਾ ਨਾ ਕਰੋ ਅਤੇ ਨਾ ਹੀ ਦਿਲ ਵਿਚ ਪਛਤਾਓ। ਬੈਠ ਕੇ ਆਪਣੀਆਂ ਮਨੋ ਕਾਮਨਾਵਾਂ ਪਾਵੋ। ਫਿਰ ਆਲਮ ਸਿੰਘ ਨੇ ਹੱਥ ਜੋੜ ਕੇ ਕਿਹਾ, "ਬੜੇ ਦੁਖਦਾਈ ਦੁਸ਼ਟ ਉਥੇ ਰਹਿੰਦੇ ਹਨ॥੮॥

**ਤਜਿ ਅਨੰਦਪੁਰਿ ਜਬਿ ਚਲਿ ਆਏ। ਕੇਤਿਕ ਸਿੰਘ ਉਤੈ ਕੋ ਧਾਏ।**
**ਰੋਕਯੋ ਚਹਤਿ ਰੁਕੇ ਨਹਿਂ ਕੋਇ। ਛਲ ਕਰਿ ਘੇਰਿ ਲਿਯੇ ਬਿਚ ਦੋਇ॥ ੯॥**

ਜਦ ਅਸੀਂ ਅਨੰਦਪੁਰ ਛੱਡ ਕੇ ਏਧਰ ਚਲ ਕੇ ਆਏ ਸੀ, ਕਈ ਸਿੰਘ ਉਸ ਪਾਸੇ ਗਏ ਸਨ। ਉਨ੍ਹਾਂ ਨੂੰ ਉਹ ਰੋਕਣਾ ਚਾਹੁੰਦੇ ਸਨ, ਪਰ ਕੋਈ ਰੁਕਦਾ ਨਹੀਂ ਸੀ, ਅਖੀਰ ਉਨ੍ਹਾਂ ਛੱਲ ਕਰਕੇ ਦੋ ਸਿੰਘਾਂ ਨੂੰ ਘੇਰ ਲਿਆ॥੯॥

**ਤਿਨ ਕੇ ਸੀਸ ਕਾਟ ਕਰਿ ਗੇਰੇ। ਨਹੀਂ ਤ੍ਰਾਸ ਮਾਨਹਿਂ ਕਿਸ ਕੇਰੇ।**
**ਅਸ ਦੁਸ਼ਟਨਿ ਕੌ ਹ੍ਵੈ ਨ ਸਜ਼ਾਇ। ਕਰਹਿਂ ਬਿਗਾਰ ਰਹੈਂ ਗਰਬਾਇ॥ ੧੦॥**

ਉਨ੍ਹਾਂ ਸਿੰਘਾਂ ਦੇ ਸਿਰ ਕੱਟ ਕੇ ਡੇਗ ਦਿੱਤੇ ਤੇ ਕਿਸੇ ਦਾ ਡਰ ਨਹੀਂ ਮੰਨਿਆ ਹੈ। ਜੇ ਐਸੇ ਦੁਸ਼ਟਾਂ ਨੂੰ ਸਜ਼ਾ ਨਹੀਂ ਦੇਵਾਂਗੇ ਤਾਂ ਉਹ ਹੋਰ ਵੀ ਵਿਗਾੜ ਕਰਨਗੇ ਤੇ ਹੰਕਾਰ ਸਹਿਤ ਰਹਿਣਗੇ॥੧੦॥

**ਗੁਰ ਘਰ ਸੌਂ ਬਹੁ ਰਚਯੋ ਬਿਰੁੱਧਾ। ਚਹਿਯਤਿ ਹਤੇ ਕ੍ਰੁੱਧ ਕਰਿ ਜੁੱਧਾ'।**
**ਸੁਨਿ ਪ੍ਰਭੁ ਕੋ ਰਿਸ ਭਈ ਘਨੇਰੀ। ਜਲਤ ਅਗਨਿ ਅਹੁਤੀ ਜਨੁ ਗੇਰੀ॥ ੧੧॥**

ਗੁਰੂ ਘਰ ਨਾਲ ਉਨ੍ਹਾਂ ਵੱਡਾ ਵੈਰ ਰਚਿਆ ਹੈ, ਕ੍ਰੋਧ ਧਾਰ ਕੇ ਯੁੱਧ ਕਰਕੇ ਇਨ੍ਹਾਂ ਨੂੰ ਮਾਰ ਦੇਣਾ ਚਾਹੀਦਾ ਹੈ।" ਇਹ ਸੁਣ ਕੇ ਸਤਿਗੁਰੂ ਜੀ ਬਹੁਤ ਗੁੱਸੇ ਵਿਚ ਆ ਗਏ, ਬਲਦੀ ਅੱਗ ਦੀ ਜਿਵੇਂ ਕਿਸੇ ਅਹੂਤੀ ਡੇਗ ਦਿੱਤੀ ਹੋਵੇ॥੧੧॥

**ਆਲਮ ਸਿੰਘ ਕੇ ਸੰਗ ਉਚਾਰੀ। 'ਚਹਤਿ ਖਾਲਸਾ ਕਰਿਯਹਿ ਤਯਾਰੀ'।**
**ਜੰਗ ਸਮਾਜ ਤਬਹਿ ਬਰਤਾਯੋ। ਜਾਮਨਿ ਬਿਤੀ ਭੋਰ ਹੁਇ ਆਯੋ॥ ੧੨॥**

ਫਿਰ ਸਤਿਗੁਰੂ ਜੀ ਨੇ ਆਲਮ ਸਿੰਘ ਨੂੰ ਕਿਹਾ, "ਚਾਹੀਦਾ ਹੈ ਕਿ ਖਾਲਸੇ ਨੂੰ ਤਿਆਰ ਕਰੀਏ, ਜੰਗੀ ਸਾਮਾਨ ਸਭ ਵਿਚ ਵਰਤਾਓ ਰਾਤ ਬਿਤਾ ਕੇ ਸਵੇਰ ਹੋਣ ਤੇ ਆਓ॥੧੨॥

**ਹੁਕਮ ਕਰਯੋ ਪ੍ਰਭੁ 'ਬਜਹਿ ਨਗਾਰਾ। ਸਕਲ ਖਾਲਸਾ ਚਢਹਿ ਸ਼ਿਕਾਰਾ'।**
**ਪਰੇ ਤੁਰੰਗਨਿ ਪਰ ਬਰ ਜ਼ੀਨ। ਪੂਰਬ ਪ੍ਰਭੁ ਅਰੂਢਨਿ ਕੀਨ॥ ੧੩॥**

ਫਿਰ ਗੁਰੂ ਜੀ ਨੇ ਹੁਕਮ ਕੀਤਾ, "ਨਗਾਰਾ ਵਜਾਓ, ਸਾਰਾ ਖਾਲਸਾ ਸ਼ਿਕਾਰ ਖੇਡਣ ਵਾਸਤੇ ਚੜ੍ਹਾਈ ਕਰੇ।" ਉਸੇ ਵੇਲੇ ਘੋੜਿਆਂ ਉੱਤੇ ਸ੍ਰੇਸ਼ਟ ਕਾਠੀਆਂ ਪਾਈਆਂ ਗਈਆਂ, ਸਾਰਿਆਂ ਤੋਂ ਪਹਿਲਾਂ ਸਤਿਗੁਰੂ ਜੀ ਸਵਾਰ ਹੋਏ॥੧੩॥

**ਪਰੀ ਦੁਚੋਬ ਖਾਲਸਾ ਚਢਯੋ। ਸ਼ਸਤ੍ਰਨਿ ਸਹਿਤ ਬੀਰ ਰਸ ਬਢਯੋ।**
**ਕ੍ਰੁਧਤਿ ਪ੍ਰਭੁ ਕਰਯੋ ਪ੍ਰਸਥਾਨਾ। ਥਰਹਰ ਪ੍ਰਿਥਵੀ ਕੰਪ ਮਹਾਨਾ॥ ੧੪॥**

ਰਣਜੀਤ ਨਗਾਰੇ 'ਤੇ ਡੱਗਾ ਵੱਜਣ ਨਾਲ ਸਾਰਾ ਖਾਲਸਾ ਵੀ ਘੋੜਿਆਂ 'ਤੇ ਸਵਾਰ ਹੋ ਗਿਆ ਤੇ ਸ਼ਸਤਰਾਂ ਸਹਿਤ ਬੀਰ ਰਸ ਵਧਿਆ। ਸਤਿਗੁਰੂ ਜੀ ਵੀ ਵੱਡਾ ਗੁੱਸਾ ਧਾਰ ਕੇ ਚਲ ਪਏ ਤੇ ਸਾਰੀ ਪ੍ਰਿਥਵੀ ਥਰ-ਥਰ ਕੰਬ ਉਠੀ॥੧੪॥

ਸ੍ਵੈਯਾ- ਬਾਯੁ ਸਮਾਨ ਸੁ ਬੇਗ ਕੋ ਧਾਰਿ ਚਲੇ ਗੁਰ ਮਾਰਗ ਮੈਂ ਸਹਿਸਾਈ।
ਦੁੰਦਭਿ ਨਾਦ ਸੁਨਯੋ ਜਹਿਂ ਲੌਂ ਸਭਿ ਕੰਪ ਉਠੀ ਗਨ ਲੋਕ ਲੁਕਾਈ।
ਕੌਨ ਪੈ ਕੋਪ ਕਰਯੋ ਪ੍ਰਭੁ ਧਾਵਤਿ, ਕੌਨ ਕੀ ਮ੍ਰਿਤੁ ਅਬੈ ਨਿਯਰਾਈ?।
ਕੋ ਨਹਿਂ ਚਾਹਤਿ ਆਪ ਕੋ ਜੀਵਨ ਕੀਨਿ ਬਿਗਾਰ ਨਹੀਂ ਸੁਧ ਪਾਈ?॥੧੫॥

ਹਵਾ ਵਰਗੀ ਤੇਜ਼ੀ ਧਾਰ ਕੇ ਚਲ ਪਏ, ਗੁਰੂ ਜੀ ਮਾਰਗ ਵਿਚ ਬਹੁਤ ਕਾਹਲੀ ਨਾਲ ਜਾ ਰਹੇ ਸਨ। ਜਿੱਥੋਂ ਤਕ ਨਗਾਰੇ ਦੀ ਆਵਾਜ਼ ਜਾਂਦੀ ਸੀ, ਓਥੋਂ ਤੱਕ ਸਾਰੀ ਲੁਕਾਈ ਕੰਬ ਉਠੀ। ਸਾਰੇ ਇਹ ਸੋਚ ਰਹੇ ਸਨ ਕਿ ਗੁਰੂ ਜੀ ਨੇ ਕਿਸ ਉੱਤੇ ਗੁੱਸਾ ਧਾਰਨ ਕੀਤਾ ਹੈ ਤੇ ਕਿਸ ਦੀ ਮੌਤ ਨੇੜੇ ਆਈ ਹੈ ? ਕੌਣ ਆਪਣਾ ਜੀਵਨ ਨਹੀਂ ਚਾਹੁੰਦਾ, ਕਿਸ ਨੇ ਵਿਗਾੜ ਕੀਤਾ ਹੈ ਤੇ ਗੁਰੂ ਜੀ ਬਾਰੇ ਜਾਣਕਾਰੀ ਨਹੀਂ ਪਾਈ ਹੈ ?॥੧੫॥

ਜਾਤਿ ਸੁ ਮਾਰਗ ਛੋਰਿ ਤੁਫੰਗਨ ਧਾਂਕ ਪਰੀ ਗਿਰ ਦੇਸ਼ ਮਝਾਰੀ।
'ਸ਼੍ਰੀ ਗੁਰ ਗੋਬਿੰਦ ਸਿੰਘ ਕੁਪਯੋ, ਮਤਿ ਹੀਨ! ਕਹੋ ਕਿਨ ਕੀਨ ਬਿਗਾਰੀ'।
ਭਾਜਤਿ ਏਕ ਮਹਾਂ ਉਰ ਤ੍ਰਾਸਤਿ ਏਕ ਦੁਰੈਂ ਨਹਿਂ ਦੇਹਿਂ ਦਿਖਾਰੀ।
ਤੇਜ ਧਰੈਂ ਬਲ ਭੂਰ ਭਰੈਂ ਇਮ ਜਾਤਿ ਭਲੀ ਪ੍ਰਭੁ ਕੀ ਅਸਵਾਰੀ॥ ੧੬॥

ਰਾਹ ਵਿਚ ਹੀ ਬੰਦੂਕਾਂ ਛੱਡਦੇ ਜਾਂਦੇ ਸਨ, ਸਾਰੇ ਪਹਾੜੀ ਦੇਸ਼ ਵਿਚ ਵੱਡੀ ਧਾਂਕ ਪੈ ਗਈ। ਕਹਿੰਦੇ ਸਨ, "ਗੁਰੂ ਗੋਬਿੰਦ ਸਿੰਘ ਜੀ ਗੁੱਸੇ ਵਿਚ ਆਏ ਹਨ, ਕਿਸ ਮੂਰਖ ਨੇ ਦੱਸੋ ਵਿਗਾੜ ਕੀਤਾ ਹੈ।" ਕਈ ਹਿਰਦੇ ਵਿਚ ਵੱਡਾ ਡਰ ਧਾਰ ਕੇ ਭੱਜ ਜਾਂਦੇ ਸਨ ਤੇ ਕਈ ਲੁਕ ਜਾਂਦੇ ਸਨ, ਫਿਰ ਕਿਸੇ ਨੂੰ ਵਿਖਾਈ ਨਹੀਂ ਸੀ ਦਿੰਦੇ। ਵੱਡਾ ਤੇਜ ਧਾਰ ਕੇ, ਵੱਡਾ ਬਲ ਭਰ ਕੇ, ਇਸ ਪ੍ਰਕਾਰ ਪ੍ਰਭੂ ਜੀ ਦੀ ਅਸਵਾਰੀ ਭਲੀ ਪ੍ਰਕਾਰ ਜਾ ਰਹੀ ਸੀ॥੧੬॥

ਬਾਜਤਿ ਦੀਹ ਨਿਸ਼ਾਨ ਪਯਾਨਤਿ ਛੋਰਿ ਨਿਸ਼ਾਨ ਕੋ ਚੀਰ ਦਯੋ।
ਯੋਂ ਫਰਰੇ ਫਹਿਰਾਵਤਿ ਹੈਂ ਜਨੁ ਪੌਨ ਲਗੇ ਘਨ ਜਾਤਿ ਧਯੋ।
ਤੂਰਨ ਆਇ ਉਲੰਘਿ ਨਦੀ ਕਹੁ ਪੈਂਡ ਬਡੋ ਕਲਮੋਟ ਲਯੋ।
ਔਚਕ ਹੀ ਪਹੁਚੇ ਤਿਨ ਪੈ, ਗਿਰ ਪੈ ਚਢਿ ਦੇਖਨਿ ਦੁਰਗ ਕਿਯੋ॥ ੧੭॥

ਭਿਆਨਕ ਨਗਾਰਾ ਵੱਜ ਰਿਹਾ ਸੀ, ਨਿਸ਼ਾਨ ਸਾਹਿਬ ਦੇ ਫੱਰਰੇ ਖੋਲ੍ਹ ਦਿੱਤੇ ਸਨ। ਝੰਡੇ ਦੇ ਫਰਰੇ ਇਸ ਤਰ੍ਹਾਂ ਫਰਫਰਾਉਂਦੇ ਹਨ ਮਾਨੋ ਹਵਾ ਵਗਣ ਨਾਲ ਬੱਦਲ ਭੱਜਾ ਜਾਂਦਾ ਹੋਵੇ। ਤੁਰਤ ਹੀ ਕਲਮੋਟ ਦਾ ਲੰਮਾ ਪੈਂਡਾ ਨਦੀ ਪਾਰ ਕਰਕੇ ਮੁਕਾ ਲਿਆ। ਅਚਾਨਕ ਹੀ ਉਨ੍ਹਾਂ 'ਤੇ ਜਾ ਪਏ ਤੇ ਪਹਾੜ ਉੱਤੇ ਚੜ੍ਹ ਕੇ ਉਸ ਪਿੰਡ ਦੇ ਕਿਲ੍ਹੇ ਨੂੰ ਵੇਖਿਆ॥੧੭॥

ਯੌਂ ਉਮਡਯੋ ਦਲ ਗੋਬਿੰਦ ਸਿੰਘ ਕੋ ਵਾਰ ਨ ਪਾਰ ਸੁ ਮ੍ਰਾਰਨ ਧਾਯੋ।
ਆਇਸੁ ਦੀਨਿ ਪ੍ਰਭੂ ਰਿਸ ਕੀਨਿ 'ਲਿਜੈ ਸਭਿ ਛੀਨ ਵਥੂ ਸਮੁਦਾਯੋ'।
ਸ਼੍ਰੌਨ ਬਿਖੈ ਸੁਨਿ ਸਿੰਘ ਰਿਸੇ ਮਨ ਧਾਇ ਪਰੇ ਗਨ ਰੌਰ ਉਠਾਯੋ।
ਘੇਰ ਲੀਓ ਕਲਮੋਟ ਕੋ ਕੋਟ, ਚਲੀ ਬਹੁ ਚੋਟਨਿ ਓਟਕੋ ਪਾਯੋ॥ ੧੮॥

ਗੁਰੂ ਗੋਬਿੰਦ ਸਿੰਘ ਜੀ ਦਾ ਦਲ ਇਸ ਪ੍ਰਕਾਰ ਉਮਡਿਆ ਕਿ ਕਲਮੋਟ ਪਿੰਡ ਨੂੰ ਮਾਰਨ ਵਾਸਤੇ ਧਾਇਆ। ਫਿਰ ਸਤਿਗੁਰੂ ਜੀ ਨੇ ਬੜੇ ਗੁੱਸੇ ਵਿਚ ਆਗਿਆ ਦਿੱਤੀ, "ਇਨ੍ਹਾਂ ਪਾਸੋਂ ਸਭ ਵਸਤਾਂ ਖੋਹ ਲਵੋ" ਜਦ ਸਿੰਘਾਂ ਨੇ ਇਹ ਆਗਿਆ ਆਪਣੇ ਕੰਨਾਂ ਨਾਲ ਸੁਣੀ ਤਾਂ ਉਹ ਗੁੱਸੇ ਵਿਚ ਆ ਕੇ ਧਾ ਕੇ ਪੈ ਗਏ ਤੇ ਬਹੁਤ ਰੌਲਾ ਮੱਚਿਆ, ਕਲਮੋਟ ਦੇ ਕਿਲ੍ਹੇ ਨੂੰ ਉਨ੍ਹਾਂ ਘੇਰ ਲਿਆ ਤੇ ਨਗਾਰੇ 'ਤੇ ਬਹੁਤ ਡੱਗੇ ਲੱਗੇ ਤਾਂ ਓਟ ਵਿਚ ਹੋ ਗਏ॥੧੮॥

ਧਾਮਨਿ ਜਾਇ ਪ੍ਰਵੇਸ਼ ਭਏ, ਬਹੁ ਤ੍ਰਾਸ ਦਏ ਖਲ ਭਾਜ ਗਏ।
ਕੇਤਿਕ ਹਾਥ ਤੁਫੰਗਨਿ ਲੈ ਕਸਿ ਮਾਰਤਿ ਸਿੰਘਨ ਤਾਕਿ ਲਏ।
ਊਚ ਅਵਾਸਨ ਹੋਇ ਮਵਾਸ ਚਲਾਇ ਬੰਦੂਕਨਿ ਘਾਇ ਘਏ।
ਤੌ ਆਵਿਲੋਕਿ ਕ੍ਰਿਪਾਨਨ ਖੈਂਚਿਕੇ ਸ਼ੱਤ੍ਰੂ ਗਵਾਰ ਸੁ ਮਾਰਿ ਦਿਏ॥ ੧੯ ॥

ਘਰਾਂ ਦੇ ਵਿਚ ਦਾਖ਼ਲ ਹੋ ਗਏ, ਬਹੁਤ ਡਰ ਪਾਇਆ, ਮੂਰਖ ਭੱਜ ਗਏ। ਕਈ ਹੱਥਾਂ ਵਿਚ ਬੰਦੂਕਾਂ ਲੈ ਕੇ ਸਿੰਘਾਂ ਨੂੰ ਤੱਕ ਕੇ ਗੋਲੀਆਂ ਮਾਰਦੇ ਸਨ, ਉੱਚੇ ਥਾਵਾਂ 'ਤੇ ਹੋ ਕੇ ਓਟ ਲੈ ਕੇ ਬੰਦੂਕਾਂ ਚਲਾ ਕੇ ਸਿੰਘਾਂ ਨੂੰ ਜ਼ਖ਼ਮੀ ਕਰਦੇ ਸਨ। ਇਹ ਵੇਖ ਕੇ ਸਿੰਘਾਂ ਨੇ ਤਲਵਾਰਾਂ ਲੈ ਕੇ ਮੂਰਖਾਂ ਨੂੰ ਮਾਰ ਦਿੱਤਾ॥੧੯॥

ਹੋਨਿ ਲਗੇ ਕਟੀਆ ਪੁਰਿ ਮੈਂ ਠਹਿਰਹਿਂ ਨਹਿਂ ਪੈਰ ਮਹਾਂ ਡਰਪਾਏ।
ਕੇਤਿਕ ਸਾਮੁਹਿ ਹੋਇ ਮਰੇ ਰਣ, ਕੇਤਿਕ ਕਾਤੁਰ ਹੋਇ ਪਲਾਏ।
ਮਾਰ ਪਰੀ ਦੁਰਜਾਨ ਕੇ ਊਪਰ ਘਾਇਲ ਹ੍ਵੈ ਧਰਿ ਪੈ ਤਰਫਾਏ।
ਕੋ ਕਰ ਜੋਰਿ ਨਿਹੋਰਤਿ ਹੈਂ, ਮੁਖ ਮੋਰਤਿ ਹੈਂ ਨ ਘਨੇ ਰਿਪੁ ਘਾਏ॥ ੨੦ ॥

ਕਟਾ ਵੱਢੀ ਹੋਣ ਲੱਗੀ ਤੇ ਕੋਈ ਵੀ ਨਗਰ ਵਿਚ ਠਹਿਰਦਾ ਨਹੀਂ ਸੀ, ਵੈਰੀ ਬਹੁਤ ਡਰ ਗਏ ਸਨ। ਕਈ ਸਾਹਮਣੇ ਲੜ ਕੇ ਮਰੇ, ਕਈ ਕਾਇਰ ਡਰਦੇ ਮਾਰੇ ਭੱਜ ਗਏ। ਦੁਸ਼ਟਾਂ ਨੂੰ ਬਹੁਤ ਮਾਰ ਪਈ, ਜ਼ਖ਼ਮੀ ਹੋ ਕੇ ਧਰਤੀ 'ਤੇ ਪਏ ਤੜਫ ਰਹੇ ਸਨ। ਕਈ ਹੱਥ ਜੋੜ ਕੇ ਵੇਖਦੇ ਸਨ, ਸਿੰਘ ਇਨ੍ਹਾਂ ਵੱਲੋਂ ਮੂੰਹ ਮੋੜ ਲੈਂਦੇ ਸਨ, ਇਸ ਪ੍ਰਕਾਰ ਬਹੁਤੇ ਵੈਰੀਆਂ ਨੂੰ ਨਾ ਮਾਰਿਆ, ਭਾਵ ਸ਼ਰਨ ਮੰਨ ਕੇ ਬਹੁਤ ਵੈਰੀ ਬਚ ਗਏ॥੨੦॥

ਕੇਤਿਕ ਮਾਰਿ ਤੁਫੰਗਨਿ ਅੰਗਨ ਰੰਗ ਸੁਰੰਗ ਕਰੇ ਤਤਕਾਲਾ।
ਕੇਚਿਤ ਕੇ ਤਨ ਮਾਰਿ ਕ੍ਰਿਪਾਨਨਿ ਗੇਰ ਲਿਯੇ ਕਰਿ ਘਾਵ ਕਰਾਲਾ।
ਧਾਮ ਉਤੰਗਨ ਕੋ ਤਜਿ ਕੈ ਭਜਿਕੈ ਸਭਿ ਕੋਟ ਕੋ ਓਟ ਸੰਭਾਲਾ।
ਬਾਹਰ ਜੇਤਿਕ ਜ਼ਾਹਰ ਥੇ ਸਭਿ ਮਾਰ ਲਿਯੇ ਬਡਿ ਆਹਰ ਨਾਲਾ॥ ੨੧ ॥

ਕਈਆਂ ਨੂੰ ਗੋਲੀਆਂ ਮਾਰ ਕੇ ਤੁਰਤ ਲਹੂ ਨਾਲ ਸਫੈਦ ਤੋਂ ਰੰਗਦਾਰ ਬਣਾ ਦਿੱਤਾ। ਕਈਆਂ ਨੂੰ ਕਿਰਪਾਨਾਂ ਮਾਰ ਕੇ ਵਿਕਰਾਲ ਜ਼ਖ਼ਮੀਂ ਕਰਕੇ ਡੇਗ ਲਿਆ। ਕਈ ਤੁਰਤ ਘਰਾਂ ਨੂੰ ਛੱਡ ਕੇ ਭੱਜ ਗਏ, ਸਾਰਿਆਂ ਨੇ ਕਿਲ੍ਹੇ ਦੀ ਓਟ ਨੂੰ ਸੰਭਾਲਿਆ। ਬਾਹਰ ਜਿੰਨੇ ਵੀ ਦਿਖਾਈ ਦਿੰਦੇ ਸਨ, ਵੱਡਾ ਉੱਦਮ ਕਰਕੇ ਸਾਰੇ ਮਾਰ ਲਏ॥੨੧॥

ਲੂਟ ਲੀਏ, ਅਰੁ ਕੂਟ ਦਿਏ, ਅਰਿ ਫੂਟ ਗਏ ਸਿਰ, ਛੂਟਸਿ ਪ੍ਰਾਨਾ।
ਗ੍ਰਾਮ ਕੇ ਧਾਰਨ ਸਿੰਘ ਬਰੇ, ਤਿਨ ਤ੍ਰੀਯਨਿ ਦੇ ਕਰਿ ਤ੍ਰਾਸ ਮਹਾਨਾ।
ਬਾਹਰ ਦੂਰ ਨਿਕਾਰ ਦਈ ਸਿਰ ਪੀਟਤਿ ਹੈਂ ਕਿਸ ਜਾਇਂ ਸਥਾਨਾ।
ਦਜੋਸ ਬਿਤਜੋ ਦਿਨਨਾਥ ਅਥਜੋ ਤਮ ਪੁੰਜ ਭਯੋ ਭਯ ਦਾਯਕ ਨਾਨਾ॥੨੨॥

ਸਾਰਿਆਂ ਨੂੰ ਲੁੱਟ ਲਿਆ ਤੇ ਮਾਰ-ਮਾਰ ਕੇ ਉਨ੍ਹਾਂ ਦੇ ਸਿਰ ਪਾੜ ਦਿੱਤੇ ਤੇ ਕਈ ਆਪਣੇ ਪ੍ਰਾਣ ਗਵਾ ਬੈਠੇ। ਫਿਰ ਪਿੰਡ ਨੂੰ ਸੋਧਣ ਵਾਸਤੇ ਸਿੰਘ ਦਾਖ਼ਲ ਹੋਏ ਤੇ ਉਨ੍ਹਾਂ ਦੀਆਂ ਇਸਤਰੀਆਂ ਨੂੰ ਬਹੁਤ ਡਰਾਇਆ। ਇਸਤਰੀਆਂ ਬਾਹਰ ਦੂਰ ਕੱਢ ਦਿੱਤੀਆਂ ਤੇ ਉਹ ਆਪਣੇ ਸਿਰ ਪਿੱਟਦੀਆਂ ਸਨ ਕਿ ਕਿਹੜੀ ਥਾਂ ਅਸੀਂ ਜਾਈਏ। ਦਿਨ ਬੀਤਿਆ, ਸੂਰਜ ਡੁੱਬਿਆ ਤਾਂ ਭਿਆਨਕ ਹਨੇਰਾ ਹੋ ਗਿਆ॥੨੨॥

ਘੋਰ ਉਲੂਕ ਸੁ ਬੋਲਿ ਉਠੇ ਗਨ ਜੰਬੁਕ ਆਨਿ ਪੁਕਾਰ ਕਰੀ।
ਕੂਕਰ ਕੂਕਤਿ ਮਾਸ ਅਘਾਵਤਿ ਰੌਰ ਪਰਜੋ ਬਹੁ ਤਾਂਹਿ ਘਰੀ।
ਦੁਰਗ ਮਵਾਸ ਗਵਾਰਨਿ ਕੀਨਿ ਤੁਫੰਗਨ ਕੀ ਤਿਨ ਮਾਰ ਧਰੀ।
ਸਿੰਘ ਬਰੇ ਬਿਚ ਧਾਮਨ ਕੇ ਚਹਿਂ ਨੇਰ ਕਰਜੋ ਹਤਿ ਲੇਹਿਂ ਅਰੀ॥ ੨੩॥

ਭਿਆਨਕ ਆਵਾਜ਼ ਵਿਚ ਉਲੂ ਬੋਲ ਉਠੇ ਤੇ ਕਈ ਗਿੱਦੜਾਂ ਨੇ ਆ ਕੇ ਉਥੇ ਹਵਾਂਕ-ਹਵਾਂਕ ਕੇ ਰੌਲਾ ਮਚਾਇਆ। ਕੁੱਤੇ ਭੌਂਕਦੇ ਸਨ ਤੇ ਰੱਜ-ਰੱਜ ਮਾਸ ਖਾਂਦੇ ਸਨ ਤੇ ਉਸ ਸਮੇਂ ਬਹੁਤ ਰੌਲਾ ਮੱਚ ਗਿਆ। ਜਿਨ੍ਹਾਂ ਮੂਰਖਾਂ ਨੇ ਕਿਲ੍ਹੇ ਵਿਚ ਪਨਾਹ ਲਈ ਸੀ, ਉਨ੍ਹਾਂ ਨੇ ਗੋਲੀਆਂ ਦੀ ਮਾਰ ਕ੍ਰੀਤੀ। ਸਿੰਘ ਘਰਾਂ ਦੇ ਵਿਚ ਵੜ ਗਏ, ਚਾਹੁੰਦੇ ਸੀ ਕਿ ਨੇੜੇ ਹੋ ਕੇ ਵੈਰੀ ਨੂੰ ਮਾਰ ਲਵਾਂਗੇ॥੨੩॥

ਸ੍ਰੀ ਗੁਰੁ ਗੋਬਿੰਦ ਸਿੰਘ ਥਿਰੇ ਜਹਿਂ, ਸਿੰਘ ਗਏ ਕਰ ਜੋਰਿ ਬਖਾਨੈਂ।
'ਆਇਸੁ ਆਪ ਉਚਾਰਹੁ ਸ੍ਰੀ ਪ੍ਰਭੁ! ਹੇਲ ਕੋ ਘਾਲਿ ਅਬੈ ਰਿਪੁ ਹਾਨੈਂ।
ਕੋਟ ਮਹਿਂ ਕੂਦ ਕਰਹਿਂ ਕਟਿਯਾ ਨਹਿਂ ਛੋਰਹਿੰਗੇ ਇਕ ਭੀ ਜੁਤਿ ਪ੍ਰਾਨਹਿਂ।
ਸਿੰਘ ਰਹੇ ਰੁਪ, ਢੂਕ ਚਲੇ ਢਿਗ ਆਪ ਕੇ ਬਾਕ ਕੀ ਦੇਰ ਪਛਾਨੈ' ॥ ੨੪॥

ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੈਠੇ ਸਨ, ਉਥੇ ਸਿੰਘ ਗਏ ਤੇ ਹੱਥ ਜੋੜ ਕੇ ਉਨ੍ਹਾਂ ਬੇਨਤੀ ਕੀਤੀ, "ਹੇ ਸਤਿਗੁਰੂ ਜੀ! ਆਗਿਆ ਦੇਵੋ, ਹੱਲਾ ਕਰਕੇ ਵੈਰੀ ਨੂੰ ਮਾਰ ਲਈਏ। ਕਿਲ੍ਹੇ ਵਿਚ ਦਾਖ਼ਲ ਹੋ ਕੇ ਇਨ੍ਹਾਂ ਨੂੰ ਕੱਟੀਏ ਤੇ ਇਕ ਨੂੰ ਵੀ ਪ੍ਰਾਣਾਂ ਸਹਿਤ ਨਾ ਰਹਿਣ ਦੇਈਏ। ਸਿੰਘ ਬਹੁਤ ਕ੍ਰੋਧ ਵਿਚ ਆਏ ਹਨ ਤੇ ਨੇੜੇ ਢੁਕ ਚਲੇ ਹਨ, ਆਪ ਜੀ ਦੀ ਆਗਿਆ ਦੀ ਹੀ ਦੇਰ ਹੈ" ॥੨੪॥

ਸ੍ਰੀ ਪ੍ਰਭੁ ਧੀਰਜ ਦੀਨ ਪ੍ਰਬੀਨ 'ਕਰੇ ਰਿਪੁ ਦੀਨ ਬਰੇ ਗਢਜਾਈ।
ਰਾਤਿ ਮੈਂ ਕੋਪ ਨ ਬਾਦ ਕਰੋ ਥਿਰਤਾ ਗਹਿ ਬੈਠਿ ਰਹੋ ਸਮੁਦਾਈ।
ਹੋਤਿ ਪ੍ਰਭਾਤਿ ਫਤੇ ਕਰਿਯੋ ਸਭਿ ਹੂੰ ਦਿਹੁ ਨਾਸਿ, ਨ ਜਾਹਿਂ ਪਲਾਈ।
ਮੂਢਨਿ ਸੰਗਤਿ ਛੀਨ ਲਈ ਤਿਸ ਕੋ ਪਲਟਾ ਹਮ ਲੇਂ ਅਬਿ ਪਾਈ' ॥ ੨੫॥

ਸਤਿਗੁਰੂ ਜੀ ਨੇ ਧੀਰਜ ਦਿੱਤਾ, "ਵੈਰੀ ਦੀਨ ਕਰ ਦਿੱਤੇ ਹਨ ਤੇ ਉਹ ਗੜ੍ਹੀ ਵਿਚ ਜਾ ਵੜੇ ਹਨ, ਬੇਅਰਥ ਕ੍ਰੋਧ ਨਾ ਕਰੋ, ਸਥਿਰਤਾ ਫੜ ਕੇ ਸਾਰੇ ਬੈਠੇ ਰਹੋ। ਸਵੇਰ ਹੁੰਦਿਆਂ ਹੀ ਫ਼ਤਹਿ ਕਰ ਲਵੋ, ਸਾਰਿਆਂ ਨੂੰ ਨਾਸ਼ ਕਰ ਦੇਵੋ ਤਾਂਕਿ ਕੋਈ ਭੱਜ ਨਾ ਜਾਵੇ। ਮੂਰਖਾਂ ਨੇ ਮੇਰੀ ਸੰਗਤ ਨੂੰ ਲੁੱਟ ਲਿਆ ਹੈ, ਉਸ ਦਾ ਬਦਲਾ ਅਸੀਂ ਹੁਣ ਲਵਾਂਗੇ" ॥੨੫॥

ਆਲਮ ਸਿੰਘ ਉਦੇ ਸਿੰਘ ਆਦਿਕ ਫੇਰ ਕਹਜੋ ਪ੍ਰਭੁ ਸੌਂ ਕਰ ਜੋਰੇ।
'ਰਾਤ ਹੀ ਮਹਿਂ ਰਿਪੁ ਘਾਤਨਿ ਦੇਹੁ ਨਿਪਾਤ ਕਰੈਂ ਛਿਨ ਮੈਂ ਸਭਿ ਟੋਰੇ।
ਭਾਜ ਨ ਜਾਹਿਂ, ਕਿ ਆਇ ਸਹਾਇਕ, ਕੋ ਕਰਿ ਘਾਤਿ ਨ ਜਾਵਹਿਂ ਛੋਰੇ।
ਹੈ ਇੱਤਜਾਦਿਕ ਬਿਘਨ ਘਨੇ ਅਬਿ ਹੇਲ ਕੋ ਘਾਲਨਿ ਦੇਹੁ ਸੁ ਜ਼ੋਰੇ' ॥ ੨੬॥

ਆਲਮ ਸਿੰਘ ਅਤੇ ਉਦੇ ਸਿੰਘ ਆਦਿ ਨੇ ਫਿਰ ਹੱਥ ਜੋੜ ਕੇ ਕਿਹਾ, "ਰਾਤ ਵਿਚ ਹੀ ਵੈਰੀਆਂ ਨੂੰ ਮਾਰਨ ਦੇਵੋ, ਸਾਰਿਆਂ ਨੂੰ ਲੱਭ-ਲੱਭ ਕੇ ਮਾਰ ਦੇਈਏ, ਇਹ ਭੱਜ ਨਾ ਜਾਣ ਜਾਂ ਇਨ੍ਹਾਂ ਦਾ ਕੋਈ ਸਹਾਇਕ ਨਾ ਆ ਜਾਵੇ ਜਾਂ ਕੋਈ ਦਾਅ ਲਾ ਕੇ ਇਸ ਕਿਲ੍ਹੇ ਨੂੰ ਹੀ ਛੱਡ ਕੇ ਨਾ ਚਲੇ ਜਾਣ। ਇਸ ਪ੍ਰਕਾਰ ਦੇ ਕਈ ਵਿਘਨ ਹਨ, ਹੁਣ ਹੱਲਾ ਕਰਕੇ ਸਾਰਿਆਂ ਨੂੰ ਜ਼ੋਰ ਨਾਲ ਮਾਰ ਦੇਈਏ" ॥੨੬॥

ਸ੍ਰੀ ਕਰਗ਼ੀਧਰ ਸਿੰਘਨਿ ਕੋ ਕਹਿਂ 'ਧੀਰਜ, ਨਾਂਹਿ ਕਰੋ ਸਹਿਸਾਈ।
ਚਾਰਹੁੰ ਓਰਨਿ ਘੇਰਨ ਘੇਰਿ ਸਜੋਰਹਿ ਰਾਖਹੁ ਕੀ ਤਕਰਾਈ।
ਕਾਲ ਪੁਜਯੋ ਇਨ, ਜਾਤਿ ਨਹੀਂ ਕਿਤ, ਕੋ ਇਕ ਘਾਤਿ ਸੁ ਹਾਥ ਨ ਆਈ।
ਹੋਤਿ ਪ੍ਰਭਾਤਿ ਕਰੋਂ ਸਭਿ ਘਾਤਿ, ਰਹੋ ਸਵਧਾਨ ਇਹੀ ਭਲਿਆਈ' ॥ ੨੭ ॥

ਸ੍ਰੀ ਕਲਗ਼ੀਧਰ ਜੀ ਨੇ ਫਿਰ ਸਿੰਘਾਂ ਨੂੰ ਕਿਹਾ, "ਧੀਰਜ ਕਰੋ, ਕਾਹਲੀ ਨਾ ਕਰੋ ਚਾਰੇ ਪਾਸਿਆਂ ਤੋਂ ਘੇਰ-ਘੇਰ ਕੇ ਇਕੱਠੇ ਕਰੋ ਤੇ ਤਕੜਾਈ ਰੱਖੋ, ਇਨ੍ਹਾਂ ਦਾ ਹੁਣ ਕਾਲ ਆ ਗਿਆ ਹੈ, ਕਿਤੇ ਵੀ ਨਹੀਂ ਜਾਂਦੇ ਹਨ, ਇਕ ਅੱਧ ਹੀ ਐਸਾ ਹੋਵੇਗਾ ਜਿਹੜਾ ਦਾਅ ਲਾ ਕੇ ਭੱਜ ਜਾਵੇਗਾ। ਸਵੇਰ ਹੁੰਦਿਆਂ ਹੀ ਸਾਰਿਆਂ ਨੂੰ ਮਾਰ ਦੇਵੋ, ਸਾਵਧਾਨ ਰਹੋ, ਇਸ ਵਿਚ ਹੀ ਭਲਿਆਈ ਹੈ" ॥੨੭॥

ਆਇਸੁ ਮਾਨਿ ਸੁਜਾਨ ਗੁਰੂ ਭਟ ਗ੍ਰਾਮ ਕੇ ਧਾਮ ਅਰਾਮ ਕਰਯੋ।
ਚਾਰ ਹੂੰ ਓਰਨਿ ਘੇਰ ਰਖਯੋ ਗੜ੍ਹ ਤੀਰ ਤੁਫੰਗਨ ਹਾਥ ਧਰਯੋ।
ਅੰਤਰ ਤੇ ਗੁਲਕਾਂ ਗਨ ਮਾਰਤਿ ਜਾਂਤਿ ਹੈਂ ਬਾਦ ਨ ਕੋਇ ਮਰਯੋ।
ਰਾਖਤਿ ਦੇ ਕਰ ਆਪ ਪ੍ਰਭੂ ਬਿਨ ਘਾਵ ਸਬੈ ਦਲ ਪੁੰਜ ਥਿਰਯੋ॥ ੨੮ ॥

ਗੁਰੂ ਜੀ ਦੀ ਆਗਿਆ ਮੰਨ ਕੇ ਸੂਰਬੀਰਾਂ ਨੇ ਪਿੰਡ ਦੇ ਘਰਾਂ ਵਿਚ ਆਰਾਮ ਕੀਤਾ। ਚਾਰੇ ਪਾਸਿਆਂ ਤੋਂ ਘੇਰਾ ਪਾਈ ਰੱਖਿਆ, ਹੱਥਾਂ ਵਿਚ ਧਨੁੱਖ ਅਤੇ ਬੰਦੂਕਾਂ ਫੜੀਆਂ ਸਨ। ਅੰਦਰ ਤੋਂ ਵੈਰੀ ਗੋਲੀਆਂ ਮਾਰੀ ਜਾਂਦੇ ਸਨ ਪਰ ਬਾਅਦ ਵਿਚ ਕੋਈ ਨਾ ਮਰਿਆ। ਪ੍ਰਭੂ ਜੀ ਆਪ ਹੱਥ ਦੇ ਕੇ ਰੱਖਦੇ ਹਨ, ਸਿੰਘਾਂ ਦਾ ਸਾਰਾ ਦਲ ਜ਼ਖ਼ਮਾਂ ਤੋਂ ਰਹਿਤ ਸੀ॥੨੮॥

ਕੰਟਕ ਸੰਕਟ ਪਾਇ ਘਨੋ ਗੜ੍ਹ ਬੀਚ ਘਿਰੇ ਡਰਪਾਵਤਿ ਹੈਂ।
ਜੀਵਨ ਕੀ ਨਹਿਂ ਆਸ ਧਰੈਂ, ਲੁਟ ਧਾਮ ਗਏ ਪਛੁਤਾਵਤਿ ਹੈਂ।
ਕੀਨ ਕੁਕਾਜ ਮਹਾਂ ਗੁਰ ਕੋ ਤਿਸ ਕੋ ਫਲ ਸੋ ਦਿਖਰਾਵਤਿ ਹੈਂ।
ਤੀਰ ਚਲਾਵਤਿ ਬਾਦ ਸੁ ਜਾਵਤਿ ਤਯੋਂ ਗੁਲਕਾ ਬਰ ਖਾਵਤਿ ਹੈਂ॥ ੨੯ ॥

ਦੁਖਦਾਈ ਵੱਡਾ ਸੰਕਟ ਪਿਆ ਸੀ, ਗੜ੍ਹੀ ਵਿਚ ਘਿਰੇ ਹੋਏ ਬਹੁਤ ਡਰ ਰਹੇ ਸਨ। ਉਹ ਜੀਉਣ ਦੀ ਆਸ ਨਹੀਂ ਧਰਦੇ ਸਨ, ਘਰ ਲੁੱਟੇ ਗਏ ਸਨ, ਇਸ ਕਰਕੇ ਪਛਤਾਉਂਦੇ ਸਨ। ਗੁਰੂ ਜੀ ਦੀ ਸੰਗਤ ਨੂੰ ਲੁੱਟ ਕੇ ਬਹੁਤ ਮਾੜਾ ਕੰਮ ਕੀਤਾ ਸੀ। ਉਸ ਦਾ ਫਲ ਹੁਣ ਵਿਖਾ ਰਹੇ ਹਨ। ਨੇੜੇ ਆ ਕੇ ਜੇ ਕੋਈ ਝਗੜਾ ਕਰਦਾ ਸੀ ਤਾਂ ਸ੍ਰੇਸ਼ਟ ਬੰਦੂਕ ਦੀ ਗੋਲੀ ਖਾਂਦਾ ਸੀ॥੨੯॥

ਮੰਚ ਬਿਛਾਇ ਪ੍ਰਭੂ ਕਿਯ ਪੌਢਨਿ ਏਕ ਤਰੋਵਰ ਕੇਤਰ ਹੋਏ।
ਸਿੰਘ ਪਚੀਸਕ ਪਾਸ ਥਿਰੇ ਗਹਿ ਆਯੁਧ ਕੌ ਸਵਧਾਨ ਖਰੋਏ।
ਔਰ ਸਭੇ ਭਟ ਘੇਰ ਰਹੇ ਗੜ੍ਹ, ਏਕ ਸੁਚੇਤ ਖਰੇ, ਇਕ ਸੋਏ।
ਯਾ ਬਿਧਿ ਜਾਮਨਿ ਕੀਨ ਬਿਤਾਵਨਿ ਚਾਰ ਘਟੀ ਅਰਣੋਦਯ ਜੋਏ॥ ੩੦ ॥

ਸਤਿਗੁਰੂ ਜੀ ਵਾਸਤੇ ਇਕ ਮੰਜਾ ਵਿਛਾ ਦਿੱਤਾ ਤੇ ਇਕ ਪਿੱਪਲ ਦੇ ਦਰੱਖਤ ਹੇਠ ਗੁਰੂ ਜੀ ਬੈਠ ਗਏ। ਪੰਝੀ ਸਿੱਖ ਉਨ੍ਹਾਂ ਦੇ ਪਾਸ ਖਲੋ ਕੇ ਹਥਿਆਰ ਲੈ ਕੇ ਸਾਵਧਾਨ ਹੋ ਗਏ। ਹੋਰ ਸਾਰੇ ਸਿੰਘਾਂ ਨੇ ਕਿਲ੍ਹੇ ਨੂੰ ਘੇਰਾ ਪਾਇਆ ਸੀ, ਕਈ ਸੁਚੇਤ ਖੜੇ ਸਨ ਤੇ ਕਈ ਸੌਂ ਰਹੇ ਸਨ। ਇਸ ਵਿਧੀ ਨਾਲ ਰਾਤ ਬਤੀਤ ਕੀਤੀ, ਜਦ ਚਾਰ ਘੜੀਆਂ ਸੂਰਜ ਦੇ ਚੜ੍ਹਨ ਵਿਚ ਰਹਿੰਦੀਆਂ ਸਨ॥੩੦॥

ਸੰਖਨ ਮਹਿਂ ਭਰਿ ਫੂਕ ਬਜਾਵਤਿ ਬਾਜ ਉਠਯੋ ਰਣਜੀਤ ਨਗਾਰਾ।
ਵਾਹਿਗੁਰੂ ਜੀ ਕੀ ਸੁ ਫਤੇ ਕਹਿਂ ਹੋਤਿ ਭਯੋ ਉਤਸਾਹ ਉਦਾਰਾ।

ਪੁੰਜ ਤੁਫੰਗਨਿ ਕੇਰ ਤੜਾਕਨ ਅੰਤਰ ਛੋਰਤਿ ਹੈਂ ਡਰ ਧਾਰਾ।
ਹੋਇ ਸੁਚੇਤ ਸ਼ਨਾਨ ਕਰੈਂ ਕਿਨ ਕੇਸ ਸੁਧਾਰ ਬੰਧੀ ਦਸਤਾਰਾ॥ ੩੧॥

ਤਾਂ ਸੰਖਾਂ ਵਿਚ ਫੂਕਾਂ ਮਾਰ ਕੇ ਵਜਾਉਣ ਲੱਗੇ, ਰਣਜੀਤ ਨਗਾਰਾ ਬਹੁਤ ਉੱਚੀ ਵੱਜ ਉਠਿਆ, 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਬੁਲਾ ਕੇ ਵੱਡੇ ਉਤਸ਼ਾਹਿਤ ਹੋ ਰਹੇ ਸਨ। ਕਈ ਬੰਦੂਕਾਂ ਇਕੱਠੀਆਂ ਚਲਾ ਕੇ ਅੰਦਰ ਛੱਡ ਕੇ ਬੜਾ ਡਰ ਪੈਦਾ ਕਰਦੇ ਸਨ। ਕਈ ਸੁਚੇਤ ਹੋ ਕੇ ਇਸ਼ਨਾਨ ਕਰਦੇ ਸਨ। ਕਈ ਕੇਸਾਂ ਵਿਚ ਕੰਘਾ ਕਰਕੇ ਦਸਤਾਰ ਸਜਾਉਂਦੇ ਸਨ॥੩੧॥

ਤਮ ਮੋਹਿ ਕਿ ਪੂਖਣ ਪੂਖਣ ਪੇਖਿ ਕਹਯੋ ਭਵ ਭੂਖਣ ਹ੍ਵੈ ਸਵਧਾਨਾ।
ਗਢਿ ਪੈ ਅਬਿ ਹੇਲ ਕਰੌ ਮਿਲਿ ਕੈ ਚਢਿ ਊਪਰ ਬੀਰ ਬਰੋ ਰਿਪੁ ਹਾਨਾ।
ਕਰਿ ਕਾਰਜ ਲੇਹੁ ਸਬੇਰ ਅਬੇਰ ਨਿਬੇਰਹੁ ਜੰਗ ਪਰੈ ਘਮਸਾਨ'।
ਸੁਨਿਕੈ ਸਭਿ ਸਿੰਘ ਫਿਰੇ ਚਹੁੰ ਓਰਨਿ ਘਾਲਨਿ ਜ਼ੋਰ ਸੁਸ਼ੋਰ ਮਹਾਨਾ॥ ੩੨॥

ਸੰਸਾਰ ਦੇ ਭੂਖਣ ਅਤੇ ਮੋਹ ਰੂਪੀ ਹਨੇਰੇ ਦੇ ਸੂਰਜ ਸਤਿਗੁਰੂ ਜੀ ਨੇ ਸੂਰਜ ਵੇਖ ਕੇ ਕਿਹਾ, "ਹੁਣ ਸਾਵਧਾਨ ਹੋ ਕੇ ਸਾਰੇ ਮਿਲ ਕੇ ਗੜ੍ਹੀ ਉੱਤੇ ਹਮਲਾ ਕਰੋ ਤੇ ਗੜ੍ਹੀ ਵਿਚ ਦਾਖ਼ਲ ਹੋ ਕੇ ਵੈਰੀਆਂ ਨੂੰ ਮਾਰੋ। ਦੇਰੀ ਤੋਂ ਬਗੈਰ ਸਵੇਰੇ-ਸਵੇਰੇ ਹੀ ਇਹ ਕਾਰਜ ਕਰ ਲਵੋ ਤੇ ਘਮਸਾਣ ਦਾ ਜੰਗ ਕਰਕੇ ਇਨ੍ਹਾਂ ਨੂੰ ਨਬੇੜ ਦੇਵੋ। ਇਹ ਸੁਣ ਕੇ ਸਾਰੇ ਸਿੰਘ ਚਾਰ-ਚੁਫੇਰੇ ਫਿਰੇ ਤੇ ਚਾਰੇ ਪਾਸੇ ਉਨ੍ਹਾਂ ਜ਼ੋਰ ਪਾਇਆ ਤਾਂ ਵੱਡਾ ਰੌਲਾ ਮੱਚ ਗਿਆ॥੩੨॥

ਢੋਇ ਕਰੀ ਢਿਗ ਢੂਕ ਗਏ ਚਹੁੰ ਓਰਨਿ ਤੇ ਲਲਕਾਰ ਪਰੇ।
ਪਾਸ ਗਏ ਨਹਿਂ ਤ੍ਰਾਸ ਭਏ, ਗਢ ਭੀਤਨ ਲੌਂ ਅਬਿ ਜਾਇ ਅਰੇ।
ਹਾਥ ਕਹੀ ਗਹਿ ਢਾਹਨਿ ਲਾਗਜੇ, ਰੌਰ ਕੋ ਸ਼ੋਰ ਬਿਸਾਲ ਕਰੇ।
ਫੇਰ ਫਿਰੇ ਅਲਬਾਲ ਪਰੇ ਬਲ ਭੂਰ ਧਰੇ ਚਹਿਂ ਭੀਤ ਚਰੇ॥ ੩੩॥

ਨੇੜਤਾ ਕੀਤੀ ਤੇ ਢੁਕ ਕੇ ਪਾਸ ਚਲੇ ਗਏ ਤੇ ਚਾਰੇ ਪਾਸਿਆਂ ਤੋਂ ਲਲਕਾਰ ਕੇ ਪੈ ਗਏ। ਪਾਸ ਚਲੇ ਗਏ ਤੇ ਡਰੇ ਨਹੀਂ, ਕਿਲ੍ਹੇ ਦੀਆਂ ਕੰਧਾਂ ਤੱਕ ਹੁਣ ਜਾ ਅੜੇ। ਫਿਰ ਹੱਥਾਂ ਵਿਚ ਕਹੀਆਂ ਫੜ ਕੇ ਢਾਹੁਣ ਲੱਗੇ ਤੇ ਬਹੁਤ ਰੌਲਾ ਅਤੇ ਸ਼ੋਰ ਕਰਦੇ ਸਨ। ਫੇਰ ਗੋਲ ਚੱਕਰ ਵਿਚ ਫਿਰੇ, ਵੱਡਾ ਬਲ ਧਾਰ ਕੇ ਕੰਧਾਂ 'ਤੇ ਚੜ੍ਹਨਾ ਚਾਹੁੰਦੇ ਸਨ॥੩੩॥

ਯੌਂ ਚਹੂੰ ਓਰ ਪਰੀ ਜਬਿ ਧੂੰਮ ਮਿਲੇ ਗਢ ਭੀਤ ਕੇ ਸੰਗ ਸੁ ਜਾਈ।
ਅੰਤਰ ਜ਼ੋਰ ਨਿਰੰਤਰ ਕੋ ਕਰਿ, ਹਾਰ ਪਰੇ ਤੁਪਕਾਨ ਚਲਾਈ।
ਜਾਨਤਿ ਭੇ ਚਢਿ ਹੈਂ ਗਢ ਪੈ ਨਹਿਂ ਪ੍ਰਾਨ ਬਚੈਂ, ਕਤਲਾਮ ਕਰਾਈ।
ਹੋਇ ਅਧੀਰਜ ਬੀਰਜ ਕੋ ਤਜਿ ਤ੍ਰਾਸ ਧਰੇ ਸੋ ਪਰੇ ਘਿਘਿਆਈ॥ ੩੪॥

ਇਸ ਪ੍ਰਕਾਰ ਜਦ ਚਾਰੇ ਪਾਸੇ ਧੂੰਮ ਮੱਚ ਗਈ, ਕਿਲ੍ਹੇ ਦੀਆਂ ਕੰਧਾਂ ਦੇ ਨਾਲ-ਨਾਲ ਜਾਣ ਲੱਗੇ, ਅੰਦਰ ਵੱਲ ਨਿਰੰਤਰ ਜ਼ੋਰ ਪਾਇਆ। ਵੈਰੀ ਬੰਦੂਕਾਂ ਚਲਾਉਂਦੇ ਹਾਰ ਗਏ ਸਨ। ਉਹ ਜਾਣਦੇ ਸਨ ਕਿ ਜੇ ਗੜ੍ਹੀ ਦੇ ਉੱਤੇ ਚੜ੍ਹ ਜਾਣਗੇ, ਤਾਂ ਫਿਰ ਕਿਸੇ ਦੇ ਵੀ ਪ੍ਰਾਣ ਨਹੀਂ ਬਚਣਗੇ, ਕਤਲੇਆਮ ਹੋ ਜਾਵੇਗੀ। ਧੀਰਜ ਅਤੇ ਬਲ ਛੱਡ ਕੇ ਵੱਡਾ ਡਰ ਧਾਰ ਕੇ ਮਿੰਨਤਾਂ ਤਰਲੇ ਕਰਨ ਲੱਗੇ॥੩੪॥

ਚੀਰ ਗਵਾਰਨਿ ਫੇਰਨਿ ਕੀਨਿ ਭਨੈਂ ਬਿਨਤੀ ਗੁਰ ਕੀ ਸੁ ਦੁਹਾਈ।
'ਪ੍ਰਾਨ ਬਚੈਂ, ਇਹ ਦਾਨ ਕਰੋ ਪ੍ਰਭੂ! ਆਨ ਨ ਬਾਂਛਤਿ ਹੈਂ ਵਥੁ ਕਾਈ।

ਭੂਲ ਗਏ ਬਖਸ਼ੋ ਹਮ ਕੋ ਨਹਿਂ ਜੀਵਤਿ ਫੇਰ ਕਰੈਂ ਖੁਟਿਆਈ।
ਆਪ ਦਇਆ ਨਿਧਿ ਸੂਰ ਸ਼ਿਰੋਮਣਿ ਕੌਨ ਚਹੈ ਤੁਮਰੀ ਸਮਤਾਈ' ॥ ੩੫ ॥

ਮੂਰਖਾਂ ਨੇ ਫਿਰ ਹਾਰ ਦਾ ਪੱਲੂ ਫੇਰਿਆ ਤੇ ਕਹਿਣ ਲੱਗੇ ਸਾਡੀ ਬੇਨਤੀ ਹੈ ਤੇ ਗੁਰੂ ਜੀ ਦੀ ਦੁਹਾਈ ਹੈ, "ਹੇ ਪ੍ਰਭੂ ਸਾਨੂੰ ਪ੍ਰਾਣਾਂ ਦਾ ਦਾਨ ਬਖਸ਼ੋ, ਅਸੀਂ ਹੋਰ ਕੋਈ ਵਸਤ ਨਹੀਂ ਚਾਹੁੰਦੇ ਹਾਂ, ਸਾਥੋਂ ਭੁੱਲ ਹੋ ਗਈ ਹੈ ਬਖਸ਼ ਲਵੋ, ਅਸੀਂ ਜੀਉਂਦੇ ਜੀਅ ਫਿਰ ਅਜਿਹਾ ਮਾੜਾ ਕੰਮ ਨਹੀਂ ਕਰਾਂਗੇ। ਆਪ ਜੀ ਦਇਆ ਦਾ ਖਜ਼ਾਨਾ ਅਤੇ ਸ਼ਿਰੋਮਣੀ ਸੂਰਬੀਰ ਹੋ, ਤੁਹਾਡੀ ਕੌਣ ਬਰਾਬਰੀ ਕਰ ਸਕਦਾ ਹੈ" ॥੩੫॥

ਦੀਨ ਭਏ ਬਿਨਤੀ ਜਬਿ ਕੀਨਿ ਕ੍ਰਿਪਾਲ ਸੁਨੀ ਕਰੁਨਾ ਹੁਇ ਆਈ।
ਜੀਵਤਿ ਤਜਾਗ ਨਿਕਾਰ ਲਏ ਸਭਿ ਆਯੁਧ ਛੀਨ, ਕਹੀ ਪਕਰਾਈ।
ਧਾਮ ਸਭੈ ਗਢ ਭੀਤ ਤਬੈ ਢਹਿਵਾਇ ਦਿਯੇ ਤਿਨ ਤੇ ਬਲ ਲਾਈ।
ਥਾਨ ਸਮਾਨ ਮਦਾਨ ਕਿਯੋ ਤਹਿਂ, ਮਾਨਹੁ ਨਾਂਹਿਂ ਬਸੇ ਇਸ ਥਾਂਈ॥ ੩੬ ॥

ਜਦ ਬੇਨਤੀ ਕਰਕੇ ਦੀਨ ਹੋ ਗਏ ਤਾਂ ਕ੍ਰਿਪਾਲੂ ਸਤਿਗੁਰੂ ਜੀ ਕਿਰਪਾ ਨਾਲ ਭਰ ਗਏ। ਫਿਰ ਉਨ੍ਹਾਂ ਸਾਰਿਆਂ ਨੂੰ ਜੀਉਂਦਿਆਂ ਹੀ ਬਾਹਰ ਕੱਢ ਲਿਆ ਤੇ ਸਾਰੇ ਹਥਿਆਰ ਖੋਹ ਕੇ ਕਹੀਆਂ ਫੜਾ ਦਿੱਤੀਆਂ। ਫਿਰ ਉਸੇ ਵੇਲੇ ਜਿਹੜੇ ਘਰ ਕਿਲ੍ਹੇ ਦੇ ਅੰਦਰ ਬਣੇ ਸਨ, ਉਨ੍ਹਾਂ ਪਾਸੋਂ ਹੀ ਜ਼ੋਰ ਲਵਾ ਕੇ ਢਵਾਏ। ਉਨ੍ਹਾਂ ਨੇ ਖੁੱਲ੍ਹੇ ਮੈਦਾਨ ਵਰਗਾ ਸਾਰਾ ਥਾਂ ਬਣਾ ਦਿੱਤਾ, ਮਾਨੋ ਕਿ ਉਸ ਸਥਾਨ 'ਤੇ ਕੋਈ ਰਹਿੰਦਾ ਹੀ ਨਹੀਂ ਸੀ॥੩੬॥

ਦੋਹਰਾ- ਲੂਟ ਕੂਟ ਕਲਮੋਟ ਕੋ ਪਲਟਾ ਤਿਨ ਤੇ ਲੀਨ।
ਸੂਰ ਸ਼ਿਰੋਮਣਿ ਦਸਮ ਗੁਰ ਸਭਿ ਜਗ ਮਹਿਂ ਜਸੁ ਕੀਨ॥ ੩੭ ॥

ਕਲਮੋਟ ਪਿੰਡ ਨੂੰ ਲੁੱਟ ਪੁੱਟ ਕੇ ਉਨ੍ਹਾਂ ਪਾਸੋਂ ਬਦਲਾ ਲਿਆ। ਦਸਮ ਗੁਰੂ ਜੀ ਸ਼ਿਰੋਮਣੀ ਸੂਰਬੀਰ ਹਨ, ਸਾਰੇ ਜਗ ਵਿਚ ਉਨ੍ਹਾਂ ਦਾ ਜੱਸ ਹੁੰਦਾ ਹੈ॥੩੭॥

*ਚੌਥੀ ਰੁੱਤ ਦਾ ਅਠਤਾਲ੍ਹੀਵਾਂ ਅਧਿਆਇ ਸਮਾਪਤ ਹੋਇਆ॥੪੮॥*

## ਅਧਿਆਇ ਉਣੰਜਵਾਂ

*ਵਾਪਸ ਆਨੰਦਪੁਰ ਆਏ*

ਦੋਹਰਾ- ਕਰਜੋ ਥੇਹ ਕਲਮੋਟ ਕੋ ਦਈ ਸਜ਼ਾਇ ਬਿਸਾਲ।
ਤਿਸ ਦਿਨ ਤੇ ਸੰਗਤਿ ਸਦਾ ਸੁਖੀ ਰਹੀ ਸਭਿ ਕਾਲਾ॥ ੧ ॥

ਕਲਮੋਟ ਪਿੰਡ ਨੂੰ ਥੇਹ ਕਰ ਦਿੱਤਾ, ਨਗਰ ਵਾਸੀਆਂ ਨੂੰ ਬਹੁਤ ਵੱਡੀ ਸਜ਼ਾ ਦਿੱਤੀ, ਉਸ ਦਿਨ ਤੋਂ ਸੰਗਤ ਸਦਾ ਸਭ ਸਮੇਂ ਸੁਖੀ ਆਉਂਦੀ-ਜਾਂਦੀ ਰਹੀ॥੧॥

ਚੌਪਈ- ਕਿਤ ਤੇ ਆਇ ਕਿਸੂ ਮਗ ਜਾਵੈਂ। ਬਾਕ ਕਠੋਰ ਭਿ ਨਹੀਂ ਅਲਾਵੈਂ।
ਗੁਰ ਕੋ ਤ੍ਰਾਸ ਧਰਹਿਂ ਉਰ ਭਾਰੀ। ਦੇਖਿ ਲੇਹੁ ਕਲਮੋਟ ਉਜਾਰੀ॥ ੨ ॥

ਕਿਸੇ ਸਥਾਨ ਤੋਂ ਆਉਣ, ਕਿਸੇ ਰਾਹ ਜਾਣ, ਕੋਈ ਵੀ ਕਠੋਰ ਬਚਨ ਵੀ ਨਹੀਂ ਸੀ ਬੋਲਦਾ। ਹਿਰਦੇ ਵਿਚ ਗੁਰੂ ਜੀ ਦਾ ਵੱਡਾ ਡਰ ਧਾਰਨ ਕਰਦੇ ਸਨ ਤੇ ਕਹਿੰਦੇ ਸਨ ਵੇਖ ਲਵੋ, ਕਿਸ ਪ੍ਰਕਾਰ ਕਲਮੋਟ ਉਜਾੜਿਆ ਹੈ॥੨॥

*ਨੋਟ : ਜਿਹੜਾ ਪਿੰਡ ਦੁਬਾਰਾ ਵੱਸਿਆ ਹੈ ਉਸ ਦਾ ਨਾਮ 'ਖੇੜਾ ਕਲਮੋਟ' ਹੈ। ਉਸ ਪਿੰਡ ਵਿਚ ਜਿੱਥੇ ਗੁਰੂ ਜੀ ਨੇ ਰਾਤ ਨੂੰ ਇਕ ਪਿੱਪਲ ਥੱਲੇ ਆਰਾਮ ਕੀਤਾ ਸੀ, ਉਥੇ ਇਕ ਗੁਰਦੁਆਰਾ ਸਾਹਿਬ ਬਣਿਆ ਹੈ।*

**ਰਾਜੇ ਨਿਜ ਨਿਜ ਪੁਰਿ ਮਹਿਂ ਥਿਰੇ। ਕੁਛ ਵਿਰੋਧ ਕੋ ਜ਼ਿਕਰ ਨ ਕਰੇ।**
**ਦਰਬ ਖਰਚ ਹੋਯਸਿ ਬਹੁਤੇਰਾ। ਦਯੋ ਤੁਰਕ ਅਰ ਭਟਨਿ ਘਨੇਰਾ॥ ੩॥**

ਪਹਾੜੀ ਰਾਜੇ ਆਪਣੇ-ਆਪਣੇ ਨਗਰਾਂ ਵਿਚ ਠਹਿਰ ਗਏ, ਕਿਸੇ ਪ੍ਰਕਾਰ ਦੇ ਵਿਰੋਧ ਦਾ ਜ਼ਿਕਰ ਨਹੀਂ ਸਨ ਕਰਦੇ। ਬਹੁਤ ਧਨ ਖਰਚ ਹੋਇਆ ਸੀ, ਕੁਝ ਤੁਰਕਾਂ ਨੂੰ ਦਿੱਤਾ ਸੀ ਤੇ ਕੁਝ ਸੂਰਬੀਰਾਂ ਨੂੰ ਦਿੱਤਾ ਸੀ॥੩॥

**ਜੰਗ ਸਮਾਜ ਅਪਰ ਜੇ ਨਾਨਾ। ਤਿਨ ਪਰ ਹੋਯਹੁ ਖਰਚ ਮਹਾਨਾ।**
**ਸਨਬੰਧੀ ਅਰੁ ਸੁਭਟ ਸੰਘਾਰੇ। ਉਜਰਜੋ ਦੇਸ਼ ਉਪੱਦ੍ਰਵ ਭਾਰੇ॥ ੪॥**

ਜੰਗ ਦਾ ਜਿਹੜਾ ਹੋਰ ਸਾਜ਼ੋ-ਸਾਮਾਨ ਸੀ, ਉਸ ਉੱਤੇ ਵੀ ਬਹੁਤ ਖਰਚਾ ਹੋਇਆ ਸੀ। ਕਈ ਸੰਬੰਧੀ ਅਤੇ ਬਹੁਤ ਸੂਰਬੀਰ ਮਾਰੇ ਗਏ ਸਨ। ਵੱਡੇ ਯੁੱਧ ਕਾਰਨ ਸਾਰਾ ਦੇਸ਼ ਉੱਜੜ ਗਿਆ ਸੀ॥੪॥

**ਸਭਿ ਹੀ ਰੀਤਿ ਭਯੋ ਨੁਕਸਾਨ। ਬਧਜੋ ਸ਼ੋਕ ਅਰੁ ਦੁਖੀ ਮਹਾਨ।**
**ਆਪ ਆਪਨੇ ਪੁਰਿ ਥਿਰ ਰਹੇ। ਗੁਰ ਕੀ ਬਾਤ ਨ ਕੈਸੇ ਕਹੇਂ॥ ੫॥**

ਸਭ ਹੀ ਰੀਤੀਆਂ ਨਾਲ ਬਹੁਤ ਨੁਕਸਾਨ ਹੋਇਆ ਸੀ, ਜਿਸ ਕਰਕੇ ਸ਼ੋਕ ਅਤੇ ਦੁੱਖ ਬਹੁਤ ਵਧਿਆ ਸੀ। ਆਪਣੇ ਆਪਣੇ ਨਗਰਾਂ ਵਿਚ ਬੈਠੇ ਰਹੇ, ਗੁਰੂ ਜੀ ਦੀ ਗੱਲ ਕਿਸੇ ਤਰ੍ਹਾਂ ਵੀ ਨਹੀਂ ਕਹਿੰਦੇ ਸਨ॥੫॥

**ਜਬਿ ਸਤਿਗੁਰ ਮਾਰੀ ਕਲਮੋਟ। ਕਿਸਹੁਂ ਨ ਚਿਤਵਜੋ ਗੁਰ ਸੰਗ ਖੋਟ।**
**ਇਕ ਮੁਕਾਮ ਕੀਨਸਿ ਤਿਸ ਥਾਨ। ਬੈਠੇ ਸ਼੍ਰੀ ਪ੍ਰਭੁ ਲਾਇ ਦਿਵਾਨ॥ ੬॥**

ਜਦ ਸਤਿਗੁਰੂ ਜੀ ਨੇ ਕਲਮੋਟ ਪਿੰਡ ਨੂੰ ਮਾਰਿਆ ਤਾਂ ਕਿਸੇ ਨੇ ਵੀ ਗੁਰੂ ਜੀ ਬਾਰੇ ਕੋਈ ਖੋਟੀ ਗੱਲ ਨਾ ਸੋਚੀ। ਉਸ ਥਾਂ ਗੁਰੂ ਜੀ ਨੇ ਮੁਕਾਮ ਕੀਤਾ ਤੇ ਗੁਰੂ ਜੀ ਦੀਵਾਨ ਲਾ ਕੇ ਬੈਠ ਗਏ॥੬॥

**ਦਯਾ ਸਿੰਘ ਆਦਿਕ ਢਿਗ ਥਿਰੇ। ਸਕਲ ਖਾਲਸਾ ਬਿਨਤੀ ਕਰੇ।**
**'ਨਿਕਸੇ ਜਬਿ ਅਨੰਦਪੁਰਿ ਛੋਰਿ। ਗਮਨੇ ਪ੍ਰਿਥਵੀ ਪਰ ਕੀ ਓਰ॥ ੭॥**

ਦਇਆ ਸਿੰਘ ਆਦਿ ਪਾਸ ਬੈਠੇ ਸਨ ਤਾਂ ਸਰਬ ਖਾਲਸੇ ਨੇ ਬੇਨਤੀ ਕੀਤੀ, "ਜਦ ਅਨੰਦਪੁਰ ਛੱਡ ਕੇ ਪਰਾਈ ਧਰਤੀ ਵੱਲ ਚਲੇ ਸੀ॥੭॥

**ਸ਼੍ਰੀ ਮੁਖ ਬਾਕ ਏਵ ਫੁਰਮਾਯੋ। ਸਭਿ ਸਿੰਘਨ ਕੋ ਸ਼੍ਰੋਨ ਸੁਨਾਯੋ।**
**ਹਮਰੋ ਸਦਨ ਅਨੰਦਪੁਰਿ ਮਾਂਹੀ। ਇਸ ਕੋ ਕਿਮ ਛੋਰਹਿਂ ਕਬਿ ਨਾਹੀਂ॥ ੮॥**

ਤਾਂ ਸਤਿਗੁਰੂ ਜੀ ਨੇ ਇਹ ਬਚਨ ਫੁਰਮਾਇਆ ਸੀ ਤੇ ਸਾਰੇ ਸਿੰਘਾਂ ਨੂੰ ਸੁਣਾਇਆ ਸੀ, "ਸਾਡਾ ਘਰ ਅਨੰਦਪੁਰ ਵਿਚ ਹੈ, ਇਸ ਨੂੰ ਅਸੀਂ ਕਦੀ ਵੀ ਨਹੀਂ ਛੱਡਾਂਗੇ॥੮॥

**ਸੋ ਅਬਿ ਬਾਕ ਸੰਭਾਲਨਿ ਕਰੋ। ਚਲਨ ਚਾਹਿ ਉਰ ਪੁਰਿ ਨਿਜ ਧਰੋ।**
**ਸਰਬ ਗਿਰੇਸ਼ੁਰ ਲਰਿ ਪਚ ਹਾਰੇ। ਆਪ ਆਪਨੇ ਨਗਰ ਸਿਧਾਰੇ॥ ੯॥**

ਇਸ ਕਰਕੇ ਹੁਣ ਆਪਣੇ ਬਚਨਾਂ ਦੀ ਸੰਭਾਲ ਕਰੋ ਤੇ ਆਪਣੇ ਨਿਜੀ ਨਗਰ ਵਿਚ ਚਲਣਾ ਚਾਹੋ। ਸਾਰੇ ਪਹਾੜੀ ਰਾਜੇ ਲੜਾਈ ਕਰਕੇ ਹਾਰ ਗਏ ਹਨ, ਆਪਣੇ-ਆਪਣੇ ਨਗਰਾਂ ਨੂੰ ਚਲੇ ਗਏ ਹਨ॥੯॥

ਰਣ ਉੱਦਜੋਗ ਤਜਾਗ ਸਭਿ ਦੀਨਾ। ਜਨੁ ਉਤਸਾਹ ਛੀਨ ਕਿਨ ਲੀਨਾ।
ਅਬਿ ਹਟਿ ਕਹਾਂ ਬਿਭੌਰ ਸਿਧਾਰੋ। ਸ੍ਰੀ ਅਨੰਦਪੁਰਿ ਅਪਨਿ ਸੰਭਾਰੋ' ॥੧੦॥

ਯੁੱਧ ਦਾ ਉੱਦਮ ਛੱਡ ਦਿੱਤਾ ਹੈ, ਮਾਨੋ ਕਿਸੇ ਨੇ ਉਤਸ਼ਾਹ ਖੋਹ ਲਿਆ ਹੋਵੇ। ਹੁਣ ਵਾਪਸ ਕਿੱਥੇ ਭੰਭੌਰ ਜਾਵਾਂਗੇ, ਆਪਣੇ ਅਨੰਦਪੁਰ ਨੂੰ ਹੁਣ ਸੰਭਾਲੋ" ॥੧੦॥

ਸਕਲ ਖਾਲਸੇ ਤੇ ਸੁਨਿ ਬਾਨੀ। ਜਾਨੀ ਮਨ ਕੀ ਚਾਹਿ ਮਹਾਨੀ।
ਦੇਨਿ ਅਨੰਦ ਅਨੰਦਪੁਰਿ ਕੇਰਾ। ਮਾਨੀ ਬਾਤ ਪ੍ਰਭੁ ਇਸ ਬੇਰਾ॥ ੧੧॥

ਸਾਰੇ ਖਾਲਸੇ ਪਾਸੋਂ ਇਹ ਗੱਲ ਸੁਣ ਕੇ, ਗੁਰੂ ਜੀ ਨੇ ਸਾਰਿਆਂ ਦੇ ਦਿਲ ਦੀ ਗੱਲ ਜਾਣ ਲਈ, ਅਨੰਦਪੁਰ ਨੂੰ ਅਨੰਦ ਦੇਣ ਵਾਸਤੇ ਸਤਿਗੁਰੂ ਜੀ ਨੇ ਉਸੇ ਵੇਲੇ ਖਾਲਸੇ ਦੀ ਗੱਲ ਮੰਨ ਲਈ॥੧੧॥

ਪਾਛਲ ਡੇਰਾ ਕਹਿ ਅਨਵਾਯੋ। ਸੁਨਿ ਸੁਧਿ ਸ਼ੌਨ ਸ਼ੀਘ੍ਰ ਹੀ ਆਯੋ।
ਸਕਲ ਬਿਹੀਰ ਮਿਲਜੋ ਇਕ ਥਾਂਏ। ਸੁਪਤ ਜਥਾ ਸੁਖ ਰਾਤਿ ਬਿਤਾਏ॥੧੨॥

ਪਿਛਲੇ ਡੇਰੇ ਨੂੰ ਕਹਿ ਕੇ ਮੰਗਵਾ ਲਿਆ, ਉਹ ਖ਼ਬਰ ਸੁਣ ਕੇ ਛੇਤੀ ਹੀ ਆ ਗਏ। ਸਾਰੀ ਵਿਹੀਰ ਇਕ ਥਾਂ ਇਕੱਠੀ ਹੋ ਗਈ। ਸੌਂ ਕੇ ਸੁਖ ਨਾਲ ਰਾਤ ਬਤੀਤ ਕੀਤੀ॥੧੨॥

ਦਿਵਸ ਅਗਲੇ ਕੀਨਸਿ ਤਜਾਰੀ। ਭਯੋ ਦਮਾਮਾ ਜਿਸ ਧੁਨਿ ਭਾਰੀ।
ਜ਼ੀਨ ਪਵੰਗਮ ਪਰ ਸਭਿ ਪਾਏ। ਆਯੁਧ ਆਦਿ ਤੁਫੰਗ ਉਠਾਏ॥ ੧੩॥

ਅਗਲੇ ਦਿਨ ਫਿਰ ਤਿਆਰੀ ਕੀਤੀ ਤੇ ਰਣਜੀਤ ਨਗਾਰਾ ਵੱਜ ਉਠਿਆ, ਜਿਸ ਦੀ ਧੁਨੀ ਬਹੁਤ ਉੱਚੀ ਸੀ ਘੋੜਿਆਂ ਉੱਤੇ ਸਭ ਨੇ ਕਾਠੀਆਂ ਪਾਈਆਂ ਤੇ ਸ਼ਸਤਰ ਆਦਿ ਬੰਦੂਕਾਂ ਚੁੱਕ ਲਈਆਂ॥ ੧੩॥

ਕਮਰ ਕਸਾ ਕਰਿ ਹੁਇ ਸਵਧਾਨਾ। ਸਕਲ ਖਾਲਸਾ ਬੀਰ ਮਹਾਨਾ।
ਖੜਗ ਨਿਖੰਗ ਅੰਗ ਸੰਗ ਲਾਇ। ਚਾਂਪ ਆਪ ਪ੍ਰਭੁ ਹਾਥ ਉਠਾਇ॥ ੧੪॥

ਅਗਲੇ ਦਿਨ ਕਮਰਕੱਸਾ ਕਰਕੇ ਸਾਵਧਾਨ ਹੋ ਗਏ, ਸਾਰਾ ਖਾਲਸਾ ਮਹਾਨ ਸੂਰਬੀਰ ਹੈ। ਤਲਵਾਰਾਂ ਅਤੇ ਤੀਰਾਂ ਦੇ ਭੱਥੇ ਆਪਣੇ ਸਰੀਰ 'ਤੇ ਪਹਿਣ ਲਏ ਤੇ ਪ੍ਰਭੂ ਜੀ ਨੇ ਵੀ ਕਠੋਰ ਧਨੁੱਖ ਬਾਣ ਨੂੰ ਆਪਣੇ ਹੱਥ ਵਿਚ ਚੁੱਕ ਲਿਆ॥੧੪॥

ਦਲ ਬਿਦਾਰ ਸੁੰਦਰ ਬਡ ਘੋਰਾ। ਚੰਚਲ ਮਹਾਂ ਭਰਜੋ ਤਨ ਜ਼ੋਰਾ।
ਹੁਇ ਅਰੂਢਿ ਮਾਰਗ ਪ੍ਰਸਥਾਨੇ। ਦੁੰਦਭਿ ਬਜਤੇ ਸ਼ਬਦ ਮਹਾਨੇ॥ ੧੫॥

ਦਲ ਨਾਸ਼ਕ ਨਾਮ ਦਾ ਬੜਾ ਸੁੰਦਰ ਘੋੜਾ ਹੈ, ਮਹਾਂ ਚੰਚਲ ਹੈ ਤੇ ਉਸ ਦਾ ਸਰੀਰ ਵੱਡਾ ਸ਼ਕਤੀਸ਼ਾਲੀ ਹੈ। ਉਸ ਉੱਤੇ ਸਵਾਰ ਹੋ ਕੇ ਗੁਰੂ ਜੀ ਚਲ ਪਏ, ਨਗਾਰਾ ਵੱਜਣ ਨਾਲ ਬੜੀ ਉੱਚੀ ਆਵਾਜ਼ ਉਠ ਰਹੀ ਸੀ॥੧੫॥

ਚਲਜੋ ਖਾਲਸਾ ਪ੍ਰਭੁ ਪਿਛਾਰੀ। ਮਿਲਹਿਂ ਭੇਟ ਦੇ ਪ੍ਰਭੁ ਅਗਾਰੀ।
ਬਿਨੈ ਕਰੈਂ 'ਹਮ ਪ੍ਰਜਾ ਤੁਮਾਰੀ। ਅਪਨੇ ਜਾਨ ਕਰਹੁ ਰਖਵਾਰੀ' ॥ ੧੬॥

ਸਾਰਾ ਖਾਲਸਾ ਸਤਿਗੁਰੂ ਜੀ ਦੇ ਪਿੱਛੇ-ਪਿੱਛੇ ਚਲ ਪਿਆ, ਸੇਵਕ ਭੇਟਾਵਾਂ ਲੈ ਕੇ ਅੱਗੇ ਹੋ ਕੇ ਗੁਰੂ ਜੀ ਨੂੰ ਮਿਲਦੇ ਸਨ ਤੇ ਬੇਨਤੀਆਂ ਕਰਦੇ ਸਨ, "ਅਸੀਂ ਤੁਹਾਡੀ ਪਰਜਾ ਹਾਂ, ਆਪਣੇ ਜਾਣ ਕੇ ਸਾਡੀ ਰਖਵਾਲੀ ਕਰੋ" ॥੧੬॥

ਤਿਨ ਕੋ ਦੇ ਧੀਰਜ ਚਲਿ ਪਰੈਂ। ਕੇਤਿਕ ਦੌਰ ਦੌਰ ਨਰ ਦੁਰੈਂ।
ਸਕੈਂ ਨ ਸਨਮੁਖ ਹੁਇ ਡਰ ਲਾਜੈਂ। ਕੇਤਿਕ ਦੁਸ਼ਟ ਸੁਨਤਿ ਧੁਨਿ ਭਾਜੈਂ ॥੧੭॥

ਉਨ੍ਹਾਂ ਨੂੰ ਧੀਰਜ ਦੇ ਕੇ ਗੁਰੂ ਜੀ ਅੱਗੇ ਚਲ ਪਏ, ਕਈ ਭੱਜ-ਭੱਜ ਕੇ ਮਨੁੱਖ ਲੁਕ ਜਾਂਦੇ ਸਨ, ਸਾਹਮਣੇ ਨਹੀਂ ਸਨ ਹੋ ਸਕਦੇ, ਡਰ ਕਰਕੇ ਲੱਜਤ ਹੁੰਦੇ ਸਨ। ਕਈ ਦੁਸ਼ਟ ਨਗਾਰੇ ਦੀ ਆਵਾਜ਼ ਸੁਣ ਕੇ ਹੀ ਭੱਜ ਜਾਂਦੇ ਸਨ॥੧੭॥

ਜੇ ਬੇਮੁਖ ਹੈ ਗ੍ਰਾਮ ਪਛਾਨੈਂ। ਲੂਟੈਂ ਕੂਟਹਿਂ ਅੱਗ੍ਰ ਪਯਾਨੈਂ।
ਸ਼੍ਰੀ ਅਨੰਦਪੁਰਿ ਕੋ ਚਲਿ ਆਏ। ਪਿਤਾ ਸਥਾਨ ਪ੍ਰਥਮ ਦਰਸਾਏ॥ ੧੮॥

ਗੁਰੂ ਜੀ ਜਿਹੜੇ ਪਿੰਡਾਂ ਨੂੰ ਬੇਮੁਖ ਹੋਇਆ ਪਛਾਣਦੇ ਸਨ, ਉਨ੍ਹਾਂ ਨੂੰ ਲੁੱਟ ਕੁੱਟ ਕੇ ਅੱਗੇ ਚਲੇ ਜਾਂਦੇ ਸਨ। ਫਿਰ ਅਨੰਦਪੁਰ ਵਿਚ ਚਲ ਕੇ ਆ ਗਏ, ਪਹਿਲਾਂ ਆ ਕੇ ਆਪਣੇ ਪਿਤਾ ਜੀ ਦੇ ਸਥਾਨ ਦੇ ਦਰਸ਼ਨ ਕੀਤੇ॥੧੮॥

ਉਤਰਿ ਜੋਰਿ ਕਰ ਬੰਦਨ ਕੀਨਿ। ਬਹੁਰ ਪ੍ਰਕਰਮਾ ਫਿਰ ਕਰਿ ਦੀਨਿ।
ਹਾਥ ਜੋਰਿ ਅਰਦਾਸ ਕਰਾਇ। ਮਧੁਰ ਪ੍ਰਸ਼ਾਦਿ ਬਹੁਤ ਬਰਤਾਇ॥ ੧੯॥

ਘੋੜੇ ਤੋਂ ਉੱਤਰ ਕੇ ਹੱਥ ਜੋੜ ਕੇ ਬੰਦਨਾ ਕੀਤੀ, ਬਾਅਦ ਵਿਚ ਚਾਰ-ਚੁਫੇਰੇ ਘੁੰਮ ਕੇ ਪਰਿਕਰਮਾਂ ਕੀਤੀਆਂ। ਹੱਥ ਜੋੜ ਕੇ ਫਿਰ ਅਰਦਾਸ ਕਰਵਾ ਕੇ, ਬਹੁਤ ਸਵਾਦੀ ਕੜਾਹ ਪ੍ਰਸ਼ਾਦਿ ਵਰਤਾਇਆ॥੧੯॥

ਬਹੁਰੋ ਸਦਨ ਆਪਨੇ ਗਏ। ਪੁਰਿ ਮਹਿਂ ਨਾਨਾ ਮੰਗਲ ਭਏ।
ਨਿਜ ਨਿਜ ਥਾਨ ਖਾਲਸਾ ਥਿਰਜੋ। ਹਯਨਿ ਲਗਾਵਨਿ ਗਨ ਕੋ ਕਰਜੋ॥੨੦॥

ਫਿਰ ਆਪਣੇ ਘਰ ਦੇ ਅੰਦਰ ਗਏ, ਨਗਰ ਵਿਚ ਫਿਰ ਬਹੁਤ ਅਨੰਦ ਮੰਗਲ ਹੋਏ। ਆਪਣੇ-ਆਪਣੇ ਸਥਾਨਾਂ 'ਤੇ ਖਾਲਸਾ ਠਹਿਰ ਗਿਆ। ਘੋੜਿਆਂ ਦੀ ਸੇਵਾ ਸੰਭਾਲ ਵਾਸਤੇ ਬਹੁਤ ਮਨੁੱਖਾਂ ਨੂੰ ਲਾਇਆ॥੨੦॥

ਪ੍ਰਥਮ ਬਸੇ ਨਰ ਸਭਿ ਚਲਿ ਆਏ। ਧਰਿ ਉਪਹਾਰ ਪਗਨਿ ਲਪਟਾਏ।
ਸਭਿਹਿਨਿ ਮਿਲਿ ਮਿਲਿ ਬਿਨੈ ਬਖਾਨੀ। ਸੁਨਿ ਪ੍ਰਭੁ ਧੀਰਜ ਦਈ ਮਹਾਨੀ॥੨੧॥

ਜਿਹੜੇ ਮਨੁੱਖ ਅਨੰਦਪੁਰ ਵਿਚ ਪਹਿਲਾਂ ਵੱਸਦੇ ਸਨ, ਉਹ ਵੀ ਚਲ ਕੇ ਆ ਗਏ, ਉਨ੍ਹਾਂ ਉਪਹਾਰ ਧਰ ਕੇ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਬੰਦਨਾ ਕੀਤੀ। ਫਿਰ ਸਾਰਿਆਂ ਨੇ ਮਿਲ-ਮਿਲ ਬੇਨਤੀ ਕੀਤੀ, ਬੇਨਤੀਆਂ ਸੁਣ ਕੇ ਗੁਰੂ ਜੀ ਨੇ ਸਭ ਨੂੰ ਧੀਰਜ ਦਿੱਤਾ॥੨੧॥

ਪ੍ਰਥਕ ਪ੍ਰਥਕ ਕੀ ਕੁਸ਼ਲ ਪੂਛਿ ਤਬਿ। ਹਰਖਤਿ ਕਰੇ ਨਗਰ ਕੇ ਜਨ ਸਬਿ।
ਹੁਕਮ ਕਰਜੋ 'ਪੁਰਿ ਕੇ ਨਰ ਜੇਈ। ਉਜਰਿ ਗਏ ਆਨਹੁ ਸਭਿ ਤੇਈ॥ ੨੨॥

ਵੱਖ-ਵੱਖ ਸਾਰਿਆਂ ਦੀ ਕੁਸ਼ਲਤਾ ਬਾਰੇ ਪੁੱਛਿਆ, ਸਾਰੇ ਨਗਰ ਦੇ ਵਸਨੀਕਾਂ ਨੂੰ ਬਹੁਤ ਪ੍ਰਸੰਨ ਕੀਤਾ। ਫਿਰ ਹੁਕਮ ਕੀਤਾ, "ਨਗਰ ਦੇ ਜਿਹੜੇ ਮਨੁੱਖ ਉਜੜ ਗਏ ਹਨ, ਉਨ੍ਹਾਂ ਸਭ ਨੂੰ ਲਿਆਵੋ॥੨੨॥

ਅਪਰ ਬਾਨੀਏਂ ਆਦਿ ਜਿ ਆਵਹਿਂ। ਬਸਹਿਂ ਸਦਨ ਤਿਨ ਕੇ ਬਨਵਾਵਹਿਂ।
ਬਾਂਛਤਿ ਵਸਤੂ ਲੇਂ ਗੁਰ ਘਰ ਤੇ। ਬਸਹਿਂ ਆਨਿ ਕਰਿ ਪੁਰਿ ਅਬਿ ਨਰ ਤੇ' ॥੨੩॥

ਹੋਰ ਬਾਣੀਏ ਆਦਿ ਜਿਹੜੇ ਆਉਣ, ਉਹ ਜੇ ਏਥੇ ਆ ਕੇ ਵੱਸਣਗੇ ਤਾਂ ਉਨ੍ਹਾਂ ਦੇ ਘਰ ਬਣਵਾ ਦਿਆਂਗੇ। ਉਹ ਮੂੰਹ ਮੰਗੀਆਂ ਵਸਤਾਂ ਗੁਰੂ ਘਰ ਤੋਂ ਲੈਣ, ਜਿਹੜੇ ਹੋਰ ਮਨੁੱਖ ਨਗਰ ਵਿਚ ਆ ਕੇ ਵਸਣਾ" ॥੨੩॥

ਇਮ ਕਹਿ ਸਕਲ ਹਕਾਰਨਿ ਕਰੇ। ਅਧਿਕ ਬਸਾਵਨ ਬਾਂਛਾ ਧਰੇ।
ਜਹਿਂ ਕਹਿਂ ਤੇ ਕਹਿ ਜਨ ਅਨਵਾਏ। ਸਨਮਾਨਹਿਂ ਪੁਰਿ ਅਨੰਦ ਬਸਾਏ॥੨੪॥

ਇਸ ਪ੍ਰਕਾਰ ਕਹਿ ਕੇ ਸਾਰਿਆਂ ਨੂੰ ਬੁਲਾ ਲਿਆ, ਹੋਰ ਵਸਾਉਣ ਦੀ ਇੱਛਾ ਧਾਰਨ ਕੀਤੀ। ਜਿੱਥੋਂ ਕਿੱਥੋਂ ਮਨੁੱਖ ਮੰਗਵਾਏ ਤੇ ਬੜਾ ਸਨਮਾਨ ਕਰਕੇ ਉਨ੍ਹਾਂ ਨੂੰ ਅਨੰਦਪੁਰ ਵਿਚ ਵਸਾਇਆ॥੨੪॥

ਆਵਨਿ ਲਗੇ ਸੈਂਕਰੇ ਲੋਕ। ਪ੍ਰਭੁ ਦੇ ਧਨ ਬਨਵਾਏ ਓਕ।
ਦੁਇ ਛਾਤਨ ਕੇ ਕਿਸ ਕੀ ਤੀਨ। ਸੁੰਦਰ ਸਦਨ ਸੁਹਾਵਨ ਕੀਨਿ॥ ੨੫॥

ਸੈਂਕੜੇ ਲੋਕ ਰੋਜ਼ ਆਉਣ ਲੱਗੇ, ਸਤਿਗੁਰੂ ਜੀ ਨੇ ਧਨ ਦੇ ਕੇ ਉਨ੍ਹਾਂ ਦੇ ਘਰ ਬਣਵਾਏ। ਦੋ-ਦੋ ਛੱਤਾਂ ਜਾਂ ਕਿਸੇ ਦੀਆਂ

ਤਿੰਨ ਸਨ, ਸਾਰੇ ਘਰ ਬੜੇ ਸੁੰਦਰ ਸ਼ੋਭਦੇ ਸਨ॥੨੫॥

**ਲਗੇ ਅਨਿਕ ਕਾਰੀਗਰ ਆਨਿ। ਰਚਹਿਂ ਹਵੇਲੀ ਪੌਰ ਮਹਾਂਨ।**
**ਨਾਨਾ ਰੀਤਿ ਨਿਕੇਤਨਿ ਪੰਗਤਿ। ਹਰਖਤਿ ਆਨਿ ਬਸੀ ਗਨ ਸੰਗਤਿ॥੨੬॥**

ਅਨੇਕਾਂ ਕਾਰੀਗਰ ਆ ਕੇ ਲੱਗ ਗਏ, ਉਹ ਵੱਡੀਆਂ-ਵੱਡੀਆਂ ਹਵੇਲੀਆਂ ਅਤੇ ਦਰਵਾਜ਼ੇ ਬਣਾਉਂਦੇ ਸਨ। ਕਈ ਪ੍ਰਕਾਰ ਦੀਆਂ ਰੀਤੀਆਂ ਨਾਲ ਘਰਾਂ ਦੀਆਂ ਲਾਇਨਾਂ ਬਣ ਗਈਆਂ, ਬਹੁਤ ਸੰਗਤ ਪ੍ਰਸੰਨਤਾ ਸਹਿਤ ਆ ਕੇ ਵੱਸ ਗਈ॥੨੬॥

**ਬਿੱਪ੍ਰ ਬਸੇ ਖਟ ਕਰਮੀ ਆਇ। ਬਿਦਜਾਪੈਨ ਅਧਿਕ ਧਰਮਰਾਇ।**
**ਸੀਲ ਸੰਤੋਖੀ ਦਯਾ ਸੁਭਾਊ। ਗੁਰ ਕੇ ਨਗਰ ਬਸੇ ਸਮੁਦਾਊ॥ ੨੭॥**

ਬ੍ਰਾਹਮਣ ਆ ਕੇ ਵਸੇ, ਜਿਹੜੇ ਛੇ ਧਾਰਮਿਕ ਸੰਸਕਾਰ ਕਰਨ ਵਾਲੇ ਸਨ। ਵਿੱਦਿਆਧੈਨ ਆਏ ਜਿਹੜੇ ਵਿੱਦਿਆ ਪੜ੍ਹਨ ਵਾਲੇ ਬਹੁਤ ਧਰਮੀ ਸਨ। ਸੀਲ ਸੰਤੋਖੀ ਅਤੇ ਦਿਆਲੂ ਸੁਭਾਅ ਵਾਲੇ ਆਏ ਤੇ ਸਾਰੇ ਆ ਕੇ ਗੁਰੂ ਜੀ ਦੇ ਨਗਰ ਵਿਚ ਵਸ ਗਏ॥੨੭॥

**ਖੱਤ੍ਰੀ ਕੇਤਿਕ ਆਨਿ ਰਹੇ ਹੈਂ। ਜਿਨ ਗੁਰ ਸ਼ਰਧਾ ਭਾਉ ਲਹੇ ਹੈਂ।**
**ਬੈਸ਼ ਬਨਜ ਕੇ ਕਰਤਾ ਆਏ। ਕਰੀ ਦੁਕਾਨ ਬਜ਼ਾਰ ਸੁਹਾਏ॥ ੨੮॥**

ਕਈ ਖੱਤਰੀ ਆ ਕੇ ਵਸ ਗਏ, ਜਿਨ੍ਹਾਂ ਨੇ ਗੁਰੂ ਜੀ ਵਿਚ ਸ਼ਰਧਾ ਅਤੇ ਪ੍ਰੇਮ ਧਾਰਿਆ ਹੈ, ਵੈਸ਼ ਅਤੇ ਵਪਾਰ ਕਰਨ ਵਾਲੇ ਆਏ। ਉਨ੍ਹਾਂ ਦੁਕਾਨਾਂ ਲਾ ਕੇ ਬਾਜ਼ਾਰ ਨੂੰ ਸਜਾ ਦਿੱਤਾ॥੨੮॥

**ਹੋਨਿ ਲਗਜੋ ਬਿਵਹਾਰ ਬਡੇਰੇ। ਦੇਸ਼ ਬਿਦੇਸ਼ਨਿ ਲਜਾਇਂ ਘਨੇਰੇ।**
**ਮਿਹਨਤਿ ਅਧਿਕ ਨਗਰ ਮਹਿਂ ਪਾਏਂ। ਕ੍ਰਿਤ ਕੇ ਕਰਨਹਾਰ ਗਨ ਆਏ॥੨੯॥**

ਵੱਡੇ-ਵੱਡੇ ਕਾਰੋਬਾਰ ਹੋਣ ਲੱਗੇ, ਦੇਸ਼ ਵਿਦੇਸ਼ਾਂ ਵਿਚੋਂ ਬਹੁਤ ਮਾਲ ਲਿਆਉਂਦੇ ਸਨ। ਨਗਰ ਵਿਚ ਆ ਕੇ ਜ਼ਿਆਦਾ ਮਿਹਨਤਾਨਾ ਪਾਉਂਦੇ ਸਨ। ਕ੍ਰਿਤ ਕਰਨ ਵਾਲੇ ਵੀ ਬਹੁਤ ਆਏ॥੨੯॥

**ਸਕਲ ਜਾਤਿ ਸ਼ੂਦਰ ਕੀ ਰਹੀ। ਕਰਹਿਂ ਮਜੂਰੀ ਧਨ ਗਨ ਲਹੀ।**
**ਗੁਨੀ ਪੁਰਖ ਆਛੀ ਕ੍ਰਿਤ ਕਰੀ। ਕਦਰ ਸ਼ਿਨਾਸ ਜਾਨਿ ਗੁਰ ਭਰੀ॥ ੩੦॥**

ਸ਼ੂਦਰਾਂ ਦੀਆਂ ਸਾਰੀਆਂ ਜਾਤੀਆਂ ਆ ਕੇ ਵਸ ਗਈਆਂ ਤੇ ਮਜ਼ਦੂਰੀ ਕਰਕੇ ਬਹੁਤ ਧਨ ਪ੍ਰਾਪਤ ਕਰਦੇ ਸਨ। ਗੁਣੀ ਪੁਰਖ ਚੰਗੀ ਕ੍ਰਿਤ ਕਰਦੇ ਸਨ, ਉਹ ਸਮਝਦੇ ਸਨ ਕਿ ਗੁਰੂ ਜੀ ਵੱਡੇ ਕਦਰ ਸ਼ਿਨਾਸ ਹਨ॥੩੦॥

**ਪੁਰਿ ਮਹਿਂ ਬਸੇ ਚਲੀ ਸਭਿ ਕਾਰ। ਕੋ ਕਰਿ ਲੇ ਪਹੁਂਚਤਿ ਦਰਬਾਰ।**
**ਧਨ ਇਨਾਮ ਕੋ ਪਾਵਨ ਕਰੈਂ। ਆਛੀ ਕਰਨ ਚਾਤੁਰੀ ਧਰੈਂ॥ ੩੧॥**

ਨਗਰ ਵਿਚ ਵਸਣ ਨਾਲ ਸਭ ਪ੍ਰਕਾਰ ਦੀ ਕਾਰ ਚਲ ਪਈ, ਕਈ ਬਾਹਰੋਂ ਹੀ ਚੀਜ਼ਾਂ ਤਿਆਰ ਕਰਕੇ ਲੈ ਕੇ ਗੁਰੂ ਜੀ ਦੇ ਦਰਬਾਰ ਵਿਚ ਪਹੁੰਚ ਜਾਂਦੇ ਸਨ ਤੇ ਉਹ ਬਹੁਤ ਧਨ ਅਤੇ ਇਨਾਮ ਪ੍ਰਾਪਤ ਕਰਦੇ ਸਨ, ਜਿਹੜੇ ਕੰਮ ਕਰਨ ਵਿਚ ਚੰਗੇ ਚਤੁਰ ਅਤੇ ਮਾਹਿਰ ਸਨ॥੩੧॥

**ਕ਼ਾਰੀਗਰ ਸੌਂ ਪ੍ਰਭੁ ਉਚਾਰਾ। 'ਰੁਚਿਰ ਦੁਕਾਨ ਬਨਾਇ ਬਜ਼ਾਰਾ।**
**ਚਾਰੁ ਪ੍ਰਤੋਲੀ ਰਚੀਐ ਜਿਤ ਕਿਤ। ਬਸਹਿਂ ਸੁਖੀ ਨਰ ਗਨ ਧਰਿ ਹਿਤ ਚਿਤ' ॥੩੨॥**

ਕਾਰੀਗਰਾਂ ਨੂੰ ਪ੍ਰਭੂ ਜੀ ਨੇ ਕਿਹਾ, "ਬਾਜ਼ਾਰ ਵਿਚ ਉਥੇ ਸੁੰਦਰ ਦੁਕਾਨਾਂ ਬਣਾਓ ਜਿੱਥੇ ਚੌੜੀ ਸੜਕ ਸ਼ਹਿਰ ਦੇ ਵਿਚ ਦੀ ਹੋ ਕੇ ਲੰਘਦੀ ਹੈ। ਏਥੇ ਬਹੁਤ ਮਨੁੱਖ ਚਿੱਤ ਵਿਚ ਸੁਖ ਧਾਰ ਕੇ ਵਸਣ" ॥੩੨॥

ਸੁਨਿਕੈ ਹੁਕਮ ਰਚਜੋ ਸਭਿ ਸੁੰਦਰ। ਜਹਿਂ ਕਹਿਂ ਰੁਚਿਰ ਪੌਰ ਕੇ ਮੰਦਿਰ।
ਜਨੁ ਬਿਸ਼ਕਰਮਾ ਆਨਿ ਬਨਾਏ। ਪੰਕਤਿ ਸਦਨ ਬਜ਼ਾਰ ਸੁਹਾਏ॥ ੩੩॥

ਗੁਰੂ ਜੀ ਦਾ ਹੁਕਮ ਸੁਣ ਕੇ, ਬਹੁਤ ਸੁੰਦਰ ਦੁਕਾਨਾਂ ਤਿਆਰ ਕੀਤੀਆਂ ਤੇ ਜਿੱਥੇ ਕਿੱਥੇ ਘਰਾਂ ਨੂੰ ਬਹੁਤ ਸੁੰਦਰ ਦਰਵਾਜ਼ੇ ਲਾਏ ਗਏ ਮਾਨੋ ਵਿਸ਼ਵਕਰਮਾ ਨੇ ਆ ਕੇ ਬਣਾਏ ਸਨ, ਪੰਕਤੀਆਂ ਵਿਚ ਘਰ ਅਤੇ ਬਾਜ਼ਾਰ ਬਹੁਤ ਸੁਹਾਏ॥੩੩॥

ਸੁੰਦਰ ਗਰੀ ਕਰੀ ਇਕਸਾਰੀ। ਬਿਚਰਤਿ ਹਰਖਤਿ ਚਿਤ ਨਰ ਨਾਰੀ।
ਚਹੁੰਦਿਸ਼ਿ ਮਹਿਂ ਉਪਬਨ ਲਗਵਾਏ। ਤਰੁਵਰੁ ਸਰਬ ਜਾਤਿ ਕੇ ਲਾਏ॥ ੩੪॥

ਸੁੰਦਰ ਇਕਸਾਰ ਗਲੀਆਂ ਬਣਾਈਆਂ, ਜਿਨ੍ਹਾਂ ਵਿੱਚ ਫਿਰ ਕੇ ਇਸਤਰੀ ਪੁਰਸ਼ ਬਹੁਤ ਪ੍ਰਸੰਨ ਹੁੰਦੇ ਸਨ। ਚਾਰੇ ਪਾਸੇ ਬਾਗ਼ ਲਗਵਾਏ ਤੇ ਸਭ ਜਾਤੀਆਂ ਦੇ ਰੁੱਖ ਲਵਾਏ॥੩੪॥

ਨਾਨਾ ਬਰਨ ਲਗੀ ਫੁਲਵਾਰੀ। ਬਿਕਸਤਿ ਪ੍ਰਿਥਕ ਪ੍ਰਿਥਕ ਰਚਿ ਕਜਾਰੀ।
ਬੀਚ ਸਥੰਡਲ ਕਰੇ ਚੁਕੋਨ। ਨਿਕਟ ਨਿਕਟ ਤਰੁਵਰੁ ਬਡ ਜੌਨ॥ ੩੫॥

ਕਈ ਰੰਗਾਂ ਦੀਆਂ ਫੁਲਵਾੜੀਆਂ ਲੱਗੀਆਂ, ਵੱਖ-ਵੱਖ ਕਿਆਰੀਆਂ ਵਿਚ ਜਿਹੜੀਆਂ ਖਿੜੀਆਂ ਹੋਈਆਂ ਸਨ। ਉਨ੍ਹਾਂ ਵਿਚ ਚਾਰ ਕੋਨਿਆਂ ਵਾਲੇ ਖੰਭੇ ਲਾਏ ਗਏ ਤੇ ਨੇੜੇ-ਨੇੜੇ ਵੱਡੇ-ਵੱਡੇ ਬ੍ਰਿਛ ਲਾਏ ਗਏ॥੩੫॥

ਆੜੂ, ਦਾੜਮ, ਕਦਲੀ ਖਰੇ। ਸੇਉ, ਰਸਾਲ, ਜਿ ਸ੍ਵਾਦਿਲ ਖਰੇ।
ਤੁਰਸ਼ ਮਧੁਰ ਫਲ ਜਿਨ ਕੋ ਬ੍ਰਿੰਦ। ਇਕ ਲਘੁ ਹ੍ਵੈਂ ਇਕ ਹੋਤਿ ਬਿਲੰਦ॥ ੩੬॥

ਆੜੂ, ਅਨਾਰ ਅਤੇ ਕੇਲੇ ਦੇ ਦਰੱਖਤ ਖੜੇ ਸਨ, ਸੇਬ ਅਤੇ ਅੰਬਾਂ ਦੇ ਦਰੱਖਤ ਖੜੇ ਸਨ, ਜਿਨ੍ਹਾਂ ਦੇ ਫਲ ਬੜੇ ਸਵਾਦਲੇ ਸਨ। ਜਿਨ੍ਹਾਂ ਨੂੰ ਬਹੁਤ ਖੱਟੇ ਮਿੱਠੇ ਫਲ ਲੱਗਦੇ ਸਨ। ਕਈ ਫਲਾਂ ਦੇ ਬੂਟੇ ਛੋਟੇ ਰਹਿ ਜਾਂਦੇ ਸਨ, ਪਰ ਕਈ ਬਹੁਤ ਵੱਡੇ ਹੋ ਜਾਂਦੇ ਸਨ॥੩੬॥

ਆਦਿ ਅੰਗੂਰ ਲਤਾ ਲਗਵਾਈ। ਜਹਿਂ ਕਹਿਂ ਪੰਕਤਿ ਖਰੀ ਸੁਹਾਈ।
ਬੋਲਤਿ ਗਨ ਬਿਹੰਗ ਬਹੁ ਜਾਤੀ। ਕੋਕਿਲ ਕੀਰ ਮੋਰ ਬਹੁ ਭਾਂਤੀ॥ ੩੭॥

ਅੰਗੂਰ ਆਦਿ ਦੀਆਂ ਵੇਲਾਂ ਵੀ ਲਵਾਈਆਂ, ਜਿੱਥੇ ਕਿੱਥੇ ਪੰਗਤੀਆਂ ਵਿਚ ਖੜੀਆਂ ਸ਼ੋਭ ਰਹੀਆਂ ਸਨ। ਬਹੁਤ ਜਾਤੀਆਂ ਦੇ ਪੰਛੀ ਬੋਲਦੇ ਸਨ, ਕੋਇਲਾਂ, ਤੋਤੇ ਅਤੇ ਮੋਰ ਬਹੁਤ ਪ੍ਰਕਾਰ ਦੇ ਉੱਡਦੇ ਫਿਰਦੇ ਸਨ॥੩੭॥

ਪਾਰਾਵਤ ਚਕਵਨ ਕੇ ਨਾਦਿ। ਜਿਨ ਕੇ ਸੁਨੇ ਹੋਇ ਅਹਿਲਾਦਿ।
ਥੋਰੇ ਦਿਵਸਨਿ ਰਚਨਾ ਘਨੀ। ਪ੍ਰਭੁ ਕ੍ਰਿਪਾ ਤੇ ਸੁੰਦਰ ਬਨੀ॥ ੩੮॥

ਕਬੂਤਰਾਂ ਅਤੇ ਚਕਵਿਆਂ ਦੀਆਂ ਸੁੰਦਰ ਆਵਾਜ਼ਾਂ ਸੁਣ ਕੇ ਮਨ ਪ੍ਰਸੰਨਤਾ ਨਾਲ ਭਰ ਜਾਂਦਾ ਸੀ। ਥੋੜ੍ਹੇ ਦਿਨਾਂ ਵਿਚ ਹੀ ਬਹੁਤ ਰਚਨਾ ਹੋ ਗਈ ਤੇ ਸਤਿਗੁਰੂ ਜੀ ਦੀ ਕਿਰਪਾ ਨਾਲ ਬਹੁਤ ਸੁੰਦਰ ਇਮਾਰਤਾਂ ਤਿਆਰ ਹੋਈਆਂ॥੩੮॥

ਪੂੰਜ ਕਵੀ ਗੁਰ ਢਿਗ ਪੁਨ ਆਏ। ਕਰਹਿਂ ਕਬਿੱਤਨਿ ਅਧਿਕ ਰਿਝਾਏ।
ਮੌਜ ਦਰਬ ਕੀ ਪਾਇ ਬਡੇਰੀ। ਕੀਰਤਿ ਜਹਿਂ ਕਹਿਂ ਬਿਥਰਿ ਘਨੇਰੀ॥ ੩੯॥

ਫਿਰ ਬਹੁਤ ਕਵੀ ਗੁਰੂ ਜੀ ਦੇ ਪਾਸ ਆਏ ਤੇ ਕਬਿੱਤਾਂ ਤਿਆਰ ਕਰਕੇ ਉਹ ਗੁਰੂ ਜੀ ਨੂੰ ਬਹੁਤ ਪ੍ਰਸੰਨ ਕਰਦੇ ਸਨ। ਧਨ ਦੀ ਬਖ਼ਸ਼ਿਸ਼ ਬਹੁਤ ਪ੍ਰਾਪਤ ਕਰਦੇ ਸਨ, ਇਸ ਪ੍ਰਕਾਰ ਜਿੱਥੇ ਕਿੱਥੇ ਕੀਰਤੀ ਦਾ ਬਹੁਤ ਵਿਸਥਾਰ ਹੋਇਆ॥੩੯॥

ਜੇ ਜੇ ਬਸੇ ਅਨੰਦਪੁਰਿ ਆਇ। ਸਰਬ ਭਾਂਤਿ ਤੇ ਸੁਖ ਬਹੁ ਪਾਇ।
ਪੁੰਜ ਖਾਲਸਾ ਉਤਰਜੋ ਰਹੈ। ਸੇਵਹਿ ਗੁਰੂ ਸੁ ਰਸ ਕੋ ਲਹੈ॥ ੪੦॥

ਜਿਹੜੇ-ਜਿਹੜੇ ਅਨੰਦਪੁਰ ਵਿਚ ਆ ਕੇ ਵੱਸ ਗਏ, ਉਨ੍ਹਾਂ ਨੇ ਸਰਬ ਪ੍ਰਕਾਰ ਦੇ ਬਹੁਤ ਸੁਖ ਪ੍ਰਾਪਤ ਕੀਤੇ। ਬਹੁਤ ਖਾਲਸੇ ਦਾ ਉਤਾਰਾ ਹਰ ਸਮੇਂ ਰਹਿੰਦਾ ਸੀ, ਜਿਹੜੇ ਵੀ ਗੁਰੂ ਜੀ ਦੀ ਸੇਵਾ ਜਾਂ ਸਿਮਰਨ ਕਰਦੇ ਸਨ, ਉਹ ਬਹੁਤ ਰਸ ਪ੍ਰਾਪਤ ਕਰਦੇ ਸਨ॥੪੦॥

**ਗੁਰਮਤਿ ਧਰਿ ਧਰਿ ਹੁਇਂ ਉਰ ਗ੍ਯਾਨੀ। ਰਾਖਹਿਂ ਰਹਤਿ ਪਠਹਿਂ ਗੁਰਬਾਨੀ।**
**ਪਾਹੁਲ ਆਨਿ ਪੁੰਜ ਸਿਖ ਲੇਵੈਂ। ਰੀਤਿ ਜਗਤ ਦੁਰਮਤਿ ਤਜਿ ਦੇਵੈਂ॥੪੧॥**

ਗੁਰਮਤਿ ਧਰ-ਧਰ ਕੇ ਹਿਰਦੇ ਵਿਚ ਗਿਆਨੀ ਬਣ ਜਾਂਦੇ ਸਨ ਤੇ ਰਹਿਤ ਰੱਖਦੇ ਸਨ ਤੇ ਗੁਰਬਾਣੀ ਪੜ੍ਹਦੇ ਸਨ। ਬਹੁਤ ਸਿੱਖ ਆ ਕੇ ਖੰਡੇ ਬਾਟੇ ਦਾ ਅੰਮ੍ਰਿਤ ਛਕਦੇ ਸਨ ਤੇ ਜਗਤ ਦੀ ਰੀਤੀ ਤੇ ਦੁਰਮਤ ਛੱਡ ਦਿੰਦੇ ਸਨ॥੪੧॥

**ਲਗਹਿ ਦਿਵਾਨ ਬਿਰਾਜੈਂ ਬੀਚ। ਦਰਸਹਿਂ ਆਨਿ ਊਚ ਅਰੁ ਨੀਚ।**
**ਅਰਪਹਿਂ ਅਨਿਕ ਅਕੋਰਨਿ ਲ੍ਯਾਇ। ਹਯ ਹੱਥਯਾਰ ਦਰਬ ਸਮੁਦਾਇ॥੪੨॥**

ਜਦ ਦੀਵਾਨ ਲੱਗਦਾ ਸੀ ਤੇ ਵਿਚ ਬੈਠਦੇ ਸਨ ਤਾਂ ਅਮੀਰ-ਗ਼ਰੀਬ ਸਾਰੇ ਹੀ ਬੜੇ ਪ੍ਰੇਮ ਨਾਲ ਦਰਸ਼ਨ ਕਰਦੇ ਸਨ। ਅਨੇਕਾਂ ਉਪਹਾਰ ਲਿਆ ਕੇ ਅਰਪਣ ਕਰਦੇ ਸਨ ਘੋੜੇ, ਹਥਿਆਰ ਅਤੇ ਬਹੁਤ ਧਨ ਦਿੰਦੇ ਸਨ॥੪੨॥

**ਬਸਤ੍ਰ ਬਿਭੂਖਨਿ ਬਹੁ ਮੁਲ ਕੇਰੇ। ਦੇਸ਼ ਬਿਦੇਸ਼ਨਿ ਕੇ ਨਰ ਹੇਰੇ।**
**ਆਨਿ ਅਨੰਦਪੁਰਿ ਕਰਿ ਬਿਸਰਾਮੂ। ਬਿਰਮਾਵਹਿਂ ਹੇਰਤਿ ਅਭਿਰਾਮੂ॥੪੩॥**

ਵਸਤਰ, ਗਹਿਣੇ, ਜਿਹੜੇ ਬਹੁਤ ਕੀਮਤੀ ਹੁੰਦੇ ਸਨ ਅਰਪਣ ਕਰਦੇ ਸਨ ਤੇ ਦੇਸ਼ਾਂ ਵਿਦੇਸ਼ਾਂ ਦੇ ਮਨੁੱਖ ਆ ਕੇ ਦਰਸ਼ਨ ਕਰਦੇ ਸਨ। ਅਨੰਦਪੁਰ ਵਿਚ ਆ ਕੇ ਵਿਸ਼ਰਾਮ ਕਰਦੇ ਸਨ ਤੇ ਸੁੰਦਰ ਅਨੰਦਪੁਰ ਨੂੰ ਵੇਖ ਕੇ ਬਹੁਤ ਪ੍ਰਸੰਨ ਹੋ ਜਾਂਦੇ ਸਨ॥੪੩॥

*ਚੌਥੀ ਰੁੱਤ ਦਾ ਉਣੰਜਵਾਂ ਅਧਿਆਇ ਸਮਾਪਤ ਹੋਇਆ॥੪੯॥*

## ਅਧਿਆਇ ਪੰਜਾਹਵਾਂ

*ਭੀਮ ਚੰਦ ਦਾ ਮੇਲ, ਨਾਰਦ ਨੇ ਖੰਭ ਭੇਟ ਕਰਨੇ*

*ਦੋਹਰਾ-* **ਸਕਲ ਸੈਲਪਤਿ ਥਿਰ ਰਹੇ ਨਿਜ ਰਜਧਾਨੀ ਜਾਇ।**
**ਆਨ ਮਾਨਿ ਸਤਿਗੁਰੂ ਕੀ ਉਰ ਹੰਕਾਰ ਬਿਲਾਇ॥ ੧॥**

ਸਾਰੇ ਪਹਾੜੀ ਰਾਜੇ ਆਪਣੀਆਂ-ਆਪਣੀਆਂ ਰਾਜਧਾਨੀਆਂ ਵਿਚ ਜਾ ਕੇ ਬੈਠ ਗਏ, ਸਤਿਗੁਰੂ ਜੀ ਦਾ ਆਨ ਮੰਨ ਕੇ ਦਿਲ ਦੇ ਹੰਕਾਰ ਦੂਰ ਹੋ ਗਏ॥੧॥

*ਚੌਪਈ-* **ਜਹਾਂ ਕਹਾਂ ਹੁਇ ਤੂਸ਼ਨਿ ਥਿਰੇ। ਭੀਮਚੰਦ ਨਰ ਪਠਵਨਿ ਕਰੇ।**
**'ਪ੍ਰਭੁ ਜੀ ! ਭੂਲਜੋ ਮੈਂ ਬਖਸ਼ੀਜੈ। ਨਿਜ ਬਖਸ਼ਿੰਦ ਬਿਰਦ ਲਖਿ ਲੀਜੈ॥੨॥**

ਜਿੱਥੇ ਕਿੱਥੇ ਚੁੱਪ ਧਾਰ ਕੇ ਬੈਠ ਗਏ। ਫਿਰ ਭੀਮ ਚੰਦ ਨੇ ਇਕ ਮਨੁੱਖ ਨੂੰ ਭੇਜਿਆ ਤੇ ਉਸ ਆ ਕੇ ਗੁਰੂ ਜੀ ਨੂੰ ਕਿਹਾ, "ਹੇ ਪ੍ਰਭੂ ਜੀ ! ਮੈਥੋਂ ਭੁੱਲ ਹੋ ਗਈ ਹੈ, ਮੈਨੂੰ ਬਖਸ਼ ਲਵੋ ਆਪਣਾ ਬਖਸ਼ਣਹਾਰਾ ਬਿਰਦ ਸੰਭਾਲੋ॥੨॥

ਹਮ ਨੇ ਅਪਨੋ ਸਗਲ ਬਿਗਾਰਾ। ਭਯੋ ਬਿਰੋਧ ਨਿਤਾਪ੍ਰਤਿ ਭਾਰਾ।
ਅਬਿ ਮੈਂ ਸ਼ਰਣ ਪਰਜੋ ਬਲ ਹਾਰੀ। ਗੌਰਵ ਮਹਿਮਾ ਜਾਨਿ ਤਿਹਾਰੀ॥ ੩॥

ਅਸੀਂ ਆਪਣਾ ਹੀ ਸਭ ਕੁਝ ਵਿਗਾੜਿਆ ਹੈ, ਨਿਤਾਪ੍ਰਤੀ ਭਾਰੀ ਵਿਰੋਧ ਵਧਦਾ ਗਿਆ ਹੈ, ਹੁਣ ਮੈਂ ਬਲ ਹਾਰ ਕੇ ਆਪ ਜੀ ਦੀ ਸ਼ਰਨ ਫੜ ਲਈ ਹੈ ਤੇ ਤੁਹਾਡਾ ਗੌਰਵ ਅਤੇ ਮਹਿਮਾ ਜਾਣ ਲਈ ਹੈ॥੩੦॥

ਗਨ ਰਾਜੇ ਉਪਦੇਸ਼ਤਿ ਮੋਹੀ। ਜਿਸ ਤੇ ਰਾਵਰਿ ਸੋਂ ਰਣ ਹੋਹੀ।
ਕਹੇ ਅਪਰ ਕੇ ਬਿਗਰਤਿ ਰਹਜੋ। ਅਬਿ ਮੈਂ ਸ਼ਰਨਿ, ਮਹਾਤਮ ਲਹਜੋ' ॥ ੪॥

ਬਹੁਤ ਰਾਜਿਆਂ ਨੇ ਮੈਨੂੰ ਸਲਾਹ ਦਿੱਤੀ ਸੀ, ਜਿਸ ਕਰਕੇ ਆਪ ਜੀ ਨਾਲ ਯੁੱਧ ਹੋਇਆ ਹੈ, ਹੋਰਨਾਂ ਦੇ ਕਹਿਣ 'ਤੇ ਵਿਗੜਦਾ ਰਿਹਾ ਹਾਂ, ਹੁਣ ਤੁਹਾਡਾ ਮਹਾਤਮ ਜਾਣ ਕੇ ਸ਼ਰਨ ਲਈ ਹੈ" ॥੪॥

ਇੱਤਜਾਦਿਕ ਲਿਖਿ ਬਿਨੈ ਬਡੇਰੀ। ਗੁਰ ਢਿਗ ਪਠੀ 'ਛਿਮਹੁ ਮਤਿ ਮੇਰੀ'।
ਤਬਿ ਸਤਿਗੁਰ ਕਾਗਦ ਪਠਵਾਯੋ। ਦਯਾ ਸਿੰਘ ਸੁਨਿ ਬਾਕ ਅਲਾਯੋ॥ ੫॥

ਇਸ ਪ੍ਰਕਾਰ ਲਿਖ ਕੇ ਬੇਨਤੀ ਕੀਤੀ ਤੇ ਚਿੱਠੀ ਲਿਖ ਕੇ ਗੁਰੂ ਜੀ ਪਾਸ ਭੇਜੀ, "ਮੈਨੂੰ ਹੁਣ ਮੁਆਫ਼ ਕਰੋ।" ਤਦ ਸਤਿਗੁਰੂ ਜੀ ਨੇ ਕਾਗਜ਼ ਪੜ੍ਹਵਾਇਆ, ਜਿਸ ਨੂੰ ਸੁਣ ਕੇ ਦਇਆ ਸਿੰਘ ਨੇ ਕਿਹਾ॥੫॥

'ਅਬਿ ਤੌਂ ਭਯੋ ਨਿੰਮ੍ਰ ਤਜਿ ਗਰਬਾ। ਖੋਇ ਦਰਬ ਅਰੁ ਜਸੁ ਜਗ ਸਰਬਾ।
ਸ਼ਰਨਿ ਪਰਜੋ ਚਾਹਤਿ ਹੁਇ ਹਿਤ ਮੈਂ। ਲਖਜੋ ਮਹਾਤਮ ਮੈ ਕੁਛ ਚਿਤ ਮੈਂ ॥੬॥

"ਹੁਣ ਤਾਂ ਹੰਕਾਰ ਛੱਡ ਕੇ ਸਨਿਮਰ ਹੋ ਗਿਆ ਹੈ। ਧਨ ਅਤੇ ਜਗਤ ਦੇ ਜੱਸ ਨੂੰ ਗਵਾ ਬੈਠਾ ਹੈ। ਆਪਣੇ ਹਿਤ ਵਾਸਤੇ ਸ਼ਰਨ ਪੈਣਾ ਚਾਹੁੰਦਾ ਹੈ। ਆਪਣੇ ਚਿੱਤ ਵਿਚ ਕੁਝ ਮਹਾਤਮ ਨੂੰ ਸਮਝ ਗਿਆ ਹੈ॥੬॥

ਉਚਿਤ ਸੰਧਿ ਜੇ ਜਾਨਹੁ ਤਾਂਹੀ। ਲਿਹੁ ਮਿਲਾਇ ਸ੍ਰੀ ਪ੍ਰਭੁ ! ਪਗ ਪਾਂਹੀ।
ਭੀਮ ਚੰਦ ਜੇ ਮਾਨੀ ਆਨ। ਅਪਰ ਜਿ ਗਿਰਪਤਿ ਕੇਤਿਕ ਮਾਨ॥ ੭॥

ਜੇ ਉਸ ਨਾਲ ਸੁਲਾਹ ਕਰਨੀ ਉਚਿਤ ਜਾਣੋ ਤਾਂ ਚਰਨੀਂ ਪਵਾ ਕੇ ਮਿਲਾ ਲਵੋ। ਭੀਮ ਚੰਦ ਜੇ ਆਨ ਮੰਨ ਗਿਆ ਹੈ, ਤਾਂ ਹੋਰ ਵੀ ਕਈ ਰਾਜੇ ਆਨ ਮੰਨ ਜਾਣਗੇ॥੭॥

ਬੇਮੁਖ ਹੋਇ ਮਾਰ ਬਹੁ ਖਾਈ। ਸ਼ਰਨ ਪਰੇ ਉਰ ਮਹਿੰ ਪਛੁਤਾਈ।
ਮੇਲਹੁ ਆਪ ਉਚਿਤ ਹੈ ਬਾਤੀ। ਜੇ ਅਧੀਨ ਇਮ ਬਡੋ ਅਰਾਤੀ' ॥ ੮॥

ਆਪ ਜੀ ਤੋਂ ਬੇਮੁਖ ਹੋ ਕੇ ਮਾਰ ਬਹੁਤ ਖਾਧੀ ਹੈ, ਹਿਰਦੇ ਵਿਚ ਪਛਤਾਅ ਕੇ ਸ਼ਰਨ ਪੈਣਗੇ। ਤੁਸੀਂ ਮੇਲ ਕਰ ਲਵੋ, ਇਹ ਗੱਲ ਹੁਣ ਉਚਿਤ ਹੈ, ਵੱਡਾ ਵੈਰੀ ਜੇ ਇਸ ਤਰ੍ਹਾਂ ਅਧੀਨ ਹੁੰਦਾ ਹੈ" ॥੮॥

ਸੁਨਿ ਕਲਗੀਧਰ ਬਾਕ ਬਖਾਨਾ। 'ਪ੍ਰਥਮ ਕੁਕਰਮ ਤਿਨਹੁਂ ਹੀ ਠਾਨਾ।
ਅਬਿ ਜੇ ਮਿਲਹਿ ਨਹੀਂ ਅਪਮਾਨੈਂ। ਤਜੈ ਬਿਰੋਧ ਗੁਰਨਿ ਕੋ ਮਾਨੈ॥ ੯॥

ਇਹ ਸੁਣ ਕੇ ਕਲਗੀਧਰ ਜੀ ਨੇ ਕਿਹਾ, "ਪਹਿਲਾਂ ਕੁਕਰਮ ਉਨ੍ਹਾਂ ਨੇ ਹੀ ਕੀਤਾ ਸੀ, ਹੁਣ ਜੇ ਮਿਲਦਾ ਹੈ ਤਾਂ ਅਸੀਂ ਅਪਮਾਨ ਨਹੀਂ ਕਰਦੇ, ਵਿਰੋਧ ਛੱਡ ਕੇ ਗੁਰੂ ਨੂੰ ਮੰਨੇ॥੯॥

ਹਮ ਹੁਇਂ ਤਥਾ ਜਥਾ ਸੋ ਹੋਇ। ਮਿਲਹਿ ਮਿਲਾਵਹਿਂ ਅੰਤਰ ਖੋਇ।
ਰਿਸ ਬਸਿ ਹ੍ਵੈ ਕੈ ਲਰਿਬੇ ਚਾਹਾ। ਤਿਮ ਹੀ ਮਿਲੇ ਮੇਲ ਰਣ ਮਾਂਹਾ" ॥ ੧੦॥

ਅਸੀਂ ਵੀ ਉਸ ਤਰ੍ਹਾਂ ਦੇ ਹੋ ਜਾਵਾਂਗੇ, ਜਿਵੇਂ ਉਹ ਹੋ ਜਾਵੇਗਾ। ਜੇ ਮਿਲੇਗਾ ਤਾਂ ਅਸੀਂ ਫ਼ਰਕ ਗਵਾ ਕੇ ਮਿਲਾ ਲਵਾਂਗੇ। ਕ੍ਰੋਧ ਵੱਸ ਹੋ ਕੇ ਲੜਨਾ ਚਾਹੁੰਦਾ ਸੀ, ਉਸ ਪ੍ਰਕਾਰ ਹੀ ਅਸੀਂ ਵੀ ਉਸ ਨੂੰ ਯੁੱਧ ਵਿਚ ਮਿਲੇ॥੧੦॥

**ਦਯੋ ਹੁਕਮਨਾਮਾ ਲਿਖਵਾਇ। ਮ੍ਰਿਦੁਲ ਬਾਂਕ ਹਿਤ ਕੇ ਜਿਸ ਭਾਇ।**
**ਦੂਤ ਗਯੋ ਲੇਕਰਿ ਢਿਗ ਜਬੈ। ਖੋਲਿ ਪਠਾਇ, ਜਾਨਿ ਹਿਤ ਸਬੈ॥ ੧੧॥**

ਭੀਮ ਚੰਦ ਵਲੋਂ ਭੇਜੇ ਏਲਚੀ ਨੂੰ ਹੁਕਮਨਾਮਾ ਲਿਖਵਾ ਕੇ ਦਿੱਤਾ, ਉਸ ਦੇ ਵਾਂਗ ਹੀ ਮਿੱਠੇ ਬਚਨ ਉਸ ਦੇ ਹਿਤ ਦੇ ਲਿਖਵਾਏ। ਜਦ ਦੂਤ ਲੈ ਕੇ ਉਸ ਦੇ ਪਾਸ ਗਿਆ ਤੇ ਚਿੱਠੀ ਖੋਲ੍ਹ ਕੇ ਪੜ੍ਹਾਈ ਤਾਂ ਭੀਮ ਚੰਦ ਨੇ ਸਾਰੀ ਆਪਣੇ ਹਿਤ ਦੀ ਜਾਣੀ॥੧੧॥

**ਹਰਖਤਿ ਹ੍ਵੈ ਕਰਿ ਕੋਪ ਮਿਟਾਯੋ। ਪੁਨ ਪੰਮਾ ਪਰਧਾਨ ਪਠਾਯੋ।**
**ਮੇਲ ਕਰਜੋ ਬਾਤਨਿ ਕੇ ਸਾਥ। ਭਯੋ ਸ਼ੁੱਧ ਮਨ ਪੁਨ ਗਿਰਨਾਥ॥ ੧੨॥**

ਪ੍ਰਸੰਨ ਹੋ ਕੇ ਆਪਣੇ ਗੁੱਸੇ ਨੂੰ ਮਿਟਾਇਆ, ਫਿਰ ਪੰਮੇ ਵਜ਼ੀਰ ਨੂੰ ਭੇਜਿਆ। ਗੱਲਾਂ-ਬਾਤਾਂ ਨਾਲ ਮੇਲ ਕੀਤਾ, ਫਿਰ ਪਹਾੜੀ ਰਾਜੇ ਦਾ ਮਨ ਸ਼ੁੱਧ ਹੋ ਗਿਆ॥੧੨॥

**ਆਵਾਜਾਈ ਸਚਿਵਨਿ ਕੇਰੀ। ਕਰਤਿ ਰਹਜੋ ਦੇ ਭੇਟ ਬਡੇਰੀ।**
**ਅਪਰ ਹੰਡੂਰੀ ਆਦਿਕ ਸਾਰੇ। ਮੰਤ੍ਰੀ ਪਠਹਿਂ ਪਰਹਿ ਜਬਿ ਕਾਰੇ॥ ੧੩॥**

ਵੱਡੀਆਂ-ਵੱਡੀਆਂ ਭੇਟਾਵਾਂ ਅਰਪਣ ਕਰਕੇ ਵਜ਼ੀਰਾਂ ਦਾ ਆਉਣਾ ਜਾਣਾ ਚਲਦਾ ਰਿਹਾ। ਹੋਰ ਹੰਡੂਰੀ ਆਦਿ ਰਾਜੇ ਵੀ ਜਦ ਲੋੜ ਪੈਂਦੇ ਸਨ ਤਾਂ ਆਪਣੇ ਮੰਤਰੀਆਂ ਨੂੰ ਭੇਜਦੇ ਸਨ॥੧੩॥

**ਕਿਸ ਗਿਰਪਤਿ ਕੈ ਭਾਵ ਬਿਸਾਲਾ। ਕੇਚਿਤ ਕਰਹਿਂ ਅਲਪ ਹਿਤਵਾਲਾ।**
**ਇਸ ਬਿਧਿ ਰਸ ਹੋਯੋ ਗਿਰ ਰਾਜਨ। ਕਰਹਿਂ ਸੁਧਾਰਨਿ ਅਪਨੇ ਕਾਜਨਿ॥੧੪॥**

ਕਈ ਪਹਾੜੀ ਰਾਜਿਆਂ ਦੀ ਪ੍ਰੇਮ ਭਾਵਨਾ ਵਿਸ਼ਾਲ ਸੀ ਤੇ ਕਈ ਬਹੁਤ ਥੋੜ੍ਹਾ ਹਿਤ ਕਰਦੇ ਸਨ। ਇਸ ਪ੍ਰਕਾਰ ਪਹਾੜੀ ਰਾਜਿਆ ਨਾਲ ਰਸ ਹੋ ਗਿਆ, ਉਹ ਆਪਣੇ ਕਾਰਜ ਸੁਧਾਰਦੇ ਸਨ॥੧੪॥

**ਕਬਿ ਕਬਿ ਸਤਿਗੁਰ ਚਢਹਿਂ ਅਖੇਰ। ਬਿਚਰਹਿਂ ਕਾਨਨ ਇਤ ਉਤ ਹੇਰਿ।**
**ਸੰਗ ਖਾਲਸਾ ਹ੍ਵੈ ਸਮੁਦਾਇ। ਤੀਰ ਗੋਰੀਆਂ ਵਹਿਰ ਚਲਾਇ॥ ੧੫॥**

ਕਦੀ-ਕਦੀ ਸਤਿਗੁਰੂ ਜੀ ਸ਼ਿਕਾਰ ਖੇਡਣ ਜਾਂਦੇ ਸਨ, ਜੰਗਲ ਵਿਚ ਏਧਰ ਓਧਰ ਵੇਖਦੇ ਵਿਚਰਦੇ ਫਿਰਦੇ ਸਨ। ਗੁਰੂ ਜੀ ਨਾਲ ਸਾਰਾ ਖਾਲਸਾ ਵੀ ਜਾਂਦਾ ਸੀ ਤੇ ਉਹ ਤੀਰ ਗੋਲੀਆਂ ਬਹੁਤ ਚਲਾਉਂਦੇ ਸਨ॥੧੫॥

**ਨਿਤ ਸ਼ਸਤ੍ਰਨਿ ਕੋ ਹ੍ਵੈ ਅੱਭਜਾਸਾ। ਪਰਚਹਿਂ ਰਹਹਿਂ ਪ੍ਰਭੂ ਕੇ ਪਾਸਾ।**
**ਰਾਣੇ ਰਾਇ ਮਿਲੇ ਸਮੁਦਾਇ। ਜੇ ਸੈਲਨ ਕੇ ਬਿਖੈ ਬਸਾਇਂ॥ ੧੬॥**

ਸਦਾ ਸ਼ਸਤਰਾਂ ਦਾ ਅਭਿਆਸ ਕਰਦੇ ਸਨ ਤੇ ਸਤਿਗੁਰੂ ਜੀ ਦੇ ਨਾਲ ਪਰਚੇ ਰਹਿੰਦੇ ਸਨ। ਰਾਣੇ ਰਾਜੇ ਸਾਰੇ ਇਕੱਠੇ ਹੋ ਕੇ ਮਿਲੇ ਜਿਹੜੇ ਪਹਾੜਾਂ ਵਿਚ ਵਸਦੇ ਸਨ॥੧੬॥

**ਸਭਿਹਿਨਿ ਆਨ ਪ੍ਰਭੂ ਕੀ ਮਾਨੀ। ਮਾਨੈਂ ਜੇ ਨ, ਮਿਟੈ ਰਜਧਾਨੀ।**
**ਅਨਿਕ ਅਕੋਰਨਿ ਕੋ ਅਰਪੰਤੇ। ਵਸਤੁ ਅਜਾਇਬ ਹੇਰਿ ਪਠੰਤੇ॥ ੧੭॥**

ਸਾਰਿਆਂ ਨੇ ਸਤਿਗੁਰੂ ਜੀ ਦੀ ਆਨ ਮੰਨੀ, ਜੇ ਨਹੀਂ ਮੰਨਦੇ ਸਨ ਤਾਂ ਰਾਜਧਾਨੀ ਨਾਸ਼ ਹੋ ਜਾਂਦੀ ਸੀ। ਅਨੇਕਾਂ ਪ੍ਰਕਾਰ ਦੇ ਉਪਹਾਰ ਅਰਪਣ ਕਰਦੇ ਸਨ ਤੇ ਅਜੀਬ ਵਸਤੂ ਵੇਖ ਕੇ ਅਰਪਣ ਕਰਨ ਵਾਸਤੇ ਭੇਜ ਦਿੰਦੇ ਸਨ॥੧੭॥

ਆਛੇ ਫਲ ਗਨ ਤੋਰਿ ਬਟੋਰਿ। ਡਾਲੀ ਪਠਹਿਂ ਗੁਰੂ ਕੀ ਓਰ।
ਕੋ ਸੂਖਮ ਚਾਵਰ ਪਹੁਚਾਵੈ। ਕੋ ਬਹੁ ਮੋਲੇ ਬਸਤ੍ਰ ਪਠਾਵੈਂ॥ ੧੮॥

ਚੰਗੇ ਫਲ ਤੋੜ ਕੇ ਇਕੱਠੇ ਕਰਕੇ ਡਾਲੀ ਦੇ ਰੂਪ ਵਿਚ ਗੁਰੂ ਜੀ ਵੱਲ ਭੇਜਦੇ ਸਨ। ਕਈ ਰਾਜੇ ਸੂਖਮ ਚਾਵਲ ਭੇਜਦੇ ਸਨ, ਕਈ ਬਹੁਤ ਕੀਮਤੀ ਵਸਤਰ ਭੇਜਦੇ ਸਨ॥੧੮॥

ਜਿਸ ਬਿਲੋਕਿ ਪ੍ਰਭੁ ਕਰੈਂ ਅਨੰਦ। ਐਸੀ ਵਸਤੁ ਪਠਾਇਂ ਬਿਲੰਦ।
ਇਕ ਦਿਨ ਗੁਰੂ ਦਿਵਾਨ ਮਝਾਰੀ। ਨਾਰਦ ਸਾਧ ਰੂਪ ਨਿਜ ਧਾਰੀ॥ ੧੯॥

ਜਿਸ ਨੂੰ ਵੇਖ ਕੇ ਸਤਿਗੁਰੂ ਜੀ ਅਨੰਦ ਕਰਦੇ ਸਨ, ਐਸੀ ਵਧੀਆ ਵਸਤ ਭੇਜਦੇ ਸਨ। ਇਕ ਦਿਨ ਗੁਰੂ ਜੀ ਦੀਵਾਨ ਵਿਚ ਬੈਠੇ ਸਨ, ਨਾਰਦ ਮੁਨੀ ਨੇ ਸਾਧੂ ਦਾ ਰੂਪ ਧਾਰਨ ਕੀਤਾ॥੧੯॥

ਸੁੰਦਰ ਪੰਖ ਬਿਹੰਗਮ ਕੇਰੇ। ਧਰੀ ਉਪਾਇਨ ਆਨਿ ਅਗੇਰੇ।
ਬੰਦਨ ਠਾਨਿ ਦਰਸ ਕਰਿ ਬੈਸਾ। ਦੇਖਿ ਨ ਤ੍ਰਿਪਤਹਿ ਬਹੁ ਛੁਧਿ ਜੈਸਾ॥੨੦॥

ਸੁੰਦਰ ਪੰਖੀਆਂ ਦੇ ਖੰਭਾਂ ਦਾ ਉਪਹਾਰ ਉਸ ਗੁਰੂ ਜੀ ਦੇ ਅੱਗੇ ਧਰ ਦਿੱਤਾ। ਬੰਦਨਾ ਕਰਕੇ ਦਰਸ਼ਨ ਕਰਕੇ ਬੈਠ ਗਿਆ, ਗੁਰੂ ਜੀ ਨੂੰ ਵੇਖ-ਵੇਖ ਰੱਜਦਾ ਨਹੀਂ ਸੀ ਜਿਵੇਂ ਬਹੁਤ ਭੁੱਖਾ ਹੋਵੇ॥੨੦॥

ਤਬਿ ਸਤਿਗੁਰ ਸਾਦਰ ਬੈਠਾਯੋ। ਮੁਸਕਾਵਤਿ ਸ਼੍ਰੀ ਬਦਨ ਅਲਾਯੋ।
'ਪੰਖ ਆਨਿਬੇ ਹੇਤੁ ਕਸਾਲਾ। ਕਜੋਂ ਰਿਖਿਦੇਵ! ਆਪ ਤੁਮ ਝਾਲਾ?॥੨੧॥

ਤਦ ਸਤਿਗੁਰੂ ਜੀ ਨੇ ਬੜੇ ਆਦਰ ਨਾਲ ਬਿਠਾਇਆ ਤੇ ਗੁਰੂ ਜੀ ਨੇ ਮੁਸਕਰਾ ਕੇ ਆਪਣੇ ਮੁਖ ਤੋਂ ਬਚਨ ਕੀਤਾ, "ਹੇ ਰਿਸ਼ੀ ਦੇਵ! ਇਨ੍ਹਾਂ ਖੰਭਾਂ ਨੂੰ ਲਿਆਉਣ ਦੀ ਖੇਚਲ ਤੁਸੀਂ ਆਪ ਕਿਉਂ ਝੱਲੀ ਹੈ?॥੨੧॥

ਤੁਮਰੋ ਦਰਸ਼ਨ ਹੈ ਬਹੁ ਪਾਵਨ। ਕਰਹੁ ਕ੍ਰਿਪਾ ਜਬਿ ਕਰਹੁ ਦਿਖਾਵਨ।
ਪਰਉਪਕਾਰ ਹੇਤ ਧਰ ਫਿਰੋ। ਸੁਰ ਮੁਨਿਜਨ ਕੋ ਪਾਵਨ ਕਰੋ'॥ ੨੨॥

ਤੁਹਾਡੇ ਦਰਸ਼ਨ ਬਹੁਤ ਪਵਿੱਤਰ ਹਨ, ਜਦ ਕਿਰਪਾ ਕਰਦੇ ਹੋ ਤਾਂ ਆਪਣੇ ਦਰਸ਼ਨ ਵਿਖਾਉਂਦੇ ਹੋ। ਪਰਉਪਕਾਰ ਵਾਸਤੇ ਤੁਸੀਂ ਧਰਤੀ 'ਤੇ ਫਿਰਦੇ ਹੋ ਤੇ ਦੇਵਤਿਆਂ ਮੁੰਨੀਆਂ ਨੂੰ ਪਵਿੱਤਰ ਕਰਦੇ ਹੋ"॥੨੨॥

ਸੁਨਿ ਮੁਨਿ ਨਾਰਦ ਪਰਮ ਬਿਸ਼ਾਰਦ। ਉੱਤਰ ਹੇਤੁ ਬਖਾਨੀ ਸਾਰਦ।
'ਸ਼੍ਰੀ ਅਸਕੇਤੁ ਪੁੱਤ੍ਰ ਪ੍ਰਿਯ ਪਰਮ। ਧਰਜੋ ਰੂਪ ਗੁਰ ਰਾਖਨਿ ਧਰਮ॥ ੨੩॥

ਇਹ ਸੁਣ ਕੇ ਪਰਮ ਚਤੁਰ ਨਾਰਦ ਮੁਨੀ ਨੇ ਉੱਤਰ ਦੇਣ ਵਾਸਤੇ ਬਚਨ ਕੀਤਾ, "ਸ੍ਰੀ ਅਕਾਲ ਪੁਰਖ ਜੀ ਦੇ ਆਪ ਪਰਮ ਪਿਆਰੇ ਪੁੱਤਰ ਹੋ, ਤੁਸੀਂ ਇਹ ਗੁਰੂ ਜੀ ਦਾ ਰੂਪ ਧਰਮ ਦੀ ਰਾਖੀ ਕਰਨ ਵਾਸਤੇ ਧਾਰਨ ਕੀਤਾ ਹੈ॥੨੩॥

ਤੀਨ ਤਾਪ ਖਾਪਨਿ ਸ਼ੁਭ ਦਰਸ਼ਨ। ਆਇ ਸੁਰਗ ਤੇ ਹਰਖਤਿ ਪਰਸਨ।
ਰਿਕਤ ਪਾਣ ਨਹਿਂ ਆਵਤਿ ਆਛੇ। ਯਾਂਤੇ ਭੇਟ ਲਜਾਇਬੋ ਬਾਂਛੇ॥ ੨੪॥

ਤੁਹਾਡੇ ਦਰਸ਼ਨ ਕਰਨ ਨਾਲ ਤਿੰਨ ਤਾਪ ਦੂਰ ਹੁੰਦੇ ਹਨ, ਮੈਂ ਸਵਰਗਾਂ ਤੋਂ ਅਨੰਦ ਨਾਲ ਆਪ ਜੀ ਦੇ ਚਰਨ ਪਰਸਨ ਆਇਆ ਹਾਂ, ਖਾਲੀ ਹੱਥ ਆਉਣਾ ਚੰਗਾ ਨਹੀਂ ਹੈ ਇਸ ਕਰਕੇ ਭੇਟਾ ਲਿਆਉਣੀ ਚਾਹੀ ਹੈ॥੨੪॥

ਬਹੁਰ ਬਿਚਾਰਜੋ ਜੋ ਹੁਇ ਪਜਾਰੀ। ਐਸੀ ਵਸਤੁ ਲੇਉਂ ਕਰ ਧਾਰੀ।
ਕਰਨਿ ਜੰਗ ਅੱਭਜਾਸ ਬਡੇਰਾ। ਰਿਦੇ ਬਿਚਾਰਨਿ ਕਰਿ ਮੈਂ ਹੇਰਾ॥ ੨੫॥

ਫਿਰ ਮੈਂ ਵਿਚਾਰ ਕੀਤੀ ਜਿਹੜੀ ਵਸਤੂ ਪਿਆਰੀ ਹੋਵੇ, ਐਸੀ ਵਸਤੂ ਮੈਂ ਹੱਥ ਵਿਚ ਧਾਰਨ ਕਰ ਲਵਾਂ। ਜੰਗ ਕਰਨ ਦਾ ਤੁਸੀਂ ਵੱਡਾ ਅਭਿਆਸ ਕਰਦੇ ਹੋ, ਮੈਂ ਆਪਣੇ ਹਿਰਦੇ ਵਿਚ ਵਿਚਾਰ ਕੇ ਵੇਖਿਆ॥੨੫॥

**ਯਾਂਤੇ ਸ਼ਸਤ੍ਰਨਿ ਕੀ ਬਹੁ ਚਾਹੂ। ਬਿੱਦਜਾ ਚਾਂਪ ਅਧਿਕ ਸ਼ਭਿ ਮਾਂਹੂ।**
**ਯਾਂਤੇ ਤੁਮਰੇ ਸਰਨਿ ਕਰਨਿ ਕੌਂ। ਮੈਂ ਆਨੇ ਸ਼ੁਭ ਬੀਨ ਪਰਨਿ ਕੋ॥ ੨੬॥**

ਜਿਵੇਂ ਕਿ ਆਪ ਜੀ ਨੂੰ ਸ਼ਸਤਰਾਂ ਦੀ ਬੜੀ ਚਾਹਤ ਹੈ ਤੇ ਧਨੁੱਖ ਵਿਦਿਆ ਵਿਚ ਤੁਸੀਂ ਸਭ ਤੋਂ ਵੱਧ ਮਾਹਰ ਹੋ, ਇਸ ਕਰਕੇ ਤੁਹਾਡੇ ਬਾਣਾਂ ਨਾਲ ਜੋੜਨ ਵਾਸਤੇ, ਮੈਂ ਕੁਝ ਖੰਭ ਚੁਣ ਕੇ ਲਿਆਇਆ ਹਾਂ॥੨੬॥

**ਅਪਨੇ ਬਾਨ ਸੰਗ ਲਗਵਾਓ। ਬਹੁਰ ਚਾਂਪ ਮੈਂ ਸੰਧਿ ਚਲਾਓ।**
**ਹੇਰਹੁ ਬੇਗ ਹੋਇ ਹੈ ਐਸੇ। ਉਡਿ ਕਰਿ ਜਾਇਂ ਬਿਹੰਗਮ ਜੈਸੇ॥ ੨੭॥**

ਆਪਣੇ ਬਾਣਾਂ ਨਾਲ ਇਨ੍ਹਾਂ ਨੂੰ ਲਾਓ, ਫਿਰ ਧਨੁੱਖ ਵਿਚ ਰੱਖ ਕੇ ਚਲਾਓ। ਫਿਰ ਵੇਖੋਗੇ ਕਿ ਤੀਰ ਬਹੁਤ ਤੇਜ਼ ਰਫਤਾਰ ਨਾਲ ਜਾਣਗੇ, ਉਹ ਪੰਛੀਆਂ ਵਾਂਗ ਉੱਡ ਕੇ ਜਾਣਗੇ॥੨੭॥

**ਜੇਤਿਕ ਹੋਤਿ ਰਹੇ ਅਵਤਾਰਾ। ਪਹੁੰਚਿ ਸਭਿਨਿ ਕੋ ਦਰਸ ਨਿਹਾਰਾ।**
**ਰਾਮਚੰਦ ਸ੍ਰੀ ਕ੍ਰਿਸ਼ਨ ਨਿਹਾਰੇ। ਸੁੰਦਰ ਨਰ ਸਰੀਰ ਬਹੁ ਧਾਰੇ॥ ੨੮॥**

ਜਿੰਨੇ ਵੀ ਅਵਤਾਰ ਹੁੰਦੇ ਰਹੇ ਹਨ, ਮੈਂ ਪਹੁੰਚ ਕੇ ਸਭ ਦੇ ਦਰਸ਼ਨ ਕੀਤੇ ਹਨ। ਸ੍ਰੀ ਰਾਮ ਚੰਦਰ ਅਤੇ ਸ੍ਰੀ ਕ੍ਰਿਸ਼ਨ ਜੀ ਦੇ ਮੈਂ ਦਰਸ਼ਨ ਕੀਤੇ ਹਨ। ਉਹ ਬੜੇ ਸੁੰਦਰ ਮਨੁੱਖ ਸਨ ਤੇ ਬੜੇ ਸੁੰਦਰ ਸਰੂਪ ਉਨ੍ਹਾਂ ਨੇ ਧਾਰਨ ਕੀਤੇ ਸਨ॥੨੮॥

**ਅਬਿ ਰਾਵਰ ਕੋ ਰੂਪ ਛਬੀਲਾ। ਕਰਤੇ ਰਹਹੁ ਮਾਨਵੀ ਲੀਲਾ।**
**ਦੇਖਤਿ ਹੀ ਮਨ ਹੋਤਿ ਸਨੇਹੂ। ਸਰਬ ਜੋਗ ਪ੍ਰਾਪਤਿ ਫਲ ਏਹੂ॥ ੨੯॥**

ਹੁਣ ਆਪ ਜੀ ਦਾ ਛੈਲ ਛਬੀਲਾ ਸਰੂਪ ਵੇਖਿਆ ਹੈ, ਇਹ ਮਨੁੱਖੀ ਲੀਲ੍ਹਾ ਕਰਦੇ ਰਹੋ। ਵੇਖਦਿਆਂ ਹੀ ਮਨ ਪਿਆਰ ਨਾਲ ਭਰ ਜਾਂਦਾ ਹੈ, ਸਰਬ ਯੋਗ ਦਾ ਇਹੋ ਫਲ ਪ੍ਰਾਪਤ ਹੁੰਦਾ ਹੈ॥੨੯॥

**ਕਹੌਂ ਕਹਾਂ ਰਾਵਰ ਕੀ ਸ਼ੋਭਾ। ਦੁਸ਼ਮਨ ਭੀ ਦੇਖਤਿ ਮਨ ਲੋਭਾ।**
**ਖੜਗ ਨਿਖੰਗ ਅੰਗ ਕੇ ਸੰਗਾ। ਸ਼ੋਭਤਿ ਕਲਗੀ ਸੀਸ ਉਤੰਗਾ॥ ੩੦॥**

ਆਪ ਜੀ ਦੀ ਸ਼ੋਭਾ ਮੈਂ ਕੀ ਕਰ ਸਕਦਾ ਹਾਂ, ਦੁਸ਼ਮਣ ਦਾ ਮਨ ਵੀ ਵੇਖ ਕੇ ਲੁਭਾਇਮਾਨ ਹੋ ਜਾਂਦਾ ਹੈ, ਤਲਵਾਰ ਤੇ ਭੱਥਾ ਸਰੀਰ ਦੇ ਅੰਗਾਂ ਨਾਲ ਸ਼ੋਭ ਰਿਹਾ ਹੈ ਤੇ ਸਿਰ ਉੱਤੇ ਉੱਚੀ ਕਲਗ਼ੀ ਬਹੁਤ ਸੋਹਣੀ ਲੱਗਦੀ ਹੈ॥੩੦॥

**ਤੁਮ ਦਰਸ਼ਨ ਤੇ ਮਹਿਦ ਅਨੰਦੰ। ਮੁਖ ਮੰਡਲ ਦੁਤਿ ਦਿਪਹਿ ਬਿਲੰਦੰ।**
**ਸੁੰਦਰ ਅਪਰ ਬਿਲੋਕਨਿ ਕੇਰੀ। ਨਹਿਂ ਬਾਂਛਾ ਰਹਿ ਤੁਮ ਕੋ ਹੇਰੀ॥ ੩੧॥**

ਤੁਹਾਡੇ ਦਰਸ਼ਨਾਂ ਨਾਲ ਬਹੁਤ ਅਨੰਦ ਪ੍ਰਾਪਤ ਹੋਇਆ ਹੈ, ਆਪ ਜੀ ਦੇ ਮੁਖੜੇ ਦੀ ਸ਼ੋਭਾ ਸੁੰਦਰ ਪ੍ਰਕਾਸ਼ਮਈ ਹੋ ਰਹੀ ਹੈ। ਆਪ ਜੀ ਦੇ ਦਰਸ਼ਨ ਕਰਕੇ ਹੋਰ ਸੁੰਦਰਤਾ ਦੇ ਵੇਖਣ ਦੀ ਚਾਹ ਨਹੀਂ ਰਹਿੰਦੀ ਹੈ॥੩੧॥

**ਸੂਰ ਸ਼ਿਰੋਮਣਿ ਪੰਥ ਚਲਾਯੋ। ਰਚਜੋ ਸਭਿਨਿ ਕੋ ਜੁੱਧ ਸਿਖਾਯੋ।**
**ਜਿਸ ਮਹਿਂ ਅਤਿ ਪ੍ਰਸੰਨਤਾ ਮੋਹੀ। ਪਿਖਿ ਪਿਖਿ ਦਾਰੁਣ ਮਨ ਮਹਿਂ ਹੋਹੀ॥੩੨॥**

ਸ਼ਿਰੋਮਣੀ ਸੂਰਬੀਰ ਪੰਥ ਚਲਾਇਆ ਹੈ, ਪੰਥ ਰੱਚ ਕੇ ਫਿਰ ਸਭ ਨੂੰ ਯੁੱਧ ਕਰਨਾ ਸਿਖਾਇਆ ਹੈ। ਜਿਸ ਨੂੰ ਵੇਖ ਕੇ ਮੈਨੂੰ ਅਤੀ ਪ੍ਰਸੰਨਤਾ ਹੋਈ ਹੈ। ਆਪ ਜੀ ਦਾ ਭਿਆਨਕ ਜੰਗ ਵੇਖ-ਵੇਖ ਕੇ ਮੇਰੇ ਮਨ ਵਿਚ ਇਹ ਆਉਂਦੀ ਹੈ॥੩੨॥

**ਧੰਨ ਗੁਰੂ ਗੁਰ ਗਾਦੀ ਧੰਨ। ਜਿਨ ਕੀ ਸਮਤਾ ਕਰਹਿ ਨ ਅੰਨ।**
**ਰੂਪ ਮਹਿਦ ਮਹੀਯਾਨ ਤੁਮਾਰਾ। 'ਨੇਤਿ ਨੇਤਿ' ਜਿਸ ਬੇਦ ਉਚਾਰਾ॥ ੩੩॥**

ਧੰਨ ਤੁਸੀਂ ਗੁਰੂ ਹੋ ਤੇ ਧੰਨ ਤੁਹਾਡੀ ਗੁਰਗੱਦੀ ਹੈ, ਜਿਸ ਦੀ ਬਰਾਬਰੀ ਹੋਰ ਕੋਈ ਨਹੀਂ ਕਰ ਸਕਦਾ, ਤੁਹਾਡਾ ਸਰੂਪ ਬਹੁਤ ਉੱਤਮ ਹੈ, ਜਿਸ ਨੂੰ ਵੇਦ ਵੀ 'ਬੇਅੰਤ ਬੇਅੰਤ' ਉਚਾਰਦੇ ਹਨ॥੩੩॥

**ਸਰਬ ਸੁਰਾਸੁਰ ਸ਼ਾਰਦ ਸ਼ੇਖ। ਅੰਤ ਨ ਪਾਇ ਸਕਹਿਂ ਅਵਿਰੇਖ।**
**ਨਿਜ ਬ੍ਰਹਮੰਡ ਰੂਪ ਤੁਮ ਧਾਰਾ। ਪਗ ਪਤਾਲ ਜੋ ਧਰੈ ਪਸਾਰਾ॥ ੩੪॥**

ਸਾਰੇ ਦੇਵਤੇ, ਇੰਦਰ, ਸਰਸਵਤੀ, ਸ਼ੇਸ਼ਨਾਗ ਤੁਹਾਡਾ ਅੰਤ ਨਹੀਂ ਪਾ ਸਕੇ ਹਨ, ਆਪਣਾ ਬ੍ਰਹਿਮੰਡ ਰੂਪ ਤੁਸੀਂ ਧਾਰਨ ਕੀਤਾ ਹੈ। ਜੋ ਕੁਝ ਪਾਤਾਲ ਦੇ ਹੇਠ ਪਸਰਿਆ ਹੋਇਆ ਹੈ, ਉਹ ਆਪ ਜੀ ਦੇ ਚਰਨ ਹਨ॥੩੪॥

**ਸਾਗਰ ਉਦਰ, ਨਸਾ ਨਦ ਨਾਰੇ। ਲੋਚਨ ਸੂਰਜ ਚੰਦ ਉਦਾਰੇ।**
**ਬ੍ਰਹਮਲੋਕ ਪ੍ਰਭੁ ਸੀਸ ਬਨਾਯੋ। ਜਹਿਂ ਕਹਿਂ ਏਕੋ ਰੂਪ ਸੁਹਾਯੋ' ॥ ੩੫॥**

ਸਮੁੰਦਰ ਤੁਹਾਡਾ ਪੇਟ ਹੈ ਤੇ ਨਦੀਆਂ ਨਾਲੇ ਤੁਹਾਡੀਆਂ ਨਾੜੀਆਂ ਹਨ, ਤੁਹਾਡੇ ਨੈਣ ਉੱਤਮ ਸੂਰਜ ਚੰਦ ਹਨ, ਬ੍ਰਹਮ ਲੋਕ ਆਪ ਜੀ ਦਾ ਸਿਰ ਹੈ, ਜਿੱਥੇ ਕਿੱਥੇ ਇਕ ਰੂਪ ਸ਼ੋਭ ਰਿਹਾ ਹੈ"॥੩੫॥

**ਇੱਤਜਾਦਿਕ ਜਬਿ ਨਾਰਦ ਕਹਜੋ। ਬਰਜਤਿ ਗੁਰੁ 'ਤੁਮ ਸਭਿ ਕਿਛ ਲਹਜੋ।**
**ਅਹੋ ਦੇਵਰਿਖਿ! ਨਿਤ ਸਰਬੱਗਜ। ਸਭਿ ਤੇ ਦੀਰਘ ਅਹੋ ਤਤੱਗਜ' ॥ ੩੬॥**

ਇਸ ਪ੍ਰਕਾਰ ਜਦ ਨਾਰਦ ਨੇ ਉਸਤਤਿ ਕੀਤੀ ਤਾਂ ਹੋਰ ਕਹਿਣ ਤੋਂ ਰੋਕਣ ਲਈ ਗੁਰੂ ਜੀ ਨੇ ਉਸ ਨੂੰ ਕਿਹਾ, "ਓ ਦੇਵਰਿਖੀ! ਤੁਸੀਂ ਸਭ ਕੁਝ ਜਾਣਦੇ ਹੋ ਤੇ ਤੁਸੀਂ ਸਭ ਥਾਂ ਜਾਣ ਵਾਲੇ ਹੋ। ਤੁਸੀਂ ਸਭ ਤੱਤਾਂ ਨੂੰ ਜਾਣਨ ਵਾਲੇ ਬ੍ਰਹਮ-ਗਿਆਨੀ ਹੋ"॥੩੬॥

**ਇਸ ਬਿਧਿ ਕਹਿ ਕਰਿ ਆਪਸ ਮਾਂਹੀ। ਭਏ ਅਨੰਦਤਿ ਮਿਲਿ ਕਰਿ ਤਾਂਹੀ।**
**ਕਰੀ ਪਰਸਪਰ ਨਮੋ ਸਿਧਾਰਾ। ਬ੍ਰਹਮਲੋਕ ਕੋ ਮੁਨੀ ਪਧਾਰਾ॥ ੩੭॥**

ਇਸ ਪ੍ਰਕਾਰ ਆਪਸ ਵਿਚ ਕਹਿ ਕੇ ਸਤਿਗੁਰੂ ਜੀ ਨਾਰਦ ਨੂੰ ਮਿਲ ਕੇ ਬਹੁਤ ਪ੍ਰਸੰਨ ਹੋਏ। ਆਪਸ ਵਿਚ ਨਮਸਕਾਰ ਕਰਦੇ ਨਾਰਦਮੁਨੀ ਚਲੇ ਗਿਆ ਤੇ ਬ੍ਰਹਮਲੋਕ ਵਿਚ ਪਹੁੰਚ ਗਿਆ॥੩੭॥

**ਦੇਖਤਿ ਸਭਿ ਕੇ ਅੰਤਰਧਜਾਨਾ। ਸਿੱਧ ਸਮਾਨ ਖਾਲਸੇ ਜਾਨਾ।**
**ਪਾਛੇ ਪੂਛਨਿ ਕੀਨੋ ਸਬੈ। ਭੇਵ ਬਤਾਯੋ ਸਤਿਗੁਰੁ ਤਬੈ॥ ੩੮॥**

ਜਦ ਅੰਤਰ-ਧਿਆਨ ਹੋ ਕੇ ਸਭ ਨੂੰ ਵੇਖਿਆ ਤਾਂ ਸਿੱਧ ਸਮਾਨ ਖਾਲਸੇ ਨੂੰ ਜਾਣਿਆ। ਬਾਅਦ ਵਿਚ ਸਾਰਿਆਂ ਨੇ ਜਦ ਪੁੱਛਿਆ ਤਾਂ ਸਤਿਗੁਰੂ ਜੀ ਨੇ ਇਸ ਭੇਦ ਬਾਰੇ ਦੱਸਿਆ॥੩੮॥

**'ਕਮਲਾਸਨ ਕੋ ਨੰਦਨ ਨਾਰਦ। ਅਹੈ ਦੇਵਰਿਖਿ ਪਰਮ ਬਿਸ਼ਾਰਦ'।**
**ਇਮ ਕਹਿ ਪੰਖ ਆਪ ਕਰ ਲਏ। ਏਕ ਸਿੰਘ ਸੋਂ ਇਮ ਕਹਿ ਦਏ॥ ੩੯॥**

"ਇਹ ਬ੍ਰਹਮਾ ਦਾ ਪੁੱਤਰ ਨਾਰਦ ਸੀ ਜਿਹੜਾ ਦੇਵਰਿਖੀਆਂ ਵਿਚ ਪਰਮ ਚਤੁਰ ਹੈ।" ਇਸ ਪ੍ਰਕਾਰ ਕਹਿ ਕੇ ਖੰਭ ਆਪਣੇ ਹੱਥ ਵਿਚ ਲਏ ਤੇ ਇਕ ਸਿੱਖ ਨੂੰ ਇਹ ਕਹਿ ਕੇ ਫੜਾਏ॥੩੯॥

**'ਲੇ ਗਮਨਹੁ ਕਾਰੀਗਰ ਤੀਰ। ਬੈਠਿ ਨਿਕਟ ਲਗਵਾਵਹੁ ਤੀਰ।**
**ਇਨ ਕੋ ਤਜਾਗਿ ਦੂਰ ਨਹਿਂ ਜਾਵਹੁ। ਦੇਖਤਿ ਦ੍ਰਿਗਨ ਬਾਨ ਬਨਵਾਵਹੁ' ॥੪੦॥**

"ਇਨ੍ਹਾਂ ਖੰਭਾਂ ਨੂੰ ਲੈ ਕੇ ਕਾਰੀਗਰ ਦੇ ਪਾਸ ਜਾਵੋ ਤੇ ਪਾਸ ਬੈਠ ਕੇ ਤੀਰਾਂ ਨੂੰ ਲਗਾਵੋ। ਇਨ੍ਹਾਂ ਨੂੰ ਛੱਡ ਕੇ ਦੂਰ ਨਹੀਂ ਜਾਣਾ ਤੇ ਆਪਣੇ ਸਾਹਮਣੇ ਵੇਖਦਿਆਂ ਤੀਰ ਬਣਾਵੋ"॥੪੦॥

**ਸੁਨਿ ਪ੍ਰਭੁ ਤੇ ਲੇ ਕਰਿ ਤਬਿ ਗਯੋ। ਨਿਕਟ ਬੈਠਿ ਬਨਵਾਵਤਿ ਭਯੋ।**
**ਦੀਰਘ ਪੰਖ ਸੁ ਦੀਰਘ ਬਾਨਾ। ਕਰੇ ਤਯਾਰ ਸੋ ਰੁਚਿਰ ਮਹਾਨਾ॥ ੪੧॥**

ਸਤਿਗੁਰੂ ਜੀ ਪਾਸੋਂ ਸੁਣ ਕੇ ਉਹ ਸਿੰਘ ਫਿਰ ਖੰਭਾਂ ਨੂੰ ਲੈ ਕੇ ਗਿਆ ਤੇ ਪਾਸ ਬੈਠ ਕੇ ਤੀਰ ਬਣਵਾਉਣ ਲੱਗਾ। ਵੱਡੇ ਖੰਭ ਤੇ ਵੱਡੇ ਬਾਣ ਬੜੇ ਸੁੰਦਰ ਤਿਆਰ ਕਰਵਾਏ॥੪੧॥

**ਆਛੇ ਸਰ ਬਨਾਇ ਲੇ ਆਯੋ। ਸ੍ਰੀ ਪ੍ਰਭੁ ਕੋ ਦੇ ਸੀਸ ਨਿਵਾਯੋ।**
**ਆਪ ਹਾਥ ਮਹਿਂ ਧਰਿ ਕਰਿ ਹੇਰੇ। ਸਰਬ ਥੂਲ ਖਪਰੇ ਸੁ ਬਡੇਰੇ॥ ੪੨॥**

ਚੰਗੇ ਤੀਰ ਫਿਰ ਬਣਵਾ ਕੇ ਲੈ ਆਇਆ ਤੇ ਸਤਿਗੁਰੂ ਜੀ ਨੂੰ ਦੇ ਕੇ ਉਸ ਸਿੱਖ ਨੇ ਸਿਰ ਨਿਵਾਇਆ। ਗੁਰੂ ਜੀ ਨੇ ਆਪ ਹੱਥ ਵਿਚ ਫੜ ਕੇ ਵੇਖੇ, ਸਰਬ ਪ੍ਰਕਾਰ ਉਹ ਤੀਰ ਪਹਿਲੇ ਤੀਰਾਂ ਨਾਲੋਂ ਮੋਟੇ ਸਨ॥੪੨॥

*ਚੌਥੀ ਰੁੱਤ ਦਾ ਪੰਜਾਹਵਾਂ ਅਧਿਆਇ ਸਮਾਪਤ ਹੋਇਆ॥੫੦॥*

# ਅਧਿਆਇ ਇਕਵੰਜਵਾਂ

### ਖੰਭਾਂ ਦੁਆਰਾ ਉਪਦੇਸ਼

*ਦੋਹਰਾ-* **ਥਿਰਯੋ ਖਾਲਸਾ ਪਾਸ ਗਨ ਹੁਕਮ ਕਰਯੋ ਮਹਾਰਾਜ।**
**'ਦੂਰ ਦੂਰ ਲਗਿ ਖਰੇ ਰਹੁ ਬਾਨ ਖੋਜਿਬੇ ਕਾਜ'॥ ੧॥**

ਸਮੂਹ ਖਾਲਸਾ ਪਾਸ ਬੈਠਾ ਸੀ, ਜਦ ਗੁਰੂ ਮਹਾਰਾਜ ਨੇ ਹੁਕਮ ਕੀਤਾ। "ਸਾਰੇ ਦੂਰ-ਦੂਰ ਤੱਕ ਖੜੇ ਹੋ ਜਾਵੋ, ਤੁਸੀਂ ਇਨ੍ਹਾਂ ਬਾਣਾਂ ਨੂੰ ਲੱਭ ਕੇ ਲਿਆਉਣਾ ਹੈ"॥੧॥

*ਚੌਪਈ-* **ਸੁਨਿ ਕਰਿ ਸਿੰਘ ਧਾਇ ਕਰਿ ਗਏ। ਖਰੇ ਸੈਂਕਰੇ ਹੋਵਤਿ ਭਏ।**
**ਪੂਰਬ ਦਿਸ਼ਿ ਸ੍ਰੀ ਮੁਖ ਕੋ ਕਰਿਕੈ। ਚਾਂਪ ਕਠੋਰ ਆਪ ਕਰ ਧਰਿਕੈ॥੨॥**

ਇਹ ਸੁਣ ਕੇ ਸਿੰਘ ਭੱਜ-ਭੱਜ ਦੂਰ ਤੱਕ ਚਲੇ ਗਏ ਤੇ ਸੈਂਕੜੇ ਸਿੰਘ ਤੀਰ ਲੱਭਣ ਵਾਸਤੇ ਖਲੋ ਗਏ। ਗੁਰੂ ਜੀ ਨੇ ਪੂਰਬ ਵਾਲੇ ਪਾਸੇ ਮੂੰਹ ਕਰਕੇ ਤੇ ਸਖ਼ਤ ਧਨੁੱਖ ਦੇ ਉੱਤੇ ਖੰਭਾਂ ਵਾਲਾ ਤੀਰ ਧਰ ਕੇ॥੨॥

**ਖੈਂਚਯੋ ਬਾਨ ਸੰਧਿਕੈ ਬਲ ਤੇ। ਸਕਲ ਬਿਲੋਕਤਿ ਹੈਂ ਤਿਸ ਚਲਿਤੇ।**
**ਕਹਯੋ ਗੁਰੂ 'ਦੇਖਹੁ ਨਭ ਜੈ ਹੈ। ਰਾਖਹੁ ਦ੍ਰਿਸ਼ਟਿ ਤਰੇ ਉਤਰੈ ਹੈ ?'॥੩॥**

ਸਾਰੇ ਜ਼ੋਰ ਨਾਲ ਧਨੁੱਖ ਨੂੰ ਖਿੱਚਿਆ, ਸਾਰੇ ਤੀਰ ਨੂੰ ਚਲਦੇ ਹੋਏ ਨੂੰ ਵੇਖ ਰਹੇ ਸਨ। ਫਿਰ ਗੁਰੂ ਜੀ ਨੇ ਕਿਹਾ, "ਵੇਖੋ ਇਹ ਤੀਰ ਅਕਾਸ਼ ਵੱਲ ਜਾ ਰਹੇ ਹਨ, ਇਹ ਦ੍ਰਿਸ਼ਟੀ ਲਾ ਕੇ ਰੱਖੋ ਕਿ ਇਹ ਤੀਰ ਥੱਲੇ ਉਤਰਦਾ ਹੈ ਕਿ ਨਹੀਂ ?"॥੩॥

**ਛੋਰਯੋ ਜਬੈ, ਮਹਾਂ ਧੁਨਿ ਹੋਈ। ਗਰਜਿ ਸੁਨੀ ਸਭਿ, ਗਮਨਯੋ ਸੋਈ।**
**ਰਹੇ ਦੇਖਤੇ ਦ੍ਰਿਗਨ ਲਗਾਇ। ਗਯੋ ਉਤੰਗ ਨ ਪਰੈ ਦਿਖਾਇ॥੪॥**

ਜਦ ਤੀਰ ਛੱਡਿਆ ਤਾਂ ਬਹੁਤ ਉੱਚੀ ਆਵਾਜ਼ ਹੋਈ, ਸਾਰਿਆਂ ਨੇ ਗਰਜ ਸੁਣੀ ਕਿ ਤੀਰ ਚਲਾ ਗਿਆ ਹੈ। ਫਿਰ ਸਾਰੇ ਨਜ਼ਰ ਲਾ ਕੇ ਵੇਖਦੇ ਰਹੇ, ਤੀਰ ਬਹੁਤ ਉੱਚਾ ਚਲਾ ਗਿਆ, ਵਿਖਾਈ ਨਹੀਂ ਸੀ ਦਿੰਦਾ॥੪॥

**ਬਹੁਰ ਦੂਸਰੋ ਤਜਾਗਨਿ ਕੀਨ। ਤੀਸਰ ਚਾਂਪ ਐਂਚਿ ਤਬਿ ਦੀਨ।**
**ਤਿਮ ਹੀ ਚੌਥੋ ਦਿਯੋ ਚਲਾਇ। ਬਹੁਰ ਪੰਚਮੋ ਗਾਜਤਿ ਜਾਇ॥ ੫॥**

ਫਿਰ ਦੂਸਰਾ ਤੀਰ ਛੱਡਿਆ, ਫਿਰ ਤੀਸਰਾ ਤੀਰ ਚਾਂਪ 'ਤੇ ਰੱਖ ਕੇ ਧਨੁੱਖ ਖਿੱਚ ਦਿੱਤਾ, ਉਸ ਪ੍ਰਕਾਰ ਹੀ ਚੌਥਾ ਤੀਰ ਚਲਾ ਦਿੱਤਾ, ਫਿਰ ਪੰਜਵਾਂ ਗਜਦਾ ਜਾਂਦਾ ਸੀ॥੫॥

**ਸਭ ਸੋਂ ਕਹਿ ਕਹਿ ਤਜਾਗਨ ਕਰੈਂ। ਊਪਰ ਦੂਰ ਦ੍ਰਿਸ਼ਟਿ ਨਹਿਂ ਪਰੈਂ।**
**ਦੇਖਤਿ ਰਹੇ ਖਰੇ ਸਭਿ ਹੋਇਂ। ਆਵਹਿ ਤੀਰ ਪ੍ਰਤੀਖਹਿਂ ਸੋਇ॥ ੬॥**

ਸਾਰਿਆਂ ਨੂੰ ਕਹਿ-ਕਹਿ ਕੇ ਤੀਰਾਂ ਨੂੰ ਛੱਡਿਆ, ਉਪਰ ਦੂਰ ਤੱਕ ਦ੍ਰਿਸ਼ਟੀ ਨਹੀਂ ਸੀ ਪੈਂਦੀ। ਸਾਰੇ ਸਿੰਘ ਖੜੇ ਹੋ ਕੇ ਵੇਖਦੇ ਰਹੇ ਤੇ ਇਹ ਇੰਤਜ਼ਾਰ ਕਰਦੇ ਰਹੇ ਕਿ ਤੀਰ ਫਿਰ ਵਾਪਸ ਧਰਤੀ 'ਤੇ ਆਉਣਗੇ॥੬॥

**ਬੀਤਜੋ ਜਾਮ ਰਹੇ ਤਹਿਂ ਠਾਂਢੇ। ਹਟਿ ਨਹਿਂ ਆਏ, ਅਚਰਜ ਬਾਢੇ।**
**ਪੁਨ ਸਭਿ ਸਤਿਗੁਰ ਨਿਕਟ ਪਹੂਚੇ। 'ਪ੍ਰਭੁ ਜੀ! ਦੇਖਿ ਰਹੇ ਹਮ ਊਚੇ॥ ੭॥**

ਇਕ ਪਹਿਰ ਤੱਕ ਦਾ ਸਮਾਂ ਬੀਤ ਗਿਆ, ਸਾਰੇ ਆਪਣੇ-ਆਪਣੇ ਸਥਾਨਾਂ 'ਤੇ ਖੜੇ ਰਹੇ, ਤੀਰ ਜਦ ਵਾਪਸ ਨਾ ਆਏ ਤਾਂ ਬਹੁਤ ਹੈਰਾਨਗੀ ਵਧੀ। ਫਿਰ ਸਾਰੇ ਸਤਿਗੁਰੂ ਜੀ ਪਾਸ ਪਹੁੰਚੇ ਤੇ ਕਹਿਣ ਲੱਗੇ, "ਸਤਿਗੁਰੂ ਜੀ! ਅਸੀਂ ਉਪਰ ਵੱਲ ਵੇਖਦੇ ਰਹੇ ਹਾਂ॥੭॥

**ਗਏ ਗਗਨ ਮਹਿਂ ਫਿਰੇ ਨ ਫੇਰੇ। ਦੂਰਿ ਦੂਰਿ ਥਿਰੁ ਹੁਇ ਤਿਹ ਹੇਰੇ।**
**ਤਰੇ ਧਰਾ ਪਰ ਸੋ ਨਹਿਂ ਆਏ। ਜੇ ਆਵਤਿ ਦਿਖੀਅਹਿ ਸਮੁਦਾਏ॥ ੮॥**

ਉਹ ਤੀਰ ਅਕਾਸ਼ ਵਿਚ ਗਏ, ਪਰ ਵਾਪਸ ਨਹੀਂ ਆਏ ਹਨ। ਦੂਰ-ਦੂਰ ਤੱਕ ਅਸੀਂ ਖੜੇ ਹੋ ਕੇ ਤੀਰਾਂ ਨੂੰ ਵੇਖਿਆ ਹੈ, ਉਹ ਤੀਰ ਦੁਬਾਰਾ ਧਰਤੀ 'ਤੇ ਨਹੀਂ ਆਏ ਹਨ, ਜੇ ਆਉਂਦੇ ਤਾਂ ਸਾਰਿਆਂ ਨੂੰ ਵਿਖਾਈ ਦਿੰਦੇ॥੮॥

**ਗਰਜਤਿ ਪੁਨ ਕੋ ਮੇਘ ਸਮਾਨਾ। ਸੋ ਹਮ ਸੁਨਤ੍ਰਿ ਰਹੇ ਥਿਰ ਕਾਨਾ।**
**ਗਏ ਦੂਰ ਪੁਨ ਸੁਨੀ ਨ ਸੋਈ। ਸਭਿ ਕੀ ਮਤਿ ਬਿਸਮਤ ਪਿਖਿ ਹੋਈ' ॥ ੯॥**

ਪਹਿਲਾਂ ਬੱਦਲਾਂ ਵਾਂਗ ਗੱਜੇ ਸਨ, ਉਹ ਅਸੀਂ ਕੰਨਾਂ ਨਾਲ ਸੁਣਦੇ ਰਹੇ ਹਾਂ, ਜਦ ਬਹੁਤ ਦੂਰ ਚਲੇ ਗਏ ਤਾਂ ਫਿਰ ਅਸੀਂ ਆਵਾਜ਼ ਨਹੀਂ ਸੁਣੀ ਹੈ, ਸਾਰਿਆਂ ਦੀ ਬੁੱਧੀ ਇਹ ਵੇਖ ਕੇ ਬਹੁਤ ਹੈਰਾਨ ਹੋਈ ਹੈ" ॥੯॥

**ਸੁਨਿ ਪ੍ਰਭੁ ਕਹਜੋ 'ਨ ਊਪਰ ਕੋ ਹੈ। ਗਗਨ ਪੁਲਾੜ ਪਰਜੋ ਸਭਿ ਓਹੈ।**
**ਥਿਰ ਹ੍ਵੈਬੇ ਕੋ ਥਾਨ ਨ ਕੋਈ। ਗਹੇ ਨ ਕਿਨਹੁੰ ਨ ਕਿਤ ਗੇ ਸੋਈ॥ ੧੦॥**

ਇਹ ਸੁਣ ਕੇ ਪ੍ਰਭੂ ਜੀ ਨੇ ਕਿਹਾ, "ਉਪਰ ਕੋਈ ਥਾਂ ਨਹੀਂ ਹੈ, ਜਿੱਥੇ ਬਾਣ ਅਟਕਿਆ ਰਹੇ। ਔਹ ਸਾਹਮਣੇ ਸਾਰਾ ਅਕਾਸ਼ ਖਾਲੀ ਪਿਆ ਹੈ। ਬਾਣ ਦੇ ਖੜੇ ਹੋਣ ਲਈ ਕੋਈ ਸਥਾਨ ਨਹੀਂ ਹੈ, ਕਿਸੇ ਨੇ ਫੜੇ ਵੀ ਨਹੀਂ ਤੇ ਨਾ ਹੀ ਕਿਤੇ ਗਏ ਹਨ॥੧੦॥

**ਨੀਕੇ ਦੇਖਿ ਖੋਜਨਾ ਕਰੀਅਹਿ। ਬਾਨ ਅਜਾਇਬ ਲਜਾਉ, ਨ ਟਰੀਅਹਿ।**
**ਕਹਾਂ ਗਏ ਕੈ ਦੇਹੁ ਬਤਾਇ? ਬਾਨ ਬਿਕੀਮਤ ਦਏ ਚਲਾਇ' ॥ ੧੧॥**

ਚੰਗੀ ਤਰ੍ਹਾਂ ਵੇਖ ਕੇ ਖੋਜ ਕਰੋ, ਅਜੀਬ ਬਾਣ ਹਨ, ਲੱਭ ਕੇ ਲਿਆਵੋ ਟਾਲੋ ਨਹੀਂ। ਕਿੱਥੇ ਗਏ ਹਨ ? ਜਾਂ ਇਹ ਦੱਸ ਦੇਵੋ ? ਕੀਮਤੀ ਬਾਣ ਚਲਾ ਦਿੱਤੇ ਹਨ" ॥੧੧॥

ਸ੍ਰੀ ਮੁਖ ਤੇ ਸੁਨਿਕੈ ਸਿਖ ਕਹੈਂ। 'ਹਮ ਨਹਿਂ ਭੇਵ ਤਿਨੌਂ ਕੋ ਲਹੈਂ।
ਕੁਦਰਤ ਕੇ ਮਾਲਿਕ ਗੁਰ ਪੂਰੇ। ਕੌਨ ਲਖਹਿ ਚਾਲਿੱਤ੍ਰ ਸੁ ਰੂਰੇ॥ ੧੨॥

ਗੁਰੂ ਜੀ ਦੇ ਮੁਖ ਤੋਂ ਇਸ ਪ੍ਰਕਾਰ ਸੁਣ ਕੇ ਸਿੱਖਾਂ ਨੇ ਕਿਹਾ, "ਅਸੀਂ ਉਨ੍ਹਾਂ ਦਾ ਭੇਦ ਨਹੀਂ ਜਾਣਦੇ ਹਾਂ, ਆਪ ਕੁਦਰਤ ਦੇ ਮਾਲਕ ਪੂਰਨ ਗੁਰੂ ਜੀ ਹੋ, ਆਪ ਜੀ ਦੇ ਸੁੰਦਰ ਚਰਿੱਤਰਾਂ ਨੂੰ ਕੌਣ ਜਾਣ ਸਕਦਾ ਹੈ॥੧੨॥

ਜਾਨਹੁ ਆਪ ਸਰਬ ਕੀ ਗਤੀ। ਪਕਰੇ ਕਿਧੌਂ ਥਿਰੇ ਜਿਤ ਕਿਤੀ।
ਦੇਖਤਿ ਰਹੇ ਗਗਨ ਦਿਸ਼ਿ ਸਾਰੇ। ਪਿਖਿ ਚਲਤੇ ਪੁਨ ਨਹੀਂ ਨਿਹਾਰੇ॥ ੧੩॥

ਆਪ ਜੀ ਹੀ ਸਾਰਿਆਂ ਦੀ ਗਤੀ ਜਾਣਦੇ ਹੋ, ਕਿਸੇ ਨੇ ਫੜੇ ਹਨ ਜਾਂ ਕਿਸੇ ਸਥਾਨ 'ਤੇ ਅਟਕੇ ਹਨ। ਅਸੀਂ ਸਾਰੇ ਹੀ ਅਕਾਸ਼ ਵੱਲ ਵੇਖਦੇ ਰਹੇ ਹਾਂ, ਚਲਦੇ ਵੇਖ ਕੇ ਫਿਰ ਨਹੀਂ ਵੇਖੇ ਹਨ॥੧੩॥

ਰਹੇ ਪ੍ਰਤੀਖਤਿ ਜਮਾ ਬਿਤਾਯੋ। ਤਿਨ ਆਗਮਨ ਨਹੀਂ ਲਖਿ ਪਾਯੋ'।
ਸ੍ਰੀ ਮੁਖ ਮੁਸਕਾਵਤਿ ਮੰਦ ਮੰਦ। ਕਹਤਿ ਭਏ, 'ਤੁਮ ਸੁਮਤਿ ਬਿਲੰਦ॥ ੧੪॥

ਉਨ੍ਹਾਂ ਬਾਣਾਂ ਦੀ ਵਾਪਸੀ ਦਾ ਇੰਤਜ਼ਾਰ ਕਰਦਿਆਂ ਇਕ ਪਹਿਰ ਬਤੀਤ ਕਰ ਦਿੱਤਾ ਹੈ।" ਇਹ ਸੁਣ ਕੇ ਸਤਿਗੁਰੂ ਜੀ ਮਾੜਾ-ਮਾੜਾ ਮੁਸਕਰਾਏ ਤੇ ਫਿਰ ਕਹਿਣ ਲੱਗੇ, "ਤੁਸੀਂ ਵੱਡੇ ਬੁੱਧੀਮਾਨ ਹੋ॥੧੪॥

ਸਗਰੇ ਕਰੀਅਹਿ ਭਲੇ ਬਿਚਾਰਨ। ਸਰ ਆਗਮਨ ਨ ਭਾ ਕਿਸੁ ਕਾਰਨ?।
ਗਏ ਗਹੇ ਕੈ ਕਿਤਹੁਂ ਸਿਧਾਰੇ? ਜਿਸਤੇ ਆਵਤਿ ਨਹੀਂ ਨਿਹਾਰੇ'॥ ੧੫॥

ਸਾਰੇ ਹੀ ਭਲੀ ਪ੍ਰਕਾਰ ਵਿਚਾਰ ਕਰੋ, ਤੀਰ ਕਿਸ ਕਾਰਨ ਵਾਪਸ ਨਹੀਂ ਆਏ ਹਨ? ਉਹ ਤੀਰ ਫੜੇ ਗਏ ਹਨ ਜਾਂ ਕਿਸੇ ਹੋਰ ਥਾਂ ਚਲੇ ਗਏ ਹਨ, ਜਿਸ ਕਰਕੇ ਆਉਂਦੇ ਨਹੀਂ ਵੇਖੇ ਹਨ"॥੧੫॥

ਤਬਿ ਕਰ ਜੋਰਿ ਖਾਲਸਾ ਕਹੈ। 'ਰਾਵਰ ਸਕਲ ਸਥਲ ਗਤਿ ਲਹੈਂ।
ਦਾਸਨ ਕੋ ਸਰ ਗਤੀ ਬਖਾਨੋ। ਜਿਮ ਕਿਤ ਅਟਕੇ ਪ੍ਰਭੁ! ਸੁ ਜਾਨੌਂ'॥ ੧੬॥

ਫਿਰ ਹੱਥ ਜੋੜ ਕੇ ਖਾਲਸੇ ਨੇ ਕਿਹਾ, "ਆਪ ਜੀ ਸਭ ਸਥਾਨਾਂ ਦੀ ਗਤੀ ਬਾਰੇ ਜਾਣਦੇ ਹੋ, ਸਾਨੂੰ ਇਨ੍ਹਾਂ ਤੀਰਾਂ ਦੀ ਗਤੀ ਬਾਰੇ ਦੱਸੋ, ਜਿਵੇਂ ਸਤਿਗੁਰੂ ਜੀ ਕਿਤੇ ਅਟਕੇ ਹਨ, ਉਸ ਬਾਰੇ ਜਾਣ ਸਕੀਏ"॥੧੬॥

ਲਾਲਸ ਲਖੀ ਖਾਲਸੇ ਕੇਰੀ। ਸ੍ਰੀ ਮੁਖ ਉਚਰਤਿ ਭੇ ਤਿਸ ਬੇਰੀ।
'ਇਹ ਤੁਮ ਕੋ ਦ੍ਰਿਸ਼ਟਾਂਤ ਦਿਖਾਯੋ। ਦਾਸ਼ਟਾਂਤ ਅਬਿ ਸੁਨਹੁ ਸੁਹਾਯੋ॥ ੧੭॥

ਜਦ ਗੁਰੂ ਜੀ ਨੇ ਖਾਲਸੇ ਦੀ ਲਾਲਸਾ ਜਾਣੀ ਤਾਂ ਗੁਰੂ ਜੀ ਨੇ ਮੁਖ਼ ਤੋਂ ਉਚਾਰਨ ਕੀਤਾ, "ਇਹ ਤੁਹਾਨੂੰ ਦ੍ਰਿਸ਼ਟਾਂਤ ਵਿਖਾਇਆ ਹੈ, ਜਿਸ ਉਤੇ ਇਹ ਦ੍ਰਿਸ਼ਟਾਂਤ ਘਟਦਾ ਹੈ ਉਸ ਬਾਰੇ ਸੁਣੋ॥੧੭॥

ਪਰ ਹੁਮਾਉ ਸੰਗ ਲਾਗਜੋ ਕਾਨ। ਹਮ ਧਨੁ ਜੋਰਿ ਤਜਜੋ ਬਰ ਬਾਨ।
ਸੋ ਖਗ ਅਪਣੇ ਦੇਸ਼ ਮਝਾਰਾ। ਲੇ ਗਮਨਜੋਂ ਸਰ, ਤਰੈ ਨ ਡਾਰਾ॥ ੧੮॥

ਇਹ ਤੀਰ ਹੁਮਾਉ ਪੰਛੀ ਦੇ ਖੰਭਾਂ ਨਾਲ ਲੱਗੇ ਸਨ, ਅਸੀਂ ਧਨੁੱਖ ਨਾਲ ਜੋੜ ਕੇ ਉਨ੍ਹਾਂ ਤੀਰਾਂ ਨੂੰ ਛੱਡਿਆ, ਉਹ ਖੰਭ ਉਨ੍ਹਾਂ ਤੀਰਾਂ ਨੂੰ ਲੈ ਕੇ ਆਪਣੇ ਦੇਸ਼ ਵਿਚ ਚਲੇ ਗਏ, ਤੀਰਾਂ ਨੂੰ ਲੈ ਕੇ ਉਪਰ ਚਲੇ ਗਏ ਹਨ, ਥੱਲੇ ਨਹੀਂ ਡਿੱਗਣ ਦਿੱਤਾ ਹੈ॥੧੮॥

ਤਿਮ ਗੁਰਬਾਨੀ ਕੇ ਸੰਗ ਲਾਗਾ। ਪਠਤਿ ਸੁਨਤਿ ਜੋ ਕਰਿ ਅਨੁਰਾਗਾ।
ਸੋ ਬਾਨੀ ਪਾਠਕ ਲੇ ਜਾਇ। ਦੇਸ਼ ਗੁਰੂ ਕੋ ਰਿਦਾ ਸੁਹਾਇ॥ ੧੯॥

ਉਸ ਪ੍ਰਕਾਰ ਹੀ ਗੁਰਬਾਣੀ ਦੇ ਨਾਲ ਜੁੜਿਆਂ, ਜਿਹੜਾ ਬੜੇ ਪ੍ਰੇਮ ਨਾਲ ਗੁਰਬਾਣੀ ਪੜ੍ਹਦਾ ਅਤੇ ਸੁਣਦਾ ਹੈ, ਉਹ ਬਾਣੀ ਪਾਠਕ ਨੂੰ ਗੁਰੂ ਜੀ ਦੇ ਹਿਰਦੇ ਰੂਪੀ ਸੁਹਾਵਣੇ ਦੇਸ਼ ਵਿਚ ਲੈ ਜਾਂਦੀ ਹੈ॥੧੯॥

**ਨਿਜ ਸੰਗੀ ਤਹਿਂ ਕਰਹਿਂ ਪੁਚਾਵਨ। ਜਹਾਂ ਬਹੁਰ ਨਹੀਂ ਆਵਨ ਜਾਵਨ।**
**ਸ੍ਰੀ ਸਤਿਗੁਰ ਸਨ ਦਤਿ ਮਿਲਾਇ। ਬਡਿ ਅਨੰਦ ਮਹਿਂ ਰਹੈ ਸਮਾਇ॥੨੦॥**

ਬਾਣੀ ਆਪਣੇ ਸੰਗੀ ਨੂੰ ਅਮਰ ਦੇਸ਼ ਪਹੁੰਚਾ ਦਿੰਦੀ ਹੈ, ਜਿਥੇ ਫਿਰ ਬਾਰ-ਬਾਰ ਆਉਣਾ ਜਾਣਾ ਨਹੀਂ ਹੁੰਦਾ ਹੈ। ਸ੍ਰੀ ਸਤਿਗੁਰੂ ਜੀ ਨਾਲ ਮੇਲ ਕਰਵਾ ਦਿੰਦੀ ਹੈ, ਫਿਰ ਮਨੁੱਖ ਵੱਡੇ ਅਨੰਦ ਵਿਚ ਸਮਾ ਜਾਂਦਾ ਹੈ॥੨੦॥

**ਪੰਖੀ ਗੁਰੂ, ਸੁ ਪੰਖ ਸ਼ਬਦ ਗਨ। ਸਿਖ ਸਰ ਸੰਗ ਲਗੇ ਜਿਸ ਕੇ ਮਨ।**
**ਜਨਮ ਮਰਨ ਜੁਗ ਰਾਗ ਰੁ ਦ੍ਵੈਸ਼। ਹਰਖ ਸੋਗ ਕੋ ਜਹਾਂ ਨ ਲੇਸ਼॥ ੨੧॥**

ਸਾਰੇ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਖੰਭ ਹਨ, ਸਿੱਖ ਤੀਰ ਹਨ ਜਿਨ੍ਹਾਂ ਦੇ ਮਨਾਂ ਨਾਲ ਗੁਰੂ ਕੇ ਸ਼ਬਦ ਰੂਪੀ ਖੰਭ ਲੱਗੇ ਹਨ। ਜਨਮ ਮਰਨ, ਪ੍ਰੇਮ ਅਤੇ ਈਰਖਾ, ਖੁਸ਼ੀ ਗ਼ਮੀ ਜਿਥੇ ਲੇਸ਼ ਮਾਤਰ ਵੀ ਨਹੀਂ ਹੈ, ਉਥੇ ਇਹ ਸ਼ਬਦ ਰੂਪੀ ਖੰਭ ਆਪਣੇ ਸਿੱਖਾਂ ਨੂੰ ਲੈ ਜਾਂਦੇ ਹਨ॥੨੧॥

**ਗੁਰ ਪੰਖੀ ਕੋ ਬਾਸਾ ਤਹਾਂ। ਇਕ ਰਸ ਅਨੰਦ ਉਦਧਿ ਨਿਤ ਜਹਾਂ।**
**ਜਹਿਂ ਪਰਿਣਾਮ ਨ ਹੋਤਿ ਕਦਾਈ। ਤਹਿਂ ਸਿਖ ਸਰ ਕੋ ਦੇਤਿ ਪੁਚਾਈ॥੨੨॥**

ਗੁਰੂ ਪੰਖੀ ਦਾ ਉਥੇ ਵਾਸਾ ਹੋ ਜਾਂਦਾ ਹੈ, ਜਿੱਥੇ ਇਕ ਰਸ ਅਨੰਦ ਸਦਾ ਪ੍ਰਗਟ ਹੁੰਦਾ ਹੈ। ਜਿੱਥੇ ਸਦਾ ਇਕ ਰਸ ਹਾਲਤ ਰਹਿੰਦੀ ਹੈ ਤੇ ਕਦੀ ਵੀ ਵਾਤਾਵਰਣ ਬਦਲਦਾ ਨਹੀਂ ਹੈ। ਉਥੇ ਸ਼ਬਦ ਰੂਪ ਖੰਭ ਆਪਣੇ ਸਿੱਖ ਨੂੰ ਪਹੁੰਚਾ ਦਿੰਦਾ ਹੈ॥੨੨॥

**ਤਥਾ ਅਪਰ ਦ੍ਰਿਸ਼ਟਾਂਤ ਸੁਨੀਜੈ। ਜਿਸ ਕੋ ਜਾਨਿ ਨਾਮ ਰਸ ਪੀਜੈ।**
**ਨਾਮ ਪੰਖ, ਨਾਮੀ ਸੁ ਬਿਹੰਗ। ਜੋ ਜੱਗਜਾਸੀ ਲਾਗਜੋ ਸੰਗ॥ ੨੩॥**

ਇਕ ਹੋਰ ਦ੍ਰਿਸ਼ਟਾਂਤ ਵੀ ਸੁਣੋ, ਜਿਸ ਬਾਰੇ ਜਾਣ ਕੇ ਨਾਮ ਰਸ ਪੀਵੋ। ਨਾਮ ਪੰਖ ਹੈ ਤੇ ਸਿੱਖ ਰੂਪੀ ਤੀਰ ਹੈ, ਜਿਹੜਾ ਵੀ ਪ੍ਰਾਣੀ ਇਸ ਦੇ ਨਾਲ ਲੱਗ ਜਾਂਦਾ ਹੈ॥੨੩॥

**ਪ੍ਰਾਨ ਅੰਤ ਲਗਿ ਤਜਾਗਜੋ ਨਾਂਹੀ। ਲਾਗਜੋ ਰਹਜੋ ਨਾਮ ਰਸ ਮਾਂਹੀ।**
**ਪੰਖ ਨਾਮ ਲੇ ਸਰ ਜੱਗਜਾਸੀ। ਜਾਇ ਮਿਲਾਵਤਿ ਸ੍ਰੀ ਪ੍ਰਭੁ ਪਾਸੀ॥ ੨੪॥**

ਜਿਹੜਾ ਪ੍ਰਾਣੀ ਆਪਣੇ ਜੀਵਨ ਦੇ ਅੰਤ ਤੱਕ, ਨਾਮ ਰਸ ਵਿਚ ਲੱਗਾ ਰਹਿੰਦਾ ਹੈ ਤਾਂ ਪ੍ਰਾਣੀ ਰੂਪੀ ਬਾਣ ਨੂੰ ਨਾਮ ਰੂਪੀ ਖੰਭ ਪ੍ਰਾਣੀ ਨੂੰ ਪ੍ਰਭੂ ਦੇ ਨਾਲ ਮਿਲਾ ਦਿੰਦਾ ਹੈ॥੨੪॥

**ਜਹਿਂ ਨਾਮੀ ਕੋ ਦੇਸ਼ ਸੁਹਾਵਨ। ਤਹਾਂ ਕਰਹਿ ਬਿਨ ਬਿਲਮ ਪੁਚਾਵਨ।**
**ਯਾਂਤੇ ਰਟਹੁ ਸਦਾ ਗੁਰਬਾਨੀ। ਜਗਤ ਉਧਾਰਨਿ ਪਰਖ ਨਿਸ਼ਾਨੀ॥ ੨੫॥**

ਜਿੱਥੇ ਨਾਮੀ ਦਾ ਸੁਹਾਵਣਾ ਦੇਸ਼ ਹੈ, ਉਥੇ ਕਿਸੇ ਦੇਰੀ ਤੋਂ ਬਗੈਰ ਪਹੁੰਚਾ ਦਿੰਦਾ ਹੈ। ਇਸ ਕਰਕੇ ਸਦਾ ਗੁਰਬਾਣੀ ਪੜ੍ਹੋ, ਜਗਤ ਦਾ ਉਧਾਰ ਕਰਨ ਵਾਲੀ ਇਹ ਨਿਸ਼ਾਨੀ ਪਰਖ ਲਵੋ॥੨੫॥

**ਊਠਤਿ ਬੈਠਤਿ ਖਿਤ ਕੈ ਚਾਲੇ। ਪਠਹੁ ਸ਼ਬਦ ਨਿਤ ਰਹਹੁ ਸੁਖਾਲੇ।**
**ਬਹੁਰ ਨ ਹੋਇ ਜਗਤ ਮਹਿਂ ਫੇਰਾ। ਕਰਹਿ ਉਬਾਰਨਿ ਗੁਰੂ ਬਡੇਰਾ॥ ੨੬॥**

ਉੱਠਦੇ ਬੈਠਦੇ, ਖੜੇ ਜਾਂ ਚਲਦੇ, ਸਦਾ ਸ਼ਬਦ ਪੜ੍ਹੋ ਤੇ ਸੁਖ ਸਹਿਤ ਰਹੋ, ਫਿਰ ਤੁਹਾਡਾ ਦੁਬਾਰਾ ਜਗਤ ਵਿਚ ਫੇਰਾ ਨਹੀਂ ਹੋਵੇਗਾ, ਸਤਿਗੁਰੂ ਜੀ ਤੁਹਾਡਾ ਉਧਾਰ ਕਰ ਦੇਣਗੇ॥੨੬॥

ਤਿਮ ਹੀ ਸੱਤਿਨਾਮ ਸਿਮਰੀਜੈ। ਇਕ ਭੀ ਸ੍ਵਾਸ ਨ ਬਿਰਥਾ ਲੀਜੈ।
ਮਨ ਜਿਹਵਾ ਕੇ ਸੰਗ ਮਿਲਾਇ। ਰਾਖਹਿਂ ਨਿਸ ਦਿਨ ਮਹਿਂ ਸੁਖਦਾਇ॥੨੭॥

ਉਸ ਤਰ੍ਹਾਂ ਹੀ ਸਤਿਨਾਮ ਦਾ ਸਿਮਰਨ ਕਰੋ, ਇਕ ਵੀ ਸਵਾਸ ਨਾਮ ਸਿਮਰਨ ਤੋਂ ਬਗੈਰ ਬੇਅਰਥ ਨਾ ਲਵੋ। ਮਨ ਜੀਭ ਦੇ ਨਾਲ ਮਿਲਾ ਕੇ, ਦਿਨ ਰਾਤ ਸੁਖਦਾਈ ਰੱਖਦੇ ਹਨ॥੨੭॥

ਤਿਸ ਕੋ ਅੰਤ ਸਮਾ ਜਬਿ ਆਵੈ। ਨਾਮੀ ਹਿਤ ਸਹਾਇਤਾ ਧਾਵੈ।
ਪੁੰਨ ਪਾਪ ਕੇ ਬੰਧਨ ਸਾਰੇ। ਸ੍ਰੀ ਕਰਤਾਰ ਤੁਰਤ ਨਿਰਵਾਰੇ॥ ੨੮॥

ਐਸੇ ਨਾਮ ਜਪਣ ਵਾਲੇ ਵਿਅਕਤੀ ਦਾ ਜਦ ਅੰਤ ਸਮਾਂ ਆਉਂਦਾ ਹੈ ਤਾਂ ਨਾਮੀ ਦੀ ਸਹਾਇਤਾ ਕਰਨ ਵਾਸਤੇ ਸਤਿਗੁਰੂ ਜੀ ਝਟ ਪਹੁੰਚ ਜਾਂਦੇ ਹਨ, ਪੁੰਨ ਪਾਪ ਦੇ ਸਾਰੇ ਬੰਧਨ ਪ੍ਰਭੂ ਜੀ ਤੁਰਤ ਦੂਰ ਕਰ ਦਿੰਦੇ ਹਨ॥੨੮॥

ਨਿਕਟ ਆਪਨੇ ਜਨ ਕਰਿ ਰਾਖੇ। ਜਿਸ ਪਦ ਕੋ ਜੋਗੀ ਅਭਿਲਾਖੇ।
ਅਨਿਕ ਜਤਨ ਤੇ ਸਾਧਹਿਂ ਜੋਗ। ਹੋਹਿ ਸਪੂਰਨ, ਤਨ ਬਿਨ ਰੋਗ॥ ੨੯॥

ਸਤਿਗੁਰੂ ਜੀ ਸਦਾ ਹੀ ਆਪਣੇ ਪਾਸ ਕਰਕੇ ਰੱਖਦੇ ਹਨ, ਜਿਸ ਪਦਵੀ ਦੀ ਜੋਗੀ ਅਭਿਲਾਸ਼ਾ ਕਰਦੇ ਰਹਿੰਦੇ ਹਨ, ਉਹ ਅਨੇਕ ਯਤਨਾਂ ਨਾਲ ਜੋਗ ਦੀ ਸਾਧਨਾ ਕਰਦੇ ਹਨ ਤੇ ਯਾਚਨਾ ਕਰਦੇ ਹਨ ਕਿ ਰੋਗ ਰਹਿਤ ਸਰੀਰ ਰਹਿ ਕੇ ਸੰਪੂਰਨ ਹੋ ਜਾਵੇ॥੨੯॥

ਬ੍ਰਹਮ ਦ੍ਵਾਰ ਮਹਿਂ ਬ੍ਰਿਤੀ ਟਿਕਾਵੈ। ਜੁਗਤ ਜੋਗ ਕੇ ਰਸ ਕੋ ਪਾਵੈ।
ਸੋ ਅਬਿ ਕਲੀਕਾਲ ਮਹਿਂ ਨਾਂਹੀ। ਯਾਂਤੇ ਰਮਹੁ ਨਾਮ ਰਸ ਮਾਂਹੀ॥ ੩੦॥

ਦਸਮ ਦਵਾਰ ਵਿਚ ਬਿਰਤੀ ਟਿਕਾਉਂਦੇ ਸਨ, ਜੋਗ ਵਿਚ ਜੁੜ ਕੇ ਉਸ ਦੇ ਰਸ ਨੂੰ ਪਾਉਂਦੇ ਸਨ। ਉਹ ਹੁਣ ਕਲਿਜੁਗ ਵਿਚ ਨਹੀਂ ਹੋ ਸਕਦਾ ਹੈ, ਇਸ ਲਈ ਨਾਮ ਦੇ ਰਸ ਵਿਚ ਜੁੜੋ॥੩੦॥

ਰਹਿਤ ਵਹਿਰ ਤਨ ਕੀ ਸਭਿ ਧਰੈ। ਜਿਮ ਗੁਰ ਭਨਜੋ ਨ ਤਿਸ ਤੇ ਟਰੈ।
ਅੰਤਰ ਵ੍ਰਿਤੀ ਨਾਮ ਲਿਵਲਾਵੈ। ਗੁਰ ਮੂਰਤਿ ਕੋ ਰਿਦੈ ਬਸਾਵੈ॥ ੩੧॥

ਬਾਹਰਲੀ ਸਾਰੀ ਰਹਿਤ ਸਰੀਰ 'ਤੇ ਅਜਿਹੀ ਧਾਰਨ ਕਰੇ, ਜਿਵੇਂ ਗੁਰੂ ਜੀ ਨੇ ਕਿਹਾ ਹੈ ਐਸੀ ਰਹਿਤ ਰੱਖਣ ਤੋਂ ਕਦੇ ਵੀ ਟਾਲਣਾ ਨਾ ਕਰੇ। ਅੰਦਰਲੀ ਬਿਰਤੀ ਰੱਖ ਕੇ ਨਾਮ ਨਾਲ ਲਿਵ ਲਾਵੇ ਤੇ ਗੁਰੂ ਜੀ ਦੀ ਮੂਰਤ ਨੂੰ ਹਿਰਦੇ ਵਿਚ ਵਸਾਵੇ॥੩੧॥

ਪਾਰਬ੍ਰਹਮ ਪੂਰਨ ਕਰਤਾਰਾ। ਪਰਮੇਸ਼ੁਰ ਜਗਦੀਸ਼ ਉਦਾਰਾ।
ਦੀਨ ਬੰਧੁ ਪ੍ਰਿਯ ਸਿੱਖਨ ਕੇਰਾ। ਪ੍ਰਭੁ ਹਰਿ ਬਜਾਪਕ ਜਹਿਂ ਕਹਿਂ ਹੇਰਾ॥੩੨॥

ਪਾਰਬ੍ਰਹਮ ਪੂਰਨ ਕਰਤਾ ਪੁਰਖ ਹੈ, ਪਰਮੇਸ਼ਰ ਜਗਦੀਸ਼ ਉੱਤਮ ਹੈ। ਉਹ ਦੀਨ ਬੰਧੂ ਹੈ ਤੇ ਸਿੱਖਾਂ ਦਾ ਪਿਆਰਾ ਹੈ, ਜਿੱਥੇ ਕਿੱਥੇ ਪ੍ਰਭੂ ਹੀ ਵਿਆਪਕ ਦਿਖਾਈ ਦਿੰਦਾ ਹੈ॥੩੨॥

ਅੱਚੁਤ, ਮਹਾਂ ਪੁਰਖ, ਗੁਣਖਾਨੀ। ਪਰਮ ਕ੍ਰਿਪਾਲ, ਪਰਮ ਸੁਖਦਾਨੀ।
ਨਿਰਭਉ, ਨਿਰੰਕਾਰ, ਨਿਰਕਾਲ। ਨਿਰਗੁਨ ਸਰਗੁਨ ਰੂਪ ਬਿਸਾਲ॥ ੩੩॥

ਮਹਾਂ ਪੁਰਖ, ਗੁਣਾਂ ਦੀ ਖਾਣ ਸਦਾ ਹੀ ਪਵਿੱਤਰ ਅਤੇ ਅਟੱਲ ਹੈ, ਉਹ ਪਰਮ ਕ੍ਰਿਪਾਲੂ ਅਤੇ ਸੁਖ ਦੇਣ ਵਾਲਾ ਹੈ। ਉਹ ਨਿਰਭਉ, ਅਕਾਰ ਰਹਿਤ ਅਤੇ (ਅਕਾਲ) ਸਮਾਂ ਰਹਿਤ ਹੈ, ਨਿਰਗੁਣ, ਸਰਗੁਣ ਉਸ ਦਾ ਵਿਸ਼ਾਲ ਰੂਪ ਹੈ॥੩੩॥

ਪ੍ਰਭੁ ਸੰਭੂ, ਨਿਰਭਉ, ਸਭਿ ਸ੍ਵਾਮੀ। ਮਧੁਸੂਦਨ ਨਿਤ ਅੰਤਰਜਾਮੀ।
ਜਗਜੀਵਨ, ਜਗ ਰਚਨ ਬਿਧਾਤਾ। ਨਾਰਾਇਣ, ਨਰਪਤਿ, ਜਗ ਦਾਤਾ॥ ੩੪॥

ਪ੍ਰਭੂ ਜੀ ਪ੍ਰਕਾਸ਼ ਰੂਪ, ਨਿਰਭਉ ਅਤੇ ਸਭ ਦੇ ਸਵਾਮੀ ਹਨ, ਉਹ ਮਧੁਸੂਦਨ ਸਦਾ ਅੰਤਰਜਾਮੀ ਹਨ। ਉਹ ਜਗਤ ਦਾ ਜੀਵਨ ਅਤੇ ਜਗਤ ਦੀ ਰਚਨਾ ਦੇ ਵਿਧਾਤਾ ਹਨ। ਉਹ ਸਭ ਮਨੁੱਖਾਂ ਵਿਚ ਨਿਵਾਸ ਕਰਦਾ ਹੈ, ਸਾਰੇ ਮਨੁੱਖਾਂ ਦਾ ਮਾਲਕ ਹੈ ਤੇ ਸਾਰੇ ਜਗਤ ਨੂੰ ਦਾਤਾਂ ਦੇਣ ਵਾਲਾ ਹੈ॥੩੪॥

**ਦੁਸ਼ਟਨ ਗੰਜਨ, ਜਨ ਮਨ ਰੰਜਨ। ਕਰਤਾਰ ਪੁਰਖ, ਅਨੰਤ, ਅਭੰਜਨ।**
**ਸੱਤਿਰੂਪ, ਜੋਤਿਨ ਕੀ ਜੋਤਿ। ਜਿਹਂ ਸੱਤਾ ਤੇ ਜਗਤ ਉਦੋਤਿ॥ ੩੫॥**

ਦੁਸ਼ਟਾਂ ਦਾ ਨਾਸ਼ ਕਰਨ ਵਾਲਾ, ਆਪਣੇ ਸੇਵਕਾਂ ਦੇ ਮਨਾਂ ਨੂੰ ਤ੍ਰਿਪਤ ਕਰਨ ਵਾਲਾ ਹੈ। ਕਰਤਾ ਪੁਰਖ ਹੈ, ਬੇਅੰਤ ਹੈ ਅਤੇ ਭੰਜਨ ਰਹਿਤ ਹੈ। ਸਤਿ ਸਰੂਪ ਹਨ, ਜੋਤਾਂ ਦੀ ਜੋਤਿ ਹਨ, ਜਿਸ ਦੀ ਸ਼ਕਤੀ ਕਰਕੇ ਜਗਤ ਪ੍ਰਗਟ ਹੋਇਆ ਹੈ॥੩੪॥

**ਪਰਮਾਤਮ, ਨਰਹਰਿ, ਅਬਿਨਾਸ਼ੀ। ਰੂਪ ਨ ਰੰਗ ਨ ਘਟਿ ਘਟਿ ਵਾਸੀ।**
**ਪੁਰਸ਼ੋਤਮ, ਪਾਵਨ, ਦੁਖਹਾਰੀ। ਮਹਿਦ ਮਨੋਹਰ, ਆਨੰਦਕਾਰੀ॥ ੩੬॥**

ਉਹ ਪਰਮ ਆਤਮਾ ਹਨ, ਮਨੁੱਖਾਂ ਨੂੰ ਮਾਰਨ ਵਾਲੇ ਪਰ ਆਪ ਨਾਸ਼ ਰਹਿਤ ਹਨ। ਉਨ੍ਹਾਂ ਦਾ ਕੋਈ ਰੂਪ ਰੰਗ ਨਹੀਂ ਹੈ, ਪਰ ਹਰ ਇਕ ਦੇ ਦਿਲ ਵਿਚ ਵਸਦੇ ਹਨ। ਉਹ ਉੱਤਮ ਪੁਰਖ ਹਨ, ਪਵਿੱਤਰ ਹਨ ਦੁੱਖ ਦੂਰ ਕਰਨ ਵਾਲੇ ਹਨ। ਵੱਡੇ ਮਨੋਹਰ ਤੇ ਆਨੰਦ ਦੇਣ ਵਾਲੇ ਹਨ॥੩੬॥

**ਪਦਮਾਪਤ, ਮਾਧਵ, ਗੋਬਿੰਦ। ਵਾਹਿਗੁਰੂ, ਸਤਿਗੁਰੂ, ਮੁਕੰਦ।**
**ਖਲ ਦਲ ਹਰਤਾ, ਗਰਬ ਪ੍ਰਹਾਰੀ। ਰਾਮ, ਕ੍ਰਿਸ਼ਨ, ਗੋਬਿੰਦ, ਮੁਰਾਰੀ॥ ੩੭॥**

ਉਹ ਮਾਇਆਪਤੀ ਅਕਾਲ ਪੁਰਖ ਹਨ, ਮਾਧਵ ਹਨ, ਗੋਬਿੰਦ ਹਨ, ਵਾਹਿਗੁਰੂ ਹਨ, ਸਤਿਗੁਰੂ ਹਨ, ਮੁਕਤੀ ਦਾਤੇ ਹਨ। ਮੂਰਖਾਂ ਦੇ ਦਲ ਨੂੰ ਦੂਰ ਕਰਨ ਵਾਲੇ ਹਨ ਤੇ ਹੰਕਾਰ ਦਾ ਨਾਸ਼ ਕਰਨ ਵਾਲੇ ਹਨ। ਉਹ ਰਾਮ ਹਨ, ਕ੍ਰਿਸ਼ਨ ਹਨ, ਗੋਬਿੰਦ ਹਨ ਅਤੇ ਮੁਰਾਰੀ ਹਨ॥੩੭॥

**ਗਨ ਜਨਾਰਦਨ, ਬਿੱਖੂਕ ਸੈਨਾ। ਕਲਮਲ ਹਰਤਾ, ਪੰਕਜ ਨੈਨਾ।**
**ਜੋਗੇਸ਼੍ਵਰ ਕੇ ਧਜਾਨ ਬਸੈਯਾ। ਸ਼ਜਾਮ ਰੂਪ, ਆਨੂਪ ਸੁਹੈਯਾ॥ ੩੮॥**

ਸਮੂਹ ਲੋਕ ਉਸ ਪਾਸੋਂ ਦਾਤਾਂ ਮੰਗਦੇ ਹਨ ਤੇ ਸ਼ੇਸ਼ਨਾਗ ਜਿਸ ਦੀ ਸੇਜਾ ਹੈ। ਪਾਪਾਂ ਨੂੰ ਦੂਰ ਕਰਨ ਵਾਲੇ ਹਨ, ਕੰਵਲ ਵਰਗੇ ਉਨ੍ਹਾਂ ਦੇ ਨੈਣ ਹਨ। ਗੋਰਖ ਨਾਥ ਜੋਗੀ ਦੇ ਧਿਆਨ ਵਿਚ ਵਸਦੇ ਹਨ, ਉਨ੍ਹਾਂ ਦਾ ਸ਼ਿਆਮ ਰੂਪ, ਅਨੂਪਮ ਸ਼ੋਭਦਾ ਹੈ॥੩੮॥

**ਖੜਗਕੇਤੁ ਅਸਕੇਤੁ ਨਿਰੰਜਨ। ਭਗਤਨਿ ਪ੍ਰਿਯ ਭਵ ਭਜਾਨ ਪ੍ਰਭੰਜਨ।**
**ਮਹਾਂਕਾਲ ਬਡ ਉੱਗ੍ਰ ਸਰੂਪੰ। ਸ਼ਾਹਨਸ਼ਾਹ ਭੂਪ ਗਨ ਭੂਪੰ॥ ੩੯॥**

ਜਿਸ ਦੇ ਝੰਡੇ ਵਿਚ ਖੜਗ ਦਾ ਨਿਸ਼ਾਨ ਹੈ, ਅਕਾਰ ਰਹਿਤ ਜਿਹੜੇ ਕਿਰਪਾਨ ਨੂੰ ਫੜਨ ਵਾਲੇ ਹਨ, ਉਹ ਭਗਤਾਂ ਦੇ ਪਿਆਰੇ ਹਨ ਤੇ ਭਿਆਨਕ ਸੰਸਾਰ ਨੂੰ ਨਾਸ਼ ਕਰਨ ਵਾਲੇ ਹਨ। ਉਸ ਮਹਾਂਕਾਲ ਦਾ ਬੜਾ ਭਿਆਨਕ ਸਰੂਪ ਹੈ। ਉਹ ਬਾਦਸ਼ਾਹਾਂ ਦੇ ਬਾਦਸ਼ਾਹ ਅਤੇ ਰਾਜਿਆਂ ਦੇ ਰਾਜੇ ਹਨ॥੩੯॥

**ਇੱਤਜਾਦਿਕ ਜਿਹ ਨਾਮ ਅਪਾਰਾ। ਕਰਿ ਬਿਸਤਾਰ ਨ ਪਈਅਤਿ ਪਾਰਾ।**
**ਸਿਮਰਨ ਕਰਨਿ ਲੇਨਿ ਰਸ ਰਸਨਾ। ਸਦਾ ਸੁਖੇਨ ਪਰਹਿ ਜਮ ਬਸ ਨਾ॥੪੦॥**

ਇਸ ਪ੍ਰਕਾਰ ਜਿਸ ਪ੍ਰਭੂ ਦੇ ਬੇਅੰਤ ਨਾਮ ਹਨ, ਉਸ ਦਾ ਏਡਾ ਵੱਡਾ ਵਿਸਥਾਰ ਹੈ ਕਿ ਅੰਤ ਨਹੀਂ ਪਾਇਆ ਜਾ ਸਕਦਾ, ਜਿਹੜਾ ਰਸਨਾ ਨਾਲ ਸਿਮਰਨ ਦਾ ਰਸ ਲੈਂਦਾ ਹੈ, ਉਹ ਫਿਰ ਜਮਾਂ ਦੇ ਵਸ ਨਹੀਂ ਪੈਂਦਾ ਹੈ॥੪੦॥

**ਜੋ ਕ੍ਰਿਤ ਕਰਹਿ ਮਾਨੁ ਸੋ ਆਛੇ। ਤਿਸ ਮਹਿਂ ਰਹੁ ਹਰਖਤਿ ਸੁਖ ਬਾਂਛੇ।**
**ਤਨੁ ਹੰਤਾ ਕੋ ਤਜਾਗਨ ਕਰੀਅਹਿ। ਪ੍ਰਭੁ ਰਜ਼ਾਇ ਹਰਖ ਅਨੁਸਰੀਅਹਿ' ॥੪੧॥**

ਪਰਮੇਸ਼ਰ ਜਿਹੜੀ ਵੀ ਕਿਰਤ ਕਰੇ, ਉਸ ਨੂੰ ਚੰਗਾ ਹੀ ਮੰਨੇ, ਉਸ ਵਿਚ ਰਹਿ ਕੇ ਪ੍ਰਸੰਨ ਹੋ ਕੇ ਸੁਖ ਮੰਗੇ। ਸਰੀਰ ਦੇ ਹੰਕਾਰ ਨੂੰ ਛੱਡੀਏ ਤੇ ਸਦਾ ਪ੍ਰਭੂ ਦੀ ਰਜ਼ਾ ਅਨੁਸਾਰ ਹੀ ਰਹੀਏ॥੪੧॥

**ਤੀਨਹੁ ਸਾਧਨ ਕੈਵਲ ਕੇਰੇ। ਸਤਿਗੁਰ ਦਏ ਬਤਾਇ ਬਡੇਰੇ।**
**ਭਾਣਾ ਮਾਨਨਿ, ਹੰਤਾ ਤਜਾਗਨਿ। ਸੱਤਿਨਾਮ ਸਿਮਰਨਿ ਲਿਵ ਲਾਗਨਿ ॥੪੨॥**

ਭਾਣਾ ਮੰਨਣਾ, ਸਰੀਰ ਦੇ ਹੰਕਾਰ ਨੂੰ ਛੱਡਣਾ ਤੇ ਸਤਿਨਾਮ ਦਾ ਜਾਪ ਕਰਕੇ ਲਿਵ ਲਾਉਣਾ, ਇਨ੍ਹਾਂ ਤਿੰਨਾਂ ਸਾਧਨਾਂ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ, ਸਤਿਗੁਰੂ ਜੀ ਨੇ ਇਹ ਤਿੰਨੇ ਵੱਡੇ ਸਾਧਨ ਦੱਸ ਦਿੱਤੇ ਹਨ॥੪੨॥

**ਇਹੀ ਪਰਮਪਦ ਕੋ ਪਹੁੰਚਾਵੈਂ। ਕ੍ਰਿਪਾ ਜਿਨਹੁ ਪਰ ਸੋ ਚਲਿ ਜਾਵੈਂ।**
**ਵਹਿਰ ਕ੍ਰਿਯਾ ਸ਼ਸਤ੍ਰਨਿ ਅੱਭਯਾਸ। ਪਾਪੀ ਦੁਸ਼ਟਨ ਕਰਨ ਬਿਨਾਸ਼॥ ੪੩॥**

ਇਹੋ ਹੀ ਪਰਮ ਪਦਵੀ ਤੱਕ ਪਹੁੰਚਾਉਂਦੇ ਹਨ, ਸਤਿਗੁਰੂ ਜੀ ਜਿਨ੍ਹਾਂ 'ਤੇ ਕਿਰਪਾ ਕਰਦੇ ਹਨ, ਉਹ ਚਲ ਕੇ ਜਾਂਦੇ ਹਨ। ਬਾਹਰਲੀ ਕ੍ਰਿਆ ਵਿਚ ਸ਼ਸਤਰਾਂ ਦਾ ਅਭਿਆਸ ਕਰੇ ਤੇ ਪਾਪੀਆਂ ਦੁਸ਼ਟਾਂ ਦਾ ਨਾਸ਼ ਕਰੇ॥੪੩॥

**ਸਤਿਗੁਰ ਕਰੀ ਪਰਮ ਬਖਸ਼ੀਸ਼। ਜਗ ਕੇ ਸੁਖ ਮਿਲਿਬੋ ਜਗਦੀਸ਼।**
**ਬਡੇ ਭਾਗ ਜਾਗਹਿਂ ਜਿਨ ਕੇਰੇ। ਚਲੈਂ ਸੁ ਮਾਰਗ ਇਸੀ ਅਛੇਰੇ॥ ੪੪॥**

ਸਤਿਗੁਰੂ ਜੀ ਨੇ ਪਰਮ ਬਖਸ਼ੀਸ਼ ਕੀਤੀ ਹੈ, ਜਗਤ ਦੇ ਸੁਖ ਪ੍ਰਾਪਤ ਹੁੰਦੇ ਹਨ ਤੇ ਜਗਦੀਸ਼ ਦਾ ਮੇਲ ਵੀ ਹੁੰਦਾ ਹੈ। ਜਿਨ੍ਹਾਂ ਦੇ ਵੱਡੇ ਭਾਗ ਜਾਗੇ ਹਨ, ਉਹ ਇਸ ਚੰਗੇ ਮਾਰਗ 'ਤੇ ਚਲਦੇ ਹਨ॥੪੪॥

**ਜਿਮ ਅਰਜਨ ਸੰਗ ਭਾਖੀ ਗੀਤਾ। 'ਕਰਮ ਫਲਨ ਤੇ ਰਹਹੁ ਅਤੀਤਾ'।**
**ਧਰਮ ਧਰਨਿ ਆਯੁਧ ਕੋ ਕਰੀਯਹਿ। ਅਪਨੋ ਸਾਖੀ ਰੂਪ ਬਿਚਰੀਯਹਿ' ॥੪੫॥**

ਜਿਵੇਂ ਅਰਜਨ ਪਾਸ ਗੀਤਾ ਕਹੀ ਸੀ, "ਕਰਮਾਂ ਦੇ ਫਲ ਤੋਂ ਨਿਆਰੇ ਰਹੋ।" ਸ਼ਸਤਰ ਧਾਰਨ ਦਾ ਧਰਮ ਧਾਰੀਏ ਤੇ ਆਪਣੇ ਸਾਖੀ ਰੂਪ ਵਿਚ ਵਿਚਰੀਏ" ॥੪੫॥

**ਤਥਾ ਖਾਲਸੇ ਪ੍ਰਤਿ ਉਪਦੇਸ਼। 'ਸਤਿਨਾਮ ਕੋ ਭਜਨ ਹਮੇਸ਼।**
**ਵਹਿਰ ਕਰਮ ਰਣ ਕਰਨ ਮਹਾਨੇ। ਕਰਹੁ ਸਦਾ ਸਭਿ ਬਿਧਿ ਸੁਖ ਠਾਨੇ' ॥੪੬॥**

ਉਸ ਪ੍ਰਕਾਰ ਹੀ ਸਤਿਗੁਰੂ ਜੀ ਨੇ ਖਾਲਸੇ ਨੂੰ ਉਪਦੇਸ਼ ਕੀਤਾ ਹੈ, "ਸਤਿਨਾਮ ਦਾ ਸਦਾ ਭਜਨ ਕਰੋ ਤੇ ਬਾਹਰਲੇ ਕਰਮ ਵਿਚ ਮਹਾਨ ਯੁੱਧ ਮਚਾਓ, ਸਦਾ ਸਭ ਵਿਧੀਆਂ ਨਾਲ ਸੁਖ ਧਾਰ ਕੇ ਕਰੋ" ॥੪੬॥

**ਕਰੇ ਸ਼ੁੱਧ, ਮਨ ਕੀ ਤਜਿ ਮੈਲ। ਗਮਨੇ ਸੰਤ ਭਗਤ ਜਿਸ ਗੈਲ।**
**ਸਕਲ ਖਾਲਸੇ ਕੋ ਗੁਰ ਦਯੋ। ਜਿਨ ਕੇ ਭਾਗ ਬਡੇ ਤਿਨ ਲਹਯੋ॥ ੪੭॥**

ਮਨ ਦੀ ਮੈਲ ਛੱਡ ਕੇ, ਮਨ ਨੂੰ ਸ਼ੁੱਧ ਕਰੇ, ਜਿਸ ਰਾਹ 'ਤੇ ਸੰਤ ਭਗਤ ਚਲਦੇ ਹਨ, ਉਸ ਰਾਹ 'ਤੇ ਚਲਣ ਵਾਸਤੇ ਗੁਰੂ ਜੀ ਨੇ ਸਾਰੇ ਖਾਲਸੇ ਨੂੰ ਦੱਸਿਆ ਹੈ। ਜਿਨ੍ਹਾਂ ਦੇ ਵੱਡੇ ਭਾਗ ਹਨ, ਉਨ੍ਹਾਂ ਨੇ ਉਹ ਰਾਹ ਫੜ ਲਿਆ ਹੈ ਭਾਵ ਪ੍ਰਾਪਤ ਕਰ ਲਿਆ ਹੈ॥੪੭॥

**ਕਵਿ ਸੰਤੋਖ ਸਿੰਘ ਗੁਰ ਕੀ ਕਥਾ। ਕੀਨ ਬਨਾਵਨਿ ਮਮ ਮਤਿ ਜਥਾ।**
**ਚਤੁਰਥ ਰੁਤ ਪੂਰੀ ਕਰਿ ਤਥਾ। ਲੀਨੋ ਸਾਰ ਜਥਾ ਘ੍ਰਿਤ ਮਥਾ॥ ੪੮॥**

ਕਵੀ ਸੰਤੋਖ ਸਿੰਘ ਜੀ ਨੇ ਇਹ ਗੁਰੂ ਜੀ ਦੀ ਕਥਾ ਆਪਣੀ ਬੁੱਧੀ ਅਨੁਸਾਰ ਬਣਾਈ ਹੈ। ਹੁਣ ਚੌਥੀ ਰੁੱਤ ਪੂਰੀ ਹੋ ਗਈ ਹੈ, ਸਾਰੀ ਸਾਰ ਕੱਢ ਲਈ ਹੈ, ਜਿਵੇਂ ਦੁੱਧ ਰਿੜਕ ਕੇ ਘਿਉ ਕੱਢ ਲਈਦਾ ਹੈ॥੪੮॥

**ਦਸ ਪਤਿਸ਼ਾਹਨ ਕੇ ਸੁਭ ਚਰਨ। ਧਰ ਕਰਿ ਧਜਾਨ ਬਿਘਨ ਕਿਯ ਹਰਨ।**
**ਅਭਿਲਾਖਾਂ ਨਿਜ ਪੂਰਨ ਕਰੀ। ਦੁਸ਼ਟਨ ਕੀ ਮਤਿ ਕਛੁ ਨਹਿਂ ਅਰੀ॥ ੪੯॥**

ਦਸਾਂ ਗੁਰੂ ਸਾਹਿਬਾਨ ਦੇ ਸ਼ੁਭ ਚਰਨਾਂ ਦਾ ਧਿਆਨ ਧਰ ਕੇ ਸਾਰੇ ਵਿਘਨ ਦੂਰ ਹੋਏ ਹਨ ਅਤੇ ਆਪਣੀ ਅਭਿਲਾਸ਼ਾ ਪੂਰੀ ਕੀਤੀ ਹੈ ਤੇ ਦੁਸ਼ਟਾਂ ਦੀ ਮੱਤ ਕਿਸੇ ਪ੍ਰਕਾਰ ਦਾ ਵਿਘਨ ਪਾ ਕੇ ਵਿਚ ਅੜੀ ਨਹੀਂ ਹੈ॥੪੯॥

*ਚੌਥੀ ਰੁੱਤ ਦਾ ਇਕਵੰਜਵਾਂ ਅਧਿਆਇ ਸਮਾਪਤ ਹੋਇਆ॥੫੧॥*

*ਚੌਥੀ ਰੁੱਤ ਸਮਾਪਤ ਹੋਈ॥ ੪॥*

☆☆☆

ੴ ਸਤਿਗੁਰ ਪ੍ਰਸਾਦਿ॥

ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

## ਪੰਜਵੀਂ ਰੁੱਤ

# ਅਧਿਆਇ ਪਹਿਲਾ

### ਸੰਤ ਮੰਗਲ, ਮਾਤਾ ਸਾਹਿਬ ਦੇਵਾਂ ਆਗਮਨ

੧. ਸੰਤ ਮੰਗਲ

ਦੋਹਰਾ- ਗਜਾਨੀ ਧਜਾਨੀ ਸਕਲ ਜਨ ਸਿਮਰੈਂ ਨਾਮ ਬਿਅੰਤ।
ਜਿਨ ਜਾਨਜੋ ਬੁਧਿ ਸੂੱਛ ਤੇ ਪਰੇ ਪਾਰ ਭਵ ਸੰਤ॥ ੧॥

ਸਾਰੇ ਸੱਜਣ ਕੀ, ਗਿਆਨੀ ਕੀ, ਧਿਆਨੀ ਬੇਅੰਤ ਅਕਾਲ ਪੁਰਖ ਦੇ ਨਾਮ ਨੂੰ ਹੀ ਸਿਮਰਦੇ ਹਨ। ਸਿਮਰਦਿਆਂ ਹੋਇਆਂ ਜਿਨ੍ਹਾਂ ਸੰਤਾਂ ਨੇ ਮੈਲ ਰਹਿਤ ਬੁੱਧੀ ਨਾਲ ਉਸ ਅਕਾਲ ਪੁਰਖ ਨੂੰ ਜਾਣ ਲਿਆ ਹੈ, ਉਹ ਇਸ ਸੰਸਾਰ ਸਾਗਰ ਤੋਂ ਪਾਰ ਹੋ ਗਏ॥੧॥

ਅਸ ਪਰਮਾਤਮ ਸੰਤ ਗਨ ਸਦਾ ਸੱਚਿਦਾਨੰਦ।
ਕਰਹੁ ਗ੍ਰੰਥ ਪੂਰਨ ਸਰਬ ਬੰਦੌਂ ਦ੍ਵੈ ਕਰ ਬੰਦਿ॥ ੨॥

ਸਦਾ ਸੱਤ ਚਿਤ ਆਨੰਦ ਸਰੂਪ ਪ੍ਰਮਾਤਮਾ ਦੇ ਜੋ ਐਸੇ ਸਮੂਹ ਸੰਤ ਹਨ, ਮੈਂ ਦੋਵੇਂ ਹੱਥ ਜੋੜ ਕੇ ਉਨ੍ਹਾਂ ਸਭ ਨੂੰ ਬੰਦਨਾ ਕਰਦਾ ਹਾਂ ਤੇ ਬੇਨਤੀ ਕਰਦਾ ਹਾਂ ਕਿ ਇਹ ਗ੍ਰੰਥ ਨਿਰਵਿਘਨ ਪੂਰਨ ਕਰਵਾ ਦੇਵੋ॥੨॥

੨. 'ਕਵਿ ਸੰਕੇਤ' ਮਰਯਾਦਾ ਦਾ ਮੰਗਲ

ਸ੍ਵੈਯਾ- ਜਿਹ ਪਾਰ ਨ ਪਾਵਤਿ ਹੈ ਚਤੁਰਾਨਨ ਆਨ ਪੰਚਾਨਨ ਗਜਾਨ ਗਤੀ।
ਖਟ ਆਨਨ ਭ੍ਰਾਤ ਗਜਾਨਨ ਗਾਵਤਿ ਵਾਧਿ ਸਦਾ ਕਮਤੀ ਨ ਰਤੀ।
ਉਚਰੰਤਿ ਹਜ਼ਾਰ ਹੀ ਆਨਨ ਤੇ ਤਿਸ ਤੇ ਕਹੁ ਦੀਰਘੁ ਕਾਂਹਿ ਮਤੀ ?।
ਕਰ ਬੇਣਵਤੀ ਸ਼ੁਭ ਦੇਹੁ ਮਤੀ ਬਿਘਨਾਨਿ ਹਤੀ ਭਜਿ ਸਾਰਸੁਤੀ॥੩॥

ਜਿਸ ਦਾ ਪਾਰ ਬ੍ਰਹਮਾ ਨਹੀਂ ਪਾ ਸਕਦਾ ਅਤੇ ਸ਼ਿਵ ਜੀ ਦੇ ਗਿਆਨ ਦੀ ਵੀ ਜਿੱਥੇ ਪਹੁੰਚ ਨਹੀਂ ਹੈ, ਕਾਰਤਕੇ ਅਤੇ ਗਣੇਸ਼ ਜਿਸ ਦਾ ਜੱਸ ਗਾਉਂਦੇ ਹਨ, ਪਰ ਜਿਸ ਵਿਚ ਕਦੇ ਰਤੀ ਭਰ ਵਾਧਾ ਘਾਟਾ ਨਹੀਂ ਹੁੰਦਾ ਅਤੇ ਸਭ ਤੋਂ ਵਿਸ਼ੇਸ਼ ਬੁੱਧੀ ਵਾਲਾ ਸ਼ੇਸ਼ਨਾਗ ਆਪਣੇ ਹਜ਼ਾਰ ਮੂੰਹ ਤੋਂ ਜਿਸ ਦੇ ਨਾਮ ਉਚਾਰਦਾ ਹੈ ਅਤੇ ਹੱਥ ਵਿਚ ਦੀਵਾ ਧਾਰਨ ਕਰਨ ਵਾਲੀ ਸਰਸਵਤੀ ਜਿਸ ਦਾ ਸਿਮਰਨ ਕਰਦੀ ਹੈ, ਹੇ ਐਸੇ ਪ੍ਰਭੂ ! ਮੈਨੂੰ ਸ਼ੁਭ ਮੱਤ ਬਖਸ਼ੋ ਤੇ ਮੇਰੇ ਸਾਰੇ ਵਿਘਨ ਦੂਰ ਕਰੋ॥੩॥

੩. ਇਸ਼੍ਟ ਗੁਰੁ ਦਸਾਂ ਗੁਰੂ ਸਾਹਿਬਾਨ ਦਾ ਮੰਗਲ

*ਕਬਿੱਤ-* ਬੇਦ ਬੇਦਿ ਨਿਰਾਕਾਰ ਜਾਂਕੋ ਕਹੈਂ ਖੇਦ ਬਿਨ ਸੋਊ ਹ੍ਵੈ ਆਕਾਰਿ ਗੁਰੂ ਨਾਨਕ ਅਨੰਦ ਮੈ।
ਅੰਗਦ, ਅਮਰਦਾਸ, ਰਾਮਦਾਸ, ਅਰਜਨ, ਸ੍ਰੀ ਹਰਿਗੁਬਿੰਦ ਭਏ ਸੋਊ ਸੁਖਕੰਦ ਮੈ।
ਗੁਰੂ ਹਰਿਰਾਇ ਹਰਿ ਕ੍ਰਿਸ਼ਨ ਪਰਮ ਜੋਤਿ ਤੇਗ ਕੇ ਬਹਾਦਰ ਬਿਸ਼ਾਰਦ ਮੁਕੰਦ ਮੈ।
ਸ੍ਰੀ ਗੁਬਿੰਦ ਸਿੰਘ ਲੌ ਪਦਾਰਬਿੰਦ ਸਭਿਨਿ ਕੇ ਬੰਦੌਂ ਬ੍ਰਿੰਦ ਦੁੰਦ ਹਰਿ ਦੁੰਦ ਹਾਥ ਬੰਦ ਮੈ॥੪॥

ਵੇਦ ਵਿਚਾਰ ਕਰਕੇ ਜਿਸ ਅਕਾਲ ਪੁਰਖ ਨੂੰ ਨਿਰਾਕਾਰ ਅਤੇ ਦੁੱਖ ਰਹਿਤ ਦੱਸਦੇ ਹਨ, ਉਹੀ ਨਿਰ-ਆਕਾਰ ਅਨੰਦ ਸਰੂਪ ਗੁਰੂ ਨਾਨਕ ਦੇਵ ਜੀ ਦੇ ਆਕਾਰ ਵਿਚ ਹੋਇਆ। ਫਿਰ ਗੁਰੂ ਅੰਗਦ ਅਮਰਦਾਸ, ਰਾਮਦਾਸ, ਗੁਰੂ ਅਰਜਨ, ਸ੍ਰੀ ਹਰਿਗੋਬਿੰਦ, ਉਸੇ ਦੇ ਸੁਖਦਾਈ ਰੂਪ ਹੋਏ, ਫਿਰ ਉਹੀ ਪਰਮ ਜੋਤ ਗੁਰੂ ਹਰਿਰਾਇ, ਹਰਿਕ੍ਰਿਸ਼ਨ ਬਣੇ ਤੇ ਫਿਰ ਉਹੀ ਜੋਤ ਮੁਕਤੀ ਦੇਣ ਵਿਚ ਚਤੁਰ ਗੁਰੂ ਤੇਗ਼ ਬਹਾਦਰ ਦੇ ਰੂਪ ਵਿਚ ਆਈ। ਫਿਰ ਓਹੀ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਰੂਪ ਵਿਚ ਜੋਤ ਆਈ। ਉਨ੍ਹਾਂ ਤੱਕ ਸਾਰੇ ਦ੍ਵੰਦਾਂ ਦੇ ਨਾਸ਼ ਕਰਨਹਾਰੇ ਸਾਰੇ ਸਤਿਗੁਰਾਂ ਦੇ ਚਰਨ ਕੰਵਲਾਂ ਨੂੰ ਦੋਵੇਂ ਹੱਥ ਜੋੜ ਕੇ ਨਮਸਕਾਰ ਕਰਦਾ ਹਾਂ॥੪॥

ਮਾਤਾ ਸਾਹਿਬ ਦੇਵਾਂ ਆਗਮਨ

*ਦੋਹਰਾ-* ਸ੍ਰੀ ਕਲਗੀਧਰ ਕੀ ਕਥਾ ਸ਼੍ਰੋਤਨ ਕੋ ਸੁਖਦਾਇ॥
ਰੁਤਿ ਰਚਿ ਕਰਿ ਅਬਿ ਪੰਚਮੀ ਨੀਕੇ ਸਭਿਨਿ ਸੁਨਾਇ॥ ੫॥

ਸ੍ਰੀ ਕਲਗੀਧਰ ਸਤਿਗੁਰੂ ਜੀ ਦੀ ਕਥਾ ਸਰੋਤਿਆਂ ਵਾਸਤੇ ਬੜੀ ਸੁਖਦਾਈ ਹੈ, ਹੁਣ ਪੰਜਵੀਂ ਰੁੱਤ ਰਚ ਕੇ, ਬੜੀ ਚੰਗੀ ਤਰ੍ਹਾਂ ਇਸ ਕਥਾ ਨੂੰ ਸੁਣਾਉਂਦਾ ਹਾਂ॥੫॥

*ਚੌਪਈ-* ਇਸ ਪ੍ਰਕਾਰ ਦਸਮੇ ਪਤਿਸ਼ਾਹੂ। ਰਚਜੋ ਪੰਥ ਦੇ ਰਣ ਉਤਸਾਹੂ।
ਦੇਸ਼ ਬਿਦੇਸ਼ਨਿ ਸੰਗਤਿ ਆਵੈ। ਅਨਿਕ ਪ੍ਰਕਾਰ ਅਕੋਰਨਿ ਲਜਾਵੈ॥੬॥

ਇਸ ਪ੍ਰਕਾਰ ਦਸਵੇਂ ਪਾਤਿਸ਼ਾਹ ਨੇ ਪੰਥ ਦੀ ਰਚਨਾ ਕਰਕੇ, ਉਨ੍ਹਾਂ ਨੂੰ ਯੁੱਧ ਕਰਨ ਦਾ ਉਤਸ਼ਾਹ ਦਿੱਤਾ। ਦੇਸ਼ਾਂ ਵਿਦੇਸ਼ਾਂ ਤੋਂ ਸੰਗਤ ਆਉਂਦੀ ਸੀ ਤੇ ਅਨੇਕ ਪ੍ਰਕਾਰ ਦੇ ਉਪਹਾਰ ਲਿਆਉਂਦੀ ਸੀ॥੬॥

ਗੁਰ ਕੀ ਸੰਗਤ ਸੁਨਿ ਕਰ ਸਾਰੇ। ਨਹਿੰ ਬਿਖਾਦ ਕੋ ਦੇਤਿ ਨਿਹਾਰੇ।
ਜਬਿ ਕੀ ਮਾਰ ਲਈ ਕਲਮੋਟ। ਤਬਿ ਤੇ ਗ੍ਰਾਮ ਬਡੇ ਕੈ ਛੋਟ॥੭॥

ਸਾਰੇ ਗੁਰੂ ਜੀ ਦੀ ਸੰਗਤ ਬਾਰੇ ਸੁਣ ਕੇ ਅਤੇ ਵੇਖ ਕੇ ਕਿਸੇ ਪ੍ਰਕਾਰ ਦਾ ਝਗੜਾ ਖੜਾ ਨਹੀਂ ਸੀ ਕਰਦੇ। ਜਦ ਦਾ ਕਲਮੋਟ ਪਿੰਡ ਮਾਰਿਆ ਸੀ ਤਦ ਤੋਂ ਛੋਟੇ ਵੱਡੇ ਪਿੰਡ॥੭॥

ਗੁਰ ਸੰਗਤਿ ਸੋਂ ਦ੍ਵੈਖ ਨ ਕਰਤੇ। ਜਹਿੰ ਚਿਤ ਚਾਹਤਿ ਤਹਾਂ ਉਤਰਿਤੇ।
ਸਗਰੇ ਤ੍ਰਾਸ ਪਾਇ ਹਟਿ ਰਹੇ। ਕੋਮਲ ਬਾਕ ਬਿਲੋਕਤਿ ਕਹੇ॥੮॥

ਗੁਰੂ ਦੀ ਸੰਗਤ ਨਾਲ ਈਰਖਾ ਜਾਂ ਦ੍ਵੈਖ ਨਹੀਂ ਸਨ ਕਰਦੇ, ਸੰਗਤ ਦਾ ਜਿੱਥੇ ਚਿੱਤ ਕਰਦਾ ਸੀ, ਉਤਾਰਾ ਕਰ ਦਿੰਦੇ ਸਨ, ਸਾਰੇ ਡਰਦੇ ਮਾਰੇ ਲਾਗੇ ਨਹੀਂ ਸੀ ਆਉਂਦੇ ਤੇ ਵੇਖ ਕੇ ਬੜੇ ਕੋਮਲ ਬਚਨ ਕਹਿੰਦੇਂ ਸਨ॥੮॥

'ਜੋਧਾ ਮਹਾਂ ਪ੍ਰਭੂ ਬਲਿ ਭਾਰਾ। ਗੁਰੂ ਮਰੈਲਾ' ਕਰੈਂ ਉਚਾਰਾ।
'ਕੋ ਸਮਰਥ ਤਿਹ ਸੰਗਤ ਛੇਰੇ। ਜੋ ਛੇਰੇ ਨਿਜ ਜੀਯ ਨਿਬੇਰੇ'॥੯॥

"ਗੁਰੂ ਜੀ ਮਹਾਂ ਬਲਵਾਨ ਯੋਧੇ ਹਨ, ਉਹ ਕਿਸੇ ਪਾਸੋਂ ਮਾਰ ਨਹੀਂ ਖਾਂਦੇ, ਸਗੋਂ ਜਰਵਾਣਿਆਂ ਨੂੰ ਮਾਰ ਦਿੰਦੇ ਹਨ।" ਗੁਰੂ ਜੀ ਦਾ ਇਹ ਨਾਮ ਕਾਫੀ ਦੇਰ ਤਕ ਮਸ਼ਹੂਰ ਰਿਹਾ ਹੈ। "ਕੋਈ ਵੱਡਾ ਸਮਰੱਥ ਹੋਵੇ ਜਿਹੜਾ ਸੰਗਤ ਨੂੰ ਛੇੜੇ, ਜਿਹੜਾ ਵੀ ਛੇੜੇ ਆਪਣੇ ਜੀਵਨ ਦਾ ਅੰਤ ਕਰਾਵੇ"॥੯॥

**ਇੱਤਜਾਦਿਕ ਕਹਿ ਗ੍ਰਾਮ ਬਿਸਾਲੇ। ਤ੍ਰਾਸ ਧਰਹਿਂ ਪ੍ਰਭੂ ਤੇ ਸਭਿ ਕਾਲੇ।**
**ਪਸ਼ਚਮ ਦਿਸ਼ ਤੇ ਸੰਗਤ ਆਈ। ਦਰਸ਼ਨ ਕਰਨ ਅਧਿਕ ਧਨ ਲਜਾਈ॥੧੦॥**

ਇਸ ਪ੍ਰਕਾਰ ਕਹਿ ਕੇ ਵੱਡੇ-ਵੱਡੇ ਪਿੰਡ ਹਰ ਸਮੇਂ ਗੁਰੂ ਜੀ ਤੋਂ ਡਰਦੇ ਰਹਿੰਦੇ ਸਨ। ਪੱਛਮ ਵਾਲੇ ਪਾਸੇ ਤੋਂ ਇਕ ਸੰਗਤ ਆਈ, ਉਹ ਦਰਸ਼ਨ ਕਰਨ ਵਾਸਤੇ ਬਹੁਤ ਧਨ ਲੈ ਕੇ ਆਈ॥੧੦॥

**ਆਨਿ ਆਨੰਦਪੁਰਿ ਘਾਲਯੋ ਡੇਰਾ। ਨਿਸਾ ਬਿਤਾਈ ਸੂਰਜ ਹੇਰਾ।**
**ਸੌਚ ਸ਼ਨਾਨ ਠਾਨਿ ਕਰਿ ਸਾਰੇ। ਦਰਸ਼ਨ ਕਰਿਬੇ ਹੇਤੁ ਉਚਾਰੇ॥ ੧੧॥**

ਆਨੰਦਪੁਰ ਆ ਕੇ ਉਨ੍ਹਾਂ ਡੇਰਾ ਲਾ ਦਿੱਤਾ, ਰਾਤ ਬਤੀਤ ਕਰਕੇ ਉਨ੍ਹਾਂ ਸਵੇਰ ਦਾ ਸੂਰਜ ਵੇਖਿਆ ਤਾਂ ਸਾਰਿਆਂ ਨੇ ਸੌਚ ਇਸ਼ਨਾਨ ਕਰਕੇ, ਦਰਸ਼ਨ ਕਰਨ ਬਾਰੇ ਉਚਾਰਨ ਕੀਤਾ॥੧੧॥

**ਸਭਾ ਸਥਾਨ ਗੁਰੂ ਚਲਿ ਆਏ। ਸ਼ਸਤ੍ਰ ਬਸਤ੍ਰ ਜੁਤਿ ਅਧਿਕ ਸੁਹਾਏ।**
**ਲਗਯੋ ਦਿਵਾਨ ਖਾਲਸੇ ਕੇਰਾ। ਆਯੁਧ ਧਰਿ ਧਰਿ ਦਰਸ਼ਨ ਹੇਰਾ॥ ੧੨॥**

ਗੁਰੂ ਜੀ ਸਭਾ ਵਾਲੇ ਸਥਾਨ 'ਤੇ ਚਲ ਕੇ ਆ ਗਏ, ਸ਼ਸਤਰਾਂ ਬਸਤਰਾਂ ਸਹਿਤ ਬਹੁਤ ਸ਼ੋਭ ਰਹੇ ਸਨ। ਫਿਰ ਖਾਲਸੇ ਦਾ ਦੀਵਾਨ ਲੱਗਿਆ ਤੇ ਸਾਰਿਆਂ ਨੇ ਸ਼ਸਤਰ ਧਾਰ-ਧਾਰ ਕੇ ਦਰਸ਼ਨ ਕੀਤੇ॥੧੨॥

**ਗਯੋ ਮੇਵੜਾ ਸੰਗਤਿ ਪਾਸ। 'ਦਰਸ਼ਨ ਕਰਹੁ ਚਲਹੁ ਜਿਹ ਪਯਾਸ'।**
**ਸੁਨਿ ਕਰਿ ਭਏ ਤਯਾਰ ਹਰਖਾਹੇ। ਚਲੇ ਭੇਟ ਲੇ ਕਰਿ ਸਮੁਦਾਏ॥ ੧੩॥**

ਫਿਰ ਮੇਵੜਾ ਸੰਗਤ ਪਾਸ ਗਿਆ, "ਜਿਨ੍ਹਾਂ ਨੂੰ ਦਰਸ਼ਨਾਂ ਦੀ ਪਿਆਸ ਹੈ, ਉਹ ਜਾ ਕੇ ਦਰਸ਼ਨ ਕਰਨ।" ਇਹ ਸੁਣ ਕੇ ਸਾਰੇ ਪ੍ਰਸੰਨ ਹੋ ਕੇ ਤਿਆਰ ਹੋ ਗਏ, ਸਾਰੇ ਇਕੱਠੇ ਹੋ ਕੇ ਭੇਟਾਵਾਂ ਲੈ ਕੇ ਚਲੇ॥੧੩॥

**ਸੰਗਤ ਮਹਿਂ ਇਕ ਖੱਤ੍ਰੀ ਆਯੋ। ਕੰਨਯਾ ਗੁਰ ਅਰਪਨਿ ਹਿਤ ਲਯਾਯੋ।**
**ਰਾਵਾ ਗੋਤ ਬਸਹਿ ਰਵਤਾਸ। ਡੋਰੇ ਮਹਿਂ ਬਿਠਾਇ ਤਨੁਜਾ ਸੁ॥ ੧੪॥**

ਸੰਗਤ ਵਿਚ ਇਕ ਖੱਤਰੀ ਆਇਆ, ਉਹ ਆਪਣੀ ਕੰਨਿਆਂ ਨੂੰ ਗੁਰੂ ਜੀ ਨੂੰ ਅਰਪਣ ਵਾਸਤੇ ਲਿਆਇਆ। ਰਾਵਾ ਉਸ ਦੀ ਗੋਤ ਸੀ ਤੇ ਉਹ ਰਵਤਾਸ ਦਾ ਰਹਿਣ ਵਾਲਾ ਸੀ, ਉਸ ਨੇ ਆਪਣੀ ਪੁੱਤਰੀ ਨੂੰ ਡੋਲੇ ਵਿਚ ਬਿਠਾਇਆ ਸੀ॥੧੪॥

**ਸਭਾ ਸਥਾਨ ਕ੍ਰਿਪਾਲ ਸੁਹਾਏ। ਸਕਲ ਆਇ ਤਹਿਂ ਦਰਸ਼ਨ ਪਾਏ।**
**ਅਰਪਿ ਅਰਪਿ ਕਰਿ ਅਨਿਕ ਅਕੋਰ। ਪਦ ਅਰਬਿੰਦ ਬੰਦਿ ਕਰ ਜੋਰਿ॥੧੫॥**

ਸਭਾ ਸਥਾਨ ਵਿਖੇ ਪ੍ਰਭੂ ਜੀ ਸ਼ੋਭ ਰਹੇ ਸਨ, ਸਾਰਿਆਂ ਨੇ ਉਥੇ ਆ ਕੇ ਦਰਸ਼ਨ ਕੀਤੇ। ਅਨੇਕ ਉਪਹਾਰ ਅਰਪਣ ਕਰ ਕਰ, ਗੁਰੂ ਜੀ ਦੇ ਚਰਨ ਕੰਵਲਾਂ 'ਤੇ ਬੰਦਨਾ ਕੀਤੀ॥੧॥

**ਰਾਵਾ ਖੱਤ੍ਰੀ ਸਿਖ ਕਰ ਬੰਦਿ। ਠਾਂਢੋ ਆਗੇ ਭਯੋ ਮੁਕੰਦ।**
**'ਹੇ ਪ੍ਰਭੁ! ਮੈਂ ਹੌਂ ਸ਼ਰਣਿ ਤੁਹਾਰੀ। ਗਹਯੋ ਆਸਰਾ ਰਾਵਰਿ ਭਾਰੀ॥ ੧੬॥**

ਫਿਰ ਰਾਵਾ ਖੱਤਰੀ ਹੱਥ ਜੋੜ ਕੇ ਮੁਕਤੀ ਦਾਤੇ ਗੁਰੂ ਜੀ ਅੱਗੇ ਖੜਾ ਹੋ ਗਿਆ ਤੇ ਬੋਲਿਆ, "ਹੇ ਪ੍ਰਭੂ ਜੀ! ਮੈਂ ਤੁਹਾਡੀ ਸ਼ਰਨ ਵਿਚ ਆਇਆ ਹਾਂ, ਆਪ ਜੀ ਦਾ ਭਾਰੀ ਆਸਰਾ ਫੜਿਆ ਹੈ॥੧੬॥

ਨਿਜ ਕੰਨਜਾ ਮੈਂ ਲੇ ਕਰਿ ਆਯੋ। ਗੁਰ ਦਾਸੀ ਕਰਿਬੇ ਲਲਚਾਯੋ।
ਚਿਰੰਕਾਲ ਕੋ ਮੈਂ ਉਰ ਧਾਰਾ। ਇਹੀ ਮਨੋਰਥ ਫਲਹਿ ਉਦਾਰਾ॥ ੧੭॥

ਆਪਣੀ ਪੁੱਤਰੀ ਨੂੰ ਮੈਂ ਲੈ ਕੇ ਆਇਆ ਹਾਂ, ਇਸ ਨੂੰ ਗੁਰੂ ਜੀ ਦੀ ਦਾਸੀ ਬਣਾਉਣ ਵਾਸਤੇ ਲਲਚਾਇਆ ਹਾਂ। ਬੜੀ ਦੇਰ ਤੋਂ ਮੈਂ ਹਿਰਦੇ ਵਿਚ ਧਾਰਨ ਕੀਤਾ ਹੈ, ਇਹ ਵੱਡਾ ਮਨੋਰਥ ਪੂਰਾ ਹੋਵੇ॥੧੭॥

ਸੇਵਹਿ ਸੇਵ ਆਪ ਕੀ ਸਦਾ। ਕਰਹਿ ਕ੍ਰਿਤਾਰਥ ਕੁਲ ਕੋ ਤਦਾ।
ਮਨਹੁ ਕਾਮਨਾ ਪੁਰਹੁ ਗੁਸਾਈਂ! ਬਾਂਛਤਿ ਸਿੱਖ ਆਪ ਤੇ ਪਾਈ' ॥ ੧੮॥

ਸਦਾ ਆਪ ਜੀ ਦੀ ਸੇਵਾ ਕਰੇਗੀ, ਤਦ ਇਹ ਕੁਲ ਦਾ ਕਲਿਆਣ ਕਰੇਗੀ। ਹੇ ਮਾਲਕ ! ਮੇਰੀ ਮਨੋ ਕਾਮਨਾ ਪੂਰੀ ਕਰੋ, ਸਾਰੇ ਸਿੱਖ ਆਪ ਪਾਸੋਂ ਮੂੰਹ ਮੰਗੀਆਂ ਮੁਰਾਦਾਂ ਪਾਉਂਦੇ ਹਨ" ॥੧੮॥

ਇਮ ਬਿਨਤੀ ਸੁਨਿ ਕੈ ਸਿਖ ਕੇਰੀ। ਸ੍ਰੀ ਮੁਖ ਤੇ ਬੋਲੇ ਤਿਸ ਬੇਰੀ।
'ਜਬਿ ਕੀ ਹਮ ਦੇਵੀ ਬਿਦਤਾਈ। ਦਰਸ਼ਨ ਕਰਜੋ ਕਾਲਕਾ ਮਾਈ॥ ੧੯॥

ਇਸ ਪ੍ਰਕਾਰ ਸਿੱਖ ਦੀ ਬੇਨਤੀ ਸੁਣ ਕੇ, ਉਸ ਸਮੇਂ ਗੁਰੂ ਜੀ ਆਪਣੇ ਮੁਖ ਤੋਂ ਬੋਲੇ, "ਜਦ ਤੋਂ ਅਸੀਂ ਦੇਵੀ ਪ੍ਰਗਟ ਕੀਤੀ ਹੈ ਤੇ ਕਾਲਕਾ ਮਾਤਾ ਦੇ ਦਰਸ਼ਨ ਕੀਤੇ ਸਨ॥੧੯॥

ਤਬਿ ਕੋ ਗ੍ਰਿਹਸਤ ਕਰਨ ਹਮ ਛੋਰਾ। ਬ੍ਰਹਮਚਰਜ ਮਹਿਂ ਨਿਤ ਮਨ ਜੋਰਾ।
ਯਾਂਤੇ ਬਨੈ ਨਹੀਂ ਇਹ ਬਾਤ। ਛਪਜੋ ਬ੍ਰਿਤਾਂਤ ਨ ਸਭਿ ਬੱਖਜਾਤ' ॥ ੨੦॥

ਤਦ ਤੋਂ ਗ੍ਰਿਹਸਤ ਕਰਨਾ ਅਸੀਂ ਛੱਡਿਆ ਤੇ ਸਦਾ ਬ੍ਰਹਮਚਰਜ ਵਿਚ ਮਨ ਜੋੜਿਆ ਹੈ। ਇਸ ਕਰਕੇ ਇਹ ਗੱਲ ਨਹੀਂ ਬਣੇਗੀ। ਕੋਈ ਬ੍ਰਿਤਾਂਤ ਛੁਪਿਆ ਹੋਇਆ ਨਹੀਂ ਸਾਰੇ ਪ੍ਰਗਟ ਹੈ॥੨੦॥

ਇਹ ਸੁਨਿ ਸਿਖ ਕੈ ਬਹੁ ਦੁਚਿਤਾਈ। ਕਠਨ ਬਨੀ ਬਿਧਿ ਕਿਮ ਬਨਿਆਈ।
ਨੀਚੇ ਮੁਖ ਕਰਿ ਥਿਰਜੋ ਅਗਾਰੀ। ਜੋਰੇ ਹਾਥ ਕਸ਼ਟ ਉਰ ਭਾਰੀ॥ ੨੧॥

ਇਹ ਸੁਣ ਕੇ ਸਿੱਖ ਦੁਚਿੱਤੀ ਵਿਚ ਪੈ ਗਿਆ, ਬੜੀ ਕਠਨ ਗੱਲ ਬਣੀ ਹੈ, ਕਿਸ ਵਿਧੀ ਨਾਲ ਗੱਲ ਬਣ ਸਕਦੀ ਹੈ। ਨੀਵਾਂ ਮੂੰਹ ਕਰਕੇ ਅੱਗੇ ਖੜਾ ਰਿਹਾ, ਹੱਥ ਜੋੜੇ ਸਨ ਤੇ ਹਿਰਦੇ ਵਿਚ ਭਾਰਾ ਕਸ਼ਟ ਸੀ॥੨੧॥

ਕਿਤਿਕ ਸਮੇਂ ਲੌ ਕੀਨ ਬਿਚਾਰਾ। ਪੁਨ ਬਿਨਤੀ ਕੇ ਸਹਿਤ ਉਚਾਰਾ।
'ਪ੍ਰਭੂ ਜੀ! ਸੁਨੀਅਹਿ, ਬਹੁ ਬਿੱਪ੍ਰੀਤ। ਮੁਝ ਕੋ ਭਈ, ਦੇਤਿ ਦੁਖ ਚੀਤ॥ ੨੨॥

ਕਾਫੀ ਸਮੇਂ ਤੱਕ ਵਿਚਾਰ ਕੀਤੀ, ਫਿਰ ਬੇਨਤੀ ਸਹਿਤ ਬੋਲਿਆ, "ਹੇ ਪ੍ਰਭੂ ਜੀ! ਸੁਣੋ ਬੜੀ ਉਲਟ ਗੱਲ ਹੋਈ ਹੈ, ਇਹ ਬਿੱਪ੍ਰੀਤ ਮੇਰੇ ਚਿੱਤ ਨੂੰ ਦੁੱਖ ਦਿੰਦੀ ਹੈ॥੨੨॥

ਜਬਿ ਤੇ ਮੈਂ ਉਰ ਮੈਂ ਇਮ ਧਰੀ। ਕੰਨਜਾ ਗੁਰ ਕੋ ਅਰਪਨ ਕਰੀ।
ਤਬਿ ਕੀ ਮਾਤਾ ਸਮ ਸਭਿ ਕੇਰੀ। ਮਨ ਸੁ ਭਾਵਨਾ ਕੀਨਿ ਬਡੇਰੀ॥ ੨੩॥

ਜਦ ਤੋਂ ਮੈਂ ਹਿਰਦੇ ਵਿਚ ਇੰਝ ਧਾਰਿਆ ਹੈ ਤੇ ਇਹ ਕੰਨਿਆ ਗੁਰੂ ਜੀ ਨੂੰ ਅਰਪਣ ਕੀਤੀ ਹੈ, ਤਦ ਤੋਂ ਇਹ ਸਾਰਿਆਂ ਦੀ ਮਾਂ ਬਰਾਬਰ ਹੋ ਗਈ ਹੈ, ਮੈਂ ਮਨ ਨਾਲ ਵੱਡੀ ਭਾਵਨਾ ਕੀਤੀ ਹੈ॥੨੩॥

ਜਿਸੀ ਦੇਸ਼ ਮਹਿਂ ਮੋਹਿ ਅਵਾਸਾ। ਸਭਿਨਿ ਬਿਖੈ ਇਮ ਭਈ ਪ੍ਰਕਾਸ਼ਾ।
ਕੇਤਿਕ ਬਰਸ ਭਏ ਮੁਖ ਕਹਿਤੇ। ਲਜਾਵਨ ਹੇਤ ਰਹੇ ਨਿਤ ਚਹਿਤੇ॥ ੨੪॥

ਜਿਸ ਦੇਸ਼ ਵਿਚ ਮੇਰਾ ਵਾਸਾ ਹੈ, ਉਥੇ ਸਾਰਿਆਂ ਵਿਚ ਇਸ ਤਰ੍ਹਾਂ ਹੀ ਪ੍ਰਗਟ ਹੈ। ਮੁਖ ਤੋਂ ਕਹਿੰਦਿਆਂ ਕਈ ਸਾਲ ਬੀਤ ਗਏ ਹਨ, ਸਦਾ ਲਿਆਉਣ ਵਾਸਤੇ ਚਾਹੁੰਦਾ ਰਿਹਾ ਹਾਂ॥੨੪॥

**ਅਬਿ ਮਮ ਘਰ ਮੈਂ ਰਹੈ ਕੁਮਾਰੀ। ਕੋ ਕਰਿ ਸਕਹਿ ਨ ਅੰਗੀਕਾਰੀ।**
**ਮਾਤਾ ਕੇ ਸਮ ਰਾਖਹਿਂ ਭਾਊ। ਬੰਦਨ ਠਾਨਹਿਂ ਹੋਤਿ ਅਗਾਊ॥ ੨੫॥**

ਹੁਣ ਇਹ ਮੇਰੇ ਘਰ ਵਿਚ ਕੁਆਰੀ ਰਹੇਗੀ, ਕੋਈ ਵੀ ਹੁਣ ਇਸਨੂੰ ਅੰਗੀਕਾਰ ਨਹੀਂ ਕਰੇਗਾ। ਮਾਤਾ ਵਾਂਗ ਇਸ ਦਾ ਸਤਿਕਾਰ ਰੱਖਦੇ ਹਨ ਤੇ ਅੱਗੇ ਹੋ ਕੇ ਬੰਦਨਾ ਕਰਦੇ ਹਨ॥੨੫॥

**ਜਬਿ ਕੋ ਨਾਮ ਤੁਮਾਰੋ ਲਯੋ। ਤਬਿ ਕੋ ਹੀ ਸਭਿ ਮਹਿਂ ਬਿਦਤਯੋ।**
**ਜੇ ਮਮ ਘਰ ਮਹਿਂ ਥਿਰਹਿ ਕੁਮਾਰੀ। ਸਭਿ ਕੋ ਹੁਇ ਕਲੇਸ਼ ਤਬਿ ਭਾਰੀ॥੨੬॥**

ਜਦ ਤੋਂ ਤੁਹਾਡਾ ਨਾਮ ਲਿਆ ਹੈ, ਤਦ ਤੋਂ ਹੀ ਸਾਰਿਆਂ ਵਿਚ ਪ੍ਰਗਟ ਹੋ ਗਿਆ ਹੈ। ਜੇ ਸਾਡੇ ਘਰ ਵਿਚ ਕੁਆਰੀ ਰਹੇਗੀ ਤਾਂ ਸਾਰਿਆਂ ਨੂੰ ਭਾਰੀ ਦੁੱਖ ਹੋਵੇਗਾ॥੨੬॥

**ਯਾਤੇ ਆਪ ਕ੍ਰਿਪਾ ਉਰ ਧਰੀਯਹਿ। ਅੰਗੀਕਾਰ ਸੁਤਾ ਮਮ ਕਰੀਅਹਿ।**
**ਤਜਜੋ ਗ੍ਰਿਹਸਤ ਤੌ ਭੀ ਰਹਿ ਪਾਸ। ਸੇਵ ਕਰਨ ਕੀ ਜਿਹ ਉਰ ਆਸ॥੨੭॥**

ਇਸ ਕਰਕੇ ਆਪ ਹਿਰਦੇ ਵਿਚ ਕਿਰਪਾ ਧਾਰਨ ਕਰੋ ਤੇ ਮੇਰੀ ਇਸ ਧੀ ਨੂੰ ਸਵੀਕਾਰ ਕਰੋ। ਜੇ ਗ੍ਰਿਹਸਤ ਛੱਡਿਆ ਹੈ, ਤਾਂ ਫਿਰ ਵੀ ਤੁਹਾਡੇ ਪਾਸ ਰਹੇਗੀ, ਜਿਸ ਦੇ ਹਿਰਦੇ ਵਿਚ ਸੇਵਾ ਕਰਨ ਦੀ ਆਸ ਹੈ॥੨੭॥

**ਭਾਉ ਰਿਦੇ ਕਾ ਪਰਖਹੁ, ਸ੍ਵਾਮੀ! ਘਟਿ ਘਟਿ ਕੇ ਤੁਮ ਅੰਤਰਜਾਮੀ।**
**ਮਮ ਮਨ ਅਰੁ ਕੰਨਜਾ ਮਨ ਕੇਰ। ਦੇਖਹੁ ਪ੍ਰੇਮ ਪ੍ਰਵਾਹ ਬਡੇਰ॥ ੨੮॥**

ਹੇ ਸਵਾਮੀ ਜੀ! ਹਿਰਦੇ ਦੇ ਪ੍ਰੇਮ ਨੂੰ ਪਰਖੋ, ਤੁਸੀਂ ਅੰਤਰਜਾਮੀ ਸਾਰਿਆਂ ਦੇ ਦਿਲਾਂ ਨੂੰ ਜਾਣਦੇ ਹੋ, ਮੇਰੇ ਮਨ ਅਤੇ ਮੇਰੀ ਕੰਨਿਆ ਦੇ ਮਨ ਦੇ ਵੱਡੇ ਪ੍ਰੇਮ ਪ੍ਰਵਾਹ ਨੂੰ ਵੇਖੋ॥੨੮॥

**ਕਰੁਨਾ ਕਰਹੁ ਸੇਵ ਨਿਜ ਲਾਵਹੁ। ਸਭਿ ਸੰਗਤਿ ਕੋ ਚਿਤ ਹਰਖਾਵਹੁ।**
**ਤਿਸੀ ਦੇਸ਼ ਕੇ ਸਿਖ ਪਰਵਾਰੇ। ਪਹੁਚੇ ਇਹੀ ਕਾਮਨਾ ਧਾਰੇ॥ ੨੯॥**

ਕਿਰਪਾ ਕਰਕੇ ਇਸ ਨੂੰ ਆਪਣੀ ਸੇਵਾ ਵਿਚ ਲਾਵੋ ਤੇ ਸਾਰੀ ਸੰਗਤ ਦਾ ਚਿੱਤ ਪ੍ਰਸੰਨ ਕਰੋ। ਉਸ ਦੇਸ਼ ਦੇ ਅਸੀਂ ਸਿੱਖ ਪਰਿਵਾਰ ਹਾਂ, ਏਥੇ ਕਾਮਨਾ ਧਾਰ ਕੇ ਤੁਹਾਡੇ ਪਾਸ ਪਹੁੰਚੇ ਹਾਂ॥੨੯॥

**ਗੁਨ ਗਾਵਤਿ ਰਾਵਰ ਕੇ ਆਏ। ਸ਼ਰਧਾ ਭਾਉ ਧਰਤਿ ਅਧਿਕਾਏ'।**
**ਇਮ ਕਰ ਜੋਰਿ ਕਹੀ ਬਹੁ ਬਿਨਤੀ। ਸੁਨਿ ਸਤਿਗੁਰ ਤਜਿ ਕਰਿ ਸਭਿ ਗਿਨਤੀ॥੩੦॥**

ਆਪ ਜੀ ਦੇ ਗੁਣ ਗਾਉਂਦੇ ਆਏ ਹਾਂ, ਸ਼ਰਧਾ ਭਾਵਨਾ ਬਹੁਤ ਧਾਰਨ ਕੀਤੀ ਹੈ।" ਇਸ ਪ੍ਰਕਾਰ ਹੱਥ ਜੋੜ ਕੇ ਬਹੁਤ ਬੇਨਤੀ ਕੀਤੀ, ਇਹ ਸੁਣ ਕੇ ਸਤਿਗੁਰੂ ਜੀ ਨੇ ਸਾਰੀਆਂ ਗਿਣਤੀਆਂ ਛੱਡ ਦਿੱਤੀਆਂ॥੩੦॥

**ਸੰਗਤਿ ਕਰੀ ਬਿਲੋਕਨ ਠਾਂਢੀ। 'ਪੁਰਹਿਂ ਆਸ ਇਨ ਮਨ ਰੁਚਿ ਬਾਢੀ'।**
**ਸ਼੍ਰੀ ਮੁਖ ਤੇ ਮੁਸਕਾਇ ਬਖਾਨਾ। 'ਪੁਰਹ ਕਾਮਨਾ ਸਕਲ ਸਥਾਨਾ॥ ੩੧॥**

ਖੜੀ ਸੰਗਤ ਵੱਲ ਫਿਰ ਵੇਖਿਆ ਤੇ ਸੋਚਿਆ, "ਇਨ੍ਹਾਂ ਦੀ ਆਸ ਪੂਰੀ ਕਰਦੇ ਹਾਂ, ਜਿਨ੍ਹਾਂ ਦੇ ਮਨ ਦੀ ਵੱਡੀ ਰੁਚੀ ਹੈ।" ਫਿਰ ਸਤਿਗੁਰੂ ਜੀ ਨੇ ਮੁਖ ਤੋਂ ਮੁਸਕਰਾ ਕੇ ਕਿਹਾ, "ਗੁਰੂ ਘਰ ਤੋਂ ਸਭ ਥਾਈਂ ਤੁਹਾਡੀਆਂ ਕਾਮਨਾ ਪੂਰੀਆਂ ਹੋਣ॥੩੧॥

ਰਹੈ ਕੁਆਰੋ ਡੋਰਾ ਨਾਮੂ। ਕਰਹਿ ਸੇਵ ਬਾਸਹੁ ਹਮ ਧਾਮੂ'।
ਸੰਗਤਿ ਸਹਿਤ ਸਿੱਖ ਸੋ ਰਾਵਾ। ਸੁਨਜੋਂ ਬਾਕ ਜਬਿ ਸ੍ਰੀ ਮੁਖ ਗਾਵਾ॥ ੩੨॥

ਇਹ ਡੋਲਾ ਸਾਰੀ ਉਮਰ ਕੁਆਰਾ ਰਹੇਗਾ, ਇਸ ਨੂੰ ਸਾਡਾ ਸਰੀਰਕ ਵਿਆਹ ਨਹੀਂ ਗਿਣਨਾ ਚਾਹੀਦਾ, ਸਾਡੇ ਘਰ ਰਹਿ ਕੇ ਸੇਵਾ ਕਰੇ।'' ਇਹ ਸੁਣ ਕੇ ਸੰਗਤ ਸਹਿਤ ਜਿਹੜਾ ਰਾਵਾ ਸਿੱਖ ਸੀ, ਜਦ ਹੀ ਉਸ ਨੇ ਗੁਰੂ ਜੀ ਦੇ ਮੁਖ ਤੋਂ ਕਿਹਾ ਹੋਇਆ ਬਚਨ ਸੁਣਿਆ॥੩੨॥

ਹਰਖਤਿ ਭਏ ਮਨਹੁਂ ਨਿਧਿ ਪਾਈ। ਤਬਿ ਕੰਨਜਾ ਗੁਰ ਸਦਨ ਪੁਚਾਈ।
ਗੁਜਰੀ ਮਾਤ ਰਹੈ ਘਰ ਜਾਂਹਿ। ਕਰੀ ਬਿਠਾਵਨ ਲੇ ਕਰਿ ਤਾਂਹਿ॥ ੩੩॥

ਤਾਂ ਬਹੁਤ ਪ੍ਰਸੰਨ ਹੋ ਗਿਆ, ਮਾਨੋ ਨੌਂ ਨਿਧ ਪਾਈ ਹੋਵੇ, ਤਦ ਉਸ ਕੰਨਿਆ ਨੂੰ ਗੁਰੂ ਘਰ ਵਿਚ ਭੇਜ ਦਿੱਤਾ। ਜਿਸ ਘਰ ਵਿਚ ਮਾਤਾ ਗੁਜਰੀ ਜੀ ਰਹਿੰਦੇ ਸਨ, ਉਥੇ ਜਾ ਕੇ ਉਸ ਨੂੰ ਬਿਠਾ ਦਿੱਤਾ॥੩੩॥

ਸਾਹਿਬਦੇਵਿ ਨਾਮ ਜਿਸ ਕੇਰਾ। ਮਸਤਕ ਟੇਕਿ ਸਾਸ ਕੇ ਪੈਰਾ।
ਨੰਮ੍ਰਿ ਹੋਇਕੈ ਬੈਠੀ ਪਾਸ। ਗੁਜਰੀ ਆਸ਼ਿਖ ਕਰੀ ਪ੍ਰਕਾਸ਼॥ ੩੪॥

ਸਾਹਿਬ ਦੇਵਾ ਜਿਸ ਦਾ ਨਾਮ ਸੀ, ਉਸ ਨੇ ਜਾ ਕੇ ਸੱਸ ਦੇ ਪੈਰਾਂ ਵਿਚ ਮੱਥਾ ਟੇਕਿਆ ਤੇ ਸਨਿਮਰ ਹੋ ਕੇ ਪਾਸ ਬੈਠ ਗਈ ਤੇ ਮਾਤਾ ਗੁਜਰੀ ਜੀ ਨੇ ਅਸੀਸ ਦਿੱਤੀ॥੩੪॥

ਸੰਗਤਿ ਰਹੀ ਪਾਂਚ ਦਿਨ ਔਰ। ਬਿਦਾ ਹੋਇ ਪਹੁਂਚੀ ਨਿਜ ਠੌਰ।
ਪੀਛੇ ਸਾਹਿਬਦੇਵੀ ਰਹੀ। ਰਿਦੈ ਪ੍ਰਤੱਗਜਾ ਕੀਨਸਿ ਅਹੀ॥ ੩੫॥

ਉਥੇ ਸੰਗਤ ਪੰਜ ਦਿਨ ਹੋਰ ਰਹੀ, ਫਿਰ ਵਿਦਾ ਹੋ ਕੇ ਆਪਣੇ ਸਥਾਨ 'ਤੇ ਪਹੁੰਚ ਗਏ। ਸਾਹਿਬ ਦੇਵਾ ਪਿੱਛੇ ਰਹੀ, ਉਸ ਨੇ ਹਿਰਦੇ ਵਿਚ ਪ੍ਰਤੱਗਿਆ ਕੀਤੀ॥੩੫॥

ਦਰਸ਼ਨ ਕਰਹਿ ਤ ਭੋਜਨ ਪਾਵੈ। ਨਤੁ ਨਿਸ ਬਾਸੁਰ ਛੁਧਿਤਿ ਬਿਤਾਵੈ।
ਪ੍ਰੇਮ ਬਿਲੋਕਿ ਨੇਮ ਜਿਨ ਕੀਨਾ। ਸ਼੍ਰੀ ਕਲਗੀਧਰ ਸਭਿ ਬਿਧਿ ਚੀਨਾ॥ ੩੬॥

ਗੁਰੂ ਜੀ ਦੇ ਦਰਸ਼ਨ ਕਰਨ 'ਤੇ ਭੋਜਨ ਛੱਕਦੀ ਸੀ, ਨਹੀਂ ਤਾਂ ਰਾਤ ਦਿਨ ਭੁੱਖੀ ਹੀ ਬਤੀਤ ਕਰਦੀ ਸੀ। ਪ੍ਰੇਮ ਵੇਖ ਕੇ ਜਿਸ ਨੇ ਐਸਾ ਨੇਮ ਬਣਾਇਆ ਸੀ, ਸ੍ਰੀ ਕਲਗ਼ੀਧਰ ਜੀ ਨੇ ਸਾਰੀਆਂ ਵਿਧੀਆਂ ਨਾਲ ਜਾਣਿਆ॥੩੬॥

ਤਿਸੀ ਹੇਤ ਕਰਿਕੈ ਇਕ ਬਾਰ। ਦਰਸ਼ਨ ਦੇਤਿ ਸੁ ਕਰੁਨਾ ਧਾਰਿ।
ਕਿਸ ਕਾਰਨ ਤੇ ਜੇ ਨਹਿਂ ਹੋਇ। ਤਿਸ ਦਿਨ ਖਾਇ ਅਹਾਰ ਨ ਸੋਇ॥ ੩੭॥

ਉਸ ਦਾ ਫਿਰ ਹਿਤ ਕਰਕੇ ਇਕ ਵਾਰ ਕਿਰਪਾ ਧਾਰ ਕੇ ਉਸ ਨੂੰ ਜ਼ਰੂਰ ਦਰਸ਼ਨ ਦਿੰਦੇ ਸਨ। ਜੇ ਕਿਸੇ ਕਾਰਨ ਦਰਸ਼ਨ ਨਹੀਂ ਸੀ ਹੁੰਦੇ, ਉਸ ਦਿਨ ਉਹ ਭੋਜਨ ਨਹੀਂ ਸੀ ਛਕਦੀ॥੩੭॥

ਇਹੀ ਨੇਮ ਕਰਿ ਸਮਾ ਬਿਤਾਯੋ। ਇਕ ਦਿਨ ਸ਼੍ਰੀ ਪ੍ਰਭੁ ਦਰਸ ਦਿਖਾਯੋ।
ਹਾਥ ਜੋਰਿ ਕਰਿ ਮਸਤਕ ਟੇਕਾ। 'ਕਜਾ ਮਨਸਾ ?' ਕਹਿਂ ਜਲਧ ਬਿਬੇਕਾ॥ ੩੮॥

ਇਹੋ ਨੇਮ ਕਰਕੇ ਸਮਾਂ ਬਤੀਤ ਕੀਤਾ। ਇਕ ਦਿਨ ਸ੍ਰੀ ਪ੍ਰਭੂ ਜੀ ਨੇ ਦਰਸ਼ਨ ਦਿੱਤੇ ਤਾਂ ਹੱਥ ਜੋੜ ਕੇ ਮੱਥਾ ਟੇਕਿਆ, ਗੁਰੂ ਜੀ ਨੇ ਫਿਰ ਕਿਹਾ, ''ਕੀ ਮਨਸ਼ਾ ਹੈ ?''॥੩੮॥

ਨੰਮ੍ਰਿ ਸਲਾਜ ਤਰੇ ਕਰਿ ਨੈਨ। ਬਿਨਤੀ ਸਹਿਤ ਕਹਤਿ ਮੁਖ ਬੈਨ।
'ਪ੍ਰਭੁ ਜੀ ! ਇਕ ਸੁਤ ਕੀ ਅਭਿਲਾਖੈ। ਅਪਰ ਬਾਸ਼ਨਾ ਕੋਇ ਨ ਰਾਖੈ॥ ੩੯॥

ਲਾਜ ਸਹਿਤ ਨੈਣ ਨੀਵੇਂ ਕਰਕੇ, ਫਿਰ ਬੇਨਤੀ ਸਹਿਤ ਮੁਖ ਤੋਂ ਕਿਹਾ, "ਪ੍ਰਭੂ ਜੀ ! ਇਕ ਪੁੱਤਰ ਦੀ ਅਭਿਲਾਸ਼ਾ ਹੈ, ਹੋਰ ਵਾਸ਼ਨਾ ਕੋਈ ਨਹੀਂ ਰੱਖੀ ਹੈ॥੩੯॥

**ਕ੍ਰਿਪਾ ਆਪ ਕੀ ਤੇ ਮੈਂ ਪਾਊਂ। ਇਸਤ੍ਰੀ ਜਨਮ ਅਪਨ ਸੁਫਲਾਊਂ।**
**ਜਥਾ ਅਹੈਂ ਮਮ ਸਪਤਨਿ ਕੇਰੇ। ਚ਼ਹੌਂ ਤਥਾ ਮਨ ਆਪਨ ਹੇਰੇ'॥ ੪੦॥**

ਆਪ ਜੀ ਦੀ ਕਿਰਪਾ ਨਾਲ ਮੈਂ ਪਾਵਾਂਗੀ ਤੇ ਆਪਣਾ ਇਸਤਰੀ ਜਨਮ ਸਫਲਾ ਕਰਾਂਗੀ, ਜਿਵੇਂ ਮੇਰੀਆਂ ਸੌਂਕਣਾਂ ਦੇ ਪੁੱਤਰ ਹਨ, ਇਸ ਤਰ੍ਹਾਂ ਹੀ ਮੈਂ ਆਪਣੇ ਘਰ ਪੁੱਤਰ ਵੇਖਣਾ ਚਾਹੁੰਦੀ ਹਾਂ" ॥੪੦॥

**ਸੁਨਿ ਕਰਿ ਸ਼੍ਰੀ ਮੁਖ ਤੇ ਫੁਰਮਾਯੋ। 'ਭਲੋ ਮਨੋਰਥ ਰਿਦੇ ਉਠਾਯੋ।**
**ਕਹਾਂ ਮਨੋਰਥ ਇਕ ਸੁਤ ਕੇਰੇ। ਪੁੱਤ੍ਰ ਖਾਲਸਾ ਹੋਯਸਿ ਤੇਰੇ॥ ੪੧॥**

ਇਹ ਸੁਣ ਕੇ ਗੁਰੂ ਜੀ ਨੇ ਮੁਖ ਤੋਂ ਫੁਰਮਾਇਆ, "ਤੂੰ ਆਪਣੇ ਹਿਰਦੇ ਵਿਚ ਭਲਾ ਮਨੋਰਥ ਉਠਾਇਆ ਹੈ। ਇਕ ਪੁੱਤ ਦਾ ਤੂੰ ਕੀ ਮਨੋਰਥ ਧਾਰਿਆ ਹੈ, ਸਾਰਾ ਖਾਲਸਾ ਹੀ ਤੇਰਾ ਪੁੱਤਰ ਹੋਇਆ ਹੈ॥੪੧॥

**ਲਾਖਹੁਂ ਕੋ ਇਹੁ ਗਣਤ ਨ ਆਵੈ। ਜਗ ਮੈਂ ਥਿਰ ਨਿਤ, ਜਨਮ ਸੁ ਪਾਵੈ।**
**ਸਕਲ ਸਿੰਘ ਅਪਨੇ ਸੁਤ ਜਾਨੋ। ਸੁਜਸੁ ਪ੍ਰਤਾਪ ਬਧਾਇ ਮਹਾਨੋ॥ ੪੨॥**

ਇਨ੍ਹਾਂ ਦੀ ਲੱਖਾਂ ਵਿਚ ਗਿਣਤੀ ਹੈ, ਇਹ ਗਿਣਿਆ ਨਹੀਂ ਜਾ ਸਕਦਾ, ਜਗ ਵਿਚ ਇਹ ਨਵੇਂ ਤੋਂ ਨਵਾਂ ਹੁੰਦਾ ਰਹੇਗਾ। ਸਾਰੇ ਸਿੰਘਾਂ ਨੂੰ ਆਪਣੇ ਪੁੱਤਰ ਜਾਣੋ, ਸ੍ਰੇਸ਼ਟ ਜੱਸ ਤੇ ਮਹਾਨ ਪ੍ਰਤਾਪ ਵਧਾਉਣਗੇ॥੪੨॥

**ਪੁੱਤ੍ਰ ਖਾਲਸਾ ਤੇਰੋ ਭਯੋ। ਗੋਦ ਪਾਇ ਤੁਝ ਹਮ ਨੇ ਦਯੋ।**
**ਮਹਿਦ ਪ੍ਰਤਾਪ ਸਮੇਤ ਨਿਹਾਰਹੁ। ਸਦਾ ਅਨੰਦ ਬਿਲੰਦੈ ਧਾਰਹੁ'॥ ੪੩॥**

ਖਾਲਸਾ ਤੇਰਾ ਪੁੱਤਰ ਹੋਇਆ ਹੈ, ਅਸੀਂ ਤੇਰੀ ਗੋਦ ਵਿਚ ਪਾ ਕੇ ਦਿੱਤਾ ਹੈ। ਵੱਡੇ ਪ੍ਰਤਾਪ ਸਹਿਤ ਇਸ ਨੂੰ ਵੇਖੋ ਤੇ ਸਦਾ ਵੱਡੇ ਅਨੰਦ ਸਹਿਤ ਧਾਰਨ ਕਰੋ" ॥੪੩॥

**ਸੁਨਿ ਸ਼੍ਰੀ ਮੁਖ ਤੇ ਭਈ ਅਨੰਦ। ਮਾਨਜੋਂ ਬਾਕ ਹਾਥ ਕਰਿ ਬੰਦ।**
**ਮਸਤਕ ਟੇਕਤਿ ਨਿਜ ਘਰ ਗਈ। ਸੰਤਤਿ ਜਾਨਿ ਹਰਖ ਨਿਜ ਭਈ॥ ੪੪॥**

ਗੁਰੂ ਜੀ ਦੇ ਮੁਖ ਤੋਂ ਇਸ ਪ੍ਰਕਾਰ ਸੁਣ ਕੇ ਪ੍ਰਸੰਨ ਹੋ ਗਈ ਤੇ ਹੱਥ ਜੋੜ ਕੇ ਗੁਰੂ ਜੀ ਦੇ ਬਚਨ ਨੂੰ ਮੰਨ ਲਿਆ। ਮੱਥਾ ਟੇਕ ਕੇ ਫਿਰ ਆਪਣੇ ਘਰ ਨੂੰ ਗਈ, ਖਾਲਸੇ ਨੂੰ ਆਪਣੀ ਸੰਤਾਨ ਜਾਣ ਕੇ ਪ੍ਰਸੰਨ ਹੋ ਗਈ॥੪੪॥

*ਪੰਜਵੀਂ ਰੁੱਤ ਦਾ ਪਹਿਲਾ ਅਧਿਆਇ ਸਮਾਪਤ ਹੋਇਆ॥੧॥*

## ਅਧਿਆਇ ਦੂਸਰਾ

*ਭਾਈ ਜੱਗਾ ਸਿੰਘ ਸ਼ਰਧਾਲੂ ਸੇਵਕ*

ਦੋਹਰਾ– **ਇਕ ਸਿਖ ਪ੍ਰੇਮੀ ਗੁਰੂ ਪਗ ਸੇਵ ਕਰੈ ਦਿਨ ਰੈਨ।**
**ਪੱਖਾ ਗਹਿ ਕਰਿ ਬਾਉ ਕੋ ਝੋਲਤਿ ਦੇਖਤਿ ਨੈਨ॥ ੧॥**

ਇਕ ਪ੍ਰੇਮੀ ਸਿੱਖ ਗੁਰੂ ਜੀ ਦੇ ਚਰਨਾਂ ਦੀ ਦਿਨ ਰਾਤ ਸੇਵਾ ਕਰਦਾ ਸੀ, ਗੁਰੂ ਜੀ ਦੇ ਵੇਖਦਿਆਂ ਪੱਖਾ ਫੜ ਕੇ ਹਵਾ ਝੱਲਦਾ ਸੀ॥੧॥

*ਚੌਪਈ-* ਨਾਮ ਜਗਾ ਸਿੰਘ ਤਿਸ ਕੋ ਕਹੇਂ। ਚਰਨ ਪਖਾਰਹਿ ਕਰ ਮਹਿਂ ਗਹੇ।
ਚਾਂਪੀ ਕਰਹਿ ਪ੍ਰੇਮ ਉਰ ਧਰਿਕੈ। ਪਨਹੀ ਝਾਰਹਿ ਧਰਹਿ ਸੁਧਰਿਕੈ॥੨॥

ਉਸ ਨੂੰ ਜੱਗਾ ਸਿੰਘ ਦੇ ਨਾਮ ਨਾਲ ਪੁਕਾਰਦੇ ਸਨ ਤੇ ਹੱਥ ਵਿਚ ਫੜ ਕੇ ਉਹ ਚਰਨਾਂ ਨੂੰ ਧੋਂਦਾ ਸੀ, ਹਿਰਦੇ ਵਿਚ ਵੱਡਾ ਪ੍ਰੇਮ ਧਾਰ ਕੇ ਮੁੱਠੀ ਚਾਪੀ ਕਰਦਾ ਸੀ, ਜੁੱਤੀ ਨੂੰ ਝਾੜ ਕੇ ਸਵਾਰ ਕੇ ਰੱਖ ਦਿੰਦਾ ਸੀ॥੨॥

ਅਪਰ ਜਿ ਖਿਜਮਤ ਦਾਰ ਨਿਹਾਰੈਂ। ਤਿਸ ਕੇ ਸੰਗ ਈਰਖਾ ਧਾਰੈਂ।
ਕਟਕ ਬਾਕ ਬਹੁ ਬਾਰ ਕਹੰਤੇ। ਜਬਿ ਗੁਰ ਤੇ ਕਿਤ ਦੂਰ ਲਹੰਤੇ॥ ੩॥

ਜਦ ਦੂਸਰੇ ਸੇਵਾਦਾਰ ਵੇਖਦੇ ਸਨ, ਤਾਂ ਉਹ ਉਸ ਨਾਲ ਈਰਖਾ ਧਾਰੰਨ ਕਰਦੇ ਸਨ। ਕੌੜੇ ਬਚਨ ਬਹੁਤ ਵਾਰ ਕਹਿੰਦੇ ਸਨ, ਜਦ ਗੁਰੂ ਜੀ ਨੂੰ ਕਿਤੇ ਦੂਰ ਵੇਖਦੇ ਸਨ॥੩॥

ਨਿਕਟ ਰਹਿਨ ਗੁਰ ਕੋ ਨਹਿਂ ਸਹੈਂ। ਮਨਹੁ ਸ਼ਰੀਕ ਆਪਨੋ ਲਹੈਂ।
ਜੱਗਾ ਸਿੰਘ ਕੁਛ ਮਨ ਨਹਿਂ ਧਰੈ। ਪ੍ਰੇਮ ਅਧਿਕ ਤੇ ਸੇਵਾ ਕਰੈ॥ ੪॥

ਉਹ ਉਸ ਦਾ ਗੁਰੂ ਜੀ ਪਾਸ ਰਹਿਣਾ ਬਰਦਾਸ਼ਤ ਨਹੀਂ ਸੀ ਕਰਦੇ, ਮਾਨੋ ਉਸ ਨੂੰ ਆਪਣਾ ਸ਼ਰੀਕ ਸਮਝਦੇ ਸਨ। ਪਰ ਜੱਗਾ ਸਿੰਘ ਮਨ ਵਿਚ ਕੁਝ ਵੀ ਨਹੀਂ ਧਰਦਾ ਸੀ, ਸਗੋਂ ਹੋਰ ਪ੍ਰੇਮ ਨਾਲ ਸੇਵਾ ਕਰਦਾ ਸੀ॥੪॥

ਬਹੁਤਾ ਨਹਿਂ ਬੋਲੈ ਕਿਹ ਸਾਥ। ਏਕ ਪਰਾਇਨ ਸੇਵਾ ਨਾਥ।
ਕਮਲ ਬਿਲੋਚਨ ਕੋ ਬਿਕਸਾਵੈ। ਸਤਿਗੁਰ ਸੂਰਜ ਦਰਸ਼ਨ ਪਾਵੈ॥ ੫॥

ਉਹ ਕਿਸੇ ਦੇ ਨਾਲ ਵੀ ਬਹੁਤਾ ਨਹੀਂ ਬੋਲਦਾ ਸੀ, ਇਕ ਮਾਲਕ ਦੀ ਸੇਵਾ ਦੇ ਆਸਰੇ ਰਹਿੰਦਾ ਸੀ। ਜਦ ਆਪਣੇ ਕੰਵਲ ਰੂਪ ਨੈਣਾਂ ਨੂੰ ਖੋਲ੍ਹਦਾ ਤਾਂ ਸੂਰਜ ਰੂਪ ਸਤਿਗੁਰੂ ਜੀ ਦੇ ਦਰਸ਼ਨ ਪਾਉਂਦਾ ਸੀ॥੫॥

ਜਬਿ ਦੇਖੈ ਸ਼੍ਰੀ ਮੁਖ ਸਸਿ ਓਰਾ। ਲੋਚਨ ਕਰੈ ਚਕੋਰਨ ਜੋਰਾ।
ਉਰ ਕੀ ਪ੍ਰੀਤਿ ਗੁਰੂ ਭੀ ਜਾਨੈਂ। ਯਥਾ ਭਗਤਿ ਕੋ ਬਿਸ਼ਨੁ ਪਛਾਨੈ॥ ੬॥

ਜਦ ਗੁਰੂ ਜੀ ਦੇ ਮੁਖੜੇ ਅਤੇ ਸੀਸ ਨੂੰ ਵੇਖਦਾ ਸੀ ਤਾਂ ਆਪਣੇ ਨੈਣਾਂ ਨੂੰ ਚਕੋਰਾਂ ਵਾਂਗ ਜੋੜ ਲੈਂਦਾ ਸੀ। ਉਸ ਦੇ ਹਿਰਦੇ ਦੀ ਪ੍ਰੀਤ ਗੁਰੂ ਜੀ ਵੀ ਜਾਣਦੇ ਸਨ, ਯੋਗ ਭਗਤੀ ਨੂੰ ਜਿਵੇਂ ਵਿਸ਼ਨੂੰ ਜੀ ਪਛਾਣਦੇ ਸਨ॥੬॥

ਇਕ ਦਿਨ ਸ਼੍ਰੀ ਪ੍ਰਭੁ ਪੌਢਤਿ ਭਏ। ਦਾਸਨਿ ਲਖਜੋ ਸੁਪਤਿ ਹ੍ਵੈ ਗਏ।
ਜੱਗਾ ਸਿੰਘ ਕੋ ਨਿਠੁਰ ਬਖਾਨੈਂ। 'ਜਬਿ ਕਬਿ ਸੇਵ ਅੱਗ੍ਰ ਹੁਇ ਠਾਨੈਂ॥ ੭॥

ਇਕ ਦਿਨ ਸਤਿਗੁਰੂ ਜੀ ਲੇਟੇ ਪਏ ਸਨ, ਦੂਸਰੇ ਸੇਵਕਾਂ ਨੇ ਸਮਝਿਆ ਕਿ ਗੁਰੂ ਜੀ ਸੌਂ ਗਏ ਹਨ, ਉਨ੍ਹਾਂ ਜੱਗਾ ਸਿੰਘ ਨੂੰ ਬੜੇ ਕਠੋਰ ਬਚਨ ਕਹੇ, "ਜਦ ਕਦ ਵੀ ਤੂੰ ਅੱਗੇ ਹੋ ਕੇ ਸੇਵਾ ਕਰਦਾ ਹੈਂ॥੭॥

ਸੇਵਕ ਅਪਰ ਜਿ ਕਰਹਿਂ ਨਿਕਾਸਨਿ। ਆਗੈ ਤੂੰ ਹੋਵਤਿ ਸਭਿ ਦਾਸਨਿ।
ਤੇਰੇ ਸਮ ਕੇਤਿਕ ਬਨਿ ਆਗੇ। ਛੋਰਿ ਟਹਿਲ ਕੋ ਨਿਜ ਘਰ ਭਾਗੇ॥ ੮॥

ਜੇ ਹੋਰ ਸੇਵਕਾਂ ਨੂੰ ਕੱਢ ਦਿੰਦੇ ਹਨ ਤਾਂ ਤੂੰ ਸਭ ਦਾਸਾਂ ਤੋਂ ਅੱਗੇ ਹੋ ਜਾਂਦਾ ਹੈਂ। ਤੇਰੇ ਵਰਗੇ ਪਹਿਲਾਂ ਵੀ ਕਈ ਸੇਵਕ ਬਣੇ ਹਨ, ਉਹ ਫਿਰ ਸੇਵਾ ਛੱਡ ਕੇ ਆਪਣੇ ਘਰਾਂ ਨੂੰ ਭੱਜ ਗਏ ਹਨ॥੮॥

**ਅਬਿ ਤੇਰੀ ਬਾਰੀ ਦਿਖਿ ਕੈਸੇ। ਗੁਰ ਕੀ ਸੇਵ ਕਮਾਵਹਿ ਜੈਸੇ'।**
**ਸੁਨਿਕੈ ਜੱਗਾ ਸਿੰਘ ਨਹਿੰ ਭਾਖਾ। 'ਪ੍ਰੇਮ ਧਰੇ ਸੇਵਾ ਅਭਿਲਾਖਾ' ॥ ੯ ॥**

ਹੁਣ ਤੇਰੀ ਵਾਰੀ ਵੇਖੀਏ ਕੈਸੀ ਗੁਜ਼ਰਦੀ ਹੈ, ਜਿਸ ਪ੍ਰਕਾਰ ਦੀ ਤੁਸੀਂ ਗੁਰੂ ਜੀ ਦੀ ਸੇਵਾ ਕਰਦੇ ਹੋ।'' ਇਹ ਸੁਣ ਕੇ ਜੱਗਾ ਸਿੰਘ ਨੇ ਕਿਹਾ, ''ਪ੍ਰੇਮ ਧਾਰ ਕੇ ਸੇਵਾ ਕਰਨ ਦੀ ਅਭਿਲਾਸ਼ਾ ਹੈ'' ॥੯॥

**ਸ਼੍ਰੀ ਗੁਰੁ ਜਾਗਤਿ ਤੂਸ਼ਨਿ ਸੁਨੇ। ਬਿਨਾ ਭਾਵਨਾਂ ਤੇ ਸੋ ਗਿਨੇਂ।**
**ਰਾਤਿ ਬਿਤਾਇ ਉਠੇ ਲਖਿ ਪ੍ਰਾਤਿ। ਸ਼੍ਰੀ ਗੁਰ ਸਿਮਰਨ ਕਰਿ ਸੋ ਬਾਤ ॥ ੧੦ ॥**

ਸ੍ਰੀ ਗੁਰੂ ਜੀ ਜਾਗਦੇ ਹੋਏ ਚੁੱਪ ਕਰਕੇ ਸੁਣਦੇ ਰਹੇ ਤੇ ਦੂਸਰੇ ਸੇਵਕਾਂ ਨੂੰ ਉਨ੍ਹਾਂ ਭਾਵਨਾ ਰਹਿਤ ਜਾਣਿਆ। ਰਾਤ ਬਤੀਤ ਕਰਕੇ ਸਤਿਗੁਰੂ ਜੀ ਸਵੇਰੇ ਸਵੱਖਤੇ ਜਾਗ ਪਏ, ਸ੍ਰੀ ਗੁਰੂ ਜੀ ਉਨ੍ਹਾਂ ਸੇਵਕਾਂ ਦੀ ਗੱਲ ਯਾਦ ਕਰਕੇ ਦੀਵਾਨ ਵਿਚ ਬੈਠ ਗਏ॥੧੦॥

**ਬੈਠਿ ਦਿਵਾਨ ਮਝਾਰ ਹਕਾਰਾ। ਜੱਗਾ ਸਿੰਘ ਕੇ ਸੰਗ ਉਚਾਰਾ।**
**'ਤੋ ਕਹੁ ਨਿਸਾ ਬਿਖੈ ਗਨ ਦਾਸ। ਕਹਤਿ ਹੁਤੇ ਕਜਾ ? ਕਰਹੁ ਪ੍ਰਕਾਸ਼ ॥ ੧੧ ॥**

ਗੁਰੂ ਜੀ ਨੇ ਫਿਰ ਦੀਵਾਨ ਵਿਚ ਬੈਠ ਕੇ ਜੱਗਾ ਸਿੰਘ ਨੂੰ ਬੁਲਾਇਆ ਤੇ ਕਿਹਾ, ''ਤੁਹਾਨੂੰ ਰਾਤ ਨੂੰ ਕੁਝ ਸੇਵਕ ਕੀ ਕਹਿ ਰਹੇ ਸਨ ? ਇਸ ਬਾਰੇ ਸਾਨੂੰ ਦੱਸੋ ॥੧੧॥

**ਗਿਰਾ ਕਠੋਰ ਸੁਨਾਈ ਪਰਤਿ। ਕੌਨ ਤੋਹਿ ਸਨ ਮਤਸਰ ਧਰਤਿ ?'।**
**ਸੁਨਿਕੈ ਹਾਥ ਜੋਰਿ ਤਿਨ ਆਖਾ। 'ਪ੍ਰਭੁ ਜੂ ! ਮੁਝ ਕੋ ਕਿਹ ਨਹਿੰ ਭਾਖਾ ॥ ੧੨ ॥**

ਉਨ੍ਹਾਂ ਦੀ ਬੋਲੀ ਬੜੀ ਸਖ਼ਤ ਸੁਣਾਈ ਦਿੰਦੀ ਸੀ, ਤੁਹਾਡੇ ਨਾਲ ਕੌਣ ਈਰਖਾ ਧਾਰਨ ਕਰ ਰਿਹਾ ਸੀ ?'' ਇਹ ਸੁਣ ਕੇ ਹੱਥ ਜੋੜ ਕੇ ਜੱਗਾ ਸਿੰਘ ਨੇ ਕਿਹਾ, ''ਹੇ ਪ੍ਰਭੂ ਜੀ ! ਮੈਨੂੰ ਕੁਝ ਨਹੀਂ ਕਿਹਾ ਹੈ ॥੧੨॥

**ਕਜੋਂ ਮਤਸਰ ਕਿਨ ਕਰਨੀ ਅਹੈ। ਮਮ ਉਰ ਚਾਹ ਕ੍ਰਿਪਾ ਤਵ ਲਹੈ।**
**ਇਸ ਮਹਿੰ ਸਾਂਝ ਕਿਸੇ ਕੀ ਨਾਹਿਨ। ਅਪਰ ਰਿਦੇ ਮਮ ਕੋ ਕਬਿ ਚਾਹ ਨਾ' ॥੧੩॥**

ਮੇਰੇ ਨਾਲ ਈਰਖਾ ਕਿਸੇ ਨੇ ਕਿਉਂ ਧਾਰਨ ਕਰਨੀ ਹੈ, ਮੇਰੇ ਹਿਰਦੇ ਵਿਚ ਆਪ ਦੀ ਕਿਰਪਾ ਲੈਣ ਦੀ ਚਾਹ ਹੈ। ਇਸ ਵਿਚ ਕਿਸੇ ਦੀ ਸਾਂਝ ਭਿਆਲੀ ਨਹੀਂ ਹੈ, ਹੋਰ ਮੇਰੇ ਹਿਰਦੇ ਵਿਚ ਕੋਈ ਚਾਹਤ ਨਹੀਂ ਹੈ'' ॥੧੩॥

**ਜੱਗਾ ਸਿੰਘ ਕੇ ਸੁਨਿ ਬਚ ਸਾਰੇ। ਸਗਰੇ ਖਿਜਮਤਦਾਰ ਹਕਾਰੇ।**
**ਨਿਕਟ ਬਿਠਾਇ ਦਿਵਾਨ ਮਝਾਰੀ। ਮੰਗਵਾਇਵ ਬਾਸਨ ਭਰਿ ਬਾਰੀ ॥ ੧੪ ॥**

ਜੱਗਾ ਸਿੰਘ ਦੇ ਸਾਰੇ ਬਚਨ ਸੁਣ ਕੇ, ਫਿਰ ਆਪਣੇ ਸਾਰੇ ਨਿਜੀ ਸੇਵਕਾਂ ਨੂੰ ਬੁਲਾਇਆ ਤੇ ਦੀਵਾਨ ਵਿਚ ਆਪਣੇ ਪਾਸ ਬਿਠਾਇਆ ਤੇ ਫਿਰ ਇਕ ਬਰਤਨ ਪਾਣੀ ਦਾ ਭਰ ਕੇ ਮੰਗਵਾਇਆ ॥੧੪॥

**ਇਕ ਪਥਰੀ ਇਕ ਦਯੋ ਪਤਾਸਾ। ਆਇਸੁ ਦੀਨਿਸਿ ਦਾਸ ਜਿ ਪਾਸਾ।**
**'ਇਨ ਦੋਇਨ ਕੋ ਜਲ ਮਹਿੰ ਧਰਿਯਹਿ। ਏਕ ਜਾਮ ਲੌ ਇਨਹੁੰ ਨਿਹਰਿਯਹਿ' ॥੧੫॥**

ਇਕ ਛੋਟਾ ਪੱਥਰ ਤੇ ਪਤਾਸਾ ਦਿੱਤਾ ਤੇ ਨੇੜੇ ਬੈਠੇ ਸੇਵਕਾਂ ਨੂੰ ਆਗਿਆ ਕੀਤੀ, ''ਇਨ੍ਹਾਂ ਦੋਵਾਂ ਚੀਜ਼ਾਂ ਨੂੰ ਜਲ ਵਿਚ ਧਰ ਦੇਵੋ ਤੇ ਇਕ ਪਹਿਰ ਤੱਕ ਵੇਖੋ'' ॥੧੫॥

**ਬਾਸਨ ਮਹਿੰ ਦੋਨਹੁੰ ਤਬਿ ਪਾਏ। ਅਪਰ ਖਜਾਲ ਮਹਿੰ ਪੁਨ ਬਿਰਮਾਏ।**
**ਏਕ ਪਹਿਰ ਬੀਤਜੋ ਤਬਿ ਚਹਜੋ। ਦਾਸਨ ਸਾਥ ਬਾਕ ਅਸ ਕਹਜੋ ॥ ੧੬ ॥**

ਇਹ ਸੁਣ ਕੇ ਦੋਵਾਂ ਵਸਤਾਂ ਨੂੰ ਪਾਣੀ ਵਿਚ ਪਾ ਦਿੱਤਾ ਤੇ ਹੋਰ ਖਿਆਲਾਂ ਵਿਚ ਭਰਮ ਗਏ। ਇਕ ਪਹਿਰ ਬੀਤ ਗਿਆ ਤਾਂ ਗੁਰੂ ਜੀ ਨੇ ਚਾਹਿਆ ਤੇ ਆਪਣੇ ਸੇਵਕਾਂ ਨੂੰ ਇਸ ਪ੍ਰਕਾਰ ਬਚਨ ਕੀਤਾ॥੧੬॥

**'ਪਥਰੀ ਅਪਰ ਪਤਾਸਾ ਜੋਊ। ਨੀਰ ਨਿਕਾਸਿ ਆਨੀਐ ਦੋਊ'।**
**ਪਾਣੀ ਬਿਖੈ ਪਾਨ ਜਬਿ ਡਾਰਾ। ਪਾਹਨ ਕੋ ਤਤਕਾਲ ਨਿਕਾਰਾ॥ ੧੭॥**

"ਪੱਥਰੀ ਅਤੇ ਜਿਹੜਾ ਪਤਾਸ਼ਾ ਪਾਇਆ ਸੀ, ਉਹ ਦੋਵੇਂ ਚੀਜ਼ਾਂ ਬਾਹਰ ਕੱਢ ਕੇ ਲੈ ਆਵੋ।" ਪਾਣੀ ਵਿਚ ਜਦ ਹੱਥ ਪਾਇਆ ਤਾਂ ਪੱਥਰ ਨੂੰ ਤੁਰਤ ਕੱਢ ਲਿਆ॥੧੭॥

**ਢਰਜੋ ਪਤਾਸਾ ਪਾਨੀ ਹੋਵਾ। ਤਿਸੁ ਅਕਾਰ ਕੋ ਨਾਂਹਿਨ ਜੋਵਾ।**
**ਇਮ ਦ੍ਰਿਸ਼ਾਂਤ ਦਿਖਾਇ ਸਭਿਨਿ ਕੋ। ਬਿਦਤਿ ਕਰਨ ਕੋ ਕਹਜੋ ਬਚਨ ਕੋ॥੧੮॥**

ਪਤਾਸ਼ਾ ਖੁਰ ਕੇ ਪਾਣੀ ਦਾ ਰੂਪ ਹੀ ਹੋ ਗਿਆ ਸੀ, ਉਸ ਦਾ ਆਕਾਰ ਕਿਸੇ ਥਾਂ ਵੀ ਨਾ ਵੇਖਿਆ ਗਿਆ। ਇਸ ਪ੍ਰਕਾਰ ਸਭ ਨੂੰ ਦ੍ਰਿਸ਼ਟਾਂਤ ਵਿਖਾ ਕੇ ਤੇ ਸਭ ਨੂੰ ਪ੍ਰਗਟ ਕਰਨ ਵਾਸਤੇ ਗੁਰੂ ਜੀ ਨੇ ਬਚਨ ਕੀਤਾ॥੧੮॥

**'ਕੋਮਲ ਮਧੁਰ ਪਤਾਸਾ ਜੋਇ। ਮਿਲਿ ਜਲ ਸੰਗ ਏਕ ਰਸ ਹੋਇ।**
**ਹੁਤੋ ਕਠੋਰ ਜੁ ਪਾਥਰ ਬਿਰਸ। ਤਿਕਸੇ ਅੰਤਰ ਨੀਰ ਨ ਪਰਸ॥ ੧੯॥**

"ਕੋਮਲ ਮਿੱਠਾ ਜਿਹੜਾ ਪਤਾਸ਼ਾ ਹੈ, ਉਹ ਜਲ ਨਾਲ ਮਿਲ ਕੇ ਇਕ ਰਸ ਹੋ ਗਿਆ ਹੈ, ਪੱਥਰ ਜਿਹੜਾ ਬੜਾ ਸਖ਼ਤ ਸੀ, ਉਸ ਦੇ ਅੰਦਰ ਪਾਣੀ ਦਾਖ਼ਲ ਨਹੀਂ ਹੋਇਆ ਹੈ॥੧੯॥

**ਤਿਮ ਜਾਨੋ ਇਹੁ ਦਾਸ ਹਮਾਰੇ। ਸੁਨਹੁ ਖਾਲਸਾ ਕਰਿ ਨਿਰਧਾਰੇ।**
**ਸਦਾ ਸਮੀਪ ਹਮਾਰੇ ਰਹੇ। ਏਕ ਨਹੀਂ ਗੁਨ ਮਨ ਮੈਂ ਲਹੇ॥ ੨੦॥**

ਪੱਥਰ ਵਾਂਗ ਸਾਡੇ ਇਹ ਦਾਸ ਜਾਣੋ। ਖਾਲਸਾ ਜੀ ! ਸੁਣੋ, ਇਸ ਦਾ ਨਿਰਧਾਰ ਕਰੋ। ਇਹ ਸਦਾ ਸਾਡੇ ਪਾਸ ਰਹਿੰਦੇ ਹਨ, ਇਕ ਵੀ ਗੁਣ ਇਨ੍ਹਾਂ ਨੇ ਮਨ ਵਿਚ ਨਹੀਂ ਲਿਆ ਹੈ॥੨੦॥

**ਦੂਰ ਦੇਸ਼ ਤੇ ਸਿਖ ਚਲ ਆਵਤਿ। ਸ਼ਰਧਾਲੂ ਧਰਿ ਭਾਉ ਸਮਾਵਤਿ।**
**ਸਾਕਤ ਦਾਦਰ ਜਲ ਮਹਿਂ ਬਾਸਾ। ਗੁਰ ਗੁਨ ਕਮਲ ਸਾਰ ਨਹਿਂ ਤਾਸਾ॥੨੧॥**

ਦੂਰ ਦੇਸ਼ਾਂ ਤੋਂ ਸਿੱਖ ਚਲ ਕੇ ਆਉਂਦੇ ਹਨ, ਜਿਹੜੇ ਸ਼ਰਧਾਲੂ ਹਨ ਉਹ ਪ੍ਰੇਮ ਧਾਰ ਕੇ ਗੁਰੂ ਜੀ ਵਿਚ ਸਮਾਅ ਜਾਂਦੇ ਹਨ, ਪਰ ਡੱਡੂ ਵਰਗੇ ਸ਼ਕਤੀ ਦੇ ਪੁਜਾਰੀ ਬੇਸ਼ਕ ਜਲ ਵਿਚ ਵਾਸਾ ਰੱਖਦੇ ਹਨ, ਪਰ ਗੁਰੂ ਜੀ ਦੇ ਗੁਣਾਂ ਰੂਪੀ ਕੰਵਲ ਦੀ ਸਾਰ ਨੂੰ ਨਹੀਂ ਜਾਣਦੇ ਹਨ॥੨੧॥

**ਅਵਗੁਨ ਜੇ ਸਿਬਾਲ ਕੇ ਗ੍ਰਾਹੀ। ਗਜਾਨ ਅਨੰਦ ਸਮ ਗੰਧ ਨ ਪਾਹੀ।**
**ਸ਼ਰਧਾਲੂ ਅਲਿ ਨਿਕਟ ਨ ਰਹੈਂ। ਖੋਜਿ ਖੋਜਿ ਗੁਰ ਕਮਲ ਜਿ ਲਹੈਂ॥੨੨॥**

ਅਵਗੁਣਾਂ ਦੇ ਸਮੂਹ ਸਿਵਾਲ ਦੇ ਗ੍ਰਹਿਣ ਕਰਨ ਵਾਲੇ ਹੋ ਜਾਂਦੇ ਹਨ, ਗਿਆਨ ਅਨੰਦ ਵਾਂਗ ਸੁਗੰਧੀ ਨਹੀਂ ਪਾਉਂਦੇ ਹਨ। ਸ਼ਰਧਾਲੂਆਂ ਰੂਪੀ ਭੌਰੇ ਭਾਵੇਂ ਗੁਰੂ ਜੀ ਦੇ ਕੋਲ ਨਹੀਂ ਰਹਿੰਦੇ, ਪਰ ਉਹ ਖੋਜ-ਖੋਜ ਕੇ ਗੁਰੂ ਰੂਪੀ ਕੰਵਲ ਨੂੰ ਲੱਭ ਲੈਂਦੇ ਹਨ॥੨੨॥

**ਤਾਤਕਾਲ ਰਸ ਲੇ ਸੁਖ ਪਾਵੈਂ। ਸਾਰ ਗ੍ਰਹੀਨ ਅਸਾਰ ਲਖਾਵੈਂ।**
**ਸਾਕਤ ਬਾਇਸ, ਸੰਤ ਮਰਾਲ। ਸੰਗ ਰਹੇ ਭੀ ਅਪੁਨੀ ਚਾਲ॥ ੨੩॥**

ਤੁਰਤ ਰਸ ਲੈ ਕੇ ਸੁਖ ਪਾਉਂਦੇ ਹਨ। ਸਾਰ ਨੂੰ ਗ੍ਰਹਿਣ ਕਰਦੇ ਹਨ ਤੇ ਸੰਸਾਰ ਨੂੰ ਅਸਾਰ ਜਾਣਦੇ ਹਨ। ਜਿਹੜੇ ਕਾਂ, ਬਗਲੇ ਅਤੇ ਹੰਸ ਹਨ, ਉਹ ਬੇਸ਼ਕ ਪਾਸ-ਪਾਸ ਰਹਿ ਕੇ ਵੀ ਆਪਣੀ ਚਾਲ ਨਹੀਂ ਛੱਡਦੇ ਹਨ॥੨੩॥

ਚੀਚੜ ਜੋਕ ਲਗੈਂ ਥਨ ਮਾਂਹੀ। ਰੁਧਰ ਪਾਨ, ਪੈ ਗੁਨ ਲਖਿ ਨਾਂਹੀ'।
ਇੱਤਜਾਦਿਕ ਕਹਿ ਅਨਿਕ ਪ੍ਰਕਾਰਾ। ਤਾੜਨ ਕਰੇ ਦਾਸ ਤਿਸ ਬਾਰਾ ॥੨੪॥

ਚਿੱਚੜ ਤੇ ਜੋਕਾਂ ਥਣਾਂ ਨੂੰ ਲੱਗਦੀਆਂ ਹਨ, ਉਹ ਲਹੂ ਪੀਂਦੀਆਂ ਹਨ, ਪਰ ਦੁੱਧ ਦਾ ਗੁਣ ਨਹੀਂ ਜਾਣਦੀਆਂ ਹਨ।'' ਇਸ ਤਰ੍ਹਾਂ ਅਨੇਕ ਪ੍ਰਕਾਰ ਕਹਿ ਕੇ, ਉਸ ਸਮੇਂ ਆਪਣੇ ਦਾਸਾਂ ਨੂੰ ਤਾੜਨਾ ਕੀਤੀ॥੨੪॥

'ਸਿਖ ਸ਼ਰਧਾਲੂ ਬਿਸਾਲ ਕਿ ਨਾਲ। ਕਰਤਿ ਮੂਢ ਮਤਿ ਮਤਸਰ ਜਾਲ।
ਜੇ ਕਰ ਹਮਨੇ ਪੁਨ ਪਹਿਚਾਨੇ। ਤੁਮ ਕੋ ਦੇਇਂ ਸਜ਼ਾਇ ਮਹਾਨੇ' ॥ ੨੫॥

''ਵੱਡੇ ਸ਼ਰਧਾਲੂ ਸਿੱਖ ਦੇ ਨਾਲ, ਮੂਰਖ ਮੱਤ ਵਾਲੇ ਬਹੁਤ ਈਰਖਾ ਕਰਦੇ ਹਨ, ਜੇ ਅਸੀਂ ਦੁਬਾਰਾ ਵੇਖਾਂਗੇ ਤਾਂ ਤੁਹਾਨੂੰ ਵੱਡੀਆਂ ਸਜ਼ਾਵਾਂ ਦੇਵਾਂਗੇ'' ॥੨੫॥

ਜੱਗਾ ਸਿੰਘ ਕੋ ਨਿਕਟ ਬਿਠਾਇ। ਸਨਮਾਨਜੋ ਕੋਮਲ ਬਚ ਗਾਇ।
ਹਾਥ ਜੋਰਿ ਕਰ ਤਬਿ ਸਭਿ ਦਾਸ। ਕਰਿ ਬੰਦਨ ਪਗ ਪੰਕਜ ਪਾਸ ॥ ੨੬॥

ਫਿਰ ਜੱਗਾ ਸਿੰਘ ਨੂੰ ਫਿਰ ਆਪਣੇ ਪਾਸ ਬਿਠਾਇਆ ਤੇ ਕੋਮਲ ਬਚਨ ਕਹਿ ਕੇ ਉਸ ਦਾ ਸਨਮਾਨ ਕੀਤਾ। ਹੱਥ ਜੋੜ ਕੇ ਫਿਰ ਸਾਰੇ ਸੇਵਕਾਂ ਨੇ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਬੰਦਨਾ ਕੀਤੀ॥੨੬॥

ਬਖਸ਼ਾਵਨ ਔਗੁਨ ਸਭਿ ਕਰੈਂ। ਗੁਰ ਕੋ ਬਾਕ ਰਿਦੇ ਮਹਿਂ ਧਰੈਂ।
ਇਸ ਪ੍ਰਕਾਰ ਸਿੱਖਜਾ ਦਿਖਰਾਈ। ਅੰਤਰਜਾਮੀ ਗੁਰ ਗੋਸਾਈਂ॥ ੨੭॥

ਆਪਣੇ ਸਾਰੇ ਔਗੁਣ ਬਖਸ਼ਾ ਲਏ ਤੇ ਗੁਰੂ ਜੀ ਦੇ ਬਚਨਾਂ ਨੂੰ ਉਨ੍ਹਾਂ ਹਿਰਦੇ ਵਿਚ ਧਾਰਨ ਕਰ ਲਿਆ। ਅੰਤਰਜਾਮੀ ਗੁਰੂ ਮਾਲਕ ਨੇ ਇਸ ਪ੍ਰਕਾਰ ਸਿੱਖਿਆ ਦਿੱਤੀ॥੨੭॥

ਭੀਮਚੰਦ ਕਪਟੀ ਮਤਿਮੰਦ। ਲਰਤਿ ਮਰਤਿ ਦੁਖ ਪਾਇ ਬਿਲੰਦ।
ਵਹਿਰ ਮੇਲ ਕੀ ਬਾਤ ਬਨਾਈ। ਅੰਤਰਗਤੀ ਵਿਰੋਧ ਉਠਾਈ॥ ੨੮॥

ਭੀਮ ਚੰਦ ਮਾੜੀ ਮੱਤ ਵਾਲਾ ਵੱਡਾ ਕਪਟੀ ਹੈ, ਲੜ ਮਰ ਕੇ ਉਸ ਬਹੁਤ ਦੁੱਖ ਪਾਇਆ ਹੈ। ਉਸ ਨੇ ਗੁਰੂ ਜੀ ਨਾਲ ਕਿਤੇ ਬਾਹਰ ਮਿਲਣ ਦੀ ਗੱਲ ਬਣਾਈ, ਪਰ ਅੰਦਰਖਾਤੇ ਉਹ ਵਿਰੋਧਤਾ ਕਰਦਾ ਸੀ॥੨੮॥

ਨਿਜ ਮੰਤ੍ਰਿਨ ਕੋ ਨਿਕਟ ਬਿਠਾਇ। ਮਸਲਤ ਕੀਨੀ ਮਿਲਿ ਸਮੁਦਾਇ।
'ਅਬਿ ਤੌ ਸ਼ਾਂਤਿ ਬਖੇਰਾ ਭਯੋ। ਤਊ ਪੰਥ ਦੇਖਉ ਬਿਰਧਯੋ॥ ੨੯॥

ਆਪਣੇ ਮੰਤਰੀਆਂ ਨੂੰ ਉਸ ਬਿਠਾਇਆ ਤੇ ਸਾਰਿਆਂ ਨੇ ਮਿਲ ਕੇ ਸਲਾਹ ਕੀਤੀ, ''ਹੁਣ ਤਾਂ ਸਾਰੇ ਸ਼ਾਂਤੀ ਫੈਲੀ ਹੋਈ ਹੈ, ਫਿਰ ਵੀ ਗੁਰੂ ਜੀ ਦਾ ਪੰਥ ਵੇਖੋ ਵਧਦਾ ਹੀ ਜਾਂਦਾ ਹੈ॥੨੯॥

ਲਰਨ ਗੁਰੂ ਸੰਗ ਬਨਹਿ ਨ ਕੋਈ। ਸੁਭਟ ਹਜ਼ਾਰਹੁਂ ਮਾਰਤਿ ਸੋਈ।
ਦਿਨ ਪ੍ਰਤਿ ਹੋਵਹਿ ਖਰਚ ਬਿਸਾਲਾ। ਰਾਖਹੁ ਸੰਧਿ ਗੁਰੂ ਕੇ ਨਾਲਾ॥ ੩੦॥

ਗੁਰੂ ਜੀ ਨਾਲ ਲੜਨਾ ਨਹੀਂ ਬਣਦਾ ਹੈ, ਉਹ ਹਜ਼ਾਰਾਂ ਸੂਰਬੀਰਾਂ ਨੂੰ ਮਾਰ ਦਿੰਦੇ ਹਨ। ਦਿਨ ਪ੍ਰਤਿ ਵੱਡਾ ਖਰਚਾ ਹੁੰਦਾ ਹੈ, ਇਸ ਕਰਕੇ ਗੁਰੂ ਜੀ ਨਾਲ ਸੁਲਾਹ ਹੀ ਰੱਖੀਏ॥੩੦॥

ਜਬਹਿ ਦਾਵ ਕੁਛ ਲਗਹਿ ਹਮਾਰੇ। ਆਨੰਦਪੁਰਿ ਤੇ ਦੇਹਿਂ ਨਿਕਾਰੇ।
ਸ਼ਾਮ ਉਪਾਇ ਪ੍ਰਿਥਮ ਇਹ ਕਹੈਂ। ਜੇ ਨ ਬਨੈ ਤੌ ਦੂਜੇ ਗਹੈਂ॥ ੩੧॥

ਜਦ ਕਦੀ ਸਾਡਾ ਦਾਅ ਲੱਗੇ ਤਾਂ ਇਨ੍ਹਾਂ ਨੂੰ ਅਨੰਦਪੁਰ ਵਿਚੋਂ ਕੱਢ ਦੇਈਏ। ਪਹਿਲਾਂ ਮਿੱਤਰਤਾ ਦਾ ਉਪਾਵ ਕਹਿੰਦੇ ਹਾਂ, ਜੇ ਇਸ ਨਾਲ ਗੱਲ ਨਹੀਂ ਬਣੇਗੀ ਤਾਂ ਦੂਸਰਾ ਉਪਾਵ ਫੜਾਂਗੇ॥੩੧॥

**ਰਾਜਨੀਤ ਕਰਨੀ ਬਨਿ ਆਵੈ। ਸੰਧਿ ਕਰੇ ਕਾਰਜ ਹੁਇ ਜਾਵੈ।**
**ਗੁਰ ਢਿਗ ਰਹੈ ਵਕੀਲ ਹਮਾਰੋ। ਲੇਹਿ ਭੇਤ ਸਭਿ ਕਰਿ ਨਿਰਧਾਰੋ॥ ੩੨॥**

ਰਾਜਨੀਤੀ ਕਰਨੀ ਬਣਦੀ ਹੈ, ਸੰਧੀ ਕਰਨ ਨਾਲ ਸਾਰੇ ਕਾਰਜ ਹੋ ਜਾਣਗੇ। ਗੁਰੂ ਜੀ ਦੇ ਪਾਸ ਸਾਡਾ ਇਕ ਦੂਤ ਰਹੇ, ਉਹ ਭੇਦ ਲੈ ਕੇ ਸਭ ਕੁਝ ਨਿਰਧਾਰਨ ਕਰੇ॥੩੨॥

**ਇਕ ਤੌ ਸਿੰਘ ਕਰੈਂ ਨੁਕਸਾਨ। ਬਰਜਤਿ ਰਹੈ ਹੋਹਿ ਤਿਸ ਥਾਨ।**
**ਚਤਰ ਸੁਮਤਿ ਮਹਿਂ ਜੋ ਮਿਲਿ ਜਾਇ। ਅਸ ਨਰ ਭੇਜਹਿਂ ਮਤੋ ਪਕਾਇ॥੩੩॥**

ਇਕ ਤਾਂ ਸਿੰਘ ਸਾਡਾ ਨੁਕਸਾਨ ਕਰਦੇ ਹਨ, ਉਥੇ ਰਹਿ ਕੇ ਸਾਡਾ ਵਕੀਲ ਰੋਕਦਾ ਰਹੇਗਾ। ਸ੍ਰੇਸ਼ਟ ਮੱਤ ਵਿਚ ਪ੍ਰਬੀਨ ਵਕੀਲ ਜੇ ਮਿਲੇ, ਐਸੇ ਮਨੁੱਖ ਨੂੰ ਮਤਾ ਪਕਾ ਕੇ ਭੇਜੀਏ॥੩੩॥

**ਅਪਨੇ ਸਚਿਵਨ ਮਹਿਂ ਤੇ ਬੀਨ। ਪੰਮਾ ਮਾਚੜ ਲਖਜੋ ਪ੍ਰਬੀਨ'।**
**ਤਿਸ ਕੋ ਸਭਿ ਗਾਥਾ ਸਮੁਝਾਈ। 'ਸਤਿਗੁਰ ਨਿਕਟ ਰਹਹੁ ਤਹਿਂ ਜਾਈ॥੩੪॥**

ਆਪਣੇ ਵਜ਼ੀਰਾਂ ਵਿਚੋਂ ਜੇ ਚੁਣੀਏ ਤਾਂ ਪੰਮਾ ਮਕਾਰ ਸਾਰਿਆਂ ਨਾਲੋਂ ਚਤੁਰ ਹੈ।" ਉਸ ਨੂੰ ਸਾਰੀ ਕਹਾਣੀ ਸਮਝਾਈ ਤੇ ਕਿਹਾ ਕਿ "ਸਤਿਗੁਰੂ ਜੀ ਦੇ ਪਾਸ ਜਾ ਕੇ ਰਹੋ॥੩੪॥

**ਦਾਵ ਘਾਤ ਸਭਿ ਮਤਿ ਮਹਿਂ ਧਰੋ। ਹਮ ਪੈ ਲਿਖਿ ਲਿਖਿ ਪਠਵਨ ਕਰੋ।**
**ਜਬਿ ਜਾਨਹਿੰਗੇ ਸਰ ਹੈ ਕਾਰ। ਤਬਿ ਹੀ ਪੁਰਿ ਤੇ ਦੇਹਿਂ ਨਿਕਾਰ'॥ ੩੫॥**

ਸਭ ਪ੍ਰਕਾਰ ਦੀ ਦਾਵ ਘਾਤ ਆਪਣੀ ਬੁੱਧੀ ਵਿਚ ਧਾਰਨ ਕਰੋ ਤੇ ਸਭ ਕੁਝ ਸਾਨੂੰ ਲਿਖ-ਲਿਖ ਭੇਜਦੇ ਰਹੋ। ਜਦ ਜਾਣਾਂਗੇ ਕਿ ਕਾਰਜ ਸਰ ਜਾਵੇਗਾ ਤਦ ਹੀ ਨਗਰ ਤੋਂ ਬਾਹਰ ਕੱਢ ਦੇਵਾਂਗੇ"॥੩੫॥

**ਇੱਤਜਾਦਿਕ ਬਹੁ ਕਪਟ ਸਿਖਾਯੋ। ਕੁਛ ਅਕੋਰ ਦੈ ਚਹਤਿ ਪਠਾਯੋ।**
**ਸੁੰਦਰ ਚੰਚਲ ਬਲੀ ਤੁਰੰਗ। ਡਾਰਿ ਜ਼ੀਨ ਜ਼ਰਿ ਕਸਿ ਕੇ ਸੰਗ॥ ੩੬॥**

ਇਸ ਪ੍ਰਕਾਰ ਕਈ ਪ੍ਰਕਾਰ ਦਾ ਕਪਟ ਸਿਖਾਇਆ, ਕੁਝ ਉਪਹਾਰ ਦੇ ਕੇ ਭੇਜਿਆ ਤੇ ਇਕ ਸੁੰਦਰ ਚੰਚਲ ਘੋੜਾ ਵੀ ਦਿੱਤਾ, ਜਿਸ ਉੱਤੇ ਜ਼ਰੀ ਨਾਲ ਕੱਸੀ ਹੋਈ ਕਾਠੀ ਪਈ ਸੀ॥੩੬॥

**ਜੁਗ ਬੰਦੂਕ ਅਜਾਇਬ ਆਈ। ਸੋ ਭੀ ਸਤਿਗੁਰ ਹੇਤ ਪਠਾਈ।**
**'ਹਾਥ ਬੰਦਿ ਬਿਨਤੀ ਬਹੁ ਕਰਿਕੇ। ਮਹਾਂ ਸੁਮਤਿ ਤੇ ਰਹੁ ਢਿਗ ਗੁਰ ਕੇ' ॥੩੭॥**

ਦੋ ਅਜੀਬ ਬੰਦੂਕਾਂ ਆਈਆਂ ਸਨ, ਉਹ ਵੀ ਸਤਿਗੁਰੂ ਜੀ ਵਾਸਤੇ ਭੇਜ ਦਿੱਤੀਆਂ। "ਹੱਥ ਜੋੜ ਕੇ ਬਹੁਤ ਬੇਨਤੀ ਕਰਕੇ, ਮਹਾਨ ਸ੍ਰੇਸ਼ਟ ਬੁੱਧੀ ਸਹਿਤ ਗੁਰੂ ਜੀ ਪਾਸ ਰਹੋ"॥੩੭॥

**ਬਹੁ ਸਿੱਖਜਾ ਕੋ ਦੀਨਿ, ਪਠਾਯੋ। ਚੜ੍ਹਿ ਪੰਮਾ ਪ੍ਰਭੁ ਕੀ ਦਿਸ਼ ਆਯੋ।**
**ਉਤਰਜੋ ਆਨਿ ਅਨੰਦਪੁਰਿ ਮਾਂਹੀ। ਪੂਰਬ ਸੁਧ ਪਠਿ ਦ੍ਵਾਰੇ ਤਾਂਹੀ॥ ੩੮॥**

ਬਹੁਤ ਸਿੱਖਿਆ ਦੇ ਕੇ ਭੇਜਿਆ ਤੇ ਪੰਮਾ ਵਜ਼ੀਰ ਘੋੜ ਸਵਾਰ ਹੋ ਕੇ ਗੁਰੂ ਜੀ ਵੱਲ ਆਇਆ। ਉਹ ਅਨੰਦਪੁਰ ਵਿਚ ਪਹੁੰਚ ਘੋੜੇ ਤੋਂ ਉੱਤਰ ਗਿਆ ਤੇ ਪਹਿਲਾਂ ਗੁਰੂ ਜੀ ਦੇ ਦਵਾਰ 'ਤੇ ਖ਼ਬਰ ਭੇਜੀ॥੩੮॥

**ਪ੍ਰਭੁ ਸੁਨਿਕੈ ਕਰਿਵਾਯਹੁ ਡੇਰਾ। ਹਿਤ ਸੇਵਾ ਨਰ ਪਠਿ ਤਿਸ ਬੇਰਾ।**
**ਰਾਜਨੀਤਿ ਜਗ ਮਹਿਂ ਥਿਰ ਜੈਸੇ। ਕਲਗੀਧਰ ਬਰਤੈਂ ਸਭਿ ਤੈਸੇ॥ ੩੯॥**

ਗੁਰੂ ਜੀ ਨੇ ਸੁਣ ਕੇ ਡੇਰਾ ਕਰਵਾਇਆ ਤੇ ਉਸ ਸਮੇਂ ਕੁਝ ਸੇਵਕਾਂ ਨੂੰ ਸੇਵਾ ਵਾਸਤੇ ਭੇਜ ਦਿੱਤਾ। ਜਿਵੇਂ ਰਾਜਨੀਤੀ ਜਗਤ ਵਿਚ ਸਥਿਰ ਹੈ, ਕਲਗ਼ੀਧਰ ਜੀ ਵੀ ਉਸ ਤਰ੍ਹਾਂ ਵਰਤਦੇ ਸਨ॥੩੯॥

**'ਰਹਿਨ ਹੇਤ ਢਿਗ ਸਦਾ ਤੁਮਾਰੇ। ਭੇਜਯੋ ਭੀਮਚੰਦ ਹਿਤ ਧਾਰੇ।**
**ਹਿਤ ਰਵਾਰ ਕੇ ਪਠੀ ਉਪਾਯਨ। ਪਰਸਨ ਚਰਨ ਕਮਲ ਸਮ ਪਾਯਨ'॥੪੦॥**

ਪੰਮਾ ਗੁਰੂ ਜੀ ਨੂੰ ਮਿਲ ਕੇ ਬੋਲਿਆ, "ਤੁਹਾਡੇ ਪਾਸ ਸਦਾ ਲਈ ਰਹਿਣ ਵਾਸਤੇ ਰਾਜੇ ਭੀਮ ਚੰਦ ਨੇ ਹਿਤ ਧਾਰ ਕੇ ਭੇਜਿਆ ਹੈ। ਉਨ੍ਹਾਂ ਨੇ ਆਪ ਜੀ ਵਾਸਤੇ ਉਪਹਾਰ ਭੇਜੇ ਹਨ ਤੇ ਆਪ ਜੀ ਦੇ ਕੰਵਲਾਂ ਵਰਗੇ ਚਰਨਾਂ ਨੂੰ ਹੱਥਾਂ ਨਾਲ ਸਪਰਸ਼ ਕਰਨਾ ਕਹਿੰਦੇ ਹਨ, ਭਾਵ ਮੱਥਾ ਟੇਕਦੇ ਹਨ"॥੪੦॥

**ਨਿਜ ਆਗਵਨ ਹੇਤ ਸਭਿ ਭਨਿਯੋ। ਗੁਰ ਪਰਵਾਰ ਸਭਾ ਜੁਤਿ ਸੁਨਿਯੋ।**
**ਉਤਰ ਪਰਯੋ ਸੋ ਨਿਸਾ ਬਿਤਾਈ। ਪ੍ਰਾਤਿ ਭਈ ਬਹੁਰੋਂ ਦਿਖਰਾਈ॥ ੪੧॥**

ਆਪਣੇ ਆਉਣ ਬਾਰੇ ਸਭ ਕਿਹਾ, ਗੁਰੂ ਪਰਿਵਾਰ ਨੇ ਸਭਾ ਸਹਿਤ ਸੁਣਿਆ। ਆਪਣੇ ਡੇਰੇ ਵਿਚ ਜਾ ਕੇ ਰਾਤ ਬਤੀਤ ਕੀਤੀ, ਫਿਰ ਸਵੇਰ ਹੋਣ 'ਤੇ ਉਪਹਾਰਾਂ ਨੂੰ ਵਿਖਾਇਆ॥੪੧॥

*ਪੰਜਵੀਂ ਰੁੱਤ ਦਾ ਦੂਸਰਾ ਅਧਿਆਇ ਸਮਾਪਤ ਹੋਇਆ॥੨॥*

## *ਅਧਿਆਇ ਤੀਸਰਾ*

*ਪੰਮਾ ਮਕਾਰ ਦੂਤ ਹੋ ਕੇ ਰਿਹਾ*

*ਦੋਹਰਾ-* **ਸਤਿਗੁਰ ਸਭਾ ਲਗਾਇ ਕਰਿ ਬ੍ਰਿੰਦ ਖਾਲਸਾ ਆਇ।**
**ਸੋਢੀ ਬੇਦੀ ਬ੍ਰਿੰਦ ਢਿਗ ਸ਼ੋਭਤਿ ਜਿਉਂ ਸੁਰਰਾਇ॥ ੧॥**

ਸਤਿਗੁਰੂ ਜੀ ਨੇ ਜਦ ਸਭਾ ਲਾਈ ਤਾਂ ਖਾਲਸਾ ਵੱਡੀ ਗਿਣਤੀ ਵਿਚ ਹਾਜ਼ਰ ਹੋਇਆ, ਬਹੁਤ ਸੋਢੀ ਬੇਦੀ ਦੇਵਤਿਆਂ ਵਾਂਗ ਪਾਸ ਬੈਠੇ ਸ਼ੋਭ ਰਹੇ ਸਨ॥੧॥

*ਚੌਪਈ-* **ਪੰਮਾ ਮਾਚਫ਼ ਨਿਕਟ ਹਕਾਰਾ। ਲਏ ਅਕੋਰਨ ਆਵਨਿ ਧਾਰਾ।**
**ਖਰੋ ਤੁਰੰਗ ਖਰੋ ਕਰਿ ਆਗੇ। ਤੁਪਕ ਧਰੀ ਦ੍ਵੈ ਦੇਖਨਿ ਲਾਗੇ॥ ੨॥**

ਗੁਰੂ ਜੀ ਨੇ ਪੰਮੇ ਮਕਾਰ ਨੂੰ ਆਪਣੇ ਪਾਸ ਬੁਲਾਇਆ, ਉਹ ਉਪਹਾਰ ਲੈ ਕੇ ਆ ਗਿਆ, ਵਧੀਆ ਘੋੜਾ ਗੁਰੂ ਜੀ ਅੱਗੇ ਖੜਾ ਕੀਤਾ ਤੇ ਫਿਰ ਦੋ ਬੰਦੂਕਾਂ ਗੁਰੂ ਜੀ ਨੂੰ ਦਿੱਤੀਆਂ, ਗੁਰੂ ਜੀ ਉਨ੍ਹਾਂ ਨੂੰ ਵੇਖਣ ਲੱਗੇ॥੨॥

**ਕਰਿ ਜੋਰਤਿ ਠਾਨਤਿ ਭਾ ਨਮੋ। ਬੈਠਯੋ ਨਿਕਟ ਸਫ਼ਲ ਤਿਹ ਸਮੋ।**
**'ਭੀਮਚੰਦ ਨ੍ਰਿਪ ਕੀਨਸਿ ਬਿਨਤੀ। ਕਰੀ ਸੰਧਿ ਤੁਮ ਸੋਂ ਤਜਿ ਗਿਨਤੀ॥੩॥**

ਪੰਮੇ ਨੇ ਹੱਥ ਜੋੜ ਕੇ ਨਮਸਕਾਰ ਕੀਤੀ ਤੇ ਪੰਮਾ ਛਲ ਸਹਿਤ ਉਸ ਸਮੇਂ ਪਾਸ ਬੈਠ ਗਿਆ ਤੇ ਕਿਹਾ, "ਰਾਜੇ ਭੀਮ ਚੰਦ ਨੇ ਬੇਨਤੀ ਕੀਤੀ ਹੈ, ਉਨ੍ਹਾਂ ਸਭ ਪ੍ਰਕਾਰ ਦੀਆਂ ਗਿਣਤੀਆਂ ਛੱਡ ਕੇ ਤੁਹਾਡੇ ਨਾਲ ਸੁਲਾਹ ਕੀਤੀ ਹੈ॥੩॥

**ਜਾਨਤਿ ਭਾ ਚਿਤ ਹਹੁ ਗੁਰ ਸਾਚੇ। ਪ੍ਰੀਤਿ ਕਰਨ ਮਹਿਂ ਜਿਸ ਚਿਤ ਰਾਚੇ'।**
**ਸਭਾ ਬਿਖੈ ਸੁਨਿ ਕਰਿ ਅਸ ਬੈਨ। ਕਹਜੋ ਪ੍ਰਭੁ ਤਿਸ ਦਿਸ਼ਿ ਕਰਿ ਨੈਨ॥੪॥**

ਉਨ੍ਹਾਂ ਨੇ ਸੱਚੇ ਗੁਰੂ ਜੀ ਦੇ ਚਿੱਤ ਨੂੰ ਜਾਣ ਲਿਆ ਹੈ, ਪ੍ਰੀਤ ਕਰਨ ਵਿਚ ਜਿਨ੍ਹਾਂ ਦਾ ਚਿੱਤ ਰਮਿਆ ਹੋਇਆ ਹੈ।" ਸਭਾ ਵਿਚ ਐਸੇ ਬਚਨ ਸੁਣ ਕੇ, ਸਤਿਗੁਰੂ ਜੀ ਨੇ ਉਸ ਪਾਸੇ ਆਪਣੇ ਨੈਣ ਕੀਤੇ॥੪॥

*ਪੰਮਾ ਵਜ਼ੀਰ। ਆਖਰ ਬਿਪੀਰ। ਬਾਮਨ ਕਾ ਬੋਲ। ਸਮਝ ਬਿਨ ਸੋਲ।*
*ਰਾਜਪੂਤ ਕੀ ਜਾਤ। ਨ ਮੀਤ ਸਾਧੂ ਨ ਤਾਤਿ ਮਾਤਿ॥*

*ਸਲੋਕੁ ਮਃ ੧॥*

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥* (ਅੰਗ ੧੪੦)

ਪੰਮਾ ਵਜ਼ੀਰ ਅੰਤ ਨੂੰ ਬੇਪੀਰਾ ਨਿਕਲੇਗਾ। ਬ੍ਰਾਹਮਣ ਦੇ ਬੋਲ, ਠੰਡ ਪਾਉਣ ਵਾਲਾ ਸੁਖਦਾਈ ਹੈ, ਪਰ ਇਸ ਬ੍ਰਾਹਮਣ ਦੇ ਬੋਲ ਸੋਲ੍ਹਾਂ ਆਨੇ ਬੇਸਮਝੀ ਵਾਲੇ ਹਨ। ਰਾਜਪੂਤ ਦੀ ਜਾਤ ਨਾ ਸਾਧੂ ਦੀ ਤੇ ਨਾ ਹੀ ਮਾਤਾ ਪਿਤਾ ਦੀ ਮਿੱਤਰ ਹੈ।

ਜੇ ਕਪੜਿਆਂ ਨੂੰ ਲਹੂ ਲੱਗ ਜਾਵੇ ਤਾਂ ਪੁਸ਼ਾਕ ਮਲੀਨ ਹੋ ਜਾਂਦੀ ਹੈ। ਜਿਹੜੇ ਇਨਸਾਨ ਦਾ ਲਹੂ ਚੂਸਦੇ ਹਨ, ਉਨ੍ਹਾਂ ਦੇ ਮਨ ਕਿਸ ਤਰ੍ਹਾਂ ਪਵਿੱਤਰ ਹੋ ਸਕਦੇ ਹਨ।

*ਚੌਪਈ-* **ਤਰਕਤਿ ਗੁਰ ਕੇ ਬਾਕ ਸੁਨੇ ਜਬਿ। ਹੇਤ ਹਟਾਵਨਿ ਪੰਮਾ ਕਹਿ ਤਬਿ।**
**'ਸੁਨਹੁ ਪ੍ਰਭੂ! ਕੋ ਕਰਹਿ ਕੁਕਰਨੀ। ਫਿਰ ਪਛੁਤਾਇ ਪਰੈ ਜੋ ਸ਼ਰਨੀ॥੫॥**

ਜਦ ਗੁਰੂ ਜੀ ਦੇ ਤਰਕ ਭਰੇ ਬਚਨ ਸੁਣੇ ਤਾਂ ਵਾਪਸ ਮੋੜਨ ਬਾਰੇ ਪੰਮੇ ਨੇ ਕਿਹਾ, "ਹੇ ਪ੍ਰਭੂ ਜੀ! ਸੁਣੋ, ਇਕ ਆਦਮੀ ਜਿਹੜਾ ਕੁਕਰਮ ਕਰਦਾ ਹੈ, ਪਰ ਫਿਰ ਪਛਤਾਵਾ ਕਰਕੇ ਸ਼ਰਨ ਆ ਪਵੇ॥੫॥

**ਤਿਸ ਕੋ ਤਜਾਗਨਿ ਨਹਿਂ ਬਨਿ ਆਵੈ। ਏਵ ਆਪ ਸਮ ਗੁਰੂ ਅਲਾਵੈ'।**
**ਅਪਰ ਸਿੱਖ ਸੋਢੀ ਗਨ ਪਾਸ। ਸੁਨਿ ਦੁਇ ਦਿਸ਼ ਤੇ ਕਰਤਿ ਪ੍ਰਕਾਸ਼॥੬॥**

ਉਸ ਨੂੰ ਛੱਡਣਾ ਨਹੀਂ ਬਣਦਾ ਹੈ, ਆਪ ਵਰਗੇ ਗੁਰੂ ਜੀ ਇੰਞ ਕਹਿੰਦੇ ਹਨ।" ਹੋਰ ਬਹੁਤ ਸਿੱਖ ਸੋਢੀ ਪਾਸ ਬੈਠੇ ਸਨ, ਦੋਹਾਂ ਪਾਸਿਆਂ ਤੋਂ ਸੁਣ ਕੇ ਉਨ੍ਹਾਂ ਨੇ ਕਿਹਾ॥੬॥

**'ਮਹਾਰਾਜ! ਇਸ ਹੀ ਬਿਧਿ ਅਹੈ। ਜਿਸ ਪ੍ਰਕਾਰ ਰਾਵਰ ਅਬਿ ਕਹੈਂ।**
**ਤਊ ਦੇਖੀਅਹਿ ਆਪ ਬਿਚਾਰ। ਨਿਤ ਹੀ ਕਰਨ ਜੰਗ ਬਲ ਧਾਰਿ॥੭॥**

"ਮਹਾਰਾਜ! ਇਹੋ ਹੀ ਵਿਧੀ ਹੈ, ਜਿਸ ਪ੍ਰਕਾਰ ਆਪ ਜੀ ਹੁਣ ਕਹਿੰਦੇ ਹੋ, ਫਿਰ ਵੀ ਇਸ ਨੂੰ ਵਿਚਾਰ ਕੇ ਵੇਖ ਲਵੋ, ਤੁਸੀਂ ਨਿਤ ਬਲ ਧਾਰ ਕੇ ਜੰਗ ਕਰਦੇ ਹੋ॥੭॥

**ਮਾਰਨ ਮਰਨ ਹੋਤਿ ਸਮੁਦਾਈ। ਯਾਂਤੇ ਭਲੀ ਨ ਨੀਤ ਲਰਾਈ।**
**ਕਰਨੀ ਸੰਧਿ ਅਹੈ ਅਬਿ ਨੀਕੀ। ਇਮ ਇੱਛਾ ਹੈ ਸਭਿ ਕੇ ਜੀ ਕੀ॥੮॥**

ਸਮੂਹ ਮਰਨ ਮਾਰਨ ਹੁੰਦਾ ਹੈ, ਇਸ ਕਰਕੇ ਨਿਤ ਦੀ ਲੜਾਈ ਚੰਗੀ ਨਹੀਂ ਹੈ, ਹੁਣ ਸੁਲ੍ਹਾ ਕਰਨੀ ਹੀ ਚੰਗੀ ਹੈ, ਇਸ ਪ੍ਰਕਾਰ ਸਾਰਿਆਂ ਦੇ ਦਿਲਾਂ ਦੀ ਇੱਛਾ ਹੈ॥੮॥

ਜੁੱਧ ਬਿਸਾਲ ਭਏ ਬਹੁਤੇਰੇ। ਲਰਤਿ ਹਜ਼ਾਰੋਂ ਸੁਭਟ ਨਿਬੇਰੇ'।
ਇਮ ਸੁਨਿਕੈ ਸਭਿ ਤੇ ਗੁਨਖਾਨੀ। ਕਰਤਿ ਸੁਨਾਵਨਿ ਬੋਲੇ ਬਾਨੀ॥ ੯॥

ਬਹੁਤ ਵੱਡੇ-ਵੱਡੇ ਯੁੱਧ ਹੋਏ ਹਨ ਤੇ ਲੜਦਿਆਂ ਹਜ਼ਾਰਾਂ ਸੂਰਬੀਰਾਂ ਨੂੰ ਖਤਮ ਕੀਤਾ ਹੈ।'' ਇਸ ਪ੍ਰਕਾਰ ਸਾਰਿਆਂ ਪਾਸੋਂ ਸੁਣ ਕੇ, ਗੁਰੂ ਜੀ ਨੇ ਸਾਰਿਆਂ ਨੂੰ ਸੁਣਾ ਕੇ ਬਚਨ ਕੀਤਾ॥੯॥

*ਸ੍ਰੀ ਮੁਖਵਾਕ*-'ਅਧਿਕ ਭਲਾ ਰਜਪੂਤਿ ਕੁਲ ਜਿਨ੍ਹਾਂ ਜੰਮਨਾ ਸ਼ਤਰੁ।
ਪਾਲਨਹਾਰਿਆਂ ਮਾਰਿਕੈ ਪੂਤਿ ਮੀਤ ਸਿਰ ਕਤਰ॥ ੧੦॥

''ਰਾਜਪੂਤਾਂ ਦਾ ਕੁਲ ਡਾਢਾ ਮਾੜਾ ਹੈ, ਕਿ ਜਿਹੜੇ ਜੰਮਣ ਉਨ੍ਹਾਂ ਦੇ ਵੈਰੀ ਹੋ ਜਾਂਦੇ ਹਨ। ਪਾਲਣਹਾਰਿਆਂ ਨੂੰ ਮਾਰ ਕੇ ਪੁੱਤਰਾਂ, ਮਿੱਤਰਾਂ ਦੇ ਸਿਰ ਤੱਕ ਕੱਟ ਲੈਂਦੇ ਹਨ॥੧੦॥

ਭਲਾ ਨ ਹੋਇ ਪਹਾੜੀਆ ਸਮੁਝਿ ਬਿਸਾਹੀ ਲੇਯ।
ਆਇ ਭੀੜ ਸਾਧੂ ਬਨੇਂ ਦਗਾ ਬਾਪ ਕੋ ਦੇਯ॥ ੧੧॥

ਪਹਾੜੀਆਂ ਪਾਸੋਂ ਭਲਾ ਕਦੇ ਨਹੀਂ ਹੁੰਦਾ, ਇਨ੍ਹਾਂ ਦਾ ਭਰੋਸਾ ਚੰਗੀ ਤਰ੍ਹਾਂ ਸਮਝ ਕੇ ਕਰੋ। ਆਪਣੇ ਆਪ 'ਤੇ ਭੀੜ ਆ ਬਣੇ ਤਾਂ ਸਾਧ ਤੱਕ ਬਣ ਕੇ ਵੀ ਛੁਟਕਾਰਾ ਪਾ ਲੈਂਦੇ ਹਨ, ਪਰ ਜੇ ਭੀੜ ਆਪਣਿਆਂ 'ਤੇ ਆ ਬਣੇ ਤਾਂ ਪਿਉ ਨੂੰ ਵੀ ਦਗਾ ਦੇ ਜਾਂਦੇ ਹਨ॥੧੧॥

ਘਰਿ ਮੈਂ ਅੰਨ ਦੁਧ ਭਾਤ ਬਹੁ ਸ਼ਰਧਾ ਦੇਵਨ ਮਾਝ।
ਕਰੋ ਮੀਤ ਤਬਿ ਪਰਬਤੀ ਸਮੇ ਕਾਮ ਕੇ ਬਾਝ॥ ੧੨॥

ਜੇ ਆਪਣੇ ਘਰ ਵਿਚ ਅੰਨ, ਦੁੱਧ ਭਾਤ ਬਹੁਤ ਹੋਵੇ ਤੇ ਦੇਣ ਵਿਚ ਬਹੁਤ ਸ਼ਰਧਾ ਹੋਵੇ ਤਾਂ ਪਹਾੜੀਏ ਨੂੰ ਮਿੱਤਰ ਬਣਾ ਲਵੋ, ਪਰ ਜਦ ਤੁਹਾਨੂੰ ਕੰਮ ਪਵੇਗਾ, ਪਹਾੜੀਆ ਬਾਂਝ ਇਸਤਰੀ ਵਾਂਗ ਨਿਕੰਮਾ ਸਾਬਤ ਹੋਵੇਗਾ। ਇਹ ਉਹੀ ਲੋਕ ਕਹਾਵਤ ਹੈ, ''ਪਹਾੜੀਏ ਮਿਤ ਕਿਸ ਕੇ, ਭਾਤ ਖਾਇਆ ਔਰ ਖਿਸਕੇ''॥੧੨॥

ਬਾਤ ਕਰੈਂ ਅਤਿ ਮੋਹਿ ਕੀ ਅੰਤਰ ਦੁਬਿਧਾ ਪੂਰ।
ਲੈਨੇ ਸਿਉਂ ਖਾਣੇ ਭਲਾ ਬਿਪਤਾ ਦਿਖਿ ਰਹਿਂ ਦੂਰ॥ ੧੩॥

ਪਿਆਰ ਦੀਆਂ ਗੱਲਾਂ ਕਰਦੇ ਹਨ, ਪਰ ਅੰਦਰੋਂ ਦੁਬਿਧਾ ਨਾਲ ਭਰੇ ਪਏ ਹਨ। ਲੈਣ ਖਾਣ ਨਾਲ ਤਾਂ ਭਲੇ ਰਹਿੰਦੇ ਹਨ, ਪਰ ਬਿਪਤਾ ਵੇਖ ਕੇ ਪਰ੍ਹੇ ਹੱਟ ਜਾਂਦੇ ਹਨ॥੧੩॥

*ਚੌਪਈ*- ਸੁਨੋ ਸਭਾ ਸਭਿ ਏਵ ਪਹਾਰੀ। ਕਰਹਿਂ ਦਗਾ ਨਿਜ ਬਾਪ ਸੰਗਾਰੀ।
ਹਮਰੇ ਸੰਗ ਕਹਾਂ ਸੁਧ ਹੋਇਂ। ਕਟੁ ਤੂੰਬੀ ਕਬਿ ਮਧੁਰ ਨ ਜੋਇ॥ ੧੪॥

ਸਭਾ ਵਿਚ ਬੈਠੇ ਸਾਰੇ ਸੁਣੋ, ਇਹ ਪਹਾੜੀਏ ਆਪਣੇ ਸਕੇ ਪਿਉ ਨਾਲ ਦਗ਼ਾ ਕਰ ਜਾਂਦੇ ਹਨ, ਸਾਡੇ ਨਾਲ ਇਹ ਕਿੱਥੇ ਠੀਕ ਰਹਿਣਗੇ। ਤੁੰਬੇ ਦੀ ਤੂੰਬੀ ਕਦੀ ਮਿੱਠੀ ਨਹੀਂ ਹੋ ਸਕਦੀ॥੧੪॥

ਸ੍ਵਾਨ ਪੂਛ ਕਬਿ ਹੋਇ ਨ ਸੂਧੀ। ਜੇ ਨਲਕੀ ਮਹਿਂ ਰਾਖਹਿਂ ਰੂਧੀ।
ਜਿਸ ਕਿਸ ਕੋ ਜਿਮ ਸਹਿਜ ਸੁਭਾਇ। ਕਬਹੁੰ ਨ ਬਿਨਸੈ ਕਰੈ ਉਪਾਇ॥੧੫॥

ਕੁੱਤੇ ਦੀ ਪੂਛ ਕਦੇ ਵੀ ਸਿੱਧੀ ਨਹੀਂ ਹੋ ਸਕਦੀ, ਭਾਵੇਂ ਨਲਕੀ ਵਿਚ ਪਾ ਕੇ ਰੋਕ ਕੇ ਰੱਖੀਏ। ਜਿਹੜਾ ਕਿਹੜਾ ਜਿਵੇਂ ਸਹਿਜ ਸੁਭਾਅ ਰਹਿੰਦਾ ਹੈ, ਉਸ ਦੀ ਆਦਤ ਕਦੀ ਵੀ ਦੂਰ ਨਹੀਂ ਹੁੰਦੀ ਭਾਵੇਂ ਜਿੰਨੇ ਮਰਜ਼ੀ ਉਪਾਅ ਕਰ ਲਵੇ॥੧੫॥

ਹਮ ਕਜਾ ਕਹੈਂ ਸਕਲ ਤੁਮ ਜਾਨੋ। ਪਰ ਇਹ ਬਾਤ ਭਲੀ ਨਹਿਂ ਮਾਨੋ'।
ਸੁਨਿ ਗੁਰ ਤੇ ਸਭਿਹਿਨਿ ਤਬਿ ਕਹਯੋ। 'ਅਬਿ ਤੌ ਮੇਲ ਅਛੇਰੋ ਲਹਯੋ' ॥੧੬॥

ਅਸੀਂ ਕੀ ਕਹਿਣਾ ਹੈ, ਸਭ ਕੁਝ ਤੁਸੀਂ ਜਾਣਦੇ ਹੋ, ਪਰ ਇਸ ਗੱਲ ਨੂੰ ਚੰਗੀ ਨਾ ਮੰਨੋ।" ਗੁਰੂ ਜੀ ਪਾਸੋਂ ਸੁਣ ਕੇ ਫਿਰ ਸਾਰਿਆਂ ਨੇ ਕਿਹਾ, "ਹੁਣ ਤਾਂ ਮੇਲ ਮਿਲਾਪ ਚੰਗਾ ਲੱਗਦਾ ਹੈ" ॥੧੬॥

ਸਾਹਿਬ ਪੁਨ ਤੂਸ਼ਨਿ ਕਰਿ ਰਹੇ। ਸਭਿ ਕੀ ਮਤਿ ਲਖ ਕਯੋਹੁੰ ਨ ਕਹੇ।
ਪੰਮਾ ਰਹਨ ਲਗਯੋ ਗੁਰ ਪਾਸ। ਅਨਿਕ ਬਿਧਿਨਿ ਕੀ ਬੁਧਿ ਪ੍ਰਕਾਸ਼॥ ੧੭॥

ਗੁਰੂ ਜੀ ਫਿਰ ਚੁੱਪ ਕਰ ਰਹੇ, ਸਾਰਿਆਂ ਦੀ ਸਲਾਹ ਸੁਣ ਕੇ ਫਿਰ ਕੁਝ ਨਾ ਕਿਹਾ। ਪੰਮਾ ਮਕਾਰ ਫਿਰ ਗੁਰੂ ਜੀ ਪਾਸ ਰਹਿਣ ਲੱਗਾ ਤੇ ਅਨੇਕਾਂ ਪ੍ਰਕਾਰ ਦੀ ਬੁੱਧੀ ਦਾ ਪ੍ਰਕਾਸ਼ ਕਰਦਾ ਸੀ॥੧੭॥

ਨਿਤ ਹਜ਼ੂਰ ਕੋ ਦਰਸ਼ਨ ਕਰੈ। ਸਕਲ ਭੇਦ ਕੋ ਨਿਜ ਮਤਿ ਧਰੈ।
ਸੁਮਤਿਵੰਤ ਬਹੁ ਚਤੁਰ ਸਿਆਨਾ। ਮਿਲਿ ਮਿਲਿ ਸਭਿਨਿ ਸੰਗ ਹਿਤ ਠਾਨਾ ॥੧੮॥

ਸਦਾ ਸਤਿਗੁਰੂ ਜੀ ਦੇ ਦਰਸ਼ਨ ਕਰਦਾ ਸੀ, ਸਾਰੇ ਭੇਦਾਂ ਨੂੰ ਆਪਣੀ ਬੁੱਧੀ ਵਿਚ ਧਾਰਨ ਕਰਦਾ ਸੀ। ਬੜਾ ਬੁੱਧਵਾਨ ਤੇ ਚਤੁਰ ਸਿਆਣਾ ਸੀ। ਸਾਰਿਆਂ ਨਾਲ ਮਿਲਵਰਤਣ ਰੱਖ ਕੇ, ਉਸ ਆਪਣਾ ਹਿਤ ਧਾਰਨ ਕੀਤਾ ਸੀ॥੧੮॥

ਗੁਰ ਭੀ ਲਗੇ ਵਿਸਾਹੁ ਕਰਨ ਕੋ। ਬੋਲਹਿਂ ਤਿਹ ਸੋਂ, ਹੇਤ ਧਰਨ ਕੋ।
ਗੁਰ ਢਿਗ ਬਿਨੈ ਭਨੈ ਬਹੁ ਬਿਧਿ ਕੀ। ਮਨ ਮਹਿਂ ਖੋਟ ਕਪਟ ਕਰਿ ਸੁਧ ਕੀ ॥੧੯॥

ਗੁਰੂ ਜੀ ਵੀ ਉਸ ਉਪਰ ਭਰੋਸਾ ਕਰਨ ਲੱਗੇ। ਗੁਰੂ ਜੀ ਪੰਮੇ ਨਾਲ ਜਦੋਂ ਸੁਭਾਵਕ ਵੀ ਬੋਲਦੇ ਹਨ ਉਹ ਅਗੋਂ ਪਿਆਰ ਵਿਖਾਉਣ ਦੀ ਕੋਸ਼ਿਸ਼ ਕਰਦਾ ਹੈ। ਗੁਰੂ ਜੀ ਪਾਸ ਬਹੁਤ ਪ੍ਰਕਾਰ ਦੀਆਂ ਬੇਨਤੀਆਂ ਕਰਦਾ ਸੀ। ਕਪਟ ਕਰਕੇ ਖ਼ਬਰ ਭੀਮ ਚੰਦ ਤੱਕ ਪਹੁੰਚਾਉਂਦਾ ਸੀ॥੧੯॥

ਭੀਮਚੰਦ ਢਿਗ ਲਿਖੈ ਪਠਾਵੈ। ਨਿਤਿ ਬ੍ਰਿਤਾਂਤ ਬਰਤਨਿ ਜਿਮ ਆਵੈ।
'ਅਬਿ ਮੇਰੇ ਬਸ ਮੈਂ ਗੁਰ ਹੋਏ। ਬੋਲੈਂ ਮਧੁਰ ਸੁ ਆਦਰ ਜੋਏ॥ ੨੦॥

ਪੰਮਾ ਸਾਰਾ ਹਾਲ ਭੀਮ ਚੰਦ ਪਾਸ ਲਿਖ-ਲਿਖ ਭੇਜਦਾ ਸੀ, ਨਿਤ ਦਾ ਬ੍ਰਿਤਾਂਤ ਜਿਵੇਂ ਵੀ ਵਾਪਰਦਾ ਸੀ। "ਹੁਣ ਗੁਰੂ ਜੀ ਮੇਰੇ ਵਸ ਵਿਚ ਹੋ ਗਏ ਹਨ, ਮਿੱਠਾ ਬੋਲਦੇ ਹਨ ਤੇ ਆਦਰ ਨਾਲ ਤੱਕਦੇ ਹਨ॥੨੦॥

ਅਨਿਕ ਬਾਤ ਮੈਂ ਕਹੌਂ ਕਰਾਵੌਂ। ਕੇਤਿਕ ਕੇ ਕਾਰਜ ਸੁਧਰਾਵੌਂ'।
ਪਢਿ ਪਢਿ ਭੀਮਚੰਦ ਹਰਖਾਵੈ। 'ਆਛੀ ਭਈ ਜੁ ਗੁਰ ਬਸ ਆਵੈ' ॥ ੨੧॥

ਅਨੇਕਾਂ ਗੱਲਾਂ ਮੈਂ ਕਹਿੰਦਾ ਅਤੇ ਕਰਵਾਉਂਦਾ ਹਾਂ, ਕਈਆਂ ਦੇ ਕੰਮ ਠੀਕ ਕਰਵਾਏ ਹਨ। ਚਿੱਠੀਆਂ ਪੜ੍ਹ-ਪੜ੍ਹ ਭੀਮ ਚੰਦ ਪ੍ਰਸੰਨ ਹੁੰਦਾ ਸੀ ਤੇ ਕਹਿੰਦਾ ਸੀ, "ਚੰਗੀ ਗੱਲ ਹੋਈ ਹੈ, ਜਿਹੜੇ ਗੁਰੂ ਜੀ ਵੱਸ ਵਿਚ ਆ ਗਏ ਹਨ" ॥੨੧॥

ਸਿੱਖਨਿ ਕੇ ਸਮ ਬਨਿ ਕਰਿ ਪੰਮਾ। ਬਿਨਤੀ ਕਰਹਿ ਸੁਧਾਰਹਿ ਕੰਮਾ।
ਜਿਮ ਪ੍ਰਭੁ ਹਰਖਤਿ ਤਿਮ ਹੀ ਕਹੈ। ਤਿਮ ਹੀ ਕਾਰ ਕਰਨ ਚਿਤ ਚਹੈ॥੨੨॥

ਪੰਮਾ ਸਿੱਖਾਂ ਵਰਗਾ ਬਣ ਕੇ, ਬੇਨਤੀ ਕਰਕੇ ਆਪਣੇ ਕੰਮ ਸੁਧਾਰ ਲੈਂਦਾ ਸੀ। ਜਿਵੇਂ ਸਤਿਗੁਰੂ ਜੀ ਪ੍ਰਸੰਨ ਹੋਣ, ਉਸ ਤਰ੍ਹਾਂ ਹੀ ਕਹਿੰਦਾ ਸੀ, ਉਸ ਤਰ੍ਹਾਂ ਹੀ ਕਾਰ ਕਰਨ ਨੂੰ ਚਿੱਤ ਵਿਚ ਚਾਹੁੰਦੇ ਸਨ॥੨੨॥

ਇਕ ਦਿਨ ਲਿਖਿ ਭੇਜੀ ਸੁਧ ਐਸੇ। 'ਗੁਰ ਕੇ ਹਯ ਕੋਤਲ ਬਲ ਹੈਸੇ।
ਤਸਕਰ ਪਠਹੁ ਲੇਹੁ ਕਢਵਾਇ'। ਸਰਬ ਭੇਤ ਕੋ ਦਿਯੋ ਜਨਾਇ॥ ੨੩॥

ਇਕ ਦਿਨ ਇਸ ਪ੍ਰਕਾਰ ਖ਼ਬਰ ਲਿਖ ਕੇ ਭੇਜੀ, "ਗੁਰੂ ਜੀ ਦੇ ਖਾਸ ਸਵਾਰੀ ਦੇ ਘੋੜੇ ਬਹੁਤ ਬਲਵਾਨ ਹਨ, ਚੋਰ ਭੇਜ ਕੇ ਘੋੜਿਆਂ ਨੂੰ ਕਢਵਾ ਲਵੋ" ਤੇ ਸਾਰੇ ਭੇਦ ਨੂੰ ਚੰਗੀ ਤਰ੍ਹਾਂ ਸਮਝਾ ਦਿੱਤਾ॥੨੩॥

**ਗਿਰਪਤਿ ਭੀਮਚੰਦ ਸੁਧ ਪਾਏ। ਭੇਵ ਜਨਾਯੋ ਚੋਰ ਪਠਾਏ।**
**ਨਿਸਾ ਅੰਧੇਰੀ ਮਹਿਂ ਸੋ ਲਾਗੇ। ਲੇ ਕਰਿ ਗਮਨੇ ਮੂਢ ਅਭਾਗੇ॥ ੨੪॥**

ਪਹਾੜੀ ਰਾਜੇ ਭੀਮ ਚੰਦ ਨੇ ਜਦ ਇਹ ਖ਼ਬਰ ਪੜ੍ਹੀ ਤਾਂ ਭੇਦ ਜਾਣ ਕੇ ਚੋਰਾਂ ਨੂੰ ਭੇਜਿਆ। ਹਨੇਰੀ ਰਾਤ ਵਿਚ ਚੋਰ ਲੱਗ ਗਏ, ਮੂਰਖ ਅਭਾਗੇ ਘੋੜਿਆਂ ਨੂੰ ਲੈ ਕੇ ਚਲੇ ਗਏ॥੨੪॥

**ਭੂਪਤਿ ਕੋ ਦੀਨੇ ਤਬਿ ਜਾਇ। ਦੇਖਤਿ ਚਪਲ ਰਹਜੋ ਹਰਿਖਾਇ।**
**ਪੁਨ ਪੰਮਾ ਗੁਰ ਕੇਰ ਖਜ਼ਾਨਾ। ਕਰਹਿ ਦ੍ਰਿਸ਼ਟਿ ਮਹਿਂ ਧਰਿ ਜਸ ਥਾਨਾ॥੨੫॥**

ਰਾਜੇ ਨੂੰ ਜਾ ਕੇ ਘੋੜੇ ਦੇ ਦਿੱਤੇ, ਉਹ ਚੰਚਲ ਘੋੜਿਆਂ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਇਆ। ਫਿਰ ਪੰਮੇ ਨੇ ਗੁਰੂ ਜੀ ਦਾ ਖਜ਼ਾਨਾ ਜਿਸ ਥਾਂ ਧਰਿਆ ਸੀ, ਉਹ ਥਾਂ ਵੇਖ ਲਿਆ॥੨੫॥

**ਜਿਤਿਕ ਸ਼ੁਮਾਰ ਸਰਬ ਹੀ ਲਹੈ। ਤਸਕਰ ਕਰਮ ਸਾਧੁ ਬਨਿ ਰਹੈ।**
**ਗੁਰ ਅੰਤਰਜਾਮੀ ਸਭਿ ਜਾਨੈਂ। ਤਊ ਨ ਮੁਖਿ ਤੇ ਬਿਦਤ ਬਖਾਨੈਂ॥ ੨੬॥**

ਖਜ਼ਾਨਾ ਜਿੰਨੀ ਵੀ ਗਿਣਤੀ ਵਿਚ ਸੀ ਸਾਰਾ ਹੀ ਲੈ ਲਿਆ, ਜਿਹੜੇ ਚੋਰ ਸਨ ਉਹ ਸਾਧੂ ਬਣ ਕੇ ਰਹੇ। ਅੰਤਰਜਾਮੀ ਗੁਰੂ ਜੀ ਸਭ ਕੁਝ ਜਾਣ ਗਏ, ਫਿਰ ਵੀ ਮੁਖ ਤੋਂ ਕੋਈ ਗੱਲ ਨਾ ਕਹੀ॥੨੬॥

**ਅਪਰ ਖਾਲਸਾ ਸੋਢੀ ਆਦਿ। ਸਭਿ ਸੋਂ ਪੰਮਾ ਕਰਿ ਸੰਬਾਦਿ।**
**ਲਿਯੇ ਰਿਝਾਇ ਲਖੈ ਹਿਤ ਸਾਚਾ। ਕਨਕ ਕਲਸ ਜਿਮ ਬਿਚ ਬਿਖ ਰਾਖਾ॥੨੭॥**

ਹੋਰ ਖਾਲਸੇ ਵਿਚ ਜਿਹੜੇ ਸੋਢੀ ਆਦਿ ਸਨ, ਸਾਰਿਆਂ ਵਿਚ ਪੰਮਾ ਗੱਲਾਂ-ਬਾਤਾਂ ਕਰਦਾ ਸੀ। ਸੱਚਾ ਹਿਤੂ ਸਮਝ ਕੇ ਉਨ੍ਹਾਂ ਨੂੰ ਮੋਹ ਲਿਆ। ਜਿਵੇਂ ਸੋਨੇ ਦੇ ਘੜੇ ਵਿਚ ਜ਼ਹਿਰ ਰੱਖੀ ਹੋਵੇ॥੨੭॥

**ਜਿਮ ਬਕ ਬਿਸਦ ਬਰਨ ਕੋ ਧਾਰੀ। ਧਜਾਨ ਪਰਾਇਨ ਰਹਿ ਇਕਸਾਰੀ।**
**ਅੰਤਰ ਮਹਾਂ ਮਨੋਰਥ ਖੋਟਾ। ਤਿਮ ਪੰਮਾ ਗੁਰ ਢਿਗ ਮਤਿਮੋਟਾ॥ ੨੮॥**

ਜਿਵੇਂ ਬਗਲੇ ਨੇ ਉੱਜਲ ਸਫੈਦ ਰੰਗ ਧਾਰਿਆ ਹੋਵੇ ਤੇ ਧਿਆਨ ਲਾ ਕੇ ਇਕਸਾਰ ਬੈਠਾ ਹੋਵੇ। ਪੰਮੇ ਨੇ ਅੰਤਰਮੁਖੀ ਮਹਾਨ ਖੋਟਾ ਮਨੋਰਥ ਧਾਰਿਆ ਸੀ, ਉਸ ਤਰ੍ਹਾਂ ਪੰਮਾ ਬੁੱਧੀ ਦਾ ਖੋਟਾ ਗੁਰੂ ਜੀ ਪਾਸ ਰਹਿੰਦਾ ਸੀ॥੨੮॥

**ਸਕਲ ਕਾਰਦਾਰਨਿ ਕੋ ਹੇਰੈ। ਜਮਾ ਪਛਾਨਹਿ ਅਲਪ ਬਡੇਰੈ।**
**ਦੌਰਬ ਆਮਦਨ ਬਰਖ ਜਿਤੇਕ। ਅਰੁ ਜੋ ਖਰਚਹਿਂ ਜਲਧਿ ਬਿਬੇਕ॥ ੨੯॥**

ਸਾਰੇ ਕਰਿੰਦਿਆਂ ਨੂੰ ਵੇਖਦਾ ਹੈ ਤੇ ਉਨ੍ਹਾਂ ਦੀ ਆਮਦਨ ਪਛਾਣਦਾ ਹੈ ਕਿ ਥੋੜ੍ਹੀ ਹੈ ਕਿ ਬਹੁਤੀ। ਜਿੰਨੇ ਸਾਲ ਦੀ ਧਨ ਦੀ ਆਮਦਨ ਹੈ ਤੇ ਜੋ ਖਰਚਾ ਸਤਿਗੁਰੂ ਜੀ ਆਪ ਕਰਦੇ ਹਨ॥੨੯॥

**ਜਮਾ ਅੰਨਾਦਿ ਆਦਿ ਕੀ ਜੇਤੀ। ਸਿਤਾ ਸਨੇਹ ਘ੍ਰਿਤ ਕੀ ਕੇਤੀ।**
**ਗੁਲਕਾ ਅਰ ਬਾਰੂਦ ਜਿ ਤਜਾਰੀਂ। ਸਦਾ ਸਮੀਪ ਜਿ ਆਯੁਧਧਾਰੀ॥ ੩੦॥**

ਅਨਾਜ ਆਦਿ ਜਿੰਨਾ ਵੀ ਜਮ੍ਹਾਂ ਹੁੰਦਾ ਹੈ ਤੇ ਖੰਡ ਸਹਿਤ ਜਿੰਨਾ ਘਿਉ ਆਉਂਦਾ ਹੈ, ਗੋਲੀਆਂ ਅਤੇ ਬਾਰੂਦ ਤਿਆਰ ਕਰਨ ਵਿਚ ਜੋ ਖਰਚਾ ਆਉਂਦਾ ਹੈ, ਜਿਹੜੇ ਸ਼ਸਤਰਧਾਰੀ ਸਦਾ ਪਾਸ ਰਹਿੰਦੇ ਹਨ॥੩੦॥

**ਚਾਕਰ ਹਿੰਦੂ ਤੁਰਕ ਕਿਤੇਕ। ਗੁਰ ਸਿੱਖੀ ਤੇ ਸਿੰਘ ਜਿਤੇਕ।**
**ਗੁਰੂ ਗਰੀਬਨਿਵਾਜ ਸਮਾਜਾ। ਲੇ ਸਭਿ ਭੇਤ ਲਿਖੇ ਨਿਜ ਰਾਜਾ॥ ੩੧॥**

ਜਿਹੜੇ ਹਿੰਦੂ ਤੁਰਕ ਨੌਕਰ ਸਨ, ਗੁਰੂ ਸਿੱਖ ਬਣ ਕੇ ਜਿਹੜੇ ਸਿੰਘ ਸੱਜੇ ਸਨ। ਗੁਰੂ ਗਰੀਬ ਨਿਵਾਜ਼ ਦਾ ਸਾਰਾ ਸਮਾਜ, ਸਾਰੇ ਭੇਦ ਲਿਖ ਕੇ ਆਪਣੇ ਰਾਜੇ ਨੂੰ ਭੇਜ ਦਿੱਤੇ॥੩੧॥

**ਏਕ ਬਾਰ ਲਿਖਿ ਖਬਰ ਪਠਾਈ। ਤੁਰਕਾਨੇ ਕੀ ਫੌਜ ਚੜ੍ਹਾਈ।**
**'ਗੁਰੂ ਸੰਗ ਹੁਇ ਜੰਗ' ਸੁਨਾਯੋ। ਅਪਨੀ ਦਿਸ਼ ਤੇ ਨੇਹ ਜਨਾਯੋ॥ ੩੨॥**

ਇਕ ਵਾਰ ਇਹ ਖ਼ਬਰ ਲਿਖ ਕੇ ਭੇਜੀ, ਤੁਰਕਾਂ ਨੂੰ ਖ਼ਬਰ ਭੇਜ ਕੇ ਉਨ੍ਹਾਂ ਦੀ ਫੌਜ ਗੁਰਾਂ ਉੱਤੇ ਚੜ੍ਹਾਈ। ਸਿੱਖਾਂ ਨੂੰ ਸੁਣਾਇਆ, "ਤੁਰਕਾਂ ਦੀ ਗੁਰੂ ਜੀ ਨਾਲ ਜੰਗ ਹੋਵੇਗੀ", ਪਰ ਨਾਲ ਆਪਣਾ ਹਿਤ ਜਤਾਇਆ ਕਿ ਅਸੀਂ ਮਦਦ ਕਰਾਂਗੇ॥੩੨॥

**ਭੀਮ ਚੰਦ ਢਿਗ ਲਿਖਯੋ ਪਠਾਈ। 'ਕਲਗੀਧਰ ਸੋਂ ਤੁਰਕ ਲੜਾਈ'।**
**ਹਿਤ ਸਹਾਇ ਕੇ ਸੈਨ ਮੰਗਾਇ। ਅਨੰਦਪੁਰੇ ਕੇ ਢਿਗ ਉਤਰਾਇ॥ ੩੩॥**

ਭੀਮ ਚੰਦ ਦੇ ਪਾਸ ਲਿਖ ਕੇ ਭੇਜਿਆ, "ਕਲਗ਼ੀਧਰ ਨਾਲ ਤੁਰਕਾਂ ਦੀ ਲੜਾਈ ਹੈ" ਭਾਵ ਇਕ ਪਾਸੇ ਤਾਂ ਤੁਰਕ ਚੜ੍ਹਾਏ ਦੂਜੇ ਪਾਸੇ ਗੁਰੂ ਜੀ ਦੀ ਸਹਾਇਤਾ ਲਈ ਰਾਜੇ ਦੀ ਫੌਜ ਮੰਗਵਾ ਲਈ, ਮਤਲਬ ਇਹ ਸੀ ਕਿ ਰਾਜਿਆਂ ਦਾ ਗੁਰੂ ਨਾਲ ਮੇਲ ਦੱਸਣਾ ਸੀ। ਰਾਜਿਆਂ ਦੀ ਫੌਜ ਨੂੰ ਅਨੰਦਪੁਰ ਦੇ ਪਾਸ ਉਤਰਵਾ ਲਿਆ॥੩੩॥

**ਕਰਯੋ ਦਿਖਾਵਾ ਕਪਟ ਪ੍ਰਬੀਨ। 'ਰਣ ਮਹਿਂ ਕਰਹਿਂ ਗੁਰੂ ਬਲ ਹੀਨ।**
**ਸਮੈਂ ਕਾਮ ਕੇ ਟਰਹਿਂ, ਨ ਲਰਹਿਂ। ਕਲਗੀਧਰ ਕੋ ਹੌਰਾ ਕਰਹਿਂ'॥ ੩੪॥**

ਚਤੁਰ ਦਿਖਾਵਾ ਪ੍ਰਗਟ ਕੀਤਾ, "ਰਣਖੇਤਰ ਵਿਚ ਗੁਰੂ ਜੀ ਨੂੰ ਬਲਹੀਣ ਕਰ ਦੇਵਾਂਗੇ, ਭੀੜ ਦਾ ਸਮਾਂ ਟਾਲ ਦੇਵਾਂਗੇ, ਲੜਾਂਗੇ ਨਹੀਂ, ਇਸ ਤਰ੍ਹਾਂ ਕਲਗ਼ੀਧਰ ਨੂੰ ਹੌਲਾ ਕਰਾਂਗੇ"॥੩੪॥

**ਨਹਿਂ ਮੂਰਖ ਮਤਿ ਮਹਿੰਮਾ ਜਾਨਹਿ। ਛਲ ਇੱਤਜਾਦਿ ਅਨਿਕ ਬਿਧਿ ਠਾਨਹਿ।**
**ਤੁਰਕ ਸੈਨ ਟਰਿ ਕੈ ਹਟਿ ਗਈ। ਗਿਰਪਤਿ ਦਲ ਕੋ ਰੁਖਸਦ ਦਈ॥ ੩੫॥**

ਮੂਰਖ ਬੁੱਧੀ ਵਾਲਾ ਗੁਰੂ ਜੀ ਦੀ ਮਹਿਮਾ ਨੂੰ ਨਹੀਂ ਸੀ ਜਾਣਦਾ। ਇਸ ਪ੍ਰਕਾਰ ਅਨੇਕਾਂ ਛਲ, ਕਈ ਵਿਧੀਆਂ ਨਾਲ ਧਾਰਨ ਕਰਦਾ ਸੀ। ਤੁਰਕ ਸੈਨਾ ਟਲ ਕੇ ਹਟ ਗਈ ਤਾਂ ਪਹਾੜੀ ਸੈਨਾ ਨੂੰ ਰੁਖ਼ਸਤ ਕੀਤਾ॥੩੫॥

**ਅਪਨੋ ਆਪਾ ਕਰਹਿ ਜਨਾਵਨਿ। 'ਹਮ ਹੈਂ ਦਾਸ ਆਪ ਕੇ ਪਾਵਨ'।**
**ਸਿੱਖੀਧਰ ਸਮ ਨੰਮ੍ਰੀ ਹੋਇ। ਜਥਾ ਪਾਰਧੀ ਰੀਤੀ ਸੋਇ॥ ੩੬॥**

ਆਪਣੇ ਆਪ ਨੂੰ ਜਤਾਉਂਦਾ ਸੀ, "ਹੇ ਪ੍ਰਭੂ ਜੀ! ਅਸੀਂ ਆਪ ਜੀ ਦੇ ਦਾਸ ਹਾਂ", ਸਿੱਖੀ ਧਾਰਨ ਵਾਲੇ ਸਿੱਖਾਂ ਵਾਂਗ ਨਿੰਮ੍ਰਤਾ ਕਰ-ਕਰ ਦੱਸਦਾ ਸੀ। ਜਿਵੇਂ ਸ਼ਿਕਾਰੀ ਦੀ ਰੀਤੀ ਹੁੰਦੀ ਹੈ, ਸ਼ਿਕਾਰੀ ਬਾਣ ਮਾਰਨ ਵੇਲੇ ਨਿਉਂਦਾ ਹੈ॥੩੬॥

**ਏਕ ਦਿਵਸ ਕਹਿਕੈ ਬਹੁ ਬਾਰੀ। ਚਢਹਿਂ ਵਹਿਰ ਕੀ ਮਸਲਤ ਧਾਰੀ।**
**'ਕਰਹੁ ਅਖੇਰ ਫਿਰਹੁ ਬਨ ਹੇਰਹੁ। ਜਹਾਂ ਕੋਲ ਪਾੜ੍ਹੇ ਮ੍ਰਿਗ ਸ਼ੇਰਹੁ'॥ ੩੭॥**

ਇਕ ਦਿਨ ਬਹੁਤ ਵਾਰ ਕਹਿ ਕੇ, ਬਾਹਰ ਚੜ੍ਹਾਈ ਕਰਨ ਦੀ ਸਲਾਹ ਬਣਾਈ। ਗੁਰੂ ਜੀ ਨੇ ਕਿਹਾ, "ਚਲੋ ਜੰਗਲ ਵਿਚ ਫਿਰ ਕੇ ਸ਼ਿਕਾਰ ਖੇਡੀਏ, ਜਿੱਥੇ ਬਹੁਤ ਸੂਰ, ਪਾੜ੍ਹੇ, ਹਿਰਨ ਅਤੇ ਸ਼ੇਰ ਹਨ"॥੩੭॥

ਸ਼੍ਰੀ ਕਲਗੀਧਰ ਕੀਨਿ ਚਢਾਈ। ਸੰਗ ਖਾਲਸਾ ਭਟ ਸਮੁਦਾਈ।
ਬਨ ਮਹਿਂ ਬਿਚਰਤਿ ਇਤ ਉਤਿ ਹੇਰੇ। ਇਮ ਲੇ ਗਮਨਜੋਂ ਦੂਰ ਬਡੇਰੇ॥੩੮॥

ਸ੍ਰੀ ਕਲਗੀਧਰ ਜੀ ਨੇ ਚੜ੍ਹਾਈ ਕੀਤੀ, ਨਾਲ ਸਾਰਾ ਸੂਰਬੀਰ ਖਾਲਸਾ ਸਮੂਹ ਸੀ। ਜੰਗਲ ਵਿਚ ਏਧਰ ਓਧਰ ਫਿਰ ਕੇ ਵੇਖਦੇ ਸਨ। ਇਸ ਤਰ੍ਹਾਂ ਲੈ ਕੇ ਬਹੁਤ ਦੂਰ ਚਲੇ ਗਿਆ॥੩੮॥

ਲਿਖਿ ਕਰਿ ਪਠਜੋ 'ਅਏ ਇਤ ਸਾਹਿਬ। ਗਿਰਪਤਿ ਭੇਜਹੁ ਅਪਨ ਮੁਸਾਹਿਬ'।
ਭੀਮ ਚੰਦ ਭਟ ਬੀਨ ਬੀਨ ਕਰਿ। ਹੁਤੇ ਸਮੀਪੀ ਪਠੇ ਸ਼ੀਘ੍ਰ ਧਰਿ॥ ੩੯॥

ਰਾਜੇ ਨੂੰ ਲਿਖ ਕੇ ਭੇਜਿਆ, "ਗੁਰੂ ਜੀ ਏਧਰ ਆਉਣਗੇ, ਤੁਸੀਂ ਆਪਣੇ ਪਹਾੜੀ ਰਾਜੇ ਤੇ ਹੋਰ ਮੁਸਾਹਿਬ ਭੇਜੋ।" ਭੀਮ ਚੰਦ ਸੂਰਮੇ ਚੁਣ ਚੁਣ ਕੇ, ਜਿਹੜੇ ਪਾਸ ਸਨ, ਤੁਰਤ ਭੇਜ ਦਿੱਤੇ॥੩੯॥

ਇਤ ਤੇ ਗੁਰ ਪਹੁੰਚੇ ਜਬਿ ਦੂਰ। ਆਨਿ ਮਿਲੇ ਤਤਕਾਲ ਹਜ਼ੂਰ।
ਨਮੋ ਠਾਨਿ ਸਨਮਾਨ ਕਰੰਤੇ। ਕਰਨਿ ਅਖੇਰ ਸੁਥਲ ਦਿਖਰੰਤੇ॥ ੪੦॥

ਇਸ ਪਾਸੇ ਤੋਂ ਜਦ ਗੁਰੂ ਜੀ ਬਹੁਤ ਦੂਰ ਪਹੁੰਚ ਗਏ ਤਾਂ ਉਹ ਤੁਰਤ ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚ ਗਏ। ਨਮਸਕਾਰ ਕਰਕੇ ਸਨਮਾਨ ਕਰਦੇ ਸਨ, ਸ਼ਿਕਾਰ ਖੇਡਣ ਵਾਲਾ ਵਧੀਆ ਸਥਾਨ ਵਿਖਾਉਂਦੇ ਸਨ॥੪੦॥

ਪਹੁੰਚੇ ਬਡ ਅਰੰਨ ਮਹਿਂ ਜਾਏ। ਤਹਿਂ ਤੇ ਨਿਕਸਿ ਸ਼ੇਰਿ ਦੁਇ ਆਏ।
ਰਜਪੂਤਨ ਕਰ ਜੋਰਿ ਉਚਾਰੇ। 'ਖਰੇ ਆਪ ਪ੍ਰਭੁ ਕਰਹੁ ਨਿਹਾਰੇ॥ ੪੧॥

ਗੁਰੂ ਜੀ ਬੜੇ ਵੱਡੇ ਜੰਗਲ ਵਿਚ ਪਹੁੰਚ ਗਏ, ਉਥੋਂ ਦੋ ਸ਼ੇਰ ਨਿਕਲ ਕੇ ਆਏ। ਰਾਜਪੂਤਾਂ ਨੇ ਹੱਥ ਜੋੜ ਕੇ ਕਿਹਾ, "ਸ਼ੇਰ ਖੜੇ ਹਨ, ਪ੍ਰਭੂ ਜੀ ਆਪ ਵੇਖੋ॥੪੧॥

ਕਰਾਚੋਲ ਸੋਂ ਜੰਗ ਹਮਾਰਾ। ਇਨ ਤੇ ਮਰਹਿਂ ਕਿ ਲੈਹੈਂ ਮਾਰਾ'।
ਬਲ ਦਿਖਾਇ ਚਹਿਂ ਪ੍ਰਭੂ ਰਿਝਾਏ। ਦ੍ਵੈ ਰਜਪੂਤਿ ਸਮੁਖ ਹੁਇ ਧਾਏ॥ ੪੨॥

ਅਸੀਂ ਤਲਵਾਰ ਨਾਲ ਜੰਗ ਕਰਾਂਗੇ, ਇਨ੍ਹਾਂ ਪਾਸੋਂ ਮਰ ਜਾਵਾਂਗੇ ਜਾਂ ਮਾਰ ਲਵਾਂਗੇ।" ਆਪਣੀ ਸ਼ਕਤੀ ਵਿਖਾ ਕੇ ਗੁਰੂ ਜੀ ਨੂੰ ਪ੍ਰਸੰਨ ਕਰਨਾ ਚਾਹੁੰਦੇ ਸਨ, ਦੋ ਰਾਜਪੂਤ ਸਾਹਮਣੇ ਹੋ ਕੇ ਭੱਜੇ॥੪੨॥

ਸ਼ੇਰਨਿ ਕੋ ਸਹਿ ਸਿਪਰ ਅਗਾਰੇ। ਅਪਨੇ ਖੜਗ ਓਜ ਕਰਿ ਮਾਰੇ।
ਘਾਤ ਕਰੇ ਗਿਰ ਭੂਮੀ ਪਰੇ। ਪਿਖਿ ਗੁਰ ਉਰ ਪ੍ਰਸੰਨਤਾ ਧਰੇ॥ ੪੩॥

ਸ਼ੇਰਾਂ ਨੂੰ ਅੱਗੇ ਢਾਲਾਂ 'ਤੇ ਸਹਾਰ ਕੇ, ਆਪਣੀਆਂ ਤਲਵਾਰਾਂ ਬੜੇ ਜ਼ੋਰ ਨਾਲ ਮਾਰੀਆਂ। ਵਾਰ ਕਰਨ ਨਾਲ ਸ਼ੇਰ ਧਰਤੀ 'ਤੇ ਡਿੱਗ ਪਏ, ਗੁਰੂ ਜੀ ਵੇਖ ਕੇ ਬਹੁਤ ਪ੍ਰਸੰਨ ਹੋਏ॥੪੩॥

ਬਖਸ਼ਜੋ ਸਿਰੋਪਾਉ ਅਰੁ ਧਨ ਕੋ। ਉਤਰੇ ਵਹਿਰ ਦੇਖਿ ਸ਼ੁਭ ਬਨ ਕੋ।
ਮਹਾਂਪ੍ਰਸ਼ਾਦ ਤਜਾਰ ਕਰਿਵਾਏ। ਅਚਜੋ ਪ੍ਰਭੂ ਅਰੁ ਭਟ ਸਮੁਦਾਏ॥ ੪੪॥

ਗੁਰੂ ਜੀ ਨੇ ਉਨ੍ਹਾਂ ਨੂੰ ਸਰੋਪੇ ਅਤੇ ਧਨ ਬਖਸ਼ਿਆ ਤੇ ਸ਼ੁਭ ਜੰਗਲ ਨੂੰ ਵੇਖ ਕੇ ਹੇਠਾਂ ਉੱਤਰ ਆਏ। ਫਿਰ ਮਹਾਂ ਪ੍ਰਸ਼ਾਦ ਤਿਆਰ ਕਰਵਾਇਆ, ਸਾਰੇ ਸੂਰਬੀਰਾਂ ਅਤੇ ਗੁਰੂ ਜੀ ਨੇ ਛਕਿਆ॥੪੪॥

ਰਾਜਪੂਤਿ ਬੰਦਨ ਕਰਿ ਗਏ॥ ਸ਼੍ਰੀ ਪ੍ਰਭੁ ਚਢਿ ਕਰਿ ਪੁਰਿ ਮਹਿਂ ਅਏ।
ਉਤਰਿ ਤੁਰੰਗ ਤੇ ਕਿਯ ਬਿਸਰਾਮੂ। ਸੰਕਟ ਮਿਟਹਿਂ ਲਿਯੇ ਜਿਨਿ ਨਾਮੂ॥੪੫॥

ਰਾਜਪੂਤ ਬੰਦਨਾ ਕਰ ਕੇ ਚਲ ਗਏ, ਫਿਰ ਗੁਰੂ ਜੀ ਸਵਾਰ ਹੋ ਕੇ ਆਪਣੇ ਨਗਰ ਵੱਲ ਆ ਗਏ। ਫਿਰ ਘੋੜੇ ਉੱਤੋਂ ਉਤਰ ਕੇ ਆਰਾਮ ਕੀਤਾ। ਜਿਨ੍ਹਾਂ ਦਾ ਨਾਮ ਲੈਣ ਨਾਲ ਹੀ ਸੰਕਟ ਦੂਰ ਹੋ ਜਾਂਦੇ ਹਨ॥੪੫॥

*ਪੰਜਵੀਂ ਰੁੱਤ ਦਾ ਤੀਸਰਾ ਅਧਿਆਇ ਸਮਾਪਤ ਹੋਇਆ॥੩॥*

## ਅਧਿਆਇ ਚੌਥਾ

### ਰਵਾਲਸਰ ਦਾ ਮੇਲਾ

*ਦੋਹਰਾ-* **ਇਸ ਪ੍ਰਕਾਰ ਪੰਮਾ ਰਹੈ, ਕਪਟ ਰਖੈ ਚਿਤ ਮਾਂਹਿ।**
**ਸਿਖ ਸਮ ਬਾਹਰ ਪ੍ਰੇਮ ਕੋ ਕਰਹਿ ਜਨਾਵਨ ਪਾਹਿ॥ ੧॥**

ਇਸ ਪ੍ਰਕਾਰ ਪੰਮਾ ਰਹਿੰਦਾ ਸੀ, ਸਦਾ ਹੀ ਚਿੱਤ ਵਿਚ ਕਪਟ ਰੱਖਦਾ ਸੀ। ਉਹ ਬਾਹਰਮੁਖੀ ਪ੍ਰੇਮ ਗੁਰੂ ਜੀ ਪਾਸ ਸਿੱਖਾਂ ਵਾਂਗ ਹੀ ਜਤਾਉਂਦਾ ਸੀ॥੧॥

*ਚੌਪਈ-* **ਲਗਹਿ ਦਿਵਾਨ ਗੁਰੂ ਕੇ ਪਾਸ। ਬੈਠਹਿ ਆਨਿ ਸਨੇਹ ਪ੍ਰਕਾਸ਼।**
**ਅਨਿਕ ਪ੍ਰਸੰਗਨਿ ਬਾਤ ਚਲਾਵਹਿ। ਸ੍ਰੀ ਪ੍ਰਭੁ ਕੋ ਬਹੁ ਬਿਧਿ ਸਮੁਝਾਵਹਿ॥੨॥**

ਜਦ ਗੁਰੂ ਜੀ ਪਾਸ ਦੀਵਾਨ ਲੱਗਦਾ ਸੀ ਤਾਂ ਬੜਾ ਪ੍ਰੇਮ ਪ੍ਰਗਟ ਕਰਕੇ ਆ ਕੇ ਬੈਠ ਜਾਂਦਾ ਸੀ। ਅਨੇਕਾਂ ਪ੍ਰਸੰਗ ਅਤੇ ਗੱਲਾਂ ਚਲਾਉਂਦਾ ਸੀ ਤੇ ਬਹੁਤ ਵਿਧੀਆਂ ਨਾਲ ਗੁਰੂ ਜੀ ਨੂੰ ਸਮਝਾਉਂਦਾ ਸੀ॥੨॥

**'ਰਾਜਨਿ ਕੋ ਨਿਜ ਪਾਸ ਹਕਾਰਉ। ਕਰਹੁ ਮਿਲਾਵਨਿ ਬਾਤ ਉਚਾਰਉ।**
**ਕਿੰਵਾ ਆਪ ਅਖੇਰ ਸਿਧਾਰਹੁ। ਚਾਰ ਪਾਂਚ ਦਿਨ ਵਹਿਰ ਗੁਜ਼ਾਰਹੁ॥੩॥**

ਕਹਿੰਦਾ ਸੀ, "ਰਾਜਿਆਂ ਨੂੰ ਆਪਣੇ ਪਾਸ ਬੁਲਾਵੋ, ਮੇਲ ਮਿਲਾਪ ਕਰਕੇ ਗੱਲਾਂ-ਬਾਤਾਂ ਉਚਾਰਨ ਕਰੋ। ਅਥਵਾ ਆਪ ਜਦ ਵੀ ਸ਼ਿਕਾਰ ਖੇਡਣ ਜਾਂਦੇ ਹੋ, ਚਾਰ ਪੰਜ ਦਿਨ ਬਾਹਰ ਗੁਜ਼ਾਰਿਆ ਕਰੋ॥੩॥

**ਤਹਾਂ ਮੇਲ ਰਾਜਨਿ ਕੋ ਹੋਇ। ਨਿਤਪ੍ਰਤਿ ਚਿਤ ਅਭਿਲਾਖੀ ਜੋਇ।**
**ਬਿਨਾ ਮਿਲੇ ਤੇ ਮਿਟੈ ਨ ਅੰਤਰ। ਦ੍ਵੈਸ਼ ਬਿਨਾਸਹੁ ਆਪ ਨਿਰੰਤਰ॥੪॥**

ਉਥੇ ਰਾਜਿਆਂ ਨਾਲ ਮੇਲ ਹੋਵੇਗਾ, ਜੋ ਰਾਜੇ ਆਪ ਦੇ ਦਰਸ਼ਨ ਦੇ ਨਿਤਪ੍ਰਤੀ ਅਭਿਲਾਸ਼ੀ ਹਨ। ਮਿਲਣ ਤੋਂ ਬਗੈਰ ਅੰਤਰ ਨਹੀਂ ਮਿਟੇਗਾ, ਆਪ ਆਪਣੀ ਨਿਰੰਤਰ ਈਰਖਾ ਨੂੰ ਦੂਰ ਕਰੋ॥੪॥

**ਮਿਲਹੁ, ਅਖੇਰ ਚਲਹੁ ਇਕ ਸਾਥ। ਸਭਿਨਿ ਕਾਮਨਾ ਪੂਰਵਹੁ ਨਾਥ!**
**ਤੁਮਰੇ ਪਦ ਅਰਬਿੰਦ ਸ ਪ੍ਰੇਮ। ਸਭਿ ਗਿਰਪਤ ਤੁਮ ਤੇ ਚਹਿਂ ਛੇਮ' ॥੫॥**

ਸ਼ਿਕਾਰ ਖੇਡਣ ਵਾਸਤੇ ਇਕੱਠੇ ਹੋ ਕੇ ਜਾਵੋ, ਹੇ ਪ੍ਰਭੂ ਜੀ ! ਸਾਰਿਆਂ ਦੀਆਂ ਕਾਮਨਾਵਾਂ ਪੂਰੀਆਂ ਕਰੋ। ਤੁਹਾਡੇ ਚਰਨ ਕੰਵਲਾਂ ਨਾਲ ਪ੍ਰੇਮ ਹੈ, ਸਾਰੇ ਪਹਾੜੀ ਰਾਜੇ ਤੁਹਾਡੇ ਪਾਸੋਂ ਆਪਣਾ ਕਲਿਆਣ ਚਾਹੁੰਦੇ ਹਨ" ॥੫॥

**ਇਤਨੇ ਮੈਂ ਰੁਵਾਲਸਰ ਮੇਲਾ। ਆਵਤਿ ਭਾ ਨਰ ਪੁੰਜ ਸਕੇਲਾ।**
**ਤਬਿ ਪੰਮਾ ਲਖਿ ਅਵਸਰ ਭਲੋ। ਕਹੈ 'ਗੁਰੂ ਜੀ ਮੇਲੇ ਚਲੋ॥ ੬॥**

ਏਨੇ ਵਿਚ ਰੁਵਾਲਸਰ ਦਾ ਮੇਲਾ ਆ ਗਿਆ, ਉਸ ਮੇਲੇ ਵਿਚ ਬਹੁਤ ਮਨੁੱਖ ਇਕੱਠੇ ਹੁੰਦੇ ਸਨ। ਤਦ ਪੰਮੇ ਨੇ ਭਲਾ ਮੌਕਾ ਜਾਣ ਕੇ ਕਿਹਾ, "ਗੁਰੂ ਜੀ ਮੇਲੇ ਚਲੋ॥੬॥

**ਤੁਮਰੋ ਜਬਿ ਸੁਨਿ ਹੈਂ ਆਗਵਨੂ। ਸਗਲ ਸੈਲਪਤਿ ਤਜਾਗੈਂ ਭਵਨੂ।**
**ਮਿਸ ਮੇਲੇ ਕੇ ਸਭਿ ਚਲਿ ਆਵਹਿਂ। ਰਾਵਰਿ ਪਦ ਸਰੋਜ ਲਪਟਾਵਹਿਂ॥੭॥**

ਉਥੇ ਜਦ ਤੁਹਾਡਾ ਆਉਣਾ ਸੁਣਨਗੇ ਤਾਂ ਸਾਰੇ ਪਹਾੜੀ ਰਾਜੇ ਆਪਣੇ ਘਰ ਛੱਡ ਦੇਣਗੇ। ਮੇਲੇ ਦੇ ਬਹਾਨੇ ਸਾਰੇ ਚਲ ਕੇ ਆਉਣਗੇ ਤੇ ਆਪ ਜੀ ਦੇ ਚਰਨ ਕੰਵਲਾਂ 'ਤੇ ਮੱਥਾ ਟੇਕਣਗੇ॥੭॥

**ਸਿੱਖੀ ਧਰਹਿਂ ਆਪ ਕੀ ਸਾਰੇ। ਨਿਜ ਗੁਰ ਕਰਹਿਂ ਭਾਵਨਾ ਧਾਰੇ।**
**ਅਨਿਕ ਅਕੋਰਨਿ ਕੋ ਅਰਪਾਵੈਂ। ਰਾਵਰ ਕੀ ਕੀਰਤਿ ਬਿਰਧਾਵੈਂ॥ ੮॥**

ਸਾਰੇ ਆਪ ਜੀ ਦੀ ਸਿੱਖੀ ਧਾਰਨ ਕਰਨਗੇ ਤੇ ਭਾਵਨਾ ਧਾਰ ਕੇ ਆਪ ਜੀ ਨੂੰ ਆਪਣਾ ਗੁਰੂ ਬਣਾਉਣਗੇ। ਅਨੇਕ ਪ੍ਰਕਾਰ ਦੇ ਉਪਹਾਰ ਅਰਪਣ ਕਰਨਗੇ ਤੇ ਆਪ ਜੀ ਦੀ ਕੀਰਤੀ ਵਧਾਉਣਗੇ"॥੮॥

**ਇਹ ਮਸਲਤ ਸੁਨਿ ਸਿੰਘ ਅਨੰਦੇ। ਕਹੈਂ 'ਪ੍ਰਭੂ! ਤਹਿਂ ਨਰ ਹੁਇਂ ਬ੍ਰਿੰਦੇ।**
**ਤੀਰਥ ਕੀ ਮਹਿਮਾ ਕਹਿਂ ਭਾਰੀ। ਗਿਰਵਰ ਤਰਤੇ ਬਾਰਿ ਮਝਾਰੀ॥ ੯॥**

ਇਹ ਸਲਾਹ ਸੁਣ ਕੇ ਸਿੱਖ ਬਹੁਤ ਪ੍ਰਸੰਨ ਹੋਏ, ਕਹਿਣ ਲੱਗੇ, "ਹੇ ਪ੍ਰਭੂ ਜੀ! ਓਥੇ ਬਹੁਤ ਮਨੁੱਖ ਇਕੱਠੇ ਹੋਣਗੇ, ਕਹਿੰਦੇ ਹਨ, ਉਸ ਤੀਰਥ ਦੀ ਮਹਿਮਾ ਬਹੁਤ ਭਾਰੀ ਹੈ, ਉਥੇ ਪਾਣੀ ਉੱਤੇ ਪੱਥਰ ਤਰਦੇ ਹਨ॥੯॥

**ਅਚਰਜ ਹੇਰਨਿ ਕੋ ਚਹਿਂ ਸਾਰੇ। ਤਰੁਵਰੁ ਦਲ ਸਮ ਗਿਰਵਰ ਤਾਰੇ'।**
**ਸ਼੍ਰੀ ਗੁਜਰੀ ਸੁਨਿ ਕਰਿ ਚਲਿ ਆਈ। 'ਚਲਹੁ ਪੁੱਤ੍ਰ ਸੋ ਦੇਹੁ ਦਿਖਾਈ॥੧੦॥**

ਇਸ ਅਸਚਰਜ ਨੂੰ ਸਾਰੇ ਵੇਖਣਾ ਚਾਹੁੰਦੇ ਹਨ, ਉਥੇ ਰੁੱਖਾਂ ਦੇ ਪੱਤਿਆਂ ਵਾਂਗ ਪਹਾੜ ਤਰਦੇ ਹਨ।" ਮਾਤਾ ਗੁਜਰੀ ਜੀ ਇਹ ਸੁਣ ਕੇ ਚਲ ਕੇ ਆਏ ਤੇ ਕਹਿਣ ਲੱਗੇ, "ਚਲੋ ਪੁੱਤਰ ਇਹ ਤਰਦੇ ਪਹਾੜ ਸਾਨੂੰ ਵਿਖਾਓ॥੧੦॥

**ਸੁਨਤਿ ਰਹੇ ਕਬਿ ਕੇ ਬਿਸਮਾਏ। ਅਰੁ ਤੀਰਥ ਮਹਿੰਮਾ ਅਧਿਕਾਏ।**
**ਬ੍ਰਿਧ ਬਯ ਮੇਰੀ ਬਹੁਰ ਨ ਆਸਾ। ਕਰਹਿਂ ਸ਼ਨਾਨ ਦਾਨ ਤਟ ਤਾਸਾ"॥੧੧॥**

ਕਾਫੀ ਦੇਰ ਤੋਂ ਅਸੀਂ ਹੈਰਾਨ ਹੋ ਕੇ ਸੁਣਦੇ ਰਹੇ ਹਾਂ ਤੇ ਉਸ ਤੀਰਥ ਦੀ ਮਹਿਮਾਂ ਵੀ ਬਹੁਤ ਵੱਡੀ ਹੈ। ਮੇਰੀ ਬ੍ਰਿਧ ਉਮਰ ਹੈ, ਫਿਰ ਨਹੀਂ ਆ ਸਕਾਂਗੀ, ਉਸ ਸਰੋਵਰ ਦੇ ਕੰਢੇ ਇਸ਼ਨਾਨ ਕਰੀਏ"॥੧੧॥

**ਪੁਨ ਉਠਿ ਜਦ ਮੰਦਰ ਮਹਿਂ ਗਏ। ਤਹਿਂ ਜੀਤੋ ਸੁੰਦਰੀ ਸੁਨਿ ਲਏ।**
**ਹਾਥ ਜੋਰਿ ਤਿਨ ਭੀ ਤਬਿ ਕਹਯੋ। 'ਪ੍ਰਭੁ ਜੀ! ਤੀਰਥ ਹਮ ਨਹਿਂ ਲਹਯੋ॥੧੨॥**

ਫਿਰ ਜਦ ਉੱਠ ਕੇ ਘਰ ਦੇ ਅੰਦਰ ਗਏ, ਤਾਂ ਉਥੇ ਮਾਤਾ ਜੀਤੋ ਜੀ ਅਤੇ ਮਾਤਾ ਸੁੰਦਰੀ ਜੀ ਨੇ ਸੁਣ ਲਿਆ। ਉਨ੍ਹਾਂ ਵੀ ਹੱਥ ਜੋੜ ਕੇ ਕਿਹਾ, "ਹੇ ਪ੍ਰਭੂ ਜੀ! ਅਸੀਂ ਉਹ ਤੀਰਥ ਨਹੀਂ ਵੇਖਿਆ ਹੈ॥੧੨॥

**ਕ੍ਰਿਪਾ ਕਰਹੁ ਇਕ ਬਾਰ ਦਿਖਾਵਹੁ। ਜਹਿਂ ਗਿਰ ਤਰਹਿਂ ਸ਼ਨਾਨ ਕਰਾਵਹੁ'।**
**ਬਹੁਰ ਅਜੀਤ ਸਿੰਘ ਜੀ ਭਾਖਾ। 'ਹਮਰੇ ਚਿਤ ਮਹਿਂ ਬੀ ਅਭਿਲਾਖਾ"॥੧੩॥**

ਕਿਰਪਾ ਕਰਕੇ ਇਕ ਵਾਰ ਉਹ ਤੀਰਥ ਵਿਖਾਵੋ, ਉਸ ਪਹਾੜ ਦੇ ਥੱਲੇ ਇਸ਼ਨਾਨ ਕਰਾਵੋ।" ਫਿਰ ਸਾਹਿਬਜ਼ਾਦਾ ਅਜੀਤ ਸਿੰਘ ਨੇ ਕਿਹਾ, "ਸਾਡੇ ਚਿੱਤ ਵਿਚ ਵੀ ਇਹ ਅਭਿਲਾਸ਼ਾ ਹੈ"॥੧੩॥

*ਨੋਟ : ਮਾਤਾ ਗੁਜਰੀ ਜੀ, ਮਾਤਾ ਜੀਤੋ ਜੀ ਅਤੇ ਮਾਤਾ ਸੁੰਦਰੀ ਜੀ ਤਰਦੇ ਪੱਥਰ ਤਾਂ ਵੇਖਣਾ ਚਾਹੁੰਦੇ ਹੋਣਗੇ, ਪਰ ਗੁਰੂ ਰੂਪੀ ਤੀਰਥ ਦੇ ਪਾਸ ਹੁੰਦਿਆਂ ਉਨ੍ਹਾਂ ਨੂੰ ਕਲਿਆਣ ਵਾਸਤੇ ਇਸ਼ਨਾਨ ਕਰਨ ਦੀ ਲੋੜ ਨਹੀਂ ਸੀ। ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ : "ਗੁਰ ਤੀਰਥ ਗੁਰ ਪਾਰਜਾਤ॥" ਗੁਰੂ ਹੀ ਤੀਰਥ ਹੈ, ਗੁਰੂ ਹੀ ਮਨੋਕਾਮਨਾਵਾਂ ਪੂਰੀਆਂ ਕਰਨ ਵਾਲਾ ਪਾਰਜਾਤ ਦਾ ਬ੍ਰਿਛ ਹੈ।*

**ਛਲ ਪੰਮੇ ਕੋ ਸਭਿ ਗੁਰ ਜਾਨੈਂ। ਜਿਮ ਰਾਜਨਿ ਸੰਗ ਮੇਲ ਬਖਾਨੈਂ।**
**ਤਊ ਸਰਬ ਚਾਹਤਿ ਪਰਵਾਰਾ। ਮਿਲਜੋ ਖਾਲਸਾ ਚਲਨ ਉਚਾਰਾ॥ ੧੪॥**

ਗੁਰੂ ਜੀ ਪੰਮੇ ਦੇ ਛਲਾਂ ਨੂੰ ਜਾਣਦੇ ਸਨ, ਜਿਵੇਂ ਉਸ ਨੇ ਰਾਜਿਆਂ ਨਾਲ ਮੇਲ ਕਰਨ ਬਾਰੇ ਕਿਹਾ ਸੀ। ਫਿਰ ਵੀ ਸਾਰਾ ਪਰਿਵਾਰ ਚਾਹੁੰਦਾ ਸੀ ਤੇ ਖਾਲਸਾ ਵੀ ਚਲਣ ਨੂੰ ਕਹਿ ਰਿਹਾ ਸੀ॥੧੪॥

**ਸਭਿ ਕੋ ਸੰਮਤਿ ਲਖਿ ਕਰਿ ਸ੍ਵਾਮੀ। ਛਾਨੀ ਬਾਤ ਨ ਕਛੂ ਬਖਾਨੀ।**
**ਕਹਿ ਕਰ ਤਬਿ ਤਜਾਰੀ ਕਰਿਵਾਈ। ਸਭਾ ਸਰਬ ਮਹਿਂ ਥਿਰੇ ਗੁਸਾਈਂ॥੧੫॥**

ਸਾਰਿਆਂ ਦੀ ਸਹਿਮਤੀ ਵੇਖ ਕੇ ਗੁਰੂ ਜੀ ਨੇ ਗੁੱਝੀ ਗੱਲ ਕੋਈ ਨਾ ਕਹੀ। ਕਹਿ ਕੇ ਫਿਰ ਤਿਆਰੀ ਕਰਵਾਈ ਤੇ ਸਭਾ ਦੇ ਵਿਚ ਗੁਰੂ ਜੀ ਬੈਠ ਗਏ॥੧੫॥

**ਏਕ ਹੁਤੋ ਹਯ ਕੋ ਘੁਰਵਾਰ। ਨਾਮ ਮਦਨ ਸਿੰਘ ਜਾਤਿ ਚਮਾਰ।**
**ਤਿਸ ਮਹਿਂ ਸ਼ਕਤਿ ਹੁਤੀ, ਸਭਿ ਜਾਨੀ। ਸਭਿਨਿ ਸੁਨਾਵਨ ਬੋਲਜੋ ਬਾਨੀ॥੧੬॥**

ਇਕ ਘੋੜਿਆਂ ਦਾ ਸਾਈਸ ਸੀ, ਉਸ ਦਾ ਨਾਮ ਮਦਨ ਸਿੰਘ ਸੀ ਤੇ ਉਹ ਰਵਿਦਾਸੀ ਸਿੱਖ ਸੀ। ਉਸ ਵਿਚਲੀ ਗੁੱਝੀ ਸ਼ਕਤੀ ਨੂੰ ਸਾਰੇ ਜਾਣਦੇ ਸਨ, ਉਹ ਸਾਰਿਆਂ ਨੂੰ ਸੁਣਾ ਕੇ ਬੋਲਿਆ॥੧੬॥

ਬਚਨ–**'ਕਰੈਗਾ ਸੁ ਭਰੈਗਾ। ਗੁਰੂ ਕਾ ਕੀ ਕਰੈਗਾ।**
**ਸੇਵਕ ਤੇ ਕਾਜ ਸਰੈਗਾ। ਦੁਸ਼ਮਨ ਦੋਖੀ ਮਰੈਗਾ' ॥੧੭॥**

"ਜੋ ਕਰੇਗਾ, ਉਹ ਭਰੇਗਾ, ਉਹ ਗੁਰੂ ਦਾ ਕੀ ਨੁਕਸਾਨ ਕਰੇਗਾ, ਸੇਵਕ ਤੋਂ ਕਾਰਜ ਸਰੇਗਾ ਤੇ ਦੁਸ਼ਮਣ ਦੋਖੀ ਮਰੇਗਾ" ॥੧੭॥

*ਚੌਪਈ*–**ਸਭਾ ਬਿਖੈ ਸਿੰਘਨ ਜਬਿ ਸੁਨਜੋਂ। ਰਿਸ ਉਰ ਧਰਿ ਸਭਿਹਿਨਿ ਤਬਿ ਭਨਜੋਂ।**
**'ਇਹ ਕਯਾ ਬੋਲਤਿ ਬਾਉ ਦੁਆਈ। ਨੀਠ ਨੀਠ ਮਸਲਤ ਠਹਿਰਾਈ॥੧੮॥**

ਸਭਾ ਦੇ ਵਿਚ ਜਦ ਸਿੰਘਾਂ ਨੇ ਸੁਣਿਆ, ਹਿਰਦੇ ਵਿਚ ਗੁੱਸਾ ਧਾਰ ਕੇ ਸਾਰਿਆਂ ਨੇ ਤਦ ਕਿਹਾ, "ਇਹ ਕੀ ਵਾਹਦੁਵਾਹ, ਬੇਥਵੀਆਂ ਗੱਲਾਂ ਬੋਲ ਰਿਹਾ ਹੈ, ਮਸਾਂ-ਮਸਾਂ ਅਸੀਂ ਸਲਾਹ ਪੱਕੀ ਕਰਵਾਈ ਹੈ॥੧੮॥

**ਬਿਘਨ ਕਰਨ ਕੋ ਕਰਹਿ ਜਨਾਵਨ। ਤੀਰਥ ਚਹੈ ਸ਼ਨਾਨ ਹਟਾਵਨ'।**
**ਸੁਨਿਕੈ ਮਦਨ ਸਿੰਘ ਮੁਸਕਾਯੋ। ਧਰਿ ਤੂਸ਼ਨ ਕੋ ਕੁਛ ਨ ਅਲਾਯੋ॥੧੯॥**

ਇਹ ਵਿਘਨ ਪੈਣ ਬਾਰੇ ਸੂਚਿਤ ਕਰ ਰਿਹਾ ਹੈ ਤੇ ਤੀਰਥ ਦਾ ਇਸ਼ਨਾਨ ਕਰਨ ਤੋਂ ਵਰਜ ਰਿਹਾ ਹੈ।" ਇਹ ਸੁਣ ਕੇ ਮਦਨ ਸਿੰਘ ਮੁਸਕਰਾਇਆ ਤੇ ਚੁੱਪ ਧਾਰ ਕੇ ਕੁਛ ਨਾ ਬੋਲਿਆ॥੧੯॥

**ਤਬਿ ਸਤਿਗੁਰ ਕਹਿ ਸਭਿਨਿ ਸੁਨਾਯੋ। 'ਸੇਵਕ ਹਯ ਕੋ ਸਾਚ ਅਲਾਯੋ।**
**ਜਿਸ ਅਸੁ ਪਰ ਚਢਤੇ ਗੁਰਦੇਵਾ। ਦ੍ਵਾਦਸ਼ ਮਾਸ ਕਰੀ ਇਨ ਸੇਵਾ॥ ੨੦॥**

ਤਦ ਸਤਿਗੁਰੂ ਜੀ ਨੇ ਕਹਿ ਕੇ ਸਭ ਨੂੰ ਸੁਣਾਇਆ, "ਸਾਈਸ ਨੇ ਸੱਚ ਕਿਹਾ ਹੈ। ਜਿਸ ਘੋੜੇ ਉੱਤੇ ਗੁਰੂ ਜੀ ਸਵਾਰ ਹੁੰਦੇ ਹਨ, ਉਸ ਦੀ ਇਸ ਬਾਰ੍ਹਾਂ ਮਹੀਨੇ ਸੇਵਾ ਕੀਤੀ ਹੈ॥੨੦॥

**ਜੋ ਨਿਸ਼ਕਾਮ ਹੋਇ ਕਰਿ ਉਰ ਕੋ। ਸੇਵਹਿ ਭਲੇ ਤੁਰੰਗ ਸਤਿਗੁਰ ਕੋ।**
**ਤਥਾ ਗੁਰੂ ਕੀ ਸੇਵਾ ਧੇਨੂ। ਸੋ ਸ਼ਕਤੀ ਕੋ ਕਰਿ ਹੈ ਲੇਨੂ॥ ੨੧॥**

ਜਿਹੜਾ ਹਿਰਦੇ ਵਿਚ ਨਿਸ਼ਕਾਮ ਹੋ ਕੇ ਸਤਿਗੁਰੂ ਜੀ ਦੇ ਘੋੜਿਆਂ ਦੀ ਭਲੀ ਪ੍ਰਕਾਰ ਸੇਵਾ ਕਰੇ ਜਾਂ ਗੁਰੂ ਜੀ ਦੀ ਗਾਂ ਦੀ ਸੇਵਾ ਕਰੇ ਉਹ ਅਜਿਹੀ ਸ਼ਕਤੀ ਧਾਰਨ ਕਰ ਲੈਂਦਾ ਹੈ॥੨੧॥

**ਭੂਤ ਭਵਿੱਖਜਤ ਕੇਰ ਬ੍ਰਿਤਾਂਤ। ਤਿਸ ਕੇ ਰਿਦੇ ਹੋਇ ਬੱਖਜਾਤ।**
**ਸਭਿ ਕਿਛ ਜਾਨਿ ਲੀਨ ਇਨ ਰਿਦੇ'। ਸੇਵਕ ਸੰਗ ਬਖਾਨਜੋਂ ਤਦੇ॥ ੨੨॥**

ਭੂਤ ਭਵਿੱਖ ਦੇ ਸਾਰੇ ਬ੍ਰਿਤਾਂਤ ਉਸ ਦੇ ਹਿਰਦੇ ਵਿਚ ਪ੍ਰਗਟ ਹੋ ਜਾਂਦੇ ਹਨ। ਇਸ ਨੇ ਹਿਰਦੇ ਵਿਚ ਸਭ ਕੁਝ ਜਾਣ ਲਿਆ ਹੈ।'' ਫਿਰ ਗੁਰੂ ਜੀ ਨੇ ਆਪਣੇ ਸੇਵਕਾਂ ਨੂੰ ਕਿਹਾ॥੨੨॥

*ਬਚਨ ਸਾਹਿਬ ਜੀ ਕਾ॥*

**'ਘੋੜੇ ਦੀ ਸੇਵਾ ਕਰਿ। ਹੋਵੇਗੀ ਸੋ ਜਰ। ਗੁਰੂ ਕਾ ਘਰ।**
**ਰਾਖਾ ਸਾਚਾ ਸਤਿਗੁਰ। ਸਿਖਾ! ਚਿੰਤਾ ਨਾ ਕਰ। ਚੁੱਪ ਕਾ ਸਮਾ ਸਰ' ॥ ੧॥**

''ਘੋੜੇ ਦੀ ਸੇਵਾ ਕਰੋ, ਜੋ ਹੋਵੇਗਾ ਉਸ ਨੂੰ ਜਰੋ, ਗੁਰੂ ਘਰ ਦਾ ਸੱਚਾ ਸਤਿਗੁਰੂ ਆਪ ਰਾਖਾ ਹੈ। ਹੇ ਸਿੱਖਾ! ਚਿੰਤਾ ਨਾ ਕਰ, ਚੁੱਪ ਦਾ ਸਮਾਂ ਹੀ ਚੰਗਾ ਹੈ''॥੧॥

*ਚੌਪਈ-* **ਤਬਿ ਸਤਿਗੁਰ ਤਜਾਰੀ ਕਰਿਵਾਈ। ਸਭਿਨਿ ਤੁਰੰਗਨ ਜ਼ੀਨ ਸਜਾਈ।**
**ਕੰਚਨ ਸਾਜ ਸੰਗ ਸ਼ਿੰਗਾਰੇ। ਕੋਤਲ ਪੰਚ ਗੁਰੂ ਕੇ ਪਜਾਰੇ॥ ੨੩॥**

ਤਦ ਸਤਿਗੁਰੂ ਜੀ ਨੇ ਤਿਆਰੀ ਕਰਵਾਈ ਤੇ ਸਾਰੇ ਘੋੜਿਆਂ 'ਤੇ ਕਾਠੀਆਂ ਪਵਾਈਆਂ, ਸੋਨੇ ਦੇ ਸਾਜ਼ਾਂ ਨਾਲ ਉਨ੍ਹਾਂ ਦਾ ਸ਼ਿੰਗਾਰ ਕੀਤਾ, ਪੰਜ ਖਾਲੀ ਘੋੜੇ ਗੁਰੂ ਜੀ ਨੂੰ ਪਿਆਰੇ ਸਨ॥੨੩॥

**ਨਿਖਲ ਖਾਲਸਾ ਲਾਲਸ ਕਰੇ। ਭਏ ਸਨੱਧਬੱਧ ਮੁਦ ਧਰੇ।**
**ਡੋਰੇ ਚਲੇ ਤੀਨ ਗੁਰ ਮਹਿਲਾ। ਗੁਜਰੀ ਚਢੀ ਪਾਲਕੀ ਪਹਿਲਾ॥੨੪॥**

ਸਾਰਾ ਖਾਲਸਾ ਮੇਲੇ ਜਾਣ ਨੂੰ ਚਾਹੁੰਦਾ ਹੈ, ਪ੍ਰਸੰਨਤਾ ਧਾਰ ਕੇ ਸਾਰੇ ਸ਼ਸਤਰਬੱਧ ਹੋ ਗਏ। ਗੁਰੂ ਜੀ ਦੇ ਮਹਿਲਾਂ ਦੇ ਤਿੰਨ ਡੋਲੇ ਨਾਲ ਚਲੇ, ਮਾਤਾ ਗੁਜਰੀ ਜੀ ਪਹਿਲਾਂ ਹੀ ਪਾਲਕੀ ਵਿਚ ਚੜ੍ਹ ਕੇ ਤਿਆਰ ਹੋ ਗਏ॥੨੪॥

**ਆਨੰਦਪੁਰਿ ਤੇ ਚਢਤਿ ਸਿਧਾਰੇ। ਸਾਹਿਬਜ਼ਾਦੇ ਲੈ ਸੰਗ ਚਾਰੇ।**
**ਸਿਖ ਸੰਗਤ ਕੋ ਵਾਰ ਨ ਪਾਰੇ। ਚਢਜੋ ਖਾਲਸਾ ਗੁਰੂ ਪਿਛਾਰੇ॥ ੨੫॥**

ਅਨੰਦਪੁਰ ਤੋਂ ਚੜ੍ਹ ਕੇ ਚਲ ਪਏ, ਚਾਰੇ ਸਾਹਿਬਜ਼ਾਦੇ ਨਾਲ ਲੈ ਲਏ। ਸਿੱਖ ਸੰਗਤ ਦੀ ਕੋਈ ਗਿਣਤੀ ਨਹੀਂ ਸੀ। ਸਾਰਾ ਖਾਲਸਾ ਵੀ ਗੁਰੂ ਜੀ ਦੇ ਪਿੱਛੇ ਸਵਾਰ ਹੋ ਗਿਆ॥੨੫॥

**ਮਾਰਗ ਬਿਖਮ ਗਿਰਨਿ ਕੋ ਜੋਊ। ਸਨੇ ਸਨੇ ਉਲੰਘਤਿ ਸਭਿ ਕੋਊ।**
**ਇਸ ਬਿਧਿ ਕਲਗੀਧਰ ਆਗਵਨੂ। ਪਹੁੰਚੀ ਸੁਧਿ ਸਭਿ ਗਿਰਪਤਿ ਭਵਨੂ॥੨੬॥**

ਪਹਾੜਾਂ ਦਾ ਰਸਤਾ ਬਹੁਤ ਕਠਿਨ ਸੀ, ਇਸ ਕਰਕੇ ਹੌਲੀ-ਹੌਲੀ ਲੰਘਦੇ ਜਾ ਰਹੇ ਸਨ। ਇਸ ਪ੍ਰਕਾਰ ਕਲਗੀਧਰ ਅਗਵਾਈ ਕਰ ਰਹੇ ਸਨ। ਪਹਾੜੀ ਰਾਜਿਆਂ ਦੇ ਮਹਿਲਾਂ ਵਿਚ ਵੀ ਇਹ ਖ਼ਬਰ ਪਹੁੰਚ ਗਈ॥੨੬॥

**ਸੁਨਿ ਕਰਿ ਚਢੇ ਸਕਲ ਤਤਕਾਲਾ। ਸਿਰੀ ਨਗਰੀਏ ਅਰੁ ਚੰਬਿਆਲਾ।**
**ਚਢਿ ਨਦੂਨੀਏ ਨ੍ਰਿਪ ਬਘਿਆਲੇ। ਅਪਰ ਮੰਡੇਲ ਚਮੂੰ ਲੇ ਨਾਲੇ॥੨੭॥**

ਉਹ ਵੀ ਸੁਣ ਕੇ ਤੁਰਤ ਸਵਾਰ ਹੋ ਗਏ। ਸ੍ਰੀ ਨਗਰ ਅਤੇ ਚੰਬੇ ਵਾਲੇ ਨਦੂਨੀਏ ਅਤੇ ਬਘਿਆਲੇ ਰਾਜੇ ਵੀ ਚੜ੍ਹ ਕੇ ਆ ਗਏ। ਹੋਰ ਮੰਡੀ ਦੇ ਰਾਜੇ ਆਪਣੀ ਸੈਨਾ ਨਾਲ ਲੈ ਕੇ ਆ ਗਏ॥੨੭॥

**ਹੁਤੋ ਕਾਮਗੜੀਆ ਜੁ ਸਿਧਾਰਾ। ਨਾਮ ਘਮੰਡ ਚੰਦ ਭਟ ਭਾਰਾ।**
**ਭੀਮਚੰਦ ਗਿਰਨਾਥ ਕਲੂਰੰ। ਭੂਪਚੰਦ ਚਢਿ ਚਲਜੋ ਹੰਡੂਰੰ॥ ੨੮॥**

ਜਿਹੜਾ ਕਾਮਗੜ੍ਹ ਦਾ ਰਾਜਾ ਸੀ, ਉਹ ਵੀ ਚਲ ਪਿਆ। ਘਮੰਡ ਚੰਦ ਨਾਮ ਦਾ ਰਾਜਾ ਭਾਰੀ ਸੂਰਬੀਰ ਸੀ। ਕਹਿਲੂਰ ਦਾ ਪਹਾੜੀ ਰਾਜਾ ਭੀਮ ਚੰਦ ਸੀ। ਭੂਪ ਚੰਦ ਹੰਡੂਰੀਆ ਵੀ ਚੜ੍ਹ ਕੇ ਚਲ ਪਿਆ॥੨੮॥

**ਬੀਰ ਸਿੰਘ ਜਸਪਾਲਿ ਪਧਾਰਾ। ਚਢੇ ਬਸੈਹਰੀ ਆਨੰਦ ਧਾਰਾ।**
**ਕੁੱਲੂ ਕੈਠਲ ਤੇ ਚਲਿ ਆਏ। ਇੱਤਜਾਦਿਕ ਗਿਰਪਤਿ ਚਢਿ ਧਾਏ॥ ੨੯॥**

ਬੀਰ ਸਿੰਘ ਜਸਪਾਲ ਵੀ ਆਇਆ, ਬਸੈਹਰੀ ਦਾ ਰਾਜਾ ਵੀ ਅਨੰਦ ਧਾਰ ਕੇ ਸਵਾਰ ਹੋ ਗਿਆ। ਕੁਲੂ ਕੈਠਲ ਤੋਂ ਚਲ ਕੇ ਆ ਗਏ। ਇਸ ਪ੍ਰਕਾਰ ਪਹਾੜੀ ਰਾਜੇ ਚੜ੍ਹ ਕੇ ਚਲ ਪਏ॥੨੯॥

**ਲਰੇ ਬਿਸਾਲ ਜਿ ਸ੍ਰੀ ਗੁਰ ਸਾਥਾ। ਦੇਖੇ ਬਡੇ ਜੰਗ ਮਹਿਂ ਹਾਥਾ।**
**ਤਿਸ ਕਲਗੀਧਰ ਹੇਰਨ ਹੇਤਿ। ਬਡ ਜੋਧਾ ਅਤਿਰਥੀ ਸੁਚੇਤ॥ ੩੦॥**

ਜਿਨ੍ਹਾਂ ਨੇ ਗੁਰੂ ਜੀ ਨਾਲ ਵਿਸ਼ਾਲ ਯੁੱਧ ਕੀਤਾ ਸੀ 'ਤੇ ਜੰਗ ਵਿਚ ਵੱਡੇ ਹੱਥ ਵੇਖੇ ਸਨ। ਉਸ ਕਲਗੀਧਰ ਨੂੰ ਵੇਖਣ ਵਾਸਤੇ ਆ ਰਹੇ ਸਨ ਜਿਹੜੇ ਕਿ ਮਹਾਨ ਬਲਵਾਨ ਯੋਧੇ ਸਨ॥੩੦॥

**ਧਰਿ ਧਰਿ ਉਰ ਦੀਰਘ ਅਭਿਲਾਖਾ। ਗਏ ਅਖਿਲ ਸੈਲਨਿ ਮਗ ਨਾਖਾ।**
**ਤੀਰਥ ਥਲ ਰੁਵਾਲਸਰ ਆਯੋ। ਪ੍ਰਥਮ ਪ੍ਰਭੁ ਡੇਰਾ ਤਹਿਂ ਪਾਯੋ॥ ੩੧॥**

ਹਿਰਦੇ ਵਿਚ ਵੱਡੀਆਂ ਅਭਿਲਾਸ਼ਾਵਾਂ ਧਾਰ ਕੇ, ਪਹਾੜਾਂ ਦਾ ਮੁਸ਼ਕਲ ਰਾਹ ਲੰਘ ਕੇ ਉਥੇ ਪਹੁੰਚ ਗਏ। ਤੀਰਥ ਅਸਥਾਨ ਰੁਵਾਲਸਰ ਆਇਆ, ਪਹਿਲਾਂ ਸਤਿਗੁਰੂ ਜੀ ਨੇ ਉਥੇ ਡੇਰਾ ਲਾਇਆ॥੩੧॥

**ਤਿਨ ਪਾਛੇ ਰਾਜੇ ਸਭਿ ਆਏ। ਹੇਰਿ ਹੇਰਿ ਥਲ ਜਿਤ ਚਿਤ ਭਾਏ।**
**ਸਭਿਹਿਨਿ ਸਿਵਰ ਕਰਜੋ ਹਰਿਖਾਏ। ਖਾਨ ਪਾਨ ਕਰਿ ਸੁਪਤਿ ਸੁਥਾਏ॥੩੨॥**

ਉਨ੍ਹਾਂ ਤੋਂ ਬਾਅਦ ਵਿਚ ਸਾਰੇ ਰਾਜੇ ਆਏ, ਚੰਗੇ-ਚੰਗੇ ਸਥਾਨ ਵੇਖ-ਵੇਖ ਕੇ ਜਿਹੜੇ ਦਿਲ ਨੂੰ ਚੰਗੇ ਲੱਗਦੇ ਸਨ, ਸਾਰਿਆਂ ਨੇ ਪ੍ਰਸੰਨ ਹੋ ਕੇ ਉਥੇ ਤੰਬੂ ਸ਼ਾਮਿਆਨੇ ਲਾ ਲਏ ਤੇ ਫਿਰ ਖਾ ਪੀ ਕੇ ਉਥੇ ਹੀ ਸੌਂ ਗਏ॥੩੨॥

**ਅਗਲੀ ਭਈ ਜਬਹਿ ਭੁਨਸਾਰਾ। ਸੌਚ ਸ਼ਨਾਨ ਸਕਲ ਤਨ ਧਾਰਾ।**
**ਸ੍ਰੀ ਗੁਰ ਢਿਗੁ ਸਭਿ ਕੇ ਨਰ ਆਏ। 'ਗਿਰਪਤਿ ਚਾਹਤਿ ਦਰਸ਼ਨ ਪਾਏ' ॥੩੩॥**

ਜਦ ਅਗਲੀ ਸਵੇਰ ਹੋਈ ਤਾਂ ਗੁਰੂ ਜੀ ਨੇ ਉੱਠ ਕੇ ਸੌਚ ਇਸ਼ਨਾਨ ਸਾਰੇ ਸਰੀਰ 'ਤੇ ਧਾਰਨ ਕੀਤਾ। ਸਤਿਗੁਰੂ ਜੀ ਦੇ ਪਾਸ ਸਾਰੇ ਰਾਜਿਆਂ ਦੇ ਮਨੁੱਖ ਆਏ ਤੇ ਬੋਲੇ, "ਪਹਾੜੀ ਰਾਜੇ ਆਪ ਜੀ ਦੇ ਦਰਸ਼ਨ ਕਰਨਾ ਚਾਹੁੰਦੇ ਹਨ" ॥੩੩॥

**ਪੰਮਾ ਫਿਰੈ ਬੀਚ ਇਤ ਉਤ ਮੈਂ। ਚਹੈ ਪ੍ਰਭਾਵ ਦਿਖਾਵਨਿ ਚਿਤ ਮੈਂ।**
**ਤਬਿ ਸਾਹਿਬ ਇਮ ਹੁਕਮ ਬਖਾਨਾ। 'ਕਰਹੁ ਮਖਮਲੀ ਫਰਸ਼ ਮਹਾਂਨਾ॥੩੪॥**

ਪੰਮਾਂ ਸਾਰਿਆਂ ਦੇ ਵਿਚ ਏਧਰ ਓਧਰ ਫਿਰਦਾ ਸੀ, ਉਹ ਚਿੱਤ ਵਿਚ ਆਪਣਾ ਪ੍ਰਭਾਵ ਵਿਖਾਉਣਾ ਚਾਹੁੰਦਾ ਸੀ। ਤਦ ਸਾਹਿਬ ਇਸ ਪ੍ਰਕਾਰ ਹੁਕਮ ਕੀਤਾ, "ਮਖਮਲੀ ਕੱਪੜੇ ਵਿਛਾ ਕੇ ਵੱਡਾ ਫ਼ਰਸ਼ ਤਿਆਰ ਕਰੋ॥੩੪॥

**ਸਭਾ ਸ਼ਿੰਗਾਰ ਸੁਧਾਰੋ ਸਾਰੋ। ਥਿਰੈਂ ਆਨਿ ਜਹਿਂ ਮਨੁਜ ਹਜ਼ਾਰੋਂ।**
**ਸੁਨਿ ਦਾਸਨਿ ਤਤਕਾਲ ਸੁਧਾਰੂ। ਤਨਜੋ ਬਿਤਾਨ ਚੌਕਨੋ ਚਾਰੂ॥ ੩੫॥**

ਸਭਾ ਸਥਾਨ ਨੂੰ ਚੰਗੀ ਤਰ੍ਹਾਂ ਸੁਧਾਰ ਕੇ ਸ਼ਿੰਗਾਰੋ, ਜਿੱਥੇ ਹਜ਼ਾਰਾਂ ਹੀ ਮਨੁੱਖ ਆ ਕੇ ਬੈਠ ਸਕਣ।'' ਇਹ ਸੁਣ ਕੇ ਸੇਵਕਾਂ ਨੇ ਸਾਰੇ ਸਥਾਨ ਨੂੰ ਸੁਧਾਰ ਕੇ ਤਿਆਰ ਕੀਤਾ। ਸੁੰਦਰ ਚਾਰ ਕੋਨਿਆਂ ਵਾਲਾ ਸ਼ਾਮਿਆਨਾ ਤਣ ਗਿਆ॥੩੫॥

**ਮੁਕਤਾ ਝਾਲਰ ਜ਼ਰੀ ਪਰੋਏ। ਰੇਸ਼ਮ ਡੋਰੈਂ ਕਸਿਬੋ ਹੋਏ।**
**ਬ੍ਰਿੰਦ ਦਰਬ ਲਾਗੇ ਬਨਵਾਯੋ। ਰਵਿ ਪ੍ਰਕਾਸ਼ ਤੇ ਬਹੁ ਚਮਕਾਯੋ॥ ੩੬॥**

ਜਿਨ੍ਹਾਂ ਨੂੰ ਜ਼ਰੀ ਦੇ ਧਾਗੇ ਵਿਚ ਪਰੋ ਕੇ ਮੋਤੀਆਂ ਦੀਆਂ ਝਾਲਰਾਂ ਲੱਗੀਆਂ ਹੋਈਆਂ ਸਨ ਤੇ ਰੇਸ਼ਮੀਂ ਡੋਰਾਂ ਨਾਲ ਜਿਹੜੇ ਕੱਸੇ ਹੋਏ ਸਨ, ਜਿਹੜੇ ਬਹੁਤ ਧਨ ਲਾ ਕੇ ਬਣਵਾਏ ਹੋਏ ਸਨ। ਸੂਰਜ ਦੇ ਪ੍ਰਕਾਸ਼ ਵਿਚ ਉਹ ਬਹੁਤ ਚਮਕਦੇ ਸਨ॥੩੬॥

**ਫਰਸ਼ ਬਿਸਾਲ ਦੂਰ ਲਗ ਕੀਨਾ। ਆਇ ਖਾਲਸਾ ਪ੍ਰਥਮ ਅਸੀਨਾ।**
**ਸਗਰੇ ਸਨਧਬੱਧ ਭਟ ਭਾਰੇ। ਸ਼ੋਭਤਿ ਜਿਮ ਕੇਹਰਿ ਬਲਿ ਭਾਰੇ॥ ੩੭॥**

ਦੂਰ ਤੱਕ ਬੜਾ ਖੁੱਲ੍ਹਾ ਫ਼ਰਸ਼ ਤਿਆਰ ਕੀਤਾ, ਪਹਿਲਾਂ ਉਥੇ ਖਾਲਸਾ ਆ ਕੇ ਬੈਠ ਗਿਆ। ਸਾਰੇ ਹਥਿਆਰਬੱਧ ਭਾਰੀ ਸੂਰਬੀਰ ਇਸ ਪ੍ਰਕਾਰ ਸ਼ੋਭ ਰਹੇ ਸਨ, ਮਾਨੋ ਭਾਰੀ ਬਲਵਾਨ ਸ਼ੇਰ ਬੈਠੇ ਹੋਣ॥੩੭॥

**ਸ੍ਰੀ ਕਲਗੀਧਰ ਬਸਤ੍ਰ ਸਜਾਏ। ਜਾਮਾ ਬਹੁ ਸੂਖਮ ਛਬਿ ਪਾਏ।**
**ਮੁਸ਼ਟ ਹੇਮ ਕੀ ਜੜਤਿ ਸੁ ਹੀਰੇ। ਸੁੰਦਰ ਕੋਰ ਕਰੀ ਬਰ ਚੀਰੇ॥ ੩੮॥**

ਸ੍ਰੀ ਕਲਗ਼ੀਧਰ ਜੀ ਨੇ ਵਸਤਰ ਸਜਾਏ ਤੇ ਬਹੁਤ ਸੂਖਮ ਛਵੀ ਵਾਲਾ ਜਾਮਾ ਪਹਿਨਿਆ। ਜਿਸ ਦੀ ਸੋਨੇ ਦੀ ਮੁੱਠੀ ਨੂੰ ਹੀਰੇ ਜੜ੍ਹੇ ਹੋਏ ਸਨ ਤੇ ਸੁੰਦਰ ਕੱਪੜੇ ਦੀ ਕਿਨਾਰੀ ਬਣੀ ਹੋਈ ਸੀ॥੩੮॥

**ਪਾਇ ਪੁਲਾਦੀ ਗਰ ਸ਼ਮਸ਼ੇਰ। ਸਾਯੁਧ ਭਏ ਦਿਪਹਿਂ ਸਮ ਸ਼ੇਰ।**
**ਸਿਰ ਸੁੰਦਰ ਦਸਤਾਰ ਸਜਾਈ। ਦਮਕਤਿ ਰਤਨ ਜਿਗਾ ਛਬਿ ਪਾਈ॥ ੩੯॥**

ਉਨ੍ਹਾਂ ਫੌਲਾਦੀ ਤਲਵਾਰ ਗਲ ਵਿਚ ਪਾਈ, ਸ਼ਸਤਰ ਧਾਰ ਕੇ ਉਹ ਸ਼ੇਰ ਵਾਂਗ ਚਮਕਦੇ ਸਨ। ਸਿਰ 'ਤੇ ਸੁੰਦਰ ਦਸਤਾਰ ਸਜਾਈ ਸੀ ਤੇ ਹੀਰੇ ਜੜਤ ਜਿਗ੍ਹਾ ਚਮਕਦੀ ਹੋਈ ਵੱਡੀ ਸ਼ੋਭਾ ਪਾ ਰਹੀ ਸੀ॥੩੯॥

**ਝੂਲਤਿ ਕਲਗੀ ਮੋਦ ਬਢਾਵਤਿ। ਮੁਕਤਾ ਸ੍ਰੱਛਨਿ ਗੁੱਛ ਸੁਹਾਵਤਿ।**
**ਤਰਗਸ ਜਟਤਿ ਗਰੇ ਗਹਿ ਪਾਯੋ। ਖਰ ਤੀਰਨਿ ਸੌਂ ਭਰਜੋ ਸੁਹਾਯੋ॥ ੪੦॥**

ਝੂਲਦੀ ਹੋਈ ਕਲਗ਼ੀ ਬੜੀ ਖ਼ੁਸ਼ੀ ਵਧਾਉਂਦੀ ਸੀ ਤੇ ਉੱਤਮ ਮੋਤੀਆਂ ਦੇ ਗੁੱਛੇ ਸ਼ੋਭਾ ਪਾ ਰਹੇ ਸਨ। ਹੀਰਿਆਂ ਜੜਿਆ ਭੱਥਾ ਗਲ ਵਿਚ ਪਾਇਆ ਸੀ, ਜਿਹੜਾ ਤਿੱਖੇ ਤੀਰਾਂ ਨਾਲ ਭਰਿਆ ਹੋਇਆ ਸ਼ੋਭ ਰਿਹਾ ਸੀ॥੪੦॥

**ਚਾਂਪ ਕਠੋਰ ਹਾਥ ਮਹਿਂ ਲੀਨਿ। ਗੋਸ਼ੇ ਜੁਗ ਕੰਚਨ ਕੇ ਕੀਨਿ।**
**ਡਸਜੋ ਪ੍ਰਯੰਕ ਫਰਸ਼ ਪਰ ਚਾਰੂ। ਸੇਜਬੰਦ ਗੁੰਫੇ ਦਿਸ਼ ਚਾਰੂ॥ ੪੧॥**

ਗੁਰੂ ਜੀ ਨੇ ਸਖ਼ਤ ਧਨੁੱਖ ਨੂੰ ਹੱਥ ਵਿਚ ਲਿਆ ਸੀ, ਜਿਸ ਧਨੁੱਖ ਦੇ ਦੋਵੇਂ ਕੋਨੇ ਸੋਨੇ ਦੇ ਬਣਾਏ ਹੋਏ ਸਨ। ਫ਼ਰਸ਼ ਉੱਤੇ ਸੁੰਦਰ ਪਲੰਘ ਵਿਛਾਇਆ ਹੋਇਆ ਸੀ, ਜਿਸ ਦੇ ਚਾਰੇ ਪਾਸੇ ਸੇਜਬੰਦ ਗੁੰਫੇ ਲੱਗੇ ਹੋਏ ਸਨ॥੪੧॥

**ਬਿਸਦ ਬਿਛੌਨਾ ਸੁੰਦਰ ਸੋਹਤਿ। ਮ੍ਰਿਦੁਲ ਅਧਿਕ ਮਨੁਹਰਤਾ ਜੋਹਤਿ।**
**ਤਿਸ ਪਰ ਥਿਰੇ ਆਨ ਗੁਨਖਾਨੀ। ਹੇਰਿ ਉਠੇ ਸਭਿ ਹਿਤ ਸਨਮਾਨੀ॥ ੪੨॥**

ਸਫੈਦ ਵਿਛੌਣਾ ਸੁੰਦਰ ਸ਼ੋਭ ਰਿਹਾ ਸੀ, ਜਿਹੜਾ ਬੜਾ ਕੋਮਲ ਤੇ ਬਹੁਤ ਮਨੋਹਰ ਦਿਖਾਈ ਦਿੰਦਾ ਸੀ। ਉਸ ਦੇ ਉੱਤੇ ਆ ਕੇ ਸਤਿਗੁਰੂ ਜੀ ਬੈਠ ਗਏ। ਸਾਰੇ ਗੁਰੂ ਜੀ ਨੂੰ ਵੇਖ ਕੇ ਸਨਮਾਨ ਵਜੋਂ ਉੱਠ ਕੇ ਖੜੇ ਹੋ ਗਏ॥੪੨॥

**ਚਮਰ ਚਾਰੁ ਢੁਰਤੋ ਚਹੁੰਫੇਰੇ। ਮਨਹੁੰ ਹੰਸ ਝੁਕ ਮੁਕਤਾ ਹੇਰੇ।**
**ਡਰਤਿ ਨ ਗਹੈ ਫੇਰ ਉਡ ਜਾਹੀ। ਬਾਰਬਾਰ ਤਿਨ ਪਿਖਹਿ ਭ੍ਰਮਾਹੀ॥ ੪੩॥**

ਸੁੰਦਰ ਚੌਰ ਚਾਰੇ ਪਾਸੇ ਫਿਰ ਰਿਹਾ ਸੀ, ਮਾਨੋ ਹੰਸ ਮੋਤੀਆਂ ਨੂੰ ਵੇਖ-ਵੇਖ ਝੁਕ ਰਿਹਾ ਸੀ। ਡਰਦਾ ਮੋਤੀਆਂ ਨੂੰ ਫੜਦਾ ਨਹੀਂ ਸੀ, ਫਿਰ ਉੱਡ ਜਾਂਦਾ ਸੀ। ਘੜੀ-ਮੁੜੀ ਵੇਖ ਕੇ ਏਧਰ ਓਧਰ ਭੌਂਦਾ ਹੈ॥੪੩॥

**ਇਸ ਪ੍ਰਕਾਰ ਸਭਿ ਸਭਾ ਲਗਾਇ। ਜਨੁ ਸੁਰ ਗਨ ਮਹਿਂ ਥਿਰ ਸੁਰਰਾਇ।**
**ਕਿਧੌਂ ਕੁਬੇਰ ਮਹਾਂ ਛਬਿ ਪਾਵੈ। ਰਾਮਚੰਦ ਕੈ ਸਭਾ ਸੁਹਾਵੈਂ॥ ੪੪॥**

ਇਸ ਪ੍ਰਕਾਰ ਸਾਰੀ ਸਭਾ ਲਗਾਈ, ਮਾਨੋ ਇੰਦਰ ਦੇਵਤਿਆਂ ਦੇ ਵਿਚ ਬਿਰਾਜਮਾਨ ਹੋਏ ਹੋਣ ਜਾਂ ਕੁਬੇਰ ਦੇਵਤਾ ਮਹਾਨ ਛਵੀ ਪਾ ਰਿਹਾ ਹੋਵੇ ਜਾਂ ਰਾਮਚੰਦਰ ਦੀ ਸਭਾ ਸੁਹਾ ਰਹੀ ਹੋਵੇ॥੪੪॥

**ਜਿਮ ਜਾਦਵ ਮਹਿਂ ਗੋਬਿੰਦ ਚੰਦ। ਤਿਮ ਸਿੰਘਨ ਮਹਿਂ ਗੋਬਿੰਦ ਸਿੰਘ।**
**ਕੰਚਨ ਲਸ਼ਟ ਧਰੇ ਥਿਰ ਆਗੇ। ਸਭਿ ਗੁਰ ਰੂਪ ਪਿਖਹਿਂ ਅਨੁਰਾਗੇ॥ ੪੫॥**

ਜਿਵੇਂ ਯਾਦਵਾਂ ਵਿਚ ਕ੍ਰਿਸ਼ਨ ਚੰਦ ਸਨ, ਉਸ ਤਰ੍ਹਾਂ ਸਿੰਘਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਸ਼ੋਭਾ ਪਾ ਰਹੇ ਸਨ। ਸੋਨੇ ਦੀਆਂ ਲਾਠੀਆਂ ਧਾਰ ਕੇ ਚੋਬਦਾਰ ਅੱਗੇ ਖੜੇ ਸਨ। ਸਾਰੇ ਗੁਰੂ ਜੀ ਦਾ ਰੂਪ ਵੇਖ ਕੇ ਪ੍ਰੇਮ ਦੇ ਰੰਗ ਵਿਚ ਰੰਗੇ ਜਾ ਰਹੇ ਸਨ॥੪੫॥

*ਪੰਜਵੀਂ ਰੁੱਤ ਦਾ ਚੌਥਾ ਅਧਿਆਇ ਸਮਾਪਤ ਹੋਇਆ॥੪॥*

# ਅਧਿਆਇ ਪੰਜਵਾਂ

*ਰਵਾਲਸਰ ਰਾਜਿਆਂ ਨਾਲ ਮੇਲ, ਚੰਬਿਆਲ ਕੁਮਾਰੀ*

*ਦੋਹਰਾ-* **ਸੈਲਪਤੀ ਮਿਲਿ ਕਰਿ ਸਕਲ ਚਮੂ ਸੰਗ ਸਮੁਦਾਇ।**
**ਸ੍ਰੀ ਕਲਗੀਧਰ ਕੇ ਨਿਕਟ ਆਏ ਉਰ ਹਰਿਖਾਇ॥ ੧॥**

ਪਹਾੜੀ ਰਾਜੇ ਸਾਰੀ ਸੈਨਾ ਸਹਿਤ ਮਿਲ ਕੇ ਆਏ, ਸ੍ਰੀ ਕਲਗੀਧਰ ਦੇ ਪਾਸ ਆ ਕੇ ਬਹੁਤ ਪ੍ਰਸੰਨ ਹੋਏ॥੧॥

*ਚੌਪਈ-* **ਨਿਜ ਨਿਜ ਭੇਟ ਅਗਾਰੀ ਧਰੇ। ਪਦ ਅਰਬਿੰਦ ਬੰਦਨਾ ਕਰੇ।**
**ਕੰਚਨ ਜ਼ੀਨ ਤੁਰੰਗ ਸ਼ਿੰਗਾਰੇ। ਖਰੇ ਕਰੇ ਸਤਿਗੁਰੂ ਅਗਾਰੇ॥ ੨॥**

ਆਪਣੀ-ਆਪਣੀ ਭੇਟਾ ਅੱਗੇ ਧਰ ਕੇ ਚਰਨ ਕੰਵਲਾਂ 'ਤੇ ਬੰਦਨਾ ਕੀਤੀ। ਸੋਨੇ ਦੀਆਂ ਕਾਠੀਆਂ ਨਾਲ ਘੋੜੇ ਸ਼ਿੰਗਾਰ ਕੇ ਸਤਿਗੁਰੂ ਜੀ ਦੇ ਅੱਗੇ ਖੜੇ ਕਰ ਦਿੱਤੇ॥੨॥

**ਧਨੁਖ ਤੁਪਕ ਅਰੁ ਸਿਪਰ ਕ੍ਰਿਪਾਨ। ਦੇਸ਼ ਬਿਦੇਸ਼ਨਿ ਮੋਲ ਮਹਾਂਨ।**
**ਖੜਗ ਸਿਪਰ ਸਭਿ ਅੰਗ ਲਗਾਏ। ਬੈਠੇ ਨਿਕਟ ਪ੍ਰਭੂ ਸਮੁਦਾਏ॥ ੩॥**

ਧਨੁੱਖ, ਬੰਦੂਕ ਅਤੇ ਢਾਲ ਕਿਰਪਾਨ, ਜਿਹੜੀਆਂ ਦੇਸ਼ਾਂ ਵਿਦੇਸ਼ਾਂ ਤੋਂ ਬਹੁਤ ਮੁੱਲ ਖਰਚ ਕੇ ਮੰਗਵਾਈਆਂ ਸਨ। ਉਹ ਤਲਵਾਰਾਂ, ਢਾਲਾਂ, ਅੰਗਾਂ 'ਤੇ ਪਹਿਣ ਕੇ ਸਾਰੇ ਗੁਰੂ ਜੀ ਦੇ ਪਾਸ ਬੈਠ ਗਏ॥੩॥

ਹੇਰਿ ਹੇਰਿ ਸੁੰਦਰ ਗੁਰ ਸੂਰਤਿ। ਮਾਨਹੁਂ ਦਿਪਹਿ ਕਾਮ ਕੀ ਮੂਰਤਿ।
ਕੈ ਸਮੇਟ ਸੁੰਦਰਤਾ ਸਾਰੀ। ਧਰਜੋ ਸਰੀਰ ਆਨਿ ਦੁਤਿ ਭਾਰੀ॥ ੪॥

ਗੁਰੂ ਜੀ ਦੀ ਸੁੰਦਰ ਸੂਰਤ ਵੇਖ-ਵੇਖ ਕੇ, ਮਾਨੋ ਕਾਮ ਦੀ ਮੂਰਤ ਪ੍ਰਕਾਸ਼ਮਈ ਸੀ ਜਾਂ ਸਾਰੀ ਸੁੰਦਰਤਾ ਸਮੇਟ ਕੇ ਭਾਰੀ ਸ਼ੋਭਾ ਵਾਲਾ ਸਰੀਰ ਧਾਰਨ ਕੀਤਾ ਸੀ॥੪॥

ਆਦਿ ਸੂਰਤਾ ਗੁਨ ਸਮੁਦਾਏ। ਇਕ ਥਲ ਮੈਂ ਬਿਧਿ ਰਚੇ ਟਿਕਾਏ।
ਮਨਹੁਂ ਰੂਪ ਨਿਜ ਧਰਜੋ ਸਰੂਪਾ। ਇਸ ਪ੍ਰਕਾਰ ਪ੍ਰਭੁ ਦਿਪਹਿਂ ਅਨੂਪਾ॥ ੫॥

ਸੁੰਦਰ ਸੂਰਤ ਆਦਿ ਤੇ ਸਮੂਹ ਗੁਣ, ਵਿਧਾਤਾ ਨੇ ਇਕ ਥਾਂ ਰੱਚ ਕੇ ਟਿਕਾਅ ਦਿੱਤੇ ਸਨ, ਮਾਨੋ ਸੁੰਦਰਤਾ ਨੇ ਆਪ ਰੂਪ ਧਾਰਨ ਕੀਤਾ ਸੀ। ਇਸ ਪ੍ਰਕਾਰ ਪ੍ਰਭੂ ਜੀ ਅਨੂਪਮ ਪ੍ਰਕਾਸ਼ਵਾਨ ਸਨ॥੫॥

ਤਿਸ ਛਿਨ ਜਿਨ ਜਿਨ ਦੇਖਨਿ ਕੀਨੇ। ਇਕ ਸਮ ਸਭਿ ਕੇ ਮਨ ਹਰਿ ਲੀਨੇ।
ਚਿਰੰਕਾਲ ਕੇ ਚਾਹਤਿ ਚਿਤ ਮੈਂ। ਦਰਸ਼ਨ ਕਰਜੋ ਭਏ ਸਭਿ ਹਿਤ ਮੈਂ॥ ੬॥

ਉਸ ਸਮੇਂ ਜਿਸ-ਜਿਸ ਨੇ ਵੀ ਦਰਸ਼ਨ ਕੀਤੇ, ਇਕ ਸਮਾਨ ਸਾਰਿਆਂ ਦੇ ਮਨ ਚੁਰਾ ਲਏ। ਬਹੁਤ ਦੇਰ ਤੋਂ ਚਿੱਤ ਵਿਚ ਚਾਹੁੰਦੇ ਸਨ, ਦਰਸ਼ਨ ਕਰਕੇ ਸਾਰੇ ਹੀ ਹਿਤ ਵਿਚ ਹੋ ਗਏ॥੬॥

ਕੁਸ਼ਲ ਪ੍ਰਸ਼ਨ ਪ੍ਰਭੁ ਸਭਿ ਕੋ ਬੂਝੇ। ਉੱਤਰ ਦਯੋ ਅਨੰਦ ਅਰੂਝੇ।
ਅਪਰ ਬਾਰਤਾ ਬਹੁਤ ਚਲਾਈ। ਬਚਨ ਸੁਨਨਿ ਕੋ ਬਹੁ ਲਲਚਾਈ॥ ੭॥

ਗੁਰੂ ਜੀ ਨੇ ਸਾਰਿਆਂ ਪਾਸੋਂ ਸੁਖਸਾਂਦ ਪੁੱਛੀ, ਸਾਰਿਆਂ ਨੇ ਅਨੰਦ ਵਿਚ ਗੱਤਿਆਂ ਨੇ ਉੱਤਰ ਦਿੱਤਾ। ਹੋਰ ਗੱਲਾਂ ਬਹੁਤ ਚਲਾਈਆਂ, ਗੁਰੂ ਜੀ ਦੇ ਬਚਨ ਸੁਣਨ ਵਾਸਤੇ ਬਹੁਤ ਲਲਚਾਏ ਸਨ॥੭॥

ਭੀਮਚੰਦ ਤੇ ਆਦਿਕ ਰਾਜੇ। ਭੂਪਚੰਦ ਬਹੁ ਸੰਗ ਸਮਾਜੇ।
ਛੋਟੇ ਬਡੇ ਸੈਲਪਤਿ ਹੇਰੇ। ਸੁਨਿ ਸੁਨਿ ਬਾਕ ਅਨੰਦ ਬਡੇਰੇ॥ ੮॥

ਭੀਮ ਚੰਦ ਤੇ ਹੋਰ ਰਾਜੇ, ਭੂਪ ਚੰਦ ਆਪਣਾ ਬਹੁਤ ਸਮਾਜ ਨਾਲ ਲੈ ਕੇ ਆਇਆ। ਛੋਟੇ ਵੱਡੇ ਸਾਰੇ ਪਹਾੜੀ ਰਾਜਿਆਂ ਨੇ ਦਰਸ਼ਨ ਕੀਤੇ, ਗੁਰੂ ਜੀ ਦੇ ਬਚਨ ਸੁਣ-ਸੁਣ ਅਨੰਦ ਵਧਾਉਂਦੇ ਸਨ॥੮॥

ਜਿਨਹੁ ਪ੍ਰਿਥਮ ਹੀ ਦਰਸ਼ਨ ਪਾਯੋ। ਸੋ ਕਰ ਜੋਰਤਿ ਬਾਕ ਅਲਾਯੋ।
'ਸ਼੍ਰੀ ਸਤਿਗੁਰ ਕੇ ਗੁਨ ਜਿਮ ਸੁਨੇ। ਕਹਤਿ ਹੁਤੇ ਜਿਮ ਸੁੰਦਰ ਘਨੇ॥ ੯॥

ਜਿਨ੍ਹਾਂ ਨੇ ਪਹਿਲਾਂ ਹੀ ਦਰਸ਼ਨ ਪਾਏ ਸਨ, ਉਹ ਹੱਥ ਜੋੜ ਕੇ ਬੋਲੇ, "ਸ੍ਰੀ ਸਤਿਗੁਰੂ ਜੀ ਦੇ ਜਿਵੇਂ ਗੁਣ ਸੁਣੇ ਹਨ, ਜਿਵੇਂ ਕਹਿੰਦੇ ਹੁੰਦੇ ਸਨ, ਕਿ ਬਹੁਤ ਸੁੰਦਰ ਹਨ॥੯॥

ਤਿਸੀ ਰੀਤਿ ਕੇ ਆਜ ਨਿਹਾਰੇ। ਦਰਸ਼ਨ ਸਫਲੇ ਜਨਮ ਹਮਾਰੇ'।
ਰਾਜਪੂਤ ਅਰੁ ਸਭਿ ਗਿਰਪਾਲ। ਕਹੈਂ ਸਕਲ 'ਹਮ ਭਏ ਨਿਹਾਲ॥ ੧੦॥

ਉਸੇ ਹੀ ਰੀਤੀ ਦੇ ਅੱਜ ਵੇਖੇ ਹਨ, ਦਰਸ਼ਨ ਕਰਕੇ ਸਾਡਾ ਜਨਮ ਸਫਲ ਹੋ ਗਿਆ ਹੈ।" ਰਾਜਪੂਤ ਅਤੇ ਸਾਰੇ ਪਹਾੜੀ ਰਾਜੇ ਕਹਿੰਦੇ ਸਨ, "ਅਸੀਂ ਦਰਸ਼ਨ ਕਰਕੇ ਨਿਹਾਲ ਹੋ ਗਏ ਹਾਂ॥੧੦॥

ਸ਼੍ਰੀ ਨਾਨਕ ਕੋ ਤਖਤਿ ਸੁਹਾਯੋ। ਤੀਨ ਲੋਕ ਪਤਿ ਤਨ ਧਰ ਆਯੋ'।
ਬਹੁਤ ਸਮੈ ਲਗ ਬੈਠ ਰਹੇ। ਉਠਿ ਗਮਨੇ ਕੋਇ ਨ ਚਿਤ ਚਹੇ॥ ੧੧॥

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਤਖ਼ਤ ਸੁਹਾਇਆ ਹੈ, ਤਿੰਨਾਂ ਲੋਕਾਂ ਦਾ ਮਾਲਕ ਮਨੁੱਖਾ ਸਰੀਰ ਧਾਰ ਕੇ ਆ ਗਿਆ ਹੈ।" ਬਹੁਤ ਸਮੇਂ ਤੱਕ ਬੈਠੇ ਰਹੇ, ਜਾਣ ਨੂੰ ਕਿਸੇ ਦਾ ਚਿੱਤ ਨਹੀਂ ਸੀ ਕਰਦਾ॥੧੧॥

ਦੇਖਨਿ ਕੇ ਲਾਲਚ ਅਨੁਰਾਗੇ। ਬਾਕ ਸੁਨਨਿ ਹਿਤ ਬਾਤਨਿ ਲਾਗੇ।
ਬਾਰ ਬਾਰ ਗੁਰ ਕੋ ਜਸੁ ਕਹੈਂ। 'ਹਮ ਰਾਵਰ ਕੇ ਸਿਖ ਹੀ ਅਹੈਂ॥ ੧੨॥

ਦਰਸ਼ਨ ਕਰਨ ਦਾ ਲਾਲਚ ਅਤੇ ਪ੍ਰੇਮ ਜਾਗਿਆ ਸੀ, ਬਚਨ ਸੁਣਨ ਵਾਸਤੇ ਗੱਲਾਂ ਕਰਨ ਲੱਗੇ। ਬਾਰ-ਬਾਰ ਗੁਰੂ ਜੀ ਦਾ ਜੱਸ ਕਰਦੇ ਸਨ, "ਅਸੀਂ ਆਪ ਜੀ ਦੇ ਸਿੱਖ ਹੀ ਹਾਂ॥੧੨॥

ਕਰੁਨਾ ਕਰਤਿ ਰਹਹੁ ਲਖਿ ਦਾਸ। ਤੁਮ ਦਰਸ਼ਨ ਤੇ ਨਹਿਂ ਜਮ ਪਾਸ।
ਅਪਨੇ ਜਾਨਿ ਸਿਮਰਤੇ ਰਹੋ। ਪੂਰਬ ਦੋਸ਼ੁ ਨਹੀਂ ਅਬਿ ਲਹੋ॥ ੧੩॥

ਆਪਣੇ ਦਾਸ ਸਮਝ ਕੇ ਸਾਡੇ ਉੱਤੇ ਕਿਰਪਾ ਕਰਦੇ ਰਹੋ, ਤੁਹਾਡੇ ਦਰਸ਼ਨ ਕਰਨ ਨਾਲ ਜਮ ਪਾਸ ਨਹੀਂ ਆਉਂਦੇ ਹਨ। ਆਪਣੇ ਜਾਣ ਕੇ ਯਾਦ ਕਰਦੇ ਰਹੋ, ਪਹਿਲੇ ਦੋਸ਼ਾਂ ਨੂੰ ਹੁਣ ਭੁਲਾ ਦੇਵੋ॥੧੩॥

ਹਮ ਹੈਂ ਅਲਪ ਬਿਗਾਰਨ ਹਾਰੇ। ਤੁਮ ਸਮਰਥ ਹੋ ਬਖਸ਼ਨਹਾਰੇ'।
ਇੱਤਜਾਦਿਕ ਕਹਿ ਬਿਨੈ ਘਨੇਰੀ। ਨੀਠ ਨੀਠ ਉਠਿ ਕਰਿ ਤਿਸ ਬੇਰੀ॥੧੪॥

ਅਸੀਂ ਗਰੀਬ ਵਿਕਾਰ ਕਰਨਹਾਰੇ ਹਾਂ, ਤੁਸੀਂ ਸਮਰੱਥ ਬਖ਼ਸ਼ਣਹਾਰੇ ਹੋ।" ਇਸ ਪ੍ਰਕਾਰ ਕਹਿ ਕੇ ਬਹੁਤ ਬੇਨਤੀ ਕੀਤੀ। ਅਸੀਂ ਜਿਵੇਂ ਤਿਵੇਂ ਕਰਕੇ ਉਸ ਸਮੇਂ ਉੱਠ ਕੇ ਚਲੇ ਗਏ॥੧੪॥

ਕਰਿ ਕਰਿ ਨਮੋ ਜਨਾਇ ਸਨੇਹੂ। ਗਮਨੇ ਡੇਰਨਿ ਬਿਖੈ ਅਛੇਹੂ।
ਪੁਨ ਸਗਰੇ ਰਾਜਨ ਕੀ ਰਾਨੀ। ਦਰਸ਼ਨ ਕੋ ਚਿਤ ਚਹਤਿ ਮਹਾਨੀ॥ ੧੫॥

ਨਮਸਕਾਰ ਕਰ-ਕਰ ਕੇ ਪਿਆਰ ਜਤਾਉਂਦੇ ਸਨ, ਸਾਰੇ ਹੀ ਆਪਣੇ-ਆਪਣੇ ਡੇਰਿਆਂ ਵਿਚ ਚਲੇ ਗਏ। ਫਿਰ ਸਾਰੇ ਰਾਜਿਆਂ ਦੀਆਂ ਰਾਣੀਆਂ ਗੁਰੂ ਜੀ ਦੇ ਦਰਸ਼ਨ ਕਰਨੇ ਚਾਹੁੰਦੀਆਂ ਸਨ॥੧੫॥

ਬੂਝਿ ਬੂਝਿ ਰਾਜਨ ਕੇ ਸੰਗਾ। ਆਈ ਦੇਖਨਿ ਧਰੇ ਉਮੰਗਾ।
ਪ੍ਰਿਥਕ ਪ੍ਰਿਥਕ ਨਿਜ ਧਰੀ ਉਪਾਇਨ। ਪਰਸੇ ਆਨਿ ਕਮਲ ਸਮ ਪਾਇਨ॥੧੬॥

ਉਹ ਸਾਰੀਆਂ ਆਪਣੇ-ਆਪਣੇ ਰਾਜਿਆਂ ਨੂੰ ਪੁੱਛ ਕੇ ਵੱਡੀ ਉਮੰਗ ਧਾਰ ਕੇ ਦਰਸ਼ਨ ਕਰਨ ਆਈਆਂ। ਵੱਖ-ਵੱਖ ਹਰ ਇਕ ਨੇ ਆਪਣੇ ਉਪਹਾਰ ਗੁਰੂ ਜੀ ਅੱਗੇ ਰੱਖੇ ਤੇ ਗੁਰੂ ਜੀ ਦੇ ਚਰਨ ਕੰਵਲਾਂ ਨੂੰ ਪਰਸਿਆ॥੧੬॥

ਪੂਰਨ ਚੰਦ ਬਦਨ ਕੀ ਓਰਾ। ਸਭਿ ਰਾਨੀ ਦ੍ਰਿਗ ਕੀਨ ਚਕੋਰਾ।
ਗੁਰ ਸਰੂਪ ਸੂਰਜ ਸਮ ਭਾਸੇ। ਕਮਲ ਬਿਲੋਚਨ ਸਭਿਨਿ ਬਿਕਾਸੇ॥ ੧੭॥

ਪੂਰਨਮਾਸ਼ੀ ਦੇ ਚੰਦ ਵਰਗੇ ਮੁਖੜੇ ਵੱਲ ਸਭ ਰਾਣੀਆਂ ਨੇ ਆਪਣੇ ਨੈਣ ਚਕੋਰ ਵਾਂਗ ਲਾ ਲਏ। ਗੁਰੂ ਜੀ ਦਾ ਸਰੂਪ ਸੂਰਜ ਵਾਂਗ ਲੱਗਦਾ ਸੀ, ਜਿਸਨੂੰ ਵੇਖ ਕੇ ਸਾਰਿਆਂ ਦੇ ਕੰਵਲ ਨੈਣ ਖਿੜ ਗਏ॥੧੭॥

ਏਕ ਬਾਰ ਤਨ ਕੀ ਸੁਧਿ ਭੂਲੀ। ਪਿਖਿ ਸਰੂਪ ਸਭਿ ਰਾਨਿਨਿ ਝੂਲੀ।
ਕਹੈਂ ਪਰਸਪਰ 'ਹੇ ਅਲਿ! ਜਾਨ। ਸੁੰਦਰ ਕ੍ਰਿਸ਼ਨ ਸੁਨਜੋ ਹਮ ਕਾਨਿ॥੧੮॥

ਇਕ ਵਾਰ ਸਰੀਰ ਦੀ ਸੁੱਧ ਬੁੱਧ ਭੁੱਲ ਗਈ, ਗੁਰੂ ਜੀ ਦਾ ਸਰੂਪ ਵੇਖ ਕੇ ਸਭ ਰਾਣੀਆਂ ਝੂਮ ਉੱਠੀਆਂ। ਆਪਸ ਵਿਚ ਕਹਿੰਦੀਆਂ ਸਨ, "ਹੇ ਸਖੀ ! ਅਸੀਂ ਆਪਣੇ ਕੰਨਾਂ ਨਾਲ ਕ੍ਰਿਸ਼ਨ ਨੂੰ ਬਹੁਤ ਸੁੰਦਰ ਸੁਣਿਆ ਹੈ॥੧੮॥

**ਜਿਨ ਕਉ ਪਿਖਿ ਬਿਰਮਹਿਂ ਨਰ ਨਾਰੀ। ਬੀਚ ਪੁਰਾਨਨ ਕਥਾ ਉਚਾਰੀ।**
**ਸੋ ਇਨ ਸਮ ਹ੍ਵੈਗੋ ਕੈ ਨਾਂਹਿਨ। ਕਾਮ ਕਹਾਂ ਸਮ ਤਨ ਭਾ ਦਾਹਨਿ॥੧੯॥**

ਜਿਨ੍ਹਾਂ ਨੂੰ ਵੇਖ ਕੇ ਇਸਤਰੀ ਪੁਰਸ਼ ਭਰਮ ਜਾਂਦੇ ਸਨ, ਪੁਰਾਣਾਂ ਵਿਚ ਇਸ ਦੀ ਕਥਾ ਉਚਾਰੀ ਹੈ। ਉਹ ਇਨ੍ਹਾਂ ਵਰਗਾ ਹੋਵੇਗਾ ਕਿ ਨਹੀਂ। ਕਾਮ ਨੇ ਕੀ ਇਨ੍ਹਾਂ ਦੇ ਬਰਾਬਰ ਹੋਣਾ ਹੈ, ਉਸਦਾ ਸਰੀਰ ਤਾਂ ਸ਼ਿਵਜੀ ਦਾ ਸਾੜਿਆ ਹੋਇਆ ਹੈ॥੧੯॥

**ਲਾਜ ਜਹਾਜ ਨਯਨ ਅਨਿਯਾਰੇ। ਖੰਜਨ ਕੰਜਨ ਕੌਨ ਬਿਚਾਰੇ।**
**ਧੰਨ ਤ੍ਰੀਆ ਬਡਭਾਗੀ ਸੋਈ। ਇਨ ਸੋਂ ਹਸਿ ਬੋਲਤਿ ਹੈ ਜੋਈ॥ ੨੦॥**

ਅਣਿਆਲੇ ਨੈਣ ਲੱਜਾ ਦੇ ਜਹਾਜ਼ ਹਨ। ਮਮੋਲੇ ਤੇ ਕੰਵਲ ਵਿਚਾਰੇ ਇਨ੍ਹਾਂ ਨੈਣਾਂ ਅੱਗੇ ਕੀ ਹਨ। ਉਹ ਧੰਨ ਵਡਭਾਗਣ ਇਸਤਰੀ ਹੈ, ਜਿਹੜੀ ਇਨ੍ਹਾਂ ਨਾਲ ਹੱਸ ਕੇ ਬੋਲਦੀ ਹੈ॥੨੦॥

**ਸੁਨਤਿ ਰਹੀ ਹਮ ਸਦਹੀ ਸ਼੍ਰੋਨ। ਗੁਰ ਸਮ ਰੂਪ ਨਹੀਂ ਕਿਤ ਲੋਨ।**
**ਰਹੀ ਸਿਹਾਵਤਿ ਹੇਰਨਿ ਕਾਰਨ। ਬਡੇ ਭਾਗ ਕਿਯ ਆਜ ਨਿਹਾਰਨਿ' ॥੨੧॥**

ਅਸੀਂ ਸਦਾ ਹੀ ਕੰਨਾਂ ਨਾਲ ਸੁਣਦੀਆਂ ਰਹੀਆਂ ਹਾਂ, ਗੁਰੂ ਜੀ ਵਰਗਾ ਕਿਸੇ ਦਾ ਸੁੰਦਰ ਸਰੂਪ ਨਹੀਂ ਹੈ। ਦਰਸ਼ਨ ਕਰਨ ਵਾਸਤੇ ਸਿਕਦੀਆਂ ਰਹੀਆਂ ਹਾਂ, ਬੜੇ ਵੱਡੇ ਭਾਗਾਂ ਨਾਲ ਅੱਜ ਦਰਸ਼ਨ ਹੋਏ ਹਨ"॥੨੧॥

**ਗੁਰ ਸਰੂਪ ਬਡ ਜਾਲ ਫਸੀ ਹੈਂ। ਮ੍ਰਿਗੀ ਸਮਾਨ ਨਹੀਂ ਨਿਕਸੀ ਹੈਂ।**
**ਇਕ ਟਕ ਦੇਖਿ, ਨ ਪਲਕ ਮਿਲਾਵਹਿਂ। 'ਹੇ ਸਖਿ ! ਕਹਾਂ ਦਰਸ ਪੁਨ ਪਾਵਹਿਂ' ॥੨੨॥**

ਗੁਰੂ ਸਰੂਪ ਰੂਪੀ ਵੱਡੇ ਜਾਲ ਵਿਚ ਫਸੀਆਂ ਹਨ, ਹਿਰਨੀ ਸਮਾਨ ਨਹੀਂ ਨਿਕਲੀਆਂ ਹਨ, ਇਕ ਟੱਕ ਵੇਖਦੀਆਂ, ਅੱਖਾਂ ਵੀ ਨਹੀਂ ਝਮਕਦੀਆਂ ਹਨ ਤੇ ਕਹਿੰਦੀਆਂ ਹਨ, "ਹੇ ਸਖੀ ! ਫਿਰ ਦਰਸ਼ਨ ਕਿੱਥੇ ਕਰਾਂਗੀਆਂ" ॥੨੨॥

**ਭਈ ਬਿਬਸ ਠਹਿਰੀ ਚਿਰ ਕਾਲ। ਤਿਨ ਮਹਿਂ ਹੁਤੀ ਜਿ ਬਿਰਧਾ ਬਾਲ।**
**ਸਭਿ ਰਾਨਿਨਿ ਕੇ ਮਨ ਕੀ ਜਾਨਿ। ਉਠੀ ਗੁਰੂ ਪਗ ਬੰਦਨ ਠਾਨਿ॥੨੩॥**

ਬੇਬਸ ਹੋਈਆਂ ਕਾਫੀ ਦੇਰ ਤੱਕ ਬੈਠੀਆਂ ਰਹੀਆਂ। ਉਨ੍ਹਾਂ ਵਿਚ ਜਿਹੜੀਆਂ ਬਿਰਧ ਇਸਤਰੀਆਂ ਸਨ, ਉਨ੍ਹਾਂ ਨੇ ਸਭ ਰਾਣੀਆਂ ਦੇ ਮਨ ਦੀ ਗੱਲ ਜਾਣ ਲਈ, ਉਨ੍ਹਾਂ ਨੇ ਉੱਠ ਕੇ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਬੰਦਨਾ ਕੀਤੀ॥੨੩॥

**ਨੀਠ ਨੀਠ ਉਠਿ ਗਵਨੀ ਸਾਰੀ। ਬੰਧੀ ਲਾਜ ਸੁਕਚਤੇ ਨਾਰੀ।**
**ਜਬਿ ਸਭਿ ਗਈ ਕਥਤਿ ਗੁਨ ਗਨ ਕੋ। ਚਲੀ ਹਾਰ ਕਰਿ ਜਨੁ ਨਿਜ ਮਨ ਕੋ ॥੨੪॥**

ਮਸਾਂ-ਮਸਾਂ ਉੱਠ ਕੇ ਸਾਰੀਆਂ ਚਲੇ ਗਈਆਂ। ਲਾਜ ਨਾਲ ਬੱਧੀਆਂ ਇਸਤਰੀਆਂ ਸੁਕਚ ਕੇ ਸਮੂਹ ਗੁਣਾਂ ਨੂੰ ਕਹਿੰਦੀਆਂ ਗਈਆਂ, ਤਾਂ ਜਿਵੇਂ ਉਹ ਆਪਣੇ ਮਨ ਨੂੰ ਹਾਰ ਕੇ ਚਲੇ ਗਈਆਂ ਹੋਣ॥੨੪॥

**ਸੈਲਪਤੀ ਚੰਬਜਾਲ ਕੁਮਾਰੀ। ਨਹਿਂ ਬਜਾਹੀ ਸੋ ਹੁਤੀ ਕੁਮਾਰੀ।**
**ਹੁਤੀ ਚਿੱਤ੍ਰਨੀ ਚਿੱਤ੍ਰ ਸਰੂਪਾ। ਕਵਿਤਾ ਕਰਤੀ ਗੁਨਨਿ ਅਨੂਪਾ॥ ੨੫॥**

ਪਹਾੜੀ ਰਾਜੇ ਚੰਬੇ ਦੀ ਰਾਜ ਕੁਮਾਰੀ ਵਿਆਹੀ ਨਹੀਂ ਸੀ, ਉਹ ਹਾਲੇ ਕਵਾਰੀ ਸੀ। ਉਹ ਚਿੱਤਰ ਦੇ ਸਰੂਪ ਵਰਗੀ ਸੀ, ਨੈਣ ਕੰਵਲ ਵਰਗੇ ਸਨ ਤੇ ਅਨੂਪਮ ਗੁਣਾਂ ਵਾਲੀ ਕਵਿਤਾ ਲਿਖਦੀ ਸੀ॥੨੫॥

ਸੁਨਤਿ ਹੁਤੀ ਗੁਰ ਰਚੀ ਸੁ ਬਾਨੀ। ਛੰਦ ਸਵੈਯੇ ਆਦਿ ਮਹਾਨੀ।
ਪਢਿ ਪਢਿ ਹਰਖਤਿ ਰਿਦੇ ਘਨੇਰੀ। ਰਸ ਸ਼ਿੰਗਾਰ ਅਧਿਕ ਜਹਿਂ ਹੇਰੀ॥੨੬॥

ਸੁਣਦੀ ਹੁੰਦੀ ਸੀ ਕਿ ਗੁਰੂ ਜੀ ਬਾਣੀ ਲਿਖਦੇ ਹਨ, ਛੰਦ ਸਵੈਯੇ ਆਦਿ ਮਹਾਨ ਲਿਖਦੇ ਹਨ। ਪੜ੍ਹ-ਪੜ੍ਹ ਕੇ ਹਿਰਦੇ ਵਿਚ ਬਹੁਤ ਪ੍ਰਸੰਨ ਹੁੰਦੀ ਸੀ, ਸ਼ਿੰਗਾਰ ਰਸ ਜਿਸ ਵਿਚ ਬਹੁਤ ਵੇਖਦੀ ਸੀ॥੨੬॥

ਮਨ ਮਹਿਂ ਐਸੇ ਚਿਤਵਤਿ ਰਹੀ। ਬਾਨੀ ਰਸਵਤਿ ਗੁਰ ਬਹੁ ਕਹੀ।
ਨਈ, ਬਰੀਕ, ਕਰੀ ਰਸ ਘਨੋ। ਰੌਦ੍ਰ, ਸ਼ਿੰਗਾਰ, ਬਿਦਤਿ ਕਰਿ ਮਨੋ॥ ੨੭॥

ਮਨ ਵਿਚ ਇਸ ਪ੍ਰਕਾਰ ਸੋਚਦੀ ਰਹੀ, ਗੁਰੂ ਜੀ ਨੇ ਬਹੁਤ ਰਸੀਲੀ ਬਾਣੀ ਕਹੀ ਹੈ ਜੋ ਨਵੀਨ ਅਤੇ ਬਰੀਕ ਹੈ ਤੇ ਬਹੁਤ ਰਸਾਂ ਵਿਚ ਰਚੀ ਹੈ, ਜਿਸ ਵਿਚ ਰੌਦਰ ਅਤੇ ਸ਼ਿੰਗਾਰ ਰਸ ਮਾਨੋ ਪ੍ਰਤੱਖ ਰੂਪ ਵਿਚ ਪ੍ਰਗਟ ਹੋਏ ਹਨ॥੨੭॥

ਅਧਿਕ ਸਨੇਹ ਸੰਗ ਸੋ ਪਢੇ। ਦਰਸ ਕਰਨ ਕੀ ਬਾਂਛਾ ਬਢੇ।
ਪਿਤ ਸੋਂ ਪੂਛਿ ਲਿਖੀ ਤਿਨ ਪਾਤੀ। ਨਿਜ ਅਧੀਨਤਾ ਕਰਿ ਬਹੁ ਭਾਂਤੀ॥੨੮॥

ਬਹੁਤ ਪ੍ਰੇਮ ਨਾਲ ਗੁਰੂ ਜੀ ਦੀ ਬਾਣੀ ਨੂੰ ਪੜ੍ਹਿਆ, ਫਿਰ ਦਰਸ਼ਨ ਕਰਨ ਦੀ ਇੱਛਾ ਵਧੀ। ਪਿਤਾ ਜੀ ਪਾਸੋਂ ਪੁੱਛ ਕੇ ਉਸ ਨੇ ਚਿੱਠੀ ਲਿਖੀ। ਉਸ ਪੱਤਰ ਵਿਚ ਆਪਣੀ ਅਧੀਨਤਾ ਬਹੁਤ ਪ੍ਰਕਾਰ ਕਹੀ॥੨੮॥

ਸ਼੍ਰੀ ਸਤਿਗੁਰ ਕੀ ਬਹੁਤ ਬਡਾਈ। ਲਿਖਿ ਕਰਿ ਦਾਸੀ ਹਾਥ ਪਠਾਈ।
ਆਨਿ ਦਈ ਸਭਿ ਕਹਿ ਕਰਿ ਗਾਥਾ। ਬਾਚੀ ਤਬਹਿ ਖੋਲਿ ਜਗਨਾਥਾ॥੨੯॥

ਸ੍ਰੀ ਸਤਿਗੁਰੂ ਜੀ ਦੀ ਬਹੁਤ ਵਡਿਆਈ ਕੀਤੀ ਤੇ ਲਿਖ ਕੇ ਦਾਸੀ ਦੇ ਰਾਹੀਂ ਭੇਜੀ। ਦਾਸੀ ਨੇ ਆ ਕੇ ਸਾਰੀ ਗਾਥਾ ਕਹਿ-ਕੇ ਚਿੱਠੀ ਦਿੱਤੀ, ਗੁਰੂ ਜੀ ਨੇ ਉਸੇ ਵੇਲੇ ਖੋਲ੍ਹ ਕੇ ਵੇਖੀ॥੨੯॥

ਬਚਨ:-'ਸਾਰਾ, ਪਉਣਾ, ਦੂਜਾ ਗਉਣਾ? ਨਰ ਨਾਰੀ ਥੇ ਦੋਨੋ ਭਉਣਾ।
ਕੁਛ ਖਾਧਾ, ਕੁਛ ਲੈਕੇ ਸਉਣਾ। ਉੱਤਰ ਦੇਹੁ ਗੁਰੂ ਜੀ ਕਉਣਾ?'॥੩੦॥

"ਸਾਰਾ, ਪੌਣਾ, ਦੂਜਾ ਕੌਣ ਹੋਇਆ? ਨਰ ਨਾਰੀ ਦੋਵੇਂ ਭੌਣਾ ਤੇ ਸਨ। ਕੁਝ ਖਾਧਾ ਹੈ ਕੁਝ ਲੈ ਕੇ ਸਉਣਾ ਹੈ, ਹੇ ਗੁਰੂ ਜੀ! ਉੱਤਰ ਦੇਵੋ ਇਹ ਕੌਣ ਹਨ?"॥੩੦॥

ਦੋਹਰਾ- ਇਮ ਪਾਤੀ ਪਢਿ ਦੇਖਿ ਕੈ ਸਤਿਗੁਰ ਚਤੁਰ ਬਿਸਾਲ।
ਕਾਗਦ ਪਰ ਉੱਤਰ ਲਿਖਯੋ ਪਠਿ ਦੀਨੋ ਤਤਕਾਲ॥ ੩੧॥

ਇਸ ਪ੍ਰਕਾਰ ਚਿੱਠੀ ਪੜ੍ਹ ਕੇ, ਸਤਿਗੁਰੂ ਜੀ ਜਿਹੜੇ ਵਿਸ਼ਾਲ ਚਤੁਰ ਹਨ, ਕਾਗਜ਼ ਦੇ ਉੱਤੇ ਉੱਤਰ ਲਿਖਿਆ ਤੇ ਤੁਰਤ ਭੇਜ ਦਿੱਤਾ॥੩੧॥

'ਜਾਣੋ ਸਾਰਾ ਦੇਵ ਦੇਹਿ, ਪਉਣਾ ਮਾਣਸ ਦੇਹਿ।
ਦੁਬਿਧਾ ਦੂਜੀ ਕਰੀ ਗਵਨ, ਨਰ ਨਾਰੀ ਲਗ ਹੂਏ ਖੇਹ॥ ੩੨॥

"ਦੇਵਤਾ ਤਨ ਤਾਂ ਸਾਰਾ ਹੈ ਤੇ ਮਨੁੱਖਾ ਤਨ ਪੌਣਾ ਹੈ, ਸਾਰਾ ਭਟਕਦਾ ਨਹੀਂ ਪਰ ਪੌਣਾ ਭਟਕਦਾ ਹੈ, ਇਸ ਕਰਕੇ ਪੌਣਾ ਦੁਬਿਧਾ ਵਿਚ ਚਲੇ ਜਾਂਦਾ ਹੈ, ਸੋ ਦੂਜਾ ਕੌਣ ਹੋਇਆ, ਦੂਜਾ ਦੁਬਿਧਾ ਹੈ ਜਿਸ ਵਿਚ ਗਵਨ ਕਰਕੇ ਨਰ ਤੇ ਨਾਰੀ ਖੇਹ ਹੋ ਜਾਂਦੇ ਹਨ॥੩੨॥

ਉਭੈ ਲੋਕ ਭਉਂਦਾ ਫਿਰੈ, ਕੁਝ ਖਾਧਾ ਖਰਚ ਜ ਮਾਲ।
ਪ੍ਰਲੈ ਭਈ ਸਉਣਾ ਹੂਆ, ਉੱਤਰ ਤੁਮਰਾ ਬਾਲ!'॥ ੩੩॥

ਇਸ ਲੋਕ ਵਿਚ ਕੁਝ ਮਾਲ ਖਾ ਖਰਚ ਕੇ ਦੁਬਿਧਾ ਕਾਰਨ ਸਭ ਕੋਈ ਦੋਹਾਂ ਜਹਾਨਾਂ ਵਿਚ ਭਟਕਦਾ ਫਿਰਦਾ ਹੈ, ਇਨ੍ਹਾਂ ਦਾ ਸਉਣਾ ਪ੍ਰਲੈ ਵਿਚ ਹੁੰਦਾ ਹੈ, ਨਹੀਂ ਤਾਂ ਭਟਕ ਹੀ ਭਟਕ ਹੈ। ਹੇ ਬੱਚੀ! ਇਹ ਤੇਰਾ ਉੱਤਰ ਹੈ"॥੩੩॥

ਚੌਪਈ- ਸੋ ਦਾਸੀ ਲੇ ਤਤਛਿਨ ਆਈ। ਰਾਜਸੁਤਾ ਗਹਿ ਪਢਿ ਹਰਿਖਾਈ।
ਦਰਸ਼ਨ ਪਜਾਸ ਪ੍ਰਥਮ ਹੀ ਲਾਗੀ। ਉੱਤਰ ਪਢਿ ਦੂਨੀ ਮਨ ਜਾਗੀ॥੩੪॥

ਉਹ ਦਾਸੀ ਗੁਰੂ ਜੀ ਪਾਸੋਂ ਉੱਤਰ ਲੈ ਕੇ ਤੁਰਤ ਆ ਗਈ, ਰਾਜੇ ਦੀ ਪੁੱਤਰੀ ਉਸ ਚਿੱਠੀ ਨੂੰ ਪੜ੍ਹ ਕੇ ਬਹੁਤ ਪ੍ਰਸੰਨ ਹੋਈ। ਦਰਸ਼ਨਾਂ ਦੀ ਪਿਆਸ ਤਾਂ ਪਹਿਲਾਂ ਹੀ ਲੱਗੀ ਸੀ, ਉੱਤਰ ਪੜ੍ਹ ਕੇ ਉਹ ਪਿਆਸ ਮਨ ਵਿਚ ਦੂਣੀ ਜਾਗ ਪਈ॥੩੪॥

ਨਿਜ ਪਿਤ ਸੰਗ ਬੂਝਿ ਕਰਿ ਆਈ। ਪਹੁੰਚਿ ਗੁਰੂ ਤਟ ਗ੍ਰੀਵ ਨਿਵਾਈ।
ਹਾਥ ਜੋਰਿ ਜਬਿ ਬੰਦਨ ਠਾਨਿ। ਹੁਤੀ ਕਮਾਨ ਪ੍ਰਭੂ ਕੇ ਪਾਨ॥ ੩੫॥

ਆਪਣੇ ਪਿਤਾ ਜੀ ਨੂੰ ਪੁੱਛ ਕੇ ਆਈ ਤੇ ਗੁਰੂ ਜੀ ਪਾਸ ਪਹੁੰਚ ਕੇ ਸਿਰ ਨਿਵਾਇਆ। ਹੱਥ ਜੋੜ ਕੇ ਜਦ ਬੰਦਨਾ ਕੀਤੀ, ਉਸ ਸਮੇਂ ਗੁਰੂ ਜੀ ਪਾਸ ਧਨੁੱਖ ਪਿਆ ਸੀ॥੩੫॥

ਰਾਜ ਸੁਤਾ ਕੀ ਪ੍ਰਿਸ਼ਟੀ ਪਰ ਧਰਿ। ਥਾਪੀ ਧਨੁਖ ਸਾਥ ਤਿਸ ਦੇ ਕਰਿ।
ਬਹੁਰ ਰਾਥ ਮਹਿਂ ਲੀਨਿ ਉਠਾਈ। ਹਿਤ ਬੂਝਨਿ ਤਿਨ ਗਿਰਾ ਅਲਾਈ॥੩੬॥

ਰਾਜ ਪੁੱਤਰੀ ਦੀ ਪਿੱਠ 'ਤੇ ਧਨੁੱਖ ਧਰ ਕੇ, ਉਸ ਧਨੁੱਖ ਨਾਲ ਥਾਪੀ ਦਿੱਤੀ, ਫਿਰ ਧਨੁੱਖ ਨੂੰ ਹੱਥ ਵਿਚ ਚੁੱਕ ਲਿਆ, ਇਹ ਪੁੱਛਣ ਵਾਸਤੇ ਰਾਜੇ ਦੀ ਲੜਕੀ ਨੇ ਕਿਹਾ॥੩੬॥

'ਮਮ ਪ੍ਰਿਸ਼ਟੀ ਪਰ ਅਪਨੋ ਹਾਥ। ਕਜੋਂ ਨ ਧਰਜੋ ਅਬਿ ਹੇ ਗੁਰਨਾਥ!!
ਅਧਿਕ ਭਾਵਨਾ ਤੁਮ ਮੈਂ ਮੇਰੀ। ਜਾਨਹੁ ਕਜੋਂ ਨ ਆਪਨੀ ਚੇਰੀ'॥ ੩੭॥

"ਹੇ ਗੁਰੂ ਜੀ! ਮੇਰੀ ਪਿੱਠ 'ਤੇ ਆਪਣਾ ਹੱਥ ਕਿਉਂ ਨਹੀਂ ਧਰਿਆ ਹੈ ਤੁਹਾਡੇ ਵਿਚ ਮੇਰੀ ਬਹੁਤ ਭਾਵਨਾ ਹੈ, ਮੈਨੂੰ ਆਪਣੀ ਦਾਸੀ ਕਿਉਂ ਨਹੀਂ ਜਾਣਿਆ ਹੈ"॥੩੭॥

ਤਬਿ ਸਤਿਗੁਰ ਸਭਿ ਹੇਤ ਸੁਨਾਯੋ। 'ਪ੍ਰਥਮ ਤੁਰਕਨੀ ਕੋ ਤਨ ਪਾਯੋ।
ਬੇਗਮ ਭਈ ਨੁਰੰਗੇ ਕੇਰੀ। ਦੇਹਿ ਅਪਾਵਨ ਹੁਤੀ ਬਡੇਰੀ।॥ ੩੮॥

ਤਦ ਸਤਿਗੁਰੂ ਜੀ ਨੇ ਸਾਰਿਆਂ ਵਾਸਤੇ ਸੁਣਾਇਆ, "ਪਹਿਲਾਂ ਤੂੰ ਤੁਰਕਨੀ ਦਾ ਸਰੀਰ ਪਾਇਆ ਸੀ ਤੇ ਨੌਰੰਗੇ ਦੀ ਬੇਗਮ ਬਣੀ ਸੀ, ਤੇਰਾ ਸਰੀਰ ਬਹੁਤ ਅਪਵਿੱਤਰ ਹੋ ਗਿਆ ਸੀ॥੩੮॥

ਜਮਨਾ ਘਾਟ ਜਹਾਂ ਬਿਸਰਾਂਤਾ। ਤਹਾਂ ਪਰਬ ਦਿਨ ਭਈ ਸਨਾਤਾ।
ਸੋ ਤਜਿ ਦੇਹਿ ਹਿੰਦੁ ਤਨ ਪਾਯੋ। ਪਰਬ ਸ਼ਨਾਨ ਤਾਂਹਿ ਫਲ ਦਾਯੋ॥ ੩੯॥

ਜਮਨਾ ਨਦੀ ਦਾ ਇਕ ਘਾਟ ਜੋ ਮਥਰਾ ਵਿਚ ਹੈ, ਜਿੱਥੇ ਕ੍ਰਿਸ਼ਨ ਜੀ ਕੰਸ ਮਾਰ ਕੇ ਟਿਕੇ ਸਨ, ਉਥੇ ਤਿਉਹਾਰ ਵਾਲੇ ਦਿਨ ਤੂੰ ਇਸ਼ਨਾਨ ਕੀਤਾ ਸੀ। ਉਹ ਸਰੀਰ ਛੱਡ ਕੇ ਫਿਰ ਤੂੰ ਹਿੰਦੂ ਸਰੀਰ ਪਾਇਆ, ਤਿਉਹਾਰ ਵਾਲੇ ਦਿਨ ਇਸ਼ਨਾਨ ਕਰਨ ਦਾ ਇਹ ਫਲ ਪਾਇਆ ਹੈ॥੩੯॥

ਅਬਿ ਲੌ ਸੁੱਧਿ ਨਹੀਂ ਤੂੰ ਹੋਈ। ਹੁਤੀ ਤੁਰਕਨੀ ਸਮੁਝੀ ਸੋਈ।
ਯਾ ਤੇ ਹਮ ਅਬਿ ਹਾਥ ਨ ਛੁਹਾਯੋ। ਧਨੁਖ ਆਪਨੋ ਤੁਵ ਤਨ ਲਾਯੋ॥੪੦॥

ਹੁਣ ਤਕ ਤੈਨੂੰ ਸੋਝੀ ਨਹੀਂ ਹੋਈ ਹੈ, ਤੂੰ ਤੁਰਕਣੀ ਸੀ, ਅਸੀਂ ਤੈਨੂੰ ਉਹੀ ਤੁਰਕਣੀ ਸਮਝਿਆ ਹੈ। ਇਸ ਕਰਕੇ ਅਸੀਂ ਤੁਹਾਨੂੰ ਹੱਥ ਨਹੀਂ ਲਾਇਆ ਹੈ, ਅਸੀਂ ਆਪਣਾ ਧਨੁੱਖ ਤੈਨੂੰ ਲਾਇਆ ਹੈ॥੪੦॥

*ਨੋਟ : ਗੁਰੂ ਜੀ ਬਾਪੜੇ ਇਸਤਰੀ ਪੁਰਸ਼ ਸਭ ਨੂੰ ਦਿਆ ਕਰਦੇ ਸਨ, ਉਨ੍ਹਾਂ ਦੇ ਪਰਮ ਪਵਿੱਤਰ ਨਾਮ ਰਸ ਨਾਲ ਡੁੱਲ੍ਹ-ਡੁੱਲ੍ਹ ਪੈਂਦੇ ਹੱਥਾਂ ਦੀ ਛੂਹ ਨਾਲ ਜੀਵਾਂ ਨੂੰ ਨਾਮ ਦੀ ਪਾਰਸ ਛੋਹ ਲੱਗਿਆ ਕਰਦੀ ਸੀ।*

**ਹਮ ਮਹਿਂ ਕਰੀ ਭਾਵਨਾ ਜੋਇ। ਇਸ ਕੋ ਫਲ ਹੈ ਸੁਨੀਐ ਸੋਇ।**
**ਜੰਗਲ ਦੇਸ਼ ਦਮਦਮਾ ਥਾਨੁ। ਤਹਿਂ ਡੱਲਾ ਬੈਰਾੜ ਮਹਾਨੁ॥ ੪੧॥**

ਸਾਡੇ ਵਿਚ ਜਿਹੜਾ ਭਾਵਨਾ ਧਾਰਨ ਕਰਦਾ ਹੈ, ਉਸ ਨੂੰ ਕੀ ਫਲ ਮਿਲਦਾ ਹੈ, ਇਸ ਬਾਰੇ ਸੁਣੋ। ਮਾਲਵੇ ਦੇਸ਼ ਵਿਚ ਇਕ ਦਮਦਮਾ ਸਥਾਨ ਹੈ, ਉਥੇ ਡੱਲਾ ਬੈਰਾੜ ਰਹਿੰਦਾ ਹੈ॥੪੧॥

**ਇਹਿ ਤਨ ਤਜਹਿਂ ਥੋਰ ਦਿਨ ਮਾਂਹੀ। ਤਿਸੀ ਦੇਸ਼ ਮਹਿਂ ਜਨਮਹਿਂ ਜਾਹੀ।**
**ਸਿੱਖ ਹਮਾਰੋ ਡੱਲਾ ਨਾਇ। ਤਿਸ ਕੋ ਬਨਹਿ ਕਬੀਲਾ ਜਾਇ॥ ੪੨॥**

ਤੂੰ ਇਹ ਸਰੀਰ ਥੋੜ੍ਹੇ ਦਿਨਾਂ ਵਿਚ ਛੱਡ ਦੇਵੇਂਗੀ. ਫਿਰ ਉਸ ਦੇਸ਼ ਵਿਚ ਹੀ ਜਾ ਕੇ ਜਨਮ ਲਵੇਂਗੀ। ਸਾਡੇ ਸਿੱਖ ਦਾ ਨਾਮ ਡੱਲਾ ਹੈ, ਤੂੰ ਉਸ ਦੀ ਇਸਤਰੀ ਬਣੇਂਗੀ॥੪੨॥

**ਸਿੱਖ ਸਿੱਖਨੀ ਤਹਿਂ ਸਮੁਦਾਇ। ਸੇਵਾ ਕਰਿਹੈਂ ਤੂੰ ਚਿਤ ਲਾਇ।**
**ਤਬਿ ਤੇਰੋ ਹਮ ਕਰਹਿਂ ਉਧਾਰਿ। ਦਰਸ਼ਨ ਦੇਹਿਂ ਆਇ ਤੁਵ ਦ੍ਵਾਰ॥ ੪੩॥**

ਉਥੇ ਸਮੂਹ ਸਿੱਖ ਸਿੱਖਣੀਆਂ ਦੀ ਤੂੰ ਚਿੱਤ ਲਾ ਕੇ ਸੇਵਾ ਕਰੇਂਗੀ, ਤਦ ਅਸੀਂ ਤੇਰੇ ਘਰ ਆ ਕੇ ਤੈਨੂੰ ਦਰਸ਼ਨ ਦੇਵਾਂਗੇ ਤੇ ਤੇਰਾ ਉਧਾਰ ਕਰਾਂਗੇ" ॥੪੩॥

*ਨੋਟ : ਗੁਰੂ ਜੀ ਰਵਾਲਸਰ ਸੰਮਤ ੧੭੫੮ ਵਿਚ ਗਏ ਸਨ ਤੇ ਡੱਲੇ ਪਾਸ ੧੭੬੨ ਦੇ ਕੱਤਕ ਵਿਚ ਪਹੁੰਚੇ ਸਨ। ਚਾਰ ਸਾਲਾਂ ਵਿਚ ਇਹ ਬੀਬੀ ਚੰਬਿਆਲੀ ਮਰ ਵੀ ਗਈ, ਮਾਲਵੇ ਵਿਚ ਜਾ ਕੇ ਜੰਮ ਵੀ ਪਈ, ਵਰ ਪ੍ਰਾਪਤੀ ਦੀ ਉਮਰ ਨੂੰ ਵੀ ਪਹੁੰਚ ਗਈ, ਡੱਲੇ ਨਾਲ ਵਿਆਹੀ ਵੀ ਗਈ ਤੇ ਗੁਰੂ ਜੀ ਦੀ ਸੇਵਾ ਵੀ ਕੀਤੀ, ਇਹ ਚਾਰ ਵਰ੍ਹਿਆਂ ਵਿਚ ੧੬ ਵਰ੍ਹਿਆਂ ਦਾ ਕੰਮ ਕਿਵੇਂ ਹੋ ਗਿਆ? ਇਹ ਗੱਲ ਸਮਝਣ ਵਾਲੀ ਹੈ। ਇਹ ਸਾਰਾ ਸੌ ਸਾਖੀ ਵਿਚ ਭੰਨ ਤੋੜ ਕਰਨ ਵਾਲੇ ਆਖੇਪਕਾਰ ਦਾ ਚਮਤਕਾਰ ਹੈ।*

**ਇਮ ਬਖ਼ਸ਼ੀਸ਼ ਕਰੀ ਗੁਰ ਜਬੈ। ਬਿਸਮੈ ਭਈ ਬਹੁਰ ਸੁਨਿ ਤਬੈ।**
**ਬਾਰ ਬਾਰ ਬੰਦਨ ਕਹੁ ਕਰੈ। ਲਖਿ ਤ੍ਰਿਲੋਕਪਤਿ ਸ਼ਰਧਾ ਧਰੈ॥ ੪੪॥**

ਇਸ ਪ੍ਰਕਾਰ ਜਦ ਗੁਰੂ ਜੀ ਨੇ ਬਖਸ਼ਿਸ਼ ਕੀਤੀ, ਤਾਂ ਉਸ ਸਮੇਂ ਸੁਣ ਕੇ ਬਹੁਤ ਹੈਰਾਨ ਹੋਈ। ਬਾਰ-ਬਾਰ ਬੰਦਨਾ ਕਰਦੀ ਸੀ ਤੇ ਤਿੰਨਾਂ ਲੋਕਾਂ ਦਾ ਮਾਲਕ ਜਾਣ ਕੇ ਸ਼ਰਧਾ ਧਾਰਨ ਕਰਦੀ ਸੀ॥੪੪॥

**ਕਿਤਿਕ ਕਾਲ ਦਰਸ਼ਨ ਕੋ ਪਾਇ। ਗਈ ਰਿਦੇ ਗੁਰੂ ਰੂਪ ਬਸਾਇ।**
**ਬਰਤ ਨੇਮ ਸੰਜਮ ਮੈਂ ਰਹੀ। ਅਪਨੋ ਬਜਾਹੁ ਕਰਾਯੋ ਨਹੀਂ॥ ੪੫॥**

ਕਾਫੀ ਸਮੇਂ ਤੱਕ ਦਰਸ਼ਨ ਪਾ ਕੇ, ਗੁਰੂ ਜੀ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਚਲੀ ਗਈ। ਵਰਤ ਨੇਮ ਸੰਜਮ ਵਿਚ ਰਹੀ ਤੇ ਆਪਣਾ ਵਿਆਹ ਨਾ ਕਰਵਾਇਆ॥੪੫॥

**ਗੁਰੁ ਗੁਰ ਸਿਮਰਤਿ ਕੇਤਿਕ ਦਿਨ ਮੈਂ। ਤਨ ਕੌ ਤਜਾਗਿ ਮਰੀ ਤਤਛਿਨ ਮੈਂ।**
**ਦੇਸ਼ ਮਾਲਵੇ ਜਨਮੀ ਜਾਇ। ਡੱਲੇ ਸੰਗੁ ਬਜਾਹ ਕਰਿਵਾਇ॥ ੪੬॥**

ਗੁਰੂ ਜੀ ਨੂੰ ਯਾਦ ਕਰਦੀ ਕੁਝ ਦਿਨਾਂ ਵਿਚ ਸਰੀਰ ਨੂੰ ਛੱਡ ਕੇ ਤੁਰਤ ਚਲੀ ਗਈ। ਫਿਰ ਮਾਲਵੇ ਦੇਸ਼ ਵਿਚ ਜਾ ਕੇ ਜਨਮ ਲਿਆ ਤੇ ਡੱਲੇ ਨਾਲ ਵਿਆਹ ਕਰਵਾਇਆ॥੪੬॥

ਗੁਰ ਜੋ ਕਹ੍ਯੋ ਸਕਲ ਹੀ ਭਯੋ। ਪ੍ਰਭੁ ਜੀ ਸਿਵਰ ਤਹਾਂ ਹੀ ਕਿਯੋ।
ਪਰਬਤ ਬਾਸੀ ਜੇ ਨਰ ਨਾਰੀ। ਦਰਸ਼ਨ ਕਰਹਿਂ ਭਾਵਨਾ ਧਾਰੀ॥ ੪੭॥

ਗੁਰੂ ਜੀ ਨੇ ਜੋ ਕਿਹਾ ਸੀ ਸਾਰਾ ਹੀ ਹੋਇਆ, ਪ੍ਰਭੂ ਜੀ ਨੇ ਉਥੇ ਜਾ ਕੇ ਹੀ ਡੇਰਾ ਕੀਤਾ। ਪਹਾੜਾਂ ਦੇ ਵਾਸੀ ਜਿਹੜੇ ਇਸਤਰੀ ਪੁਰਸ਼ ਸਨ, ਉਹ ਭਾਵਨਾ ਧਾਰ ਕੇ ਦਰਸ਼ਨ ਕਰਦੇ ਸਨ॥੪੭॥

*ਪੰਜਵੀਂ ਰੁੱਤ ਦਾ ਪੰਜਵਾਂ ਅਧਿਆਇ ਸਮਾਪਤ ਹੋਇਆ॥੫॥*

## ਅਧਿਆਇ ਛੇਵਾਂ

### *ਮਾਲਵੀਹ ਪਰਬਤ ਤੇ ਸੈਲ*

*ਦੋਹਰਾ-* ਸਕਲ ਸੈਲਪਤਿ ਮੇਲ ਕਰਿ ਤੀਰਥ ਮੇਲੇ ਮਾਂਹਿ।
ਦਾਨ ਮਹਾਂਨ ਸ਼ਨਾਨ ਤਨ ਬਹੁਤ ਠਾਨਿ ਚਿਤ ਲਾਹਿ॥ ੧॥

ਰੁਵਾਲਸਰ ਤੀਰਥ ਦੇ ਮੇਲੇ ਵਿਚ ਸਾਰੇ ਪਹਾੜੀ ਰਾਜਿਆਂ ਨੇ ਚਿੱਤ ਵਿਚ ਲਾਹਾ ਸਮਝ ਕੇ ਦਾਨ ਦਿੱਤਾ ਤੇ ਇਸ਼ਨਾਨ ਕੀਤਾ॥੧॥

*ਚੌਪਈ-* ਕੰਚਨ ਜ਼ੀਨ ਤੁਰੰਗ ਸ਼ਿੰਗਾਰੇ। ਕਿਨਹੁੰ ਮਤੰਗ ਦਿਯੇ ਮੁਲ ਭਾਰੇ।
ਬਸਤ੍ਰ ਸ਼ਸਤ੍ਰ ਅਰੁ ਦਰਬ ਬਿਸਾਲਾ। ਨ੍ਰਿਪਨਿ ਦਾਨ ਦੇ ਬਹੁ ਤਿਸ ਕਾਲਾ॥੨॥

ਕਿਸੇ ਨੇ ਸੋਨੇ ਦੀਆਂ ਕਾਠੀਆਂ ਪਾ ਕੇ ਸ਼ਿੰਗਾਰ ਕੇ ਘੋੜੇ ਦਿੱਤੇ, ਕਿਸੇ ਨੇ ਬਹੁਤ ਕੀਮਤੀ ਹਾਥੀ ਦਿੱਤੇ। ਬਸਤਰ ਸ਼ਸਤਰ ਅਤੇ ਧਨ ਵੀ ਬਹੁਤ ਦਿੱਤਾ। ਉਸ ਸਮੇਂ ਰਾਜਿਆਂ ਬਹੁਤ ਦਾਨ ਦਿੱਤਾ॥੨॥

ਕਰਿ ਕਰਿ ਮੇਲਾ ਬਾਸੁਰ ਤੀਨ। ਮੁਦਤਿ ਭਏ ਨਾਰੀ ਨਰ ਪੀਨ।
ਰੁਖਸਦ ਹੇਤ ਗੁਰੂ ਢਿਗ ਆਏ। ਸਭਿ ਕੋ ਸਿਰੋਪਾਉ ਪਹਿਰਾਏ॥ ੩॥

ਤਿੰਨ ਦਿਨ ਮੇਲਾ ਕਰ-ਕਰ, ਇਸਤਰੀ-ਪੁਰਸ਼ ਬਹੁਤ ਪ੍ਰਸੰਨ ਹੋਏ। ਫਿਰ ਰੁਖ਼ਸਤ ਹੋਣ ਵਾਸਤੇ ਗੁਰੂ ਜੀ ਪਾਸ ਆਏ, ਗੁਰੂ ਜੀ ਨੇ ਸਭ ਨੂੰ ਸਿਰੋਪੇ ਪਹਿਨਾਏ॥੩॥

ਕਰਿ ਕਰਿ ਨਮੋ ਨਿਕੇਤ ਸਿਧਾਰੇ। ਮਗ ਮਹਿਂ ਗੁਰ ਕੋ ਸੁਜਸ ਉਚਾਰੇ।
ਨਿਜ ਨਿਜ ਨਗਰ ਪਹੂਚੇ ਜਾਈ। ਪੂਰੀ ਕਾਮਨਾ ਪਿਖਿ ਸੁਖਦਾਈ॥ ੪॥

ਨਮਸਕਾਰ ਕਰ-ਕਰ ਆਪਣੇ ਘਰਾਂ ਨੂੰ ਚਲੇ ਗਏ, ਰਾਹ ਵਿਚ ਗੁਰੂ ਜੀ ਦਾ ਸ੍ਰੇਸ਼ਟ ਜੱਸ ਉਚਾਰਨ ਕਰਦੇ ਸਨ। ਆਪਣੇ ਆਪਣੇ ਸ਼ਹਿਰਾਂ ਵਿਚ ਜਾ ਪਹੁੰਚੇ। ਸੁਖਦਾਈ ਕਾਮਨਾ ਪੂਰੀ ਹੋਈ ਜਾਣੀ॥੪॥

ਕਲਗੀਧਰ ਤਹਿਂ ਰਹੇ ਪਿਛਾਰੀ। ਮੱਜਨ ਠਾਨਹਿਂ ਤੀਰਥ ਬਾਰੀ।
ਵਹਿਰ ਅਖੇਰ ਕਰਹਿਂ ਬਨ ਮਾਂਹੀ। ਸੈਲਨਿ ਸੈਲ ਕਰਹਿਂ ਅਵਗਾਹੀ॥੫॥

ਸਤਿਗੁਰੂ ਜੀ ਪਿੱਛੇ ਹੀ ਰਹੇ, ਤੀਰਥ ਦੇ ਪਾਣੀ ਵਿਚ ਇਸ਼ਨਾਨ ਕਰਦੇ ਸਨ। ਬਾਹਰ ਜੰਗਲ ਵਿਚ ਸ਼ਿਕਾਰ ਖੇਡਦੇ ਸਨ, ਅੱਗੇ ਜਾ ਕੇ ਪਹਾੜਾਂ ਦੀ ਸੈਰ ਕਰਦੇ ਸਨ॥੫॥

**ਜਾਤਿ ਅਨੇਕ ਤਰੋਵਰੁ ਠਾਂਢੇ। ਦਲ ਫਲ ਸੰਕਲ ਛਾਯਾ ਗਾਢੇ।**
**ਚਢਿ ਕਰਿ ਦੂਰ ਸੁਚੇਤਾ ਕਰਿਹੀਂ। ਨਏ ਸਥਲ ਸੈਲਨ ਪਰ ਫਿਰਿਹੀਂ॥ ੬॥**

ਵਣ ਵਿਚ ਅਨੇਕ ਜਾਤੀਆਂ ਦੇ ਦਰੱਖਤ ਖੜੇ ਸਨ। ਪੱਤੇ ਅਤੇ ਫਲਾਂ ਨਾਲ ਪਰਿਪੂਰਨ ਗੂੜ੍ਹੇ ਛਾਇਆਦਾਰ ਸਨ। ਘੋੜੇ 'ਤੇ ਚੜ੍ਹ ਕੇ ਦੂਰ ਜਾ ਕੇ ਪੰਜ ਇਸ਼ਨਾਨਾ ਕਰਦੇ ਸਨ। ਨਵੇਂ-ਨਵੇਂ ਪਹਾੜਾਂ 'ਤੇ ਫਿਰਦੇ ਸਨ॥੬॥

**ਇਕ ਦਿਨ ਦੂਰ ਗਏ ਜਗਸ੍ਵਾਮੀ। ਸੈਲ ਬਿਲੋਕਤਿ ਊਰਧ ਗਾਮੀ।**
**ਮਾਲਵੀਹ ਪਰਬਤ ਕੋ ਨਾਮੂ। ਸ਼ਿਖਰ ਚਲੇ ਤਿਸ ਲਖਿ ਅਭਿਰਾਮੂ॥ ੭॥**

ਇਕ ਦਿਨ ਜਗਤ ਦੇ ਮਾਲਕ ਬਹੁਤ ਦੂਰ ਚਲੇ ਗਏ, ਪਹਾੜਾਂ ਨੂੰ ਵੇਖਦੇ ਹੋਏ ਬਹੁਤ ਉੱਚੇ ਚੜ੍ਹ ਗਏ। ਉਹ ਉਥੇ ਜਾ ਪਹੁੰਚੇ ਜਿਸ ਪਰਬਤ ਦਾ ਨਾਮ ਮਾਲਵੀਹ ਸੀ। ਸੁੰਦਰ ਪਹਾੜ ਜਾਣ ਕੇ ਉਸ ਪਰਬਤ ਦੀ ਚੋਟੀ 'ਤੇ ਪਹੁੰਚ ਗਏ॥੭॥

**ਸਰਬ ਸੰਗ ਤੇ ਬਰਜਿ ਹਟਾਏ। 'ਥਿਰੇ ਰਹੋ ਨਤੁ ਸਿਵਰ ਸਿਧਾਏ'।**
**ਪੰਚ ਸਿੰਘ ਨਿਜ ਸਾਥ ਮਿਲਾਇ। ਤਿਨ ਕੇ ਨਾਮ ਸੁਨਹੁ ਹਰਖਾਇ॥ ੮॥**

ਜਿਹੜੇ ਸਿੰਘ ਗੁਰੂ ਜੀ ਦੇ ਨਾਲ ਸਨ, ਉਨ੍ਹਾਂ ਸਭ ਨੂੰ ਵਰਜ ਕੇ ਰੋਕ ਦਿੱਤਾ, "ਏਥੇ ਖੜੇ ਰਹੋ ਜਾਂ ਡੇਰੇ ਚਲੇ ਜਾਵੋ" ਪੰਜ ਸਿੰਘਾਂ ਨੂੰ ਆਪਣੇ ਨਾਲ ਮਿਲਾਇਆ, ਉਨ੍ਹਾਂ ਪੰਜ ਸਿੰਘਾਂ ਦੇ ਨਾਮ ਪ੍ਰਸੰਨ ਹੋ ਕੇ ਸੁਣੋ॥੮॥

**ਦਯਾ ਸਿੰਘ ਪੂਰਨ ਬ੍ਰਹਮ ਗਜਾਨੀ। ਉਦੇ ਸਿੰਘ ਜੋਧਾ ਬਲ ਖਾਨੀ।**
**ਆਲਮ ਸਿੰਘ ਚਰਨ ਸੋਂ ਚਾਲੇ। ਮੁਹਕਮ ਸਿੰਘ ਮਿਲਾਇ ਸੁ ਨਾਲੇ॥ ੯॥**

ਦਇਆ ਸਿੰਘ ਪੂਰਨ ਬ੍ਰਹਮ ਗਿਆਨੀ, ਉਦੇ ਸਿੰਘ ਬਲਵਾਨ ਯੋਧਾ, ਆਲਮ ਸਿੰਘ ਜਿਹੜਾ ਪੈਦਲ ਚਲਦਾ ਸੀ, ਮੁਹਕਮ ਸਿੰਘ ਨੂੰ ਨਾਲ ਮਿਲਾ ਲਿਆ॥੯॥

**ਸਾਹਿਬ ਸਿੰਘ ਤੁਫੰਗ ਸੰਭਾਰੇ। ਪੰਚਹੁਂ ਗਮਨੇ ਗੁਰੂ ਪਿਛਾਰੇ।**
**ਦਾਸਨਿ ਕੋ ਦੇ ਤੁਰੰਗ ਹਟਾਏ। ਤੂਰਨ ਪਾਇਨ ਸਾਥ ਸਿਧਾਏ॥ ੧੦॥**

ਸਾਹਿਬ ਸਿੰਘ ਨੇ ਬੰਦੂਕ ਸੰਭਾਲੀ ਸੀ, ਪੰਜੇ ਗੁਰੂ ਦੇ ਪਿੱਛੇ-ਪਿੱਛੇ ਚਲ ਪਏ। ਸੇਵਕਾਂ ਨੂੰ ਘੋੜੇ ਦੇ ਕੇ ਮੋੜ ਦਿੱਤਾ, ਤੁਰਤ ਪੈਦਲ ਹੀ ਚਲ ਪਏ॥੧੦॥

**ਤੁੰਗ ਸਥਲ ਚਢਿਕੈ ਗੁਰ ਖਰੇ। ਚਾਰੋਂ ਦਿਸ਼ਾ ਬਿਲੋਕਨ ਕਰੇ।**
**ਤਹਿਂ ਇਕ ਬਿਚਰਤਿ ਹੁਤੋ ਗੰਧੀਲਾ। ਕਰਜੋ ਨਿਹਾਰਨ ਰੂਪ ਛਬੀਲਾ॥ ੧੧॥**

ਉੱਚੇ ਸਥਾਨ 'ਤੇ ਚੜ੍ਹ ਕੇ ਗੁਰੂ ਜੀ ਖੜੇ ਹੋ ਗਏ ਤੇ ਚਾਰੇ ਪਾਸੇ ਵੇਖਿਆ। ਉਸ ਸਮੇਂ ਉਥੇ ਇਕ ਗੰਧੀਲਾ ਫਿਰ ਰਿਹਾ ਸੀ, ਉਸ ਨੇ ਜਦ ਗੁਰੂ ਜੀ ਦਾ ਛੈਲ ਛਬੀਲਾ ਸਰੂਪ ਵੇਖਿਆ॥੧੧॥

**ਸ਼ੀਘ੍ਰ ਕਰਤਿ ਚਰਨਨਿ ਪਰ ਪਰਜੋ। ਹਾਥ ਜੋਰਿ ਸਨਮੁਖਿ ਪੁਨ ਖਰਜੋ।**
**ਦੇਖਤਿ ਕਲਗੀਧਰ ਕਹਿਂ ਬਾਨੀ। 'ਕਹਾਂ ਜਾਨਿ ਤੈਂ ਬੰਦਨ ਠਾਨੀ ?॥ ੧੨॥**

ਤਾਂ ਤੁਰਤ ਗੁਰੂ ਜੀ ਦੇ ਚਰਨਾਂ 'ਤੇ ਪੈ ਗਿਆ, ਫਿਰ ਹੱਥ ਜੋੜ ਕੇ ਸਾਹਮਣੇ ਖੜਾ ਹੋ ਗਿਆ। ਉਸ ਨੂੰ ਵੇਖ ਕੇ ਗੁਰੂ ਜੀ ਨੇ ਕਿਹਾ, "ਕੀ ਜਾਣ ਕੇ ਤੂੰ ਮੱਥਾ ਟੇਕਿਆ ਹੈ ?॥੧੨॥

**ਕੋ ਹੈਂ ? ਕਹਾਂ ਬਾਸ ? ਸਚੁ ਭਾਖੋ। ਆਇ ਕਹਾਂ ? ਕਤਿ ਗਮਨ ਭਿਲਾਖੋ ?'।**
**ਸੁਨਿ ਕਰਿ ਭਨਜੋਂ ਬਾਕ ਮੁਸਕਾਈ। 'ਕਜੋਂ ਨ ਪਛਾਨਤਿ ਹੋ ਸੁਖਦਾਈ !॥੧੩॥**

ਤੂੰ ਕੌਣ ਹੈਂ ? ਤੇਰਾ ਕਿੱਥੇ ਵਾਸਾ ਹੈ, ਸੱਚ ਕਹੋ, ਕਿੱਥੋਂ ਆਇਆ ਹੈਂ ? ਕਿੱਥੇ ਜਾਣ ਦੀ ਚਾਹ ਹੈ ?" ਇਹ ਸੁਣ ਕੇ ਗੰਧੀਲੇ ਨੇ ਮੁਸਕਰਾ ਕੇ ਕਿਹਾ, "ਹੇ ਸੁਖਦਾਤੇ ! ਕਿਉਂ ਨਹੀਂ ਪਛਾਣਦੇ ਹੋ॥੧੩॥

**ਸ੍ਰੀ ਸਤਿਗੁਰ ! ਸੁਨੀਏਂ ਮਮ ਗਾਥਾ। ਪ੍ਰਥਮ ਬ੍ਰਿਤਾਂਤ ਕਹੌਂ ਤੁਮ ਸਾਥਾ।**
**ਮੈਂ ਰੇਵਾ ਕਾ ਨੰਦਨ ਪਜਾਰੋ। ਜਗ ਰੇਵਾਲ ਨਾਮ ਮੁਝ ਡਾਰੋ॥ ੧੪॥**

ਹੇ ਸਤਿਗੁਰੂ ਜੀ ! ਮੇਰੀ ਗਾਥਾ ਸੁਣੋ, ਪਿਛਲਾ ਬ੍ਰਿਤਾਂਤ ਤੁਹਾਡੇ ਪਾਸ ਕਹਿੰਦਾ ਹਾਂ। ਮੈਂ ਰੇਵਾ ਦਾ ਪਿਆਰਾ ਪੁੱਤਰ ਹਾਂ, ਜਗਤ ਵਿਚ ਮੇਰਾ ਨਾਮ ਰੇਵਾਲ ਪਾਇਆ ਹੋਇਆ ਹੈ॥੧੪॥

**ਇਮ ਮਾਤਾ ਭਾਖਜੋ ਉਪਦੇਸ਼ੂ। 'ਹੇ ਸੁਤ ਤਪ ਕੋ ਤਪਹੁ ਵਿਸ਼ੇਸ਼ੂ।**
**ਜਗਤ ਬਿਖੈ ਜੇਤੀ ਵਡਿਆਈ। ਜਿਨ ਕਿਨਿ ਤਪ ਕੋ ਤਪ ਕਰਿ ਪਾਈ॥੧੫॥**

ਮੇਰੀ ਮਾਤਾ ਜੀ ਨੇ ਇਸ ਪ੍ਰਕਾਰ ਮੈਨੂੰ ਉਪਦੇਸ਼ ਦਿੱਤਾ, "ਹੇ ਪੁੱਤਰ ! ਵਿਸ਼ੇਸ਼ ਤਪ ਕਰੋ, ਜਗਤ ਵਿਚ ਜਿਸ ਨੇ ਵੀ ਵੱਡੀ ਵਡਿਆਈ ਪਾਈ ਹੈ, ਉਹ ਜਿਸ ਕਿਸ ਨੇ ਤਪ ਸਾਧ ਕੇ ਹੀ ਪਾਈ ਹੈ॥੧੫॥

**ਤਪ ਤੇ ਕਛੂ ਦੁਲਭ ਜਗ ਨਾਂਹੀ। ਅਤਿ ਤ ਅਤਿ ਸ਼ਕਤੀ ਤਪੁ ਮਾਂਹੀ।**
**ਬਿਸ਼ਨੁ ਆਦਿ ਜੇ ਬਡਹੁਂ ਬਡੇਰੇ। ਤਪ ਮਹਿਂ ਪ੍ਰੀਤ ਕਰਤਿ ਨਿਤ ਹੇਰੇ॥੧੬॥**

ਤਪ ਨਾਲੋਂ ਹੋਰ ਕੋਈ ਦੁਰਲੱਭ ਚੀਜ਼ ਜਗ ਵਿਚ ਨਹੀਂ ਹੈ, ਤਪ ਵਿਚ ਵੱਡੀ ਤੋਂ ਵੱਡੀ ਸ਼ਕਤੀ ਹੈ। ਵਿਸ਼ਨੂੰ ਆਦਿ ਜਿਹੜੇ ਵੱਡੇ ਵਡੇਰੇ ਹੋਏ ਹਨ, ਉਹ ਸਦਾ ਤਪ ਨਾਲ ਪ੍ਰੀਤ ਕਰਦੇ ਵੇਖੇ ਹਨ॥੧੬॥

**ਮਹਾਂ ਦੇਵ ਕੋ ਨੇਮ ਸਦੀਵਾ। ਨਿਸ ਬਾਸੁਰ ਤਪ ਮਹਿਂ ਥਿਰ ਥੀਵਾ।**
**ਕਮਲਾਸਨ ਜਬਿ ਉਤਪਤਿ ਭਯੋ। ਬੈਠਜੋ ਕਮਲ ਕਮਲ ਨਿਪਜਯੋ॥ ੧੭॥**

ਮਹਾਂਦੇਵ ਦਾ ਸਦਾ ਇਹ ਨੇਮ ਹੈ, ਦਿਨ ਰਾਤ ਤਪ ਵਿਚ ਹੀ ਸਥਿਰ ਰਹਿੰਦਾ ਹੈ। ਬ੍ਰਹਮਾ ਜਦ ਪ੍ਰਗਟ ਹੋਇਆ ਸੀ, ਤਾਂ ਕਮਲ ਤੋਂ ਪੈਦਾ ਹੋ ਕੇ ਕਮਲ 'ਤੇ ਬੈਠਾ ਸੀ॥੧੭॥

**ਤਬਿ ਅਕਾਸ਼ਬਾਨੀ ਸਮੁਝਾਯੋ। 'ਤਪ ਬਿਨ ਬਲ ਨਹਿਂ ਕਿਨਹੂੰ ਪਾਯੋ।**
**ਸ਼ਕਤਿ ਬਿਸਾਲ ਚਹੈਂ ਜੇ ਪਾਈ। ਤਪੁ ਕਰੀਯਹਿ ਚਿਰ ਲਗ ਸਮੁਦਾਈ' ॥੧੮॥**

ਤਦ ਅਕਾਸ਼ਬਾਨੀ ਰਾਹੀਂ ਸਮਝਾਇਆ, "ਤਪ ਬਗੈਰ ਕਿਸੇ ਨੇ ਵੀ ਸ਼ਕਤੀ ਨਹੀਂ ਪਾਈ ਹੈ। ਜੇ ਵਿਸ਼ਾਲ ਸ਼ਕਤੀ ਪਾਉਣਾ ਚਾਹੁੰਦਾ ਹੈਂ ਤਾਂ ਦੇਰ ਤੱਕ ਤਪ ਕਰੋ" ॥੧੮॥

**ਸੁਨਿ ਤਪੁ ਅਤਿਸ਼ੈ ਬ੍ਰਹਮਾ ਕੀਨ। ਜਗ ਸਿਰਜਨ ਕੀ ਸ਼ਕਤੀ ਲੀਨਿ।**
**ਸੁਰ ਨਰ ਮਹਿਂ ਹੇ ਤੀਨ ਬਡੇਰੇ। ਤਪੁ ਕੋ ਤਪਹਿਂ ਮਹਾਤਮ ਹੇਰੇ॥ ੧੯॥**

ਇਹ ਸੁਣ ਕੇ ਬ੍ਰਹਮਾ ਨੇ ਬਹੁਤ ਵੱਡਾ ਤਪ ਕੀਤਾ ਤੇ ਜਗਤ ਦੇ ਸਿਰਜਣ ਦੀ ਸ਼ਕਤੀ ਪ੍ਰਾਪਤ ਕੀਤੀ। ਦੇਵਤਿਆਂ ਅਤੇ ਮਨੁੱਖਾਂ ਵਿਚ ਇਹ ਤਿੰਨ ਵੱਡੇ ਹਨ। ਤਪ ਨੂੰ ਤਾਪ ਕੇ ਮਹਾਤਮ ਵੇਖਦੇ ਹਨ॥੧੯॥

**ਅਪਰਨ ਕੀ ਗਿਨਤੀ ਕਹੁ ਕਹਾਂ। ਯਾਂਤੇ ਪੁੱਤ੍ਰ ! ਕਰਹੁ ਤਪ ਮਹਾਂ।**
**ਸੁਨਿ ਜਨਨੀ ਤੇ ਅਸ ਉਪਦੇਸ਼ੂ। ਤਪ ਕੋ ਤਾਪਤਿ ਰਹਜੋ ਵਿਸ਼ੇਸ਼ੂ॥ ੨੦॥**

ਹੋਰਨਾਂ ਦੀ ਕੀ ਗਿਣਤੀ ਕਹਾਂ, ਇਸ ਕਰਕੇ ਪੁੱਤਰ ! ਮਹਾਨ ਤਪ ਕਰੋ। ਆਪਣੇ ਮਾਤਾ ਜੀ ਪਾਸੋਂ ਐਸਾ ਉਪਦੇਸ਼ ਸੁਣ ਕੇ ਵਿਸ਼ੇਸ਼ ਤਪ ਤਾਪਦਾ ਰਿਹਾ ਹਾਂ॥੨੦॥

ਥਿਰ ਹੁਇ ਉੱਤਰ ਖੰਡ ਸਥਾਏ। ਤਪ ਕਰਤੇ ਜੁਗ ਤੀਨ ਬਿਤਾਏ।
ਤਬਿ ਕਮਲਾਸਨ ਚਲਿ ਕਰਿ ਆਯੋ। ਆਗੇ ਥਿਰ ਹੁਇ ਦਰਸ ਦਿਖਾਯੋ॥੨੧॥

ਉਤਰ ਖੰਡ ਦੇ ਸਥਾਨ 'ਤੇ ਬੈਠ ਕੇ ਤਪ ਕਰਦਿਆਂ ਤਿੰਨ ਜੁਗ ਬਤੀਤ ਕੀਤੇ ਹਨ। ਤਦ ਬ੍ਰਹਮਾ ਚਲ ਕੇ ਆਇਆ, ਅੱਗੇ ਖੜੇ ਹੋ ਕੇ ਉਸ ਦਰਸ਼ਨ ਦਿੱਤੇ॥੨੧॥

ਬਿਬਧ ਬਿਧਿਨਿ ਮੈਂ ਉਸਤਤਿ ਕੀਨਿ। ਚਰਨ ਕਮਲ ਪਰ ਸਿਰ ਧਰਿ ਦੀਨਿ।
ਹੁਇ ਪ੍ਰਸੰਨ ਬਿਧਿ ਬਾਕ ਬਖਾਨਾ। ਅਹੋ ਨਾਗ ਨੰਦਨ ! ਸੁਨਿ ਕਾਨਾ॥੨੨॥

ਭਿੰਨ-ਭਿੰਨ ਵਿਧੀਆਂ ਨਾਲ ਮੈਂ ਉਸਦੀ ਉਸਤਤਿ ਕੀਤੀ ਤੇ ਉਸਦੇ ਚਰਨ ਕੰਵਲਾਂ 'ਤੇ ਸਿਰ ਧਰ ਦਿੱਤਾ। ਪ੍ਰਸੰਨ ਹੋ ਕੇ ਬ੍ਰਹਮਾ ਨੇ ਬਚਨ ਕੀਤਾ, "ਹੇ ਨਾਗ ਪੁੱਤਰ ! ਮੇਰੀ ਗੱਲ ਸੁਣੋ॥੨੨॥

ਤਪ ਤੈਂ ਸਾਧਨ ਕੀਨ ਘਨੇਰੇ। ਬਰ ਚਾਹੋ ਜਿਮ ਹੈ ਉਰ ਤੇਰੇ।
ਸੁਨਿ ਬ੍ਰਹਮਾ ਤੇ ਜੁਗ ਕਰ ਜੋਰੇ। ਜਾਚਜੋ ਜਥਾ ਮਨੋਰਥ ਮੋਰੇ॥ ੨੩॥

ਤੂੰ ਬਹੁਤ ਤਪ ਸਾਧੇ ਹਨ, ਵਰ ਮੰਗੋ ਜਿਵੇਂ ਤੇਰੇ ਹਿਰਦੇ ਵਿਚ ਚਾਹ ਹੈ। ਬ੍ਰਹਮਾ ਪਾਸੋਂ ਇਸ ਪ੍ਰਕਾਰ ਸੁਣ ਕੇ ਮੈਂ ਦੋਵੇਂ ਹੱਥ ਜੋੜੇ ਤੇ ਵਰ ਮੰਗਿਆ ਜਿਵੇਂ ਮੇਰਾ ਮਨੋਰਥ ਸੀ॥੨੩॥

ਅਧਿਕ ਬਿਭੂਤਿ ਰਾਜਸੀ ਪਾਊਂ। ਨਿਜ ਬਰ ਦੀਜੈ ਰਾਜ ਕਮਾਊਂ।
ਇਮ ਹੀ ਹੋਇ ਬਿਰੰਚ ਉਚਾਰਾ। ਬਿਸ੍ਵਕਰਮਾ ਤਤਕਾਲ ਹਕਾਰਾ॥ ੨੪॥

ਬਹੁਤ ਧਨ ਦੌਲਤ ਅਤੇ ਰਾਜ ਦਰਬਾਰ ਪਾਵਾਂ, ਐਸਾ ਵਰ ਦੇਵੋ ਜਿਸ ਨਾਲ ਰਾਜ ਕਮਾਵਾਂ। ਇਸ ਤਰ੍ਹਾਂ ਹੀ ਹੋਵੇਗਾ ਬ੍ਰਹਮਾ ਨੇ ਉਚਾਰਨ ਕੀਤਾ। ਉਸਨੇ ਵਿਸ਼ਵਕਰਮਾ ਨੂੰ ਤੁਰਤ ਬੁਲਾਇਆ॥੨੪॥

ਮੰਡਪ ਨਗਰ ਕਰਾਵਨਿ ਕਰਿਯੋ। ਅਬਿ ਮੰਡੀ ਜਹਿੰ ਨਾਮ ਉਚਰਿਯੋ।
ਤਿਸ ਕੋ ਮੋਹਿ ਬਨਾਯੋ ਰਾਜਾ। ਅਧਿਕ ਬ੍ਰਿਧਾਯੋ ਰਾਜ ਸਮਾਜਾ॥ ੨੫॥

ਮਹਿਲ ਨਗਰ ਤਿਆਰ ਕਰਵਾਇਆ, ਜਿਸ ਨੂੰ ਅੱਜ-ਕਲ੍ਹ ਮੰਡੀ ਦੇ ਨਾਮ ਨਾਲ ਉਚਾਰਨ ਕਰਦੇ ਹਨ। ਉਸ ਦਾ ਮੈਨੂੰ ਰਾਜਾ ਬਣਾ ਦਿੱਤਾ ਤੇ ਰਾਜ ਸਮਾਜ ਬਹੁਤ ਵਧਾ ਦਿੱਤਾ॥੨੫॥

ਜੀਤੇ ਦੇਸ਼ ਬਿਦੇਸ਼ ਬਿਸਾਲੇ। ਕਰਜੋ ਰਾਜ ਮੈਂ ਬਹੁ ਬਲ ਨਾਲੇ।
ਤ੍ਰੇਸ਼ਠ ਜੁਗ ਬੀਤੇ ਇਸ ਰੀਤਿ। ਭੋਗਤਿ ਅਨੰਦ ਰਿਪੁਨਿ ਕਹੁ ਜੀਤ॥ ੨੬॥

ਮੈਂ ਦੇਸ਼ ਵਿਦੇਸ਼ ਬਹੁਤ ਜਿੱਤੇ ਤੇ ਮੈਂ ਸ਼ਕਤੀ ਨਾਲ ਬਹੁਤ ਰਾਜ ਕੀਤਾ। ਇਸ ਰੀਤੀ ਨਾਲ ਤ੍ਰੇਹਠ ਜੁਗ ਬੀਤੇ ਹਨ। ਵੈਰੀਆਂ ਨੂੰ ਜਿੱਤ ਕੇ ਬਹੁਤ ਅਨੰਦ ਭੋਗਿਆ ਹੈ॥੨੬॥

ਤਬਿ ਜੱਛਨ ਸੋਂ ਰਣ ਮਮ ਪਰਿਯੋ। ਹਤੇ ਹਜ਼ਾਰਹੁੰ ਸਨਮੁਖ ਲਰਿਯੋ।
ਬਜਯੋ ਲੋਹ ਸੋਂ ਲੋਹ ਕਰਾਰਾ। ਮਚਯੋ ਮਹਾਂ ਸੰਗ੍ਰਾਮ ਅਖਾਰਾ॥ ੨੭॥

ਫਿਰ ਜੱਛਾਂ ਨਾਲ ਮੇਰਾ ਯੁੱਧ ਹੋਇਆ, ਸਾਹਮਣੇ ਲੜ ਕੇ ਮੈਂ ਹਜ਼ਾਰਾਂ ਜੱਛਾਂ ਨੂੰ ਮਾਰਿਆ। ਕਰਾਰਾ ਲੋਹੇ ਨਾਲ ਲੋਹਾ ਵੱਜਿਆ। ਮਹਾਨ ਸੰਗ੍ਰਾਮ ਦਾ ਅਖਾੜਾ ਮਚਿਆ॥੨੭॥

ਜੱਛਨ ਲੱਛਨਿ ਘਾਲਯੋ ਹੇਲਾ। ਕਰਯੋ ਧਕੇਲਨ ਰੇਲ ਰੁ ਪੇਲਾ।
ਬਹੁਤਨਿ ਮਿਲਿ ਮੁਝ ਕੋ ਬਧ ਕੀਨੋ। ਰਾਜ ਸਕਲ ਮੇਰੋ ਤਬਿ ਛੀਨੋ॥ ੨੮॥

ਲੱਖਾਂ ਹੀ ਜੱਛਾਂ ਨੇ ਵੱਡਾ ਹਮਲਾ ਕੀਤਾ, ਧਕੇਲ ਕੇ ਸਭ ਕੁਝ ਉਲਟ ਪੁਲਟ ਕਰ ਦਿੱਤਾ। ਬਹੁਤਿਆਂ ਨੇ ਮਿਲ ਕੇ ਮੈਨੂੰ ਮਾਰਿਆ ਤੇ ਮੇਰਾ ਸਾਰਾ ਰਾਜ ਖੋਹ ਲਿਆ॥੨੮॥

**ਜਹਿਂ ਪੂਰਬ ਮੈਂ ਤਪ ਬਹੁ ਤਾਪਾ। ਬਿਧਿ ਬਰ ਤੇ ਤੀਰਥ ਇਹ ਥਾਪਾ।**
**ਲਘੁ ਗਿਰਵਰ ਤਰੁਵਰੁ ਦਲ ਸਮਸਰ। ਤਰਤਿ ਫਿਰਤਿ ਹੇਰਤਿ ਸਭਿ ਜਲ ਪਰ॥੨੯॥**

ਜਿੱਥੇ ਪਿਛਲੇ ਜਨਮ ਵਿਚ ਮੈਂ ਬਹੁਤ ਤਪ ਕੀਤਾ ਸੀ, ਬ੍ਰਹਮਾ ਦੇ ਵਰ ਨਾਲ ਇਸ ਨੂੰ ਤੀਰਥ ਸਥਾਪਤ ਕੀਤਾ ਹੈ। ਛੋਟੇ ਪਹਾੜ ਬ੍ਰਿਛਾਂ ਦੇ ਪੱਤਿਆਂ ਵਾਂਗ ਜਲ ਉੱਤੇ ਤਰਦੇ ਫਿਰਦੇ ਦਿਖਾਈ ਦਿੰਦੇ ਹਨ॥੨੯॥

**ਨਿਹਕਲੰਕ ਅਵਤਾਰ ਨ ਜਾਵਤਿ। ਬਾਸ ਕਰੌਂ ਮੈਂ ਇਸ ਥਲ ਤਾਵਤਿ।**
**ਕਰੁਨਾਂ ਕਰਿ ਅਬਿ ਤੁਮ ਚਲਿ ਆਏ। ਅਪਨੋ ਦਰਸ਼ਨ ਰੁਚਿਰ ਦਿਖਾਏ॥੩੦॥**

ਜਦ ਤਕ ਨਿਹਕਲੰਕ ਅਵਤਾਰ ਪੈਦਾ ਨਹੀਂ ਹੁੰਦਾ ਹੈ, ਤਦ ਤੱਕ ਮੈਂ ਇਸ ਸਥਾਨ 'ਤੇ ਵਾਸਾ ਕਰਾਂਗਾ, ਕਿਰਪਾ ਧਾਰ ਕੇ ਹੁਣ ਤੁਸੀਂ ਚਲ ਕੇ ਆ ਗਏ ਹੋ, ਆਪਣੇ ਸੁੰਦਰ ਦਰਸ਼ਨ ਦਿਖਾਏ ਹਨ॥੩੦॥

**ਨਰ ਅਵਤਾਰ ਆਪ ਤੁਮ ਅਹੋ। ਸਕਲ ਸ਼ਕਤਿ ਧਰ ਰਿਪੁ ਗਨ ਦਹੋ।**
**ਮੈਂ ਅਬਿ ਪਰਜੋ ਆਪ ਕੀ ਸ਼ਰਨੀ। ਚਹੌਂ ਨਿਖਲ ਬਿਪਤਾ ਨਿਜ ਹਰਨੀ॥੩੧॥**

ਨਰ ਰੂਪ ਵਿਚ ਆਪ ਈਸ਼ਵਰ ਦਾ ਅਵਤਾਰ ਹੋ, ਸਰਬ ਸ਼ਕਤੀ ਧਾਰ ਕੇ ਬਹੁਤ ਵੈਰੀਆਂ ਨੂੰ ਮਾਰੋਗੇ। ਮੈਂ ਹੁਣ ਆਪ ਦੀ ਸ਼ਰਨ ਵਿਚ ਆਇਆ ਹਾਂ। ਮੈਂ ਆਪਣੀ ਸਾਰੀ ਬਿਪਤਾ ਨੂੰ ਦੂਰ ਕਰਨੀ ਚਾਹੁੰਦਾ ਹਾਂ॥੩੧॥

**ਕ੍ਰਿਪਾ ਕਰਹੁ ਪ੍ਰਭੁ ਬਨੌਂ ਸਹਾਇ। ਦਾਸ ਜਾਨਿ ਕਰਿ ਲੇਹੁ ਬਚਾਇ।**
**ਜਿਤਿਕ ਸੁਰਾਸੁਰ ਜਗ ਸਮੁਦਾਏ। ਤੁਮ ਨਿਜ ਆਗਜਾ ਬਿਖੈ ਚਲਾਏ॥੩੨॥**

ਹੇ ਪ੍ਰਭੂ ਜੀ! ਕਿਰਪਾ ਕਰਕੇ ਮੇਰੇ ਸਹਾਇਕ ਬਣੋ ਤੇ ਦਾਸ ਜਾਣ ਕੇ ਮੈਨੂੰ ਬਚਾ ਲਵੋ। ਜਿੰਨੇ ਵੀ ਦੇਵਤੇ ਅਤੇ ਦੈਂਤ ਜਗਤ ਵਿਚ ਹਨ, ਤੁਸੀਂ ਆਪਣੀ ਆਗਿਆ ਨਾਲ ਚਲਾਏ ਹਨ॥੩੨॥

**ਜੋ ਨਹਿਂ ਮਾਨੈ ਸੋ ਤੁਮ ਮਾਰਾ। ਸਭਿ ਪਰ ਹੁਕਮ ਆਪ ਕੋ ਭਾਰਾ।**
**ਜੱਛਨ ਕੋ ਬਲ ਤੇ ਸਮੁਝਾਵੋ। ਬਧਿਓ ਬੈਰ ਬਿਸਾਲ ਮਿਟਾਵੋ'॥੩੩॥**

ਜਿਹੜਾ ਤੁਹਾਡੀ ਆਗਿਆ ਨਹੀਂ ਮੰਨਦਾ ਹੈ, ਉਸ ਨੂੰ ਤੁਸੀਂ ਮਾਰ ਦਿੰਦੇ ਹੋ, ਸਭ ਉੱਪਰ ਆਪ ਜੀ ਦਾ ਭਾਰੀ ਹੁਕਮ ਚਲਦਾ ਹੈ। ਜੱਛਾਂ ਨੂੰ ਬਲ ਕਰਕੇ ਸਮਝਾਵੋ, ਜਿਹੜਾ ਵਿਸ਼ਾਲ ਵੈਰ ਵਧਿਆ ਹੈ, ਉਸ ਨੂੰ ਮਿਟਾਵੋ''॥੩੩॥

**ਇਮ ਰੁਆਲ ਕੀ ਬਿਨਤੀ ਸੁਨਿਕੈ। ਸ਼ਰਨਿ ਪਰਜੋ ਅਪਨੀ ਮਨ ਗੁਨਿ ਕੈ॥**
**ਸ੍ਰੀ ਕਲਗੀਧਰ ਧਨੁਖ ਸੰਭਾਰਾ। ਤਾਨਜੋਂ ਪਾਨ ਤਾਨ ਤੇ ਭਾਰਾ॥੩੪॥**

ਇਸ ਪ੍ਰਕਾਰ ਰੁਆਲ ਦੀ ਬੇਨਤੀ ਸੁਣ ਕੇ ਤੇ ਆਪਣੀ ਸ਼ਰਨ ਵਿਚ ਆਇਆ ਜਾਣ ਕੇ ਸ੍ਰੀ ਕਲਗੀਧਰ ਜੀ ਨੇ ਆਪਣੇ ਧਨੁੱਖ ਨੂੰ ਸੰਭਾਲਿਆ ਤੇ ਵੱਡੀ ਸ਼ਕਤੀ ਨਾਲ ਉਸ ਨੂੰ ਤਾਨ ਕੇ ਖਿੱਚਿਆ॥੩੪॥

**ਗਹੀ ਜੇਹ ਜਬਿ ਕਾਨ ਲਗਾਈ। ਚਾਂਪ ਨਾਦ ਬਡ ਭਯੋ ਤਦਾਈ।**
**ਤਿਨ ਤੇ ਗਨ ਪਰਬਤ ਅਰੜਾਏ। ਭਏ ਹਲਾਚਲ ਸ਼ਬਦ ਉਠਾਏ॥੩੫॥**

ਜ਼ੋਰ ਨਾਲ ਖਿੱਚ ਕੇ ਜਦ ਕੰਨ ਨਾਲ ਲਾਈ ਤਦ ਧਨੁੱਖ ਵਿਚੋਂ ਬਹੁਤ ਉੱਚੀ ਆਵਾਜ਼ ਪੈਦਾ ਹੋਈ, ਜਿਸ ਆਵਾਜ਼ ਨਾਲ ਕਈ ਪਰਬਤ ਗੂੰਜ ਉੱਠੇ, ਜਿਸ ਨਾਲ ਬੜੀ ਭਿਆਨਕ ਆਵਾਜ਼ ਪੈਦਾ ਹੋਈ॥੩੫॥

ਸਭਿ ਤੇ ਤਬਿ ਅਵਾਜ਼ ਇਮ ਆਈ। 'ਰਾਖ ਲੇਹੁ ਹਮ ਤੁਮ ਸ਼ਰਨਾਈ'।
ਇਤਨੇ ਬਿਖੈ ਪੁਰਖ ਇਕ ਆਯੋ। ਸਤਿਗੁਰ ਕੇ ਸਨਮੁਖ ਦ੍ਰਿਸ਼ਟਾਯੋ॥ ੩੬॥

ਸਭ ਪਰਬਤਾਂ ਵਿਚੋਂ ਫਿਰ ਇਸ ਪ੍ਰਕਾਰ ਆਵਾਜ਼ ਆਈ, "ਹੇ ਪ੍ਰਭੂ! ਰੱਖ ਲਵੋ, ਅਸੀਂ ਤੁਹਾਡੀ ਸ਼ਰਨ ਆਏ ਹਾਂ।" ਏਨੇ ਵਿਚ ਇਕ ਪੁਰਖ ਆਇਆ ਤੇ ਸਤਿਗੁਰੂ ਜੀ ਦੇ ਸਾਹਮਣੇ ਦਿਖਾਈ ਦਿੱਤਾ॥੩੬॥

ਤਨ ਮਹਿਂ ਰੋਮ ਜਟਾ ਸਮ ਜਾਂਹੀ। ਮ੍ਰਿਗ ਕੋ ਚਰਮ ਓਢਿ ਕਰਿ ਤਾਂਹੀ।
ਲਾਲ ਬਿਲੋਚਨ ਅੰਗ ਬਡੇਰੇ। ਮੁਖ ਪਰ ਸ਼ਮਸ ਆਇ ਤਿਸ ਬੇਰੇ॥ ੩੭॥

ਉਸ ਦੇ ਸਰੀਰ ਦੇ ਵਾਲ ਜੜਾਵਾਂ ਵਾਂਗ ਸਨ ਤੇ ਉਸ ਮ੍ਰਿਗਸ਼ਾਲ ਪਹਿਣੀ ਹੋਈ ਸੀ। ਉਸ ਦੀਆਂ ਲਾਲ ਅੱਖਾਂ ਸਨ ਤੇ ਸਰੀਰ ਦੇ ਅੰਗ ਬਹੁਤ ਵੱਡੇ ਸਨ ਤੇ ਉਸ ਸਮੇਂ ਮੁਖੜੇ ਦੇ ਦਾੜ੍ਹੀ ਆਈ ਹੋਈ ਸੀ॥੩੭॥

ਸਮੁਖ ਖਰੋ ਹੁਇ ਬੰਦਨ ਠਾਨੀ। ਹਾਥ ਜੋਰਿ ਬੋਲਜੋ ਇਮ ਬਾਨੀ।
'ਪ੍ਰਭੁ ਜੀ ਅਬਿ ਨਹਿਂ ਸਮਾ ਤੁਮਾਰਾ। ਇਤ ਆਵਨ ਕੋ ਲੇਹੁ ਬਿਚਾਰਾ॥ ੩੮॥

ਸਾਹਮਣੇ ਖੜੇ ਹੋ ਕੇ ਉਸ ਬੰਦਨਾ ਕੀਤੀ ਤੇ ਹੱਥ ਜੋੜ ਕੇ ਇਸ ਤਰ੍ਹਾਂ ਬੋਲਿਆ, "ਪ੍ਰਭੂ ਜੀ! ਇਹ ਵਿਚਾਰ ਲਵੋ, ਤੁਹਾਡਾ ਏਧਰ ਆਉਣ ਦਾ ਇਹ ਸਮਾਂ ਨਹੀਂ ਹੈ॥੩੮॥

ਅਬਿ ਤੁਮ ਗਮਨਹੁ ਆਪਨ ਡੇਰੇ। ਚਿਰੰਕਾਲ ਪੁਨ ਕਰੀਅਹਿ ਫੇਰੇ॥
ਜਬਿ ਫੈਲੈਗੋ ਪੰਥ ਬਿਸਾਲਾ। ਰਚਜੋ ਖਾਲਸਾ ਜੋ ਸ਼ੁਭ ਚਾਲਾ॥ ੩੯॥

ਹੁਣ ਤੁਸੀਂ ਆਪਣੇ ਡੇਰੇ ਚਲੇ ਜਾਵੋ, ਕਾਫੀ ਦੇਰ ਬਾਅਦ ਫਿਰ ਏਧਰ ਫੇਰਾ ਪਾਵੋ। ਜਦ ਤੁਹਾਡਾ ਪੰਥ ਬਹੁਤ ਫੈਲ ਜਾਵੇਗਾ, ਜਿਹੜਾ ਤੁਸੀਂ ਸ਼ੁਭ ਚਾਲ ਵਾਲਾ ਖਾਲਸਾ ਰਚਿਆ ਹੈ॥੩੯॥

ਤਬਿ ਤੁਮ ਜੱਛਨ ਕੇ ਹੁਇ ਨੇਰੇ। ਕਰਨੇ ਭਲੇ ਆਨਿ ਕਰਿ ਡੇਰੇ।
ਮੇਰੋ ਸਰਦਧਾਰ ਜਛ ਨਾਮੂ। ਨਾਗਨ ਸੰਗ ਸਦਾ ਸੰਗ੍ਰਾਮੂ॥ ੪੦॥

ਤਦ ਤੁਸੀਂ ਜੱਛਾਂ ਦੇ ਨੇੜੇ ਹੋ ਕੇ, ਭਲੀ ਪ੍ਰਕਾਰ ਆ ਕੇ ਡੇਰੇ ਕਰ ਲੈਣੇ। ਮੈਂ ਸਾਰੇ ਜੱਛਾਂ ਦਾ ਜਥੇਦਾਰ ਹਾਂ, ਨਾਗਾਂ ਨਾਲ ਸਦਾ ਸਾਡਾ ਯੁੱਧ ਰਹਿੰਦਾ ਹੈ॥੪੦॥

ਕਰਤਿ ਰਹੇ ਜਛ ਮਾਰਨ ਮਰਨੋ। ਬਿਜੈ ਪਰਾਜੈ ਹੁਇ ਨਿਤ ਲਰਨੋ।
ਕਰਹੁ ਨ ਪੱਖ ਆਪ ਕਿਸ ਕੇਰੇ। ਸਭਿ ਕੇ ਸਾਂਝੇ ਸਦਾ ਬਡੇਰੇ॥ ੪੧॥

ਜੱਛ ਸਦਾ ਮਰਨ ਮਾਰਨ ਕਰਦੇ ਰਹੇ ਹਨ, ਲੜਾਈ ਵਿਚ ਸਦਾ ਜਿੱਤ ਹਾਰ ਹੁੰਦੀ ਰਹਿੰਦੀ ਹੈ। ਆਪ ਕਿਸੇ ਦਾ ਵੀ ਪੱਖ ਨਾ ਕਰੋ, ਤੁਸੀਂ ਵਡੇਰੇ ਸਦਾ ਸਾਂਝੇ ਰਹਿੰਦੇ ਹੋ॥੪੧॥

ਜਬਿ ਤੁਮ ਐਹੋ ਧਾਮ ਹਮਾਰੇ। ਡੇਰਾ ਕਰਹਹੁ ਲੈ ਦਲ ਭਾਰੇ।
ਦਸ ਹਜ਼ਾਰ ਦਲ ਹਮ ਤਬਿ ਦੈ ਹੈਂ। ਪੰਥ ਤੁਮਾਰੇ ਬਿਖੇ ਮਿਲੈ ਹੈਂ॥ ੪੨॥

ਜਦ ਤੁਸੀਂ ਸਾਡੇ ਘਰ ਆਵੋਗੇ, ਤਾਂ ਭਾਰੀ ਸੈਨਾ ਲੈ ਕੇ ਸਾਡੇ ਪਾਸ ਡੇਰਾ ਕਰੋ। ਉਸ ਸਮੇਂ ਅਸੀਂ ਦਸ ਹਜ਼ਾਰ ਸੈਨਾ ਤੁਹਾਨੂੰ ਦੇਵਾਂਗੇ ਤੇ ਤੁਹਾਡੇ ਪੰਥ ਵਿਚ ਮਿਲ ਜਾਵਾਂਗੇ॥੪੨॥

ਸਗਰੇ ਕਾਰਜ ਭਲੇ ਸੁਧਾਰੈਂ। ਸ਼ੱਤ੍ਰ ਪੰਥ ਕੇ ਸਭਿ ਨਿਰਵਾਰੈਂ।
ਲਖਹੁ ਭਵਿੱਖਤ ਏਵ ਬ੍ਰਿਤੰਤ। ਹਮਰੇ ਹੋ ਅਲੰਬ ਭਗਵੰਤਿ'॥ ੪੩॥

ਸਾਰੇ ਕਾਰਜ ਭਲੀ ਪ੍ਰਕਾਰ ਸੁਧਾਰੋ, ਪੰਥ ਦੇ ਸਾਰੇ ਵੈਰੀਆਂ ਨੂੰ ਦੂਰ ਕਰੋ। ਭਵਿੱਖ ਦੇ ਇਸ ਬਿਰਤਾਂਤ ਨੂੰ ਸਮਝੋ, ਹੇ ਪ੍ਰਭੂ! ਤੁਸੀਂ ਸਾਡਾ ਆਸਰਾ ਹੋ"॥੪੩॥

*ਪੰਜਵੀਂ ਰੁੱਤ ਦਾ ਛੇਵਾਂ ਅਧਿਆਇ ਸਮਾਪਤ ਹੋਇਆ॥੬॥*

# ਅਧਿਆਇ ਸਤਵਾਂ

## *ਮਾਲਵੀਹ ਉੱਤੇ ਨਾਗਾਂ ਤੇ ਜੱਛਾਂ ਦਾ ਮੇਲ ਕਰਾਇਆ*

*ਦੋਹਰਾ-* ਗਨ ਜੱਛਨ ਕੋ ਜੂਥਪਤਿ ਜਬਹਿ ਕਹਜੋ ਇਸ ਭਾਂਤਿ।
ਸ਼੍ਰੀ ਕਲਗੀਧਰ ਸੁਨਿ ਸਕਲ ਬੋਲੇ ਬਚ ਬੱਖਜਾਤ॥ ੧॥

ਸਾਰੇ ਜੱਛਾਂ ਦੇ ਜਥੇਦਾਰ ਨੇ ਜਦ ਇਸ ਪ੍ਰਕਾਰ ਕਿਹਾ, ਤਾਂ ਸਤਿਗੁਰੂ ਜੀ ਨੇ ਸਭ ਕੁਝ ਸੁਣ ਕੇ ਪ੍ਰਗਟ ਰੂਪ ਵਿਚ ਬਚਨ ਕਹੇ॥੧॥

*ਚੌਪਈ-* ਮਹਾਂ ਬੀਰ ਰਸ ਬਿਖੈ ਭਿਗੋਵਾ। ਛਿਮਾ ਕਰਨ ਆਸ਼ੈ ਜਿਸ ਜੋਵਾ।
ਅਧਿਕ ਪ੍ਰਤਾਪ ਸੰਗ ਭਰਪੂਰਾ। ਬਿਜੈ ਸਹਿਤ ਬੋਲੇ ਬਚ ਰੂਰਾ॥ ੨॥

ਮਹਾਂ ਬੀਰ ਰਸ ਵਿਚ ਜਿਹੜੇ ਭਿੱਜੇ ਹੋਏ ਸਨ, ਦੁੱਖ ਸੁਖ ਸਹਾਰਨ ਦੇ ਆਸ਼ੇ ਨੂੰ ਜਿਨ੍ਹਾਂ ਵੇਖਿਆ ਸੀ, ਜਿਹੜੇ ਵੱਡੇ ਪ੍ਰਤਾਪ ਸਹਿਤ ਭਰਪੂਰ ਸਨ, ਉਹ ਸਤਿਗੁਰੂ ਜੀ ਜਿੱਤ ਸਹਿਤ ਸੁੰਦਰ ਬਚਨ ਬੋਲੇ॥੨॥

'ਜਗ ਮਹਿਂ ਤੁਰਕਨ ਸੈਨਾ ਅਨਗਨ। ਸਪਤਹੁਂ ਅੰਗ ਸਹਿਤ ਅਤਿ ਦੁਰਜਨ।
ਜਿਨ ਤੇ ਕਹੂੰ ਮਵਾਸਿ ਨ ਰਹਜੋ। ਸਭਿ ਤੇ ਦੰਡ ਓਜ ਤੇ ਲਹਜੋ॥ ੩॥

"ਜਗਤ ਵਿਚ ਤੁਰਕਾਂ ਦੀ ਅਣਗਿਣਤ ਸੈਨਾ ਹੈ, ਦੁਰਜਨ ਤੁਰਕ ਰਾਜ ਸਮੱਗਰੀ ਦੇ ਸੱਤਾਂ ਅੰਗਾਂ (ਖਜ਼ਾਨਾ, ਫੌਜ, ਕਿਲ੍ਹੇ, ਹਥਿਆਰ ਆਦਿ) ਵਾਲੇ ਹਨ। ਜਿਨ੍ਹਾਂ ਪਾਸ ਕੋਈ ਵੀ ਆਕੀ ਨਹੀਂ ਰਿਹਾ ਹੈ, ਸਾਰਿਆਂ ਪਾਸੋਂ ਸ਼ਕਤੀ ਨਾਲ ਦੰਡ ਲੈਂਦੇ ਹਨ॥੩॥

ਦੀਨ ਦਾਸ ਤਿਨ ਕੇ ਬਨਿ ਰਾਊ। ਹੁਕਮ ਕਰਹਿਂ ਇਨ ਪਰ ਮਨ ਭਾਊ।
ਜਗ ਮਹਿਂ ਭਯੋ ਅਸ਼ੱਤ੍ਰ ਪ੍ਰਤਾਪੂ। ਹੁਤੇ ਸ਼ੱਤ੍ਰ ਕੀਨੇ ਸਭਿ ਖਾਪੂ॥ ੪॥

ਪਹਾੜੀ ਰਾਜੇ ਦੀਨ ਹੋ ਕੇ ਉਨ੍ਹਾਂ ਦੇ ਦਾਸ ਬਣੇ ਰਹੇ ਹਨ। ਇਨ੍ਹਾਂ ਉੱਤੇ ਮਨ-ਭਾਉਂਦੇ ਹੁਕਮ ਕਰਦੇ ਹਨ, ਜਗ ਵਿਚ ਉਨ੍ਹਾਂ ਦਾ ਕੋਈ ਵੀ ਵੈਰੀ ਨਹੀਂ ਰਿਹਾ ਹੈ, ਜਿੰਨੇ ਵੀ ਵੈਰੀ ਸਨ, ਸਾਰੇ ਨਾਸ਼ ਕਰ ਦਿੱਤੇ ਹਨ॥੪॥

ਤਿਨ ਤੁਰਕਨਿ ਅਨਗਨ ਕੌ ਮਾਰੌਂ। ਇਕ ਸਰ ਸੰਗ ਭਸਮ ਕਰਿ ਡਾਰੌਂ।
ਸਾਯੁਧ ਏਕ ਰਹਨ ਨਹਿਂ ਪਾਵੈ। ਛੁਟਯੋ ਬਾਨ ਇਕ ਸਾਥ ਖਪਾਵੈਂ॥੫॥

ਉਨ੍ਹਾਂ ਅਣਗਿਣਤ ਤੁਰਕਾਂ ਨੂੰ ਮਾਰਾਂਗਾ, ਇਕ ਤੀਰ ਨਾਲ ਭਸਮ ਕਰ ਦੇਵਾਂਗਾ। ਇਕ ਵੀ ਸ਼ਸਤਰਧਾਰੀ ਨਹੀਂ ਰਹਿਣ ਦੇਵਾਂਗਾ, ਇਕ ਵਾਰ ਚਲਿਆ ਬਾਣ ਇਕ ਸਾਥ ਹੀ ਮਾਰ ਦੇਵੇਗਾ॥੫॥

**ਤਊ ਸਮਾ ਹਮ ਕਲੂ ਬਿਚਾਰਾ। ਬਹੁਰ ਦੇਹਿ ਮਾਨੁਖ ਕੋ ਧਾਰਾ।**
**ਰਹਨ ਭਲੋ ਇਨ ਕੇ ਅਨੁਸਾਰੀ। ਨਹਿਂ ਚਹੀਯਤ ਮਿਰਜਾਦ ਬਿਗਾਰੀ॥ ੬॥**

ਫਿਰ ਵੀ ਅਸੀਂ ਕਲਿਜੁਗ ਦਾ ਸਮਾਂ ਵਿਚਾਰਿਆ ਹੈ, ਫਿਰ ਮਨੁੱਖਾ ਸਰੀਰ ਧਾਰਨ ਕੀਤਾ ਹੈ। ਇਨ੍ਹਾਂ ਦੇ ਅਨੁਸਾਰ ਰਹਿਣਾ ਚੰਗਾ ਹੈ, ਮਰਯਾਦਾ ਨੂੰ ਵਿਗਾੜਨਾ ਨਹੀਂ ਚਾਹੀਦਾ ਹੈ॥੬॥

**ਸਨੇ ਸਨੇ ਸਭਿਹੂੰਨਿ ਖਪਾਵੈਂ। ਤੁਰਕ ਨਗਾਰਬੰਦ ਨਹਿਂ ਪਾਵੈਂ।**
**ਸੁਨਿ ਰੇਵਾਲ ਗੁਰੂ ਕੀ ਬਾਨੀ। ਭਰੀ ਬੀਰਰਸ ਆਪ ਬਖਾਨੀ॥ ੭॥**

ਹੌਲੀ-ਹੌਲੀ ਸਾਰਿਆਂ ਨੂੰ ਖਪਾ ਦੇਵਾਂਗਾ। ਤੁਰਕਾਂ ਦਾ ਕੋਈ ਬਾਦਸ਼ਾਹ ਹੀ ਨਹੀਂ ਰਹੇਗਾ ਜਿਸ ਅੱਗੇ ਨਗਾਰਾ ਵੱਜ ਸਕੇ। ਰੁਵਾਲ ਨੇ ਜਦ ਗੁਰੂ ਜੀ ਦੇ ਬੀਰ-ਰਸੀ ਬਚਨ ਸੁਣੇ ਤਾਂ ਆਪ ਵੀ ਬੀਰ ਰਸ ਵਿਚ ਭਰ ਕੇ ਬੋਲਿਆ॥੭॥

**'ਅਨੀਕਨੀ ਲੇ ਸੰਗ ਕਰੋਰ। ਪਹੁਚੌਂ ਆਇ ਆਪ ਕੀ ਓਰ।**
**ਸੈਨ ਭਯਾਨਕ ਬਨਹਿਂ ਭੁਜੰਗੀ। ਸੁਨਹੁਂ ਪਿਤਾ ਜੀ ਹੁਇ ਇਕ ਰੰਗੀ॥ ੮॥**

"ਕਰੋੜ ਫੌਜ ਨਾਲ ਲੈ ਕੇ, ਆਪ ਜੀ ਵਾਲੇ ਪਾਸੇ ਪਹੁੰਚਾਂਗਾ। ਸੂਰਬੀਰਾਂ ਦੀ ਭਿਆਨਕ ਸੈਨਾ ਬਣੇਗੀ, ਸੁਣੋ ਪਿਤਾ ਜੀ, ਸਾਰੀ ਇਕ ਰੰਗ ਵਿਚ ਰੰਗੀ ਜਾਵੇਗੀ॥੮॥

**ਜਬਹਿ ਸਮਾ ਪਹੁਚੈਗੋ ਆਈ। ਸ਼ੱਤ੍ਰੁਨਿ ਸਨ ਤਬਿ ਕਰੌਂ ਲਰਾਈ।**
**ਜੀਤੌਂ ਗੰਧ੍ਰਬ ਦੇਸ਼ ਬਿਸਾਲਾ। ਲਰੈ ਖਾਲਸਾ ਮਿਲਿ ਤਿਸ ਕਾਲਾ॥ ੯॥**

ਜਦ ਸਮਾਂ ਆ ਪਹੁੰਚੇਗਾ ਤਾਂ ਵੈਰੀਆਂ ਨਾਲ ਫਿਰ ਲੜਾਈ ਕਰਾਂਗਾ। ਵਿਸ਼ਾਲ ਗੰਧ੍ਰਬ ਦੇਸ਼ ਜਿੱਤ ਲਵਾਂਗਾ, ਉਸ ਸਮੇਂ ਖਾਲਸਾ ਮਿਲ ਕੇ ਲੜੇਗਾ॥੯॥

**ਗਰਦਸ਼ ਕਰੋਂ ਤੁਰਕ ਸੰਘਾਰ। ਨਹੀਂ ਰਹਿਨ ਪਾਵੈ ਤਿਸ ਬਾਰ।**
**ਬਰਖ ਪਚਾਸ ਚਾਨਣਾ ਕਰੌਂ। ਸਾਗਰ ਲਗ ਪ੍ਰਤਾਪ ਜਸ ਧਰੌਂ॥ ੧੦॥**

ਤੁਰਕਾਂ ਨੂੰ ਮਾਰ ਕੇ ਮਿੱਟੀ ਵਿਚ ਰੁਲਾ ਦਿਆਂਗਾ। ਉਸ ਸਮੇਂ ਕੋਈ ਨਹੀਂ ਰਹਿ ਸਕੇਗਾ। ਪੰਜਾਹ ਸਾਲ ਰਾਜ ਕਰਾਂਗਾ, ਸਮੁੰਦਰ ਤੱਕ ਪ੍ਰਤਾਪ ਤੇ ਜੱਸ ਧਾਰਨ ਕਰਾਂਗਾ॥੧੦॥

**ਜੋ ਕਪੀਸ਼ ਗੰਧ੍ਰਬ ਕੀ ਸੰਤਤਿ। ਜ਼ਿਮੀ ਦਬਾਇ ਲੇਯਗੀ ਸੰਤਤਿ।**
**ਧਰਤਿ ਮਲੇਛ ਭਾਵ ਜੋ ਤਨ ਮੈਂ। ਸਭਿਨਿ ਪਲਾਇ ਦੇਯ ਹੌਂ ਰਨ ਮੈਂ॥ ੧੧॥**

ਜਿਹੜੀ ਕਪੀਸ਼ ਗੰਧ੍ਰਬ ਦੀ ਸੰਤਾਨ ਹੈ, ਉਹ ਧਰਤੀ ਨੂੰ ਦਬਾ ਲਵੇਗੀ। ਜਿਹੜਾ ਸਰੀਰ ਵਿਚ ਮਲੇਛ ਭਾਵਨਾ ਧਾਰਨ ਕਰੇਗਾ, ਸਾਰਿਆਂ ਨੂੰ ਯੁੱਧ ਵਿਚ ਭੱਜਾ ਦੇਣਗੇ॥੧੧॥

**ਪੰਥ ਖਾਲਸਾ ਰਾਖਿ ਦਿਖਾਵੌਂ। ਤੇਜ ਬਿਲੰਦ ਜਗਤ ਬਿਦਤਾਵੌਂ।**
**ਕਰੌਂ ਬਜਾਹ ਲੇ ਮਦਨਾ ਨਾਰੀ। ਪੁੱਤ੍ਰ ਉਪਾਵੌਂ ਦ੍ਵੈ ਬਲ ਭਾਰੀ॥ ੧੨॥**

ਪੰਥ ਖਾਲਸਾ ਰੱਖ ਕੇ ਦਿਖਾਵਾਂਗਾ, ਇਨ੍ਹਾਂ ਦਾ ਬੜਾ ਉੱਚਾ ਤੇਜ਼ ਜਗਤ ਵਿਚ ਪ੍ਰਗਟ ਕਰਾਂਗਾ। ਮਦਨਾ ਨਾਮੀਂ ਨਾਰੀ ਲੈ ਕੇ ਵਿਆਹ ਕਰਾਵਾਂਗਾ। ਦੋ ਬਲਵਾਨ ਪੁੱਤਰ ਪੈਦਾ ਕਰਾਂਗਾ॥੧੨॥

**ਜਬਿ ਵਹਿ ਰਾਜ ਸਾਜ ਪਰ ਐਹੈਂ।ਤਬਿ ਸਰੀਰ ਆਪਨ ਤਜਿ ਦੈਹੈਂ।**
**ਮੁਝ ਪੀਛੇ ਬਡ ਹੋਇ ਲਰਾਈ। ਖੰਡਨ ਕਰੈਂ ਪ੍ਰਜਾ ਸਮੁਦਾਈ॥ ੧੩॥**

ਜਦ ਉਹ ਰਾਜ ਸਾਜ 'ਤੇ ਬੈਠ ਜਾਣਗੇ, ਫਿਰ ਮੈਂ ਆਪਣਾ ਸਰੀਰ ਛੱਡ ਦੇਵਾਂਗਾ। ਮੇਰੇ ਬਾਅਦ ਵੱਡੀ ਲੜਾਈ ਹੋਵੇਗੀ, ਫਿਰ ਸਾਰੀ ਪਰਜਾ ਦੀ ਵੰਡ ਕਰਨਗੇ॥੧੩॥

**ਇਕ ਸੁਤ ਕੋ ਹੁਇ ਰਾਜ ਵਿਸ਼ੇਸ਼ੂ। ਦੇਸ਼ ਕਾਮਗੜ ਲਗੋਂ ਅਸ਼ੇਸ਼ੂ।**
**ਦਿੱਲੀ ਤੀਰਥ ਬਡੋ ਪ੍ਰਯਾਗੂ। ਜਹਿਂ ਲਗ ਪੂਰਬ ਕੇਰ ਵਿਭਾਗੂ॥ ੧੪॥**

ਇਕ ਪੁੱਤਰ ਦਾ ਵਿਸ਼ੇਸ਼ ਰਾਜ ਹੋਵੇਗਾ, ਕਾਮਗੜ੍ਹ ਦੇਸ਼ ਵੀ ਲੈ ਲਵਾਂਗਾ। ਦਿੱਲੀ ਤੇ ਵੱਡਾ ਤੀਰਥ ਪ੍ਰਯਾਗ, ਜੋ ਪਹਿਲਾਂ ਪੂਰਬ ਦਾ ਹਿੱਸਾ ਸੀ॥੧੪॥

**ਸਭਿ ਕੋ ਰਾਜ ਕਰੈ ਮਮ ਨੰਦ। ਸੁਜਸ ਪ੍ਰਤਾਪ ਵਧਾਇ ਬਿਲੰਦ।**
**ਸਿੰਧ ਮਹਾਂ ਨਦ ਬਹਤਿ ਝਨਾਊ। ਰਾਵੀ ਸਤੁੱਦ੍ਰਵ ਲਗੋ ਪ੍ਰਭਾਊ॥ ੧੫॥**

ਸਾਰਿਆਂ ਉੱਤੇ ਮੇਰਾ ਪੁੱਤਰ ਰਾਜ ਕਰੇਗਾ, ਉਹ ਆਪਣਾ ਸ੍ਰੇਸ਼ਟ ਜੱਸ ਅਤੇ ਪ੍ਰਤਾਪ ਬਹੁਤ ਵਧਾਵੇਗਾ। ਜਿੱਥੇ ਮਹਾਂ ਨਦੀ ਸਿੰਧ ਅਤੇ ਚਨਾਬ ਨਦੀ ਵਗਦੀ ਹੈ, ਰਾਵੀ ਸਤਿਲੁਜ ਤੱਕ ਪ੍ਰਭਾਵ ਹੋਵੇਗਾ॥੧੫॥

**ਦੁਤੀਏ ਨੰਦਨ ਕੋ ਹੁਇ ਰਾਜ। ਵਧਹਿ ਬਿਭੂਤਿ ਬਿਸਾਲ ਸਮਾਜ।**
**ਪੁਰਿ ਕਸ਼ਮੀਰ ਸੁ ਪਸ਼ਚਮ ਦਿਸ਼ ਕੋ। ਸਭਿ ਮਹਿਂ ਰਾਜ ਹੋਇ ਹੈ ਤਿਸ ਕੋ॥੧੬॥**

ਦੂਸਰੇ ਪੁੱਤਰ ਦਾ ਰਾਜ ਹੋਵੇਗਾ, ਉਸ ਦਾ ਧਨ ਦੌਲਤ ਅਤੇ ਸਮਾਜ ਵਿਸ਼ਾਲ ਵਧੇਗਾ। ਕਸ਼ਮੀਰ ਦੇ ਪੱਛਮ ਵਾਲੇ ਪਾਸੇ, ਸਾਰੇ ਉਸ ਦਾ ਰਾਜ ਹੋਵੇਗਾ॥੧੬॥

**ਵਰਨ ਆਲਮੀ ਕਰੈ ਉਚਾਰਾ'। ਇਮ ਕਹਿ ਗੁਰ ਕੇ ਸੰਗ ਸਿਧਾਰਾ।**
**ਸਰਦਧਾਰ ਬਿਨਤੀ ਕਹਿ ਐਸੀ। 'ਹੇ ਪ੍ਰਭੁ! ਮੁਝ ਕੋ ਆਗਜਾ ਕੈਸੀ?॥੧੭॥**

ਉਹ ਆਪਣਾ ਵਰਣ ਆਲਮੀ ਕਹਾਵੇਗਾ।'' ਇਸ ਪ੍ਰਕਾਰ ਕਹਿ ਕੇ ਗੁਰੂ ਜੀ ਨਾਲ ਚਲ ਪਿਆ। ਜਥੇਦਾਰ ਨੇ ਐਸੀ ਬੇਨਤੀ ਕਹੀ, ''ਹੇ ਪ੍ਰਭੂ ਜੀ! ਮੈਨੂੰ ਆਗਿਆ ਕੈਸੀ?॥੧੭॥

**ਮਹਾਰਾਜ ਧਨਪਤ ਅਲਿਕੇਸ਼। ਤਿਸ ਪ੍ਰਤਿ ਕਹੀਅਹਿ ਕੁਛ ਸੰਦੇਸ।**
**ਤਿਸ ਕੋ ਪਠਜੋ ਆਪ ਢਿਗ ਆਯੋ। ਜਿਮ ਭਾਖਜੋ ਮੈਂ ਆਨਿ ਸੁਨਾਯੋ॥੧੮॥**

ਮਹਾਰਾਜ ਧਨ ਦਾ ਮਾਲਕ ਕੁਬੇਰ, ਉਸ ਬਾਰੇ ਵੀ ਕੋਈ ਆਗਿਆ ਕਹੋ, ਉਸ ਦਾ ਭੇਜਿਆ ਹੋਇਆ ਹੀ ਮੈਂ ਆਪ ਪਾਸ ਆਇਆ ਹਾਂ, ਜਿਸ ਪ੍ਰਕਾਰ ਉਸ ਕਿਹਾ ਸੀ ਮੈਂ ਆ ਕੇ ਸੁਣਾ ਦਿੱਤਾ ਹੈ॥੧੮॥

**ਤੁਮ ਜਿਮ ਕਹੋ ਸੁਨਾਵਨ ਕਹਿਹੂੰ। ਸਕਲ ਜੱਛ ਰਾਵਰਿ ਅਨੁਸਰਹੂੰ।**
**ਨਤੁ ਮੈਂ ਗਮਨੌਂ ਸੰਗ ਤੁਮਾਰੇ। ਚਲਿ ਅਨੰਦਪੁਰਿ ਕਰਹੁਂ ਉਚਾਰੇ'॥ ੧੯॥**

ਤੁਸੀਂ ਜਿਵੇਂ ਕਹੋਗੇ, ਉਸ ਪ੍ਰਕਾਰ ਮੈਂ ਸੁਣਾ ਦੇਵਾਂਗਾ, ਸਾਰੇ ਜੱਛ ਆਪ ਜੀ ਦੀ ਆਗਿਆ ਅਨੁਸਾਰ ਹਨ। ਨਹੀਂ ਤਾਂ ਮੈਂ ਤੁਹਾਡੇ ਨਾਲ ਜਾਵਾਂਗਾ, ਅਨੰਦਪੁਰ ਚਲ ਕੇ ਉਚਾਰਨ ਕਰਾਂਗਾ''॥੧੯॥

**ਸੁਨਿਕੈ ਸ਼੍ਰੀ ਮੁਖ ਬਚਨ ਉਚਾਰੇ। 'ਸਰਦਧਾਰ! ਅਬਿ ਹਟਹੁ ਪਿਛਾਰੇ।**
**ਕਹਹੁ ਕੁਬੇਰ ਸੰਗ ਸੰਦੇਸ਼। ਕਰਿ ਅਨੰਦਪੁਰਿ ਜੰਗ ਵਿਸ਼ੇਸ਼॥ ੨੦॥**

ਇਹ ਸੁਣ ਕੇ ਗੁਰੂ ਜੀ ਨੇ ਮੁਖ ਤੋਂ ਬਚਨ ਉਚਾਰਨ ਕੀਤੇ, ''ਹੇ ਜਥੇਦਾਰ! ਹੁਣ ਵਾਪਸ ਮੁੜ ਜਾਵੋ, ਕੁਬੇਰ ਨੂੰ ਮੇਰਾ ਇਹ ਸੰਦੇਸ਼ ਦੇਵੋ, ਅਨੰਦਪੁਰ ਵਿਚ ਵਿਸ਼ੇਸ਼ ਜੰਗ ਕਰਕੇ॥੨੦॥

ਪੁਨ ਚਮਕੌਰ ਕਰਹਿਂ ਘਮਸਾਨਾ। ਬਹੁਰ ਮੁਕਤਿਸਰ ਕਰਿ ਅਰਿ ਹਾਨਾ।
ਹਿੰਦੂ ਧਰਮ ਸਥਾਪਨ ਕਰਿਕੈ। ਬਹੁ ਤੁਰਕਨਿ ਕੇ ਪ੍ਰਾਨ ਨਿਕਰਿਕੈ॥ ੨੧॥

ਫਿਰ ਚਮਕੌਰ ਵਿਖੇ ਘਮਸਾਨ ਦਾ ਯੁੱਧ ਕਰਾਂਗੇ, ਫਿਰ ਮੁਕਤਸਰ ਵਿਚ ਵੈਰੀ ਨੂੰ ਮਾਰਾਂਗੇ। ਹਿੰਦੂ ਧਰਮ ਦੀ ਸਥਾਪਨਾ ਕਰਕੇ ਬਹੁਤ ਤੁਰਕਾਂ ਦੇ ਪ੍ਰਾਣ ਕੱਢ ਕੇ॥੨੧॥

ਪੰਥ ਤੁਰਕ ਕੋ ਅਧਿਕ ਵਿਰੋਧ। ਕਰੌਂ ਖਪਾਵਨ ਨੀਕੇ ਸੋਧਿ।
ਅਵਰੰਗ ਜੋ ਮੁਹੰਮਦੀ ਭਾਰੀ। ਤਿਸ ਬਿਨਾਸ਼ਿਕੈ ਭਲੀ ਪ੍ਰਕਾਰੀ॥ ੨੨॥

ਤੁਰਕ ਪੰਥ ਦਾ ਬਹੁਤ ਵਿਰੋਧ ਕਰਾਂਗਾ, ਚੰਗੀ ਤਰ੍ਹਾਂ ਸੋਧ ਕੇ ਖਪਾ ਦੇਵਾਂਗਾ। ਨੌਰੰਗਾ ਜਿਹੜਾ ਵੱਡਾ ਮੁਹੰਮਦੀ ਹੈ, ਉਸ ਨੂੰ ਭਲੀ ਪ੍ਰਕਾਰ ਖਤਮ ਕਰਕੇ॥੨੨॥

ਪੁਨ ਹਮ ਦੱਖਣ ਕੋ ਚਢਿ ਜੈ ਹੈਂ। ਤਹਾਂ ਪਹੁੰਚ ਪਰਲੋਕ ਸਿਧੈ ਹੈਂ'।
ਪੁਨ ਰਿਵਾਲ ਸੰਗ ਕਹਤੋ ਗੁਸਾਈਂ। 'ਅਬਿ ਬਿਰੋਧ ਤੁਮ ਦੇਹੁ ਮਿਟਾਈ॥੨੩॥

ਫਿਰ ਅਸੀਂ ਦੱਖਣ ਨੂੰ ਚੜ੍ਹ ਕੇ ਜਾਵਾਂਗੇ, ਉਥੇ ਪਹੁੰਚ ਕੇ ਪਰਲੋਕ ਨੂੰ ਚਲੇ ਜਾਵਾਂਗੇ।'' ਫਿਰ ਗੁਰੂ ਜੀ ਨੇ ਰੁਵਾਲ ਨੂੰ ਕਿਹਾ, ''ਹੁਣ ਤੁਸੀਂ ਵਿਰੋਧ ਖਤਮ ਕਰ ਦੇਵੋ॥੨੩॥

ਚਿਰੰਕਾਲ ਕਰਿ ਚੁਕੇ ਲਰਾਈ। ਦਿਸ਼ ਦੋਨਹੁਂ ਤਿਮ ਹੀ ਬਨਿ ਆਈ।
ਸਮਾ ਪਾਇ ਨਿਜ ਲੀਜੈ ਰਾਜੂ। ਭੋਗਹੁ ਐਸ਼੍ਵਰਜ ਰਾਜ ਸਮਾਜੂ॥ ੨੪॥

ਹੁਣ ਤੁਸੀਂ ਬਹੁਤ ਦੇਰ ਤੱਕ ਲੜਾਈ ਕਰ ਚੁੱਕੇ ਹੋ, ਹੁਣ ਦੋਵਾਂ ਪਾਸਿਆਂ ਨੂੰ ਇਸ ਪ੍ਰਕਾਰ ਹੀ ਕਰਨਾ ਬਣਦਾ ਹੈ। ਸਮਾਂ ਪਾ ਕੇ ਆਪਣਾ ਰਾਜ ਲੈ ਲਵੋ ਤੇ ਧਨ, ਦੌਲਤ, ਰਾਜ, ਸਮਾਜ ਭੋਗੋ॥੨੪॥

ਨਾਹਕ ਰਣ ਰਚਿ ਫਸਹੁ ਕਲੇਸ਼ੂ। ਦਿਸ਼ਿ ਦੋਨਹੁਂ ਤਜਿ ਦ੍ਵੈਸ਼ ਅਸ਼ੇਸ਼ੂ'।
ਇਮ ਹੀ ਸਰਦਧਾਰ ਸਮੁਝਾਯੋ। ਕਹਿ ਰਿਵਾਲ ਤਿਹ ਸੰਗ ਮਿਲਾਯੋ॥ ੨੫॥

ਫ਼ਜ਼ੂਲ ਵਿਚ ਯੁੱਧ ਰੱਚ ਕੇ ਕਲੇਸ਼ ਵਿਚ ਫਸਦੇ ਹੋ, ਦੋਵੇਂ ਪਾਸੇ ਈਰਖਾ ਛੱਡ ਦੇਵੋ।'' ਇਸ ਪ੍ਰਕਾਰ ਹੀ ਜਥੇਦਾਰ ਨੂੰ ਸਮਝਾਇਆ ਤੇ ਰੁਵਾਲ ਨੂੰ ਕਹਿ ਕੇ ਉਸ ਦੇ ਨਾਲ ਮਿਲਾਇਆ॥੨੫॥

'ਕਹੌਂ ਕੁਬੇਰ ਸੰਗ ਸਮੁਝਾਇ। ਨਾਗਨ ਸਾਥ ਬਿਰੋਧ ਮਿਟਾਇ।
ਹਮਰੇ ਕਹੇ ਸੰਧਿ ਕਰਿ ਲੀਜੈ। ਨਾਹਕ ਸੰਘਰ ਨਾਂਹਿ ਕਰੀਜੈ'॥ ੨੬॥

ਗੁਰੂ ਜੀ ਨੇ ਕਿਹਾ, ''ਕੁਬੇਰ ਨੂੰ ਵੀ ਸਮਝਾ ਕੇ ਕਹੋ ਕਿ ਉਹ ਨਾਗਾਂ ਨਾਲ ਆਪਣਾ ਵਿਰੋਧ ਖਤਮ ਕਰ ਲੈਣ। ਸਾਡੇ ਕਹਿਣ ਉੱਤੇ ਸੁਲਾਹ ਕਰ ਲਵੋ, ਫ਼ਜ਼ੂਲ ਵਿਚ ਲੜਾਈ ਨਾ ਕਰੋ''॥੨੬॥

ਸੁਨਿ ਰਿਵਾਲ ਪੁਨ ਉਚਰਨਿ ਕੀਨ। 'ਮੈਂ ਤੁਮਰੋ ਬਚ ਸਿਰ ਧਰਿ ਲੀਨ।
ਪ੍ਰਥਮ ਬਖੇਰਾ ਮੈਂ ਨਹਿਂ ਕਰੌਂ। ਜੱਛ ਹੰਕਾਰੇ ਤੇ ਨਹਿਂ ਟਰੌਂ'॥ ੨੭॥

ਇਹ ਸੁਣ ਕੇ ਰੁਵਾਲ ਨੇ ਫਿਰ ਕਿਹਾ, ''ਮੈਂ ਤੁਹਾਡਾ ਬਚਨ ਆਪਣੇ ਸਿਰ 'ਤੇ ਧਾਰਨ ਕਰ ਲਿਆ ਹੈ, ਪਹਿਲਾਂ ਵਾਂਗ ਮੈਂ ਝਗੜਾ ਨਹੀਂ ਕਰਾਂਗਾ, ਪਰ ਜੱਛਾਂ ਦੇ ਹੰਕਾਰ ਤੋਂ ਨਹੀਂ ਟਲਾਂਗਾ''॥੨੭॥

ਸ਼੍ਰੀ ਮੁਖ ਕਹਤੋ 'ਹਮਾਰੋ ਬੈਨ। ਦਿਢ ਕੁਬੇਰ ਮਾਨਹਿਂ ਚਿਤ ਚੈਨ।
ਜਿਮ ਤੂੰ ਕਹੀ ਹਮਾਰੀ ਮਾਨੈਂ। ਤੁਝ ਤੇ ਦਸਗੁਨ ਸੋ ਮਨਮਾਨੈ'॥ ੨੮॥

ਸਤਿਗੁਰੂ ਜੀ ਨੇ ਕਿਹਾ, "ਸਾਡੇ ਬਚਨ ਕੁਬੇਰ ਬੜੀ ਪ੍ਰਸੰਨਤਾ ਨਾਲ ਮੰਨੇਗਾ। ਜਿਵੇਂ ਸਾਡੀ ਕਹੀ ਤੂੰ ਮੰਨੀ ਹੈ, ਕੁਬੇਰ ਇਸ ਤੋਂ ਦਸ ਗੁਣਾਂ ਜ਼ਿਆਦਾ ਮੰਨੇਗਾ" ॥੨੮॥

**ਇਮ ਮਹਿਂ ਦੋਨੋ ਸੰਗ ਮਿਲਾਏ। ਤਬਿ ਰਿਵਾਲ ਉਰ ਬਹੁ ਹਰਿਖਾਏ।**
**ਹਾਥ ਜੋਰਿ ਕਰਿ ਗਾਥ ਸੁਨਾਈ। ਇਕ ਸੰਮਤ ਅਪਦਾ ਤੁਮ ਪਾਈ॥ ੨੯॥**

ਇਸ ਪ੍ਰਕਾਰ ਕਹਿ ਕੇ ਦੋਵਾਂ ਧਿਰਾਂ ਨੂੰ ਮਿਲਾ ਦਿੱਤਾ। ਤਦ ਰਿਵਾਲ ਦਿਲ ਵਿਚ ਬਹੁਤ ਪ੍ਰਸੰਨ ਹੋਇਆ ਤੇ ਹੱਥ ਜੋੜ ਕੇ ਗਾਥਾ ਸੁਣਾਈ। ਇਕ ਸਾਲ ਆਪ ਨੇ ਬਿਪਤਾ ਪਾਉਣੀ ਹੈ॥੨੯॥

**ਅਨਿਕ ਬਿਧਨ ਕੇ ਉਠਹਿਂ ਕਲੇਸ਼ੂ। ਬਿਪਤਾ ਤੁਮ ਕੋ ਪਰਹਿ ਵਿਸ਼ੇਸ਼ੂ।**
**ਤਬਿ ਮੈਂ ਮਿਲੌਂ ਆਇ ਇਕ ਬਾਰੀ। ਤਿਸ ਕੋ ਕਾਰਨ ਕਰੌਂ ਉਚਾਰੀ' ॥ ੩੦॥**

ਅਨੇਕਾਂ ਵਿਧੀਆਂ ਦੇ ਕਲੇਸ਼ ਉੱਠਣਗੇ, ਤੁਹਾਨੂੰ ਵਿਸ਼ੇਸ਼ ਬਿਪਤਾ ਪਵੇਗੀ। ਤਦ ਮੈਂ ਤੁਹਾਨੂੰ ਇਕ ਵਾਰ ਮਿਲਾਂਗਾ ਤੇ ਇਸ ਦਾ ਕਾਰਨ ਉਚਾਰਨ ਕਰਾਂਗਾ" ॥੩੦॥

**ਗਾਇੱਤ੍ਰੀ ਸਭਿ ਬੇਦਨ ਮਾਤਾ। ਤਿਸ ਕੇ ਰਿਦੇ ਕੋਪ ਉਪਹਾਤਾ।**
**ਮੇਰੋ ਕਰਜੋ ਗੁਰੂ ਅਪਮਾਨਾ। ਅੰਗੀਕਾਰ ਕਰਨ ਨਹਿਂ ਠਾਨਾ॥ ੩੧॥**

ਗਾਇਤਰੀ ਜਿਹੜੀ ਸਭ ਵੇਦਾਂ ਦੀ ਮਾਂ ਹੈ, ਉਸ ਦੇ ਹਿਰਦੇ ਵਿਚ ਬੜਾ ਕ੍ਰੋਧ ਉਪਜਿਆ ਕਿ ਗੁਰੂ ਜੀ ਨੇ ਮੇਰਾ ਅਪਮਾਨ ਕੀਤਾ ਹੈ, ਮੈਨੂੰ ਅੰਗੀਕਾਰ ਨਹੀਂ ਕੀਤਾ ਹੈ॥੩੧॥

*ਨੋਟ : ਇਹ ਖਿਆਲ ਵੀ ਕਿਸੇ ਕਰੋਧ ਭਰੇ ਬ੍ਰਾਹਮਣ ਦਾ ਹੈ, ਕਵੀ ਜੀ ਨੇ ਪੜਚੋਲ ਕਰਨ ਤੋਂ ਬਗੈਰ ਸੌ ਸਾਖੀ ਵਲ ਵੇਖ ਕੇ ਲਿਖ ਦਿੱਤਾ ਹੈ। ਗਾਇਤਰੀ ਅਤੇ ਉਪਨਿਸ਼ਧਾਂ ਦੇ ਸਾਰੇ ਉੱਚੇ ਖਿਆਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਤੁਕਾਂ ਵਿਚ ਆਏ ਹਨ। ਜਪੁਜੀ ਸਾਹਿਬ ਦਾ ਮੂਲ ਮੰਤਰ ਗਾਇਤਰੀ ਤੋਂ ਵਿਸ਼ੇਸ਼ ਵਿਲੱਖਣ ਮੰਤਰ ਹੈ।*

**ਨਹੀਂ ਪੰਥ ਮੈਂ ਦਿਯ ਉਪਦੇਸ਼ੂ। ਮੋਹਿ ਬਿਸਾਰਜੋ ਰਿਦੈ ਅਸ਼ੇਸ਼ੂ।**
**ਸਰਬ ਮ੍ਰਿਯਾਦ ਸਥਾਪਨ ਕੀਨਿ। ਹਿੰਦੁ ਧਰਮ ਧਰਿ ਰਖਜੋ ਪ੍ਰਬੀਨ॥ ੩੨॥**

ਪੰਥ ਨੂੰ ਇਹ ਉਪਦੇਸ਼ ਨਹੀਂ ਦਿੱਤਾ ਹੈ, ਮੈਨੂੰ ਪੂਰੀ ਤਰ੍ਹਾਂ ਹਿਰਦੇ ਵਿਚੋਂ ਵਿਸਾਰ ਦਿੱਤਾ ਹੈ। ਸਰਬ ਮਰਯਾਦਾ ਸਥਾਪਤ ਕੀਤੀ ਹੈ, ਚਤੁਰ ਹਿੰਦੂ ਧਰਮ ਨੂੰ ਧਰਤੀ 'ਤੇ ਰੱਖਿਆ ਹੈ॥੩੨॥

**ਏਕ ਮੋਹਿ ਕਉ ਰਿਦੈ ਬਿਸਾਰਾ। ਯਾਂਤੇ ਰਿਸ ਕਰਿ ਸ੍ਰਾਪ ਉਚਾਰਾ।**
**'ਭੋਗਹੁ ਬਿਪਤਾ ਸੰਮਤ ਏਕੂ'। ਇਹ ਕਾਰਨ ਹੈ ਜਲਧਿ ਬਿਬੇਕੂ॥ ੩੩॥**

ਇਕ ਮੈਨੂੰ ਹੀ ਹਿਰਦੇ ਤੋਂ ਵਿਸਾਰਿਆ ਹੈ, ਇਸ ਕਰਕੇ ਮੈਂ ਗੁੱਸੇ ਵਿਚ ਆ ਕੇ ਸਰਾਪ ਉਚਾਰਨ ਕੀਤਾ ਹੈ, "ਇਕ ਸਾਲ ਬਿਪਤਾ ਭੋਗੋਗੇ" ਹੇ ਗਿਆਨ ਦੇ ਸਾਗਰ ਇਹੋ ਕਾਰਨ ਹੈ॥੩੩॥

*ਨੋਟ : ਸਰਾਪ ਵਾਲੀ ਕਹਾਣੀ ਵੀ ਕਿਸੇ ਕ੍ਰੋਧੀ ਬ੍ਰਾਹਮਣ ਦੀ ਉਚਾਰਨ ਕੀਤੀ ਹੈ, ਜਿਸ ਨੇ ਜਾਣ ਬੁਝ ਕੇ ਇਹ ਕਹਾਣੀ ਸੌ ਸਾਖੀ ਵਿਚ ਦਰਜ ਕੀਤੀ ਹੈ।*

**ਪਾਹੁਲ ਦਈ ਪੰਥ ਉਪਜਾਏ। ਆਪ ਲਈ ਪਾਹੁਲ ਹਰਿਖਾਏ।**
**ਮੇਰੇ ਬਿਨਾ ਕੀਨਿ ਸਭਿ ਕਾਰਾ। ਯੌਂ ਬਿਚਾਰ ਕਰਿ ਕੋਪ ਉਚਾਰਾ॥ ੩੪॥**

ਪਾਹੁਲ ਛਕਾ ਕੇ ਪੰਥ ਪ੍ਰਗਟ ਕੀਤਾ ਹੈ ਤੇ ਆਪ ਵੀ ਪ੍ਰਸੰਨ ਹੋ ਕੇ ਅੰਮ੍ਰਿਤ ਛੱਕਿਆ ਹੈ। ਮੇਰੇ ਬਗੈਰ ਸਭ ਕਾਰਜ ਕੀਤਾ ਹੈ, ਇਸ ਪ੍ਰਕਾਰ ਵਿਚਾਰ ਕੇ ਗੁੱਸੇ ਵਿਚ ਉਚਾਰਨ ਕੀਤਾ ਹੈ॥੩੪॥

ਯਾਂਤੇ ਤੁਮ ਸੁਚੇਤ ਨਿਤ ਰਹੀਯਹਿ। ਸ੍ਰਾਪ ਗਾਇੱਤ੍ਰੀ ਕੋ ਉਰ ਲਹੀਯਹਿ।
ਸਮੇ ਸਮੇ ਮੈਂ ਪਹੁੰਚਿ ਮਿਲੈ ਹੌਂ। ਤੁਮਰੇ ਬਾਕ ਸੁਨੌਂ, ਉਚਰੈ ਹੌਂ॥ ੩੫॥

ਇਸ ਕਰਕੇ ਤੁਸੀਂ ਸਦਾ ਸੁਚੇਤ ਰਹੋ, ਗਾਇਤਰੀ ਦੇ ਸਰਾਪ ਨੂੰ ਹਿਰਦੇ ਵਿਚ ਜਾਣੀਏ। ਸਮੇਂ-ਸਮੇਂ ਮੈਂ ਪਹੁੰਚ ਕੇ ਮਿਲਾਂਗਾ, ਤੁਹਾਡੇ ਬਚਨ ਸੁਣਾਂਗਾ ਤੇ ਉਚਰਾਂਗਾ"॥੩੫॥

ਇਸ ਪ੍ਰਕਾਰ ਕਰਿ ਕੈ ਸੰਬਾਦਾ। ਦੋਨੋ ਹਟੇ ਰਿਦੇ ਅਹਿਲਾਦਾ।
ਪਦ ਅਰਬਿੰਦ ਬੰਦਨਾ ਕਰਿਕੈ। ਗਏ ਆਪਲੇ ਥਾਨ ਸਿਧਰਿਕੈ॥ ੩੬॥

ਇਸ ਪ੍ਰਕਾਰ ਵਾਰਤਾਲਾਪ ਕਰਕੇ, ਦੋਵੇਂ ਪ੍ਰਸੰਨ ਹੋ ਕੇ ਵਾਪਸ ਮੁੜ ਗਏ। ਚਰਨ ਕੰਵਲਾਂ 'ਤੇ ਬੰਦਨਾ ਕਰਕੇ ਚਲ ਕੇ ਆਪਣੇ ਸਥਾਨ 'ਤੇ ਪਹੁੰਚ ਗਏ॥੩੬॥

ਸਰਦਧਾਰ ਜਛ ਅਲਕਾ ਪੁਰੀ। ਮਿਲਿ ਕੁਬੇਰ ਕੋ ਸਭਿ ਸੁਧ ਕਰੀ।
ਸਤਿਗੁਰ ਕੇ ਸੰਦੇਸ ਸੁਨਾਏ। ਸੁਨਿ ਧਨਪਤਿ ਮਨ ਮਹਿਂ ਹਰਖਾਏ॥ ੩੭॥

ਜਥੇਦਾਰ ਜੱਛ ਅਲਕਾ ਪੁਰੀ ਪਹੁੰਚ ਗਿਆ ਤੇ ਕੁਬੇਰ ਨੂੰ ਮਿਲ ਕੇ ਸਾਰੀ ਸੂਚਨਾ ਦਿੱਤੀ। ਸਤਿਗੁਰੂ ਜੀ ਦੇ ਸੰਦੇਸ਼ ਸੁਣਾਏ, ਇਹ ਸੁਣ ਕੇ ਧਨ ਦੇ ਮਾਲਕ ਮਨ ਵਿਚ ਬਹੁਤ ਪ੍ਰਸੰਨ ਹੋਏ॥੩੭॥

ਬੈਰ ਭਾਵ ਨਾਗਨ ਸੰਗ ਛੋਰਾ। ਮਿਲੇ ਮੇਲ ਹਿਤ ਕਰਿ ਜੁਗ ਓਰਾ।
ਇਸ ਪ੍ਰਕਾਰ ਤਹਿਂ ਭਯੋ ਪ੍ਰਸੰਗ। ਸਤਿਗੁਰ ਪੰਚ ਸਿੰਘ ਲੈ ਸੰਗ॥ ੩੮॥

ਨਾਗਾਂ ਨਾਲ ਵੈਰ ਭਾਵ ਛੱਡ ਦਿੱਤਾ ਤੇ ਦੋਹੀਂ ਪਾਸੀਂ ਪ੍ਰੇਮ ਕਰਕੇ ਮਿਲ ਪਏ। ਇਸ ਪ੍ਰਕਾਰ ਉਨ੍ਹਾਂ ਦਾ ਪ੍ਰਸੰਗ ਹੋਇਆ। ਸਤਿਗੁਰੂ ਜੀ ਪੰਜਾਂ ਸਿੰਘਾਂ ਨੂੰ ਨਾਲ ਲੈ ਕੇ॥੩੮॥

ਪਰਬਤ ਪਰ ਤੇ ਉਤਰਤਿ ਭਏ। ਸਿਵਰ ਆਪਨੇ ਆਵਨ ਕਏ।
ਚਾਰਹੁ ਸਾਹਿਬਜ਼ਾਦੇ ਹਰਖੇ। ਮੇਲਾ ਹੇਰਤਿ ਤੀਰਥ ਪਰਖੇ॥ ੩੯॥

ਪਹਾੜ ਤੋਂ ਥੱਲੇ ਉਤਰਨ ਲੱਗੇ ਤੇ ਆਪਣੇ ਡੇਰੇ ਵਿਚ ਆ ਗਏ। ਚਾਰੇ ਸਾਹਿਬਜ਼ਾਦੇ ਵੇਖ ਕੇ ਪ੍ਰਸੰਨ ਹੋਏ, ਮੇਲਾ ਵੇਖ ਕੇ ਤੇ ਤੀਰਥ ਬਾਰੇ ਜਾਣਿਆ॥੩੯॥

ਮਾਤਾ ਗੁਜਰੀ ਕੀਨਿ ਸ਼ਨਾਨ। ਕੀਨਸਿ ਕੰਚਨ ਕੋ ਬਹੁ ਦਾਨ।
ਬਸਤ੍ਰ ਬਿਭੂਖਨ ਜੀਤੋ ਆਦਿ। ਦੇ ਕਰਿ ਗੁਰ ਮਹਿਲਾ ਅਹਿਲਾਦ॥ ੪੦॥

ਮਾਤਾ ਗੁਜਰੀ ਜੀ ਨੇ ਇਸ਼ਨਾਨ ਕੀਤਾ ਤੇ ਬਹੁਤ ਸੋਨਾ ਦਾਨ ਕੀਤਾ। ਵਸਤਰ, ਗਹਿਣੇ ਜੀਤੋ ਜੀ ਆਦਿ ਗੁਰੂ ਜੀ ਦੇ ਮਹਿਲਾਂ ਗਰੀਬਾਂ ਨੂੰ ਦੇ ਕੇ ਬੜੀ ਖੁਸ਼ੀ ਪ੍ਰਾਪਤ ਕੀਤੀ॥੪੦॥

ਸਰਬ ਅਨੰਦ ਬਿਲੰਦ ਕਰੰਤੇ। ਸਤਿਗੁਰ ਮਹਿਮਾ ਉਰ ਪਰਖੰਤੇ।
ਕੇਤਿਕ ਦਿਵਸ ਖਿਰਜੋ ਤਹਿਂ ਡੇਰਾ। ਦੇਸ਼ ਗਿਰਿਨ ਕੋ ਫਿਰਿ ਫਿਰਿ ਹੇਰਾ॥੪੧॥

ਸਾਰੇ ਵੱਡਾ ਅਨੰਦ ਪ੍ਰਾਪਤ ਕਰਦੇ ਸਨ, ਸਤਿਗੁਰ ਦੀ ਮਹਿਮਾ ਹਿਰਦੇ ਵਿਚ ਪਰਖਦੇ ਸਨ। ਕਈ ਦਿਨ ਉਥੇ ਡੇਰਾ ਟਿਕਿਆ ਰਿਹਾ, ਪਹਾੜੀਆਂ ਦੇ ਦੇਸ਼ ਨੂੰ ਫਿਰ-ਫਿਰ ਕੇ ਵੇਖਿਆ॥੪੧॥

ਪੁਨ ਸਤਿਗੁਰ ਕਰਿ ਕੂਚ ਪਧਾਰੇ। ਸਕਲ ਖਾਲਸਾ ਹੋਯਹੁ ਤਜਾਰੇ।
ਬਾਜਿ ਉਠਜੋ ਰਣਜੀਤ ਨਗਾਰਾ। ਗਿਰਵਰ ਕੇ ਮਗ ਪ੍ਰਭੁ ਪਧਾਰਾ॥ ੪੨॥

ਫਿਰ ਸਤਿਗੁਰੂ ਜੀ ਨੇ ਡੇਰੇ ਨੂੰ ਕੂਚ ਕਰਨ ਵਾਸਤੇ ਕਿਹਾ ਤੇ ਸਾਰਾ ਖਾਲਸਾ ਤਿਆਰ ਹੋ ਗਿਆ। ਫਿਰ ਰਣਜੀਤ ਨਗਾਰਾ ਵੱਜ ਉਠਿਆ ਤੇ ਗੁਰੂ ਪਹਾੜਾਂ ਦੇ ਰਸਤੇ ਅਨੰਦਪੁਰ ਵੱਲ ਚਲ ਪਏ॥੪੨॥

**ਚਢੀ ਪਾਲਕੀ ਗੁਜਰੀ ਚਲੀ। ਸਨੇ ਸਨੇ ਗਿਰ ਮਗ ਬਿਧਿ ਭਲੀ।**
**ਤੀਨਹੁੰ ਗੁਰ ਮਹਿਲਾ ਚਢਿ ਡੋਰੇ। ਗਮਨ ਕੀਨ ਆਨੰਦਪੁਰਿ ਓਰੇ॥ ੪੩ ॥**

ਮਾਤਾ ਗੁਜਰੀ ਜੀ ਪਾਲਕੀ ਵਿਚ ਚੜ੍ਹ ਕੇ ਚਲ ਪਏ, ਪਹਾੜੀ ਰਸਤੇ ਨੂੰ ਬਹੁਤ ਹੌਲੀ-ਹੌਲੀ ਭਲੀ ਵਿਧੀ ਅਨੁਸਾਰ ਤੈਅ ਕਰਦੇ ਸਨ। ਤਿੰਨੇ ਗੁਰੂ ਜੀ ਦੀਆਂ ਮਹਿਲਾਵਾਂ ਡੋਲਿਆਂ ਵਿਚ ਚੜ੍ਹ ਗਈਆਂ ਤੇ ਅਨੰਦਪੁਰ ਵਾਲੇ ਪਾਸੇ ਚਲ ਪਏ॥੪੩॥

*ਪੰਜਵੀਂ ਰੁੱਤ ਦਾ ਸਤਵਾਂ ਅਧਿਆਇ ਸਮਾਪਤ ਹੋਇਆ॥੭॥*

## ਅਧਿਆਇ ਅਠਵਾਂ

### ਮੰਡੀ ਪਤੀ ਪਾਸ ਡੇਰਾ

*ਦੋਹਰਾ-* **ਮੰਡੀਪਤਿ ਮਹਿਪਾਲ ਕੋ ਸੁਧ ਕੀਨੀ ਕਿਨ ਆਇ।**
**'ਅਬਿ ਲੌਂ ਗੁਰ ਡੇਰਾ ਤਹਾਂ ਚਮੂੰ ਸੰਗ ਸਮੁਦਾਇ'॥ ੧॥**

ਮੰਡੀ ਦੇ ਰਾਜੇ ਨੂੰ ਕਿਸੇ ਨੇ ਖ਼ਬਰ ਦਿੱਤੀ, "ਹਾਲੇ ਤੱਕ ਗੁਰੂ ਜੀ ਦਾ ਸੈਨਾ ਸਹਿਤ ਉਥੇ ਡੇਰਾ ਹੈ"॥੧॥

*ਚੌਪਈ-* **ਸੁਨਿ ਕਰਿ ਅਪਨੇ ਰਿਦੇ ਬਿਚਾਰੀ। ਗੁਰ ਆਨੌਂ ਇਸ ਪੰਥ ਮਝਾਰੀ।**
**ਮਿਲੌਂ ਜਾਇ ਤਹਿੰ ਨਿਜ ਸੰਗ ਲਜਾਊਂ। ਨਿਜ ਪੁਰਿ ਮਹਿੰ ਡੇਰਾ ਉਤਰਾਊਂ॥੨॥**

ਉਸ ਨੇ ਸੁਣ ਕੇ ਆਪਣੇ ਹਿਰਦੇ ਵਿਚ ਵਿਚਾਰ ਕੀਤੀ ਕਿ ਗੁਰੂ ਜੀ ਇਸ ਰਸਤੇ ਹੀ ਵਾਪਸ ਆਉਣਗੇ, ਉਨ੍ਹਾਂ ਨੂੰ ਜਾ ਕੇ ਮਿਲ ਕੇ ਆਪਣੇ ਨਾਲ ਲਿਆਵਾਂਗਾ ਤੇ ਆਪਣੇ ਨਗਰ ਵਿਚ ਉਨ੍ਹਾਂ ਦਾ ਡੇਰਾ ਉਤਰਾਵਾਂਗਾ॥੨॥

**ਸੇਵਾ ਕਰੌਂ ਪ੍ਰੀਤ ਕੋ ਧਰਿ ਕੈ। ਦੀਨਦੁਨੀ ਸੁਖ ਪੈ ਹੌਂ ਕਰਿ ਕੈ।**
**ਸ਼੍ਰੀ ਮੁਖਿ ਤੇ ਜਿਮ ਬਾਕ ਬਖਾਨੈਂ। ਹੋਇ ਸੁ ਨਿਸ਼ਚੇ ਸਭਿ ਜਗ ਜਾਨੈ॥੩॥**

ਵੱਡੀ ਪ੍ਰੀਤ ਧਾਰ ਕੇ ਸੇਵਾ ਕਰਕੇ ਦੀਨ ਦੁਨੀ ਵਿਚ ਸੁਖ ਪਾਵਾਂਗਾ। ਗੁਰੂ ਜੀ ਨੇ ਮੁਖ ਤੋਂ ਜੋ ਬਚਨ ਕਹੇ ਹਨ, ਉਨ੍ਹਾਂ ਬਾਰੇ ਨਿਸ਼ਚਾ ਹੋ ਜਾਵੇਗਾ ਤੇ ਸਾਰਾ ਜਗ ਜਾਣ ਲਵੇਗਾ॥੩॥

**ਕਰਿ ਇੱਤਜਾਦਿ ਕਾਮਨਾ ਚਢਯੋ। ਗੁਰੂ ਮਿਲਿਨਿ ਕੋ ਆਨੰਦ ਬਢਯੋ।**
**ਲੇ ਕਰਿ ਸੰਗ ਚਮੂੰ ਨਿਜ ਕੇਰੀ। ਕੇਤਿਕ ਦੂਰ ਗਯੋ ਤਿਸ ਬੇਰੀ॥ ੪॥**

ਇਸ ਪ੍ਰਕਾਰ ਦੀਆਂ ਕਾਮਨਾ ਧਾਰ ਕੇ ਘੋੜੇ 'ਤੇ ਸਵਾਰ ਹੋ ਕੇ ਚਲ ਪਿਆ। ਗੁਰੂ ਜੀ ਨੂੰ ਮਿਲਣ ਵਾਸਤੇ ਬੜਾ ਅਨੰਦ ਵਧਿਆ ਸੀ। ਆਪਣੀ ਸੈਨਾ ਨੂੰ ਨਾਲ ਲੈ ਕੇ, ਉਸ ਸਮੇਂ ਕਾਫੀ ਦੂਰ ਅੱਗੇ ਗਿਆ॥੪॥

**ਆਵਤਿ ਗੁਰੂ ਅਗਾਰੀ ਚਲੇ। ਹਰਖਤਿ ਹੋਇ ਪੰਥ ਮੌਂ ਮਿਲੇ।**
**ਉਤਰਿ ਤੁਰੰਗਮ ਤੇ ਢਿਗ ਗਇਊ। ਚਰਨ ਸਰੋਜ ਬੰਦਨਾ ਕਇਊ॥੫॥**

ਗੁਰੂ ਜੀ ਪਹਿਲਾਂ ਹੀ ਅਗੋਂ ਆ ਰਹੇ ਸਨ, ਪ੍ਰਸੰਨ ਹੋ ਕੇ ਉਨ੍ਹਾਂ ਨੂੰ ਰਾਹ ਵਿਚ ਮਿਲਿਆ। ਘੋੜੇ ਤੋਂ ਉੱਤਰ ਕੇ ਗੁਰੂ ਜੀ ਦੇ ਪਾਸ ਗਿਆ ਤੇ ਚਰਨ ਕੰਵਲਾਂ 'ਤੇ ਬੰਦਨਾ ਕੀਤੀ॥੫॥

ਹਾਥ ਜੋਰਿ ਪੁਨ ਬਿਨਤੀ ਭਨੀ। 'ਮੈਂ ਜਬਿ ਰਾਵਰ ਕੀ ਸੁਧਿ ਸੁਨੀ।
ਇਸ ਮਗ ਲਜਾਵਨ ਹੇਤ ਸਿਧਾਰਾ। ਤੁਮ ਪੂਰਬ ਹੀ ਇਤ ਪਗ ਧਾਰਾ॥ ੬॥

ਹੱਥ ਜੋੜ ਕੇ ਫਿਰ ਬੇਨਤੀ ਕੀਤੀ, ''ਮੈਂ ਜਦ ਆਪ ਜੀ ਬਾਰੇ ਖ਼ਬਰ ਸੁਣੀ, ਇਸ ਰਾਹੇ ਲਿਆਉਣ ਵਾਸਤੇ ਚਲਿਆ ਸੀ, ਪਰ ਆਪ ਜੀ ਨੇ ਪਹਿਲਾਂ ਹੀ ਇਸ ਮਾਰਗ 'ਤੇ ਚਰਨ ਪਾਏ ਹਨ॥੬॥

ਘਟਿ ਘਟਿ ਸਭਿ ਕੇ ਜਾਨਨਿਹਾਰੇ। ਜਨ ਸਿੱਖਨਿ ਕੇ ਕਾਜ ਸੁਧਾਰੇ।
ਮਮ ਪੁਰਿ ਮਹਿਂ ਪਾਵਨ ਕਰਿ ਪਾਵਨ। ਪਾਵਨ ਕਰੋ ਸਰਬ ਹੀ ਥਾਵਨਿ' ॥ ੭॥

ਆਪ ਜੀ ਸਭ ਦੇ ਦਿਲਾਂ ਦੀਆਂ ਜਾਣਨਹਾਰੇ ਹੋ, ਆਪਣੇ ਸਿੱਖਾਂ ਦੇ ਕਾਰਜ ਸੁਧਾਰਦੇ ਹੋ, ਮੇਰੇ ਨਗਰ ਵਿਚ ਆਪਣੇ ਪਵਿੱਤਰ ਚਰਨ ਪਾ ਕੇ, ਸਭ ਥਾਵਾਂ ਨੂੰ ਪਵਿੱਤਰ ਕਰੋ''॥੭॥

ਸ਼੍ਰੀ ਪ੍ਰਭੁ ਕਹਜੋ 'ਇਸੀ ਮਗ ਆਏ। ਤਵ ਪੁਰਿ ਮਹਿਂ ਉਤਰਹਿਂ ਅਬਿ ਜਾਏ।
ਚਢਹੁ ਤੁਰੰਗਮ ਪਰ ਚਲਿ ਆਗੇ। ਹਮ ਆਵਹਿਂ ਤੁਝ ਪਾਛੇ ਲਾਗੇ' ॥ ੮॥

ਸਤਿਗੁਰੂ ਜੀ ਨੇ ਕਿਹਾ, ''ਏਸ ਕਰਕੇ ਇਸ ਰਸਤੇ ਆਏ ਹਾਂ, ਤੇਰੇ ਨਗਰ ਵਿਚ ਹੁਣ ਉਤਾਰਾ ਕਰਾਂਗੇ। ਅੱਗੇ ਚਲ ਕੇ ਘੋੜਿਆਂ 'ਤੇ ਚੜ੍ਹੋ, ਅਸੀਂ ਤੁਹਾਡੇ ਪਿੱਛੇ ਲੱਗੇ ਆਵਾਂਗੇ''॥੮॥

ਸੁਨਿ ਗਿਰਪਤਿ ਕਹਿ 'ਚਲੌਂ ਪਿਛਾਰੀ। ਹੂਜੈ ਪ੍ਰਭੁ ਜੀ! ਆਪ ਅਗਾਰੀ।
ਰਾਵਰ ਕੋ ਡੇਰਾ ਕਰਿਵਾਵੌਂ। ਪੁਨ ਮੈਂ ਅਪਨੇ ਸਦਨ ਸਿਧਾਵੌਂ' ॥ ੯॥

ਇਹ ਸੁਣ ਕੇ ਪਹਾੜੀ ਰਾਜੇ ਨੇ ਕਿਹਾ, ''ਹੇ ਪ੍ਰਭੂ ਜੀ! ਮੈਂ ਪਿੱਛੇ-ਪਿੱਛੇ ਚੱਲਾਂਗਾ, ਆਪ ਅੱਗੇ-ਅੱਗੇ ਚਲੋ। ਆਪ ਜੀ ਦਾ ਪਹਿਲਾਂ ਡੇਰਾ ਕਰਵਾਵਾਂਗਾ, ਫਿਰ ਮੈਂ ਆਪਣੇ ਘਰ ਨੂੰ ਜਾਵਾਂਗਾ''॥੯॥

ਇਮ ਕਹਿ ਸੰਗ ਤੁਰੰਗਮ ਕੀਨ। ਚਲਤਿ ਪੰਥ ਕਹਿ ਸੁਨਤਿ ਪ੍ਰਬੀਨ।
ਦਿਵਸ ਢਰਜੋ ਚਾਲਤਿ ਮਗ ਜਬੈ। ਸਰਿਤਾ ਤੀਰ ਪਹੂਚੇ ਤਬੈ॥ ੧੦॥

ਇਸ ਪ੍ਰਕਾਰ ਕਹਿ ਕੇ ਘੋੜਾ ਗੁਰੂ ਜੀ ਦੇ ਨਾਲ-ਨਾਲ ਕਰ ਲਿਆ। ਰਾਹ ਵਿਚ ਚਲਦੇ ਕਹਿੰਦੇ ਸੁਣਦੇ ਜਾਂਦੇ ਸਨ। ਜਦ ਰਾਹ ਵਿਚ ਜਾਂਦਿਆਂ-ਜਾਂਦਿਆਂ ਦਿਨ ਢਲ ਗਿਆ, ਤਦ ਨਦੀ ਦੇ ਕਿਨਾਰੇ ਪਹੁੰਚ ਗਏ॥੧੦॥

ਉਤਰੇ ਤਟ ਪਰ ਲੈਬੇ ਅਮਲ। ਧਰੇ ਧਰਾ ਪਗ ਜੁਗ ਪਗ ਕਮਲ।
ਦਾਸ ਆਏ ਸ਼ੁਭ ਫਰਸ਼ ਵਿਛਾਵਾ। ਤਬਿ ਸੁਖਾ ਤਤਕਾਲ ਬਨਾਵਾ॥ ੧੧॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੧੧॥

ਉਤਰਯੋ ਗਿਰਪਤਿ ਚਮੂ ਸਮੇਤ। ਸ਼੍ਰੀ ਪ੍ਰਭੁ ਨਿਕਟ ਹੋਇ ਸਹਿ ਚੇਤ।
ਥਾਨ ਥਾਨ ਤਟ ਸਿੰਘ ਥਿਰੇ ਹੈਂ। ਭੰਗ ਅਫੀਮਾਂ ਖਾਨ ਕਰੇ ਹੈਂ॥ ੧੨॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੧੨॥

ਦੋਨਹੁੰ ਮਾਦਿਕ ਗੁਰ ਛਕਿ ਲੀਨੇ। ਸੌਚ ਸ਼ਨਾਨ ਸਭਿਨਿ ਤਨ ਕੀਨੇ।
ਸ਼੍ਰੀ ਪ੍ਰਭੁ ਤਬਿ ਦਸਤਾਰ ਸਜਾਈ। ਊਪਰ ਬੰਧਿ ਜਿਗਾ ਦਮਕਾਈ॥ ੧੩॥

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੧੩॥

ਝਪਝੂਲਤਿ ਕਲਗੀ ਬਰ ਤੁੰਗ। ਲਗੇ ਜਵਾਹਰ ਜਗਮਗ ਰੰਗ।
ਆਇ ਖਾਲਸਾ ਲਗਜੋ ਦਿਵਾਨ। ਹੇਰਤਿ ਸਰਿਤਾ ਸੁੰਦਰ ਪਾਨ॥ ੧੪॥

ਸ੍ਰੇਸ਼ਟ ਉੱਚੀ ਕਲਗ਼ੀ ਦਸਤਾਰ ਵਿਚ ਸੱਜੀ ਹੋਈ ਝੂਲ ਰਹੀ ਸੀ ਤੇ ਉਸ ਨੂੰ ਲੱਗੇ ਹੀਰੇ ਜਵਾਹਰਾਤ ਜਗਮਗਾ ਰਹੇ ਸਨ। ਜਦ ਖਾਲਸਾ ਆਇਆ ਤਾਂ ਦੀਵਾਨ ਲੱਗ ਗਿਆ, ਗੁਰੂ ਜੀ ਨਦੀ ਦੇ ਸੁੰਦਰ ਜਲ ਵੱਲ ਵੇਖ ਰਹੇ ਸਨ॥੧੪॥

ਮੰਡੀਪਤਿ ਬੈਠਜੋ ਪ੍ਰਭੁ ਪਾਸ। ਤਿਸ ਛਿਨ ਬੋਲੇ ਬਾਕ ਪ੍ਰਕਾਸ਼।
'ਮੰਦ ਮੰਦ ਚਲਿ ਨੀਰ ਗਂਭੀਰ। ਸੁੰਦਰ ਸ਼ੋਭਤਿ ਹੈਂ ਜੁਗ ਤੀਰ॥ ੧੫॥

ਮੰਡੀ ਦਾ ਰਾਜਾ ਗੁਰੂ ਜੀ ਪਾਸ ਬੈਠ ਗਿਆ, ਉਸ ਸਮੇਂ ਗੁਰੂ ਜੀ ਨੇ ਬਚਨ ਕੀਤਾ, "ਗੰਭੀਰ ਜਲ ਬਹੁਤ ਹੌਲੀ-ਹੌਲੀ ਚਲ ਰਿਹਾ ਹੈ, ਦੋਵੇਂ ਕਿਨਾਰੇ ਬੜੇ ਸੁੰਦਰ ਸ਼ੋਭ ਰਹੇ ਹਨ॥੧੫॥

ਇਕ ਘਟ ਲੇ ਜਲ ਪਰ ਧਰਿ ਆਵਹੁ। ਹਤਹੁ ਨਿਸ਼ਾਨਾ ਤੁਪਕ ਚਲਾਵਹੁ'।
ਹੁਕਮ ਖਾਲਸੇ ਪਰ ਇਮ ਭਯੋ। ਏਕ ਸਿੰਘ ਘਟ ਲੈ ਤਬਿ ਗਯੋ॥ ੧੬॥

ਇਕ ਘੜਾ ਲੈ ਕੇ ਜਲ ਉੱਤੇ ਧਰ ਆਵੋ ਤੇ ਬੰਦੂਕ ਚਲਾ ਕੇ ਉਸ ਨੂੰ ਨਿਸ਼ਾਨਾ ਬਣਾਓ।" ਜਦ ਇਸ ਪ੍ਰਕਾਰ ਹੁਕਮ ਹੋਇਆ ਤਾਂ ਇਕ ਸਿੰਘ ਘੜਾ ਲੈ ਕੇ ਗਿਆ॥੧੬॥

ਜਿਤ ਤੇ ਜਲ ਆਵਤ ਤਹਿਂ ਧਰਿਓ। ਸੂਧੋ ਘਟਾ ਨੀਰ ਪਰ ਤਰਿਓ।
ਸਕਲ ਸਿੰਘ ਲੈ ਜ੍ਵਾਲਾਬਮਣੀ। ਛੋਰੀ ਗਨ ਗੋਰੀ ਅਰਿਦਮਣੀ॥ ੧੭॥

ਜਿਸ ਪਾਸੇ ਤੋਂ ਜਲ ਆਉਂਦਾ ਸੀ, ਉਸ ਪਾਸੇ ਧਰਿਆ, ਸਿੱਧਾ ਘੜਾ ਪਾਣੀ ਉੱਤੇ ਤਰ ਪਿਆ। ਸਾਰੇ ਸਿੰਘ ਬੰਦੂਕਾਂ ਲੈ ਕੇ ਆਏ ਤੇ ਵੈਰੀ ਨਾਸ਼ਕ ਬੰਦੂਕਾਂ ਵਿਚੋਂ ਬਹੁਤ ਗੋਲੀਆਂ ਚਲਾਈਆਂ॥੧੭॥

ਰਹੇ ਚਲਾਇ ਸਿੰਘ ਬਹੁਤੇਰੇ। ਇਕ ਨ ਲਗੀ ਘਟ ਕੇ ਤਿਸ ਬੇਰੇ।
ਛੋਰਿ ਛੋਰਿ ਉਰ ਮਹਿਂ ਬਿਸਮਾਏ। ਇਹ ਕਜਾ ਭਯੋ ਨ ਜਾਨੀ ਜਾਏ॥ ੧੮॥

ਸਿੰਘ ਬਹੁਤ ਗੋਲੀਆਂ ਚਲਾਉਂਦੇ ਰਹੇ, ਪਰ ਉਸ ਸਮੇਂ ਘੜੇ ਨੂੰ ਇਕ ਵੀ ਗੋਲੀ ਨਾ ਲੱਗੀ। ਗੋਲੀਆਂ ਛੱਡ-ਛੱਡ ਕੇ ਦਿਲ ਵਿਚ ਬਹੁਤ ਹੈਰਾਨ ਹੋਏ, ਇਹ ਕੀ ਹੋ ਗਿਆ ਹੈ, ਕੁਝ ਜਾਣਿਆ ਨਹੀਂ ਜਾਂਦਾ॥੧੮॥

ਤਬਿ ਸਤਿਗੁਰ ਕਰ ਤੁਪਕ ਉਠਾਈ। ਦੇ ਗਿਰਪਤਿ ਕੋ ਗਿਰਾ ਅਲਾਈ।
'ਤੂੰ ਪ੍ਰਹਾਰ ਗੋਰੀ ਇਸ ਮਾਂਹੀ। ਹਤਿਬੇ ਬਿਨਾ ਲੱਛ ਰਹਿ ਨਾਹੀਂ'॥ ੧੯॥

ਤਕ ਸਤਿਗੁਰੂ ਜੀ ਨੇ ਆਪਣੇ ਹੱਥਾਂ ਵਿਚ ਬੰਦੂਕ ਫੜੀ ਤੇ ਪਹਾੜੀ ਰਾਜੇ ਨੂੰ ਦੇ ਕੇ ਕਿਹਾ, "ਤੂੰ ਇਸ ਘੜੇ ਉੱਤੇ ਗੋਲੀਆਂ ਦਾ ਵਾਰ ਕਰ ਤੇ ਫੁੰਡੇ ਬਿਨਾਂ ਨਿਸ਼ਾਨਾ ਨਾ ਰਹੇ"॥੧੯॥

ਹਾਥ ਬੰਦਿ ਗੁਰ ਪਗ ਕਰਿ ਨਮੋ। ਮੰਡੀ ਪਤਿ ਲੇ ਕਰਿ ਤਿਹ ਸਮੋ।
ਪ੍ਰਥਮ ਪ੍ਰਹਾਰੀ ਘਟ ਉਲਟਜੋ। ਸੂਧੇ ਤੇ ਮੂਧਾ ਕਰਿ ਦਯੋ॥ ੨੦॥

ਹੱਥ ਜੋੜ ਕੇ ਤੇ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਨਮਸਕਾਰ ਕਰਕੇ ਮੰਡੀ ਦੇ ਰਾਜੇ ਨੇ ਉਸ ਸਮੇਂ ਬੰਦੂਕ ਲੈ ਕੇ ਪਹਿਲਾ ਹੀ ਵਾਰ ਕੀਤਾ ਤਾਂ ਘੜਾ ਉਲਟ ਗਿਆ ਤੇ ਸਿੱਧੇ ਤੋਂ ਮੂਧਾ ਕਰ ਦਿੱਤਾ॥੨੦॥

ਭਏ ਪ੍ਰਸੰਨ ਬਿਲੋਕਿ ਗੁਸਾਈਂ। ਮੰਡੀ ਪਤਿ ਸੋਂ ਗਿਰਾ ਅਲਾਈ।
'ਰਿਦੇ ਕਾਮਨਾ ਜੋ ਤੁਵ ਹੋਈ। ਜਾਚਿ ਲੇਹੁ ਹਮ ਪੁਰਵਹਿਂ ਸੋਈ॥ ੨੧॥

ਗੁਰੂ ਜੀ ਵੇਖ ਕੇ ਪ੍ਰਸੰਨ ਹੋਏ ਤੇ ਮੰਡੀ ਦੇ ਰਾਜੇ ਨੂੰ ਕਿਹਾ, 'ਤੇਰੇ ਹਿਰਦੇ ਵਿਚ ਜੋ ਵੀ ਕਾਮਨਾ ਹੈ, ਮੰਗ ਲਵੋ ਅਸੀਂ ਉਸਨੂੰ ਪੂਰੀ ਕਰਾਂਗੇ॥੨੧॥

**ਹਤਜੋ ਨਿਸ਼ਾਨਾ ਹੇਰਿ ਪ੍ਰਸੰਨ। ਗੋਰੀ ਮਾਰਿ ਸਕਜੋ ਨਹਿਂ ਅੰਨ'।**
**ਸੁਨਿ ਗਿਰਪਤਿ ਕਰ ਜੋਰਿ ਬਤਾਈ। 'ਸ੍ਰੀ ਪ੍ਰਭੁ ਮੁਝ ਕੋ ਚਾਹ ਨ ਕਾਈ॥੨੨॥**

ਅਸੀਂ ਤੁਹਾਡਾ ਨਿਸ਼ਾਨਾ ਵੇਖ ਕੇ ਪ੍ਰਸੰਨ ਹੋਏ ਹਾਂ, ਹੋਰ ਕੋਈ ਗੋਲੀ ਨਹੀਂ ਮਾਰ ਸਕਿਆ ਹੈ।'' ਇਹ ਸੁਣ ਕੇ ਪਹਾੜੀ ਰਾਜੇ ਨੇ ਹੱਥ ਜੋੜ ਕੇ ਦੱਸਿਆ, ''ਸ੍ਰੀ ਪ੍ਰਭੂ ਜੀ ! ਮੈਨੂੰ ਕੋਈ ਚਾਹਤ ਨਹੀਂ ਹੈ॥੨੨॥

**ਦੂਧ ਪੂਤਿ ਧਨ ਧਾਮ ਘਨੇਰੇ। ਕ੍ਰਿਪਾ ਆਪ ਕੀ ਤੇ ਘਰ ਮੇਰੇ।**
**ਕਹਾਂ ਜਾਚਨਾ ਕਰੌਂ ਗੁਸਾਈਂ। ਪ੍ਰਥਮ ਕਰੀ ਪੂਰਨ ਸਮੁਦਾਈ'॥ ੨੩॥**

ਦੁੱਧ ਪੁੱਤ, ਧਨ ਘਰ ਵਿਚ ਬਹੁਤ ਹੈ, ਆਪ ਜੀ ਦੀ ਕਿਰਪਾ ਨਾਲ ਮੇਰੇ ਘਰ ਵਿਚ ਸਭ ਕੁਝ ਹੈ। ਹੇ ਮਾਲਕ ! ਮੈਂ ਕੀ ਮੰਗਾਂ, ਆਪ ਜੀ ਨੇ ਪਹਿਲਾਂ ਹੀ ਮੇਰੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਕਰ ਦਿੱਤੀਆਂ ਹਨ''॥੨੩॥

**ਸੁਨਿ ਪੁਨ ਭਨਜੋ ਪ੍ਰਭੁ 'ਕਛੁ ਮਾਂਗ। ਪੂਰਨ ਹੋਇ ਦੇਰ ਨਹਿਂ ਲਾਗ।**
**ਰਿਸ ਪ੍ਰਸੰਨ ਨਹਿਂ ਨਿਫਲ ਹਮਾਰੀ। ਯਾਂਤੇ ਦਯੋ ਚਹੈਂ, ਉਰਧਾਰੀ'॥ ੨੪॥**

ਇਹ ਸੁਣ ਕੇ ਗੁਰੂ ਜੀ ਨੇ ਫਿਰ ਕਿਹਾ, ''ਮੰਗੋ, ਪੂਰੀ ਹੋਣ ਵਿਚ ਦੇਰ ਨਹੀਂ ਲਗੇਗੀ। ਸਾਡਾ ਗੁੱਸਾ ਅਤੇ ਪ੍ਰਸੰਨਤਾ ਦੋਵੇਂ ਖਾਲੀ ਨਹੀਂ ਜਾਂਦੀਆਂ ਹਨ, ਜੋ ਤੂੰ ਚਾਹੇਂ ਦਿਲ ਵਿਚ ਧਾਰ ਲੈ''॥੨੪॥

**ਤਬਿ ਮੰਡੀ ਪਤ ਹਰਖ ਉਚਾਰਾ। 'ਬਹੁ ਪੁਸ਼ਤਨਿ ਲਗ ਰਾਜ ਹਮਾਰਾ।**
**ਰਹੈ ਇਸੀ ਬਿਧਿ ਜਾਚਨ ਕਰੌਂ। ਇਹ ਇੱਛਾ ਇਕ ਉਰ ਮਹਿਂ ਧਰੌਂ॥ ੨੫॥**

ਤਦ ਮੰਡੀ ਦੇ ਰਾਜੇ ਨੇ ਪ੍ਰਸੰਨ ਹੋ ਕੇ ਉਚਾਰਨ ਕੀਤਾ, ''ਬਹੁਤ ਪੁਸ਼ਤਾਂ ਤੋਂ ਸਾਡਾ ਰਾਜ ਹੈ, ਇਹ ਏਸੇ ਵਿਧੀ ਨਾਲ ਰਹੇ, ਇਹ ਮੈਂ ਮੰਗਦਾ ਹਾਂ, ਇਹ ਇਕ ਇੱਛਾ ਮੈਂ ਮਨ ਵਿਚ ਧਾਰਨ ਕੀਤੀ ਹੈ॥੨੫॥

**ਉਪਜਹਿ ਪੰਥ ਸਮੂਹ ਤੁਮਾਰੇ। ਕਰਹਿ ਰਾਜ ਛੀਨਹਿਂ ਨ੍ਰਿਪ ਸਾਰੇ'।**
**ਸੁਨਿ ਸਤਿਗੁਰ ਤਤਕਾਲ ਉਚਾਰਾ। 'ਜੋ ਛੀਨਹਿਗੋ ਰਾਜ ਤੁਮਾਰਾ॥ ੨੬॥**

ਤੁਹਾਡਾ ਸਾਰਾ ਪੰਥ ਉਪਜੇਗਾ, ਸਾਰੇ ਰਾਜਿਆਂ ਤੋਂ ਖੋਹ ਕੇ ਰਾਜ ਕਰੇਗਾ।'' ਸਤਿਗੁਰੂ ਜੀ ਨੇ ਸੁਣ ਕੇ ਤੁਰਤ ਕਿਹਾ, ''ਜਿਹੜਾ ਵੀ ਤੁਹਾਡਾ ਰਾਜ ਖੋਹੇਗਾ॥੨੬॥

**ਇਸ ਘਟ ਸਮ ਮੂਧਾ ਘਰ ਹੋਵੈ। ਜੋ ਛੀਨਹਿ ਇਤ ਆਇ ਨ ਜੋਵੈ'।**
**ਸੁਨਿ ਭੂਪਤਿ ਕੀਨਸਿ ਪਗ ਨਮੋ। ਚਢਿ ਤੁਰੰਗ ਚਾਲੇ ਤਿਹ ਸਮੋ॥ ੨੭॥**

ਇਸ ਘੜੇ ਵਾਂਗ ਉਸ ਦਾ ਘਰ ਮੂਧਾ ਹੋ ਜਾਵੇਗਾ, ਜਿਹੜਾ ਵੀ ਖੋਹਵੇਗਾ, ਉਹ ਫਿਰ ਨਜ਼ਰ ਨਹੀਂ ਆਵੇਗਾ।'' ਇਹ ਸੁਣ ਕੇ ਰਾਜੇ ਨੇ ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ ਤੇ ਘੋੜੇ 'ਤੇ ਚੜ੍ਹ ਕੇ ਉਸ ਸਮੇਂ ਸਾਰੇ ਚਲ ਪਏ॥੨੭॥

**ਸਲਿਤਾ ਉਲੰਘਤਿ ਮੰਡੀ ਆਏ। ਉਤਰਜੋ ਸਿਵਰ ਆਨਿ ਸਮੁਦਾਏ।**
**ਸਰਬ ਰੀਤ ਕੀ ਨ੍ਰਿਪ ਕਿਯ ਸੇਵਾ। ਕਰੇ ਰਿਝਾਵਨ ਸ੍ਰੀ ਗੁਰਦੇਵਾ॥ ੨੮॥**

ਨਦੀ ਨੂੰ ਪਾਰ ਕਰਕੇ ਮੰਡੀ ਆ ਗਏ। ਸਾਰੇ ਡੇਰੇ ਨੇ ਆ ਕੇ ਉਤਾਰਾ ਕਰ ਦਿੱਤਾ! ਸਭ ਰੀਤੀਆਂ ਨਾਲ ਰਾਜੇ ਨੇ ਸੇਵਾ ਕੀਤੀ ਤੇ ਗੁਰਦੇਵ ਜੀ ਨੂੰ ਹਰ ਪ੍ਰਕਾਰ ਪ੍ਰਸੰਨ ਕੀਤਾ॥੨੮॥

**ਕੇਤਿਕ ਦਿਨ ਪ੍ਰਭੁ ਤਹਾਂ ਟਿਕਾਏ। ਸੇਵਹਿ ਭੂਪਤਿ ਕਰਿ ਬਹੁ ਭਾਏ।**
**ਇਕ ਦਿਨ ਹਿਤ ਅਖੇਰ ਲੇ ਗਯੋ। ਸੰਗ ਆਪ ਹੁਇ ਬਨ ਬਿਚਰਯੋ॥ ੨੯॥**

ਕਈ ਦਿਨ ਪ੍ਰਭੂ ਜੀ ਨੂੰ ਉਥੇ ਟਿਕਾਇਆ ਤੇ ਰਾਜਾ ਬਹੁਤ ਪ੍ਰੇਮ ਨਾਲ ਸੇਵਾ ਕਰਦਾ ਸੀ। ਇਕ ਦਿਨ ਸ਼ਿਕਾਰ ਖੇਡਣ ਵਾਸਤੇ ਲੈ ਗਿਆ, ਆਪ ਨਾਲ ਹੋ ਕੇ ਗੁਰੂ ਜੀ ਨਾਲ ਜੰਗਲ ਵਿਚ ਫਿਰਿਆ॥੨੯॥

**ਗੜ੍ਹ ਕਮਲਾਹ ਨਿਕਟ ਚਲਿ ਗਏ। ਮਹਾਂ ਮਵਾਸੀ ਥਲ ਦਿਖਰਏ।**
**ਤਿਸ ਕੇ ਨਿਕਟ ਸਿਵਰ ਕਰਿ ਦਯੋ। ਇਕ ਗਢ ਗੁਰੂ ਤਹਾਂ ਰਚਿ ਲਯੋ॥ ੩੦॥**

ਕਮਲਾਹ ਗੜ੍ਹ ਕਿਲ੍ਹੇ ਦੇ ਪਾਸ ਗਏ, ਮਹਾਨ ਆਕੀ ਥਾਂ ਵਿਖਾਏ। ਉਸ ਦੇ ਪਾਸ ਹੀ ਗੁਰੂ ਜੀ ਨੇ ਡੇਰਾ ਲਾ ਲਿਆ, ਗੁਰੂ ਜੀ ਨੇ ਉਥੇ ਇਕ ਪ੍ਰਕਾਰ ਦਾ ਓਹਲਾ ਕਿਲ੍ਹੇ ਵਾਂਗ ਬਣਵਾ ਲਿਆ॥੩੦॥

**ਬੈਠੇ, ਬਚਨ ਭਯੋ ਗੁਰ ਕੇਰੋ। 'ਇਸ ਥਲ ਪੰਥ ਆਇ ਜਬਿ ਮੇਰੋ।**
**ਤਬਿ ਕਮਲਾਹ ਮਵਾਸੀ ਲੈ ਹੈ। ਰਾਜ ਆਪਨਾ ਇਹਾਂ ਟਿਕੈ ਹੈ'॥ ੩੧॥**

ਉਥੇ ਬੈਠ ਕੇ ਗੁਰੂ ਜੀ ਦਾ ਬਚਨ ਹੋਇਆ, "ਇਸ ਥਾਂ ਜਦ ਮੇਰਾ ਪੰਥ ਆਵੇਗਾ ਤਦ ਖ਼ਾਲਸਾ ਕਮਲਾਹ ਗੜ੍ਹ ਆਕੀ ਕਿਲ੍ਹੇ ਨੂੰ ਲੈ ਲਵੇਗਾ, ਤਦ ਏਥੇ ਆਪਣਾ ਰਾਜ ਟਿਕਾਏਗਾ"॥੩੧॥

**ਸੁਨਿ ਮੰਡੀ ਪਤਿ ਕਥਾ ਬਖਾਨੀ। 'ਸਭਿ ਤੇ ਰਹਿਜੋ ਮਵਾਸ ਮਹਾਂਨੀ।**
**ਪ੍ਰਥਮ ਸਿਕੰਦਰ ਇਸ ਥਲ ਆਯੋ। ਚਿਤ ਮਹਿਂ ਚਾਹਤਿ ਇਸੈ ਛੁਟਾਯੋ॥ ੩੨॥**

ਇਹ ਸੁਣ ਕੇ ਮੰਡੀ ਦੇ ਰਾਜੇ ਨੇ ਕਥਾ ਬਿਆਨ ਕੀਤੀ, "ਇਹ ਮਹਾਨ ਕਿਲ੍ਹਾ ਸਾਰਿਆਂ ਪਾਸੋਂ ਆਕੀ ਰਿਹਾ ਹੈ। ਪਹਿਲਾਂ ਸਕੰਦਰ ਇਸ ਥਾਂ ਆਇਆ ਸੀ, ਉਹ ਆਪਣੇ ਚਿੱਤ ਵਿਚ ਇਸ ਕਿਲ੍ਹੇ ਨੂੰ ਛੁਡਵਾਉਣਾ ਚਾਹੁੰਦਾ ਸੀ॥੩੨॥

**ਕਰਿ ਬਹੁ ਜਤਨ ਗਯੋ ਸੋ ਹਾਰਾ। ਤਿਸ ਢਿਗ ਅਫਲਾਤੂਨ ਉਚਾਰਾ।**
**ਜਿਸਕੇ ਸਮ ਬੁਧਿ ਕਿਸ ਕੀ ਨਾਂਹੀ। ਅਦਭੁਤਿ ਮਤਿ ਅਤਿ ਥੀ ਤਿਸ ਪਾਹੀ॥ ੩੩॥**

ਉਹ ਬਹੁਤ ਯਤਨ ਕਰਕੇ ਹਾਰ ਗਿਆ, ਉਸ ਦੇ ਪਾਸ ਅਫਲਾਤੂਨ ਨੇ ਕਿਹਾ, ਜਿਸ ਵਰਗਾ ਹੋਰ ਕੋਈ ਬੁੱਧੀਵਾਨ ਨਹੀਂ ਸੀ, ਉਸ ਦੇ ਪਾਸ ਅਤਿ ਅਦਭੁੱਤ ਬੁੱਧੀ ਸੀ॥੩੩॥

**ਤਿਸ ਨੇ ਪਰਬਤ ਕੀ ਨਸ ਜਾਨੀ। ਟੰਕ ਦਈ ਤਬਿ ਨਿਖੁਟਜੋ ਪਾਨੀ।**
**ਅਤਰ ਨ੍ਰਿਪ ਜਪ ਸੁਰਪਤਿ ਕੇਰਾ। ਭਯੋ ਪ੍ਰਸੰਨ ਆਇ ਤਿਸ ਬੇਰਾ॥ ੩੪॥**

ਉਸ ਨੇ ਪਰਬਤ ਦੀ ਨਾਲੀ ਜਾਣੀ, ਜਦ ਉਹ ਨਾਲੀ ਬੰਦ ਕਰ ਦਿੱਤੀ ਤਾਂ ਪਾਣੀ ਮੁਕ ਗਿਆ। ਅੰਦਰਲੇ ਰਾਜੇ ਨੇ ਜਦ ਇੰਦਰ ਦਾ ਜਾਪ ਕੀਤਾ ਤਾਂ ਇੰਦਰ ਪ੍ਰਸੰਨ ਹੋ ਗਿਆ ਤੇ ਉਸੇ ਵੇਲੇ ਆ ਗਿਆ॥੩੪॥

**ਇਕ ਪਥਰੀ ਘਨ ਜੁਤਿ ਕਰਿ ਦੀਨ। ਸੋ ਸੰਪਟ ਮਹਿਂ ਪਾਵਨ ਕੀਨ।**
**ਪੈਸਾ ਭਰ ਘਨ ਕੇਰ ਅਕਾਰਾ। ਜਬਿ ਖੋਲਹਿ ਤਬਿ ਕਰਿ ਬਿਸਤਾਰਾ॥ ੩੫॥**

ਇਕ ਪੱਥਰੀ ਬਦਲੀ ਵਰਗੀ ਕਰ ਦਿੱਤੀ, ਉਹ ਡੱਬੇ ਵਿਚ ਪਾ ਦਿੱਤੀ, ਪੈਸਾ ਭਰ ਬੱਦਲ ਦਾ ਆਕਾਰ ਸੀ। ਜਦ ਡੱਬੇ ਨੂੰ ਖੋਲ੍ਹਦਾ ਸੀ ਤਾਂ ਪੱਥਰੀ ਫੈਲ ਜਾਂਦੀ ਸੀ॥੩੫॥

**ਇਸ ਗਿਰ ਸਮ ਹੁਇ ਕਰਿ ਬਰਸਾਵੈ। ਅਧਿਕ ਨੀਰ ਕੀਨਸਿ ਮਨ ਭਾਵੈ।**
**ਜਬਿ ਸੰਪੁਟ ਮਹਿਂ ਪਥਰੀ ਧਰੈ। ਲਘ ਹੁਇ ਸੰਪੁਟ ਮਹਿਂ ਘਨ, ਬਰੈ॥ ੩੬॥**

ਕਮਲਾਹ ਗੜ੍ਹ ਦੇ ਉੱਤੇ ਪਹਾੜ ਜਿੱਡੀ ਹੋ ਕੇ ਵਰਸਦੀ ਸੀ। ਇਸ ਪ੍ਰਕਾਰ ਲੋੜ ਅਨੁਸਾਰ ਬਹੁਤ ਪਾਣੀ ਭਰ ਲਿਆ। ਮਨ-ਭਾਉਂਦਾ ਬਹੁਤ ਪਾਣੀ ਕਰ ਲਿਆ। ਜਦ ਡੱਬੇ ਵਿਚ ਪੱਥਰੀ ਧਰਦਾ ਸੀ ਤਾਂ ਛੋਟੀ ਹੋ ਕੇ ਘਟਾ ਡੱਬੇ ਵਿਚ ਵੜ ਜਾਂਦੀ ਸੀ॥੩੬॥

ਜਬਿ ਚਾਹਹਿ ਤਬਿ ਲੇਹਿ ਨਿਕਾਰੀ। ਬਰਖਾਵੈ ਬਰਖਾ ਬਰ ਬਾਰੀ।
ਹੇਰਿ ਸਕੰਦਰ ਏਵ ਮਵਾਸ। ਤਜਾਗ ਦਈ ਗਢ ਲੈਬੇ ਆਸ॥ ੩੭॥

ਜਦ ਵੀ ਚਾਹੁੰਦਾ ਸੀ, ਉਸ ਨੂੰ ਕੱਢ ਲੈਂਦਾ ਸੀ ਤੇ ਵਰਖਾ ਬਹੁਤ ਪਾਣੀ ਵਰਸਾਉਂਦੀ ਸੀ। ਸਕੰਦਰ ਨੇ ਇਸ ਪ੍ਰਕਾਰ ਆਕੀ ਵੇਖ ਕੇ ਕਿਲ੍ਹੇ ਨੂੰ ਜਿੱਤਣ ਦੀ ਆਸ ਛੱਡ ਦਿੱਤੀ॥੩੭॥

ਗਯੋ ਅਪਰ ਥਲ ਰਹਯੋ ਮਵਾਸ। ਅਪਰ ਕੌਨ ਲੈਬੇ ਕਰਿ ਆਸ'।
ਸਤਿਗੁਰ ਕਹਯੋ 'ਸਮਾ ਅਸ ਹੋਇ। ਆਨਿ ਖਾਲਸਾ ਤੋਰਹਿ ਸੋਇ'॥ ੩੮॥

ਸਕੰਦਰ ਹੋਰ ਸਥਾਨ 'ਤੇ ਚਲੇ ਗਿਆ ਤੇ ਇਹ ਰਾਜਾ ਆਕੀ ਹੀ ਰਿਹਾ, ਹੋਰ ਕੌਣ ਇਸ ਨੂੰ ਲੈਣ ਦੀ ਆਸ ਕਰ ਸਕਦਾ ਸੀ।'' ਸਤਿਗੁਰੂ ਜੀ ਨੇ ਕਿਹਾ ''ਸਮਾਂ ਐਸਾ ਆ ਜਾਵੇਗਾ ਕਿ ਖਾਲਸਾ ਆ ਕੇ ਇਸ ਕਿਲ੍ਹੇ ਨੂੰ ਤੋੜ ਲਵੇਗਾ''॥੩੮॥

ਇਮ ਕਹਿ ਬਸੇ ਦੁਰਗ ਰਚਿ ਤਹਾਂ। ਨਾਮ ਗੁਬਿੰਦਗੜ੍ਹ ਤਿਸ ਕੋ ਕਹਾ।
ਕੇਤਿਕ ਦਿਨ ਪ੍ਰਭੁ ਤਹਾਂ ਗੁਜ਼ਾਰੇ। ਬਹੁਰ ਪ੍ਰਭੂ ਹੈ ਕਰਿ ਅਸੁਵਾਰੇ॥ ੩੯॥

ਇਸ ਪ੍ਰਕਾਰ ਕਹਿ ਕੇ ਉਥੇ ਕਿਲ੍ਹਾ ਬਣਾ ਕੇ ਰਹੇ, ਉਸ ਕਿਲ੍ਹੇ ਦਾ ਨਾਮ ਗੋਬਿੰਦਗੜ੍ਹ ਰੱਖਿਆ। ਕਈ ਦਿਨ ਸਤਿਗੁਰੂ ਜੀ ਨੇ ਉਥੇ ਗੁਜ਼ਾਰੇ, ਫਿਰ ਸਤਿਗੁਰੂ ਜੀ ਅਸਵਾਰ ਹੋ ਗਏ॥੩੯॥

ਸ੍ਰੀ ਅਨੰਦਪੁਰ ਕੌ ਚਲਿ ਆਏ। ਸੰਗ ਖਾਲਸਾ ਚਢਿ ਸਮੁਦਾਏ।
ਕਵੀ ਕਹੈ ਜੋ ਗੁਰ ਬਰ ਦੀਨੋ। ਸੋ ਹਮ ਨੇ ਅਵਿਲੋਕਨ ਕੀਨੋ॥ ੪੦॥

ਤੇ ਅਨੰਦਪੁਰ ਵੱਲ ਚਲ ਕੇ ਆ ਗਏ, ਨਾਲ ਸਾਰਾ ਖਾਲਸਾ ਵੀ ਚੜ੍ਹ ਕੇ ਆ ਗਿਆ। ਕਵੀ ਜੀ ਕਹਿੰਦੇ ਹਨ ਕਿ ਜੋ ਗੁਰੂ ਜੀ ਨੇ ਵਰ ਦਿੱਤਾ ਸੀ, ਉਹ ਅਸੀਂ ਅੱਖੀਂ ਵੇਖਿਆ ਹੈ॥੪੦॥

ਜਿਸ ਭੂਪਤਿ ਸਿੰਘ ਮੰਡੀ ਲੀਨਿ। ਤੱਤਕਾਲ ਤਿਸ ਕੋ ਫਲ ਦੀਨ।
ਪਿਤ ਸੁਤ ਦੋਨੋ ਮ੍ਰਿਤੁ ਕੋ ਪਾਇ। ਤਿਨ ਕੌ ਸਦਨ ਦਿਯੋ ਉਲਟਾਇ॥ ੪੧॥

ਜਿਸ ਸਿੰਘ ਰਾਜੇ ਨੇ ਮੰਡੀ ਲਈ, ਤੁਰਤ ਉਸਨੂੰ ਉਸਦਾ ਫਲ ਮਿਲ ਗਿਆ। ਪਿਤਾ ਪੁੱਤਰ ਦੋਵੇਂ ਮਰ ਗਏ, ਉਨ੍ਹਾਂ ਦਾ ਘਰ ਉਲਟਾ ਦਿੱਤਾ॥੪੧॥

ਮੂਧਾ ਘਰਿ ਹਮ ਆਂਖਨ ਦੇਖਾ। ਅਪਰ ਸਿੰਘ ਨ੍ਰਿਪ ਥਿਰਯੋ ਵਿਸ਼ੇਖਾ।
ਗੁਰ ਕੋ ਬਾਕ ਨਿਫਲ ਕਿਮ ਜਾਇ। ਗਢ ਕਮਲਾਹ ਖਾਲਸੇ ਪਾਇ॥ ੪੨॥

ਮੂਧੇ ਹੋਏ ਘਰ ਅਸੀਂ ਅੱਖਾਂ ਨਾਲ ਵੇਖੇ ਹਨ। ਸੰਨ ੧੮੪੦ ਵਿਚ ਕੰਵਰ ਨੌਨਿਹਾਲ ਸਿੰਘ ਦੇ ਹੁਕਮ ਨਾਲ ਮੰਡੀ 'ਤੇ ਹਮਲਾ ਹੋਇਆ ਸੀ ਤੇ ਰਾਜਾ ਬਲਬੀਰ ਸੈਨ ਨੂੰ ਅੰਮ੍ਰਿਤਸਰ ਭੇਜ ਦਿੱਤਾ ਸੀ, ਪਰ ਥੋੜ੍ਹੇ ਸਮੇਂ ਬਾਅਦ ਹੀ ਮਹਾਰਾਜਾ ਖੜਕ ਸਿੰਘ ਤੇ ਕੰਵਲ ਨੌਨਿਹਾਲ ਸਿੰਘ ਬਾਪ ਬੇਟਾ ਮਾਰੇ ਗਏ ਸਨ। ਮਹਾਰਾਜਾ ਸ਼ੇਰ ਸਿੰਘ ਨੇ ਬਾਅਦ ਵਿਚ ਮੰਡੀ ਦੇ ਰਾਜੇ ਨੂੰ ਛੱਡ ਦਿੱਤਾ ਸੀ। ਅਪਰ ਸਿੰਘ ਨ੍ਰਿਪ ਮਹਾਰਾਜਾ ਸ਼ੇਰ ਸਿੰਘ ਵੱਲ ਹੀ ਇਸ਼ਾਰਾ ਹੈ। ਗੁਰੂ ਜੀ ਦਾ ਬਚਨ ਵਿਅਰਥ ਕਿਵੇਂ ਜਾ ਸਕਦਾ ਸੀ, ਕਮਲਾਹ ਗੜ੍ਹ ਖਾਲਸੇ ਨੇ ਪ੍ਰਾਪਤ ਕਰ ਲਿਆ॥ ੪੨॥

ਗੁਰ ਬਚ ਸਫਲ ਜਨਾਵਨ ਕਾਰਨ। ਇਹ ਪ੍ਰਸੰਗ ਭੀ ਕਰਯੋ ਉਚਾਰਨ।
ਸੁਨਿ ਸ਼੍ਰੋਤਾ ਰਸ ਪੂਰਨ ਕਥਾ। ਭਈ ਜਥਾ ਪਾਵਨ ਕਹਿੰ ਤਥਾ॥ ੪੩॥

ਗੁਰੂ ਜੀ ਦੇ ਬਚਨ ਨੂੰ ਸਫਲ ਜਤਾਉਣ ਵਾਸਤੇ, ਇਹ ਪ੍ਰਸੰਗ ਉਚਾਰਨ ਕੀਤਾ ਹੈ। ਹੇ ਸਰੋਤਾ ਗਨ! ਇਹ ਰਸ-ਭਰਪੂਰ ਕਥਾ ਸੁਣੋ, ਜਿਵੇਂ ਇਹ ਪਵਿੱਤਰ ਕਥਾ ਵਾਪਰੀ ਹੈ॥੪੩॥

*ਪੰਜਵੀਂ ਰੁੱਤ ਦਾ ਅਠਵਾਂ ਅਧਿਆਇ ਸਮਾਪਤ ਹੋਇਆ॥੮॥*

## ਅਧਿਆਇ ਨੌਵਾਂ

*ਮਹਾਂ ਦਾਨ ਬ੍ਰਾਹਮਣਾਂ ਨੇ ਨਾ ਲਿਆ*

*ਦੋਹਰਾ-* **ਕ੍ਰਮਕ੍ਰਮ ਪੰਥ ਉਲੰਘਿ ਕਰਿ ਸ੍ਰੀ ਅਨੰਦਪੁਰ ਆਇ।**
**ਕਰਜੋ ਬਾਸ ਸ੍ਰੀ ਸਤਿਗੁਰੂ ਸੰਗਤ ਆਵੈ ਜਾਇ॥ ੧॥**

ਹੌਲੀ-ਹੌਲੀ ਸਾਰਾ ਪੈਂਡਾ ਲੰਘ ਕੇ ਅਨੰਦਪੁਰ ਆ ਗਏ। ਉਥੇ ਸਤਿਗੁਰੂ ਜੀ ਨੇ ਵਾਸਾ ਕੀਤਾ ਤੇ ਸੰਗਤ ਆਉਂਦੀ ਜਾਂਦੀ ਸੀ॥੧॥

*ਚੌਪਈ-* **ਅਨਿਕ ਅਕੋਰਨਿ ਕੋ ਅਰਪਾਵੈ। ਮਨੋ ਕਾਮਨਾ ਪ੍ਰਭੁ ਤੇ ਪਾਵੈ।**
**ਦੇਗ ਨਿਤਾਪ੍ਰਤਿ ਨਿਖੁਟਤਿ ਨਾਂਹੀ। ਮਿਲਹਿਂ ਸਿੱਖ ਗਨ ਖਾਲਸ ਮਾਂਹੀ॥੨॥**

ਅਨੇਕਾਂ ਉਪਹਾਰ ਅਰਪਣ ਕਰਦੇ ਸਨ ਤੇ ਸਤਿਗੁਰੂ ਜੀ ਪਾਸੋਂ ਮਨੋਕਾਮਨਾਵਾਂ ਪ੍ਰਾਪਤ ਕਰਦੇ ਸਨ। ਲੰਗਰ ਸਦਾ ਚਲਦਾ ਸੀ ਤੇ ਕਿਸੇ ਸਮੇਂ ਵੀ ਅਟਕਦਾ ਨਹੀਂ ਸੀ ਤੇ ਬਹੁਤ ਸਿੱਖ ਅੰਮ੍ਰਿਤ ਛੱਕ ਕੇ ਖਾਲਸੇ ਵਿਚ ਮਿਲਦੇ ਸਨ॥੨॥

**ਖੰਡੇ ਕੀ ਪਾਹੁਲ ਕੋ ਧਾਰਹਿਂ। ਸ਼ਸਤ੍ਰਿਨ ਕੋ ਅੱਭਜਾਸ ਬਿਚਾਰਹਿਂ।**
**ਗੁਰ ਬਾਨੀ ਕਹੁ ਪੜਹਿਂ ਪੜ੍ਹਾਵਹਿਂ। ਗੁਰ ਜਸ ਕੋ ਨਿਤ ਸੁਨਹਿਂ ਸੁਨਾਵਹਿਂ॥੩॥**

ਖੰਡੇ ਬਾਟੇ ਦੀ ਪਾਹੁਲ ਧਾਰਨ ਕਰਦੇ ਸਨ ਤੇ ਸ਼ਸਤਰਾਂ ਦਾ ਅਭਿਆਸ ਕਰਦੇ ਸਨ। ਗੁਰਬਾਣੀ ਪੜ੍ਹਦੇ ਪੜ੍ਹਾਉਂਦੇ ਸਨ, ਗੁਰੂ ਜੀ ਦਾ ਜੱਸ ਨਿਤ ਸੁਣਦੇ ਤੇ ਸੁਣਾਉਂਦੇ ਸਨ॥੩॥

**ਸਥਿਰ ਕੇਸਗੜ ਪਹਿ ਇਕ ਦਿਨ ਮਹਿਂ। ਪ੍ਰੇਮ ਸੁਰਸ ਨਿਮਗਨ ਥੇ ਮਨ ਮਹਿਂ।**
**ਸੰਗਤ ਪ੍ਰਤਿ ਅਸ ਹੁਕਮ ਬਖਾਨਾ। 'ਨੰਦ ਲਾਲ ਜੁਤਿ ਸੁਮਤਿ ਸੁਜਾਨਾ॥੪॥**

ਗੁਰੂ ਜੀ ਇਕ ਦਿਨ ਕੇਸਗੜ੍ਹ ਵਿਚ ਸਥਿਰ ਸਨ ਤੇ ਮਨ ਵਿਚ ਪ੍ਰੇਮ ਦੇ ਸ੍ਰੇਸ਼ਟ ਰਸ ਵਿਚ ਮਗਨ ਸਨ ਤੇ ਸੰਗਤ ਨੂੰ ਇਸ ਪ੍ਰਕਾਰ ਹੁਕਮ ਕੀਤਾ, "ਨੰਦ ਲਾਲ ਸਹਿਤ ਜਿਹੜੇ ਬੁੱਧੀਮਾਨ ਸੱਜਣ ਹਨ॥੪॥

**ਜੋ ਬੂਝਨਿ ਚਾਹਹਿ ਕੁਝ ਬਾਤ। ਸੋ ਇਹ ਕਹਹਿ ਭਲੇ ਬੱਖਜਾਤਿ'।**
**ਬ੍ਰਿੰਦ ਲਿਖਾਰੀ ਕਰੇ ਇਕੱਤ੍ਰ। ਨਿਤ ਬਾਨੀ ਕਉ ਲਿਖਹਿਂ ਪਵਿੱਤ੍ਰ॥੫॥**

ਜਿਹੜੇ ਵੀ ਕੋਈ ਗੱਲ ਪੁੱਛਣੀ ਚਾਹੁੰਦੇ ਹਨ, ਸੋ ਇਹ ਬੁੱਧੀਵਾਨ ਨੰਦ ਲਾਲ ਜੀ ਕਹਿ ਕੇ ਭਲੀ ਪ੍ਰਕਾਰ ਪ੍ਰਗਟ ਕਰਨਗੇ।" ਬਹੁਤ ਲਿਖਾਰੀ ਇਕੱਠੇ ਕੀਤੇ ਸਨ, ਉਹ ਨਿੱਤ ਪਵਿੱਤਰ ਬਾਣੀ ਨੂੰ ਲਿਖਦੇ ਸਨ॥੫॥

**ਜੇ ਪਤਿਸ਼ਾਹੀ ਚਾਰ ਲਿਖਾਰੀ। ਕਵੀ ਸਕੇਲੇ ਜਿਨ ਮਤਿ ਭਾਰੀ।**
**ਕਰਹਿਂ ਕਬਿੱਤ ਸੁਨਾਵਹਿਂ ਗੁਰ ਕੋ। ਉਪਜਾਵਹਿਂ ਬਹੁ ਆਨੰਦ ਉਰ ਕੋ॥੬॥**

ਗੁਰੂ ਜੀ ਦੇ ਜਿਹੜੇ ਚਾਰ ਖਾਸ ਲਿਖਾਰੀ ਸਨ ਤੇ ਬੜੇ ਬੁੱਧੀਵਾਨ ਕਵੀ ਇਕੱਠੇ ਕੀਤੇ ਸਨ, ਉਹ ਕਬਿੱਤ ਬਣਾ ਕੇ ਗੁਰੂ ਜੀ ਨੂੰ ਸੁਣਾਉਂਦੇ ਸਨ ਤੇ ਗੁਰੂ ਜੀ ਦੇ ਹਿਰਦੇ ਵਿਚ ਬੜਾ ਅਨੰਦ ਉਤਪੰਨ ਕਰਦੇ ਸਨ॥੬॥

**ਪ੍ਰਥਮ ਗੁਰੂ ਦੇਵੀ ਬਿਦਤਾਈ। ਪੁਨ ਪਾਹੁਲ ਦੇ ਲਈ ਗੁਸਾਈਂ।**
**ਕੇਸ ਰਖਾਵਨਿ ਕੀਨ ਸਭਿਨਿ ਕੋ। ਕਛ ਪਹਿਰਾਇ ਧਰਜੋ ਸ਼ਸਤ੍ਰਨਿ ਕੋ॥੭॥**

ਪਹਿਲਾਂ ਗੁਰੂ ਜੀ ਨੇ ਦੇਵੀ ਪ੍ਰਗਟ ਕੀਤੀ, ਫਿਰ ਸਤਿਗੁਰੂ ਜੀ ਨੇ ਪਾਹੁਲ ਛਕਾਈ ਤੇ ਛਕੀ। ਸਾਰਿਆਂ ਦੇ ਕੇਸ ਰਖਵਾਏ, ਕੱਛ ਪਹਿਣ ਕੇ ਸਾਰਿਆਂ ਨੇ ਹਥਿਆਰ ਧਾਰਨ ਕੀਤੇ॥੭॥

**ਸੰਗਤ ਚਾਰਹੁੰ ਬਰਨਨਿ ਕੇਰੀ। ਗੁਰ ਤੇ ਮੁਖ ਮੋਰੇ ਤਿਸ ਬੇਰੀ।**
**ਬੇਮੁਖ ਹ੍ਵੈ ਹੈ ਬਾਤ ਬਨਾਵੈਂ। ਨਹੀਂ। ਨਹੀਂ ਦਰਸ ਕਰਿਬੇ ਕਹੁ ਆਵੈਂ॥੮॥**

ਚਾਰੇ ਵਰਨਾਂ ਨੂੰ ਆਪਣੀ ਸੰਗਤ ਬਣਾਇਆ, ਉਸ ਸਮੇਂ ਗੁਰੂ ਜੀ ਤੋਂ ਮੁਖ ਮੋੜਦੇ ਸਨ। ਬੇਮੁਖ ਹੋ ਕੇ ਗੱਲਾਂ ਬਣਾਉਂਦੇ ਸਨ। ਦਰਸ਼ਨ ਕਰਨ ਲਈ ਨਹੀਂ ਆਉਂਦੇ ਸਨ॥੮॥

**'ਅਬਿ ਸਤਿਗੁਰ ਉਰ ਸ਼ਿਰਰ ਭਯੋ ਹੈ। ਕਰਮ ਅਜੋਗ ਬਿਸਾਲ ਕਯੋ ਹੈ।**
**ਸਭ ਕੇ ਗਰੇ ਜੰਞੂ ਉਤਰਾਏ। ਝਾਰਨ ਪਰ ਡਾਰੇ ਪਹਿਰਾਏ'॥੯॥**

ਕਹਿੰਦੇ ਸਨ, "ਹੁਣ ਸਤਿਗੁਰੂ ਨੇ ਹਿਰਦੇ ਵਿਚ ਹਠ ਧਾਰਨ ਕੀਤਾ ਹੈ, ਵਿਸ਼ਾਲ ਅਯੋਗ ਕਰਮ ਕੀਤਾ ਹੈ। ਸਾਰਿਆਂ ਦੇ ਗਲ ਵਿਚੋਂ ਜਨੇਊ ਉਤਰਵਾ ਲਏ ਹਨ। ਗਲਾਂ ਵਿਚ ਪਹਿਣੇ ਹੋਏ ਉਤਰਵਾ ਕੇ ਝਾੜਾਂ 'ਤੇ ਪਾ ਦਿੱਤੇ ਹਨ"॥੯॥

**ਸੁਨਿ ਇਕ ਦਿਨ ਤਬਿ ਗੁਰੂ ਉਚਾਰਾ। 'ਗੁਰ ਕੀ ਸੰਗਤ ਝਾਰ ਉਦਾਰਾ।**
**ਇਸ ਬਿਧਿ ਕੇ ਸਿਖ ਸੰਗਤਿ ਹੋਏ। ਬੰਧੇ ਜਾਤਿ ਸ਼੍ਰਿੰਖਲਾ ਜੋਏ'॥੧੦॥**

ਸੁਣ ਕੇ ਇਕ ਦਿਨ ਗੁਰੂ ਜੀ ਨੇ ਉਚਾਰਨ ਕੀਤਾ, "ਗੁਰੂ ਦੀ ਸੰਗਤ ਝਾੜੀਆਂ ਵਾਂਗ ਬਹੁਤ ਹੋਵੇਗੀ। ਇਸ ਪ੍ਰਕਾਰ ਦੀ ਜੋ ਸਿੱਖ ਸੰਗਤ ਹੈ, ਇਹ ਜਾਤਾਂ ਪਾਤਾਂ ਵਿਚ ਬੱਝੇ ਸਿੱਖ ਝਾੜਾਂ ਵਾਂਗ ਹੀ ਨਿਕੰਮੇ ਹਨ, ਉਨ੍ਹਾਂ ਨੇ ਗਲ ਵਿਚ ਪਾ ਲਏ ਜਾਂ ਝਾੜਾਂ ਨੇ ਪਾ ਲਏ ਇਕੋ ਗੱਲ ਹੈ"॥੧੦॥

**ਇਕ ਦਿਨ ਕਲਗ਼ੀਧਰ ਕਿਯ ਦਾਨ। ਲੋਹਾ ਮਾਂਹ ਸਨੇਹ ਮਹਾਨ।**
**ਸੌ ਸੌ ਮਣ ਇਹ ਵਸਤੂ ਤੀਨ। ਹੁਕਮ ਪ੍ਰਭੂ ਨੇ ਇਸ ਬਿਧਿ ਕੀਨ॥੧੧॥**

ਇਕ ਦਿਨ ਸਤਿਗੁਰੂ ਜੀ ਨੇ ਦਾਨ ਕੀਤਾ, ਲੋਹਾ, ਮਾਂਹ ਅਤੇ ਤੇਲ ਦਾਨ ਕੀਤਾ। ਇਹ ਤਿੰਨੇ ਵਸਤਾਂ ਸੌ-ਸੌ ਮਣ ਲਈਆਂ ਤੇ ਪ੍ਰਭੂ ਜੀ ਨੇ ਇਸ ਪ੍ਰਕਾਰ ਹੁਕਮ ਕੀਤਾ॥੧੧॥

**'ਬਾਂਟ ਦੇਹੁ ਉਤਮ ਦਿਜ ਗਨ ਕੋ'। ਗਏ ਦਾਸ ਲੇ ਮਾਨਿ ਬਚਨ ਕੋ।**
**ਵਹਿਰ ਦਯੋ ਜਬਿ, ਲੇਂ ਦਿਜ ਨਾਂਹਿ। ਕਹਿਂ ਅਰਦਾਸੀ ਤਬਿ ਗੁਰ ਪਾਹਿ॥੧੨॥**

"ਇਹ ਵਸਤਾਂ ਉੱਤਮ ਬ੍ਰਾਹਮਣਾਂ ਵਿਚ ਵੰਡ ਦੇਵੋ" ਗੁਰੂ ਜੀ ਦੇ ਬਚਨ ਮੰਨ ਕੇ ਸੇਵਕ ਗਏ। ਬਾਹਰ ਜਦ ਦੇਣ ਲੱਗੇ ਤਾਂ ਬ੍ਰਾਹਮਣ ਲੈਂਦੇ ਨਹੀਂ ਸਨ। ਫਿਰ ਅਰਦਾਸੀਏ ਨੇ ਗੁਰੂ ਜੀ ਪਾਸ ਜਾ ਕੇ ਕਿਹਾ॥੧੨॥

**'ਦਿਜਬਰ ਲੇਤਿ ਨਹੀਂ, ਦੇ ਰਹੇ'। ਸਾਚੇ ਪਾਤਸ਼ਾਹੁ ਬਚ ਕਹੇ।**
**'ਕਜੋ ਨਹਿਂ ਲੇਤਿ ? ਕਹੈ ਕੋ ਕਹਾਂ ?' ਉਰ ਭੈ ਧਰਿ ਅਰਦਾਸੀ ਮਹਾਂ॥੧੩॥**

"ਅਸੀਂ ਦਾਨ ਦੇ ਰਹੇ ਹਾਂ, ਪਰ ਬ੍ਰਾਹਮਣ ਲੈਂਦੇ ਨਹੀਂ ਹਨ।" ਇਹ ਸੁਣ ਕੇ ਸੱਚੇ ਪਾਤਸ਼ਾਹ ਨੇ ਕਿਹਾ, "ਕਿਉਂ ਨਹੀਂ ਲੈਂਦੇ ਹਨ, ਕੀ ਕਹਿੰਦੇ ਹਨ ?" ਅਰਦਾਸੀਏ ਨੇ ਹਿਰਦੇ ਵਿਚ ਮਹਾਨ ਭੈ ਧਰ ਕੇ॥੧੩॥

**ਸੁਨਤਿ ਅਰਜ ਕਰ ਜੋਰਿ ਉਚਾਰੀ। 'ਤੁਮ ਹੀ ਜਾਨੋ ਗਤੀ ਤੁਮਾਰੀ।**
**ਸਾਚੇ ਸਾਹਿਬ! ਅਵਰ ਨ ਜਾਨੈ। ਅੰਤਰਜਾਮੀ ਨਾਂਹਿ ਨ ਛਾਨੈ' ॥ ੧੪ ॥**

ਸੁਣ ਕੇ ਹੱਥ ਜੋੜ ਕੇ ਬੇਨਤੀ ਉਚਾਰਨ ਕੀਤੀ, "ਤੁਸੀਂ ਹੀ ਆਪਣੀ ਗਤੀ ਜਾਣਦੇ ਹੋ, ਹੇ ਸੱਚੇ ਸਾਹਿਬ ! ਹੋਰ ਕੋਈ ਨਹੀਂ ਜਾਣਦਾ ਹੈ, ਕੋਈ ਅੰਤਰਜਾਮੀ ਨਹੀਂ ਹੈ, ਜਿਹੜਾ ਜਾਣ ਲਵੇ" ॥੧੪॥

**ਸਾਹਿਬ ਸਿੰਘ ਬੈਠਯੋ ਤਬਿ ਪਾਸੀ। ਜਾਨਯੋਂ ਡਰਯੋ ਕਹੈ ਅਰਦਾਸੀ।**
**ਤਿਸ ਨੇ ਕਹਿਯੋ ਸੁ 'ਦਿਜਨ ਉਚਾਰੀ ਅਬਿ ਗੁਰ ਰਹੇ ਨਹੀਂ ਅਧਿਕਾਰੀ ॥੧੫॥**

ਉਸ ਸਮੇਂ ਭਾਈ ਸਾਹਿਬ ਸਿੰਘ ਪਾਸ ਹੀ ਬੈਠਾ ਸੀ, ਉਹ ਜਾਣ ਗਿਆ ਕਿ ਅਰਦਾਸੀਆ ਡਰਦਾ ਹੋਇਆ ਕਹਿ ਰਿਹਾ ਸੀ, ਉਸ ਨੇ ਕਿਹਾ ਜਿਵੇਂ ਬ੍ਰਾਹਮਣਾਂ ਨੇ ਉਚਾਰਨ ਕੀਤਾ ਸੀ, "ਹੁਣ ਗੁਰੂ ਜੀ ਦਾਨ ਦੇ ਅਧਿਕਾਰੀ ਨਹੀਂ ਰਹੇ ਹਨ ॥੧੫॥

**ਖੱਤ੍ਰੀ ਹ੍ਵੈ ਕਰਿ ਲਾਹਿ ਜਨੇਊ। ਇਮ ਹੀ ਕਹਿਂ ਸੋਢੀ ਕੁਲ ਜੇਊ।**
**ਭਏ ਗੁਰੂ ਕੇ ਬਾਵਰ ਅਬੈ। ਇੱਤਯਾਦਿਕ ਬੋਲਤਿ ਹੈਂ ਸਬੈ' ॥ ੧੬ ॥**

ਖੱਤਰੀ ਹੋ ਕੇ ਜਨੇਊ ਲਾਹ ਲਏ ਹਨ, ਇਸ ਪ੍ਰਕਾਰ ਹੀ ਜਿਹੜੇ ਸੋਢੀ ਕੁਲ ਵਾਲੇ ਕਹਿੰਦੇ ਹਨ, ਹੁਣ ਗੁਰੂ ਕੇ ਕਮਲੇ ਹੋ ਗਏ ਹਨ, ਇਸ ਪ੍ਰਕਾਰ ਸਾਰੇ ਬੋਲਦੇ ਹਨ" ॥੧੬॥

**ਸੁਨਿ ਕਲਗ਼ੀਧਰ ਬਾਕ ਉਚਾਰੇ। 'ਕਰਹੁ ਮਾਂਹੁ ਕੇ ਭੱਲੇ ਸਾਰੇ।**
**ਕੜੇ ਅੰਗੂਠੀ ਮਣਕੇ ਮਾਲਾ। ਲਿਹੁ ਕਰਵਾਇ ਲੋਹ ਤੇ ਜਾਲਾ' ॥ ੧੭ ॥**

ਸਤਿਗੁਰੂ ਜੀ ਨੇ ਸੁਣ ਕੇ ਬਚਨ ਕੀਤਾ, "ਮਾਹਾਂ ਦੇ ਭੱਲੇ ਤਿਆਰ ਕਰਵਾ ਲਵੋ ਤੇ ਲੋਹੇ ਦੇ ਕੜੇ, ਅੰਗੂਠੀਆਂ, ਮਣਕੇ ਅਤੇ ਮਾਲਾਵਾਂ ਤਿਆਰ ਕਰਵਾਓ" ॥੧੭॥

**ਸ਼ਜਾਮ ਸਿੰਘ ਸੁਨਿ ਕਰਿ ਲੇ ਗਯੋ। ਤੂਰਨ ਸਕਲ ਕਰਾਵਤਿ ਭਯੋ।**
**ਸਮਾਂ ਜਬੈ ਪਢਿਬੇ ਰਹਿਰਾਸ। ਲਗਯੋ ਦਿਵਾਨ ਗੁਰੂ ਕੇ ਪਾਸ॥ ੧੮ ॥**

ਸ਼ਿਆਮ ਸਿੰਘ ਸੁਣ ਕੇ ਲੈ ਗਿਆ ਤੇ ਤੁਰਤ ਹੀ ਸਾਰਾ ਕੁਝ ਤਿਆਰ ਕਰਵਾ ਲਿਆ, ਜਦ ਰਹਰਾਸਿ ਦੇ ਪਾਠ ਦਾ ਸਮਾਂ ਹੋਇਆ ਤਾਂ ਗੁਰੂ ਜੀ ਦੇ ਪਾਸ ਦੀਵਾਨ ਲੱਗਾ॥ ੧੮ ॥

**ਤਬਿ ਲੇ ਕਰਿ ਪਹੁੰਚਯੋ ਕਰਿਵਾਇ। ਧਰਿ ਦਿਵਾਨ ਮਹਿਂ ਗੁਰ ਅਗਵਾਇ।**
**ਦੇਖਿ ਸਭਿਨਿ ਕੋ ਪ੍ਰਭੁ ਤਿਸ ਬਾਰੀ। ਦ੍ਵੈ ਤੁਕ ਕੋ ਨਿਜ ਬਦਨ ਉਚਾਰੀ॥੧੯॥**

ਤਦ ਸੇਵਕ ਭੱਲੇ ਆਦਿ ਤਿਆਰ ਕਰਵਾ ਕੇ ਲੈ ਕੇ ਪਹੁੰਚ ਗਏ ਤੇ ਉਨ੍ਹਾਂ ਦੀਵਾਨ ਵਿਚ ਲਿਆ ਕੇ ਗੁਰੂ ਜੀ ਅੱਗੇ ਧਰ ਦਿੱਤੇ। ਉਸ ਸਮੇਂ ਸਾਰਿਆਂ ਨੂੰ ਵੇਖ ਕੇ ਗੁਰੂ ਜੀ ਨੇ ਦੋ ਤੁਕਾਂ ਆਪਣੇ ਮੁਖ ਤੋਂ ਉਚਾਰਨ ਕੀਤੀਆਂ॥੧੯॥

*ਆਸਾ ਮਹਲਾ ੧ ॥*

*ਸ੍ਰੀ ਮੁਖਬਾਕ :- ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥*
*ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥ ਕਰਿ ਆਸਣੁ ਡਿਠੋ ਚਾਉ॥ ੧॥* (ਅੰਗ ੪੬੧)

ਤੂੰ ਆਪੇ ਹੀ ਦਾਤਾਰ ਤੇ ਆਪੇ ਹੀ ਕਰਤਾਰ ਹੈਂ, ਪ੍ਰਸੰਨ ਹੋ ਕੇ ਦਿੰਦਾ ਹੈਂ ਤੇ ਕਿਰਪਾ ਕਰਦਾ ਹੈਂ। ਤੂੰ ਸਾਰਿਆਂ ਨੂੰ ਜਾਣਨ ਵਾਲਾ ਹੈਂ। ਇਕ ਸ਼ਬਦ ਨਾਲ ਤੂੰ ਜਿੰਦ ਜਾਨ ਦੇ ਦਿੰਦਾ ਹੈਂ ਤੇ ਇਕ ਸ਼ਬਦ ਨਾਲ ਲੈ ਲੈਂਦਾ ਹੈਂ। ਅੰਦਰ ਵਸ ਕੇ ਤੂੰ ਆਪਣੀ ਰਚਨਾ ਨੂੰ ਖ਼ੁਸ਼ੀ ਨਾਲ ਵੇਖਦਾ ਹੈਂ॥੧॥

*ਚੌਪਈ-* ਇਮ ਪਢਿਕੈ ਗੁਰ ਹੁਕਮ ਉਚਾਰਾ। 'ਬਿਚ ਦਿਵਾਨ ਕੇ ਬੰਟਹੁ ਸਾਰਾ'।
ਉਠਿ ਤਬਿ ਸ਼ਜਾਮ ਸਿੰਘ ਵਰਤਾਏ। ਦੋਇ ਕੜੇ ਇਕ ਛਾਪ ਸੁਹਾਏ ॥੨੦॥

ਇਸ ਪ੍ਰਕਾਰ ਤੁਕਾਂ ਨੂੰ ਪੜ੍ਹ ਕੇ ਗੁਰੂ ਜੀ ਨੇ ਹੁਕਮ ਉਚਾਰਨ ਕੀਤਾ, "ਦੀਵਾਨ ਦੇ ਵਿਚ ਸਾਰੇ ਵੰਡ ਦੇਵੋ"। ਉੱਠ ਕੇ ਫਿਰ ਸ਼ਿਆਮ ਸਿੰਘ ਨੇ ਵਰਤਾਏ। ਸਾਰਿਆਂ ਦੇ ਦੋ-ਦੋ ਕੜੇ ਅਤੇ ਇਕ-ਇਕ ਛਾਪ ਸ਼ੋਭ ਰਹੀ ਸੀ॥੨੦॥

ਦੋਇ ਚੱਕ੍ਰ ਜੰਜੀਰੀ ਦੀਨ। ਏਕ ਕਰਦ ਪੰਚ ਭੱਲੇ ਲੀਨ।
ਸਕਲ ਖਾਲਸੇ ਅੰਗੀਕਾਰੇ। ਖੁਸ਼ੀ ਹੋਇ ਉਰ ਗੁਰੂ ਉਚਾਰੇ॥ ੨੧॥

ਦੋ-ਦੋ ਚੱਕਰ ਅਤੇ ਇਕ ਜ਼ੰਜੀਰੀ ਦਿੱਤੀ, ਇਕ-ਇਕ ਕਰਦ ਤੇ ਪੰਜ-ਪੰਜ ਭੱਲੇ ਲਏ। ਸਾਰੇ ਖਾਲਸੇ ਨੇ ਅੰਗੀਕਾਰ ਕਰ ਲਏ, ਖੁਸ਼ ਹੋ ਕੇ ਹਿਰਦੇ ਵਿਚ ਗੁਰੂ ਜੀ ਦਾ ਜੱਸ ਉਚਾਰਨ ਕੀਤਾ॥੨੧॥

*ਦੋਹਰਾ-*'ਖਾਲਸ ਗੁਰ, ਗੁਰ ਖਾਲਸਾ ਹੁਇ ਹੈ ਮਹਿਦ ਮਹਾਨ।
ਤਾਣ ਨਿਤਾਣੇ ਨਰਨ ਕੋ ਹੋਇ ਨਿਥਾਵੇ ਥਾਨ॥ ੨੨॥

"ਖਾਲਸਾ ਗੁਰ, ਗੁਰ ਖਾਲਸਾ ਮਹਾਨ ਵੱਡਾ ਹੋਵੇਗਾ, ਨਿਤਾਣਿਆਂ ਲਈ ਤਾਣ ਹੋਵੇਗਾ ਤੇ ਨਿਥਾਵਿਆਂ ਲਈ ਥਾਨ ਹੋਵੇਗਾ॥੨੨॥

*ਚੌਪਈ-* ਜਗ ਕੇ ਬ੍ਰਹਮਣ ਹੈਂ ਪ੍ਰਤਿ ਗ੍ਰਾਹੀ। ਲੇਹਿਂ ਕੁਦਾਨ ਬਿਚਾਰੈਂ ਨਾਂਹੀ।
ਤਿਨ ਗੁਰ ਛੋਡਾ, ਸੋ ਗੁਰ ਛੋਡੇ। ਗੌੜਾਂ ਤੇ ਹੁਇ ਗੌੜ ਸੁ ਰੋਡੇ॥ ੨੩॥

ਖਾਲਸਾ ਜਗਤ ਦਾ ਦਾਨ ਲੈਣ ਵਾਲਾ ਬ੍ਰਾਹਮਣ ਬਣ ਗਿਆ ਹੈ, ਇਹ ਦਾਨ ਲੈ ਕੇ ਵਿਚਾਰਨਗੇ ਨਹੀਂ। ਉਨ੍ਹਾਂ ਬ੍ਰਾਹਮਣਾਂ ਨੇ ਗੁਰੂ ਨੂੰ ਛੱਡ ਦਿੱਤਾ ਹੈ, ਉਨ੍ਹਾਂ ਨੂੰ ਗੁਰੂ ਨੇ ਵੀ ਛੱਡ ਦਿੱਤਾ ਹੈ। ਇਹ ਗੌੜ ਬ੍ਰਾਹਮਣ ਹੁਣ ਰੋੜਿਆਂ ਵਾਂਗ ਨਿਕੰਮੇ ਹੋ ਜਾਣਗੇ॥੨੩॥

ਸਕਲ ਸਨੌੜੀ ਭਏ ਪਹੂੜੀ। ਜੋ ਗੁਰ ਨਿੰਦਾ ਕਰਿ ਹੈਂ ਕੂੜੀ।
ਹੋਏ ਕਾਨ ਕੁਬਜ ਸਭਿ ਮਾਥਰ। ਕਰਹਿਂ ਉਠਾਵਨ ਸਿਖ ਇਨ ਸਾਥਰ' ॥੨੪॥

ਸਾਰੇ ਸੋਢੀ ਮੂਰਖ ਤੇ ਕੁਢੱਬੇ ਹੋ ਗਏ ਹਨ, ਜਿਹੜੇ ਗੁਰੂ ਜੀ ਦੀ ਝੂਠੀ ਨਿੰਦਿਆ ਕਰਦੇ ਹਨ। ਕਾਨ ਕੁਬਜ ਤੇ ਮਾਥਰ ਗੋਤਾਂ ਦੇ ਸਾਰੇ ਬ੍ਰਾਹਮਣ ਸਿੱਖਾਂ ਦੇ ਬਿਸਤਰੇ ਚੁਕਣਗੇ ਭਾਵ ਸਿੱਖਾਂ ਦੀ ਸੇਵਾ ਕਰਨਗੇ" ॥੨੪॥

ਦੇਖਿ ਕੋਪ ਗੁਰ ਕੇ ਉਰ ਬਾਢੋ। ਭਾ ਕਰ ਜੋਰਿ ਪਰੋਹਤ ਠਾਂਢੋ।
'ਬਖਸ਼ਹੁ ਮਹਾਰਾਜ ਹਮ ਖਰੇ'। ਤਿਸਹਿ ਦੇਖਿ ਕਹਿਂ ਕਰੁਨਾ ਢਰੇ॥੨੫॥

ਗੁਰੂ ਜੀ ਅੰਦਰ ਕ੍ਰੋਧ ਵਧਿਆ ਵੇਖ ਕੇ, ਹੱਥ ਜੋੜ ਕੇ ਪਰੋਹਤ ਖਲੋ ਗਿਆ ਤੇ ਬੋਲਿਆ, "ਮਹਾਰਾਜ ਬਖ਼ਸ਼ੋ ਅਸੀਂ ਖੜ੍ਹੇ ਹਾਂ।" ਉਸ ਨੂੰ ਵੇਖ ਕੇ ਗੁਰੂ ਜੀ ਕਿਰਪਾ ਵਿਚ ਢਲ ਗਏ॥੨੫॥

ਬਚਨ-'ਸਾਰਸੁਤ ਖਾਲਸੇ ਕੀ ਜੁਗਤ। ਰਹੋ ਕਾਹੂ ਭੇਸ਼।
ਖਾਲਸੇ ਕੇ ਦਰਵੇਸ਼। ਤੁਮਰਾ ਹੈ ਬੰਸ।
ਸੰਭਲ ਪੁਰ ਬੰਸ। ਬਿਸ਼ਨੁ ਜਸਕੁਲ ਤੁਮਾਰੀ।
ਪਰਜਾ ਕੀ ਰਖਵਾਰੀ। ਨਿਹਕਲੰਕ ਹੋਵੈ। ਕੁਲ ਸਥਾਨ ਸੋ ਹੈ॥੧॥

"ਸਾਰਸੁਤ ਬ੍ਰਾਹਮਣ ਖਾਲਸੇ ਵਿਚ ਮਿਲੇ ਰਹਿਣਗੇ, ਕਿਸੇ ਭੇਸ ਵਿਚ ਵੀ ਰਹੋ ਖਾਲਸੇ ਦੇ ਫ਼ਕੀਰ ਭਾਵ ਮੰਗਤੇ ਹੋ ਕੇ ਰਹੋਗੇ। ਤੁਹਾਡਾ ਵੰਸ਼ ਚਲੇਗਾ, ਸੰਭਲਪੁਰ ਤੋਂ ਵੰਸ਼ ਹੋਵੇਗਾ। ਵਿਸ਼ਨ ਜਸ ਨਾਮੀਂ ਬ੍ਰਾਹਮਣ ਤੁਹਾਡੀ ਕੁਲ ਵਿਚ ਹੋਵੇਗਾ। ਪਰਜਾ ਦੀ ਰਾਖੀ ਵਾਸਤੇ ਨਿਹਕਲੰਕ ਅਵਤਾਰ ਹੋਵੇਗਾ ਤਦ ਤੁਹਾਡੀ ਕੁਲ ਨਿਹਾਲ ਹੋਵੇਗੀ॥੧॥

*ਚੌਪਈ-* **ਸਭਾ ਬਿਖੈ ਸੋਢੀ ਜੇ ਅਹੈਂ। ਸੋ ਕਰਿ ਜੋਰਿ ਬੇਨਤੀ ਕਹੈਂ।**
**'ਹਮ ਕੋ ਬਖਸ਼ਹੁ ਰਿਸ ਨਿਰਵਾਰਾ'। ਤਬਿ ਸ੍ਰੀਮੁਖ ਤੇ ਤਿਨਹੁੰ ਉਚਾਰਾ॥੨੬॥**

ਸਭਾ ਵਿਚ ਜਿਹੜੇ ਸੋਢੀ ਬੈਠੇ ਸਨ, ਉਨ੍ਹਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ "ਸਾਨੂੰ ਬਖ਼ਸ਼ੋ ਤੇ ਗੁੱਸਾ ਦੂਰ ਕਰੋ।" ਤਦ ਗੁਰੂ ਜੀ ਨੇ ਮੁਖ ਤੋਂ ਬਚਨ ਕੀਤਾ॥੨੬॥

*ਬਚਨ- 'ਮੇਰੀ ਗੁਰਿਆਈ। ਜਿਨ ਕੇ ਮਨ ਭਾਈ। ਵਧਹੁ ਕੁਲ ਤਾਂਹਿ ਕਾ।*
*ਮਮ ਪੰਥ ਕੇ ਨਾਹਿਕਾ। ਮਾਨਹਿ ਮੁਝ ਸਮਾਨ। ਬਸੀਅਹੁ ਮਮ ਧਾਮ' ॥ ੨ ॥*

"ਮੇਰੀ ਗੁਰਿਆਈ, ਜਿਨ੍ਹਾਂ ਦੇ ਮਨ ਨੂੰ ਚੰਗੀ ਲੱਗੀ ਹੈ, ਉਨ੍ਹਾਂ ਦਾ ਕੁਲ ਵਧੇਗਾ। ਜਿਹੜੇ ਸੋਢੀ ਮੇਰੇ ਕੀਤੇ ਪੰਥ ਨੂੰ ਮੇਰੇ ਵਰਗਾ ਸਮਝਣਗੇ, ਉਹ ਮੇਰੇ ਧਾਮ ਨੂੰ ਪ੍ਰਾਪਤ ਹੋਣਗੇ"॥੨॥

*ਚੌਪਈ-* **ਖੱਤ੍ਰੀ ਸ੍ਰਾਪ ਸੁਨਜੋਂ ਸਮੁਦਾਏ। ਧਰਿ ਕਰਿ ਤ੍ਰਾਸ ਗੁਰੂ ਢਿਗ ਆਏ।**
**ਹਾਥ ਜੋਰਿ ਸਨਮੁਖ ਹੁਇ ਖਰੇ। ਕਹੈਂ 'ਆਨਿ ਹਮ ਸ਼ਰਣੀ ਪਰੇ' ॥੨੭॥**

ਜਦ ਸਾਰੇ ਖੱਤਰੀਆਂ ਨੇ ਸਰਾਪ ਸੁਣਿਆ ਤਾਂ ਉਹ ਡਰ ਕੇ ਗੁਰੂ ਜੀ ਪਾਸ ਆਏ। ਹੱਥ ਜੋੜ ਕੇ ਸਾਹਮਣੇ ਖੜ੍ਹੇ ਹੋ ਗਏ ਤੇ ਬੋਲੇ, "ਅਸੀਂ ਤੁਹਾਡੀ ਸ਼ਰਨ ਆਏ ਹਾਂ"॥੨੭॥

**ਪਿਖਿ ਤਿਨ ਸ੍ਰੀ ਮੁਖ ਤੇ ਬਚ ਕਹਜੋ। 'ਮੇਰੋ ਪੰਥ ਦਯਾਨਿਧਿ ਲਹਜੋ।**
**ਤਿਸ ਕੇ ਰਹੋ ਅਧੀਨ ਹਮੇਸ਼ੂ। ਤੌ ਸੁਖ ਪਾਵਹੁ ਸਕਲ ਵਿਸ਼ੇਸ਼ੂ॥੨੮॥**

ਉਨ੍ਹਾਂ ਨੂੰ ਵੇਖ ਕੇ ਗੁਰੂ ਜੀ ਨੇ ਮੁਖ ਤੋਂ ਬਚਨ ਕੀਤਾ, "ਮੇਰਾ ਪੰਥ ਦਇਆ ਦਾ ਘਰ ਹੈ। ਉਸ ਦੇ ਸਦਾ ਅਧੀਨ ਰਹੋ ਤਾਂ ਵਿਸ਼ੇਸ਼ ਸੁਖ ਪ੍ਰਾਪਤ ਕਰੋਗੇ॥੨੮॥

**ਰਚਹਿ ਬਿਰੋਧ ਦੁਖੀ ਹ੍ਵੈ ਸੋਇ। ਪੁਨ ਪਛੁਤਾਵਹਿ ਸ਼ਰਨੀ ਹੋਇ।**
**ਸਭਿ ਜਗ ਕਾਰ ਅਨੇਕ ਪ੍ਰਕਾਰੀ। ਲਈ ਖਾਲਸੇ ਸਕਲ ਸੰਭਾਰੀ॥੨੯॥**

ਜਿਹੜਾ ਵੀ ਵਿਰੋਧਤਾ ਕਰੇਗਾ ਉਹ ਦੁੱਖੀ ਹੋਵੇਗਾ, ਫਿਰ ਪਛਤਾ ਕੇ ਸ਼ਰਨੀਂ ਪਵੇਗਾ। ਸਾਰੇ ਜਗਤ ਦੀ ਅਨੇਕ ਪ੍ਰਕਾਰ ਦੀ ਕਾਰ, ਮੇਰੇ ਖਾਲਸੇ ਨੇ ਸਾਰੀ ਸੰਭਾਲ ਲਈ ਹੈ॥੨੯॥

*ਬਚਨ- ਅੰਬੀਰੀ। ਵਜ਼ੀਰੀ। ਫਕੀਰੀ। ਤਤਬੀਰੀ। ਜੁਹੀਰੀ। ਅਕਲਗੀਰੀ।*
*ਦਾਨ ਕੀ ਦਹੀਰੀ। ਬੰਦੂਕ ਤਰਗਸ ਗੀਰੀ॥ ੩॥*

ਅਮੀਰੀ, ਵਜ਼ੀਰੀ, ਫ਼ਕੀਰੀ, ਨਿਪੁੰਨਤਾ, ਸਹਾਇਤਾ ਦਾ ਬਲ, ਦਾਨਾਈ, ਦਾਤਾ ਹੋਣਾ, ਬੰਦੂਕ, ਤੀਰ ਕਮਾਨ ਫੜ ਕੇ ਸ਼ਸਤਰਧਾਰੀ ਹੋਣਾ ਇਹ ਖਾਲਸੇ ਦੇ ਗੁਣ ਹਨ॥੩॥

*ਚੌਪਈ-***ਰਾਜ ਮੰਤ੍ਰ ਕੀ ਦਾਤ ਬਡਾਈ। ਉਦੇ ਸਿੰਘ ਮੋਹਰ ਸਿੰਘ ਪਾਈ।**
**ਧੰਨਾ ਸਿੰਘ ਮਾਨ ਸਿੰਘ ਜਾਨ। ਦਾਨ ਸਿੰਘ ਚੜਤ ਸਿੰਘ ਪ੍ਰਮਾਨ॥੩੦॥**

ਰਾਜ ਸਾਜ ਤੇ ਮੰਤਰੀ ਪੁਣੇ ਦੀ ਦਾਤ ਵਡਿਆਈ ਹੈ, ਇਹ ਉਦੇ ਸਿੰਘ ਅਤੇ ਮੋਹਰ ਸਿੰਘ ਨੇ ਪਾਈ ਹੈ। ਧੰਨਾ ਸਿੰਘ ਅਤੇ ਮਾਨ ਸਿੰਘ ਨੂੰ ਜਾਣੋ, ਦਾਨ ਸਿੰਘ ਅਤੇ ਚੜ੍ਹਤ ਸਿੰਘ ਵੀ ਇਸ ਦਾ ਪ੍ਰਮਾਣ ਹਨ॥੩੦॥

**ਜਿਮੀਦਾਰਏ ਗੋਤ ਬਿਸਾਲਾ। ਬਖਸ਼ਜੋ ਰਾਜ ਬਨੈਂ ਮਹਿਪਾਲਾ'।**
**ਇਮ ਕਹਿਤੇ ਉਠਿ ਮੰਦਰ ਬਰੇ। ਆਇ ਅਜੀਤੋ ਹੇਰਨਿ ਕਰੇ॥੩੧॥**

ਜੱਟਾਂ ਦੀਆਂ ਬਹੁਤ ਗੋਤਾਂ ਨੂੰ ਰਾਜ ਬਖਸ਼ਿਆ ਹੈ, ਉਹ ਰਾਜੇ ਬਣਨਗੇ।" ਇਸ ਪ੍ਰਕਾਰ ਕਹਿ ਕੇ ਗੁਰੂ ਜੀ ਘਰ ਅੰਦਰ ਚਲੇ ਗਏ, ਮਾਤਾ ਜੀਤੋ ਜੀ ਨੇ ਵੇਖ ਲਏ॥੩੧॥

**ਹਾਥ ਜੋਰਿ ਪਦਪੰਕਜ ਲਾਗੀ। ਭਈ ਦੀਨ ਬੋਲੀ ਵਡਭਾਗੀ।**
**'ਪਾਤਸ਼ਾਹੁ! ਬੇਟੇ ਕਜਾ ਕਰਿ ਹੈਂ। ਸਿਖ ਸਰਦਾਰੀ ਲੇ ਬਲ ਧਰਿ ਹੈਂ'॥੩੨॥**

ਹੱਥ ਜੋੜ ਕੇ ਚਰਨ ਕੰਵਲਾਂ ਨਾਲ ਲੱਗ ਗਈ ਤੇ ਦੀਨ ਹੋ ਕੇ ਵੱਡੇ ਭਾਗਾਂ ਵਾਲੀ ਬੋਲੀ, "ਹੇ ਸੱਚੇ ਪਾਤਸ਼ਾਹ! ਸਾਡੇ ਬੇਟੇ ਕੀ ਕਰਨਗੇ, ਕੀ ਬਲ ਧਾਰ ਕੇ ਸਿੱਖ ਸਰਦਾਰੀਆਂ ਲੈਣਗੇ"॥੩੨॥

**ਹੇਰਿ ਅਜੀਤੋ ਦਿਸ਼ ਮੁਸਕਾਏ। ਕਹਜੋ ਭਵਿੱਖਤਿ ਗਤਿ ਸਮੁਝਾਏ।**
**'ਤੁਮ ਸੱਚਾ ਘਰਿ ਅਚਲ ਸੰਭਾਲੋ। ਜਹਾਂ ਕਲੇਸ਼ ਨਹੀਂ ਕਿਸ ਕਾਲੋ॥੩੩॥**

ਗੁਰੂ ਜੀ ਸ੍ਰੀ ਜੀਤੋ ਜੀ ਵੱਲ ਵੇਖ ਕੇ ਮੁਸਕਰਾਏ ਤੇ ਕਹਿ ਕੇ ਭਵਿੱਖਤ ਦੀ ਗਤੀ ਸਮਝਾਈ, "ਤੁਸੀਂ ਅੱਚਲ ਸੱਚਾ ਘਰ ਭਾਵ ਸੱਚਖੰਡ ਸੰਭਾਲੋ, ਜਿਥੇ ਕਿਸੇ ਸਮੇਂ ਵੀ ਕੋਈ ਕਲੇਸ਼ ਨਹੀਂ ਸਹਿਣਾ ਪੈਂਦਾ॥੩੩॥

**ਤੋਹਿ ਕੁਟੰਬ ਭਾਗ ਮਹਿਂ ਭਾਰੀ। ਦਈ ਅਰਸ਼ ਕੀ ਬਰ ਸਰਦਾਰੀ।**
**ਜਿਸ ਥਲ ਬਨਿ ਹੈ ਬਾਸ ਹਮਾਰਾ। ਤਹਾਂ ਬਾਸ ਤੁਵ ਜੁਤਿ ਪਰਵਾਰਾ॥੩੪॥**

ਤੁਹਾਡਾ ਕੁਟੰਬ ਭਾਰੀ ਭਾਗਾਂ ਵਾਲਾ ਹੈ, ਜਿਨ੍ਹਾਂ ਨੂੰ ਅਰਸ਼ਾਂ ਦੀ ਸ੍ਰੇਸ਼ਟ ਸਰਦਾਰੀ ਦਿੱਤੀ ਹੈ। ਜਿਸ ਥਾਂ ਸਾਡਾ ਵਾਸਾ ਹੋਵੇਗਾ, ਉਥੇ ਤੁਹਾਡਾ ਵੀ ਪਰਿਵਾਰ ਸਹਿਤ ਵਾਸ ਹੋਵੇਗਾ॥੩੪॥

**ਜੇਤਿਕ ਪੰਥ ਖਾਲਸਾ ਭਾਰੀ। ਸੋ ਸਭਿ ਤੁਮਰੇ ਆਗਜਾ ਕਾਰੀ।**
**ਨਿਤ ਮਾਨਹਿ ਬੰਦਨ ਕੋ ਠਾਨਹਿ। ਗੁਰ ਉਪਕਾਰ ਅਪਨ ਪਰ ਜਾਨਹਿ॥੩੫॥**

ਜਿੰਨਾ ਪੰਥ ਖਾਲਸਾ ਭਾਰੀ ਹੈ, ਉਹ ਸਭ ਤੁਹਾਡੇ ਆਗਿਆਕਾਰੀ ਹਨ। ਸਦਾ ਉਨ੍ਹਾਂ ਨੂੰ ਮੰਨੋ ਤੇ ਬੰਦਨਾ ਧਾਰਨ ਕਰੋ ਤੇ ਗੁਰੂ ਉਪਕਾਰ ਆਪਣੇ ਉਪਰ ਜਾਣੋ॥੩੫॥

**ਅਵਨੀ ਪਰ ਜਸੁ ਕਰਹਿ ਬਿਸਾਲਾ। ਗੁਰ ਕੋ ਪੁੱਤ੍ਰ ਖਾਲਸਾ ਜਾਲਾ।**
**ਬਡੀ ਘਾਲ ਘਾਲੀ ਵਥੁ ਪਾਈ। ਨਿਤ ਮਹਿਮਾ ਮਹਿ ਮਹਿਂ ਬਹੁ ਛਾਈ'॥੩੬॥**

ਧਰਤੀ 'ਤੇ ਵਿਸ਼ਾਲ ਜੱਸ ਕਰਨਗੇ, ਇਹ ਸਾਰਾ ਖਾਲਸਾ ਗੁਰੂ ਦਾ ਪੁੱਤਰ ਹੈ। ਵੱਡੀ ਘਾਲ, ਘਾਲ ਕੇ ਖਾਲਸੇ ਨੇ ਵਸਤ ਪਾਈ ਹੈ, ਸਦਾ ਵੱਡੀ ਮਹਿਮਾ ਛਾਈ ਰਹੇਗੀ"॥੩੬॥

**ਇਮ ਕਹਿ ਕਰਿ ਥਿਰ ਭਏ ਗੁਸਾਈਂ। ਲੋਚਨ ਮੂੰਦਿ ਸਮਾਧਿ ਲਗਾਈ।**
**ਸਤਿ, ਚੇਤਨ, ਆਨੰਦ, ਮਝਾਰੀ। ਨਿਜ ਸਰੂਪ ਮਹਿਂ ਬ੍ਰਿਤਿ ਥਿਰ ਧਾਰੀ॥੩੭॥**

ਇਸ ਪ੍ਰਕਾਰ ਕਹਿ ਕੇ ਗੁਰੂ ਜੀ ਟਿੱਕ ਗਏ ਤੇ ਅੱਖਾਂ ਬੰਦ ਕਰਕੇ ਸਮਾਧੀ ਲਾ ਲਈ। ਸਤਿ, ਚੇਤੰਨ ਆਨੰਦ ਵਿਚ ਆਪਣੇ ਸਰੂਪ ਵਿਚ ਸਥਿਰ ਬ੍ਰਿਤੀ ਧਾਰ ਲਈ॥੩੭॥

**ਦੇਖਿ ਕੰਤ ਕੋ ਮੁਖ ਸਭਿ ਭਾਂਤੀ। ਭਈ ਅਜੀਤੋ ਸੀਤਲ ਛਾਤੀ।**
**ਮਾਨਜੋਂ ਬਚਨ ਜਥਾ ਫੁਰਮਾਯੋ। ਹਾਥ ਜੋਰਿ ਕਰਿ ਸੀਸ ਨਿਵਾਯੋ॥੩੮॥**

ਆਪਣੇ ਪਤੀ ਜੀ ਦੇ ਮੁਖੜੇ ਨੂੰ ਸਭ ਪ੍ਰਕਾਰ ਵੇਖ ਕੇ, ਮਾਤਾ ਜੀਤੋ ਜੀ ਦੇ ਦਿਲ ਵਿਚ ਠੰਡ ਪੈ ਗਈ। ਜਿਵੇਂ ਗੁਰੂ ਜੀ ਨੇ ਫੁਰਮਾਇਆ ਸੀ, ਉਸ ਤਰ੍ਹਾਂ ਬਚਨ ਮੰਨ ਲਿਆ ਤੇ ਹੱਥ ਜੋੜ ਕੇ ਸ਼ਿਰ ਨਿਵਾਇਆ॥੩੮॥

**ਗਈ ਆਪਨੇ ਥਾਨ ਮਝਾਰੀ। ਨਹਿਂ ਕਿਸ ਕੇ ਢਿਗ ਬਹੁਰ ਉਚਾਰੀ।**
**ਪਤਿ ਆਸ਼ੈ ਲਖਿ ਰਿਦੈ ਛਪਾਯੋ। ਰਹਿ ਅਨੁਸਾਰ ਤਥਾ ਮਨ ਭਾਯੋ॥੩੯॥**

ਫਿਰ ਮਾਤਾ ਜੀਤੋ ਜੀ ਆਪਣੇ ਸਥਾਨ 'ਤੇ ਚਲੇ ਗਏ, ਫਿਰ ਕਿਸੇ ਹੋਰ ਨਾਲ ਗੱਲਬਾਤ ਨਹੀਂ ਕੀਤੀ। ਆਪਣੇ ਪਤੀ ਜੀ ਗੁਰੂ ਜੀ ਦੇ ਆਸ਼ੇ ਨੂੰ ਆਪਣੇ ਹਿਰਦੇ ਵਿਚ ਛਪਾਈ ਰੱਖਿਆ, ਇਸ ਅਨੁਸਾਰ ਹੀ ਰਹਿਣਾ ਮਨ ਨੂੰ ਚੰਗਾ ਲੱਗਿਆ॥੩੯॥

**ਇਮ ਸਤਿਗੁਰ ਕੇ ਚਰਿਤ੍ਰ ਬਿਸਾਲੇ। ਸੁਨਿ ਸ੍ਰੋਤਾ ਹਤਿ ਕਲਮਲ ਕਾਲੇ।**
**ਕਵਿ ਸੰਤੋਖ ਸਿੰਘ ਕਰਿ ਬੰਦਨ। ਬੰਦਨ ਕਰੌਂ ਚਰਨ ਅਰਬਿੰਦਨਿ॥ ੪੦॥**

ਇਸ ਪ੍ਰਕਾਰ ਸਤਿਗੁਰੂ ਜੀ ਦੇ ਵਿਸ਼ਾਲ ਚਰਿੱਤਰ ਹਨ, ਹੇ ਸ੍ਰੋਤਾ ਜੀ! ਸੁਣ ਕੇ ਕਲਜੁਗ ਦੇ ਕਾਲੇ ਪਾਪਾਂ ਦਾ ਨਾਸ਼ ਕਰੋ। ਕਵੀ ਸੰਤੋਖ ਸਿੰਘ ਮੱਥਾ ਟੇਕ ਕੇ ਗੁਰੂ ਜੀ ਦੇ ਚਰਨ ਕੰਵਲਾਂ 'ਤੇ ਬੰਦਨਾ ਕਰਦਾ ਹੈ॥੪੦॥

*ਪੰਜਵੀਂ ਰੁੱਤ ਦਾ ਨੌਵਾਂ ਅਧਿਆਇ ਸਮਾਪਤ ਹੋਇਆ॥੯॥*

## ਅਧਿਆਇ ਦਸਵਾਂ

### ਕਵੀਜਨ ਸੰਬਾਦ

*ਦੋਹਰਾ-* **ਏਕ ਬਾਰ ਸ੍ਰੀ ਸਤਿਗੁਰੂ ਬੈਠੇ ਅਪਨੇ ਭਾਇ।**
**ਕਥਾ ਭਈ ਤਹਿਂ ਪਾਂਡਵਨਿ ਪੰਡਤ ਭਾਰਤ ਆਇ॥ ੧॥**

ਇਕ ਦਿਨ ਸਤਿਗੁਰੂ ਜੀ ਆਪਣੀ ਮੌਜ ਵਿਚ ਬੈਠੇ ਸਨ, ਪੰਡਿਤ ਨੇ ਆ ਕੇ ਮਹਾਂਭਾਰਤ ਵਿਚੋਂ ਪਾਂਡਵਾਂ ਦੀ ਕਥਾ ਸੁਣਾਈ॥੧॥

**ਤਹਿਂ ਪਾਛੇ ਚਰਚਾ ਭਈ ਮਰਜੋ ਨ ਆਵੈ ਕੋਇ।**
**ਕਜਾ ਜਾਨੈ ਕਜਾ ਹੋਇ ਤਹਿਂ ਹੈ ਵਾ ਨਾਂਹੀ ਹੋਇ'॥ ੨॥**

ਉਸ ਤੋਂ ਬਾਅਦ ਵਿਚ ਚਰਚਾ ਹੋਈ ਕਿ ਕੋਈ ਵੀ ਮਰਿਆ ਵਾਪਸ ਨਹੀਂ ਆਉਂਦਾ ਹੈ, ਇਹ ਕੌਣ ਜਾਣਦਾ ਹੈ ਕਿ ਅੱਗੇ ਜਾ ਕੇ ਕੀ ਹੁੰਦਾ ਹੈ, ਕੋਈ ਰੂਪ ਬਣਿਆ ਰਹਿੰਦਾ ਹੈ ਕਿ ਨਹੀਂ"॥੨॥

**ਤਬਿ ਬੋਲੇ ਨੰਦ ਲਾਲ ਜੀ 'ਕਰਨੀ ਕਮਲ ਜਮਾਲ।**
**ਸਿੱਖ ਸਿਦਕ ਗੁਰਮੁਖਿ ਬਡੇ ਤਿਨ ਕੋ ਭਲੋ ਹਵਾਲ'॥ ੩॥**

ਤਦ ਭਾਈ ਨੰਦ ਲਾਲ ਜੀ ਬੋਲੇ, "ਕਰਨੀ ਰੂਪੀ ਕੰਵਲ ਜਿਨ੍ਹਾਂ ਦਾ ਸੁੰਦਰ ਖਿੜਿਆ ਹੈ, ਸਿਦਕੀ ਅਤੇ ਵੱਡੇ ਗੁਰਮੁਖ ਜੋ ਸਿੱਖ ਹਨ, ਪ੍ਰਲੋਕ ਵਿਚ ਉਨ੍ਹਾਂ ਦਾ ਭਲਾ ਹਾਲ ਹੁੰਦਾ ਹੈ"॥੩॥

**ਸੈਨਾਪਤਿ ਕਵਿਤਾ ਕਹੈ 'ਗੁਰ ਦਰਸ਼ਨ ਤੇ ਪਾਰ।**
**ਕਰੇ ਭਲੀ ਵਾ ਬੁਰੀ ਨਿਤ ਸਤਿਗੁਰ ਲੇਇ ਸਵਾਰ'॥ ੪॥**

ਕਵੀ ਸੈਨਾਪਤੀ ਤਦ ਕਹਿਣ ਲੱਗਾ, "ਗੁਰੂ ਜੀ ਦੇ ਦਰਸ਼ਨਾਂ ਨਾਲ ਪਾਰ ਹੋ ਜਾਂਦਾ ਹੈ, ਨਿਤ ਭਲਾ ਬੁਰਾ ਕਰਦਾ ਹੈ, ਪਰ ਸਤਿਗੁਰੂ ਜੀ ਸਵਾਰ ਲੈਂਦੇ ਹਨ"॥੪॥

**ਉਦੇਰਾਇ ਕਵਿ ਇਉਂ ਕਹੈ 'ਜੈਸੀ ਕਾਹੂੰ ਘਾਲ।**
**ਤੈਸਾ ਫਲ ਦ੍ਰੂਮ ਹੋਇਗਾ ਜੈਸਾ ਬੀਜ ਬਿਸਾਲ'॥ ੫॥**

ਉਦੇ ਰਾਇ ਕਵੀ ਨੇ ਇਸ ਤਰ੍ਹਾਂ ਕਿਹਾ, "ਜੈਸੀ ਕੋਈ ਘਾਲ ਕਮਾਈ ਕਰਦਾ ਹੈ। ਤੈਸਾ ਫਲਦਾਰ ਦਰੱਖਤ ਹੋਵੇਗਾ

ਜੈਸਾ ਬੀਜ ਬੀਜਿਆ ਗਿਆ ਹੈ॥੫॥

ਰਾਵਲ ਬੋਲੇ 'ਜੀਵ ਕੋ ਈਸੁਰ ਅੰਸ਼ ਨਿਹਾਰ।
ਨਹੀਂ ਦੰਡ ਅਪਨੀ ਸੁਰਤਿ ਬਿਚਰੈ ਲੋਭ ਪਸਾਰ'॥ ੬॥

ਕਵੀ ਰਾਵਲ ਬੋਲਿਆ, "ਜੀਵ ਨੂੰ ਈਸ਼ਵਰ ਦੀ ਅੰਸ਼ ਜਾਣੋ, ਇਸ ਲੋਭ ਦੇ ਪਸਾਰੇ ਰੂਪੀ ਜਗਤ ਵਿਚ ਜੋ ਆਪਣੀ ਸੁਰਤ ਦੇ ਮੰਡਲ ਵਿਚ ਵਿਚਰੇ, ਉਸ ਨੂੰ ਦੰਡ ਨਹੀਂ ਹੈ"॥੬॥

ਅੱਲੂ ਬੋਲੈ 'ਦੇਹਿ ਜੜ੍ਹ, ਪੰਚ ਤੱਤ ਛੁਟਿ ਜਾਹਿ।
ਬੁੱਧ ਪ੍ਰਾਨ ਤਕ ਆਹਿ ਜੜ ਚੇਤਨ ਆਪੇ ਆਹਿ'॥ ੭॥

ਅੱਲੂ ਬੋਲਿਆ, "ਦੇਹ ਜੜ੍ਹ ਹੈ ਤੇ ਬੁੱਧੀ ਪ੍ਰਾਣਾਂ ਤਕ ਵੀ ਸਾਰੇ ਜੜ੍ਹ ਹਨ। ਚੇਤਨਤਾ ਆਪੇ ਹੀ ਭਾਵ ਇਨ੍ਹਾਂ ਦੇ ਮੇਲ ਨਾਲ ਪੈਦਾ ਹੋਈ ਸੀ; ਸੋ ਮਰਨ ਨਾਲ ਪੰਜ ਤਤ ਛੁੱਟ ਜਾਣਗੇ ਭਾਵ ਵੱਖ-ਵੱਖ ਹੋ ਜਾਣਗੇ"॥੭॥

ਮੱਧੂ ਬੋਲੈ 'ਜੋ ਸਹੀ ਚੇਤਨ ਪਰਮ ਸਰੂਪ।
ਨਾ ਮਾਰੈ ਮਰਤਾ ਨਹੀਂ ਦੂਜਾ ਕੋ ਨ ਅਨੂਪ॥ ੮॥

ਮੱਧੂ ਬੋਲਿਆ, "ਜਦ ਕਿ ਪਰਮ ਸਰੂਪ ਚੇਤਨ ਹੀ ਸਹੀ ਅਵਿਨਾਸ਼ ਹੈ ਅਤੇ ਜੋ ਨਾ ਮਾਰਦਾ ਹੈ ਨਾ ਮਰਦਾ ਹੈ, ਦੂਜਾ ਉਸ ਦੇ ਤੁੱਲ ਕੋਈ ਅਨੂਪਮ ਨਹੀਂ ਹੈ॥੮॥

ਅਗਨਿ ਅਗਨਿ ਜਿਮ ਸੀਤ ਸੀਤ ਘ੍ਰਿਤ ਘ੍ਰਿਤ ਪਾਨੀ ਵਾਰ।
ਭਰਮਹਾਰ ਦੇਖਹੁ ਕਵਿਤ ਦੂਜਾ ਕਹਾਂ ਵਿਚਾਰ॥ ੯॥

ਜਦ ਅੱਗ ਵਿਚ ਅੱਗ, ਬਰਫ਼ ਵਿਚ ਬਰਫ਼, ਘਿਉ ਵਿਚ ਘਿਉ, ਪਾਣੀ ਵਿਚ ਪਾਣੀ ਵਾਂਗੂੰ ਇਕ ਦੂਸਰੇ ਵਿਚ ਰਮ ਜਾਂਦੇ ਹਨ, ਇਸ ਪ੍ਰਕਾਰ, ਹੇ ਕਵੀ ਜਨੋਂ ! ਭਰਮ ਦੂਰ ਕਰਕੇ ਵੇਖੋ ਕਿ ਦੂਜਾ ਕੌਣ ਹੈ, ਜਿਸ ਦੀ ਵਿਚਾਰ ਕਰਦੇ ਹੋ, ਅਥਵਾ ਫਿਰ ਭਰਮਣ ਵਾਲਾ ਕੌਣ ਹੈ"॥੯॥

ਚੰਦਾ 'ਚੰਦ ਚਕੋਰ ਜਜੋਂ ਬਾਲ ਮਾਇ ਕੀ ਰੀਤਿ।
ਤਜੋਂ ਗਤਿ ਈਸ਼੍ਵਰ ਜੀਵ ਕੀ ਜਾਨੈ ਪ੍ਰਾਨੀ ਮੀਤ'॥ ੧੦॥

ਚੰਦਾ ਕਵੀ ਬੋਲਿਆ, "ਜਿਵੇਂ ਚੰਦ ਦੀ ਚਕੋਰ ਨਾਲ ਪ੍ਰੀਤ ਹੈ ਤੇ ਜੋ ਰੀਤੀ ਪ੍ਰੇਮ ਦੀ ਹੈ, ਮਾਂ ਤੇ ਬੱਚੇ ਦੀ ਹੈ, ਉਹੀ ਰੀਤੀ ਪ੍ਰੇਮ ਸਬੰਧ ਵਾਲੀ, ਈਸ਼ਵਰ ਤੇ ਜੀਵ ਦੀ ਹੈ"॥੧੦॥

ਬੱਲੂ 'ਬਿਸ਼ਨੁ ਫਕੀਰ ਕੀ ਬੋਲੀ ਸੁਨੈ ਨ ਕੋਇ।
ਤਜੋਂ ਈਸ਼੍ਵਰ ਅਰੁ ਜੀਵ ਕੀ ਦੁਬਿਧਾ ਜੀਅ ਮੈਂ ਹੋਇ'॥ ੧੧॥

ਬੱਲੂ ਨੇ ਕਿਹਾ, "ਵੈਸ਼ਨਵ ਫ਼ਕੀਰ ਦੀ ਬੋਲੀ ਇਹ ਕਿ ਜਦ ਤੱਕ ਕੋਈ ਸੱਤ ਸ਼ਾਸਤਰ ਨੂੰ ਨਹੀਂ ਸੁਣਦਾ, ਤਦ ਤੱਕ ਜੀਵ ਤੇ ਈਸ਼ਵਰ ਦੀ ਦੁਬਿਧਾ ਜੀਵ ਵਿਚ ਰਹਿੰਦੀ ਹੈ। ਦੁਬਿਧਾ ਹਰ ਹਾਲਤ ਵਿਚ ਦੂਰ ਕਰਨੀ ਚਾਹੀਦੀ ਹੈ"॥੧੧॥

ਲੱਖਾ 'ਲਖ ਮਣ ਬੋਝ ਜਿਹ ਸੋਈ ਮਰਤਾ ਭਾਰ।
ਹਸਤੇ ਹਲਕੇ ਲੋਗੁ ਸਭਿ, ਪਾਪ ਪੁੰਨ ਇਉਂ ਧਾਰਿ'॥ ੧੨॥

ਲੱਖੇ ਨੇ ਕਿਹਾ "ਕਿ ਜਿਸ ਦੇ ਸਿਰ 'ਤੇ ਲੱਖ ਮਣ ਬੋਝ ਹੋਵੇ, ਉਹੋ ਭਾਰ ਹੇਠ ਮਰਦਾ ਹੈ, ਹਲਕੇ ਲੋਕ ਜਿਨ੍ਹਾਂ ਸਿਰ ਭਾਰ ਨਹੀਂ ਹੁੰਦੇ ਹਨ, ਪ੍ਰਸੰਨ ਹਨ ਇਸ ਪ੍ਰਕਾਰ ਪਾਪ ਪੁੰਨ ਦੇ ਬੋਝ ਤੇ ਹਲਕੇਪਨ ਨੂੰ ਸਮਝ ਲਵੋ"॥੧੨॥

ਈਸ਼੍ਵਰ ਕਹਿ 'ਸਾਧਹੁ ਸੁਨਹੁੰ ਤੀਨ ਕਾਲ ਇਹ ਨਾਂਹਿ।
ਜੋ ਦੀਸੈ ਸੋ ਅੱਗਤਾ ਨਹਿੰ ਸੰਸੈ ਯਾਂ ਮਾਂਹਿ'॥ ੧੩॥

ਈਸ਼ਵਰ ਨੇ ਕਿਹਾ, "ਹੇ ਸਾਧੋ ਸੁਣੋ, ਇਹ ਜਗਤ ਤਿੰਨ ਕਾਲ ਹੈ ਹੀ ਨਹੀਂ, ਜੋ ਸੰਸਾਰ ਦਿੱਸ ਰਿਹਾ ਹੈ ਅਗਿਆਨ ਕਰਕੇ ਦਿੱਸਦਾ ਹੈ, ਇਸ ਗੱਲ ਵਿਚ ਕੋਈ ਸ਼ੱਕ ਨਹੀਂ, ਮੁਰਾਦ ਇਹ ਕਿ ਅਗਿਆਨਤਾ ਦੂਰ ਕਰੋ, ਫਿਰ ਜਗਤ ਹੈ ਨਹੀਂ" ॥੧੩॥

**ਸੁਖੀਆ 'ਸੁਪਨੈ ਏਕ ਨਰ ਕਲਪੈ ਰੂਪ ਅਨੇਕ।**
**ਤੈਸੇ ਈਸ਼ੁਰ ਚਿੱਤ ਤੇ ਉਪਜੈ, ਨਿਪਜ ਬਿਬੇਕ' ॥ ੧੪॥**

ਸੁਖੀਆ ਬੋਲਿਆ, "ਜਿਵੇਂ ਸੁਪਨੇ ਵਿਚ ਇਕ ਆਦਮੀ ਅਨੇਕ ਰੂਪਾਂ ਦੀ ਕਲਪਨਾ ਕਰ ਲੈਂਦਾ ਹੈ, ਤਿਵੇਂ ਇਕ ਈਸ਼ਵਰ ਦੇ ਚਿੰਤਨ ਤੋਂ ਅਨੇਕ ਰੂਪਾਂ ਵਾਲਾ ਜਗਤ ਉਪਜਦਾ ਹੈ ਤੇ ਗਿਆਨ ਹੋਣ ਨਾਲ ਸਮਾਪਤ ਹੋ ਜਾਂਦਾ ਹੈ ਭਾਵ ਜਿਵੇਂ ਸੁਪਨੇ ਦੀ ਕਲਪਨਾ ਜਾਗਣ ਨਾਲ ਮਿੱਟ ਜਾਂਦੀ ਹੈ, ਤਿਵੇਂ ਜਗਤ ਦੀ ਕਲਪਣਾ ਗਿਆਨ ਹੋਣ ਨਾਲ ਮਿੱਟ ਜਾਂਦੀ ਹੈ" ॥੧੪॥

**ਧਰਮ ਸਿੰਘ 'ਨਿਜ ਧਰਮ ਹੈ ਅਪਨੋ ਇਸ਼ਟ ਪ੍ਰਧਾਨ।**
**ਆਨ ਧਰਮ ਸਕਲੇ ਨਿਫਲ, ਯਾਂ ਮੈਂ ਬੇਦ ਪ੍ਰਮਾਨ' ॥ ੧੫॥**

ਫਿਰ ਕਵੀ ਧਰਮ ਸਿੰਘ ਬੋਲਿਆ, "ਆਪਣੇ ਇਸ਼ਟ ਨੂੰ ਪ੍ਰਧਾਨ ਮੰਨਣਾ ਇਹੀ ਆਪਣਾ ਧਰਮ ਹੈ, ਹੋਰ ਸਾਰੇ ਧਰਮ ਨਿਸ਼ਫਲ ਹਨ, ਇਸ ਵਿਚ ਵੇਦ ਦਾ ਪ੍ਰਮਾਣ ਮੌਜੂਦ ਹੈ" ॥੧੫॥

**'ਤਜਾਗ ਮੂਲ ਹੈ' ਧਿਆਨ ਸਿੰਘ 'ਵਿਖੈ ਭੋਗ ਤੇ ਦੂਰ।**
**ਧਜਾਨ ਧਰੈ ਇਹ ਪਰਮ ਧਨ ਸਤਿਗੁਰ ਪਦ ਕੀ ਧੂਰ' ॥ ੧੬॥**

ਧਿਆਨ ਸਿੰਘ ਬੋਲਿਆ, "ਸਭ ਸਾਧਨਾਂ ਦਾ ਮੂਲ ਤਿਆਗ ਹੈ ਭਾਵ ਵਿਸ਼ੇ ਭੋਗਾਂ ਤੋਂ ਦੂਰ ਰਹਿ ਕੇ ਤਿਆਗ ਬ੍ਰਿਤੀ ਧਾਰਨ ਕਰਨੀ ਸਾਰੇ ਸਾਧਨਾਂ ਦਾ ਮੂਲ ਹੈ, ਇਸ ਪ੍ਰਕਾਰ ਵਿਰਾਗ ਕਰਕੇ ਧਿਆਨ ਪ੍ਰਾਇਣ ਹੋ ਜਾਵੇ ਇਹ ਪਰਮ ਧਨ ਹੈ, ਇਸ ਪ੍ਰਕਾਰ ਕਰਕੇ ਫਿਰ ਸਤਿਗੁਰੂ ਦੇ ਚਰਨਾਂ ਦੀ ਧੂੜ ਬਣਿਆ ਰਹੇ" ॥੧੬॥

**'ਮਾਲਾ ਸਤਿਗੁਰ ਜਾਪ ਕੀ ਮਾਲਾ ਸਿੰਘ ਕੀ ਜਾਨ।**
**ਜਾਤੇ ਕੋ ਅੱਭਿਆਸ ਹੈ ਚਤੁਰ ਵਰਗ ਕੋ ਸਾਨ? ॥ ੧੭॥**

ਮਾਲਾ ਸਿੰਘ ਬੋਲਿਆ, "ਸਤਿਗੁਰੂ ਨਾਮ ਦੀ ਜਪ-ਮਾਲਾ, ਮਾਲਾ ਸਿੰਘ ਦੀ ਜਾਨ ਹੈ, ਇਸ ਤੋਂ ਵੱਡਾ ਹੋਰ ਕਿਹੜਾ ਅਭਿਆਸ ਹੈ ਜਿਹੜਾ ਚਾਰ ਪਦਾਰਥਾਂ; ਅਰਥ, ਕਾਮ, ਮੋਖ ਅਤੇ ਕਲਿਆਣ ਸਹਿਤ ਹੈ? ॥੧੭॥

**ਅਨਹਦ ਸਾਧਨ ਜੋਗ ਕੋ ਸਮਤ ਧਜਾਨ ਇਕ ਆਂਕ'।**
**ਸੁਨਿ ਸੰਬਾਦ ਇਹ ਸਭਿਨਿ ਕੋ ਸਤਿਗੁਰ ਉਚਰੇ ਬਾਕ॥ ੧੮॥**

ਅਤੇ ਇਕ ਰਸ ਜੁੜੇ ਰਹਿਣ ਦਾ ਇਹੋ ਸਾਧਨ ਹੈ ਅਤੇ ਇਹੋ ਧਿਆਨ ਹੈ, ਜੋ ਹਿਰਦੇ ਦੀ ਸਮਤਵ (ਤੁਲਵੀਂ) ਅਵਸਥਾ ਬਣਾਉਂਦਾ ਹੈ, ਹਾਂ, ਇਹ ਨਿਸ਼ਚਿਤ ਸਿਧਾਂਤ ਹੈ।" ਫਿਰ ਸਤਿਗੁਰੂ ਜੀ ਨੇ ਸਾਰਿਆਂ ਦੇ ਸੰਵਾਦ ਸੁਣ ਕੇ ਇਸ ਪ੍ਰਕਾਰ ਬਚਨ ਕੀਤੇ॥੧੮॥

**'ਤੀਨ ਪੁਰਖ ਪਰ ਬੇਦ ਬਾਕ ਚੌਥੇ ਨਹਿ ਅਧਿਕਾਰ।**
**ਮੁਕਤਿ ਮੁਮੁੱਖੂ ਵਿਖਯ ਕੋ ਪਾਮਰ ਚੌਥੇ ਧਾਰ॥ ੧੯॥**

"ਤਿੰਨਾਂ ਪੁਰਖਾਂ ਉਪਰ ਵੇਦ ਦਾ ਵਾਕ ਤੁਰਦਾ ਹੈ, ਚੌਥੇ ਉਪਰ ਵੇਦ ਦਾ ਕੋਈ ਹੱਕ ਨਹੀਂ ਹੈ, ਉਹ ਤਿੰਨ ਹਨ, ਜਗਿਆਸੂ, ਵਿਸ਼ਈ ਅਤੇ ਪਾਮਰ ਇਨ੍ਹਾਂ ਵਿਚੋਂ ਮੁਕਤ ਉੱਤੇ ਵੇਦ ਵਾਕ ਨਹੀਂ ਤੁਰਦਾ ਹੈ॥੧੯॥

**ਨਿਜ ਸਰੂਪ ਕੋ ਸਮੁਝਿ ਕੈ ਮੁਕਤੀ ਛੁਟਕਾ ਆਨ।**
**ਮੈਕੋ, ਕੋ ਸੰਸਾਰ ਇਹ, ਮੁਮੁੱਖੂ ਖੋਜਨਿ ਥਾਨ ॥ ੨੦॥**

ਮੁਕਤ ਪੁਰਖ ਉਹ ਹੈ ਜੋ ਆਪਣੇ ਸਰੂਪ ਨੂੰ ਸਮਝ ਕੇ ਸਾਰੇ ਬੰਧਨਾਂ ਤੋਂ ਛੁਟਕਾਰਾ ਪਾ ਚੁੱਕਾ ਹੈ। "ਮੈਂ ਕੀ ਹਾਂ, ਸੰਸਾਰ ਕੀ ਹੈ", ਇਨ੍ਹਾਂ ਗੱਲਾਂ ਦੀ ਖੋਜ ਵਿਚ ਜੋ ਲੱਗਾ ਹੈ, ਉਹ ਜਗਿਆਸੂ ਮੁਮੁੱਖੂ ਹੈ॥ ੨੦॥

**ਵਿਖਈ ਵਿਧਿ ਸਭਿ ਬੇਦ ਕਰਿ ਤਜਾਗੇ ਸਕਲ ਨਿਖੇਧ।**
**ਵਿਖੈ ਭੋਗ ਵਾਂਛਾ ਅਧਿਕ ਸਮਝਤਿ ਸੁਨਿ ਕਰਿ ਭੇਦ॥ ੨੧॥**

ਵਿਸ਼ਈ ਉਹ ਹੈ ਜੋ ਵੇਦ ਵਿਚੋਂ ਵਿਹਤ ਅਵਿਹਤ ਦਾ ਫ਼ਰਕ ਸੁਣਦਾ ਹੈ ਤੇ ਸਮਝਦਾ ਹੈ ਤੇ ਸ਼ਾਸਤਰ ਵਿਹਤ ਗੱਲਾਂ ਨੂੰ ਕਰਦਾ ਹੈ ਤੇ ਨਿਖੇਧੀ ਗੱਲਾਂ ਨੂੰ ਤਿਆਗਦਾ ਹੈ, ਪਰ ਵਿਸ਼ੇ ਭੋਗ ਦੀ ਅਧਿਕ ਵਾਸ਼ਨਾਂ ਨੂੰ ਇਸ ਭੇਦ ਨੂੰ ਸੁਣ ਕੇ ਸਮਝਦਾ ਹੈ॥੨੧॥

**ਵਿਖੈ ਭੋਗ ਨਹਿੰ ਤਜਿ ਸਕੈ ਵਿਧ ਕਰਤੋ ਅਲਸਾਇ।**
**ਨਹਿੰ ਉਪਾਸਨਾ ਕਾਮ ਬਿਨੁ ਪਾਮਰੁ ਧੂਮ ਵਿਹਾਇ॥ ੨੨॥**

ਪਾਮਰ ਉਹ ਹੈ ਜੋ ਵਿਸ਼ਿਆਂ ਦੇ ਭੋਗਾਂ ਨੂੰ ਤਿਆਗ ਨਹੀਂ ਸਕਦਾ, ਸ਼ਾਸਤਰ ਦੇ ਦੱਸੇ ਵਿਹਤ ਕਰਮ ਕਰਨੋਂ ਆਲਸ ਕਰਦਾ ਹੈ ਤੇ ਕਾਮਨਾ ਪੂਰਨ ਕਰਨ ਦੇ ਸੁਆਰਥ ਬਿਨਾਂ ਕਦੀ ਉਪਾਸ਼ਨਾ ਨਹੀਂ ਕਰਦਾ ਹੈ, ਉਸ ਪਾਮਰ ਦੀ ਉਮਰਾ ਅੰਧਕਾਰ ਵਿਚ ਬੀਤ ਰਹੀ ਹੈ॥੨੨॥

**ਲਗੈ ਜਾਹਿ ਕੋ ਭਾਵਨਾ ਸੂਝਾ ਮਰਨਾ ਆਜ।**
**ਗਜਾਨ ਸਮਝ ਆਪਾ ਲਖਜੋ ਭੇਟਜੋ ਗੁਰੂ ਸਮਾਜ॥ ੨੩॥**

ਜਿਸ ਨੂੰ ਅੱਜ ਆਪਣੇ ਮਰਨ ਦੀ ਸੋਝੀ ਹੋ ਜਾਵੇ ਤੇ ਸ਼ਰਧਾ ਲੱਗ ਪਵੇ, ਉਹ ਗੁਰੂ ਸਮਾਜ ਨੂੰ ਮਿਲਦਾ ਤੇ ਗਿਆਨ ਦੀ ਸਮਝ ਪ੍ਰਾਪਤ ਕਰਕੇ ਆਪੇ ਨੂੰ ਜਾਣ ਲੈਂਦਾ ਹੈ॥੨੩॥

**ਜੈਸੀ ਜੈਸੀ ਵਾਸ਼ਨਾ ਤੈਸਾ ਚਿੱਤ ਤਰੰਗੁ।**
**ਜਾਂਤੇ ਸਕਲੇ ਸੁਖੀ ਹੈ ਬਿਖੈ ਬ੍ਰਹਮ ਕੋ ਰੰਗੁ॥ ੨੪॥**

ਜਿਹੋ ਜੇਹੀ ਜਿਸ ਦੀ ਵਾਸ਼ਨਾ ਹੈ, ਉਹੋ ਜਿਹੇ ਉਸ ਦੇ ਚਿੱਤ ਦੇ ਤਰੰਗ ਹੁੰਦੇ ਹਨ, ਪਰ ਤਰੰਗਾਂ ਤੋਂ ਪਰ੍ਹੇ ਜਿਸ ਗੱਲ ਨਾਲ ਸਾਰੇ ਸੁਖੀ ਹੋ ਸਕਦੇ ਹਨ, ਉਹ ਬ੍ਰਹਮ ਦੇ ਪਿਆਰ ਦਾ ਵਿਸ਼ਾ ਹੈ॥੨੪॥

**ਪੂਰਨ ਗੁਰ ਤੇ ਪੂਰਨੋ ਪੂਰਨ ਘਟੇ ਨ ਅੰਗੁ।**
**ਮੁਕਤ ਜੁਗਤਿ ਬਪੁਰੀ ਕਹਾਂ ਐਸਾ ਗੂੜਾ ਰੰਗੁ॥ ੨੫॥**

ਇਹ ਪ੍ਰੇਮ ਦੇ ਰੰਗ ਦਾ ਰੰਗ ਪੂਰੇ ਗੁਰੂ ਤੋਂ ਲੱਗਦਾ ਹੈ ਤੇ ਜਗਿਆਸੂ ਨੂੰ ਪੂਰਨ ਬਣਾਉਂਦਾ ਹੈ, ਫਿਰ ਪੂਰਨ ਬ੍ਰਹਮ ਦਾ ਉਸ ਨਾਲ ਪ੍ਰੇਮ ਘਟਦਾ ਨਹੀਂ ਹੈ। ਉਹ ਆਪਸ ਵਿਚ ਲੱਗਾ ਪ੍ਰੇਮ ਐਸਾ ਗੂੜ੍ਹਾ ਹੁੰਦਾ ਹੈ ਕਿ ਜੁਗਤੀਆਂ ਨਾਲ ਪ੍ਰਾਪਤ ਹੋਣ ਵਾਲੀਆਂ ਮੁਕਤੀਆਂ ਉਸ ਦੇ ਅੱਗੇ ਤੁੱਛ ਹੁੰਦੀਆਂ ਹਨ॥੨੫॥

**ਪਵਨ ਤੱਤ ਸਭਿ ਭਿੰਨ ਜਬਿ ਮਰਨਾ ਕਹਿਤੇ ਮੂੜ੍ਹ।**
**ਫਿਰ ਸੰਜੋਗੀ ਸੁਪਨ ਜਿਮ ਗਡੀ ਵਾਸ਼ਨਾ ਗੂੜ੍ਹ॥ ੨੬॥**

ਪੌਣ ਆਦਿਕ ਤੱਤ ਜਦ ਸਾਰੇ ਅੱਡ-ਅੱਡ ਹੋ ਜਾਂਦੇ ਹਨ, ਉਸਨੂੰ ਮੂਰਖ ਮਰਨਾ ਕਹਿੰਦੇ ਹਨ, ਪਰ ਮਰਨਾ ਇੰਝ ਹੈ ਜਿਵੇਂ ਸੁਪਨੇ ਵਿਚ ਜਾਣਾ ਹੈ। ਜਿਵੇਂ ਮਨ ਵਿਚ ਗਡੀਆਂ ਵਾਸ਼ਨਾਂ ਮਰੇ ਹੋਏ ਨੂੰ ਤੱਤਾਂ ਨਾਲ ਮੁੜ ਸੰਜੋਗੀ ਕਰ ਦਿੰਦੀਆਂ ਹਨ, ਭਾਵ ਮੁੜ ਜਨਮ ਦਿੰਦੀਆਂ ਹਨ॥੨੬॥

**ਵਾਸ਼ਨ ਖੈ ਮਨ ਨਾਸ਼ ਹੈ ਨਿਤ ਅਭਜਾਸ ਵਿਚਾਰ।**
**ਇਸਤੇ ਕਟੀਏ ਜਨਮ ਮਰਨ ਅਪਰ ਉਪਾਵ ਨ ਸਾਰ॥ ੨੭॥**

ਨਾਮ ਦੇ ਨਿੱਤ ਅਭਿਆਸ ਤੇ ਵਿਚਾਰ ਕਰਨ ਨਾਲ ਵਾਸ਼ਨਾ ਦਾ ਖਾਤਮਾ ਤੇ ਮਨ ਦਾ ਨਾਸ਼ ਹੁੰਦਾ ਹੈ। ਇਸ ਸਾਧਨ ਨਾਲ ਜਨਮ ਮਰਨ ਕੱਟਿਆ ਜਾਂਦਾ ਹੈ, ਹੋਰ ਉਪਾਵ ਸ੍ਰੇਸ਼ਟ ਨਹੀਂ ਹੈ॥੨੭॥

ਸਭਿ ਉਪਾਵ ਸਮ, ਦਮ, ਚਰਜ, ਜੋਗ, ਜੱਗਜ, ਤਪ, ਦਾਨ।
ਸਤਿ ਸੰਗਤ ਬਿਨੁ ਬਿਫਲ ਹੈ ਬਾਂਝ ਸੁਵਨ ਸਮ ਮਾਨ॥ ੨੮॥

ਸਾਰੇ ਉਪਾਵ ਸਮ, ਦਮ, ਬ੍ਰਹਮਚਰਜ, ਜੱਗ, ਜੋਗ, ਤਪ, ਦਾਨ ਆਦਿ ਸਤਿਸੰਗਤ ਬਗ਼ੈਰ ਨਿਸ਼ਫਲ ਜਾਣੋ, ਬਾਂਝ ਇਸਤਰੀ ਜਿਵੇਂ ਪੁੱਤਰ ਬਗ਼ੈਰ ਨਿਸ਼ਫਲ ਹੈ॥੨੮॥

*ਸ੍ਵੈਯਾ-* ਕੰਤ ਕੇ ਕਾਰਨ ਬਜਾਹ ਰਚਯੋ ਨਰ ਬ੍ਰਿੰਦ ਕੋ ਸਾਜਿ ਜਨੇਤ ਮੰਗਾਈ।
ਦੇਵ ਕੋ ਪੂਜਨ, ਬੰਧ ਸੁ ਬੰਧਨ ਔ ਬੁਧਿ ਪੰਡਤ ਲੀਨ ਬੁਲਾਈ।
ਸ਼ੋਕ ਤਜੇ ਸ਼ੁਭ ਭਾਮਨਿ ਗਾਵਤਿ ਮੰਗਲ ਗੀਤ ਸੁ ਵਾਦਿਨ ਛਾਈ।
ਤੈਸੇ ਹੀ ਸਾਧਨ ਆਤਮ ਕਾਰਨ, ਨਾਂਹਿ ਲਖਜੋ ਤਿਹ ਕੌਨ ਸਹਾਈ ? ॥੨੯॥

ਲਾੜੇ ਦੇ ਵਾਸਤੇ ਵਿਆਹ ਰਚਿਆ, ਬਹੁਤ ਮਨੁੱਖਾਂ ਨੂੰ ਸਾਜ ਕੇ ਜੰਞ ਮੰਗਵਾਈ। ਦੇਵਤਿਆਂ ਦੀ ਪੂਜਾ ਕੀਤੀ, ਗਾਨਾ ਬੰਨ੍ਹਿਆ ਤੇ ਫਿਰ ਵਿਦਵਾਨ ਪੰਡਿਤ ਨੂੰ ਬੁਲਾ ਲਿਆ। ਸਾਰੇ ਦੁਖ ਭੁਲਾ ਕੇ ਸ਼ੁਭ ਇਸਤਰੀਆਂ ਮੰਗਲ ਗਾਉਣ ਲੱਗੀਆਂ ਤੇ ਵਾਜਿਆਂ ਦੀਆਂ ਭਿੰਨ-ਭਿੰਨ ਧੁਨਾਂ ਛਾ ਗਈਆਂ, ਇਸ ਪ੍ਰਕਾਰ ਉਹ ਦਿਨ ਚੰਗਾ ਫੱਬਿਆ। ਉਸ ਤਰ੍ਹਾਂ ਹੀ ਜਿਸ ਨੇ ਆਤਮਾ ਵਾਸਤੇ ਅਨੇਕਾਂ ਸਾਧਨ ਕਰਕੇ ਵੀ ਆਤਮਾ ਨੂੰ ਨਾ ਜਾਣਿਆ, ਉਸਦੀ ਕੌਣ ਸਹਾਇਤਾ ਕਰ ਸਕਦਾ ਹੈ ? ॥੨੯॥

*ਦੋਹਰਾ-* ਭਲੋ ਜਨਮ ਭਲ ਕੁਲ ਨਗਰ ਭਲੋ ਗੁਣੀ ਸੋ ਕੱਬ।
ਸਮੁਝਿ ਆਪ ਜਗਜਾਲ ਬਚ ਏਕ ਮੇਕ ਲਖਿ ਰੱਬ'॥ ੩੦॥

ਸੋਈ ਜਨਮ ਭਲਾ ਹੈ, ਸੋਈ ਕੁਲ ਭਲੀ ਹੈ, ਸੋਈ ਗੁਣ ਭਲਾ ਹੈ ਜਿਹੜਾ ਆਪੇ ਨੂੰ ਸਮਝ ਕੇ ਜਗਤ ਜਾਲ ਤੋਂ ਬਚੇ ਤੇ ਰੱਬ ਨੂੰ ਸਾਰਿਆਂ ਵਿਚ ਇਕਸਾਰ ਰਵਿਆ ਹੋਇਆ ਜਾਣੇ'' ॥੩੦॥

ਬ੍ਰਹਮ ਗਜਾਨ ਚਰਚਾ ਸਦਾ ਹੋਤਿ ਨਿਕਟਿ ਗੁਰ ਦਜਾਲੁ।
ਸੁਨੈਂ ਸਿੱਖ ਦ੍ਰਿੜ੍ਹ ਧਜਾਨ ਜੁਤਿ ਭਵਭਯ ਮਿਟਹਿ ਸਮਾਲ'॥ ੩੧॥

ਦਿਆਲੂ ਗੁਰੂ ਜੀ ਦੇ ਪਾਸ ਨਿੱਤ ਬ੍ਰਹਮ-ਗਿਆਨ ਚਰਚਾ ਹੁੰਦੀ ਹੈ। ਸਿੱਖ ਉਸ ਚਰਚਾ ਨੂੰ ਦ੍ਰਿੜ੍ਹਤਾ ਅਤੇ ਧਿਆਨ ਨਾਲ ਸੁਣਦੇ ਤੇ ਉਸ 'ਤੇ ਅਮਲ ਕਰਕੇ ਭਵਜਲ ਦੇ ਕਸ਼ਟ ਮਿਟਾਉਂਦੇ ਹਨ'' ॥੩੧॥

*ਚੌਪਈ-* ਇਕ ਦਿਨ ਗੁਰ ਸਮੀਪ ਸੁਖਦਾਈ। ਗੁਣੀ ਪੁਰਖ ਚਰਚਾ ਸੁਚ ਲਾਈ।
'ਸਾਚੇ ਪਾਤਸ਼ਾਹੁ ਇਕ ਸੰਸਾ। ਦੇ ਉਤਰ ਕੋ ਕਰਹੁ ਬਿਧੁੰਸਾ॥ ੩੨॥

ਇਕ ਦਿਨ ਸੁਖਦਾਈ ਗੁਰੂ ਜੀ ਪਾਸ ਕੁਝ ਗੁਣੀ ਪੁਰਖ ਚਰਚਾ ਕਰ ਰਹੇ ਸਨ। ਉਨ੍ਹਾਂ ਨੇ ਗੁਰੂ ਜੀ ਪਾਸੋਂ ਪੁੱਛਿਆ, ''ਹੇ ਸੱਚੇ ਪਾਤਿਸ਼ਾਹ ! ਇਕ ਸੰਸਾ ਹੈ, ਉੱਤਰ ਦੇ ਕੇ ਉਸ ਸੰਸੇ ਦਾ ਨਾਸ਼ ਕਰੋ॥੩੨॥

ਇਕ ਨਰ ਮੂਰਤਿ ਭਲੋ ਬਨਾਇ। ਪੂਜਤਿ ਹੈ ਨੀਕੇ ਚਿਤ ਲਾਇ।
ਇਕ ਧਜਾਵਤਿ ਹੈ ਮੁਖ ਮਨ ਮਾਂਹੀ। ਦ੍ਵੈ ਮਹਿਂ ਭਲੋ ਕੌਨ, ਕੋ ਨਾਂਹੀ ?' ॥੩੩॥

ਇਕ ਮਨੁੱਖ ਭਲੀ ਮੂਰਤੀ ਬਣਾਉਂਦਾ ਹੈ ਤੇ ਚੰਗੀ ਤਰ੍ਹਾਂ ਚਿੱਤ ਲਾ ਕੇ ਉਸਦੀ ਪੂਜਾ ਕਰਦਾ ਹੈ, ਇਕ ਮੂੰਹ ਵਿਚ ਹੀ ਆਪਣੇ ਮਨ ਵਿਚ ਧਿਆਉਂਦਾ ਹੈ, ਦੋਵਾਂ ਵਿਚੋਂ ਕਿਹੜਾ ਭਲਾ ਹੈ, ਕਿਹੜਾ ਭਲਾ ਨਹੀਂ ਹੈ ?'' ॥੩੩॥

ਸੁਨਿ ਬੋਲੇ ਤਬਿ ਸਾਹਿਬ ਸਾਚੇ। 'ਪ੍ਰੇਮ ਬਿਨਾ ਲਿਖੀਅਤਿ ਹੈਂ ਕਾਚੇ।
ਮਨ ਕਾ ਚਉਕਾ ਸਤਕਾ ਭਾਇ। ਮੂਰਤ ਨਕਲੀ, ਅਸਲੀ ਨਾਇ॥੩੪॥

ਇਹ ਸੁਣ ਕੇ ਸੱਚੇ ਸਤਿਗੁਰੂ ਜੀ ਬੋਲੇ, "ਪ੍ਰੇਮ ਬਗੈਰ ਦੋਵੇਂ ਕੱਚੇ ਸਮਝੋ। ਮਨ ਸਾਫ਼ ਹੋਵੇ, ਉਸ ਵਿਚ ਸੱਚੇ ਦਾ ਪ੍ਰੇਮ ਹੋਵੇ। ਮੂਰਤੀ ਪੂਜਾ ਇਕ ਨਕਲੀ ਕਾਰਜ ਹੈ, ਅਸਲੀ ਕਾਰਜ ਨਾਮ ਜਪਣਾ ਹੈ॥੩੪॥

**ਕਰਨੀ ਕਰਮ ਪੂਰਬ ਪਰਤੀਤ। ਧਰਤਿ ਧਜਾਨ ਜਮ ਕੀ ਹਤਿ ਭੀਤਿ।**
**ਪ੍ਰਭੁ ਕੋ ਸਿਮਰਨ ਹੈ ਸੁਖ ਸਾਰ। ਕਜਾ ਮੂਰਤਿ ਮਹਿਂ? ਲਖਹੁ ਅਸਾਰ॥ ੩੫॥**

ਪਹਿਲਾਂ ਕਰਨ ਯੋਗ ਕੰਮ ਸਿਦਕ ਅਤੇ ਪਰਤੀਤ ਹੈ, ਪ੍ਰਭੂ ਵੱਲ ਧਿਆਨ ਧਾਰ ਕੇ ਜਮ ਦੇ ਭੈਅ ਦੂਰ ਕਰੋ। ਪ੍ਰਭੂ ਦੇ ਸਿਮਰਨ ਵਿਚ ਹੀ ਸਭ ਸੁਖ ਮੌਜੂਦ ਹਨ, ਮੂਰਤੀ ਪੂਜਾ ਵਿਚ ਕੀ ਹੈ? ਇਸ ਨੂੰ ਸਾਰ ਰਹਿਤ ਜਾਣੋ॥੩੫॥

*ਸ੍ਵੈਯਾ-* **ਧਜਾਨ ਧਰੈ ਜਿਹ ਕਾਰਨ ਸਾਧਕ ਸੋ ਜਗਜਾਸਹਿ ਮੋਖ ਪਛਾਨੋਂ।**
**ਕਾਮਨਾ ਪੁੰਜ ਬਿਨਾਸ਼ ਕਰੇ ਹਿਯ, ਸੋ ਤੁਮ ਸਾਧਿਕ ਅਮਲ ਸਿਰਾਨੋ।**
**ਮੂਰਤਿ ਸੂਰਤਿ ਬੰਧ ਧਰੀ ਜਿਨ ਮੂੜ੍ਹਨ ਕੀ ਪਰਤੀਤ ਬਖਾਨੋ।**
**ਮੇਰੋ ਸੁਈ ਜਨ ਸਿੱਖ ਸੁਸ਼ੀਲ ਹੈ ਧਜਾਨ ਅਕਾਲ ਕੇ ਬੀਚ ਸਮਾਨੋ॥੩੬॥**

ਜਿਸ ਵਾਸਤੇ ਸਾਧਕ ਧਿਆਨ ਧਾਰਦਾ ਹੈ, ਉਹ ਮੁਕਤੀ ਦੀ ਇੱਛਾ ਹੈ ਇਸ ਨੂੰ ਸਮਝ ਲਵੋ। ਜੋ ਹਿਰਦੇ ਵਿਚ ਸਾਰੀਆਂ ਕਾਮਨਾਂ ਦਾ ਨਾਸ਼ ਕਰੇ, ਉਹ ਤੁਸੀਂ ਉੱਜਲ ਤੇ ਸੀਤਲ ਸਾਧਕ ਜਾਣੋ। ਮੂਰਤਾਂ ਸੂਰਤਾਂ ਵਿਚ ਜਿਸ ਨੇ ਸਿਦਕ ਤੇ ਪ੍ਰਤੀਤ ਬੰਨ੍ਹ ਰੱਖੀ ਹੈ, ਉਸ ਪ੍ਰਤੀਤੀ ਨੂੰ ਮੂਰਖਾਂ ਦੀ ਪ੍ਰਤੀਤ ਕਹਿੰਦੇ ਹਨ। ਮੇਰਾ ਸੋਈ ਵਿਅਕਤੀ ਸੁਸ਼ੀਲ ਸਿੱਖ ਹੈ, ਜਿਸ ਨੇ ਅਕਾਲ ਪੁਰਖ ਵਿਚ ਸਮਾਨ ਧਿਆਨ ਲਾਇਆ ਹੈ॥੩੬॥

*ਦੋਹਰਾ-* **ਅਧਿਕ ਧਜਾਨ ਹਰਿਨਾਮ ਨਿਤ, ਬਾਣੀ ਬਿਨੈ ਸੁਸ਼ੀਲ।**
**ਸ਼ਸਤਰ ਸੂਰਾ ਦਯਾਵਾਨ ਤਾਂ ਸਮ ਔਰ ਨ ਸ਼ੀਲ॥ ੩੭॥**

ਹਰੀ ਦੇ ਨਾਮ ਵਿਚ ਨਿੱਤ ਧਿਆਨ ਲਾਵੇ, ਸਤਿਗੁਰੂ ਦੀ ਬਾਣੀ ਨਿੰਮ੍ਰਤਾ ਵਾਲੀ ਤੇ ਮਿੱਠੀ ਹੈ। ਸ਼ਸਤਰਾਂ ਦਾ ਸੂਰਮਾ, ਦਇਆਵਾਨ ਵਰਗੇ ਭਲੇ ਸੁਭਾਵ ਵਾਲਾ ਹੋਰ ਕੋਈ ਨਹੀਂ ਹੈ॥੩੭॥

**ਏਕ ਸਮਾਲੈ ਨਾਮ ਕੋ, ਏਕ ਕਰੰਤਾ ਧਜਾਨ।**
**ਏਕ ਕਰੰਤਾ ਸਿਲਾ ਪੂਜ ਤੀਨੋ ਭਗਤਿ ਪਛਾਨੁ॥ ੩੮॥**

ਇਕ ਪ੍ਰਭੂ ਦੇ ਨਾਮ ਨੂੰ ਸੰਭਾਲਦਾ ਹੈ, ਇਕ ਪ੍ਰਭੂ ਵਿਚ ਧਿਆਨ ਲਾਉਂਦਾ ਹੈ, ਇਕ ਪੱਥਰਾਂ ਦੀ ਪੂਜਾ ਕਰਦਾ, ਤਿੰਨਾਂ ਨੂੰ ਭਗਤ ਪਛਾਣੋ॥੩੮॥

**ਨਾਮ ਜਪਤਿ ਹੈ ਹਰਿ ਭਗਤ, ਧਜਾਨ ਧਰੈ ਸੁਖ ਗਜਾਨ।**
**ਸਿਲਾ ਪੂਜਤੇ ਤਾਮਸੀ ਤੀਨੋ ਭਗਤ ਸੁਜਾਨਿ॥ ੩੯॥**

ਹਰੀ ਭਗਤ ਨਾਮ ਜਪਦਾ ਹੈ, ਜਿਹੜਾ ਧਿਆਨ ਧਰਦਾ ਹੈ, ਉਸਨੂੰ ਸੁਖ ਦਾ ਗਿਆਨ ਹੁੰਦਾ ਹੈ। ਜਿਹੜਾ ਪੱਥਰ ਪੂਜਕ ਹੈ, ਉਹ ਤਾਮਸੀ ਭਗਤ ਹੈ, ਪਰ ਹੈ ਤਿੰਨੇ ਭਗਤ ਹੀ ਹਨ, ਆਪ ਇਨ੍ਹਾਂ ਤਿੰਨਾਂ ਦਾ ਫ਼ਰਕ ਭਲੀ ਪ੍ਰਕਾਰ ਜਾਣ ਲਵੋ॥੩੯॥

**ਹਮਰੋ ਮਤਿ ਹੈ ਭਜਨ ਕੋ ਧਜਾਨ ਜੁਗਤ ਰਹਿਰਾਸ।**
**ਕਰਨੀ ਗੁਰ ਨਾਨਕ ਕਰੀ ਵਰਤੀ ਗੁਰ ਕੁਲ ਭਾਸ॥ ੪੦॥**

ਸਾਡਾ ਮੱਤ ਹੈ ਕਿ ਧਿਆਨ ਸਹਿਤ ਹੋ ਕੇ ਭਜਨ ਕਰੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਕਰਨੀ ਕੀਤੀ ਹੈ, ਸੋਈ ਗੁਰੂ ਕੁਲ ਵਿਚ ਵਰਤ ਰਹੀ ਹੈ ਤੇ ਉਸੇ ਦਾ ਪ੍ਰਕਾਸ਼ ਸਾਰੇ ਜਗਤ ਵਿਚ ਹੋਇਆ ਹੈ॥੪੦॥

ਕਲਜੁਗ ਧਰਮ ਹਰਿ ਨਾਮ ਅਤਿ ਜਾਂਹਿ ਭਜੇ ਭਵ ਪਾਰ।
ਸੋ ਕਰਨੀ ਭਰਨੀ ਰਹਿਤ ਸਿੱਖਨ ਕਰੀ ਸਮਾਰ॥ ੪੧॥

ਕਲਜੁਗ ਵਿਚ ਧਰਮ ਤੇ ਹਰੀ ਦਾ ਨਾਮ ਸਭ ਤੋਂ ਵੱਡਾ ਹੈ, ਜਿਸ ਨਾਮ ਦਾ ਸਿਮਰਨ ਕਰਨ ਨਾਲ ਸੰਸਾਰ ਸਾਗਰ ਤੋਂ ਪਾਰ ਹੋਈਦਾ ਹੈ। ਉਹ ਕਰਨੀ ਭਰਨੀ ਲੇਖੇ ਤੋਂ ਰਹਿਤ ਹੈ ਤੇ ਸਿੱਖਾਂ ਨੇ ਇਸ ਨੂੰ ਸੰਭਾਲਿਆ ਹੈ॥੪੧॥

ਸਕਲ ਮੁਲਕ ਕੋ ਮੇਲੀਏ ਦਲਿ ਕੈ ਤੁਰਕਨ ਪੀਰ।
ਹਮਰੋ ਆਵਨ ਭੂਮ ਪਰ ਸਮਝੋ ਸਿੱਖ ਤਤਬੀਰ॥ ੪੨॥

ਸਾਰੇ ਮੁਲਕ ਨੂੰ ਖਾਲਸੇ ਵਿਚ ਮਿਲਾਈਏ ਤੇ ਤੁਰਕਾਂ ਵਲੋਂ ਮਿਲ ਰਹੇ ਦੁੱਖ ਨੂੰ ਦੂਰ ਕਰੀਏ, ਭਾਵ ਦੁੱਖ ਦੇਣ ਵਾਲੇ ਤੁਰਕਾਂ ਦਾ ਨਾਸ ਕਰ ਦੇਈਏ। ਹੇ ਸਿੱਖੋ ! ਭਲੀ ਪ੍ਰਕਾਰ ਸਮਝ ਲਵੋ, ਇਸ ਲਈ ਸਾਡਾ ਇਸ ਧਰਤੀ 'ਤੇ ਆਉਣਾ ਹੋਇਆ ਹੈ॥੪੨॥

ਬਾਣਾ ਕੇਸ, ਮੂੰਡਾ ਤੁਰਕ, ਕਾਛ ਹਮਾਰਾ ਬਿਰਦ।
ਤੰਬਾ ਫਾਰਾ ਬਾਂਗ ਹਨ ਤੁਰਕ ਨ ਛੋਰੋ ਗਿਰਦ॥ ੪੩॥

ਕੇਸਾਂ ਦਾ ਬਾਣਾ ਧਾਰਨ ਕਰੋ, ਮੁੰਨੇ ਹੋਏ ਨੂੰ ਤੁਰਕ ਸਮਝੋ, ਕੱਛ ਪਹਿਣਨੀ ਸਾਡਾ ਧਰਮ ਜਾਣੋ। ਤੰਬੇ ਦਾ ਪਹਿਰਾਵਾ ਤੇ ਬਾਂਗ ਤੁਰਕਾਂ ਦੀਆਂ ਚੀਜ਼ਾਂ ਹਨ, ਤੁਰਕਾਂ ਦੇ ਗਿਰਦ ਨਾ ਫਿਰੋ॥੪੩॥

ਸੂਰ ਖਾਇ ਸੋ ਖਾਲਸਾ ਸੂਰ ਮਰਦਨੀ ਸਿੱਖ।
ਗੁਰ ਕਾ ਸਿਖ ਸੁ ਮਾਨੀਐ ਸਦਾ ਸਮਾਲੈ ਭਿੱਖ॥ ੪੪॥

ਸੂਰਮਿਆਂ ਨੂੰ ਖਾ ਜਾਣ ਵਾਲਾ ਹੀ ਸੂਰਮਾ ਹੈ ਤੇ ਅਜਿਹੇ ਸੂਰਮੇ ਨੂੰ ਦਲ ਸਿਟਣ ਵਾਲਾ ਖਾਲਸਾ ਹੈ ਤੇ ਉਹੀ ਸਿੱਖ ਹੈ। ਜਿਹੜਾ ਸਦਾ ਹੀ ਸਿੱਖ ਧਰਮ ਦੇ ਭੇਸ ਦੀ ਸੰਭਾਲ ਕਰੇ, ਉਸ ਨੂੰ ਗੁਰੂ ਦਾ ਸਿੱਖ ਮੰਨੋ॥੪੪॥

ਕਾਲ ਬੁਰਾ, ਅਰ ਬੁਰਾ ਸੀਤ, ਬੁਰੀ ਰਾਂਡ ਕੀ ਪ੍ਰੀਤ।
ਬੁਰੀ ਬਡਾਈ ਆਪਨੀ, ਬੁਰੀ ਅਮਾਨੀ ਰੀਤ॥ ੪੫॥

ਸਮਾਂ ਬੁਰਾ ਹੈ, ਸੀਤ ਬੁਰੀ ਹੈ ਤੇ ਵੇਸ਼ਵਾ ਦੀ ਪ੍ਰੀਤ ਬੁਰੀ ਹੈ, ਆਪਣੀ ਵਡਿਆਈ ਬੁਰੀ ਹੈ, ਕਿਸੇ ਦੀ ਅਮਾਨਤ ਰੱਖ ਲੈਣੀ ਵੀ ਬੁਰੀ ਹੈ॥੪੫॥

ਬੁਰਾ ਕਰਜ, ਅਤਿ ਬੁਰੀ ਪ੍ਰੀਤ, ਸਭਿ ਸੋਂ ਭੇਦ ਨ ਦੇਯ।
ਯਾ ਬਿਧਿ ਬਰਤੇ ਜਗਤ ਮੈਂ ਇਸ਼ਟ ਘਟੀ ਨਹਿਂ ਲੇਯ॥ ੪੬॥

ਕਰਜ਼ਾ ਬੁਰਾ ਹੈ, ਬਹੁਤੀ ਪ੍ਰੀਤ ਕਰਨੀ ਵੀ ਬੁਰੀ ਹੈ, ਆਪਣਾ ਸਾਰਿਆਂ ਨੂੰ ਭੇਦ ਦੇਣਾ ਵੀ ਬੁਰਾ ਹੈ। ਇਸ ਸੰਸਾਰ ਵਿਚ ਇਸ ਪ੍ਰਕਾਰ ਵਰਤਾਰਾ ਕਰੇ ਕਿ ਆਪਣੇ ਇਸ਼ਟ ਦਾ ਘਾਟਾ ਨਾ ਵੇਖੇ॥੪੬॥

ਬੈਦ ਨ ਕੀਜੈ ਮਿੱਤ੍ਰਤਾ, ਬੈਰੀ ਕਰੈ ਨ ਬੈਦ।
ਜੋਤਿਸ਼ ਬਹੁਤਾ ਸੁਨੈ ਨਹਿਂ ਪੂਛਿ ਨ ਗ੍ਰੈਹ ਕੀ ਕੈਦ॥ ੪੭॥

ਵੈਦ ਨਾਲ ਮਿੱਤ੍ਰਤਾ ਕਰਨੀ ਵੀ ਬੁਰੀ ਹੈ ਤੇ ਵੈਦ ਨੂੰ ਵੈਰੀ ਬਣਾਉਣਾ ਵੀ ਮਾੜਾ ਹੈ। ਜੋਤਸ਼ੀ ਨੂੰ ਬਹੁਤਾ ਪੁੱਛਣਾ ਵੀ ਮਾੜਾ ਹੈ ਤੇ ਜੋਤਸ਼ੀ ਪਾਸੋਂ ਕਦੀ ਵੀ ਸਾੜ੍ਹਸਤੀ ਬਾਰੇ ਨਾ ਪੁੱਛੇ॥੪੭॥

ਕਾਇਰ ਸਲਾਹੀ ਭਾਰਜਾ ਕਾਰਜ ਫੋਕਾ ਹੋਇ।
ਪੂਛੇ ਬਿਨ ਕਾਰਜ ਬੁਰਾ, ਬੁਰਾ ਪੁਛੈ ਨਹਿਂ ਗੋਇ॥ ੪੮॥

ਜਿਸ ਦਾ ਸਲਾਹਕਾਰ ਕਾਇਰ ਜਾਂ ਇਸਤਰੀ ਹੋਵੇ, ਉਸ ਦਾ ਕਾਰਜ ਅਸਫਲ ਰਹਿ ਜਾਂਦਾ ਹੈ। ਸਿਆਣੇ ਤੋਂ ਪੁੱਛੇ ਬਿਨਾਂ ਕੰਮ ਕਰਨਾ ਬੁਰਾ ਹੈ, ਉਹ ਵੀ ਕੰਮ ਬੁਰਾ ਹੈ, ਜੋ ਪੁੱਛਿਆਂ ਸਲਾਹ ਨਾ ਦੇਵੇ॥੪੮॥

**ਥੋਰਾ ਖਾਇ ਘਰ ਮੈਂ ਸੁਖੀ ਲੋਭ ਤਿਆਗੈ ਜੋਇ।**
**ਧਨ ਕੋ, ਮਨ ਕੋ, ਸੁਪਨ ਕੋ ਅਪਨੋ ਕਰੈ ਨ ਗੋਇ॥ ੪੯॥**

ਜਿਹੜਾ ਲੋਭ ਤਿਆਗੇ, ਉਹ ਥੋੜ੍ਹਾ ਖਾ ਕੇ ਵੀ ਘਰ ਵਿਚ ਸੁਖੀ ਰਹੇਗਾ। ਆਪਣੇ ਧਨ ਬਾਰੇ, ਮਨ ਬਾਰੇ ਅਤੇ ਸੁਪਨੇ ਬਾਰੇ ਕਿਸੇ ਨੂੰ ਨਾ ਦੱਸੇ॥੪੯॥

**ਸਲਲ ਸੇਵੀਐ ਪ੍ਰਾਤਿ ਉਠਿ, ਸੀਤ ਮਾਂਝ ਤਪ ਆਗ।**
**ਜਗੈ ਭੂਖ ਭੁਗਤੀ ਭਖੈ ਅੰਮ੍ਰਿਤ ਘਰ ਕਾ ਸਾਗ॥ ੫੦॥**

ਸਵੇਰੇ ਉੱਠ ਕੇ ਇਸ਼ਨਾਨ ਕਰੋ ਤੇ ਸਰਦੀ ਵਿਚ ਪਾਣੀ ਗਰਮ ਕਰ ਲਵੇ। ਭੁੱਖ ਲੱਗਣ 'ਤੇ ਭੋਜਨ ਖਾਵੇ, ਬਿਨਾਂ ਭੁੱਖ ਦੇ ਕਦੀ ਨਾ ਖਾਵੇ, ਘਰ ਦੇ ਰਿੱਧੇ ਸਾਗ ਨੂੰ ਅੰਮ੍ਰਿਤ ਜਾਣੇ॥੫੦॥

**ਪਰ ਸ਼ਸਤਰ, ਪਰ ਘੋੜਕਾ, ਪਰ ਨਾਰੀ, ਪਰ ਗੇਹ।**
**ਪਰ ਧਨ, ਪਰ ਮਨ, ਦੇਸ਼ ਪਰ ਇਸ ਕੋ ਕਹਾਂ ਸਨੇਹ॥ ੫੧॥**

ਪਰਾਏ ਸ਼ਸਤਰ, ਪਰਾਏ ਘੋੜੇ, ਪਰਾਈ ਇਸਤਰੀ, ਪਰਾਏ ਘਰ, ਪਰਾਏ ਧਨ, ਪਰਾਏ ਮਨ, ਪਰਾਏ ਦੇਸ਼ ਨਾਲ ਕਿਸੇ ਪ੍ਰਕਾਰ ਵੀ ਪ੍ਰੀਤ ਨਹੀਂ ਕਰਨੀ ਚਾਹੀਦੀ॥੫੧॥

**ਧਰਨੀ, ਧੇਨੁ, ਸੁਵਰਨ, ਅਸੁ, ਨਾਰੀ, ਮੰਦਰ, ਪਾਠ।**
**ਇਹੀ ਦਾਨ ਸਭਿ ਦਾਨ ਸਿਰ ਅੰਨ ਸਭਿਨਿ ਤੇ ਸਾਠ॥ ੫੨॥**

ਧਰਤੀ, ਗਊ, ਸੋਨਾ, ਘੋੜਾ, ਇਸਤਰੀ, ਘਰ, ਪੋਥੀ ਜਾਂ ਸੰਥਾ ਦਾਨ ਇਹ ਸਾਰੇ ਦਾਨ ਸ਼੍ਰੋਮਣੀ ਗਿਣੇ ਜਾਂਦੇ ਹਨ, ਪਰ ਅੰਨ ਦਾਨ ਸਭ ਤੋਂ ਸ੍ਰੇਸ਼ਟ ਜਾਂ ਸੱਠ ਗੁਣਾਂ ਵੱਧ ਹੈ॥੫੨॥

**ਨਾਮ ਜਪਤ ਸਭਿ ਪਾਠ ਤੇ ਅੰਨ ਦਾਨ ਸਭਿ ਦਾਨ।**
**ਸਭਿ ਜੂਨੀ ਤੇ ਅਧਿਕ ਨਰ, ਕਹਜੋ ਸਿੱਖ ਸੁਰਗਜਾਨ॥ ੫੩॥**

ਸਾਰੇ ਪਾਠਾਂ ਜਾਂ ਪੜ੍ਹਨ ਤੋਂ ਨਾਮ ਜਪਣਾ ਅਤੇ ਅੰਨ ਦਾ ਦਾਨ ਸਭ ਤੋਂ ਸ੍ਰੇਸ਼ਟ ਦਾਨ ਹੈ। ਸਭ ਜੂਨਾਂ ਵਿਚੋਂ ਮਨੁੱਖ ਦੀ ਜੂਨ ਉੱਤਮ ਹੈ ਤੇ ਦੇਵਤਿਆਂ ਅਤੇ ਗਿਆਨੀਆਂ ਤੋਂ ਸਿੱਖ ਨੂੰ ਅਧਿਕ ਸ੍ਰੇਸ਼ਟ ਕਿਹਾ ਗਿਆ ਹੈ॥੫੩॥

**ਮੇਘ ਸਰਬ ਕੋ ਆਸਰਾ ਸਭਿ ਕੋ ਰਾਖੀ ਛਤ੍ਰ।**
**ਘਰ ਕੀ ਰਾਖੀ ਨਾਰਿ ਜਜੋਂ, ਅੰਤ ਰੱਖਜ ਹਰਿ ਮਿੱਤ੍ਰ॥ ੫੪॥**

ਜਿਵੇਂ ਮੀਂਹ ਸਭ ਦਾ ਆਸਰਾ ਹੈ, ਇਸ ਪ੍ਰਕਾਰ ਖੱਤਰੀ ਰਾਜਾ ਸਭ ਦੀ ਰਾਖੀ ਕਰਦਾ ਹੈ ਜਿਵੇਂ ਘਰ ਦੀ ਰਾਖੀ ਘਰ ਦਾ ਮਰਦ ਕਰਦਾ ਹੈ, ਉਸ ਤਰ੍ਹਾਂ ਅੰਤ ਦਾ ਰਾਖਾ ਹਰੀ ਮਿੱਤਰ ਹੈ"॥੫੪॥

**ਬੁਰਾ ਮਰਣ ਜੀਵਨ ਬੁਰਾ ਕਰਣੀ ਬਿਨ ਕਿਹਿ ਕਾਮ।**
**ਸ਼ਸਤ੍ਰ ਹੀਣ ਛੱਤ੍ਰੀ ਬੁਰਾ, ਅਣਪੜ ਦਿਜ ਬੇਗਾਨ॥ ੫੫॥**

ਕਰਨੀ ਬਗੈਰ ਕਿਸ ਕੰਮ ਹੈ ਜੰਮਣਾ ਮਰਨਾ, ਦੋਵੇਂ ਬੁਰੇ ਹਨ। ਸ਼ਸਤਰਾਂ ਬਗੈਰ ਖੱਤਰੀ ਬੁਰਾ ਹੈ ਤੇ ਅਨਪੜ੍ਹ ਬ੍ਰਾਹਮਣ ਨਿਕੰਮਾ ਹੈ॥੫੫॥

ਬਿੱਪ੍ਰ ਸ਼ਸਤ੍ਰਧਾਰੀ ਬੁਰਾ, ਬੁਰਾ ਬਿੱਪ੍ਰ ਮਮ ਸਿੰਘ।
ਵੈਸ਼ ਪੜ੍ਹਾ ਸਭਿ ਤੇ ਬੁਰਾ ਛੱਤ੍ਰੀ ਦੇਵੀ ਸਿੰਘ॥ ੫੬॥

ਸ਼ਸਤਰਧਾਰੀ ਬ੍ਰਾਹਮਣ ਬੁਰਾ ਹੈ ਤੇ ਮੇਰਾ ਸਿੰਘ ਬ੍ਰਾਹਮਣ ਬੁਰਾ ਹੈ, ਪੜ੍ਹਿਆ ਹੋਇਆ ਵੈਸ਼ ਸਭ ਤੋਂ ਬੁਰਾ ਹੈ ਤੇ ਦੇਵੀ ਨੂੰ ਪੂਜਣ ਵਾਲਾ ਮੇਰਾ ਸਿੰਘ ਬੁਰਾ ਹੈ॥੫੬॥

ਸ਼ੂਦ੍ਰ ਪੜ੍ਹੈ ਬੇਦ ਬਾਕਜ, ਤਜਾਗੀ ਧਾਰੈ ਨਾਰਿ।
ਸਿੱਖ ਜੁ, ਤਜਾਗੈ ਸਿਦਕ ਕੋ ਕਜਾ ਤਿਨ ਕੋ ਇਤਬਾਰ॥ ੫੭॥

ਵੇਦ ਵਾਕ ਪੜ੍ਹਨ ਵਾਲਾ ਸ਼ੂਦਰ, ਤਿਆਗੀ ਬਣ ਕੇ ਜਿਹੜਾ ਤ੍ਰੀਮਤ ਵਿਆਹ ਲਵੇ, ਸਿੱਖ ਜਿਹੜਾ ਸਿਦਕ ਛੱਡ ਦੇਵੇ, ਉਸ ਦਾ ਫਿਰ ਕੌਣ ਇਤਬਾਰ ਕਰੇ॥੫੭॥

ਮੰਤ੍ਰ ਤੰਤ੍ਰ ਕਾ ਬੁਰਾ ਸੰਗ, ਪ੍ਰੇਤ ਸੇਵਨੀ ਨਾਰਿ।
ਬੁਰਾ ਬਾਲ ਸੁਰਾ ਪੀਤਾ ਰਹੀਏ ਆਪ ਸੰਭਾਰ॥ ੫੮॥

ਮੰਤਰਾਂ, ਤੰਤਰਾਂ ਦਾ ਸੰਗ ਕਰਨਾ ਬੁਰਾ ਹੈ ਤੇ ਪ੍ਰੇਤਾਂ ਦੀ ਪੂਜਾ ਕਰਨ ਵਾਲੀ ਨਾਰੀ ਬੁਰੀ ਹੈ। ਗਭਰੂ ਸ਼ਰਾਬ ਪੀਣ ਵਾਲਾ ਬੁਰਾ ਹੈ, ਉਸ ਤੋਂ ਹਮੇਸ਼ਾ ਬਚ ਕੇ ਰਹੋ॥੫੮॥

ਬਹੁਤਾ ਖਾਣਾ, ਬਾਤ ਬਹੁ, ਬਹੁਤਾ ਅਮਲ ਸੁ ਤਜਾਗ।
ਮੇਰਾ ਹੁਇ ਸੁ ਮਾਨਿ ਸਚ ਰਹਿਨੀ ਰਹਿ ਨਿਤ ਲਾਗ'॥ ੫੯॥

ਬਹੁਤ ਖਾਣਾ ਤੇ ਬਹੁਤ ਬੋਲਣਾ ਬੁਰਾ ਹੈ ਤੇ ਨਸ਼ਿਆਂ ਦੇ ਸੇਵਨ ਦਾ ਤਿਆਗ ਕਰੋ। ਮੇਰਾ ਹੋ ਕੇ ਇਸ ਵਾਰਤਾ ਨੂੰ ਸੱਚੀ ਮੰਨੇ ਤੇ ਸਦਾ ਇਕ ਸੱਚੇ ਸਿੰਘ ਦੀ ਰਹਿਣੀ ਰੱਖੇ'॥੫੯॥

ਇਸ ਪ੍ਰਕਾਰ ਪ੍ਰਭੁ ਸਤਿਗੁਰੂ ਸਿੱਖਨ ਦੇ ਉਪਦੇਸ਼।
ਸੁਨਹਿ ਆਨਿ ਸੰਗਤਿ ਮਿਲੈ ਦਰਸਤਿ ਹਤਹਿਂ ਕਲੇਸ਼॥ ੬੦॥

ਇਸ ਪ੍ਰਕਾਰ ਸਤਿਗੁਰੂ ਜੀ ਨੇ ਸਿੱਖਾਂ ਨੂੰ ਉਪਦੇਸ਼ ਦਿੱਤਾ। ਸੰਗਤ ਆ ਕੇ ਮਿਲ ਕੇ ਸੁਣਦੀ ਸੀ ਤੇ ਗੁਰੂ ਜੀ ਦੇ ਦਰਸ਼ਨ ਕਰਕੇ ਸਭ ਪ੍ਰਕਾਰ ਦੇ ਕਲੇਸ਼ਾਂ ਨੂੰ ਦੂਰ ਕਰਦੀ ਸੀ॥੬੦॥

ਲੇ ਪਾਹੁਲ ਗੁਰ ਪਾਸ ਤੇ ਨਵੇਂ ਸਿੰਘ ਧਰਿ ਕੇਸ।
ਪਹਿਰਹਿਂ ਕਛ ਆਯੁਧ ਧਰੈਂ ਸਿਮਰੈਂ ਨਾਮ ਹਮੇਸ਼॥ ੬੧॥

ਗੁਰੂ ਜੀ ਪਾਸੋਂ ਪਾਹੁਲ ਛਕ ਕੇ, ਸਿਰ 'ਤੇ ਕੇਸ ਰੱਖ ਕੇ ਨਵੇਂ ਸਿੰਘ ਸੱਜਦੇ ਸਨ। ਕੱਛ ਪਹਿਣਦੇ ਸਨ, ਸ਼ਸਤਰ ਧਾਰਦੇ ਸਨ ਤੇ ਸਦਾ ਨਾਮ ਦਾ ਸਿਮਰਨ ਕਰਦੇ ਸਨ॥੬੧॥

*ਪੰਜਵੀਂ ਰੁੱਤ ਦਾ ਦਸਵਾਂ ਅਧਿਆਇ ਸਮਾਪਤ ਹੋਇਆ॥੧੦॥*

☆☆☆

# ਅਧਿਆਇ ਗਿਆਰ੍ਹਵਾਂ

## ਲਾਲ ਸਿੰਘ ਦੀ ਢਾਲ ਦੀ ਪ੍ਰੀਖਿਆ

*ਦੋਹਰਾ-* **ਏਕ ਸਿਖ ਸਤਿਗੁਰੂ ਕੋ ਪੂਰਬ ਤੇ ਚਲਿ ਆਇ।**
**ਲਾਲ ਸਿੰਘ ਤਿਸ ਨਾਮ ਹੈ ਕਰਿ ਦਰਸ਼ਨ ਕੋਂ ਚਾਇ॥ ੧॥**

ਸਤਿਗੁਰੂ ਜੀ ਦਾ ਇਕ ਸਿੱਖ ਪੂਰਬ ਵਾਲੇ ਪਾਸੇ ਤੋਂ ਚਲ ਕੇ ਆਇਆ। ਲਾਲ ਸਿੰਘ ਉਸ ਦਾ ਨਾਮ ਹੈ ਤੇ ਗੁਰੂ ਜੀ ਦੇ ਦਰਸ਼ਨਾਂ ਦੀ ਉਸ ਨੂੰ ਚਾਹਤ ਹੈ॥੧॥

*ਚੌਪਈ-* **ਜਥਾ ਸ਼ਕਤਿ ਕਰਿ ਅਰਪਿ ਅਕੋਰ। ਬੰਦਨ ਕਰੀ ਹਾਥ ਜੁਗ ਜੋਰਿ।**
**ਬੈਠਜੋ ਸਭਾ ਮਾਂਹਿ ਗੁਰ ਆਗੈ। ਹੁਤੀ ਸਿਪਰ ਸਿੰਘ ਦੇਖਨਿ ਲਾਗੇ॥੨॥**

ਜਥਾ ਸ਼ਕਤੀ ਅਨੁਸਾਰ ਉਪਹਾਰ ਅਰਪਣ ਕਰਕੇ ਦੋਵੇਂ ਹੱਥ ਜੋੜ ਕੇ ਬੰਦਨਾ ਕੀਤੀ ਤੇ ਸਭ ਵਿਚ ਗੁਰੂ ਜੀ ਦੇ ਅੱਗੇ ਬੈਠ ਗਿਆ, ਉਸ ਦੇ ਪਾਸ ਇਕ ਢਾਲ ਸੀ, ਉਸ ਨੂੰ ਸਿੰਘ ਵੇਖਣ ਲੱਗ ਗਏ॥੨॥

**ਗਹਿ ਗਹਿ ਹਾਥਨ ਬਿਖੈ ਸਰਾਹੈਂ। 'ਆਛੀ ਆਛੀ' ਸਭਿਨਿ ਕਹਾਹੈ।**
**ਦ੍ਰਿਸ਼ਟਿ ਚਲਾਇ ਪ੍ਰਭੂ ਤਬਿ ਦੇਖੀ। ਕਹਜੋ 'ਸਮਾਨ ਅਹੈ ਅਵਰੇਖੀ॥੩॥**

ਉਹ ਢਾਲ ਨੂੰ ਹੱਥਾਂ ਵਿਚ ਫੜ-ਫੜ ਕੇ ਸ਼ਲਾਘਾ ਕਰਦੇ ਸਨ, "ਬਹੁਤ ਚੰਗੀ ਹੈ, ਬਹੁਤ ਚੰਗੀ ਹੈ", ਸਾਰੇ ਕਹਿੰਦੇ ਸਨ। ਤਦ ਸਤਿਗੁਰੂ ਜੀ ਨੇ ਨਜ਼ਰ ਫੇਰ ਕੇ ਉਸ ਨੂੰ ਵੇਖਿਆ ਤੇ ਕਿਹਾ, "ਇਕ ਆਮ ਵਰਗੀ ਦਿਖਾਈ ਦਿੰਦੀ ਹੈ॥੩॥

**ਜੋ ਸੁਭ ਹੈ ਤਿਸ ਲਗ ਕਰਿ ਗੋਰੀ। ਪਾਰ ਨ ਪਰੈ ਫੋਰਿ ਕਰਿ ਮੋਰੀ।**
**ਇਸ ਮਹਿਂ ਗੁਲਕਾ ਹੋਵਹਿ ਪਾਰ। ਕਹਾਂ ਸਰਾਹੈਂ ਸਿਪਰ ਉਦਾਰ' ॥੪॥**

ਜਿਹੜੀ ਢਾਲ ਸ਼ੁਭ ਹੁੰਦੀ ਹੈ, ਉਸ ਨੂੰ ਗੋਲੀ ਲੱਗ ਕੇ ਮੋਰੀ ਕਰਕੇ ਪਾਰ ਨਹੀਂ ਹੁੰਦੀ। ਜੇ ਇਸ ਨੂੰ ਗੋਲੀ ਲੱਗ ਕੇ ਪਾਰ ਹੋ ਜਾਵੇਗੀ, ਫਿਰ ਅਸੀਂ ਇਸ ਦੀ ਕਿਵੇਂ ਸ਼ਲਾਘਾ ਕਰਾਂਗੇ ਕਿ ਢਾਲ ਬੜੀ ਉੱਤਮ ਹੈ"॥੪॥

**ਸੁਨਿ ਕੈ ਲਾਲ ਸਿੰਘ ਨਹਿਂ ਜਰੀ। ਗਰਬਤਿ ਬੋਲਜੋ ਬਚ ਤਿਸ ਘਰੀ।**
**'ਮੋਰ ਸਿਪਰ ਕੋ ਚਰਮ ਕਠੰਨ। ਗੋਰੀ ਕਹਾਂ ਸਕਹਿ ਇਸ ਭੰਨਿ॥ ੫॥**

ਇਹ ਸੁਣ ਕੇ ਲਾਲ ਸਿੰਘ ਜਰ ਨਾ ਸਕਿਆ ਤੇ ਉਸ ਸਮੇਂ ਬੜੇ ਘੁਮੰਡ ਨਾਲ ਬੋਲਿਆ, "ਮੇਰੀ ਢਾਲ ਦਾ ਚਮੜਾ ਬੜਾ ਸਖ਼ਤ ਹੈ, ਇਸ ਨੂੰ ਗੋਲੀ ਕਿਵੇਂ ਭੰਨ ਸਕਦੀ ਹੈ॥੫॥

**ਲਗਹਿ ਤੜਕ ਕੈ ਗਿਰਹਿ ਸੁ ਪਾਛੇ। ਯਾਂਤੇ ਬਹੁ ਧਨ ਤੇ ਲਈ ਆਛੇ'।**
**ਸੁਨਿ ਕਲਗੀਧਰ ਪੁਨ ਸਮੁਝਾਇ। 'ਇਹ ਗੋਰੀ ਹੈ ਬੁਰੀ ਬਲਾਇ॥ ੬॥**

ਜਦ ਗੋਲੀ ਤੜਕ ਕੇ ਲਗਦੀ ਹੈ ਤਾਂ ਪਿੱਛੇ ਡਿੱਗ ਪੈਂਦੀ ਹੈ, ਇਸ ਕਰਕੇ ਮੈਂ ਬਹੁਤ ਧਨ ਖਰਚ ਕੇ ਲਈ ਹੈ।" ਇਹ ਸੁਣ ਕੇ ਕਲਗੀਧਰ ਨੇ ਫਿਰ ਸਮਝਾਇਆ, "ਇਹ ਗੋਲੀ ਬੁਰੀ ਬਲਾ ਹੈ॥੬॥

**ਤਹਾਂ ਨਿਵਾਰਨ ਕਰਿ ਹੈ ਕੌਨ। ਜਹਾਂ ਲਗਤਿ ਫੋਰਤਿ ਥਲ ਤੌਨ।**
**ਇਸ ਆਗੇ ਨਹਿਂ ਕਿਸ ਕੀ ਅਟਕ। ਲਾਗੀ ਚਹੈ ਨ ਪੁਨ ਕਿਮ ਹਟਕ' ॥੭॥**

ਜਦੋਂ ਗੋਲੀ ਲੱਗੇ, ਫਿਰ ਉਸ ਨੂੰ ਕੌਣ ਪਰ੍ਹੇ ਹਟਾ ਸਕਦਾ ਹੈ, ਜਿੱਥੇ ਲੱਗਦੀ ਹੈ, ਉਹੀ ਥਾਂ ਪਾੜ ਦਿੰਦੀ ਹੈ। ਇਸ ਦੇ ਅੱਗੇ ਕੋਈ ਵੀ ਅਟਕ ਨਹੀਂ ਸਕਦਾ। ਲੱਗੀ ਚਾਹੀਦੀ ਹੈ, ਫਿਰ ਕਿਵੇਂ ਨਹੀਂ ਹਟ ਸਕਦੀ ਹੈ''॥੭॥

**ਲਾਲ ਸਿੰਘ ਬਹੁਤਿਨਿ ਮਹਿਂ ਚਪਿ ਕਰਿ। ਕਹਤਿ ਭਯੋ ਪੁਨ ਚਿਤ ਮਹਿਂ ਹਠ ਧਰਿ।**
**'ਜੂਾਲਾਬਮਣੀ ਕਜੋਂ ਨ ਮੰਗਾਵਹੁ। ਪਰਖਿ ਲੇਹੁ ਅਬਿ ਕਹਿ ਚਲਿਵਾਵਹੁ॥੮॥**

ਫਿਰ ਲਾਲ ਸਿੰਘ ਬਹੁਤਿਆਂ ਵਿਚ ਖਿੱਝ ਕੇ ਚਿੱਤ ਵਿਚ ਹਠ ਧਾਰ ਕੇ ਕਹਿਣ ਲੱਗਾ, ''ਬੰਦੂਕ ਕਿਉਂ ਨਹੀਂ ਮੰਗਵਾਉਂਦੇ ਹੋ, ਬੰਦੂਕ ਚਲਵਾ ਕੇ ਹੁਣੇ ਹੀ ਪਰਖ ਲਵੋ॥੮॥

**ਮੋਰ ਸਿਪਰ ਕੋ ਭਿਦੈ ਨ ਗੋਰੀ। ਲਗਿ ਕੈ ਗਿਰੈ, ਨ ਕਰਿ ਹੈ ਮੋਰੀ'।**
**ਲਖਜੋ ਗੁਰੂ ਸਿਖ ਨੇ ਹਠ ਧਾਰਾ। 'ਸੋਦਰ ਸਮਾ' ਭਾਖਿਕੈ ਟਾਰਾ॥ ੯॥**

ਮੇਰੀ ਢਾਲ ਵਿਚ ਗੋਲੀ ਛੇਕ ਨਹੀਂ ਕਰ ਸਕਦੀ ਹੈ, ਵੱਜ ਕੇ ਗੋਲੀ ਡਿੱਗ ਪਵੇਗੀ ਤੇ ਮੋਰੀ ਨਹੀਂ ਕਰ ਸਕੇਗੀ।'' ਜਦ ਗੁਰੂ ਜੀ ਨੇ ਇਹ ਸਮਝਿਆ ਕਿ ਇਸ ਨੇ ਹਠ ਧਾਰਨ ਕੀਤਾ ਹੈ ਤਾਂ ਰਹਰਾਸਿ ਦਾ ਸਮਾਂ ਵੇਖ ਕੇ ਟਾਲ ਦਿੱਤਾ॥੯॥

**'ਪ੍ਰਾਤ ਹੋਤਿ ਹਮ ਪਰਖਨਿ ਕਰੈਂ। ਤੁਪਕ ਹਤਹਿਂ ਹੇਰਹਿਂ ਕਿਮ ਅਰੈ'।**
**ਇਮ ਹੁਇ ਜ਼ਿਕਰ ਧਰੀ ਪੁਨ ਮੌਨ। ਸੁਨਿ ਰਹਿਰਾਸ ਗਏ ਸਭਿ ਭੌਨ॥੧੦॥**

ਤੇ ਕਿਹਾ, ''ਸਵੇਰ ਹੁੰਦਿਆਂ ਹੀ ਅਸੀਂ ਇਸ ਦੀ ਪਰਖ ਕਰਾਂਗੇ, ਬੰਦੂਕ ਮਾਰਾਂਗੇ, ਵੇਖਾਂਗੇ ਕਿ ਇਹ ਢਾਲ ਕਿਵੇਂ ਅੜਦੀ ਹੈ।'' ਇਸ ਪ੍ਰਕਾਰ ਕਹਿ ਕੇ ਗੁਰੂ ਜੀ ਫਿਰ ਚੁੱਪ ਹੋ ਗਏ ਤੇ ਰਹਿਰਾਸ ਦਾ ਪਾਠ ਸੁਣ ਕੇ ਆਪਣੇ ਘਰਾਂ ਨੂੰ ਚਲੇ ਗਏ॥੧੦॥

**ਲਾਲ ਸਿੰਘ ਡੇਰੇ ਮਹਿਂ ਜਾਇ। ਸਮਝ ਰਿਦਾ ਮਹਿਂ ਬਹੁ ਪਛੁਤਾਇ।**
**ਮੂਰਖ ਪਨੌਂ ਕੌਨ ਮੈਂ ਲਯੋ। ਗੁਰ ਕੇ ਸਨਮੁਖ ਬੋਲਤਿ ਗਯੋ॥ ੧੧॥**

ਲਾਲ ਸਿੰਘ ਆਪਣੇ ਡੇਰੇ ਵਿਚ ਜਾ ਕੇ ਹਿਰਦੇ ਵਿਚ ਸਮਝ ਕੇ ਬਹੁਤ ਪਛੁਤਾਇਆ, ''ਇਹ ਮੈਂ ਕੀ ਮੂਰਖਪੁਣਾ ਕੀਤਾ ਹੈ, ਗੁਰੂ ਜੀ ਦੇ ਸਾਹਮਣੇ ਬੋਲਦਾ ਗਿਆ ਹਾਂ॥੧੧॥

**ਪ੍ਰਾਤਿ ਹੋਤ ਹਤਿ ਹੈਂ ਜਬਿ ਗੋਰੀ। ਸਿਪਰ ਫੋਰਿ ਕਰਿ ਡਾਰੈਂ ਮੋਰੀ।**
**ਲਯੋ ਬਿਗਾਰ ਆਪਨੋ ਕਾਜਾ। ਕਰਾ ਪੁਰਖ ਰਖੈ ਮਮ ਲਾਜਾ॥ ੧੨॥**

ਸਵੇਰ ਹੁੰਦਿਆਂ ਹੀ ਜਦ ਗੋਲੀ ਢਾਲ ਨੂੰ ਵੱਜੇਗੀ ਤਾਂ ਢਾਲ ਵਿਚ ਵੱਜ ਕੇ ਉਹ ਪਾੜ ਕੇ ਮੋਰੀ ਕਰ ਦੇਵੇਗੀ। ਮੈਂ ਆਪਣਾ ਕਾਰਜ ਹੀ ਵਿਗਾੜ ਲਿਆ ਹੈ, ਕਰਤਾ ਪੁਰਖ ਮੇਰੀ ਲਾਜ ਰੱਖੇ॥੧੨॥

**ਲਜਾਇ ਤਿਹਾਵਲ ਕਰਿ ਬਹੁ ਗਿਨਤੀ। ਮੁਖ ਤੇ ਸਿੰਘਨਿ ਸੋਂ ਕਹਿ ਬਿਨਤੀ।**
**'ਪੰਚ ਸਿੰਘ ਕੋ ਦੇਉਂ ਅਹਾਰਾ। ਪ੍ਰਾਤ ਮੋਹਿ ਰਾਖਹੁ ਸਚਿਆਰਾ'॥ ੧੩॥**

ਬਹੁਤ ਗਿਣਤੀਆਂ ਗਿਣ ਕੇ ਕੜਾਹ ਪ੍ਰਸ਼ਾਦਿ ਲਿਆਇਆ ਤੇ ਮੁਖ ਤੋਂ ਸਿੰਘਾਂ ਨੂੰ ਬੇਨਤੀ ਕੀਤੀ, ''ਪੰਜਾਂ ਸਿੰਘਾਂ ਨੂੰ ਮੈਂ ਭੋਜਨ ਛਕਾਵਾਂਗਾ, ਸਵੇਰੇ ਹੇ ਮੇਰੇ ਪ੍ਰਭੂ ਮੇਰੀ ਇੱਜ਼ਤ ਰੱਖ ਲਵੋ''॥੧੩॥

**ਖਰੇ ਹੋਇ ਅਰਦਾਸ ਕਰਾਈ। 'ਸਤਿਗੁਰ ਰਖੈ ਸਿੱਖ ਵਡਿਆਈ'।**
**ਨਿਸ ਮਹਿਂ ਕਰਿ ਕ੍ਰਿਤ ਚੋਰੀ ਗੁਰ ਤੇ। ਪ੍ਰਭੂ ਅਰਾਧਹਿ ਨਿਸ਼ਚਾ ਉਰ ਤੇ॥੧੪॥**

ਖੜੇ ਹੋ ਕੇ ਅਰਦਾਸ ਕਰਵਾਈ, ''ਸਤਿਗੁਰੂ ਜੀ ਸਿੱਖ ਦੀ ਵਡਿਆਈ ਰੱਖ ਲੈਂਦੇ ਹਨ।'' ਪੰਜਾਂ ਪਿਆਰਿਆਂ ਦਾ ਪ੍ਰਸ਼ਾਦਿ ਦੀ ਕ੍ਰਿਤ ਰਾਤੀਂ ਗੁਰੂ ਸਾਹਿਬ ਤੋਂ ਚੋਰੀ ਕੀਤੀ ਤੇ ਹਿਰਦੇ ਵਿਚ ਨਿਸ਼ਚਾ ਧਾਰ ਕੇ ਪ੍ਰਭੂ ਦੀ ਅਰਾਧਣਾ ਕੀਤੀ॥੧੪॥

ਪ੍ਰਾਤਿ ਭਏ ਗੁਰ ਸਭਾ ਲਗਾਇ। ਲੇ ਕਰਿ ਸਿਪਰ ਗਯੋ ਤਿਸ ਥਾਇਂ।
ਤਬਿ ਸਤਿਗੁਰ ਤਹਿਂ ਤੁਪਕ ਮੰਗਾਈ। ਸਿਪਰ ਨਿਸ਼ਾਨਾ ਧਰਿ ਅਗਵਾਈ॥੧੫॥

ਸਵੇਰ ਹੋਣ 'ਤੇ ਗੁਰੂ ਜੀ ਨੇ ਸਭਾ ਲਾਈ ਤੇ ਉਹ ਢਾਲ ਨੂੰ ਲੈ ਕੇ ਉਸ ਥਾਂ ਪਹੁੰਚ ਗਿਆ। ਤਦ ਸਤਿਗੁਰੂ ਜੀ ਨੇ ਉਥੇ ਬੰਦੂਕ ਮੰਗਵਾਈ ਤੇ ਅੱਗੇ ਹੋ ਕੇ ਢਾਲ ਦਾ ਨਿਸ਼ਾਨਾ ਤੱਕਿਆ॥੧੫॥

ਆਲਮ ਸਿੰਘ ਸੰਗ ਪ੍ਰਭੁ ਕਹਯੋ। 'ਹਤਹੁ ਤੁਫੰਗ ਨਿਸ਼ਾਨਹੁੰ ਲਹਯੋ'।
ਹੁਕਮ ਸਾਥ ਉਠਿ ਤੁਪਕ ਚਲਾਈ। ਗੋਰੀ ਨਹੀਂ ਲਗੀ ਬਿਚ ਜਾਈ॥੧੬॥

ਫਿਰ ਆਲਮ ਸਿੰਘ ਨੂੰ ਪ੍ਰਭੂ ਜੀ ਨੇ ਕਿਹਾ, "ਢਾਲ ਦਾ ਨਿਸ਼ਾਨਾ ਤੱਕ ਕੇ ਗੋਲੀ ਚਲਾਓ।" ਗੁਰੂ ਜੀ ਦੀ ਆਗਿਆ ਅਨੁਸਾਰ ਆਲਮ ਸਿੰਘ ਨੇ ਗੋਲੀ ਚਲਾਈ, ਗੋਲੀ ਢਾਲ ਦੇ ਵਿਚ ਜਾ ਕੇ ਨਾ ਲੱਗੀ॥੧੬॥

ਕਸਿ ਬਰੂਦ ਸੋਂ ਫੇਰ ਪ੍ਰਹਾਰੀ। ਨਾਂਹਿਨ ਲਾਗੀ ਸਿਪਰ ਮਝਾਰੀ।
ਬਿਸਮ ਰਹਯੋ ਅਬਿ ਕਯਾ ਇਹੁ ਭਯੋ। ਨਿਕਟ ਨਿਸ਼ਾਨਾ ਬਚ ਕਰਿ ਗਯੋ॥੧੭॥

ਬਰੂਦ ਕੱਸ ਕੇ ਦੁਬਾਰਾ ਵਾਰ ਕੀਤਾ, ਉਹ ਵੀ ਢਾਲ ਦੇ ਵਿਚ ਜਾ ਕੇ ਨਾ ਲੱਗੀ। ਆਲਮ ਸਿੰਘ ਬੜਾ ਹੈਰਾਨ ਹੋਇਆ ਕਿ ਇਹ ਕੀ ਹੋਇਆ ਹੈ, ਨੇੜੇ ਦਾ ਨਿਸ਼ਾਨਾ ਹੀ ਬਚ ਗਿਆ ਹੈ॥੧੭॥

ਤ੍ਰਿਤੀ ਬਾਰ ਤਬਿ ਕਰਿਕੈ ਤਯਾਰੀ। ਤਾਕਿ ਸ਼ਿਸਤ ਕੋ ਭਲੇ ਪ੍ਰਹਾਰੀ।
ਸੋ ਨਹਿਂ ਲਗੀ ਹੇਰਿ ਪ੍ਰਭੁ ਰਿਸੇ। ਤੁਪਕ ਗਹੀ ਅਪਨੇ ਕਰ ਬਿਸੇ॥੧੮॥

ਤੀਸਰੀ ਵਾਰ ਤਿਆਰੀ ਕਰਕੇ ਨਿਸ਼ਾਨਾ ਤਕ ਕੇ ਭਲੀ ਪ੍ਰਕਾਰ ਵਾਰ ਕੀਤਾ। ਉਹ ਵੀ ਨਾ ਲੱਗੀ ਤਾਂ ਸਤਿਗੁਰੂ ਜੀ ਵੇਖ ਕੇ ਗੁੱਸੇ ਵਿਚ ਆ ਗਏ ਤਾਂ ਗੁਰੂ ਜੀ ਨੇ ਬੰਦੂਕ ਨੂੰ ਆਪਣੇ ਹੱਥ ਵਿਚ ਲਿਆ॥੧੮॥

ਰਿਦੇ ਬਿਚਾਰਯੋ ਸਤਿਗੁਰ ਜਬੈ। ਲਾਲ ਸਿੰਘ ਕੀ ਕ੍ਰਿਤ ਲਖਿ ਤਬੈ।
ਸਤਿ ਸੰਗਤ ਮਹਿਂ ਕਰਯੋ ਕਰਾਹੂ। ਥਿਰ ਅਰਦਾਸ ਕਰਾਇਸਿ ਤਾਹੂ॥੧੯॥

ਜਦ ਸਤਿਗੁਰੂ ਜੀ ਨੇ ਹਿਰਦੇ ਵਿਚ ਵਿਚਾਰ ਕੀਤੀ ਤਾਂ ਲਾਲ ਸਿੰਘ ਦੀ ਕ੍ਰਿਤ ਨੂੰ ਸਮਝ ਗਏ। ਸਤਿਸੰਗਤ ਵਿਚ ਕੜਾਹ ਕਰਵਾਇਆ ਤੇ ਫਿਰ ਖੜ੍ਹੇ ਹੋ ਕੇ ਅਰਦਾਸ ਕਰਵਾਈ॥੧੯॥

ਯਾਂਤੇ ਲਗਤਿ ਨਹੀਂ ਬਿਚ ਗੋਰੀ। ਲੀਨ ਹਿਮਾਇਤ ਮੁਝ ਤੇ ਚੋਰੀ।
ਰਿਸ ਕਰਿ ਹਾਥ ਬੰਦੂਕ ਸੰਭਾਰੀ। ਲਾਲ ਸਿੰਘ ਕੇ ਸਾਥ ਉਚਾਰੀ॥੨੦॥

ਇਸ ਕਰਕੇ ਗੋਲੀ ਵਿਚ ਨਹੀਂ ਲੱਗੀ ਹੈ, ਮੇਰੇ ਪਾਸੋਂ ਚੋਰੀ ਕਰਕੇ ਹਮਾਇਤ ਲੈ ਲਈ ਹੈ। ਗੁੱਸੇ ਵਿਚ ਆ ਕੇ ਫਿਰ ਬੰਦੂਕ ਹੱਥ ਵਿਚ ਫੜੀ ਤੇ ਲਾਲ ਸਿੰਘ ਨੂੰ ਕਿਹਾ॥੨੦॥

'ਲਿਹੁ ਕਰਿ ਅਬੈ ਹਿਮਾਇਤ ਔਰ। ਦੇਖਿ! ਸਿਪਰ ਫੋਰੌਂ ਇਸ ਠੌਰ'।
ਰਿਸ ਜੁਤਿ ਸੁਨੀ ਲਖੀ ਅਬਿ ਮਾਰੈਂ। 'ਨਹੀਂ ਬਚਹਿ ਗੁਲਕਾ ਹੁਇ ਪਾਰੈ'॥੨੧॥

"ਹੁਣ ਕੋਈ ਹੋਰ ਹਮਾਇਤ ਵੀ ਪ੍ਰਾਪਤ ਕਰ ਲੈ, ਵੇਖ! ਇਸ ਥਾਂ ਹੀ ਢਾਲ ਨੂੰ ਭੰਨਾਂਗਾ"। ਜਦ ਗੁੱਸੇ ਨਾਲ ਕਹੀ ਹੋਈ ਗੱਲ ਸੁਣੀ ਤਾਂ ਸਮਝ ਗਿਆ, "ਹੁਣ ਗੋਲੀ ਨਹੀਂ ਬਚੇਗੀ, ਪਾਰ ਹੋ ਜਾਵੇਗੀ"॥੨੧॥

ਦੌਰ ਸਿੰਘ ਪਾਇਨ ਪਰ ਪਰਯੋ। 'ਛਿਮਹੁ ਨਾਥ ਮੈਂ ਸਠ ਹਠ ਧਰਯੋ।
ਫੋਰ ਦੇਹੁ ਤੁਮ ਅਵਨੀ ਸਾਰੀ। ਸਿਪਰ ਬਾਪੁਰੀ ਕਹਾਂ ਅਗਾਰੀ'॥੨੨॥

ਤਾਂ ਸਿੰਘ ਦੌੜ ਕੇ ਗੁਰੂ ਜੀ ਦੇ ਚਰਨਾਂ 'ਤੇ ਢਹਿ ਪਿਆ, "ਸਤਿਗੁਰੂ ਜੀ ਮੁਆਫ਼ ਕਰ ਦੇਵੋ, ਮੈਂ ਵੱਡਾ ਹਠ ਫੜਿਆ ਸੀ। ਤੁਸੀਂ ਤਾਂ ਸਾਰੀ ਧਰਤੀ ਨੂੰ ਪਾੜ ਦੇਵੋਗੇ, ਇਹ ਢਾਲ ਵਿਚਾਰੀ ਤੁਹਾਡੇ ਅੱਗੇ ਕੀ ਹੈ" ॥੨੨॥

**ਪਿਖਿ ਗੁਰ ਭਨਜੋ 'ਭਯੋ ਦਿਢ ਅਤੇ। ਰਾਤੋ ਰਾਤ ਕਰੇ ਗੁਰਮਤੇ।**
**ਲਏ ਤਿਹਾਵਲ ਫਿਰਜੋ ਛਕਾਵਤਿ। ਬਹੁ ਸੁੱਖਾਂ ਸੁਖਿ ਸਿਪਰ ਬਚਾਵਤਿ ॥੨੩॥**

ਵੇਖ ਕੇ ਗੁਰੂ ਜੀ ਨੇ ਕਿਹਾ, "ਆਪਣੇ ਹਠ 'ਤੇ ਅਤਿ ਪੱਕਾ ਹੋਇਆ ਸੀ, ਰਾਤੋ-ਰਾਤ ਸੁੱਖਣਾ ਸੁਖ ਕੇ, ਕੜਾਹ ਪ੍ਰਸ਼ਾਦਿ ਛਕਾਉਂਦਾ ਫਿਰਿਆ ਸੀ, ਬਹੁਤ ਸੁੱਖਾਂ ਸੁਖ ਕੇ ਢਾਲ ਨੂੰ ਬਚਾਉਣਾ ਚਾਹੁੰਦਾ ਸੀ॥੨੩॥

**ਜੇਤਿਕ ਜੋਰ ਔਰ ਲਿਹੁ ਲਾਇ। ਫੋਰੌਂ ਸਿਪਰ ਨ ਬਚਹਿ ਕਦਾਇ'।**
**ਸੁਨਿ ਕਰਿ ਲਾਲ ਸਿੰਘ ਕਰ ਜੋਰੇ। 'ਮੇਰੋ ਕਹਿਨ ਭਯੋ ਪ੍ਰਭੁ ਔਰੇ॥ ੨੪॥**

ਜਿੰਨਾ ਹੋਰ ਵੀ ਜ਼ੋਰ ਹੈ, ਉਹ ਵੀ ਲਾ ਲਵੋ, ਇਹ ਢਾਲ ਹੁਣ ਤੋੜਾਂਗਾ, ਇਹ ਕਿਸੇ ਤਰ੍ਹਾਂ ਵੀ ਬਚ ਨਹੀਂ ਸਕੇਗੀ।" ਇਹ ਸੁਣ ਕੇ ਲਾਲ ਸਿੰਘ ਨੇ ਹੱਥ ਜੋੜੇ, "ਮੇਰਾ ਕਹਿਣਾ ਹੋਰਨਾਂ ਲੋਕਾਂ ਦੀ ਗੋਲੀ ਬਾਰੇ ਸੀ, ਆਪ ਜੀ ਦੀ ਗੋਲੀ ਬਾਰੇ ਨਹੀਂ ਸੀ॥੨੪॥

**ਰਾਵਰਿ ਕਰ ਤੇ ਛੁਟਹਿ ਤੁਫੰਗਾ। ਅਚਲ ਸੁਮੇਰੁ ਤੁਰਤ ਕਰਿ ਭੰਗਾ।**
**ਅਬਿ ਓਰਕ ਨਹਿੰ ਕਰਹੁ ਗੁਸਾਈਂ। ਸੇਵਕ ਲਾਜ ਰਖਨਿ ਬਨਿ ਆਈ' ॥੨੫॥**

ਤੁਹਾਡੇ ਹੱਥ ਤੋਂ ਚੱਲੀ ਗੋਲੀ, ਅਚਲ ਸੁਮੇਰ ਪਰਬਤ ਨੂੰ ਤੋੜ ਕੇ ਟੁਕੜੇ-ਟੁਕੜੇ ਕਰ ਸਕਦੀ ਹੈ, ਹੇ ਸਤਿਗੁਰੂ ਜੀ ਹੁਣ ਓੜਕ ਨਾ ਕਰੋ, ਆਪ ਜੀ ਨੂੰ ਸੇਵਕ ਦੀ ਲਾਜ ਰੱਖਣੀ ਬਣਦੀ ਹੈ" ॥੨੫॥

**ਸੁਨਿਕੈ ਬਿਕਸ ਪਰੇ ਗੁਰਨਾਥ। ਕਹਜੋ 'ਉਠਾਇ ਸਿਪਰ ਲਿਹੁ ਹਾਥ।**
**ਚਹਿਯਹਿ ਸ਼ਸਤ੍ਰਨਿ ਕੇਰਿ ਭਰੋਸਾ। ਹਤੀਯਹਿ ਸ਼ੱਤ੍ਰੂ ਜੁੱਧ ਸਰੋਸਾ॥ ੨੬॥**

ਇਹ ਸੁਣ ਕੇ ਗੁਰੂ ਜੀ ਮੁਸਕਰਾਏ ਤੇ ਕਿਹਾ, "ਢਾਲ ਨੂੰ ਚੁੱਕ ਕੇ ਆਪਣੇ ਹੱਥ ਵਿਚ ਫੜ ਲਵੋ, ਆਪਣੇ ਸ਼ਸਤਰਾਂ ਤੇ ਭਰੋਸਾ ਰੱਖਣਾ ਚਾਹੀਦਾ ਹੈ। ਯੁੱਧ ਵਿਚ ਪੂਰੇ ਗੁੱਸੇ ਨਾਲ ਵੈਰੀ ਨੂੰ ਮਾਰੋ॥੨੬॥

**ਆਯੁਧ ਆਛੇ ਹੀ ਚਹਿ ਪਾਸ। ਜਿਸ ਤੇ ਆਪ ਬਚਹਿ ਰਿਪੁ ਨਾਸ਼'।**
**ਸਿਪਰ ਉਠਾਇ ਸਿੰਘ ਕਰਿ ਨਮੋ। ਬੈਠੇ ਸਕਲ ਸਭਾ ਤਿਹ ਸਮੋ॥ ੨੭॥**

ਚੰਗੇ ਸ਼ਸਤਰ ਹੀ ਪਾਸ ਰੱਖਣੇ ਚਾਹੀਦੇ ਹਨ, ਜਿਨ੍ਹਾਂ ਨਾਲ ਆਪਣਾ ਬਚਾਓ ਹੋ ਸਕੇ ਤੇ ਵੈਰੀ ਖਤਮ ਹੋ ਜਾਵੇ।" ਸਿੰਘ ਨੇ ਢਾਲ ਚੁੱਕ ਕੇ ਨਮਸਕਾਰ ਕੀਤੀ, ਉਸ ਸਮੇਂ ਸਾਰੇ ਹੀ ਸਭਾ ਵਿਚ ਬੈਠੇ ਸਨ॥੨੭॥

**ਜੰਗਲ ਬਿਖੈ ਕਪੂਰਾ ਜਾਟ। ਕੇਤਿਕ ਗ੍ਰਾਮਨ ਕੋ ਪਤਿ ਰਾਠ।**
**ਇਕ ਸੌ ਇਕ ਹਜ਼ਾਰ ਧਨ ਦੈਕੈ। ਚੰਚਲ ਬਲੀ ਤੁਰੰਗਮ ਲੈਕੈ॥ ੨੮॥**

ਮਾਲਵੇ ਵਿਚ ਇਕ ਕਪੂਰਾ ਨਾਮੀ ਜੱਟ ਰਹਿੰਦਾ ਸੀ, ਉਹ ਕਈਆਂ ਪਿੰਡਾਂ ਦਾ ਰਾਜਾ ਸੀ। ਉਸਨੇ ਗਿਆਰ੍ਹਾਂ ਸੌ ਰੁਪਏ ਦੇ ਕੇ ਤੇ ਇਕ ਬਲਵਾਨ ਤੇ ਚੰਚਲ ਘੋੜਾ ਲੈ ਕੇ॥੨੮॥

**ਸੋ ਹਜ਼ੂਰ ਮਹਿਂ ਦਯੋ ਪੁਚਾਈ। ਦੇਖਜੋ ਬਹੁ ਬਲ ਸੋ ਚਪਲਾਈ।**
**ਅਪਨੇ ਚਢਿਬੇ ਹੇਤ ਬੰਧਾਯੋ। 'ਦਲ ਸ਼ਿੰਗਾਰ' ਤਿਸ ਨਾਮ ਬਤਾਯੋ॥ ੨੯॥**

ਉਹ ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚਾ ਦਿੱਤਾ, ਗੁਰੂ ਜੀ ਨੇ ਵੇਖਿਆ, ਘੋੜਾ ਬੜਾ ਬਲਵਾਨ ਅਤੇ ਚੰਚਲ ਸੀ। ਗੁਰੂ ਜੀ ਨੇ ਉਸ ਘੋੜੇ ਨੂੰ ਆਪਣੀ ਸਵਾਰੀ ਲਈ ਬੰਨ੍ਹਵਾ ਲਿਆ ਤੇ 'ਦਲ ਸ਼ਿੰਗਾਰ' ਉਸ ਦਾ ਨਾਮ ਰੱਖ ਦਿੱਤਾ॥੨੯॥

**ਟਹਿਲ ਕਰਾਵਨ ਹੇਤ ਤਬੇਲੇ। ਬੰਧਯੋ ਸੇਵਤਿ ਦਾਸ ਸੁਹੇਲੇ।**
**ਇਕ ਦਿਨ ਸਤਿਗੁਰ ਚਢ੍ਹੇ ਅਖੇਰ। ਬਨ ਮਹਿਂ ਬਿਚਰੇ ਜਿਤ ਕਿਤਿ ਹੇਰਿ ॥੩੦॥**

ਟਹਿਲ ਸੇਵਾ ਕਰਵਾਉਣ ਵਾਸਤੇ ਤਬੇਲੇ ਵਿਚ ਭੇਜ ਦਿੱਤਾ ਤੇ ਸੇਵਕ ਨੇ ਉਸ ਨੂੰ ਤਬੇਲੇ ਵਿਚ ਬੰਨ੍ਹ ਦਿੱਤਾ। ਇਕ ਦਿਨ ਸਤਿਗੁਰੂ ਜੀ ਨੇ ਸ਼ਿਕਾਰ ਖੇਡਣ ਵਾਸਤੇ ਚੜ੍ਹਾਈ ਕੀਤੀ ਤੇ ਜੰਗਲ ਵਿਚ ਜਿੱਥੇ ਕਿੱਥੇ ਵੇਖਦੇ ਫਿਰਦੇ ਰਹੇ॥੩੦॥

**ਫਿਰਿ ਕਰਿ ਚਲਿ ਆਏ ਜਿਸ ਕਾਲਾ। ਦੱਖਣ ਨਗਰ ਉਜੈਨ ਬਿਸਾਲਾ।**
**ਤਹਿਂ ਤੇ ਕਿਤਿਕ ਸਾਧ ਚਲਿ ਆਏ। ਸਿਖ ਸੰਗਤਿ ਮਿਲਿਕੈ ਸਮੁਦਾਏ ॥੩੧॥**

ਜਿਸ ਸਮੇਂ ਜੰਗਲ ਵਿਚ ਫਿਰ ਕੇ ਆ ਗਏ ਤਾਂ ਦੱਖਣ ਦੇ ਵਿਸ਼ਾਲ ਨਗਰ ਉਜੈਨ ਤੋਂ ਕਈ ਸਾਧ ਚਲ ਕੇ ਆ ਗਏ, ਸਿੱਖ ਸੰਗਤ ਨਾਲ ਮਿਲ ਕੇ ਇਕੱਠੇ ਹੋ ਗਏ॥੩੧॥

**ਦਰਸ਼ਨ ਕਰਨ ਕਾਮਨਾ ਧਾਰੇ। ਤਿਸ ਹੀ ਛਿਨ ਸਤਿਗੁਰੂ ਨਿਹਾਰੇ।**
**ਮ੍ਰਿਗ ਖਗ ਮਾਰ ਕਿਤਿਕ ਲੈ ਆਏ। ਚੱਖੀ ਬਾਜ ਦੇਤਿ ਬਿਗਸਾਏ ॥ ੩੨ ॥**

ਉਨ੍ਹਾਂ ਨੇ ਦਰਸ਼ਨ ਕਰਨ ਵਾਸਤੇ ਕਾਮਨਾਂ ਧਾਰਨ ਕੀਤੀਆਂ, ਉਸ ਹੀ ਛਿਣ ਸਤਿਗੁਰੂ ਜੀ ਨੂੰ ਵੇਖਿਆ ਕਿ ਹਿਰਨ ਅਤੇ ਕਈ ਪੰਛੀ ਮਾਰ ਕੇ ਲਿਆ ਰਹੇ ਸਨ ਤੇ ਬੜੇ ਪ੍ਰਸੰਨ ਹੋ ਕੇ ਬਾਜ਼ ਨੂੰ ਮਾਸ ਦੀਆਂ ਬੋਟੀਆਂ ਖਵਾ ਰਹੇ ਸਨ॥੩੨॥

**ਸੰਗਤਿ ਮਹਿਂ ਇਕ ਸ਼ਾਹ ਕੁਮਾਰਾ। ਗ੍ਰਿਹਸਤੀ ਹੁਤੋ ਸਹਿਤ ਸੁਤਦਾਰਾ।**
**ਰਹਿਤ ਬੈਸਨੋ ਜਿਸਕੀ ਅਹੈ। ਮਦਰਾ ਮਾਸ ਤਰਕਤੋ ਰਹੈ॥ ੩੩॥**

ਸੰਗਤ ਵਿਚ ਇਕ ਸੇਠ ਦਾ ਲੜਕਾ ਵੀ ਸੀ, ਉਹ ਗ੍ਰਿਹਸਤੀ ਸੀ ਤੇ ਉਸ ਦੇ ਨਾਲ ਉਸ ਦਾ ਪੁੱਤਰ ਅਤੇ ਪਤਨੀ ਵੀ ਸੀ। ਉਸ ਦੀ ਰਹਿਤ ਬਹਿਤ ਵੈਸ਼ਨੂੰਆਂ ਵਾਲੀ ਸੀ, ਸ਼ਰਾਬ ਮਾਸ ਤੋਂ ਉਹ ਤਰਕ ਕਰਦਾ ਸੀ॥੩੩॥

**ਜਾਤਿ ਬਾਣੀਆ, ਗੁਰ ਜਬਿ ਦੇਖੈ। ਕਲਪਯੋ ਰਿਦੇ ਕ੍ਰਿਆ ਅਵਰੇਖੈ।**
**ਇਹ ਕੈਸੇ ਗੁਰ ਜਿਨ ਹਿਤ ਆਏ ? ਕੋਸ ਹਜ਼ਾਰਹੁਂ ਮਗ ਉਲੰਘਾਏ॥ ੩੪॥**

ਜਾਤ ਦਾ ਉਹ ਬਾਣੀਆ ਸੀ, ਜਦ ਉਸ ਨੇ ਗੁਰੂ ਜੀ ਨੂੰ ਅਜਿਹੇ ਹਾਲ ਵਿਚ ਵੇਖਿਆ ਤਾਂ ਵੇਖ ਕੇ ਹਿਰਦੇ ਵਿਚ ਕਲਪਨਾ ਕੀਤੀ। ਇਹ ਕੈਸੇ ਗੁਰੂ ਜੀ ਹਨ, ਜਿਨ੍ਹਾਂ ਵਾਸਤੇ ਚਲ ਕੇ ਆਏ ਹਾਂ, ਹਜ਼ਾਰਾਂ ਕੋਹਾਂ ਦਾ ਪੈਂਡਾ ਲੰਘਿਆ ਹੈ॥੩੪॥

**ਕ੍ਰਿਆ ਜਿਨਹੁਂ ਕੀ ਮਹਾਂ ਕੁਢਾਲੀ। ਹਿੰਸਾ ਕਰਤਿ ਦਯਾ ਉਰ ਖਾਲੀ।**
**ਪੰਛੀ ਹਤਿ ਕਰਿ ਬਾਜ਼ ਅਚਾਵੈਂ। ਬਨ ਮਹਿਂ ਬਿਚਰਤਿ ਮ੍ਰਿਗ ਗਨ ਘਾਵੈਂ ॥੩੫॥**

ਜਿਨ੍ਹਾਂ ਦੀ ਕ੍ਰਿਆ ਮਹਾਨ ਉਲਟੀ ਹੈ, ਇਹ ਹਿੰਸਾ ਕਰਦੇ ਹਨ ਤੇ ਹਿਰਦਾ ਇਨ੍ਹਾਂ ਦਾ ਦਇਆ ਤੋਂ ਖਾਲੀ ਹੈ। ਪੰਛੀ ਮਾਰ ਕੇ ਬਾਜ਼ ਨੂੰ ਖਵਾਉਂਦੇ ਹਨ, ਜੰਗਲ ਵਿਚ ਫਿਰ ਕੇ ਬਹੁਤ ਹਿਰਨਾਂ ਨੂੰ ਮਾਰਦੇ ਹਨ॥੩੫॥

**ਮਨ ਮਹਿਂ ਗਿਨਤੀ ਗਨੈ ਅਨੇਕ। ਸਭਿ ਜਾਨੀ ਗੁਰ ਜਲਧਿ ਬਿਬੇਕ।**
**ਤਬਿ ਸਭਿ ਮਹਿਂ ਗੁਰ ਬਾਕ ਸੁਨਾਯੋ। 'ਪ੍ਰਿਥਮ ਚੋਰ ਇਨ ਖਗ ਤਨ ਪਾਯੋ ॥੩੬॥**

ਮਨ ਵਿਚ ਅਨੇਕ ਪ੍ਰਕਾਰ ਦੀਆਂ ਗਿਣਤੀਆਂ ਗਿਣਦਾ ਸੀ, ਗਿਆਨ ਦੇ ਸਾਗਰ ਸਤਿਗੁਰੂ ਜੀ ਨੇ ਸਭ ਜਾਣ ਲਿਆ, ਫਿਰ ਸਾਰਿਆਂ ਦੇ ਵਿਚ ਗੁਰੂ ਜੀ ਨੇ ਬਚਨ ਕੀਤਾ, "ਪਿਛਲੇ ਜਨਮ ਵਿਚ ਇਹ ਚੋਰ ਸੀ, ਹੁਣ ਇਸ ਨੇ ਪੰਛੀ ਦਾ ਸਰੀਰ ਧਾਰਨ ਕੀਤਾ ਹੈ॥੩੬॥

**ਤਬਹਿ ਬਾਜ ਰਾਜੇ ਕੀ ਦੇਹਿ। ਇਕ ਦਿਨ ਤਸਕਰ ਪਕਰਯੋ ਏਹ।**
**ਦੁਸ਼ਟ ਦਮਨ ਤਬਿ ਨਾਮ ਹਮਾਰਾ। ਕਰਤਿ ਹੁਤੇ ਤਪ ਬਿਬਿਧ ਪ੍ਰਕਾਰਾ ॥੩੭॥**

ਉਸ ਸਮੇਂ ਇਹ ਬਾਜ਼ ਰਾਜੇ ਦੀ ਦੇਹ ਵਿਚ ਸੀ, ਇਕ ਦਿਨ ਇਹ ਚੋਰ ਫੜਿਆ ਗਿਆ। ਉਸ ਸਮੇਂ ਸਾਡਾ ਨਾਮ ਦੁਸ਼ਟ ਦਮਨ ਸੀ, ਅਸੀਂ ਕਈ ਪ੍ਰਕਾਰ ਦਾ ਤਪ ਕਰ ਰਹੇ ਸੀ॥੩੭॥

**ਵਸਤੁ ਚੁਰਾਈ ਤੇ ਨਟਿ ਗਯੋ। ਰਾਜੇ ਬਹੁ ਬਿਧਿ ਬੂਝਨਿ ਕਯੋ।**
**ਨਹਿਂ ਮਾਨੀ ਤਬਿ ਸਪਥ ਦਿਵਾਈ। ਕੂਰੀ ਆਨ ਹਮਾਰੀ ਖਾਈ॥ ੩੮॥**

ਵਸਤਾਂ ਚੁਰਾਉਣ ਤੋਂ ਮੁਕਰ ਗਿਆ, ਰਾਜੇ ਨੇ ਬਹੁਤ ਪ੍ਰਕਾਰ ਪੁੱਛਿਆ, ਜਦ ਨਾ ਮੰਨਿਆਂ ਤਾਂ ਸੁਗੰਧ ਦਿਵਾਈ, ਤਾਂ ਝੂਠੀ ਸਹੁੰ ਸਾਡੀ ਖਾ ਲਈ॥੩੮॥

**ਹੁਤੋ ਭੂਪ ਸੋ ਸਿੱਖ ਹਮਾਰਾ। ਨਿਤ ਪ੍ਰਤਿ ਕਰਤੋ ਭਾਉ ਉਦਾਰਾ।**
**ਸਪਥ ਹਮਾਰੀ ਸੁਨਿਕੈ ਰਾਊ। ਕਰੀ ਪ੍ਰਤੀਤ ਰਾਖਿ ਉਰ ਭਾਊ॥ ੩੯॥**

ਰਾਜਾ ਸਾਡਾ ਸਿੱਖ ਸੀ, ਉਹ ਸਦਾ ਵੱਡਾ ਪ੍ਰੇਮ ਧਾਰ ਕੇ ਪ੍ਰੀਤ ਕਰਦਾ ਸੀ। ਰਾਜੇ ਨੇ ਸਾਡੀ ਸਹੁੰ ਸੁਣ ਕੇ ਹਿਰਦੇ ਵਿਚ ਪ੍ਰੇਮ ਧਾਰ ਕੇ ਪ੍ਰਤੀਤ ਕਰ ਲਈ॥੩੯॥

**ਲਾਖਹੁਂ ਬਰਸ ਬੀਤ ਕਰਿ ਗਏ। ਦੋਨਹੁਂ ਜਨਮ ਧਰਤਿ ਅਬਿ ਭਏ।**
**ਝੂਠੀ ਸਪਥ ਕਰੀ ਕੋ ਪਾਪ। ਖਗ ਤਨ ਧਰਿਕੈ ਭੋਗਯੋ ਆਪ॥ ੪੦॥**

ਲੱਖਾਂ ਸਾਲ ਬੀਤ ਗਏ ਹਨ, ਹੁਣ ਦੋਵਾਂ ਨੇ ਜਨਮ ਧਾਰਨ ਕੀਤਾ ਹੈ, ਝੂਠੀ ਸਹੁੰ ਦਾ ਜਿਹੜਾ ਪਾਪ ਸੀ, ਉਹ ਪੰਛੀ ਦਾ ਸਰੀਰ ਧਾਰ ਕੇ ਭੋਗਿਆ ਹੈ॥੪੦॥

**ਯਾਂਤੇ ਸਿਖ ਸੰਗਤ ਸਭਿ ਸੁਨੀਏ। ਸਾਚੀ ਝੂਠੀ ਸਪਥ ਨ ਭਨੀਏਂ।**
**ਏ ਖਗ ਭੋਗਤਿ ਨਰਕ ਉਦਾਰ। ਬਹੁਰੋ ਇਸ ਕੋ ਹੋਤਿ ਉਧਾਰ॥ ੪੧॥**

ਇਸ ਕਰਕੇ ਸਾਰੀ ਸਿੱਖ ਸੰਗਤ ਸੁਣੋ, ਸੱਚੀ, ਝੂਠੀ ਸਹੁੰ ਨਾ ਖਾਵੋ। ਇਹ ਪੰਛੀ ਘੋਰ ਨਰਕ ਭੋਗੇਗਾ, ਬਾਅਦ ਵਿਚ ਇਸ ਦਾ ਉਧਾਰ ਹੋਵੇਗਾ॥੪੧॥

**ਅਬਿ ਹਮ ਨੇ ਫਲ ਪਾਪ ਭੁਗਾਯੋ। ਅਪਰ ਕਲੇਸ਼ਨ ਤੇ ਛੁਟਵਾਯੋਂ।**
**ਕੂਰੀ ਸਪਥ ਕਰਹਿ ਨਰ ਜੋਇ। ਜਨਮ ਹਜ਼ਾਰਹੁਂ ਧਰਿ ਕਰਿ ਸੋਇ॥ ੪੨॥**

ਹੁਣ ਅਸੀਂ ਪਾਪ ਦਾ ਫਲ ਭੁਗਾਇਆ ਹੈ, ਹੋਰ ਕਲੇਸ਼ਾਂ ਤੋਂ ਛੁਟਕਾਰਾ ਦਵਾਇਆ ਹੈ, ਜਿਹੜਾ ਵੀ ਮਨੁੱਖ ਝੂਠੀ ਸਹੁੰ ਚੁੱਕੇਗਾ, ਉਹ ਹਜ਼ਾਰਾਂ ਜਨਮ ਧਾਰਨ ਕਰੇਗਾ॥੪੨॥

**ਜਨਮ ਕਰੋਰਹੁਂ ਭੋਗੈ ਨਰਕ। ਸਦਾ ਕਲੇਸ਼ਨਿ ਮਹਿਂ ਰਹਿ ਗ਼ਰਕ।**
**ਸਪਥ ਖਾਇ ਸੋ ਸਿੱਖ ਨ ਮੇਰਾ। ਤਸਕਰ ਹ੍ਵੈ ਲਹਿ ਕਸ਼ਟ ਬਡੇਰਾ॥ ੪੩॥**

ਕਰੋੜਾਂ ਜਨਮਾਂ ਵਿਚ ਨਰਕ ਭੋਗੇਗਾ, ਸਦਾ ਕਲੇਸ਼ਾਂ ਵਿਚ ਗਰਕ ਰਹੇਗਾ। ਜਿਹੜਾ ਸਹੁੰ ਖਾਏ ਉਹ ਮੇਰਾ ਸਿੱਖ ਨਹੀਂ, ਚੋਰ ਹੋ ਕੇ ਵੱਡੇ ਕਸ਼ਟ ਝੱਲੇਗਾ॥੪੩॥

*ਦੋਹਰਾ-* **ਸਪਥ ਨ ਕਰਿ ਗੁਰ ਸਾਚ ਪਰ ਝੂਠਾ ਟਿਕੈ ਨ ਪਾਇ।**
**ਸਾਚਾ ਜੋਨੀ ਪਰ ਭੁਗੈ ਕੂਰੇ ਕੈਸਾ ਥਾਇ॥ ੪੪॥**

ਸੱਚੀ ਗੱਲ ਹੋਣ 'ਤੇ ਵੀ ਗੁਰੂ ਦੀ ਸਹੁੰ ਨਾ ਖਾਵੇ, ਫਿਰ ਝੂਠ ਉੱਪਰ ਸਹੁੰ ਖਾ ਕੇ ਪੈਰ ਕਿੱਥੇ ਲੱਗਣਗੇ, ਭਾਵ ਤਬਾਹ ਹੋ ਜਾਵੇਗਾ। ਸੱਚੀ ਸਹੁੰ ਖਾਣ ਵਾਲਾ ਜੂਨਾਂ ਵਿਚ ਪੈ ਕੇ ਦੁੱਖ ਭੋਗੇਗਾ ਤੇ ਝੂਠੇ ਨੂੰ ਤਾਂ ਕਿਤੇ ਥਾਂ ਹੀ ਨਹੀਂ ਲੱਭਣਾ, ਭਾਵ ਤਬਾਹ ਹੋ ਜਾਵੇਗਾ॥੪੪॥

ਬਦਲਾ ਦੇਵੈ ਪਾਪ ਕਾ, ਮੰਦਾ ਕਰਹੁ ਨ ਕੋਇ।
ਹੁਇ ਹੈ ਭਾਗੀ ਪਾਪ ਕੋ ਜੇ ਗੁਰ ਜਾਮਨ ਹੋਇ॥ ੪੫॥

ਪਾਪ ਦਾ ਬਦਲਾ ਦੇਣਾ ਪੈਂਦਾ ਹੈ, ਇਸ ਕਰਕੇ ਕੋਈ ਵੀ ਮਾੜਾ ਕੰਮ ਨਾ ਕਰੋ, ਜੇ ਆਪਣੇ ਗੁਰੂ ਨੂੰ ਜਾਮਨ ਬਣਾਉਗੇ ਤਾਂ ਪਾਪ ਦੇ ਭਾਗੀ ਹੋਵੋਗੇ॥੪੫॥

ਕਰਹੁ ਨ ਗੁਰ ਕੀ ਸਪਥ ਕਬਿ ਕੈਸਹੁਂ ਬਨਹਿ ਜਰੂਰ।
ਕਬਿ ਸਾਚੀ ਭੀ ਨਹਿਂ ਕਰੋ ਨਰਕ ਪਰੈ ਨਰ ਕੂਰ'॥ ੪੬॥

ਕਿੰਨਾ ਵੀ ਜ਼ਰੂਰੀ ਬਣ ਜਾਵੇ, ਕਦੀ ਵੀ ਗੁਰੂ ਦੀ ਸਹੁੰ ਨਾ ਚੁਕੋ। ਕਦੀ ਸੱਚੀ ਸਹੁੰ ਵੀ ਨਾ ਚੁਕੋ, ਫਿਰ ਝੂਠਾ ਮਨੁੱਖ ਨਰਕਾਂ ਵਿਚ ਪੈਂਦਾ ਹੈ''॥੪੬॥

*ਪੰਜਵੀਂ ਰੁੱਤ ਦਾ ਗਿਆਰ੍ਹਵਾਂ ਅਧਿਆਇ ਸਮਾਪਤ ਹੋਇਆ॥੧੧॥*

## *ਅਧਿਆਇ ਬਾਰ੍ਹਵਾਂ*

*ਹਰਿ ਗੁਪਾਲ ਉਜੈਨੀ, ਧਿਆਨ ਸਿੰਘ ਮਾਜਰੀਆ*

*ਦੋਹਰਾ-* ਕਹਤਿ ਹੁਤੇ ਗੁਰ ਬਾਰਤਾ ਤਬਿ ਪ੍ਰਸਾਦਿ ਕੋ ਥਾਰ।
ਸੂਪਕਾਰ ਲਜਾਯੋ ਤਹਾਂ ਅਨਿਕ ਪ੍ਰਕਾਰ ਅਹਾਰ॥ ੧॥

ਗੁਰੂ ਜੀ ਜਦ ਵਾਰਤਾ ਕਹਿ ਰਹੇ ਸਨ ਤਾਂ ਉਸ ਸਮੇਂ ਰਸੋਈਆ ਪ੍ਰਸ਼ਾਦਿ ਦਾ ਥਾਲ ਭਰ ਕੇ ਲਿਆਇਆ, ਜਿਸ ਵਿਚ ਅਨੇਕ ਪ੍ਰਕਾਰ ਦੇ ਭੋਜਨ ਪਰੋਸੇ ਹੋਏ ਸਨ॥੧॥

*ਚੌਪਈ-* ਸੁਤ ਬਨੀਏ ਕੋ ਸਿਖ ਤਹਿਂ ਖਰੋ। ਪਿਖਿ ਤਬਿ ਰਿਦੇ ਮਨੋਰਥ ਕਰੋ।
ਨਹਿਂ ਗੁਰ ਢਿਗ ਤੇ ਦੇਹਿਂ ਅਹਾਰਾ। ਆਮਿਖ ਆਦਿਖ ਜਾਂਹਿ ਮਝਾਰਾ॥੨॥

ਬਾਣੀਏ ਦਾ ਪੁੱਤਰ ਸਿੱਖ ਉਥੇ ਖੜਾ ਸੀ, ਉਸ ਨੇ ਭੋਜਨ ਵੇਖ ਕੇ ਹਿਰਦੇ ਵਿਚ ਇਹ ਮਨੋਰਥ ਕੀਤਾ ਕਿ ਗੁਰੂ ਜੀ ਆਪਣੇ ਪਾਸੋਂ ਭੋਜਨ ਨਾ ਦੇਣ, ਜਿਸ ਭੋਜਨ ਵਿਚ ਮਾਸ ਆਦਿ ਸ਼ਾਮਲ ਹੈ॥੨॥

ਤਿਹ ਮਨ ਕੀ ਸਤਿਗੁਰੂ ਪਛਾਨੀ। ਸੂਪਕਾਰ ਕੇ ਸੰਗ ਬਖਾਨੀ।
'ਸੁਧ ਚੌਂਕੇ ਮਹਿਂ ਭੋਜਨ ਜਹਾਂ। ਇਸ ਸਿਖ ਕੋ ਅਚਵਾਵਹੁ ਤਹਾਂ'॥ ੩॥

ਉਸ ਦੇ ਮਨ ਦੀ ਗੱਲ ਸਤਿਗੁਰੂ ਜੀ ਨੇ ਪਛਾਣ ਲਈ ਤੇ ਫਿਰ ਰਸੋਈਏ ਨੂੰ ਕਿਹਾ, ''ਸੁੱਚੇ ਚੌਂਕੇ ਵਿਚ ਜਿੱਥੇ ਭੋਜਨ ਹੈ, ਇਸ ਸਿੱਖ ਨੂੰ ਓਥੇ ਭੋਜਨ ਖਵਾਓ''॥੩॥

ਸੁਨਿ ਬਨੀਏ ਕੇ ਚਿਤ ਭਈ ਸ਼ਾਂਤੀ। ਰਿਦੇ ਪ੍ਰਤੀਤ ਆਇ ਭਲਿ ਭਾਂਤੀ।
ਭੋਜਨ ਅਚਜੋ ਜਾਇ ਕਰਿ ਜਬੈ। ਬੀਤਜੋ ਦਿਵਸ ਭਈ ਨਿਸ ਤਬੈ॥੪॥

ਇਹ ਸੁਣ ਕੇ ਬਾਣੀਏ ਦੇ ਚਿੱਤ ਵਿਚ ਸ਼ਾਂਤੀ ਆ ਗਈ। ਹਿਰਦੇ ਵਿਚ ਭਲੀ ਭਾਂਤ ਪ੍ਰਤੀਤ ਆ ਗਈ। ਜਦ ਜਾ ਕੇ ਭੋਜਨ ਛਕਿਆ ਤਾਂ ਦਿਨ ਬੀਤ ਗਿਆ ਤੇ ਰਾਤ ਪੈ ਗਈ॥੪॥

ਸੁਪਤਿ ਬਿਚਾਰਤਿ ਗਿਨਤੀ ਨਾਨਾ। ਤਰਕਤਿ ਗੁਰ ਕੀ ਕ੍ਰਿਯਾ ਮਹਾਨਾ।
ਪ੍ਰਿਥਮ ਪਿਤਾ ਮੇਰੋ ਚਲਿ ਆਯੋ। ਕਿਸ ਪ੍ਰਕਾਰ ਕੋ ਗੁਰੂ ਬਨਾਯੋ॥ ੫॥

ਸੁੱਤਾ ਹੋਇਆ ਸੁਪਨਿਆਂ ਵਿਚ ਕਈ ਪ੍ਰਕਾਰ ਦੀਆਂ ਗਿਣਤੀਆਂ ਵਿਚਾਰਦਾ ਸੀ, ਗੁਰੂ ਜੀ ਦੀ ਕ੍ਰਿਆ 'ਤੇ ਮਹਾਨ ਤਰਕ ਕਰਦਾ ਸੀ। ਪਹਿਲਾਂ ਮੇਰੇ ਪਿਤਾ ਏਧਰ ਚੱਲ ਕੇ ਆਏ ਸਨ, ਕਿਸ ਪ੍ਰਕਾਰ ਦੇ ਆਪਣੇ ਗੁਰੂ ਬਣਾਏ ਹਨ॥੫॥

ਜੀਵ ਘਾਤ ਆਮਿਖ ਕੋ ਖਾਵੈ। ਦਯਾ ਆਦਿ ਗੁਨ ਨਹੀਂ ਕਮਾਵੈ।
ਜੈਸੇ ਸ਼ਾਸਤ੍ਰ ਬਿਖੈ ਉਚਾਰੀ। ਤਜਾਗਨਿ ਮਦ, ਹਿੰਸਾ, ਪਰਨਾਰੀ॥ ੬॥

ਜੀਵ ਘਾਤ ਕਰਦੇ ਹਨ ਤੇ ਮਾਸ ਖਾਂਦੇ ਹਨ, ਦਇਆ ਆਦਿ ਕਿਸੇ ਗੁਣ ਦੀ ਕਮਾਈ ਨਹੀਂ ਕਰਦੇ ਹਨ। ਜਿਵੇਂ ਸ਼ਾਸਤਰਾਂ ਵਿਚ ਉਚਾਰਨ ਕੀਤਾ ਹੈ ਕਿ ਸ਼ਰਾਬ, ਹਿੰਸਾ ਅਤੇ ਪਰਾਈ ਇਸਤਰੀ ਦਾ ਤਿਆਗ ਕਰੋ॥੬॥

ਜੂਪ ਆਦਿ ਕੇ ਨੇਰ ਨ ਜਾਵੈ। ਸਾਧ ਧਰਮ ਐਸੇ ਬਨਿ ਆਵੈ।
ਸੋ ਗੁਰ ਬਿਖੈ ਨ ਪੱਯਤਿ ਕੋਈ। ਸੰਤ ਕਰਮ ਤੇ ਬਿੱਪ੍ਰੈ ਸੋਈ॥ ੭॥

ਜੂਏ ਆਦਿ ਦੇ ਨੇੜੇ ਨਾ ਜਾਵੇ, ਸਾਧ ਧਰਮ ਵਿਚ ਇਸ ਤਰ੍ਹਾਂ ਹੀ ਬਣ ਆਉਂਦੀ ਹੈ। ਐਸਾ ਗੁਣ ਗੁਰੂ ਜੀ ਵਿਚ ਕੋਈ ਵੀ ਨਹੀਂ ਵੇਖਿਆ ਹੈ, ਸੰਤ ਕਰਮ ਦੇ ਉਲਟ ਚਲਦੇ ਹਨ॥੭॥

ਦਰਬ ਪੰਚ ਸੈ ਮੈਂ ਅਬਿ ਆਨਾ। ਕਿਮ ਅਰਪੋਂ ਮੈਂ ਜੋਗ ਨ ਜਾਨਾ।
ਰੀਤਿ ਗੁਰੂ ਕੀ ਗੁਰ ਮਹਿਂ ਨਾਂਹੀ। ਹਿੰਸਾ ਨਿਰਦਯਤਾ ਜਿਨ ਮਾਂਹੀ॥ ੮॥

ਮੈਂ ਹੁਣ ਪੰਜ ਸੌ ਰੁਪਏ ਦਾ ਧਨ ਲਿਆਇਆ ਹਾਂ, ਉਹ ਮੈਂ ਕਿਵੇਂ ਅਰਪਣ ਕਰਾਂ, ਗੁਰੂ ਜੀ ਨੂੰ ਯੋਗ ਨਹੀਂ ਜਾਣਿਆ ਹੈ। ਗੁਰੂਆਂ ਵਾਲੀ ਗਤੀ ਗੁਰੂ ਵਿਚ ਨਹੀਂ ਹੈ, ਜਿਨ੍ਹਾਂ ਵਿਚ ਹਿੰਸਾ ਨਿਰਦੈਤਾ ਭਰੀ ਪਈ ਹੈ॥੮॥

ਗਮਨੌਂ ਹੋਇ ਪ੍ਰਾਤਿ ਜਿਸ ਬੇਰੀ। ਸਿੱਖੀ ਲੇਹੁਂ ਬੈਸ਼ਨੋ ਕੇਰੀ।
ਮਦ ਆਮਿਖ ਕੋ ਬਰਜਨ ਤਹਾਂ। ਭਲੀ ਬਾਰਤਾ ਪੱਯਤਿ ਜਹਾਂ॥ ੯॥

ਜਦ ਸਵੇਰ ਹੋਵੇਗੀ ਤਾਂ ਮੈਂ ਚਲੇ ਜਾਵਾਂਗਾ ਤੇ ਵੈਸ਼ਨੂੰਆਂ ਵਾਲੀ ਸਿੱਖੀ ਲਵਾਂਗਾ, ਜਿੱਥੇ ਸ਼ਰਾਬ ਮਾਸ ਦੀ ਮਨਾਹੀ ਹੋਵੇ, ਜਿੱਥੇ ਭਲੀ ਵਾਰਤਾ ਪੈਂਦੀ ਹੋਵੇ॥੯॥

ਦਏ ਰਜਤਪਣ ਸੌ ਮਮ ਬਾਪ। ਇਨ ਕੋ ਗੁਰ ਕਰਿ ਸਿਖ ਭਾ ਆਪ।
ਦਰਬ ਪੰਚ ਸੈ ਲੈ ਇਹ ਮੋਰ। ਇਕ ਹਜ਼ਾਰ ਮੈਂ ਦੇਤੋ ਔਰ॥ ੧੦॥

ਮੇਰੇ ਪਿਤਾ ਜੀ ਨੇ ਪੰਜ ਸੌ ਰੁਪਏ ਦਿੱਤੇ, ਇਨ੍ਹਾਂ ਨੂੰ ਗੁਰੂ ਜੀ ਬਣਾ ਕੇ ਆਪ ਇਨ੍ਹਾਂ ਦਾ ਸਿੱਖ ਹੋਇਆ ਸੀ। ਪੰਜ ਸੌ ਰੁਪਏ ਦਾ ਧਨ ਇਹ ਮੈਥੋਂ ਲੈਂਦੇ, ਇਕ ਹਜ਼ਾਰ ਰੁਪਏ ਧਨ ਇਨ੍ਹਾਂ ਨੂੰ ਮੈਂ ਹੋਰ ਦਿੰਦਾ॥੧੦॥

ਕਹਾਂ ਕਰੌਂ ਪਰ ਗੁਰੂ ਨ ਪਾਯੋ। ਕ੍ਰਿਯਾ ਧਰਮ ਸ਼ੁਭ ਜਾਂਹਿ ਕਮਾਯੋ।
ਇੱਤਜਾਦਿਕ ਠਾਨਤਿ ਦੁਚਿਤਾਈ। ਸਰਬ ਸਰਬਰੀ ਤਬਹਿ ਬਿਤਾਈ॥ ੧੧॥

ਕੀ ਕਰਾਂ ਐਸਾ ਗੁਰੂ ਨਹੀਂ ਪਾਇਆ ਹੈ, ਕਰਮ-ਕਾਂਡ ਜਿਸ ਨੇ ਚੰਗੀ ਤਰ੍ਹਾਂ ਕਮਾਏ ਹੋਣ ਐਸਾ ਗੁਰੂ ਨਹੀਂ ਲੱਭਾ ਹੈ। ਇਸ ਪ੍ਰਕਾਰ ਦੁਚਿੱਤੀਂ ਧਾਰਨ ਕੀਤੀ ਹੋਈ ਸੀ। ਸਾਰੀ ਰਾਤ ਤਦ ਇਸ ਪ੍ਰਕਾਰ ਬਤੀਤ ਕੀਤੀ॥੧੧॥

ਭਈ ਪ੍ਰਭਾਤਿ ਗੁਰੂ ਢਿਗ ਗਯੋ। ਮਸਤਕ ਟੇਕਤਿ ਪਗ ਪਰ ਭਯੋ।
ਬੈਠਜੋ ਸਮੁਖ ਔਰ ਸਮੁਦਾਈ। ਦ੍ਵੈ ਬੋਤਲ ਪ੍ਰਭੁ ਤਬਿ ਮੰਗਵਾਈ॥ ੧੨॥

ਸਵੇਰ ਹੋਈ ਤਾਂ ਗੁਰੂ ਜੀ ਪਾਸ ਗਿਆ ਤੇ ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਗੁਰੂ ਜੀ ਦੇ ਸਾਹਮਣੇ ਸਾਰਿਆਂ ਦੇ ਅੱਗੇ ਬੈਠ ਗਿਆ। ਤਦ ਗੁਰੂ ਜੀ ਨੇ ਦੋ ਬੋਤਲਾਂ ਮੰਗਵਾਈਆਂ ॥੧੨॥

**ਸ੍ਰੀ ਮੁਖ ਤੇ ਇਮ ਬਾਕ ਅਲਾਯੋ। ਹਰਿਗੁਪਾਲ ਕੋ ਭਲੇ ਸੁਨਾਯੋ।**
**'ਸਭਿ ਸਿਖਹੁ ਸੁਨੀਅਹਿ ਚਿਤ ਲਾਈ। ਮਨ ਕੇ ਸ੍ਵਾਦ ਜਿਤਿਕ ਸਮੁਦਾਈ' ॥੧੩॥**

ਗੁਰੂ ਜੀ ਨੇ ਫਿਰ ਮੁਖ ਤੋਂ ਇਸ ਪ੍ਰਕਾਰ ਬਚਨ ਕੀਤਾ ਤੇ ਬਾਣੀਏ ਦੇ ਪੁੱਤਰ ਹਰਿਗੁਪਾਲ ਨੂੰ ਭਲੀ ਪ੍ਰਕਾਰ ਸੁਣਾਇਆ, "ਸਾਰੇ ਸਿੱਖ ਚਿੱਤ ਲਾ ਕੇ ਸੁਣੋ, ਜਿਹੜੇ ਸਾਰੇ ਮਨ ਦੇ ਸਵਾਦ ਹਨ" ॥੧੩॥

**ਥਿਰੇ ਨਿਕਟ ਸੁਨਿ ਬੋਲੇ ਸੋਈ। 'ਸ੍ਵਾਦ ਸਕਲ ਜਿਹਵਾ ਕੇ ਹੋਈ'।**
**'ਸ੍ਵਾਦ ਕਰਮ ਕੇ' ਕੇਚਿਤ ਕਹੈ। ਕੇਚਿਤ ਕਹੈਂ 'ਜੀਵ ਕੇ ਅਹੈ' ॥ ੧੪॥**

ਜਿਹੜੇ ਸਿੱਖ ਕੋਲ ਖੜੇ ਸਨ, ਉਹ ਬੋਲੇ, "ਸਾਰੇ ਸਵਾਦ ਜੀਭ ਦੇ ਹਨ" ਕਈ ਕਹਿੰਦੇ ਹਨ ਕਿ ਸਵਾਦ "ਕਰਮ ਦੇ ਹਨ।" ਕਈ ਕਹਿੰਦੇ ਹਨ 'ਜੀਵ ਦੇ ਹਨ' ॥੧੪॥

**ਭਾਖੈ ਕੋ 'ਸੁਭਾਵ ਕੋ ਹੋਇ'। ਕੋ ਕਹਿ 'ਧਰਮ ਦੇਹਿ ਕੋ ਜੋਇ'।**
**ਹਰਿਗੁਪਾਲ ਬਨੀਆਂ ਸਿਖ ਕਹੈ। 'ਸ੍ਵਾਦ ਸਿਦਕ ਜੀਵਹਿ ਕੋ ਅਹੈ' ॥ ੧੫॥**

ਕਈ ਕਹਿੰਦੇ ਹਨ, "ਸਵਾਦ ਸੁਭਾਵ ਦੇ ਹੁੰਦੇ ਹਨ।" ਕਈ ਕਹਿੰਦੇ ਹਨ, "ਸਵਾਦ ਦੇਹੀ ਦਾ ਧਰਮ ਹਨ।" ਹਰਿਗੁਪਾਲ ਬਾਣੀਏ ਸਿੱਖ ਨੇ ਕਿਹਾ, "ਜੀਵ ਨੂੰ ਤਾਂ ਸਿਦਕ ਦਾ ਸਵਾਦ ਹੈ" ॥੧੫॥

**ਤਿਸ ਤੇ ਸੁਨਿ ਗੁਰ ਕਹਿਂ ਤਿਸ ਬੇਰਾ। 'ਪਿਤਾ ਬਿਸ਼ੰਭਰ ਦਾਸ ਸੁ ਤੇਰਾ।**
**ਸੁਨਿ ਸਿੱਖਾ ਸਿਖ ਸਿਦਕੀ ਸੋਇ। ਕਹੁ ਤਿਸ ਸੰਗ ਮਿਲਿਨਿ ਜਬਿ ਹੋਇ ॥੧੬॥**

ਉਸ ਸਮੇਂ ਸੁਣ ਕੇ ਗੁਰੂ ਜੀ ਨੇ ਕਿਹਾ, "ਤੇਰਾ ਪਿਤਾ ਜਿਹੜਾ ਬਿਸ਼ੰਭਰ ਦਾਸ ਹੈ, ਹੇ ਸਿੱਖਾ ਸੁਣੋ, ਉਹ ਵੱਡਾ ਸਿਦਕੀ ਸਿੱਖ ਹੈ, ਉਸ ਨੂੰ ਜਦ ਮਿਲੇਂਗਾ ਤਾਂ ਇਸ ਪ੍ਰਕਾਰ ਕਹੀਂ ॥੧੬॥

*ਦੋਹਰਾ*- **ਸ੍ਰੀ ਗੁਰ ਹੁਕਮ ਜੁ ਭਾਵ ਕਾ ਦਯੋ ਸੁ ਤੇਰੇ ਪਾਸ।**
**ਤਿਸ ਕੋ ਲੀਨੋ ਹਮ ਅਬੈ ਕਰਹੁ ਨ ਕੈਸੇ ਆਸ' ॥ ੧੭॥**

ਗੁਰੂ ਜੀ ਨੇ ਜੋ ਸ਼ਰਧਾ ਭਾਵ ਦਾ ਹੁਕਮ ਦਿੱਤਾ ਹੈ, ਉਹ ਤੇਰੇ ਪਾਸ ਹੈ, ਉਸ ਨੂੰ ਅਸੀਂ ਹੁਣ ਪ੍ਰਾਪਤ ਕਰਨਾ ਹੈ, ਉਸ ਦੀ ਮੈਂ ਕਿਵੇਂ ਆਸ ਕਰ ਸਕਦਾ ਹਾਂ" ॥੧੭॥

*ਚੌਪਈ*- **ਹਰਿਗੁਪਾਲ ਸੁਨਿ ਕਾਨ ਬਖਾਨਾ। 'ਪ੍ਰਭੁ ਜੀ! ਮੈਂ ਕੁਛ ਸਮਝ ਨ ਜਾਨਾ।**
**ਮੈਂ ਭੀ ਸਿਖ ਹੌਂ ਰਾਵਰ ਕੇਰਾ। ਸਮੁਝਾਵਨਿ ਕੀਜੈ ਪੁਨ ਫੇਰਾ' ॥ ੧੮॥**

ਹਰਿਗੁਪਾਲ ਨੇ ਕੰਨਾਂ ਨਾਲ ਸੁਣ ਕੇ ਕਿਹਾ, "ਸਤਿਗੁਰੂ ਜੀ! ਮੈਂ ਕੁਝ ਸਮਝਿਆ ਨਹੀਂ ਹਾਂ। ਮੈਂ ਵੀ ਆਪ ਜੀ ਦਾ ਸਿੱਖ ਹਾਂ, ਮੈਨੂੰ ਦੁਬਾਰਾ ਸਮਝਾਓ" ॥੧੮॥

**ਸੁਨਿ ਕਰਿ ਸ੍ਰੀ ਮੁਖ ਤੇ ਮੁਸਕਾਏ। ਤਰਕ ਕਰਤਿ ਬੋਲੇ ਸਮੁਝਾਏ।**
**'ਹਮਰੀ ਸਿੱਖੀ ਤੈਂ ਕਬਿ ਪਾਈ ?। ਦਾਸ ਬੈਸ਼ਨੋ ਕਾ ਤੁਮ ਭਾਈ ॥੧੯॥**

ਇਹ ਸੁਣ ਕੇ ਗੁਰੂ ਜੀ ਮੁਖ ਤੋਂ ਮੁਸਕਰਾਏ ਤੇ ਸਮਝਾਉਣ ਵਾਸਤੇ ਤਰਕ ਕਰਕੇ ਬੋਲੇ, "ਸਾਡੀ ਸਿੱਖੀ ਤੂੰ ਕਦ ਪ੍ਰਾਪਤੀ ਕੀਤੀ ਹੈ, ਭਰਾਵਾ ਤੂੰ ਤਾਂ ਵੈਸ਼ਨੋਂ ਦਾ ਦਾਸ ਹੈਂ ॥੧੯॥

ਕ੍ਰਿਯਾਵਾਨ ਕੋ ਖੋਜਨਿ ਕਰੀਏ। ਤਿਸ ਉਪਦੇਸ਼ ਰਿਦੇ ਨਿਜ ਧਰੀਏ।
ਜੋ ਹਮ ਨੇ ਅਬਿ ਦੀਨ ਸੁਨੇਹਾ। ਸਮਝੈ ਤੇਰੋ ਪਿਤ ਹ੍ਵੈ ਜੇਹਾ'॥ ੨੦॥

ਕਰਮ-ਕਾਂਡੀ ਗੁਰੂ ਲੱਭੀਏ, ਉਸ ਦੇ ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਕਰੋ। ਜਿਹੜਾ ਅਸੀਂ ਹੁਣ ਸੁਨੇਹਾ ਦਿੱਤਾ ਹੈ, ਜੈਸਾ ਇਹ ਸੁਨੇਹਾ ਹੈ ਤੇਰਾ ਪਿਤਾ ਸਮਝ ਜਾਵੇਗਾ"॥੨੦॥

ਹਰਿਗੁਪਾਲ ਬਨੀਆ ਤਤਕਾਲਾ। ਪਦ ਅਰਬਿੰਦਨਿ ਪਰ ਧਰਿ ਭਾਲਾ।
'ਸ੍ਰੀ ਸਤਿਗੁਰ ਸਾਚੇ ਪਤਿਸ਼ਾਹੁ। ਰਖਹੁ ਰਖਹੁ ਨਿਜ ਚਰਨਨਿ ਮਾਹੂ॥ ੨੧॥

ਇਹ ਸੁਣ ਕੇ ਹਰਿਗੁਪਾਲ ਬਾਣੀਆਂ ਤੁਰਤ ਉੱਠਿਆ ਤੇ ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟਿਕਾਅ ਦਿੱਤਾ ਤੇ ਕਹਿਣ ਲੱਗਾ, "ਹੇ ਸਤਿਗੁਰੂ, ਸੱਚੇ ਪਾਤਿਸ਼ਾਹ! ਮੈਨੂੰ ਆਪਣੇ ਚਰਨਾਂ ਵਿਚ ਰੱਖੋ॥੨੧॥

ਨਹਿਂ ਛੋਰਹੁ ਮੂਰਖ ਮਨ ਮੇਰਾ। ਮਹਿਮਾ ਮੈਂ ਨ ਲਖੀ ਤਿਸ ਬੇਰਾ'।
ਪੀਠ ਠੋਕਿ ਕਰਿ ਸਤਿਗੁਰ ਕਹਜੋ। 'ਹਮਰੇ ਹਰਖ ਦ੍ਵੈਖ ਨਹਿਂ ਰਹਜੋ॥ ੨੨॥

ਮੈਨੂੰ ਨਾ ਛੱਡੋ, ਮੇਰਾ ਮਨ ਮੂਰਖ ਹੈ, ਉਸ ਸਮੇਂ ਮੈਂ ਤੁਹਾਡੀ ਮਹਿਮਾ ਨਹੀਂ ਜਾਣੀ ਸੀ।" ਫਿਰ ਸਤਿਗੁਰੂ ਜੀ ਨੇ ਥਾਪੀ ਦੇ ਕੇ ਕਿਹਾ, "ਸਾਡੇ ਪਾਸ ਕ੍ਰੋਧ-ਈਰਖਾ ਨਹੀਂ ਰਹਿੰਦੇ ਹਨ॥੨੨॥

ਅਬਿ ਤੂੰ ਬਖਸ਼ਜੋ ਉਠ ਪਗ ਛੋਰਿ'। ਸੁਨਿ ਬੈਠਜੋ ਲਖਿ ਅਪਨੋ ਖੋਰ।
ਪੁਨ ਅਨੰਦਪੁਰਿ ਬਸਜੋ ਮਹੀਨਾ। ਦਰਸ਼ਨ ਕਰਤਿ ਰਹਜੋ ਸੁਖ ਲੀਨਾ॥੨੩॥

ਤੈਨੂੰ ਹੁਣ ਬਖ਼ਸ਼ ਦਿੱਤਾ ਹੈ, ਤੂੰ ਸਾਡੇ ਚਰਨਾਂ ਨੂੰ ਛੱਡ ਦੇ।" ਇਹ ਸੁਣ ਕੇ ਆਪਣਾ ਖੋਟ ਸਮਝ ਕੇ ਬੈਠ ਗਿਆ। ਫਿਰ ਅਨੰਦਪੁਰ ਵਿਚ ਇਕ ਮਹੀਨਾ ਰਿਹਾ ਤੇ ਸੁਖਦਾਇਕ ਦਰਸ਼ਨ ਕਰਦਾ ਰਿਹਾ॥੨੩॥

ਚਲਨ ਲਗਜੋ ਪ੍ਰਸਾਦਿ ਗੁਰ ਦਯੋ। 'ਆਪ ਖਾਉ ਘਰ ਦਿਹੁ ਜੋ ਲਹਜੋ'।
ਬਖਸ਼ਜੋ ਸਰਬਲੋਹ ਕੋ ਕੜਾ। ਤੋਲੇ ਚਾਰ ਤੋਲ ਕੇ ਘੜਾ॥ ੨੪॥

ਚਲਣ ਲੱਗੇ ਨੂੰ ਗੁਰੂ ਜੀ ਨੇ ਪ੍ਰਸ਼ਾਦਿ ਦਿੱਤਾ ਤੇ ਕਿਹਾ, "ਆਪ ਖਾਵੋ ਤੇ ਘਰ ਵਿਚ ਦੇਵੋ।" ਗੁਰੂ ਜੀ ਨੇ ਉਸ ਨੂੰ ਸਰਬ ਲੋਹ ਦਾ ਕੜਾ ਬਖਸ਼ਿਆ, ਜਿਹੜਾ ਚਾਰ ਤੋਲੇ ਦਾ ਤੋਲ ਵਿਚ ਘੜਿਆ ਸੀ॥੨੪॥

'ਰਿਦੇ ਕਾਮਨਾ ਜਬਿ ਕਬਿ ਹੋਇ। ਇਸ ਕੋ ਪੂਜਹੁ ਪੁਰਵਹਿ ਸੋਇ'।
ਲੈ ਬਖਸ਼ਿਸ਼ ਕੋ ਸੀਸ ਨਿਵਾਇ। ਦਰਬ ਪੰਜ ਸੈ ਦਯੋ ਚੜ੍ਹਾਇ॥ ੨੫॥

"ਜਦ ਕਦੇ ਹਿਰਦੇ ਵਿਚ ਕੋਈ ਕਾਮਨਾ ਹੋਵੇ, ਇਸ ਦੀ ਪੂਜਾ ਕਰੋ ਕਾਮਨਾ ਪੂਰੀ ਹੋ ਜਾਵੇਗੀ।" ਹਰਿਗੁਪਾਲ ਨੇ ਬਖਸ਼ਿਸ਼ ਲੈ ਕੇ ਸਿਰ ਨਿਵਾਇਆ ਤੇ ਪੰਜ ਸੌ ਰੁਪਏ ਗੁਰੂ ਜੀ ਅੱਗੇ ਚੜ੍ਹਾ ਦਿੱਤੇ॥੨੫॥

ਰੁਖਸਦ ਹੁਇ ਗੁਰ ਤੇ ਚਲਿ ਪਰਿਯੋ। ਮਾਰਗ ਮੈਂ ਬਿਚਾਰ ਚਿਤ ਕਰਿਯੋ।
ਖਟ ਸੈ ਧਨ ਗੁਰ ਕੌ ਹਮ ਦਯੋ। ਬਖਸ਼ਿਸ਼ ਲੋਹ ਕੜਾ ਹਮ ਲਯੋ॥ ੨੬॥

ਗੁਰੂ ਜੀ ਪਾਸੋਂ ਰੁਖ਼ਸਤ ਹੋ ਕੇ ਚੱਲ ਪਿਆ ਤੇ ਰਾਹ ਵਿਚ ਚਿੱਤ ਵਿਚ ਵਿਚਾਰ ਕੀਤੀ ਕਿ ਛੇ ਸੌ ਰੁਪਏ ਦਾ ਧਨ ਮੈਂ ਗੁਰੂ ਜੀ ਨੂੰ ਦਿੱਤਾ ਹੈ, ਗੁਰੂ ਜੀ ਵਲੋਂ ਬਖਸ਼ਿਸ਼ ਵਜੋਂ ਮੈਂ ਲੋਹੇ ਦਾ ਕੜਾ ਲਿਆ ਹੈ॥੨੬॥

ਭਾਇ ਲੈਨ ਕੋ ਕਹਜੋ ਸਨੇਹਾ। ਗਮਨਤਿ ਬਨੀਆ ਸੋਚਤਿ ਏਹਾ।
ਪਹੁੰਚਜੋ ਜਹਾਂ ਗ੍ਰਾਮ ਚਮਕੌਰ। ਚਲਜੋ ਜਾਤ ਆਗੇ ਤਿਸ ਠੌਰ॥ ੨੭॥

ਅਤੇ ਪ੍ਰੇਮ ਦੇ ਬਚਨ ਦਾ ਸੁਨੇਹਾ ਕਿਹਾ ਹੈ, ਚਲਦਾ ਹੋਇਆ ਬਾਣੀਆ ਇਸ ਤਰ੍ਹਾਂ ਸੋਚਦਾ ਜਾਂਦਾ ਸੀ। ਚਲਦਾ ਚਲਦਾ ਉਹ ਉਥੇ ਪਹੁੰਚ ਗਿਆ ਜਿੱਥੇ ਪਿੰਡ ਚਮਕੌਰ ਸੀ, ਤਿਸ ਥਾਂ ਵੀ ਉਹ ਅੱਗੇ ਚਲਿਆ ਜਾਂਦਾ ਸੀ॥੨੭॥

ਧਜਾਨ ਸਿੰਘ ਮਾਜਰੀਆ ਰਾਹੀ। ਮਿਲਜੋ ਬਿਲੋਕਤਿ ਬੂਝਤਿ ਤਾਂਹੀ।
'ਕਿਤ ਤੇ ਆਯੋ ਸਿੱਖਾਂ ਕੌਨ! ਕਿਤ ਕੋ ਜਾਤ, ਕੌਨ ਪੁਰਿ ਭੌਨ?॥ ੨੮॥

ਰਾਹ ਦੇ ਵਿਚ ਉਸ ਨੂੰ ਮਾਜਰੀ ਪਿੰਡ ਦਾ ਰਹਿਣ ਵਾਲਾ ਧਿਆਨ ਸਿੰਘ ਮਿਲਿਆ, ਬਾਣੀਏ ਨੂੰ ਵੇਖ ਕੇ ਉਹ ਪੁੱਛਣ ਲੱਗਾ, "ਕਿੱਥੋਂ ਆਇਆ ਹੈਂ, ਕਿਸ ਦਾ ਸਿੱਖ ਹੈਂ, ਕਿੱਥੇ ਚਲਿਆ ਹੈਂ, ਕਿਹੜੇ ਨਗਰ ਵਿਚ ਤੇਰਾ ਘਰ ਹੈ ?॥੨੮॥

ਸਮੈਂ ਅਹਾਰ ਕਰਨ ਕੋ ਜਾਨਿ। ਅਹੈ ਤਜਾਰ ਕਰਿ ਲੀਜੈ ਖਾਨ।
ਪੁਨ ਜਿਤ ਬਾਂਛਹੁ ਤਹਾਂ ਪਯਾਨਹੁ। ਅਪਨ ਬਾਰਤਾ ਸਕਲ ਬਖਾਨਹੁ' ॥੨੯॥

ਹੁਣ ਭੋਜਨ ਖਾਣ ਦਾ ਸਮਾਂ ਜਾਣੋ, ਭੋਜਨ ਤਿਆਰ ਹੈ, ਛਕ ਲਵੋ ਫਿਰ ਜਿੱਥੇ ਚਾਹੋ ਉਥੇ ਜਾਓ ਤੇ ਆਪਣੀ ਸਾਰੀ ਵਾਰਤਾ ਬਿਆਨ ਕਰੋ"॥੨੯॥

ਹਰਿਗੁਪਾਲ ਸੁਨਿ ਬਾਕ ਅਲਾਯੋ। 'ਗੁਰ ਕੋ ਸਿੱਖ ਦਰਸ ਹਿਤ ਆਯੋ।
ਦੱਖਣ ਮਹਿਂ ਉਜੈਨ ਪੁਰਿ ਬਾਸੀ। ਇਤੀ ਦੂਰ ਤੇ ਆਯੋ ਪਾਸੀ॥ ੩੦॥

ਹਰਿਗੁਪਾਲ ਨੇ ਸੁਣ ਕੇ ਕਿਹਾ, "ਗੁਰੂ ਜੀ ਦਾ ਸਿੱਖ ਹਾਂ, ਦਰਸ਼ਨਾਂ ਵਾਸਤੇ ਆਇਆ ਸੀ। ਦੱਖਣ ਵਿਚ ਉਜੈਨ ਨਗਰ ਦਾ ਰਹਿਣ ਵਾਲਾ ਹਾਂ, ਏਨੀ ਦੂਰ ਤੋਂ ਗੁਰੂ ਜੀ ਪਾਸ ਆਇਆ ਹਾਂ॥੩੦॥

ਕਰਿ ਦਰਸ਼ਨ ਮੈਂ ਦਈ ਅਕੋਰ। ਬੰਦੇ ਗੁਰੂ ਚਰਨ ਕਰ ਜੋਰਿ।
ਤਊ ਨ ਖੁਸ਼ੀ ਭਯੋ ਮਨ ਮੇਰੋ। ਕ੍ਰਿਯਾ ਬਿਖੈ ਗੁਰ ਆਛ ਨ ਹੇਰੋ॥ ੩੧॥

ਦਰਸ਼ਨ ਕਰਕੇ ਮੈਂ ਉਪਹਾਰ ਅਰਪਣ ਕੀਤੇ ਹਨ, ਹੱਥ ਜੋੜ ਕੇ ਗੁਰੂ ਜੀ ਦੇ ਚਰਨਾਂ 'ਤੇ ਬੰਦਨਾ ਕੀਤੀ ਹੈ। ਫਿਰ ਵੀ ਮੇਰਾ ਮਨ ਪ੍ਰਸੰਨ ਨਹੀਂ ਹੋਇਆ ਹੈ, ਕ੍ਰਿਆ ਵਿਚ ਗੁਰੂ ਜੀ ਚੰਗੇ ਨਹੀਂ ਵੇਖੇ ਹਨ॥੩੧॥

ਰੁਖਸਦ ਬਿਖੈ ਨਹੀਂ ਕੁਛ ਦਯੋ'। ਸੁਨਤਿ ਧਜਾਨ ਸਿੰਘ ਬੂਝਤਿ ਭਯੋ।
'ਕਹਹੁ ਕਹਾਂ ਬਚ ਕਹਜੋ ਗੁਸਾਈਂ। ਤੁਮ ਕੋ ਦਯੋ ਸੁ ਦੇਹੁ ਬਤਾਈ' ॥ ੩੨॥

ਰੁਖ਼ਸਤ ਸਮੇਂ ਕੁਝ ਨਹੀਂ ਦਿੱਤਾ ਹੈ।" ਇਹ ਸੁਣ ਕੇ ਧਿਆਨ ਸਿੰਘ ਪੁੱਛਣ ਲੱਗਾ, "ਇਹ ਦੱਸੋ ਗੁਰੂ ਜੀ ਨੇ ਕੀ ਬਚਨ ਕੀਤਾ ਹੈ, ਜੋ ਤੁਹਾਨੂੰ ਦਿੱਤਾ ਹੈ, ਇਸ ਬਾਰੇ ਦੱਸੋ"॥੩੨॥

ਹਰਿਗੁਪਾਲ ਤਬਿ ਕਹਜੋ ਪ੍ਰਸੰਗ। ਧਜਾਨ ਸਿੰਘ ਗੁਰ ਸਿਖ ਕੇ ਸੰਗ।
'ਪ੍ਰਥਮ ਬਾਪ ਮੇਰੋ ਸਿੱਖ ਹੋਯੋ। ਸੌ ਧਨ ਦੇ ਕਰਿ ਦਰਸ਼ਨ ਜੋਯੋ॥ ੩੩॥

ਹਰਿਗੁਪਾਲ ਨੇ ਫਿਰ ਸਾਰਾ ਪ੍ਰਸੰਗ ਗੁਰੂ ਕੇ ਸਿੱਖ ਧਿਆਨ ਸਿੰਘ ਨੂੰ ਸੁਣਾਇਆ। "ਪਹਿਲਾਂ ਮੇਰੇ ਪਿਤਾ ਜੀ ਸਿੱਖ ਹੋਏ, ਸੌ ਰੁਪਏ ਧਨ ਦੇ ਕੇ ਦਰਸ਼ਨ ਕੀਤੇ॥੩੩॥

ਦਯੋ ਪੰਚ ਸੈ ਮੈਂ ਅਬਿ ਆਨਿ। ਰਹਜੋ ਮਾਸ ਲਗ ਦਰਸ਼ਨ ਠਾਨਿ।
ਮੋਰ ਪਿਤਾ ਨੇ ਦੇ ਉਪਦੇਸ਼। ਇਤੀ ਦੂਰ ਭੇਜਜੋ ਪਰਦੇਸ਼॥ ੩੪॥

ਮੈਂ ਹੁਣ ਆ ਕੇ ਪੰਜ ਸੌ ਦਿੱਤਾ ਹੈ, ਇਕ ਮਹੀਨੇ ਤੱਕ ਦਰਸ਼ਨ ਕਰਦਾ ਰਿਹਾ ਹਾਂ। ਮੇਰੇ ਪਿਤਾ ਜੀ ਨੇ ਉਪਦੇਸ਼ ਦੇ ਕੇ ਏਡੀ ਦੂਰ ਪਰਦੇਸ਼ ਵਿਚ ਭੇਜਿਆ ਹੈ॥੩੪॥

**ਖਟ ਸੈ ਦਰਬ ਗੁਰੂ ਨੇ ਲੀਨ। ਬਚਨ ਭਾਉ ਕਾ ਇਕ ਅਬਿ ਦੀਨ।**
**ਗਿਨਤਿ ਗਟੀ ਇੱਤਜਾਦਿ ਬਤਾਵਤਿ। ਚਲਜੋ ਜਾਤ ਘਰ ਕੋ ਪਛੁਤਾਵਤਿ' ॥੩੫॥**

ਛੇ ਸੌ ਰੁਪਏ ਦਾ ਧਨ ਗੁਰੂ ਜੀ ਨੇ ਲਿਆ ਹੈ, ਉਸ ਦੇ ਇਵਜ਼ ਵਿਚ ਇਕ ਪ੍ਰੇਮ ਦਾ ਬਚਨ ਦਿੱਤਾ ਹੈ। ਇਸ ਪ੍ਰਕਾਰ ਗਿਣਤੀਆਂ ਗਿਣ-ਗਿਣ ਮੈਂ ਦੱਸ ਰਿਹਾ ਹਾਂ ਤੇ ਪਛੁਤਾਉਂਦਾ ਹੋਇਆ ਘਰ ਨੂੰ ਜਾ ਰਿਹਾ ਹਾਂ" ॥੩੫॥

**ਸੁਨਿਕੈ ਧਜਾਨ ਸਿੰਘ ਉਰ ਜਾਨਾ। ਗੁਰ ਸ਼ਰਧਾ ਤੇ ਹੀਨ ਮਹਾਨਾ।**
**'ਸੁਨਿ ਸਿੱਖਾ! ਤੂੰ ਹੈਂ ਮਮ ਭਾਈ। ਘਰ ਕੋ ਚਲਿ ਅਹਾਰ ਲਿਹੁ ਖਾਈ॥ ੩੬॥**

ਇਹ ਸੁਣ ਕੇ ਧਿਆਨ ਸਿੰਘ ਨੇ ਹਿਰਦੇ ਵਿਚ ਜਾਣਿਆ, ਕਿ ਇਹ ਗੁਰੂ ਸ਼ਰਧਾ ਤੋਂ ਬਿਲਕੁਲ ਕੋਰਾ ਹੈ। ਧਿਆਨ ਸਿੰਘ ਨੇ ਫਿਰ ਕਿਹਾ, "ਹੇ ਸਿੱਖਾ! ਸੁਣੋ, ਤੂੰ ਮੇਰਾ ਭਰਾ ਹੈਂ, ਘਰ ਚਲ ਕੇ ਭੋਜਨ ਛੱਕ ਲਵੋ॥੩੬॥

**ਮਤ ਪਛੁਤਾਵ ਕਰਹੁ ਮਨ ਮਾਂਹੀ'। ਇਮ ਕਹਿ ਲੇ ਗਮਨਜੋ ਸੰਗ ਤਾਂਹੀ।**
**ਆਛੀ ਥਾਂਇ ਬਿਠਾਇਸ ਜਬੈ। ਸਿੱਖ ਸਿੱਖਣੀ ਦੋਨਹੁੰ ਤਬੈ॥ ੩੭॥**

ਮਨ ਵਿਚ ਪਛੁਤਾਵਾ ਨਾ ਕਰੋ।" ਇਸ ਪ੍ਰਕਾਰ ਕਹਿ ਕੇ ਹਰਿਗੁਪਾਲ ਨੂੰ ਨਾਲ ਲੈ ਕੇ ਚਲਾ ਗਿਆ। ਜਦ ਚੰਗੀ ਥਾਂ 'ਤੇ ਬਿਠਾਇਆ ਤੇ ਸਿੱਖ ਸਿੱਖਣੀ ਦੋਵਾਂ ਨੇ ਤਦ॥੩੭॥

**ਸੇਵਾ ਕਰੀ ਅਹਾਰ ਅਚਾਯੋ। ਕਹਿ ਕਰਿ ਅਪਨੇ ਘਰ ਠਹਿਰਾਯੋ।**
**ਸਪੁਤ ਜਥਾ ਸੁਖ ਰਾਤਿ ਬਿਤਾਈ। ਭਈ ਪ੍ਰਾਤ ਚਲਿਬੋ ਚਿਤ ਭਾਈ॥ ੩੮॥**

ਸੇਵਾ ਕੀਤੀ ਅਤੇ ਭੋਜਨ ਛਕਾਇਆ ਤੇ ਕਹਿ ਕੇ ਆਪਣੇ ਘਰ ਵਿਚ ਠਹਿਰਾਇਆ। ਰਾਤ ਸੁਖ ਨਾਲ ਸੌਂ ਕੇ ਬਤੀਤ ਕੀਤੀ, ਸਵੇਰ ਹੋਈ ਤਾਂ ਚਲਣ ਵਾਸਤੇ ਚਿੱਤ ਕੀਤਾ॥੩੮॥

**ਧਜਾਨ ਸਿੰਘ ਭਾਖਜੋ ਤਿਸ ਬੇਰੀ। 'ਸੁਨਿ ਸਿੱਖਾ! ਜੇ ਮਰਜ਼ੀ ਤੇਰੀ।**
**ਗੁਰ ਕੋ ਬਚਨ ਹਮੈ ਦੇ ਜਾਇ। ਖਟ ਸੈ ਧਨ ਆਪਨੋ ਲਿਹੁ ਪਾਇ॥ ੩੯॥**

ਉਸ ਸਮੇਂ ਧਿਆਨ ਸਿੰਘ ਨੇ ਕਿਹਾ, "ਹੇ ਸਿੱਖਾ! ਸੁਣੋ, ਜੇ ਤੇਰੀ ਮਰਜ਼ੀ ਹੈ ਤਾਂ ਗੁਰੂ ਦਾ ਬਚਨ ਸਾਨੂੰ ਦੇ ਜਾਵੋ, ਤੇ ਛੇ ਸੌ ਰੁਪਏ ਧਨ ਦੇ ਆਪਣੇ ਲੈ ਲਵੋ॥੩੯॥

*ਦੋਹਰਾ*- **ਸਿੱਖ ਸਿੱਖ ਕਾ ਸਤ ਵਣਜ ਸਿੱਖ ਸਿੱਖ ਕਾ ਭਾਉ।**
**ਦਗਾ ਸਿੱਖ ਮਮ ਨਾ ਕਰੈ ਪਾਨੀ ਅੰਨ ਭੁਗਾਉ॥ ੪੦॥**

ਸਿੱਖ ਦਾ ਸਿੱਖ ਦੇ ਨਾਲ ਵਣਜ ਸੱਚ ਦਾ ਹੋਵੇ ਅਤੇ ਸਿੱਖ ਨੂੰ ਸਿੱਖ ਨਾਲ ਪ੍ਰੇਮ ਕਰਨਾ ਚਾਹੀਦਾ ਹੈ, ਮੇਰਾ ਸਿੱਖ ਦਗ਼ਾ ਨਾ ਕਰੇ ਤੇ ਸਿੱਖ ਨੂੰ ਅੰਨ ਪਾਣੀ ਛਕਾਵੇ॥੪੦॥

**ਜੇ ਪ੍ਰਤੀਤ ਗੁਰਵਾਕ ਪਰ ਤੌ ਤੂੰ ਘਰ ਲੇ ਜਾਇ।**
**ਜੇ ਭੁੱਖਾ ਤੂੰ ਦਾਮ ਕਾ ਲੀਜੈ ਅਪਨੋ ਪਾਇ'॥ ੪੧॥**

ਜੇ ਗੁਰਵਾਕ ਨਾਲ ਤੈਨੂੰ ਪ੍ਰੀਤ ਹੈ ਤਾਂ ਗੁਰੂ ਦਾ ਬਚਨ ਆਪਣੇ ਘਰ ਲੈ ਜਾਵੋ, ਜੇ ਤੂੰ ਧਨ ਦਾ ਭੁੱਖਾ ਹੈਂ ਤਾਂ ਆਪਣਾ ਧਨ ਪਾ ਲਵੋ" ॥੪੧॥

*ਚੌਪਈ*- **ਬਨੀਆ ਸਿੱਖ ਬੋਲਜੋ ਹਰਖਾਵਤਿ। 'ਧਨ ਕੀ ਮਨ ਪ੍ਰੀਤ ਮੁਹਿ ਭਾਵਤਿ।**
**ਬਚਨ ਗੁਰ ਕੇ ਭਾਵਤਿ ਨਾਹੀ। ਦੇਹੁ ਦਰਬ ਲੀਜਹਿ ਨਿਜ ਪਾਹੀ' ॥੪੨॥**

ਬਾਣੀਆ ਸਿੱਖ ਪ੍ਰਸੰਨ ਹੋ ਕੇ ਬੋਲਿਆ, "ਮੈਨੂੰ ਧਨ ਦੀ ਪ੍ਰੀਤ ਚੰਗੀ ਲੱਗਦੀ ਹੈ। ਗੁਰੂ ਜੀ ਦਾ ਬਚਨ ਮੈਨੂੰ ਚੰਗਾ ਨਹੀਂ ਲੱਗਦਾ ਹੈ, ਧਨ ਦੇ ਕੇ ਗੁਰਵਾਕ ਨੂੰ ਆਪਣੇ ਪਾਸ ਰੱਖ ਲਵੋ" ॥੪੨॥

*ਚੌਪਈ-* **ਸੁਨਿਕੈ ਧਯਾਨ ਸਿੰਘ ਲਲਚਾਯੋ। ਜਹਿਂ ਕਹਿਂ ਤੇ ਧਨ ਜਯੋਂ ਕਯੋਂ ਲਯਾਯੋ।**
**ਸਦਨ ਬਿਭੂਖਨ ਤਰਨੀ ਬਾਲਾ। ਗਿਰਵੀ ਸਗਰੇ ਧਰਿ ਤਤਕਾਲਾ ॥੪੩॥**

ਇਹ ਸੁਣ ਕੇ ਧਿਆਨ ਸਿੰਘ ਲਲਚਾ ਗਿਆ, ਉਹ ਜਿਵੇਂ ਕਿਵੇਂ ਜਿੱਥੋਂ ਕਿੱਥੋਂ ਧਨ ਇਕੱਠਾ ਕਰਕੇ ਲਿਆਇਆ। ਘਰ ਵਿਚ ਪਏ ਇਸਤਰੀ ਅਤੇ ਪੁੱਤਰੀ ਦੇ ਗਹਿਣੇ ਤੁਰਤ ਗਿਰਵੀ ਰੱਖ ਦਿੱਤੇ ਤੇ ਧਨ ਲੈ ਆਇਆ॥੪੩॥

**ਆਨਯੋਂ ਖਟ ਸੈ ਦਰਬ ਬਟੋਰਿ। ਹਰਿਗੁਪਾਲ ਕੋ ਦੇ ਕਰ ਜੋਰਿ।**
**ਪੰਚ ਰਜਤਪਣ ਦਏ ਸਵਾਇ। 'ਧਨ ਕੋ ਬਜਾਜ ਲੇਹੁ ਸੁਖ ਪਾਇ' ॥੪੪॥**

ਛੇ ਸੌ ਰੁਪਏ ਇਕੱਠੇ ਕਰ ਕੇ ਲੈ ਆਇਆ ਤੇ ਹਰਿਗੁਪਾਲ ਨੂੰ ਹੱਥ ਜੋੜ ਕੇ ਦੇ ਦਿੱਤੇ। ਪੰਜ ਰੁਪਏ ਹੋਰ ਦਿੱਤੇ ਤੇ ਕਿਹਾ, "ਇਹ ਪੰਜ ਰੁਪਏ ਧਨ ਦਾ ਵਿਆਜ ਲੈ ਲਵੋ" ॥੪੪॥

**ਬਨੀਏਂ ਲੇ ਧਨ ਮਨ ਹਰਿਖਾਯੋ। ਨਹਿਂ ਜਾਨਤਿ ਜੜ ਸਕਲ ਗਵਾਯੋ।**
**ਧਯਾਨ ਸਿੰਘ ਹਾਰਯੋ ਉਰ ਜਾਨੈ। ਅਪਨ ਆਪ ਕੋ ਚਤੁਰ ਪਛਾਨੈ ॥੪੫॥**

ਬਾਣੀਆ ਧਨ ਲੈ ਕੇ ਮਨ ਵਿਚ ਬਹੁਤ ਪ੍ਰਸੰਨ ਹੋਇਆ, ਮੂਰਖ ਇਹ ਨਹੀਂ ਸੀ ਜਾਣਦਾ ਕਿ ਸਾਰਾ ਧਨ ਹੀ ਗਵਾ ਬੈਠਾ ਹੈ। ਆਪਣੇ ਦਿਲ ਵਿਚ ਜਾਣਦਾ ਸੀ ਕਿ ਧਿਆਨ ਸਿੰਘ ਹਾਰ ਗਿਆ ਹੈ ਤੇ ਆਪਣੇ ਆਪ ਨੂੰ ਚਤੁਰ ਪਛਾਣਦਾ ਹੈ॥੪੫॥

**ਕਹਾਂ ਬਚਨ ਮੂਰਖ ਨੇ ਲਯੋ। ਸਭਿ ਕਿਛ ਬੇਚਿ ਦਰਬ ਮੁਹਿ ਦਯੋ।**
**ਗਯੋ ਹੁਤੋ ਜਯੋਂ ਪੂਰਬ ਮੇਰੋ। ਇਸ ਨੇ ਸਭਿ ਕਿਛ ਕੀਨ ਨਿਬੇਰੋ॥ ੪੬॥**

ਹਰਿਗੁਪਾਲ ਸੋਚਦਾ ਸੀ ਇਸ ਮੂਰਖ ਸਿੱਖ ਨੇ ਕਿਹੜਾ ਬਚਨ ਲਿਆ ਹੈ, ਸਭ ਕੁਝ ਵੇਚ ਕੇ ਮੈਨੂੰ ਧਨ ਦੇ ਦਿੱਤਾ ਹੈ। ਜਿਵੇਂ ਮੇਰਾ ਪਹਿਲਾ ਧਨ ਚਲਾ ਗਿਆ ਸੀ, ਉਸ ਤਰ੍ਹਾਂ ਇਸ ਨੇ ਸਭ ਕੁਝ ਨਿਬੇੜਾ ਕਰ ਲਿਆ ਹੈ॥੪੬॥

**ਅਬਿ ਮੈਂ ਜੀਤਿ ਲਈ ਸਭਿ ਬਾਜ਼ੀ। ਇਕ ਨਿਸ ਬਸਯੋ ਔਰ ਹ੍ਵੈ ਰਾਜ਼ੀ।**
**ਭਈ ਪ੍ਰਾਤਿ ਤੇ ਪੰਥ ਪਧਾਰਾ। ਜਾਨਤਿ ਧਯਾਨ ਸਿੰਘ ਕੋ ਹਾਰਾ॥ ੪੭॥**

ਹੁਣ ਮੈਂ ਸਾਰੀ ਬਾਜ਼ੀ ਜਿੱਤ ਲਈ ਹੈ, ਇਕ ਦਿਨ ਰਾਜ਼ੀ ਖੁਸ਼ੀ ਹੋ ਕੇ ਹੋਰ ਠਹਿਰਿਆ ਤੇ ਸਵੇਰ ਹੋਣ ਤੇ ਅੱਗੇ ਚਲ ਪਿਆ ਤੇ ਉਹ ਧਿਆਨ ਸਿੰਘ ਨੂੰ ਹਾਰਿਆ ਹੋਇਆ ਜਾਣਦਾ ਸੀ॥੪੭॥

*ਪੰਜਵੀਂ ਰੁੱਤ ਦਾ ਬਾਰ੍ਹਵਾਂ ਅਧਿਆਇ ਸਮਾਪਤ ਹੋਇਆ॥੧੨॥*

## *ਅਧਿਆਇ ਤੇਰ੍ਹਵਾਂ*

### *ਬਿਸ਼ੰਭਰ ਦਾਸ ਉਜੈਨੀ*

*ਦੋਹਰਾ-* **ਪੰਥ ਚਲਯੋ ਤਬਿ ਬਾਨੀਆ ਹਰਿਗੁਪਾਲ ਜਿਸ ਨਾਇ।**
**ਗੁਰ ਤੇ ਲਯੋ ਕਰਾਹ ਕਛੁ ਬੰਧਿ ਗਾਂਠ ਮਹਿਂ ਜਾਇ॥ ੧॥**

ਫਿਰ ਬਾਣੀਆ ਰਾਹੇ ਰਾਹ ਚਲ ਪਿਆ, ਜਿਸ ਦਾ ਨਾਮ ਹਰਿਗੁਪਾਲ ਹੈ। ਗੁਰੂ ਜੀ ਪਾਸੋਂ ਉਸ ਕੁਝ ਕੜਾਹ ਪ੍ਰਸ਼ਾਦਿ ਲਿਆ ਸੀ, ਉਸ ਨੂੰ ਇਕ ਗੰਢ ਵਿਚ ਬੰਨ੍ਹ ਕੇ ਲੈ ਜਾ ਰਿਹਾ ਸੀ॥੧॥

**ਇਕ ਦਿਨ ਖੋਲਜੋ ਦੇਖਿਕੈ ਜੋ ਕਰਾਹੁ ਸੋ ਮਾਸ।**
**ਦੇਖਤਿ ਹੀ ਲੱਜਾ ਕਰੀ ਧਰੀ ਬੰਧਿ ਗਠਤਾਸ॥ ੨॥**

ਇਕ ਦਿਨ ਗੰਢ ਨੂੰ ਖੋਲ੍ਹ ਕੇ ਵੇਖਿਆ, ਜਿਹੜਾ ਕੜਾਹ ਸੀ ਉਹ ਮਾਸ ਨਜ਼ਰ ਆਇਆ। ਵੇਖਦਿਆਂ ਹੀ ਸ਼ਰਮਸਾਰ ਹੋ ਗਿਆ ਤੇ ਗੰਢ ਬੰਨ੍ਹ ਕੇ ਧਰ ਲਈ॥੨॥

**ਪਿਤਾ ਆਪਨੇ ਪਰ ਖਿਝਜੋ ਭਲੋ ਬਤਾਯੋ ਦੇਵ।**
**ਮਾਸ ਖਾਇ ਬਿਨਸੈ ਧਰਮ ਕਜਾ ਕੀਨਾ ਸਤ ਸੇਵ॥ ੩॥**

ਇਹ ਵੇਖ ਕੇ ਆਪਣੇ ਪਿਤਾ ਜੀ ਉੱਤੇ ਬੜਾ ਖਿਝਿਆ, ਚੰਗਾ ਦੇਵਤਾ ਦੱਸਿਆ ਹੈ, ਮਾਸ ਖਾਣ ਨਾਲ ਧਰਮ ਨਾਸ਼ ਹੁੰਦਾ ਹੈ, ਕਿਹੋ ਜਿਹੇ ਸੱਤ ਪੁਰਖ ਨੂੰ ਪਿਤਾ ਜੀ ਨੇ ਸੇਵਿਆ ਹੈ?॥੩॥

*ਚੌਪਈ-* **ਨਿਜ ਪੁਰਿ ਕੇ ਮਗ ਗਮਨਜੋਂ ਗਯੋ। ਏਕ ਨਗਰ ਬਡ ਆਵਤਿ ਭਯੋ।**
**ਤਹਾਂ ਦੇਖਿ ਕੀਨਸਿ ਬਿਉਹਾਰ। ਮੁਕਤਾ ਪੰਨਾ ਪਰਖਿ ਉਦਾਰ॥ ੪॥**

ਆਪਣੇ ਨਗਰ ਦੇ ਰਾਹੇ-ਰਾਹ ਜਾ ਰਿਹਾ ਸੀ, ਰਾਹ ਦੇ ਵਿਚ ਇਕ ਵੱਡਾ ਨਗਰ ਆਇਆ। ਉਥੇ ਵੇਖ ਕੇ ਵਪਾਰ ਕੀਤਾ, ਮੋਤੀ ਅਤੇ ਪੰਨੇ ਪਰਖ ਕੇ ਖਰੀਦੇ॥੪॥

**ਕਰਿ ਖਰੀਦ ਪੁਨ ਆਗੇ ਚਾਲਾ। ਪੁਨ ਪੁਰਿ ਪਾਲੀ ਆਇ ਬਿਸਾਲਾ।**
**ਤਿਸ ਮਹਿਂ ਬੇਚ ਦਿਯੇ ਸੋ ਰਤਨ। ਪਾਯੋ ਲਾ ਮਹਾਂ ਕਰਿ ਜਤਨ॥ ੫॥**

ਖਰੀਦ ਕੇ ਫਿਰ ਅੱਗੇ ਚਲ ਪਿਆ, ਫਿਰ ਪਾਲੀ ਨਾਮ ਦਾ ਇਕ ਹੋਰ ਵੱਡਾ ਨਗਰ ਆਇਆ, ਉਥੇ ਉਹ ਰਤਨ ਵੇਚ ਦਿੱਤੇ ਤੇ ਯਤਨ ਕਰਕੇ ਬਹੁਤ ਲਾਭ ਪ੍ਰਾਪਤ ਕੀਤਾ॥੫॥

**ਜਮਾ ਕੀਨ ਧਨ ਤੀਨ ਹਜ਼ਾਰਾ। ਨਿਜ ਘਰਿ ਪਹੁੰਚਜੋ ਕਰਿ ਬਿਉਹਾਰਾ।**
**ਪਿਤ ਸਿਉਂ ਮਿਲਜੋ ਜਾਇ ਸੁਖ ਪਾਯੋ। 'ਦਰਸਜੋ ਮੈਂ ਸਤਿਗੁਰੂ' ਬਤਾਯੋ॥੬॥**

ਹੀਰੇ ਪੰਨੇ ਵੇਚ ਕੇ ਤਿੰਨ ਹਜ਼ਾਰ ਰੁਪਏ ਧਨ ਇਕੱਠਾ ਕੀਤਾ। ਵਪਾਰ ਕਰਕੇ ਘਰ ਪਹੁੰਚ ਗਿਆ। ਜਾ ਕੇ ਪਿਤਾ ਜੀ ਨੂੰ ਮਿਲ ਕੇ ਸੁਖ ਪਾਇਆ। "ਮੈਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਹਨ", ਇਸ ਬਾਰੇ ਦੱਸਿਆ॥੬॥

**ਸਰਬ ਦਰਬ ਕਰ ਗਰਬ ਦਿਖਾਯੋ। 'ਕਰਜੋ ਬਣਜ ਮੈਂ ਮਗ ਮਹਿਂ ਲਜਾਯੋ'।**
**ਨਿਜ ਸੁਤ ਪਿਖਜੋ ਬਿਸ਼ੰਭਰ ਦਾਸ। ਬੂਝਜੋ ਸਭਿ ਬ੍ਰਿਤੰਤ ਤਿਸ ਪਾਸ॥ ੭॥**

ਸਾਰਾ ਧਨ ਹੰਕਾਰ ਕਰਕੇ ਵਿਖਾਇਆ, "ਮੈਂ ਰਾਹ ਵਿਚ ਵਪਾਰ ਕੀਤਾ ਸੀ, ਇਸ ਕਰਕੇ ਇਹ ਧਨ ਖੱਟ ਕੇ ਲਿਆਇਆ ਹਾਂ।" ਜਦ ਬਿਸ਼ੰਭਰ ਦਾਸ ਨੇ ਆਪਣੇ ਪੁੱਤਰ ਨੂੰ ਵੇਖਿਆ ਤਾਂ ਉਸ ਪਾਸੋਂ ਸਾਰਾ ਬ੍ਰਿਤਾਂਤ ਪੁੱਛਿਆ॥੭॥

**'ਸ਼ਕਮ ਸਤਿਗੁਰ ਤੇ ਲੇ ਪਤਿਯਾਰਾ? ਕਹਾਂ ਮੇਲ ਭਾ ਕਹਾਂ ਉਚਾਰਾ?'।**
**ਹਰਿ ਗੁਪਾਲ ਤਬਿ ਖੋਲਜੋ ਪਾਲੇ। ਦਯੋ ਪਿਤਾ ਕੇ ਹਾਥ ਸੰਭਾਲੇ॥ ੮॥**

"ਕਿਵੇਂ ਸਤਿਗੁਰੂ ਦੀ ਪ੍ਰੀਖਿਆ ਲਈ ਹੈ, ਕਿਵੇਂ ਮੇਲ ਹੋਇਆ, ਕੀ ਬਚਨ ਹੋਏ?" ਹਰਿਗੁਪਾਲ ਨੇ ਫਿਰ ਪੱਲੇ ਦੀ ਗੰਢ ਖੋਲ੍ਹੀ ਤੇ ਕੜਾਹ ਪ੍ਰਸ਼ਾਦਿ ਹੱਥ ਵਿਚ ਸੰਭਾਲ ਕੇ ਆਪਣੇ ਪਿਤਾ ਜੀ ਨੂੰ ਦਿੱਤਾ॥੮॥

ਲੇ ਜੁਤਿ ਭਾਉ ਬਿਸ਼ੰਭਰ ਦਾਸ। ਧਰਿ ਸਿਰ ਦ੍ਰਿਗ ਪਰ ਹਰਖ ਮਹਾਂ ਸੁ।
ਸ੍ਵੱਛ ਕਰਾਹ ਨਿਹਾਰਨਿ ਕੀਨਾ। ਸਭਿ ਕੁਟੰਬ ਕੋ ਬੰਟਿ ਸੁ ਦੀਨਾ॥ ੯॥

ਬੜੇ ਆਦਰ ਅਤੇ ਪ੍ਰੇਮ ਸਹਿਤ ਬਿਸ਼ੰਭਰ ਦਾਸ ਨੇ ਪ੍ਰਸ਼ਾਦਿ ਲਿਆ, ਸਿਰ ਅਤੇ ਅੱਖਾਂ ਤੇ ਧਰ ਕੇ ਬਹੁਤ ਪ੍ਰਸੰਨ ਹੋਇਆ। ਸਵੱਛ ਅਤੇ ਪਵਿੱਤਰ ਕੜਾਹ ਪ੍ਰਸ਼ਾਦਿ ਨੂੰ ਵੇਖਿਆ ਤੇ ਸਾਰੇ ਪਰਿਵਾਰ ਵਿਚ ਵੰਡ ਦਿੱਤਾ॥੯॥

ਜਬਿ ਬੰਟਜੋ ਅਰ ਖਾਯੋ ਸਬੈ। ਹਰਿਗੁਪਾਲ ਬਿਸਮਾਯੋ ਤਬੈ।
ਕਹਜੋ ਅਚੰਭਾ ਪਿਤ ਕੇ ਸੰਗ। ਜਿਮ ਗੁਰ ਕੋ ਅਰ ਪੰਥ ਪ੍ਰਸੰਗ॥ ੧੦॥

ਜਦ ਕੜਾਹ ਪ੍ਰਸ਼ਾਦਿ ਵੰਡਿਆ ਅਤੇ ਸਭ ਨੇ ਖਾਧਾ ਤਾਂ ਹਰਿਗੁਪਾਲ ਬਹੁਤ ਹੈਰਾਨ ਹੋਇਆ। ਫਿਰ ਅਚੰਭੇ ਬਾਰੇ ਆਪਣੇ ਪਿਤਾ ਜੀ ਨੂੰ ਕਿਹਾ, ਜਿਵੇਂ ਗੁਰੂ ਜੀ ਨਾਲ ਅਤੇ ਰਾਹ ਵਿਚ ਪ੍ਰਸੰਗ ਹੋਇਆ ਸੀ॥੧੦॥

'ਮਗ ਮਹਿਂ ਪਿਖਜੋ ਮਾਸ ਢਿਗ ਜੋਇ। ਅਬਹਿ ਕਰਾਹੁ ਪਿਖਜੋ ਮੈਂ ਸੋਇ'।
'ਬੇਚਜੋ ਗੁਰ ਕੋ ਬਾਕੋ' ਸੁਨਾਯੋ। 'ਅਧਿਕ ਬਟੋਰਿ ਦਰਬ ਕੋ ਲਜਾਯੋ'॥ ੧੧॥

"ਰਾਹ ਵਿਚ ਜਦ ਮੈਂ ਵੇਖਿਆ ਸੀ ਤਾਂ ਮੇਰੇ ਪਾਸ ਮਾਸ ਸੀ, ਹੁਣ ਮੈਂ ਉਸ ਨੂੰ ਕੜਾਹ ਪ੍ਰਸ਼ਾਦਿ ਹੋਇਆ ਵੇਖਿਆ ਹੈ।" ਇਹ ਵੀ ਸੁਣਾਇਆ ਕਿ ਮੈਂ 'ਗੁਰੂ ਜੀ ਦਾ ਬਚਨ ਵੇਚਿਆ' ਹੈ ਤੇ "ਧਨ ਬਹੁਤ ਇਕੱਠਾ ਕਰਕੇ ਲਿਆਇਆ ਹਾਂ"॥੧੧॥

*ਦੋਹਰਾ*- ਪਿਤਾ ਧੁਨਜੋ ਸਿਰ ਯੌਂ ਕਹਜੋ 'ਸੁਤ! ਗੁਰ ਪੂਰਨ ਸਾਚ।
ਤੋ ਕੋ ਭੇਜਾ ਲਾਭ ਹਿਤ ਤੂੰ ਲੇ ਆਯੋ ਕਾਚ॥ ੧੨॥

ਜਦ ਪਿਤਾ ਜੀ ਨੇ ਸੁਣਿਆ ਤਾਂ ਇਸ ਤਰ੍ਹਾਂ ਕਿਹਾ, "ਹੇ ਪੁੱਤਰ! ਪੂਰਨ ਗੁਰੂ ਜੀ ਸੱਚੇ ਪਾਤਿਸ਼ਾਹ ਹਨ, ਤੈਨੂੰ ਤਾਂ ਲਾਭ ਵਾਸਤੇ ਭੇਜਿਆ ਸੀ ਤੇ ਤੂੰ ਝੂਠੀ ਵਸਤੂ ਲੈ ਆਇਆ ਹੈਂ"॥੧੨॥

ਭਲੀ ਨ ਕੀਨੀ ਪਿਤ ਕਹਜੋ 'ਦੇਖਜੋ ਪਰਚਾ ਨਯਨ।
ਹਿਯਾ ਮਲਿਨ ਪਰਤੀਤ ਨਹਿਂ, ਕਜਾ ਕਰਿ ਹੈਂ ਗੁਰ ਬਯਨ'॥ ੧੩॥

ਪਿਤਾ ਨੇ ਕਿਹਾ ਤੂੰ ਭਲਾ ਕੰਮ ਨਹੀਂ ਕੀਤਾ ਹੈ, "ਤੇਰਾ ਪਰਚਾ ਅਸੀਂ ਵੇਖਿਆ ਹੈ, ਹਿਰਦਾ ਤੇਰਾ ਮਲੀਨ ਹੈ, ਜਿਸ ਵਿਚ ਪਰਤੀਤ ਨਹੀਂ ਹੈ, ਫੇਰ ਗੁਰੂ ਜੀ ਦੇ ਬਚਨ ਕੀ ਕਰਦੇ"॥੧੩॥

*ਚੌਪਈ*-ਸੁਨਿ ਕੁਕਰਮ ਤਿਹ ਮਾਤ ਦੁਖਾਰੀ। 'ਸੁਤ! ਕਜੋਂ ਭਾ ਗੁਰਬਚ ਬਿਵਹਾਰੀ?।
ਕਜੋਂ ਨ ਪ੍ਰਤੀਤ ਭਈ ਉਰ ਤੇਰੇ?। ਪੂਰਨ ਪੁਰਖ ਪਿਤਾ ਤਵ ਹੇਰੇ'॥੧੪॥

ਇਸ ਕੁਕਰਮ ਬਾਰੇ ਸੁਣ ਕੇ ਮਾਂ ਵੀ ਦੁੱਖੀ ਹੋ ਕੇ ਕਹਿਣ ਲੱਗੀ, "ਹੇ ਪੁੱਤਰ! ਤੂੰ ਗੁਰੂ ਜੀ ਦੇ ਬਚਨਾਂ ਦਾ ਕਿਉਂ ਵਪਾਰ ਕੀਤਾ ਹੈ? ਤੇਰੇ ਹਿਰਦੇ ਵਿਚ ਪਰਤੀਤ ਕਿਉਂ ਨਾ ਆਈ। ਤੇਰੇ ਪਿਤਾ ਜੀ ਨੇ ਗੁਰੂ ਜੀ ਪੂਰਨ ਪੁਰਖ ਪਰਖੇ ਹਨ"॥੧੪॥

ਹਰਿਗੁਪਾਲ ਸੁਨਿ ਮਾਤ ਪਿਤਾ ਤੇ। ਭਏ ਛੁਭਿਤ ਚਿਤ ਬਹੁ ਰਿਸ ਰਾਤੇ।
ਕਹਤਿ ਭਯੋ 'ਮੈਂ ਖੁਸ਼ੀ ਨ ਹੋਯੋ। ਕ੍ਰਿਯਾ ਬਿਖੈ ਗੁਰ ਆਛ ਨ ਜੋਯੋ॥੧੫॥

ਹਰਿਗੁਪਾਲ ਮਾਤਾ ਪਿਤਾ ਪਾਸੋਂ ਸੁਣ ਕੇ ਬਹੁਤ ਦੁੱਖੀ ਹੋਇਆ ਤੇ ਚਿੱਤ ਵਿਚ ਕ੍ਰੋਧ ਨਾਲ ਭਰ ਗਿਆ। ਕਹਿਣ ਲੱਗਾ, "ਮੈਂ ਖੁਸ਼ ਨਹੀਂ ਹੋਇਆ ਹਾਂ, ਗੁਰੂ ਜੀ ਨੂੰ ਮੈਂ ਕ੍ਰਿਆ ਵਿਚ ਚੰਗਾ ਨਹੀਂ ਜਾਣਿਆ ਹੈ॥੧੫॥

ਬਾਕ ਭਾਉ ਕੋ ਬੇਚਜੋ ਯਾਂ ਤੇ। ਖਟ ਸੈ ਦਰਬ ਲਿਯੋ ਸਿਖ ਤਾਂਤੇ।
ਆਵਤਿ ਰਤਨ ਵਿਹਾਝੇ ਖਰੇ। ਪੁਨ ਇਕ ਪੁਰਿ ਮੈਂ ਵੇਚਨ ਕਰੇ॥ ੧੬॥

ਪ੍ਰੇਮ ਦੇ ਬਚਨ ਇਸ ਕਰਕੇ ਵੇਚਿਆ ਹੈ ਤੇ ਸਿੱਖ ਪਾਸੋਂ ਛੇ ਸੌ ਰੁਪਏ ਧਨ ਲਿਆ ਹੈ। ਰਾਹ ਵਿਚ ਆਉਂਦੇ ਨੇ ਰਤਨਾਂ ਦਾ ਵਪਾਰ ਕੀਤਾ ਹੈ ਤੇ ਫਿਰ ਦੂਸਰੇ ਨਗਰ ਵਿਚ ਵੇਚ ਦਿੱਤੇ ਹਨ॥੧੬॥

**ਤੀਨ ਹਜ਼ਾਰ ਨਫੇ ਜੁਤਿ ਪਾਏ। ਇਮ ਧਨ ਤੇ ਧਨ ਲਿਯੋ ਵਧਾਏ।**
**ਤ੍ਰੈ ਸਹੰਸ੍ਰ ਤੇ ਸਭਿ ਕਿਛ ਸਰੇ। ਕਾਰਜ ਕੌਨ ਬਾਕ ਸੋ ਕਰੇ?॥ ੧੭॥**

ਤਿੰਨ ਹਜ਼ਾਰ ਰੁਪਏ ਦਾ ਧਨ, ਨਫੇ ਸਹਿਤ ਪਾਇਆ ਹੈ, ਇਸ ਪ੍ਰਕਾਰ ਧਨ ਨਾਲ ਧਨ ਵਧਾ ਲਿਆ ਹੈ। ਤਿੰਨ ਹਜ਼ਾਰ ਨਾਲ ਸਭ ਕੁਝ ਸਰ ਜਾਂਦਾ ਹੈ, ਜਿਹੜਾ ਵੀ ਕਾਰਜ ਹੋਵੇ, ਉਹ ਬਚਨ ਕਰਕੇ ਵੇਖ ਲਵੇ॥੧੭॥

**ਧਨ ਬਿਨ ਨਰ ਜਿਮ ਸਰ ਜਲ ਹੀਨ। ਪਰ ਬਿਨ ਪੰਛੀ ਹ੍ਵੈ ਦੁਖ ਖੀਨ।**
**ਧਨ ਸਮੇਤ ਨਰ ਬਿਸ਼ਨੁ ਸਮਾਨਾ। ਚਹੈ ਸੁ ਕਰੈ ਪ੍ਰਤੱਖ ਪ੍ਰਮਾਨਾ'॥ ੧੮॥**

ਧਨ ਬਗ਼ੈਰ ਮਨੁੱਖ ਇਸ ਪ੍ਰਕਾਰ ਹੈ, ਜਿਵੇਂ ਜਲ ਬਗ਼ੈਰ ਸਰੋਵਰ, ਜਿਵੇਂ ਪਰਾਂ ਬਗੈਰ ਪੰਛੀ ਦੁੱਖੀ ਤੇ ਨਿਤਾਣਾ ਹੋ ਜਾਂਦਾ ਹੈ। ਧਨ ਸਮੇਤ ਮਨੁੱਖ ਵਿਸ਼ਨੂੰ ਵਾਂਗ ਹੈ, ਜੋ ਚਾਹੇ ਕਰ ਸਕਦਾ ਹੈ, ਇਹ ਪ੍ਰਤੱਖ ਪ੍ਰਮਾਣ ਹੈ"॥੧੮॥

**ਸੁਨਿ ਕੈ ਭਨਤਿ ਬਿਸ਼੍ਵੰਭਰਦਾਸ। 'ਹੇ ਸੁਤ! ਕੂਰੋ ਧਨ ਹ੍ਵੈ ਨਾਸ਼।**
**ਕਹਾਂ ਦਰਬ ਕੋ ਉਰ ਹੰਕਾਰ। ਜਿਸ ਕੋ ਬਿਨਸਤਿ ਲਗੈ ਨ ਬਾਰ॥ ੧੯॥**

ਇਹ ਸੁਣ ਕੇ ਬਿਸ਼੍ਵੰਭਰ ਦਾਸ ਬੋਲਿਆ, "ਹੇ ਪੁੱਤਰ! ਝੂਠਾ ਧਨ ਨਾਸ਼ ਹੋ ਜਾਂਦਾ ਹੈ, ਧਨ ਦਾ ਹਿਰਦੇ ਵਿਚ ਕਿਉਂ ਹੰਕਾਰ ਕਰਦਾ ਹੈਂ, ਜਿਸ ਦੇ ਖਤਮ ਹੋਣ ਵਿਚ ਕੋਈ ਦੇਰ ਨਹੀਂ ਲੱਗਦੀ ਹੈ॥੧੯॥

**ਸਾਚਾ ਸਤਿਗੁਰ ਪੂਰਨ ਮੇਰਾ। ਤੈਂ ਦੁਰਾਸ ਧਰਿ ਉਰ ਮੈਂ ਹੇਰਾ।**
**ਬੁਧਿ ਉਤਾਵਲੀ ਹੈ ਬਹੁ ਤੇਰੀ। ਮਤਿ ਨਿੰਦਾ ਕਰਿ ਸ੍ਰੀ ਪ੍ਰਭੁ ਕੇਰੀ॥ ੨੦॥**

ਮੇਰਾ ਸੱਚਾ ਸਤਿਗੁਰੂ ਹਰ ਪ੍ਰਕਾਰ ਪੂਰਨ ਹੈ, ਤੂੰ ਦਿਲ ਵਿਚ ਖੋਟੀ ਆਸ ਧਾਰ ਕੇ ਦਰਸ਼ਨ ਕੀਤੇ ਹਨ। ਤੇਰੀ ਬੁੱਧੀ ਬਹੁਤ ਉਤਾਵਲੀ ਹੈ। ਸਤਿਗੁਰੂ ਜੀ ਦੀ ਕਿਸੇ ਪ੍ਰਕਾਰ ਵੀ ਨਿੰਦਿਆ ਨਾ ਕਰੋ॥੨੦॥

**ਜੇ ਕਰਿ ਤੂੰ ਮੇਰੇ ਸੰਗ ਚਲੈਂ। ਸਰਲ ਰਿਦਾ ਕਰਿ ਗੁਰ ਸੰਗ ਮਿਲੈਂ।**
**ਤੌਂ ਬਿਸ੍ਰਾਮ ਪਾਇ ਤਨ ਤੇਰਾ। ਚਾਰ ਦਿਵਸ ਜੀਵਨ ਜਗ ਕੇਰਾ॥ ੨੧॥**

ਜੇ ਤੂੰ ਮੇਰੇ ਨਾਲ ਚਲੇਂ ਅਤੇ ਸਰਲ ਹਿਰਦਾ ਕਰਕੇ ਗੁਰੂ ਜੀ ਨੂੰ ਮਿਲੇਂ ਤਾਂ ਤੇਰਾ ਸਰੀਰ ਵਿਸ਼ਰਾਮ ਪਾ ਲਵੇਗਾ। ਇਸ ਜਗਤ ਦਾ ਚਾਰ ਦਿਨਾਂ ਦਾ ਜੀਵਨ ਹੈ॥੨੧॥

**ਧਨ ਕੋ ਦੇਖਿ ਕਹਾਂ ਤੂੰ ਭੂਲਾ। ਖੋਯੋ ਸਕਲ ਬਜਾਜ ਸਨ ਮੂਲਾ'।**
**ਇਤਜਾਦਿਕ ਕਹਿ ਕਹਿ ਸਮੁਝਾਯੋ। ਹਰਿਗੁਪਾਲ ਕਜੋਂਹੁਂ ਨ ਮਨ ਲਜਾਯੋ॥੨੨॥**

ਧਨ ਨੂੰ ਵੇਖ ਕੇ ਕਿਉਂ ਤੂੰ ਭੁੱਲ ਗਿਆ ਹੈਂ, ਵਿਆਜ਼ ਸਹਿਤ ਮੂਲ ਵੀ ਚਲਾ ਜਾਵੇਗਾ।" ਇਸ ਪ੍ਰਕਾਰ ਕਹਿ-ਕਹਿ ਕੇ ਬਹੁਤ ਸਮਝਾਇਆ ਪਰ ਹਰਿਗੁਪਾਲ ਕਿਸੇ ਤਰ੍ਹਾਂ ਵੀ ਮਨ ਵਿਚ ਨਾ ਲਿਆਇਆ॥੨੨॥

**ਗੁਰ ਸ਼ਰਧਾ ਹਰਿ ਭਾਉ ਬਿਹੀਨਾ। ਉਪਦੇਸ਼ ਨ ਠਹਿਰਾਵਨ ਕੀਨਾ।**
**ਕਰੀ ਮੌਨ ਪਿਤ ਜਾਨੀ ਮਨ ਮਾਹਿਂ। ਪਰਹਿ ਆਪਦਾ ਕੇਤਿਕ ਦਿਨ ਮਾਹਿਂ॥੨੩॥**

ਉਹ ਗੁਰੂ ਸ਼ਰਧਾ ਅਤੇ ਪ੍ਰੇਮ ਤੋਂ ਸੱਖਣਾ ਸੀ, ਉਪਦੇਸ਼ ਨੂੰ ਦਿਲ ਵਿਚ ਧਾਰਨ ਨਹੀਂ ਸੀ ਕਰਦਾ। ਪਿਤਾ ਚੁੱਪ ਹੋ ਗਿਆ ਜਦ ਉਸ ਮਨ ਵਿਚ ਜਾਣਿਆ, ਕੁਝ ਹੀ ਦਿਨਾਂ ਵਿਚ ਬਿਪਤਾ ਪਵੇਗੀ॥੨੩॥

**ਨਿਜ ਪਤਨੀ ਜੁਤਿ ਬਹੁ ਬਿਲਖਾਵੈ। ਕਛੂ ਪੁੱਤ੍ਰ ਪਰ ਬਸ ਨ ਬਸਾਵੈ।**
**ਲਗਯੋ ਬਣਜ ਕੋ ਹਰਿਗੋਪਾਲ। ਦਿਨ ਪ੍ਰਤਿ ਹੋਯਹੁ ਦਰਬ ਬਿਸਾਲ॥੨੪॥**

ਆਪਣੀ ਪਤਨੀ ਸਹਿਤ ਬਹੁਤ ਅਫ਼ਸੋਸ ਕਰਦਾ ਹੈ, ਪਰ ਪੁੱਤਰ ਉੱਤੇ ਕੋਈ ਵੀ ਵੱਸ ਨਹੀਂ ਸੀ ਚਲਦਾ। ਹਰਿਗੋਪਾਲ ਵਪਾਰ ਕਰਨ ਲੱਗ ਗਿਆ, ਦਿਨ ਪ੍ਰਤਿ ਬਹੁਤ ਧਨ ਵਧਦਾ ਜਾਂਦਾ ਸੀ॥੨੪॥

**ਦਸ ਹਜ਼ਾਰ ਕਰ ਬਣਜ ਕਮਾਏ। ਗਰਬਯੋ ਦੀਰਘ ਉਰ ਹਰਖਾਏ।**
**ਫੂਲ ਗਯੋ ਮੂਰਖ ਅਭਿਮਾਨੀ। ਗਤਿ ਈਸ਼੍ਵਰ ਕੀ ਨਾਂਹਿਨ ਜਾਨੀ॥੨੫॥**

ਦਸ ਹਜ਼ਾਰ ਰੁਪਏ ਵਪਾਰ ਕਰਕੇ ਕਮਾ ਲਏ, ਦਿਲ ਵਿਚ ਪ੍ਰਸੰਨ ਹੋ ਕੇ ਵੱਡਾ ਹੰਕਾਰੀ ਹੋ ਗਿਆ। ਮੂਰਖ ਅਭਿਮਾਨੀ ਫੁੱਲ ਗਿਆ। ਈਸ਼ਵਰ ਦੀ ਗਤੀ ਨੂੰ ਨਾ ਜਾਣ ਸਕਿਆ॥੨੫॥

**ਪੁਨ ਧਨ ਛੀਨ ਹੋਨਿ ਕੋ ਲਾਗਾ। ਤਬਿ ਗੁਰ ਦਿਸ਼ ਕੋ ਮਨ ਅਨੁਰਾਗਾ।**
**ਪਰਯੋ ਪਿਤਾ ਕੇ ਪਗ ਪਰ ਜਾਈ। 'ਰਾਖਿ! ਰਾਖਿ! ਚਲਿ ਗੁਰ ਸ਼ਰਨਾਈ'॥੨੬॥**

ਫਿਰ ਧਨ ਗਵਾਚਣ ਲੱਗਾ, ਫਿਰ ਗੁਰੂ ਜੀ ਵੱਲ ਮਨ ਵਿਚ ਪ੍ਰੇਮ ਜਾਗਿਆ। ਫਿਰ ਆਪਣੇ ਪਿਤਾ ਜੀ ਦੇ ਪੈਰੀਂ ਜਾ ਪਿਆ। "ਰੱਖ ਲਵੋ! ਰੱਖ ਲਵੋ! ਚਲੋ ਗੁਰੂ ਜੀ ਦੀ ਸ਼ਰਨ ਵਿਚ ਚਲੀਏ"॥੨੬॥

**ਸਭਿ ਕੁਟੰਬ ਇਕਠੋ ਹੋਇ ਗਯੋ। ਗੁਰ ਦਰਸ਼ਨ ਹਿਤ ਚਲਿਬੋ ਕਿਯੋ।**
**ਕ੍ਰਮ ਕ੍ਰਮ ਪੰਥ ਉਲੰਘਨ ਕੋ ਕਰਿ। ਆਏ ਧ੍ਯਾਨ ਸਿੰਘ ਮਾਜਰੀਏ ਘਰ॥੨੭॥**

ਸਾਰਾ ਪਰਿਵਾਰ ਇਕੱਠਾ ਹੋ ਗਿਆ ਤੇ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਚਲ ਪਿਆ। ਹੌਲੀ-ਹੌਲੀ ਸਾਰਾ ਪੈਂਡਾ ਲੰਘ ਆਏ ਤੇ ਧਿਆਨ ਸਿੰਘ ਮਾਜਰੇ ਵਾਲੇ ਦੇ ਘਰ ਆ ਗਏ॥੨੭॥

**ਸਹਿਤ ਕੁਟੰਬ ਬਿਸ਼੍ਵੰਭਰ ਦਾਸ। ਮਿਲਯੋ ਭਾਉ ਧਰਿ ਪ੍ਰੇਮ ਪ੍ਰਕਾਸ਼।**
**ਸਿਵਰ ਕਰਾਇ ਅਹਾਰ ਅਚਾਇਵ। ਪੁਨ ਚਰਚਾ ਸਤਿਗੁਰਨਿ ਚਲਾਇਵ॥੨੮॥**

ਸਾਰੇ ਪਰਿਵਾਰ ਅਤੇ ਬਿਸ਼੍ਵੰਭਰ ਦਾਸ ਸਮੇਤ ਬੜੇ ਪਰਮ ਪਿਆਰ ਸਹਿਤ ਮਿਲੇ। ਧਿਆਨ ਸਿੰਘ ਨੇ ਡੇਰਾ ਕਰਵਾ ਕੇ ਭੋਜਨ ਛਕਾਇਆ, ਫਿਰ ਸਤਿਗੁਰੂ ਜੀ ਬਾਰੇ ਚਰਚਾ ਚਲਾਈ॥੨੮॥

**'ਧ੍ਯਾਨ ਸਿੰਘ! ਸੁਨੀਅਹਿ ਚਿਤ ਲਾਈ। ਹਿਤਕਾਰੀ ਤੂੰ ਮਮ ਗੁਰਭਾਈ।**
**ਸੁਤ ਤੇ ਬਚਨ ਭਾਇ ਕਾ ਲੀਨ। ਬਿਦਤ ਸਦਨ ਪਹੁਚਯੋ ਤਬਿ ਕੀਨਿ॥੨੯॥**

"ਹੇ ਧਿਆਨ ਸਿੰਘ ਜੀ! ਚਿਤ ਲਾ ਕੇ ਸੁਣੋ, ਤੂੰ ਮੇਰਾ ਗੁਰਭਾਈ ਵੱਡਾ ਹਿਤਕਾਰੀ ਹੈਂ। ਤੁਸੀਂ ਮੇਰੇ ਪੁੱਤਰ ਪਾਸੋਂ ਪ੍ਰੇਮ ਦਾ ਬਚਨ ਮੁੱਲ ਲੈ ਲਿਆ ਹੈ, ਜਦ ਇਹ ਘਰ ਪੁੱਜਾ ਤਦ ਇਸ ਨੇ ਮੇਰੇ ਪਾਸ ਪ੍ਰਗਟ ਕੀਤਾ॥੨੯॥

**ਅਬਿ ਮੇਰੀ ਕਹੁ ਕ੍ਯਾ ਹੁਇ ਗਤੀ?। ਸੁਤ ਬਿਨ ਸ਼ਰਧਾ ਜਿਸ ਲਘੁਮਤੀ।**
**ਅਬਿ ਤੁਵ ਹਾਥ ਅਹੈ ਨਿਸਤਾਰਾ। ਕਰਹੁ ਦੀਨ ਪਰ ਬਹੁ ਉਪਕਾਰਾ॥੩੦॥**

ਹੁਣ ਦੱਸੋ ਮੇਰੀ ਕੀ ਗਤੀ ਹੋਵੇਗੀ? ਮੇਰਾ ਥੋੜ੍ਹੀ ਮੱਤ ਵਾਲਾ ਪੁੱਤਰ ਸ਼ਰਧਾਹੀਣ ਹੈ। ਹੁਣ ਤੁਹਾਡੇ ਹੱਥ ਵਿਚ ਹੀ ਨਿਸਤਾਰਾ ਹੈ, ਇਨ੍ਹਾਂ ਗਰੀਬਾਂ ਉੱਤੇ ਵੱਡਾ ਉਪਕਾਰ ਕਰੋ॥੩੦॥

**ਸਤਿਗੁਰ ਜਿਮ ਪ੍ਰਸੰਨ ਹੁਇ ਜਾਵੈਂ। ਸੋ ਉਪਾਵ ਤੁਝ ਤੇ ਬਨਿ ਆਵੈ'।**
**ਸੁਨਤਿ ਧ੍ਯਾਨ ਸਿੰਘ ਤਬਹਿ ਬਖਾਨਾ। 'ਮੈਂ ਭੀ ਤੁਮ ਸੰਗ ਕਰੌਂ ਪਯਾਨਾ'॥੩੧॥**

ਸਤਿਗੁਰੂ ਜੀ ਜਿਵੇਂ ਪ੍ਰਸੰਨ ਹੋ ਜਾਣ, ਉਪਾਵ ਜਿਹੜਾ ਵੀ ਤੈਥੋਂ ਬਣ ਆਵੇ ਕਰੋ।" ਇਹ ਸੁਣ ਕੇ ਧਿਆਨ ਸਿੰਘ ਨੇ ਕਿਹਾ, "ਮੈਂ ਵੀ ਤੁਹਾਡੇ ਨਾਲ ਹੀ ਜਾਵਾਂਗਾ"॥੩੧॥

**ਇਮ ਕਹਿ ਸੁਪਤਿ ਬਿਤੀ ਜਬਿ ਰਾਤੀ। ਭਏ ਤਜਾਰ ਗਮਨੇ ਮਗ ਪ੍ਰਾਤੀ।**
**ਚਲਿ ਅਨੰਦਪੁਰਿ ਪਹੁਚੇ ਆਇ। ਜਹਿਂ ਸੋਹੈਂ ਗੋਬਿੰਦ ਸਿੰਘ ਰਾਇ॥ ੩੨॥**

ਇਸ ਪ੍ਰਕਾਰ ਕਹਿ ਕੇ ਰਾਤ ਨੂੰ ਸੌਂ ਗਏ, ਸਵੇਰੇ ਤਿਆਰ ਹੋ ਕੇ ਰਾਹੇ-ਰਾਹ ਚਲ ਪਏ। ਚੱਲ ਕੇ ਅਨੰਦਪੁਰ ਜਾ ਪਹੁੰਚੇ, ਜਿੱਥੇ ਗੁਰੂ ਗੋਬਿੰਦ ਸਿੰਘ ਜੀ ਪ੍ਰਕਾਸ਼ ਰੂਪ ਵਿਚ ਸ਼ੋਭ ਰਹੇ ਸਨ॥੩੨॥

**ਸਗਰੇ ਧਾਇ ਪਰੇ ਗੁਰ ਚਰਨ। 'ਪ੍ਰਭੁ ਬਖ਼ਸ਼ਿੰਦ ਰਾਖੀਅਹਿ ਸ਼ਰਨ'।**
**ਅਵਲੋਕਤਿ ਕਲਗੀਧਰ ਹਸੇ। ਮਹਾਂ ਕ੍ਰਿਪਾਲੁ ਕ੍ਰਿਪਾ ਦ੍ਰਿਗ ਰਸੇ॥ ੩੩॥**

ਸਾਰੇ ਹੀ ਗੁਰੂ ਜੀ ਦੇ ਚਰਨਾਂ 'ਤੇ ਜਾ ਪਏ ਤੇ ਕਹਿਣ ਲੱਗੇ, "ਹੇ ਬਖ਼ਸ਼ਿੰਦ ਗੁਰੂ ਜੀ! ਆਪਣੀ ਸ਼ਰਨ ਵਿਚ ਰੱਖੋ।" ਗੁਰੂ ਜੀ ਜਿਹੜੇ ਅਤੀ ਕ੍ਰਿਪਾਲੂ ਹਨ ਤੇ ਜਿਨ੍ਹਾਂ ਦੇ ਨੇਤਰ ਮੇਹਰਾਂ ਨਾਲ ਡੁੱਲ੍ਹ-ਡੁੱਲ੍ਹ ਪੈ ਰਹੇ ਹਨ, ਹਰਿਗੋਪਾਲ ਅਤੇ ਉਸ ਦੇ ਪਰਿਵਾਰ ਨੂੰ ਵੇਖ ਕੇ ਹੱਸ ਪਏ॥੩੩॥

**ਕੁਸ਼ਲ ਪ੍ਰਸ਼ਨ ਕਰਿ ਬੈਠੇ ਪਾਸ। ਅਪਰ ਬਾਤ ਨਹਿਂ ਕੀਨਿ ਪ੍ਰਕਾਸ਼।**
**ਡੇਰਾ ਕਰਿ ਉਤਰੇ ਪੁਰਿ ਮਾਂਹਿ। ਨਿਤ ਦਰਸ਼ਨ ਬਾਂਛਤਿ ਚਿਤ ਚਾਹਿ॥ ੩੪॥**

ਸੁਖ-ਸਾਂਦ ਪੁੱਛ-ਦੱਸ ਕੇ ਪਾਸ ਬੈਠ ਗਏ ਤੇ ਹੋਰ ਕੋਈ ਗੱਲ ਪ੍ਰਕਾਸ਼ ਨਾ ਕੀਤੀ। ਡੇਰਾ ਕਰਕੇ ਨਗਰ ਵਿਚ ਉਤਾਰਾ ਕਰ ਲਿਆ, ਸਦਾ ਦਰਸ਼ਨ ਕਰਨ ਦੀ ਚਿੱਤ ਵਿਚ ਇੱਛਾ ਧਾਰਨ ਕੀਤੀ ਸੀ॥੩੪॥

**ਭੋਜਨ ਕਰਤਿ ਦੇਗ ਤੇ ਲੈਕੇ। ਬਾਸੁਰ ਤੀਨ ਬਿਤਾਵਨ ਕੈਕੈ।**
**ਪੁੱਤ੍ਰ ਸਮੇਤ ਬਿਸ਼ੰਭਰ ਦਾਸ। ਆਯੋ ਪਛੁਤਾਵਤਿ ਗੁਰ ਪਾਸ॥ ੩੫॥**

ਲੰਗਰ ਤੋਂ ਲੈ ਕੇ ਭੋਜਨ ਛੱਕਦੇ ਸਨ, ਤਿੰਨ ਦਿਨ ਬਤੀਤ ਕਰਕੇ, ਬਿਸ਼ੰਭਰ ਦਾਸ ਆਪਣੇ ਪੁੱਤਰ ਸਮੇਤ, ਪਛੁਤਾਉਂਦਾ ਹੋਇਆ ਗੁਰੂ ਜੀ ਪਾਸ ਆਇਆ॥੩੫॥

**ਆਗੈ ਖਰੋ ਭਯੋ ਕਰ ਬੰਦਿ। 'ਬਖਸ਼ਹੁ ਕ੍ਰਿਪਾ ਠਾਨਿ ਬਖਸ਼ਿੰਦ!**
**ਹੇ ਪ੍ਰਭੁ ਪੂਰਨ! ਬੀਰਜ ਭਲਾ। ਬ੍ਰਿੱਛ ਡਾਲ ਸੂਧਾ ਨਹਿਂ ਚਲਾ॥ ੩੬॥**

ਅੱਗੇ ਖਲੋ ਕੇ ਹੱਥ ਜੋੜ ਕੇ ਖੜਾ ਹੋ ਗਿਆ ਤੇ ਕਿਹਾ, "ਹੇ ਬਖ਼ਸ਼ਿੰਦ ਗੁਰੂ ਜੀ! ਕਿਰਪਾ ਧਾਰ ਕੇ ਬਖ਼ਸ਼ ਲਵੋ, ਹੇ ਪੂਰਨ ਪ੍ਰਭੂ ਜੀ! ਜਿਵੇਂ ਬ੍ਰਿਛ ਦਾ ਬੀਜ ਤਾਂ ਭਲਾ ਸੀ, ਪਰ ਡਾਹਣੀ ਸਿੱਧੀ ਨਹੀਂ ਤੁਰੀ ਹੈ, ਤਿਵੇਂ ਮੇਰਾ ਪੁੱਤਰ ਭਲੇ ਬੀਜ ਦੀ ਵਿੰਗੀ ਡਾਹਣੀ ਹੈ॥੩੬॥

**ਹਮ ਮੂਰਖ ਖੋਟੇ ਮਨ ਕਾਮੀ। ਕ੍ਰਿਤਘਣ ਕਿਰਪਣ ਲੂਣ ਹਰਾਮੀ।**
**ਨਾਮ ਗੁਲਾਮ ਨ ਕਰਹਿਂ ਗੁਲਾਮੀ। ਤਊ ਕ੍ਰਿਪਾਲ ਆਪ ਹਹੁ ਸੁਆਮੀ॥੩੭॥**

ਅਸੀਂ ਮੂਰਖ ਖੋਟੀਆਂ ਮਨੋ ਕਾਮਨਾਵਾਂ ਧਾਰਨ ਕਰਨ ਵਾਲੇ ਕ੍ਰਿਤਘਣ, ਕੰਜੂਸ ਲੂਣ ਹਰਾਮੀ ਹਾਂ। ਨਾਮ ਸਾਡਾ ਗੁਲਾਮ ਹੈ, ਪਰ ਗੁਲਾਮੀ ਨਹੀਂ ਕਰਦੇ, ਫਿਰ ਆਪ ਜੀ ਮਾਲਕ ਅਤੇ ਕ੍ਰਿਪਾਲੂ ਹੋ॥੩੭॥

**ਬਿਰਦ ਗਰੀਬ ਨਿਵਾਜ ਤੁਮਾਰਾ। ਨਾਮ ਪਤਿਤ ਪਾਵਨ ਸੁਖ ਸਾਰਾ।**
**ਅਧਮ ਉਧਾਰਣ ਸਦਾ ਸੁਭਾਊ। ਪਿਖਹੁ ਦਾਸ ਕੋ ਦੋਸ਼ ਨ ਕਾਊ॥ ੩੮॥**

ਤੁਹਾਡਾ ਧਰਮ ਗ਼ਰੀਬ ਨਿਵਾਜ਼ ਹੈ, ਤੁਹਾਡਾ ਨਾਮ ਪਤਿਤ ਪਾਵਨ ਅਤੇ ਸਾਰੇ ਸੁਖਾਂ ਦਾ ਦਾਤਾ ਹੈ। ਤੁਹਾਡਾ ਸੁਭਾਅ ਹੈ ਕਿ ਤੁਸੀਂ ਅਧਰਮੀਆਂ ਦਾ ਉਧਾਰ ਕਰਦੇ ਹੋ, ਦਾਸ ਵਿਚ ਕੋਈ ਵੀ ਦੋਸ਼ ਨਾ ਵੇਖੋ॥੩੮॥

ਬ੍ਰਿੱਛ ਡਾਲ ਸੂਧਾ ਅਬਿ ਕਰੀਯਹਿ। ਮੋ ਪਰ ਕਰੁਨਾ ਦ੍ਰਿਸ਼ਟਿ ਨਿਹਰੀਯਹਿ'।
ਸੁਨਿ ਸ੍ਰੀ ਮੁਖ ਪੰਕਜ ਬਿਕਸਾਏ। ਪੂਰਬ ਬਿਤਯੋ ਪ੍ਰਸੰਗ ਬਤਾਏ॥ ੩੯॥

ਇਸ ਬ੍ਰਿਛ ਦੀ ਡਾਹਣੀ ਨੂੰ ਹੁਣ ਸਿੱਧੀ ਕਰੋ ਅਤੇ ਮੇਰੇ ਉੱਤੇ ਕਿਰਪਾ-ਦ੍ਰਿਸ਼ਟੀ ਧਾਰਨ ਕਰੋ।'' ਸਤਿਗੁਰੂ ਜੀ ਸੁਣ ਆਪਣੇ ਕੰਵਲ ਮੁਖ ਤੋਂ ਮੁਸਕਰਾਏ ਤੇ ਇਕ ਪੂਰਬ ਬੀਤਿਆ ਪ੍ਰਸੰਗ ਸੁਣਾਇਆ॥੩੯॥

'ਸ੍ਰੀ ਨਾਨਕ ਸਿੱਧਨ ਸੰਗ ਮਿਲਿ ਕਰਿ। ਪਹੁਚੇ ਤੋਰ ਪਿਤਾਮਾ ਕੇ ਘਰ।
'ਨਾਨੂ' ਨਾਮ ਪਿਖੇ ਗੁਰ ਆਏ। ਅਨਿਕ ਰੀਤਿ ਕਰਿ ਸੇਵ ਰਿਝਾਏ॥ ੪੦॥

''ਸ੍ਰੀ ਗੁਰੂ ਨਾਨਕ ਦੇਵ ਜੀ ਸਿੱਧਾਂ ਨਾਲ ਮਿਲ ਕੇ ਤੇਰੇ ਪਿਤਾਮਾ ਦੇ ਘਰ ਪਹੁੰਚੇ ਸਨ। ਤੇਰੇ ਪਿਤਾਮਾ ਨਾਨੂ ਵੇਖ ਕੇ ਗੁਰੂ ਜੀ ਪਾਸ ਆਏ ਤੇ ਅਨੇਕ ਰੀਤਾਂ ਦੀ ਸੇਵਾ ਕਰਕੇ ਉਨ੍ਹਾਂ ਨੂੰ ਪ੍ਰਸੰਨ ਕੀਤਾ॥੪੦॥

ਚਲਿਬੇ ਤਯਾਰ ਭਏ ਜਿਹ ਸਮੇਂ। ਪੂਛੇ ਕੁਛ ਸੰਸੈ ਪਗ ਨਮੇ।
ਹਸ ਕਰਿ ਸ੍ਰੀ ਨਾਨਕ ਕਹਿਂ ਬਾਤ। ਜਬਿ ਤੂੰ ਔਰਹਿ ਧਰਿਹੈਂ ਗਾਤ॥ ੪੧॥

ਜਿਸ ਸਮੇਂ ਗੁਰੂ ਜੀ ਚੱਲਣ ਵਾਸਤੇ ਤਿਆਰ ਹੋਏ, ਤਾਂ ਨਾਨੂ ਨੇ ਚਰਨਾਂ 'ਤੇ ਨਮਸਕਾਰ ਕਰਕੇ ਕੁਝ ਸੰਸੇ ਵਸ ਪੁੱਛਿਆ। ਹੱਸ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ, ਜਦ ਤੂੰ ਹੋਰ ਸਰੀਰ ਧਾਰਨ ਕਰੇਂਗਾ॥੪੧॥

ਦਸਮਾ ਜਾਮਾ ਹੋਇ ਹਮਾਰਾ। ਤਬਿ ਤੁਮ ਬੂਝਹੁ ਕਰਹਿਂ ਉਚਾਰਾ।
ਸੋ ਤੂੰ ਇਹ ਤਨ ਪ੍ਰਾਪਤਿ ਭਯੋ। ਦਸਮ ਸਰੀਰ ਇਹੀ ਹਮ ਭਯੋ॥ ੪੨॥

ਤਦ ਸਾਡਾ ਦਸਵਾਂ ਜਾਮਾ ਹੋਵੇਗਾ, ਤਦ ਤੁਸੀਂ ਉਚਾਰਨ ਕਰਕੇ ਪੁੱਛਣਾ। ਇਸ ਕਰਕੇ ਹੁਣ ਤੁਹਾਨੂੰ ਇਹ ਸਰੀਰ ਪ੍ਰਾਪਤ ਹੋਇਆ ਹੈ, ਦਸਵਾਂ ਸਰੀਰ ਇਹੀ ਸਾਡਾ ਹੈ॥੪੨॥

ਬਚਨ ਦਰਬ ਸੋ ਧਰਯੋ ਅਮਾਨ। ਚਹੋ ਸੋ ਪਯਾਰੇ ਪੂਛ ਪਛਾਨ।
ਤੁਮ ਨਾਨੂ ਸੋ ਹਮ ਗੁਰ ਤੇਰੇ। ਪ੍ਰਿਥਮ ਮਿਲਨਿ ਤੇ ਮੇਲ ਬਡੇਰੇ॥ ੪੩॥

ਉਸ ਸਮੇਂ ਦਾ ਬਚਨ ਰੂਪੀ ਧਨ ਅਮਾਨਤ ਰੱਖਿਆ ਹੈ, ਹੇ ਪਿਆਰੇ ਜੋ ਕੁਝ ਚਾਹੁੰਦੇ ਹੋ ਪੁੱਛ ਪੁਛਾ ਲਵੋ। ਤੂੰ ਨਾਨੂ ਹੈਂ ਤੇ ਅਸੀਂ ਤੇਰੇ ਗੁਰੂ ਹਾਂ, ਪਹਿਲੋਂ ਮਿਲਣ ਤੇ ਹੀ ਉਦੋਂ ਦਾ ਵੱਡਾ ਮੇਲ ਹੈ॥੪੩॥

ਮਿਲਿਬੋ ਭਾਣਾ ਹਤੇ ਹਮਾਰਾ। ਨਹੀਂ ਦੋਸ਼ ਤਵ ਪੁੱਤ੍ਰ ਮਝਾਰਾ'।
ਸੁਨਤਿ ਬਿਸ੍ਵੰਭਰ ਦਾਸ ਅਚੰਭਾ। ਹਾਥ ਬੰਦਿ ਕਰਿ ਕਹਤਿ ਅਦੰਭਾ॥ ੪੪॥

ਸਾਡੇ ਨਾਲ ਤੇਰਾ ਮਿਲਣਾ ਇਹ ਕਰਤਾਰ ਦਾ ਹੀ ਭਾਣਾ ਸੀ, ਤੇਰੇ ਪੁੱਤਰ ਵਿਚ ਕੋਈ ਦੋਸ਼ ਨਹੀਂ ਹੈ।'' ਇਹ ਸੁਣ ਕੇ ਬਿਸ਼੍ਵੰਭਰ ਦਾਸ ਹੈਰਾਨ ਰਹਿ ਗਿਆ ਤੇ ਹੱਥ ਜੋੜ ਕੇ ਅਦਬ ਨਾਲ ਕਹਿਣ ਲੱਗਾ॥੪੪॥

'ਧਯਾਨ ਸਿੰਘ ਗਤ ਵਣਜ ਸੁਚਾਲਾ। ਭਈ ਸੰਪਦਾ ਸਕਲ ਬਿਸਾਲਾ।
ਬਚਨ ਸਿਦਕ ਕੋ ਸੁਤ ਮਮ ਦੀਨਾ। ਅਬਿ ਚਾਹਤਿ ਹੌਂ ਸੋ ਮਮ ਲੀਨਾ' ॥੪੫॥

''ਧਿਆਨ ਸਿੰਘ ਦੇ ਵਪਾਰ ਦੀ ਹਾਲਤ ਸੋਹਣੀ ਤੁਰ ਪਈ ਹੈ, ਸਭ ਪ੍ਰਕਾਰ ਦੀ ਵਿਸ਼ਾਲ ਸੰਪਤੀ ਹੋ ਗਈ ਹੈ। ਮੇਰੇ ਪੁੱਤਰ ਨੂੰ ਸਿਦਕ ਵਾਸਤੇ ਤੁਸੀਂ ਪ੍ਰੇਮ ਦਾ ਬਚਨ ਦਿੱਤਾ ਸੀ, ਉਸ ਬਚਨ ਨੂੰ ਹੁਣ ਮੈਂ ਲੈਣਾ ਚਾਹੁੰਦਾ ਹਾਂ'' ॥੪੫॥

ਗੁਰੂ ਕਹਯੋ 'ਹਮ ਦੀਨੋ ਤੋਹਿ। ਬਿਨਾ ਤੋਟ ਜਿਸ ਤੇ ਧਨ ਹੋਹਿ।
ਖਾਵਹੁ ਖਰਚ ਕਰਹੁ ਮਨ ਭਾਯਾ। ਦਿਨ ਪ੍ਰਤਿ ਸਭਿ ਕਿਛੁ ਵਧੈ ਸਵਾਯਾ॥੪੬॥

ਗੁਰੂ ਜੀ ਨੇ ਕਿਹਾ, "ਅਸੀਂ ਤੁਹਾਨੂੰ ਦਿੱਤਾ, ਬਿਨਾਂ ਤੋਟ ਦੇ ਜਿਸ ਨਾਲ ਧਨ ਹੋਵੇਗਾ। ਮਨ ਭਾਉਂਦਾ ਖਾਵੋ ਅਤੇ ਖਰਚੋ, ਦਿਨ ਪ੍ਰਤੀ ਸਭ ਕੁਝ ਸਵਾਇਆ ਵਧੇਗਾ॥੪੬॥

**ਤਊ ਜਾਨਿ ਜਹਿਂ ਨੇਤ ਬਿਸਾਲੇ। ਗਰਜ ਗਰਜ ਘਨ ਬਹੁ ਜਲ ਡਾਲੇ।**
**ਤੂੰ ਪ੍ਰੇਮੀ ਇਕ ਸਮ ਹੀ ਜਾਨਾ। ਤੁਵ ਸੁਤ ਸ਼ਰਧਾ ਹੀਨ ਮਹਾਨਾ॥ ੪੭॥**

ਫਿਰ ਵੀ ਜਿੱਥੇ ਨੇਤ ਭਾਵੀ ਪ੍ਰਬਲ ਹੋਵੇ, ਗੱਜ-ਗੱਜ ਕੇ ਬੱਦਲ ਬਹੁਤ ਵਰਖਾ ਕਰਨਗੇ। ਤੈਨੂੰ ਅਸੀਂ ਅੰਦਰੋਂ ਬਾਹਰੋਂ ਇਕੋ ਜਿਹਾ ਪ੍ਰੇਮੀ ਜਾਣਿਆ ਹੈ, ਤੁਹਾਡਾ ਪੁੱਤਰ ਮਹਾਨ ਸ਼ਰਧਾਹੀਨ ਹੈ॥੪੭॥

**ਸੇਵ ਭਾਵਨਾ ਤੁਵ ਮਹਿਂ ਜੈਸੇ। ਸਤਿਗੁਰ ਕਰਹਿਂ ਪ੍ਰਾਤਿ ਉਠਿ ਤੈਸੇ'।**
**ਇਮ ਕਹਿ ਸ਼੍ਰੀ ਗੁਰ ਮੰਦਰ ਗਏ। ਖਾਨ ਪਾਨ ਕਰਿ ਨਿਸਾ ਬਿਤਏ॥ ੪੮॥**

ਜਿਸ ਪ੍ਰਕਾਰ ਦੀ ਤੁਹਾਡੇ ਵਿਚ ਸੇਵਾ ਭਾਵਨਾ ਹੈ, ਸਤਿਗੁਰ ਸਵੇਰੇ ਉੱਠ ਕੇ ਤੁਹਾਡੇ ਵਰਗਾ ਕਰ ਦੇਣਗੇ।" ਇਸ ਪ੍ਰਕਾਰ ਕਹਿ ਕੇ ਗੁਰੂ ਜੀ ਘਰ ਵਿਚ ਚਲੇ ਗਏ ਤੇ ਖਾ ਪੀ ਕੇ ਰਾਤ ਬਤੀਤ ਕੀਤੀ॥੪੮॥

*ਪੰਜਵੀਂ ਰੁੱਤ ਦਾ ਤੇਰ੍ਹਵਾਂ ਅਧਿਆਇ ਸਮਾਪਤ ਹੋਇਆ॥੧੩॥*

## ਅਧਿਆਇ ਚੌਦ੍ਹਵਾਂ

*ਅਰਦਾਸਾਂ*

*ਦੋਹਰਾ-* **ਸਤਿਗੁਰ ਆਏ ਸਭਾ ਮਹਿਂ ਸਿੱਖਨਿ ਸ਼੍ਰੇਯ ਕਰੰਤਿ।**
**ਸਿੱਖ ਬਣੀਆਂ ਤਬਿ ਨਮੋ ਕਰਿ ਥਿਰਜੋ ਨਿਕਟ ਭਗਵੰਤ॥ ੧॥**

ਸਤਿਗੁਰੂ ਜੀ ਸਭਾ ਵਿਚ ਆਇ, ਸਿੱਖਾਂ ਦਾ ਕਲਿਆਣ ਕਰਦੇ ਸਨ। ਸਿੱਖ ਬਾਣੀਆ ਫਿਰ ਨਮਸਕਾਰ ਕਰਕੇ ਸਤਿਗੁਰੂ ਜੀ ਦੇ ਪਾਸ ਖੜਾ ਹੋ ਗਿਆ॥੧॥

*ਚੌਪਈ-* **ਸ਼੍ਰੀ ਮੁਖ ਤੇ ਗੁਰ ਮ੍ਰਿਦੁਲ ਬਖਾਨੇ। 'ਕਹੁ ਸਿੱਖਾ ਇੱਛਾ ਕਜਾ ਠਾਨੇ ?।**
**ਹਮ ਪਗ ਕੋ ਨਿਰਮਿਲ ਸਿਖ ਅਹੈਂ। ਦਿਸ਼ ਦੱਖਨ ਮਹਿਂ ਇਕ ਤੂੰ ਰਹੈਂ॥੨॥**

ਸਤਿਗੁਰੂ ਜੀ ਨੇ ਮੁਖ ਤੋਂ ਬੜੇ ਮਿੱਠੇ ਬਚਨ ਕਹੇ, "ਹੇ ਸਿੱਖਾ ! ਕਹੋ ਕੀ ਇੱਛਾ ਧਾਰਨ ਕੀਤੀ ਹੈ ? ਸਾਡੇ ਚਰਨਾਂ ਦਾ ਤੂੰ ਨਿਰਮਲ ਸਿੱਖ ਹੈਂ, ਦੱਖਣ ਵਾਲੇ ਪਾਸੇ ਇਕ ਤੂੰ ਹੀ ਰਹਿੰਦਾ ਹੈਂ॥੨॥

**ਦੱਖਣ ਬਿਖੈ ਸਿੱਖ ਹਹਿਂ ਥੋਰੇ। ਤੁਮ ਸਮਸਰ ਤਹਿਂ ਕੋਇ ਨ ਔਰੇ'।**
**ਤਬਿ ਕਰ ਜੋਰਿ ਬਿਸ਼ੰਭਰ ਦਾਸ। ਗੁਰੂ ਪਾਸ ਇਮ ਕਰਜੋ ਪ੍ਰਕਾਸ਼॥ ੩॥**

ਦੱਖਣ ਵਿਚ ਬਹੁਤ ਥੋੜ੍ਹੇ ਸਿੱਖ ਰਹਿੰਦੇ ਹਨ, ਤੇਰੇ ਬਰਾਬਰ ਹੋਰ ਕੋਈ ਨਹੀਂ ਹੈ।" ਤਦ ਬਿਸ਼ੰਭਰ ਦਾਸ ਨੇ ਹੱਥ ਜੋੜ ਕੇ ਇਸ ਪ੍ਰਕਾਰ ਆਪਣੀ ਬੁੱਧੀ ਦਾ ਪ੍ਰਕਾਸ਼ ਕੀਤਾ॥੩॥

**'ਪ੍ਰਭੁ ਜੀ ! ਦਾਰਿਦ ਭਾ ਘਰ ਮੋਰੇ। ਸਕਲ ਪਦਾਰਥ ਹਤਿ ਭਏ ਥੋਰੇ।**
**ਪੂਰਬ ਕਰਹੁ ਸੰਪਦਾ ਭਾਰੀ। ਪੀਛੇ ਪੂਛੌਂ ਮਮਤਾ ਟਾਰੀ'॥ ੪॥**

"ਹੇ ਪ੍ਰਭੂ ਜੀ ! ਮੇਰੇ ਘਰ ਵਿਚ ਵੱਡਾ ਦਲਿੱਦਰ ਪਿਆ ਹੈ, ਸਾਰੇ ਪਦਾਰਥ ਨਾਸ਼ ਹੋ ਕੇ ਥੋੜ੍ਹੇ ਰਹਿ ਗਏ ਹਨ। ਪਹਿਲਾਂ ਤਾਂ ਭਾਰੀ ਧਨ ਦੌਲਤ ਵਧਾਓ, ਫਿਰ ਪਿੱਛੋਂ ਮਮਤਾ ਦੂਰ ਕਰਨ ਦੀ ਗੱਲ ਪੁੱਛਾਂਗਾ" ॥੪॥

**ਸੁਨਿ ਕਰਿ ਸ਼੍ਰੀ ਸਤਿਗੁਰ ਮੁਸਕਾਏ। 'ਵਧਹਿ ਸੰਪਦਾ ਤਥਾ ਬਤਾਏ।**
**ਦਰਸ਼ਨ ਕਰਿ ਘਰ ਜੈਹੋ ਜਬਿਹੂੰ। ਕਰਹੁ ਕਰਾਹੁ ਪ੍ਰਸ਼ਾਦ ਸੁ ਤਬਿਹੂੰ॥ ੫॥**

ਇਹ ਸੁਣ ਕੇ ਗੁਰੂ ਜੀ ਮੁਸਕਰਾਏ, "ਤੁਹਾਡੀ ਸੰਪਤੀ ਵਧੇਗੀ ਜਿਵੇਂ ਪਹਿਲਾਂ ਦੱਸਿਆ ਹੈ। ਜਦ ਦਰਸ਼ਨ ਕਰਕੇ ਘਰ ਜਾਵੋਗੇ ਤਦ ਕੜਾਹ ਪ੍ਰਸ਼ਾਦਿ ਕਰਾਵੋ॥੫॥

**ਊਪਰ ਛਾਦ ਬਸਤ੍ਰ ਕੋ ਦੀਜੈ। ਪਾਠ ਅਨੰਦ ਤੀਨ ਕਰਿ ਲੀਜੈ।**
**ਪ੍ਰਥਮ ਪਢਹੁ ਜਪ ਬੈਠਹੁ ਪਾਸ। ਸਤਿਗੁਰ ਹਿਤ ਦਿਹੁ ਪੰਚ ਗਿਰਾਸ॥ ੬॥**

ਉੱਪਰ ਤੋਂ ਢੱਕਣ ਲਈ, ਉਸ ਉੱਤੇ ਕੋਈ ਕੱਪੜਾ ਦੇਵੋ ਤੇ ਅਨੰਦ ਸਾਹਿਬ ਦੇ ਤਿੰਨ ਪਾਠ ਕਰੋ, ਪਹਿਲਾਂ ਪਾਸ ਬੈਠ ਕੇ ਜਪੁਜੀ ਸਾਹਿਬ ਦਾ ਪਾਠ ਕਰੋ ਤੇ ਸਤਿਗੁਰੂ ਵਾਸਤੇ ਭੋਗ ਲਾਉਣ ਵਾਲੇ ਬਰਤਨ ਵਿਚ ਪੰਜ ਛਾਂਦੇ ਪਾਓ॥੬॥

**ਪੰਚ ਸਿੱਖ ਕੋ ਕਰਹੁ ਅਚਾਵਨ। ਤਨ ਮਨ ਤੇ ਹ੍ਵੈ ਕੈ ਥਿਤ ਪਾਵਨ।**
**ਰਹਤਿ ਅਰਦਾਸ ਭੇਵ ਜੋ ਜਾਨੈ। ਕਜਾ ਕਰਿ ਹੈ ਤਬਿ ਮੰਤ੍ਰ ਮਹਾਨੈ॥ ੭॥**

ਇਹ ਪ੍ਰਸ਼ਾਦਿ ਪੰਜਾਂ ਸਿੱਖਾਂ ਨੂੰ ਤਨ, ਮਨ ਤੋਂ ਪਵਿੱਤਰ ਹੋ ਕੇ ਖਵਾਓ। ਅਰਦਾਸ ਦੀ ਰਹਿਤ ਅਤੇ ਭੇਦ ਜਿਹੜਾ ਜਾਣਦਾ ਹੈ, ਵੱਡੇ-ਵੱਡੇ ਮੰਤਰ ਇਸ ਦੇ ਸਾਹਮਣੇ ਕੀ ਕਰ ਸਕਦੇ ਹਨ॥੭॥

ਦੋਹਰਾ- **ਰਹਿਤ ਅਰਦਾਸ ਜਿ ਜਾਨੀਐ ਕਜਾ ਕਰਿ ਹੈ ਤਬਿ ਮੰਤ।**
**ਜਪ ਪ੍ਰਯੋਗ ਅਰ ਸਿੱਧਤਾ ਸਿਖ ਅਰਦਾਸ ਸਿਧਿ ਸੰਤ॥ ੮॥**

ਜੇ ਅਰਦਾਸ ਦੀ ਰਹਿਤ ਜਾਣੀਏ ਤਦ ਮੰਤਰ ਕੀ ਕਰ ਸਕਦੇ ਹਨ। ਜਪੁਜੀ ਦਾ ਪ੍ਰਯੋਗ ਅਤੇ ਉਸ ਦੀ ਸਿੱਧੀ ਨਾਲ ਸਾਰੀਆਂ ਅਰਦਾਸਾਂ ਸੰਤਾਂ ਨੂੰ ਸਿੱਧੀ ਦੇਣ ਯੋਗ ਹਨ॥੮॥

**ਸਿੱਖ ਵਣਜ ਗੁਰ ਧਰਮ ਕੋ ਸਤਿਗੁਰ ਦੇਵੈ ਲਾਭ।**
**ਬੋਲਿ ਬੁਲਾਵੈ ਸੰਗਤੀ ਦੇ ਕਰਾਹਕੀ ਸਾਂਭ'॥ ੯॥**

ਗੁਰੂ ਦਾ ਸਿੱਖ ਗੁਰੂ ਦੀ ਸਿੱਖਿਆ ਲੈ ਕੇ ਧਰਮ ਦਾ ਵਪਾਰ ਕਰੇ ਤਾਂ ਸਤਿਗੁਰੂ ਜੀ ਉਸ ਨੂੰ ਲਾਭ ਦਿੰਦੇ ਹਨ। ਜਦ ਕੜਾਹ ਪ੍ਰਸ਼ਾਦਿ ਤਿਆਰ ਹੋਵੇ ਤਦ ਸੰਗਤ ਨੂੰ ਸੱਦਾ ਭੇਜੇ ਤੇ ਸਭ ਨੂੰ ਕੜਾਹ ਪ੍ਰਸ਼ਾਦਿ ਦਾ ਛਾਂਦਾ ਦੇਵੇ" ॥੯॥

**ਸੁਨਿ ਬੋਲਜੋ ਸਿੱਖ 'ਗੁਰੂ ਜੀ! ਦੇਸ਼ ਹਮਾਰਾ ਕਠਨ।**
**ਸਭਿ ਅਰਦਾਸ ਕੋ ਭੇਵ ਕਹੁ ਜਜੋਂ ਸਿੱਖਨਿ ਸੁਖ ਸਦਨ'॥ ੧੦॥**

ਇਹ ਸੁਣ ਕੇ ਸਿੱਖ ਬੋਲਿਆ, "ਗੁਰੂ ਜੀ ! ਸਾਡਾ ਦੇਸ਼ ਬੜਾ ਸਖ਼ਤ ਹੈ। ਅਰਦਾਸ ਦਾ ਸਾਰਾ ਭੇਦ ਦੱਸੋ, ਜਿਵੇਂ ਸਿੱਖਾਂ ਦੇ ਘਰ ਸੁਖ ਹੋਵੇ" ॥੧੦॥

**ਸਤਿਗੁਰ ਬੋਲੇ 'ਸਿੱਖ ਸੁਨਿ! ਕਰੋ ਕੜਾਹ ਪ੍ਰਸ਼ਾਦ।**
**ਹੁਇ ਨ ਆਇ ਜੇ ਸਿੱਖ ਤੇ ਗੁੜ ਦਾਨਾ ਫਲ ਆਦਿ॥ ੧੧॥**

ਸਤਿਗੁਰੂ ਜੀ ਬੋਲੇ, "ਹੇ ਸਿੱਖ ਸੁਣ ! ਕੜਾਹ ਪ੍ਰਸ਼ਾਦਿ ਤਿਆਰ ਕਰੋ। ਜੇ ਕੜਾਹ ਪ੍ਰਸ਼ਾਦਿ ਨਾ ਬਣ ਸਕੇ ਸਿੱਖ ਤੋਂ ਤਾਂ ਗੁੜ, ਦਾਣੇ, ਫਲ ਆਦਿ ਲੈ ਲਵੇ॥੧੧॥

**ਸੁਚ ਪਵਿੱਤ੍ਰ ਸਭਿ ਦਿਵਸ ਮੈਂ ਸੰਤ ਸਾਧ ਮੁਖ ਜਾਪ।**
**ਨਾਮ ਪ੍ਰਤਾਪ ਤੇ ਕਾਜ ਸਰਿ ਸੁਣ ਅਰਦਾਸ ਕਲਾਪ॥ ੧੨॥**

ਸੰਤ ਸਾਧ ਪਵਿੱਤਰ ਰਹਿ ਕੇ ਸਾਰਾ ਦਿਨ ਮੁਖ ਤੋਂ ਜਾਪ ਜਪਦਾ ਰਹੇ। ਨਾਮ ਦੇ ਪ੍ਰਤਾਪ ਨਾਲ ਸਾਰਿਆਂ ਦੇ ਕਾਰਜ ਪੂਰੇ ਹੁੰਦੇ ਹਨ॥੧੨॥

**ਧਰਮਬੀਜ, ਆਖੰਡ ਬ੍ਰਿਧਿ ਸਫਲ ਪੂਰ ਇਹ ਤੀਨ।**
**ਕਸ਼ਟ ਹਰੈ ਬੇਲੀ ਫਲੈ ਗੁਰ ਪੂਜਕ ਸਿਸ ਸੀਨਾ॥ ੧੩॥**

ਇਸ ਸਥਾਨ ਤੋਂ ਅਰਦਾਸਾਂ ਚਲਦੀਆਂ ਹਨ: (ਪਹਿਲੀ ਅਰਦਾਸ) ਵਿਆਹੀ ਹੋਈ ਪਤਨੀ ਨਾਲ ਧਰਮ ਅਨੁਕੂਲ ਮੇਲ ਹੋ ਸਕਦਾ ਹੈ, ਹੋਰ ਦਾ ਨਹੀਂ ਤੇ ਅਰਦਾਸ ਕਰਨ ਤੋਂ ਮੁਰਾਦ ਹੈ ਕਿ ਸੰਤਾਨ ਉਤਪਤੀ ਦੇ ਪ੍ਰਯੋਜਨ ਲਈ ਅਰਦਾਸ ਹੋਵੇ, ਜਿਸ ਨਾਲ ਭਲੀ ਸੰਤਾਨ ਪੈਦਾ ਹੁੰਦੀ ਹੈ। (ਦੂਸਰੀ ਅਰਦਾਸ) ਗਰਭ ਧਾਰਨ 'ਤੇ ਨਿਰਵਿਘਨ ਵੱਧਣ ਲਈ ਅਰਦਾਸ ਕਰਨੀ। (ਤੀਜੀ ਅਰਦਾਸ) ਪੂਰਨ ਸਫਲਤਾ ਲਈ ਭਾਵ ਗਰਭ ਪੂਰਿਆਂ ਮਹੀਨਿਆਂ ਦਾ ਸਿਰੇ ਚੜ੍ਹੇ। (ਚੌਥੀ ਅਰਦਾਸ) ਪ੍ਰਸੂਤ ਪੀੜਾ ਦੇ ਕਸ਼ਟ ਦੂਰ ਕਰਨ ਲਈ ਕਰਨੀ ਹੈ। (ਪੰਜਵੀਂ ਅਰਦਾਸ) ਸੁਖ ਪੂਰਵਕ ਬੱਚੇ ਦੇ ਜਨਮ ਲੈਣ ਅਤੇ ਉਸ ਦੇ ਜੀਵਨ ਵਾਸਤੇ ਕਰਨੀ ਹੈ। (ਛੇਵੀਂ ਅਰਦਾਸ) ਗੁਰੂ ਪੂਜਾ ਵੇਲੇ ਭਾਵ ਨਵੇਂ ਜੰਮੇ ਬਾਲਕ ਨੂੰ ਜਾਂ ਗੁਰਮੰਤਰ ਪੜ੍ਹ ਕੇ ਸਵਾਈਂਦਾ ਹੈ। (ਸਤਵੀਂ ਅਰਦਾਸ) ਬੱਚੇ ਨੂੰ ਸੀਨੇ ਲਾਉਣ ਵੇਲੇ ਭਾਵ ਜਦ ਕੋਈ ਭੈਣ ਜਾਂ ਦਾਈ ਥਣ ਧੋਂਦੀ ਹੈ ਤੇ ਫਿਰ ਬੱਚੇ ਨੂੰ ਮਾਂ ਦਾ ਦੁੱਧ ਪੀਣ ਨੂੰ ਲਾਉਂਦੇ ਹਨ॥੧੩॥

**ਅਬਹਿ ਕਹੌਂ ਅਰਦਾਸ ਮੈਂ ਜਿਮ ਸ੍ਰੀ ਮੁਖ ਕਹਿ ਦੀਨ।**
**ਛੰਦ ਬੰਦ ਕੁਛ ਗਿਨਤ ਨਹਿੰ, ਸਪਤਿ ਪ੍ਰਥਮ ਕੀ ਚੀਨ॥ ੧੪॥**

ਹੁਣ ਮੈਂ ਅਰਦਾਸ ਕਹਿੰਦਾ ਹਾਂ ਜਿਵੇਂ ਸਤਿਗੁਰੂ ਜੀ ਨੇ ਮੁਖ ਤੋਂ ਕਹੀ ਹੈ। ਛੰਦਾ ਬੰਦੀ ਦੇ ਹਿਸਾਬ ਦੀ ਦਰੁਸਤੀ ਦੀ ਗਿਣਤੀ ਨਾ ਕਰਨੀ। ਸੱਤ ਅਰਦਾਸਾਂ ਮੈਂ ਪਹਿਲੇ ਕਹਿ ਆਇਆ ਹਾਂ ਉਹ ਸਮਝ ਲੈਣੀਆਂ॥੧੪॥

**ਆਠੈ ਭੋਜੈ ਪੀਨ। ਭੁਗ ਬਸਤ੍ਰਨਿ ਮਹਿੰ ਗੁਰ ਸੇਸਦੀਨ॥ ੧੫॥**

ਅੱਠਵੀਂ ਅਰਦਾਸ ਬੱਚੇ ਨੂੰ ਦੁੱਧ ਪਿਲਾਉਣ ਸਮੇਂ ਕਰੇ ਕਿ ਬੱਚਾ ਤਕੜਾ ਹੋਵੇ। ਨੌਵੀਂ ਅਰਦਾਸ ਉਸ ਸਮੇਂ ਕਰੇ ਜਦ ਗੁਰੂ ਗ੍ਰੰਥ ਸਾਹਿਬ ਦਾ ਵਰਤਿਆ ਹੋਇਆ ਵਾਧੂ ਵਸਤਰ ਬੱਚੇ ਨੂੰ ਦੇਣ ਲੱਗੇ, ਭਾਵ ਜਦੋਂ ਦਸ ਬਾਰਾਂ ਦਿਨ ਮਗਰੋਂ ਬੱਚੇ ਦਾ ਜਨਮ ਸੰਸਕਾਰ ਕਰੀਦਾ ਹੈ ਤੇ ਚੋਲ੍ਹਾ ਪਾਈਦਾ ਹੈ, ਉਸ ਸਮੇਂ ਕਰਨੀ ਹੈ॥੧੫॥

**ਖੁਲਾਵੈ ਬਾਲਕ ਤੁਸ਼ਟ ਪੁਸ਼ਟ ਦਸਮੀ ਕਰਿ ਅਰਦਾਸ।**
**ਤੀਨ ਗਰਭ ਪਰਸੂਤ ਕੀ ਦਰਸ਼ਨ ਗੁਰ ਘਰ ਗਾਸ॥ ੧੬॥**

ਦਸਵੀਂ ਅਰਦਾਸ ਉਸ ਸਮੇਂ ਕਰਨੀ ਹੈ ਜਦ ਬੱਚੇ ਨੂੰ ਅੰਨ ਖਵਾਵੇ ਤਾਂ ਅਰਦਾਸ ਕਰੇ ਕਿ ਬੱਚਾ ਰਿਸ਼ਟ-ਪੁਸ਼ਟ ਹੋਵੇ। ਗਿਆਰ੍ਹਵੀਂ ਅਰਦਾਸ, ਪਿਛਲੀਆਂ ਅਰਦਾਸਾਂ ਨੂੰ ਮੁੜ ਗਿਣ ਕੇ ਗਿਆਰ੍ਹਵੀਂ ਦੱਸਦੇ ਹਨ। ਗਿਆਰ੍ਹਵੀਂ ਅਰਦਾਸ ਗੁਰੂ ਘਰ ਜਾਣ ਵੇਲੇ ਕਰੇ ਭਾਵ ਜਦੋਂ ਬੱਚੇ ਨੂੰ ਮੱਥਾ ਟਿਕਾਉਣ ਲਈ ਗੁਰਦੁਆਰੇ ਲੈ ਕੇ ਜਾਂਦੇ ਹਨ॥੧੬॥

**ਬੈਠਨਿ ਮੈਂ, ਪਰਸਾਦਿ ਮੈਂ, ਪਹਿਰਨ ਮੈਂ, ਹੁਇ ਰੋਗ।**
**ਖੇਲਨ ਮੈਂ ਜੀਵ ਮੇਲਿ ਕਰਿ, ਸਥਿਰ ਮੈਂ, ਕਹੋ ਅਰੋਗ॥ ੧੭॥**

ਬਾਰ੍ਹਵੀਂ ਬੱਚੇ ਦੇ ਬੈਠਣ, ਰੋਟੀ ਖਾਣ, ਕੱਪੜੇ ਪਹਿਣਨ, ਹੋਰਨਾਂ ਬੱਚਿਆ ਨਾਲ ਮਿਲ ਕੇ ਖੇਡਣ ਅਤੇ ਸੌਣ ਵੇਲੇ ਇਹ ਅਰਦਾਸ ਕਰਨੀ ਹੈ ਕਿ ਬੱਚਾ ਰੋਗਾਂ ਤੋਂ ਅਰੋਗ ਰਹੇ॥੧੭॥

**ਪੜਤੇ ਰਸਨਾ ਚੇਤ ਗੁਰ, ਪਾਹੁਲ ਗੁਰ ਘਰ ਮੇਲ।**
**ਭਈ ਚਤੁਰ ਦਸ ਪ੍ਰਥਮ ਕੀ ਕਰਿ ਅਰਦਾਸ ਸੁਹੇਲ॥ ੧੮॥**

ਤੇਰ੍ਹਵੀਂ ਅਰਦਾਸ ਪੜ੍ਹਾਈ ਅਰੰਭ ਕਰਨ ਵੇਲੇ ਕਰਨੀ ਹੈ, ਉਸ ਵੇਲੇ ਜੀਭ ਨਾਲ ਗੁਰੂ ਨੂੰ ਯਾਦ ਕਰਨਾ ਹੈ ਭਾਵ ਗੁਰੂ ਜੀ ਅੱਗੇ ਅਰਦਾਸ ਕਰਨੀ ਹੈ। ਚੌਦ੍ਹਵੀਂ ਅਰਦਾਸ ਗੁਰੂ ਘਰ ਵਿਚ ਪਾਹੁਲ ਮਿਲਣ ਵੇਲੇ ਭਾਵ ਅੰਮ੍ਰਿਤ ਛਕਣ ਸਮੇਂ ਕਰਨੀ ਹੈ। ਇਹ ਮੁੱਢਲੀਆਂ ਚੌਦ੍ਹਾਂ ਅਰਦਾਸਾਂ ਕਰਨੀਆਂ ਹੇਨ। ਇਹ ਚੌਦ੍ਹਾਂ ਅਰਦਾਸਾਂ ਇਕ ਸਿੱਖ ਨੂੰ ਕਰਨੀਆਂ ਬਣਦੀਆਂ ਹਨ॥੧੮॥

**_ਸ੍ਰੀ ਮੁਖਵਾਕ_-ਪੰਦ੍ਰਵੀ। ਸ਼ਸਤ੍ਰ ਧਾਰ ਸੇਲ। ਬਾਜੀ ਪੀਠ ਸਿੰਘ ਅਚਲ ਮੇਲ॥੧੯॥**

ਪੰਦਰ੍ਹਵੀਂ ਅਰਦਾਸ, ਨੇਜ਼ਾਬਾਜੀ ਅਰੰਭ ਕਰਨ ਸਮੇਂ ਕਰਨੀ ਹੈ, ਜਦ ਸਿੰਘ ਨੇਜ਼ਾ ਸ਼ਸਤਰ ਧਾਰਨ ਕਰਕੇ ਘੋੜੇ ਦੀ ਪਿੱਠ 'ਤੇ ਬੈਠ ਕੇ ਡੱਟ ਜਾਵੇ॥੧੯॥

**ਸੋਲ੍ਹਵੀਂ। ਮ੍ਰਿਗ ਦੁਸ਼ਟ ਮੇਲ। ਹੁਇ ਸ਼ਸਤ੍ਰ ਪੇਲ॥ ੨੦॥**

ਸੋਲ੍ਹਵੀਂ ਅਰਦਾਸ, ਸ਼ੇਰ ਬਘਿਆੜ ਆਦਿ ਦੇ ਮਿਲਣ ਉੱਤੇ ਸ਼ਸਤਰ ਮਾਰਨ ਵੇਲੇ ਕਰਨੀ ਹੈ॥੨੦॥

**ਸਤਾਰਵੀਂ। ਤਵ ਪ੍ਰਸਾਦਿ। ਦੂਖ ਦੂਰ ਸੁਖ ਆਦਿ॥ ੨੧॥**

ਸਤਾਰ੍ਹਵੀਂ ਅਰਦਾਸ, ਪ੍ਰਸ਼ਾਦਿ ਛਕਣ ਵੇਲੇ ਦੀ ਅਰਦਾਸ ਹੈ, ਰਹਿਤਨਾਮਿਆਂ ਵਿਚ ਲਿਖਿਆ ਹੈ, ਤੇਰੀ ਕਿਰਪਾ ਨਾਲ ਮੁਖ ਵਿਚ ਪ੍ਰਸ਼ਾਦਿ ਪਾਵੇ ਤੇ ਤੇਰੀ ਕਿਰਪਾ ਨਾਲ ਦੁੱਖ ਦੂਰ ਹੋਣ ਤੇ ਸੁਖ ਉਤਪੰਨ ਹੋਵੇ॥੨੧॥

**ਅਠਾਰਵੀਂ। ਆਗਿਆ ਕਾ ਸੰਜੋਗ। ਵਧੈ ਕਾਯਾਂ ਘਟੈ ਰੋਗੁ॥ ੨੨॥**

ਅਠਾਰ੍ਹਵੀਂ ਅਰਦਾਸ, ਬੀਮਾਰੀ ਵੇਲੇ ਕਰਨੀ ਹੈ। ਇਹ ਜਾਣੇ ਕਿ ਦੇਹੀ ਨਾਲ ਦੁੱਖ ਦਾ ਸੰਜੋਗ ਗੁਰੂ ਜੀ ਦੀ ਆਗਿਆ ਅਨੁਸਾਰ ਹੈ ਤੇ ਅਰਦਾਸ ਕਰੇ, ਹੇ ਵਾਹਿਗੁਰੂ! ਮੇਰਾ ਰੋਗ ਦੂਰ ਹੋਵੇ ਤੇ ਸਰੀਰ ਨਰੋਆ ਹੋ ਕੇ ਵਾਧੇ ਪਵੇ॥੨੨॥

**ਉਨੀਸਵੀਂ। ਮਿਲੇ ਮੰਤ। ਸਤਿਗੁਰ ਮਹੰਤ॥ ੨੩॥**

ਉੱਨ੍ਹੀਵੀਂ ਅਰਦਾਸ, ਕਿਸੇ ਮੁਸ਼ਕਲ ਕਾਰਜ ਦੇ ਹੱਲ ਕਰਨ ਵੇਲੇ ਕਰੇ ਤੇ ਕਹੇ, ਹੇ ਸਤਿਗੁਰੂ ਜੀ! ਆਪ ਜੀ ਦਾ ਮਸ਼ਵਰਾ ਜਾਂ ਸਲਾਹ ਮੈਨੂੰ ਮਿਲੇ॥੨੩॥

**ਬੀਸਵੀਂ। ਹੋਇ ਕਾਜ ਪੂਰ। ਸਤਿਗੁਰ ਹਜ਼ੂਰ॥ ੨੪॥**

ਵੀਹਵੀਂ ਅਰਦਾਸ, ਸਤਿਗੁਰੂ ਦੇ ਹਜ਼ੂਰ ਕਰੇ ਕਿ ਮੇਰਾ ਕਾਰਜ ਪੂਰਨ ਹੋਵੇ। ਇਹ ਅਰਦਾਸ ਕਾਰ-ਵਿਹਾਰ, ਕੰਮ-ਕਾਜ ਆਰੰਭ ਕਰਨ ਵੇਲੇ ਦੀ ਹੈ॥੨੪॥

**ਇਕੀਸਵੀਂ। ਗੁਰ ਮੇਲੀ ਦਾਸੀ। ਪਾਈਏ ਸੁਖ ਪ੍ਰਗਾਸੀ॥ ੨੫॥**

ਇਕੀਵੀਂ ਅਰਦਾਸ, ਪਤਨੀ ਦੀ ਢੂੰਡ ਅਰੰਭ ਕਰਨ ਵੇਲੇ ਦੀ ਹੈ। ਅਰਦਾਸ ਕਰਨੀ ਹੈ ਕਿ, ਹੇ ਸਤਿਗੁਰੂ ਜੀ! ਐਸੀ ਪਤਨੀ ਨਾਲ ਮੇਲ ਕਰਵਾਓ, ਜਿਸ ਪਾਸੋਂ ਹਰ ਪ੍ਰਕਾਰ ਦੇ ਸੁਖ ਪ੍ਰਾਪਤ ਹੋਣ॥੨੫॥

**ਬਾਈਸਵੀਂ। ਰਾਖਾ ਮੇਰਾ ਸਿਦਕ॥ ਪੂਰੀ ਗੁਰ ਭਗਤਿ॥ ੨੬॥**

ਬਾਈਵੀਂ ਅਰਦਾਸ, ਇਹ ਕਰਨੀ ਹੈ ਕਿ, ਹੇ ਮੇਰੇ ਸਤਿਗੁਰੂ! ਮੇਰੇ ਸਿਦਕ ਦਾ ਰਾਖਾ ਆਪ ਹੋਈਂ ਅਤੇ ਮੇਰੀ ਭਗਤੀ ਪੂਰਨ ਹੋਵੇ। ਇਹ ਅਰਦਾਸ ਮਨ ਡੋਲਣ ਵੇਲੇ ਦੀ ਹੈ॥੨੬॥

**ਤੇਈਸਵੀਂ। ਚੋਰੀ ਕਾ ਧੰਧਾ। ਗੁਰੂ ਰਾਖੇ ਘਰ ਧੰਧਾ॥ ੨੭॥**

ਤੇਈਵੀਂ ਅਰਦਾਸ, ਉਸ ਸਮੇਂ ਕਰਨੀ ਹੈ ਜਦ ਚੋਰ ਚਕਾਰੀ ਦਾ ਰੌਲਾ ਪਵੇ ਤਾਂ ਇਸ ਪ੍ਰਕਾਰ ਬੇਨਤੀ ਕਰਨੀ ਹੈ ਕਿ, ਹੇ ਸਤਿਗੁਰੂ! ਮੇਰੇ ਘਰ ਦਾ ਸਾਮਾਨ ਬਚਾ ਲੈਣਾ॥੨੭॥

**ਚੌਬੀਸਵੀਂ। ਰਾਜਾ ਕਾ ਮਿਲਾਪ। ਸਹਾਈ ਗੁਰ ਆਪ॥ ੨੮॥**

ਚੌਵੀਵੀਂ ਅਰਦਾਸ, ਸਰਕਾਰੀ ਕੰਮ ਪੈਣ ਵੇਲੇ ਕਰਨੀ ਹੈ ਕਿ, ਹੇ ਸਤਿਗੁਰੂ ਜੀ! ਇਸ ਕਾਰਜ ਵਿਚ ਆਪ ਮੇਰੇ ਸਹਾਇਕ ਬਣੋ॥੨੮॥

**ਪੱਚੀਸਵੀਂ। ਸਤਿਗੁਰ ਪਾਵੈ ਮੇਘ। ਦੁਰਭਿੱਖ ਵੇਮੁਖ ਗਹੀ ਨਿਮੇਖ॥ ੨੯॥**

ਪੰਝੀਵੀਂ ਅਰਦਾਸ, ਉਸ ਸਮੇਂ ਕਰਨੀ ਹੈ ਜੇ ਦੇਸ਼ ਵਿਚ ਕਾਲ ਪਿਆ ਹੋਵੇ ਤਾਂ ਅਰਦਾਸ ਕਰੇ, ਹੇ ਸਤਿਗੁਰੂ ਜੀ! ਮੀਂਹ ਪਾਵੋ। ਪਰ ਸਤਿਗੁਰੂ ਜੀ ਤੋਂ ਬੇਮੁੱਖ ਹੋ ਕੇ ਦੋਸ਼ ਨਾ ਦੇਵੇ ਭਾਣਾ ਮੰਨ੍ਹ ਕੇ ਅਰਦਾਸ ਕਰੇ॥੨੯॥

**ਛਬੀਸਵੀਂ ਧਰਮ ਕਾ ਡੰਡ। ਤਨਖੀ ਬਖਸ਼ੀਆ ਦੂਖਨਿ ਬਿਹੰਡ॥ ੩੦॥**

ਛਬੀਵੀਂ ਅਰਦਾਸ, ਉਸ ਸਮੇਂ ਕਰਨੀ ਹੈ, ਜਦ ਕਿਸੇ ਪਾਸੋਂ ਭੁੱਲ ਹੋ ਜਾਵੇ, ਧਰਮ ਦੰਡ ਪਾਉਣ ਦੇ ਯੋਗ ਹੋਵੇ ਤੇ ਤਨਖਾਹ ਬਖ਼ਸ਼ਾਵੇ। ਇਹ ਅਰਦਾਸ ਤਨਖਾਹ ਬਖ਼ਸ਼ਾਉਣ ਦੀ ਹੈ॥੩੦॥

**ਸਤਾਈਸਵੀਂ ਮਾਰਗ ਕੀ ਭੂਲ। ਬਖਸ਼ਾ ਗੁਰੂ ਚਲੂਲ॥ ੩੧॥**

ਸਤਾਈਵੀਂ ਅਰਦਾਸ, ਪ੍ਰਦੇਸ਼ ਜਾਣ ਵੇਲੇ ਦੀ ਹੈ। ਹੇ ਸੋਹਣੇ ਸਤਿਗੁਰੂ ਜੀ! ਰਸਤੇ ਵਿਚ ਹੋਣ ਵਾਲੀਆਂ ਭੁੱਲਾਂ ਤੋਂ ਬਖ਼ਸ਼ ਲਈਂ, ਕੁਰਾਹੇ ਪੈਣ ਤੋਂ ਬਚਾ ਲਵੀਂ॥੩੧॥

**ਅਠਾਈਸਵੀਂ। ਚੂਕ ਸਭਿ ਜਾਇ। ਪਿਤਰਨਿ ਸੁਖ ਭਾਇ॥ ੩੨॥**

ਅਠਾਈਵੀਂ ਅਰਦਾਸ, ਵਡੇਰਿਆਂ ਦੇ ਚਲਾਣੇ ਅਤੇ ਭੋਗ ਆਦਿ ਸਮੇਂ ਦੀ ਅਰਦਾਸ ਹੈ। ਬੇਨਤੀ ਕਰੇ, ਹੇ ਸਤਿਗੁਰੂ ਜੀ! ਮੇਰੇ ਵਡੇਰਿਆਂ ਨੂੰ ਸੁਖ ਪ੍ਰਾਪਤ ਹੋਵੇ ਤੇ ਉਨ੍ਹਾਂ ਦੀ ਹਰ ਪ੍ਰਕਾਰ ਦੀ ਭੁੱਲ ਚੁੱਕ ਦੂਰ ਹੋਵੇ॥੩੨॥

**ਉਨੱਤੀਸਵੀਂ। ਮਨ ਸ਼ੇਰ ਵੱਸ। ਸਤਿਗੁਰ ਬਖਸ਼॥ ੩੩॥**

ਉਨੱਤੀਵੀਂ ਅਰਦਾਸ, ਉਸ ਸਮੇਂ ਕਰੇ ਜਦ ਮਨ ਮੰਦ ਵਾਸ਼ਨਾ ਵਿਚ ਜਾਏ ਤਦ ਅਰਦਾਸ ਕਰੇ, ਹੇ ਸਤਿਗੁਰੂ ਜੀ! ਮੇਰਾ ਮਨ ਸ਼ੇਰ ਮੇਰੇ ਵਸ ਵਿਚ ਰਹੇ, ਇਹ ਬਖਸ਼ਿਸ਼ ਕਰੋ॥੩੩॥

ਦੋਹਰਾ– **ਭੂਖ ਪਜਾਸ ਸਗਰੀ ਟਰੀ ਸਤਿਗੁਰ ਪੂਰੀ ਪਾਇ'।**
**ਤੀਸ ਕਹੀ ਅਰਦਾਸ ਗੁਰ, ਸੁਨੈ ਸਿੱਖ ਚਿਤ ਲਾਇ॥ ੩੪॥**

ਤੀਹਵੀਂ ਅਰਦਾਸ, ਵਪਾਰ ਦੇ ਵਾਧੇ ਲਈ ਕਰੇ ਤੇ ਬੇਨਤੀ ਕਰੇ, ਹੇ ਸਤਿਗੁਰੂ ਜੀ! ਮੇਰੀ ਭੁੱਖ ਪਿਆਸ ਸਾਰੀ ਟਲੀ ਰਹੇ ਤੇ ਮੈਨੂੰ ਪੂਰਨ ਕਾਮਯਾਬੀ ਬਖ਼ਸ਼ੋ।" ਤੀਹ ਅਰਦਾਸਾਂ ਇਥੋਂ ਤੱਕ ਗੁਰੂ ਜੀ ਨੇ ਕਹੀਆਂ॥੩੪॥

**ਸੁਨੈ ਸਿੱਖ ਚਰਨੀ ਲਗਾ ਗੁਰੂ ਕਹੈਂ ਹੁਲਸਾਇ।**
**'ਜੋੜੀ ਅਚਲ ਬਰ ਨਾਰ ਕੀ ਕਹੌਂ ਸਿੱਖ ਸਮੁਝਾਇ॥ ੩੫॥**

ਗੁਰੂ ਜੀ ਹੋਰ ਅਰਦਾਸਾਂ ਅੱਗੇ ਅਨੰਦ ਪ੍ਰਸੰਨ ਹੋ ਕੇ ਕਹਿੰਦੇ ਹਨ। ਇਕੱਤੀਹਵੀਂ, ਵਿਆਹ ਸਮੇਂ ਅਰਦਾਸ ਕਰੇ। "ਇਸਤਰੀ ਭਰਤਾ ਦੀ ਜੋੜੀ ਅਟੱਲ ਰਹੇ, ਹੇ ਸਿੱਖ! ਤੈਨੂੰ ਸਮਝਾ ਕੇ ਕਹਿੰਦੇ ਹਾਂ॥੩੫॥

**ਹੀਲਾ ਨਿਸਿ ਹੈ ਬਹਾਲ ਬਨਿਹੈ ਅੰਨ ਪੱਥ ਪਚ ਜਾਇ।**
**ਦੁਸ਼ਟ ਖਪੈ ਸਾਯਾ ਭਗੈ ਪਰੈ ਸ਼ਹੀਦੀ ਧਾਇ॥ ੩੬॥**

ਬੱਤੀਵੀਂ, ਤੇਤੀਵੀਂ, ਅਰਦਾਸ ਉਸ ਸਮੇਂ ਕਰਨੀ ਹੈ ਜੇ ਵੈਰੀ ਸਤਾਵੇ ਜਾਂ ਅਦ੍ਰਿਸ਼ ਸਾਇਆ ਆ ਪਵੇ ਤਾਂ ਬੇਨਤੀ ਕਰੋ ਦੁਸ਼ਟ ਵੈਰੀ ਖੱਪ ਜਾਵੇਗਾ, ਸਾਇਆ ਨੱਸ ਜਾਵੇਗਾ, ਸ਼ਹੀਦੀ ਫੌਜਾਂ ਤੇਰੀ ਸਹਾਇਤਾ ਕਰਨਗੀਆਂ। ਦੁੱਖ ਨੱਸ ਜਾਵੇਗਾ ਤੇ ਅਰੋਗ ਹੋ ਜਾਵੋਗੇ॥੩੬॥

**ਚੌਤੀ ਸੋਵੈ ਸੁਖਾਧੀਸ਼ ਇਹ ਅਰਦਾਸ ਕਰਿ ਲੇਹਿ।**
**ਪੈਂਤੀ ਗੁਰ ਪਸਾਰਾ ਕਰੈ ਵਧੈ ਪਸੂ ਕੀ ਵੇਹਿ॥ ੩੭॥**

ਚੋਤੀਵੀਂ ਅਰਦਾਸ, ਸੌਣ ਵੇਲੇ ਕਰ ਲਵੋ ਕਿ ਮੈਂ ਹੁਣ ਸੁਖਾਂ ਦਾ ਰਾਜਾ ਬਣਾਂ, ਭਾਵ ਆਰਾਮ ਨਾਲ ਸੌਂਵਾਂ। ਪੈਂਤੀਂਵੀਂ ਅਰਦਾਸ, ਇਹ ਹੈ ਕਿ ਗੁਰੂ ਜੀ ਵਾਧਾ ਕਰਨ ਤੇ ਪਸ਼ੂਆਂ ਦਾ ਸੂਆ ਵਧੇ॥੩੭॥

ਛਤੀ ਅਰਦਾਸ ਹੁਇ ਭਾਵਨਾ ਅੰਤ੍ਰ ਭਾਵ ਫਲ ਦੇਸ਼।
ਸੈਂਤੀ ਵੇਲ ਬਾਗ ਫਲੇ ਅਫਲ ਸਫਲ ਵਹਿ ਸ਼ੇਸ਼॥ ੩੮॥

ਛੱਤੀਵੀਂ ਅਰਦਾਸ, ਸ਼ਰਧਾ ਲਈ ਹੋਵੇ ਕਿ, ਹੇ ਮੇਰੇ ਗੁਰਦੇਵ! ਅੰਤ੍ਰੀਵ ਦੇਸ਼ (ਅੰਤਹਕਰਨ) ਵਿਚ ਪ੍ਰੇਮ ਪ੍ਰਫੁੱਲਤ ਹੋਵੇ। ਸੈਂਤੀਵੀਂ ਅਰਦਾਸ, ਹੈ ਕਿ ਬਾਗ ਦੀਆਂ ਜਿਹੜੀਆਂ ਵੇਲਾਂ ਫਲ ਰਹਿਤ ਹਨ, ਉਨ੍ਹਾਂ ਨੂੰ ਫਲ ਲੱਗਣ ਤੇ ਜਿਨ੍ਹਾਂ ਨੂੰ ਫਲ ਪੈਂਦਾ ਹੈ, ਉਹ ਅੱਗੇ ਨਾਲੋਂ ਜ਼ਿਆਦਾ ਫਲਣ॥੩੮॥

ਅਠਤੀਸਵੀਂ। ਮਨਮੁਖ ਉਠੈ ਸਨਮੁਖ ਝੁਕੈਂ ਨਵੇਂ ਗ੍ਰੇਹਿ ਆਰੰਭ।
ਪ੍ਰਵੇਸ਼ ਉਣਤਾਲੀ ਅਚਲ ਬਸ ਸਿੰਘ ਵਸਤ ਅਸੰਭ॥ ੩੯॥

ਅਠੱਤੀਵੀਂ ਅਰਦਾਸ, ਨਵੇਂ ਘਰ ਦੇ ਅਰੰਭ ਵੇਲੇ ਕਰੇ ਜੋ ਮਨਮੁਖ ਹੋ ਕੇ ਮੇਰੇ ਸਾਹਮਣੇ ਉਠੇ। ਸੋ ਸਨਮੁਖ ਹੋ ਕੇ ਭਾਵ ਮੇਰੇ ਅਨੁਕੂਲ ਹੋ ਕੇ ਮੇਰੇ ਅੱਗੇ ਝੁਕ ਜਾਵੇ। ਉਣਤਾਲੀਵੀਂ ਅਰਦਾਸ, ਨਵੇਂ ਘਰ ਵਿਚ ਪ੍ਰਵੇਸ਼ ਕਰਨ ਵੇਲੇ ਕਰੇ ਕਿ ਸਿੰਘ ਦਾ ਨਿਵਾਸ ਅਚਲ ਹੋਵੇ ਤੇ ਘਰ ਵਿਚ ਬਹੁਤ ਵਸਤੂਆਂ ਹੋਣ॥੩੯॥

ਚਾਲੀਸਮੀ । ਖੇਤੀ ਪਰ। ਮਾਤਾ ਕੋ ਅਮਾਨ। ਵਾਧੈ ਕਾ ਅਸਾਨ॥ ੪੦॥

ਚਾਲੀਵੀਂ, ਖੇਤੀ ਬਾਰੇ ਕਰੇ, ਜਦ ਖੇਤ ਨੂੰ ਬੀਜਣ ਲੱਗੇ ਤਾਂ ਅਰਦਾਸ ਕਰੇ ਕਿ, ਹੇ ਗੁਰੂ ਜੀ! ਧਰਤੀ ਮਾਤਾ ਪਾਸ ਬੀਜ ਅਮਾਨਤ ਵਜੋਂ ਧਰਿਆ ਹੈ, ਉਸ ਦਾ ਸੁਖੈਨ ਵਾਧਾ ਹੋਵੇ॥੪੦॥

ਇਕਤਾਲੀ। ਕੂਆ ਅਖੰਡ। ਗੁਰ ਪੂਰਨ ਬ੍ਰਹਮੰਡ॥ ੪੧॥

ਇਕਤਾਲ੍ਹੀਵੀਂ ਅਰਦਾਸ, ਖੂਹ ਦੇ ਜਲ ਦੀ ਅਟੁੱਟਤਾ ਦੀ, ਖੂਹ ਦੇ ਲਾਉਣ ਵੇਲੇ ਕਰੇ ਕਿ, ਹੇ ਬ੍ਰਹਮੰਡ ਵਿਚ ਪੂਰਨ ਗੁਰੂ ਜੀ! ਮੇਰਾ ਖੂਹ ਅਖੰਡ ਜਲ ਵਾਲਾ ਹੋਵੇ॥੪੧॥

ਬਿਆਲੀ। ਵੰਡੇ ਰਿੱਧਿ ਬ੍ਰਿੱਧ। ਸਤਿਗੁਰੁ ਸਭਿ ਸਿੱਧ॥ ੪੨॥

ਬਤਾਲੀਵੀਂ ਅਰਦਾਸ, ਉਸ ਸਮੇਂ ਕਰੇ ਜਦ ਬੋਹਲ ਵੰਡੇ ਤਾਂ ਬੇਨਤੀ ਕਰੇ ਕਿ, ਹੇ ਸਭ ਸਿੱਧੀਆਂ ਦੇ ਦਾਤਾ ਗੁਰੂ ਜੀ! ਮੇਰੀ ਰਿੱਧੀ ਵਧੇ ਭਾਵ ਮੇਰੀ ਢੇਰੀ ਵਿਚ ਬਰਕਤ ਪਵੇ॥੪੨॥

ਤੇਤਾਲੀ। ਸਤਿਗੁਰ ਟੇਕ ਰਾਖ। ਦਿਖਾਵੈ ਸਿਦਕ ਸਾਖ॥ ੪੩॥

ਤਰਤਾਲੀਵੀਂ ਅਰਦਾਸ, ਜੇ ਵਿਹਾਰੀ ਹੋਵੇ ਤਾਂ ਅਰਦਾਸ ਕਰੇ ਕਿ, ਹੇ ਸਤਿਗੁਰੂ! ਮੇਰੀ ਸਾਖ ਵਿਹਾਰਕ ਆਬਰੂ ਦੀ ਟੇਕ ਰੱਖਣੀ ਤੇ ਅੰਦਰੋਂ ਮੈਨੂੰ ਸਿਦਕ ਵਿਚ ਰੱਖਣਾ॥੪੩॥

ਚੌਤਾਲੀ। ਗੁਪਤਿ ਕਾਮ। ਅੰਤਰਜਾਮੀ ਸਫਲ ਜਾਨ॥ ੪੪॥

ਚੌਤਾਲੀਵੀਂ ਅਰਦਾਸ, ਕੋਈ ਗੁਪਤ ਕੰਮ ਆ ਪਵੇ ਤਾਂ ਕਰੇ ਕਿ, ਹੇ ਅੰਤਰਜਾਮੀ ਸਤਿਗੁਰੂ ਜੀ! ਮੇਰੇ ਗੁਪਤ ਕੰਮ ਸਾਰੇ ਸਫਲ ਹੋ ਜਾਣ॥੪੪॥

ਪੈਂਤਾਲੀ। ਬਾਹਰ ਈਤ ਊਤ ਧਾਵੈਂ। ਜਾਹਰ ਪ੍ਰਦੇਸ ਜਾਵੈ॥ ੪੫॥

ਪੰਜਤਾਲੀਵੀਂ ਅਰਦਾਸ, ਉਸ ਸਮੇਂ ਕਰੇ ਜਦ ਬਾਹਰ ਪ੍ਰਦੇਸ਼ ਵਿਚ ਜਾਣਾ ਹੋਵੇ ਤਾਂ ਬੇਨਤੀ ਕਰੇ, ਹੇ ਸਤਿਗੁਰੂ ਜੀ! ਮੇਰੀ ਪ੍ਰਸਿੱਧਤਾ ਹੋਵੇ, ਭਾਵ ਪ੍ਰਦੇਸ਼ ਵਿਚ ਜਾ ਕੇ ਮੈਨੂੰ ਮਾਨ ਸਤਿਕਾਰ ਮਿਲੇ॥੪੫॥

ਛਿਆਲਵੀਂ। ਘਰ ਫੂਟ ਮੈਂ। ਘਰ ਸਭਿ ਬਿਹਾਲ। ਭਗਤ ਪ੍ਰਤਿਪਾਲ॥ ੪੬॥

ਛਤਾਲੀਵੀਂ ਅਰਦਾਸ, ਜੇ ਘਰ ਵਿਚ ਫੁੱਟ ਹੋਵੇ ਤਾਂ ਕਰੇ ਕਿ, ਸਤਿਗੁਰੂ ਦਾਤਾ ਜੀ! ਸਾਰਾ ਘਰ ਬੇਹਾਲ ਹੋ ਰਿਹਾ ਹੈ, ਤੁਸੀਂ ਭਗਤ ਪ੍ਰਤਿਪਾਲ ਹੋ, ਆਪਣੇ ਸੇਵਕ ਦੀ ਸਹਾਇਤਾ ਕਰੋ॥੪੬॥

**ਸੈਂਤਾਲੀ। ਖਜ਼ਾਨੇ ਆਕਰਖ ਟੇਕ। ਰਾਖਾ ਤੂੰਹੀ ਏਕ॥ ੪੭॥**

ਸੰਤਾਲੀਵੀਂ ਅਰਦਾਸ, ਖਜ਼ਾਨਾ ਕੱਢਣ ਲਗਿਆਂ ਤੇ ਰੱਖਣ ਲਗਿਆਂ ਕਰੇ ਕਿ, ਹੇ ਸਤਿਗੁਰੂ ਜੀ! ਤੂੰ ਹੀ ਇਕੋ ਇਕ ਰਾਖਾ ਹੈਂ, ਤੇਰੀ ਹੀ ਇਕ ਟੇਕ ਹੈ॥੪੭॥

**ਅਠਤਾਲੀ। ਰੋਗੁ ਜੁਰੇ। ਸਤਿਗੁਰ ਸ਼ਾਂਤ। ਸਿਖ ਕੋ ਅਨਾਗਤ॥ ੪੮॥**

ਅਠਤਾਲੀਵੀਂ ਅਰਦਾਸ, ਉਸ ਸਮੇਂ ਕਰੇ ਜਦ ਕੋਈ ਬੀਮਾਰੀ ਪੈ ਜਾਵੇ ਤਾਂ ਬੇਨਤੀ ਕਰੇ ਕਿ, ਹੇ ਸਤਿਗੁਰੂ ਜੀ! ਇਹ ਬਿਮਾਰੀ ਸਿੱਖ ਪਾਸ ਨਾ ਪਹੁੰਚੇ ਤੇ ਚਾਰ-ਚੁਫੇਰੇ ਤੋਂ ਸ਼ਾਂਤ ਹੋ ਜਾਵੇ॥੪੮॥

**ਉਨੰਜਾ। ਮਿਲੇ ਵਿਛੁੜੇ ਕੋ। ਆਵੈ ਗੁਰ ਜਾਲਮ। ਜਾਨੈ ਸਭਿ ਆਲਮ॥੪੯॥**

ਉਨੰਞਵੀਂ ਅਰਦਾਸ, ਕੈਦ ਵਿਚ ਪਏ ਸੱਜਣਾਂ ਵਾਸਤੇ ਹੈ। ਹੇ ਸਤਿਗੁਰੂ ਜੀ! ਸਾਰਾ ਜਗ ਜਾਣਦਾ ਹੈ ਕਿ ਆਪ ਵਿਛੁੜਿਆਂ ਨੂੰ ਮੇਲਦੇ ਹੋ, ਜ਼ਾਲਮ ਦੇ ਜ਼ੁਲਮ ਨਾਲ ਵਿਛੁੜਿਆ ਮੇਰਾ ਪਿਆਰਾ ਮੁੜ ਘਰ ਆਵੇ ਤੇ ਮੈਨੂੰ ਮਿਲੇ॥੪੯॥

**ਪੰਚਾਸ। ਸ਼ਾਦੀ ਕੀ। ਖੁਲਾ ਗੁਰ ਦਰਬਾਰ। ਇੱਛਾ ਬਿਹਾਰ॥ ੫੦॥**

ਪੰਜਾਹਵੀਂ, ਵਿਆਹ ਦੀ ਅਰਦਾਸ ਹੈ, ਵਿਆਹ ਰਚਾਉਣ ਦੀ ਆਗਿਆ ਸਤਿਗੁਰੂ ਤੋਂ ਲੈਣ ਵੇਲੇ ਅਰਦਾਸ ਕਰੇ ਕਿ, ਹੇ ਸਤਿਗੁਰੂ ਜੀ! ਆਪ ਜੀ ਦੀ ਇੱਛਾ ਅਨੁਸਾਰ ਵਿਆਹ ਦਾ ਵਿਹਾਰ ਗੁਰੂ ਜੀ ਦੇ ਖੁੱਲ੍ਹੇ ਦਰਬਾਰ ਵਿਚ ਹੋਵੇ, ਭਾਵ ਗੁਰੂ ਮਰਯਾਦਾ ਅਨੁਸਾਰ ਵਿਆਹ ਹੋਵੇ॥੫੦॥

**ਇਕ ਪੰਚਾਸ। ਬਾਜ ਜੰਗ। ਗੁਰ ਬਖਸ਼ੀ ਅਸੰਗ॥ ੫੧॥**

ਇਕਵੰਞਵੀਂ ਅਰਦਾਸ, ਘੋੜੇ ਲੈਣ ਵੇਲੇ ਕਰੇ। ਹੇ ਸਤਿਗੁਰੂ ਜੀ! ਐਸਾ ਜੰਗੀ ਘੋੜਾ ਬਖ਼ਸ਼ੋ ਕਿ ਅਟਕ ਫਟਕ ਤੋਂ ਰਹਿਤ ਹੋਵੇ॥੫੧॥

**ਬਵੰਜਾ। ਗੁਰ ਦੀਨਾ ਗਣੇਸ਼। ਸੁਫਲਾ ਕਾਮ ਮਾਨੈ ਆਦੇਸ਼॥ ੫੨॥**

ਬਵੰਞਵੀਂ ਅਰਦਾਸ, ਹਾਥੀ ਪ੍ਰਾਪਤ ਸਮੇਂ ਕਰੇ। ਹੇ ਸਤਿਗੁਰੂ ਜੀ! ਆਪ ਜੀ ਨੇ ਹਾਥੀ ਬਖ਼ਸ਼ਿਆ ਹੈ, ਇਸ ਉੱਤੇ ਸਵਾਰ ਹੋ ਕੇ ਜਿਸ ਕੰਮ ਵੀ ਜਾਣਾ ਪਵੇ, ਸਫਲ ਹੋਵੇ ਤੇ ਇਹ ਹਾਥੀ ਮੇਰਾ ਹੁਕਮ ਮੰਨੇ॥੫੨॥

**ਤ੍ਰਿਪੰਜਾ। ਚਿਤ ਥੰਭਣ ਮੈਂ। ਦਰੀਆਉ ਥੰਭ ਪ੍ਰਵਾਹੁ। ਮਨ ਅਸਾਹੁ॥ ੫੩॥**

ਤ੍ਰਿਵੰਞਵੀਂ ਅਰਦਾਸ, ਖਿੰਡੇ ਚਿੱਤ ਨੂੰ ਇਕਾਗਰ ਕਰਨ ਵਾਸਤੇ ਕਰੇ। ਹੇ ਸਤਿਗੁਰੂ ਜੀ! ਮਨ ਦਰਿਆ ਦੇ ਵਹਿਣ ਵਾਂਗ ਵੇਗਵਾਨ ਹੈ, ਇਸ ਨੂੰ ਆਪ ਜੀ ਰੋਕੋ ਤਾਂਕਿ ਇਹ ਵੇਗਵਾਨ ਮਨ ਇਕ ਰਸ ਇਕਸਾਰ ਤੁਰਿਆ ਜਾਵੇ॥੫੩॥

**ਚੁਰੰਜਾ। ਅੱਸੁਨੀ ਕੁਮਾਰ। ਹਿਰਦਾ ਸੁਖ ਸਾਰ॥ ੫੪॥**

ਚਰਵੰਞਵੀਂ ਅਰਦਾਸ, ਤਦ ਕਰੇ ਜੇ ਘੋੜੀ ਵਛੇਰਾ ਦੇਵੇ। ਹੇ ਸਤਿਗੁਰੂ ਜੀ! ਵਛੇਰਾ ਹਿਰਦੇ ਨੂੰ ਚੰਗਾ ਸੁਖਦਾਈ ਹੋਵੇ॥੫੪॥

**ਪਚਵੰਜਾ। ਬਿਆਹ ਕ਼ੀ ਕ੍ਰਿਤ ਮੈਂ। ਆਰੰਭ ਤਵ ਕ੍ਰਿਪਾਲ। ਸਿੱਖ ਕੋ ਨਿਹਾਲ॥੫੫॥**

ਪਚਵੰਞੀਵੀਂ ਅਰਦਾਸ, ਵਿਆਹ ਦੇ ਰਚਾਉਣ ਵੇਲੇ ਦੀ ਹੈ। ਹੇ ਸਤਿਗੁਰੂ ਜੀ! ਤੁਹਾਡਾ ਕਰਵਾਇਆ ਕਾਰਜ ਆਰੰਭ ਕਰਨ ਲੱਗੇ ਹਾਂ, ਆਪਣੇ ਸਿੱਖ ਨੂੰ ਨਿਹਾਲ ਕਰਨਾ॥੫੫॥

**ਛਿਪੰਜਾ। ਬੰਧਨ ਮੈਂ। ਅੰਧਾ ਹੂਆ ਵਿਰੋਧ। ਸਿੱਖ ਕੋ, ਸੋਧ॥ ੫੬॥**

ਛਪਵੰਞਵੀਂ, ਬੰਧਨ ਦੂਰ ਕਰਨ ਵਾਸਤੇ ਅਰਦਾਸ ਹੈ। ਹੇ ਸਤਿਗੁਰੂ ਜੀ! ਵਿਰੋਧੀ ਨੇ ਸ਼ਕਤੀ ਵਿਚ ਅੰਨ੍ਹੇ ਹੋ ਕੇ ਸਿੱਖ ਨੂੰ ਬੰਧਨ ਪਾਏ ਹਨ। ਆਪ ਉਧਾਰ ਕਰੋ ਤੇ ਸਿੱਖ ਨੂੰ ਲੱਭ ਕੇ ਆਪ ਲੈ ਆਓ॥੫੬॥

## ਸਤਵੰਜਾ। ਮੋਹਨੀ ਮੈਂ। ਦੇਖਤਿ ਖੁਸ਼ਾਲ। ਸਿੱਖ ਕਾਰਜ ਸੰਭਾਲ॥ ੫੭॥

ਸਤਵੰਞਵੀਂ ਅਰਦਾਸ, ਜਿਸ ਗੋਚਰਾ ਕੰਮ ਹੋਵੇ ਉਸ ਨੂੰ ਮੋਹਿਤ ਕਰ ਲੈਣ ਵਾਸਤੇ ਹੈ। ਹੇ ਸਤਿਗੁਰੂ ਜੀ ! ਉਹ ਵੇਖਦਾ ਹੀ ਪ੍ਰਸੰਨ ਹੋ ਜਾਵੇ ਤੇ ਤੇਰੇ ਸਿੱਖ ਦਾ ਕਾਰਜ ਸੰਵਾਰ ਦੇਵੇ॥੫੭॥

## ਅਠਵੰਜਾ। ਕੀਰਤਨ ਕੀ। ਗੁਰੋਂ ਕਾ ਉਚਾਰ। ਨਾਮ ਫਲ ਸੁਣ ਹੋ ਉਧਾਰ॥੫੮॥

ਅਠਵੰਞਵੀਂ ਅਰਦਾਸ, ਕੀਰਤਨ ਕਰਨ ਲਗਿਆਂ ਦੀ ਹੈ। ਹੇ ਸਤਿਗੁਰੂ ਜੀ ! ਗੁਰਬਾਣੀ ਸੁਣਨ ਦਾ ਫਲ ਲੱਗੇ, ਨਾਮ ਪ੍ਰਾਪਤ ਹੋਵੇ ਤੇ ਉਧਾਰ ਹੋਵੇ॥੫੮॥

## ਉਣਾਹਠ। ਬਿਘਨ ਹਟਾਵਨ ਮੈਂ। ਸ਼ਹੀਦ ਸਿੰਘ ਉਮੰਡ। ਬਿਰੋਧੀ ਰੁਕੈ ਬਿਹੰਡ॥੫੯॥

ਉਣਾਹਠਵੀਂ ਅਰਦਾਸ, ਵਿਘਨਾਂ ਦੇ ਦੂਰ ਕਰਨ ਸਮੇਂ ਦੀ ਹੈ। ਹੇ ਸਤਿਗੁਰੂ ਜੀ ! ਵਿਰੋਧੀ ਰੁਕ ਜਾਣ ਤੇ ਵਿਘਨ ਨਾਸ਼ ਹੋ ਜਾਣ॥੫੯॥

## ਸਾਠਮੀ। ਸਾਧ ਮਿਲਿਨਿ ਮੈਂ। ਮਨ ਹੋਵੈ ਅਧੀਨ। ਸਾਧ ਮਿਲੈ ਫਲ ਪੀਨ॥੬੦॥

ਸੱਠਵੀਂ ਅਰਦਾਸ, ਸਾਧੂ ਦੇ ਮਿਲਣ ਵਾਸਤੇ ਹੈ। ਹੇ ਸਤਿਗੁਰੂ ਜੀ ! ਮੇਰਾ ਮਨ ਨਿੰਮ੍ਰਤਾ ਵਾਲਾ ਹੋਵੇ, ਸਾਧੂ ਮਿਲੇ ਤੇ ਪੂਰਨ ਫਲ ਪ੍ਰਾਪਤ ਹੋਵੇ॥੬੦॥

ਦੋਹਰਾ- ਸਾਠ ਅਰਦਾਸਾ ਮੰਗਲੀ ਦੀਨ ਬਿਸ਼ੰਭਰ ਸਿੱਖ।
ਤੋਹਿ ਭਾਵ ਜੈਸੋ ਫਲਜੋ ਐਸਾ ਸਿੱਖ ਨ ਦਿੱਖ॥ ੬੧॥

ਹੇ ਬਿਸ਼ੰਭਰ ਸਿੱਖ ! ਸੱਠ ਮੰਗਲਮਈ ਅਰਦਾਸਾਂ ਤੈਨੂੰ ਦੱਸੀਆਂ ਹਨ। ਜਿਸ ਪ੍ਰਕਾਰ ਤੇਰਾ ਪ੍ਰੇਮ ਫਲਿਆ ਹੈ ਐਸਾ ਸਿੱਖ ਦੱਖਣ ਵਿਚ ਹੋਰ ਕੋਈ ਨਹੀਂ ਵੇਖਿਆ॥੬੧॥

## ਇਕਾਹਠਮੀ। ਮਨ ਸਾਲ ਹੋਇ ਮੇਰ। ਤੁਮ ਰਾਖੋ ਜਗ ਝੇਰੁ॥ ੬੨॥

ਇਕਾਹਠਵੀਂ ਅਰਦਾਸ, ਜਗਤ ਦੇ ਝਗੜਿਆਂ ਤੋਂ ਬਚਣ ਵਾਸਤੇ ਹੈ। ਹੇ ਸਤਿਗੁਰੂ ਜੀ ! ਮੇਰਾ ਮਨ ਆਪ ਜੀ ਦੇ ਚਰਨਾਂ ਨਾਲ ਸਿੱਧਾ ਰਹੇ, ਤੁਸੀਂ ਮੈਨੂੰ ਜਗਤ ਦੇ ਝਗੜਿਆਂ ਤੋਂ ਰੱਖ ਲਵੋ॥੬੨॥

## ਬਾਹਠੀ। ਗੁਰ ਪਗ ਬਿਸ੍ਰਾਮ। ਠਹਿਰੇ ਮਨ ਧਿਆਨ॥ ੬੩॥

ਬਾਹਠਵੀਂ ਅਰਦਾਸ, ਗੁਰੂ ਚਰਨਾਂ ਵਿਚ ਧਿਆਨ ਸਿੱਧੀ ਲਈ ਹੈ। ਹੇ ਸਤਿਗੁਰੂ ਜੀ ! ਮੇਰਾ ਮਨ ਗੁਰੂ ਚਰਨਾਂ ਦੇ ਧਿਆਨ ਵਿਚ ਟਿਕ ਕੇ ਵਿਸ਼੍ਰਾਮ ਪਾਵੇ॥੬੩॥

## ਤ੍ਰੇਹਠੀ। ਤਰਣ ਕੀ ਤਰਣਾਇ। ਸਤਿਗੁਰ ਸਹਾਇ॥ ੬੪॥

ਤ੍ਰੇਹਠਵੀਂ ਅਰਦਾਸ, ਜੁਆਨੀ ਦੀਆਂ ਭੁੱਲਾਂ ਤੋਂ ਬਚਾਉਣ ਵਾਸਤੇ ਹੈ। ਹੇ ਸਤਿਗੁਰੂ ਜੀ ! ਆਪ ਸਦਾ ਸਹਾਈ ਰਹੋ ਭਾਵ ਕੁਕਰਮ ਤੋਂ ਬਚਾਓ॥੬੪॥

## ਚੌਸਠੀ। ਚਾਕਰ ਧਾਰਨੈ। ਮਨ ਮੈਣ। ਪੂਰਾ ਦਿਨ ਰੈਣ॥ ੬੫॥

ਚੌਹਠਵੀਂ ਅਰਦਾਸ, ਨੌਕਰੀ ਸੰਬੰਧੀ ਹੈ। ਹੇ ਸਤਿਗੁਰੂ ਜੀਓ ! ਮੇਰਾ ਮਨ ਮੋਮ ਵਾਂਗ ਨਰਮ ਹੋਵੇ ਭਾਵ ਮੈਥੋਂ ਨੌਕਰ 'ਤੇ ਜ਼ੁਲਮ ਨਾ ਹੋਵੇ। (ਆਪ ਨੌਕਰੀ ਕਰਨ ਵੇਲੇ ਦੀ ਅਰਦਾਸ) ਹੇ ਸਤਿਗੁਰੂ ਜੀ ! ਮੇਰਾ ਮਨ ਮੋਮ ਵਾਂਗ ਨਰਮ ਰਹੇ ਤੇ ਦਿਨ ਰਾਤ ਪੂਰਾ ਉਤਰਾਂ, ਹਰ ਵੇਲੇ ਮਾਲਕ ਦੀ ਰਜ਼ਾ ਵਿਚ ਤੁਰਾਂ॥੬੫॥

## ਪੈਂਸਠੀ। ਅਮਾਨ ਸਚਾਇ। ਸਤਿਗੁਰ ਸਹਾਇ॥ ੬੬॥

ਪੈਂਠਵੀਂ ਅਰਦਾਸ, ਅਮਾਨਤ ਰੱਖਣ ਦੀ ਹੈ। ਹੇ ਸਤਿਗੁਰੂ ਜੀ ! ਆਪਣੀ ਸਹਾਇਤਾ ਨਾਲ ਅਮਾਨਤ ਰੱਖਣ ਵਿਚ ਮੈਨੂੰ ਸਚਿਆਰ ਰੱਖਣਾ॥੬੬॥

**ਛਿਸਠੀ। ਅਮਲ ਸੁਖਦਾਇ। ਤਨ ਸੁਖ ਛਾਇ॥ ੬੭॥**

ਛਿਆਹਠਵੀਂ ਅਰਦਾਸ, ਸ਼ੁਭ ਅਮਲਾਂ ਵਾਸਤੇ ਹੈ। ਹੇ ਸਤਿਗੁਰੂ ਜੀ! ਐਸਾ ਸੁਖਦਾਈ ਕੰਮ ਕਰਵਾਵੋ ਕਿ ਸਰੀਰ ਵਿਚ ਸੁਖ ਛਾਇਆ ਰਹੇ॥੬੭॥

**ਸਤਾਹਠੀ। ਮੇਠਰ। ਗੁਰੂ ਕਰੇ ਸੇਠਰ॥ ੬੮॥**

ਸਤਾਹਠਵੀਂ ਅਰਦਾਸ, ਗਰੀਬ ਤੋਂ ਅਮੀਰ ਬਣਨ ਵਾਸਤੇ ਹੈ। ਹੇ ਸਤਿਗੁਰੂ ਜੀ! ਮੈਂ ਗ਼ਰੀਬ ਹਾਂ, ਮੈਨੂੰ ਅਮੀਰ ਬਣਾਓ॥੬੮॥

**ਅਠਾਹਠੀ। ਮੋਦੀਖਾਨੇ ਮੈਂ। ਮੁਲਕ ਮਾਲਕ। ਸੁਖ ਕਾ ਤਾਲਕ॥੬੯॥**

ਅਠਾਹਠਵੀਂ ਅਰਦਾਸ, ਮੋਦੀਖਾਨੇ ਦਾ ਕਾਰਦਾਰ ਬਣਨ ਦੀ ਹੈ। ਹੇ ਸਤਿਗੁਰੂ ਜੀ! ਮੁਲਕ ਦੇ ਮਾਲਕ ਨਾਲ ਮੇਰੇ ਸੁਖਾਵੇਂ ਸੰਬੰਧ ਰਹਿਣ॥੬੯॥

**ਉਣੱਤ੍ਰੀ। ਦਿਵਾਨ ਮੈਂ। ਸਿਦਕ ਸਾਬਤ। ਭਾਵ ਆਗਤ॥ ੭੦॥**

ਉਣੱਤਰਵੀਂ ਅਰਦਾਸ, ਦੀਵਾਨ (ਵਜ਼ੀਰ) ਦੀ ਜ਼ਿੰਮੇਵਾਰੀ ਨਿਭਾਉਣ ਬਾਰੇ ਹੈ। ਹੇ ਸਤਿਗੁਰੂ ਜੀ! ਮੇਰਾ ਸਿਦਕ ਅੰਦਰੋਂ ਸਾਬਤ ਰਹੇ ਤੇ ਬਾਹਰੋਂ ਮੇਰਾ ਭਾਵ ਤੇ ਆਦਰ ਬਣੇ॥੭੦॥

**ਸੱਤ੍ਰੀ। ਧਿਆਨ ਮੈਂ। ਅਗਨਿ ਸੂਰ। ਵਪੁ ਮੇਰਾ ਪੂਰ॥ ੭੧॥**

ਸੱਤਰਵੀਂ ਅਰਦਾਸ, ਧਿਆਨ ਜੋੜਨ ਸਮੇਂ ਦੀ ਹੈ। ਹੇ ਸਤਿਗੁਰੂ ਜੀ! ਮੇਰਾ ਸਰੀਰ ਅਗਨੀ ਤੇ ਸੂਰਜ ਵਾਂਗ ਤੇਜ਼ ਨਾਲ ਭਰਪੂਰ ਕਰੋ॥੭੧॥

**ਇਕੱਤ੍ਰੀ। ਲੜਾਈ ਮੈਂ। ਸੁਖ ਸਾਠ। ਦਿਨ ਰਾਤ ਆਠ ਦਿਨ ਮੈਂ॥੭੨॥**

ਇਕੱਤਰਵੀਂ ਅਰਦਾਸ, ਲੜਾਈ ਵਿਚ ਜਾਣ ਵੇਲੇ ਦੀ ਹੈ। ਹੇ ਸਤਿਗੁਰੂ ਜੀ! ਦਿਨ ਰਾਤ ਅੱਠੇ ਪਹਿਰ ਸੁਖ ਨਾਲ ਜੋੜੀ ਰੱਖੋ॥੭੨॥

**ਬਹੱਤ੍ਰੀ। ਪਾਲਕੀ ਪਾਲ। ਸਿੱਖ ਸਦਾ ਸੁਖਾਲ॥ ੭੩॥**

ਬਹੱਤਰਵੀਂ ਅਰਦਾਸ, ਪਾਲਕੀ ਵਿਚ ਚੜ੍ਹਨ ਵੇਲੇ ਦੀ ਹੈ। ਹੇ ਸਤਿਗੁਰੂ ਜੀ! ਪਾਲਕੀ ਵਿਚ ਤੇਰਾ ਸਿੱਖ ਸਦਾ ਸੁਖਾਲਾ ਰਹੇ॥੭੩॥

**ਤਿਹੱਤ੍ਰੀ। ਪਾਪ ਪੇਲ। ਤਰਕ ਤੇਲ, ਪੀੜਨ ਮਹਿੰ॥ ੭੪॥**

ਤਿਹੱਤਰਵੀਂ ਅਰਦਾਸ, ਘਰ ਪੀੜਤ ਵੇਲੇ ਦੀ ਹੈ। ਹੇ ਸਤਿਗੁਰੂ ਜੀ! ਅਨਿਸ਼ਟ ਗ੍ਰੈਹ ਨੂੰ ਟਾਲ ਦੇਵੋ, ਗ੍ਰੈਹ ਦੀ ਦੁੱਖ ਪੀੜਾ ਨੂੰ ਦੂਰ ਕਰੋ॥੭੪॥

**ਚੁਹੱਤ੍ਰੀ। ਬਰਨ ਕਾ ਆਗਮ। ਅਤੁਲ ਜਲ ਰਾਗਮ॥ ੭੫॥**

ਚੁਹੱਤਰਵੀਂ ਅਰਦਾਸ, ਦਰਿਆਵਾਂ ਦੇ ਚੜ੍ਹਨ ਬਾਰੇ ਹੈ। ਹੇ ਸਤਿਗੁਰੂ ਜੀ! ਵਰੁਣ ਦੇਵਤਾ ਆਪ ਆਵੇ ਭਾਵ ਦਰਿਆ ਵਿਚ ਹੜ੍ਹ ਆਉਣ ਤੇ ਅਤੁਲ ਜਲ ਚੜ੍ਹੇ ਤੇ ਏਨੀ ਸਿਲਾਬ ਹੋ ਜਾਵੇ ਕਿ ਸਾਡੀਆਂ ਫਸਲਾਂ ਲਹਿਲਹਾ ਉੱਠਣ॥੭੫॥

**ਪਛੱਤ੍ਰੀ। ਸਿਰ ਮੁਕਟ ਕੀ ਲਾਜ। ਬਿਰਦ ਤਵ ਸਾਜ॥ ੭੬॥**

ਪੰਜੱਤ੍ਰਵੀਂ ਅਰਦਾਸ, ਕੇਸਧਾਰੀ ਸਿੰਘ ਕਰੇ। ਹੇ ਸਤਿਗੁਰੂ ਜੀ! ਸਿਰ ਉਪਰ ਧਾਰਨ ਕੀਤੇ ਕੇਸਾਂ ਰੂਪੀ ਮੁਕਟ ਦੀ ਲਾਜ ਆਪ ਨੂੰ ਹੈ, ਆਪਣੇ ਬਿਰਦ ਬਾਣੇ ਦੀ ਸਾਜਣਾ ਨਿਬਾਹ ਦੇਵੋ॥੭੬॥

ਦੋਹਰਾ- **ਸਿੱਖ ਸਖਾ, ਸੁਤ ਸਿੱਖ ਮਮ, ਸਿੱਖ ਹਮਾਰਾ ਧਜਾਨ।**
**ਸੇਵੈ ਸਿਖ ਨਿਜ ਰੂਪ ਕੌ ਸਿੱਖ ਸੁਖਾਂ ਕੀ ਖਾਨ॥ ੭੭॥**

ਸਿੱਖ ਹੀ ਸਖਾ ਹੈ, ਸਿੱਖ ਹੀ ਮੇਰਾ ਪੁੱਤਰ ਹੈ ਤੇ ਸਿੱਖ ਵਿਚ ਹੀ ਮੇਰਾ ਧਿਆਨ ਹੈ। ਸਿੱਖ ਹੀ ਸੁੱਖਾਂ ਦੀ ਖਾਣ ਹੈ। ਜਿਹੜਾ ਸਿੱਖ ਨੂੰ ਸੇਂਵਦਾ ਹੈ, ਉਹ ਮੇਰੇ ਨਿਜ ਰੂਪ ਨੂੰ ਸੇਂਵਦਾ ਹੈ॥੭੭॥

ਸੁਨੋਂ ਬਿਸ਼ੰਭਰ ਕੌਡੀਆਂ ਨਿੱਤ ਗੁਰੂ ਹਿਤ ਪਾਂਚ।
ਧਨ ਹੋਵੈ ਬਖਸ਼ਾ ਸਕਲ ਸੁਖ ਸੰਪਤਿ ਰਤਿ ਰਾਂਚ॥ ੭੮॥

ਹੇ ਬਿਸ਼ੰਭਰ! ਸੁਣੋ, ਜਿਹੜਾ ਸਿੱਖ ਪੰਜ ਕੌਡੀਆਂ ਰੋਜ਼ ਗੁਰਾਂ ਵਾਸਤੇ ਰੱਖ ਕੇ ਅਰਦਾਸ ਕਰੇ, ਉਸਨੂੰ ਧਨ ਬਹੁਤ ਬਖ਼ਸ਼ਾਂਗੇ ਤੇ ਸਾਰੇ ਸੁਖ ਸੰਪਦਾ ਉਸ ਨੂੰ ਮਿਲਣਗੇ ਤੇ ਉਹ ਗੁਰਾਂ ਦੀ ਪ੍ਰੀਤੀ ਵਿਚ ਰਚਿਆ ਰਹੇਗਾ॥੭੮॥

ਮੇਰੀ ਸਿੱਖਜਾ ਜਾਨਿਕੈ ਨਰ ਨਾਰੀ ਹਿਯ ਚੇਤਿ।
ਬਾਣੀ ਗੁਰ ਸੁਰਕੀ ਰਹਤਿ ਰਹਿਨੀ ਰਹੋ ਸੁਚੇਤ॥ ੭੯॥

ਮੇਰੀ ਇਸ ਸਿੱਖਿਆ ਨੂੰ ਸਮਝ ਕੇ ਨਰ ਨਾਰੀਆਂ ਸਾਰੇ ਹਿਰਦੇ ਵਿਖੇ ਯਾਦ ਰੱਖੋ ਤੇ ਗੁਰਬਾਣੀ ਗਾਵੋ, ਦੇਵਤਿਆਂ ਵਰਗਾ ਆਚਰਣ ਰੱਖੋ ਤੇ ਰਹਿਤ ਮਰਯਾਦਾ ਵਿਚ ਸੁਚੇਤ ਰਹੋ॥੭੯॥

ਜਾਮ ਨਹਾਈਏ ਨਾਮ ਧਿਆਈਏ ਘਰ ਕੀ ਕੀਜੈ ਕਾਰ।
ਥੋੜਾ ਬੋਲ, ਸਾਚਾ ਰੋਲ, ਇਕ ਮਨ, ਸੰਕਟ ਹਾਰ॥ ੮੦॥

ਪਹਿਰ ਰਾਤ ਰਹਿੰਦਿਆਂ ਨਹਾਈਏ, ਨਾਮ ਧਿਆਈਏ ਤੇ ਦਿਨ ਸਮੇਂ ਘਰ ਦੀ ਕਾਰ ਕਰੀਏ, ਥੋੜ੍ਹਾ ਬੋਲੀਏ, ਸੱਚ ਨੂੰ ਗ੍ਰਹਿਣ ਕਰੀਏ, ਮਨ ਨੂੰ ਟਿਕਾਉ ਵਿਚ ਰੱਖੀਏ। ਇਹ ਸਾਰੇ ਸਾਧਨ ਸੰਕਟ ਦੂਰ ਕਰਨ ਵਾਲੇ ਹਨ॥੮੦॥

ਮਨ ਕਾ ਮਾਰਨ ਸੁਗਮ ਹੈ ਤਨ ਕੋ ਬਾਂਧੋ ਆਦਿ।
ਸੁੱਧ ਬਿਹਾਰੀ ਕਾਰ ਗੁਰ ਦੋਖ ਛੋਡੀਏ ਬਾਦ॥ ੮੧॥

ਮਨ ਦਾ ਮਾਰਨਾ ਸੌਖਾ ਹੈ ਜੇ ਪਹਿਲਾਂ ਤਨ ਨੂੰ ਬੰਨ੍ਹ ਲਵੇ, ਸੁੱਧ ਵਿਹਾਰ ਵਾਲੇ ਬਣੋ ਤੇ ਗੁਰਾਂ ਦੀ ਕਾਰ ਭੇਟ ਦੇਵੋ, ਦੋਸ਼ ਲਾਉਣੇ, ਦੋਸ਼ ਕੱਢਣੇ ਤੇ ਝਗੜੇ ਕਰਨੇ ਛੱਡ ਦੇਵੋ॥੮੧॥

ਮਾਲ ਲਾਲ ਅਰੁ ਸਾਲ ਮੈਂ ਖਾਲ ਚਾਲ ਵਾਚਾਲ।
ਸਿਦਕ ਗੁਰੂ ਕਾ ਐਨ ਢਿਗੁ ਇਹੀ ਸਿੱਖ ਕਾ ਸ੍ਵਾਲ॥ ੮੨॥

ਹਰ ਇਕ ਸਿੱਖ ਦੀ ਇਹ ਮੰਗ ਹੋਣੀ ਚਾਹੀਦੀ ਹੈ ਕਿ, ਹੇ ਗੁਰੂ ਜੀ! ਮਾਲਾਂ ਤੇ ਲਾਲਾਂ ਤੇ ਦੁਸ਼ਾਲਿਆਂ ਵਿਚ ਰਹਿੰਦਿਆਂ ਜਾਂ ਟੁੱਟੀ ਜੁੱਤੀ ਨਾਲ ਤੁਰਨਾ ਪਵੇ ਤਾਂ ਹਰ ਹਾਲੇ ਗੁਰੂ ਕਾ ਸਿਦਕ ਜਿਵੇਂ ਦਾ ਤਿਵੇਂ ਮੇਰੇ ਪਾਸ ਰਹੇ॥੮੨॥

ਐਂਡਾ ਕੈਂਡਾ ਬੈਨੜਾ ਕੰਨਜਾ ਬੁਰਾ ਮਨਾਇ।
ਵੇਮੁਖ ਇਨ ਸਭਿ ਤੇ ਬਚਹੁ ਫੂਲ ਸੰਪਦਾ ਆਇ॥ ੮੩॥

ਆਕੜਿਆ ਹੋਇਆ ਹੰਕਾਰੀ, ਦੁੱਖ ਦੇਣ ਵਾਲਾ ਗੱਪੀ, ਕੰਨਿਆਂ ਦਾ ਬੁਰਾ ਮੰਗਣ ਵਾਲਾ (ਮਾਰਨ ਤੇ ਵੇਚਣ ਵਾਲਾ) ਅਤੇ ਜਿਹੜਾ ਗੁਰੂ ਤੋਂ ਬੇਮੁਖ ਹੋਵੇ, ਇਨ੍ਹਾਂ ਸਾਰਿਆਂ ਤੋਂ ਬਚੋਗੇ ਤਾਂ ਤੁਹਾਡੀ ਜਾਇਦਾਦ ਪ੍ਰਫੁੱਲਤ ਹੋਵੇਗੀ॥੮੩॥

ਨਾਰੀ ਕੀ ਮਾਨੈ ਨਹੀਂ ਬਾਲ ਨ ਕਰਨਾ ਮੀਤ।
ਡੋਲੈ ਨਹਿੰ ਮਨ ਜੁੱਧ ਮਹਿੰ ਨਿਰਦੁਖ ਕਰਨੀ ਰੀਤ॥ ੮੪॥

ਇਸਤਰੀ ਦੇ ਆਖੇ ਨਾ ਲੱਗੇ ਤੇ ਬਾਲ ਨੂੰ ਮਿੱਤਰ ਨਾ ਬਣਾਵੇ ਤੇ ਮਨ ਨੂੰ ਯੁੱਧ ਵਿਚ ਡੁਲਾਵੇ ਨਹੀਂ ਤੇ ਕੀਤੀ ਦੀ ਨੀਤੀ ਨਿਰਦੂਖਣ ਰੱਖੇ। ਮੁਰਾਦ ਇਹ ਕਿ ਆਪਣੀ ਬੁੱਧੀ ਨੂੰ ਪਿੱਛੇ ਰੱਖ ਕੇ ਇਸਤਰੀ ਅੱਗੇ ਸੱਤ ਬਚਨੀਆਂ ਨਾ ਬਣੇ ਤੇ ਨਾ ਹੀ ਬੱਚੇ ਦੀ ਪ੍ਰੀਤ 'ਤੇ ਭਰੋਸਾ ਧਾਰਨ ਕਰੇ ਕਿ ਵੱਡਾ ਹੋ ਕੇ ਮੇਰੇ ਨਾਲ ਨਿਭੇਗਾ॥੮੪॥

ਸਿਖ ਕੀਆ ਤਬਿ ਹਰਿਗੁਪਾਲ ਚਰਨ ਪਾਹੁਲੀ ਦੇਯ।
ਸਤਿਗੁਰ ਪੂਰਨ ਵਾਕ ਸੁਨਿ ਸਿੱਖ ਕਹੈਂ ਗਾ ਸ਼੍ਰੇਯ॥ ੮੫॥

ਫਿਰ ਹਰਿਗੁਪਾਲ ਨੂੰ ਚਰਨ ਪਾਹੁਲ ਦੇ ਕੇ ਆਪਣਾ ਸਿੱਖ ਬਣਾਇਆ। ਕੋਲ ਬੈਠੇ ਸਿੱਖ ਪੂਰਨ ਸਤਿਗੁਰੂ ਜੀ ਦਾ ਵਾਕ ਸੁਣ ਕੇ ਕਹਿਣ ਲੱਗੇ ਕਿ ਹੁਣ ਕਲਿਆਨ ਨੂੰ ਪਹੁੰਚ ਗਿਆ ਹੈ॥੮੫॥

*ਪੰਜਵੀਂ ਰੁੱਤ ਦਾ ਚੌਦ੍ਹਵਾਂ ਅਧਿਆਇ ਸਮਾਪਤ ਹੋਇਆ॥੧੪॥*

# ਅਧਿਆਇ ਪੰਦਰ੍ਹਵਾਂ

## *ਇਕ ਸੌ ਇਕ ਅਰਦਾਸ*

ਦੋਹਰਾ- ਹਰਿਗੁਪਾਲ ਸਿਖ ਹੋਇ ਕਰਿ ਪਿਤਾ ਬਿਸ਼ੰਭਰਦਾਸ।
ਹਾਥ ਜੋਰਿ ਬੂਝਨ ਲਗ੍ਯੋ ਸ਼੍ਰੀ ਸਤਿਗੁਰ ਕੇ ਪਾਸ॥ ੧॥

ਜਦ ਹਰਿਗੁਪਾਲ ਗੁਰੂ ਜੀ ਦਾ ਸਿੱਖ ਹੋ ਗਿਆ ਤਾਂ ਪਿਤਾ ਬਿਸ਼ੰਭਰਦਾਸ ਨੇ ਸਤਿਗੁਰੂ ਜੀ ਪਾਸੋਂ ਹੱਥ ਜੋੜ ਕੇ ਪੁੱਛਿਆ॥੧॥

'ਜੇ ਨਹਿਂ ਸਿੱਖ ਬਹਾਲ ਹੁਇ, ਹੁਵੈ ਨ ਸਿਦਕੀ ਮੇਲ।
ਕੈਸੇ ਪਾਹੁਲ ਚਰਨ ਕੀ ਸਿੱਖ ਬਤਾਵਹੁ ਖੇਲ?'॥ ੨॥

"ਜੇ ਸਿੱਖ ਤਿਆਰ-ਬਰ-ਤਿਆਰ ਸਿੰਘ ਨਾ ਸਜ ਸਕਿਆ ਹੋਵੇ, ਸਿਦਕੀ ਤੇ ਆਪ ਜੀ ਦਾ ਮੇਲ ਵੀ ਨਾ ਹੋ ਸਕੇ, ਜਿਹੜਾ ਚਰਨ ਪਾਹੁਲ ਲੈ ਲਵੇ ਤਾਂ ਇਹ ਖੇਲ (ਜੁਗਤ) ਦੱਸੋ ਕਿ ਸਿੱਖ ਚਰਨਾਂ ਦੀ ਪਾਹੁਲ ਕਿਵੇਂ ਲਵੇ? ਭਾਵ ਇਹ ਹੈ ਕਿ ਪਾਹੁਲ ਕੇਵਲ ਗੁਰੂ ਦੇ ਸਕਦਾ ਹੈ। ਅੰਮ੍ਰਿਤ ਹੁਣ ਆਪ ਨੇ ਖਾਲਸੇ ਨੂੰ ਛਕਾਉਣ ਦੀ ਖੁੱਲ੍ਹ ਦੇ ਦਿੱਤੀ ਹੈ, ਹੁਣ ਇਹ ਦੱਸੋ ਜੇ ਕੋਈ ਸਿੱਖ ਹੋਵੇ ਤਾਂ ਸਿਦਕੀ ਅੰਮ੍ਰਿਤ ਛੱਕ ਨਾ ਸਕੇ, ਆਪ ਪਾਸ ਪੁੱਜ ਨਾ ਸਕੇ, ਉਹ ਚਰਨ ਪਾਹੁਲ ਕੈਸੇ ਲਵੇ?"॥੨॥

ਸਤਿਗੁਰ ਬੋਲਿ ਸੁਨਾਇਓ 'ਸੁਨਹੁ ਬਿਸ਼ੰਭਰ ਰੀਤਿ।
ਬਚ ਵਿਸ਼ਵਾਸੀ ਹੋਵਨਾ ਮੋ ਪਦ ਰਾਖਹੁ ਪ੍ਰੀਤਿ॥ ੩॥

ਸਤਿਗੁਰੂ ਜੀ ਨੇ ਬੋਲ ਕੇ ਸੁਣਾਇਆ ਤੇ ਕਿਹਾ, "ਹੇ ਬਿਸ਼ੰਭਰ ਦਾਸ! ਇਹ ਰੀਤੀ ਸੁਣੋ, ਬਚਨਾਂ 'ਤੇ ਭਰੋਸਾ ਰੱਖੋ ਤੇ ਮੇਰੇ ਚਰਨਾਂ ਵਿਚ ਪ੍ਰੀਤੀ ਰੱਖੋ॥੩॥

ਦਸ ਅਵਤਾਰ ਗੁਰ ਏਕ ਸਮ ਜਯੋਂ ਜਾਨੈਂ ਜੋ ਮੇਰ।
ਇਕਦਸ਼ਮੋ ਗੁਰ ਗ੍ਰੰਥ ਜੀ ਬਾਣੀ ਸਤਿਗੁਰ ਹੇਰਿ॥ ੪॥

ਜਿਵੇਂ ਗੁਰੂ ਅਵਤਾਰਾਂ ਨੂੰ ਇਕ ਸਮਾਨ ਜਾਣਦੇ ਹਨ, ਉਸ ਤਰ੍ਹਾਂ ਸਤਿਗੁਰੂ ਸਾਹਿਬਾਨ ਦੀ ਬਾਣੀ ਨੂੰ ਗਿਆਰ੍ਹਵੇਂ ਪਾਤਿਸ਼ਾਹ ਜਾਣੋ॥੪॥

ਧੋਇ ਰੁਮਾਲ ਗੁਰ ਗ੍ਰੰਥ ਕੋ ਪਾਹੁਲ ਲੇਵੈ ਦੇਇ।
ਸਿਦਕ ਸਮਾਲੈ ਕਰਿ ਕੜਾਹ ਬਾਂਟੇ ਅਥਿਤੀ ਲੇਇ॥ ੫॥

ਗੁਰੂ ਗ੍ਰੰਥ ਸਾਹਿਬ ਦੇ ਰੁਮਾਲੇ ਨੂੰ ਲੈ ਕੇ ਪਾਹੁਲ ਲਵੋ ਅਤੇ ਦੇਵੋ ਪਾਹੁਲ ਲੈ ਕੇ ਫਿਰ ਭਰੋਸਾ ਸੰਭਾਲ ਕੇ ਰੱਖੇ ਤੇ ਕੜਾਹ ਪ੍ਰਸ਼ਾਦਿ ਤਿਆਰ ਕਰਵਾ ਕੇ ਸਾਰਿਆਂ ਵਿਚ ਵੰਡ ਦੇਵੇ॥੫॥

**ਨਾਮ ਧਰੈ ਸਤਿਗੁਰ ਕਹੇ ਤੁਕ ਗਿਆਰਵੇਂ ਮਾਨ।**
**ਪੱਤ ਸਿਰੇ ਅੱਖਰ ਧਰੇ ਪੁਨ ਪੁਨ ਧਰੇ ਸੁਜਾਨ॥ ੬॥**

ਗਿਆਰ੍ਹਵੇਂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਹੀ ਤੁਕ ਤੋਂ ਉਸ ਪਾਹੁਲਧਾਰੀ ਦਾ ਨਾਮ ਧਰੇ। ਪੱਤਰੇ ਦੇ ਸਿਰੇ ਦੇ ਸ਼ਬਦ ਦਾ ਪਹਿਲਾ ਅੱਖਰ ਲੈ ਕੇ ਚਤੁਰ ਗ੍ਰੰਥੀ ਸਿੰਘ ਵਾਰੀ-ਵਾਰੀ ਨਾਮ ਰੱਖੇ॥੬॥

**ਆਸ ਗੁਰੂ ਕੀ ਮੰਤ੍ਰ ਸਿਖ ਕਾਜ ਸੰਸਾਰੀ ਕੀਨ।**
**ਬੋਲ ਗਰੀਬੀ ਸਿੱਖ ਕਰਿ ਕੰਨਯਾਂ ਦੇਇ ਮਸਕੀਨ॥ ੭॥**

ਗੁਰਮੰਤਰ ਦਾ ਧਾਰਣੀ ਸਿੱਖ ਜਦ ਸੰਸਾਰਿਕ ਕਾਰਜ ਕਰੇ ਤਾਂ ਗੁਰੂ ਦੀ ਆਸ 'ਤੇ ਕਰੇ, ਭਾਵ ਗੁਰਮਤਿ ਅਨੁਸਾਰ ਕਰੇ, ਧੀ ਦੇਵੋ ਤਾਂ ਸਿੱਖ ਕਰਕੇ ਚਾਹੋ, ਗਰੀਬ ਹੋਵੇ ਤਾਂ ਗਰੀਬ ਨੂੰ ਵੀ ਦੇ ਕੇ ਬਚਨ ਹਲੀਮੀ ਦਾ ਕਰੋ। ਭਾਵ ਇਹ ਹੈ ਕਿ ਪਾਹੁਲੀ ਸ਼ਿੱਖ ਕੰਨਿਆਂ ਪਾਹੁਲੀ ਸਿੱਖ ਨੂੰ ਦੇਵੇ, ਅਸਿੱਖ ਨੂੰ ਨਾ ਦੇਵੇ, ਗਰੀਬੀ ਅਮੀਰੀ ਨਾ ਪਰਖੇ ਪਰ ਅੰਮ੍ਰਿਤਧਾਰੀ ਜ਼ਰੂਰ ਵੇਖੇ ਤੇ ਹਲੀਮੀ ਨਾਲ ਵਰਤੇ॥੭॥

**ਜਗ ਛੋਡੈ ਖੰਡੇ ਚਰਨ ਪਾਹੁਲ ਸਿੱਖਾਂ ਸਾਰ।**
**ਪਾਹੁਲ ਖੰਡੇ ਹੋਇ ਜਿਸ ਚਰਨਨ ਕੀ ਨਹਿੰ ਧਾਰ॥ ੮॥**

ਜਗਤ ਰੀਤੀਆਂ ਛੱਡ ਕੇ, ਹੇ ਸਿੱਖਾ! ਅੱਵਲ ਤਾਂ ਸ੍ਰੇਸ਼ਟ ਖੰਡੇ ਦੀ ਪਾਹੁਲ ਲੈ ਲਵੋ, ਨਹੀਂ ਤਾਂ ਚਰਨ ਪਾਹੁਲ ਲਵੇ। ਜਿਸ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕਿਆ ਹੋਵੇ, ਉਹ ਚਰਨ ਪਾਹੁਲ ਨਾ ਲਵੇ॥੮॥

**ਚਰਨ ਪਾਹੁਲੀ ਖੰਡ ਦੇ, ਸਿਖ ਕਾ ਨਾਤਾ ਮਾਨ।**
**ਜਹਾਂ ਨ ਹੋਵੈ ਤਹਿੰ ਕਰਹੁ ਵੈ ਤੋ ਆਪਨੀ ਸ਼ਾਨ॥ ੯॥**

ਪਰ ਚਰਨ ਪਾਹੁਲੀ ਨੂੰ ਖੰਡੇ ਦਾ ਅੰਮ੍ਰਿਤ ਬੇਸ਼ਕ ਛਕਾ ਦੇਵੋ, ਸਿੱਖੀ ਦਾ ਸੰਬੰਧ ਦੋਹਾਂ ਵਿਚ ਹੈ ਇਹ ਗੱਲ ਮੰਨੇ। ਜਿੱਥੇ ਦੋਹਾਂ ਪਾਹੁਲਾਂ ਵਿਚੋਂ ਕੋਈ ਵੀ ਨਾ ਛਕੀ ਹੋਵੇ ਉਥੇ ਜਗਿਆਸੂ ਦੀ ਅਭਿਲਾਸ਼ਾ ਅਨੁਸਾਰ ਪਾਹੁਲ ਦੇ ਕੇ ਸਿੱਖ ਕਰ ਲਵੋ, ਉਹ ਸਿੱਖ ਫਿਰ ਆਪਣੇ ਬਰਾਬਰ ਜਾਣੋ॥੯॥

**ਅਧਰ ਦਸਨ ਮਹਿੰ ਭੇਦ ਨਹਿੰ ਭੇਦ ਨ ਪਿਤ ਅਰ ਸੁਵਨ।**
**ਤਜੌਂ ਸਿੱਖਜਾ ਕੀ ਏਕਤਾ ਪਾਹੁਲ ਭੇਨ ਨ ਤਵਨ॥ ੧੦॥**

ਅੰਮ੍ਰਿਤਧਾਰੀਆਂ ਵਿਚ ਆਪੋ ਵਿਚ ਵਡਿਆਈ, ਛੁਟਿਆਈ, ਜਾਤ ਅਤੇ ਜਨਮ ਕਰਕੇ ਕੋਈ ਫ਼ਰਕ ਨਾ ਰਹੇ। ਜਿਵੇਂ ਹੋਠਾਂ ਦੰਦਾਂ ਵਿਚ ਫ਼ਰਕ ਨਹੀਂ ਪਿਤਾ ਅਤੇ ਪੁੱਤਰ ਵਿਚ ਫ਼ਰਕ ਨਹੀਂ ਹੈ। ਉਸ ਪ੍ਰਕਾਰ ਉਨ੍ਹਾਂ ਵਿਚ ਸਿੱਖਿਆ ਦੀ ਏਕਤਾ ਹੈ ਤੇ ਪਾਹੁਲ ਦਾ ਭੇਦ ਵੀ ਨਹੀਂ॥੧੦॥

**ਬਡੇ ਲਘੂ ਕੋ ਭੇਦ ਨਹਿੰ ਸਿੱਖਜਾ ਲੇਵੈ ਸਿੱਖ।**
**ਬਰਣ ਜਾਤ ਕੋ ਦੂਰ ਧਰਿ ਐਸੇ ਸਿੱਖ ਸੁਲੱਖ॥ ੧੧॥**

ਇਸ ਕਰਕੇ ਉਨ੍ਹਾਂ ਵਿਚ ਵੱਡੇ ਛੋਟੇ ਦਾ, ਅਮੀਰੀ ਗਰੀਬੀ ਕਰਕੇ ਕੋਈ ਫ਼ਰਕ ਨਹੀਂ। ਵਰਣ ਅਤੇ ਜਾਤ ਦੇ ਫ਼ਰਕ ਨੂੰ ਵੀ ਦੂਰ ਕਰ ਦੇਵੋ। ਜਿਹੜਾ ਸਿੱਖਿਆ ਅਤੇ ਖੰਡੇ ਦਾ ਅੰਮ੍ਰਿਤ ਲੈ ਲਵੇ ਸੋ ਸਿੱਖ ਹੈ। ਐਸੇ ਸਿੱਖ ਪੂਰੇ ਲੱਛਣਾਂ ਵਾਲੇ ਆਦਰਸ਼ਕ ਸਿੱਖ ਹਨ॥੧੧॥

ਦੇਵੈ ਲੇਵੈ ਪ੍ਰੀਤ ਕਰਿ, ਖਾਵੈ ਕਰਜ ਦੁਵਾਇ।
ਸਿੱਖੀ ਪਦ ਜੋ ਦਗਾ ਕਰਿ ਠੌਰ ਨ ਕਤਹੂੰ ਪਾਇ॥ ੧੨॥

ਦੇਣ ਲੈਣ ਪ੍ਰੀਤ ਨਾਲ ਕਰੇ, ਜੇ ਕਰਜ਼ ਲੈ ਕੇ ਖਾਏ ਤਾਂ ਮੁੜ ਕੇ ਅਦਾ ਕਰੇ। ਸਿੱਖੀ ਪਦ 'ਤੇ ਖਲੋਤਾ ਹੋਇਆ ਜੇ ਦਗ਼ਾ ਕਰੇ ਤਾਂ ਉਸ ਨੂੰ ਕਿਤੇ ਥਾਂ ਨਹੀਂ ਮਿਲਦੀ॥੧੨॥

ਪ੍ਰੀਤ ਨਾਮ ਕੀ, ਨਾਮ ਜਪ ਨਾਮ ਰਮੈ ਵਿਚ ਪ੍ਰਾਣ।
ਨਾਮ ਉਪਦੇਸੈ ਨਾਮ ਸੁਖ ਸਖਾ ਸਾਚਲਾ ਨਾਮ॥ ੧੩॥

ਨਾਮ ਨਾਲ ਪ੍ਰੀਤ ਕਰੇ, ਨਾਮ ਜਪੇ ਤੇ ਪ੍ਰਾਣਾਂ ਵਿਚ ਵੀ ਨਾਮ ਰਚ ਜਾਵੇ, ਨਾਮ ਦਾ ਹੀ ਉਪਦੇਸ਼ ਦੇਵੇ, ਨਾਮ ਦਾ ਹੀ ਸੁਖ ਮਾਣੇ, ਸੱਚਾ ਮਿੱਤਰ ਨਾਮ ਹੀ ਹੈ॥੧੩॥

ਜੀਵਨ ਜਾਕਾ ਧਰਮ ਹਿਤ ਚਲਨਾ ਗੁਰ ਕੀ ਰੀਤ।
ਭੋਜਨ ਜਾਂਕਾ ਦੇਹ ਹਿਤ, ਰਹੈ ਵੈਰਾਗੀ ਮੀਤ॥ ੧੪॥

ਜਿਸ ਦਾ ਜੀਵਨ ਧਰਮ ਲਈ ਹੈ ਤੇ ਚਲਨ ਜਿਸ ਦਾ ਗੁਰੂ ਰੀਤੀ ਉਪਰ ਹੈ, ਜੋ ਭੋਜਨ ਭੋਗਾਂ ਲਈ ਨਹੀਂ ਪਰ ਸਰੀਰ ਰੱਖਿਆ ਲਈ ਕਰਦਾ ਹੈ ਤੇ ਜੋ ਵੈਰਾਗ ਵਿਚ ਰਹਿੰਦਾ ਹੈ, ਉਹ ਪੂਰਨ ਸਿੱਖ ਹੈ॥੧੪॥

ਜਯੋਂ ਰਾਹੀ ਪ੍ਰਦੇਸ਼ ਜਾਇ ਨਿਤ ਮਾਰਗ ਕੀ ਆਸ।
ਤਿਉਂ ਆਤਮ ਹਿਤ ਆਚਰੈ ਰਹੀਏ ਚਿੱਤ ਉਦਾਸ॥ ੧੫॥

ਜਿਵੇਂ ਰਾਹੀ ਜਦ ਪ੍ਰਦੇਸ਼ ਵਿਚ ਜਾਂਦਾ ਹੈ ਤਾਂ ਉਸ ਨੂੰ ਸਦਾ ਹੀ ਸਫ਼ਰ ਦੀ ਤਾਂਘ ਰਹਿੰਦੀ ਹੈ। ਤਿਵੇਂ ਆਤਮਾ ਦੀ ਪ੍ਰਾਪਤੀ ਹਿਤ ਹੀ ਵਿਚਰੀਏ ਤੇ ਚਿਤੋਂ ਉਦਾਸ ਰਹੀਏ॥੧੫॥

ਸੁਨੋ ਸਖਾ! ਚਿਤ ਲਾਇਕੈ ਚਲਨੇ ਕੇਰੀ ਪ੍ਰੀਤ।
ਮੋਹਿ ਤੋਹਿ ਸਬਿ ਚਲੈਂਗੇ, ਚਲਨ ਨ ਕੋਈ ਰੀਤ॥ ੧੬॥

ਹੇ ਮਿੱਤਰ! ਸੁਣੋ, ਚਿੱਤ ਲਾ ਕੇ ਚਲਣ ਵਿਚ ਹੀ ਪ੍ਰੀਤ ਰੱਖੋ, ਅਸੀਂ ਤੁਸੀਂ ਸਭ ਚਲਾਂਗੇ, ਚਲਣ ਤੋਂ ਖਾਲੀ ਕੋਈ ਨਹੀਂ, ਭਾਵ ਸਭ ਚਲਣਗੇ॥੧੬॥

ਇਹ ਬੈਰਾਗ ਹਿਤ ਕਹਿਨ ਹੈ ਨਹਿਂ ਆਵਨ ਨਹਿਂ ਜਾਇ।
ਅਪਨੀ ਵਾਸ਼ਨ ਆਪ ਮਹਿਂ ਸਮ ਸੁਪਨੇ ਮਿਲਿ ਜਾਇ॥ ੧੭॥

ਇਹ ਗੱਲ ਵੈਰਾਗ ਉਪਜਾਉਣ ਵਾਸਤੇ ਕਹੀਦੀ ਹੈ, ਅਸਲ ਵਿਚ ਤਾਂ ਆਉਣਾ ਜਾਣਾ ਹੈ ਹੀ ਨਹੀਂ। ਗਿਆਨ ਹੋਣ 'ਤੇ ਸੁਪਨੇ ਵਾਂਗੂ ਆਪਣੀਆਂ ਵਾਸ਼ਨਾਂ ਆਪਣੇ ਵਿਚ ਹੀ ਸਮਾਅ ਜਾਂਦੀਆਂ ਹਨ॥੧੭॥

ਆਦਿ ਅੰਤ ਜਿਉਂ ਨੀਂਦ ਮਹਿਂ ਆਤਮ ਜਾਨੋ ਭਾਇ।
ਇਹੀ ਜੋਗ ਕੀ ਰੀਤਿ ਹੈ ਮੈਂ ਤੁਹਿ ਕਹੀ ਬਨਾਇ॥ ੧੮॥

ਜਿਵੇਂ ਨੀਂਦ ਦੇ ਅਰੰਭ ਹੋਣ ਤੋਂ ਪਹਿਲਾਂ ਜਾਗ੍ਰਿਤ ਸੀ, ਨੀਂਦ ਖੁੱਲ੍ਹਿਆਂ ਫਿਰ ਜਾਗ੍ਰਿਤ ਹੈ, ਤਿਵੇਂ ਜਗਤ ਰੂਪੀ ਸੁਪਨੇ ਦੇ ਆਦਿ ਤੇ ਅੰਤ ਵਿਚ ਇਕ ਆਤਮਾ ਹੀ ਜਾਣੋ। ਪਹਿਲੇ ਗਿਆਨ ਦੀ ਰੀਤੀ ਦੱਸੀ ਸੀ ਹੁਣ ਕਹਿੰਦੇ ਹਨ ਕਿ ਯੋਗ ਦੀ ਰੀਤੀ ਵੀ ਇਹੋ ਹੈ, ਅੱਗੇ ਯੋਗ ਦੀਆਂ ਅਰਦਾਸਾਂ ਬਣਾ ਕੇ ਕਹਿਣਗੇ॥੧੮॥

ਪੰਚ ਅਰਦਾਸਾਂ ਜੋਗ ਕੀ ਸੋਹੰ ਹੰਸਾ ਹੇਤ।
ਕੁੰਡਲੀ ਪ੍ਰਾਣ ਅਪਾਨ ਕੌ ਸਤਿਗੁਰ ਰਾਖੈ ਚੇਤ॥ ੧੯॥

ਜੋਗ ਦੀਆਂ ਪੰਜ ਅਰਦਾਸਾਂ ਹਨ, ਪਹਿਲੀ ਅਰਦਾਸ ਸੋਹੰ ਹੰਸਾ ਦੇ ਜਾਪ ਵਾਸਤੇ ਹੈ। ਸੋਹੰ ਹੰਸਾ ਦੇ ਅਰਥ ਹਨ ਉਹ ਮੈਂ ਹਾਂ, ਮੈਂ ਉਹ ਹਾਂ। ਦੂਜੀ ਅਰਦਾਸ ਕਰੇ ਕਿ, ਹੇ ਸਤਿਗੁਰੂ ! ਪ੍ਰਾਣ ਅਪਾਨ ਦੇ ਅਭਿਆਸ ਦੇ ਵਿਘਨਾਂ ਤੋਂ ਰੱਖਿਆ ਕਰੋ ਤੇ ਕੁੰਡਲਨੀ ਜਾਗ ਪਵੇ॥੧੯॥

**ਅਨਹਦ ਉਠੈ ਝੁਣਕਾਰ ਜਬਿ ਸਤਿਗੁਰ ਨਾਮ ਚਿਤਾਰ।**
**ਗੁਹਯ ਧਯਾਨ ਗੁਰ ਗਯਾਨ ਮੈਂ ਚੌਥੀ ਲੀਜੈ ਧਾਰ॥ ੨੦॥**

ਤੀਸਰੀ ਅਰਦਾਸ ਹੈ, ਹੇ ਸਤਿਗੁਰੂ ਜੀ ! ਜਦੋਂ ਅਨਹਦ ਦੀ ਝੁਨਕਾਰ ਉਠੇ ਤਾਂ ਵੀ ਮੈਂ ਸਤਿਗੁਰੂ ਦੇ ਨਾਮ ਦੀ ਯਾਦ ਵਿਚ ਰਹਾਂ। ਚੌਥੀ ਅਰਦਾਸ ਇਹ ਕਰੀਏ ਕਿ ਹੇ ਸਤਿਗੁਰੂ ਜੀ ! ਗੁਪਤ ਧਿਆਨ ਤੇ ਗੁਪਤ ਸਿਆਣ ਦੇ ਗਿਆਨ ਵਿਚ ਆਪ ਸਹਾਈ ਹੋਵੋ॥੨੦॥

**ਚਾਰ ਪਦਾਰਥ ਹਾਥ ਗੁਰ ਪੰਜਵੀਂ ਇਹ ਅਰਦਾਸ।**
**ਪੂਰਨ ਪੂਰੀ ਪਾਇਗੋ ਛੇਵੀ ਛਦਮ ਪ੍ਰਕਾਸ਼॥ ੨੧॥**

ਪੰਜਵੀਂ ਅਰਦਾਸ, ਇਹ ਹੈ ਕਿ, ਸਤਿਗੁਰੂ ਜੀ ! ਚਾਰ ਪਦਾਰਥ ਮੇਰੇ ਹੱਥ ਕਰ ਦੇਵੋ। ਛੇਵੀਂ ਅਰਦਾਸ ਇਹ ਕਰੋ ਕਿ, ਸਤਿਗੁਰੂ ਜੀ ! ਮਾਇਆ ਦੇ ਛਲ ਮੇਰੇ 'ਤੇ ਪ੍ਰਕਾਸ਼ ਕਰੀ ਰੱਖੋ। ਇਸ ਅਰਦਾਸ ਨਾਲ ਪੂਰਨ ਅਕਾਲ ਪੁਰਖ ਪੂਰੀ ਪਾਏਗਾ॥੨੧॥

**ਸੱਤਵੀਂ ਸ਼ਰਨੀ ਆਇ ਪਰ ਸਤਿਗੁਰ ਪੂਰੀ ਪਾਇ।**
**ਅੱਠਵੀਂ ਮਾਲਾ ਫੇਰੀਏ ਸਾਸ ਸਾਸ ਗੁਰ ਧਯਾਇ॥ ੨੨॥**

ਸੱਤਵੀਂ ਅਰਦਾਸ ਇਸ ਪ੍ਰਕਾਰ ਕਰੋ, ਹੇ ਸਤਿਗੁਰੂ ਜੀ ! ਸੰਪੂਰਨ ਗਿਆਨ ਅਵਸਥਾ ਪਾ ਕੇ ਵੀ ਸਤਿਗੁਰੂ ਦੀ ਸ਼ਰਨ ਪਏ ਰਹੀਏ ਤੇ ਮੇਰੀ ਪੂਰੀ ਪਾਓ ਭਾਵ ਮੈਨੂੰ ਗਿਆਨ ਸਫ਼ਲਤਾ ਬਖ਼ਸ਼ੋ। ਅੱਠਵੀਂ ਅਰਦਾਸ ਇਹ ਕਰੋ, ਹੇ ਸਤਿਗੁਰੂ ! ਮੈਂ ਸਵਾਸ-ਸਵਾਸ ਗੁਰੂ ਜੀ ਦੇ ਨਾਮ ਜਪਣ ਰੂਪੀ ਮਾਲਾ ਫੇਰਾਂ ਭਾਵ ਸ਼ਰਨ ਆਇਆ ਜਗਿਆਸੂ ਹੁਣ ਨਾਮ ਜਪਣ ਲਈ ਅਰਦਾਸ ਕਰੇ ਤੇ ਸਵਾਸ-ਸਵਾਸ ਨਾਮ ਜਪੇ॥੨੨॥

**ਨਾਵੀਂ ਨਿਤ ਗੁਰ ਸੇਵਨੇ ਨਰਕ ਨਿਵਾਰਨਿ ਜੋਗੁ।**
**ਦਸਮੀ ਦਗਧ ਨ ਹੋਇਯੇ ਸ਼ਾਂਤਿ ਯੋਗ ਮੈਂ ਹੋਗੁ॥ ੨੩॥**

ਨੌਵੀਂ ਅਰਦਾਸ ਇਹ ਹੈ ਕਿ, ਹੇ ਸਤਿਗੁਰੂ ਜੀ ! ਮੈਂ ਨਰਕ ਨਿਵਾਰਣ ਯੋਗ ਸਤਿਗੁਰੂ ਜੀ ਦਾ ਨਿਤ ਸਿਮਰਨ ਕਰਾਂ। ਦਸਵੀਂ ਅਰਦਾਸ ਇਹ ਕਰੇ ਕਿ, ਹੇ ਸਤਿਗੁਰੂ ਜੀ ! ਸੰਸਾਰ ਤੋਂ ਆ ਰਹੀ ਈਰਖਾ, ਤ੍ਰਿਸ਼ਨਾ ਆਦਿ ਅਗਨੀਆਂ ਨਾਲ ਮੈਂ ਸੜ ਨਾ ਜਾਵਾਂ, ਮੈਂ ਅੰਦਰੋਂ ਆਪ ਨਾਲ ਜੁੜਿਆ ਰਹਾਂ ਤੇ ਮੇਰਾ ਵਰਤੀਰਾ ਸ਼ਾਂਤਮਈ ਹੋਵੇ॥੨੩॥

**ਸਿੱਖਾ ਭਰਮ ਨ ਕੀਜੀਏ ਬੁੱਧਿ ਰਾਖੀਏ ਠੌਰ।**
**ਰਾਖਾ ਸਤਿਗੁਰ ਸਿੱਖ ਕਾ ਜਯੋਂ ਅਚਾਰ ਹਿਤ ਔਰ॥ ੨੪॥**

ਹੇ ਸਿੱਖਾ ! ਕਦੇ ਭਰਮ ਨਾ ਕਰੀਏ, ਪਰ ਜੇ ਕਦੀ ਮੱਤ ਭਰਮ ਵਿਚ ਚਲੀ ਜਾਵੇ ਤਾਂ ਗਿਆਰ੍ਹਵੀਂ ਅਰਦਾਸ ਇਹ ਕਰੇ, ਹੇ ਸਤਿਗੁਰੂ ਜੀ ! ਮੇਰੀ ਬੁੱਧੀ ਨੂੰ ਆਪਣੀ ਟੇਕ ਦੇ ਸਹਾਰੇ ਰੱਖੋ। ਬਾਰ੍ਹਵੀਂ ਅਰਦਾਸ ਇਸ ਪ੍ਰਕਾਰ ਹੈ ਕਿ, ਹੇ ਸਤਿਗੁਰੂ ਜੀ ! ਜਿਵੇਂ ਰਾਈ ਅਚਾਰ ਦੀ ਬੜੇ ਹਿਤ ਨਾਲ ਰੱਖਿਆ ਕਰਦੀ ਹੈ ਤਿਵੇਂ ਸਤਿਗੁਰੂ ਜੀ ਸਿੱਖ ਦੇ ਰਾਖੇ ਬਣੋ॥੨੪॥

**ਬਾਲੀ ਬਿਹਾਏ ਗੁਰੂ ਢਿਗ, ਤੋਰੇ ਗੁਰੂ ਨਿਬਾਹ।**
**ਬਚਨ ਮਾਨ ਹਿਤ ਪੰਦ੍ਰਵੀਂ, ਦੀਨਾ ਸਤਿਗੁਰ ਰਾਹ॥ ੨੫॥**

ਤੇਰ੍ਹਵੀਂ ਅਰਦਾਸ ਇਸ ਪ੍ਰਕਾਰ ਹੈ ਕਿ, ਹੇ ਗੁਰੂ ਜੀ ! ਬੱਚਿਆਂ ਵਾਂਗ ਗੁਰੂ ਜੀ ਪਾਸ ਰਹਿੰਦਿਆਂ ਮੇਰੀ ਉਮਰ ਬਤੀਤ ਹੋਵੇ। ਚੌਦ੍ਹਵੀਂ ਅਰਦਾਸ ਇਹ ਹੈ ਕਿ, ਗੁਰੂ ਜੀ ! ਮੇਰਾ ਨਿਰਬਾਹ ਤੋਰੋ, ਮੈਨੂੰ ਕਿਸੇ ਦਾ ਮੁਹਤਾਜ ਨਾ ਕਰੋ। ਪੰਦਰ੍ਹਵੀਂ

ਅਰਦਾਸ ਹੈ ਕਿ, ਹੇ ਸਤਿਗੁਰੂ ਜੀ! ਆਪ ਜੀ ਦੇ ਬਚਨ ਮੰਨਣ ਵਿਚ ਹੀ ਮੇਰਾ ਪ੍ਰੇਮ ਹੋਵੇ। ਸੋਲ੍ਹਵੀਂ ਅਰਦਾਸ਼ ਹੈ, ਹੇ ਸਤਿਗੁਰੂ ਜੀ! ਆਪ ਦੇ ਦੱਸੇ ਰਾਹ 'ਤੇ ਹੀ ਮੈਂ ਨਿੰਮਰਤਾ ਪੂਰਵਕ ਚਲਦਾ ਰਹਾਂ॥੨੫॥

**ਮਾਨਦੇਇ, ਕੁਲਕੀ ਰਹੈ, ਬਨੈਂ ਸੰਬੰਧੀ ਸੰਤ।**
**ਬ੍ਰਿੱਤ ਨਿਵੈਂ ਥਿਤ ਸ਼ੁੱਧ ਗ੍ਰਿਹ, ਇਹੀ ਖੂਬ ਕਲਕੰਤ॥ ੨੬॥**

ਸਤਾਰ੍ਹਵੀਂ ਅਰਦਾਸ ਇਹ ਕਰੋ, ਹੇ ਸਤਿਗੁਰੂ ਜੀ! ਆਪ ਹੀ ਮੈਨੂੰ ਦੀਨ ਦੁਨੀ ਵਿਚ ਮਾਨ ਦੇਵੋ। ਅਠਾਰ੍ਹਵੀਂ ਅਰਦਾਸ ਹੈ, ਹੇ ਸਤਿਗੁਰੂ ਜੀ! ਮੇਰੀ ਕੁਲ ਦੀ ਆਬਰੂ ਬਣੀ ਰਹੇ। ਉਨ੍ਹੀਵੀਂ ਅਰਦਾਸ ਹੈ, ਹੇ ਸਤਿਗੁਰੂ ਜੀ! ਮੇਰੇ ਸੰਬੰਧੀ ਸੰਤ ਅਤੇ ਗੁਰਮੁਖ ਪੁਰਸ਼ ਬਣ ਜਾਣ। ਵੀਹਵੀਂ ਅਰਦਾਸ ਹੈ, ਹੇ ਪ੍ਰਭੂ ਜੀ! ਮੇਰੇ ਦਿਲ ਵਿਚ ਗ਼ਰੀਬੀ ਵਸੇ। ਇੱਕੀਵੀਂ ਅਰਦਾਸ ਹੈ, ਹੇ ਸਤਿਗੁਰੂ ਜੀ! ਮੇਰੇ ਘਰ ਵਿਚ ਸ਼ੁੱਧੀ ਟਿਕੀ ਰਹੇ। ਬਾਈਵੀਂ ਅਰਦਾਸ ਹੈ, ਹੇ ਸਤਿਗੁਰੂ ਜੀ! ਇਸ ਲੋਕ ਵਿਚ ਇਲਾਹੀ ਸੁੰਦਰਤਾ ਹੀ ਪਿਆਰੀ ਲੱਗੇ॥ ੨੬॥

**ਤੇਵੀ ਤਰਗਸ ਗੁਰੂ ਕਾ ਚੌਵੀ ਕਟਾਰੀ ਸਿੱਧ।**
**ਪਚਵੀਂ ਪਤ ਸਿਉਂ ਗੁਰੂ ਥਿਰ ਛੱਬੀ ਗੁਰ ਢਿਗ ਬ੍ਰਿੱਧ॥ ੨੭॥**

ਤੇਈਵੀਂ ਅਰਦਾਸ, ਹੇ ਸਤਿਗੁਰੂ ਜੀ! ਮੈਂ ਤੀਰ ਤਰਕਸ਼ ਪਹਿਨਿਆ ਹੈ, ਇਹ ਗੁਰੂ ਦਾ ਸਮਝ ਕੇ ਪਰਸੁਆਰਥ ਵਾਸਤੇ ਹੀ ਵਰਤੋਂ ਕਰਾਂ। ਚੌਵੀਵੀਂ ਅਰਦਾਸ ਹੈ, ਹੇ ਸਤਿਗੁਰੂ ਜੀ! ਮੈਂ ਕਟਾਰ ਪਹਿਨੀ ਹੈ ਇਹ ਆਪ ਦੀ ਆਗਿਆ ਅਨੁਸਾਰ ਕਾਰਜਾਂ ਵਿਚ ਸਿੱਧੀ ਪ੍ਰਾਪਤ ਕਰੇ। ਪੰਝੀਵੀਂ ਅਰਦਾਸ ਹੈ, ਹੇ ਸਤਿਗੁਰੂ ਜੀ! ਤੁਹਾਡੇ ਪਾਸ ਪੱਤ ਨਾਲ ਕਾਇਮ ਰਹਾਂ। ਛੱਬੀਵੀਂ, ਇਹ ਅੰਤ ਸਮੇਂ ਦੀ ਅਰਦਾਸ ਹੈ ਕਿ, ਹੇ ਸਤਿਗੁਰੂ ਜੀ! ਮੈਨੂੰ ਆਪਣੇ ਨੇੜੇ ਹੋਣ ਦੀ ਵਡਿਆਈ ਬਖ਼ਸ਼ੋ, ਸਰੀਰ ਤਿਆਗ ਕੇ ਆਪ ਜੀ ਦੇ ਚਰਨਾਂ ਵਿਚ ਨਿਵਾਸ ਕਰਾਂ॥੨੭॥

**ਇਕ ਸੌ ਇਕ ਅਰਦਾਸ ਕਰਿ, ਸੌ ਬਰਸਾਂ ਕੇ ਦੋਖ।**
**ਗੁਰੂ ਗਵਾਵੈ ਸਿਖ ਕੇ, ਪਾਵੈ ਗੁਰ ਪਦ ਮੋਖ॥ ੨੮॥**

ਪਿੱਛੇ ਆਈਆਂ ਪੰਝਤਰ ਤੇ ਏਥੇ ਆਈਆਂ ਛੱਬੀ ਜੋੜ ਕੇ ਇਕ ਸੌ ਇਕ ਅਰਦਾਸਾਂ ਜੋ ਕਰੇਗਾ, ਉਸ ਸਿੱਖ ਦੇ ਸੌ ਵਰਸ਼ਾਂ ਦੇ ਦੂਸ਼ਨ ਗੁਰੂ ਜੀ ਦੂਰ ਕਰਨਗੇ ਤੇ ਉਹ ਸਿੱਖ ਗੁਰਾਂ ਦੇ ਚਰਨਾਂ ਦੀ ਪ੍ਰਾਪਤੀ ਰੂਪੀ ਮੁਕਤੀ ਪਾਵੇਗਾ ਤੇ ਗੁਰੂ ਜੀ ਦੇ ਪਾਸ ਰਹੇਗਾ॥੨੮॥

**ਸੋ ਅਰਦਾਸੀਆ ਜੋਗ ਹੈ ਤਾਂਕੇ ਪੂਜੈ ਪਾਇ।**
**ਸਿੱਖ ਸੁਖੀ ਸੋ ਹੋਇਗਾ ਸੋ ਅਰਦਾਸ ਕਰਾਇ॥ ੨੯॥**

ਜਿਹੜਾ ਅਰਦਾਸੀਆ ਯੋਗ ਹੈ, ਉਸ ਅਰਦਾਸੀਏ ਪਾਸੋਂ ਪੂਜਾ ਕਰਵਾਏ। ਉਹ ਸਿੱਖ ਸੁਖੀ ਹੋ ਜਾਵੇਗਾ ਜਿਹੜਾ ਸੌ ਅਰਦਾਸ ਕਰਵਾਏਗਾ॥੨੯॥

**ਸਤਿਗੁਰ ਹਿਤ ਦਸਵੰਧ ਦੇਇ ਸਿੱਖੀ ਜੁਗਤ ਰਹਾਇ।**
**ਨ੍ਹਾਨ ਦਾਨ ਸਤਿਨਾਮ ਮਹਿਂ ਬਰਤੇ ਬੈਸ ਬਿਤਾਇ॥ ੩੦॥**

ਸਤਿਗੁਰੂ ਜੀ ਵਾਸਤੇ ਦਸਵੰਧ ਦੇਵੇ ਤੇ ਸਿੱਖੀ ਦੀ ਰਹਿਤ ਵਿਚ ਰਹੇ। ਇਸ਼ਨਾਨ, ਦਾਨ, ਸਤਿਨਾਮ ਵਿਚ ਵਰਤਦਾ ਉਮਰ ਬਤੀਤ ਕਰੇ॥੩੦॥

**ਪਰਨਾਰੀ ਧਨ ਛੋਡਿ ਕੈ ਨਿਸ਼ਚਾ ਗੁਰ ਪਦ ਸ਼ਰਨਿ।**
**ਬਾਣੀ ਸਤਿਗੁਰ ਕੀ ਪੜ੍ਹੈ ਕਾਟੈ ਜਨਮਾ ਮਰਨ॥ ੩੧॥**

ਪਰ ਨਾਰੀ, ਪਰ ਧਨ ਛੱਡ ਕੇ ਨਿਸ਼ਚਾ ਕਰਕੇ ਗੁਰੂ ਜੀ ਦੇ ਚਰਨਾਂ ਦੀ ਸ਼ਰਨ ਫੜੇ। ਸਤਿਗੁਰੂ ਜੀ ਦੀ ਬਾਣੀ ਪੜ੍ਹੇ, ਜਿਹੜੀ ਜਨਮ ਮਰਨ ਕੱਟਦੀ ਹੈ॥੩੧॥

ਚੌਪਈ- ਭੱਦਨ ਨਾਮ ਸਿੱਖ ਨਹਿਂ ਕਰੈ। ਮੂਏ ਬੰਧੁ ਨਹਿਂ ਰੋਦਨ ਧਰੈ।
ਬੁਰੇ ਕਰਮ ਤੇ ਆਪਿ ਬਚਾਇ। ਸਭਿ ਕੁਟੰਬ ਸ਼ੁਭ ਮਾਰਗ ਪਾਇ॥੩੨॥

ਜੋ ਸਿੱਖ ਨਾਮ ਹੈ, ਉਹ ਭੱਦਨ ਨਾ ਕਰੇ। ਕਿਸੇ ਸੰਬੰਧੀ ਦੇ ਮਰਨ 'ਤੇ ਰੋਵੇ ਨਹੀਂ। ਬੁਰੇ ਕਰਮ ਤੋਂ ਆਪਣੇ ਆਪ ਨੂੰ ਬਚਾਵੇ ਤੇ ਆਪਣੇ ਸਾਰੇ ਕੁਟੰਬ ਨੂੰ ਸ਼ੁਭ ਮਾਰਗ 'ਤੇ ਪਾਵੇ॥੩੨॥

ਫਲ ਨ ਬੇਚੀਏ ਅੰਨ ਬਪਾਰ। ਤ੍ਰਿਣ, ਕਾਸ਼ਟ, ਅਰ ਚਾਮ ਨਿਵਾਰ।
ਕਰਜ ਨ ਦੇਈ ਨੀਚ ਚੰਡਾਲ। ਵੇਸ਼ਵਾ ਨਾਰੀ ਰਿਨ ਨਹਿਂ ਸਾਲ॥੩੩॥

ਨਾ ਫਲ ਵੇਚੇ, ਨਾ ਅਨਾਜ ਦਾ ਵਪਾਰ ਕਰੇ। ਘਾਹ ਲੱਕੜੀ ਅਤੇ ਚੰਮ ਦਾ ਵੀ ਵਪਾਰ ਨਾ ਕਰੇ। ਨੀਚ ਚੰਡਾਲ ਨੂੰ ਕਰਜ਼ ਨਾ ਦੇਵੇ। ਵੇਸ਼ਵਾ ਇਸਤਰੀ ਨੂੰ ਕਰਜ਼ ਦੇਣਾ ਜਾਂ ਲੈਣਾ ਚੰਗਾ ਨਹੀਂ॥੩੩॥

ਕਾਹੂੰ ਸਿਉਂ ਝਗਰਾ ਨਹਿਂ ਮਾਂਡੋ। ਰਹਤ ਆਪਨੀ ਮੂਲ ਨ ਛਾਡੋ।
ਦੁਰਜਨ ਸੇਤੀ ਪ੍ਰੀਤ ਨ ਕਰੋ। ਹਿਰਦੇ ਰੋਸ ਕਾਮ ਪਰਹਰੋ॥ ੩੪॥

ਕਿਸੇ ਨਾਲ ਝਗੜਾ ਨਾ ਕਰੋ, ਆਪਣੀ ਰਹਿਤ ਨੂੰ ਬਿਲਕੁਲ ਨਾ ਛੱਡੋ, ਦੁਸ਼ਟਾਂ ਨਾਲ ਪ੍ਰੀਤ ਨਾ ਕਰੋ। ਕਾਮ ਕ੍ਰੋਧ ਆਦਿ ਪੰਜ ਵਿਕਾਰ ਹਿਰਦੇ ਵਿਚੋਂ ਦੂਰ ਕਰੋ॥੩੪॥

ਚਹੁੰ ਮਾਰਗ ਮਹਿਂ ਬੈਠੇ ਨਾਂਹਿ। ਟੂਟਾ ਬਾਸਨ ਮੰਜੀ ਲਾਹਿ।
ਉਰਧ ਸ੍ਵਾਸ,ਧੋਇ ਆਧਾ ਪਾਇ। ਦਾਂਤਨਿ ਸੋਂ ਨਖ ਦੇਤਿ ਰਿਤਾਇ॥੩੫॥

ਚੌਰਸਤੇ ਵਿਚ ਬੈਠਣਾ ਠੀਕ ਨਹੀਂ। ਟੁੱਟਾ ਭਾਂਡਾ ਜਾਂ ਟੁੱਟੀ ਮੰਜੀ ਲਾਹ ਦੇਵੋ, ਇਨ੍ਹਾਂ ਦੀ ਵਰਤੋਂ ਨਾ ਕਰੋ। ਨਾ ਸ਼ੁਕਰੇ ਵਜੋਂ ਹੋ ਕੇ ਨਹੀਂ ਲੈਣੇ ਚਾਹੀਦੇ । ਗੁਰਦੁਆਰੇ ਜਾਂਦਿਆਂ, ਘਰ ਵੜਦਿਆਂ ਅਤੇ ਰਾਤ ਸੌਣ ਵੇਲੇ ਅੱਧੇ ਪੈਰ ਨਹੀਂ ਧੋਣੇ ਚਾਹੀਦੇ, ਸਾਰੇ ਧੋਣੇ ਚਾਹੀਦੇ ਹਨ। ਦੰਦਾਂ ਨਾਲ ਨਹੁੰ ਕੱਟਣੇ ਜਾਂ ਚੱਬਣੇ ਨਹੀਂ ਚਾਹੀਦੇ॥੩੫॥

ਖਾਵਤਿ ਬੇਰ ਹਸੈ ਬਕਬਾਦ। ਭੋਜਨ ਪੀਛੇ ਪੇਟ ਜੁ ਥਾਪ।
ਰੋਵੈ ਹਸੈ ਨ ਕਬਿ ਗੁਰ ਆਗੈ। ਲਖਮੀ ਨਾਸ਼ ਦਰਿੱਦ੍ਰੀ ਪਾਗੈ॥ ੩੬॥

ਖਾਣ ਸਮੇਂ ਹੱਸਣਾ ਤੇ ਬਕਵਾਸ ਨਹੀਂ ਕਰਨੀਂ ਚਾਹੀਦੀ। ਭੋਜਨ ਵਾਸਤੇ ਪੇਟ ਨਾ ਵਜਾਵੇ ਤੇ ਗੁਰੂ ਜੀ ਅੱਗੇ ਕਦੀ ਵੀ ਰੋਵੇ ਜਾਂ ਹੱਸੇ ਨਹੀਂ। ਜਿਹੜਾ ਵੀ ਇਨ੍ਹਾਂ ਗੱਲਾਂ ਨੂੰ ਕਰੇਗਾ, ਉਸ ਦਾ ਧਨ ਨਾਸ਼ ਹੋ ਜਾਵੇਗਾ ਤੇ ਉਹ ਕੰਗਾਲ ਹੋ ਜਾਵੇਗਾ॥੩੬॥

ਮਗ ਮੈਂ ਸਯਨ, ਰਾਹ ਮੈਂ ਭੋਜ। ਮਲ ਮੂਤ੍ਰ ਨਹਿਂ ਮਗ ਮੈਂ ਰੋਜ।
ਗਾਂਇ ਬਿੱਪ੍ਰ ਕੋ ਪਾਇ ਨ ਛੁਵੈ। ਅੰਨ ਭੁਗਤ ਕੀ ਨਿੰਦ ਨ ਭੁਵੈ॥੩੭॥

ਰਾਹ ਵਿਚ ਸੌਣਾ ਤੇ ਰਸਤੇ ਵਿਚ ਤੁਰੇ ਜਾਂਦਿਆਂ ਕੁਝ ਵੀ ਖਾਣਾ ਨਹੀਂ ਚਾਹੀਦਾ। ਗਾਂ ਅਤੇ ਬ੍ਰਾਹਮਣ ਦੇ ਕਦੇ ਪੈਰ ਨਾ ਛੂਵੇ। ਜਿਹੜਾ ਅਨਾਜ ਛਕ ਲਿਆ ਹੋਵੇ ਉਸ ਦੀ ਫਿਰ ਨਿੰਦਿਆ ਨਾ ਕਰੇ॥੩੭॥

ਰਹੈ ਇਕਾਂਤ ਬੈਠਿ ਕਰਿ ਧਜਾਨਾ। ਹਿਰਦੈ ਗਨੈ ਨ ਚਿਤਵਤਿ ਨਾਨਾ।
ਪਾਂਬਰ, ਨਾਰੀ ਪਰ ਕੀ ਬੁਰੀ। ਰਾਜਦੂਤ ਕੀ ਮੈਤ੍ਰੀ ਛੁਰੀ॥ ੩੮॥

ਇਕਾਂਤ ਵਿਚ ਬੈਠ ਕੇ ਧਿਆਨ ਲਾਵੇ ਤੇ ਹਿਰਦੇ ਵਿਚ ਬਹੁਤੀਆਂ ਚਿੰਤਾ ਨਾ ਕਰੇ। ਬਦਚਲਨ ਆਦਮੀ ਅਤੇ ਪ੍ਰਾਈ ਇਸਤਰੀ ਬੁਰੇ ਹਨ। ਰਾਜੇ ਦੇ ਸੂਹੀਏ ਦੀ ਮਿੱਤ੍ਰਤਾ ਛੁਰੀ ਵਾਂਗ ਹੈ॥੩੮॥

ਸਕਲ ਰਾਤਿ ਜਾਗਤਿ ਨਹਿਂ ਰਹੈ। ਮੈਥੁਨ ਬਹੁਤ ਬਾਰ ਨਹਿਂ ਗਹੈ।
ਸਿਥਲ ਦੂਤ ਅਨੱਭਜਾਸੀ ਸਿੱਖ। ਕਾਚਾ ਸੂਕਾ ਤਜਾਗੇ ਆਮਿਖ॥ ੩੯॥

ਸਾਰੀ ਰਾਤ ਜਾਗਦਾ ਨਾ ਰਹੇ। ਬਹੁਤ ਵਾਰ ਰਮਨ ਨਹੀਂ ਕਰਨਾ ਚਾਹੀਦਾ। ਆਲਸੀ ਦੂਤ ਤੇ ਅਨ ਅਭਿਆਸੀ ਸਿੱਖ, ਕੱਚਾ, ਸੁੱਕਾ ਹਰ ਪ੍ਰਕਾਰ ਦਾ ਮਾਸ ਛੱਡੇ॥੩੯॥

ਪਰ ਕੀ ਰਮਤੀ ਨਾਰੀ ਛੋਰਿ। ਜੇ ਅਪਨੀ ਇੰਦ੍ਰੀ ਹੈ ਠੌਰ।
ਦੰਭ ਨਾਸਤਕੀ ਮਤਸਰ ਤਜੇ। ਅਸੂਆ, ਨਿੰਦਾ, ਚਿੰਤ ਨ ਭਜੇ॥ ੪੦॥

ਜੇ ਆਪਣੇ ਇੰਦਰੇ ਠੀਕ ਠਾਕ ਹਨ ਤਾਂ ਪਰਾਏ ਪਤੀ ਦੀ ਰਮੀ ਹੋਈ ਇਸਤਰੀ ਛੱਡ ਦੇਵੇ, ਪਖੰਡ, ਨਾਸਤਕਤਾ ਅਤੇ ਈਰਖਾ ਨੂੰ ਛੱਡੇ, ਦੋਸ਼ ਅਰੋਪਣ, ਨਿੰਦਿਆ ਅਤੇ ਚਿੰਤਾ ਨਾ ਕਰੇ॥੪੦॥

ਖਗ ਤਰੁਵਰੁ ਜਗ ਬਾਸ ਨਿਹਾਰੈ। ਰੈਨ ਦਿਨਾ ਨਿਜ ਤੱਤ੍ਵ ਵਿਚਾਰੈ।
ਹਿਯ ਵਿਰਾਗ ਲਖਿ ਜਗਤ ਅਸਾਰਾ। ਦੇਹ ਪ੍ਰਾਣ ਗੁਣ ਆਤਮ ਨਜਾਰਾ॥੪੧॥

ਜਗਤ ਵਿਚ ਵਾਸਾ, ਬ੍ਰਿਛਾਂ 'ਤੇ ਪੰਛੀਆਂ ਦੇ ਰਹਿਣ ਵਾਂਗ ਜਾਣੇ। ਰਾਤ ਦਿਨ ਆਪਣੇ ਤੱਤਵ 'ਤੇ ਵਿਚਾਰ ਕਰੇ। ਹਿਰਦੇ ਵਿਚ ਵਿਰਾਗ ਰੱਖ ਕੇ ਜਗਤ ਨੂੰ ਅਸਾਰ ਜਾਣੇ। ਦੇਹ ਪ੍ਰਾਣ ਤੇ ਆਤਮਾ ਨੂੰ ਤਿੰਨਾਂ ਗੁਣਾਂ ਤੋਂ ਨਿਆਰਾ ਜਾਣੇ॥੪੧॥

ਸੁਨਿ ਕਰਿ ਸ਼ਾਸਤ੍ਰਨ ਗਰਬ ਗਵਾਵੈ। ਕਾਹੁ ਵਸਤ ਸੋਂ ਨੇਹੁ ਨ ਲਾਵੈ।
ਧੀਰਜ ਸੋਂ ਵਿਵਹਾਰ ਘਟਾਵੈ। ਸਹਿਜ ਸਹਿਜ ਸਭਿ ਸੋਂ ਛੁਟਕਾਵੈ॥ ੪੨॥

ਸ਼ਾਸਤਰਾਂ ਨੂੰ ਸੁਣ ਕੇ ਆਪਣੇ ਘੁਮੰਡ ਦਾ ਨਾਸ਼ ਕਰੇ, ਕਿਸੇ ਵਸਤੂ ਨੂੰ ਵੀ ਪਿਆਰ ਨਾ ਕਰੇ। ਜ਼ਿੰਮੇਵਾਰੀਆਂ ਜਗਤ ਜੰਗਾਲ ਜਾਣ ਕੇ ਘਟਾ ਦੇਵੇ, ਹੌਲੀ-ਹੌਲੀ ਸਭ ਤੋਂ ਛੁਟਕਾਰਾ ਪਾ ਲਵੇ॥੪੨॥

ਦੀਸੇ ਕੁਧੀ ਸੁਮਤਿ ਕਾ ਬੋਧਕ। ਪ੍ਰਾਣ ਅਪਾਨ ਕੀ ਗਤਿ ਕਾ ਸੋਧਕ।
ਬਡੀ ਬੇਰ ਭੋਜਨ ਨਹਿਂ ਖਾਇ। ਮਾਨ ਬਡਾਈ ਅਪਨ ਨ ਗਾਇ॥ ੪੩॥

ਜੇ ਖੋਟੀ ਬੁੱਧੀ ਵਾਲਾ ਦਿੱਸੇ ਤਾਂ ਉਸ ਨੂੰ ਸ੍ਰੇਸ਼ਟ ਮੱਤ ਦਾ ਬੋਧ ਕਰਾਵੇ ਤੇ ਸਵਾਸ-ਸਵਾਸ ਨਾਮ ਦਾ ਜਾਪ ਕਰੇ। ਬਹੁਤੀ ਵਾਰ ਭੋਜਨ ਨਾ ਖਾਵੇ ਤੇ ਆਪਣੀ ਮਾਨ ਵਡਿਆਈ ਲੋਕਾਂ ਨੂੰ ਨਾ ਦੱਸਦਾ ਫਿਰੇ॥੪੩॥

ਕੁਸਤ ਕੁਭੋਜ ਸ੍ਵਨਾਰੀ ਸ਼ੋਭਾ। ਇਨ ਕੋ ਤਜੈ ਨ ਧਰਿ ਉਰ ਲੋਭਾ।
ਖਲ ਕੀ, ਮਲ ਕੀ, ਨਟਕੀ ਪੰਗਤ। ਪੁੱਤ੍ਰ ਪੜ੍ਹਾਵੈ ਸਾਧੂ ਸੰਗਤਿ॥ ੪੪॥

ਖੋਟੇ ਹਠ, ਖੋਟੇ ਭੋਜਨ ਤੇ ਆਪਣੀ ਨਾਰੀ ਦੀ ਸ਼ੋਭਾ ਨਾ ਕਰੇ, ਇਨ੍ਹਾਂ ਨੂੰ ਛੱਡੇ ਤੇ ਹਿਰਦੇ ਵਿਚ ਲੋਭ ਨਾ ਧਾਰਨ ਕਰੇ। ਮੂਰਖ ਦੀ, ਪਹਿਲਵਾਨਾਂ ਦੀ ਤੇ ਨਟਾਂ ਦੀ ਸੁਹਬਤ ਨਾ ਕਰੇ ਤੇ ਆਪਣੇ ਪੁੱਤਰਾਂ ਨੂੰ ਸਾਧੂ ਦੀ ਸੰਗਤ ਵਿਚ ਪੜ੍ਹਾਵੇ॥ ੪੪॥

ਦੇਵ ਭਵਨ ਮਹਿਂ ਚਿਰ ਨਹਿਂ ਰਹੈ। ਕਰਨੀ ਭੇਦ ਨ ਕਿਹਸੋਂ ਕਹੈ।
ਸਮਤਾ ਨਿੱਤ ਸਭਿਨਿ ਕੋ ਹੇਰੈ। ਨਜਾਇ ਸਮੈ ਕੁਛ ਪੱਛ ਨ ਟੇਰੈ॥ ੪੫॥

ਮੰਦਰ ਵਿਚ ਜ਼ਿਆਦਾ ਦੇਰ ਪੂਜਾ ਨਾ ਕਰੇ। ਆਪਣੀ ਭਜਨ ਬੰਦਗੀ ਤੇ ਹੋਰ ਕਰਨੀ ਦਾ ਭੇਦ ਕਿਸੇ ਨੂੰ ਨਾ ਕਹੇ। ਸਦਾ ਸਾਰਿਆਂ ਨੂੰ ਬਰਾਬਰ ਦੇ ਵੇਖੇ ਤੇ ਨਿਆਂ ਕਰਨ ਸਮੇਂ ਪੱਖਬਾਜ਼ੀ ਨਾ ਕਰੇ॥੪੫॥

ਭੋਗਨ ਕੀ ਕੀਰਤਿ ਨਹਿਂ ਕੀਜੈ। ਖਾਨ ਪਾਨ ਮਹਿਂ ਥਿਤ ਮਨ ਭੀਜੈ।
ਸੂਧਾਹਾਰ, ਬਿਹਾਰ ਜੁ ਸੂਧਾ। ਕਰਤਿ ਰਹੈ ਸਿਖ ਘਰ ਧਨ ਰੂਧਾ॥ ੪੬॥

ਭੋਗਾਂ ਦੀ ਉਸਤਤੀ ਨਾ ਕਰੇ, ਖਾਣ ਪੀਣ ਵਿਚ ਮਨ ਨੂੰ ਥਿਤ ਕਰੇ, ਭਾਵ ਰੱਬ ਵਿਚ ਟਿਕਿਆ ਰਹੇ। ਆਹਾਰ ਵੀ ਸ਼ੁੱਧ ਰੱਖੇ ਤੇ ਵਿਹਾਰ ਦੀ ਵੀ ਸ਼ੁੱਧ ਰੱਖੇ। ਜਿਹੜਾ ਸਿੱਖ ਇਸ ਤਰ੍ਹਾਂ ਕਰਦਾ ਰਹੇਗਾ, ਉਸ ਦਾ ਘਰ ਧਨ ਨਾਲ ਭਰਿਆ ਰਹੇਗਾ॥੪੬॥

*ਪੰਜਵੀਂ ਰੁੱਤ ਦਾ ਪੰਦਰ੍ਹਵਾਂ ਅਧਿਆਇ ਸਮਾਪਤ ਹੋਇਆ॥੧੫॥*

# *ਅਧਿਆਇ ਸੋਲ੍ਹਵਾਂ*

*ਧਿਆਨ ਸਿੰਘ ਨੂੰ ਵਰ, ਇਸ਼ਨਾਨ ਫਲ, ਭਵਿੱਖਤ*

*ਦੋਹਰਾ-* ਧ੍ਯਾਨ ਸਿੰਘ ਗੁਰ ਸ਼ਬਦ ਪਰ ਦੀਨਾ ਸਭਿ ਘਰਿ ਬੇਚਿ।
ਪਾਸ ਹੀ ਬੈਠਾ ਪੂਛਿਆ 'ਕਹੁ ਸਿੱਖਾ ਤੂੰ ਚੇਤ'॥ ੧॥

ਧਿਆਨ ਸਿੰਘ ਨੇ ਗੁਰੂ ਜੀ ਦੇ ਬਚਨਾਂ ਨੂੰ ਖਰੀਦਣ ਵਾਸਤੇ ਆਪਣਾ ਸਾਰਾ ਘਰ ਵੇਚ ਦਿੱਤਾ, ਜਦ ਉਹ ਗੁਰੂ ਜੀ ਦੇ ਪਾਸ ਬੈਠਾ ਸੀ ਤਾਂ ਗੁਰੂ ਜੀ ਨੇ ਪੁੱਛਿਆ, "ਹੇ ਸਿੱਖਾ! ਆਪਣੇ ਚਿੱਤ ਦੀ ਗੱਲ ਦੱਸੋ"॥੧॥

ਧ੍ਯਾਨ ਸਿੰਘ ਗੁਰ ਸ਼ਬਦ ਸੁਨਿ ਬੋਲਾ ਬਚਨ ਰਸਾਲ।
'ਮੇਰੀ ਸਿੱਖੀ ਦ੍ਰਿੜ ਭਈ ਸਤਿਗੁਰ ਹੋਇ ਕ੍ਰਿਪਾਲ॥ ੨॥

ਧਿਆਨ ਸਿੰਘ ਗੁਰੂ ਜੀ ਦੇ ਸ਼ਬਦ ਸੁਣ ਕੇ ਬੜੇ ਮਿੱਠੇ ਬਚਨ ਬੋਲਿਆ, "ਜਦੋਂ ਆਪ ਕ੍ਰਿਪਾਲੂ ਹੋਏ ਸੀ ਤਦ ਮੇਰੀ ਸਿੱਖੀ ਬੜੀ ਦ੍ਰਿੜ੍ਹ ਹੋਈ ਸੀ॥੨॥

ਜਾਂ ਦਿਨ ਸੌਦਾ ਹਮ ਕਿਯਾ ਸੁਨੀਏ ਸ਼੍ਰੀ ਪ੍ਰਭੁ ਦ੍ਯਾਲ।
ਹਰਿਗੁਪਾਲ ਬੇਚਤਿ ਭਯੋ ਮੋ ਕੋ ਕਿਯੋ ਨਿਹਾਲ॥ ੩॥

ਹੇ ਦਿਆਲੂ ਪ੍ਰਭੂ ਜੀ! ਸੁਣੋ, ਜਿਸ ਦਿਨ ਤੋਂ ਮੈਂ ਸੌਦਾ ਕੀਤਾ ਹੈ, ਹਰਿਗੁਪਾਲ ਨੇ ਮੈਨੂੰ ਆਪ ਜੀ ਦੇ ਬਚਨ ਵੇਚ ਦਿੱਤੇ ਸਨ, ਉਸ ਦਿਨ ਤੋਂ ਤੁਸੀਂ ਮੈਨੂੰ ਨਿਹਾਲ ਕਰ ਦਿੱਤਾ ਹੈ॥੩॥

*ਚੌਪਈ-* ਸਪਤਿ ਦਿਵਸ ਪੀਛੇ ਮੈਂ ਗਯੋ। ਖੇਤ ਬਿਖੈ ਹਲ ਜੋਰਤਿ ਭਯੋ।
ਕਾਢ੍ਯੋ ਬਾਹਤਿ ਜਬਿ ਸੀਆਰ। ਧਨ ਪ੍ਰਾਪਤਿ ਮੁਝ ਕਈ ਹਜ਼ਾਰ॥੪॥

ਸਤ ਦਿਨ ਬਾਅਦ ਮੈਂ ਖੇਤਾਂ ਵਿਚ ਗਿਆ ਤੇ ਖੇਤ ਵਿਚ ਹਲ ਜੋਇਆ। ਜਦ ਹਲ ਵਾਹੁੰਦਿਆਂ ਮੈਂ ਸਿਆੜ ਕੱਢਿਆ ਤਾਂ ਮੈਨੂੰ ਕਈ ਹਜ਼ਾਰ ਧਨ ਪ੍ਰਾਪਤ ਹੋ ਗਿਆ॥੪॥

ਹਿਰਦੇ ਹਰਖ੍ਯੋ ਲੀਨ ਖਜ਼ਾਨਾ। ਗੁਰ ਮਹਿਮਾ ਪਰ ਮਨ ਠਹਿਰਾਨਾ।
ਘਰਿ ਮੈਂ ਆਇ ਕਰਾਹ ਗੁਰ ਦੀਨਾ। ਭੋਜਨ ਸਿੱਖ ਅਤਿੱਥਨਿ ਕੀਨਾ॥੫॥

ਖਜ਼ਾਨਾ ਲੈ ਕੇ ਮੈਂ ਹਿਰਦੇ ਵਿਚ ਬਹੁਤ ਪ੍ਰਸੰਨ ਹੋਇਆ, ਗੁਰੂ ਜੀ ਦੀ ਮਹਿਮਾ 'ਤੇ ਮੇਰਾ ਮਨ ਠਹਿਰ ਗਿਆ। ਘਰ ਵਿਚ ਆ ਕੇ ਗੁਰੂ ਦੇ ਨਾਮ 'ਤੇ ਕੜਾਹ ਪ੍ਰਸ਼ਾਦਿ ਤਿਆਰ ਕੀਤਾ ਤੇ ਸਿੱਖਾਂ ਨੂੰ ਭੋਜਨ ਛਕਾਇਆ॥੫॥

ਗੁਰ ਦਸੌਂਧ ਗੁਰ ਕੇ ਘਰਿ ਆਨਾ। ਗੁਰ ਸਨਮੁਖ ਧਨ ਕੀਨ ਬਿਡਾਨਾ।
ਤੁਮਰੀ ਵਸਤੁ ਕਹੋ ਸੋ ਕਰੌਂ। ਖਰਚੌਂ ਕੈ ਕਿਹਠਾਂ ਧਨ ਧਰੌਂ॥ ੬॥

ਗੁਰੂ ਦੀ ਦਸਵੰਧ ਗੁਰੂ ਦੇ ਘਰ ਲੈ ਕੇ ਆਇਆ ਹਾਂ ਤੇ ਗੁਰੂ ਜੀ ਦੇ ਸਾਹਮਣੇ ਵੱਡਾ ਧਨ ਧਰ ਦਿੱਤਾ। ਇਹ ਤੁਹਾਡੀ ਵਸਤੂ ਹੈ ਜਿਵੇਂ ਕਹੋ, ਉਸ ਤਰ੍ਹਾਂ ਮੈਂ ਕਰਾਂ, ਇਸ ਨੂੰ ਖਰਚ ਲਵਾਂ ਜਾਂ ਕਿਸੇ ਹੋਰ ਥਾਂ ਧਨ ਨੂੰ ਰੱਖ ਦੇਵਾਂ॥੬॥

**ਸੌਦਾ ਸਤਿਗੁਰ ਤੇ ਇਹ ਆਯੋ। ਗੁਰ ਦਸੌਂਧ ਮੈਂ ਆਨਿ ਚੜ੍ਹਾਯੋ।**
**ਮਸਤਕ ਟੇਕਿ ਗਯੋ ਮੈਂ ਤਬੈ। ਉਚਿਤ ਕਰਮ ਮੈਂ ਧਨ ਦਿਯ ਸਬੈ॥ ੭॥**

ਇਹ ਸੌਦਾ ਸਤਿਗੁਰੂ ਤੋਂ ਆਇਆ ਹੈ, ਗੁਰੂ ਦਸਵੰਧ ਮੈਂ ਲਿਆ ਕੇ ਚੜ੍ਹਾ ਦਿੱਤਾ ਹੈ। ਫਿਰ ਮੈਂ ਮੱਥਾ ਟੇਕ ਕੇ ਚਲਾ ਗਿਆ। ਯੋਗ ਕੰਮਾਂ ਵਿਚ ਬਾਕੀ ਦਾ ਸਾਰਾ ਧਨ ਦੇ ਦਿੱਤਾ॥ ੭॥

**ਭਲੋ ਭਯੋ ਇਹ ਸਿਖ ਹੈ ਸਨਮੁਖ। ਸ਼ਰਨੀ ਤੁਮਰੀ ਆਯੋ ਗੁਰਮੁਖ'।**
**ਸੁਨਿ ਸਤਿਗੁਰ ਸ਼੍ਰੀ ਮੁਖ ਤੇ ਕਹਜੋ। 'ਧਜਾਨ ਸਿੰਘ ! ਸਿੱਖ ਸਿਦਕੀ ਲਹਜੋ॥੮॥**

ਭਲਾ ਹੋਇਆ ਹੈ ਕਿ ਇਹ ਸਿੱਖ ਹਰਿਗੁਪਾਲ ਆਪ ਦੇ ਸਾਹਮਣੇ ਹਾਜ਼ਰ ਹੈ, ਇਹ ਗੁਰਮੁਖ ਤੁਹਾਡੀ ਸ਼ਰਨ ਵਿਚ ਆਇਆ ਹੈ।'' ਇਹ ਸੁਣ ਕੇ ਸਤਿਗੁਰੂ ਜੀ ਨੇ ਮੁਖ ਤੋਂ ਕਿਹਾ, ''ਹੇ ਧਿਆਨ ਸਿੰਘ ! ਤੈਨੂੰ ਅਸੀਂ ਸਿਦਕੀ ਸਿੱਖ ਜਾਣਿਆ ਹੈ॥੮॥

ਦੋਹਰਾ- **ਚੂਕ ਮੂਕ ਸਿੱਖ, ਰੂਕ ਦੁਖ, ਬਿਸ਼ਨੁ ਥਾਨ ਤੁਹਿ ਲੀਨ।**
**ਗਿਰਾ ਪਰਾ ਸਨਮੁਖ ਖਰਾ ਨਾ ਟੂਟਾ ਨਾ ਹੀਨ॥ ੯॥**

ਇਸ ਸਿੱਖ ਦੀ ਭੁੱਲ ਮੁਕ ਗਈ ਹੈ, ਦੁੱਖ ਰੁਕ ਗਏ ਹਨ, ਇਸ ਨੂੰ ਹੁਣ ਬਚਨ ਲੈਣ ਕਰਕੇ ਬੈਕੁੰਠ ਪ੍ਰਾਪਤ ਹੋਇਆ ਹੈ, ਕਿਉਂਕਿ ਸਾਹਮਣੇ ਖਲੋ ਕੇ ਚਰਨੀਂ ਜੋ ਡਿੱਗ ਪਿਆ ਹੈ, ਹੁਣ ਟੁੱਟਾ ਹੋਇਆ ਤੇ ਹੀਨ ਨਹੀਂ ਰਿਹਾ॥੯॥

**ਸਹਜਧਾਰੀਆਂ ਆਦਿ ਸਿਖ ਗੁਰ ਨਾਨਕ ਕੀ ਛਾਪ।**
**ਖੰਡੇ ਪਾਹੁਲ ਹਤਨ ਕੋ ਤੁਰਕਨਿ ਸਿੰਘਨਿ ਥਾਪ॥ ੧੦॥**

ਆਦਿ ਗੁਰੂ ਨਾਨਕ ਦੇਵ ਜੀ ਨੇ ਸਹਿਜਧਾਰੀਆਂ ਦੀ ਛਾਪ 'ਸਿੱਖੀ' ਰੱਖੀ, ਪਰ ਹੁਣ ਅਸੀਂ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਉਨ੍ਹਾਂ ਸਿੱਖਾਂ ਦੀ ਛਾਪ ਸਿੰਘ ਥਾਪੀ ਹੈ ਤੇ ਉਹ ਤੁਰਕਾਂ ਨੂੰ ਮਾਰਨਗੇ॥੧੦॥

ਚੌਪਈ- **ਸਿਦਕੀ ਸਿਖ ਹੱਦ ਤੂੰ ਮੇਰਾ। ਮੋ ਚਰਨਨ ਮਹਿਂ ਪ੍ਰੇਮ ਘਨੇਰਾ'।**
**ਮੁਸਕਾਵਤਿ ਮੁਖਿ ਬਹੁਰ ਉਚਾਰਾ। 'ਧਜਾਨ ਸਿੰਘ ਤੂੰ ਸਿੱਖ ਹਮਾਰਾ॥੧੧॥**

ਹੁਣ ਤੂੰ ਮੇਰਾ ਵੱਡਾ ਸਿਦਕੀ ਸਿੱਖ ਹੈਂ, ਮੇਰੇ ਚਰਨਾਂ ਨਾਲ ਤੇਰਾ ਵੱਡਾ ਪਿਆਰ ਹੈ।'' ਫਿਰ ਮੁਸਕਰਾ ਕੇ ਗੁਰੂ ਜੀ ਨੇ ਧਿਆਨ ਸਿੰਘ ਨੂੰ ਕਿਹਾ, ''ਧਿਆਨ ਸਿੰਘ ਤੂੰ ਸਾਡਾ ਸਿੱਖ ਹੈਂ॥੧੧॥

**ਜੋ ਚਿਤ ਇੱਛਾ ਜਾਚਹੁ ਪਜਾਰੇ ! ਸਿਦਕ ਬਚਨ ਕਾ ਪ੍ਰੇਮ ਉਚਾਰੇ'।**
**ਕਲਗ਼ੀਧਰ ਤੇ ਸੁਨਿ ਕਰਿ ਕਾਨਾ। ਹਾਥ ਜੋਰਿ ਕਰਿ ਸਿੱਖ ਬਖਾਨਾ॥੧੨॥**

ਹੇ ਪਿਆਰੇ ! ਜੋ ਤੇਰੇ ਚਿੱਤ ਦੀ ਇੱਛਾ ਹੈ ਮੰਗੋ, ਸਾਡੇ ਬਚਨਾਂ ਉੱਤੇ ਸਿਦਕ ਦਾ ਤੇਰੇ ਵਿਚ ਬੜਾ ਪ੍ਰੇਮ ਹੈ।'' ਧਿਆਨ ਸਿੰਘ ਨੇ ਇਸ ਪ੍ਰਕਾਰ ਸਤਿਗੁਰੂ ਪਾਸੋਂ ਸੁਣ ਕੇ ਹੱਥ ਜੋੜ ਕੇ ਕਿਹਾ॥੧੨॥

**'ਸ਼੍ਰੀ ਪ੍ਰਭੁ ਬਹੁਤ ਚਿੰਤਾ ਮਨ ਮੇਰੇ। ਅਬਿ ਤੁਮ ਬਖਸ਼ਹੁ ਅਪਨ ਅਗੇਰੇ।**
**ਅਬਹਿ ਸਿੱਖ ਮੁਰਝਾਵਤਿ ਐਸੇ। ਪੀਛੇ ਸਿਦਕ ਹੋਇ ਦ੍ਰਿੜ੍ਹ ਕੈਸੇ ?॥੧੩॥**

''ਹੇ ਪ੍ਰਭੂ ਜੀ ! ਮੇਰੇ ਮਨ ਵਿਚ ਬਹੁਤ ਚਿੰਤਾ ਹੈ, ਹੁਣ ਆਪ ਜੀ ਦੇ ਸਾਹਮਣੇ ਜੇ ਕੋਈ ਚਿੰਤਾ ਤੋਂ ਡੋਲਦਾ ਹੈ ਤਾਂ ਤੁਸੀਂ ਸਿਦਕ ਬਖ਼ਸ਼ਦੇ ਹੋ, ਫਿਰ ਵੀ ਜੇ ਹਰਿਗੁਪਾਲ ਵਰਗੇ ਸਿੱਖ ਮੁਰਝਾ ਜਾਂਦੇ ਹਨ ਭਾਵ ਡੋਲ ਜਾਂਦੇ ਹਨ, ਬਾਅਦ ਵਿਚ ਸਿਦਕ ਕਿਵੇਂ ਦ੍ਰਿੜ੍ਹ ਹੋਵੇਗਾ ?॥੧੩॥

ਇਸ ਹਿਤ ਜਾਚੌਂ ਆਪ ਅਗਾਰੇ। ਦਿਹੁ ਸਿੱਖਨਿ ਕੋ ਸਿਦਕ ਉਦਾਰੇ'।
ਹਸ ਕਰਿ ਸ਼੍ਰੀ ਮੁਖ ਤਬੈ ਬਖਾਨਾ। 'ਧਜਾਨ ਸਿੰਘ ਸੁਨਿ ਆਗਲ ਭਾਨਾ॥੧੪॥

ਇਸ ਕਰਕੇ ਆਪ ਪਾਸੋਂ ਮੰਗਦਾ ਹਾਂ ਕਿ ਆਪਣੇ ਸਿੱਖਾਂ ਨੂੰ ਵੱਡਾ ਸਿਦਕ ਬਖ਼ਸ਼ੋ।'' ਗੁਰੂ ਜੀ ਫਿਰ ਹੱਸ ਕੇ ਮੁਖ ਤੋਂ ਬੋਲੇ, ''ਹੇ ਧਿਆਨ ਸਿੰਘ ! ਅੱਗੇ ਹੋਣ ਵਾਲਾ ਭਾਣਾ ਸੁਣੋ॥੧੪॥

ਸਿੰਧ ਲਸਨ ਮੁਕਤਾ ਅਰੁ ਹੀਰਾ। ਕਮੀ ਠੌਰ ਮਹਿਂ ਮੋਲ ਗਹੀਰਾ।
ਤਜੋਂ ਪਾਛੇ ਸਿਖ ਸਿਦਕੀ ਮੇਰੇ। ਲਾਖਹੁਂ ਹੋਵਹਿਂ ਵਧਹਿਂ ਵਧੇਰੇ॥ ੧੫॥

ਸਮੁੰਦਰ ਵਿਚੋਂ ਨਿਕਲੇ ਹੀਰੇ ਮੋਤੀ ਅਤੇ ਲਸਨੀਏ ਜਦ ਸਮੁੰਦਰ ਤੋਂ ਬਹੁਤ ਦੂਰ ਚਲੇ ਜਾਂਦੇ ਹਨ, ਜਿੱਥੇ ਇਨ੍ਹਾਂ ਵਸਤਾਂ ਦੀ ਘਾਟ ਹੁੰਦੀ ਹੈ ਤਾਂ ਇਨ੍ਹਾਂ ਦੀ ਕੀਮਤ ਬਹੁਤ ਵੱਧ ਜਾਂਦੀ ਹੈ। ਇਸ ਤਰ੍ਹਾਂ ਜਿਹੜੇ ਮੇਰੇ ਸਿੱਖ ਹਨ, ਉਨ੍ਹਾਂ ਵਿਚ ਮੈਂ ਹੀਰਾ ਰੂਪੀ ਸਿਦਕ ਪਾਇਆ ਹੈ। ਉਹ ਸਦਾ ਰਤਨ ਬਣੇ ਰਹਿਣਗੇ। ਲੱਖਾਂ ਹੋਣਗੇ ਤੇ ਬਹੁਤ ਵਧਣਗੇ॥੧੫॥

*ਦੋਹਰਾ-* ਹਮਰੀ ਤਨ ਕੀ ਸੂਰ ਗਤਿ ਅਸਤ ਰਾਤਿ ਹੁਇ ਜਾਇ।
ਘੂਕ ਉਠਤਿ ਜਗ ਮਹਿਂ ਲਸਤਿ ਤਿਉਂ ਸਿੰਘੀ ਮਮ ਆਇ॥ ੧੬॥

ਮੇਰੇ ਸਰੀਰ ਦੀ ਗਤੀ ਸੂਰਜ ਵਾਂਗ ਹੈ, ਸੂਰਜ ਹੁੰਦਿਆਂ ਤਾਰੇ ਡੁੱਬੇ ਹੋਏ ਜਾਪਦੇ ਹਨ, ਪਰ ਜਦ ਰਾਤ ਹੋ ਜਾਂਦੀ ਹੈ, ਉਹ ਤਾਰੇ ਉੱਠਦੇ ਦਿੱਸਦੇ ਹਨ ਜਿਵੇਂ ਜਾਗੇ ਹੋਣ ਤੇ ਸੁੱਤੇ ਜਗਤ ਵਿਚ ਜ਼ਿਆਦਾ ਚਮਕਦੇ ਹਨ। ਇਸ ਕਰਕੇ ਜਿਹੜੇ ਮੇਰੇ ਸਿੱਖ ਹਨ, ਉਹ ਗੁਰੂ ਜੀ ਦੇ ਮਹਾਨ ਤੇਜ਼ ਕਰਕੇ ਕੁਝ ਮੱਧਮ ਦਿੱਸਦੇ ਹਨ, ਪਰ ਮੇਰੇ ਮਗਰੋਂ ਸਿੱਖ, ਸਿੱਖ ਹੀ ਹੋਣਗੇ ਤੇ ਵਧੇਰੇ ਚਮਕਣਗੇ। ਅੱਗੇ ਫਿਰ ਸਿਦਕ ਦਾ ਸਿੱਖਾਂ ਨੂੰ ਵਰ ਦਿੰਦੇ ਹਨ॥੧੬॥

ਸਿਦਕ ਦੀਆ ਵਿਭੁਤਾ ਦਈ ਵਿੱਦਜਾ ਦੀਨੀ ਪੂਰ।
ਰਟਤਿ ਸਿੰਘ ਮਮ ਤੇਜ ਵਧਿ ਬੈਠਤਿ ਮਤ ਹੋ ਮੂਰ॥ ੧੭॥

ਮੈਂ ਸਿੰਘਾਂ ਨੂੰ ਸਿਦਕ ਦਿੱਤਾ ਹੈ, ਧਨ ਦੌਲਤ ਦਿੱਤਾ ਹੈ ਤੇ ਉਨ੍ਹਾਂ ਵਿਚ ਵਿੱਦਿਆ ਭਰ ਦਿੱਤੀ ਹੈ, ਹੁਣ ਤਾਂ ਮੈਂ ਬੈਠਾ ਹਾਂ, ਪਰ ਮੇਰੇ ਮਗਰੋਂ ਜਿਵੇਂ-ਜਿਵੇਂ ਸਿੰਘ ਮੇਰਾ ਨਾਮ ਰਟਣਗੇ, ਤਿਵੇਂ-ਤਿਵੇਂ ਉਨ੍ਹਾਂ ਵਿਚ ਤੇਜ਼ ਵਧੇਗਾ ਤੇ ਮੂਰਖ ਵੀ ਬੁੱਧੀਮਾਨ ਹੋ ਜਾਣਗੇ॥੧੭॥

ਸੂਰ ਹੂਰ ਸਭਿ ਕੂਰ ਤਜਿ ਦੂਰ ਦੂਰ ਭੂ ਬਨ ਮਾਂਹਿ।
ਰਾਜ ਬਾਜ ਗਜ ਸਾਜ ਸਭਿ ਸਿਦਕ ਦੀਆ ਮਮ ਪਾਹਿ'॥ ੧੮॥

ਜਿਹੜੇ ਮੇਰੇ ਸਿੰਘ ਬਣਨਗੇ ਜੇ ਉਹ ਕਾਇਰ ਵੀ ਹਨ ਤਾਂ ਸੂਰਮੇ ਬਣ ਜਾਣਗੇ, ਜੇ ਉਹ ਕੂੜੇ ਹਨ ਤਾਂ ਕੂੜ ਉਨ੍ਹਾਂ ਤੋਂ ਛੁੱਟ ਜਾਵੇਗਾ। ਮੇਰੇ ਸਿੰਘ ਵਣਾਂ ਵਿਚ ਪ੍ਰਿਥਵੀ ਉੱਤੇ ਮੋਤੀਆਂ ਵਾਂਗੂੰ ਚਮਕਣਗੇ ਤੇ ਮੈਂ ਆਪਣੇ ਪਾਸੋਂ ਸਿੰਘਾਂ ਨੂੰ ਰਾਜ, ਘੋੜੇ, ਹਾਥੀ, ਸਾਜ ਸਾਮਾਨ ਅਤੇ ਸਿਦਕ ਦਿੱਤਾ ਹੈ''॥੧੮॥

*ਚੌਪਈ-* ਇਸ ਪ੍ਰਕਾਰ ਕਹਿ ਕਰਿ ਜਗ ਸ੍ਵਾਮੀ। ਮੰਦਰ ਗਮਨੇ ਅੰਤਰਜਾਮੀ।
ਖਾਨ ਪਾਨ ਕਰਿ ਨਿਸਾ ਗੁਜਾਰੀ। ਆਇ ਪ੍ਰਾਤਿ ਪੁਨ ਸਭਾ ਮਝਾਰੀ॥੧੯॥

ਸਤਿਗੁਰੂ ਜੀ ਇਸ ਪ੍ਰਕਾਰ ਕਹਿ ਕੇ ਆਪਣੇ ਮਹਿਲਾਂ ਅੰਦਰ ਚਲੇ ਗਏ। ਖਾ ਪੀ ਕੇ ਰਾਤ ਬਤੀਤ ਕੀਤੀ, ਸਵੇਰ ਹੋਣ 'ਤੇ ਫਿਰ ਸਭਾ ਵਿਚ ਆ ਗਏ॥੧੯॥

ਬੈਠੇ ਕਰਿਕੈ ਸੌਚ ਸ਼ਨਾਨਾ। ਆਇ ਖਾਲਸਾ ਲਗਜੋ ਦਿਵਾਨਾ।
ਮਾਘ ਮਾਸ ਤਬਿ ਸੀਤ ਮਹਾਨੇ। ਨਰ ਨਾਰੀ ਬਹੁ ਪ੍ਰਾਤਿ ਸ਼ਨਾਨੇ॥੨੦॥

ਸੌਚ ਇਸ਼ਨਾਨ ਕਰਕੇ ਬੈਠ ਗਏ, ਜਦ ਖਾਲਸਾ ਆ ਕੇ ਬੈਠ ਗਿਆ ਤਾਂ ਦੀਵਾਨ ਲੱਗ ਗਿਆ। ਮਾਘ ਦਾ ਮਹੀਨਾ ਹੋਣ

ਕਰਕੇ ਠੰਡ ਬਹੁਤ ਸੀ, ਇਸਤਰੀ-ਪੁਰਸ਼ ਬਹੁਤ ਸਵੱਖਤੇ ਇਸ਼ਨਾਨ ਕਰ ਲੈਂਦੇ ਸਨ॥੨੦॥

**ਤਬਿ ਸਿੱਖਨਿ ਕਰ ਜੋਰਿ ਉਚਾਰਾ। 'ਮਾਘ ਮਾਸ ਅਰੁ ਕਾਤਿਕ ਸਾਰਾ।**
**ਨਰ ਨਾਰੀ ਗਨ ਪ੍ਰਾਤੀ ਜਾਗਹਿਂ। ਸੀਤ ਨੀਰ ਸੋਂ ਮੱਜਨ ਲਾਗਹਿਂ॥ ੨੧॥**

ਤਦ ਸਿੱਖਾਂ ਨੇ ਹੱਥ ਜੋੜ ਕੇਂ ਬੇਨਤੀ ਕੀਤੀ, "ਮਾਘ ਅਤੇ ਕੱਤਕ ਦਾ ਸਾਰਾ ਮਹੀਨਾ, ਇਸਤਰੀ ਪੁਰਸ਼ ਬਹੁਤ ਸਵੇਰੇ ਜਾਗ ਪੈਂਦੇ ਹਨ, ਠੰਡੇ ਪਾਣੀ ਵਿਚ ਇਸ਼ਨਾਨ ਕਰਦੇ ਹਨ॥੨੧॥

**ਅਪਰ ਮਾਸ ਕੇ ਦਿਵਸਨਿ ਮਾਂਹੀ। ਜਿਸ ਕਿਸ ਵੇਲੇ ਲੋਕ ਨਹਾਹੀਂ।**
**ਸਤਿਗੁਰ ਪਾਤਿਸ਼ਾਹ ਇਨ ਬਾਤ। ਕਿਮ ਹੋਵਤਿ ਬਰਨਹੁ ਬੱਖਜਾਤ' ॥ ੨੨ ॥**

ਹੋਰ ਮਹੀਨਿਆਂ ਦੇ ਦਿਨਾਂ ਵਿਚ ਵੱਖ-ਵੱਖ ਸਮੇਂ ਲੋਕ ਨਹਾਉਂਦੇ ਹਨ। ਸਤਿਗੁਰੂ ਪਾਤਸ਼ਾਹ ਇਹ ਗੱਲ ਕਿਵੇਂ ਹੋਵੇ, ਇਸ ਬਾਰੇ ਪ੍ਰਗਟ ਰੂਪ ਵਿਚ ਵਰਣਨ ਕਰੋ" ॥੨੨॥

**ਸੁਨਿ ਸਿੱਖਨਿ ਕੇ ਸੰਸੈ ਬੈਨ। ਸ੍ਰੀ ਮੁਖ ਤੇ ਬੋਲੇ ਸੁਖ ਐਨ।**
**'ਸੁਨਿ ਭਾਈ ਸਭਿ ਜਗਤ ਤਮਾਸ਼ਾ। ਕਜਾ ਇਸ ਕੀ ਗਤਿ ਕਰਹਿਂ ਪ੍ਰਕਾਸ਼ਾ॥੨੩॥**

ਸਿੱਖਾਂ ਦੇ ਸੰਸੇ ਭਰੇ ਬਚਨ ਸੁਣ ਕੇ, ਸਤਿਗੁਰੂ ਜੀ ਨੇ ਮੁਖ ਤੋਂ ਬਚਨ ਕਹੇ, "ਹੇ ਭਾਈ! ਸੁਣੋ, ਇਹ ਜਗਤ ਇਕ ਤਮਾਸ਼ਾ ਹੈ, ਇਸ ਦੀ ਗਤੀ ਕੀ ਪ੍ਰਕਾਸ਼ ਕਰੀਏ॥੨੩॥

*ਛੰਦ-ਮਤਲਬ ਕੀ ਕਜਾ ਪ੍ਰੀਤ ਚਿਰ ਨਹੀਂ ਠਹਿਰਦੀ। ਦੂਧ ਦੇਤਿ ਜਾ ਧੇਨੁ ਦੇਵਤਾ ਮਿਹਰਦੀ।*
*ਪੂਜਾ ਦੇਵੇ ਦੇਵ ਤਾਂ ਪ੍ਰੀਤਿ ਹੋ ਸ਼ਹਿਰਦੀ। ਪੁੱਤ੍ਰ ਜਣੰਦੀ ਨਾਰਿ ਘਰ ਭੀਤਰ ਭਾਂਵਦੀ।*
*ਦਾਨ ਦੇਯ ਜਜਮਾਨ ਦਿਜ ਗਲ ਕਹਿ ਭਾਂਵਦੀ। ਮਾਲਕ ਦੇਵੈ ਖਾਨ ਤਾ ਚਾਕਰ ਚਾਂਦਨੀ।*
*ਹੋ ਮਖੱਟੂ ਹੋਵੈ ਪੁਰਖ ਨਾਰਿ ਦਿਲ ਮਾਦਨੀ। ਦੇਖਾ ਦੇਖੀ ਰੀਤ ਸਭਿਹਿਨਿ ਮਨ ਭਾਂਵਦੀ।*
*ਸਿੱਖੋ! ਸੱਚੀ ਸਤਿਗੁਰ ਪ੍ਰੀਤ ਸਦਾ ਹੀ ਭਾਂਵਦੀ। ਭਾਈ ਮੇਰਾ ਸਿੱਖ ਸੁਨੋ ਸਭਿ ਕਾਮਦੀ।*
*ਨਿੱਤ ਜੱਗੁ ਫਲ ਦਾਨ ਹੋਤਿ ਸਿਦਕ ਗੁਰਧਾਮ ਦੀ। ਪਹਿਰ ਰਾਤ ਇਸ਼ਨਾਨ ਸਦਾ ਹੀ ਭਾਂਵਦੀ।*
*ਅਸ੍ਵਮੇਧ ਗੋਮੇਧ ਘਟੀ ਘਟ ਜਾਂਵਦੀ। ਤੀਜੀ ਅਗਨਹੋਤ੍ਰਸਟੋਮ ਜੋਤ ਮਾਵਦੀ।*
*ਸ੍ਵਰਨ ਚਾਂਦੀ ਦੂਧ ਤਾਂਬਾ ਦੇਇ ਸਾਮਦੀ। ਰਸਮ ਦੇਖ ਜਲ ਦਾਨ ਪਾਪ ਹਨ ਜਾਮਦੀ।*
*ਹੋਇ ਪਵਿੱਤਰ ਕਾਯਾਂ ਨ੍ਹਾਇ ਦੁਪਹਿਰ ਜੋ। ਤੀਜੈ ਮਲੇਛ ਸ਼ਨਾਨ ਚਤਰਥੇ ਕਹਿਰ ਜੋ।*
*ਰਾਤ ਰਾਖਸੀ ਨ੍ਹਾਇ ਅਰਧ ਹੁਇ ਪਾਤਕੀ। ਹਿੰਸਾ ਸਭਿ ਕੀ ਪਾਪ ਜਲ ਕਾਲ ਨ ਸ਼ਾਂਤਕੀ।*
*ਇਹੀ ਨੇਮ ਕੀ ਰੀਤਿ ਨਾਇ ਭਜਿ ਨਾਮਕੋ। ਹੂਆ ਜਗਤ ਤੇ ਪਾਰ ਸੱਚੁ ਬ੍ਰਤ ਰਾਮ ਕੋ।*
*ਹੋਰ ਕਪਟ ਕੀ ਰੀਤਿ ਜੋ ਆਲ ਜੰਜਾਲ ਕੀ। ਅਰਘੇ ਕੁੰਡੀ ਜਾਲਨਿ ਨਾਮ ਸੰਭਾਲ ਕੀ।*
*ਸਤਿਗੁਰ ਹੋਇ ਦਿਆਲ ਬ੍ਰਿੱਤ ਰਹਿ ਸੱਚੁ ਕੀ। ਸੱਚਾ ਜਗੁ ਬਿਉਹਾਰ ਤਜੈ ਸਭਿ ਕੱਚੁ ਕੀ।*
*ਭਾਈ ਜਗ ਤਰਨਾ ਹੈ ਸੁਗਮ ਤਮਾਸ਼ਾ ਵਿਸ਼ਨ ਕਾ। ਰਹੈ ਕ੍ਰਿਯਾ ਮਹਿਂ ਧਜਾਨ, ਦਾਸ ਨਹਿਂ ਸਿਸਨ ਕਾ।*
*ਏਹਾ ਜੁਗਤ ਵਰਤਨੀ ਅਲੱਗ ਵਰਤਣਾ। ਇਹੀ ਜਗਤ ਦਾ ਮੇਲ ਪਰ ਕਾ ਦਿਲ ਪਰਚਣਾ।*
*ਜਿਉ ਚੌਪੜ, ਸ਼ਤਰੰਜ, ਗੰਜਫਾ, ਰਾਮਦੌਕ। ਲਾਭ ਨਾਹਿ ਕੁਛ ਰੰਚ ਤਿਉਂ ਹੀ ਇਹ ਮਨ ਕੇ ਸ਼ੌਕ॥੧॥*

ਮਤਲਬ ਦੀ ਪ੍ਰੀਤ ਬਹੁਤਾ ਚਿਰ ਤੱਕ ਨਹੀਂ ਠਹਿਰਦੀ, ਜੇ ਗਾਂ ਦੁੱਧ ਦੇਵੇ ਤਾਂ ਕਹਿੰਦੇ ਹਨ ਗਊ ਦੇਵਤਾ ਹੈ ਤੇ ਮਿਹਰ ਕਰ ਰਹੀ ਹੈ। ਜੇ ਦੇਵਤਾ ਮੁਰਾਦਾਂ ਦੇਵੇ ਤਾਂ ਪੂਜਾ ਵਿਚ ਸ਼ਹਿਰ ਦੀ ਪ੍ਰੀਤ ਹੁੰਦੀ ਹੈ। ਜਿਹੜੀ ਇਸਤਰੀ ਪੁੱਤਰ ਜੰਮਦੀ ਹੈ, ਉਹ ਘਰ ਵਿਚ ਚੰਗੀ ਲੱਗਦੀ ਹੈ। ਜੇ ਜਜਮਾਨ ਬ੍ਰਾਹਮਣ ਨੂੰ ਦਾਨ ਦੇਵੇ ਤਾਂ ਬ੍ਰਾਹਮਣ ਨੂੰ ਜਜਮਾਨ ਦੀ ਕਹੀ ਚੰਗੀ ਲੱਗਦੀ

ਹੈ। ਜੇ ਮਾਲਕ ਖਾਣ ਨੂੰ ਦੇਵੇ ਤਾਂ ਨੌਕਰ ਚਾਂਦਨੀ ਵਾਂਗ ਖਿੜਿਆ ਮਿਲਦਾ ਹੈ। ਜੇ ਆਦਮੀ ਨਖੱਟੂ ਹੋਵੇ ਤਾਂ ਉਸ ਦੀ ਪਤਨੀ ਦਾ ਦਿਲ ਉਦਾਸ ਰਹਿੰਦਾ ਹੈ। ਦੇਖਾ ਦੇਖੀ ਰੀਤ ਸਾਰਿਆਂ ਨੂੰ ਚੰਗੀ ਲੱਗਦੀ ਹੈ। ਹੇ ਸਿੱਖੋ ! ਸੱਚੀ ਪ੍ਰੀਤ ਸਤਿਗੁਰੂ ਨੂੰ ਚੰਗੀ ਲੱਗਦੀ ਹੈ। ਹੇ ਮੇਰੇ ਸਿੱਖੋ, ਸਾਰੇ ਸਹਿ ਕਾਮਤਾ ਦੀ ਗੱਲ ਸੁਣੋ। ਗੁਰੂ ਘਰ ਦੇ ਸਿਦਕ ਵਿਚ ਜੋ ਸਿੱਖ ਰਹਿੰਦਾ ਹੈ, ਉਸ ਨੂੰ ਨਿਤ ਇਕ ਯੱਗ ਦੇ ਫਲ ਦਾ ਦਾਨ ਪ੍ਰਾਪਤ ਹੁੰਦਾ ਹੈ। ਗੁਰਸਿੱਖਾਂ ਨੂੰ ਪਹਿਰ ਰਾਤ ਰਹਿੰਦੀ ਦਾ ਇਸ਼ਨਾਨ ਸਦਾ ਪਿਆਰਾ ਲੱਗਦਾ ਹੈ। ਅਗੋਂ ਫਿਰ ਇਕ ਘੜੀ ਘਟੇ ਤੇ ਇਸ਼ਨਾਨ ਕਰਨਾ ਅਸ਼ਵਮੇਧ ਯੱਗ ਦੇ ਬਰਾਬਰ ਹੈ, ਦੋ ਘੜੀ ਘਟੇ ਤੇ ਨਹਾਉਣਾ ਗੋਮੇਧ ਯੱਗ ਦੇ ਤੁਲ ਫਲ ਮਿਲਦਾ ਹੈ। ਤੀਜੀ ਘੜੀ ਘਟਨ 'ਤੇ ਇਸ਼ਨਾਨ ਕਰਨ ਨਾਲ ਅਗਨਹੋਤਰੀ ਯੱਗ ਦੇ ਬਰਾਬਰ ਫਲ ਮਿਲਦਾ ਹੈ। ਚੌਥੀ ਘੜੀ ਘਟਨ ਨਾਲ ਸੋਨੇ ਦਾਨ ਦਾ ਫਲ ਮਿਲਦਾ ਹੈ। ਪੰਜਵੀਂ ਘੜੀ ਦੇ ਘਟਿਆਂ ਚਾਂਦੀ ਦਾਨ ਦਾ ਫਲ ਮਿਲਦਾ ਹੈ। ਛੇਵੀਂ ਘੜੀ ਦੇ ਘਟਿਆਂ ਦੁੱਧ ਦਾਨ ਦਾ ਫਲ ਮਿਲਦਾ ਹੈ। ਸਤਵੀਂ ਘੜੀ ਦੇ ਘਟਿਆਂ ਤਾਂਬਾ ਦਾਨ ਕਰਨ ਦੇ ਬਰਾਬਰ ਫਲ ਮਿਲਦਾ ਹੈ। ਅੱਠਵੀਂ ਘੜੀ ਘਟਿਆਂ ਭਾਵ ਸੂਰਜ ਦੀਆਂ ਕਿਰਨਾਂ ਵੇਖਣ ਤੇ ਇਸ਼ਨਾਨ ਕਰਨ ਨਾਲ ਜਲ ਦਾਨ ਦਾ ਫਲ ਮਿਲਦਾ ਹੈ, ਜਿਸ ਨਾਲ ਪਾਪ ਨਾਸ਼ ਹੋ ਜਾਂਦੇ ਹਨ। ਜੇ ਦੁਪਹਿਰ ਨੂੰ ਇਸ਼ਨਾਨ ਕਰੇ ਤਾਂ ਕੇਵਲ ਕਾਇਆਂ ਹੀ ਪਵਿੱਤਰ ਹੁੰਦੀ ਹੈ। ਤੀਜੇ ਪਹਿਰ ਇਸ਼ਨਾਨ ਮਲੇਛ ਇਸ਼ਨਾਨ ਹੈ। ਚੌਥੇ ਪਹਿਰ ਆਪਣੇ ਆਪ 'ਤੇ ਕਹਿਰ ਕਰਨਾ ਹੈ, ਭਾਵ ਇਹ ਤਮੋ ਗੁਣੀ ਕੰਮ ਹੈ। ਪਹਿਲੇ ਪਹਿਰ ਰਾਤ ਇਸ਼ਨਾਨ ਦੀ ਹਿੰਸਾ ਹੁੰਦੀ ਹੈ, ਇਸ ਕਰਕੇ ਪਾਪ ਹੈ। ਕਿਉਂਕਿ ਅੱਧੀ ਰਾਤ ਦਾ ਸਮਾਂ ਜਲ ਸ਼ਾਂਤਕੀ ਹੁੰਦਾ ਹੈ। ਇਸ ਕਰਕੇ ਉਸਨੂੰ ਛੇੜਨ ਦਾ ਸਮਾਂ ਨਹੀਂ ਹੁੰਦਾ। ਨੇਮ ਦੀ ਰੀਤੀ ਇਹ ਧਾਰਨ ਕਰੇ ਕਿ ਨਾਮ ਦਾ ਸਿਮਰਨ ਕਰਨ ਵਾਸਤੇ ਇਸ਼ਨਾਨ ਕਰੇ। ਜਿਸ ਨਾਲ ਰਾਮ ਦਾ ਨਾਮ ਜਪਣ ਦਾ ਸੱਚਾ ਵਰਤ ਧਾਰਿਆ ਹੈ ਉਹ ਜਗਤ ਤੋਂ ਪਾਰ ਹੋਇਆ ਹੈ। ਹੋਰ ਰੀਤਾਂ ਜੋ ਘਰ ਦੇ ਜੰਜਾਲ ਵਿਚ ਫਸ ਕੇ ਕੀਤੀਆਂ ਜਾਣ ਕਪਟ ਦੀਆਂ ਰੀਤਾਂ ਹਨ। ਜੋ ਅਰਘੇ ਮੰਤਰ ਪੜ੍ਹ ਕੇ ਡੋਲ੍ਹਦੇ ਹਨ ਤੇ ਕੁੰਡੀ ਜਾਲ ਲਾਉਂਦੇ ਹਨ, ਉਨ੍ਹਾਂ ਨੂੰ ਨਾਮ ਦੀ ਸੰਭਾਲ ਕਿੱਥੇ ਹੈ। ਜੇ ਸਤਿਗੁਰੂ ਦਿਆਲ ਹੋਵੇ ਤਾਂ ਸੱਚ ਦੀ ਬ੍ਰਿਤੀ ਰਹਿੰਦੀ ਹੈ। ਕਾਰ ਵਿਹਾਰ ਸੱਚਾਈ ਨਾਲ ਕਰੇ ਤੇ ਝੂਠੀ ਕਾਰ ਛੱਡ ਦੇਵੇ। ਭਾਈ ਯਹੱਗ ਤਰਨਾ ਸੌਖਾ ਹੈ ਜੇ ਇਸ ਨੂੰ ਪਰਮਾਤਮਾ ਦਾ ਤਮਾਸ਼ਾ ਸਮਝੇ। ਕੰਮ ਕਰਦਿਆਂ ਧਿਆਨ ਪ੍ਰਭੂ ਵਿਚ ਲੱਗਾ ਰਹੇ ਤੇ ਇੰਦਰੀਆਂ ਦਾ ਦਾਸ ਨਾ ਬਣੇ। ਐਸੀ ਜੁਗਤੀ ਕਰੇ ਕਿ ਸੰਸਾਰ ਤੋਂ ਅਲੱਗ ਵਰਤੇ। ਜਗਤ ਦਾ ਮੇਲ ਤਾਂ ਇਹੋ ਹੈ ਕਿ ਇਕ ਦੂਸਰੇ ਦਾ ਦਿਲ ਪਰਚਾਵਾ ਹੈ, ਜਿਵੇਂ ਚੌਪੜ, ਸ਼ਤਰੰਜ, ਬਾਰ੍ਹਾਂ ਟਾਹਣੀ, ਛਿਆਨਵੇਂ ਪੱਤਿਆਂ ਦੀ ਖੇਡ ਵਾਂਗ ਲਾਭ ਤਾਂ ਕੁਝ ਵੀ ਨਹੀਂ ਹੁੰਦਾ ਹੈ ਪਰ ਇਕ ਪ੍ਰਕਾਰ ਮਨ ਦਾ ਪਰਚਾਵਾ ਹੋ ਜਾਂਦਾ ਹੈ॥੧॥

*ਚੌਪਈ-* **ਪ੍ਰੇਮ ਬਿਨਾ ਸਭਿ ਫੋਕੇ ਕਾਮ। ਪ੍ਰੇਮ ਕਰੈ ਸਿਮਰੈ ਸੱਤਿਨਾਮ।**
**ਮੇਲ ਸਕਲ ਕੋ ਪ੍ਰੇਮ ਮਹਾਨੋ। ਪ੍ਰੇਮ ਬਿਨਾ ਸਭਿ ਕੇਰਿ ਨਿਦਾਨੋ॥੨੪॥**

ਪ੍ਰੇਮ ਬਗੈਰ ਸਭ ਕੰਮ ਫੋਕੇ ਹਨ, ਇਸ ਕਰਕੇ ਪ੍ਰੇਮ ਕਰੇ ਅਤੇ ਸਤਿਨਾਮ ਦਾ ਸਿਮਰਨ ਕਰੇ। ਮਹਾਨ ਪ੍ਰੇਮ ਸਭ ਨੂੰ ਮੇਲ ਦਿੰਦਾ ਹੈ, ਪ੍ਰੇਮ ਬਗੈਰ ਸਭ ਦਾ ਅੰਤ ਹੋ ਜਾਂਦਾ ਹੈ॥੨੪॥

*ਸ੍ਵੈਯਾ-* **ਜਾ ਤਨ ਪ੍ਰੇਮ ਪ੍ਰਵਾਹ ਬਹੈ ਸੁਖ ਸੋ ਨਰ ਪਾਵਨ ਬੇਦ ਉਚਾਰੈ।**
**ਕੰਚਨ ਕੱਸਪ ਪ੍ਰੇਮ ਬਿਨਾ ਖਯ ਨਰਹਰਿ ਸੁਤ ਹਿਤ ਕੇ ਵਪੁ ਧਾਰੈ।**
**ਸਿੱਧ ਅਠਾਰਹਿ ਜਾਂਹਿ ਅਧੀਨ ਹੈਂ ਸਹਸ੍ਰ ਭੁਜਾ ਦਿਜ ਸੂਨ ਬਿਡਾਰੇ।**
**ਬੇਦ ਉਚਾਰਤਿ ਵਿਸ਼੍ਰਵਾ ਪੁੱਤ੍ਰ ਹੀ ਪ੍ਰੇਮ ਬਿਨਾ ਸੁਰਲੋਕ ਸਿਧਾਰੈ॥੨੫॥**

ਵੇਦ ਕਹਿੰਦਾ ਹੈ ਕਿ ਉਹ ਨਰ ਸੁਖੀ ਤੇ ਪਵਿੱਤਰ ਹੈ ਜਿਸ ਦੇ ਸਰੀਰ ਵਿਚ ਪ੍ਰੇਮ ਦਾ ਪ੍ਰਵਾਹ ਵਹਿੰਦਾ ਹੈ। ਹਿਰਨਕਸ਼ਪ ਪ੍ਰੇਮ ਬਿਨਾਂ ਨਾਸ਼ ਹੋ ਗਿਆ ਤੇ ਉਸ ਦੇ ਪੁੱਤਰ ਦੇ ਹਿਤ ਨੂੰ ਵੇਖ ਕੇ ਹਰੀ ਨੇ ਨਰਸਿੰਘ ਦਾ ਰੂਪ ਧਾਰਿਆ। ਉਸ ਵਿਚ ਪ੍ਰੇਮ ਨਾ ਹੋਣ ਕਰਕੇ ਸਹਿਸਰ ਬਾਹੂ ਨੂੰ ਜਮਦਗਨੀ ਨਾਮੇ ਬ੍ਰਾਹਮਣ ਦੇ ਪੁੱਤਰ ਪਰਸਰਾਮ ਨੇ ਮਾਰ ਦਿੱਤਾ, ਕਿਉਂਕਿ ਸਹਿਸਰ ਬਾਹੂ ਨੇ ਇਕ ਗਾਂ ਬਦਲੇ ਜਮਦਗਨੀ ਨੂੰ ਮਾਰ ਦਿੱਤਾ ਸੀ। ਵੇਦਾਂ ਦਾ ਉਚਾਰਨ ਕਰਨ ਵਾਲਾ ਵਿਸ਼ਵਾ ਦਾ ਪੁੱਤਰ ਰਾਵਣ ਵੀ ਪ੍ਰੇਮ ਬਿਨਾਂ ਸੁਰਲੋਕ ਚਲਾ ਗਿਆ॥੨੫॥

ਪੁਲਕਤਿ ਗਾਤ ਅਨਾਹਦ ਬਾਤ ਸੁ ਭੂਲ ਨ ਆਨ ਕਹੁ ਚੇਤਹੁ ਪ੍ਰਾਨੀ!।
ਤੇਰੇ ਹੀ ਭੀਤਰ ਓਧਜ ਮਾਖਨ ਸੈਲਕੇ ਅੰਤਰ ਪਾਵਕ ਭਾਨੀ।
ਏਕ ਹੀ ਭਾਸਤਿ ਸ਼ਾਂਤਿ ਕੋ ਰਾਖਤਿ ਤਜੋਂ ਤੁਹਿ ਅੰਤਰ ਚੇਤਨ ਮਾਨੀ।
ਜਾਂ ਲਗੁ ਨੇਹ ਕੀ ਪਾਲ ਟੂਟੀ ਨਹਿੰ ਸੱਤਿ ਸਰੂਪ ਸਨੇਹਿ ਸਮਾਨੀ॥ ੨੬॥

ਇਕ ਰਸ ਪ੍ਰਮਾਤਮਾ ਦਾ ਸਿਮਰਨ ਕਰਦਿਆਂ ਪੁਲਕਾਵਲੀ ਆ ਜਾਵੇ ਐਸਾ ਪ੍ਰੇਮ ਹੋਵੇ, ਹੇ ਪ੍ਰਾਣੀਓ! ਭੁੱਲ ਕੇ ਵੀ ਕਿਸੇ ਹੋਰ ਦਾ ਸਿਮਰਨ ਨਾ ਕਰੋ। ਤੇਰੇ ਹੀ ਅੰਦਰ ਜਿਵੇਂ ਦੁੱਧ ਵਿਚ ਮੱਖਣ ਵਸਦਾ ਹੈ, ਜਿਵੇਂ ਪੱਥਰ ਵਿਚ ਪ੍ਰਕਾਸ਼ ਰੂਪੀ ਅੱਗ ਹੈ, ਉਸੇ ਤਰ੍ਹਾਂ ਤੇਰੇ ਅੰਦਰ ਉਹ ਜੋਤ ਸਰੂਪ ਹੈ। ਪੱਥਰ ਅਤੇ ਅੱਗ ਇਕੋ ਰੂਪ ਭਾਸਦੇ ਹਨ ਤੇ ਅੱਗ ਉਥੇ ਸ਼ਾਂਤ ਰੂਪ ਰੱਖਦੀ ਹੈ, ਭਾਵ ਦਾਹ ਸ਼ਕਤੀ ਪ੍ਰਗਟ ਨਹੀਂ ਕਰਦੀ, ਤਿਵੇਂ ਤੇਰੇ ਅੰਦਰ ਉਹ ਚੇਤੰਨ ਸਰੂਪ ਸਮਾਇਆ ਹੋਇਆ ਹੈ। ਜਦ ਤਕ ਸੰਸਾਰ ਦੇ ਮੋਹ ਦੀ ਪਾਲ ਨਹੀਂ ਟੁੱਟਦੀ, ਉਸ ਸਮੇਂ ਤੱਕ ਸੱਤ ਪ੍ਰਮਾਤਮਾ ਦੇ ਪ੍ਰੇਮ ਵਿਚ ਤੇਰੀ ਸਮਾਈ ਨਹੀਂ ਹੁੰਦੀ ਹੈ॥੨੬॥

ਦੋਹਰਾ- ਸੱਤਿ ਰੂਪ ਪਰਮਾਤਮਾ ਸਭਿ ਘਟਿ ਰਹਜੋ ਬਿਆਪ।
ਜਿਨ ਜਾਨਾ ਤਾਂਕੋ ਅਨੰਦ ਔਰ ਨ ਜਾਨਤਿ ਆਪ॥ ੨੭॥

ਸਤਿ ਰੂਪ ਪ੍ਰਮਾਤਮਾ ਸਭ ਦੇ ਦਿਲਾਂ ਵਿਚ ਵਿਆਪਕ ਹੋ ਰਿਹਾ ਹੈ। ਜਿਨ੍ਹਾਂ ਜਾਣ ਲਿਆ ਹੈ, ਉਨ੍ਹਾਂ ਨੂੰ ਅਨੰਦ ਪ੍ਰਾਪਤ ਹੋ ਗਿਆ ਹੈ, ਹੋਰਨਾਂ ਨੂੰ ਅਨੰਦ ਪ੍ਰਾਪਤ ਨਹੀਂ ਹੋਇਆ ਹੈ, ਜਿਨ੍ਹਾਂ ਨੇ ਉਸਨੂੰ ਆਪਣੇ ਵਿਚ ਨਹੀਂ ਪਛਾਣਿਆ ਹੈ॥੨੭॥

ਸੱਤਿ, ਸੂੰਨਿ, ਚੇਤਨ, ਅਮਲ, ਸ੍ਵੈ ਪ੍ਰਕਾਸ਼, ਅਬਿਨਾਸ਼ਿ।
ਆਤਮ ਰਾਮ ਸ੍ਵਛੰਦ ਨਿਤ ਜਾਨਤਿ ਪੂਰਨ ਆਸ॥ ੨੮॥

ਸਤਿ, ਸੁੰਨ, ਚੇਤੰਨ, ਅਮਲ, ਸ੍ਵੈ ਪ੍ਰਕਾਸ਼, ਅਬਿਨਾਸ਼ੀ ਸਰੂਪ, ਆਤਮ ਰਾਮ, ਸ੍ਵਛੰਦ ਸਰੂਪ ਜਿਹੜਾ ਜਾਣਦਾ ਹੈ, ਉਸ ਦੀਆਂ ਆਸਾਂ ਪੂਰੀਆਂ ਹੁੰਦੀਆਂ ਹਨ॥੨੮॥

ਸਸੇ ਸ੍ਰਿੰਗ ਜਿਉਂ ਜਗੁ ਦਿਖਹਿ ਬੰਧਜਾ ਸੁਤ ਕਾ ਭਾਸ।
ਗਗਨ ਸੁਮਨ, ਬਾਰੂ ਮ੍ਰਿਗਧ ਤਜੋਂ ਝੂਠਾ ਆਭਾਸ॥ ੨੯॥

ਜਿਵੇਂ ਸਹੇ ਦੇ ਸਿੰਗਾਂ ਦਾ ਤੇ ਬਾਂਝ ਇਸਤਰੀ ਦੇ ਪੁੱਤਰ ਦਾ ਆਭਾਸ ਝੂਠਾ ਹੁੰਦਾ ਹੈ, ਤਿਵੇਂ ਇਸ ਜਗਤ ਦਾ ਆਭਾਸ ਅਰਥਾਤ ਪ੍ਰਤੀਤੀ ਝੂਠੀ ਹੈ॥੨੯॥

ਸੁਨਹੁ ਬਿਸ਼ੰਭਰ ਦਾਸ ਸਿਖ! ਪੂਰਹਿ ਆਸਾ ਜਾਨ।
ਜਨਮ ਮਰਨ ਤੁਹਿ ਮਿਟਹਿਗੋ ਅਸ਼ਟ ਜਨਮ ਧਰਿ ਆਨ'॥ ੩੦॥

ਹੇ ਬਿਸ਼ੰਭਰ ਦਾਸ ਸਿੱਖ! ਸੁਣੋ, ਜਾਣ ਲਵੋ, ਆਸਾਂ ਪੂਰੀਆਂ ਹੋਣਗੀਆਂ। ਤੇਰੇ ਜੰਮਣ ਮਰਨ ਖਤਮ ਹੋ ਜਾਣਗੇ, ਪਰ ਅੱਠ ਜਨਮ ਹੋਰ ਧਾਰਨੇ ਪੈਣਗੇ"॥੩੦॥

ਤਬਿ ਪੂਛਜੋ ਸਿਖ ਸੋਚਕੇ 'ਕਹੀਏ ਜਾਮਾ ਮੋਰ।
ਸਿੱਖੀ ਮਾਂਗੌਂ ਗੁਰੂ ਢਿਗੁ ਰਹੌਂ ਦਾਸ ਨਿਤ ਤੋਰ'॥ ੩੧॥

ਤਦ ਸਿੱਖ ਨੇ ਸੋਚ ਕੇ ਪੁੱਛਿਆ, "ਮੇਰੇ ਅਗਲੇ ਜਨਮ ਦੱਸੋ, ਗੁਰੂ ਜੀ ਪਾਸੋਂ ਸਿੱਖੀ ਮੰਗਦਾ, ਸਦਾ ਤੁਹਾਡਾ ਦਾਸ ਬਣ ਕੇ ਰਹਾਂਗਾ"॥੩੧॥

'ਸੱਤਿਨਾਮ ਸਿਮਰੌ ਸਦਾ' ਸਤਿਗੁਰ ਕਹਜੋ ਸੁਨਾਇ।
'ਸ਼੍ਰੀ ਨਾਨਕ ਅੰਗਦ ਗੁਰੂ ਅਮਰਦਾਸ ਸੁਖ ਪਾਇ'॥ ੩੨॥

ਸਤਿਗੁਰੂ ਜੀ ਨੇ ਕਹਿ ਕੇ ਸੁਣਾਇਆ, "ਸਦਾ ਸਤਿਨਾਮ ਦਾ ਸਿਮਰਨ ਕਰੋ।" "ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਪਾਸੋਂ ਸੁਖ ਪਾਓ॥੩੨॥

**ਰਾਮਦਾਸ ਅਰਜਨ ਗੁਰੂ ਹਰਿਗੁਬਿੰਦ ਹਰਿਰਾਇ।**
**ਸ੍ਰੀ ਸਤਿਗੁਰ ਹਰਿ ਕ੍ਰਿਸ਼ਨ ਜੁਤਿ ਤੇਗ ਬਹਾਦਰ ਰਾਇ॥ ੩੩॥**

ਸ੍ਰੀ ਗੁਰੂ ਰਾਮਦਾਸ, ਸ੍ਰੀ ਗੁਰੂ ਅਰਜਨ ਦੇਵ, ਸ੍ਰੀ ਗੁਰੂ ਹਰਿਗੋਬਿੰਦ ਤੇ ਸ੍ਰੀ ਗੁਰੂ ਹਰਿਰਾਇ, ਸ੍ਰੀ ਸਤਿਗੁਰੂ ਹਰਿਕ੍ਰਿਸ਼ਨ ਸਹਿਤ ਗੁਰੂ ਤੇਗ ਬਹਾਦਰ ਜੀ ਤੋਂ ਸੁਖ ਪਾਵੇਂਗਾ॥੩੩॥

**ਤਿਸ ਕੋ ਸੁਤ ਦਸਵੌਂ ਗੁਰੂ ਪੰਥ ਖਾਲਸਾ ਕੀਨ'।**
**ਅਪਰ ਭਵਿੱਖਜਤ ਬਾਰਤਾ ਪ੍ਰਭੂ ਬਤਾਇ ਸੁ ਦੀਨਿ॥ ੩੪॥**

ਉਨ੍ਹਾਂ ਦੇ ਪੁੱਤਰ ਦਸਵੇਂ ਗੁਰੂ ਸਾਹਿਬ ਨੇ ਖਾਲਸਾ ਪੰਥ ਪ੍ਰਗਟ ਕੀਤਾ ਹੈ।" ਹੋਰ ਭਵਿੱਖ ਵਾਰਤਾ ਜੋ ਸਤਿਗੁਰੂ ਜੀ ਨੇ ਦੱਸੀ ਹੈ, ਉਹ ਏਥੇ ਦਿੱਤੀ ਗਈ ਹੈ॥੩੪॥

**'ਦਯਾ ਸਿੰਘ ਤੇ ਆਦਿ ਸਿਖ ਦਿਜਬਰ ਕੇਸ਼ੋ ਦਾਸੁ।**
**ਧਰਹਿਂ ਪੰਥ ਮਹਿਂ ਜਨਮ ਪੁਨ ਕਰਿ ਹੈਂ ਰਾਜ ਪ੍ਰਕਾਸ਼॥ ੩੫॥**

"ਦਇਆ ਸਿੰਘ ਤੇ ਹੋਰ ਸਿੱਖ ਅਤੇ ਬ੍ਰਾਹਮਣ ਕੇਸ਼ੋ ਦਾਸ, ਮੇਰੇ ਪੰਥ ਵਿਚ ਜਨਮ ਧਾਰਨਗੇ ਤੇ ਫਿਰ ਰਾਜ ਕਰਨਗੇ॥੩੫॥

*ਚੌਪਈ-* **ਜੇ ਜੇ ਗੁਰ ਢਿਗ ਘਾਲਹਿਂ ਘਾਲਾ। ਤੇ ਸਭਿ ਜਨਮ ਧਰਹਿਂ ਤਿਸ ਕਾਲਾ।**
**ਅਵਿਤਰਿ ਹੈਂ ਤਬਿ ਭਗਤ ਅਠਾਰਾਂ। ਛੀਨੈ ਰਾਜ ਸਭਿਨਿ ਤੇ ਸਾਰਾ॥੩੬॥**

ਜਿਹੜੇ-ਜਿਹੜੇ ਵੀ ਗੁਰੂ ਜੀ ਪਾਸ ਕਮਾਈ ਕਰਨਗੇ, ਸਾਰੇ ਉਸ ਸਮੇਂ ਜਨਮ ਧਾਰਨਗੇ। ਫਿਰ ਅਠਾਰਾਂ ਭਗਤ ਅਵਤਾਰ ਧਾਰਨਗੇ, ਉਹ ਸਾਰਿਆਂ ਪਾਸੋਂ ਰਾਜ ਖੋਹ ਲੈਣਗੇ॥੩੬॥

**ਆਇ ਮੋਨ ਕੇਤਿਕ ਦਿਨ ਵਧੈਂ। ਪੂਰਬ ਦੇਸ਼ ਅਧਿਕ ਹੀ ਸਧੈਂ।**
**ਤੇਜ ਕਿਤਿਕ ਸਿੰਘਨਿ ਪਰ ਛਾਵੈ। ਅਰਹਿਂ ਪੰਥ ਸੋਂ ਪੁਨ ਘਟਿ ਜਾਵੈ॥੩੭॥**

ਫਿਰ ਕੁਝ ਸਮੇਂ ਬਾਅਦ ਮੋਨੀ ਆਉਣਗੇ, ਉਹ ਪੂਰਬ ਦੇਸ਼ ਨੂੰ ਜ਼ਿਆਦਾ ਹੀ ਸਾਧਣਗੇ। ਕਈ ਸਿੰਘਾਂ ਉੱਤੇ ਉਨ੍ਹਾਂ ਦਾ ਤੇਜ਼ ਛਾ ਜਾਵੇਗਾ, ਖਾਲਸਾ ਪੰਥ ਨਾਲ ਅੜਨਗੇ, ਫਿਰ ਘੱਟ ਜਾਣਗੇ॥੩੭॥

**ਪਰਬਤ ਮੈਂ ਪ੍ਰਵੇਸ਼ ਹੁਇ ਜਾਇ। ਲੇਹਿ ਖਾਲਸਾ ਦਰਬ ਦਬਾਇ।**
**ਜੇ ਅਬਿ ਹਮਰੇ ਸ਼ੱਤ੍ਰ ਪਹਾਰੀ। ਸੈਲਨਿ ਤੇ ਜਰ ਦੇਹਿ ਉਖਾਰੀ॥ ੩੮॥**

ਖਾਲਸਾ ਪਹਾੜਾਂ ਵਿਚ ਪ੍ਰਵੇਸ਼ ਕਰ ਜਾਵੇਗਾ, ਖਾਲਸਾ ਦਬਾ ਪਾ ਕੇ ਧਨ ਲਵੇਗਾ। ਜਿਹੜੇ ਪਹਾੜੀਏ ਹੁਣ ਸਾਡੇ ਵੈਰੀ ਹਨ, ਖਾਲਸਾ ਉਨ੍ਹਾਂ ਦੀ ਪਹਾੜਾਂ ਵਿਚੋਂ ਜੜ੍ਹ ਉਖੇੜ ਦੇਵੇਗਾ॥੩੮॥

**ਕਾਂਗੜੇਸ਼ ਭੂਪਤਿ ਕੋ ਨੰਦ। ਕਰੇਂ ਨਿਕਾਸਨ ਸਿੰਘ ਬਿਲੰਦ।**
**ਸੋ ਗੰਗਾ ਬਿਚ ਤਜਾਗੈ ਪ੍ਰਾਨ। ਸ਼ਿਵ ਕੋ ਸੇਵਕ ਦਾਨਿ ਮਹਾਨ॥ ੩੯॥**

ਕਾਂਗੜੇ ਦੇ ਰਾਜੇ ਦਾ ਪੁੱਤਰ, ਬਹੁਤ ਸਿੰਘਾਂ ਨੂੰ ਬਾਹਰ ਕੱਢੇਗਾ, ਉਹ ਗੰਗਾ ਵਿਚ ਜਾ ਕੇ ਆਪਣੇ ਪ੍ਰਾਣ ਤਿਆਗ ਦੇਵੇਗਾ, ਸ਼ਿਵਜੀ ਦਾ ਸੇਵਕ ਮਹਾਂ ਦਾਨੀ ਹੋਵੇਗਾ॥੩੯॥

**ਪੁਨ ਸਿੰਘਨ ਮੈਂ ਸੋ ਜਨਮੈ ਹੈ। ਕਾਂਸ਼ੀ ਰਾਜ ਕਰੈ ਬਿਦਤੈ ਹੈ'।**
**ਕਹਿ ਕਵਿ ਸ਼੍ਰੋਤਾ ਸੁਨਹੁ ਅਸ਼ੇਖਾ ! ਮਰਜੋ ਗੰਗ ਪਰ ਹਮਹੁੰ ਪਰੇਖਾ॥੪੦॥**

ਫਿਰ ਸਿੰਘਾਂ ਵਿਚ ਉਹ ਸਿੰਘ ਜਨਮ ਲਵੇਗਾ, ਜਿਹੜਾ ਪ੍ਰਗਟ ਰੂਪ ਵਿਚ ਕਾਂਸ਼ੀ 'ਤੇ ਰਾਜ ਕਰੇਗਾ।'' ਕਵੀ ਕਹਿੰਦਾ ਹੈ, ਹੇ ਸ਼੍ਰੋਤਾ ਗਣੋਂ ! ਬਾਕੀ ਵੀ ਸੁਣੋ, ਗੰਗਾ 'ਤੇ ਮਰਿਆ ਹੋਇਆ ਅਸੀਂ ਆਪ ਵੇਖਿਆ ਹੈ॥੪੦॥

*ਦੋਹਰਾ-* ਨਾਮ ਤਾਂਹਿ ਅਨਰੁਧ ਸਸੀ ਅਬਿ ਤਜਾਗੀ ਤਿਨ ਦੇਹ।
ਹੋਹਿ ਭਵਿੱਖਤ ਮੈਂ ਜਨਮ ਕਾਂਸ਼ੀ ਜੈ ਕਰਿ ਲੇਹਿ॥ ੪੧॥

ਉਸ ਦਾ ਨਾਮ ਅਨਰੁਧ ਚੰਦ ਸੀ, ਹੁਣ ਉਸ ਨੇ ਦੇਹ ਤਿਆਗ ਦਿੱਤੀ ਹੈ। ਭਵਿੱਖ ਵਿਚ ਉਸ ਦਾ ਜਨਮ ਕਾਸ਼ੀ ਵਿਚ ਹੋਵੇਗਾ, ਜਿਸ ਨੂੰ ਉਹ ਜਿੱਤ ਲਵੇਗਾ॥੪੧॥

*ਪੰਜਵੀਂ ਰੁੱਤ ਦਾ ਸੋਲ੍ਹਵਾਂ ਅਧਿਆਇ ਸਮਾਪਤ ਹੋਇਆ॥੧੬॥*

# ਅਧਿਆਇ ਸਤਾਰ੍ਹਵਾਂ

### *ਭਵਿੱਖਤ, ਬਿਸ਼ੰਭਰ ਦੀਆਂ ਇਸਤ੍ਰੀਆਂ*

*ਦੋਹਰਾ-* 'ਰਾਜ ਕਰੈਗਾ ਖਾਲਸਾ ਰਹੈ ਮਵਾਸ ਨ ਕੋਇ।
ਕਰੈ ਨੌਕਰੀ ਮੋਹਿ ਜੋ ਜੀਵਾ ਪਾਵੈ ਸੋਇ॥ ੧॥

''ਰਾਜ ਕਰੇਗਾ ਖਾਲਸਾ, ਆਕੀ ਰਹੇ ਨਾ ਕੋਇ। ਜਿਹੜਾ ਮੇਰੀ ਅਤੇ ਮੇਰੇ ਖਾਲਸੇ ਦੀ ਨੌਕਰੀ ਕਰੇਗਾ ਉਹ ਜੀਵਕਾ ਪ੍ਰਾਪਤ ਕਰੇਗਾ॥੧॥

*ਚੌਪਈ-* ਤੁਰਕ ਡੋਗਰੇ ਗਿਲਜੇ ਬ੍ਰਿੰਦ। ਸਭਿ ਚਾਕਰ ਹੁਇਂ ਪੰਥ ਬਿਲੰਦ।
ਜੰਬੁਕ ਨਗਰ ਭੂਪ ਹ੍ਵੈ ਭਲੇ। ਰਾਜ ਕਰਹਿੰਗੇ ਸਿੰਘਨਿ ਮਿਲੇ॥ ੨॥

ਤੁਰਕ, ਡੋਗਰੇ, ਖ਼ਿਲਜ਼ੀ ਸਾਰੇ ਖਾਲਸੇ ਦੇ ਨੌਕਰ ਹੋਣਗੇ। ਜੰਮੂ ਨਗਰ ਦੇ ਰਾਜੇ ਭਲੀ ਪ੍ਰਕਾਰ ਹੋ ਜਾਣਗੇ ਤੇ ਸਿੰਘਾਂ ਨਾਲ ਮਿਲ ਕੇ ਰਾਜ ਕਰਨਗੇ॥੨॥

ਤੀਨ ਹਜ਼ਾਰ ਕੋਸ ਕੇ ਅੰਦਰ। ਫਿਰੈ ਖਾਲਸਾ ਪਾਵੈ ਦੂੰਦਰ।
ਕਿਸਹੂੰ ਦੇਸ਼ ਦਾਮ ਲੇ ਭੇਟ। ਕਾਹੂੰ ਲਜਾਵਹਿ ਰਾਜ ਸਮੇਟ॥ ੩॥

ਤਿੰਨ ਹਜ਼ਾਰ ਕੋਹ ਦੇ ਅੰਦਰ, ਖਾਲਸਾ ਰੌਲਾ ਪਾਉਂਦਾ ਫਿਰੇਗਾ। ਖਾਲਸਾ ਕਈਆਂ ਦੇਸ਼ਾਂ ਤੋਂ ਖਿਰਾਜ਼ ਲਵੇਗਾ ਤੇ ਕਈ ਰਿਆਸਤਾਂ ਖਾਲਸਾ ਆਪਣੇ ਵਿਚ ਮਿਲਾ ਲਵੇਗਾ॥੩॥

ਸੁਨਹੁ ਬਿਸ਼ੰਭਰ ਦਾਸ ਸੁਜਾਨ। ਏਵ ਬਿਚਾਰਹੁ ਅਨਦ ਮਹਾਨ।
ਪਹੁਚਹੁ ਨਿਜ ਘਰ ਤੂੰ ਮਮ ਸਿੱਖ। ਹੋਵੈਗੀ ਸੁਧਿ ਭੂਤ ਭਵਿੱਖ॥ ੪॥

ਹੇ ਚਤੁਰ ਬਿਸ਼ੰਭਰ ਦਾਸ ! ਸੁਣੋ, ਇਸ ਪ੍ਰਕਾਰ ਮਹਾਨ ਅਨੰਦ ਬਾਰੇ ਵਿਚਾਰ ਕਰੋ। ਤੂੰ ਮੇਰਾ ਸਿੱਖ ਹੈਂ, ਹੁਣ ਆਪਣੇ ਘਰ ਪਹੁੰਚੋ। ਜਦ ਤੂੰ ਆਪਣੇ ਘਰ ਪਹੁੰਚ ਜਾਵੇਂਗਾ ਤਾਂ ਤੈਨੂੰ ਭੂਤ, ਭਵਿੱਖ ਦੀ ਸੋਝੀ ਆ ਜਾਵੇਗੀ॥੪॥

ਕਾਰਜ ਸਕਲ ਸਪੂਰਨ ਹੋਵੈਂ। ਦੁਖ ਅਰੁ ਦਾਰਿਦ ਘਰ ਤੇ ਖੋਵੈਂ।
ਇੱਤਜਾਦਿਕ ਕਹਿ ਸਤਿਗੁਰ ਪੂਰੇ। ਉਠੇ ਸਭਾ ਤੇ ਦੇ ਬਰ ਰੂਰੇ॥ ੫॥

ਤੇਰੇ ਸਾਰੇ ਕਾਰਜ ਸੰਪੂਰਨ ਹੋਣਗੇ, ਦੁੱਖ ਅਤੇ ਗ਼ਰੀਬੀ ਘਰ ਵਿਚੋਂ ਜਾਂਦੀ ਰਹੇਗੀ।'' ਇਸ ਪ੍ਰਕਾਰ ਪੂਰਨ ਸਤਿਗੁਰੂ ਜੀ ਨੇ ਕਿਹਾ, ਸੁੰਦਰ ਵਰ ਦੇ ਕੇ ਫਿਰ ਸਭਾ ਵਿਚ ਉੱਠ ਕੇ ਖਲੋ ਗਏ॥੫॥

**ਸਰਬ ਆਪਨੇ ਡੇਰੇ ਗਏ। ਮੋਹਿ ਸੰਗ ਇਮ ਭਾਖਤਿ ਭਏ।**
**'ਸੁਨਿ ਗੁਰਬਖਸ਼ ਸਿੰਘ! ਇਹ ਬਾਤ। ਰਾਤ ਬਿਤੀਤਹਿ ਹੁਇ ਜਬਿ ਪ੍ਰਾਤਿ॥੬॥**

ਸਾਰੀ ਸਿੱਖ ਸੰਗਤ ਫਿਰ ਆਪਣੇ-ਆਪਣੇ ਡੇਰਿਆਂ ਵਿਚ ਚਲੀ ਗਈ। ਭਾਈ ਰਾਮ ਕੁਇਰ ਜੀ ਕਹਿੰਦੇ ਹਨ ਫਿਰ ਗੁਰੂ ਜੀ ਮੈਨੂੰ ਕਹਿਣ ਲੱਗੇ, ''ਹੇ ਗੁਰਬਖਸ਼ ਸਿੰਘ! ਇਹ ਗੱਲ ਸੁਣੋ, ਜਦ ਰਾਤ ਬੀਤਣ ਬਾਅਦ ਸਵੇਰ ਹੋਵੇ॥੬॥

**ਗਮਨਹੁ ਸਿੱਖ ਉਜੈਨੀ ਪਾਸ। ਆਨਹੁ ਸੰਗੁ ਬਿਸ਼ੰਭਰ ਦਾਸ'।**
**ਸਾਹਿਬ ਸਿੰਘ ਆਦਿ ਸੁਨਿ ਸ਼੍ਰੋਤੇ! ਮੰਦਰ ਮਹਿਂ ਗੁਰ ਪ੍ਰਵਿਸ਼ਨ ਹੋਤੇ॥੭॥**

ਉਜੈਨੀ ਸਿੱਖ ਪਾਸ ਜਾਓ ਤੇ ਬਿਸ਼ੰਭਰ ਦਾਸ ਨੂੰ ਆਪਣੇ ਨਾਲ ਲੈ ਕੇ ਆਓ।'' ਭਾਈ ਰਾਮ ਕੁਇਰ ਜੀ ਕਹਿੰਦੇ ਹਨ, ਹੇ ਸਾਹਿਬ ਸਿੰਘ ਆਦਿ ਸ੍ਰੋਤਾ ਗਨ! ਸੁਣੋ, ਗੁਰੂ ਜੀ ਉਸ ਸਮੇਂ ਆਪਣੇ ਘਰ ਦੇ ਅੰਦਰ ਪ੍ਰਵੇਸ਼ ਕਰ ਗਏ ਸਨ॥੭॥

**ਸੁਨਿ ਕਰਿ ਮੈਂ ਬੰਦਨ ਕਿਰ ਮੁਰਿਯੋ। ਨਿਜ ਥਲ ਖਾਨ ਪਾਨ ਕੋ ਕਰਿਯੋ।**
**ਸੁਪਤ ਜਥਾ ਸੁਖ ਰਾਤਿ ਬਿਤਾਈ। ਜਾਗੇ ਜਬਿ ਪ੍ਰਭਾਤਿ ਹੁਇ ਆਈ॥੮॥**

ਇਹ ਸੁਣ ਕੇ ਮੈਂ ਬੰਦਨਾ ਕਰ ਕੇ ਮੁੜ ਆਇਆ ਤੇ ਆਪਣੇ ਸਥਾਨ 'ਤੇ ਆ ਕੇ ਖਾਣ ਪੀਣ ਕੀਤਾ। ਫਿਰ ਸੌਂ ਕੇ ਸੁਖ ਨਾਲ ਰਾਤ ਬਤੀਤ ਕੀਤੀ। ਜਦ ਜਾਗਿਆ ਤਾਂ ਸਵੇਰ ਹੋ ਗਈ ਸੀ॥੮॥

**ਚਾਰ ਘਟੀ ਜਬਿ ਦਿਨਹੂੰ ਚਰਿਯੋ। ਸਿੱਖ ਉਜੈਨੀ ਲਜਾਵਨ ਕਰਿਯੋ।**
**ਸਭਿ ਤ੍ਰਿਯ ਲੇ ਅਰੁ ਸੁਤ ਕੋ ਸਾਥ। ਪਹੁਚਜੋ ਜਹਿਂ ਬੈਠੇ ਗੁਰ ਨਾਥ॥੯॥**

ਚਾਰ ਘੜੀਆਂ ਜਦ ਦਿਨ ਚੜ੍ਹਿਆ ਸੀ, ਤਾਂ ਮੈਂ ਉਜੈਨੀ ਸਿੱਖ ਨੂੰ ਲੈ ਆਇਆ। ਸਾਰੀਆਂ ਇਸਤਰੀਆਂ ਅਤੇ ਪੁੱਤਰ ਵੀ ਨਾਲ ਸਨ। ਫਿਰ ਉਹ ਉਥੇ ਪਹੁੰਚ ਗਏ ਜਿੱਥੇ ਮਾਲਕ ਗੁਰੂ ਜੀ ਬੈਠੇ ਸਨ॥੯॥

**ਭੇਟ ਰਜਤਪਣ ਸ਼ਾਹਜਹਾਨੀ। ਧਰੇ ਹਜ਼ਾਰ, ਬੰਦਨਾਂ ਠਾਨੀ।**
**ਸੁਤ ਜੁਤਿ ਲੇ ਗੁਰ ਖੁਸ਼ੀ ਘਨੇਰੀ। ਰੁਖਸਦ ਹੋਨਿ ਲਗਜੋ ਤਿਸ ਬੇਰੀ॥੧੦॥**

ਬਿਸ਼ੰਭਰ ਦਾਸ ਨੇ ਬੰਦਨਾਂ ਕਰਕੇ ਗੁਰੂ ਜੀ ਅੱਗੇ ਸ਼ਾਹਜਹਾਨੀ ਇਕ ਹਜ਼ਾਰ ਰੁਪਏ ਅਰਪਣ ਕੀਤੇ ਤੇ ਪੁੱਤਰ ਸਹਿਤ ਗੁਰੂ ਜੀ ਦੀਆਂ ਮਹਾਨ ਖੁਸ਼ੀਆਂ ਪ੍ਰਾਪਤ ਕੀਤੀਆਂ, ਫਿਰ ਉਸ ਸਮੇਂ ਰੁਖ਼ਸਤ ਹੋਣ ਲੱਗਾ॥੧੦॥

**ਤਿਸ ਕੀ ਜੁਵਤੀ ਅੰਤਰ ਗਈ। ਗੁਰ ਮਹਿਲਾ ਕੇ ਦਰਸਤਿ ਭਈ।**
**ਦਰਬ ਉਪਾਇਨ ਧਰਿ ਕਰਿ ਆਗੀ। ਸ਼ਰਧਾ ਜੁਤਿ ਪਦ ਪੰਕਜ ਲਾਗੀ॥੧੧॥**

ਉਸ ਦੀਆਂ ਇਸਤਰੀਆਂ ਗੁਰੂ ਜੀ ਦੇ ਘਰ ਦੇ ਅੰਦਰ ਗਈਆਂ ਸਨ। ਉਨ੍ਹਾਂ ਨੇ ਜਾ ਕੇ ਗੁਰੂ ਮਹਿਲਾਂ ਦੇ ਦਰਸ਼ਨ ਕੀਤੇ। ਧਨ ਅਤੇ ਉਪਹਾਰ ਅੱਗੇ ਧਰ-ਧਰ ਕੇ ਵੱਡੀ ਸ਼ਰਧਾ ਸਹਿਤ ਚਰਨ ਕੰਵਲਾਂ 'ਤੇ ਮੱਥਾ ਟੇਕਿਆ॥੧੧॥

**ਚਲਨਿ ਸਮੈਂ ਸਤਿਗੁਰ ਢਿਗੁ ਆਈ। ਨਾਮ ਮਦਨਵੰਤੀ ਹਰਖਾਈ।**
**ਚਰਨਿ ਕਮਲ ਪਰ ਨਿਜ ਸਿਰ ਧਰਜੋ। ਅੱਸ਼੍ਰਨਿ ਕੋ ਜਲ ਊਪਰ ਪਰਜੋ॥੧੨॥**

ਚੱਲਣ ਸਮੇਂ ਫਿਰ ਸਤਿਗੁਰੂ ਜੀ ਪਾਸ ਆਈਆਂ, ਮਦਨਵੰਤੀ ਨਾਮ ਦੀ ਇਸਤਰੀ ਬਹੁਤ ਪ੍ਰਸੰਨ ਹੋਈ। ਚਰਨ ਕੰਵਲਾਂ 'ਤੇ ਆਪਣਾ ਸਿਰ ਧਰਿਆ ਤਾਂ ਅੱਥਰੂਆਂ ਦਾ ਜਲ ਗੁਰੂ ਜੀ ਦੇ ਚਰਨਾਂ 'ਤੇ ਡਿੱਗ ਪਿਆ॥੧੨॥

**ਸਤਿਗੁਰ ਰਹੇ ਹਟਾਇ ਪਿਛੇਰੇ। ਤਊ ਧਰਜੋ ਸਿਰ ਹੋਇ ਅਗੇਰੇ।**
**ਪਗ ਪਰ ਅੱਸ੍ਰੂ ਪਿਖਿ ਹਸ ਕਹਜੋ। 'ਕਜੋਂ ਤੁਵ ਚਿਤ ਚਿੰਤਾ ਮਹਿਂ ਬਹਜੋ॥੧੩॥**

ਸਤਿਗੁਰੂ ਜੀ ਪਿਛਾਂਹ ਹਟਾ ਰਹੇ, ਫਿਰ ਵੀ ਉਸ ਅੱਗੇ ਹੋ ਕੇ ਚਰਨਾਂ ਉੱਤੇ ਸਿਰ ਧਰ ਦਿੱਤਾ। ਗੁਰੂ ਜੀ ਆਪਣੇ ਚਰਨਾਂ ਉੱਤੇ ਅੱਥਰੂ ਵੇਖ ਕੇ ਹੱਸ ਕੇ ਬੋਲੇ, "ਤੇਰਾ ਚਿੱਤ ਚਿੰਤਾ ਵਿਚ ਕਿਉਂ ਵਹਿ ਰਿਹਾ ਹੈ॥੧੩॥

**ਗੁਰ ਘਰ ਦੇਤਿ ਲੇਤਿ ਨਹਿਂ ਜੋਵੈ। ਤੁਵ ਸੁਤ ਦਾਸ ਹਮਾਰੋ ਹੋਵੈ।**
**ਅਪਰ ਜਨਮ ਮਹਿਂ ਇਮ ਬਨ ਜਾਇ। ਅਬਿ ਦੀਨੋ ਤੁਹਿ ਨਿਸ਼ਚੈ ਪਾਇ॥੧੪॥**

ਗੁਰੂ ਘਰ ਦਿੰਦਾ ਹੈ ਲੈਂਦਾ ਨਹੀਂ, ਤੁਹਾਡਾ ਪੁੱਤਰ ਹੁਣ ਸਾਡਾ ਸਿੰਘ ਹੋ ਗਿਆ ਹੈ, ਹੋਰ ਜਨਮਾਂ ਵਿਚ ਵੀ ਇਸ ਤਰ੍ਹਾਂ ਹੀ ਬਣਿਆ ਰਹੇਗਾ। ਹੁਣ ਤੈਨੂੰ ਦੇ ਦਿੱਤਾ ਹੈ ਨਿਸ਼ਚਾ ਕਰ ਲਵੋ॥੧੪॥

**ਸਾਬਤ ਹੋਵਾ ਭਲੇ ਪਛਾਨ। ਗੋਰਖ ਜਾਨੈ ਕੈ ਤੂੰ ਜਾਨ'।**
**ਸੁਨਤਿ ਮਦਨਵੰਤੀ ਤਬਿ ਕਹਜੋ। 'ਮੋਹ ਨ ਹੋਇ ਇਹੀ ਮੈਂ ਚਹਜੋ'॥੧੫॥**

ਹੁਣ ਤੇਰਾ ਪੁੱਤਰ ਸਿੱਖੀ ਵਿਚ ਸਾਬਤ ਹੋ ਗਿਆ ਹੈ, ਹੁਣ ਪਰਮਾਤਮਾ ਜਾਣਦਾ ਹੈ ਜਾਂ ਤੂੰ ਜਾਣੇਗੀ।" ਇਹ ਸੁਣ ਕੇ ਫਿਰ ਮਦਨਵੰਤੀ ਨੇ ਕਿਹਾ, "ਮੈਨੂੰ ਮੋਹ ਨਾ ਕਦੀ ਵਾਪਰੇ, ਇਹੋ ਮੈਂ ਚਾਹੁੰਦੀ ਹਾਂ"॥੧੫॥

**ਗੁਰੂ ਕਹੈਂ 'ਹੁਸ਼ਨਾਕ ਉਦਾਰੀ! ਤੂੰ ਗੁਰਬਖਸ਼ ਸਿੰਘ ਦੀ ਨਾਰੀ।**
**ਪੁਨ ਪਛੁਤਾਵਤਿ ਸੁਤ ਕੋ ਰਹੈਂ। ਅਗਲੇਂ ਜਨਮ ਬਿਖੈ ਨਹਿਂ ਲਹੈਂ॥੧੬॥**

ਗੁਰੂ ਜੀ ਨੇ ਕਿਹਾ, "ਤੂੰ ਬੜੀ ਬੁੱਧੀਵਾਨ ਅਤੇ ਹੋਸ਼ ਵਾਲੀ ਇਸਤਰੀ ਹੈਂ। ਤੂੰ ਗੁਰਬਖਸ਼ ਸਿੰਘ ਦੀ ਇਸਤਰੀ ਬਣੇਗੀ, ਫਿਰ ਪੁੱਤਰ ਨੂੰ ਪਛਤਾਉਂਦੀ ਰਹੇਂਗੀ, ਅਗਲੇ ਜਨਮ ਵਿਚ ਪੁੱਤਰ ਪ੍ਰਾਪਤ ਨਹੀਂ ਹੋਵੇਗਾ॥੧੬॥

*ਨੋਟ : ਗੁਰੂ ਜੀ ਤਾਂ ਬਿਸ਼ੰਭਰ ਦਾਸ 'ਤੇ ਪ੍ਰਸੰਨ ਹੋ ਕੇ ਉਸ ਨੂੰ ਵਰ ਦੇਣਾ ਚਾਹੁੰਦੇ ਹਨ, ਪਰ ਏਥੇ ਤਾਂ ਉਸਦੀ ਪਤਨੀ ਨੂੰ ਸਰਾਪ ਦੇ ਰਹੇ ਹਨ ਕਿ ਅਗਲੇ ਜਨਮ ਵਿਚ ਤੇਰੇ ਘਰ ਪੁੱਤਰ ਨਹੀਂ ਹੋਵੇਗਾ। ਇਹ ਸਭ ਕੁਝ ਆਪੇਖਕਾਰਾਂ ਨੇ ਕੀਤਾ ਹੈ, ਜਿਨ੍ਹਾਂ ਸਾਰੀ ਸੌ ਸਾਖੀ ਆਪਣੀ ਮਰਜ਼ੀ ਅਨੁਸਾਰ ਬਦਲ ਦਿੱਤੀ ਹੈ।*

**ਜਾਮਾ ਜਾਨਹੁ ਤ੍ਰੀਮਤੁ ਕੇਰਾ। ਅਹੈ ਸੁਭਾਵ ਪੁਰਖ ਕੋ ਤੇਰਾ'।**
**ਸੁਨਤਿ ਮਦਨਵੰਤੀ ਹਰਿਖਾਨੀ। ਸਮੁਝਿ ਵਾਰਤਾ ਮੁਖ ਮੁਸਕਾਨੀ॥੧੭॥**

ਅਗਲੇ ਜਨਮ ਵਿਚ ਤੇਰਾ ਇਸਤਰੀ ਦਾ ਜਾਮਾ ਹੋਵੇਗਾ, ਪਰ ਤੇਰਾ ਸੁਭਾਵ ਪੁਰਖਾਂ ਵਰਗਾ ਹੋਵੇਗਾ।" ਇਹ ਸੁਣ ਕੇ ਮਦਨਵੰਤੀ ਪ੍ਰਸੰਨ ਹੋ ਗਈ, ਸਾਰੀ ਵਾਰਤਾ ਸਮਝ ਕੇ ਪ੍ਰਸੰਨ ਹੋ ਗਈ॥੧੭॥

**ਹੁਤੀ ਮੋਦਨੀ ਦੂਸਰਿ ਦਾਰਾ। ਪਹੁੰਚਿ ਨਿਕਟ ਪਗ ਪਰ ਸਿਰ ਧਾਰਾ।**
**ਤਬਿ ਸਤਿਗੁਰ ਤੂਸ਼ਨ ਹੁਇ ਰਹੇ। ਸਿਰ ਕੋ ਧੁਨਜੋਂ ਬਾਕ ਨਹਿਂ ਕਹੇ॥੧੮॥**

ਬਿਸ਼ੰਭਰ ਦੀ ਦੂਸਰੀ ਇਸਤਰੀ ਦਾ ਨਾਮ ਮੋਦਨੀ ਸੀ, ਉਸ ਵੀ ਗੁਰੂ ਜੀ ਦੇ ਨੇੜੇ ਪਹੁੰਚ ਕੇ ਚਰਨਾਂ 'ਤੇ ਮੱਥਾ ਟੇਕਿਆ। ਤਦ ਸਤਿਗੁਰੂ ਜੀ ਚੁੱਪ ਰਹੇ, ਸਿਰ ਮਾਰਿਆ ਪਰ ਬਚਨ ਕੁਝ ਨਾ ਕਿਹਾ॥੧੮॥

**ਯੁਤਿ ਪਰਿਵਾਰ ਬਿਸ਼ੰਭਰ ਦਾਸ। ਰੁਖ਼ਸਦ ਹ੍ਵੈ ਕਰਿ ਸਤਿਗੁਰ ਪਾਸ।**
**ਮਸਤਕ ਟੇਕਤਿ ਕੀਨ ਪਯਾਨਾ। ਦੱਖਣ ਦਿਸ਼ ਉਜੈਨ ਪੁਰਿ ਜਾਨਾ॥੧੯॥**

ਸਾਰੇ ਪਰਿਵਾਰ ਸਹਿਤ ਬਿਸ਼ੰਭਰ ਦਾਸ, ਗੁਰੂ ਜੀ ਪਾਸੋਂ ਰੁਖ਼ਸਤ ਹੋ ਗਿਆ। ਮੱਥਾ ਟੇਕ ਕੇ ਚਲੇ ਗਏ, ਦੱਖਣ ਵਾਲੇ ਪਾਸੇ ਉਜੈਨ ਨਗਰ ਵੱਲ ਚਲੇ ਗਏ॥੧੯॥

ਸਤਿਗੁਰ ਹਸੇ ਤਿਨਹੁਂ ਕੇ ਪਾਛੇ। ਮੈਂ ਢਿਗ ਖਰੋ ਖੁਸ਼ੀ ਪਿਖਿ ਆਛੇ।
ਬੂਝਨਿ ਕਰਤਿ ਭਯੋ ਤਿਸ ਬੇਰਾ। 'ਕਹਾਂ ਹੁਕਮ ਹੈ ਰਾਵਰ ਕੇਰਾ?' ॥੨੦॥

ਉਨ੍ਹਾਂ ਦੇ ਜਾਣ ਤੋਂ ਬਾਅਦ ਸਤਿਗੁਰੂ ਜੀ ਹੱਸ ਪਏ, ਮੈਂ (ਰਾਮ ਕੁਇਰ) ਉਸ ਸਮੇਂ ਗੁਰੂ ਜੀ ਪਾਸ ਖੜਾ ਸੀ, ਜਦ ਮੈਂ ਗੁਰੂ ਜੀ ਨੂੰ ਬੜਾ ਪ੍ਰਸੰਨ ਵੇਖਿਆ ਤਾਂ ਉਸ ਸਮੇਂ ਪੁੱਛਿਆ, "ਆਪ ਜੀ ਦਾ ਕੀ ਹੁਕਮ ਹੈ?" ॥੨੦॥

ਸੁਨਿ ਕਲਗ਼ੀਧਰ ਬਾਕ ਉਚਾਰਾ। 'ਨਾਮ ਮਦਨਵੰਤੀ ਜੋ ਦਾਰਾ।
ਜਬਿ ਗੁਰਬਖਸ਼ ਸਿੰਘ ਤਨ ਤੇਰਾ। ਤੁਵ ਸਿਖਣੀ ਹੋਵੈ ਤਿਸ ਬੇਰਾ॥ ੨੧॥

ਇਹ ਸੁਣ ਕੇ ਕਲਗ਼ੀਧਰ ਜੀ ਨੇ ਬਚਨ ਕੀਤਾ, "ਜੋ ਮਦਨਵੰਤੀ ਨਾਮ ਦੀ ਇਸਤਰੀ ਹੈ ਜਦ ਤੇਰਾ ਸਰੀਰ ਗੁਰਬਖਸ਼ ਸਿੰਘ ਦਾ ਹੋਵੇਗਾ ਤਾਂ ਉਹ ਉਸ ਸਮੇਂ ਤੇਰੀ ਸਿੱਖਣੀ ਹੋਵੇਗੀ॥੨੧॥

ਹੁਇ ਦੋਨੋ ਢਿਗ ਰਾਜ ਬਿਸਾਲਾ। ਤਹਿਂ ਲਗ ਕਰਹੁ ਜਹਾਂ ਲਗ ਜ੍ਵਾਲਾ।
ਜਗ ਮਹਿਂ ਜੀਵਣ ਹੁਇ ਤੁਵ ਥੋਰਾ। ਸਿੱਧ ਮਨੋਰਥ ਬਨਿ ਹੈ ਤੋਰਾ॥ ੨੨॥

ਤੁਹਾਡੇ ਦੋਵਾਂ ਪਾਸ ਵਿਸ਼ਾਲ ਰਾਜ ਹੋਵੇਗਾ, ਜ੍ਵਾਲਾ ਜੀ ਪਹਾੜ ਤਕ ਤੁਹਾਡਾ ਰਾਜ ਹੋਵੇਗਾ। ਜਗਤ ਵਿਚ ਤੇਰਾ ਜੀਵਨ ਥੋੜ੍ਹਾ ਹੋਵੇਗਾ, ਤੇਰਾ ਮਨੋਰਥ ਸਿੱਧ ਹੋ ਜਾਵੇਗਾ॥੨੨॥

*ਨੋਟ : ਬਾਬਾ ਰਾਮ ਕੁਇਰ ਜੀ ਇਕ ਬ੍ਰਹਮ-ਗਿਆਨੀ ਅਤੇ ਜੀਵਨ ਮੁਕਤ ਸਨ। ਇਸ ਬਾਰੇ ਕਵੀ ਜੀ ਨੇ ਬਹੁਤ ਵਾਰ ਲਿਖਿਆ ਹੈ। ਜਦ ਮਾਤਾ ਗੁਜਰੀ ਜੀ ਨੇ ਇਕ ਵਾਰੀ ਬ੍ਰਹਮ-ਗਿਆਨੀ ਦੇ ਦਰਸ਼ਨਾਂ ਦੀ ਮੰਗ ਕੀਤੀ ਸੀ ਤਾਂ ਸਤਿਗੁਰੂ ਜੀ ਨੇ ਬਾਬਾ ਰਾਮ ਕੁਇਰ ਦੇ ਦਰਸ਼ਨ ਕਰਵਾਏ ਸਨ। ਇਕ ਜੀਵਨ ਮੁਕਤ ਬ੍ਰਹਮ-ਗਿਆਨੀ ਦੁਬਾਰਾ ਜਨਮ ਕਿਵੇਂ ਲੈ ਸਕਦੇ ਹਨ? ਇਸ ਲਈ ਇਹ ਵੀ ਆਪੇਖਕਾਰਾਂ ਦੀ ਗਲਤੀ ਹੈ।*

ਸੁਨਹੁਂ ਨੀਂਗਰਾ! ਗਯੋ ਹਕਾਰਨਿ। ਤਹਾਂ ਲੁਭਾਯੋ ਕਰੀ ਨਿਹਾਰਨਿ।
ਮੋਕਹੁ ਨਹਿਂ ਬਖਸ਼ੀ ਗੁਰ ਏਹ। ਕਰਜੋ ਮਨੋਰਥ ਦੇਖਤਿ ਦੇਹ॥ ੨੩॥

ਹੇ ਪੁੱਤਰਾ! ਸੁਣੋ, ਜਦ ਬੁਲਾਉਣ ਗਿਆ ਸੀ ਤੇ ਬਿਸ਼ੰਭਰ ਦੀ ਦੂਸਰੀ ਪਤਨੀ ਨੂੰ ਵੇਖ ਕੇ ਲੁਭਾਇਮਾਨ ਹੋ ਗਿਆ ਸੀ ਤੇ ਸੋਚਦਾ ਸੀ ਕਿ ਗੁਰੂ ਜੀ ਨੇ ਮੈਨੂੰ ਇਹ ਨਹੀਂ ਬਖ਼ਸ਼ੀ ਹੈ। ਉਸ ਦਾ ਸੁੰਦਰ ਸਰੀਰ ਵੇਖ ਕੇ ਤੂੰ ਇਹ ਮਨੋਰਥ ਧਾਰਨ ਕੀਤਾ ਸੀ॥੨੩॥

*ਨੋਟ : ਭਾਈ ਰਾਮ ਕੁਇਰ ਵਰਗੇ ਬ੍ਰਹਮ-ਗਿਆਨੀ ਇਕ ਪਰਾਈ ਇਸਤਰੀ ਨੂੰ ਵੇਖ ਕੇ ਕਿਵੇਂ ਲੁਭਾਇਮਾਨ ਹੋ ਸਕਦੇ ਸਨ। ਸਿੱਖ ਤਾਂ ਪਰਾਈ ਇਸਤਰੀ ਨੂੰ ਵੇਖ ਕੇ ਧੀ ਭੈਣ ਜਾਣਦੇ ਸਨ। ਇਹ ਵੀ ਆਪੇਖਕਾਰ ਨੇ ਆਪ ਕਹਾਣੀ ਬਣਾਈ ਹੈ।*

ਭੂਲਜੋ ਕਹਾਂ ਬਿਲੋਕਤਿ ਐਸੇ। ਅਬਿ ਹਮ ਨੇ ਬਖਸ਼ੀ ਤੁਹਿ ਤੈਸੇ।
ਦੁਤੀ ਸਿੱਖਣੀ ਰਜ ਜੁਤਿ ਓਹੀ। ਹਮਰੇ ਚਰਨ ਸੰਗ ਸੋ ਛੋਹੀ॥ ੨੪॥

ਇਸ ਪ੍ਰਕਾਰ ਵੇਖ ਕੇ ਤੂੰ ਕਿੱਥੇ ਭੁੱਲ ਗਿਆ ਸੀ, ਅਸੀਂ ਹੁਣ ਤੈਨੂੰ ਪਹਿਲੀ ਇਸਤਰੀ ਬਖ਼ਸ਼ ਚੁੱਕੇ ਹਾਂ। ਜਿਹੜੀ ਬਿਸ਼ੰਭਰ ਦੀ ਦੂਸਰੀ ਇਸਤਰੀ ਸੀ ਉਸ ਨੇ ਵੀ ਸਾਡੇ ਚਰਨ ਕੰਵਲਾਂ ਨੂੰ ਛੂਹਿਆ ਸੀ ਤੇ ਮੱਥਾ ਟੇਕਿਆ ਸੀ॥੨੪॥

ਯਾਂਤੇ ਹਮ ਨਹਿਂ ਆਦਰ ਦੀਨਾ। ਬਾਕ ਨ ਕਛੂ ਉਚਾਰਨਿ ਕੀਨਾ।
ਮੁਸਲੀ ਬੇਸਜਾ ਬਨਿ ਹੈ ਸੋਇ। ਨੇਤ ਪ੍ਰਮੇਸ਼ੁਰ ਕੀ ਇਮ ਹੋਇ॥ ੨੫॥

ਅਸੀਂ ਉਸ ਨੂੰ ਆਦਰ ਨਹੀਂ ਦਿੱਤਾ ਹੈ ਤੇ ਕੁਝ ਬਚਨ ਵੀ ਉਚਾਰਨ ਨਹੀਂ ਕੀਤਾ ਹੈ। ਉਹ ਅਗਲੇ ਜਨਮ ਵਿਚ ਮੁਸਲਮਾਨ ਵੇਸ਼ਵਾ ਬਣੇਗੀ। ਪਰਮੇਸ਼ਰ ਦੀ ਇਸ ਪ੍ਰਕਾਰ ਮਰਜ਼ੀ ਹੋਵੇਗੀ॥੨੫॥

ਹਮਰੋ ਸਿਦਕ ਭਾਵ ਕਰਿ ਆਈ। ਇਸ ਕੋ ਫਲ ਪੈ ਹੈ ਬਡਿਆਈ।
ਕੇਸ਼ੋ ਦਾਸ ਜਬੈ ਤਨ ਧਰੇ। ਰਣ ਸਿੰਘ ਨਾਮ ਰਾਜ ਬਡ ਕਰੇ॥ ੨੬॥

ਸਾਡੇ ਪਾਸ ਸਿਦਕ ਭਾਵਨਾ ਕਰ ਕੇ ਆਈ ਸੀ, ਇਸ ਦੇ ਫਲ ਸਦਕਾ ਵਡਿਆਈ ਪ੍ਰਾਪਤ ਕਰੇਗੀ। ਕੇਸ਼ੋਦਾਸ ਜਦ ਸਰੀਰ ਧਾਰਨ ਕਰੇਗਾ ਤਾਂ ਉਸ ਦਾ ਨਾਮ ਰਣਜੀਤ ਸਿੰਘ ਹੋਵੇਗਾ ਤੇ ਉਹ ਵੱਡਾ ਰਾਜ ਕਰੇਗਾ॥੨੬॥

ਅੰਗੀਕਾਰ ਕਰੈਗੋ ਸੋਇ। ਮਰਿ ਕਰਿ ਪੁਨ ਹਿੰਦਵਾਣੀ ਹੋਇ।
ਰਾਜਪੂਤਣੀ ਜਨਮੈਂ ਫੇਰ। ਅਬਿ ਬਖਸ਼ੀ ਕੇਸ਼ੋ ਕੋ ਹੇਰਿ'॥ ੨੭॥

ਉਹ ਉਸ ਨੂੰ ਅੰਗੀਕਾਰ ਕਰੇਗਾ, ਮਰ ਕੇ ਫਿਰ ਹਿੰਦੂ ਹੋਵੇਗੀ। ਫਿਰ ਰਾਜਪੂਤਾਂ ਦੇ ਘਰ ਜਨਮ ਲਵੇਗੀ, ਹੁਣ ਕੇਸ਼ੋ ਨੂੰ ਵੇਖ ਕੇ ਬਖ਼ਸ਼ ਦਿੱਤੀ ਹੈ"॥੨੭॥

ਇਸ ਪ੍ਰਕਾਰ ਕਹਿ ਕਰਿ ਗੁਰ ਸ੍ਵਾਮੀ। ਭੂਤ ਭਵਿੱਖਤਿ ਅੰਤਰਜਾਮੀ।
ਪੁਨ ਮੁਝ ਕੋ ਬਰਜਜੋ 'ਬਸ ਕਰਹੁ। ਅਪਰ ਨ ਬੂਝਹੁ ਤੂਸ਼ਨਿ ਧਰਹੁ॥ ੨੮॥

ਇਸ ਪ੍ਰਕਾਰ ਸਵਾਮੀ ਗੁਰੂ ਜੀ ਨੇ ਕਿਹਾ, ਜਿਹੜੇ ਭੂਤ, ਭਵਿੱਖ ਦੇ ਅੰਤਰਜਾਮੀ ਸਨ। ਫਿਰ ਮੈਨੂੰ ਵਰਜਿਆ, "ਬਸ ਕਰੋ, ਹੋਰ ਕੁਝ ਨਾ ਪੁਛੋ, ਚੁੱਪ ਧਾਰਨ ਕਰੋ॥੨੮॥

*ਨੋਟ : ਕੇਸ਼ੋਦਾਸ ਨੂੰ ਰਣਜੀਤ ਸਿੰਘ ਦਾ ਅਵਤਾਰ ਮੰਨਿਆ ਹੈ। ਜਦ ਗੁਰੂ ਜੀ ਨੇ ਦੇਵੀ ਪ੍ਰਗਟ ਕੀਤੀ ਹੀ ਨਹੀਂ ਸੀ ਤਾਂ ਕੇਸ਼ੋਦਾਸ ਦਾ ਉਥੇ ਕੀ ਕੰਮ ਸੀ। ਮੋਰਾਂ ਕੰਜਰੀ ਦੇ ਨਾਮ ਨੂੰ ਰਣਜੀਤ ਸਿੰਘ ਨਾਲ ਜੋੜ ਕੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਇਹ ਤਾਂ ਪਹਿਲਾਂ ਹੀ ਗੁਰੂ ਗੋਬਿੰਦ ਸਿੰਘ ਵਲੋਂ ਹੁਕਮ ਹੋ ਚੁੱਕਾ ਸੀ ਕਿ ਰਣਜੀਤ ਸਿੰਘ ਦਾ ਸੰਬੰਧ ਮੋਰਾਂ ਕੰਜਰੀ ਨਾਲ ਜੁੜੇਗਾ। ਇਹ ਇਕ ਪ੍ਰਕਾਰ ਮਹਾਰਾਜਾ ਰਣਜੀਤ ਸਿੰਘ ਦੇ ਪਾਪ ਨੂੰ ਘਟਾਉਣ ਦੀ ਕੋਸ਼ਿਸ਼ ਕੀਤੀ ਹੈ।*

ਔਰ ਖਜਾਲ ਕੋ ਬੇਲਾ ਭਯੋ'। ਇਮ ਸਤਿਗੁਰ ਤੇ ਮੈਂ ਸੁਨਿ ਲਯੋ।
ਧਰੀ ਮੋਨ ਨਹਿੰ ਕਛੂ ਉਚਾਰਾ। ਕੇਤਿਕ ਚਿਰ ਥਿਰ ਸਭਾ ਮਝਾਰਾ॥ ੨੯॥

ਹੋਰ ਖਿਆਲ ਦਾ ਵੇਲਾ ਹੋ ਗਿਆ ਹੈ।" ਜਦ ਮੈਂ ਇਸ ਪ੍ਰਕਾਰ ਸਤਿਗੁਰੂ ਜੀ ਪਾਸੋਂ ਸੁਣ ਲਿਆ ਤਾਂ ਮੈਂ ਚੁੱਪ ਧਾਰਨ ਕਰ ਲਈ ਤੇ ਕਾਫੀ ਦੇਰ ਤੱਕ ਸਭਾ ਵਿਚ ਬੈਠਾ ਰਿਹਾ॥੨੯॥

ਉਠਿ ਕਰਿ ਪੁਨ ਮੰਦਰ ਕੋ ਗਏ। ਤਿਸ ਦਿਨ ਵਹਿਰ ਨ ਆਵਤਿ ਭਏ।
ਰਹੇ ਆਪਨੇ ਸਦਨ ਮਝਾਰਾ। ਮਨ ਭਾਵਤਿ ਸੋ ਅਚਜੋ ਅਹਾਰਾ॥ ੩੦॥

ਗੁਰੂ ਜੀ ਉੱਠ ਕੇ ਫਿਰ ਮਹਿਲਾਂ ਅੰਦਰ ਚਲੇ ਗਏ, ਉਸ ਦਿਨ ਫਿਰ ਬਾਹਰ ਨਾ ਆਏ। ਆਪਣੇ ਘਰ ਦੇ ਅੰਦਰ ਹੀ ਰਹੇ ਤੇ ਮਨ-ਭਾਉਂਦਾ ਭੋਜਨ ਛਕਿਆ॥੩੦॥

ਕਹਿ ਕਵਿ ਹਮ ਸੋ ਪਿਖਜੋ ਬ੍ਰਿਤਾਂਤ। ਸੁਨਜੋ ਗੁਰਬਖਸ਼ ਸਿੰਘ ਜਿਸ ਭਾਂਤ।
ਸਦਾ ਕੁਇਰ ਭਈ ਤਿਸ ਕੀ ਨਾਰੀ। ਸੋ ਹਮ ਨੇ ਨਿਜ ਨਜਨ ਨਿਹਾਰੀ॥ ੩੧॥

ਕਵੀ ਨੇ ਸਾਨੂੰ ਕਿਹਾ, ਜਿਵੇਂ ਬ੍ਰਿਤਾਂਤ ਵੇਖਿਆ ਸੀ, ਜਿਸ ਪ੍ਰਕਾਰ ਗੁਰਬਖਸ਼ ਸਿੰਘ ਬਾਰੇ ਸੁਣਿਆ ਸੀ। ਸਦਾ ਕੌਰ ਗੁਰਬਖਸ਼ ਸਿੰਘ ਦੀ ਇਸਤਰੀ ਬਣੀ, ਉਹ ਅਸੀਂ ਆਪਣੀਆਂ ਅੱਖਾਂ ਨਾਲ ਵੇਖੀ ਹੈ॥੩੧॥

ਭਈ ਦੂਸਰੀ ਬੇਸਜਾ ਤਬੈ। ਬਜਾਹੀ ਰਣ ਸਿੰਘ ਜਾਨੀ ਸਬੈ।
ਗੁਰ ਕੇ ਬਾਕ ਸੁਫਲ ਹੁਇ ਗਏ। ਸੋ ਤ੍ਰਿਯ ਹੇਰੀ ਤਨ ਧਰਿ ਲਏ॥ ੩੨॥

ਬਿਸ਼ੰਭਰ ਦੀ ਜਿਹੜੀ ਦੂਸਰੀ ਪਤਨੀ ਸੀ, ਉਹ ਵੇਸ਼ਵਾ ਬਣੀ, ਸਾਰਿਆਂ ਨੇ ਇਹ ਜਾਣਿਆ ਹੈ ਕਿ ਰਣਜੀਤ ਸਿੰਘ

ਨੇ ਉਸ ਨਾਲ ਵਿਆਹ ਕੀਤਾ ਸੀ। ਇਸ ਪ੍ਰਕਾਰ ਗੁਰੂ ਜੀ ਦੇ ਬਚਨ ਪੂਰੇ ਹੋਏ, ਉਸ ਇਸਤਰੀ ਦੇ ਸਰੀਰ ਧਾਰ ਲੈਣ ਬਾਰੇ ਸਭ ਨੇ ਵੇਖਿਆ ਹੈ॥੩੨॥

**ਇਕ ਦਿਨ ਕਰਿਵਾਵਨਿ ਹਿਤ ਸ੍ਰਾਧਾ। ਕਰੇ ਇਕੱਠੇ ਪੰਡਿਤ ਪਾਂਧਾ।**
**ਧਰਮ ਸ਼ਾਂਤਿ ਕੋ ਭਯੋ ਸਮਾਜਾ। ਕਰਤਿ ਅਨੇਕ ਮਿਲੇ ਨਰ ਕਾਜਾ॥ ੩੩॥**

ਇਕ ਦਿਨ ਸ਼ਰਾਧ ਕਰਵਾਉਣ ਵਾਸਤੇ, ਸਾਰੇ ਪੰਡਿਤ ਪਾਂਧੇ ਇਕੱਠੇ ਕੀਤੇ। ਧਰਮ ਅਨੁਸਾਰ ਪਾਤਕ ਦੀ ਸ਼ਾਂਤੀ ਵਾਸਤੇ ਬਹੁਤ ਲੋਕ ਇਕੱਠੇ ਹੋਏ। ਇਸ ਕਾਰਜ ਵਾਸਤੇ ਅਨੇਕਾਂ ਮਨੁੱਖ ਆ ਕੇ ਮਿਲੇ॥੩੩॥

**ਸਤਿਗੁਰ ਦੀਨਸਿ ਦਾਨ ਮਹਾਨਾ। ਸਿਹਜਾ ਚਾਰੁ ਬਿਛੌਨੇ ਨਾਨਾ।**
**ਜ਼ੇਵਰ ਬ੍ਰਿੰਦ ਦਏ ਮਰਦਾਨੇ। ਜਰੇ ਜਵਾਹਰ ਜਬਰ ਜ਼ਨਾਨੇ॥ ੩੪॥**

ਸਤਿਗੁਰੂ ਜੀ ਨੇ ਮਹਾਨ ਦਾਨ ਦਿੱਤਾ, ਸੁੰਦਰ ਬਿਸਤਰੇ ਅਤੇ ਕਈ ਪ੍ਰਕਾਰ ਦੇ ਵਿਛਾਉਣੇ ਦਿੱਤੇ। ਮਰਦਾਵੇਂ ਜ਼ੇਵਰ ਅਤੇ ਗਹਿਣੇ ਬਹੁਤ ਦਿੱਤੇ, ਹੀਰੇ ਜਵਾਹਰਾਤ ਨਾਲ ਜੜੇ ਜ਼ਨਾਨੇ ਗਹਿਣੇ ਵੀ ਦਿੱਤੇ॥੩੪॥

**ਕੰਚਨ ਜ਼ੀਨ ਤੁਰੰਗ ਸ਼ਿੰਗਾਰੇ। ਉੱਤਮ ਧੇਨੁ ਸਮਾਜ ਸਵਾਰੇ।**
**ਦਿਜ ਧਰਮੱਗਜ ਬਿਸਾਲ ਅਚਾਰੀ। ਪੰਡਤ ਜੋ ਜਾਨਤਿ ਬਿਧਿ ਸਾਰੀ॥ ੩੫॥**

ਸੋਨੇ ਦੀਆਂ ਕਾਠੀਆਂ ਵਾਲੇ ਘੋੜੇ ਸ਼ਿੰਗਾਰ ਕੇ ਦਿੱਤੇ। ਉੱਤਮ ਗਊਆਂ ਸਵਾਰ ਬਣਾ ਕੇ ਦਿੱਤੀਆਂ। ਬੜੇ ਉੱਚ ਆਚਰਨ ਵਾਲੇ ਧਰਮ ਦੇ ਅੰਸ਼ ਬ੍ਰਾਹਮਣ ਬੈਠੇ ਸਨ। ਉਹ ਪੰਡਿਤ ਜਿਹੜੇ ਸਾਰੀਆਂ ਵਿਧੀਆਂ ਜਾਣਦੇ ਸਨ॥੩੫॥

**ਬੈਠੇ ਬਹੁਤ ਗੁਰੂ ਕੇ ਪਾਸ। ਕਰਤਿ ਪਰਸਪਰ ਬਾਦ ਪ੍ਰਕਾਸ਼।**
**ਨੰਦਰਾਮ ਪੰਡਤ ਬੁਧਿਵੰਤਾ। ਸਭਿ ਮੈਂ ਕਹਜੋ ਸ੍ਰਾਧ ਬਿਰਤੰਤਾ॥ ੩੬॥**

ਗੁਰੂ ਜੀ ਪਾਸ ਬਹੁਤ ਬ੍ਰਾਹਮਣ ਬੈਠੇ ਸਨ ਤੇ ਆਪਸ ਵਿਚ ਚਰਚਾ ਕਰਦੇ ਸਨ। ਨੰਦਰਾਮ ਬ੍ਰਾਹਮਣ ਬੜਾ ਬੁੱਧੀਵਾਨ ਸੀ। ਉਸ ਨੇ ਸਭ ਵਿਚ ਸ਼ਰਾਧਾਂ ਦਾ ਬਿਰਤਾਂਤ ਕਿਹਾ॥੩੬॥

**'ਪਿੱਤ੍ਰਨਿ ਕੋ ਨਹਿਂ ਪਹੁਚਤਿ ਕਬੈ। ਜਿਮ ਜਗ ਬਿਖੈ ਕਰਤਿ ਨਰ ਸਬੈ'।**
**ਨੰਦਰਾਮ ਕੇ ਬਾਕ ਸੁਨੇ ਜਬਿ। ਸ੍ਰੀ ਮੁਖ ਤੇ ਸਭਿ ਬਿਖੈ ਕਹਜੋ ਤਬਿ॥ ੩੭॥**

"ਸ਼ਰਾਧਾਂ ਦਾ ਅੰਨ ਪਾਣੀ ਪਿਤਰਾਂ ਤੱਕ ਕਦੇ ਨਹੀਂ ਪਹੁੰਚਦਾ ਹੈ, ਜਿਵੇਂ ਸਾਰੇ ਮਨੁੱਖ ਜਗਤ ਵਿਚ ਕਰਦੇ ਹਨ।" ਨੰਦਰਾਮ ਦੇ ਜਦ ਇਹ ਬਚਨ ਗੁਰੂ ਜੀ ਨੇ ਸੁਣੇ, ਤਦ ਉਨ੍ਹਾਂ ਨੇ ਆਪਣੇ ਮੁਖ ਤੋਂ ਕਿਹਾ॥੩੭॥

**'ਮਿਲਿ ਕੈ ਧਰਮ ਸ਼ਾਸਤ੍ਰਨਿ ਆਦਿ। ਨਿਰਨੈ ਕਾਰਨ ਕਰਜੋ ਸੰਬਾਦ'।**
**ਗੁਰ ਆਇਸੁ ਤੇ ਬੋਲਤਿ ਭਏ। ਸ਼ਾਸਤ੍ਰਨਿ ਕੇ ਪ੍ਰਮਾਨ ਬਹੁ ਦਏ॥ ੩੮॥**

"ਧਰਮ ਸ਼ਾਸਤਰਾਂ ਆਦਿ ਦੁਆਰਾ ਨਿਰਣਾ ਕਰਨ ਵਾਸਤੇ ਮਿਲ ਕੇ ਚਰਚਾ ਕਰੋ।" ਗੁਰੂ ਜੀ ਦੀ ਆਗਿਆ ਅਨੁਸਾਰ ਬੋਲਣ ਲੱਗੇ ਤੇ ਸ਼ਾਸਤਰਾਂ ਦੇ ਬਹੁਤ ਪ੍ਰਮਾਣ ਦਿੱਤੇ॥੩੮॥

**ਤਬਿ ਮਲ ਮਾਸ ਨਿਖੇਧੈ ਕਯੋ। ਸ਼ੁੱਧ ਪੱਛ ਕੌ ਨਿਸ਼ਚੈ ਭਯੋ।**
**ਤਬੈ ਸਿੱਖ ਢਿਗ ਸੁਨਤੇ ਰਹੇ। ਪੁਨ ਸਭਿ ਦਿਜ ਸੌਂ ਸਤਿਗੁਰ ਕਹੇ॥ ੩੯॥**

ਸੰਗ੍ਰਾਂਦ ਵਾਲਾ ਮਹੀਨਾ ਮਹਾਂ ਸ਼ੁੱਧ ਕਹਿਲਾਉਂਦਾ ਹੈ ਤੇ ਦੂਸਰਾ ਮਹੀਨਾ ਮਲ ਮਾਸ ਹੁੰਦਾ ਹੈ। ਸਾਰਿਆਂ ਨੇ ਇਹ ਨਿਸ਼ਚਾ ਕੀਤਾ ਹੈ ਕਿ ਮਲ ਮਾਸ ਵਾਲੇ ਮਹੀਨੇ ਵਿਚ ਸ਼ਰਾਧ ਨਹੀਂ ਕਰਵਾਉਣੇ ਚਾਹੀਦੇ। ਤਦ ਸਿੱਖ ਪਾਸ ਬੈਠੇ ਸੁਣਦੇ ਰਹੇ। ਫਿਰ ਸਾਰੇ ਬ੍ਰਾਹਮਣਾਂ ਨੂੰ ਗੁਰੂ ਜੀ ਨੇ ਕਿਹਾ॥੩੯॥

'ਜਿਮ ਨਿਰਵਾਦ ਭਯੋ ਸੰਬਾਦ। ਕਰਹੁ ਬਿਦਿਤ ਆਛੀ ਬਿਧਿ ਆਦਿ।
ਜਿਸ ਤੇ ਪਿੱਤ੍ਰਨ ਕੋ ਪਹੁਚੰਤਿ। ਸੋ ਅਬਿ ਨਿਰਨੈ ਕਰਹੁ ਮਤੰਤ' ॥ ੪੦ ॥

"ਜਿਵੇਂ ਚਰਚਾ ਕਰਦਿਆਂ ਜੋ ਨਿਰਵਿਵਾਦ ਸਿਧਾਂਤ ਸਿੱਧ ਹੋਇਆ ਹੈ ਕਿ ਸ਼ਰਾਧ ਸ਼ੁੱਧ ਪੱਖ ਵਿਚ ਹੋਵੇ। ਹੁਣ ਖੋਹਲ ਕੇ ਵਿਧੀ ਆਦਿਕ ਪ੍ਰਗਟ ਕਰੋ, ਜਿਸ ਕਰਕੇ ਪਿਤਰਾਂ ਨੂੰ ਅੰਨ ਜਲ ਪਹੁੰਚੇ। ਇਸ ਕਰਕੇ ਹੁਣ ਆਪਣੀ ਸਲਾਹ ਦਾ ਨਿਰਣਾ ਕਰੋ" ॥ ੪੦ ॥

*ਪੰਜਵੀਂ ਰੁੱਤ ਦਾ ਸਤਾਰ੍ਹਵਾਂ ਅਧਿਆਇ ਸਮਾਪਤ ਹੋਇਆ॥੧੭॥*

# *ਅਧਿਆਇ ਅਠਾਰ੍ਹਵਾਂ*

## *ਸ੍ਰਾਧ ਨਿਰਣੈ*

*ਦੋਹਰਾ-* ਸ੍ਰੀ ਮੁਖ ਤੇ ਜਬਿ ਇਮ ਕਹਜੋ ਸੁਨਤਿ ਸ਼ਾਸਤਰ ਬਿੱਪ੍ਰ।
ਬੋਲੇ ਇਕ ਮਤ ਹੋਇ ਕੇ ਗੁਰ ਸਮੀਪ ਤੇ ਛਿੱਪ੍ਰ॥ ੧ ॥

ਸਤਿਗੁਰੂ ਜੀ ਨੇ ਜਦ ਇਸ ਤਰ੍ਹਾਂ ਕਿਹਾ ਤਾਂ ਸ਼ਾਸਤ੍ਰੀ ਬ੍ਰਾਹਮਣ ਸੁਣ ਕੇ ਸਾਰੇ ਇਕ ਮੱਤ ਹੋ ਕੇ ਤੁਰਤ ਬੋਲੇ॥੧॥

*ਨੋਟ : ਇਹ ਸਾਖੀ ਸਪਸ਼ਟ ਰੂਪ ਵਿਚ ਇਹ ਪ੍ਰਗਟ ਕਰ ਰਹੀ ਹੈ ਕਿ ਪੰਡਿਤ ਖਾਲਸੇ ਵਿਚ ਦੁਬਾਰਾ ਸ਼ਾਸਤਰਾਂ ਦੇ ਮਲ ਮਾਸ ਆਦਿਕ ਭਰਮ ਅਤੇ ਰਸਮੀ ਸ਼ਕਲ ਦੇ ਸ੍ਰਾਧ ਆਦਿ ਨੂੰ ਬੜੀ ਖੂਬੀ ਨਾਲ ਸਾਖੀਆਂ ਵਿਚ ਪਾ ਰਹੇ ਹਨ, ਮਹੀਨੇ ਦਿਨਾਂ ਵਾਸਤੇ ਗੁਰ ਵਾਕ ਹੈ, 'ਮਾਹ ਦਿਵਸ ਮੂਰਤ ਭਲੇ'। ਜਿਸ ਸਤਿਗੁਰੂ ਜੀ ਨੇ ਇਹ ਐਲਾਨ ਕਰ ਦਿੱਤਾ ਸੀ 'ਦਾਨ ਦੀਓ ਇਨ ਕੋ ਹੀ ਭਲੋ' ਉਨ੍ਹਾਂ ਨੇ ਫਿਰ ਬ੍ਰਾਹਮਣਾਂ ਨੂੰ ਕੀ ਸੱਦਣਾ ਸੀ ਤੇ ਜਿਸ ਰਸਮੀ ਸ੍ਰਾਧ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਚੰਗਾ ਨਹੀਂ ਜਾਣਿਆ ਹੈ ਉਸ ਨੂੰ ਫਿਰ ਗੁਰੂ ਜੀ ਨੇ ਕਿਉਂ ਕਰਨਾ ਸੀ ਤੇ ਉਸ ਦਾ ਨਿਰਨਾ ਕਿਉਂ ਕਰਵਾਉਣਾ ਸੀ।*

*ਚੌਪਈ-*'ਬਿੱਪ੍ਰ ਨਿਮੰਤ੍ਰਣਿ ਨਿਸ ਕੋ ਕਰੇ। ਸ੍ਰਾਧ ਬਿਧੀ ਦੋਪਹਿਰੇ ਢਰੇ।
ਉਚਿਤ ਬਿੱਪ੍ਰ ਕੋ ਨਿਜ ਘਰ ਆਨੈ। ਜੋ ਪ੍ਰਤਿਗ੍ਰਾਹੀ, ਲੇ ਨ ਕੁਦਾਨੈ ॥੨ ॥

ਬ੍ਰਾਹਮਣ ਨੂੰ ਨਿਉਂਤਾ ਰਾਤ ਨੂੰ ਦੇਵੇ ਤੇ ਦੁਪਹਿਰ ਢਲੇ ਸ਼ਰਾਧ ਕਰੇ। ਉਚਿਤ ਬ੍ਰਾਹਮਣ ਨੂੰ ਆਪਣੇ ਘਰ ਲਿਆਵੇ, ਜੋ ਵਿਧੀ ਪੂਰਵਕ ਦਾਨ ਲੈਣ ਵਾਲਾ ਤਾਂ ਹੋਵੇ, ਪਰ ਕੁ-ਦਾਨ ਲੈਣ ਵਾਲਾ ਨਾ ਹੋਵੇ॥੨॥

*ਨੋਟ : ਅਧਿਆਇ ੧੭-੧੮ ਦੀਆਂ ਸਾਖੀਆਂ ਬ੍ਰਾਹਮਣਾਂ ਨੇ ਜਾਣ ਬੁਝ ਕੇ ਸੌ ਸਾਖੀ ਵਿਚ ਪਾਈਆਂ ਹਨ ਤਾਂਕਿ ਗੁਰੂ ਦੇ ਸਿੱਖ ਜਜਮਾਣ ਉਨ੍ਹਾਂ ਪਾਸੋਂ ਨਾ ਖੁਸ ਜਾਣ।*

ਮੂਰਤਿ ਛਾਯਾ ਦਾਨ ਨ ਲੇਹਿ। ਅੰਗ ਹੀਨ ਕੁਲਹੀਨ ਨ ਜੇਇਂ।
ਮਹਾਂਦਾਨ ਕੋ ਹੋਇ ਨ ਗ੍ਰਾਹੀ। ਤੁਲਾ ਦਾਨ ਪਰ ਤ੍ਰਿਯ ਨਹਿਂ ਚਾਹੀ ॥੩ ॥

ਮੂਰਤੀ ਦੀ ਛਾਇਆ ਦਾ ਦਾਨ ਨਾ ਲਵੇ, ਅੰਗਹੀਨ ਤੇ ਕੁਲਹੀਨ ਬ੍ਰਾਹਮਣ ਨੂੰ ਨਾ ਖੁਵਾਵੇ। ਪ੍ਰਿਥਵੀ, ਹਾਥੀ, ਰੱਥ, ਕੰਨਿਆ, ਸੋਨੇ ਦੀ ਗਾਂ ਜਾਂ ਘੋੜੇ ਆਦਿ ਦਾ ਦਾਨ ਨਾ ਲਵੇ। ਇਸਤਰੀ ਦਾਨ ਦੇ ਬਦਲੇ ਉਸਦੇ ਤੋਲ ਵਿਚ ਧਨ ਲੈਣ ਦਾ ਚਾਹਵਾਨ ਨਾ ਹੋਵੇ॥੩॥

ਪਾਤਕ ਸੂਤਕ ਤੁਲਾ ਨ ਦਾਨ। ਤਜਾਗਹਿ ਜੁਵਤੀ ਭੋਗੀ ਆਨ।
ਚੋਰ ਨ ਛਲੀਆ ਦੂਤ ਨ ਹੋਇ। ਛੱਤ੍ਰੀ ਕਰਮ ਨ ਧਾਰਹਿ ਜੋਇ ॥੪ ॥

ਪਾਤਕ ਸੂਤਕ ਤੇ ਤੁਲਾ ਦਾ ਦਾਨ ਨਾ ਲਵੇ। ਆਪਣੀ ਵਹੁਟੀ ਛੱਡ ਕੇ ਦੂਜੀਆਂ ਨਾਲ ਭੋਗ ਕਰਨ ਵਾਲਾ ਬ੍ਰਾਹਮਣ ਦਾਨ ਲੈਣ ਦੇ ਯੋਗ ਨਹੀਂ। ਚੋਰ, ਛਲੀਆਂ ਜਾਂ ਸੂਹੀਆ ਨਾ ਹੋਵੇ। ਛੱਤਰੀ ਕਰਮ ਕਰਨ ਵਾਲਾ ਬ੍ਰਾਹਮਣ ਨਾ ਹੋਵੇ॥੪॥

**ਤਕਰੀ ਧਰੈ ਨ ਕੁਦ੍ਰਬ ਭੋਗੀ। ਗ੍ਰਹਨ ਦਾਨ ਕੋ ਲੇਇ ਨ ਰੋਗੀ।**
**ਅਜ, ਗਜ, ਤੁਰੰਗ ਦਾਨ ਲੇ ਨਾਂਹੀ। ਅੰਤ ਅਵਸਥਾ ਦਾਨ ਨ ਚਾਹੀ॥ ੫॥**

ਤਕੜੀ ਨਾ ਤੋਲੇ ਤੇ ਕੁਦ੍ਰਵ ਨਾ ਖਾਏ। ਦਾਨ ਲੈਣ ਵਾਲਾ ਰੋਗੀ ਨਾ ਹੋਵੇ। ਬੱਕਰੀ, ਹਾਥੀ ਅਤੇ ਘੋੜੇ ਦਾ ਦਾਨ ਨਾ ਲਵੇ। ਮਰਨਾਊ ਦਾ ਦਿੱਤਾ ਦਾਨ ਨਾ ਲਵੇ॥੫॥

**ਗਨਕ ਨ ਵੈਦ ਨ ਸ਼ਸਤਰਧਾਰੀ। ਸੁਚ ਬਿਹੀਨ ਰਹਿ ਜੰਞੂ ਉਤਾਰੀ।**
**ਸਕਲ ਅੰਨ ਭੁਗਤਾ ਤੇ ਹੀਨਾ। ਕਰਮ ਭ੍ਰਿਸ਼ਟਿ ਬ੍ਰਹਮਗਜਾਨ ਨ ਚੀਨਾ॥੬॥**

ਬ੍ਰਾਹਮਣ ਨਾ ਹੀ ਜੋਤਸ਼ੀ ਹੋਵੇ, ਨਾ ਵੈਦ ਹੋਵੇ ਅਤੇ ਨਾ ਸ਼ਸਤਰਧਾਰੀ ਹੋਵੇ। ਸੁੱਚ ਤੋਂ ਰਹਿਤ ਹੋ ਕੇ ਜੰਞੂ ਲੱਥਾ ਨਾ ਹੋਵੇ। ਸਭ ਕਿਸੇ ਦੇ ਅੰਨ ਖਾਣ ਤੋਂ ਰਹਿਤ ਹੋਵੇ, ਭਾਵ ਜੋ ਹਰ ਕਿਸੇ ਦਾ ਅਨਾਜ ਨਾ ਖਾਵੇ। ਜੋ ਨਿੱਤ ਨਿਮੱਤ ਕਰਮ ਨਾ ਕਰੇ। ਬ੍ਰਹਮ-ਗਿਆਨ ਨੂੰ ਨਾ ਪਹਿਚਾਣਦਾ ਹੋਵੇ॥੬॥

**ਬਹੁਤ ਪਾਨ ਗ੍ਰਹਣੀ ਨਹਿਂ ਹੋਇ। ਲਾਗ ਵਜਾਹ ਕੋ ਲੇਯ ਨ ਜੋਇ।**
**ਕਰਿਕੈ ਜਾਪ ਮੋਲ ਤੇ ਦੇਯ ਨ। ਰੰਡਾ ਮੁੰਡਾ ਮੁੰਡਤਿ ਜੇ ਨ॥ ੭॥**

ਜਿਸ ਨੇ ਬਹੁਤੇਂ ਵਿਆਹ ਨਾ ਕੀਤੇ ਹੋਣ। ਜਿਹੜਾ ਵਿਆਹ ਦੇ ਲਾਗ ਨਾ ਲੈਂਦਾ ਹੋਵੇ, ਜਾਪ ਕਰਕੇ ਜੋ ਜਾਪ ਦਾ ਮੁੱਲ ਲਵੇ, ਉਸ ਨੂੰ ਵੀ ਨਾ ਲਵੇ, ਜੋ ਰੰਡਾ, ਬਾਲਕ ਤੇ ਸਿਰ ਮੁੰਨਿਆ ਹੋਵੇ ਉਸ ਨੂੰ ਵੀ ਨਾ ਲਵੋ॥੭॥

**ਜਟਲ ਸ੍ਰਾਧ ਕੋ ਹੋਇ ਨ ਤਜਾਗੀ। ਸੰਨਜਾਸੀ ਅਨਪਢਤਿ ਬਿਰਾਗੀ।**
**ਛੱਤ੍ਰੀ ਬੈਸ ਸ਼ੂਦ੍ਰ ਕੀ ਨਾਰੀ। ਬਕਬਾਦੀ ਹੋਇ ਨ ਬਿਭਚਾਰੀ॥ ੮॥**

ਜਟਾਧਾਰੀ ਤੇ ਜੋ ਸ਼ਰਾਧ ਦਾ ਤਿਆਗੀ ਹੋਵੇ, ਉਸ ਨੂੰ ਵੀ ਨਾ ਲਵੇ। ਅਨਪੜ੍ਹ ਸੰਨਿਆਸੀ ਅਤੇ ਬੈਰਾਗੀ ਵੀ ਨਾ ਲਵੇ। ਛੱਤਰੀ, ਵੈਸ਼, ਸ਼ੂਦਰ ਤੇ ਇਨ੍ਹਾਂ ਦੀਆਂ ਇਸਤਰੀਆਂ ਬਕਵਾਸੀ ਅਤੇ ਵਿਭਚਾਰੀ ਸ਼ਰਾਧ ਦੇ ਅਧਿਕਾਰੀ ਨਹੀਂ ਹੁੰਦੇ॥੮॥

**ਧਰਮਧੁਜੀ ਨ ਅਮਲ ਕੋ ਖਾਵੈ। ਨੀਲੋ ਰਕਤ ਨ ਬਸਤ੍ਰ ਹੰਢਾਵੈ।**
**ਪੁਰਿ ਕੋ ਪਾਂਧਾ ਪ੍ਰੋਹਿਤ ਹੋਇ ਨ। ਨੀਚ ਮਲੇਛ ਦਾਨ ਲੇ ਜੋਇ ਨ॥ ੯॥**

ਜਿਹੜਾ ਨਾ ਹੀ ਪਖੰਡੀ ਤੇ ਨਾ ਹੀ ਅਮਲ ਖਾਂਦਾ ਹੋਵੇ। ਨੀਲੇ ਲਾਲ ਵਸਤਰ ਨਾ ਪਾਉਂਦਾ ਹੋਵੇ, ਨਗਰ ਦਾ ਪਾਂਧਾ ਜਾਂ ਪ੍ਰੋਹਿਤ ਨਾ ਹੋਵੇ, ਜਿਹੜਾ ਨੀਚ ਮਲੇਛਾਂ ਤੋਂ ਦਾਨ ਨਾ ਲੈਂਦਾ ਹੋਵੇ॥੯॥

**ਖੇਤੀ ਕਰੈ ਨ ਗ਼ਾਡੀ ਬਾਹੈ। ਇੱਤਜਾਦਿਕ ਦੋਸ਼ ਨ ਜਿਸ ਮਾਂਹੈ।**
**ਉਚਿਤ ਸ੍ਰਾਧ ਕੇ ਦਿਜਬਰ ਸੋਇ। ਇਨ ਦੋਸ਼ਨਿ ਤੇ ਨਯੋਤੇ ਜੋਇ॥ ੧੦॥**

ਨਾ ਖੇਤੀ ਕਰਦਾ ਹੋਵੇ ਤੇ ਨਾ ਹੀ ਗੱਡਾ ਵਾਹੁੰਦਾ ਹੋਵੇ, ਇਸ ਪ੍ਰਕਾਰ ਦੇ ਜਿਸ ਵਿਚ ਦੋਸ਼ ਨਾ ਹੋਣ, ਉਹ ਸਾਰੇ ਬ੍ਰਾਹਮਣ ਸ਼ਰਾਧਾਂ ਵਾਸਤੇ ਉਚਿਤ ਹਨ। ਜਿਹੜਾ ਇਨ੍ਹਾਂ ਦੋਸ਼ਾਂ ਵਾਲਿਆਂ ਨੂੰ ਨਿਉਂਦਾ ਦੇਵੇ॥੧੦॥

**ਤਿਨ ਕੇ ਪਿੱਤ੍ਰ ਜਾਤਿ ਹੈਂ ਖਾਲੀ। ਦੇ ਕਰਿ ਸ੍ਰਾਪ ਆਪਦਾ ਘਾਲੀ'।**
**ਸਕਲ ਸਭਾ ਸੁਨਿ ਜਬਿ ਇਮ ਲਹਜੋ। ਸ਼੍ਰੀਮੁਖ ਤੇ ਕਲਗੀਧਰ ਕਹਜੋ॥੧੧॥**

ਉਨ੍ਹਾਂ ਦੇ ਪਿੱਤ੍ਰ ਖਾਲੀ ਰਹਿ ਜਾਂਦੇ ਹਨ, ਸਰਾਪ ਦੇ ਕੇ ਬਿਪਤਾ ਪਾ ਕੇ ਖਾਲੀ ਚਲੇ ਜਾਂਦੇ ਹਨ।'' ਸਾਰੀ ਸਭਾ ਨੇ ਜਦ ਇਸ ਪ੍ਰਕਾਰ ਸੁਣ ਲਿਆ, ਫਿਰ ਸਤਿਗੁਰੂ ਜੀ ਨੇ ਆਪਣੇ ਮੁਖ ਤੋਂ ਕਿਹਾ॥੧੧॥

**'ਸੁਨਹੁ ਸਕਲ ਨਰ ! ਸ਼ਾਸਤ੍ਰ ਜੁ ਬਿਧਿ ਹੈ। ਸੋ ਬਹੁ ਦੂਰ, ਹੋਤਿ ਨਹਿਂ ਸਿਧਿ ਹੈ।**
**ਬਿਰਲਾ ਹੀ ਪ੍ਰਾਤ ਕੋ ਅਹੈ। ਪ੍ਰਾਪਤਿ ਨਹੀਂ ਕਹਾਂ ਕੋ ਲਹੈ॥ ੧੨॥**

"ਸਾਰੇ ਮਨੁੱਖ ਸੁਣੋ, ਸ਼ਾਸਤਰਾਂ ਦੀ ਜੋ ਵਿੱਧੀ ਹੈ, ਉਹ ਬਹੁਤ ਦੂਰ ਹੈ, ਇਹ ਸਿੱਧ ਨਹੀਂ ਹੁੰਦੀ ਹੈ, ਵਿਰਲਾ ਹੀ ਕੋਈ ਪ੍ਰਾਪਤ ਕਰਦਾ ਹੈ, ਜੇ ਪ੍ਰਾਪਤ ਨਹੀਂ ਤਾਂ ਕਿੱਥੋਂ ਕੋਈ ਲੱਭੇ॥੧੨॥

**ਤੀਰਥ ਪਰ ਸ਼ਰਾਧ ਕਰਿਵਾਵੈ। ਕਿਧੌਂ ਅਥਿਤ ਕੇ ਮੁਖ ਮਹਿਂ ਪਾਵੈ।**
**ਇਨ ਦ੍ਵੈ ਬਿਧਿ ਹ੍ਵੈ ਪਿਤਰ ਉਧਾਰਾ। ਕਰੈਂ ਸ਼੍ਰਾਧ ਇਮ ਅੰਗੀਕਾਰਾ'॥ ੧੩॥**

ਤੀਰਥ 'ਤੇ ਸ਼ਰਾਧ ਕਰਾਵੇ ਜਾਂ ਅਤਿਥੀ ਦੇ ਮੁਖ ਵਿਚ ਪਾਵੇ। ਇਨ੍ਹਾਂ ਦੋ ਵਿਧੀਆਂ ਨਾਲ ਪਿਤਰਾਂ ਦਾ ਉਧਾਰ ਹੁੰਦਾ ਹੈ, ਇਸ ਪ੍ਰਕਾਰ ਸ਼ਰਾਧ ਅੰਗੀਕਾਰ ਕਰ ਲੈਂਦੇ ਹਨ"॥੧੩॥

*ਨੋਟ : ਪਿੱਤ੍ਰਾਂ ਦਾ ਉਧਾਰ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਇਸ ਪ੍ਰਕਾਰ ਲਿਖਿਆ ਹੈ "ਜਿਸੁ ਸਿਮਰਤ ਸਭਿ ਕਿਲਬਿਖ ਨਾਸਹਿ ਪਿਤਰੀ ਹੋਇ ਉਧਾਰੋ" ਤੀਰਥਾਂ ਤੇ ਰਸਮੀ ਸ਼ਰਾਧਾਂ ਨਾਲ ਪਿੱਤਰ ਉਧਾਰ ਗੁਰਮਤਿ ਨਹੀਂ ਹੈ। ਇਹ ਵੀ ਸੌ ਸਾਖੀ ਦਾ ਤਰਜਮਾ ਹੀ ਕੀਤਾ ਹੈ।*

**ਪੰਡਤ ਬ੍ਰਿੰਦ ਬਹੁਰ ਗੁਰ ਬੂਝੇ। 'ਸੂਤਕ ਗ੍ਰਹਣ ਬਿਧੀ ਜਿਨ ਸੂਝੇ ?।**
**ਸ਼ਾਸਤ੍ਰਨਿ ਬਿਖੈ ਲਿਖੇ ਕਿਮ ਕਹੋ ?। ਨਿਰਨੈ ਕਰਜੋ ਮੁਨੀ ਗਨ ਲਹੋ'॥੧੪॥**

ਬਹੁਤ ਪੰਡਿਤਾਂ ਨੇ ਫਿਰ ਪੁਛਿਆ, "ਜਿਨ੍ਹਾਂ ਨੂੰ ਸੂਤਕ ਦੇ ਗ੍ਰਹਿਣ ਦੀ ਵਿਧੀ ਦੀ ਸੋਝੀ ਹੈ, ਇਹ ਸ਼ਾਸਤਰਾਂ ਵਿਚ ਕਿਵੇਂ ਵਿਧੀ ਲਿਖੀ ਹੈ, ਸਾਨੂੰ ਦੱਸੋ, ਇਸ ਦਾ ਨਿਰਣਾ ਕਰੋ ਤਾਂਕਿ ਮੁਨੀ ਜਨ ਜਾਣ ਸਕਣ"॥੧੪॥

*ਨੋਟ : ਗੁਰੂ ਜੀ ਨੇ ਆਪਣੇ ਸ਼ਾਸਤਰ ਵਿਚ 'ਸਭੋ ਸੂਤਕ ਭਰਮ ਹੈ' ਲਿਖਿਆ ਹੈ, ਉਨ੍ਹਾਂ ਨੂੰ ਹੁਣ ਸੂਤਕ ਦੀ ਵਿਧੀ ਪੁੱਛਣ ਦੀ ਕੀ ਲੋੜ ਸੀ।*

**ਪੰਡਤ ਹਿਮਾਦ੍ਰੀ ਦੇਵਰਾਜ ਤਹਿਂ। ਸੁਨਿ ਸਤਿਗੁਰ ਤੇ ਆਸ਼ੈ ਕੋ ਲਹਿ।**
**ਏਕ ਮਾਸ ਕੀ ਕਥਾ ਪੁਰਾਣ। ਧਰਮ ਸ਼ਾਸਤ੍ਰ ਕੀ ਕਰੀ ਬਖਾਨ॥ ੧੫॥**

ਹਿਮਾਲੇ ਦਾ ਪੰਡਿਤ ਦੇਵ ਰਾਜ ਉਥੇ ਬੈਠਾ ਸੀ, ਉਹ ਸਤਿਗੁਰੂ ਜੀ ਪਾਸੋਂ ਸੁਣ ਕੇ ਉਨ੍ਹਾਂ ਦੇ ਆਸ਼ੇ ਨੂੰ ਸਮਝ ਗਿਆ। ਉਸ ਨੇ ਇਕ ਮਹੀਨਾ ਪੁਰਾਣ ਦੀ ਕਥਾ ਕੀਤੀ ਜਿਸ ਵਿਚ ਧਰਮ ਸ਼ਾਸਤਰ ਦੀ ਗੱਲ ਵਰਣਨ ਕੀਤੀ॥੧੫॥

**ਮੈਂ ਭੀ ਸੁਣੀ ਬਿਸਰ ਅਬਿ ਗਈ। ਯਾਂਤੇ ਨਹੀਂ ਕਹੌਂ ਜਿਮ ਭਈ।**
**ਅਰੁ ਕਹਿਬੇ ਕੋ ਅਰਥ ਨ ਕੋਈ। ਗੁਰੂ ਕਥਾ ਸੁਨੀਏ ਜਿਮ ਹੋਈ॥ ੧੬॥**

ਭਾਈ ਰਾਮ ਕੁਇਰ ਜੀ ਕਹਿੰਦੇ ਹਨ, ਉਹ ਕਥਾ ਮੈਂ ਵੀ ਸੁਣੀ ਸੀ, ਪਰ ਹੁਣ ਭੁੱਲ ਗਈ ਹੈ ਇਸ ਕਰਕੇ ਮੈਂ ਉਸ ਪ੍ਰਕਾਰ ਨਹੀਂ ਕਹਿ ਸਕਦਾ ਹਾਂ, ਅਤੇ ਕਹਿਣ ਦਾ ਵੀ ਕੋਈ ਮਤਲਬ ਨਹੀਂ ਹੈ, ਗੁਰੂ ਜੀ ਦੀ ਕਥਾ ਸੁਣੋ ਜਿਵੇਂ ਹੋਈ ਹੈ।

*ਨੋਟ : ਇਸ ਤੱਥ ਤੋਂ ਪਤਾ ਲੱਗਦਾ ਹੈ ਇਹੋ ਜੇਹੀਆਂ ਕਥਾਵਾਂ, ਸਿੱਖਾਂ ਦਾ ਕੋਈ ਪ੍ਰੋਯਜਨ ਸਿੱਧ ਕਰਨ ਵਾਸਤੇ ਨਹੀਂ ਸੀ ਸੁਣਾਈਆਂ ਜਾਂਦੀਆਂ।*

**ਸ਼੍ਰੋਤਾ ਸਾਹਿਬ ਸਿੰਘ ਤੇ ਆਦਿ। ਬੋਲੇ ਕਥਾ ਸੁਨਤਿ ਅਹਿਲਾਦ।**
**'ਭਾਈ ਜੀ ! ਤੁਮ ਕੌ ਸਭਿ ਗਜਾਤਾ। ਜੇਤਿਕ ਨਿਰਨਾ ਉਰ ਬੱਖਜਾਤਾ॥੧੭॥**

ਸਾਹਿਬ ਸਿੰਘ ਆਦਿ ਸ਼੍ਰੋਤੇ ਅਨੰਦਦਾਇਕ ਕਥਾ ਸੁਣ ਕੇ ਬੋਲੇ, "ਭਾਈ ਜੀ ! ਤੁਹਾਨੂੰ ਸਭ ਪ੍ਰਕਾਰ ਗਿਆਨ ਹੈ, ਇਸ ਦਾ ਨਿਰਣਾ ਤੁਹਾਡੇ ਹਿਰਦੇ ਵਿਚ ਪ੍ਰਗਟ ਹੈ॥੧੭॥

**ਗੁਰ ਢਿਗ ਕੋ ਨਿਰਨਾ ਜੁ ਬਿਸਾਲ। ਕਹਹੁ ਅਲਪ ਭੀ ਤੁਮ ਇਸ ਕਾਲ।**
**ਨਤੁ ਗੁਰ ਸਿੱਖ ਸੁਨਹਿੰਗੇ ਕਹਾਂ। ਜੇ ਕਰਿ ਤੁਮ ਅਬਿ ਨਾਂਹਿਨ ਕਹਾ'॥੧੮॥**

ਗੁਰੂ ਜੀ ਪਾਸ ਜੋ ਵਿਸ਼ਾਲ ਨਿਰਣਾ ਹੋਇਆ ਹੈ, ਉਸ ਨੂੰ ਇਸ ਸਮੇਂ ਸੰਖੇਪ ਵਿਚ ਹੀ ਬਿਆਨ ਕਰ ਦੇਵੋ। ਨਹੀਂ ਤਾਂ ਗੁਰੂ ਦੇ ਸਿੱਖ ਕਿੱਥੋਂ ਸੁਣਨਗੇ, ਜੇ ਹੁਣ ਤੁਸੀਂ ਨਹੀਂ ਕਹੋਗੇ" ॥੧੮॥

**ਸੁਨਿਕੈ ਰਾਮਕੁਵਰ ਤਬਿ ਕਹਯੋ। ਸ਼੍ਰੀ ਗੁਰ ਮੁਖ ਤੇ ਜਿਮ ਸੁਨਿ ਲਹਯੋ।**
**'ਦਿਜ ਕੇ ਦਸ ਦਿਨ ਸੂਤਕ ਹੋਇ। ਛੱਤ੍ਰੀ ਕੇ ਦ੍ਵਾਦਸ਼ ਲਖਿ ਸੋਇ॥੧੯॥**

ਇਹ ਸੁਣ ਕੇ ਭਾਈ ਰਾਮ ਕੁਇਰ ਜੀ ਨੇ ਕਿਹਾ, ਜਿਵੇਂ ਸ੍ਰੀ ਗੁਰੂ ਜੀ ਦੇ ਮੁਖ ਤੋਂ ਸੁਣਿਆ ਹੈ "ਬ੍ਰਾਹਮਣ ਨੂੰ ਦਸ ਦਿਨ ਸੂਤਕ ਹੁੰਦਾ ਹੈ ਤੇ ਖੱਤਰੀ ਨੂੰ ਓਹੋ ਸੂਤਕ ਚੌਦਾਂ ਦਿਨ ਹੁੰਦਾ ਹੈ॥੧੯॥

*ਨੋਟ : ਅੰਕ ੧੫ ਵਿਚ ਦੱਸਿਆ ਹੈ ਕਿ ਹਿਮਾਲੇ ਦੇ ਪੰਡਿਤ ਦੇਵ ਰਾਜ ਨੇ ਸੂਤਕ ਪਾਤਕ ਦੀ ਕਥਾ ਸੁਣਾਈ ਸੀ, ਜਿਸ ਬਾਰੇ ਰਾਮ ਕੁਇਰ ਜੀ ਕਹਿੰਦੇ ਹਨ ਕਿ ਹੁਣ ਉਹ ਭੁਲ ਗਏ ਹਨ, ਪਰ ਸ੍ਰੋਤੇ ਉਸ ਕਥਾ ਨੂੰ ਸੁਣਨ ਵਾਸਤੇ ਉਨ੍ਹਾਂ ਨੂੰ ਮਜਬੂਰ ਕਰਦੇ ਹਨ ਤਾਂ ਉਹ ਕਹਿੰਦੇ ਹਨ ਜਿਵੇਂ ਅਸੀਂ ਗੁਰੂ ਜੀ ਦੇ ਮੁਖ ਤੋਂ ਸੁਣਿਆ ਹੈ। ਇਥੇ ਇਹ ਕਹਿਣਾ ਚਾਹੀਦਾ ਸੀ ਕਿ ਜਿਵੇਂ ਅਸੀਂ ਬ੍ਰਾਹਮਣ ਤੋਂ ਸੁਣਿਆ ਹੈ। ਪਰ ਸਤਿਗੁਰੂ ਜੀ ਨੇ ਆਪ ਤਾਂ ਕੋਈ ਸੂਤਕ ਪਾਤਕ ਨਹੀਂ ਸੁਣਾਇਆ ਹੈ। ਇਸ ਤੱਥ ਤੋਂ ਇਹ ਸਿੱਧ ਹੁੰਦਾ ਹੈ, ਇਹ ਬਨਾਵਟੀ ਸਾਖੀ ਬਾਅਦ ਵਿਚ ਪਾਈ ਗਈ ਹੈ ਤੇ ਬਨਾਵਟ ਕਰਨ ਵਾਲਾ ਇਹ ਭੁਲ ਗਿਆ ਹੈ ਕਿ ਪਹਿਲਾਂ ਸਾਖੀ ਕਿਸ ਨੇ ਸੁਣਾਈ ਸੀ। ਇਸ ਤੱਥ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਬ੍ਰਾਹਮਣਾਂ ਨੇ ਜਾਣ ਬੁਝ ਕੇ ਬ੍ਰਾਹਮਣੀ ਮੱਤ ਦਾ ਪ੍ਰਚਾਰ ਕਰਨ ਵਾਸਤੇ ਅਤੇ ਇਹ ਸਿੱਧ ਕਰਨ ਵਾਸਤੇ ਕਿ ਗੁਰੂ ਸਾਹਿਬ ਬ੍ਰਾਹਮਣ ਮੱਤ ਨੂੰ ਮੰਨਦੇ ਸਨ, ਇਹ ਸਾਖੀਆਂ ਪਾਈਆਂ ਹਨ।*

**ਦਿਵਸ ਪੰਚ ਦਸ਼ ਬੈਸ਼ ਪਛਾਨ। ਸਦਨ ਸ਼ੂਦ੍ਰ ਕੇ ਤੀਸ ਬਖਾਨ।**
**ਦੂਧ ਧੇਨੁ ਕੇ ਦਸ ਦਿਨ ਜੋਇ। ਮਹਿਖੀ ਕੋ ਦ੍ਵਾਦਸ਼ ਲਖਿ ਸੋਇ॥੨੦॥**

ਪੰਦਰ੍ਹਾਂ ਦਿਨਾਂ ਵਾਸਤੇ ਵੈਸ਼ ਦਾ ਸੂਤਕ ਪਛਾਣੋ ਤੇ ਸ਼ੂਦਰ ਦੇ ਘਰ ਤੀਹ ਦਿਨ ਜਾਣੋ। ਦੁੱਧ ਦੇਣ ਵਾਲੀ ਗਾਂ ਨੂੰ ਦਸ ਦਿਨ ਸਮਝੋ ਤੇ ਦੁੱਧ ਦੇਣ ਵਾਲੀ ਮੱਝ ਨੂੰ ਚੌਦਾਂ ਦਿਨ ਵਾਸਤੇ ਸੂਤਕ ਸਮਝੋ॥੨੦॥

**ਸ਼੍ਰਾਧ ਨ ਜੱਗ ਕਰਹੁ ਤਿਹ ਸੰਗਾ। ਜੋ ਖਾਵੈ ਰੋਗੀ ਹੁਇ ਅੰਗਾ।**
**ਸੂਤਕ ਤੇ ਪਾਤਕ ਸਭਿ ਮਿਟੈ। ਪਾਤਕ ਤੇ ਸੂਤਕ ਨਹਿਂ ਹਟੈ॥ ੨੧॥**

ਸ਼ਰਾਧ ਵਿਚ ਇਨ੍ਹਾਂ ਦੇ ਨਾਲ ਯੱਗ ਨਾ ਕਰੋ, ਜਿਹੜਾ ਵੀ ਖਾਵੇਗਾ, ਉਸ ਦੇ ਅੰਗ ਰੋਗੀ ਹੋ ਜਾਣਗੇ। ਜੰਮੇ ਦੀ ਛੂਹ ਤੇ ਮਰੇ ਦੀ ਛੂਹ ਸਭ ਮਿੱਟ ਜਾਂਦੀ ਹੈ, ਪਰ ਮਰੇ ਦੀ ਛੂਹ ਤੋਂ ਸੂਤਕਕ ਨਹੀਂ ਹਟਦਾ ਹੈ॥੨੧॥

**ਸੂਤਕ ਪਾਤਕ ਸਦਨ ਰਹੇਯ। ਤਬਿ ਲੌਂ ਦਾਨ ਦੇਯ ਨਹਿਂ ਲੇਯ।**
**ਜੋ ਲੇਵੈ ਬੰਦਰ ਤਨ ਪਾਵੈ। ਦਾਨ ਦੇਯ ਸੋ ਨਰਕ ਸਿਧਾਵੈ॥ ੨੨॥**

ਜਦ ਤਕ ਸੂਤਕ ਪਾਤਕ ਘਰ ਵਿਚ ਰਹੇ ਤਦ ਤਕ ਦਾਨ ਨਾ ਦੇਵੇ ਤੇ ਨਾ ਲਵੇ। ਜੇ ਲਵੇ ਤਾਂ ਸਰੀਰ ਨੂੰ ਬੰਧਨ ਪੈਂਦੇ ਹਨ ਤੇ ਦਾਨ ਦੇਣ ਵਾਲਾ ਨਰਕਾਂ ਨੂੰ ਜਾਂਦਾ ਹੈ॥੨੨॥

*ਨੋਟ : ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ॥ ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥ (ਅੰਗ ੪੭੨) ਫਿਰ ਗੁਰੂ ਗੋਬਿੰਦ ਸਿੰਘ ਜੀ ਗੁਰਬਾਣੀ ਦੇ ਉਲਟ ਜਾ ਸਕਦੇ ਸਨ ? ਆਸਾ ਦੀ ਵਾਰ ਦੇ ਹੁੰਦਿਆ ਕੀ ਸੂਤਕ ਪਾਤਕ ਦੇ ਨਿਰਣੇ ਦੀ ਕੋਈ ਲੋੜ ਬਾਕੀ ਰਹਿ ਗਈ ਹੈ?*

ਦੋਹਰਾ- **ਗ੍ਰਹਣ ਜੁ ਖਜਾਹੀ ਅਸ਼ਟਕਾ ਰੋਗੀ ਦੇਵੈ ਤਜਾਗ।**
**ਅੰਤ ਦਾਨ ਕ੍ਰਿਆ ਮ੍ਰਿਤਕ ਕੀ ਕਰੈ ਸੂਤਕੀ ਰਾਗ॥ ੨੩॥**

ਗ੍ਰਹਿਣ ਦਾ, ਖਿਆਹ ਦਾ, ਅਸ਼ਟ ਜੋਗਣੀ ਦਾ ਤੇ ਰੋਗੀ ਦਾ ਦਾਨ ਤਿਆਗ ਦੇਵੇ ਮਰਨਹਾਰੇ ਦੇ ਅੰਤਲੇ ਦਾਨ ਦਾ, ਮੋਏ ਦੀ ਕ੍ਰਿਆ ਦੇ ਦਾਨ ਦਾ, ਸੂਤਕ ਦੇ ਦਾਨ ਦਾ ਜੋ ਲਾਲਚ ਕਰੇਗਾ॥੨੩॥

**ਤੀਰਥ ਜਾਵੈ ਸ਼੍ਰਾਧ ਬਿਧਿ ਅਰ ਜੋ ਕਰੈ ਨ ਦਾਨ।**
**ਰਾਖਸ਼ ਹੁਇ ਚੰਡਾਲ ਘਰ ਭੋਗੈ ਦੀਆ ਆਨ॥ ੨੪॥**

ਜੇ ਤੀਰਥ 'ਤੇ ਤਾਂ ਜਾਵੇ ਤੇ ਵਿਧੀ ਅਨੁਸਾਰ ਸ਼ਰਾਧ ਦਾ ਦਾਨ ਨਾ ਕਰੇ ਉਹ ਰਾਖਸ਼ ਹੋ ਕੇ ਚੰਡਾਲ ਦੇ ਘਰ ਭੋਗ ਕੇ ਦੂਸਰੇ ਦਾ ਦਿੱਤਾ ਖਾਵੇਗਾ॥੨੪॥

**ਗ੍ਰਹਣ ਆਦਿ ਗੰਗਾ ਸਲਲ ਪੁੱਤ੍ਰ ਜਨਮ ਜਬਿ ਹੋਇ।**
**ਬਯਾਹ ਸਮੈਂ ਨੰਦੀ ਕਰੈ ਦੋਖ ਸ਼ੰਕ ਦੇ ਧੋਇ॥ ੨੫॥**

ਗ੍ਰਹਿਣ ਆਦਿ ਸਮੇਂ ਗੰਗਾ ਜਲ ਵਿਚ ਇਸ਼ਨਾਨ ਕਰੇ, ਪੁੱਤਰ ਦਾ ਜਦ ਜਨਮ ਹੋਵੇ ਜਾਂ ਵਿਆਹ ਹੋਵੇ ਤਾਂ ਨੰਦੀ ਮੁਖ ਕਰੇ ਤਾਂ ਦੋਖ ਤੇ ਸ਼ੰਕ ਧੋਤੇ ਜਾਣਗੇ॥੨੫॥

*ਨੋਟ : ਵਿਆਹ, ਪੁੱਤਰ ਜਨਮ ਆਦਿ ਖੁਸ਼ੀ ਦੇ ਸਮਿਆਂ 'ਤੇ ਇਕ ਸ਼ਰਾਧ ਕਰਦੇ ਹਨ, ਉਸਨੂੰ ਨੰਦੀ ਮੁਖ ਕਹਿੰਦੇ ਹਨ।*

**ਅਪਦਾ ਬਿਪਦ ਬਿਦੇਸ਼ ਮਹਿਂ ਅਣਸੁਨ ਦੋਖ ਨ ਹੋਇ।**
**ਸ਼ੁੱਧਿ ਕਰਮ ਬਿੱਪ੍ਰ ਨ ਕਰੈ ਸਕਲ ਦੋਸ਼ ਲੇ ਸੋਇ॥ ੨੬॥**

ਮੁਸੀਬਤ ਸਮੇਂ, ਬਿਪਤਾ ਵਿਚ ਵਿਦੇਸ਼ ਗਏ ਹੋਇਆਂ ਨਾ ਸੁਣਨ ਦੀ ਹਾਲਤ ਵਿਚ ਦੋਸ਼ ਨਹੀਂ ਲੱਗਦਾ, ਪਰ ਜੇ ਇਨ੍ਹਾਂ ਗੱਲਾਂ ਤੋਂ ਸ਼ੁੱਧ ਅਵਸਥਾ ਵਿਚ ਲੋੜੀਂਦਾ ਕਰਮ ਨਹੀਂ ਕਰੇਗਾ ਤਾਂ ਉਹ ਸਾਰੇ ਦੂਸ਼ਨ ਲੈ ਲਵੇਗਾ॥੨੬॥

**ਲੋਭੀ ਬਿੱਪ੍ਰ ਜੁ ਪਾਤਕੀ ਲੋਭੀ ਸਾਕ ਰੁ ਸਿੱਖ।**
**ਭੋਗੇ ਨਰਕ ਪਿਸ਼ਾਚੁ ਹੁਇ ਇਂਹੀ ਬੇਦ ਕਹਿਂ ਰਿੱਖਿ॥ ੨੭॥**

ਲੋਭੀ ਬ੍ਰਾਹਮਣ, ਲੋਭੀ ਸਾਕ ਤੇ ਲੋਭੀ ਸਿੱਖ ਪਾਪੀ ਹਨ। ਪਿਸ਼ਾਚ ਹੋ ਕੇ ਨਰਕ ਭੋਗਦੇ ਹਨ, ਇਹੋ ਰਿਖੀ ਅਤੇ ਵੇਦ ਕਹਿੰਦੇ ਹਨ॥੨੭॥

**ਮੇਰੋ ਸਿੱਖ ਸਭਿ ਜਾਤਿ ਕਾ ਪੰਦ੍ਰਾ ਦਿਨ ਕੀ ਮਾਨ।**
**ਪਿੱਤ੍ਰ ਦਿਵਸ ਪਛ ਏਕ ਕਰ ਸੋ ਮਮ ਨਿਕਟੀ ਜਾਨ॥ ੨੮॥**

ਮੇਰੇ ਸਭ ਜਾਤੀਆਂ ਦੇ ਸਿੱਖ ਪੰਦਰ੍ਹਾਂ ਦਿਨਾਂ ਦਾ ਸੂਤਕ ਮੰਨਣ। ਸਾਰੇ ਪਿੱਤਰ ਪੱਖ ਵਿਚ ਜਿਹੜਾ ਇਕ ਦਿਨ ਸ਼ਰਾਧ ਕਰੇ, ਉਹ ਮੇਰਾ ਨਿਕਟੀ ਜਾਣੋ॥੨੮॥

*ਨੋਟ : ਇਹ ਵਹਿਮ ਭਰਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਦੇ ਵਿਰੁੱਧ ਹਨ। ਕਿਸੇ ਬ੍ਰਾਹਮਣ ਨੇ ਬੜੀ ਚਾਲਾਕੀ ਨਾਲ ਸੌ ਸਾਖੀ ਵਿਚ ਅਜਿਹਾ ਇੰਦਰਾਜ ਕਰਕੇ ਗੁਰੂ ਜੀ ਦੇ ਸਾਰੇ ਸਿੱਖਾਂ ਨੂੰ ਵੈਸ਼ ਦਾ ਦਰਜਾ ਦੇ ਦਿੱਤਾ ਹੈ, ਜਦ ਕਿ ਗੁਰੂ ਗੋਬਿੰਦ ਸਿੰਘ ਜੀ ਆਪ ਸਾਰੇ ਖਾਲਸੇ ਨੂੰ ਖੱਤਰੀਆਂ ਦਾ ਦਰਜਾ ਦਿੰਦੇ ਹਨ।*

**ਭਲਾ ਬਹੁਤ ਅਣਪੜ੍ਹ ਜੁ ਨਰ ਵਾ ਗਯਾਨੀ ਨਿਰਲੋਭ।**
**ਪੜਿਆ ਪਾਪੀ ਨਾਰਕੀ ਜੋ ਲੋਭੀ ਬਹੁ ਖੋਭ॥ ੨੯॥**

ਜਿਹੜਾ ਮਨੁੱਖ ਅਨਪੜ੍ਹ ਹੈ ਚਾਹੇ ਗਿਆਨੀ ਹੈ, ਜੇ ਨਿਰਲੋਭ ਹੈ ਤਾਂ ਬਹੁਤ ਭਲਾ ਹੈ। ਪੜ੍ਹਿਆ ਹੋਇਆ ਲੋਭੀ ਤੇ ਗੁੱਸੇ ਵਾਲਾ ਨਾਰਕੀ ਹੈ॥੨੯॥

**ਇੱਤਯਾਦਿਕ ਨਿਰਨੈ ਭਯੋ ਧਰਮ ਸ਼ਾਸਤ੍ਰਨ ਮਾਂਹਿ।**
**ਨਿਜ ਸਿੱਖਨਿ ਪਹਿ ਗੁਰ ਕਹੀ ਸਭਿਹੂੰ ਬੈਠੇ ਪਾਹਿ॥ ੩੦॥**

ਇਸ ਪ੍ਰਕਾਰ ਧਰਮ ਸ਼ਾਸਤਰਾਂ ਬਾਰੇ ਨਿਰਣੇ ਹੋਏ, ਆਪਣੇ ਸਿੱਖਾਂ ਨੂੰ ਗੁਰੂ ਜੀ ਨੇ ਸਿੱਖਿਆ ਦਿੱਤੀ, ਜਿਹੜੇ ਸਿੱਖ ਗੁਰੂ ਜੀ ਪਾਸ ਬੈਠੇ ਸਨ॥੩੦॥

*ਨੋਟ : ਸੂਤਕ ਅਤੇ ਮ੍ਰਿਤਕ ਦੇ ਸ਼ਰਾਧ ਆਦਿ ਗੁਰਮਤ ਵਿਚ ਪ੍ਰਵਾਨ ਨਹੀਂ ਹਨ, ਪਰ ਕੀਰਤਨ, ਪਾਠ, ਅਰਦਾਸ ਅਤੇ ਪੁੰਨਦਾਨ ਸਦਾ ਹੀ ਗੁਰਮਤ ਵਿਚ ਪਰਵਾਨ ਰਹੇ ਹਨ।*

**ਕਹਿ ਕਰਿ ਮੰਦਰ ਮੋਂ ਗਏ ਥਿਰੇ ਸੇਜ ਪਰ ਜਾਇ।**
**ਤਬਿ ਗੁਰ ਮਹਿਲਾ ਦੀਰਘਾ ਜੀਤੋ ਜਿਸ ਕਾ ਨਾਇ॥ ੩੧॥**

ਇਹ ਕਹਿ ਕੇ ਗੁਰੂ ਜੀ ਮਹਿਲਾਂ ਅੰਦਰੰ ਚਲੇ ਗਏ ਤੇ ਜਾ ਕੇ ਪਲੰਘ ਉੱਤੇ ਬੈਠ ਗਏ। ਤਦ ਵੱਡੇ ਮਹਿਲ ਜਿਨ੍ਹਾਂ ਦਾ ਨਾਮ ਜੀਤੋ ਜੀ ਹੈ॥੩੧॥

ਚੌਪਈ- **ਪਹੁੰਚੀ ਸ੍ਰੀ ਕਲਗੀਧਰ ਪਾਸ। ਜਿਸ ਕੇ ਰਿਦੇ ਸ਼੍ਰੇਯ ਕੀ ਆਸ।**
**ਬਾਰ ਬਾਰ ਪਦ ਬੰਦਨ ਕਰੀ। ਭਨਤਿ ਬਿਨੈ ਕਰ ਜੋਰਿ ਹੁਇ ਖਰੀ॥੩੨॥**

ਸ੍ਰੀ ਕਲਗੀਧਰ ਪਾਸ ਪਹੁੰਚੇ, ਜਿਸ ਨੇ ਹਿਰਦੇ ਵਿਚ ਮੁਕਤੀ ਦੀ ਆਸ ਧਾਰਨ ਕੀਤੀ ਹੋਈ ਹੈ। ਉਸ ਨੇ ਆ ਕੇ ਬਾਰ-ਬਾਰ ਚਰਨ ਕੰਵਲਾਂ 'ਤੇ ਬੰਦਨਾ ਕੀਤੀ ਤੇ ਹੱਥ ਜੋੜ ਕੇ ਖੜੇ ਹੋ ਕੇ ਬੇਨਤੀ ਕੀਤੀ॥੩੧॥

**ਕਮਲ ਬਿਲੋਚਨ ਤੇ ਗੁਰ ਹੇਰੀ। ਹੁਇ ਪ੍ਰਸੰਨ ਬੋਲੇ ਤਿਸ ਬੇਰੀ।**
**'ਘਰ ਵਾਲਜੋ ਮਨ ਮਤਾ ਤੁਹਾਰਾ। ਕਿਸ ਬਿਧ ਕੋ ਹੈ ? ਕਰੋ ਉਚਾਰਾ॥੩੩॥**

ਆਪਣੇ ਕੰਵਲ ਨੈਣਾਂ ਨਾਲ ਗੁਰੂ ਜੀ ਨੇ ਵੇਖਿਆ ਤੇ ਪ੍ਰਸੰਨ ਹੋ ਕੇ ਉਸ ਸਮੇਂ ਬੋਲੇ, "ਘਰ ਦੇ ਮਾਲਕੋ, ਤੁਹਾਡੇ ਮਨ ਦਾ ਕੀ ਮਤਾ ਹੈ, ਕਿਸ ਪ੍ਰਕਾਰ ਦਾ ਹੈ ? ਇਸ ਬਾਰੇ ਉਚਾਰਨ ਕਰੋ॥੩੩॥

**ਕਹਿਬੇ ਉਚਤਿ ਹੋਇ ਕਛੁ ਕਹੋ। ਜਥਾ ਕਾਮਨਾ ਤੈਸੇ ਲਹੋ'।**
**ਸੁਨਿ ਅਧੀਨ ਹੁਇ ਜੀਤੋ ਤਬੈ। ਮਨ ਕੋ ਮਤਾ ਭਨਤਿ ਭੀ ਸਬੈ॥੩੪॥**

ਕਹਿਣ ਦੇ ਉਚਿਤ ਹੋਵੇ ਤਾਂ ਕੁਝ ਕਹੋ, ਜਿਵੇਂ ਕਾਮਨਾ ਹੈ, ਉਸ ਤਰ੍ਹਾਂ ਪ੍ਰਾਪਤ ਕਰੋ।" ਇਹ ਸੁਣ ਕੇ ਸ੍ਰੀ ਜੀਤੋ ਜੀ ਬੜੇ ਸਨਿਮਰ ਹੋ ਗਏ, ਫਿਰ ਆਪਣੇ ਦਿਲ ਦੀ ਕਾਮਨਾ ਨੂੰ ਪ੍ਰਗਟ ਕੀਤਾ॥੩੪॥

**'ਜਗ ਗੁਰ ! ਮੈਂ ਹੌਂ ਤੁਮਰੇ ਗ੍ਰੇਹ। ਹਮ ਭੀ ਅਹੈਂ ਮਾਨੁਖੀ ਦੇਹ।**
**ਕਹਾਂ ਭਯੋ ਜੇ ਤ੍ਰੀਮਤ ਜਾਮਾ। ਬੀਤੀ ਬੈਸ ਆਪ ਕੇ ਧਾਮਾ॥ ੩੫॥**

ਕਹਿਣ ਲੱਗੇ, "ਹੇ ਜਗਤ ਗੁਰੂ ! ਮੈਂ ਤੁਹਾਡੇ ਘਰ ਰਹਿੰਦੀ ਹਾਂ, ਅਸੀਂ ਵੀ ਇਕ ਮਨੁੱਖੀ ਸਰੀਰ ਧਾਰਨ ਕੀਤਾ ਹੈ। ਕੀ ਹੋਇਆ ਜੇ ਇਸਤਰੀ ਦਾ ਜਾਮਾ ਪਾਇਆ ਹੈ, ਸਾਰੀ ਉਮਰ ਆਪ ਜੀ ਦੇ ਘਰ ਬਤੀਤ ਕੀਤੀ ਹੈ॥੩੫॥

**ਪ੍ਰਾਪਤਿ ਨਹਿੰ ਸਤਿਸੰਗ ਵਿਸ਼ੇਸ਼ਹੁ। ਤੁਮ ਹੀ ਗੁਰ ਸਭਿ ਕੋ ਉਪਦੇਸ਼ਹੁ।**
**ਨਿਜ ਪ੍ਰਿਯ ਸਿੱਖਨਿ ਜਿਮ ਸਮੁਝਾਵਹੁ। ਤਿਮ ਮੋਕਉ ਉਪਦੇਸ਼ ਦ੍ਰਿੜਾਵਹੁ॥੩੬॥**

ਤੁਹਾਡਾ ਵਿਸ਼ੇਸ਼ ਸਤਿਸੰਗ ਸਾਨੂੰ ਪ੍ਰਾਪਤ ਨਹੀਂ ਹੈ, ਤੁਸੀਂ ਗੁਰੂ ਜੀ ਸਭ ਨੂੰ ਉਪਦੇਸ਼ ਦਿੰਦੇ ਹੋ। ਜਿਵੇਂ ਆਪਣੇ ਪਿਆਰੇ ਸਿੱਖਾਂ ਨੂੰ ਸਮਝਾਉਂਦੇ ਹੋ, ਉਸ ਪ੍ਰਕਾਰ ਮੈਨੂੰ ਵੀ ਆਪਣਾ ਉਪਦੇਸ਼ ਦ੍ਰਿੜ ਕਰਾਵੋ॥੩੬॥

**ਨਿਤ ਹੀ ਚਿਤ ਕੀ ਚਾਹ ਬਖਾਨੀ। ਮਨ ਥਿਰਤਾ ਲਹਿ ਜਿਮ ਨਿਜ ਥਾਨੀ'।**
**ਸ੍ਰੀ ਸਤਿਗੁਰ ਸੁਨ ਪਤਨੀ ਬਾਤ। ਬੋਲੇ ਜੋਗ ਰੀਤਿ ਬੱਖਜਾਤ॥ ੩੭॥**

ਮੈਂ ਆਪਣੇ ਚਿੱਤ ਦੀ ਨਿਤ ਦੀ ਚਾਹਤ ਕਹਿ ਦਿੱਤੀ ਹੈ, ਜਿਵੇਂ ਮੇਰਾ ਮਨ ਆਪਣੇ ਸਥਾਨ 'ਤੇ ਟਿਕ ਜਾਵੇ।" ਸਤਿਗੁਰੂ ਜੀ ਆਪਣੀ ਪਤਨੀ ਦੀ ਗੱਲ ਸੁਣ ਕੇ ਬੋਲੇ॥੩੭॥

ਦੋਹਰਾ- **'ਮਨ ਤੇ ਸਭਿ ਸਾਧਨ ਬਨੇ ਮਨ ਲਗ ਸਭਿ ਉਪਦੇਸ਼।**
**ਮਨੂਆ ਪਲਟੈ ਗਯਾਨ ਹੁਇ ਮਨ ਲਾਗੇ ਰਤਿ ਸ਼ੇਸ਼॥ ੩੮॥**

ਮਨ ਤੱਕ ਹੀ ਸਾਰੇ ਸਾਧਨ ਹਨ ਤੇ ਮਨ ਤੱਕ ਹੀ ਸਾਰੇ ਉਪਦੇਸ਼ ਹਨ। ਜਦ ਮਨ ਸੰਸਾਰ ਵਲੋਂ ਪਲਟਦਾ ਹੈ ਤੇ ਗਿਆਨ ਹੋ ਜਾਂਦਾ ਹੈ, ਤਦ ਮਨ ਦੀ ਪ੍ਰੀਤੀ ਵਿਸ਼ੇਸ਼ ਕਰਕੇ ਵਾਹਿਗੁਰੂ ਵਿਚ ਲੱਗਦੀ ਹੈ॥੩੮॥

**ਮੁਖ ਰੂਧੈ ਲਖਿ ਸ੍ਵਾਸ ਕੋ ਬ੍ਰਿਤ ਅੰਤਰ ਮੁਖ ਦੇਇ।**
**ਇਹੈ ਰੀਤਿ ਕਰਨਾ ਦੁਰਤਿ ਮਨੂਆ ਮ੍ਰਿਗ ਸੁਖ ਲੇਇ॥ ੩੯॥**

ਮੂੰਹ ਬੰਦ ਕਰਕੇ ਮੋਨ ਕੀਤੇ ਸਵਾਸਾਂ ਨੂੰ ਵੇਖੇ ਕਿ ਨਾਮ ਨਾਲ ਮਿਲੇ ਆ ਜਾ ਰਹੇ ਹਨ, ਇਸ ਪ੍ਰਕਾਰ ਬ੍ਰਿਤੀ ਨੂੰ ਅੰਤਰਮੁਖੀ ਕਰੇ। ਇਹ ਰੀਤੀ ਕਰਨ ਨਾਲ ਮਨ ਰੂਪੀ ਮ੍ਰਿਗ ਛੇਤੀ ਹੀ ਸੁਖੀ ਹੋ ਜਾਂਦਾ ਹੈ॥੩੯॥

**ਨੈਨ ਲਗੇ ਬੈਨਨਿ ਲਗੇ ਸ੍ਰਵਨ ਸ਼ਬਦ ਕੇ ਮੱਧ।**
**ਉਪ੍ਰਤ ਮਨੂਆ ਬਿਖੈ ਤੇ ਬ੍ਰਹਮਨੰਦ ਸੁਖ ਸੁੱਧ॥ ੪੦॥**

ਜਦ ਨੈਣ ਅਤੇ ਬੋਲ ਅਨਹਦ ਸ਼ਬਦ ਦੇ ਵਿਚ ਟਿੱਕ ਗਏ ਤਾਂ ਵਿਸ਼ਿਆਂ ਤੋਂ ਮਨ ਦੇ ਉਪਰਾਮ ਹੋਣ ਨਾਲ ਅਨੰਦ ਰੂਪ ਬ੍ਰਹਮ ਦੇ ਸੁਖ ਦੀ ਸੋਝੀ ਹੁੰਦੀ ਹੈ॥੪੦॥

**ਜਿਹਬਾ ਤਾਲੂ ਮੱਧ ਦੇ ਨੈਨ ਲਗਾਵੈ ਨਾਕ।**
**ਪਹਿਲਾਂ ਐਸੇ ਸੇਵੀਐ ਸਤਿਗੁਰ ਪਦ ਮਨ ਭਾਕ॥ ੪੧॥**

ਜੀਭ ਨੂੰ ਤਾਲੂ ਦੇ ਵਿਚਕਾਰ ਲਾਵੇ ਤੇ ਨੈਣਾਂ ਨੂੰ ਮੱਥੇ ਵਿਚ ਦੋਹਾਂ ਭਰਵੱਟਿਆਂ ਦੇ ਵਿਚਕਾਰ ਨੱਕ ਦੇ ਉਪਰ ਲਾਵੇ, ਪਹਿਲਾਂ ਇਸ ਪ੍ਰਕਾਰ ਸ਼ਰਧਾ ਨਾਲ ਸਤਿਗੁਰੂ ਜੀ ਦਾ ਸਿਮਰਨ ਕਰੀਏ॥੪੧॥

**ਨਾਭਿ ਠਹਿਰਾਵੈ ਸ੍ਵਾਸ ਜਬ ਬ੍ਰਿੱਤਿ ਥੰਭਾਵੈ ਅੰਤਿ।**
**ਬਹੀ ਬਾਸਨਾ ਰੋਕੀਏ ਤੀਨ ਮਾਸ ਲਗੁ ਸੰਤ॥ ੪੨॥**

ਜਦੋਂ ਸਵਾਸਾਂ ਨੂੰ ਨਾਭੀ ਵਿਚ ਠਹਿਰਾਵੇ, ਉਸ ਵਕਤ ਬ੍ਰਿਤੀ ਨੂੰ ਅੰਤਰਮੁਖੀ ਠਹਿਰਾਵੇ। ਹੇ ਸੰਤ ਜੀ! ਜਦ ਤਿੰਨ ਮਹੀਨੇ ਤੱਕ ਚਲਦਿਆਂ ਸਵਾਸਾਂ ਨੂੰ ਰੋਕੀਏ॥੪੨॥

**ਚੌਥ ਮਾਸ ਥਿਤ ਪਾਇਕੈ ਨਾਮ ਵਸਤੁ ਜੋ ਦੇਖਿ।**
**ਸੋਈ ਅੰਗ ਆਪਨ ਲਖੈ ਇਹੀ ਜੁਗੀਸ਼ਰ ਪੇਖਿ॥ ੪੩॥**

ਚੌਥੇ ਮਹੀਨੇ ਟਿਕਾਓ ਪ੍ਰਾਪਤ ਹੋ ਕੇ ਨਾਮ ਰੂਪੀ ਵਸਤੂ ਨੂੰ ਸਮਝ ਲੈਂਦਾ ਹੈ, ਉਹੀ ਨਾਮ ਫਿਰ ਆਪਣੇ ਹਿਰਦੇ ਵਿਚ, ਭਾਵ ਅੰਗ-ਅੰਗ ਵਿਚ ਸਮਝ ਲੈਂਦਾ ਹੈ। ਇਹੋ ਹੀ ਵੱਡੇ-ਵੱਡੇ ਜੋਗੀਆਂ ਨੇ ਸਮਝਿਆ ਹੈ॥੪੩॥

**ਤੀਬਰ ਬਾਸ਼ਨਾ ਦੂਰ ਕਰਿ ਜਿਉਂ ਜਲ ਮਕਰੀ ਧਾਇ।**
**ਐਸੀ ਸਾਧੋ ਸਾਧਨਾ ਮਨੂਆ ਚਿੱਤ ਬਿਲਾਇ॥ ੪੪॥**

ਤਿੱਖੀਆਂ ਵਾਸ਼ਨਾਂ ਜੋ ਜਲ ਉੱਤੇ ਮੱਕੜੀ ਵਾਂਗੂੰ ਦੌੜਦੀਆਂ ਹਨ, ਨੂੰ ਦੂਰ ਕਰੋ, ਐਸੀ ਸਾਧਨਾ ਸਾਧੋ ਕਿ ਮਨ ਦੀਆਂ ਸੋਚਾਂ ਨਾਸ਼ ਹੋ ਜਾਣ॥੪੪॥

**ਪੰਚ ਭੂਤ, ਭੂ, ਬਾਰਿ, ਹਰਿ, ਬਾਯੂ, ਗਗਨ ਸਥੂਲ।**
**ਗੰਧ, ਰਸ, ਰੂਪ, ਸਪਰਸ, ਧੁਨਿ ਸੂਖਮ ਕ੍ਰਮ ਇਹ ਮੂਲ॥ ੪੫॥**

ਪੰਜ ਤੱਤ, ਪ੍ਰਿਥਵੀ, ਜਲ, ਅਗਨੀ, ਹਵਾ ਅਤੇ ਅਕਾਸ਼ ਇਹ ਪੰਜੇ ਸਥੂਲ ਹਨ। ਸੁਗੰਧੀ, ਰਸ, ਰੂਪ, ਛੂਹ ਅਤੇ ਸ਼ਬਦ, ਇਹ ਸੂਖਮ ਤੱਤ ਦੂਜੇ ਪੰਜਾਂ ਦਾ ਕਰਮਵਾਰ ਮੂਲ ਹਨ॥੪੫॥

**ਪ੍ਰਾਨ, ਅਪਾਨ, ਸਮਾਨ, ਤ੍ਰੈ ਪੁਨ ਬਿਆਨ, ਉੱਦਜਾਨ।**
**ਉਰ, ਪਾਯੂ, ਰਿਦ, ਸੰਧ ਲਖਿ ਨਾੜੀ ਪੰਚ ਸਥਾਨ॥ ੪੬॥**

ਪ੍ਰਾਣ, ਅਪਾਣ, ਸਮਾਨ ਤਿੰਨ ਫਿਰ ਬਿਆਨ ਅਤੇ ਉਦਿਆਣ ਇਹ ਪੰਜ ਪ੍ਰਾਣ ਹਨ। ਹਿਰਦਾ, ਗੁਦਾ, ਨਾਭੀ, ਕੰਠ ਅਤੇ ਨਾੜੀ ਇਹ ਪੰਜੇ ਉਨ੍ਹਾਂ ਦੇ ਟਿਕਾਣੇ ਹਨ॥੪੬॥

**ਨਾਗ, ਕੱਛੂਓ, ਕ੍ਰਿੱਕਲੀ, ਦੇਵ ਦੱਤ, ਧਨ ਜੀਤ।**
**ਉਦਗਾਰ, ਨੇਤ੍ਰ, ਛਿਕ, ਜੰਭਣਾ, ਮੂਏ ਕਪਾਲੀ ਰੀਤ॥ ੪੭॥**

ਨਾਗ, ਕੱਛੂ, ਕ੍ਰਿੱਕਲੀ, ਦੇਵਦਤ ਅਤੇ ਧਨੀਜੈ ਇਹ ਪੰਜੇ ਉਪ ਪ੍ਰਾਣ ਹਨ। ਡਕਾਰ, ਪਲਕ ਉਘਾੜਨਾ, ਛਿੱਕਣਾ, ਉਬਾਸੀ ਲੈਣਾ, ਪ੍ਰਾਣ ਨਿਕਲਣਾ, ਇਹ ਪੰਜੇ ਕ੍ਰਮਵਾਰ ਉਪ ਪ੍ਰਾਣਾਂ ਦੀਆਂ ਕ੍ਰਿਆ ਹਨ॥੪੭॥

**ਭਿੰਨ ਭਿੰਨ ਸਭ ਬਾਂਟ ਕਰਿ ਤੱਤ੍ਵਨਿ ਧਾਤੂ।**
**ਅੰਤਹਕਰਨ ਸੁ ਭਿੰਨ ਕਰਿ ਸ਼ੇਖ ਆਤਮਾ ਸਾਟ॥ ੪੮॥**

ਭਿੰਨ-ਭਿੰਨ ਵੰਡ ਕੇ, ਤੱਤਾਂ ਦੀਆਂ ਪ੍ਰਕ੍ਰਿਤੀਆਂ ਵੀ ਵੰਡ ਦੇਵੋ, ਬਾਕੀ ਆਤਮਾ ਨੂੰ ਛਾਂਟ ਲਵੋ, ਭਾਵ ਵੱਖ-ਵੱਖ ਸਮਝ ਲਵੋ॥ ੪੮॥

**ਇਹੀ ਗਜਾਨ ਇਹ ਜੋਗ ਹੈ ਇਹੀ ਭਗਤਿ ਕਾ ਕਾਜ।**
**ਜੱਗ ਦਾਨ ਤੀਰਥ ਤਪਨਿ ਜਾਂ ਬਿਧ ਮਨ ਕੋ ਸਾਜ॥ ੪੯॥**

ਇਹੀ ਗਿਆਨ ਹੈ, ਇਹੀ ਜੋਗ ਹੈ, ਇਹੀ ਭਗਤੀ ਦਾ ਕਾਰਜ ਹੈ। ਜਗ ਵਿਚ ਦਾਨ ਦੇਣਾ, ਤੀਰਥਾਂ 'ਤੇ ਜਾਣਾ, ਤਪ ਕਰਨਾ, ਜਿਸ ਤਰ੍ਹਾਂ ਵੀ ਮਨ ਸਵਾਰਿਆ ਜਾ ਸਕੇ॥੪੯॥

*ਚੌਪਈ-* **ਦਿਨ ਕੈ ਨਿਸ ਮਹਿਂ ਅਲਪ ਅਹਾਰੀ। ਦਮ ਕੋ ਸਾਧੈ ਮਨਹਿਂ ਸੁਧਾਰੀ।**
**ਮਿੱਥਿਆ ਤਨ ਧਨ ਸੁਤ ਅਰੁ ਦਾਰਾ। ਮਿੱਥਿਆ ਜਗੁ ਕੋ ਬ੍ਰਿੰਦ ਪਸਾਰਾ॥੫੦॥**

ਦਿਨ ਜਾਂ ਰਾਤ ਨੂੰ ਥੋੜ੍ਹਾ ਭੋਜਨ ਖਾਓ, ਮਨ ਦਾ ਸੁਧਾਰ ਕਰਕੇ ਸਵਾਸਾਂ ਨੂੰ ਸਾਧੋ। ਤਨ, ਧਨ, ਪੁੱਤਰ ਅਤੇ ਇਸਤਰੀ ਨੂੰ ਝੂਠਾ ਜਾਣੋ। ਇਸ ਜਗਤ ਅਤੇ ਸਾਰੇ ਪਸਾਰੇ ਨੂੰ ਹੀ ਝੂਠਾ ਸਮਝੋ॥੫॥

**ਪ੍ਰਾਪਤਿ ਜੋਗੁ ਬਨੈ ਅੱਭਜਾਸੀ। ਬਿਨ ਅੱਭਜਾਸ ਪਰੈ ਜਮ ਫਾਸੀ।**
**ਰਾਜ ਜੋਗ ਇਹ ਤੋਹਿ ਬਤਾਯੋ। ਕਰਿ ਸਾਧਨ ਜੇ ਚਿਤ ਲਲਚਾਯੋ'॥੫੧॥**

ਵੈਰਾਗ ਨਾਲ ਅਭਿਆਸ ਜੋਗ ਪ੍ਰਾਪਤ ਹੁੰਦਾ ਹੈ, ਅਭਿਆਸ ਬਗੈਰ ਜਮਾਂ ਦੀ ਫਾਹੀ ਗਲ ਵਿਚ ਪੈਂਦੀ ਹੈ। ਇਹ ਰਾਜ ਜੋਗ ਤੈਨੂੰ ਦੱਸਿਆ ਹੈ, ਜੇ ਤੇਰਾ ਦਿਲ ਲਲਚਾਇਆ ਹੈ ਤਾਂ ਇਸ ਦਾ ਅਭਿਆਸ ਕਰੋ''॥੫੧॥

**ਸੁਨਿ ਸਤਿਗੁਰ ਕੇ ਬਚ ਗਤਿ ਜੋਗੁ। ਸ੍ਰੀ ਜੀਤੋ ਜੀ ਲਾਗੀ ਜੋਗੁ।**
**ਬੰਦਨ ਕਰਿ ਬੈਠੀ ਇਕ ਥਾਨ। ਸਾਧਨ ਲਾਗੀ ਸ੍ਵਾਸ ਮਹਾਨ॥ ੫੨॥**

ਮੁਕਤੀ ਦੇਣ ਵਾਲੇ ਸਤਿਗੁਰੂ ਜੀ ਦੇ ਬਚਨ ਸੁਣ ਕੇ, ਸ੍ਰੀ ਜੀਤੋ ਜੀ ਜੋਗ ਦਾ ਅਭਿਆਸ ਕਰਨ ਲੱਗੀ। ਬੰਦਨਾ ਕਰਕੇ ਇਕ ਥਾਂ ਬੈਠ ਗਈ ਤੇ ਆਪਣੇ ਸਵਾਸਾਂ ਨੂੰ ਉੱਤਮ ਢੰਗ ਨਾਲ ਸਾਧਨ ਲੱਗੀ॥੫੨॥

*ਪੰਜਵੀਂ ਰੁੱਤ ਦਾ ਅਠਾਰ੍ਹਵਾਂ ਅਧਿਆਇ ਸਮਾਪਤ ਹੋਇਆ॥੧੮॥*

☆☆☆

# ਅਧਿਆਇ ਉਂਨ੍ਹੀਵਾਂ

## ਮਾਤਾ ਜੀਤੋ ਜੀ ਸੱਚਖੰਡ ਗਮਨ

ਦੋਹਰਾ- ਅਲਪ ਅਹਾਰਨ ਹੋਇ ਕਰਿ ਬੈਠਹਿ ਆਸਨ ਧਾਰਿ।
ਦ੍ਰਿਸ਼ਟਿ ਠਹਿਰਾਵੈ ਨਾਸਕਾ ਮਨ ਤੇ ਬਾਸ਼ਨ ਡਾਰ॥ ੧॥

ਮਾਤਾ ਜੀਤੋ ਜੀ ਥੋੜ੍ਹਾ ਭੋਜਨ ਛਕ ਕੇ ਆਸਣ ਧਾਰ ਕੇ ਬੈਠ ਜਾਂਦੇ ਸਨ। ਆਪਣੇ ਨੱਕ ਉੱਤੇ ਦ੍ਰਿਸ਼ਟੀ ਠਹਿਰਾਉਂਦੇ ਸਨ ਅਤੇ ਮਨ ਦੀਆਂ ਵਾਸ਼ਨਾਵਾਂ ਦੂਰ ਕਰਦੇ ਸਨ॥੧॥

*ਨੋਟ : ਇਹ ਉਪਦੇਸ਼ ਗੁਰਮਤ ਦੇ ਰਾਜ ਜੋਗ ਦੇ ਅਨੁਕੂਲ ਨਹੀਂ ਹੈ। ਸੌ ਸਾਖੀ ਵਿਚ ਮਿਲਾਵਟ ਕਰਨ ਵਾਲਾ ਲੇਖਕ ਮੁੜ ਭਗਤੀ ਮਾਰਗ ਦੇ ਨਾਮ ਉੱਤੇ ਉਪਾਸ਼ਕਾਂ ਅਤੇ ਅਭਿਆਸੀ ਸਿੱਖਾਂ ਨੂੰ ਇਕ ਮਿਸ਼ਰਤ ਜੇਹਾ ਤ੍ਰੀਕਾ ਸਿਖਾਉਂਦਾ ਹੈ ਤੇ ਮੌਕਾ ਐਸਾ ਬਣਾਉਂਦਾ ਹੈ ਕਿ ਸਤਿਗੁਰੂ ਜੀ ਆਪਣੀ ਪਿਆਰੀ ਪਤਨੀ ਨੂੰ ਉਪਦੇਸ਼ ਦੇ ਰਹੇ ਹਨ, ਜਿਵੇਂ ਸਤਿਗੁਰੂ ਸਾਹਿਬ ਜੀ ਦੀ ਪਰਮ ਪਿਆਰੀ ਪਤਨੀ ਹੁਣ ਤੱਕ ਪਰਮ ਪਦਵੀ ਤੋਂ ਸੱਖਣੀ ਸੀ ?*

ਚੌਪਈ- ਖਸ਼ਟ ਮਹੀਨੇ ਸਾਧਜੋ ਜਬੈ। ਸਿੱਧਾਂ ਪ੍ਰਾਪਤਿ ਹੋਈ ਸਬੈ।
ਸਾਧਤਿ ਦ੍ਵਾਦਸ਼ ਮਾਸ ਬਿਤਾਏ। ਅੰਤ੍ਰਜਾਮਤਾ ਉਰ ਬਿਦਤਾਏ॥ ੨॥

ਛੇ ਮਹੀਨੇ ਜਦ ਸਾਧਨਾ ਕੀਤੀ ਤਾਂ ਸਭ ਸਿੱਧੀਆਂ ਪ੍ਰਾਪਤ ਹੋ ਗਈਆਂ। ਸਾਧਨਾ ਕਰਦਿਆਂ ਦੋ ਮਹੀਨੇ ਹੋਰ ਬਤੀਤ ਕੀਤੇ, ਫਿਰ ਅੰਤਰਜਾਮਤਾ ਪ੍ਰਗਟ ਹੋ ਗਈ॥੨॥

ਭੂਤ ਭਵਿੱਖਤ ਕੀ ਸਭਿ ਬਾਤ। ਭਈ ਰਿਦੇ ਮਹਿਂ ਸਭਿ ਬੱਖਜਾਤ।
ਗੁਰ ਕੀ ਗਤਿ ਜਬਿਹੂੰ ਮਨ ਜਾਨੀ। ਜੰਗ ਬੀਚ ਹੁਇ ਸੰਤਤਿ ਹਾਨੀ॥੩॥

ਭੂਤ, ਭਵਿੱਖ ਦੀਆਂ ਸਾਰੀਆਂ ਗੱਲਾਂ ਹਿਰਦੇ ਵਿਚ ਪ੍ਰਗਟ ਹੋ ਗਈਆਂ। ਗੁਰੂ ਜੀ ਦੀ ਗਤੀ ਜਦ ਮਨ ਵਿਚ ਜਾਣੀ ਕਿ ਜੰਗ ਵਿਚ ਸਾਰੀ ਸੰਤਾਨ ਸਮਾਅ ਜਾਵੇਗੀ॥੩॥

ਅਪਰ ਬਾਰਤਾ ਸਭਿ ਬਿਦਤਾਈ। ਇਕ ਦਿਨ ਪੁਨਿ ਸਤਿਗੁਰ ਢਿਗ ਆਈ।
'ਸਕਲ ਕਲਾ ਸਮਰਥ ਗੁਰ ਪੂਰਨ। ਥਪਹੁ ਉਥਾਪਹੁ ਰਾਵਰ ਤੂਰਨ॥੪॥

ਤੇ ਹੋਰ ਸਾਰੀ ਵਾਰਤਾ ਵੀ ਪ੍ਰਗਟ ਹੋ ਗਈ। ਇਕ ਦਿਨ ਫਿਰ ਸਤਿਗੁਰੂ ਜੀ ਪਾਸ ਆਈ ਤੇ ਕਿਹਾ, "ਹੇ ਸਤਿਗੁਰੂ ਜੀ ! ਤੁਸੀਂ ਸਰਬ ਕਲਾ ਸਮਰੱਥ ਹੋ, ਤੁਸੀਂ ਤੁਰਤ ਹੀ ਕਿਸੇ ਨੂੰ ਵੀ ਮਾਰ ਜਵਾਲ ਸਕਦੇ ਹੋ॥੪॥

ਖਾਲੀ ਭਰੋ ਭਰੇ ਕਰਿ ਖਾਲੀ। ਥਾਪਹੁ ਨਾਸਹੁ ਚਹਹੁ ਉਤਾਲੀ।
ਜਗ ਮਹਿਂ ਬੰਸ ਰਾਖਿਬੋ ਕਰੀਯਹਿ। ਪੁਰਹੁ ਆਸ ਇਹ ਆਪ ਬਿਚਰੀਯਹਿ' ॥੫॥

ਖਾਲੀਆਂ ਨੂੰ ਭਰ ਸਕਦੇ ਹੋ ਅਤੇ ਭਰਿਆਂ ਨੂੰ ਖਾਲੀ ਕਰ ਸਕਦੇ ਹੋ। ਬੜੇ ਛੇਤੀ ਉਸਾਰ ਸਕਦੇ ਹੋ ਤੇ ਢਾਹ ਸਕਦੇ ਹੋ। ਜਗਤ ਵਿਚ ਆਪਣੇ ਵੰਸ਼ ਨੂੰ ਰੱਖ ਲਵੋ, ਇਹ ਮੇਰੀ ਆਸ ਪੂਰੀ ਕਰੋ, ਇਸ ਬਾਰੇ ਆਪ ਵਿਚਾਰ ਕਰੋ" ॥੫॥

ਸ਼੍ਰੀ ਜੀਤੋ ਤੇ ਸੁਨਿ ਮੁਸਕਾਏ। 'ਭੂਤ ਭਵਿੱਖਤ ਤੁਵ ਲਖਿ ਪਾਏ।
ਸੰਤਤਿ ਕੇ ਹਿਤ ਜੋਗ ਕਮਾਯੋ ? ਕੈ ਪਰਲੋਕ ਭਲੋ ਉਰ ਭਾਯੋ॥ ੬॥

ਸ੍ਰੀ ਜੀਤੋ ਜੀ ਪਾਸੋਂ ਇਹ ਗੱਲ ਸੁਣ ਕੇ ਗੁਰੂ ਜੀ ਮੁਸਕਰਾਏ ਤੇ ਬੋਲੇ, "ਤੂੰ ਭੂਤ, ਭਵਿੱਖਤ ਜਾਣ ਲਿਆ ਹੈ। ਕੀ ਸੰਤਾਨ ਵਾਸਤੇ ਇਹ ਜੋਗ ਕਮਾਇਆ ਸੀ ਜਾਂ ਪਰਲੋਕ ਹਿਰਦੇ ਵਿਚ ਚੰਗਾ ਲੱਗਾ ਸੀ॥੬॥

**ਮੋਹ ਆਦਿ ਸੇ ਸਕਲ ਬਿਕਾਰਾ। ਇਨ ਤੇ ਚਹੀਯਹਿ ਬਨਿਬੋ ਨਜਾਰਾ।**
**ਤੈਂ ਬਿੱਪ੍ਰੀਤ ਸੰਗਲ ਇਹ ਧਾਰੀ। ਕਜੋਂ ਨਹਿਂ ਲਖੀ ਅਰਸ਼ ਸਿਰਦਾਰੀ॥ ੭॥**

ਮੋਹ ਆਦਿ ਨਾਲ ਹੀ ਸਾਰੇ ਵਿਕਾਰ ਪੈਦਾ ਹੁੰਦੇ ਹਨ, ਇਨ੍ਹਾਂ ਤੋਂ ਵੱਖਰੇ ਹੀ ਰਹਿਣਾ ਚਾਹੀਦਾ ਹੈ। ਤੂੰ ਸਾਰੀ ਇਹ ਉਲਟ ਗੱਲ ਧਾਰਨ ਕੀਤੀ ਹੈ ਤੇ ਅਰਸ਼ਾਂ ਦੀ ਪਾਤਿਸ਼ਾਹੀ ਕਿਉਂ ਨਹੀਂ ਸਮਝੀ ਹੈਂ॥੭॥

**ਸੁਤ ਸਮੇਤ ਜੋ ਪਦ ਅਬਿਨਾਸ਼ੀ। ਤਹਿਂ ਕੋ ਬਨੋ ਸਦਾ ਤੁਮ ਬਾਸੀ।**
**ਨੱਸ੍ਵਰ ਜਗਤ ਦੇਖਿ ਕਜੋਂ ਭੂਲੀ। ਜੋਗ ਧਰੇ ਆਨੰਦ ਬ੍ਰਿਤਿ ਝੂਲੀ॥ ੮॥**

ਪੁੱਤਾਂ ਸਮੇਤ ਜਿਹੜੀ ਅਬਿਨਾਸ਼ੀ ਪਦਵੀ ਹੈ, ਓਥੋਂ ਦੇ ਜਾ ਕੇ ਤੁਸੀਂ ਸਦਾ ਲਈ ਵਾਸੀ ਬਣੋ। ਨਾਸ਼ਵਾਨ ਜਗਤ ਨੂੰ ਵੇਖ ਕੇ ਕਿਉਂ ਭੁੱਲ ਗਈ ਹੈਂ। ਜੋਗ ਧਾਰ ਕੇ ਤੇਰੀ ਬਿਰਤੀ ਅਨੰਦ ਵਿਚ ਝੁੱਲੀ ਹੈ॥੮॥

**ਬ੍ਰਹਮਾਤਮ ਕਹੁ ਗਜਾਨ ਉਪੰਨਾ। ਸਫਲ ਜਨਮ ਹੋਯਸਿ ਤੂੰ ਧੰਨਾ।**
**ਉਚਿਤ ਨਹੀਂ ਇੱਤਜਾਦਿਕ ਕਹਿਬੋ। ਤਨ ਤੇ ਭਿੰਨ ਆਪ ਕੋ ਲਹਿਬੋ' ॥ ੯॥**

ਬ੍ਰਹਮ ਆਤਮ ਵਿਚ ਗਿਆਨ ਪ੍ਰਗਟ ਹੋਇਆ ਹੈ, ਤੇਰਾ ਜਨਮ ਸਫਲ ਹੋਇਆ ਹੈ ਤੇ ਤੂੰ ਧੰਨ ਹੋ ਗਈ ਹੈਂ। ਇਸ ਪ੍ਰਕਾਰ ਕਹਿਣਾ ਉਚਿਤ ਨਹੀਂ। ਆਪਣੇ ਆਪ ਨੂੰ ਤਨ ਨਾਲੋਂ ਵੱਖ ਜਾਣੋ"॥੯॥

**ਸੁਨਿ ਜੀਤੋ ਕਰ ਜੋਰਿ ਉਚਾਰੀ। 'ਮੈਂ ਸਦੀਵ ਰਾਵਰਿ ਅਨੁਸਾਰੀ।**
**ਦੇਖਿ ਜਗਤ ਦਿਸ਼ ਕੀਨਸਿ ਅਰਜ਼ੀ। ਬਰਤਹੁ ਜਥਾ ਆਪ ਕੀ ਮਰਜ਼ੀ॥੧੦॥**

ਇਹ ਸੁਣ ਕੇ ਸ੍ਰੀ ਜੀਤੋ ਜੀ ਹੱਥ ਜੋੜ ਕੇ ਬੋਲੇ, "ਮੈਂ ਸਦਾ ਹੀ ਆਪ ਜੀ ਦੀ ਆਗਿਆ ਅਨੁਸਾਰ ਹਾਂ। ਦੁਨੀਆਂ ਵਾਲੇ ਪਾਸੇ ਵੇਖ ਕੇ ਬੇਨਤੀ ਕੀਤੀ ਸੀ। ਜਿਵੇਂ ਆਪ ਜੀ ਦੀ ਮਰਜ਼ੀ ਹੈ ਤਿਵੇਂ ਵਰਤਾਰਾ ਕਰੋ॥੧੦॥

**ਮੁਝ ਕੌ ਖੁਸ਼ੀ ਕਰੋ ਤਨ ਛੋਰੋਂ। ਮਹਿਦ ਬਿਘਨ ਗਨ ਪਿਖਜੋ ਨ ਲੋਰੋਂ।**
**ਪੀਛੇ ਰਚੋ ਜਥਾ ਮਨ ਭਾਯਾ। ਅਸ ਅਪਦਾ ਮੈਂ ਪਿਖਿ ਨ ਸਕਾਯਾ' ॥ ੧੧॥**

ਮੇਰੇ 'ਤੇ ਖ਼ੁਸ਼ੀ ਕਰੋ ਸਰੀਰ ਛੱਡ ਦੇਵਾਂ। ਬਹੁਤ ਵੱਡੇ ਵਿਘਨ ਨਹੀਂ ਵੇਖਣਾ ਚਾਹੁੰਦੀ ਹਾਂ ਤੇ ਨਾ ਹੀ ਇਨ੍ਹਾਂ ਦੀ ਲੋੜ ਹੈ। ਮੇਰੇ ਬਾਅਦ ਜਿਵੇਂ ਤੁਹਾਡੀ ਮਰਜ਼ੀ ਹੈ, ਉਸ ਤਰ੍ਹਾਂ ਹੀ ਕਰੋ। ਐਸੀਆਂ ਬਿਪਤਾਵਾਂ ਮੈਂ ਵੇਖ ਨਹੀਂ ਸਕਦੀ ਹਾਂ"॥੧੧॥

**ਤਬਿ ਗੁਰ ਕਹਜੋ 'ਤੋਹਿ ਚਿਤ ਜੈਸੇ। ਕਰਹੁ ਆਪ ਭਾਵਤਿ ਸ਼ੁਭ ਤੈਸੇ।**
**ਚਾਰ ਦਿਵਸ ਜੀਵਨ ਜਗਮਾਂਹੀ। ਨਿਜ ਨਿਜ ਵਾਰੀ ਸਭਿ ਚਲਿ ਜਾਂਹੀ॥੧੨॥**

ਤਦ ਗੁਰੂ ਜੀ ਨੇ ਕਿਹਾ, "ਜਿਵੇਂ ਤੇਰੀ ਮਰਜ਼ੀ ਹੈ, ਉਸ ਤਰ੍ਹਾਂ ਕਰੋ, ਜਿਵੇਂ ਤੁਹਾਨੂੰ ਚੰਗਾ ਲੱਗਦਾ ਹੈ। ਇਸ ਜਗਤ ਵਿਚ ਚਾਰ ਦਿਨ ਦਾ ਜੀਵਨ ਹੈ, ਆਪਣੀ-ਆਪਣੀ ਵਾਰੀ ਸਾਰੇ ਚਲੇ ਜਾਣਗੇ॥੧੨॥

**ਆਗੈ ਪਾਛੈ ਚਲਨਿ ਜ਼ਰੂਰ। ਦੁਖ ਕੈ ਸੁਖੀ ਨੇਰ ਕੈ ਦੂਰ।**
**ਰਾਉ ਰੰਕ ਸਭਿ ਏਕ ਸਮਾਨਾ। ਉਪਜਨ ਹਾਰੇ ਬਿਨਸ ਨਿਦਾਨਾ॥ ੧੩॥**

ਅਗੋਂ ਪਿੱਛੋਂ ਜ਼ਰੂਰ ਚਲਣਾ ਹੈ, ਕੋਈ ਦੁੱਖੀ ਕੋਈ ਸੁਖੀ, ਕੋਈ ਵੱਡਾ ਕੋਈ ਛੋਟਾ ਸਭ ਚਲੇ ਜਾਣੇ ਹਨ। ਰਾਜਾ ਪਰਜਾ ਇਕ ਸਮਾਨ ਹਨ। ਸਭ ਜਿਹੜੇ ਪੈਦਾ ਹੁੰਦੇ ਹਨ, ਉਨ੍ਹਾਂ ਨੇ ਨਾਸ਼ ਹੋ ਜਾਣਾ ਹੈ॥੧੩॥

ਸੁਨਤਿ ਕੰਤ ਤੇ ਬੰਦਨ ਠਾਨੀ। ਦਰਸ਼ਨ ਕਰਜੋ ਸਥਿਰ ਹ੍ਵੈ ਥਾਨੀ।
ਪਤਿ ਮੂਰਤਿ ਕੋ ਰਿਦੇ ਬਸਾਈ। ਕਰਿ ਬਹੁ ਨਮੋ ਅਪਨਿ ਘਰ ਆਈ॥੧੪॥

ਪਤੀ ਜੀ ਪਾਸੋਂ ਇਸ ਪ੍ਰਕਾਰ ਸੁਣ ਕੇ ਸ੍ਰੀ ਜੀਤੋ ਜੀ ਨੇ ਬੰਦਨਾ ਕੀਤੀ ਤੇ ਇਕ ਥਾਂ ਖੜੇ ਹੋ ਕੇ ਦਰਸ਼ਨ ਕੀਤੇ। ਆਪਣੇ ਪਤੀ ਜੀ ਦੀ ਮੂਰਤੀ ਹਿਰਦੇ ਵਿਚ ਵਸਾਈ ਤੇ ਬਹੁਤ ਬੰਦਨਾ ਕਰਕੇ ਆਪਣੇ ਘਰ ਨੂੰ ਆ ਗਈ॥੧੪॥

ਕਰਿ ਸ਼ਨਾਨ ਪਾਵਨ ਤਨ ਹ੍ਵੈ ਕੈ। ਕੁਸ਼ ਕੋ ਆਸਨ ਡਾਸਨਿ ਕੈ ਕੈ।
ਦਾਸੀ ਆਦਿ ਅਪਰ ਬਹੁਨਾਰੀ। ਕਰਤਿ ਜਿ ਸੇਵਾ ਰਖਤਿ ਸੁਖਾਰੀ॥੧੫॥

ਇਸ਼ਨਾਨ ਕਰਕੇ ਸਰੀਰ ਨੂੰ ਪਵਿੱਤਰ ਕੀਤਾ। ਦਭ ਦਾ ਆਸਣ ਕਹਿ ਕੇ ਵਿਛਵਾਇਆ। ਦਾਸੀਆਂ ਆਦਿ ਬਹੁਤ ਇਸਤਰੀਆਂ ਸੇਵਾ ਕਰਕੇ ਸੁਖੀ ਰੱਖਦੀਆਂ ਸਨ॥੧੫॥

ਕੇਤਿਕ ਪਾਸ ਰਹਤਿ ਤਿਨ ਸਾਥ। ਨਿਜ ਚਲਿਬੇ ਕੀ ਕਹਿ ਕਰਿ ਗਾਥ।
ਜੋ ਜਿਨ ਜਾਚਜੋ ਸੋ ਤਿਨ ਦੀਯੋ। ਮਨ ਭਾਵਤਿ ਸਭਿਹੂੰ ਬਰ ਲੀਯੋ॥੧੬॥

ਕਈ ਉਨ੍ਹਾਂ ਦੇ ਨਾਲ ਹੀ ਪਾਸ ਰਹਿੰਦੀਆਂ ਸਨ। ਆਪਣੇ ਚੱਲਣ ਦੀ ਕਥਾ ਸੁਣਾਈ, ਜੋ ਕਿਸੇ ਜੋ ਕੁਝ ਵੀ ਮੰਗਿਆ ਉਹ ਦਿੱਤਾ। ਮਨ-ਭਾਉਂਦੇ ਸਾਰਿਆਂ ਨੇ ਵਰ ਪ੍ਰਾਪਤ ਕੀਤੇ॥੧੬॥

ਆਸਨ ਕਰਿ ਬੈਠੀ ਤਤਕਾਲਾ। ਸਾਧਜੋ ਪੂਰਬ ਜੋਗ ਬਿਸਾਲਾ।
ਤਿਸ ਅੱਭਜਾਸ ਬਲ ਤੇ ਖਿਚਿ ਸ੍ਵਾਸ। ਦਸਮ ਦ੍ਵਾਰ ਮਹਿਂ ਕਰਿ ਤਿਹ ਬਾਸ॥੧੭॥

ਆਸਣ ਕਰਕੇ ਤੁਰਤ ਬੈਠ ਗਏ, ਪਹਿਲਾਂ ਹੀ ਬਹੁਤ ਜੋਗ ਦੀ ਸਾਧਨਾ ਕੀਤੀ ਸੀ, ਉਸ ਦੇ ਅਭਿਆਸ ਦੇ ਬਲ ਨਾਲ ਸਵਾਸ ਖਿੱਚ ਲਏ ਤੇ ਦਸਮ ਦਵਾਰ ਵਿਚ ਵਾਸਾ ਕਰ ਲਿਆ॥੧੭॥

ਪਾਇ ਜੋਰ ਬ੍ਰਹਮਰੰਧਰ ਫੋਰਾ। ਗਮਨੀ ਗੁਰ ਪੁਰਿ ਤਨ ਕੋ ਛੋਰਾ।
ਦੇਖਤਿ ਦਾਸੀ ਦੌਰਤਿ ਗਈ। ਮਾਤਾ ਗੁਜਰੀ ਕਉ ਸੁਧਿ ਦਈ॥੧੮॥

ਪੈਰ ਜੋੜ ਕੇ ਦਸਮ ਦਵਾਰ ਨੂੰ ਤੋੜਿਆ ਤੇ ਸਰੀਰ ਛੱਡ ਕੇ ਗੁਰਪੁਰੀ ਵਿਚ ਸਿਧਾਰ ਗਏ। ਇਹ ਵੇਖ ਕੇ ਦਾਸੀਆਂ, ਦੌੜ ਕੇ ਗਈਆਂ ਤੇ ਮਾਤਾ ਗੁਜਰੀ ਜੀ ਨੂੰ ਜਾ ਕੇ ਦੱਸਿਆ॥੧੮॥

ਸੁਨਤਿ ਅਚੰਭੈ ਹੁਇ ਕਰਿ ਆਈ। ਦੇਖਿ ਨੁਖਾ ਗਤਿ ਕੋ ਬਿਲਖਾਈ।
ਪੁਨ ਸੁਨਿ ਸੁਨਿ ਸੁੰਦਰੀ ਤੇ ਆਦਿ। ਮਿਲੀ ਆਇ ਕਿਯ ਰੋਦਨਿ ਨਾਦ॥੧੯॥

ਉਹ ਸੁਣ ਕੇ ਮਾਤਾ ਜੀ ਬਹੁਤ ਹੈਰਾਨ ਹੋ ਕੇ ਆਏ ਤੇ ਆਪਣੀ ਨੂੰਹ ਦੀ ਗਤੀ ਵੇਖ ਕੇ ਘਬਰਾ ਗਏ। ਫਿਰ ਸੁਣ-ਸੁਣ ਮਾਤਾ ਸੁੰਦਰੀ ਜੀ ਆਦਿ ਆ ਗਏ ਤੇ ਆ ਕੇ ਮਿਲ ਕੇ ਰੋਣ ਲੱਗ ਗਈਆਂ॥੧੯॥

ਤਬਿ ਸਤਿਗੁਰ ਪਠਿ ਦਾਸ ਹਟਾਈ। 'ਕਰਹੁ ਦਾਹੁ ਇਹੁ ਸੁਰਗ ਸਿਧਾਈ'।
ਸੁਨਿ ਆਇਸੁ ਤਜਾਰੀ ਕਰਿਵਾਇ। ਕਰਿ ਸ਼ਨਾਨ ਪਟ ਨਵ ਪਹਿਰਾਇ॥੨੦॥

ਤਦ ਸਤਿਗੁਰੂ ਜੀ ਨੇ ਦਾਸ ਭੇਜ ਕੇ ਰੋਣ ਤੋਂ ਹਟਾਇਆ, "ਇਸ ਦਾ ਦਾਹ ਸੰਸਕਾਰ ਕਰ ਦੇਵੋ, ਇਹ ਸਵਰਗਾਂ ਵਿਚ ਚਲੀ ਗਈ ਹੈ", ਆਗਿਆ ਸੁਣ ਕੇ ਤਿਆਰੀ ਕਰਵਾਈ ਤੇ ਇਸ਼ਨਾਨ ਕਰਵਾ ਕੇ ਨਵੇਂ ਕਪੜੇ ਪਹਿਨਾਏ॥੨੦॥

ਸਾਹਿਬਜ਼ਾਦੇ ਚਾਰਹੁਂ ਸਾਥ। ਕਰੇ ਬਿਬਾਨ ਉਠਾਇਇਸਿ ਹਾਥ।
ਆਦਿ ਖਾਲਸਾ ਲੋਕ ਘਨੇਰੇ। ਗਮਨੇ ਸੰਗ ਵਹਿਰ ਤਿਸ ਬੇਰੇ॥੨੧॥

ਚਾਰੇ ਸਾਹਿਬਜ਼ਾਦੇ ਨਾਲ ਸਨ, ਬਿਬਾਨ ਤਿਆਰ ਕਰਵਾ ਕੇ ਹੱਥਾਂ ਨਾਲ ਚੁੱਕ ਲਿਆ। ਖਾਲਸਾ ਆਦਿ ਬਹੁਤ ਲੋਕ ਨਾਲ ਸਨ, ਉਸ ਸਮੇਂ ਸਾਰੇ ਹੀ ਨਾਲ ਗਏ॥੨੧॥

**ਨਾਮ ਅਗੰਮਪੁਰਾ ਜਿਸ ਥਾਨਾ। ਤਹਿਲੋ ਪਹੁਚੇ ਗੁਰੂ ਬਖਾਨਾ।**
**ਗਾਵਤਿ ਸ਼ਬਦ ਰਬਾਬੀ ਆਗੇ। ਸਿਮਰੈਂ ਨਾਮ ਸਿੱਖ ਵਡਭਾਗੇ॥ ੨੨॥**

ਜਿਸ ਸਥਾਨ ਦਾ ਨਾਮ ਅਗੰਮਪੁਰਾ ਹੈ, ਗੁਰੂ ਜੀ ਦੇ ਕਹਿਣ 'ਤੇ ਉਸ ਸਥਾਨ ਤੱਕ ਪਹੁੰਚੇ। ਰਬਾਬੀ ਸ਼ਬਦ ਪੜ੍ਹਦੇ-ਪੜ੍ਹਦੇ ਅੱਗੇ-ਅੱਗੇ ਜਾ ਰਹੇ ਸਨ ਤੇ ਵਡਭਾਗੀ ਸਿੱਖ ਨਾਮ ਦਾ ਸਿਮਰਨ ਕਰਦੇ ਸਨ॥੨੨॥

**ਗਨ ਚੰਦਨ ਕੀ ਚਿਖਾ ਬਨਾਈ। ਸੁਤ ਨੇ ਗਹਿ ਕਰਿ ਅਗਨਿ ਲਗਾਈ।**
**ਤਿਲ ਜਵ ਘ੍ਰਿਤ ਪਾਏ ਸਮੁਦਾਏ। ਕਰੀ ਪ੍ਰਕਰਮਾ ਫਿਰਿ ਚਹੁੰਘਾਏ॥ ੨੩॥**

ਚੰਦਨ ਦੀ ਲੱਕੜੀ ਦੀ ਵੱਡੀ ਚਿਖਾ ਬਣਾਈ, ਪੁੱਤਰ ਨੇ ਫੜ ਕੇ ਅਗਨੀ ਲਾਈ। ਤਿਲ, ਜਵੀ ਅਤੇ ਘਿਉ ਬਹੁਤ ਪਾਇਆ। ਚਾਰ-ਚੁਫੇਰੇ ਫਿਰ ਕੇ ਪਰਿਕਰਮਾਂ ਕੀਤੀਆਂ॥੨੩॥

**ਅਵਲੋਕੀ ਜਬਿ ਆਧਿਕ ਜਰੀ। ਪੁੱਤ੍ਰ ਕਪਾਲ ਕ੍ਰਿਆ ਤਬਿ ਕਰੀ।**
**ਸਤੁੱਦ੍ਰਵ ਨਿਕਟ ਗਏ ਚਲਿ ਫੇਰ। ਕਰਜੋ ਸ਼ਨਾਨ ਸਭਿਨਿ ਤਿਸ ਬੇਰ॥ ੨੪॥**

ਜਦ ਵੇਖਿਆ ਅੱਧੀ ਕੁ ਸੜ ਗਈ ਹੈ, ਤਦ ਪੁੱਤਰ ਨੇ ਕਪਾਲ ਕ੍ਰਿਆ ਕੀਤੀ। ਸਤਿਲੁਜ ਦੇ ਫਿਰ ਨੇੜੇ ਚਲੇ ਗਏ, ਸਾਰਿਆਂ ਨੇ ਫਿਰ ਨਦੀ ਵਿਚ ਇਸ਼ਨਾਨ ਕੀਤਾ॥੨੪॥

**ਬਿਧਿ ਸੋਂ ਦਿਯੋ ਤਿਲਾਂਜੁਲਿ ਤਬੈ। ਆਏ ਗੁਰ ਸਿਮਰਤਿ ਪੁਰਿ ਸਬੈ।**
**ਸ਼੍ਰੀ ਕਲਗੀਧਰ ਕੇ ਢਿਗੁ ਬੈਸੇ। ਚਲਜੋ ਪ੍ਰਸੰਗ ਤਜਜੋ ਤਨ ਜੈਸੇ॥ ੨੫॥**

ਵਿਧੀ ਅਨੁਸਾਰ ਫਿਰ ਤਿਲਾਂਜੁਲੀ ਦਿੱਤੀ, ਫਿਰ ਸਾਰੇ ਗੁਰੂ ਦਾ ਸਿਮਰਨ ਕਰਦੇ ਹੋਏ ਨਗਰ ਵਿਚ ਆ ਗਏ। ਸ੍ਰੀ ਕਲਗੀਧਰ ਜੀ ਦੇ ਪਾਸ ਬੈਠ ਗਏ, ਫਿਰ ਇਹ ਪ੍ਰਸੰਗ ਚਲ ਪਿਆ, ਜਿਵੇਂ ਸਰੀਰ ਛੱਡਿਆ ਸੀ॥੨੫॥

**ਇਕ ਤਹਿੰ ਪਰਸਰਾਮ ਬੈਰਾਗੀ। ਸੁਨਿਕੈ ਜੋਗੁ ਬਾਤ ਅਨੁਰਾਗੀ।**
**'ਬ੍ਰਹਮਰੰਧ੍ਰਰ ਕੋ ਫੋਰਿ ਸਿਧਾਰੀ'। ਬਿਸੋਮਨ ਬੂਝਨ ਹੇਤ ਉਚਾਰੀ॥ ੨੬॥**

ਇਕ ਉਥੇ ਪਰਸਰਾਮ ਬੈਰਾਗੀ ਸੀ, ਜੋਗ ਬਾਰੇ ਸੁਣ ਕੇ ਉਸ ਵਿਚ ਪ੍ਰੇਮ ਜਾਗਿਆ, "ਦਸਮ ਦਵਾਰ ਨੂੰ ਭੰਨ ਕੇ ਚਲੇ ਗਏ ਹਨ।" ਹੈਰਾਨ ਹੋ ਕੇ ਪੁੱਛਣ ਵਾਸਤੇ ਉਸ ਕਿਹਾ॥੨੬॥

**'ਜਿਮ ਬਡਭਾਗਨ ਕੋ ਉਪਦੇਸ਼ਾ। ਕ੍ਰਿਪਾ ਕਰਹੁ ਮੁਝ ਕਹੀਅਹਿ ਤੈਸਾ।**
**ਥੋਰੇ ਦਿਵਸਨ ਮੈਂ ਸਿਧ ਹੋਵਾ। ਬਿਦਤਿ ਦੇਹਿ ਤਜਾਗਨ ਮਹਿੰ ਜੋਵਾ॥੨੭॥**

"ਜਿਵੇਂ ਵੱਡੇ ਭਾਗਾਂ ਵਾਲੀ ਨੂੰ ਇਹ ਉਪਦੇਸ਼ ਦਿੱਤਾ ਹੈ, ਕਿਰਪਾ ਕਰਕੇ ਮੈਨੂੰ ਵੀ ਉਸ ਤਰ੍ਹਾਂ ਦਾ ਉਪਦੇਸ਼ ਦੇਵੋ। ਜਿਵੇਂ ਮਾਤਾ ਜੀ ਦਾ ਯੋਗ ਥੋੜ੍ਹੇ ਦਿਨਾਂ ਵਿਚ ਸਿੱਧ ਹੋ ਗਿਆ ਹੈ, ਪ੍ਰਗਟ ਰੂਪ ਵਿਚ ਹੀ ਮਾਤਾ ਜੀ ਦੇ ਸਰੀਰ ਤਿਆਗਣ ਤੋਂ ਮੈਂ ਇਹ ਵੇਖਿਆ ਹੈ॥੨੭॥

**ਪਰਜੋ ਆਨਿ ਮੈਂ ਸ਼ਰਨਿ ਤੁਮਾਰੀ। ਉਪਦੇਸ਼ੋ ਲਖਿ ਕਰਿ ਅਧਿਕਾਰੀ'।**
**ਭਯੋ ਦੀਨ ਕਲਗੀਧਰ ਜਾਨਾ। ਤਿਸ ਹੀ ਬਿਧਿ ਕੋ ਜੋਗ ਬਖਾਨਾ॥ ੨੮॥**

ਮੈਂ ਤੁਹਾਡੀ ਹੁਣ ਸ਼ਰਨ ਆ ਪਿਆ ਹਾਂ, ਉਪਦੇਸ਼ ਦਾ ਅਧਿਕਾਰੀ ਸਮਝ ਕੇ ਮੈਨੂੰ ਉਪਦੇਸ਼ ਦੇਵੋ।" ਸਤਿਗੁਰੂ ਜੀ ਨੇ ਜਾਣਿਆ ਕਿ ਦੀਨ ਹੋ ਗਿਆ ਹੈ, ਉਸੇ ਵਿਧੀ ਰਾਹੀਂ ਜੋਗ ਬਾਰੇ ਕਿਹਾ॥੨੮॥

ਸਭਿ ਬਿਧਿ ਤੇ ਸੰਮੁਝਾਵਨ ਕਰਿਯੋ॥ ਜਥਾ ਜੋਗੁ ਤਿਨ ਸਾਧਨ ਧਰਿਯੋ।
ਸਤਿਗਤਿ ਕੋ ਪ੍ਰਾਪਤਿ ਸੋ ਭਯੋ। ਜੋਗ ਸਾਧ ਰਵਿ ਭੇਦਤਿ ਗਯੋ॥ ੨੯॥

ਸਾਰੀਆਂ ਵਿਧੀਆਂ ਨਾਲ ਸਮਝਾਇਆ, ਯਥਾ ਯੋਗ ਉਸ ਸਾਧਨ ਧਾਰਨ ਕੀਤਾ ਤੇ ਉੱਤਮ ਗਤੀ ਪ੍ਰਾਪਤ ਕੀਤੀ, ਸੂਰਜ ਮੰਡਲ ਨੂੰ ਭੇਦ ਕੇ ਬ੍ਰਹਮ ਲੋਕ ਨੂੰ ਚਲਾ ਗਿਆ॥੨੯॥

ਭਾਖਤਿ ਰਾਮਕੁਇਰ ਕਥ ਭਾਈ। ਸੁਨਹੁ ਖਾਲਸਾ ਹਿਤ ਚਿਤ ਲਾਈ।
ਮੈਂ ਭੀ ਸੋ ਬਿਧਿ ਬੂਝਨ ਕੀਨੀ। ਪਰਸਰਾਮ ਸੋਂ ਜੋ ਕਹਿ ਦੀਨੀ॥ ੩੦॥

ਭਾਈ ਰਾਮ ਕੁਇਰ ਕਥਾ ਬਿਆਨ ਕਰ ਰਿਹਾ ਹੈ, ਹੇ ਖਾਲਸਾ ਜੀ ! ਚਿੱਤ ਵਿਚ ਹਿੱਤ ਲਾ ਕੇ ਸੁਣੋ। ਭਾਈ ਰਾਮ ਕੁਇਰ ਨੇ ਵੀ ਫਿਰ ਗੁਰੂ ਜੀ ਨੂੰ ਪੁੱਛਿਆ, ਜਿਵੇਂ ਪਰਸ ਰਾਮ ਨੂੰ ਕਿਹਾ ਸੀ॥੩੦॥

ਸੁਨਿ ਕਰਿ ਕਲਗੀਧਰ ਮੁਸਕਾਏ। ਮੋ ਸੰਗ ਕਹਜੋ ਅਧਿਕ ਅਪਨਾਏ।
'ਬ੍ਰਹਮ ਆਤਮਾ ਸੱਚਿਦਾਨੰਦ। ਗਜਾਨ ਭਯੋ ਸੁਖ ਭੋਗ ਬਿਲੰਦ॥ ੩੧॥

ਇਹ ਸੁਣ ਕੇ ਸਤਿਗੁਰੂ ਜੀ ਮੁਸਕਰਾਏ ਤੇ ਮੈਨੂੰ ਆਪਣਾ ਵੱਡਾ ਦਾਸ ਜਾਣ ਕੇ ਕਿਹਾ, "ਬ੍ਰਹਮ ਆਤਮ ਸੱਚਿਦਾਨੰਦ ਦਾ ਤੈਨੂੰ ਗਿਆਨ ਪਹਿਲਾਂ ਹੀ ਹੋਇਆ ਹੈ, ਵੱਡਾ ਸੁਖ ਭੋਗ॥੩੧॥

ਕਹਜੋ ਸ਼ਬਦ ਮੈਂ ਜੋ ਤਤਸਾਰ। ਸੋ ਤੁਵ ਪ੍ਰਾਪਤਿ ਅਹੈ ਉਦਾਰ।
ਅੰਤਕਾਲ ਜਬਿ ਹੋਵਹਿ ਤੋਰਾ। ਤਾਂਹਿ ਸਮੈ ਦਰਸ਼ਨ ਹੁਇ ਮੋਰਾ॥ ੩੨॥

ਗੁਰ ਸ਼ਬਦਾਂ ਵਿਚ ਜੋ ਮੈਂ ਤੱਤਸਾਰ ਕਿਹਾ ਹੈ, ਉਹ ਤੈਨੂੰ ਉੱਤਮ ਰੂਪ ਵਿਚ ਪ੍ਰਾਪਤ ਹੈ। ਜਦ ਤੇਰਾ ਅੰਤ ਸਮਾਂ ਆਵੇਗਾ ਤਾਂ ਤੈਨੂੰ ਮੇਰੇ ਦਰਸ਼ਨ ਹੋਣਗੇ॥੩੨॥

ਮੋਹਿ ਚਰਨ ਕੋ ਸਿਖ ਮੁਖਿ ਅਹੈਂ। ਮਮ ਸਮੀਪਤਾ ਸਦ ਹੀ ਲਹੈਂ।
ਨਿਸ ਦਿਨ ਮਨ ਸਤਿਗੁਰ ਮਹਿਂ ਲਾਯੋ। ਨਹੀਂ ਬਿਕਾਰ ਛੁਹਨਿ ਕੋ ਪਾਯੋ' ॥੩੩॥

ਮੇਰੇ ਚਰਨ ਦਾ ਇਹ ਮੁਖੀ ਸਿੱਖ ਹੈ, ਇਹ ਸਦਾ ਮੇਰੀ ਨੇੜਤਾ ਪਾਵੇਗਾ। ਦਿਨ ਰਾਤ ਇਸ ਨੇ ਸਤਿਸੰਗ ਵਿਚ ਮਨ ਲਾਇਆ ਹੈ, ਕੋਈ ਵੀ ਵਿਕਾਰ ਇਸ ਨੂੰ ਛੂਹਣ ਨਹੀਂ ਪਾਇਆ ਹੈ" ॥੩੩॥

ਇੱਤਜਾਦਿਕ ਮੁਝ ਸੋਂ ਤਬਿ ਕਹਜੋ। ਗੁਰੂ ਕ੍ਰਿਪਾਲ ਅਪਨ ਪਰ ਲਹਜੋ।
ਹਾਥ ਬੰਦਿ ਮੈਂ ਬੰਦਨ ਕੀਨਿ। ਪਦ ਅਰਬਿੰਦਨਿ ਸਿਰ ਧਰਿ ਦੀਨ॥ ੩੪॥

ਇਸ ਪ੍ਰਕਾਰ ਮੈਨੂੰ ਤਦ ਕਿਹਾ। ਗੁਰੂ ਜੀ ਨੂੰ ਜਦੋਂ ਮੈਂ ਆਪਣੇ ਉੱਪਰ ਕ੍ਰਿਪਾਲੂ ਜਾਣਿਆ। ਹੱਥ ਜੋੜ ਕੇ ਮੈਂ ਬੰਦਨਾ ਕੀਤੀ ਤੇ ਚਰਨ ਕੰਵਲਾਂ ਉਪਰ ਸਿਰ ਧਰ ਦਿੱਤਾ॥੩੪॥

ਸੁਨਿਯਹਿ ਸਾਹਿਬ ਸਿੰਘ ਲਿਖਾਰੀ। ਇਹ ਸਾਖੀ ਗੁਰ ਆਪ ਉਚਾਰੀ।
ਮੋਕਹੁ ਦੀਨੀ ਕਿਰਪਾ ਕਰਿਕੈ। ਤੂੰ ਲਿਖਿ ਸਿੱਖਨਿ ਹੇਤ ਸੁਧਰਿਕੈ॥ ੩੫॥

ਹੇ ਸਾਹਿਬ ਸਿੰਘ ਲਿਖਾਰੀ ਸੁਣੋਂ, ਇਹ ਸਾਖੀ ਸਤਿਗੁਰੂ ਜੀ ਨੇ ਆਪ ਉਚਾਰਨ ਕੀਤੀ ਹੈ। ਮੈਨੂੰ ਕਿਰਪਾ ਕਰਕੇ ਦਿੱਤੀ ਹੈ, ਤੁਸੀਂ ਇਸ ਨੂੰ ਸੁਧਾਰ ਕੇ ਸਿੱਖਾਂ ਵਾਸਤੇ ਲਿਖ ਲਵੋ॥੩੫॥

ਸਭਿ ਸੁਖਦਾਇਕ ਗੁਰ ਕੀ ਕਥਾ। ਸ਼੍ਰੋਤਾ ਜਿਮ ਬਾਂਛਤਿ ਦੇ ਤਥਾ।
ਅਦਭੁਤ ਲੀਲਾ ਕਰਤਿ ਗੁਸਾਈਂ। ਦੇਖਿ ਦੇਖਿ ਜਗ ਰਹਿ ਬਿਸਮਾਈ॥ ੩੬॥

ਗੁਰੂ ਜੀ ਦੀ ਕਥਾ ਹਰ ਪ੍ਰਕਾਰ ਸੁਖਦਾਇਕ ਹੈ, ਜਿਵੇਂ ਸ੍ਰੋਤੇ ਚਾਹੁੰਦੇ ਹਨ, ਉਸ ਪ੍ਰਕਾਰ ਹੀ ਲਿਖੀ ਗਈ ਹੈ। ਸਤਿਗੁਰੂ ਜੀ ਦੀ ਅਦਭੁਤ ਲੀਲ੍ਹਾ ਹੈ। ਵੇਖ-ਵੇਖ ਜਗਤ ਦੇ ਲੋਕ ਹੈਰਾਨ ਰਹਿੰਦੇ ਹਨ॥੩੬॥

**ਸਕਲ ਕਲਾ ਸਮਰਥ ਬਲਿ ਭਾਰੀ। ਬਰਤਹਿਂ ਮਾਨੁਖ ਤਨ ਅਨੁਸਾਰੀ।**
**ਭੂਤ ਭਵਿੱਖਤ ਅੰਤਰਜਾਮੀ। ਪੂਰਵਹਿਂ ਸਕਲ ਕਾਮਨਾ ਸ੍ਵਾਮੀ॥ ੩੭॥**

ਸਤਿਗੁਰੂ ਜੀ ਸਰਬ ਕਲਾ ਸਮਰੱਥ ਤੇ ਭਾਰੀ ਬਲਵਾਨ ਸਨ, ਪਰ ਮਨੁੱਖੀ ਸਰੀਰ ਅਨੁਸਾਰ ਹੀ ਵਰਤਾਰਾ ਕਰਦੇ ਸਨ। ਭੂਤ, ਭਵਿੱਖ ਦੇ ਅੰਤਰਜਾਮੀ ਸਨ ਤੇ ਸਤਿਗੁਰੂ ਜੀ ਸਰਬ ਕਾਮਨਾਂ ਪੂਰੀਆਂ ਕਰਦੇ ਸਨ॥੩੭॥

**ਬੈਠਿ ਸਭਾ ਮਹਿਂ ਦਰਸ਼ਨ ਦੇਤਿ। ਸਿਖ ਸੰਗਤ ਚਿਤ ਬਾਂਛਤਿ ਲੇਤਿ।**
**ਗੁਨੀ ਕਵੀਸ਼ੁਰ ਪੰਡਿਤ ਘਨੇ। ਬਰਨਹਿਂ ਗੁਰ ਗਾਥਾ, ਅਨ ਸੁਨੇ॥ ੩੮॥**

ਸਭਾ ਵਿਚ ਬੈਠ ਕੇ ਦਰਸ਼ਨ ਦਿੰਦੇ ਸਨ ਤੇ ਸਿੱਖ ਸੰਗਤ ਮੂੰਹ ਮੰਗੀਆਂ ਮੁਰਾਦਾਂ ਪਾਉਂਦੀ ਸੀ। ਗੁਣੀ ਕਵੀਸ਼ਰ ਅਤੇ ਵੱਡੇ-ਵੱਡੇ ਵਿਦਵਾਨ ਗੁਰੂ ਗਾਥਾ ਵਰਣਨ ਕਰਦੇ ਸਨ ਤੇ ਹੋਰ ਲੋਕ ਸੁਣਦੇ ਸਨ॥੩੮॥

**ਕੀਰਤਿ ਕੇ ਕਲ ਕਰਹਿਂ ਕਬਿੱਤ। ਆਨਿ ਸੁਨਾਇਂ ਬਚਿੱਤ੍ਰ ਪਵਿੱਤ।**
**ਬਖਸ਼ਹਿਂ ਕੰਚਨ ਜ਼ੀਨ ਤੁਰੰਗ। ਜ਼ੇਵਰ ਜਰੇ ਜਵਾਹਰ ਸੰਗ॥ ੩੯॥**

ਸੁੰਦਰ ਕੀਰਤੀ ਦੇ ਕਬਿੱਤ ਲਿਖਦੇ ਸਨ ਤੇ ਆਪਣੀਆਂ ਵਚਿੱਤਰ ਪਵਿੱਤਰ ਰਚਨਾਵਾਂ ਆ ਕੇ ਸੁਣਾਉਂਦੇ ਸਨ। ਗੁਰੂ ਜੀ ਉਨ੍ਹਾਂ ਕਵੀਆਂ ਨੂੰ ਸੋਨੇ ਦੀਆਂ ਕਾਠੀਆਂ ਵਾਲੇ ਘੋੜੇ ਬਖ਼ਸ਼ਦੇ ਸਨ ਤੇ ਹੀਰੇ ਜਵਾਹਰਾਤ ਨਾਲ ਜੜੇ ਹੋਏ ਜ਼ੇਵਰ ਦਿੰਦੇ ਸਨ॥੩੯॥

**ਦਰਬ ਬ੍ਰਿੰਦ ਮੁਕਤਾ ਬਰ ਹੀਰੰ। ਪਸ਼ਮ ਰੇਸ਼ਮੀ ਸੂਖਮ ਚੀਰੰ।**
**ਗੁਨੀ ਇਕਾਕੀ ਘਰ ਤੇ ਆਵੈਂ। ਸੈਨ ਸੇਵਕਨਿ ਸਹਿਤ ਸਿਧਾਵੈਂ॥ ੪੦॥**

ਬਹੁਤ ਧਨ, ਮੋਤੀ ਅਤੇ ਸ੍ਰੇਸ਼ਟ ਹੀਰੇ ਦਿੰਦੇ ਸਨ ਤੇ ਪਸ਼ਮੀਨੇ ਅਤੇ ਰੇਸ਼ਮ ਦੇ ਸੂਖਮ ਵਸਤਰ ਬਖ਼ਸ਼ਦੇ ਸਨ। ਗੁਣਵਾਨ ਪੁਰਸ਼ ਘਰ ਤੋਂ ਇਕੱਲੇ ਆਉਂਦੇ ਸਨ ਤੇ ਨੌਕਰਾਂ ਦੀ ਸੈਨਾ ਵਾਲੇ ਹੋ ਕੇ ਜਾਂਦੇ ਸਨ, ਭਾਵ ਜਾਣ ਲੱਗੇ ਬਹੁਤ ਅਮੀਰ ਹੋ ਜਾਂਦੇ ਸਨ॥੪੦॥

**ਸਿੰਧੁ ਮੇਖਲਾ ਅਵਨੀ ਸਾਰੀ। ਕੀਰਤਿ ਪਸਰੀ ਸਸਿ ਉਜਿਆਰੀ।**
**ਅਤਿ ਉਦਾਰਤਾ ਬਰਨਹਿਂ ਜਹਿਂ ਕਹਿਂ। ਮਹਦ ਬੀਰਤਾ,ਸਮ ਨਹਿਂ ਮਹਿ ਮਹਿਂ॥੪੧॥**

ਸਾਗਰ ਤੱਕ ਸਾਰੀ ਧਰਤੀ 'ਤੇ ਗੁਰੂ ਜੀ ਦੀ ਚੰਦਮਾਂ ਵਾਂਗ ਉੱਜਲ ਕੀਰਤੀ ਪਸਰ ਗਈ। ਜਿੱਥੇ ਕਿੱਥੇ ਕਹਿ-ਕਹਿ ਕੇ ਅਤੀ ਉੱਤਮ ਕੀਰਤੀ ਵਰਣਨ ਕਰਦੇ ਸਨ। ਧਰਤੀ ਉੱਤੇ ਉਨ੍ਹਾਂ ਵਰਗਾ ਕੋਈ ਵੱਡਾ ਸੂਰਬੀਰ ਨਹੀਂ ਹੈ॥੪੧॥

*ਪੰਜਵੀਂ ਰੁੱਤ ਦਾ ਉੱਨੀਵਾਂ ਅਧਿਆਇ ਸਮਾਪਤ ਹੋਇਆਂ॥੧੯॥*

☆☆☆

# ਅਧਿਆਇ ਵੀਹਵਾਂ

## ਸ਼ਿਕਾਰੀ ਇਸਤ੍ਰੀ ਤੋਂ ਮਰਦ

ਦੋਹਰਾ- ਇਕ ਦਿਨ ਕਲਗੀਧਰ ਨਿਕਟ ਸਿੱਖ ਸਿੱਖਣੀ ਬ੍ਰਿੰਦ।
ਸ੍ਰੀ ਜੀਤੋ ਤਨ ਤਜਨ ਕੋ ਕਰਤਿ ਪ੍ਰਸ਼ੰਸ਼ ਬਿਲੰਦ॥ ੧॥

'ਇਕ ਦਿਨ ਕਲਗ਼ੀਧਰ ਜੀ ਪਾਸ ਬਹੁਤ ਸਿੱਖ ਅਤੇ ਸਿੱਖਣੀਆਂ ਬੈਠੇ ਸਨ। ਸਾਰੇ ਹੀ ਸ੍ਰੀ ਜੀਤੋ ਜੀ ਦੇ ਸਰੀਰ ਛੱਡਣ ਦੀ ਬਹੁਤ ਪ੍ਰਸੰਸਾ ਕਰ ਰਹੇ ਸਨ॥੧॥

ਚੌਪਈ- 'ਗੁਰ ਪਤਨੀ ਜਗ ਮਾਤਾ ਦੇਵੀ। ਬ੍ਰਹਮਰੰਧਰ ਤਜਿ ਦੇਹ ਅਭੇਵੀ'।
ਸਭਿ ਤੇ ਸੁਨਿਕੈ ਬਚਨਿ ਕ੍ਰਿਪਾਲਾ। ਸ੍ਰੀ ਮੁਖ ਤੇ ਬੋਲੇ ਤਿਸ ਕਾਲਾ॥ ੨॥

ਕਹਿੰਦੇ ਸਨ, "ਗੁਰੂ ਜੀ ਦੀ ਪਤਨੀ ਜਗਤ ਦੇ ਦੇਵੀ ਮਾਤਾ ਸਨ, ਦਸਮ ਦਵਾਰ ਭੇਦ ਕੇ ਦੇਹ ਛੱਡ ਕੇ ਵਾਹਿਗੁਰੂ ਨਾਲ ਇਕ ਹੋ ਗਏ ਹਨ।" ਸਾਰਿਆਂ ਪਾਸੋਂ ਕਿਰਪਾਲੂ ਬਚਨ ਸੁਣ ਕੇ, ਸਤਿਗੁਰੂ ਜੀ ਉਸ ਸਮੇਂ ਮੁਖ ਤੋਂ ਬੋਲੇ॥੨॥

ਦੋਹਰਾ- 'ਧੰਨ ਨਾਰੀ ਧੰਨ ਭਜਨ ਹੈ ਧੰਨ ਕਲਜੁਗ ਜਗਈਸ਼।
ਮਹਾਂ ਬਿਕਾਰੀ ਜਗੁ ਤਰੇ ਭਜਨ ਤਰਾਏ ਕੀਸ॥ ੩॥

"ਭਜਨਵਾਨ ਇਸਤਰੀ ਧੰਨ ਹੈ, ਭਜਨ ਧੰਨ ਹੈ ਤੇ ਜੁਗ ਦਾ ਈਸ਼ਵਰ ਗੁਰੂ ਨਾਨਕ ਦੇਵ ਜੀ ਧੰਨ ਹੈ। ਜਿਸ ਨਾਲ ਜਗਤ ਦੇ ਮਹਾਂ ਵਿਕਾਰੀ ਵੀ ਤਰੇ ਹਨ, ਹਾਂ ਭਜਨ ਨੇ ਸਭ ਗੁਣਾਂ ਤੋਂ ਹੀਣੇ ਵੀ ਤਾਰੇ ਹਨ॥੩॥

ਨਾਰੀ ਦਇਆ ਅਨੰਤ ਹੈ ਜਾਂ ਜਗੁ ਭੀਤਰ ਭਾਖਿ।
ਖਟ ਸ਼ਾਸਤ੍ਰ ਪੜ ਕਿਯਾ ਕਰੈ ਨਾਮ ਜਪਤਿ ਮਨ ਰਾਖਿ॥ ੪॥

ਇਸ ਜਗਤ ਵਿਚ ਕਿਹਾ ਜਾਂਦਾ ਹੈ ਕਿ ਨਾਰੀ ਵਿਚ ਦਇਆ ਬੜੀ ਹੈ। ਜਿਸ ਨੇ ਨਾਮ ਦੇ ਜਪਣ ਵਿਚ ਮਨ ਲਾ ਰੱਖਿਆ ਹੈ, ਉਸ ਨੇ ਖੱਟ ਸ਼ਾਸਤਰ ਪੜ੍ਹ ਕੇ ਕੀ ਕਰਨੇ ਹਨ॥੪॥

ਇਸ ਪਰ ਇਕ ਇਤਿਹਾਸਿ ਹੈ ਦਯਾ ਤ੍ਰਿਯਾ ਜਿਮ ਕੀਨਿ।
ਸੰਗਤਿ ਸੁਨੀਅਹਿ ਬਾਰਤਾ ਜਿਮ ਫਲ ਪ੍ਰਾਪਤਿ ਪੀਨ॥ ੫॥

ਇਸ ਉੱਤੇ ਵੀ ਇਕ ਕਥਾ ਹੈ, ਇਕ ਇਸਤਰੀ ਨੇ ਜਿਵੇਂ ਦਇਆ ਕੀਤੀ। ਸਾਰੀ ਸੰਗਤ ਇਹ ਵਾਰਤਾ ਸੁਣੋ ਜਿਵੇਂ ਵੱਡਾ ਫਲ ਪ੍ਰਾਪਤ ਹੋਇਆ॥੫॥

ਚੌਪਈ- ਏਕ ਪਾਰਧੀ ਬਨ ਮਹਿਂ ਗਯੋ। ਖਗ ਮ੍ਰਿਗ ਕੋ ਸੰਘਾਰਤਿ ਭਯੋ।
ਚਿਰੀਆ ਹਤੀ ਫਸਾਵਤਿ ਜਾਰੀ। ਅਪਰ ਬਿਹੰਗਮ ਕੇਤਿਕ ਮਾਰੀ॥੬॥

ਇਕ ਸ਼ਿਕਾਰੀ ਜੰਗਲ ਵਿਚ ਗਿਆ, ਪੰਛੀਆਂ ਅਤੇ ਹਿਰਨਾਂ ਨੂੰ ਮਾਰਦਾ ਫਿਰਦਾ ਸੀ। ਜਾਲ ਵਿਚ ਫਸਾ ਕੇ ਕਈ ਚਿੜੀਆਂ ਮਾਰੀਆਂ ਸਨ, ਹੋਰ ਵੀ ਕਈ ਪੰਛੀ ਮਾਰੇ ਸਨ॥੬॥

ਪੰਛੀ ਮਿਲਿ ਇਤ ਉਤ ਸਮੁਦਾਇਆ। ਨਾਦਤਿ ਬਹੁਤ ਬ੍ਰਿਲਾਪ ਸੁਨਾਯਾ।
ਬਨ ਮੈਂ ਬਜਾਕੁਲ ਪਿਖੇ ਬਿਹੰਗ। ਬੱਧਕ ਸੋਚਤਿ ਰਿਦੇ ਬਿਲੰਦ॥ ੭॥

ਪੰਛੀ ਮਿਲ ਕੇ ਏਧਰ ਓਧਰ ਇਕੱਠੇ ਹੋਏ ਸਨ, ਬਹੁਤ ਉੱਚੀ-ਉੱਚੀ ਚੀਖ ਚਿਹਾੜਾ ਪਾਉਂਦੇ ਸਨ। ਜਦ ਸ਼ਿਕਾਰੀ ਨੇ ਜੰਗਲ ਦੇ ਸਾਰੇ ਪੰਛੀਆਂ ਨੂੰ ਬਹੁਤ ਵਿਆਕੁਲ ਵੇਖਿਆ ਤਾਂ ਉਹ ਹਿਰਦੇ ਵਿਚ ਬਹੁਤ ਸੋਚਣ ਲੱਗਾ॥੭॥

**ਮਨ ਸੋਂ ਕਹੈ ਦਇਆ ਉਰ ਧਰੈ। ਬਨ ਮਹਿਂ ਤਪਸੀ ਤਪੁ ਕਰੋ ਕਰੈਂ।**
**ਮਹਿਪਾਲਕ ਭੀ ਰਾਜ ਤਜਤਿ ਹੈ। ਬਨ ਮਹਿਂ ਤਪੁ ਕਰਿ ਈਸ਼ ਭਜਤਿ ਹੈ॥੮॥**

ਦਿਲ ਵਿਚ ਦਇਆ ਧਾਰ ਕੇ ਮਨ ਨੂੰ ਕਹਿੰਦਾ ਹੈ ਕਿ ਮੈਂ ਵੀ ਤਪੱਸਵੀ ਹੋ ਕੇ ਬਣ ਵਿਚ ਤਪ ਕਰਾਂ। ਧਰਤੀ ਦਾ ਰਾਜਾ ਵੀ ਰਾਜ ਛੱਡ ਦਿੰਦਾ ਹੈ ਤੇ ਬਣ ਵਿਚ ਤਪ ਕਰਕੇ ਈਸ਼ਵਰ ਦਾ ਭਜਨ ਕਰਦਾ ਹੈ॥੮॥

**ਹਮ ਨਰ ਤਨ ਹੋਏ ਅਸ ਪਾਪੀ। ਬਨ ਮਹਿਂ ਭੀ ਹਮ ਆਇਂ ਜਦਾਪੀ।**
**ਹਤੈਂ ਜੀਵ ਗਨ ਮਹਾਂ ਸੰਤਾਪੀ। ਭਲੋ ਕਰਮ ਨਹਿਂ ਕੀਨ ਕਦਾਪੀ॥ ੯॥**

ਮੈਂ ਨਰ ਤਨ ਪ੍ਰਾਪਤ ਕਰਕੇ ਐਸਾ ਪਾਪੀ ਹੋ ਗਿਆ ਹਾਂ, ਬਣ ਵਿਚ ਜਦ ਵੀ ਮੈਂ ਆਉਂਦਾ ਹਾਂ, ਬਹੁਤ ਜੀਵ ਮਾਰਦਾ ਹਾਂ ਤੇ ਮਹਾਂ ਸੰਤਾਪ ਕਰਦਾ ਹਾਂ ਤੇ ਭਲਾ ਕਰਮ ਕਦੀ ਵੀ ਨਹੀਂ ਕਰਦਾ ਹਾਂ॥੯॥

**ਜਹਾਂ ਆਇ ਨਰ ਜਨਮ ਸੁਧਾਰੈ। ਤਹਾਂ ਪਹੁੰਚਿ ਹਮ ਜੀਵਨਿ ਮਾਰੈਂ।**
**ਧਿਕ ਹਮ ਜਨਮ ਕਰਮ ਧਿਕ ਬ੍ਰਿੰਦ। ਜਿਸ ਤੇ ਹਿੰਸਾ ਕਰਤਿ ਬਿਲੰਦ॥੧੦॥**

ਜਿੱਥੇ ਆ ਕੇ ਮਨੁੱਖ ਆਪਣਾ ਜਨਮ ਸੁਧਾਰਦਾ ਹੈ, ਉਸ ਬਣ ਵਿਚ ਪਹੁੰਚ ਕੇ ਮੈਂ ਜੀਵਾਂ ਨੂੰ ਮਾਰਦਾ ਹਾਂ, ਧਿਰਕਾਰ ਮੇਰਾ ਜਨਮ ਹੈ, ਮੇਰੇ ਸਾਰੇ ਕਰਮਾਂ ਨੂੰ ਧ੍ਰਿਕਾਰ ਹੈ। ਜਿਸ ਕਰਕੇ ਮੈਂ ਵੱਡੀ ਹਿੰਸਾ ਕਰਦਾ ਹਾਂ॥੧੦॥

**ਹਟਜੋ ਤਬੈ ਉਰ ਬਿਖੈ ਬਿਚਾਰੀ। ਬਿੱਕ੍ਰਮਜੀਤ ਅਬੈ ਉਪਕਾਰੀ।**
**ਤਿਸ ਢਿਗ ਚਲਿ ਕਰਿ ਜਨਮ ਸੁਧਾਰੋਂ। ਸਹੌਂ ਦੰਡ ਅਘ ਭਾਰ ਉਤਾਰੋਂ॥੧੧॥**

ਹਿਰਦੇ ਵਿਚ ਇਸ ਪ੍ਰਕਾਰ ਵਿਚਾਰ ਕੇ ਵਾਪਸ ਮੁੜ ਗਿਆ। ਬਿਕ੍ਰੱਮਜੀਤ ਹੁਣ ਉਪਕਾਰੀ ਹੈ। ਉਸ ਦੇ ਪਾਸ ਜਾ ਕੇ ਜਨਮ ਸੁਧਾਰਾਂਗਾ, ਦੰਡ ਸਹਿ ਕੇ ਪਾਪਾਂ ਦਾ ਭਾਰ ਉਤਾਰਾਂਗਾ॥੧੧॥

**ਇਮ ਬਿਚਾਰਿ ਤਿਸ ਪੁਰਿ ਕੋ ਚਾਲਾ। ਆਗੇ ਆਵਤਿ ਹੁਤੋ ਭੁਵਾਲਾ।**
**ਚਢਜੋ ਤੁਰੰਗ ਸੰਗ ਜਿਂਹ ਸੈਨਾ। ਸਮੁਖ ਪਾਰਧੀ ਦੇਖਜੋ ਨੈਨਾ॥ ੧੨॥**

ਇਸ ਪ੍ਰਕਾਰ ਵਿਚਾਰ ਕੇ ਉਸ ਨਗਰ ਵੱਲ ਚਲ ਪਿਆ, ਅੱਗੇ ਰਾਜਾ ਉਸ ਪਾਸੇ ਤੋਂ ਆ ਰਿਹਾ ਸੀ, ਜਿਹੜਾ ਘੋੜੇ 'ਤੇ ਚੜ੍ਹਿਆ ਸੀ ਤੇ ਜਿਸ ਨਾਲ ਬਹੁਤ ਸੈਨਾ ਸੀ। ਜਦ ਰਾਜੇ ਨੇ ਸਾਹਮਣੇ ਆਪਣੀਆਂ ਅੱਖਾਂ ਨਾਲ ਸ਼ਿਕਾਰੀ ਨੂੰ ਵੇਖਿਆ॥੧੨॥

**ਪਾਪੀ ਜਾਨਿ ਲੀਨ ਪਕਰਾਇ। ਬੰਧਿ ਪੰਚ ਦਿਨ ਦਈ ਸਜ਼ਾਇ।**
**ਇਕ ਦਾਸੀ ਨੇ ਮਾਰਤਿ ਦੇਖਾ। ਮਨ ਮਹਿਂ ਉਪਜੀ ਦਯਾ ਵਿਸ਼ੇਖਾ॥ ੧੩॥**

ਤਾਂ ਪਾਪੀ ਜਾਣ ਕੇ ਫੜਵਾ ਲਿਆ, ਬੰਨ੍ਹ ਕੇ ਪੰਜ ਦਿਨ ਸਜ਼ਾ ਦਿੱਤੀ। ਇਕ ਦਾਸੀ ਨੇ ਸ਼ਿਕਾਰੀ ਨੂੰ ਮਾਰਦਿਆਂ ਵੇਖਿਆ ਤਾਂ ਉਸ ਦੇ ਮਨ ਵਿਚ ਵਿਸ਼ੇਸ਼ ਦਇਆ ਉਤਪੰਨ ਹੋਈ॥੧੩॥

**ਪੁਰਖ ਬੇਖ ਧਰਿ ਆਪ ਬੰਧਾਯੋ। ਤਤਛਿਨ ਫੰਧਕ ਕੋ ਛੁਰਵਾਯੋ।**
**ਬੀਤ ਗਯੋ ਜਬਿ ਏਕ ਮਹੀਨਾ। ਯਾਦ ਨਰੇਸ਼ੁਰ ਨੇ ਉਰ ਕੀਨਾ॥ ੧੪॥**

ਪੁਰਖ ਭੇਸ ਧਾਰ ਕੇ ਉਸ ਆਪਣੇ ਆਪ ਨੂੰ ਬੰਨ੍ਹਵਾ ਲਿਆ ਤੇ ਤੁਰਤ ਸ਼ਿਕਾਰੀ ਨੂੰ ਛੁਡਵਾ ਦਿੱਤਾ। ਜਦ ਇਕ ਮਹੀਨਾ ਬੀਤ ਗਿਆ ਤਾਂ ਰਾਜੇ ਨੇ ਹਿਰਦੇ ਵਿਚ ਯਾਦ ਕੀਤਾ ਤੇ ਸ਼ਿਕਾਰੀ ਨੂੰ ਆਪਣੇ ਪਾਸ ਬੁਲਾਇਆ॥੧੪॥

ਸ਼ਾਹੁ ਬਨਕ ਕੀ ਹੁਤੀ ਜੁ ਦਾਸੀ। ਤਤਛਿਨ ਗਮਨੀ ਭੂਪਤਿ ਪਾਸੀ।
ਧਨ ਕੁਛ ਦੇ ਮੁਕਰਾਇ ਸਿਪਾਹੀ। ਠਾਢੀ ਭਈ ਜਾਇ ਨ੍ਰਿਪ ਪਾਹੀ॥ ੧੫॥

ਬਾਣੀਏ ਸ਼ਾਹ ਦੀ ਜਿਹੜੀ ਦਾਸੀ ਸੀ, ਉਹ ਤੁਰਤ ਰਾਜੇ ਦੇ ਪਾਸ ਸ਼ਿਕਾਰੀ ਦੇ ਭੇਸ ਵਿਚ ਜਾ ਪਹੁੰਚੀ। ਸਿਪਾਹੀਆਂ ਨੂੰ ਧਨ ਦੇ ਕੇ ਮੁਕਰਾ ਦਿੱਤਾ ਕਿ ਦਰਬਾਰ ਵਿਚ ਇਹ ਨਾ ਕਹਿਣਾ ਕਿ ਸ਼ਿਕਾਰੀ ਨੂੰ ਛੱਡ ਕੇ ਦਾਸੀ ਫੜੀ ਹੈ। ਰਾਜੇ ਪਾਸ ਜਾ ਕੇ ਖੜੀ ਹੋ ਗਈ॥੧੫॥

ਦੇਖਿ ਚਿੰਨ੍ਹ ਰਾਜਾ ਭ੍ਰਮ ਗਯੋ। ਸਭਾ ਬਿਖੈ ਕਹਿ ਬੂਝਤਿ ਭਯੋ।
'ਨਾਰੀ ਕਿਧੌਂ ਪੁਰਖ ਤੂੰ ਅਹੈਂ? ਕਜੋਂ ਤੂੰ ਪਾਪ ਕਰਤਿ ਬਹੁ ਰਹੈਂ'॥ ੧੬॥

ਰਾਜਾ ਉਸ ਦੀ ਇਸਤਰੀਆਂ ਵਾਲੀ ਸ਼ਕਲ ਵੇਖ ਕੇ ਭਰਮ ਗਿਆ, ਸਭਾ ਵਿਚ ਕਹਿ ਕੇ ਉਹ ਪੁੱਛਣ ਲੱਗਾ, "ਤੂੰ ਇਸਤਰੀ ਹੈਂ ਕਿ ਪੁਰਸ਼ ਹੈਂ? ਤੂੰ ਕਿਉਂ ਬਹੁਤ ਪਾਪ ਕਰਦਾ ਰਿਹਾ ਹੈਂ" ॥੧੬॥

ਸੁਨਿ ਬੋਲੀ 'ਹੇ ਭੂਪਤਿ ਪਾਪੀ! ਮੈਂ ਫੰਧਕ ਪਾਪੀ ਸੰਤਾਪੀ।
ਮਹਾਂ ਪਾਪ ਤੇਰ ਮੈਂ ਦੇਖੋ। ਮੋ ਮਨ ਅਚਰਜ ਭਯੋ ਵਿਸ਼ੇਖੋ॥ ੧੭॥

ਸੁਣ ਕੇ ਬੋਲੀ, "ਹੇ ਪਾਪੀ ਰਾਜੇ! ਮੈਂ ਪਾਪੀ ਸੰਤਾਪੀ ਸ਼ਿਕਾਰੀ ਹਾਂ। ਮੈਂ ਤੇਰੇ ਮਹਾਨ ਪਾਪ ਵੇਖੇ ਹਨ, ਮੇਰੇ ਮਨ ਵਿਚ ਵੱਡਾ ਅਸਚਰਜ ਹੋਇਆ ਹੈ॥੧੭॥

ਤੁਵ ਘਰ ਕੋ ਭੋਜਨ ਅਰ ਬਾਰੀ। ਖਾਵਤਿ ਹੀ ਪਲਟਜੋ ਤਨ ਨਾਰੀ।
ਪੁਰਖ ਦੇਹਿ ਕਰਿ ਦੀਜੈ ਮੋਹੀ। ਨਤੁ ਮੈਂ ਮਰੌਂ ਅੱਗ੍ਰ ਅਬਿ ਤੋਹੀ'॥ ੧੮॥

ਤੇਰੇ ਘਰ ਦਾ ਭੋਜਨ ਪਾਣੀ ਖਾਧਾ ਹੈ, ਖਾਂਦਿਆਂ ਹੀ ਮੇਰਾ ਸਰੀਰ ਪਲਟ ਕੇ ਇਸਤਰੀ ਦਾ ਹੋ ਗਿਆ ਹੈ। ਮੇਰੀ ਹੁਣ ਪੁਰਖ ਦੀ ਦੇਹ ਬਣਾ ਦੇਵੋ, ਨਹੀਂ ਤਾਂ ਮੈਂ ਹੁਣ ਤੇਰੇ ਅੱਗੇ ਮਰ ਜਾਵਾਂਗੀ" ॥੧੮॥

ਸੁਨਿ ਮਹੀਪ ਮਨ ਹ੍ਵੈ ਬਿਸਮਾਨਾ। ਮਹਿਦ ਸ਼ੋਕ ਮਹਿਂ ਭਾ ਗਲਤਾਨਾ।
ਕਰੌਂ ਜਤਨ ਮੈਂ, ਨਹਿਂ ਤਜਿ ਪ੍ਰਾਨਾ। ਬਹੁ ਚਿੰਤਾ ਕਰਿ ਬਹੁਰ ਬਖਾਨਾ॥ ੧੯॥

ਇਹ ਸੁਣ ਕੇ ਰਾਜਾ ਮਨ ਵਿਚ ਬਹੁਤ ਹੈਰਾਨ ਹੋਇਆ, ਵੱਡੇ ਸ਼ੋਕ ਵਿਚ ਗ਼ਲਤਾਨ ਹੋ ਗਿਆ। ਮੈਂ ਯਤਨ ਕਰਾਂਗਾ, ਨਹੀਂ ਤਾਂ ਪ੍ਰਾਣ ਛੱਡ ਜਾਵਾਂਗਾ। ਬਹੁਤ ਚਿੰਤਾ ਕਰਕੇ ਫਿਰ ਕਿਹਾ॥੧੯॥

ਇਮ ਦੇ ਧੀਰਜ ਰਾਤਿ ਗੁਜ਼ਾਰੀ। ਉਠਜੋ ਪ੍ਰਾਤਿ ਕੀਨਸਿ ਤਬਿ ਤਜਾਰੀ।
ਚਢਿ ਤੁਰੰਗ ਪਰੁ ਬਨ ਮਹਿਂ ਗਯੋ। ਇਤ ਉਤ ਦੇਖਤਿ ਬਿਚਰਤਿ ਭਯੋ॥੨੦॥

ਇਸ ਪ੍ਰਕਾਰ ਧੀਰਜ ਦੇ ਕੇ ਰਾਤ ਗੁਜ਼ਾਰੀ, ਸਵੇਰੇ ਉੱਠ ਕੇ ਪੂਰੀ ਤਿਆਰੀ ਕੀਤੀ। ਘੋੜੇ 'ਤੇ ਚੜ੍ਹ ਕੇ ਜੰਗਲ ਵਿਚ ਗਿਆ, ਏਧਰ ਓਧਰ ਵੇਖਦਾ, ਜੰਗਲ ਵਿਚ ਫਿਰਦਾ ਰਿਹਾ॥੨੦॥

ਤਹਾਂ ਪਾਰਧੀ ਬੈਠਜੋ ਸੋਇ। ਤਪ ਹਿਤ ਬੇਸ ਤਾਪਸੀ ਹੋਇ।
ਮਹਿਪਤਿ ਨੇ ਅਵਿਲੋਕਿ ਅਸੀਨਾ। ਜਾਨਿ ਤਪੀ ਪਦ ਬੰਦਨ ਕੀਨਾ॥੨੧॥

ਉਥੇ ਉਹੀ ਸ਼ਿਕਾਰੀ ਬੈਠਾ ਸੀ, ਤਪ ਵਾਸਤੇ ਉਸ ਨੇ ਤਪੱਸੀਆਂ ਵਾਲਾ ਭੇਸ ਧਾਰਨ ਕੀਤਾ ਸੀ। ਰਾਜੇ ਨੇ ਸ਼ਿਕਾਰੀ ਨੂੰ ਬੈਠੇ ਨੂੰ ਵੇਖਿਆ ਤੇ ਤਪੱਸਵੀ ਜਾਣ ਕੇ ਚਰਨ ਕੰਵਲਾਂ 'ਤੇ ਬੰਦਨਾ ਕੀਤੀ॥੨੧॥

ਹੋਇ ਅਨਿੱਛਤਿ ਸੋ ਥਿਰ ਰਹਜੋ। ਮਹੀਪਤਿ ਸੋਂ ਕੁਛ ਕਹਜੋ ਨ ਲਹਜੋ।
ਬਡ ਮਹਾਤਮਾ ਤਪਸੀ ਜਾਨਾ। ਮੋਹ ਨ ਕ੍ਰੋਹ ਨ ਲੋਭ ਨ ਮਾਨਾ॥ ੨੨॥

ਇੱਛਾ ਰਹਿਤ ਹੋ ਕੇ ਉਥੇ ਬੈਠਾ ਰਿਹਾ, ਰਾਜੇ ਨੂੰ ਨਾ ਕੁਝ ਕਿਹਾ ਤੇ ਨਾ ਹੀ ਉਸ ਵਲ ਵੇਖਿਆ। ਰਾਜੇ ਨੇ ਉਸ ਨੂੰ ਬਹੁਤ ਵੱਡਾ ਤਪੱਸਵੀ ਜਾਣਿਆ, ਇਸ ਵਿਚ ਨਾ ਮੋਹ ਹੈ, ਨਾ ਕ੍ਰੋਧ ਹੈ, ਨਾ ਲੋਭ ਹੈ ਤੇ ਨਾ ਹੀ ਹੰਕਾਰ ਹੈ॥੨੨॥

**ਸਾਦਰ ਤਿਹ ਚਢਾਇ ਕਰਿ ਲਯਾਯੋ। ਨਿਜ ਗਾਦੀ ਪਰ ਆਨਿ ਬਿਠਾਯੋ।**
**ਸਭਿ ਸਚਿਵਨ ਕੇ ਸੰਗ ਬਖਾਨਾ। 'ਇਹਿ ਮਮ ਗੁਰ ਹੈ ਤਪੀ ਮਹਾਨਾ॥੨੩॥**

ਬੜੇ ਆਦਰ ਨਾਲ ਉਸ ਨੂੰ ਘੋੜੇ 'ਤੇ ਚੜ੍ਹਾ ਕੇ ਲੈ ਆਇਆ ਤੇ ਆਪਣੀ ਗੱਦੀ ਉੱਤੇ ਲਿਆ ਕੇ ਬਿਠਾ ਦਿੱਤਾ। ਫਿਰ ਸਾਰੇ ਵਜ਼ੀਰਾਂ ਨੂੰ ਕਿਹਾ, "ਇਹ ਮੇਰਾ ਗੁਰੂ ਮਹਾਨ ਤਪੱਸਵੀ ਹੈ॥੨੩॥

**ਹਟਿਕੈ ਮੈਂ ਨ ਆਇ ਹੌਂ ਜਾਵਦ। ਇਸ ਆਗਯਾ ਹਿੰ ਰਹੀਓ ਤਾਵਦ।**
**ਨਿਜ ਨਿਜ ਥਲ ਪਰ ਸਭਿਨਿ ਟਿਕਾਇ। ਕਹਿ ਕਰਿ ਗਮਨਯੋ ਬਿੱਕ੍ਰਮ ਰਾਇ॥੨੪॥**

ਜਦ ਤੱਕ ਮੈਂ ਵਾਪਸ ਨਹੀਂ ਆਉਂਦਾ ਹਾਂ, ਤਦ ਤੱਕ ਇਸ ਦੀ ਆਗਿਆ ਵਿਚ ਰਹੋ।" ਆਪਣੇ-ਆਪਣੇ ਥਾਵਾਂ 'ਤੇ ਸਾਰੇ ਟਿਕਾਅ ਦਿੱਤੇ ਤੇ ਫਿਰ ਕਹਿ ਕੇ ਰਾਜਾ ਬਿੱਕ੍ਰਮ ਚਲਾ ਗਿਆ॥੨੪॥

**ਕਾਨਨ ਮਹਿਂ ਤਪ ਕਰਨੈ ਲਾਗਾ। ਤ੍ਰੀਮਤਿ ਕਰੌ ਪੁਰਖ ਕ੍ਰਿਤ ਪਾਗਾ।**
**ਤਪਸੀ ਫੰਧਕ ਬੈਠਯੋ ਰਾਜਾ। ਸਭਿ ਸੇਵਤਿ ਭੇ ਰਾਜ ਸਮਾਜਾ॥ ੨੫॥**

ਜੰਗਲ ਵਿਚ ਬੈਠ ਕੇ ਤਪ ਕਰਨ ਲੱਗਾ, ਇਸਤਰੀ ਨੂੰ ਮੈਂ ਮਰਦ ਕਰਾਂਗਾ, ਇਸ ਕ੍ਰਿਤ ਵਿਚ ਰੰਗਿਆ ਗਿਆ। ਤਪੱਸਵੀ ਸ਼ਿਕਾਰੀ ਰਾਜਾ ਬਣ ਕੇ ਬੈਠ ਗਿਆ। ਸਾਰਾ ਰਾਜ ਸਮਾਜ ਉਸ ਦੀ ਸੇਵਾ ਕਰਦਾ ਸੀ॥੨੫॥

**ਗਨ ਮੰਤ੍ਰੀ ਨਿਜ ਨਿਕਟ ਬੁਲਾਏ। ਸਭਿ ਸੌਂ ਮਨ ਕੋ ਮਤੋ ਬਤਾਏ।**
**ਗਹੀ ਜੁ ਦਾਸੀ ਸੋ ਮੰਗਵਾਈ। ਰਾਜ ਕਰਨ ਪਰ ਤੁਰਤ ਬਿਠਾਈ॥ ੨੬॥**

ਸਾਰੇ ਮੰਤਰੀ ਉਸ ਆਪਣੇ ਪਾਸ ਬੁਲਾਏ, ਸਾਰਿਆਂ ਨੂੰ ਆਪਣੇ ਮਨ ਦੇ ਮਤੇ ਦੱਸੇ। ਜਿਹੜੀ ਦਾਸੀ ਫੜੀ ਸੀ, ਉਸ ਨੂੰ ਵੀ ਮੰਗਵਾਇਆ ਤੇ ਰਾਜ ਕਰਨ ਵਾਸਤੇ ਰਾਜ ਗੱਦੀ 'ਤੇ ਬਿਠਾ ਦਿੱਤੀ॥੨੬॥

**ਆਪ ਗਯੋ ਬਨ ਤਿਸੀ ਸਥਾਨਾ। ਲਾਗਯੋ ਤਪੁ ਕੋ ਤਪਨਿ ਮਹਾਨਾ।**
**ਸਚਿਵ ਸਕਲ ਮਿਲਿ ਦਾਸੀ ਪਾਸ। ਹਾਥ ਜੋਰਿ ਕੀਨਿਸਿ ਅਰਦਾਸ॥ ੨੭॥**

ਆਪ ਜੰਗਲ ਵਿਚ ਉਸੇ ਸਥਾਨ 'ਤੇ ਚਲਾ ਗਿਆ ਤੇ ਮਹਾਨ ਤੱਪ ਤਾਪਣ ਲੱਗਾ। ਸਾਰੇ ਵਜ਼ੀਰ ਮਿਲ ਕੇ ਦਾਸੀ ਪਾਸ ਗਏ ਤੇ ਹੱਥ ਜੋੜ ਕੇ ਬੇਨਤੀ ਕੀਤੀ॥੨੭॥

**ਗੁਰ ਸਥਾਨ ਬੈਠੀ ਕਰਿ ਰਾਜ। ਤੁਵ ਅਨੁਸਾਰੀ ਸਰਬ ਸਮਾਜ।**
**ਆਗਯਾ ਕਹੋ ਕਰੈਂ ਹਮ ਸੋਈ। ਬਸਿ ਬਰਤੀ ਤੁਵ ਹੈ ਸਭਿ ਕੋਈ॥ ੨੮॥**

ਗੁਰ ਸਥਾਨ 'ਤੇ ਬੈਠੀ ਰਾਜ ਕਰੋ, ਸਾਰਾ ਸਮਾਜ ਤੁਹਾਡੀ ਆਗਿਆ ਅਨੁਸਾਰ ਹੈ। ਜਿਵੇਂ ਆਗਿਆ ਕਰੋਗੇ, ਉਸ ਤਰ੍ਹਾਂ ਹੀ ਅਸੀਂ ਕਰਾਂਗੇ, ਤੁਹਾਡੇ ਹੁਕਮ ਹੇਠ ਹੀ ਸਭ ਕੋਈ ਹੈ॥੨੮॥

**ਸੁਨਿ ਦਾਸੀ ਨੇ ਹੁਕਮ ਬਖਾਨਾ। 'ਪਕਰਹੁ ਜਹਿਂ ਸ੍ਰੀ ਬਿਸ਼ਨੁ ਮਹਾਨਾ।**
**ਸਚਿਵ ਸੈਨ ਨ੍ਰਿਪ ਕੇ ਨਰ ਜੇਈ। ਖੋਜਨ ਜਾਹਿਂ ਸਕਲ ਮਿਲਿ ਤੇਈ॥੨੯॥**

ਇਹ ਸੁਣ ਕੇ ਦਾਸੀ ਨੇ ਹੁਕਮ ਕੀਤਾ, "ਜਿੱਥੇ ਵੀ ਮਹਾਨ ਬਿਸ਼ਨ ਹੈ, ਉਸ ਨੂੰ ਫੜ ਲਵੋ। ਬਾਦਸ਼ਾਹ ਦੇ ਜਿਹੜੇ ਵਜ਼ੀਰ ਅਤੇ ਸੈਨਾ ਸੀ, ਸਾਰੇ ਹੀ ਮਿਲ ਕੇ ਬਿਸ਼ਨ ਨੂੰ ਲੱਭਣ ਜਾਂਦੇ ਸਨ॥੨੯॥

ਬਿਨ ਪਕਰੇ ਨਹਿਂ ਹਟਿ ਕਰਿ ਆਵੌਂ। ਦੇਸ਼ ਬਿਦੇਸ਼ਨ ਮੈਂ ਫਿਰ ਪਾਵੌਂ।
ਸੁਨਤਿ ਹੁਕਮ ਕੋ ਜਹਿਂ ਤਹਿਂ ਧਾਏ। ਅਨਿਕ ਉਪਾਵ ਕਰੈਂ ਬਲ ਲਾਏ॥੩੦॥

ਫੜਨ ਤੋਂ ਬਗ਼ੈਰ ਵਾਪਸ ਨਾ ਆਵੋ, ਦੇਸ਼ਾਂ ਵਿਦੇਸ਼ਾਂ ਵਿਚ ਫਿਰ ਕੇ ਲੱਭੋ। ਹੁਕਮ ਸੁਣ ਕੇ ਜਿੱਥੇ ਕਿੱਥੇ ਦੌੜੇ ਗਏ ਅਤੇ ਤਾਕਤ ਲਾ ਕੇ ਅਨੇਕਾਂ ਉਪਾਵ ਕਰਦੇ ਸਨ॥੩੦॥

ਸਗਰੋ ਨੱਗ੍ਰ ਭਯੋ ਬੈਰਾਨ। ਖੋਜਹਿਂ ਜਿਤ ਕਿਤ ਬਿਸ਼ਨੁ ਸੁਜਾਨ।
ਕਰਤਿ ਜਤਨ ਕੋ ਪੁਸ਼ਕਰ ਆਏ। ਏਕ ਗੁਫਾ ਦੇਖੀ ਤਿਸ ਥਾਏਂ॥ ੩੧॥

ਸਾਰੇ ਨਗਰ ਵੈਰਾਨ ਹੋ ਗਏ, ਚਤੁਰ ਬਿਸ਼ਨ ਨੂੰ ਜਿੱਥੇ ਕਿੱਥੇ ਲੱਭਦੇ ਸਨ। ਯਤਨ ਕਰਦੇ ਪੁਸ਼ਕਰ ਆ ਗਏ, ਉਸ ਥਾਂ ਇਕ ਗੁਫਾ ਵੇਖੀ॥੩੧॥

ਖੋਜਤਿ ਅੰਤਰ ਜਾਇ ਪ੍ਰਵੇਸ਼ੇ। ਤਹਿਂ ਪਾਯੋ ਇਕ ਸਿੱਧ ਵਿਸ਼ੇਸ਼ੇ।
ਨਮੋ ਕਰੀ ਨਿਜ ਕਾਜ ਸੁਨਾਯੋ। 'ਹਾਰ ਪਰੇ ਹਮ ਬਿਸ਼ਨੁ ਨ ਪਾਯੋ॥ ੩੨॥

ਲੱਭਦੇ-ਲੱਭਦੇ ਅੰਦਰ ਪ੍ਰਵੇਸ਼ ਕਰ ਗਏ, ਉਥੇ ਇਕ ਵਿਸ਼ੇਸ਼ ਸਿੱਧ ਨੂੰ ਪਾਇਆ ਤੇ ਨਮਸਕਾਰ ਕਰਕੇ ਆਪਣਾ ਕਾਰਜ ਸੁਣਾਇਆ, "ਅਸੀਂ ਬਿਸ਼ਨ ਨੂੰ ਲੱਭਦੇ ਹਾਰ ਗਏ ਹਾਂ, ਪਰ ਬਿਸ਼ਨ ਕਿਤੇ ਨਹੀਂ ਲੱਭਾ ਹੈ॥੩੨॥

ਪ੍ਰਾਨ ਦਾਨ ਦਿਹੁ ਕਰਹੁ ਬਤਾਵਨਿ। ਮਹਾਂ ਪੁਰਖ ਤੁਮ ਸੁਖ ਉਪਜਾਵਨ'।
ਸੁਨਿਕੈ ਸਿਧ ਸਭਿ ਬਿਧਿ ਮਨ ਮਾਨੀ। ਹਠ ਕਰਿ ਰਹੇ ਪ੍ਰਾਨ ਹੁਇ ਹਾਨੀ॥੩੩॥

ਸਾਨੂੰ ਪ੍ਰਾਣ ਦਾਨ ਦੇਵੋ ਤੇ ਸਾਨੂੰ ਇਸ ਬਾਰੇ ਦੱਸੋ ਤੁਸੀਂ ਮਹਾਂਪੁਰਖ, ਸੁਖ ਦੇਣ ਵਾਲੇ ਹੋ।" ਇਹ ਸੁਣ ਕੇ ਸਿੱਧ ਨੇ ਸਭ ਵਿਧੀਆਂ ਨਾਲ ਮੰਨ ਲਿਆ, ਇਹ ਹਠ ਕਰ ਰਹੇ ਹਨ ਇਨ੍ਹਾਂ ਦੇ ਪ੍ਰਾਣ ਨਾਸ਼ ਹੋ ਜਾਣ ਦਾ ਡਰ ਹੈ॥੩੩॥

ਦਇਆ ਕਰੀ ਸਿਧ ਲੇ ਸਭਿ ਸੰਗ। ਚਢੇ ਜਾਇ ਗਿਰਨਾਰ ਉਤੰਗ।
ਤਿਸ ਮਹਿਂ ਸਿੱਧ ਰਹੈਂ ਸਮੁਦਾਯਾ। ਊਚੇ ਚਢੇ ਬਿਲੋਕ ਨਿਕਾਯਾ॥ ੩੪॥

ਸਿੱਧ ਨੇ ਦਇਆ ਕੀਤੀ ਤੇ ਸਾਰਿਆਂ ਨੂੰ ਨਾਲ ਲੈ ਕੇ ਉੱਚੇ ਗਿਰਨਾਰ ਨਾਮੇ ਪਰਬਤ 'ਤੇ ਲੈ ਗਿਆ। ਉਸ ਵਿਚ ਬਹੁਤ ਸਿੱਧ ਇਕੱਠੇ ਹੋ ਕੇ ਰਹਿੰਦੇ ਸਨ। ਉੱਚੇ ਚੜ੍ਹ ਕੇ ਸਮੂਹ ਸਿੱਧ ਵੇਖੇ॥੩੪॥

ਇਕ ਜਗਰਾਜ ਸਿੱਧ ਤਹਿਂ ਪੂਰਾ। ਮਿਲੇ ਜਾਇ ਕਰਿ ਤਿਸ ਜਸ ਰੂਰਾ।
ਸਕਲ ਪ੍ਰਸੰਗ ਸੁਨਾਵਨ ਕੀਨ। ਜਿਸ ਬਿਧਿ ਰਾਜ ਤ੍ਰਿਆ ਨੇ ਲੀਨ॥ ੩੫॥

ਉਥੇ ਇਕ ਜਗਰਾਜ ਨਾਮੇ ਪੂਰਾ ਸਿੱਧ ਸੀ, ਉਸ ਨੂੰ ਜਾ ਕੇ ਮਿਲੇ ਤੇ ਸੁੰਦਰ ਜੱਸ ਕੀਤਾ। ਸਾਰਾ ਪ੍ਰਸੰਗ ਸੁਣਾਇਆ, ਜਿਸ ਵਿਧੀ ਨਾਲ ਇਸਤਰੀ ਨੇ ਰਾਜ ਲਿਆ ਸੀ॥੩੫॥

ਬਨਜੋ ਚਹੈ ਨਰ ਹੁਕਮ ਬਖਾਨਾ। ਪਕਰਹੁ ਆਨਹਿਂ ਬਿਸ਼ਨੁ ਸੁਜਾਨਾ।
ਇਸ ਕਰਿ ਲੋਕ ਹਜ਼ਾਰਹੁਂ ਫਿਰੇ। ਨਹੀਂ ਬਿਸ਼ਨੁ ਕੋ ਕਤਹੂੰ ਧਰੇ॥ ੩੬॥

ਉਹ ਇਸਤਰੀ ਨਰ ਬਣਨਾ ਚਾਹੁੰਦੀ ਹੈ ਤੇ ਉਸ ਸਾਨੂੰ ਹੁਕਮ ਕੀਤਾ ਹੈ ਕਿ ਚਤੁਰ ਬਿਸ਼ਨ ਨੂੰ ਫੜ ਕੇ ਲਿਆਵੋ। ਇਸ ਕਰਕੇ ਅਸੀਂ ਹਜ਼ਾਰਾਂ ਲੋਕਾਂ ਵਿਚ ਫਿਰੇ ਹਾਂ, ਪਰ ਬਿਸ਼ਨ ਨੂੰ ਕਿਤੇ ਵੀ ਨਹੀਂ ਵੇਖਿਆ ਹੈ॥੩੬॥

ਸੁਨਿ ਜਗਰਾਜ ਸਿੱਧ ਬਰ ਦੀਨਾ। 'ਤੁਮਰੋ ਨ੍ਰਿਪ ਨਰ ਹੁਇ ਲਿਹੁ ਚੀਨਾ'।
ਪੁਨ ਮੰਤ੍ਰੀ ਕਹਿ ਬਿਸ਼ਨੁ ਜਿ ਚਾਹੈ। ਤੌ ਹਮ ਕਹਾ ਕਹੈਂ ਤਿਸ ਪਾਹੈ॥ ੩੭॥

ਇਹ ਸੁਣ ਕੇ ਜਗਰਾਜ ਸਿੱਧ ਨੇ ਵਰ ਦਿੱਤਾ, "ਤੁਹਾਡਾ ਰਾਜਾ ਮਨੁੱਖ ਹੋ ਜਾਵੇਗਾ।" ਫਿਰ ਮੰਤਰੀ ਨੇ ਕਿਹਾ ਜੇ ਉਹ ਫਿਰ ਵੀ ਬਿਸ਼ਨ ਚਾਹੇ ਤਾਂ ਅਸੀਂ ਉਸ ਪਾਸ ਕੀ ਕਰੀਏ॥੩੭॥

**ਇਮ ਸੁਨਿ ਸਿੱਧ ਸਾਥ ਤਬਿ ਹੋਏ। ਬਿੱਕ੍ਰਮ ਨਿਕਟਿ ਗਏ ਸਭਿ ਕੋਏ।**
**ਤਿਸ ਕੋ ਲੇ ਕਰਿ ਸੰਗ ਸਿਧਾਰੇ। ਸਗਲੇ ਪਹੁੰਚੇ ਪੁਰੀ ਮਝਾਰੇ॥ ੩੮॥**

ਇਹ ਸੁਣ ਕੇ ਫਿਰ ਸਿੱਧ ਨਾਲ ਹੋ ਗਏ ਤੇ ਸਾਰੇ ਰਾਜੇ ਬਿੱਕ੍ਰਮ ਪਾਸ ਗਏ। ਉਸ ਨੂੰ ਨਾਲ ਲੈ ਕੇ ਚਲ ਪਏ ਤੇ ਸਾਰੇ ਨਗਰੀ ਅੰਦਰ ਦਾਖ਼ਲ ਹੋ ਗਏ॥੩੮॥

**ਦਾਸੀ ਤ੍ਰਿਯਾ ਪੁਰਖ ਕਰਿ ਦਯੋ। ਸਰਬ ਰਾਜ ਪਰ ਬਿੱਕ੍ਰਮ ਕਿਯੋ।**
**ਬਹੁਰ ਮਛਿੰਦਰ ਗੋਰਖਨਾਥ। ਆਵਤਿ ਭਏ ਮੇਲ ਕਰਿ ਸਾਥ॥ ੩੯॥**

ਦਾਸੀ ਇਸਤਰੀ ਨੂੰ ਮਨੁੱਖ ਕਰ ਦਿੱਤਾ ਤੇ ਸਾਰਾ ਰਾਜ ਬਿੱਕ੍ਰਮ ਨੂੰ ਦੇ ਦਿੱਤਾ। ਫਿਰ ਮਛਿੰਦਰ ਗੋਰਖਨਾਥ ਮਿਲਣ ਵਾਸਤੇ ਆ ਗਏ॥੩੯॥

**ਮਿਲਿ ਕਰਿ ਰਾਜਾ ਰਾਜ ਬਿਠਾਯੋ। ਸੋ ਦਾਸੀ ਮੰਤ੍ਰੀ ਠਹਿਰਾਯੋ।**
**ਕਹਜੋ ਮਨੁੱਖ ਦੇਹਿ ਹੈ ਵਿਸ਼ਨੂੰ। ਤੁਰਤ ਦਯਾ ਕੋ ਫਲ ਦਿਯ ਤਿਸ ਨੂੰ॥੪੦॥**

ਮਿਲ ਕੇ ਰਾਜੇ ਨੂੰ ਰਾਜ 'ਤੇ ਬਿਠਾ ਦਿੱਤਾ ਤੇ ਉਸ ਦਾਸੀ ਪੁਰਖ ਨੂੰ ਰਾਜੇ ਦਾ ਮੰਤਰੀ ਬਣਾ ਦਿੱਤਾ। ਕਹਿਣ ਲੱਗੇ ਇਹ ਵਿਸ਼ਨੂੰ ਦੀ ਮਨੁੱਖਾ ਦੇਹ ਹੈ। ਤੁਰਤ ਉਸ ਨੂੰ ਦਇਆ ਦਾ ਫਲ ਦੇ ਦਿੱਤਾ॥੪੦॥

**ਜੁਗ ਕੋ ਧਰਮ ਇਹੀ ਦਿਖਰਾਯੋ। ਗੁਰੂ ਪਾਰਧੀ ਨ੍ਰਿਪ ਠਹਿਰਾਯੋ।**
**ਸਗਰੇ ਪਾਪ ਕਟੇ ਤਿਸ ਕੇਰੇ। ਯਾਂਤੇ ਸਿੱਖਹੁ ਸੁਨੋ ਭਲੇਰੇ॥ ੪੧॥**

ਦੋਵਾਂ ਦਾ ਧਰਮ ਇਹੀ ਵਿਖਾਇਆ, ਰਾਜੇ ਨੇ ਸ਼ਿਕਾਰੀ ਨੂੰ ਆਪਣਾ ਗੁਰੂ ਬਣਾ ਲਿਆ। ਉਸ ਦੇ ਸਾਰੇ ਪਾਪ ਕੱਟ ਦਿੱਤੇ, ਇਸ ਕਰਕੇ ਸਿੱਖੋ ਭਲੀ ਪ੍ਰਕਾਰ ਸੁਣੋ॥੪੧॥

**ਨਾਮ ਪ੍ਰਤਾਪ ਭਲੇ ਪਿਖਿ ਲਯੋ। ਰਾਜਾ ਗੁਰੂ ਪਾਰਧੀ ਭਯੋ।**
**ਦਾਸੀ ਦੇਹਿ ਪੁਰਖ ਹ੍ਵੈ ਗਯੋ। ਬਹੁਰ ਨ੍ਰਿਪਤਿ ਮੰਤ੍ਰੀ ਠਹਿਰਯੋ॥ ੪੨॥**

ਨਾਮ ਦੇ ਪ੍ਰਤਾਪ ਨੂੰ ਭਲੀ ਪ੍ਰਕਾਰ ਵੇਖ ਲਵੋ, ਰਾਜੇ ਦਾ ਗੁਰੂ ਸ਼ਿਕਾਰੀ ਬਣ ਗਿਆ। ਦਾਸੀ ਨੇ ਮਨੁੱਖਾ ਸਰੀਰ ਪਾ ਲਿਆ, ਫਿਰ ਰਾਜੇ ਨੇ ਉਸ ਨੂੰ ਆਪਣਾ ਮੰਤਰੀ ਬਣਾ ਲਿਆ॥੪੨॥

**ਭਯੋ ਦਯਾ ਕੋ ਫਲ ਤਤਕਾਲਾ। ਕਰੀ ਕਹਾਂ ਤੇ ਕਹਾਂ ਬਿਸਾਲਾ।**
**ਮਹਿਪਾਲਕ ਪਰਮਾਰਥ ਕੀਨਾ। ਗਨ ਸਿੱਧਨਿ ਕੋ ਦਰਸ਼ਨ ਲੀਨਾ॥ ੪੩॥**

ਦਇਆ ਨੂੰ ਤੁਰਤ ਫਲ ਮਿਲ ਗਿਆ, ਕੀ ਤੋਂ ਕੀ ਕਰ ਦਿੱਤਾ। ਰਾਜੇ ਨੇ ਪਰਮਾਰਥ ਕੀਤਾ, ਬਹੁਤ ਸਿੱਧਾਂ ਦੇ ਦਰਸ਼ਨ ਪਾਏ॥੪੩॥

**ਅੰਤ ਸਮੈ ਤਨ ਤਜਾਗਿ ਸਿਧਾਰੇ। ਬਸੇ ਬਿਸ਼ਨੁਪੁਰਿ ਮਹਿਂ ਪੁਨ ਸਾਰੇ।**
**ਇਮ ਕਲਜੁਗ ਕੋ ਧੰਨ ਬਖਾਨਾ। 'ਫਲ ਸਭਿ ਜੁਗ ਤੇ ਦੇਤਿ ਮਹਾਂਨਾ॥੪੪॥**

ਅੰਤ ਸਮੇਂ ਸਰੀਰ ਛੱਡ ਕੇ ਚਲਾ ਗਿਆ, ਫਿਰ ਸਾਰੇ ਬਿਸ਼ਨਪੁਰੀ ਵਿਚ ਜਾ ਵਸੇ। ਇਸ ਤਰ੍ਹਾਂ ਕਲਜੁਗ ਨੂੰ ਧੰਨ ਕਿਹਾ, "ਕਿਉਂਕਿ ਸਾਰੇ ਜੁਗਾਂ ਨਾਲੋਂ ਇਹ ਮਹਾਨ ਫਲ ਦਿੰਦਾ ਹੈ॥੪੪॥

ਦੋਹਰਾ- ਧੰਨ ਇਹ ਕਲਜੁਗ ਜੁਗਖਰਾ ਕਰਨੀ ਥੋਰੀ ਹੋਇ।
ਔਰ ਜੁਗਨਿਤੇ ਅਤਿ ਭਲੋ ਪਾਰ ਉਤਾਰੇ ਸੋਇ'॥ ੪੫॥

ਧੰਨ ਇਹ ਕਲਜੁਗ ਹੈ, ਜਿਸ ਵਿਚ ਥੋੜ੍ਹੀ ਘਾਲਣਾ ਕਰਨੀ ਪੈਂਦੀ ਹੈ। ਹੋਰ ਜੁਗਾਂ ਨਾਲੋਂ ਅਤੀ ਭਲਾ ਪਾਰ ਉਤਾਰਾ ਹੁੰਦਾ ਹੈ"॥੪੫॥

*ਪੰਜਵੀਂ ਰੁੱਤ ਦਾ ਵੀਹਵਾਂ ਅਧਿਆਇ ਸਮਾਪਤ ਹੋਇਆ॥੨੦॥*

# ਅਧਿਆਇ ਇੱਕੀਵਾਂ

## ਸੋਨਾ ਇਕੱਤਰ ਕਰਵਾਇਆ

ਦੋਹਰਾ- ਛੁਟੀ ਮਸੰਦਨ ਤੇ ਸਕਲ ਸੰਗਤਿ ਦੇਸ਼ ਬਿਦੇਸ਼।
ਅਧਿਕ ਭਈ ਸਿੱਖੀ ਜਗਤ ਸ਼ਰਧਾ ਸਹਿਤ ਵਿਸ਼ੇਸ਼॥ ੧॥

ਸਾਰੀ ਸੰਗਤ ਨੇ ਦੇਸ਼ਾਂ ਵਿਦੇਸ਼ਾਂ ਵਿਚ ਮਸੰਦਾਂ ਤੋਂ ਛੁਟਕਾਰਾ ਪਾ ਲਿਆ ਸੀ, ਜਗਤ ਵਿਚ ਸਿੱਖੀ ਸ਼ਰਧਾ ਸਹਿਤ ਬਹੁਤ ਵਧੀ॥੧॥

ਚੌਪਈ- ਆਪ ਕਾਰ ਸੰਗਤਿ ਲੈ ਆਵੈ। ਭਾਂਤਿ ਭਾਂਤਿ ਕੀ ਭੇਟ ਚੜ੍ਹਾਵੈ।
ਅਨ ਗਨ ਧਨ ਭੂਖਨ ਅਰਪੰਤੇ। ਬਹੁਤ ਮੋਲ ਕੇ ਬਸਤ੍ਰ ਸੁਭੰਤੇ॥ ੨॥

ਸੰਗਤ ਆਪ ਕਾਰ ਭੇਟ ਲੈ ਕੇ ਆਉਂਦੀ ਸੀ ਤੇ ਭਾਂਤ-ਭਾਂਤ ਦੀਆਂ ਭੇਟਾਵਾਂ ਚੜ੍ਹਾਉਂਦੇ ਸਨ। ਅੰਣਗਿਣਤ ਧਨ ਅਤੇ ਗਹਿਣੇ ਅਰਪਣ ਕਰਦੇ ਸਨ, ਬਹੁਤ ਕੀਮਤੀ ਵਸਤਰ ਸ਼ੋਭਦੇ ਸਨ॥੨॥

ਜ਼ਰੀ ਬਾਦਲਾ ਕੇ ਬਡ ਥਾਨ। ਲਜਾਇ ਰੇਸ਼ਮੀ ਰੰਗੁ ਮਹਾਨ।
ਅਨਿਕ ਰੀਤਿ ਕੇ ਮਸਰੂ ਆਵੈਂ। ਪਸ਼ਮੰਬਰ ਕਸ਼ਮੀਰੀ ਲਜਾਵੈਂ॥ ੩॥

ਜ਼ਰੀ ਬਾਦਲਾ ਕੱਪੜਿਆਂ ਦੇ ਵੱਡੇ-ਵੱਡੇ ਥਾਨ ਆਉਂਦੇ ਸਨ, ਸੋਹਣੇ ਰੰਗਾਂ ਦੇ ਰੇਸ਼ਮੀ ਕੱਪੜੇ ਵੀ ਆਉਂਦੇ ਸਨ। ਸ੍ਰੇਸ਼ਟ ਕਸ਼ਮੀਰੀ ਪਸ਼ਮੀਨੇ ਦੇ ਗਰਮ ਕੱਪੜੇ ਲਿਆਉਂਦੇ ਸਨ॥੩॥

ਖੀਨਖਾਬ ਕੇ ਥਾਨ ਘਨੇਰੇ। ਸੂਖਮ ਅੰਬਰ ਮੋਲ ਬਡੇਰੇ।
ਜਿਸ ਜਿਸ ਦੇਸ਼ ਵਸਤੁ ਸ਼ੁਭ ਹੋਇ। ਕਰਹਿਂ ਪ੍ਰੇਮ ਸਿਖ ਆਨਹਿਂ ਸੋਇ॥੪॥

ਖੀਨਖਾਬ ਦੇ ਬਹੁਤ ਥਾਨ ਆਉਂਦੇ ਸਨ, ਬੜੇ ਕੀਮਤੀ ਸੂਖਮ ਕੱਪੜੇ ਲਿਆਉਂਦੇ ਸਨ। ਜਿਸ-ਜਿਸ ਦੇਸ਼ ਵਿਚ ਸ਼ੁਭ ਵਸਤੂ ਹੁੰਦੀ ਸੀ, ਸਿੱਖ ਪ੍ਰੇਮ ਕਰਕੇ ਉਹ ਵਸਤਾਂ ਲੈ ਕੇ ਆਉਂਦੇ ਸਨ॥੪॥

ਯੁਤਿ ਮਿਰਯਾਦਾ ਪੂਜਾ ਕਰੈਂ। ਅਰਪਿ ਅਰਪਿ ਕਰਿ ਉਰ ਮੁਦ ਭਰੈਂ।
ਵਾਸੀ ਵਾਸੀ ਕੇ ਇਕ ਥਾਇਂ। ਸਹਿਤ ਤਿਹਾਵਲ ਦੇਗ ਬਨਾਇਂ॥ ੫॥

ਮਰਯਾਦਾ ਸਹਿਤ ਪੂਜਾ ਕਰਦੇ ਸਨ ਤੇ ਅਰਪਣ ਕਰ-ਕਰ ਕੇ ਹਿਰਦੇ ਅਨੰਦ ਨਾਲ ਭਰ ਜਾਂਦੇ ਸਨ। ਨਗਰਾਂ-ਨਗਰਾਂ ਦੇ ਲੋਕ ਇਕ ਥਾਂ ਇਕੱਠੇ ਹੋ ਕੇ ਕੜਾਹ ਪ੍ਰਸ਼ਾਦ ਸਹਿਤ ਲੰਗਰ ਤਿਆਰ ਕਰਦੇ ਸਨ॥੫॥

ਨਿਜ ਨਿਜ ਡੇਰੇ ਭਜਨ ਕਰੰਤੇ। ਸਿੱਖਜਨ ਸੋਂ ਸਿੱਖ ਪ੍ਰੇਮ ਧਰੰਤੇ।
ਮਿਲਿ ਮਿਲਿ ਉਪਜਤਿ ਅਧਿਕ ਅਨੰਦ। ਜਿਮ ਭ੍ਰਾਤਾ ਸੰਗੁ ਭ੍ਰਾਤਾ ਬ੍ਰਿੰਦ॥੬॥

ਆਪਣੇ-ਆਪਣੇ ਡੇਰਿਆਂ ਵਿਚ ਭਜਨ ਕਰਦੇ ਸਨ, ਸਿੱਖਾਂ ਨਾਲ ਸਿੱਖ ਪ੍ਰੇਮ ਧਾਰਨ ਕਰਦੇ ਸਨ, ਮਿਲ-ਮਿਲ ਕੇ ਬਹੁਤ ਪ੍ਰਸੰਨ ਹੁੰਦੇ ਸਨ, ਜਿਵੇਂ ਭਰਾ ਨਾਲ ਭਰਾ ਮਿਲਦੇ ਹਨ॥੬॥

ਭਯੋ ਖਾਲਸਾ ਸ਼ਸਤ੍ਰਨਿ ਧਾਰੀ। ਪੂਜਾ ਮੇਲੇ ਪਰ ਹੁਇ ਭਾਰੀ।
ਇਕ ਦਿਨਿ ਸਿੰਘ ਸਮੁਤਿ ਕੇ ਧਾਰੀ। ਬੈਠਿ ਪਰਸਪਰ ਗਿਰਾ ਉਚਾਰੀ॥੭॥

ਸਾਰਾ ਖਾਲਸਾ ਸ਼ਸਤਰਧਾਰੀ ਹੋ ਗਿਆ, ਮੇਲੇ 'ਤੇ ਭਾਰੀ ਪੂਜਾ ਹੁੰਦੀ ਸੀ, ਇਕ ਦਿਨ ਸ੍ਰੇਸ਼ਟ ਬੁੱਧੀ ਵਾਲੇ ਸਿੱਖ, ਆਪਸ ਵਿਚ ਬੈਠ ਕੇ ਬੋਲ ਰਹੇ ਸਨ॥੭॥

'ਸਤਿਗੁਰ ਕੋ ਦਰਸ਼ਨ ਅਤਿ ਸੋਹਤਿ। ਦੇਖਨਿ ਕਰੇ ਸਭਿਨਿ ਮਨਮੋਹਤਿ।
ਏਕ ਬਨਹਿ ਕੰਚਨ ਕੋ ਮੰਦਰ। ਜ਼ੇਬ ਜਵਾਹਰ ਬਾਹਰ ਅੰਦਰ॥ ੮॥

"ਸਤਿਗੁਰੂ ਜੀ ਦੇ ਦਰਸ਼ਨ ਅਤੀ ਸੁਹਾਵਣੇ ਹਨ, ਅਸੀਂ ਵੇਖਿਆ ਹੈ ਸਭ ਦੇ ਮਨ ਮੋਹ ਲੈਂਦੇ ਹਨ। ਇਕ ਸੋਨੇ ਦਾ ਘਰ ਬਣੇ, ਹੀਰੇ ਜਵਾਹਰ ਉਸ ਦੇ ਬਾਹਰ ਅੰਦਰ ਲੱਗੇ ਹੋਣ॥੮॥

ਦਰ ਪਰ ਮੁਕਤਾ ਝਾਲਰ ਹੋਇ। ਰਚਹਿਂ ਚਤਰ ਕਾਰੀਗਰ ਜੋਇ।
ਸ੍ਰੀ ਸਤਿਗੁਰ ਬਹੁ ਮੋਲੇ ਚੀਰ। ਏਕ ਰੰਗ ਕੇ ਧਰੇਂ ਸਰੀਰ॥ ੯॥

ਦਰਵਾਜ਼ਿਆਂ ਉੱਤੇ ਮੋਤੀਆਂ ਦੀਆਂ ਝਾਲਰਾਂ ਹੋਣ ਤੇ ਚਤੁਰ ਕਾਰੀਗਰ ਉਨ੍ਹਾਂ ਨੂੰ ਬਣਾਉਣ। ਸ੍ਰੀ ਸਤਿਗੁਰੂ ਜੀ ਬਹੁਤ ਕੀਮਤੀ ਕੱਪੜੇ ਇਕ ਰੰਗ ਦੇ ਸਰੀਰ 'ਤੇ ਧਾਰਨ ਕਰਨ॥੯॥

ਦਮਕਹਿਂ ਹੀਰੇ ਆਦਿ ਜਰਾਊ। ਪਹਿਰ ਬਿਭੂਖਨ ਕੋ ਸਮੁਦਾਊ।
ਜਿਗਾ ਸੁ ਕਲਗੀ ਸਿਰ ਪਰ ਧਾਰੈਂ। ਗਰ ਮਹਿਂ ਸ੍ਰੀ ਕ੍ਰਿਪਾਣ ਕੋ ਡਾਰਹਿਂ॥੧੦॥

ਉਨ੍ਹਾਂ ਵਸਤਰਾਂ ਨਾਲ ਜੜਾਊ ਹੀਰੇ ਆਦਿ ਚਮਕਣ, ਸਾਰੇ ਗਹਿਣੇ ਪਹਿਣ ਕੇ ਜਿਗ੍ਹਾ ਅਤੇ ਕਲਗੀ ਸਿਰ ਉਪਰ ਧਾਰਨ ਕਰਨ, ਗਲ ਵਿਚ ਕਿਰਪਾਨ ਪਾਉਣ॥੧੦॥

ਤਰਕਸ਼ ਜਰੇ ਜਵਾਹਰ ਜਾਲ। ਬਨੀ ਚੁਗਿਰਦੇ ਮੁਕਤਾ ਮਾਲ।
ਤਿਸ ਕੋ ਧਰਹਿਂ, ਧਨੁਖ ਲੇਂ ਹਾਥ। ਅਸ ਸ਼ੋਭਾ ਯੁਤ ਹੁਇਂ ਗੁਰ ਨਾਥ॥ ੧੧॥

ਭੱਥਾ ਹੀਰੇ ਜਵਾਹਰਾਤ ਨਾਲ ਜੜਿਆ ਹੋਵੇ ਤੇ ਚਾਰ-ਚੁਫੇਰੇ ਮੋਤੀ ਲੱਗੇ ਹੋਣ। ਉਸ ਨੂੰ ਧਨੁੱਖ ਹੱਥ ਵਿਚ ਲੈ ਕੇ ਧਾਰਨ ਕਰਨ, ਇਸ ਪ੍ਰਕਾਰ ਗੁਰੂ ਜੀ ਅਤੀ ਸ਼ੋਭਾ ਸਹਿਤ ਹੋ ਜਾਣ॥੧੧॥

ਕੰਚਨ ਸਦਨ ਬਿਰਾਜਹਿਂ ਫੇਰੇ। ਇਸ ਪ੍ਰਕਾਰ ਹਮ ਦਰਸ਼ਨ ਹੇਰੇਂ।
ਸੁੰਦਰ ਸ਼ੋਭਾ ਹੋਇ ਬਿਸਾਲਾ। ਨਹਿ ਤ੍ਰਿਪਤਹਿਂ ਹਮ ਪਿਖਿ ਤਿਸ ਕਾਲਾ' ॥੧੨॥

ਫਿਰ ਸੋਨੇ ਦੇ ਘਰ ਵਿਚ ਬਿਰਾਜਣ, ਇਸ ਪ੍ਰਕਾਰ ਅਸੀਂ ਦਰਸ਼ਨ ਕਰੀਏ। ਵਿਸ਼ਾਲ ਸੁੰਦਰ ਸ਼ੋਭਾ ਹੋਵੇ, ਉਸ ਸਮੇਂ ਅਸੀਂ ਵੇਖ-ਵੇਖ ਕੇ ਤ੍ਰਿਪਤ ਨਾ ਹੋਈਏ" ॥੧੨॥

ਮਿਲੇ ਸਿੰਘ ਅਸ ਮਸਲਤਿ ਕਰਹਿਂ। ਸਤਿਗੁਰ ਪ੍ਰੇਮ ਰਿਦੇ ਬਹੁ ਧਰਹਿਂ।
ਸ੍ਰੀ ਗੋਬਿੰਦ ਸਿੰਘ ਸਭਿ ਕੇ ਸ੍ਵਾਮੀ। ਲਖੀ ਬਾਤ ਇਹ ਅੰਤਰਜਾਮੀ॥ ੧੩॥

ਸਿੰਘ ਮਿਲ ਕੇ ਇਸ ਪ੍ਰਕਾਰ ਸਲਾਹਾਂ ਕਰਦੇ ਸਨ। ਸਤਿਗੁਰੂ ਜੀ ਦਾ ਹਿਰਦੇ ਵਿਚ ਬਹੁਤ ਪ੍ਰੇਮ ਧਾਰਨ ਕਰਦੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਹੜੇ ਸਭ ਦੇ ਮਾਲਕ ਹਨ, ਉਸ ਅੰਤਰਜਾਮੀ ਸਤਿਗੁਰੂ ਜੀ ਨੇ ਆਪਣੇ ਸਿੱਖਾਂ ਦੇ ਦਿਲ ਦੀ ਗੱਲ ਜਾਣ ਲਈ॥੧੩॥

**ਸ਼ਰਧਾ ਪੂਰਨਿ ਹਿਤ ਨਿਜ ਦਾਸ। ਲਯੋ ਬੁਲਾਇ ਲਿਖਾਰੀ ਪਾਸ।**
**ਸ੍ਰੀ ਮੁਖਿ ਤੇ ਅਸ ਆਗਜਾ ਕਰੀ। 'ਹਰੀ ਮੋਹਿ ਸੰਗਤ ਸੁਖ ਭਰੀ॥ ੧੪॥**

ਆਪਣੇ ਸੇਵਕਾਂ ਦੀ ਸ਼ਰਧਾ ਪੂਰੀ ਕਰਨ ਵਾਸਤੇ ਉਨ੍ਹਾਂ ਨੇ ਲਿਖਾਰੀ ਨੂੰ ਆਪਣੇ ਪਾਸ ਬੁਲਾ ਲਿਆ ਤੇ ਮੁਖ ਤੋਂ ਇਸ ਪ੍ਰਕਾਰ ਆਗਿਆ ਕੀਤੀ, "ਮੇਰੀ ਸੰਗਤ ਸੁਖਾਂ ਦੇ ਨਾਲ ਹਰੀ ਭਰੀ ਰਹੇ॥੧੪॥

**ਲਿਖਹੁ ਹੁਕਮਨਾਮੇ ਸਭਿ ਦੇਸ਼। ਲਜਾਵਹਿਂ ਸੁਇਨਾ ਕਾਰ ਅਸ਼ੇਸ਼।**
**ਹੇਮ ਬੰਗਲਾ ਗੁਰੂ ਬਨਾਵਹਿਂ। ਯਾਂਤੇ ਸਭਿ ਹੀ ਕੰਚਨ ਲਜਾਵਹਿਂ'॥ ੧੫॥**

ਸਭ ਦੇਸ਼ਾਂ ਨੂੰ ਹੁਕਮਨਾਮੇ ਲਿਖੋ ਕਿ ਸੋਨੇ ਦੀ ਕਾਰ ਭੇਟ ਵਿਸ਼ੇਸ਼ ਕਰਕੇ ਲਿਆਵੋ। ਗੁਰੂ ਜੀ ਸੋਨੇ ਦਾ ਬੰਗਲਾ ਬਣਾਉਣ ਲੱਗੇ ਹਨ, ਇਸ ਕਰਕੇ ਸਾਰੇ ਸੋਨਾ ਲੈ ਕੇ ਆਵੋ"॥੧੫॥

**ਸੁਨਤਿ ਲਿਖਾਰੀ ਲਿਖਿ ਸਮੁਦਾਏ। ਦੇਸ਼ ਬਿਦੇਸ਼ਨ ਬਿਖੈ ਪਠਾਏ।**
**'ਹੁਇ ਇਕ ਬੀਸੁ ਰਜਤਪਣ ਤੋਲਾ। ਅਸ ਕੁੰਦਨ ਆਨਹਿ ਬਹੁ ਮੋਲਾ॥੧੬॥**

ਇਹ ਸੁਣ ਕੇ ਲਿਖਾਰੀ ਨੇ ਹੁਕਮਨਾਮੇ ਲਿਖ ਦਿੱਤੇ ਤੇ ਦੇਸ਼ਾਂ ਵਿਦੇਸ਼ਾਂ ਵਿਚ ਭੇਜ ਦਿੱਤੇ, "ਇੱਕੀ ਰੁਪਏ ਤੋਲੇ ਵਾਲਾ ਬਹੁਤ ਕੀਮਤੀ ਸ਼ੁੱਧ ਸੋਨਾ ਲੈ ਕੇ ਆਓ॥੧੬॥

**ਅਸ ਨਹਿਂ ਹੋਇ ਤਾਂ ਲੀਜੈ ਮੋਲ। ਆਨਹੁ ਜਹਿਂ ਕਹਿਂ ਤੇ ਲਿਹੁ ਤੋਲ'।**
**ਨੇਰੇ ਦੂਰ ਹੁਕਮ ਲਿਖਿ ਪਠਜੋ। ਖੋਲਜੋ ਕਾਗਦ ਸਿੱਖਨਿ ਪਠਜੋ॥ ੧੭॥**

ਜੇ ਐਸਾ ਸੋਨਾ ਪਾਸ ਨਾ ਹੋਵੇ ਤਾਂ ਮੁੱਲ ਲੈ ਲਵੋ, ਜਿੱਥੋਂ ਕਿੱਥੋਂ ਤੋਲ ਕੇ ਲਿਆਵੋ।" ਨੇੜੇ ਦੂਰ ਹੁਕਮਨਾਮੇ ਲਿਖ ਕੇ ਭੇਜ ਦਿੱਤੇ। ਸਿੱਖਾਂ ਨੇ ਜਦ ਹੁਕਮਨਾਮੇ ਵਾਲਾ ਕਾਗਜ਼ ਖੋਲ੍ਹ ਕੇ ਪੜ੍ਹਿਆ॥੧੭॥

**ਲੈ ਲੈ ਕੰਚਨ ਕੋ ਚਲਿ ਆਏ। ਕੁੰਦਨ ਕੀ ਸ਼ੁਭਿ ਜਿਨਸ ਲਿਆਏ।**
**ਸ੍ਰੀ ਕਲਗ਼ੀਧਰ ਕਹਜੋ 'ਲਿਖੀਜੈ। ਜਗੰਨਾਥ ਪਰ ਹੁਕਮ ਪਠੀਜੈ'॥ ੧੮॥**

ਤਾਂ ਸੋਨਾ ਲੈ-ਲੈ ਕੇ ਚਲ ਕੇ ਆ ਗਏ ਤੇ ਸ਼ੁਭ ਗੁਣਾਂ ਵਾਲਾ ਸ਼ੁੱਧ ਸੋਨਾ ਲਿਆਏ। ਸ੍ਰੀ ਸਤਿਗੁਰੂ ਜੀ ਨੇ ਕਿਹਾ, "ਜਗਨਨਾਥ 'ਤੇ ਹੁਕਮ ਲਿਖ ਕੇ ਭੇਜੋ"॥੧੮॥

**ਪੁਰਸ਼ੋਤਮ ਪਰ ਲਿਖਜੋ ਪਠਾਯੋ। ਹੁਕਮ ਮੇਵੜਾ ਲੇ ਕਰਿ ਧਾਯੋ।**
**ਹੁਤੇ ਜੁ ਪਾਂਡੇ ਤਿਹ ਪਰਧਾਨਾ। ਕਾਗਦ ਦਿਯੇ ਤਿਨ੍ਹੋਂ ਕੇ ਪਾਨਾ॥ ੧੯॥**

ਪੁਰਸ਼ੋਤਮ 'ਤੇ ਹੁਕਮ ਲਿਖ ਕੇ ਭੇਜ ਦਿੱਤਾ ਤੇ ਮੇਵੜਾ ਲੈ ਕੇ ਕਾਹਲੀ-ਕਾਹਲੀ ਚਲ ਪਿਆ। ਉਥੇ ਜਿਹੜੇ ਪ੍ਰਧਾਨ ਪਾਂਡੇ ਸਨ, ਉਨ੍ਹਾਂ ਦੇ ਹੱਥ ਵਿਚ ਹੁਕਮਨਾਮਾ ਦੇ ਦਿੱਤਾ॥੧੯॥

**ਪਢਿ ਸੁਨਿ ਹੁਕਮ ਸਕਲ ਬਿਸਮਾਏ। ਜਗੰਨਾਥ ਪਰ ਕੌਨ ਪਠਾਏ?।**
**ਹਮ ਤੇ ਕਿਸਕੋ ਜਾਨਹਿਂ ਨਾਂਹੀ। ਐਸੋ ਕਉਨ ਭਯੋ ਜਗ ਮਾਂਹੀ॥ ੨੦॥**

ਹੁਕਮਨਾਮੇ ਨੂੰ ਪੜ੍ਹ ਸੁਣ ਕੇ ਸਾਰੇ ਹੈਰਾਨ ਹੋਏ, ਜਗਨਨਾਥ ਉਤੇ ਕੌਣ ਹੁਕਮ ਭੇਜ ਸਕਦਾ ਹੈ? ਅਸੀਂ ਤਾਂ ਕਿਸੇ ਨੂੰ ਜਾਣਦੇ ਨਹੀਂ, ਐਸਾ ਜਗ ਵਿਚ ਕੌਣ ਹੋਇਆ ਹੈ?॥੨੦॥

ਰਹਜੋ ਮੇਵੜੋ ਨਿਸ ਬਿਸਰਾਮੂ। ਲਖਹਿ ਕਰਹਿੰਗੇ ਸਤਿਗੁਰ ਕਾਮੂ।
ਤਿਨ ਕੋ ਲਿਖਜੋ ਬਿਅਰਥ ਨ ਜਾਵੈ। ਪੁਰਸ਼ੋਤਮ ਗੁਰ ਕਾਰ ਦਿਵਾਵੈ॥ ੨੧॥

ਰਾਤ ਨੂੰ ਮੇਵੜਾ ਵਿਸ਼ਰਾਮ ਕਰਨ ਵਾਸਤੇ ਓਥੇ ਰਿਹਾ, ਸਮਝਦਾ ਸੀ ਕਿ ਗੁਰੂ ਜੀ ਕਾਰਜ ਸਵਾਰਨਗੇ। ਉਨ੍ਹਾਂ ਦਾ ਲਿਖਿਆ ਹੁਕਮ ਵਿਅਰਥ ਨਹੀਂ ਜਾਂਦਾ, ਪੁਰਸ਼ੋਤਮ ਗੁਰੂ ਜੀ ਦੀ ਕਾਰ ਦਿਵਾਉਣਗੇ॥੨੧॥

ਤਹਿੰ ਕੋ ਜੋ ਰਾਜਾ ਧਰਮਾਤਮ। ਲਖਹਿ ਸੁ ਠਾਕਰ ਬਡੋ ਮਹਾਤਮ।
ਭਈ ਜਾਮਨੀ ਏਕਲ ਥਿਰਿਯੋ। ਜਗੰਨਾਥ ਤਬਿ ਸ਼ਬਦ ਉਚਰਿਯੋ॥ ੨੨॥

ਉਥੋਂ ਦਾ ਜਿਹੜਾ ਧਰਮੀ ਰਾਜਾ ਸੀ, ਉਹ ਠਾਕਰਾਂ ਦਾ ਵੱਡਾ ਮਹਾਤਮ ਜਾਣਦਾ ਸੀ। ਜਦ ਰਾਤ ਪਈ ਤਾਂ ਇਕੱਲਾ ਠਹਿਰਿਆ, ਜਗਨਨਾਥ ਨੇ ਫਿਰ ਸ਼ਬਦ ਉਚਾਰਨ ਕੀਤਾ॥੨੨॥

ਅਪਰ ਨ ਸੁਨਹਿਂ, ਸਰਬ ਪਰ ਸੋਏ। ਭੂਪਤਿ ਸੁਨਹਿ ਕਹਜੋ ਪ੍ਰਭੁ ਜੋਏ।
'ਭੋ ਮਹਿਪਾਲਕ ! ਮਮ ਅਵਤਾਰ। ਲੀਨਹੁ ਸਤਿਗੁਰ ਕੋ ਤਨ ਧਾਰਿ॥ ੨੩॥

ਹੋਰ ਕਿਸੇ ਨਾ ਸੁਣਿਆ ਕਿਉਂਕਿ ਉਹ ਸਾਰੇ ਲੰਮੇ ਪੈ ਕੇ ਸੁੱਤੇ ਸਨ, "ਹੇ ਰਾਜੇ ! ਮੇਰੇ ਅਵਤਾਰ ਨੇ ਸਤਿਗੁਰੂ ਦਾ ਸਰੀਰ ਧਾਰਨ ਕੀਤਾ ਹੈ॥੨੩॥

ਰਾਖਨਿ ਹਿੰਦੁਪਨੇ ਕੀ ਲਾਜ। ਅਪਰ ਅਨੇਕ ਸੁਧਾਰਨਿ ਕਾਜ।
ਦਿੱਲੀ ਮਹਿਂ ਤੁਰਕੇਸ਼ ਨਿਕੇਤ। ਰਾਜ ਤੇਜ ਤਿਨ ਖੋਵਨਿ ਹੇਤੁ॥ ੨੪॥

ਹਿੰਦੂਪੁਣੇ ਦੀ ਲਾਜ ਰੱਖਣ ਵਾਸਤੇ ਤੇ ਹੋਰ ਅਨੇਕਾਂ ਕਾਰਜ ਸੁਧਾਰਣ ਵਾਸਤੇ ਦਿੱਲੀ ਵਿਚ ਤੁਰਕ ਦੇ ਘਰੋਂ ਰਾਜ ਦਾ ਤੇਜ਼ ਖੋਹਣ ਵਾਸਤੇ॥੨੪॥

ਸਭਿ ਪਰ ਹੁਕਮ ਗੁਰੂ ਕੋ ਭਯੋ। ਕੁੰਦਨ ਦੇਸ਼ ਬਦੇਸ਼ਨ ਲਯੋ।
ਸੋ ਮੇਰੋ ਹੀ ਹੁਕਮ ਪਛਾਨ। ਉਰ ਸੰਦੇਹ ਨ ਆਨਹੁ ਆਨ॥ ੨੫॥

ਸਾਰਿਆਂ ਉੱਤੇ ਗੁਰੂ ਜੀ ਦਾ ਹੁਕਮ ਹੋਇਆ ਹੈ, ਦੇਸ਼ਾਂ ਵਿਦੇਸ਼ਾਂ ਤੋਂ ਸ਼ੁੱਧ ਸੋਨਾ ਮੰਗਵਾਇਆ ਹੈ। ਇਸ ਕਰਕੇ ਇਹ ਮੇਰਾ ਹੀ ਹੁਕਮ ਪਛਾਣੋ, ਹਿਰਦੇ ਵਿਚ ਕੋਈ ਹੋਰ ਸ਼ੰਕਾ ਨਾ ਲਿਆਵੋ॥੨੫॥

ਹਮਰੀ ਦਿਸ਼ ਤੇ ਦਿਹੁ ਸੌ ਤੋਲਾ। ਕੁੰਦਨ ਜਿਨਸ ਹੋਇ ਬਹੁ ਮੋਲਾ।
ਅਹੈ ਮੇਵਰਾ ਪੁਰੀ ਮਝਾਰੇ। ਤਿਸ ਕੋ ਨਿਕਟ ਹਕਾਰਿ ਸਕਾਰੇ॥ ੨੬॥

ਸਾਡੇ ਵਲੋਂ ਸੌ ਤੋਲਾ ਦੇਵੋ, ਸ਼ੁੱਧ ਸੋਨੇ ਦੀ ਕਿਸਮ ਦਾ ਬਹੁਤ ਕੀਮਤੀ ਸੋਨਾ ਹੋਵੇ। ਸਾਡੇ ਨਗਰ ਵਿਚ ਮੇਵੜਾ ਆਇਆ ਹੈ, ਉਸ ਨੂੰ ਸਵੇਰੇ ਆਪਣੇ ਪਾਸ ਬੁਲਾਓ॥੨੬॥

ਸਾਦਰ ਦੀਜਹਿ ਹਮਰੀ ਦਿਸ਼ ਤੇ। ਬਿਰਥਾ ਹੁਕਮ ਫਿਰਹਿ ਨਹਿਂ ਜਿਸ ਤੇ'।
ਸੁਨਿ ਮਹਿਪਾਲਕ ਨਿਸਾ ਬਿਤਾਈ। ਹੋਤ ਪ੍ਰਾਤਿ ਕੇ ਲਿਯੋ ਬੁਲਾਈ॥ ੨੭॥

ਬੜੇ ਆਦਰ ਨਾਲ ਸਾਡੀ ਵਲੋਂ ਸੋਨਾ ਭੇਟ ਕਰੋ, ਜਿਸ ਕਰਕੇ ਗੁਰੂ ਜੀ ਵਲੋਂ ਭੇਜਿਆ ਹੁਕਮਨਾਮਾ ਖਾਲੀ ਨਾ ਜਾਵੇ।" ਰਾਜੇ ਨੇ ਸੁਣ ਕੇ ਰਾਤ ਬਤੀਤ ਕੀਤੀ ਤੇ ਸਵੇਰ ਹੁੰਦਿਆਂ ਹੀ ਮੇਵੜੇ ਨੂੰ ਬੁਲਾ ਲਿਆ॥੨੭॥

ਸੌ ਤੋਲਾ ਕੁੰਦਨ ਮੰਗਵਾਇਸ। ਪਾਰਖੁ ਢਿਗ ਨੀਕੇ ਪਰਖਾਇਸਿ।
ਦਿਯੋ ਤੋਲ ਕਰਿ ਲੇ ਸੋ ਆਯੋ। ਸਤਿਗੁਰ ਨਿਕਟ ਆਨਿ ਅਰਪਾਯੋ॥ ੨੮॥

ਰਾਜੇ ਨੇ ਕੁੰਦਨ ਦੀ ਕਿਸਮ ਦਾ ਸੌ ਤੋਲਾ ਸੋਨਾ ਮੰਗਵਾਇਆ ਤੇ ਪਾਰਖੂ ਪਾਸੋਂ ਉਸ ਦੀ ਚੰਗੀ ਤਰ੍ਹਾਂ ਪਰਖ ਕਰਵਾਈ। ਮੇਵੜੇ ਨੂੰ ਤੋਲ ਕੇ ਦੇ ਦਿੱਤਾ ਤੇ ਉਹ ਲੈ ਕੇ ਆ ਗਿਆ ਤੇ ਸਤਿਗੁਰੂ ਪਾਸ ਆ ਕੇ ਅਰਪਣ ਕਰ ਦਿੱਤਾ॥੨੮॥

**ਭਈ ਬਾਰਤਾ ਤਿਹਠਾਂ ਜੈਸੇ। ਹੇਮ ਲੇਨਿ ਕੀ ਬਰਨੀ ਤੈਸੇ।**
**ਸੁਨਿ ਕਲਗ਼ੀਧਰ ਬਹੁ ਬਿਕਸਾਏ। ਪੁਰਸ਼ੋਤਮ ਕੀ ਮਹਿਮਾ ਗਾਏ॥ ੨੯॥**

ਮੇਵੜੇ ਨੇ ਜਿਵੇਂ ਉਥੇ ਸੋਨਾ ਲੈਣ ਬਾਰੇ ਵਾਰਤਾ ਹੋਈ ਸੀ, ਉਹ ਸਾਰੀ ਵਰਣਨ ਕਰ ਦਿੱਤੀ। ਇਹ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਪੁਰਸ਼ੋਤਮ ਦੀ ਉਨ੍ਹਾਂ ਮਹਿਮਾ ਕੀਤੀ॥੨੯॥

**ਦੂਹੂੰ ਲੋਗ ਕੀ ਸਭਿ ਵਡਿਆਈ। ਸ੍ਰੀ ਸਤਿਗੁਰ ਕੇ ਸੀਸ ਟਿਕਾਈ।**
**ਦੇਸ਼ ਬਿਦੇਸ਼ਨਿ ਹੁਕਮ ਪਠਾਏ। ਸੁਨਿ ਸੁਨਿ ਜਿਨ ਮਾਨਜੋ ਹਰਖਾਏ॥ ੩੦॥**

ਦੋਵਾਂ ਲੋਕਾਂ ਦੀ ਸਭਿ ਵਡਿਆਈ, ਸ੍ਰੀ ਸਤਿਗੁਰੂ ਜੀ ਦੇ ਸਿਰ 'ਤੇ ਟਿਕਾਈ ਸੀ। ਦੇਸ਼ਾਂ ਵਿਦੇਸ਼ਾਂ ਵਿਚ ਹੁਕਮਨਾਮੇ ਭੇਜੇ, ਸੁਣ-ਸੁਣ ਕੇ ਜਿਨ੍ਹਾਂ ਪ੍ਰਸੰਨ ਹੋ ਕੇ ਮੰਨਿਆ॥੩੦॥

**ਕੁੰਦਨ ਮੋਲ ਲੀਨ ਪਰਖਾਏ। ਭੇਜਜੋ ਸਤਿਗੁਰ ਢਿਗ ਸੁਖ ਪਾਏ।**
**ਮਨੋ ਕਾਮਨਾ ਪੂਰਨ ਭਈ। ਪਾਪ ਤਾਪ ਸਗਰੇ ਬਿਨਸਈ॥ ੩੧॥**

ਉਨ੍ਹਾਂ ਨੇ ਕੁੰਦਨ ਦੀ ਕਿਸਮ ਦਾ ਸੋਨਾ ਮੁੱਲ ਲੈ ਕੇ ਪਰਖ ਕਰਵਾਈ ਤੇ ਸੁਖ ਪਾ ਕੇ ਸਤਿਗੁਰੂ ਜੀ ਪਾਸ ਭੇਜਿਆ। ਉਨ੍ਹਾਂ ਦੀ ਮਨੋਕਾਮਨਾ ਪੂਰੀ ਹੋਈ। ਪਾਪ ਤਾਪ ਸਾਰੇ ਦੂਰ ਹੋਏ॥੩੧॥

**ਮੀਆਂ ਦੌਲਾ ਬਿਚ ਗੁਜਰਾਤ। ਮਹਾਂ ਫਕੀਰ ਧੀਰ ਬਿੱਖਜਾਤ।**
**ਆਰਬਲਾ ਬਪੁ ਬਿਤੀ ਬਿਸਾਲ। ਸਰਬ ਸਿੱਧਿ ਧਰਤਾ ਸਭਿ ਕਾਲ॥ ੩੨॥**

ਇਕ ਮੀਆਂ ਦੌਲਾ ਨਾਮ ਦਾ ਫ਼ਕੀਰ ਗੁਜਰਾਤ ਵਿਚ ਰਹਿੰਦਾ ਸੀ, ਜਿਹੜਾ ਮਹਾਨ ਧੀਰਜਵਾਨ ਹੋਣ ਕਰਕੇ ਪ੍ਰਸਿੱਧ ਸੀ। ਸਰੀਰ ਦੀ ਉਮਰ ਬਹੁਤ ਬੀਤ ਗਈ ਸੀ। ਹਰ ਸਮੇਂ ਸਾਰੀਆਂ ਸਿੱਧੀਆਂ ਧਾਰਨ ਕਰਦਾ ਸੀ॥੩੨॥

**ਜਬਿ ਗੁਜਰਾਤ ਹੁਕਮ ਗੁਰ ਗਯੋ। ਸਿਖ ਲੋਕਨਿ ਤੇ ਤਿਨ ਸੁਨਿ ਲਯੋ।**
**ਬਹੁਤ ਬਿਸੂਰਤ ਉਰ ਕੇ ਮਾਂਹੀ। ਹਮ ਪਰ ਹੁਕਮ ਲਿਖਜੋ ਗੁਰ ਨਾਂਹੀ॥ ੩੩॥**

ਜਦ ਗੁਜਰਾਤ ਵਿਚ ਗੁਰੂ ਜੀ ਦਾ ਹੁਕਮ ਗਿਆ ਤਾਂ ਸਿੱਖ ਲੋਕਾਂ ਪਾਸੋਂ ਉਸ ਸੁਣ ਲਿਆ ਤਾਂ ਉਹ ਦਿਲ ਵਿਚ ਬਹੁਤ ਝੂਰਿਆ ਕਿ ਗੁਰੂ ਜੀ ਨੇ ਸਾਨੂੰ ਹੁਕਮਨਾਮਾ ਨਹੀਂ ਭੇਜਿਆ ਹੈ॥੩੩॥

**ਤਨ ਮਨ ਤੇ ਮੈਂ ਹਾਂ ਸਿਖ ਗੁਰ ਕੋ। ਨਹੀਂ ਅਪਰ ਆਸ਼ਾ ਮਮ ਉਰ ਕੋ।**
**ਬਹੁਤ ਬਿਚਾਰਤਿ ਉਰ ਪਛੁਤਾਯੋ। ਸੌ ਤੋਲਾ ਕੁੰਦਨ ਸ਼ੁਭ ਲ਼ਜਾਯੋ॥ ੩੪॥**

ਮੈਂ ਤਨ ਮਨ ਤੋਂ ਗੁਰੂ ਜੀ ਦਾ ਸਿੱਖ ਹਾਂ, ਮੇਰੇ ਹਿਰਦੇ ਵਿਚ ਹੋਰ ਕੋਈ ਆਸ਼ਾ ਨਹੀਂ ਹੈ। ਬਹੁਤ ਵਿਚਾਰ ਕੇ ਹਿਰਦੇ ਵਿਚ ਪਛੁਤਾਇਆ। ਸੌ ਤੋਲਾ ਕੁੰਦਨ ਦੀ ਕਿਸਮ ਦਾ ਸ਼ੁਭ ਸੋਨਾ ਲਿਆਇਆ॥੩੪॥

**ਸ੍ਰੀ ਸਤਿਗੁਰੂ ਹਦੂਰ ਪਠਾਯੋ। ਬਿਨਤੀ ਲਿਖੀ 'ਨ ਮੈਂ ਚਿਤ ਆਯੋ।**
**ਨਿਸ ਬਾਸੁਰ ਮੈਂ ਸਿਮਰੌਂ ਨਾਮ। ਸਦਨ ਜੁ ਤੁਮ ਕੋ ਸਦਾ ਗ਼ੁਲਾਮ॥ ੩੫॥**

ਸਤਿਗੁਰੂ ਜੀ ਦੀ ਹਜ਼ੂਰੀ ਵਿਚ ਭੇਜਿਆ ਤੇ ਬੇਨਤੀ ਲਿਖੀ, "ਮੈਨੂੰ ਆਪਣੇ ਚਿੱਤ ਵਿਚ ਨਹੀਂ ਲਿਆਏ ਹੋ। ਦਿਨ ਰਾਤ ਮੈਂ ਨਾਮ ਦਾ ਸਿਮਰਨ ਕਰਦਾ ਹਾਂ ਤੇ ਤੁਹਾਡੇ ਘਰ ਦਾ ਸਦਾ ਗ਼ੁਲਾਮ ਹਾਂ॥੩੫॥

ਸੇਵਾ ਸਮੈ ਮੋਹਿ ਚਿਤ ਕਰੀਐ। ਅਪਨੋ ਦਾਸਨ ਦਾਸ ਬਿਚਰੀਐ'।
ਤਿਸ ਕੋ ਕੁੰਦਨ ਲੇ ਪਠਿ ਅਰਜ਼ੀ। ਭਏ ਪ੍ਰਸੰਨ ਅਧਿਕ ਉਰ ਗੁਰੂ ਜੀ॥ ੩੬॥

ਸੇਵਾ ਸਮੇਂ ਮੈਨੂੰ ਯਾਦ ਕਰੋ ਤੇ ਆਪਣੇ ਦਾਸਾਂ ਦਾ ਦਾਸ ਜਾਣੋ।'' ਗੁਰੂ ਜੀ ਉਸ ਦਾ ਕੁੰਦਨ ਲੈ ਕੇ ਤੇ ਬੇਨਤੀ ਪੜ੍ਹ ਕੇ ਬਹੁਤ ਪ੍ਰਸੰਨ ਹੋਏ ਤੇ ਫੁਰਮਾਇਆ॥੩੬॥

'ਦੌਲਾਸ਼ਾਹੁ ਸੁ ਮੌਲਾ ਪਜਾਰੋ। ਪਰਉਪਕਾਰ ਸਦਾ ਉਰ ਧਾਰੋ।
ਸਭਿ ਜੀਵਨ ਕੇ ਹਿਤ ਕੋ ਕਰਤਾ। ਦੇਖਿ ਦੁਖੀਨਿ ਦਯਾ ਦਿਲ ਧਰਤਾ॥ ੩੭॥

''ਦੌਲਾ ਸ਼ਾਹ ਮੌਲਾ ਦਾ ਪਿਆਰਾ ਹੈ, ਉਹ ਸਦਾ ਹਿਰਦੇ ਵਿਚ ਪਰਉਪਕਾਰ ਧਾਰਨ ਕਰਦਾ ਹੈ। ਸਭ ਜੀਵਾਂ ਦੇ ਹਿਤ ਵਾਸਤੇ ਕਰਦਾ ਹੈ ਤੇ ਦੁਖੀਆਂ ਨੂੰ ਵੇਖ ਕੇ ਦਿਲ ਵਿਚ ਦਇਆ ਧਾਰਨ ਕਰਦਾ ਹੈ॥੩੭॥

ਰਹੈ ਨਿਮਾਨੋ ਅਹੈ ਮਹਾਨੋ। ਲਹਜੋ ਟਿਕਾਨੋ ਆਨੰਦ ਥਾਨੋ'।
ਇਮ ਸ੍ਰੀ ਮੁਖਿ ਤੇ ਮਹਿਮਾ ਗਾਈ। ਨਿਜ ਭਗਤਨਿ ਕੋ ਦੇ ਵਡਿਆਈ॥ ੩੮॥

ਸਦਾ ਨਿਮਾਣਾ ਬਣ ਕੇ ਰਹਿੰਦਾ ਹੈ ਪਰ ਆਪ ਮਹਾਨ ਹੈ, ਉਸ ਨੇ ਆਪਣੇ ਆਪ ਨੂੰ ਆਨੰਦ ਦੇ ਸਥਾਨ 'ਤੇ ਟਿਕਾਅ ਲਿਆ ਹੈ।'' ਇਸ ਪ੍ਰਕਾਰ ਸਤਿਗੁਰੂ ਜੀ ਨੇ ਉਸ ਦੀ ਮਹਿਮਾ ਕੀਤੀ ਤੇ ਆਪਣੇ ਭਗਤਾਂ ਨੂੰ ਵਡਿਆਈ ਦਿੱਤੀ॥੩੮॥

ਜਹਾਂ ਜਹਾਂ ਪ੍ਰਭੁ ਹੁਕਮ ਪਠਾਯੋ। ਸਰਬ ਥਾਨ ਤੇ ਕੁੰਦਨ ਆਯੋ।
ਪੂਰਨ ਹੋਯੋ ਏਕ ਖਜ਼ਾਨਾ। ਗਿਣਤੀ ਜਿਸ ਕੀ ਜਾਇ ਨ ਜਾਨਾ॥ ੩੯॥

ਜਿੱਥੇ ਕਿੱਥੇ ਪ੍ਰਭੂ ਜੀ ਨੇ ਹੁਕਮਨਾਮੇ ਭੇਜੇ ਸਨ, ਸਭ ਥਾਵਾਂ ਤੋਂ ਕੁੰਦਨ ਦੀ ਕਿਸਮ ਦਾ ਸੋਨਾ ਆਇਆ। ਇਕ ਖਜ਼ਾਨਾ ਪੂਰਾ ਹੋ ਗਿਆ, ਜਿਸ ਦੀ ਗਿਣਤੀ ਜਾਣੀ ਨਹੀਂ ਸੀ ਜਾਂਦੀ॥੩੯॥

ਇਹ ਮਾਇਆ ਕੋ ਕੀਨ ਚਲਿੱਤ੍ਰਾ। ਨਿਜ ਸੰਗਤ ਕੋ ਕਿਯੋ ਪਵਿੱਤ੍ਰਾ।
ਜਬਿ ਤੇ ਕੋਸ਼ ਵਿਖੈ ਧਰਿਵਾਯਸਿ। ਪੁਨ ਗੁਰ ਉਰ ਚੇਤਾ ਨਹਿੰ ਆਯਸਿ॥੪੦॥

ਇਹ ਮਾਇਆ ਦਾ ਚਲਿੱਤਰ ਕਰਕੇ ਆਪਣੀ ਸੰਗਤ ਨੂੰ ਪਵਿੱਤਰ ਕੀਤਾ। ਜਦ ਤੋਂ ਖ਼ਜ਼ਾਨੇ ਵਿਚ ਧਰਵਾ ਦਿੱਤਾ, ਫਿਰ ਗੁਰੂ ਜੀ ਦੇ ਹਿਰਦੇ ਵਿਚ ਉਸ ਬਾਰੇ ਚੇਤਾ ਨਾ ਆਇਆ॥੪੦॥

ਕੋਸ਼ ਬਿਖੈ ਕੋਸ਼ਪ ਧਰਿ ਲੀਨ। ਨਹਿ ਕਿਛ ਕੀਨ ਨ ਕਿਸ ਕੋ ਦੀਨ।
ਭਈ ਇਕੱਤਰ ਲੱਖਮੀ ਭਾਰੀ॥ ਨਹਿੰ ਤਿਸ ਤੇ ਕੁਛ ਕਾਰ ਸੁਧਾਰੀ॥ ੪੧॥

ਖ਼ਜ਼ਾਨੇ ਵਿਚ ਖਜ਼ਾਨਚੀ ਨੇ ਧਰ ਲਿਆ, ਨਾ ਕੁਝ ਕੀਤਾ ਤੇ ਨਾ ਹੀ ਕਿਸੇ ਨੂੰ ਦਿੱਤਾ। ਬਹੁਤ ਮਾਇਆ ਇਕੱਠੀ ਹੋ ਗਈ, ਪਰ ਉਸ ਨਾਲ ਕੋਈ ਵੀ ਕਾਰਜ ਨਾ ਸੁਧਾਰਿਆ॥੪੧॥

ਅਚਰਜ ਲੀਲਾ ਸਤਿਗੁਰ ਕਰੈਂ। ਨਹਿੰ ਕਿਸ ਕੇ ਮਨ ਜਾਨੀ ਪਰੈ।
ਸ੍ਰੀ ਹਰਿਰਾਇ ਬਾਕ ਜੋ ਭਯੋ। 'ਸ੍ਰੀ ਨਾਨਕ ਜਹਾਜ ਫਟ ਗਯੋ'॥ ੪੨॥

ਸਤਿਗੁਰੂ ਜੀ ਅਸਚਰਜ ਲੀਲ੍ਹਾ ਕਰਦੇ ਸਨ, ਜਿਹੜੀ ਕਿ ਕਿਸੇ ਦੇ ਵੀ ਮਨ ਵਿਚ ਜਾਣੀ ਨਹੀਂ ਸੀ ਜਾਂਦੀ। ਸਤਿਗੁਰੂ ਹਰਿਰਾਇ ਜੀ ਨੇ ਜਿਹੜਾ ਬਚਨ ਕੀਤਾ ਸੀ ''ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਹਾਜ਼ ਫਟ ਗਿਆ ਹੈ''॥੪੨॥

ਪੰਥ ਖਾਲਸਾ ਉਪਜਨਿ ਕਿਯੋ। ਸੋ ਜਹਾਜ ਸਾਬਤ ਕਰਿ ਦਯੋ।
ਟੂਟੇ ਫੂਟੇ ਬਹੁ ਫਟ ਗਏ। ਤੇਜ ਪੰਥ ਕੋ ਪਿਖਿ ਇਕ ਭਏ॥ ੪੩॥

ਪੰਥ ਖਾਲਸੇ ਨੂੰ ਪ੍ਰਗਟ ਕਰਕੇ, ਉਸ ਜਹਾਜ਼ ਨੂੰ ਸਾਬਤ ਕਰ ਦਿੱਤਾ। ਟੁੱਟਦਿਆਂ-ਟੁੱਟਦਿਆਂ ਬਹੁਤ ਟੁੱਟ ਗਏ, ਪਰ ਪੰਥ ਦੇ ਤੇਜ਼ ਨੂੰ ਵੇਖ ਕੇ ਫਿਰ ਇਕ ਹੋ ਗਏ॥੪੩॥

**ਯੌਂ ਸਤਿਗੁਰ ਸਭਿ ਕਾਜ ਸਵਾਰੇ। ਮਹਾਂ ਬਿਘਨ ਤੇ ਦਾਸ ਉਧਾਰੇ।**
**ਗੁਰਮਤਿ ਸਿੱਖੀ ਬਹੁ ਬਿਸਤਾਰੇ। ਕਵਿ ਸੰਤੋਖ ਸਿੰਘ ਹੈ ਬਲਿਹਾਰੇ॥ ੪੪॥**

ਇਸ ਪ੍ਰਕਾਰ ਸਤਿਗੁਰੂ ਜੀ ਨੇ ਸਾਰੇ ਕਾਰਜ ਸਵਾਰ ਦਿੱਤੇ, ਮਹਾਨ ਵਿਘਨਾਂ ਤੋਂ ਆਪਣੇ ਸੇਵਕਾਂ ਦਾ ਉਧਾਰ ਕਰ ਦਿੱਤਾ। ਗੁਰਮਤਿ ਤੇ ਸਿੱਖੀ ਦਾ ਬਹੁਤ ਵਿਸਥਾਰ ਕੀਤਾ, ਕਵੀ ਸੰਤੋਖ ਸਿੰਘ ਉਨ੍ਹਾਂ ਤੋਂ ਬਲਿਹਾਰ ਜਾਂਦਾ ਹੈ॥੪੪॥

*ਦੋਹਰਾ-* **ਕਲਗ਼ੀਧਰ ਸਤਿਗੁਰੂ ਕੀ ਬਾਤਿ ਬਾਤ ਮੈਂ ਬਾਤ।**
**ਜੋ ਸਾਧ ਸਿਧ ਹੋਤਿ ਤਿਸ ਨਿਸ਼ਕਲੰਕ ਜਿਮ ਧਾਤ॥ ੪੫॥**

ਕਲਗ਼ੀਧਰ ਸਤਿਗੁਰੂ ਜੀ ਦੀਆਂ ਸਧਾਰਣ ਗੱਲਾਂ-ਬਾਤਾਂ ਵਿਚ ਗੁੱਝੇ ਸਿਧਾਂਤ ਹੁੰਦੇ ਹਨ, ਜਿਨ੍ਹਾਂ ਨਾਲ ਮਨ ਨੂੰ ਸਾਧਿਆਂ ਸਿੱਧੀ ਪ੍ਰਾਪਤ ਹੁੰਦੀ ਹੈ, ਜਿਸ ਤਰ੍ਹਾਂ ਪਾਰੇ ਧਾਤੂ ਨੂੰ ਸਾਧਿਆਂ ਸ਼ਿੱਧੀ ਪ੍ਰਾਪਤ ਹੁੰਦੀ ਹੈ, ਭਾਵ ਸਿੱਧ ਔਸ਼ਧੀ ਜਾਂ ਰਸਾਇਣ ਪ੍ਰਾਪਤ ਹੁੰਦੀ ਹੈ॥੪੫॥

*ਪੰਜਵੀਂ ਰੁੱਤ ਦਾ ਇੱਕੀਵਾਂ ਅਧਿਆਇ ਸਮਾਪਤ ਹੋਇਆ॥੨੧॥*

## ਅਧਿਆਇ ਬਾਈਵਾਂ

### *ਥਾਨ ਸਾੜਨੇ ਤੇ ਖ਼ਜ਼ਾਨਾ ਸਤਲੁਜ ਵਿਚ*

*ਦੋਹਰਾ-* **ਸਿਖ ਸੰਗਤਿ ਕੋ ਬਰਸ ਮਹਿਂ ਕੇਤਿਕ ਛਠਵੈਂ ਮਾਸ।**
**ਆਵਹਿਂ ਅਰਪਹਿਂ ਪਾਇਂ ਫਲ ਹੋਤਿ ਬਿਸਾਲ ਪ੍ਰਕਾਸ਼॥ ੧॥**

ਸਿੱਖ ਸੰਗਤਾਂ ਕੋਈ ਸਾਲ ਪਿੱਛੋਂ ਤੇ ਕੋਈ ਛੇ ਮਹੀਨਿਆਂ ਪਿਛੋਂ ਦੁਬਾਰਾ ਆ ਜਾਂਦੀਆਂ ਸਨ। ਆ ਕੇ ਉਪਹਾਰ ਅਰਪਣ ਕਰਕੇ ਫਲ ਪ੍ਰਾਪਤ ਕਰਦੇ ਸਨ ਤੇ ਵਿਸ਼ਾਲ ਪ੍ਰਕਾਸ਼ ਹੁੰਦਾ ਸੀ॥੧॥

*ਚੌਪਈ-* **ਧਨ ਅਨਗਨਤ ਚਲਜੋ ਨਿਤ ਆਵਹਿ। ਕੁਛ ਗਿਨਤੀ ਕਿਸ ਕੋ ਨਹਿਂ ਪਾਵਹਿ।**
**ਇਕ ਦਿਨ ਬੈਠੇ ਗੁਰੂ ਕ੍ਰਿਪਾਲਾ। ਲੀਲਾ ਅਚਰਜ ਕਰਹਿਂ ਬਿਸਾਲਾ॥੨॥**

ਅਣਗਿਣਤ ਧਨ ਨਿੱਤ ਚਲਿਆ ਆਉਂਦਾ ਸੀ, ਕਿਸੇ ਚੀਜ਼ ਦੀ ਵੀ ਗਿਣਤੀ ਨਹੀਂ ਪੈਂਦੀ ਸੀ। ਇਕ ਦਿਨ ਕਿਰਪਾਲੂ ਗੁਰੂ ਜੀ ਬੈਠੇ ਸਨ। ਉਹ ਵਿਸ਼ਾਲ ਅਸਚਰਜ ਲੀਲ੍ਹਾ ਕਰਦੇ ਸਨ॥੨॥

**ਦਾਸਨਿ ਸੋਂ ਇਮ ਹੁਕਮ ਬਖਾਨਾ। 'ਸਕਲ ਨਿਕਾਸਹੁ ਤੋਸ਼ੇਖਾਨਾ।**
**ਆਨਿ ਆਨਿ ਕਰਿ ਧਰਹੁ ਅਗਾਰੀ। ਬਹੁ ਲਗੁ ਜਾਹੁ ਨ ਕਰਹੁ ਅਵਾਰੀ'॥੩॥**

ਉਨ੍ਹਾਂ ਸੇਵਕਾਂ ਨੂੰ ਇਸ ਪ੍ਰਕਾਰ ਹੁਕਮ ਕੀਤਾ, "ਸਾਰਾ ਤੋਸ਼ਾਖਾਨਾ ਬਾਹਰ ਕੱਢੋ, ਲਿਆ-ਲਿਆ ਕੇ ਮੇਰੇ ਅੱਗੇ ਧਰੋ, ਬਹੁਤ ਜਾਣੇ ਲੱਗ ਜਾਵੋ ਤੇ ਦੇਰ ਨਾ ਕਰੋ"॥੩॥

**ਸੁਨਿ ਆਗਜਾ ਕੋ ਕਰਤਿ ਨਿਕਾਸੇ। ਜ਼ਰੀ ਬਾਫਤਾ ਮਲਮਲ ਖਾਸੇ।**
**ਤਾਸ ਬਾਦਲਾ ਚਮਕਤਿ ਘਨੇ। ਖੀਨਖਾਬ ਜ਼ਰ ਬੂਟੇ ਸਨੇ॥ ੪॥**

ਗੁਰੂ ਜੀ ਦੀ ਆਗਿਆ ਸੁਣ ਕੇ ਵਸਤਾਂ ਕੱਢਣ ਲੱਗੇ, ਜ਼ਰੀ, ਬਾਫਤਾ, ਮਲਮਲ ਅਤੇ ਖਾਸੇ ਦੇ ਥਾਨ ਲਿਆਉਣ ਲੱਗੇ। ਤਿੱਲੇ ਦਾ ਕਪੜਾ ਤੇ ਰੇਸ਼ਮ ਅਤੇ ਸੋਨੇ ਚਾਂਦੀ ਦੀਆਂ ਤਾਰਾਂ ਨਾਲ ਉਣਿਆ ਬਾਫਤੇ ਦਾ ਕੱਪੜਾ ਬਹੁਤ ਚਮਕਦਾ ਸੀ। ਖੀਨਖ਼ਾਬ ਜ਼ਰੀ ਆਦਿ ਬੂਟਿਆਂ ਸਹਿਤ ਸਨ॥੪॥

**ਭਾਰ ਉਠਾਵਤਿ ਲੇ ਲੇ ਆਵਹਿਂ। ਸ੍ਰੀ ਸਤਿਗੁਰ ਕੇ ਅੱਗ੍ਰ ਟਿਕਾਵਹਿਂ॥**
**ਬਸਤ੍ਰਨਿ ਜਾਤਿ ਅਨੇਕ ਪ੍ਰਕਾਰੋ। ਸਭਿ ਦੇਸ਼ਨਿ ਤੇ ਲਜਾਇ ਹਜ਼ਾਰੋਂ॥ ੫॥**

ਸਾਮਾਨ ਦੀਆਂ ਪੰਡਾਂ ਚੁੱਕ-ਚੁੱਕ ਕੇ ਲਿਆਉਂਦੇ ਸਨ ਤੇ ਸਤਿਗੁਰੂ ਜੀ ਦੇ ਅੱਗੇ ਟਿਕਾਅ ਦਿੰਦੇ ਸਨ। ਵਸਤਰ ਕੱਪੜੇ ਅਨੇਕਾਂ ਪ੍ਰਕਾਰ ਦੇ ਸਨ; ਸਭ ਦੇਸ਼ਾਂ ਵਿਚੋਂ ਹਜ਼ਾਰਾਂ ਥਾਨ ਲਿਆਏ ਸਨ॥੫॥

**ਸੋ ਸਗਰੇ ਬਾਹਰ ਨਿਕਸਾਏ। ਜੁਦੇ ਜੁਦੇ ਕਰਿ ਗੁਰੂ ਦਿਖਾਏ।**
**ਅਨਿਕ ਜਾਤਿ ਕੇ ਸੁੰਦਰ ਘਨੇ। ਚਹੁੰਦਿਸ਼ਿ ਤੇ ਆਏ ਜ਼ਰਿ ਸਨੇ॥ ੬॥**

ਉਹ ਸਾਰੇ ਬਾਹਰ ਕਢਵਾਏ, ਵੱਖ-ਵੱਖ ਕਰਕੇ ਗੁਰੂ ਜੀ ਨੂੰ ਵਿਖਾਏ। ਅਨੇਕ ਕਿਸਮਾਂ ਦੇ ਕੱਪੜੇ ਬਹੁਤ ਸੁੰਦਰ ਸਨ। ਜ਼ਰੀ ਦੀ ਕਢਾਈ ਸਮੇਤ ਚਾਰੇ ਪਾਸਿਆਂ ਤੋਂ ਆਏ ਸਨ॥੬॥

**ਜਿਨ ਕੇ ਦੇਖਤਿ ਹੋਤਿ ਹੁਲਾਸ। ਮਨਹੁਂ ਦੇਤਿ ਕਰਿ ਅਧਿਕ ਪ੍ਰਕਾਸ਼।**
**ਕਾਰੀਗਰ ਚਤਰਨਿ ਕੇ ਕਰੇ। ਸਭਿ ਦਿਖਾਇ ਕਰਿ ਆਗੇ ਧਰੇ॥ ੭॥**

ਜਿਨ੍ਹਾਂ ਨੂੰ ਵੇਖ ਕੇ ਮਨ ਪ੍ਰਸੰਨ ਹੋ ਜਾਂਦਾ ਸੀ, ਜਦ ਚਮਕਦੇ ਹਨ ਮਾਨੋ ਕਿਰਨਾਂ ਛੁਟਦੀਆਂ ਹਨ। ਚਤੁਰ ਕਾਰੀਗਰਾਂ ਨੇ ਬਣਾਏ ਸਨ, ਸਾਰੇ ਵਿਖਾ ਕੇ ਅੱਗੇ ਧਰ ਦਿੱਤੇ॥੭॥

**ਬਹੁਰ ਜੌਨਪੁਰ ਆਦਿਕ ਜੇਤੇ। ਅਨਿਕ ਉਪਾਇਨ ਪਠਵਤਿ ਤੇਤੇ।**
**ਅਤਰ ਫੁਲੇਲ ਬਿਸਾਲ ਤਹਾਂ ਕੋ। ਕਹਿ ਕਰਿ ਸੋ ਨਿਕਸਾਇ ਮਹਾਂ ਕੋ॥ ੮॥**

ਫਿਰ ਜੌਨਪੁਰ ਆਦਿ ਦੇ ਲੋਕਾਂ ਨੇ ਜਿਹੜੇ ਅਨੇਕਾਂ ਉਪਹਾਰ ਭੇਜੇ ਸਨ, ਉਸ ਸਥਾਨ ਦਾ ਵਿਸ਼ਾਲ ਅਤਰ ਫੁਲੇਲ ਆਇਆ ਸੀ, ਉਹ ਵੀ ਕਹਿ ਕੇ ਬਾਹਰ ਕਢਵਾਏ॥੮॥

**ਜਬਹਿ ਬ੍ਰਿੰਦ ਕੋ ਧਰਜੋ ਅਗਾਰੀ। ਦਾਸਨ ਪ੍ਰਤਿ ਸਤਿਗੁਰੂ ਉਚਾਰੀ।**
**'ਅਤਰ ਫੁਲੇਲਨ ਥਾਨ ਭਿਗੋਵਹੁ। ਤਾਸ ਬਾਦਲਾ ਆਦਿਕ ਜੋਵਹੁ'॥ ੯॥**

ਜਦ ਸਾਰੇ ਸਾਮਾਨ ਨੂੰ ਅੱਗੇ ਧਰਿਆ ਤਾਂ ਦਾਸਾਂ ਨੂੰ ਫਿਰ ਸਤਿਗੁਰੂ ਜੀ ਨੇ ਕਿਹਾ, "ਇਨ੍ਹਾਂ ਥਾਨਾਂ ਨੂੰ ਅਤਰ ਫੁਲੇਲ ਨਾਲ ਭਿਗੋਵੋ, ਤਾਸ ਬਾਦਲਾ ਆਦਿ ਜਿੰਨਾ ਵੀ ਹੈ"॥੯॥

**ਬਡੇ ਬਡੇ ਪੁਰਿ ਤੇ ਬਹੁ ਆਏ। ਕਹਿ ਕਰਿ ਅਤਰ ਫੁਲੇਲ ਭਿਗਾਏ।**
**ਦਾਸ ਸਮੀਪੀ ਬਿਸਮਤ ਜੋਵਤਿ। ਕਜਾ ਲੀਲਾ ਸਤਿਗੁਰ ਕੀ ਹੋਵਤਿ॥੧੦॥**

ਵੱਡੇ-ਵੱਡੇ ਨਗਰਾਂ ਤੋਂ ਬਹੁਤ ਥਾਨ ਆਏ ਸਨ, ਕਹਿ ਕੇ ਉਹ ਥਾਨ ਅਤਰ ਫੁਲੇਲ ਨਾਲ ਗਿੱਲੇ ਕੀਤੇ। ਲਾਗੇ ਖੜ੍ਹੇ ਸੇਵਕ ਵੇਖ-ਵੇਖ ਕੇ ਹੈਰਾਨ ਹੋ ਰਹੇ ਸਨ, ਇਹ ਸਤਿਗੁਰੂ ਜੀ ਦੀ ਕੀ ਲੀਲ੍ਹਾ ਹੋਈ ਹੈ॥੧੦॥

**ਕਹਿ ਸਭਿਹਿਨਿ ਕੋ ਆਗ ਲਗਾਈ। ਜਰਿ ਬਰਿ ਭਸਮ ਭਈ ਤਿਸ ਥਾਈਂ।**
**ਅਤਰ ਸਮੇਤ ਫੁਕਾਏ ਥਾਨ। ਜੋ ਪ੍ਰਾਪਤ ਹੁਇ ਮੋਲ ਮਹਾਨ॥ ੧੧॥**

ਫਿਰ ਸਾਰਿਆਂ ਨੂੰ ਕਹਿ ਕੇ ਉਨ੍ਹਾਂ ਥਾਨਾਂ ਨੂੰ ਅੱਗ ਲਵਾਈ, ਉਸ ਥਾਂ ਹੀ ਉਹ ਜਲ ਬਲ ਕੇ ਰਾਖ ਹੋ ਗਏ। ਅਤਰ ਸਮੇਤ ਥਾਨਾਂ ਨੂੰ ਫੂਕ ਦਿੱਤਾ, ਜਿਹੜੇ ਬਹੁਤ ਕੀਮਤੀ ਥਾਨ ਪ੍ਰਾਪਤ ਹੋਏ ਸਨ॥੧੧॥

**ਤਿਨ ਤੇ ਨਿਕਸਜੋ ਰਜਤ ਘਨੇਰਾ। ਇਕਠੋ ਕਰਿਵਾਯੋ ਤਿਸ ਬੇਰਾ।**
**ਬੰਧਿ ਪੋਟ ਦੇ ਗੰਢ ਸਭਿਨਿ ਕੋ। ਹੁਕਮ ਮੰਨਿ ਦਾਸਨਿ ਧਰਿ ਤਿਨ ਕੋ॥੧੨॥**

ਉਨ੍ਹਾਂ ਵਿਚੋਂ ਬਹੁਤ ਸੋਨਾ ਚਾਂਦੀ ਨਿਕਲਿਆ, ਫਿਰ ਉਸ ਸਮੇਂ ਉਸ ਨੂੰ ਇਕੱਠਾ ਕਰਵਾਇਆ ਤੇ ਸਾਰਿਆਂ ਦੀ ਗੰਢ ਬੰਨ੍ਹ ਦਿੱਤੀ। ਹੁਕਮ ਮੰਨ ਕੇ ਦਾਸਾਂ ਨੇ ਉਨ੍ਹਾਂ ਨੂੰ ਧਰ ਦਿੱਤਾ॥੧੨॥

**ਵਹਿਰ ਧਰਾਇ ਉਠੇ ਗੋਸਾਂਈ। ਨਹੀਂ ਕੋਸ਼ ਮਹਿਂ ਸੌਂਪਿ ਧਰਾਈ।**
**ਇਮ ਚਰਿੱਤ੍ਰ ਕਰਿ ਸਦਨ ਮਝਾਰੇ। ਬਦਨ ਪ੍ਰਫੁਲਿਤ ਵਹਿਰ ਪਧਾਰੇ॥੧੩॥**

ਬਾਹਰ ਧਰਵਾ ਕੇ ਸਤਿਗੁਰੂ ਜੀ ਉੱਠ ਪਏ, ਉਨ੍ਹਾਂ ਨੂੰ ਖਜ਼ਾਨੇ ਵਿਚ ਸੌਂਪ ਕੇ ਨਹੀਂ ਧਰਵਾਇਆ। ਇਸ ਪ੍ਰਕਾਰ ਘਰ ਵਿਚ ਚਰਿੱਤਰ ਕਰਕੇ ਪ੍ਰਸੰਨ ਹੋ ਕੇ ਬਾਹਰ ਨੂੰ ਚਲੇ ਗਏ॥੧੩॥

**ਸਤੁੱਦ੍ਰਵ ਨਦੀ ਕਿਨਾਰੇ ਗਏ। ਦਾਸਨ ਸਾਥ ਹੁਕਮ ਅਸ ਕਏ।**
**ਏਕ ਹਾਥ ਪਰ ਜਿਹਠਾਂ ਪਾਨੀ। ਤਹਾਂ ਪ੍ਰਯੰਕ ਡਸਾਯਹੁ ਆਨੀ॥ ੧੪॥**

ਸੱਤਲੁਜ ਦਰਿਆ ਦੇ ਕਿਨਾਰੇ ਗਏ, ਫਿਰ ਸੇਵਕਾਂ ਨੂੰ ਇਸ ਪ੍ਰਕਾਰ ਹੁਕਮ ਕੀਤਾ। ਜਿੱਥੇ ਇਕ ਹੱਥ ਪਾਣੀ ਹੈ, ਉਥੇ ਲਿਆ ਕੇ ਪਲੰਘ ਡਾਹਵੋ॥੧੪॥

**ਤਿਸ ਪਰ ਬੈਠੇ ਗੁਰ ਮਹਾਰਾਜ। ਜੋਤਿ ਬਦਨ ਪਰ ਰਹੀ ਬਿਰਾਜ।**
**ਬਹੁਤ ਸਿੱਖ ਤਿਸ ਥਾਨ ਲਗਾਏ। ਜਲ ਮਹਿਂ ਏਕ ਗਰਤ ਖਨਵਾਏ॥ ੧੫॥**

ਉਸ ਉੱਪਰ ਗੁਰੂ ਮਹਾਰਾਜ ਜੀ ਬੈਠ ਗਏ, ਚਿਹਰੇ 'ਤੇ ਸੁੰਦਰ ਜੋਤ ਬਿਰਾਜ ਰਹੀ ਸੀ, ਉਸ ਥਾਂ ਬਹੁਤ ਸਿੱਖਾਂ ਨੂੰ ਲਾਇਆ, ਜਲ ਵਿਚ ਇਕ ਖੱਡਾ ਪੁਟਵਾਇਆ॥੧੫॥

**ਬਹੁਰ ਹੁਕਮ ਬਹੁਤਨਿ ਕੋ ਦੀਨਾ। ਸਿਖ ਦਾਸਨਿ ਸੋ ਮਾਨਨਿ ਕੀਨਾ।**
**'ਕੰਚਨ ਮਹਾਂ ਰਜਤਪਣ ਜੋਊ। ਕੋਸ਼ ਬਿਖੈ ਤੇ ਆਨਹੁ ਸੋਊ'॥ ੧੬॥**

ਫਿਰ ਸਾਰਿਆਂ ਨੂੰ ਹੁਕਮ ਕੀਤਾ, ਜਿਹੜਾ ਸਿੱਖ ਸੇਵਕਾਂ ਨੇ ਮੰਨ ਲਿਆ। "ਖਜ਼ਾਨੇ ਵਿਚ ਜਿਹੜਾ ਸੋਨਾ ਚਾਂਦੀ ਪਿਆ ਹੈ, ਉਹ ਖਜ਼ਾਨੇ ਵਿਚੋਂ ਕੱਢ ਕੇ ਲਿਆਵੋ"॥੧੬॥

**ਸਿੱਖ ਸੈਂਕਰੇ ਲਗੇ ਹਜ਼ਾਰੇ। ਕੰਚਨ ਪੋਟ ਬੰਧਿ ਸਿਰ ਧਾਰੇ।**
**ਜੋ ਚਹੁੰਦਿਸ਼ ਤੇ ਕਹਿ ਮੰਗਵਾਯੋ। ਅਪਰ ਹੁਤੋ ਸੋ ਸਕਲ ਅਨਾਯੋ॥ ੧੭॥**

ਸੈਂਕੜੇ ਹਜ਼ਾਰਾਂ ਸਿੱਖ ਲੱਗ ਗਏ, ਸੋਨੇ ਦੀਆਂ ਪੰਡਾਂ ਬੰਨ੍ਹ ਕੇ ਸਿਰ 'ਤੇ ਧਰਦੇ ਸਨ। ਜਿਹੜਾ ਚਾਰੇ ਪਾਸਿਆਂ ਤੋਂ ਕਹਿ ਕੇ ਮੰਗਵਾਇਆ ਸੀ, ਜਿਹੜਾ ਹੋਰ ਵੀ ਸੀ, ਉਹ ਵੀ ਸਾਰਾ ਮੰਗਵਾਇਆ॥੧੭॥

**ਮਹਾਂ ਰਜਤਪਣ ਸਿਰ ਧਰਿ ਲਜਾਵਹਿਂ। ਗਰਤ ਗੁਰੂ ਆਗੈ ਤਹਿਂ ਪਾਵਹਿਂ।**
**ਘਰਿ ਸਲਿਤਾ ਲਗ ਹੋਯਹੁ ਲਾਰਾ। ਇਕ ਆਵਤਿ ਇਕ ਜਾਤ ਸਿਧਾਰਾ॥੧੮॥**

ਮਹਾਨ ਚਾਂਦੀ ਸਿਰ 'ਤੇ ਚੁੱਕ-ਚੁੱਕ ਕੇ ਲਿਆਉਂਦੇ ਸਨ ਤੇ ਗੁਰੂ ਜੀ ਦੇ ਸਾਹਮਣੇ ਟੋਏ ਵਿਚ ਸੁੱਟਦੇ ਸਨ। ਘਰ ਤੋਂ ਨਦੀ ਤਕ ਇਕ ਲਾਈਨ ਬੱਝ ਗਈ, ਇਕ ਆਉਂਦਾ ਸੀ, ਇਕ ਵਾਪਸ ਚਲਾ ਜਾਂਦਾ ਸੀ॥੧੮॥

ਤੋਰੇ ਆਨ ਰਜਤਪਣ ਕੇਰੇ। ਬਹੁਤ ਅਸ਼ਰਫੀ ਲੇ ਲੇ ਗੇਰੇ।
ਰਜਤ ਹੇਮ ਕੋ ਜਿਤੋ ਖਜ਼ਾਨਾ। ਸਿੱਖ ਹਜ਼ਾਰੋਂ ਸਿਰ ਧਰਿ ਆਨਾ॥ ੧੯॥

ਚਾਂਦੀ ਦੇ ਰੁਪਈਆਂ ਦੇ ਤੋੜੇ ਲਿਆ ਕੇ ਡੇਗਦੇ ਸਨ ਤੇ ਬਹੁਤ ਅਸ਼ਰਫੀਆਂ ਲਿਆ-ਲਿਆ ਸੁੱਟਦੇ ਸਨ। ਚਾਂਦੀ ਸੋਨੇ ਦਾ ਜਿਵੇਂ ਖਜ਼ਾਨਾ ਹੋਵੇ, ਹਜ਼ਾਰਾਂ ਸਿੱਖ ਸਿਰ 'ਤੇ ਧਰ ਕੇ ਲਿਆਉਂਦੇ ਸਨ॥੧੯॥

ਬਹੁਰ ਹੁਕਮ ਸਤਿਗੁਰੂ ਬਖਾਨਾ। 'ਲਜਾਵਹੁ ਅਬਹਿ ਜਵਾਹਰ ਖਾਨਾ'।
ਲਜਾਵਨ ਲਾਗੇ ਮੁਕਤਾ ਹੀਰੇ। ਗੇਰੇ ਸਲਿਤਾ ਜਲ ਮਹਿਂ ਤੀਰੇ॥ ੨੦॥

ਫਿਰ ਸਤਿਗੁਰੂ ਜੀ ਨੇ ਹੁਕਮ ਕੀਤਾ, "ਹੁਣ ਜਵਾਹਰਖਾਨੇ ਵਿਚੋਂ ਹੀਰੇ ਜਵਾਹਰ ਲਿਆਓ।" ਫਿਰ ਹੀਰੇ ਮੋਤੀ ਲਿਆਉਣ ਲੱਗੇ ਤੇ ਗੁਰੂ ਜੀ ਦੇ ਪਾਸ ਨਦੀ ਦੇ ਜਲ ਵਿਚ ਡੇਗੀ ਜਾਂਦੇ ਸਨ॥੨੦॥

ਕੰਚਨ ਚਾਂਦੀ ਕੇ ਬਹੁ ਬਾਸਨ। ਹੇਮ ਜਰਾਊ ਲਜਾਇ ਸੁ ਦਾਸਨਿ।
ਡਾਰਤਿ ਹੈਂ ਸਭਿ ਗਰਤ ਮਝਾਰੇ। ਲੋਪ ਹੋਤਿ ਨਹਿਂ ਪਰਹਿਂ ਨਿਹਾਰੇ॥ ੨੧॥

ਸੋਨੇ ਚਾਂਦੀ ਦੇ ਬਹੁਤ ਬਰਤਨ ਸਨ, ਸੋਨੇ ਦੇ ਜੜਾਊ ਗਹਿਣੇ ਵੀ ਸੇਵਕ ਲਿਆਉਂਦੇ ਸਨ, ਸਭ ਨੂੰ ਉਸ ਖੱਡੇ ਵਿਚ ਸੁੱਟੀ ਜਾਂਦੇ ਸਨ, ਲੁਪਤ ਹੋ ਜਾਂਦੇ ਸਨ, ਫਿਰ ਦਿਖਾਈ ਨਹੀਂ ਸੀ ਦਿੰਦੇ॥੨੧॥

ਜੇਤਿਕ ਸਿਖ ਸੰਗਤ ਤਹਿਂ ਪਾਸ। ਕਰਹਿਂ ਕਾਰ ਜਿਮ ਹੁਕਮ ਪ੍ਰਕਾਸ਼।
ਪੁਨਹਿ ਸਿਲਹਖਾਨਾ ਮੰਗਵਾਇਵ। ਬਹੁਤ ਮੋਲ ਕੇ ਸ਼ਸਤ੍ਰ ਸੁਹਾਇਵ॥ ੨੨॥

ਜਿੰਨੀ ਵੀ ਸਿੱਖ ਸੰਗਤ ਪਾਸ ਸੀ; ਸਾਰੇ ਗੁਰੂ ਜੀ ਦੇ ਹੁਕਮ ਅਨੁਸਾਰ ਕਾਰ ਕਰ ਰਹੇ ਸਨ। ਫਿਰ ਅਸਲਾਖਾਨਾ (ਸ਼ਸਤਰ ਘਰ) ਮੰਗਵਾਇਆ, ਬਹੁਤ ਕੀਮਤੀ ਸ਼ਸਤਰ ਸ਼ੋਭ ਰਹੇ ਸਨ॥੨੨॥

ਕੰਚਨ ਮੁਸ਼ਟ ਜਰਾਵ ਜਵਾਹਰ। ਖੰਡੇ ਖੜਗ ਦੁਧਾਰੇ ਜ਼ਾਹਰ।
ਮੁਕਤਾ ਹੀਰੇ ਜਰੇ ਜਿ ਸੰਗ। ਇਸ ਪ੍ਰਕਾਰ ਕੇ ਅਨਿਕ ਨਿਖੰਗ॥ ੨੩॥

ਸੋਨੇ ਦੀਆਂ ਮੁੱਠਾਂ ਵਾਲੇ ਹੀਰੇ ਜਵਾਹਰਾਤ ਨਾਲ ਜੜੇ ਖੰਡੇ, ਕਿਰਪਾਨਾਂ ਅਤੇ ਦੁਧਾਰੇ ਸਨ, ਜਿਹੜੇ ਹੀਰੇ ਮੋਤੀਆਂ ਨਾਲ ਜੜੇ ਹੋਏ ਸਨ, ਇਸ ਪ੍ਰਕਾਰ ਦੇ ਅਨੇਕਾਂ ਹੀ ਭੱਥੇ ਸਨ॥੨੩॥

ਬ੍ਰਿੰਦ ਸਰਾਸਨ ਕੀਮਤ ਮਹਾਂ। ਸਭਿ ਉਠਾਇ ਕਰਿ ਲਜਾਏ ਤਹਾਂ।
ਤਬਿ ਇਕ ਸਿਖ ਨੇ ਪਨਚ ਉਤਾਰਾ। ਕਟ ਲਪੇਟ ਕਰਿ ਢਾਂਪਯੋ ਸਾਰਾ॥੨੪॥

ਜਿਹੜੇ ਵੱਡੇ-ਵੱਡੇ ਕੀਮਤੀ ਤੀਰ ਸਨ, ਸਾਰੇ ਉਥੇ ਚੁੱਕ ਕੇ ਲਿਆਏ। ਤਦ ਇਕ ਸਿੱਖ ਨੇ ਚਿੱਲਾ ਉਤਾਰਿਆ ਤੇ ਲੱਕ ਨਾਲ ਲਪੇਟ ਕੇ ਸਾਂਗਾ ਢੱਕ ਲਿਆ॥੨੪॥

ਕੀਨ ਦੁਰਾਵਨ ਭਲੇ ਬਨਾਇ। ਬ੍ਰਿੰਦ ਸਰਾਸਨ ਡਾਰੇ ਆਇ।
ਅੰਤਰਜਾਮੀ ਨੇ ਸੋ ਜਾਨਾ। ਨਿਕਟ ਸਿੱਖਜ ਭਾ ਤਬਹੁ ਬਖਾਨਾ॥ ੨੫॥

ਭਲੀ ਪ੍ਰਕਾਰ ਉਸ ਬਣਾ ਕੇ ਚਿੱਲੇ ਨੂੰ ਲੁਕਾ ਲਿਆ ਤੇ ਉਸ ਵਿਚ ਬਹੁਤ ਤੀਰ ਪਾ ਲਏ। ਅੰਤਰਜਾਮੀ ਸਤਿਗੁਰੂ ਜੀ ਜਾਣ ਗਏ ਤੇ ਨੇੜੇ ਖੜੇ ਸਿੱਖ ਨੂੰ ਕਿਹਾ॥੨੫॥

'ਕਟ ਸੋਂ ਕਹਾਂ ਲਪੇਟਨ ਕਰਿਯੋ ?'। ਸੁਨਤਿ ਬਾਕ ਕੋ ਸੋ ਉਰ ਡਰਿਯੋ।
ਹਾਥ ਜੋਰਿ ਕਰਿ ਕੀਨਸਿ ਬਿਨਤੀ। 'ਸੁਨਹੁ ਪ੍ਰਭੁ ! ਮੈਂ ਠਾਨੀ ਗਿਨਤੀ॥੨੬॥

"ਲੱਕ ਨਾਲ ਕਿਉਂ ਲਪੇਟ ਲਿਆ ਹੈ ?" ਉਹ ਸਿੱਖ ਬਚਨ ਸੁਣ ਕੇ ਹਿਰਦੇ ਵਿਚ ਡਰ ਗਿਆ ਤੇ ਹੱਥ ਜੋੜ ਕੇ ਬੇਨਤੀ ਕੀਤੀ, "ਹੇ ਪ੍ਰਭੂ ਜੀ ! ਸੁਣੋ, ਮੈਂ ਗਿਣਤੀ ਕੀਤੀ ਹੈ॥੨੬॥

**ਮਮ ਕਮਾਨ ਕੋ ਪਨਚ ਪੁਰਾਨਾ। ਸ਼ੱਤ੍ਰਨਿ ਸੰਗ ਲਰਹਿਂ ਜਿਸ ਥਾਨਾ।**
**ਇਹ ਜੇ ਟੂਟ ਜਾਇ ਜਿਸ ਬਾਰੀ। ਤਬਹਿ ਚਢਾਵਹੁਂ ਇਹ ਗੁਨ ਧਾਰੀ॥੨੭॥**

ਮੇਰੀ ਧਨੁੱਖ ਦਾ ਚਿੱਲਾ ਪੁਰਾਣਾ ਹੈ, ਜਿਸ ਸਮੇਂ ਵੈਰੀਆਂ ਨਾਲ ਲੜਾਂਗੇ, ਉਹ ਜਿਸ ਸਮੇਂ ਟੁੱਟ ਜਾਵੇਗਾ, ਤਦ ਇਹ ਗੁਣੀ ਚਿੱਲਾ ਮੈਂ ਚੜ੍ਹਾ ਲਵਾਂਗਾ॥੨੭॥

**ਰਹਤਿ ਪੰਥ ਕੀ ਨੀਤਿ ਲਰਾਈ। ਚਹੁਂਦਿਸ਼ ਬਿਖੈ ਸ਼ੱਤ੍ਰ ਸਮੁਦਾਈ'।**
**ਬੋਲੇ ਸੋਢੀ ਕੁਲ ਅਵਿਤੰਸ਼। 'ਇਹੁ ਪੂਜਾ ਕੀ ਹੈ ਸਭਿ ਅੰਸ਼॥ ੨੮॥**

ਪੰਥ ਸਾਹਮਣੇ ਨਿੱਤ ਲੜਾਈਆਂ ਰਹਿੰਦੀਆਂ ਹਨ, ਚਾਰੇ ਪਾਸੇ ਵੈਰੀ ਹੀ ਵੈਰੀ ਹਨ।" ਫਿਰ ਸੋਢੀ ਕੁਲ ਦੇ ਸਿਰਤਾਜ ਬੋਲੇ, "ਇਹ ਸਭ ਅੰਸ਼ ਪੂਜਾ ਦੀ ਹੈ॥੨੮॥

**ਬਿਖ ਸਮਾਨ ਸਭਿ ਸਿੱਖਨ ਕੋ ਹੈ। ਹੀਨ ਬੀਰਤਾ ਕਰਤੀ ਜੋ ਹੈ।**
**ਦੋਨੋ ਲੋਕਨਿ ਕਰਤਿ ਬਿਗਾਰ। ਲੇਨਹਾਰ ਕੇ ਪੁੰਨ ਨਿਵਾਰ॥ ੨੯॥**

ਇਹ ਸਿੱਖਾਂ ਵਾਸਤੇ ਜ਼ਹਿਰ ਬਰਾਬਰ ਹੈ, ਜਿਹੜੀ ਬੀਰਤਾ ਤੋਂ ਹੀਨ ਕਰਦੀ ਹੈ। ਦੋਵਾਂ ਲੋਕਾਂ ਵਿਚ ਵਿਗਾੜ ਪੈਦਾ ਕਰਦੀ ਹੈ, ਲੈਣ ਵਾਲੇ ਦੇ ਪੁੰਨ ਨਸ਼ਟ ਕਰਦੀ ਹੈ॥੨੯॥

**ਜਪੁ ਤਪੁ ਐਂਚਿ ਲੇਤਿ ਇਸ ਭਾਇ। ਪੋਲਤੀਲ ਤੇ ਜਲ ਜਿਮ ਜਾਇ।**
**ਇੱਤਜਾਦਿਕ ਕੋ ਕਰਹੁ ਬਿਬੇਕ। ਔਗੁਨ ਇਸ ਮਹਿਂ ਲਖਹੁ ਅਨੇਕ' ॥ ੩੦॥**

ਇਸ ਪ੍ਰਕਾਰ ਜਪ ਤਪ ਖਿੱਚ ਲੈਂਦੀ ਹੈ, ਪੋਲੀ ਤੀਲੀ ਵਿਚ ਦੀ ਜਿਵੇਂ ਜਲ ਖਿੱਚ ਲਈਦਾ ਹੈ। ਇਸ ਪ੍ਰਕਾਰ ਵਿਚਾਰ ਕਰੋ, ਇਸ ਵਿਚ ਅਨੇਕਾਂ ਔਗੁਣ ਵੇਖੋ" ॥੩੦॥

**ਸੁਨਤਿ ਸਿੱਖ ਸੋ ਥਰਹਰ ਕਾਂਪਾ। ਚਰਨ ਪਰਜੋ ਬਖਸ਼ਾਵਨ ਆਪਾ।**
**'ਪ੍ਰਭੂ ਲਗਂਜੋ ਅਬਿ ਰਾਵਰਿ ਸ਼ਰਨੀ। ਮਾਫ ਅਵੱਗਜਾ ਇਹ ਮਮ ਕਰਨੀ॥੩੧॥**

ਇਹ ਸੁਣ ਕੇ ਸਿੱਖ ਥਰ-ਥਰ ਕੰਬਣ ਲੱਗ ਗਿਆ ਤੇ ਆਪਣੇ ਆਪ ਨੂੰ ਬਖ਼ਸ਼ਾਉਣ ਵਾਸਤੇ ਚਰਨਾਂ 'ਤੇ ਢਹਿ ਪਿਆ ਤੇ ਕਹਿਣ ਲੱਗਾ, "ਹੇ ਪ੍ਰਭੂ ! ਹੁਣ ਮੈਂ ਆਪ ਜੀ ਦੀ ਸ਼ਰਨ ਫੜ ਲਈ ਹੈ, ਮੇਰੀ ਗ਼ਲਤੀ ਮੁਆਫ ਕਰ ਦੇਵੋ॥੩੧॥

**ਨਾਮ ਗਰੀਬਨਿਵਾਜ ਤੁਮਾਰਾ। ਅਧਮ ਉਧਾਰਨ ਬਿਰਦ ਤੁਮਾਰਾ'।**
**ਸੁਨਿ ਸ੍ਰੀ ਮੁਖ ਤੇ ਹੁਕਮ ਬਖਾਨ। 'ਤਜਾਗਹੁ ਪਨਚ ਧਰਹੁ ਇਸ ਥਾਨ॥੩੨॥**

ਤੁਹਾਡਾ ਨਾਮ ਗਰੀਬ ਨਿਵਾਜ਼ ਹੈ, ਅਧਰਮੀ ਦਾ ਵੀ ਉਧਾਰ ਕਰਨਾ ਤੁਹਾਡਾ ਧਰਮ ਹੈ।" ਇਹ ਸੁਣ ਕੇ ਗੁਰੂ ਜੀ ਨੇ ਮੁਖ ਤੋਂ ਹੁਕਮ ਫੁਰਮਾਇਆ, "ਇਸ ਚਿੱਲੇ ਨੂੰ ਛੱਡ ਦੇਵੋ ਤੇ ਇਸ ਥਾਂ ਰੱਖੋ॥੩੨॥

**ਵਸਤੂ ਅਪਰ ਕੋਸ਼ ਮਹਿਂ ਜੇਤੀ। ਪਹੁੰਚਹੁ ਤੂਰਨ ਆਨਹੁ ਤੇਤੀ।**
**ਕੋਸ਼ਪਤੀ ਕੇ ਸੰਗ ਉਚਾਰਨਿ। ਸਭਿ ਸਥਾਨ ਤੇ ਹੇਰਿ ਸੰਭਾਰਨਿ॥ ੩੩॥**

ਹੋਰ ਜਿਹੜੀਆਂ ਖਜ਼ਾਨੇ ਵਿਚ ਵਸਤਾਂ ਹਨ, ਉਨ੍ਹਾਂ ਪਾਸ ਤੁਰਤ ਪਹੁੰਚੋ ਤੇ ਲੈ ਕੇ ਆਵੋ। ਫਿਰ ਖਜ਼ਾਨਚੀ ਨੂੰ ਕਿਹਾ ਕਿ ਸਭ ਥਾਵਾਂ 'ਤੇ ਵੇਖ ਕੇ ਸੰਭਾਲੋ॥੩੩॥

ਸਭਿ ਨਿਕਾਸ ਸਿੰਘਨ ਕਰ ਦੇਹੁ। ਖਰੇ ਨ ਹੋਵਹਿਂ ਲਜਾਇਂ ਅਛੇਹੁ'।
ਗੁਰ ਘਰ ਕੋ ਬਡ ਤੋਸ਼ੇਖਾਨਾ। ਕਿਸ ਤੇ ਹੋਇ ਸਕਹਿ ਪਰਮਾਨਾ॥ ੩੪॥

ਸਾਰੀਆਂ ਕੱਢ ਕੇ ਸਿੰਘਾਂ ਨੂੰ ਦੇਵੋ, ਇਹ ਖੜ੍ਹੇ ਨਾ ਹੋਣ ਤੇ ਚੰਗੀ ਤਰ੍ਹਾਂ ਲਿਆਉਣ।'' ਗੁਰੂ ਘਰ ਦਾ ਵੱਡਾ ਤੋਸ਼ਾਖਾਨਾ ਹੈ, ਇਸ ਦਾ ਅੰਦਾਜ਼ਾ ਕੌਣ ਲਾ ਸਕਦਾ ਹੈ॥੩੪॥

ਸਤਿਗੁਰ ਸਿੱਖ ਹਜ਼ਾਰਹੁਂ ਢੋਵੈਂ। ਮਹਾਂ ਅਨੂਠੀ ਵਸਤੂ ਜੋਵੈਂ।
ਤੂਰਨ ਦੌਰਿ ਦੌਰਿ ਕਰਿ ਆਨਹਿਂ। ਕੰਚਨ ਆਯੁਧ ਰਜਤ ਮਹਾਂਨਹਿ॥ ੩੫॥

ਸਤਿਗੁਰੂ ਜੀ ਦੇ ਹਜ਼ਾਰਾਂ ਸਿੱਖ ਢੋਅ ਰਹੇ ਸਨ, ਮਹਾਨ ਅਸਚਰਜ ਵਸਤਾਂ ਵੇਖਦੇ ਸਨ। ਤੁਰਤ ਭੱਜ-ਭੱਜ ਕੇ ਲਿਆਉਂਦੇ ਸਨ। ਸੋਨਾ, ਹਥਿਆਰ ਅਤੇ ਮਹਾਨ ਚਾਂਦੀ ਲਿਆਉਂਦੇ ਸਨ॥੩੫॥

ਜਬਰ ਜਵਾਹਰ ਜੋਤਿ ਜਗੇ ਤੇ। ਜਲ ਮਹਿਂ ਗੇਰਤਿ ਆਨਿ ਤੁਰੇਤੇ।
ਐਸੋ ਕੌਨ ਹੁਕਮ ਕੋ ਹੇਰਹਿ। ਗੁਰੂ ਤਜਹਿ ਤਿਸ ਸੰਗ੍ਰਹਿ ਲੋਰਹਿ॥ ੩੬॥

ਹੀਰੇ ਜਵਾਹਰਾਤ ਦੀ ਜੋਤ ਜਗਦੀ ਸੀ, ਛੇਤੀ-ਛੇਤੀ ਲਿਆ ਕੇ ਉਨ੍ਹਾਂ ਨੂੰ ਜਲ ਵਿਚ ਸੁੱਟਦੇ ਸਨ। ਗੁਰੂ ਜੀ ਜਿਸ ਧਨ ਦਾ ਤਿਆਗ ਕਰਨ ਤੇ ਸਿੱਖ ਉਸ ਦਾ ਸੰਗ੍ਰਹਿ ਕਰਨ ਬਾਰੇ ਚਾਹੁਣ, ਐਸਾ ਕੌਣ ਸਿੱਖ ਹੈ॥੩੬॥

ਅਨਗਨ ਸਿੱਖ ਅਨਗਨਤੀ ਵਾਰੀ। ਅਨਗਨ ਧਨ ਆਨਤਿ ਜਲ ਡਾਰੀ।
ਗੁਰੂ ਹੁਕਮ ਤੇ ਦੌਰਤਿ ਜਾਂਹੀ। ਆਇਂ ਸ਼ੀਘ੍ਰ ਤਹਿਂ ਬਿਲਮਤਿ ਨਾਂਹੀ॥ ੩੭॥

ਅਣਗਿਣਤ ਸਿੱਖਾਂ ਨੇ ਅਣਗਿਣਤ ਵਾਰ ਅਣਗਿਣਤ ਧਨ ਲਿਆ ਕੇ ਜਲ ਵਿਚ ਸੁਟਿਆ। ਗੁਰੂ ਜੀ ਦਾ ਹੁਕਮ ਕਰਕੇ ਭੱਜੇ ਜਾਂਦੇ ਸਨ, ਤੁਰਤ ਫਿਰ ਵਾਪਸ ਆ ਜਾਂਦੇ ਸਨ, ਦੇਰ ਨਹੀਂ ਸੀ ਲਾਉਂਦੇ॥੩੭॥

ਸੰਧਜਾ ਲਗ ਢੋਵਨ ਗਨ ਕਰਿਯੋ। ਨੀਠ ਨੀਠ ਕਰਿਤੇ ਤਬਿ ਭਰਿਯੋ।
ਜਬਿ ਸਭਿ ਆਇ ਚੁਕਜੋ ਅਸਬਾਬ। ਸਭਿ ਦਿਨ ਧਰਤੇ ਰਹੇ ਸ਼ਿਤਾਬ॥ ੩੮॥

ਸ਼ਾਮ ਤੱਕ ਸਾਰੇ ਢੋਂਦੇ ਰਹੇ, ਮਸਾਂ-ਮਸਾਂ ਕਰਕੇ ਟੋਆ ਭਰਿਆ। ਜਦ ਸਾਰਾ ਸਾਮਾਨ ਆ ਚੁੱਕਾ, ਸਾਰਾ ਦਿਨ ਛੇਤੀ ਛੇਤੀ ਢੋਂਦੇ ਰਹੇ ਸਨ॥੩੮॥

ਸਭਿ ਕੋ ਸ੍ਰੀ ਮੁਖ ਤੇ ਫੁਰਮਾਯੋ। 'ਅਬਿ ਤੋ ਸਰਬ ਪਦਾਰਥ ਆਯੋ।
ਸਭਿ ਸੰਗਤਿ ਅਬਿ ਡੇਰੇ ਚਲੋ। ਬਿਸਰਾਮਹੁ ਤਨ ਤੇ ਸ਼੍ਰਮ ਦਲੋ'॥ ੩੯॥

ਫਿਰ ਸਾਰਿਆਂ ਨੂੰ ਗੁਰੂ ਜੀ ਨੇ ਮੁਖ ਤੋਂ ਫੁਰਮਾਇਆ, ''ਹੁਣ ਤਾਂ ਸਭ ਪਦਾਰਥ ਆ ਗਏ ਹਨ। ਸਾਰੀ ਸੰਗਤ ਹੁਣ ਡੇਰੇ ਚਲੋ, ਆਰਾਮ ਕਰਕੇ ਤੇ ਥਕਾਵਟ ਦੂਰ ਕਰੋ''॥੩੯॥

ਇਮ ਕਹਿ ਗਮਨੇ ਗੁਰ ਗੋਸਾਈਂ। ਸਿੰਘ ਸਮੂਹ ਸੰਗ ਸੁਖ ਪਾਈ।
ਸੁੰਦਰ ਸਦਨ ਬਿਰਾਜੇ ਆਇ। ਸਭਿ ਸਿਖ ਪਹੁਚੇ ਨਿਜ ਨਿਜ ਥਾਇਂ॥ ੪੦॥

ਇਸ ਪ੍ਰਕਾਰ ਕਹਿ ਕੇ ਸਤਿਗੁਰੂ ਜੀ ਚਲੇ ਗਏ, ਸਾਰੇ ਸਿੰਘ ਵੀ ਨਾਲ-ਨਾਲ ਜਾ ਕੇ ਸੁਖ ਪਾ ਰਹੇ ਸਨ। ਸੁੰਦਰ ਘਰ ਵਿਚ ਆ ਕੇ ਬੈਠ ਗਏ ਤੇ ਸਾਰੇ ਸਿੱਖ ਆਪਣੇ ਸਥਾਨਾਂ 'ਤੇ ਪਹੁੰਚ ਗਏ॥੪੦॥

ਜਬਿ ਗੁਰ ਪ੍ਰਾਤਿ ਹੁਕਮ ਕੋ ਦਯੋ। ਪਰਬਤ ਪਤੀ ਦੂਤ ਸੁਨਿ ਲਯੋ।
ਲਿਖਿ-ਕਰਿ ਸੁਧ ਤਤਕਾਲ ਪਠਾਈ। 'ਗਾਡਜੋ ਧਨ ਸਲਿਤਾ ਜਲ ਥਾਈਂ'॥੪੧॥

ਜਦ ਗੁਰੂ ਜੀ ਨੇ ਸਵੇਰੇ ਹੁਕਮ ਦਿੱਤਾ ਤਾਂ ਪਹਾੜੀ ਰਾਜੇ ਦੇ ਦੂਤ ਨੇ ਸੁਣ ਲਿਆ। ਉਸ ਨੇ ਤੁਰਤ ਲਿਖ ਕੇ ਖ਼ਬਰ ਭੇਜ ਦਿੱਤੀ, "ਸਾਰਾ ਧਨ ਦੌਲਤ ਸਤਿਲੁਜ ਨਦੀ ਵਿਚ ਦੱਬ ਦਿੱਤਾ ਹੈ"॥੪੧॥

**ਸੁਨਿਕੈ ਸ਼੍ਰੌਨ ਮੂਢ ਲਲਚਾਨੇ। ਭਏ ਤਿਮਰ ਆਏ ਤਿਸ ਥਾਨੇ।**
**ਗਯੋ ਦੇਖਿ ਤਿਨ ਥਾਇਂ ਬਤਾਈ। 'ਇਹਠਾਂ ਧਰਜੋ ਕੋਸ਼ ਸਮੁਦਾਈ'॥੪੨॥**

ਕੰਨਾਂ ਨਾਲ ਸੁਣ ਕੇ ਮੂਰਖ ਲਲਚਾ ਗਏ ਤੇ ਹਨੇਰਾ ਹੋਣ 'ਤੇ ਦਰਿਆ ਦੇ ਕਿਨਾਰੇ ਉਸ ਸਥਾਨ 'ਤੇ ਆ ਗਏ। ਜਿਹੜਾ ਸਥਾਨ ਦੂਤ ਪਹਿਲਾਂ ਵੇਖ ਗਿਆ ਸੀ ਤੇ ਉਹ ਥਾਂ ਉਸ ਫਿਰ ਰਾਜਿਆਂ ਨੂੰ ਦੱਸੀ, "ਇਸ ਸਥਾਨ 'ਤੇ ਸਾਰਾ ਖਜ਼ਾਨਾ ਧਰਿਆ ਹੈ"॥੪੨॥

**ਸੁਭਟ ਸਨੱਧ ਬੱਧ ਕਰਿ ਠਾਂਢੇ। ਪੁਰਿ ਦਿਸ਼ ਕਰੇ ਲਰਨ ਹਿਤ ਗਾਢੇ।**
**ਲਗੇ ਸੈਂਕਰੇ ਖੋਜਨਿ ਤਹਾਂ। ਨਹਿਂ ਜਾਨੈਂ ਮੂਰਖ ਹੈ ਕਹਾਂ॥ ੪੩॥**

ਸੂਰਬੀਰ ਹਥਿਆਰ ਬੱਧ ਹੋ ਕੇ ਖੜੇ ਸਨ, ਉਹ ਨਗਰ ਵਾਲੇ ਪਾਸੇ ਮੂੰਹ ਕਰਕੇ ਲੜਾਈ ਹਿੱਤ ਖੜ੍ਹੇ ਸਨ। ਸੈਂਕੜੇ ਮਨੁੱਖ ਖਜ਼ਾਨੇ ਨੂੰ ਲੱਭਣ ਲੱਗੇ, ਪਰ ਮੂਰਖ ਇਹ ਨਹੀਂ ਜਾਣਦੇ ਸਨ ਕਿ ਖਜ਼ਾਨਾ ਕਿੱਥੇ ਹੈ॥੪੩॥

**ਸਭਿ ਜਾਮਨਿ ਲੌ ਖੋਜਤਿ ਰਹੇ। ਨਦੀ ਬੀਚ ਜਹਿਂ ਜਹਿਂ ਜਿਨ ਕਹੇ।**
**'ਇਸ ਥਲ ਬੈਠੇ ਗੁਰ ਦਿਨ ਸਾਰੇ। ਤਿਨ ਆਗੈ ਸਗਰੋ ਧਨ ਡਾਰੇ'॥ ੪੪॥**

ਸਾਰੀ ਰਾਤ ਤੱਕ ਲੱਭਦੇ ਰਹੇ, ਨਦੀ ਵਿਚ ਜਿੱਥੇ-ਜਿੱਥੇ ਵੀ ਜਿਸ ਨੇ ਕਿਹਾ ਸੀ। "ਇਸ ਥਾਂ ਗੁਰੂ ਜੀ ਸਾਰਾ ਦਿਨ ਬੈਠੇ ਸਨ, ਉਨ੍ਹਾਂ ਦੇ ਅੱਗੇ ਸਾਰਾ ਧਨ ਪਾਇਆ ਸੀ"॥੪੪॥

**ਜਾਰਿ ਮਸਾਲੈਂ ਖੋਜਤਿ ਰਹੇ। ਖਨਹਿਂ ਮ੍ਰਿੱਤਕਾ ਜਲ ਮਹਿਂ ਲਹੇ।**
**ਹੋਤ ਪ੍ਰਾਤਿ ਸੋ ਉਠਿ ਕਰਿ ਗਏ। ਰਿਦੈ ਬਿਸੂਰਤਿ ਜਨੁ ਲੁਟ ਲਏ॥ ੪੫॥**

ਮਸ਼ਾਲਾਂ ਜਗਾ ਕੇ ਲੱਭਦੇ ਰਹੇ, ਜਲ ਵਿਚ ਮਿੱਟੀ ਪੁੱਟ-ਪੁੱਟ ਵੇਖਦੇ ਸਨ। ਸਵੇਰ ਹੋਣ 'ਤੇ ਉੱਠ ਕੇ ਚਲੇ ਗਏ, ਹਿਰਦੇ ਮੁਰਝਾਏ ਹੋਏ ਸਨ, ਜਿਵੇਂ ਕਿਸੇ ਨੇ ਲੁੱਟ ਲਏ ਹੋਣ॥੪੫॥

**ਚਢਜੋ ਦਿਵਸ ਸਿਖ ਦੇਖਨਿ ਆਏ। ਬਹੁਤ ਸਥਾਨ ਗਰਤ ਖਨਵਾਏ।**
**ਖੋਜ ਸੈਂਕਰੇ ਮਨਖਨਿ ਕੇਰਾ। ਇਤ ਉਤਿ ਬਿਚਰੇ ਸੋ ਸਭਿ ਹੇਰਾ॥ ੪੬॥**

ਜਦ ਦਿਨ ਚੜ੍ਹਿਆ ਤਾਂ ਸਿੱਖ ਵੇਖਣ ਆਏ, ਬਹੁਤ ਥਾਵਾਂ 'ਤੇ ਸਿੱਖਾਂ ਨੇ ਟੋਏ ਪੁੱਟੇ ਹੋਏ ਵੇਖੇ। ਸੈਂਕੜੇ ਮਨੁੱਖਾਂ ਦੇ ਪੈਰਾਂ ਦੇ ਨਿਸ਼ਾਨ ਪਏ ਹਨ। ਜਿਹੜੇ ਏਧਰ ਓਧਰ ਫਿਰੇ ਸਨ, ਉਹ ਸਭ ਥਾਂ ਵੇਖੇ॥੪੬॥

**ਇਮ ਅਵਿਲੋਕਿ ਗਏ ਗੁਰ ਪਾਸੀ। ਸਤੁੱਦ੍ਰਵ ਤਟ ਕੀ ਬਾਤ ਪ੍ਰਕਾਸ਼ੀ।**
**'ਖਨੀ ਥਾਉਂ ਤਹਿਂ ਦੂਰ ਘਨੇਰੀ। ਘਨੀ ਪੈੜ ਲੋਕਨਿ ਕੀ ਹੇਰੀ'॥ ੪੭॥**

ਇਸ ਪ੍ਰਕਾਰ ਵੇਖ ਕੇ ਗੁਰੂ ਜੀ ਪਾਸ ਗਏ ਤੇ ਸਤਲੁਜ ਦੇ ਕਿਨਾਰੇ ਦੀ ਸਾਰੀ ਗੱਲ ਦੱਸੀ, "ਦੂਰ ਤਕ ਥਾਂ ਪੁੱਟੀ ਗਈ ਹੈ, ਬਹੁਤ ਲੋਕਾਂ ਦੇ ਪੈਰ ਵੇਖੇ ਹਨ"॥੪੭॥

**ਸੁਨਿ ਸ੍ਰੀ ਮੁਖ ਤੇ ਬਾਕ ਬਖਾਨਾ। 'ਹੈਂ ਪਹਾਰੀਏ ਨਰ ਅਨਜਾਨਾ।**
**ਸਭਿ ਮਾਇਆ ਅਸਬਾਬ ਜੁ ਰਾਸੀ। ਹਮ ਸੌਂਪਜੋ ਸਤੁੱਦ੍ਰਵ ਕੇ ਪਾਸੀ॥ ੪੮॥**

ਇਹ ਸੁਣ ਗੁਰੂ ਜੀ ਨੇ ਬਚਨ ਕੀਤਾ, "ਇਹ ਪਹਾੜੀ ਮਨੁੱਖ ਅਨਜਾਣ ਹਨ, ਸਭ ਮਾਇਆ, ਸਾਮਾਨ ਅਤੇ ਧਨ ਸਤਲੁਜ ਦੇ ਪਾਸ ਸੌਂਪਿਆ ਹੈ॥੪੮॥

**ਧਰੀ ਧ੍ਰੋਹਰ ਹਮ ਸਭਿ ਸੰਭਾਰਿ। ਰਹਿ ਚਿਰਕਾਲਹਿ ਇਸੀ ਮਝਾਰ।**
**ਪੰਥ ਹਮਾਰੋ ਪ੍ਰਗਟਹਿ ਭਾਰੋ। ਪ੍ਰਿਥੀ ਰਾਜ ਲੇ ਕਰਹਿਂ ਉਦਾਰੋ॥ ੪੯॥**

ਅਸੀਂ ਸਭ ਕੁਝ ਸੰਭਾਲਣ ਵਾਸਤੇ ਸਤਲੁਜ ਪਾਸ ਅਮਾਨਤ ਵਜੋਂ ਧਰਿਆ ਹੈ। ਬਹੁਤ ਲੰਮੇ ਸਮੇਂ ਤੱਕ ਏਥੇ ਹੀ ਦਰਿਆ ਵਿਚ ਪਿਆ ਰਹੇਗਾ। ਸਾਡਾ ਬਹੁਤ ਭਾਰੀ ਪੰਥ ਪ੍ਰਗਟ ਹੋਵੇਗਾ। ਉਹ ਇਸ ਪ੍ਰਿਥਵੀ ਉੱਤੇ ਉੱਤਮ ਰਾਜ ਕਰਨਗੇ॥੪੯॥

**ਸਿੰਘ ਪੁਰਖ ਜਨਮਹਿ ਬਲਿ ਭਾਰੀ। ਮਹਾਂ ਤੇਜਸੀ ਰਿਪੁਨਿ ਪ੍ਰਹਾਰੀ।**
**ਤਿਸ ਕੇ ਹਿਤ ਹਮ ਨੇ ਇਹ ਰਾਖੀ। ਸੋ ਆਵੈ ਇਸ ਕੋ ਅਭਿਲਾਖੀ॥ ੫੦॥**

ਭਾਰੀ ਬਲਵਾਨ ਸਿੰਘ ਪੁਰਖ ਜਨਮ ਲੈਣਗੇ, ਮਹਾਂ ਤੇਜ਼ ਵਾਲੇ ਵੈਰੀਆਂ ਨੂੰ ਮਾਰਨਗੇ। ਉਨ੍ਹਾਂ ਵਾਸਤੇ ਅਸੀਂ ਇਹ ਧਨ ਰੱਖਿਆ ਹੈ, ਇਸ ਦਾ ਅਭਿਲਾਸ਼ੀ ਫਿਰ ਆਵੇਗਾ॥੫੦॥

**ਲੇਹਿ ਅਮਾਨਤ ਅਪਨੀ ਆਇ। ਪਹੁੰਚਹਿ ਸਮਾਂ ਕਸਲ ਬਨ ਜਾਇ।**
**ਨਹੀਂ ਅਪਰ ਕੇ ਇਹ ਕਰ ਆਵੈ। ਜੇ ਕਰਿ ਜਤਨ ਅਨੇਕ ਬਨਾਵੈ' ॥ ੫੧॥**

ਉਹ ਆ ਕੇ ਆਪਣੀ ਅਮਾਨਤ ਲੈ ਲਵੇਗਾ, ਜਦ ਪਹੁੰਚੇਗਾ ਤਾਂ ਯੋਗ ਸਮਾਂ ਬਣ ਜਾਵੇਗਾ। ਇਹ ਕਿਸੇ ਹੋਰ ਦੇ ਹੱਥ ਨਹੀਂ ਆਵੇਗਾ ਭਾਵੇਂ ਉਹ ਅਨੇਕਾਂ ਯਤਨ ਬਣਾਵੇ''॥੫੧॥

**ਜਿਤਨੋ ਧਨ ਗੁਰ ਸਲਿਤਾ ਡਾਰਾ। ਗੁਰ ਸਿੱਖਨ ਕਿਛੁ ਗਿਨਜੋ ਬਿਚਾਰਾ।**
**ਨੌ ਕਰੋੜ ਨਗਦੀ ਠਹਿਰਾਯੋ। ਵਸਤੁ ਮੋਲ ਕਛੁ ਨਹਿਂ ਨ ਲਖਾਯੋ॥ ੫੨॥**

ਜਿੰਨਾ ਧਨ ਗੁਰੂ ਜੀ ਨੇ ਨਦੀ ਵਿਚ ਸੁੱਟਿਆ ਸੀ, ਗੁਰੂ ਜੀ ਦੇ ਸਿੱਖਾਂ ਨੇ ਕੁਝ ਗਿਣ ਕੇ ਵਿਚਾਰ ਕੀਤੀ। ਨੌਂ ਕਰੋੜ ਨਕਦ ਰੁਪਏ ਸਨ, ਵਸਤੂਆਂ ਦਾ ਮੁੱਲ ਕੁਝ ਵੀ ਸਮਝ ਵਿਚ ਨਾ ਆਇਆ॥੫੨॥

**ਕੰਚਨ ਕੀ ਕਛੁ ਗਿਨਤੀ ਨਾਂਹੀ। ਮਹਾਂ ਜਵਾਹਰ ਮੋਲ ਨ ਤਾਂਹੀ।**
**ਗੁਰ ਘਰ ਜਹਿਂ ਲਖਮੀ ਤਹਿਂ ਰਹੇ। ਤਿਸ ਕੀ ਗਿਨਤੀ ਕਹੁ ਕੋ ਕਹੇ॥ ੫੩॥**

ਸੋਨੇ ਦੀ ਕੁਝ ਵੀ ਗਿਣਤੀ ਨਹੀਂ ਸੀ, ਮਹਾਨ ਹੀਰੇ ਜਵਾਹਰਾਤ ਦਾ ਕੋਈ ਮੁੱਲ ਹੀ ਨਹੀਂ ਸੀ। ਜਿੱਥੇ ਗੁਰਾਂ ਦਾ ਘਰ ਹੈ, ਉਥੇ ਤਾਂ ਲਛਮੀ ਵਾਸਾ ਕਰਦੀ ਹੈ, ਉਸ ਦੀ ਗਿਣਤੀ ਦੱਸੋ ਕੌਣ ਕਹੇ॥੫੩॥

**ਇਹ ਸਤਿਗੁਰ ਕੇ ਰੁਚਿਰ ਬਿਲਾਸ। ਪਠਨਿ ਸੁਨਨਿ ਕੋ ਕਰੋਂ ਪ੍ਰਕਾਸ਼।**
**ਸਦਾ ਬਿਅੰਤ ਅੰਤ ਜਿਸ ਨਾਂਹੀ। ਸੰਖਜਾ ਕਰਨ ਕੌਨ ਤਿਨ ਚਾਹੀ॥ ੫੪॥**

ਇਹ ਸਤਿਗੁਰੂ ਜੀ ਦੇ ਸੁੰਦਰ ਅਨੰਦ ਵਿਲਾਸ ਹਨ, ਪੜ੍ਹਨ ਸੁਣਨ ਵਾਸਤੇ ਮੈਂ ਪ੍ਰਗਟ ਕਰਦਾ ਹਾਂ। ਜਿਹੜਾ ਸਦਾ ਹੀ ਬੇਅੰਤ ਹੈ, ਜਿਸ ਦਾ ਕੋਈ ਅੰਤ ਨਹੀਂ, ਉਨ੍ਹਾਂ ਦੀ ਗਿਣਤੀ ਕਰਨੀ ਕੌਣ ਚਾਹੇਗਾ॥੫੪॥

*ਪੰਜਵੀਂ ਰੁੱਤ ਦਾ ਬਾਈਵਾਂ ਅਧਿਆਇ ਸਮਾਪਤ ਹੋਇਆ॥੨੨॥*

★★★

# ਅਧਿਆਇ ਤੇਈਵਾਂ

## ਫ਼ਕੀਰ ਫੁੱਲਾਂ ਦਾ ਬੁੱਕ ਭੇਟਾ ਲਿਆਇਆ

ਦੋਹਰਾ- ਇਕ ਬਿਰ ਦੇਸ਼ ਬਿਦੇਸ਼ ਤੇ ਗਨ ਸੰਗਤਿ ਚਲਿ ਆਇ।
ਪਰੀ ਰਹੀ ਆਨੰਦਪੁਰ ਕਰਿ ਦਰਸ਼ਨ ਕੀ ਚਾਹਿ॥ ੧॥

ਇਕ ਵਾਰ ਦੇਸ਼ਾਂ ਵਿਦੇਸ਼ਾਂ ਤੋਂ ਬਹੁਤ ਸੰਗਤ ਚਲ ਕੇ ਆਈ। ਉਹ ਦਰਸ਼ਨਾਂ ਦੀ ਚਾਹਤ ਰੱਖ ਕੇ ਅਨੰਦਪੁਰ ਵਿਚ ਪਈ ਰਹੀ॥੧॥

ਚੌਪਈ- ਕਰੀ ਮੇਵਰੇ ਸੁਧਿ ਸਤਿਗੁਰ ਕੋ। 'ਸੰਗਤਿ ਦਰਸ ਮਨੋਰਥ ਉਰ ਕੋ।
ਘਨੀ ਬਟੋਰਨ ਹ੍ਵੈ ਚਲਿ ਆਈ। ਬੀਤੇ ਕੇਤਿਕ ਦਿਵਸ ਇਥਾਈ' ॥੨॥

ਮੇਵੜੇ ਨੇ ਸਤਿਗੁਰੂ ਜੀ ਨੂੰ ਖ਼ਬਰ ਕੀਤੀ, "ਬਹੁਤ ਸੰਗਤ ਇਕੱਠੀ ਹੋ ਕੇ ਆਪ ਜੀ ਦੇ ਦਰਸ਼ਨ ਕਰਨ ਵਾਸਤੇ ਚਲ ਕੇ ਆਈ ਹੈ। ਏਥੇ ਆਇਆਂ ਨੂੰ ਉਨ੍ਹਾਂ ਨੂੰ ਕਈ ਦਿਨ ਬੀਤ ਗਏ ਹਨ" ॥੨॥

ਸੁਨਿ ਕਲਗੀਧਰ ਗਿਰਾ ਉਚਾਰੀ। 'ਕਰਹੁ ਪ੍ਰਾਤ ਕੋ ਸਭਿ ਕਿਛ ਤਯਾਰੀ।
ਬੈਠੇ ਸਭਾ ਸਥਾਨ ਪਿਛਾਰੀ। ਕਹਿ ਦੀਜਹਿਂ ਜਹਿਂ ਕਹਿਂ ਨਰ ਨਾਰੀ' ॥੩॥

ਇਹ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤਾ, "ਸਵੇਰੇ ਸਭ ਪ੍ਰਕਾਰ ਦੀ ਤਿਆਰੀ ਕਰਵਾਓ, ਤਾਂਕਿ ਸੰਗਤ ਸਭਾ ਸਥਾਨ 'ਤੇ ਆ ਕੇ ਬੈਠ ਸਕੇ। ਜਿੱਥੇ ਕਿੱਥੇ ਇਸਤਰੀ ਪੁਰਸ਼ਾਂ ਨੂੰ ਦੱਸ ਦੇਵੋ" ॥੩॥

ਸੁਨਤਿ ਹਕੁਮ ਇਮ ਨਿਸਾ ਬਿਤਾਈ। ਉਠੇ ਪ੍ਰਾਤਿ ਸੇਵਕ ਸਮੁਦਾਈ।
ਅਨਿਕ ਬਰਨ ਕੇ ਕਰੇਂ ਬਿਛੌਨੇ। ਹੇਮ ਪ੍ਰਯੰਕ ਡਸਾਯਹੁ ਲੋਨੇ॥ ੪॥

ਇਸ ਪ੍ਰਕਾਰ ਹੁਕਮ ਸੁਣ ਕੇ ਰਾਤ ਬਤੀਤ ਕੀਤੀ, ਸਵੇਰੇ ਸਵੱਖਤੇ ਸਭ ਸਿੱਖ ਸੇਵਕ ਉੱਠ ਪਏ। ਅਨੇਕ ਰੰਗਾਂ ਦੇ ਵਿਛਾਉਣੇ ਵਿਛਾਏ ਗਏ ਤੇ ਉਪਰ ਸੁੰਦਰ ਸੋਨੇ ਦਾ ਪਲੰਘ ਡੁਹਾਇਆ ਗਿਆ॥੪॥

ਆਸਤਰਨ ਕੇ ਸਹਿਤ ਸੁਹਾਵਤਿ। ਸੇਜਬੰਦ ਸੁੰਦਰ ਛਬਿ ਪਾਵਤਿ।
ਕਟ ਸੋਂ ਕਸਿ ਨਿਖੰਗ ਸ਼ਮਸ਼ੇਰ। ਧਨੁ ਕਰਿ ਗਹੇ ਬਨੇ ਸਮ ਸ਼ੇਰ॥ ੫॥

ਜਿਹੜਾ ਸੁੰਦਰ ਵਿਛਾਉਣਿਆਂ ਸਹਿਤ ਸੁਹਾ ਰਿਹਾ ਸੀ ਤੇ ਸੇਜਬੰਦ ਸੁੰਦਰ ਸ਼ੋਭਾ ਪਾ ਰਿਹਾ ਸੀ। ਲੱਕ ਨਾਲ ਤਲਵਾਰ ਅਤੇ ਭੱਥਾ ਕੱਸ ਕੇ ਤੇ ਹੱਥ ਵਿਚ ਧਨੁੱਖ ਬਾਣ ਫੜ ਕੇ ਗੁਰੂ ਜੀ ਸ਼ੇਰ ਵਾਂਗ ਬਣ ਗਏ॥੫॥

ਆਨਿ ਬਿਰਾਜੇ ਸਭਾ ਸਥਾਨ। ਸਿੰਘ ਪੁੰਜ ਕੋ ਲਗਯੋ ਦਿਵਾਨ।
ਸਤਿਗੁਰ ਕੀ ਸੁਧ ਸੰਗਤਿ ਪਾਈ। ਹੁਮ ਹੁਮਾਇ ਦਰਸ਼ਨ ਕਉ ਆਈ ॥੬॥

ਫਿਰ ਆ ਕੇ ਸਭਾ ਵਾਲੇ ਸਥਾਨ 'ਤੇ ਬਿਰਾਜ ਗਏ, ਸਮੂਹ ਸਿੰਘਾਂ ਦਾ ਦੀਵਾਨ ਲੱਗਾ। ਜਦ ਸਤਿਗੁਰੂ ਜੀ ਬਾਰੇ ਖ਼ਬਰ ਸੰਗਤ ਨੂੰ ਮਿਲੀ ਤਾਂ ਸੰਗਤ ਹੁਮ ਹੁਮਾ ਕੇ ਦਰਸ਼ਨਾਂ ਵਾਸਤੇ ਆਈ॥੬॥

ਅਨਿਕ ਅਕੋਰਨਿ ਕਹੁ ਅਰਪੰਤੀ। ਬੰਦਤਿ ਪਦ ਅਰਬਿੰਦ ਪੁਜੰਤੀ।
ਬਡੀ ਭੀਰ ਹੋਈ ਗੁਰ ਤੀਰ। ਰੁਤਿ ਗਰਮੀ ਕੀ ਸ੍ਵੇਦ ਸਰੀਰ॥ ੭॥

ਬਹੁਤ ਉਪਹਾਰ ਅਰਪਣ ਕਰਦੇ ਸਨ ਤੇ ਚਰਨ ਕੰਵਲਾਂ 'ਤੇ ਬੰਦਨਾ ਕਰਕੇ ਪੂਜਦੇ ਸਨ। ਗੁਰੂ ਜੀ ਦੇ ਪਾਸ ਬਹੁਤ ਵੱਡੀ ਭੀੜ ਹੋ ਗਈ। ਗਰਮੀ ਦੀ ਰੁੱਤ ਹੋਣ ਕਰਕੇ ਪਸੀਨਾ ਬਹੁਤ ਆਉਂਦਾ ਸੀ॥੭॥

**ਸਿੱਖਨਿ ਦਿਸ਼ ਤੇ ਹੁਇ ਅਰਦਾਸ। ਕਲਗੀਧਰ ਪੁਰਵਹਿਂ ਉਰ ਆਸ।**
**ਚਹੁੰਦਿਸ਼ ਮਨੁਜ ਹਜ਼ਾਰਹੁਂ ਖਰੇ। ਜ਼ਰੀ ਦੋਜ਼ ਬਰ ਬਿਜਨਾ ਫਿਰੇ॥ ੮॥**

ਸਿੱਖਾਂ ਵਾਲੇ ਪਾਸੇ ਤੋਂ ਅਰਦਾਸਾਂ ਹੁੰਦੀਆਂ ਸਨ, ਸਤਿਗੁਰੂ ਜੀ ਆਸਾਂ ਪੂਰੀਆਂ ਕਰਦੇ ਸਨ। ਚਾਰੇ ਪਾਸੇ ਹਜ਼ਾਰਾਂ ਮਨੁੱਖ ਖੜ੍ਹੇ ਸਨ। ਜ਼ਰੀਦੋਜ਼ ਸ੍ਰੇਸ਼ਟ ਪੱਖਾ ਝੁਲ ਰਿਹਾ ਸੀ॥੮॥

**ਚਾਮਰ ਚਾਰੁ ਚਲਾਚਲ ਢੋਰਹਿਂ। ਪ੍ਰੇਮੀ ਜਨ ਕੇ ਮਨ ਗੁਰ ਚੋਰਹਿਂ।**
**ਕਰਤਿ ਖੁਸ਼ੀ ਸਿੱਖਨਿ ਪਰ ਭੂਰੀ। ਜਿਸ ਤੇ ਸਕਲ ਕਾਮਨਾ ਪੂਰੀ॥ ੯॥**

ਸੁੰਦਰ ਚੌਰ ਏਧਰ ਓਧਰ ਫਿਰ ਰਿਹਾ ਸੀ, ਪ੍ਰੇਮੀ ਸੇਵਕਾਂ ਦੇ ਗੁਰੂ ਜੀ ਮਨ ਚੁਰਾ ਲੈਂਦੇ ਸਨ। ਉਹ ਸਿੱਖਾਂ ਉੱਤੇ ਬਹੁਤ ਖੁਸ਼ੀ ਕਰਦੇ ਸਨ, ਜਿਸ ਨਾਲ ਸਭ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਸਨ॥੯॥

**ਤਿਸ ਛਿਨ ਇਕ ਫਕੀਰ ਮੁੰਦਾਰੀ। ਆਯਹੁ ਬਲ ਤੇ ਭੀਰ ਮਝਾਰੀ।**
**ਬਿਸਦ ਬ੍ਰਿੰਦ ਲੇ ਫੂਲਨਿ ਮੰਜੁਲ। ਭਰਿ ਕਰਿ ਦੋਨਹੁ ਕਰ ਕੋ ਅੰਜੁਲ॥੧੦॥**

ਉਸ ਸਮੇਂ ਬਦੀਉੱਦੀਨ ਮਦਾਰ, ਜੋ ਕਨੌਜ ਵਿਚ ਹੋਇਆ ਹੈ, ਉਸ ਦੀ ਸੰਪ੍ਰਦਾ ਦਾ ਇਕ ਫ਼ਕੀਰ ਬੜੇ ਬਲ ਨਾਲ ਭੀੜ ਵਿਚ ਆਇਆ। ਕਈ ਪ੍ਰਕਾਰ ਦੇ ਸੁੰਦਰ ਤੇ ਉੱਜਲ ਫੁੱਲ ਉਸ ਦੋਵਾਂ ਹੱਥਾਂ ਦੇ ਬੁੱਕ ਵਿਚ ਧਾਰਨ ਕੀਤੇ ਹੋਏ ਸਨ॥੧੦॥

**ਪਹੁੰਚਯੋ ਸ਼੍ਰੀ ਸਤਿਗੁਰੂ ਹਜੂਰਿ। ਚਲਹਿ ਸ੍ਵੇਦ ਜਿਹ ਕਾਂਯਾ ਭੂਰ।**
**ਨਗਨ ਅੰਗ ਤੇ ਦੌਰਤਿ ਆਯੋ। ਬਡੀ ਭੀਰ ਚੀਰਤਿ ਨਿਕਸਾਯੋ॥ ੧੧॥**

ਉਹ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚ ਗਿਆ, ਜਿਸ ਦੇ ਸਰੀਰ ਵਿਚੋਂ ਬਹੁਤ ਮੁੜ੍ਹਕਾ ਵਹਿ ਰਿਹਾ ਸੀ। ਅੰਗ ਨੰਗੇ ਸਨ ਤੇ ਦੌੜਦਾ ਆਇਆ ਸੀ, ਵੱਡੀ ਭੀੜ ਨੂੰ ਚੀਰ ਕੇ ਨਿਕਲਿਆ॥੧੧॥

**ਫੂਲ ਗੁਲਾਬ ਚੰਬੇਲੀ ਕੇਰੇ। ਧਰੀ ਭੇਟ ਸਤਿਗੁਰੂ ਅਗੇਰੇ।**
**ਬੰਦਨ ਕਰਿ ਜਬਿ ਠਾਂਢੋ ਹੋਯੋ। ਸ੍ਵੇਦ ਸਨੇ ਕਲਗੀਧਰ ਜੋਯੋ॥ ੧੨॥**

ਫੁੱਲ ਗੁਲਾਬ ਅਤੇ ਚੰਬੇਲੀ ਦੇ ਸਨ, ਉਹ ਉਸ ਨੇ ਭੇਟਾ ਵਜੋਂ ਸਤਿਗੁਰੂ ਜੀ ਦੇ ਅੱਗੇ ਰੱਖ ਦਿੱਤੇ। ਬੰਦਨਾ ਕਰਕੇ ਜਦ ਖੜਾ ਹੋਇਆ ਤਾਂ ਮੁੜ੍ਹਕੇ ਸਮੇਤ ਖੜੇ ਨੂੰ ਸਤਿਗੁਰੂ ਜੀ ਨੇ ਵੇਖਿਆ॥੧੨॥

**ਸ਼੍ਰੀ ਮੁਖ ਤੇ ਬੋਲੇ ਅਵਿਲੋਕਿ। 'ਸਾਂਈਵਾਲੇ ਸਾਹਿਬ ਲੋਕ!।**
**ਇਤੋ ਕਸ਼ਟ ਕਿਉਂ ਤਨ ਕੋ ਦੀਨੋ। ਲਜਾਵਨ ਫੂਲ ਜਤਨ ਬਹੁ ਕੀਨੋ॥੧੩॥**

ਵੇਖ ਕੇ ਸ੍ਰੀ ਸਤਿਗੁਰੂ ਜੀ ਮੁਖ ਤੋਂ ਬੋਲੇ, "ਸਾਈਂ ਵਾਲੇ ਸਾਹਿਬ ਲੋਕ! ਸਰੀਰ ਨੂੰ ਏਨਾ ਕਸ਼ਟ ਕਿਉਂ ਦਿੱਤਾ ਹੈ, ਫੁੱਲਾਂ ਨੂੰ ਲਿਆਉਣ ਵਾਸਤੇ ਬਹੁਤ ਯਤਨ ਕੀਤਾ ਹੈ॥੧੩॥

**ਦਰਸ਼ਨ ਤੁਮ ਸਭਿ ਸੰਤਨ ਕੇਰਾ। ਭੇਟ ਅਹੈ ਸੋ ਹਮ ਨੇ ਹੇਰਾ।**
**ਇਕ ਜਾਨਯੋ ਤਬਿ ਭੇਦ ਨ ਕੋਈ। ਦੁਬਿਧਾ ਜਿਸ ਉਰ ਮਾਨਹਿਂ ਦੋਈ' ॥੧੪॥**

ਤੁਹਾਡੇ ਵਰਗੇ ਸਭ ਸੰਤਾਂ ਦੇ ਦਰਸ਼ਨ ਹੀ ਸਾਡੇ ਵਾਸਤੇ ਭੇਟਾ ਹੈ, ਸੋਈ ਦਰਸ਼ਨ ਅਸੀਂ ਇਹ ਵੇਖ ਲਿਆ ਹੈ। ਜਿਸ ਨੇ ਇਕ ਕਰਕੇ ਮੰਨ ਲਿਆ ਹੈ ਤਦ ਫੇਰ ਉਸ ਦੇ ਅੰਦਰ ਕੋਈ ਭੇਦ ਨਹੀਂ ਰਿਹਾ ਹੈ। ਜਿਸ ਨੇ ਦੋ ਕਰ ਮੰਨਿਆ ਹੈ, ਉਸ ਦੇ ਅੰਦਰ ਦੁਬਿਧਾ ਹੈ"॥੧੪॥

ਰਿਦੇ ਅਨੰਦ ਫਕੀਰ ਮੰਦਾਰੀ। ਹਿਤ ਉੱਤਰ ਕੇ ਚਤੁਰ ਉਚਾਰੀ।
'ਦਸਤ ਜੁ ਖਾਲੀ ਰੂਹ ਸੁ ਸਜਾਹ। ਦਸਤ ਸੁ ਆਮਦ ਵੇ ਪਰਵਾਹ॥੧੫॥

ਮੰਦਾਰੀ ਫ਼ਕੀਰ ਦਾ ਹਿਰਦਾ ਅਨੰਦ ਨਾਲ ਭਰ ਗਿਆ, ਉੱਤਰ ਦੇਣ ਵਾਸਤੇ ਉਹ ਬੋਲਿਆ, "ਜੋ ਹੱਥ ਖਾਲੀ ਹੈ, ਉਸ ਦਾ ਰੂਹ ਕਾਲਾ ਹੈ। ਜਿਸ ਦੇ ਹੱਥਾਂ ਵਿਚ ਆਮਦਨ ਹੈ, ਉਹ ਬੇਪ੍ਰਵਾਹ ਹੈ॥੧੫॥

ਅਵਾਜ਼ ਖਾਲੀ ਜਹਾਨ ਬਿਪੀਰ। ਬਦਨ ਸੁੰਨ ਕਾਫਰ ਬੇਵਜ਼ੀਰ'।
ਗੁਰ ਕਹਿਂ 'ਰੂਹ ਖਾਲਸੀ ਦੀਦਹਿ। ਬਾਜ਼ੀ ਬਗੈਰ ਸਾਂਈ ਮੁਰੀਦਹਿ॥੧੬॥

ਜਿਸ ਦੀ ਜਹਾਨ ਵਿਚ ਸਦਾ ਖਾਲੀ ਜਾਂਦੀ ਹੈ, ਉਹ ਬੇਪੀਰਾ ਹੈ, ਭਾਵ ਗੁਰਮੁਖ ਦੀ ਆਵਾਜ਼ ਸਦਾ ਸਤਿਕਾਰੀ ਜਾਂਦੀ ਹੈ। ਜੋ ਬੇਪੀਰਾ ਹੈ, ਉਸ ਦਾ ਮੂੰਹ ਸੁੰਞਾ ਹੁੰਦਾ ਹੈ, ਉਹ ਬੇਦੀਨ ਹੁੰਦਾ ਹੈ ਤੇ ਬੇਆਸਰਾ ਹੁੰਦਾ ਹੈ"। ਗੁਰੂ ਜੀ ਨੇ ਕਿਹਾ, "ਜਿਸ ਦੀ ਆਤਮਾ ਆਜ਼ਾਦ ਹੋਈ ਹੈ, ਉਹ ਦੀਦਾਰ ਯੋਗ ਹੈ, ਭਾਵ ਉਹ ਰੂਹ ਸਿਆਹ ਨਹੀਂ, ਸਾਈਂ ਦਾ ਉਹ ਸੇਵਕ ਲੈਣ ਦੇਣ ਤੋਂ ਬਿਨਾਂ ਹੈ, ਜੋ ਬਾਜ਼ੀਗਰੀ ਵਾਂਗ ਬਨਾਵਟੀ ਗੁਰੂ ਚੇਲਿਆਂ ਵਿਚ ਪਰਵਿਰਤ ਹੈ॥੧੬॥

ਖੁਦਾ ਬੰਦਾ ਬਗੈਰ ਹਵਾਹਿ। ਖੁਦਾਇ ਚਸ਼ਮ ਸੋ ਬੇਪਰਵਾਹਿ।
ਬਦਨ ਫੁਰਮਾਨ ਖੁਲਾਸੀ ਜਹਾਨ। ਬੰਦਗੀ ਦਾਰ ਦਰਗਹਿ ਪਰਵਾਨ'॥੧੭॥

ਰੱਬ ਦਾ ਬੰਦਾ ਹਵਾ (ਤ੍ਰਿਸ਼ਨਾ) ਤੋਂ ਰਹਿਤ ਹੁੰਦਾ ਹੈ, ਇਸ ਲਈ ਕਿ ਉਸ ਦੀ ਅੱਖ ਖ਼ੁਦਾ ਉੱਤੇ ਹੁੰਦੀ ਹੈ, ਉਹ ਬੇਪਰਵਾਹ ਰਹਿੰਦਾ ਹੈ। ਉਸ ਦੇ ਮੂੰਹ ਦਾ ਫੁਰਮਾਨ ਭਾਵ ਹੁਕਮ ਜਹਾਨ ਉੱਪਰ ਖੁੱਲ੍ਹਾ ਤੁਰਦਾ ਹੈ, ਦਰਗਾਹ ਵਿਚ ਵੀ ਉਹ ਬੰਦਗੀ ਵਾਲਾ ਹੀ ਪ੍ਰਵਾਨ ਹੈ, ਚਾਹੇ ਹੱਥ ਉਸ ਦਾ ਖਾਲੀ ਹੈ, ਚਾਹੇ ਆਮਦਨ ਵਾਲਾ ਹੈ"॥੧੭॥

ਸੁਨਿ ਕਰਿ ਹੋਯੋ ਖੁਸ਼ੀ ਵਿਸ਼ੇਸ਼। ਬੋਲਜੋ ਪ੍ਰਭੁ ਸਿਉਂ ਪੁਨ ਦਰਵੇਸ਼।
'ਜ਼ਾਰਤ ਮੱਕੇ ਕੀ ਮੈਂ ਮਾਨੀ। ਰੋਜ਼ ਬਿਐਬ ਆਪ ਸ਼ੁਭ ਜਾਨੀ॥੧੮॥

ਇਹ ਸੁਣ ਕੇ ਫ਼ਕੀਰ ਬਹੁਤ ਪ੍ਰਸੰਨ ਹੋਇਆ, ਫਿਰ ਉਹ ਗੁਰੂ ਜੀ ਨੂੰ ਕਹਿਣ ਲੱਗਾ, "ਮੈਂ ਆਪ ਜੀ ਦਾ ਦਰਸ਼ਨ, ਮੱਕੇ ਦੇ ਦਰਸ਼ਨ ਮੰਨਦਾ ਹਾਂ। ਅੱਜ ਪੁੰਨਾਂ ਵਾਲਾ ਦਿਨ ਹੈ, ਮੈਂ ਭਲੀ ਪ੍ਰਕਾਰ ਇਹ ਗੱਲ ਜਾਣ ਲਈ ਹੈ॥੧੮॥

ਦੀਦਮ ਚਸ਼ਮ ਖੁਦਾਇ ਅਲਾਹਿ। ਖੂਬ ਦਿਦਾਰ ਸੁ ਬੇਪਰਵਾਹ।
ਏਕ ਬਾਤ ਹੈਗੀ ਗੁਨਖਾਨ! ਤੂੰ ਸਾਚੋ ਗੁਰ ਪੀਰ ਜਹਾਨ॥੧੯॥

ਮੈਂ ਖ਼ੁਦਾ ਦਾ ਦਰਸ਼ਨ ਅੱਖੀਂ ਵੇਖਿਆ ਹੈ, ਆਪ ਬੇਪਰਵਾਹ ਦਾ ਖ਼ੂਬ ਦੀਦਾਰ ਹੈ। ਹੇ ਗੁਨਖਾਨ ! ਇਹ ਇਕ ਪੱਕੀ ਗੱਲ ਹੈ, ਇਸ ਜਹਾਨ ਵਿਚ ਤੁਸੀਂ ਸੱਚੇ ਗੁਰੂ ਪੀਰ ਹੋ॥੧੯॥

ਬੰਦਾ ਬਦਨ ਕਦਮ ਦਰ ਚੂਨਹਿ। ਤੂੰ ਖੁਦਾਇ ਬਰਤਹਿਂ ਬਹੁ ਗੂਨਹਿ।
ਏਕ ਦਿਵਸ ਮੈਂ ਦਰਿ ਦਰਿਆਉ। ਦੇਹਿ ਖੇਰ ਹਿਤ ਦੀਨਿਸਿ ਪਾਊ॥੨੦॥

ਮੈਂ ਬੰਦਾ ਆਪ ਜੀ ਦੇ ਚਰਨਾਂ ਦੀ ਧੂੜ ਆਪਣੇ ਮੁਖ ਵਿਚ ਪਾਉਂਦਾ ਹਾਂ। ਤੂੰ ਖੁਦਾ ਹੈਂ ਤੇ ਬਹੁਤ ਰੰਗਾਂ ਵਿਚ ਵਰਤਦਾ ਹੈਂ। ਇਕ ਦਿਨ ਦਰਿਆ ਵਿਚ ਇਸ਼ਨਾਨ ਕਰਨ ਲਈ ਆਪਣੇ ਸਰੀਰ ਦੇ ਸੁਖ ਵਾਸਤੇ ਮੈਂ ਪੈਰ ਰੱਖਿਆ॥੨੦॥

ਗੁਸਲ ਕੁਨਦ ਮੈਂ ਡੁਬਕ ਲਗਾਈ। ਏਕ ਪੁਰਖ ਤਬਿ ਦੀਨ ਦਿਖਾਈ।
ਲੇਕਰਿ ਦੂਰ ਗਯੋ ਮੁਝ ਸੋਈ। ਮਮ ਮਨ ਭਰਮ ਖਾਬ ਸਮ ਹੋਈ॥੨੧॥

ਇਸ਼ਨਾਨ ਕਰਨ ਲੱਗਿਆਂ ਜਦ ਮੈਂ ਡੁਬਕੀ ਲਾਈ, ਇਕ ਪੁਰਖ ਤਦ ਦਿਖਾਈ ਦਿੱਤਾ, ਉਹ ਮੈਨੂੰ ਲੈ ਕੇ ਦੂਰ ਚਲੇ ਗਿਆ, ਮੇਰਾ ਮਨ ਭਰਮ ਗਿਆ ਤੇ ਮੈਨੂੰ ਸੁਪਨੇ ਵਾਂਗ ਭੁਲੇਖਾ ਪਿਆ॥੨੧॥

ਤਹਾਂ ਪਹੁੰਚਿ ਇਕ ਦੇਖੀ ਦਾਰਾ। ਜਿਸ ਕੇ ਤਨ ਮਹਿਂ ਜੀਵ ਹਜ਼ਾਰਾਂ।
ਮੰਦਰ ਅਦਰ ਸੋ ਲੇ ਗਈ। ਮਮ ਸਨਮਾਨ ਕਰਤਿ ਬਹੁ ਭਈ॥ ੨੨॥

ਉਥੇ ਪਹੁੰਚ ਕੇ ਇਕ ਇਸਤਰੀ ਵੇਖੀ, ਜਿਸ ਦੇ ਸਰੀਰ ਵਿਚ ਮੱਛ ਕੱਛ ਆਦਿ ਹਜ਼ਾਰਾਂ ਜੀਵ ਸਨ। ਉਹ ਮੈਨੂੰ ਘਰ ਦੇ ਅੰਦਰ ਲੈ ਗਈ ਤੇ ਮੇਰਾ ਬਹੁਤ ਸਨਮਾਨ ਕਰਨ ਲੱਗੀ॥੨੨॥

ਪੂਜਾ ਕਰਿ ਅਕੋਰ ਮੁਝ ਦੀਨਿ। ਪੁਨ ਇਕ ਪੁਰਖ ਬਿਲੋਕਨ ਕੀਨਿ।
ਬਹੁ ਬਾਹੂ ਬਹੁ ਬਦਨ ਸੁਹੇਲੇ। ਨਾਗ ਲਪੇਟੇ ਮਨਹੁਂ ਸਪੇਲੇ॥ ੨੩॥

ਪੂਜਾ ਕਰਕੇ ਉਸ ਮੈਨੂੰ ਉਪਹਾਰ ਦਿੱਤੇ, ਫਿਰ ਮੈਂ ਇਕ ਪੁਰਖ ਵੇਖਿਆ ਉਸ ਦੀਆਂ ਲੰਮੀਆਂ-ਲੰਮੀਆਂ ਬਾਹਾਂ ਤੇ ਸੋਹਣਾ ਮੁਖੜਾ ਸੀ। ਮਾਨੋ ਸਪੋਲੀਏ ਜਾਂ ਨਾਗ ਲਪੇਟੇ ਹੋਣ॥੨੩॥

ਮੋਹਿ ਸੰਗ ਬੋਲਜੋ ਸੁਖਸਾਈ!। ਮੁਝ ਤੇ ਕਛੂ ਨ ਜਾਨਜੋ ਜਾਈ।
ਕਹਜੋ ਤਬੈ ਮੈਂ ਨਹੀਂ ਪਛਾਨੋ। ਕੋ ਤੂੰ, ਕੈਸੇ ਕਰਤਿ ਬਖਾਨੋ?'॥ ੨੪॥

ਹੇ ਸੁਖਾਂ ਦੇ ਸਾਈਂ ਗੁਰੂ ਜੀ! ਉਹ ਮੇਰੇ ਨਾਲ ਬੋਲਿਆ, ਪਰ ਮੈਨੂੰ ਕੁਝ ਵੀ ਪਤਾ ਨਾ ਲੱਗੇ। ਤਦ ਮੈਂ ਕਿਹਾ ਕਿ ਮੈਂ ਤੁਹਾਨੂੰ ਪਛਾਣਿਆ ਨਹੀਂ, ਤੂੰ ਕੌਣ ਹੈਂ ਤੇ ਕੀ ਤੂੰ ਕਹਿੰਦਾ ਹੈਂ?"॥੨੪॥

ਸੁਨਿ ਕਰਿ ਕਹਜੋ ਸੰਦੇਸਾ ਰੂਰਾ। 'ਦਸਮੇ ਪਾਤਸ਼ਾਹੁ ਗੁਰ ਪੂਰਾ।
ਤਿਨ ਢਿਗੁ ਪਹੁਚਹੁ ਕਰਹੁ ਬਤਾਵਨ। ਨਉਂ ਕਰੋਰ ਅਰੁ ਲਾਖ ਪਚਾਵਨਿ॥੨੫॥

ਇਹ ਸੁਣ ਕੇ ਉਸ ਸੁੰਦਰ ਸੰਦੇਸ਼ਾ ਕਿਹਾ, "ਦਸਵੇਂ ਪਾਤਸ਼ਾਹ ਪੂਰਨ ਸਤਿਗੁਰੂ ਹਨ, ਉਨ੍ਹਾਂ ਪਾਸ ਪਹੁੰਚ ਕੇ ਦੱਸੋ, ਤੇਰਾ ਨੌਂ ਕਰੋੜ ਪਚਵੰਜਾ ਲੱਖ ਧਨ॥੨੫॥

ਦਰਬ ਤੁਮਾਰੋ ਅਬਿ ਕੋ ਧਰਿਯੋ। ਮੋਹਿ ਭਾਰਜਾ ਕੇ ਢਿਗ ਪਰਿਯੋ।
ਦਸ ਕਰੋਰ ਅਰ ਸੱਤਰ ਲਾਖਾ। ਦੂਤੀ ਭਾਰਜਾ ਕੇ ਢਿਗ ਰਾਖਾ॥ ੨੬॥

ਉਹ ਤੁਹਾਡਾ ਧਨ ਮੇਰੀ ਪਤਨੀ ਦੇ ਪਾਸ ਪਿਆ ਹੈ ਤੇ ਦਸ ਕਰੋੜ ਸੱਤਰ ਲੱਖ ਦੂਸਰੀ ਪਤਨੀ ਦੇ ਪਾਸ ਰੱਖਿਆ ਹੈ॥੨੬॥

ਪ੍ਰਥਮ ਦੇਹਿ ਕੋ ਧਰਜੋ ਤੁਮਾਰੋ। ਕਿਉਂ ਕਰਿ ਤਿਸਕੀ ਬਾਤ? ਉਚਾਰੋ।
ਉਨੀ ਸਵਾ ਕਰੋਰ ਭਯੋ ਸਭਿ। ਵਾਧੇ ਸਹਿਤ ਲੀਜੀਐ ਸੋ ਅਬਿ॥ ੨੭॥

ਜੋ ਧਨ ਤੁਹਾਡੇ ਪਹਿਲੇ ਜਨਮ ਦਾ ਰੱਖਿਆ ਹੋਇਆ ਹੈ, ਦੱਸੋ ਉਸ ਦਾ ਹੁਣ ਕੀ ਕੀਤਾ ਜਾਵੇ? ਸਵਾ ਵੀਹ ਕਰੋੜ ਸਾਰਾ ਪਿਆ ਹੈ, ਉਸ ਨੂੰ ਹੁਣ ਬਿਆਜ ਸਮੇਤ ਲਵੋ॥੨੭॥

ਕੈ ਸਭਿ ਧਨ ਕੋ ਲੀਜੈ ਦੇਸ਼। ਚਹਹੁ ਤੁਸੀਂ ਜਹਿਂ ਲੇਹੁ ਅਸ਼ੇਸ਼।
ਦੇਨਦਾਰ ਮੈਂ ਰਾਵਰਿ ਏਹੋ! ਜਹਿਂ ਜਬਿ ਚਾਹੋ ਤਹਿਂ ਤਬ ਲੇਹੋ'॥ ੨੮॥

ਜਾਂ ਸਾਰੇ ਧਨ ਨੂੰ ਕਿਹੜਾ ਦੇਸ਼ ਲੈ ਲਵੇ, ਜਿੱਥੇ ਤੁਸੀਂ ਚਾਹੋ ਸਾਰਾ ਧਨ ਲੈ ਜਾਵੋ। ਮੈਂ ਇਹ ਧਨ ਆਪ ਦਾ ਦੇਣਦਾਰ ਹਾਂ, ਜਿੱਥੇ ਜਦ ਚਾਹੋ ਉਥੇ ਧਨ ਲੈ ਜਾਵੋ"॥੨੮॥

ਹਸ ਕਰਿ ਸ੍ਰੀ ਪ੍ਰਭੁ ਗਿਰਾ ਅਲਾਈ। 'ਭਲਾ ਫਕੀਰ ਭਲਾ ਸੁਨਿ ਸਾਈਂ!।
ਜਾਨ ਲੀਨ ਹਮ ਸਰਬ ਸੰਦੇਸਾ। ਸਮੁਝਜੋ ਪਾਛਲ ਪ੍ਰਥਮ ਅਸ਼ੇਸ਼ਾ'॥ ੨੯॥

ਹੱਸ ਕੇ ਪ੍ਰਭੂ ਜੀ ਨੇ ਬਚਨ ਕੀਤਾ, "ਹੇ ਭਲੇ ਫ਼ਕੀਰ ਸਾਈਂ! ਅਸੀਂ ਭਲੀ ਪ੍ਰਕਾਰ ਸੁਣ ਲਿਆ ਹੈ, ਅਸੀਂ ਸਾਰੇ ਸੰਦੇਸ਼ ਨੂੰ ਜਾਣ ਗਏ ਹਾਂ, ਪਿਛਲਾ ਤੇ ਪਹਿਲਾ ਸਾਰਾ ਕੁਝ ਸਮਝ ਲਿਆ ਹੈ"॥੨੯॥

ਸੁਨਿ ਫਕੀਰ ਹੁਇ ਦੀਨ ਬਖਾਨੈ। 'ਜ਼ਾਹਰ ਕਰਹੁ ਜਥਾ ਹਮ ਜਾਨੈਂ।
ਤਹਾਂ ਨ ਭੇਦ ਪਛਾਨਜੋ ਕੋਈ। ਇਹਾਂ ਆਪ ਭਾਖੀ ਰਖਿ ਗੋਈ॥ ੩੦॥

ਇਹ ਸੁਣ ਕੇ ਫ਼ਕੀਰ ਨੇ ਦੀਨ ਹੋ ਕੇ ਕਿਹਾ, "ਉਸ ਤਰ੍ਹਾਂ ਪ੍ਰਗਟ ਕਰੋ ਜਿਵੇਂ ਅਸੀਂ ਜਾਣੀਏ, ਉਥੇ ਅਸੀਂ ਗੁਪਤ ਭੇਦ ਨੂੰ ਜਾਣ ਨਹੀਂ ਸਕੇ ਹਾਂ, ਏਥੇ ਵੀ ਆਪ ਨੇ ਗੁਪਤ ਰੱਖ ਕੇ ਕਹੀਂ ਹੈ॥੩੦॥

ਤਹਾਂ ਖਾਬ ਸਮ ਕਛੂ ਨ ਜਾਨਾ। ਕੁਛ ਮੇਰੋ ਬਸ ਚਲਜੋ ਨ ਸਜਾਨਾ।
ਤੁਮ ਅਬਿ ਕਰੁਨਾ ਕਰਿ ਸਮੁਝਾਵੋ। ਕਹਾਂ ਬਾਤ ਏ ਸਕਲ ਬਤਾਵੋ ?'॥ ੩੧॥

ਉਥੇ ਸੁਪਨੇ ਵਾਂਗ ਕੁਝ ਵੀ ਨਹੀਂ ਜਾਣਿਆ ਹੈ, ਕੁਝ ਵੀ ਮੇਰਾ ਵੱਸ ਨਹੀਂ ਚਲਿਆ ਹੈ ਤੇ ਮੇਰੀ ਪਛਾਣ ਦੀ ਵੀ ਕੋਈ ਵਾਹ ਨਹੀਂ ਚਲੀ ਹੈ। ਤੁਸੀਂ ਹੁਣ ਕਿਰਪਾ ਕਰਕੇ ਸਮਝਾਵੋ, ਇਹ ਕੀ ਗੱਲ ਹੈ, ਸਾਰੀ ਦੱਸੋ ?"॥੩੧॥

ਬਿਨੈ ਸੁਨਤਿ ਸਤਿਗੁਰੂ ਉਚਾਰੀ। 'ਪੁਰਖ ਉਦਧਿ, ਸਤੁੱਦ੍ਰਵ ਸੋ ਨਾਰੀ।
ਦੂਜੀ ਗੋਦਾਵਰੀ ਸੁ ਦਾਰਾ। ਤਿਨਹੁਂ ਸੁਨੇਹਾ ਤੋਹਿ ਉਚਾਰਾ॥ ੩੨॥

ਫ਼ਕੀਰ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਨੇ ਉਚਾਰਨ ਕੀਤਾ, "ਉਹ ਪੁਰਖ ਸਮੁੰਦਰ ਸੀ ਤੇ ਸਤਲੁਜ ਉਹ ਇਸਤਰੀ ਸੀ, ਦੂਸਰੀ ਇਸਤਰੀ ਗੋਦਾਵਰੀ ਸੀ। ਉਨ੍ਹਾਂ ਨੇ ਹੀ ਤੈਨੂੰ ਸੁਨੇਹਾ ਦਿੱਤਾ ਹੈ॥੩੨॥

ਸੋ ਲੇਖਾ ਹਮ ਸਮਝਹਿਂ ਸਾਰਾ। ਦਰਬ ਇਕੱਤ੍ਰ ਜੁ ਧਰਜੋ ਉਦਾਰਾ।
ਸਿਖ ਪੁੱਤ੍ਰਾਂ ਕੋ ਲੈ ਹਮ ਦੈਹੈਂ। ਜਬਹਿ ਪੰਥ ਜਗ ਮਹਿਂ ਬਿਰਧੈ ਹੈ॥ ੩੩॥

ਉਹ ਲੇਖਾ ਅਸੀਂ ਸਾਰਾ ਸਮਝਦੇ ਹਾਂ, ਜਿਹੜਾ ਵੱਡਾ ਧਨ ਇਕੱਠਾ ਕਰਕੇ ਧਰਿਆ ਹੈ, ਉਹ ਧਨ ਅਸੀਂ ਲੈ ਕੇ ਆਪਣੇ ਸਿੱਖ ਪੁੱਤਰਾਂ ਨੂੰ ਦੇਵਾਂਗੇ ਜਦ ਮੇਰਾ ਪੰਥ ਜਗ ਵਿਚ ਵਧੇਗਾ॥੩੩॥

ਰਾਜ ਕਰਨ ਕੀ ਲਾਇਕ ਹੋਵਹਿ। ਅਵਨੀ ਤੇ ਦੁਸ਼ਟਨ ਕੇ ਖੋਵਹਿ।
ਤਿਨ ਮਹਿਂ ਏਕ ਸਿੱਖ ਹ੍ਵੈ ਭਾਰਾ। ਤਿਸ ਹੱਥੀਂ ਲੇਖਾ ਹੁਇ ਸਾਰਾ॥ ੩੪॥

ਤੇ ਰਾਜ ਕਰਨ ਦੇ ਯੋਗ ਹੋਵੇਗਾ, ਧਰਤੀ ਤੋਂ ਦੁਸ਼ਟਾਂ ਨੂੰ ਮਾਰੇਗਾ। ਉਨ੍ਹਾਂ ਵਿਚ ਇਕ ਸਿੱਖ ਬਹੁਤ ਭਾਰੀ ਹੋਵੇਗਾ, ਉਸ ਦੇ ਹੱਥੀਂ ਸਾਰਾ ਲੇਖਾ ਹੋਵੇਗਾ॥੩੪॥

ਸੋ ਲੇਵੈ ਨਿਜ ਮਾਤਾ ਸਹਤਿ। ਸਮੁਝਹਿੰਗੇ, ਲੇਖਾ ਹੈ ਮਹਿਤ।
ਇਸੀ ਹੇਤ ਦ੍ਵੈ ਬਾਰ ਉਚਾਰਾ। ਭਲਾ ਭਲਾ ਜੀ ਜਾਨਜੋ ਸਾਰਾ॥ ੩੫॥

ਮਾਤਾ ਧਰਤੀ ਸਮੇਤ, ਆਪ ਉਹ ਧਨ ਲਵੇਗਾ, ਉਹ ਵੱਡਾ ਲੇਖਾ ਸਮਝਣਗੇ। ਇਸ ਵਾਸਤੇ ਹੀ ਦੋ ਵਾਰ ਉਚਾਰਨ ਕੀਤਾ ਹੈ। ਭਲਾ ਭਲਾ ਸਾਰਾ ਦਿਲ ਵਿਚ ਜਾਣਿਆ ਹੈ॥੩੫॥

ਹੈਗਾ ਸੱਚੁ ਫਕੀਰਹਿ ਸਾਂਈ। ਸਭਿ ਹਮ ਸਮੁਝਜੋ ਜਥਾ ਬਤਾਈ'।
ਸੁਨਤਿ ਫਕੀਰ ਝੁਕਜੋ ਕਰਿ ਨਮੋ। ਬੂਝਨਿ ਹੇਤ ਕਹਜੋ ਤਿਹ ਸਮੋ॥ ੩੬॥

ਹੇ ਫ਼ਕੀਰ ਸਾਈਂ ! ਇਹ ਸੱਚ ਹੈ, ਅਸੀਂ ਸਾਰੀ ਗੱਲ ਸਮਝ ਗਏ ਹਾਂ ਜਿਵੇਂ ਤੂੰ ਦੱਸੀ ਹੈ।" ਇਹ ਸੁਣ ਕੇ ਫ਼ਕੀਰ ਨਮਸਕਾਰ ਕਰਕੇ ਝੁਕਿਆ ਤੇ ਪੁੱਛਣ ਵਾਸਤੇ ਉਸ ਸਮੇਂ ਬੋਲਿਆ॥੩੬॥

'ਮੋ ਕਹੁ ਲਾਭ ਕਹਾਂ ਕਛੁ ਹੋਵਾ। ਦਰਸ਼ਨ ਰਾਵਰ ਕੋ ਬਰ ਜੋਵਾ'।
ਸ਼੍ਰੀ ਕਲਗੀਧਰ ਤਬਿ ਮੁਸਕਾਏ। 'ਪੰਥ ਬਿਖੈ ਤੁਮ ਉਪਜਹੁ ਆਏ॥ ੩੭॥

"ਮੈਨੂੰ ਇਸ ਵਿਚ ਕੀ ਲਾਭ ਹੋਇਆ ਹੈ, ਆਪ ਜੀ ਦੇ ਸ੍ਰੇਸ਼ਟ ਦਰਸ਼ਨ ਕਰ ਲਏ ਹਨ।" ਇਹ ਸੁਣ ਕੇ ਸਤਿਗੁਰੂ ਜੀ ਮੁਸਕਰਾਏ ਤੇ ਬੋਲੇ, "ਤੁਸੀਂ ਵੀ ਸਾਡੇ ਪੰਥ ਵਿਚ ਪੈਦਾ ਹੋਵੋਗੇ॥੩੭॥

**ਤੁਮ ਭੀ ਤਪੁ ਕੋ ਫਲ ਹੁਇ ਜੇਤਾ। ਭੋਗਹੁ ਭੋਗ ਹਰਖ ਕਰਿ ਤੇਤਾ।**
**ਕਰੋ ਰਾਜ ਕੋ ਲੇ ਕਰਿ ਧਰਨੀ। ਜਿਸ ਪ੍ਰਕਾਰ ਕੀ ਕੀਨਸਿ ਕਰਨੀ'॥ ੩੮॥**

ਤੁਹਾਡੇ ਵੀ ਤਪ ਦਾ ਜਿੰਨਾ ਫਲ ਹੋਵੇਗਾ, ਓਨਾ ਪ੍ਰਸੰਨ ਹੋ ਕੇ ਭੋਗੋਗੇ। ਧਰਤੀ ਲੈ ਕੇ ਰਾਜ ਕਰੋ, ਜਿਸ ਪ੍ਰਕਾਰ ਦੀ ਕਰਨੀ ਕੀਤੀ ਹੈ"॥੩੮॥

**ਕ੍ਰਿਪਾਦ੍ਰਿਸ਼ਟਿ ਕੋ ਜਾਨਿ ਫਕੀਰ। ਪੁਨ ਬੋਲਜੋ ਜੁਤਿ ਬਿਨੈ ਗ਼ਹੀਰ।**
**'ਭਉਜਲ ਤੇ ਪ੍ਰਭੁ ਹਮਹਿ ਬਚਾਵੋ। ਭੋਗ ਰੋਗ ਮਹਿਂ ਨਾਹਿਨ ਪਾਵੋ॥ ੩੯॥**

ਫ਼ਕੀਰ ਕਿਰਪਾ-ਦ੍ਰਿਸ਼ਟੀ ਜਾਣ ਕੇ, ਫਿਰ ਵੱਡੀ ਬੇਨਤੀ ਕਰਕੇ ਬੋਲਿਆ, "ਹੇ ਪ੍ਰਭੂ ਜੀ! ਮੈਨੂੰ ਜਨਮ ਮਰਨ ਦੇ ਗੇੜ ਤੋਂ ਬਚਾਵੋ, ਮੈਨੂੰ ਭੋਗਾਂ ਦੀ ਬਿਮਾਰੀ ਵਿਚ ਨਾ ਪਾਵੋ॥੩੯॥

**ਸੱਚੁ ਹੱਕ ਸੋਂ ਮੋਹਿ ਮਿਲਾਵੋ। ਜਿਸ ਤੇ ਆਵਾਗਵਣ ਮਿਟਾਵੋ'।**
**ਸੁਨਿ ਸ੍ਰੀ ਮੁਖ ਤੇ ਮਾਲਕ ਬੋਲੇ। 'ਸਾਂਈ ਜੀ! ਪ੍ਰਭੁ ਪੂਰਾ ਤੋਲੇ॥ ੪੦॥**

ਮੇਰਾ ਸੱਚੇ ਮਾਲਕ ਨਾਲ ਮੇਲ ਕਰਾਵੋ, ਜਿਸ ਕਾਰਨ ਮੇਰਾ ਜਨਮ ਮਰਨ ਮਿਟ ਜਾਵੇ। ਇਹ ਸੁਣ ਕੇ ਸਤਿਗੁਰੂ ਜੀ ਬੋਲੇ, "ਹੇ ਸਾਈਂ ਜੀ! ਪ੍ਰਭੂ ਪੂਰਾ-ਪੂਰਾ ਤੋਲਦਾ ਹੈ, ਭਾਵ ਇਨਸਾਫ਼ ਕਰਦਾ ਹੈ॥ ੪੦॥

ਦੋਹਰਾ- **ਭਾਣਾ ਹੈ ਇਸ ਰੀਤਿ ਕੋ ਕਿਸ ਬਿਧਿ ਮਿਟੈ ਨ ਕੋਇ।**
**ਹੁਕਮੈ ਅੰਦਰਿ ਸਭਿ ਕੋ ਬਾਹਰ ਹੁਕਮ ਨ ਕੋਇ॥ ੪੧॥**

ਜਿਸ ਵੀ ਰੀਤੀ ਨਾਲ ਪ੍ਰਭੂ ਦਾ ਭਾਣਾ ਹੈ, ਉਸ ਤਰ੍ਹਾਂ ਹੀ ਹੁੰਦਾ ਹੈ, ਇਹ ਕਦੀ ਵੀ ਮਿੱਟ ਨਹੀਂ ਸਕਦਾ। ਸਾਰੇ ਜੀਵ ਪ੍ਰਭੂ ਦੇ ਹੁਕਮ ਵਿਚ ਹਨ, ਕੋਈ ਵੀ ਪ੍ਰਭੂ ਦੇ ਹੁਕਮ ਤੋਂ ਬਾਹਰ ਨਹੀਂ ਹੈ॥੪੧॥

**ਤਲ ਤ੍ਰੀਮਤ ਊਪਰ ਮਰਦ ਦੋਨੋ ਕੇ ਦਰ ਜੋਇ।**
**ਫੈਸਲ ਦੀਦਮ ਚਸ਼ਮ ਸਭਿ ਸਾਬਤ ਰਹੈ ਨ ਕੋਇ'॥ ੪੨॥**

ਮੈਂ ਇਹ ਦਰਗਾਹ ਦਾ ਫੈਸਲਾ ਅੱਖੀਂ ਡਿੱਠਾ ਹੈ ਕਿ ਤੇਰੇ ਉੱਪਰ ਮਰਦ ਰੱਬ ਹੋਵੇਗਾ ਤੇ ਤੇਰੇ ਥੱਲੇ ਇਸਤਰੀ ਮਾਇਆ ਹੋਵੇਗੀ, ਭਾਵ ਤੂੰ ਮਾਇਆ ਵਿਚ ਅਲੇਪ ਰੱਬ ਦਾ ਪ੍ਰੇਮੀ ਹੋਵੇਂਗਾ। ਇਸ ਹੁਕਮ ਦੀ ਗੱਲ ਨੂੰ ਸਮਝੇ ਬਗੈਰ ਕੋਈ ਸਾਬਤ ਨਹੀਂ ਰਹਿੰਦਾ, ਭਾਵ ਪੂਰਾ ਨਹੀਂ ਉੱਤਰ ਸਕਦਾ"॥੪੨॥

**ਸੁਨਿ ਕਲਗੀਧਰ ਕੇ ਬਚਨ ਖੁਸ਼ੀ ਭਯੋ ਮਨ ਮਾਂਹਿ।**
**ਜਿਤ ਇੱਛਾ ਤਿਤ ਕੋ ਗਯੋ ਗੁਰ ਦਰਸ਼ਨ ਕੋ ਚਾਹਿ॥ ੪੩॥**

ਫ਼ਕੀਰ ਸਤਿਗੁਰੂ ਜੀ ਦੇ ਬਚਨ ਸੁਣ ਕੇ ਮਨ ਵਿਚ ਪ੍ਰਸੰਨ ਹੋ ਗਿਆ। ਗੁਰੂ ਜੀ ਦੇ ਦਰਸ਼ਨਾਂ ਦੀ ਚਾਹਤ ਲੈ ਕੇ, ਜਿਧਰ ਇੱਛਾ ਸੀ, ਓਧਰ ਚਲਾ ਗਿਆ॥੪੩॥

*ਪੰਜਵੀਂ ਰੁੱਤ ਦਾ ਤੇਈਵਾਂ ਅਧਿਆਇ ਸਮਾਪਤ ਹੋਇਆ॥੨੩॥*

★★★

# ਅਧਿਆਇ ਚੌਵੀਵਾਂ

## ਕਵੀਆਂ ਨਾਲ ਪ੍ਰਸ਼ਨੋਤਰ

*ਦੋਹਰਾ-* ਸੁਪਤੇ ਨਿਸ ਮਹਿਂ ਸਤਿਗੁਰੂ ਮਨ ਭਾਵਤਿ ਕਰਿ ਖਾਨ।
ਅੰਮ੍ਰਿਤ ਵੇਲਾ ਮਹਿਂ ਉਠੇ ਕੀਨੋ ਸੌਚ ਸ਼ਨਾਨ॥ ੧॥

ਮਨ-ਭਾਉਂਦਾ ਖਾ ਪੀ ਕੇ ਸਤਿਗੁਰੂ ਜੀ ਰਾਤ ਨੂੰ ਸੌਂ ਗਏ ਤੇ ਫਿਰ ਅੰਮ੍ਰਿਤ ਵੇਲੇ ਜਾਗ ਪਏ ਤੇ ਉੱਠ ਕੇ ਸੌਚ ਇਸ਼ਨਾਨ ਕੀਤਾ॥੧॥

*ਚੌਪਈ-* ਬਸਤ੍ਰ ਸ਼ਸਤ੍ਰ ਕੋ ਪਹਿਰਨਿ ਕਰਿਕੈ। ਸੁੰਦਰ ਅੰਗ ਬਿਭੂਖਨ ਧਰਿਕੈ।
ਸਭਾ ਬਿਖੈ ਕਲਗੀਧਰ ਆਏ। ਚਾਮੀਕਰਿ ਪ੍ਰਯੰਕ ਜਿਸ ਥਾਏਂ॥ ੨॥

ਵਸਤਰ ਸ਼ਸਤਰ ਪਹਿਣ ਕੇ ਤੇ ਸਰੀਰ ਉੱਤੇ ਸੁੰਦਰ ਭੂਖਨ ਧਾਰ ਕੇ ਸਤਿਗੁਰੂ ਜੀ ਸਭਾ ਵਿਚ ਆ ਗਏ, ਜਿੱਥੇ ਸੋਨੇ ਦਾ ਪਲੰਘ ਡਾਹਿਆ ਗਿਆ ਸੀ॥੨॥

ਆਸਤਰਨ ਮਖਮਲ ਕੋ ਕਸਿਯੋ। ਜਰੀ ਸਹਿਤ ਗੁੰਫਨ ਯੁਤਿ ਲਸਿਯੋ।
ਤਿਸ ਪਰ ਥਿਰੇ ਬਿਸਾਲ ਕ੍ਰਿਪਾਲਾ। ਆਇ ਖਾਲਸਾ ਗਨ ਤਿਸ ਕਾਲਾ॥੩॥

ਮਖਮਲ ਦਾ ਕੱਪੜਾ ਵਿਛਿਆ ਹੋਇਆ ਸੀ, ਜਿਹੜਾ ਜ਼ਰੀ ਸਹਿਤ ਗੁੰਫਿਆਂ ਨਾਲ ਲੇਸ ਸੀ। ਉਸ ਉੱਤੇ ਸਤਿਗੁਰੂ ਜੀ ਬੈਠ ਗਏ, ਉਸ ਸਮੇਂ ਬਹੁਤ ਖਾਲਸਾ ਇਕੱਠਾ ਹੋ ਕੇ ਆ ਗਿਆ॥੩॥

ਨਮੋ ਕਰਤਿ ਅਰੁ ਬੈਠਤਿ ਹੇਰੇ। ਲਗਜੋ ਦਿਵਾਨ ਆਨਿ ਤਿਸ ਬੇਰੇ।
ਹੇਮ ਲਸ਼ਟਕਾ ਧਾਰਨ ਕਰੇ। ਆਗੇ ਚੋਬਦਾਰ ਤਹਿਂ ਖਰੇ॥ ੪॥

ਬੰਦਨਾ ਕਰਕੇ ਬੈਠ ਕੇ ਵੇਖਦੇ ਸਨ, ਉਸ ਸਮੇਂ ਦੀਵਾਨ ਲੱਗ ਗਿਆ। ਜਿਨ੍ਹਾਂ ਨੇ ਸੋਨੇ ਦੀਆਂ ਸੋਟੀਆਂ ਫੜੀਆਂ ਹੋਈਆਂ ਸਨ, ਉਹ ਚੋਬਦਾਰ ਅੱਗੇ ਖੜੇ ਸਨ॥੪॥

ਸ਼੍ਰੀ ਮੁਖ ਤੇ ਤਬਿ ਹੁਕਮ ਬਖਾਨਾ। 'ਗੁਨੀ ਕਵੀਸ਼ੁਰ ਪੰਡਤਿ ਨਾਨਾ।
ਸਭਿਹਿਨਿ ਕੋ ਹਕਾਰਿ ਲੇ ਆਵਹੁ। ਜਹਿਂ ਜਹਿਂ ਡੇਰੇ ਤਹਾਂ ਸਿਧਾਵਹੁ'॥੫॥

ਸਤਿਗੁਰੂ ਜੀ ਨੇ ਫਿਰ ਮੁਖ ਤੋਂ ਹੁਕਮ ਫੁਰਮਾਇਆ, "ਕਵੀਸ਼ਰ, ਵਿਦਵਾਨ ਬਹੁਤ ਗੁਣੀ ਹਨ, ਉਨ੍ਹਾਂ ਸਾਰਿਆਂ ਨੂੰ ਬੁਲਾ ਕੇ ਆਵੋ, ਜਿੱਥੇ-ਜਿੱਥੇ ਉਨ੍ਹਾਂ ਦੇ ਡੇਰੇ ਹਨ, ਉਥੇ-ਉਥੇ ਜਾਵੋ"॥੫॥

ਸੁਨਿਕੈ ਸਭਿ ਤਤਕਾਲ ਬੁਲਾਏ। ਤਿਨ ਕੇ ਦੈ ਹੌਂ ਨਾਮ ਬਤਾਏ।
ਕੇਸ਼ੋਦਾਸ ਪੁੱਤ੍ਰ ਕੁਵਰੇਸ਼। ਦ੍ਰੋਣਪਰਬ ਜਿਨ ਕੀਨ ਅਸ਼ੇਸ਼॥ ੬॥

ਇਹ ਸੁਣ ਕੇ ਸਾਰੇ ਕਵੀਸ਼ਰ ਅਤੇ ਵਿਦਵਾਨ ਤੁਰਤ ਬੁਲਾਏ, ਮੈਂ ਉਨ੍ਹਾਂ ਦੇ ਨਾਮ ਦੱਸ ਦਿੰਦਾ ਹਾਂ। ਕੇਸ਼ੋਦਾਸ ਦਾ ਪੁੱਤਰ ਕੁਵਰੇਸ਼, ਜਿਸ ਨੇ ਮਹਾਂਭਾਰਤ ਵਿਚੋਂ ਸਾਰਾ ਦ੍ਰੋਣ ਪਰਬ ਦਾ ਭਾਸ਼ਾ ਵਿਚ ਅਨੁਵਾਦ ਕੀਤਾ ਸੀ॥੬॥

ਗੁਣੀਆ, ਸੁਖੀਆ, ਬੱਲਭ ਆਯੋ। ਧਜਾਨ ਸਿੰਘ ਗੁਰ ਦਰਸ਼ਨ ਪਾਯੋ।
ਇੱਤਜਾਦਿਕ ਪਹੁੰਚੇ ਕੁਛ ਔਰ। ਬੰਦਤਿ ਭੇ ਸੋਢੀ ਸਿਰਮੌਰ॥ ੭॥

ਗੁਣੀਆ, ਸੁਖੀਆ, ਬੱਲਭ ਆਇਆ, ਧਿਆਨ ਸਿੰਘ ਨੇ ਆ ਕੇ ਗੁਰੂ ਜੀ ਦੇ ਦਰਸ਼ਨ ਕੀਤੇ। ਇਸ ਪ੍ਰਕਾਰ ਕਈ ਹੋਰ ਵੀ ਪਹੁੰਚੇ, ਸਾਰੇ ਆ ਕੇ ਸੋਢੀ ਸ਼ਿਰੋਮਣੀ ਨੂੰ ਬੰਦਨਾ ਕਰਦੇ ਸਨ॥੭॥

ਸਾਦਰ ਬੈਠੇ ਸਭਾ ਮਝਾਰੀ। ਸਭਿ ਪ੍ਰਤਿ ਸ਼੍ਰੀ ਪ੍ਰਭੁ ਗਿਰਾ ਉਚਾਰੀ।
'ਤੁਮ ਸਗਲੇ ਬੁਧਿਵੰਤਿ ਬਿਸਾਲੇ। ਕਰਹੁ ਬਿਚਾਰਨ ਵਿੱਦਜਾ ਜਾਲੇ॥ ੮॥

ਬੜੇ ਆਦਰ ਨਾਲ ਸਭਾ ਵਿਚ ਬੈਠੇ ਸਨ, ਸਾਰਿਆਂ ਬਾਰੇ ਸਤਿਗੁਰੂ ਜੀ ਨੇ ਬਚਨ ਕੀਤਾ, "ਤੁਸੀਂ ਸਾਰੇ ਬੜੇ ਬੁੱਧੀਵਾਨ ਹੋ, ਵਿੱਦਿਆ ਬਾਰੇ ਵਿਚਾਰ ਕਰੋ॥੮॥

ਕਹਿਂ ਤੇ ਸੁਪਨਾ ਪਾਵਹਿ ਪ੍ਰਾਨੀ? ਕਿਮ ਨਿਸਪਤਿ ਮੈਂ ਸ਼ਾਮ ਨਿਸ਼ਾਨੀ?।
ਕਿਮ ਗੋਡੇ ਪਰ ਪਾਗ ਰਖੰਤੇ? ਕਿਮ ਚੀਤੇ ਪਾਛੇ ਯੁਕਿਯੰਤੇ?॥ ੯॥

ਪ੍ਰਾਣੀ ਕਿੱਥੋਂ ਸੁਪਨਾ ਪਾਉਂਦਾ ਹੈ? ਚੰਦਰਮਾਂ ਵਿਚ ਕਾਲੇ ਦਾਗ਼ ਕਿਉਂ ਹਨ ਕਿਵੇਂ ਗੋਡੇ ਉੱਤੇ ਪੱਗ ਰੱਖਦੇ ਹਨ? ਪਿਸ਼ਾਬ ਕਰਕੇ ਪਿੱਛੋਂ ਕਿਉਂ ਥੁਕਦੇ ਹਨ?॥੯॥

ਚੂਨ ਪਕਾਵਨ ਜਬਿ ਹੀ ਲਾਗੇ। ਤੋਰਿ ਪਿਛੇ ਕਿਮ ਜੋਰਤਿ ਆਗੇ?।
ਰੁਖ਼ ਬਿਗੈਰ ਕਿਉਂ ਬੋਲਨ ਕਰਿ ਹੈ? ਧਨੁ ਟੰਕਾਰ ਕਰੈਂ ਕਿਉਂ ਨਰ ਹੈਂ?॥੧੦॥

ਜਦ ਆਟੇ ਦੀ ਰੋਟੀ ਬਣਾਉਣ ਲੱਗਦੇ ਹਨ ਤਾਂ ਤਾਉਣ ਦੇ ਅਗੋਂ ਆਟਾ ਤੋੜ ਕੇ ਪਿੱਛੇ ਕਿਉਂ ਲਾਉਂਦੇ ਹਨ? ਰੁਖ਼ ਵੇਖਣ ਤੋਂ ਬਗੈਰ ਕਿਉਂ ਬੋਲਦੇ ਹਨ? ਮਨੁੱਖ ਧਨੁੱਖ ਦੀ ਟਣਕਾਰ ਕਿਉਂ ਕਰਦੇ ਹਨ?॥੧੦॥

ਕਹਹੁ ਤਮਾਕੂ ਕਿਉ ਨਹਿਂ ਛੁਹੈਂ? ਕਥਾ ਦ੍ਵਾਦਸ਼ੀ ਕਿਮ ਨਹਿਂ ਕਹੈਂ?'।
ਇਮ ਸ਼੍ਰੀ ਸਤਿਗੁਰ ਤੇ ਸਭਿ ਸੁਨੈ। ਕਵਿ ਕੁਵਰੇਸ਼ ਪ੍ਰਥਮ ਹੀ ਭਨੈ॥ ੧੧॥

ਦੱਸੋ ਤਮਾਕੂ ਨੂੰ ਕਿਉਂ ਨਹੀਂ ਛੂੰਹਦੇ ਹਾਂ, ਦਵਾਦਸ਼ੀ ਦੀ ਕਥਾ ਕਿਉਂ ਨਹੀਂ ਕਹਿੰਦੇ ਹਾਂ?" ਇਸ ਪ੍ਰਕਾਰ ਸਤਿਗੁਰੂ ਜੀ ਪਾਸੋਂ ਸਭ ਨੇ ਸੁਣਿਆ। ਕਵੀ ਕੁਵਰੇਸ਼ ਨੇ ਸਭ ਤੋਂ ਪਹਿਲਾਂ ਕਿਹਾ॥੧੧॥

ਦੋਹਰਾ- 'ਖਾਇ ਸਕਲ ਰਸ ਅੰਨ ਤੇ ਦਪਟੇ ਨਾਰੀ ਭਾਵ।
ਘੂੰਮ ਨੀਦ ਪੀਛੈ ਪਚੇ ਜੀਵ ਕਲਾ ਛੁਟ ਦਾਵ॥ ੧੨॥

"ਸਾਰੇ ਅੰਨ ਆਦਿ ਰਸ ਖਾ ਕੇ ਨਾੜੀਆਂ ਦੇ ਸੂਖਮ ਭਾਵ ਦਬ ਜਾਂਦੇ ਹਨ। ਘੂਰਮ ਹੋ ਕੇ ਅੰਨ ਪਚੇ ਤੇ ਪਿੱਛੋਂ ਗਾੜ੍ਹੀ ਨੀਂਦ ਪੈਂਦੀ ਹੈ ਤੇ ਜੀਵ ਕਲਾ ਅੰਨ ਰਸ ਦੇ ਦਬਾ ਤੋਂ ਛੁੱਟ ਜਾਂਦਾ ਹੈ॥੧੨॥

ਫੁਰੇ ਸੁਪਨ ਸਭਿ ਜੰਤੁ ਕੌ ਸਾਚ ਝੂਝ ਮਨ ਬੂਝਿ।
ਇਤਨੀ ਜਾਨੀ ਗਜਾਨ ਤੇ, ਤਾਂ ਪਰ ਤੁਮਰੀ ਸੂਝ'॥ ੧੩॥

ਉਸ ਸਮੇਂ ਸਭ ਜੰਤੂਆਂ ਨੂੰ ਸੁਪਨੇ ਆਉਂਦੇ ਹਨ, ਉਸ ਵੇਲੇ ਸੁਪਨੇ ਨੂੰ ਜੋ ਝੂਠਾ ਹੁੰਦਾ ਹੈ ਤਾਂ ਸੱਚ ਸਮਝਦਾ ਹੈ। ਏਨੀ ਗੱਲ ਧਿਆਨ ਨਾਲ ਜਾਣੀ ਹੈ, ਹੇ ਕਲਗ਼ੀਧਰ ਜੀ! ਇਸ ਤੋਂ ਅੱਗੇ ਆਪ ਜੀ ਨੂੰ ਖ਼ਬਰ ਹੈ"॥੧੩॥

ਬਲਭ: 'ਕਾਲਸ਼ ਪਾਪ ਫਲ ਗੋਤਮ ਪਤਨੀ ਪ੍ਰੀਤ।
ਸਸਿ ਉਠਾਇ ਰਿਖਿ ਨ੍ਹਾਣ ਕੌ ਕਾਮੀ ਬਾਸ਼ਵ ਮੀਤ'॥ ੧੪॥

ਬੱਲਭ ਕਵੀ ਨੇ ਕਿਹਾ, "ਚੰਦ ਦੀ ਕਾਲਖ ਪਾਪ ਦਾ ਫਲ ਹੈ, ਜੋ ਗੋਤਮ ਦੀ ਪਤਨੀ ਨਾਲ ਪ੍ਰੀਤ ਕੀਤੀ ਸੀ ਰਾਜੇ ਇੰਦਰ ਨੇ, ਤਦ ਚੰਦਰਮਾਂ ਨੇ ਵਕਤ ਤੋਂ ਪਹਿਲਾਂ ਉਦੇ ਹੋ ਕੇ ਰਿਖੀ ਗੋਤਮ ਨੂੰ ਇਸ਼ਨਾਨ ਕਰਨ ਵਾਸਤੇ ਉਠਾਇਆ ਤੇ ਇਹ ਕੰਮ ਇੰਦਰ ਦਾ ਮਿੱਤਰ ਬਣ ਕੇ ਕੀਤਾ"॥੧੪॥

**ਗੁਨੀਆ: 'ਜਾਨੂ ਜਾਨਵੀ ਸ਼ੁੱਧ ਠੌਰ ਵਰ ਈਸ਼।**
**ਮੀਤ ਪਾਗ ਸ਼ਰਨਾਗਤੀ ਗੋਡ ਲਾਗ ਸੁਖ ਸੀਸ' ॥ ੧੫ ॥**

ਗੁਣੀਆ ਕਵੀ ਨੇ ਕਿਹਾ, "ਸ੍ਰੇਸ਼ਟ ਸ਼ਿਵਜੀ ਦੇ ਸ਼ੁੱਧ ਠੌਰ ਭਾਵ ਜਟਾਂ ਵਿਚ ਨਿਕਲੀ ਗੰਗਾ ਨੂੰ ਜਾਨੂ ਰਿਸ਼ੀ ਨੇ ਪੀ ਲਿਆ, ਫਿਰ ਉਸ ਨੇ ਆਪਣੇ ਜਾਨੂ ਗੋਡੇ ਵਿਚੋਂ ਕੱਢੀ ਇਸ ਕਰਕੇ ਗੋਡਾ, ਪਵਿੱਤਰ ਮੰਨਿਆ ਗਿਆ ਹੈ, ਦੂਸਰਾ ਕਾਰਨ ਹੈ ਕਿ ਮਿੱਤਰ ਦੇ ਸ਼ਰਨ ਆਇਆਂ ਪੱਗ ਸਿਰ ਸਮੇਤ ਗੋਡਿਆਂ ਨੂੰ ਲੱਗ ਜਾਂਦੀ ਹੈ ਤਾਂ ਇਸ ਕਰਕੇ ਇਸ ਤੋਂ ਸੁਖ ਮਿਲਦਾ ਹੈ, ਇਸ ਕਰਕੇ ਗੋਡੇ ਪਵਿੱਤਰ ਹਨ" ॥੧੫॥

**ਸੁਖੀਆ: 'ਤੰਤਰ ਮੰਤ੍ਰ ਕੇ ਨਾਸ਼ ਕਰਨ ਕੇ ਹੇਤ।**
**ਥੂਕ ਕੀਏ ਹਤਿ ਹੋਤਿ ਹੈ ਜਾਂਤੇ ਕੀਨਾ ਚੇਤਿ' ॥ ੧੬ ॥**

ਸੁਖੀਆ ਕਵੀ ਨੇ ਕਿਹਾ, "ਕਿਉਂਕਿ ਥੁੱਕ ਸੁਟਿਆਂ ਤੰਤਰ, ਮੰਤਰ ਨਾਸ਼ ਹੋ ਜਾਂਦੇ ਹਨ ਤੇ ਖਿਆਲ ਇਹ ਹੈ ਕਿ ਪਿਸ਼ਾਬ ਕੀਤਿਆਂ ਅਪਵਿੱਤਰ ਹੋਈਦਾ ਹੈ ਤੇ ਅਪਵਿੱਤਰ ਤੇ ਤੰਤਰ, ਮੰਤਰ ਚਲ ਜਾਂਦਾ ਹੈ, ਇਸ ਲਈ ਥੁੱਕ ਸੁਟਣੀ ਸਭ ਦੇ ਜ਼ਿਹਨ ਵਿਚ ਹੈ" ॥੧੬॥

**ਗੁਰਦਾਸ: 'ਦਾਸ ਪਗ ਸਤਿਗੁਰੂ ਅਹੰ ਮਿਟੈ ਤੁਮ ਸ਼ਰਨ।**
**ਤਵਨ ਕ੍ਰਿਪਾ ਬਿਨ ਅਹੰਮਤੀ ਬੋਲਤ ਪ੍ਰੀਤੀ ਹਰਨ' ॥੧੭॥**

ਗੁਰਦਾਸ ਕਵੀ ਨੇ ਕਿਹਾ, "ਮੈਂ ਸਤਿਗੁਰੂ ਜੀ ਦੇ ਚਰਨਾਂ ਦਾ ਦਾਸ ਹਾਂ, ਆਪ ਦੀ ਸ਼ਰਨ ਆਇਆਂ ਹੰਕਾਰ ਮਿਟ ਜਾਂਦਾ ਹੈ, ਪਰ ਜੋ ਜੀਵ ਤੁਹਾਡੀ ਕਿਰਪਾ ਤੋਂ ਬਗ਼ੈਰ ਹਨ, ਉਹ ਮੂਰਖ ਏਨੇ ਹੰਕਾਰੀ ਹੋ ਜਾਂਦੇ ਹਨ ਕਿ ਜਦੋਂ ਕਿਸੇ ਵਿਚ ਪ੍ਰੀਤ ਵੀ ਨਹੀਂ ਹੈ ਤਾਂ ਵੀ ਬੋਲੀ ਜਾਂਦੇ ਹਨ" ॥੧੭॥

**ਸੈਨਾਪਤਿ ਕਹਿਤਾ 'ਇਹੀ' ਪ੍ਰਥਮ ਬਰਕਤੀ ਜਾਨ।**
**ਗਨਪਤਿ ਆਦਿ ਮਨਾਈਏ ਆਦਿ ਤਵਨ ਕੀ ਕਾਨ' ॥੧੮॥**

ਕਵੀ ਸੈਨਾਪਤੀ ਨੇ ਕਿਹਾ, "ਪਹਿਲਾਂ ਇਹ ਆਟਾ ਤੌਣ ਵਿਚੋਂ ਬਰਕਤ ਵਾਸਤੇ ਜਾਣ ਕੇ ਕੱਢਦੇ ਹਨ, ਜਿਵੇਂ ਗਣਪਤ ਨੂੰ ਹਰ ਗੱਲ ਦੇ ਆਦਿ ਵਿਚ ਮਨਾ ਕੇ, ਉਸ ਦਾ ਹਿੱਸਾ ਕਢਵਾਈਦਾ ਹੈ, ਤਿਵੇਂ ਤੌਣ ਵਿਚੋਂ ਉਸ ਦਾ ਹਿੱਸਾ ਪਹਿਲਾਂ ਕੱਢੀਦਾ ਹੈ" ॥੧੮॥

**ਸੁੱਖਾ ਸਿੰਘ 'ਟੰਕਾਰ ਕੀ ਸ਼ੱਤ੍ਰੁਨਿ ਦਯੋ ਵੰਗਾਰ।**
**ਹੈ ਬਲ ਬਿੱਦਜਾ ਜਾਸਕੈ ਆਵੈ ਮਮ ਢਿਗੁ ਸਾਰ' ॥ ੧੯ ॥**

ਕਵੀ ਸੁੱਖਾ ਸਿੰਘ ਨੇ ਕਿਹਾ, "ਧਨੁੱਖ ਦੀ ਟਣਕਾਰ ਪਹਿਲੋਂ ਤਾਂ ਕਰੀਦੀ ਹੈ ਕਿ ਵੈਰੀਆਂ ਨੂੰ ਵੰਗਾਰ ਪੇਸ਼ ਕਰਦੇ ਹਾਂ ਕਿ ਜਿਸ ਪਾਸ ਬਲ ਤੇ ਵਿੱਦਿਆ ਹੈ ਉਹ ਲੋਹਾ ਸ਼ਸਤਰ ਲੈ ਕੇ ਮੇਰੇ ਸਾਹਮਣੇ ਆਵੇ" ॥੧੯॥

**ਕਲੂਆ: 'ਤੁਰਕਨਿ ਰਾਜ ਜਬਿ ਰਹਜੋ ਭੂਮ ਪਰ ਛਾਇ।**
**ਜੂਠ ਪਾਨ ਜਪ ਮੰਤ੍ਰ ਫਲ ਹਿੰਦੂ ਕੇ ਛਪ ਜਾਇ॥ ੨੦ ॥**

ਕਲੂਆ ਕਵੀ ਨੇ ਕਿਹਾ, "ਤੁਰਕਾਂ ਦਾ ਰਾਜ ਜਦੋਂ ਧਰਤੀ 'ਤੇ ਛਾ ਰਿਹਾ ਸੀ, ਉਸ ਸਮੇਂ ਜੂਠ ਪਾਨ ਤੰਬਾਕੂ ਚਲਿਆ ਤਾਂਕਿ ਹਿੰਦੂਆਂ ਦੇ ਮੰਤਰ ਜਪਣ ਦਾ ਫਲ ਮਿਟ ਜਾਵੇ। ਹੁੱਕਾ ਇਕ ਦੂਸਰੇ ਦੀ ਜੂਠ ਵਰਤਣਾ ਹੈ, ਇਸ ਕਰਕੇ ਤਮਾਕੂ ਦਾ ਨਾਮ ਜੂਠ ਪਾਨ ਹੈ॥੨੦॥

**ਸਕਲ ਪਾਪ ਜੇ ਭੂਮ ਕੇ ਹਰਿ ਪੈ ਗਏ ਫਿਰਜਾਦਿ।**
**ਕਲ ਮਹਿੰ ਤੁਮਰੀ ਮਹਿ ਹਨਨ ਹਰਿ ਕਹਿ ਸ੍ਰੁਤ ਕਥ ਬਾਦ॥੨੧॥**

ਦਵਾਦਸ਼ੀ ਸੰਬੰਧੀ ਧਰਤੀ ਦੇ ਸਾਰੇ ਪਾਪ ਫਰਿਆਦੀ ਹੋ ਕੇ ਹਰੀ ਪਾਸ ਗਏ ਕਿ ਤੁਹਾਡੀ ਕਥਾ ਸਾਨੂੰ ਮਾਰਨਹਾਰ ਹੈ ਤੇ ਹਰੀ ਨੇ ਕਿਹਾ ਦਵਾਦਸ਼ੀ ਦੇ ਦਿਨ ਮੇਰੀ ਕਥਾ ਸੁਣਨੀ ਬਿਰਥਾ ਹੋਵੇਗੀ, ਭਾਵ ਦਵਾਦਸ਼ੀ ਦੀ ਕਥਾ ਸੁਣਨ ਦਾ ਫਲ ਪਾਪਾਂ ਦਾ ਨਾਸ਼ ਨਹੀਂ ਹੋਵੇਗਾ॥੨੧॥

ਨਾਨਕ ਜਾ ਤੁਮ ਦਯਾਲ ਹੁਇ ਸਕਲ ਦੋਖ ਮਿਟ ਜਾਇ।
ਸੰਕਰ ਬਿਦਰ, ਦਾਰਿਦ ਬਿੱਪ੍ਰ, ਅਜਮਿਲ, ਕੁਬਜ, ਭਿਲਾਇ'॥ ੨੨॥

ਪਰ, ਹੇ ਗੁਰੂ ਨਾਨਕ ਦੇਵ! ਜਦੋਂ ਤੁਸੀਂ ਦਿਆਲ ਹੋ ਜਾਵੋ ਤਾਂ ਸਾਰੇ ਦੂਸ਼ਨ ਮਿਟ ਜਾਂਦੇ ਹਨ, ਜੈਸੇ ਸ਼ੰਕਰ ਵਰਨੀ ਬਿਦਰ ਦੇ, ਦਰਿੱਦਰੀ ਬ੍ਰਾਹਮਣ ਸੁਦਾਮਾ ਦੇ, ਅਜਾਮਲ ਦੇ, ਕੁਬਜ ਅਤੇ ਭੀਲਣੀ ਦੇ ਪਾਪ ਤੁਹਾਡੀ ਕਿਰਪਾ ਨਾਲ ਮਿੱਟ ਗਏ ਸਨ।"॥੨੨॥

ਚੁੱਪ ਹੂਏ ਸਭਿ ਗੁਰ ਕਹੈਂ 'ਲੜਕੇ ਗੁਰਬਖਸ਼ ਸਿੰਘ!।
ਤੂੰ ਕਜੋਂ ਬੋਲਤਿ ਨਹਿਂ ਅਬੈ, ਕਹਿਨ ਹੋਗ ਮਮ ਸਿੰਘ'॥ ੨੩॥

ਜਦ ਸਾਰੇ ਚੁੱਪ ਹੋ ਗਏ ਤਾਂ ਗੁਰੂ ਜੀ ਨੇ ਕਿਹਾ, "ਹੇ ਗੁਰਬਖ਼ਸ਼ ਸਿੰਘ! ਤੂੰ ਹੁਣ ਕਿਉਂ ਨਹੀਂ ਬੋਲਦਾ ਹੈਂ, ਮੇਰੇ ਸਿੰਘਾਂ ਪ੍ਰਤੀ ਤੂੰ ਕੁਝ ਕਹਿਣਾ ਹੋਵੇਗਾ ਭਾਵ ਅੱਗੇ ਨੂੰ ਖ਼ਾਲਸੇ ਵਿਚ ਕਥਾ ਕਰੇਂਗਾ"॥੨੩॥

ਤਬਿ ਮੈਂ ਬੋਲਜੋ ਸਮੁਝਿ ਕੈ 'ਮਨ ਪਰਚਾ ਤੁਮ ਚਰਨ।
ਜੰਤੀ ਕੇ ਕਜਾ ਬਸ ਸਹੀ? ਕਰਤਾ ਤੁਮਰੀ ਸ਼ਰਨ॥ ੨੪॥

ਤਦ ਮੈਂ ਸਮਝ ਕੇ ਬੋਲਿਆ, "ਮੇਰਾ ਪ੍ਰੇਮ ਆਪ ਜੀ ਦੇ ਚਰਨਾਂ ਨਾਲ ਹੈ। ਵਾਜੇ ਦੇ ਕੀ ਵਸ ਹੈ, ਨਿਸ਼ਚੇ ਹੀ, ਹੇ ਕਰਤਾਰ ਜੀ! ਮੈਂ ਤੁਹਾਡੀ ਸ਼ਰਨ ਵਿਚ ਹਾਂ॥੨੪॥

ਆਠ ਪਹਿਰ ਕੀ ਚੇਸ਼ਟਾ ਬੈਠਿ ਸਮਰਪਜੋ ਧਜਾਨ।
ਨੱਥ ਹਮਾਰੀ ਕੱਥ ਕਰਿ ਤੁਮਰੇ ਹਮਰਾ ਗਜਾਨ'॥ ੨੫॥

ਅੱਠ ਪਹਿਰ ਦੀ ਸਾਡੀ ਇਹ ਖਾਹਸ਼ ਹੈ, ਬੈਠ ਕੇ ਤੁਹਾਨੂੰ ਧਿਆਨ ਸਮਰਪਣ ਕੀਤਾ ਹੈ, ਸਾਡੀ ਕਥਾ ਦੀ ਨੱਥ ਤੁਹਾਡੇ ਹੱਥ ਵਿਚ ਹੈ, ਗਿਆਨ ਸਾਡਾ ਤੁਹਾਡਾ ਦਿੱਤਾ ਹੋਇਆ ਹੈ"॥੨੫॥

ਸੁਨਿ ਸਾਹਿਬ ਸਿੰਘ! ਸੁਨਿ ਹਸੇ ਤਬਿ ਹਉਂ ਕਹਿ ਕਰ ਜੋਰਿ।
'ਸਭਿ ਕੋ ਉੱਤਰ ਆਪ ਹੀ ਕਹੀਏ ਸੰਗਤ ਤੋਰ'॥ ੨੬॥

ਹੇ ਸਾਹਿਬ ਸਿੰਘ! ਜਦ ਮੈਨੂੰ ਸੁਣ ਕੇ ਹੱਸ ਪਏ ਤਾਂ ਮੈਂ ਹੱਥ ਜੋੜ ਕੇ ਕਿਹਾ, "ਸਭ ਨੂੰ ਉੱਤਰ ਆਪ ਹੀ ਕਹੋ, ਇਹ ਸੰਗਤ ਆਪ ਜੀ ਦੀ ਹੈ"॥੨੬॥

ਬੋਲੇ ਪ੍ਰਭੁ ਤਬਿ ਦਜਾਲ ਹੁਇ: 'ਜਨਮ ਜੋਨਿ ਭ੍ਰਮ ਜੀਵ।
ਨਿੰਦ੍ਰਾ ਵਸ਼ਿ ਏਕਾਂਤ ਚਿਤ ਲਖੈ ਭ੍ਰਮੈ ਸੁਪਨੀਵ॥ ੨੭॥

ਫਿਰ ਦਿਆਲ ਹੋ ਕੇ ਪ੍ਰਭੂ ਜੀ ਬੋਲੇ, "ਜਨਮ ਜੂਨਾਂ ਵਿਚ ਇਹ ਜੀਵ ਭਰਮਿਆ ਹੈ। ਜੂਨਾਂ ਵਿਚ ਭਰਮਣ ਤੇ ਹੋਰ ਇਸ ਜਨਮ ਦੇ ਅੰਦਰ ਦੱਬੇ ਸੰਸਕਾਰ ਨੀਂਦ ਦੇ ਵੱਸ ਵਿਚ ਪਿਆਂ, ਜੀਵ ਚਿੱਤ ਦੀ ਇਕਾਂਤ ਸਮਝ ਕੇ ਸੁਪਨੇ ਵਿਚ ਸਰੀਰ ਵਿਚ ਉਹ ਦੱਬੇ ਸੰਸਕਾਰ ਭਖਲਾਉਂਦਾ ਹੈ। ਭਾਵ ਇਸ ਜਨਮ ਤੇ ਅਗਲੇ ਦੇ ਚਿੱਤ ਡੂੰਘੇ ਹਨ, ਵਿਚ ਪਏ ਸੰਸਕਾਰਾਂ ਨੂੰ ਸੁਪਨਿਆਂ ਵਿਚ ਲਿਆ ਕੇ ਜੀਵ ਵੇਖਦਾ ਹੈ॥੨੭॥

ਤਾਰਾ ਗੁਰ ਪਤਨੀ ਭ੍ਰਗੀ ਚੰਦ ਕਾਲਖਾ ਦੇਖਿ।
ਪਰਨਾਰੀ ਪਰਸਨ ਅਘੀ ਲੋਕ ਦਿਖਾਯੋ ਲੇਖ॥ ੨੮॥

ਗੁਰੂ ਬ੍ਰਹਸਪਤੀ ਦੀ ਤਾਰਾ ਨਾਮ ਦੀ ਇਸਤਰੀ ਚੰਦਰਮਾਂ ਨੇ ਭੋਗੀ ਸੀ, ਇਸ ਕਰਕੇ ਚੰਦ ਵਿਚ ਕਾਲਖ ਵੇਖੀਦੀ ਹੈ। ਪਰਨਾਰੀ ਦੇ ਪਰਸਨ ਨਾਲ ਪਾਪੀ ਹੋਇਆ ਚੰਦਰਮਾਂ ਹੁਣ ਲੋਕਾਂ ਵਿਚ ਆਪਣੇ ਪਾਪ ਦਾ ਲੇਖਾ ਵਿਖਾ ਰਿਹਾ ਹੈ॥੨੮॥

**ਰਾਮ ਲਖਨ ਮ੍ਰਿਗੀਆ ਗਏ ਵਿਛੁਰੇ ਦੋਨੋ ਭ੍ਰਾਤ।**
**ਨਿਸ ਗੋਡੇ ਪਗੜੀ ਧਰੀ ਮਿੱਤ੍ਰ ਕਹਾਨੀ ਬਾਤ॥ ੨੯॥**

ਰਾਮ ਲਛਮਣ ਸ਼ਿਕਾਰ ਨੂੰ ਗਏ ਤੇ ਦੋਵੇਂ ਭਰਾ ਆਪਸ ਵਿਚ ਵਿਛੜ ਗਏ, ਸਵੇਰੇ ਦੋਵੇਂ ਭਰਾ ਮਿਲ ਪਏ, ਰਾਤ ਨੂੰ ਪਗੜੀ ਦੇ ਪਰਚੇ ਦੀ ਗੱਲਬਾਤ ਸੁਣ ਕੇ ਇਹ ਵਰ ਤਦ ਦਿੱਤਾ ਕਿ ਜਿਹੜਾ ਗੋਡੇ 'ਪਰ ਪੱਗ ਰੱਖੇਗਾ ਉਹ ਆਪਣੀ ਦੇਹੀ ਦੁੱਖ ਰਹਿਤ ਕਰ ਲਵੇਗਾ॥੨੯॥

**ਭਿਆਨ ਮਿਲੇ ਪਰਚਾ ਪਗੜ ਵਰ ਦੀਨਾ ਤਬਿ ਏਹ।**
**ਗੋਡੇ ਪਰ ਦਸਤਾਰ ਧਰਿ ਪਾਵਹਿ ਨਿਰਦੁਖ ਦੇਹਿ॥ ੩੦॥**

ਕਥਾ ਇਸ ਪ੍ਰਕਾਰ ਹੈ ਕਿ ਸ਼ਿਕਾਰ ਵਿਚ ਮ੍ਰਿਗ ਦੇ ਮਗਰ ਰਾਮ ਲਛਮਣ ਨੇ ਘੋੜਾ ਸੁੱਟਿਆ ਤੇ ਆਪੋ ਵਿਚ ਵਿਛੜ ਗਏ, ਰਾਤ ਨੂੰ ਦੋਵੇਂ ਸੁੱਤੇ ਨਹੀਂ ਇਕ ਬ੍ਰਿੱਛ ਨਾਲ ਢੋਹ ਲਾ ਕੇ ਗੋਡੇ ਉੱਤੇ ਆਪੋ ਆਪਣੀ ਪੱਗ ਰੱਖ ਕੇ ਬੈਠ ਗਏ ਤੇ ਲਛਮਣ ਦੀ ਪੱਗ ਨੂੰ ਰਾਮ ਸਮਝ ਕੇ ਤੇ ਰਾਮ ਦੀ ਪੱਗ ਲਛਮਣ ਸਮਝ ਕੇ ਪੱਗ ਨਾਲ ਸਾਰੀ ਰਾਤ ਗੁਣਾਨੁਵਾਦ ਕਰਦੇ ਰਹੇ। ਸਵੇਰੇ ਦੋਵੇਂ ਮਿਲ ਪਏ ਤਾਂ ਪੱਗ ਨਾਲ ਰਾਤ ਦੇ ਪਰਚਾਵੇ ਦੀ ਗੱਲ ਦੱਸੀ, ਤਦ ਇਹ ਵਰ ਦਿੱਤਾ ਕਿ ਜੋ ਪੱਗ ਗੋਡੇ 'ਤੇ ਧਰੇਗਾ ਉਸ ਦੀ ਦੇਹ ਦੁੱਖ ਰਹਿਤ ਰਹੇਗੀ॥੩੦॥

**ਭੂਤ ਜਾਤਿ ਭੂ ਪਰ ਜਿਤੇ ਮੂਤ੍ਰ ਦੋਖ ਮਿਟਿ ਜਾਇ।**
**ਥੂਕ ਦਿਏ ਸੁਧਿ ਕਾਇ ਹੁਇ ਪੀਛੇ ਸਹੀ ਬਨਾਇ॥ ੩੧॥**

ਧਰਤੀ ਉੱਤੇ ਜਿੱਥੇ ਕਿਤੇ ਭੂਤ ਜਾਤ ਹੋਵੇ ਤੇ ਉਥੇ ਕੋਈ ਪਿਸ਼ਾਬ ਕਰ ਬੈਠੇ ਤਾਂ ਉਥੇ ਪਿਸ਼ਾਬ ਕਰ ਬੈਠਣ ਦਾ ਦੋਸ਼ ਦੂਰ ਕਰਨ ਲਈ ਪਿਸ਼ਾਬ ਕਰਨ ਮਗਰੋਂ ਥੁੱਕ ਦੇਵੇ। ਥੁੱਕ ਦੇਣ ਪਿੱਛੋਂ ਫਿਰ ਸਹੀ ਬਣਾਵੇ, ਭਾਵ ਹੱਥ ਆਦਿ ਧੋਵੇ, ਫਿਰ ਸਰੀਰ ਸ਼ੁੱਧ ਹੋ ਜਾਵੇਗਾ॥੩੧॥

**ਪਾਪ ਗ੍ਰਸੈ ਜਬਿ ਆਨਿ ਕੈ ਤ੍ਰਿਸਕਾਰੈ ਬਿਧਿ ਆਨ।**
**ਬਿਨਾ ਬੁਲਾਏ ਬੋਲੀਏ ਜਾਂ ਬਿਧਿ ਭਲੀ ਨ ਮਾਨਿ॥ ੩੨॥**

ਜਦ ਪਾਪ ਆ ਕੇ ਗ੍ਰੱਸਦੇ ਹਨ ਤੇ ਤ੍ਰਿਸਕਾਰ ਦੀ ਵਿਧੀ ਆ ਬਣਦੀ ਹੈ ਤਦ ਬਿਨਾਂ ਬੁਲਾਏ ਬੋਲੀਦਾ ਹੈ, ਇਸ ਵਿਧੀ ਨੂੰ ਚੰਗਾ ਨਾ ਜਾਣੋ। ਭਾਵ ਜਦੋਂ ਬਿਨਾਂ ਬੁਲਾਏ ਬੋਲਣ ਨੂੰ ਜੀ ਕਰੇ ਤਾਂ ਸਮਝ ਲਵੋ ਪਾਪ ਉਸ ਸਮੇਂ ਹੋਏ ਹਨ ਤੇ ਨਿਰਾਦਰ ਦੀ ਵਿਧੀ ਬਣਨ ਲੱਗੀ ਹੈ॥੩੨॥

**ਆਦਿ ਅੰਤਿ ਰੋਟੀ ਗ੍ਰਿਹੀ ਦੇਵ ਪਿਤ੍ਰ ਹਿਤ ਦੇਨਿ।**
**ਬੇਦ ਉਕਤਿ ਤੇ ਧਰਮਵਾਨਿ ਏਕ ਪਿਛਾੜੀ ਲੇਨਿ॥ ੩੩॥**

ਗ੍ਰਿਹਸਤੀ ਰੋਟੀ ਪਕਾਉਣ ਦੇ ਆਦਿ ਅੰਤ ਵਿਚ ਦੋ ਰੋਟੀਆਂ ਦੇਵਤਿਆਂ ਤੇ ਪਿਤਰਾਂ ਨਿੰਮਤ ਦਿੰਦੇ ਹਨ। ਵੇਦ ਦੀ ਉਕਤੀ ਮੁਜਬ ਚਲਣ ਵਾਲੇ ਧਰਮਵਾਨ ਇਕ ਪਿਛਲੀ ਰੋਟੀ ਹੀ ਲੈਣ। ਭਾਵ ਤੌਣ ਤੋਂ ਪਹਿਲਾਂ ਟੁਕੜਾ ਜੋ ਤੋੜੀਦਾ ਹੈ ਉਹ ਭਗਵਾਨ ਨਿਮਤ ਹੁੰਦਾ ਹੈ, ਉਸ ਨੂੰ ਪਕਾਉਣ ਵਾਲੀ ਤੌਣ ਦੇ ਪਿੱਛੇ ਲਾ ਦਿੰਦੀ ਹੈ ਕਿ ਛਾਂਦਾ ਭਗਵਾਨ ਦਾ ਕੱਢ ਕੇ ਰੱਖ ਲਿਆ ਹੈ, ਫਿਰ ਦੂਸਰਾ ਟੁਕੜਾ ਕੱਢ ਕੇ ਪੇੜਾ ਬਣਾਉਂਦੀ ਹੈ, ਇਹ ਪਿੱਤਰਾਂ ਨਿਮਤ ਹੁੰਦਾ ਹੈ ਇਸ ਨੂੰ ਹੰਦਾ ਆਖਦੇ ਹਨ ਤੇ ਇਹ ਬ੍ਰਾਹਮਣ ਲੈ ਜਾਂਦਾ ਹੈ। ਪਰ ਜੋ ਆਟਾ ਪਹਿਲਾਂ ਕੱਢ ਕੇ ਤੌਣ ਦੇ ਅੰਤ ਵਿਚ ਰੱਖ ਲਿਆ ਹੈ ਇਸ ਦੀ ਰੋਟੀ ਅਖੀਰ ਵਿਚ ਪਕਦੀ ਹੈ, ਇਹ ਸਾਧੂ ਅਭਿਆਗਤ ਧਰਮ ਅਵਲੰਬੀਆਂ ਨੂੰ ਦੇਈਦੀ ਹੈ, ਇਸ ਨੂੰ ਮੰਡਾ ਆਖਦੇ ਹਨ ਅਰਥਾਤ ਜੋ ਅਭਿਆਸੀ ਲਈ ਮੰਡਲ ਕੀਤਾ ਗਿਆ ਹੈ। ਇਸ ਪਰ ਲੇਖਕ ਕਹਿੰਦਾ ਹੈ ਕਿ ਪਿਛਲੀ ਰੋਟੀ ਜੋ ਹੈ, ਧਰਮਵਾਨ ਉਹੋ ਅੰਗੀਕਾਰ ਕਰੇ, ਇਹ ਵੇਦ ਦਾ ਹੁਕਮ ਹੈ॥੩੩॥

**ਸਗੁਨ ਹੋਹਿ ਸਭਿ ਸੂਰਮੇ ਦੇਵ ਦਾਹਿਨੇ ਹੋਹਿ।**
**ਰਨ ਸ਼ੱਤ੍ਰਨਿ ਕੋ ਸਾਮਨੇ ਕਰੇ ਟੰਕਾਰੀ ਕ੍ਰੋਹਿ॥ ੩੪॥**

ਜੋ ਰਣ ਵਿਚ ਵੈਰੀਆਂ ਦੇ ਸਾਹਮਣੇ ਕ੍ਰੋਧ ਵਿਚ ਭਰ ਕੇ ਧਨੁੱਖ ਦੀ ਟਣਕਾਰ ਕਰਦਾ ਹੈ, ਉਸ ਸੂਰਮੇ ਦੇ ਸਾਰੇ ਸ਼ੁਭ ਸ਼ਗਨ ਹੋ ਜਾਂਦੇ ਹਨ ਤੇ ਦੇਵਤੇ ਉਸ ਦੇ ਸਹਾਇਕ ਬਣ ਜਾਂਦੇ ਹਨ। ਕਿਉਂਕਿ ਸ਼ਗਨ ਵੇਲੇ ਵੀ ਵਾਜੇ ਦਾ ਸ਼ਬਦ ਹੁੰਦਾ ਹੈ ਤੇ ਦੇਵ ਪੂਜਨ ਵੇਲੇ ਵੀ ਘੜਿਆਲ, ਛੈਣੇ ਆਦਿ ਦਾ ਸ਼ੁਭ ਸ਼ਗਨ ਹੁੰਦਾ ਹੈ। ਸੋ ਧਨੁੱਖ ਦੀ ਟਣਕਾਰ ਦੂਹਰਾ ਅਸਰ ਕਰਦੀ ਹੈ॥੩੪॥

ਚੌਪਈ- **ਅਜਮੇਰ ਸ਼ਾਹ ਕੀ ਕੰਨਜਾਂ ਹੋਈ। ਪਿਤ ਆਇਸੁ ਕੋ ਲੇ ਕਰਿ ਸੋਈ।**
**ਚਹਿਤਿ ਕੰਤ ਕੋ ਕਰਨਿ ਨਿਹਾਰੈ। ਖੋਜਨਿ ਕਰਹਿ ਨ ਨਿਸ਼ਚੈ ਧਾਰੈ॥੩੫॥**

ਅਜਮੇਰ ਦੇ ਬਾਦਸ਼ਾਹ ਦੀ ਇਕ ਲੜਕੀ ਹੋਈ ਹੈ, ਉਹ ਆਪਣੇ ਪਿਤਾ ਜੀ ਦੀ ਆਗਿਆ ਲੈ ਕੇ ਪਤੀ ਨੂੰ ਆਪ ਵੇਖ ਕੇ ਵਿਆਹ ਕਰਨਾ ਚਾਹੁੰਦੀ ਸੀ ਤੇ ਨਿਸ਼ਚਾ ਧਾਰ ਕੇ ਖੋਜਨ ਲੱਗੀ॥੩੫॥

**ਤਪ ਬਿਸਾਲ ਕੋ ਤਾਪਤਿ ਜੋਇ। ਤੇਜ ਸਹਿਤ, ਮਮ ਪਤਿ ਹ੍ਵੈ ਸੋਇ।**
**ਖੋਜਤਿ ਰਹੀ ਬਿੱਪ੍ਰ ਇਕ ਹੇਰਾ। ਜਿਨ ਤਨ ਤਾਪਜੋ ਬਹੁਤ ਬਡੇਰਾ॥੩੬॥**

ਜਿਹੜਾ ਵਿਸ਼ਾਲ ਤਪ ਤਾਪਦਾ ਹੈ, ਉਹ ਪੂਰੇ ਤੇਜ਼ ਸਹਿਤ ਮੇਰਾ ਪਤੀ ਹੋਵੇ, ਲੱਭਦੀ ਰਹੀ ਫਿਰ ਇਕ ਬ੍ਰਾਹਮਣ ਵੇਖਿਆ, ਜਿਸ ਨੇ ਆਪਣੇ ਸਰੀਰ ਨੂੰ ਬਹੁਤ ਤਪਾਇਆ ਸੀ॥੩੬॥

**ਬੇਦ ਮੰਤ੍ਰ ਹਸਤਾਮਲ ਜਾਂਹੀ। ਦ੍ਰਿੜ ਤਪੁ ਰਹੈ ਉਂਛਬ੍ਰਿਤ ਮਾਂਹੀ।**
**ਗਾਹਕ ਕ੍ਰਿਖੀ ਬਾਢ ਲੈ ਜਾਵੈ। ਬੀਨ ਬੀਨ ਦਾਨੇ ਤਹਿਂ ਲਜਾਵੈ॥੩੭॥**

ਉਸ ਨੂੰ ਵੇਦ ਮੰਤਰ ਕਿਸੇ ਪ੍ਰਕਾਰ ਦੇ ਸ਼ੰਕੇ ਤੋਂ ਬਗ਼ੈਰ ਯਾਦ ਸਨ ਤੇ ਉਹ ਸਿੱਟੇ ਚੁਗ ਕੇ ਗੁਜ਼ਾਰਾ ਕਰਨ ਵਾਲਾ ਬ੍ਰਾਹਮਣ ਸੀ। ਕਿਸਾਨ ਖੇਤੀ ਦੀ ਫਸਲ ਜਦ ਵੱਢ ਕੇ ਲੈ ਜਾਂਦਾ ਸੀ ਤਾਂ ਉਹ ਦਾਣੇ ਚੁਗ-ਚੁਗ ਕੇ ਲਿਆਉਂਦਾ ਸੀ॥੩੭॥

**ਖਾਇ ਨ੍ਰਿਬਾਹਿਨ ਕਰਹਿ ਸਰੀਰ। ਬੇਦ ਖੜੰਗਨ ਥਿਤ ਚਿਤ ਧੀਰ।**
**ਤਿਸ ਬਿਲੋਕਿ ਅਜਮੇਰ ਕੁਮਾਰੀ। ਤਪ ਬਿਸਾਲ ਕੀ ਨਿਧਿ ਜਿਨ ਭਾਰੀ॥੩੮॥**

ਉਹ ਦਾਣੇ ਖਾ ਕੇ ਆਪਣੇ ਸਰੀਰ ਦਾ ਨਿਰਬਾਹ ਕਰਦਾ ਸੀ ਤੇ ਵੇਦ ਦੇ ਛੇ ਅੰਗ ਪੜ੍ਹ ਕੇ ਚਿੱਤ ਵਿਚ ਧੀਰਜ ਧਾਰਦਾ ਸੀ। ਜਦ ਅਜਮੇਰ ਦੀ ਕੁਮਾਰੀ ਨੇ ਉਸ ਨੂੰ ਵੇਖਿਆ, ਜਿਸ ਨੇ ਵਿਸ਼ਾਲ ਤਪ ਦਾ ਖਜ਼ਾਨਾ ਧਾਰਨ ਕੀਤਾ ਹੋਇਆ ਸੀ॥੩੮॥

**ਬੁਧਿ ਬਲ ਤੇ ਕਰਿ ਬਿਬਿਧ ਉਪਾਇਆ। ਤਿਸੀ ਬਿੱਪ੍ਰ ਸੋਂ ਬਜਾਹ ਕਰਾਇਆ।**
**ਦਿਜਬਰ ਕੇ ਉਰ ਅਤਿ ਦੁਚਿਤਾਈ। ਮੈਥੁਨ ਕਰੇ ਧਰਮ ਬਿਨਸਾਈ॥੩੯॥**

ਬੁੱਧੀ ਬਲ ਨਾਲ ਭਿੰਨ-ਭਿੰਨ ਉਪਾਅ ਕਰਕੇ, ਉਸ ਨੇ ਉਸੇ ਬ੍ਰਾਹਮਣ ਨਾਲ ਵਿਆਹ ਕਰਵਾਇਆ। ਬ੍ਰਾਹਮਣ ਦੇ ਦਿਲ ਵਿਚ ਬੜੀ ਦੁਚਿੱਤੀ ਪੈਦਾ ਹੋਈ, ਭੋਗ ਕਰਨ ਨਾਲ ਧਰਮ ਨਸ਼ਟ ਹੁੰਦਾ ਸੀ॥੩੯॥

**ਭਾਜਜੋ ਜਾਇ ਨ ਕਿਸਹੂੰ ਦੇਸ਼। ਇਨਹੁਂ ਗੰਮਤਾ ਥਾਨ ਅਸ਼ੇਸ਼।**
**ਰਹਜੋ ਬਿਚਾਰਤਿ ਬਸ ਨ ਬਸਾਯੋ। ਪਕਰਿ ਮਲੇਛਨਿ ਸਦਨ ਸੁਵਾਯੋ॥੪੦॥**

ਕਿਸੇ ਹੋਰ ਦੇਸ਼ ਵਿਚ ਭੱਜਿਆ ਵੀ ਨਹੀਂ ਸੀ ਜਾਂਦਾ, ਕਿਉਂਕਿ ਇਨ੍ਹਾਂ ਦੀ ਪਹੁੰਚ ਹਰ ਥਾਂ ਹੈ, ਬਹੁਤ ਵਿਚਾਰਦਾ ਰਿਹਾ, ਪਰ ਕੁਝ ਵੀ ਵਸ ਨਹੀਂ ਸੀ ਚਲਦਾ; ਮਲੇਛਾਂ ਨੇ ਫੜ ਕੇ ਆਪਣੇ ਘਰ ਵਿਚ ਸੁਵਾ ਦਿੱਤਾ॥੪੦॥

**ਦ੍ਵਾਰ ਕਿਵਾਰ ਅਸੰਜਤਿ ਕਰੇ। ਨਿਸਾ ਬਿਖੈ ਬਾਸੋ ਕਰਿ ਥਿਰੇ।**
**ਇਸ ਬਿਧਿ ਦਿਜ ਬੇਬਸਿ ਭਾ ਜਬੈ। ਬੇਦ ਮੰਤ੍ਰ ਕੋ ਪਠਿ ਕਰਿ ਤਬੈ॥੪੧॥**

ਸਾਰੇ ਦਰਵਾਜ਼ੇ ਅਤੇ ਕਿਵਾੜ ਬੰਦ ਕਰ ਦਿੱਤੇ, ਰਾਤ ਸਮੇਂ ਟਿਕ ਕੇ ਵਾਸਾ ਕਰੇ। ਇਸ ਪ੍ਰਕਾਰ ਬ੍ਰਾਹਮਣ ਜਦ ਬੇਬਸ ਹੋ ਗਿਆ ਤਦ ਉਸ ਨੇ ਮੰਤਰਾਂ ਦਾ ਪਾਠ ਕੀਤਾ॥੪੧॥

**ਕੋਟ ਲੋਹ ਕੋ ਚਹੁੰਦਿਸ਼ਿ ਰਚਜੋ। ਤਿਸ ਅੰਤਰ ਥਿਰ ਹ੍ਵੈ ਕਰਿ ਬਚਜੋ।**
**ਤਬਿ ਅਜਮੇਰ ਸੁਤਾ ਅਵਲੋਕਾ। ਲੋਹ ਦੁਰਗ ਤੇ ਚਹੁੰ ਦਿਸ਼ ਰੋਕਾ॥ ੪੨॥**

ਮੰਤਰ ਪੜ੍ਹ ਕੇ ਲੋਹੇ ਦਾ ਕਿਲ੍ਹਾ ਚਾਰੇ ਪਾਸੇ ਬਣਾਇਆ, ਉਸ ਦੇ ਵਿਚ ਬੈਠ ਕੇ ਬਚਿਆ। ਤਦ ਅਜਮੇਰ ਪੁੱਤਰੀ ਨੇ ਵੇਖਿਆ, ਲੋਹੇ ਦੇ ਕਿਲ੍ਹੇ ਨੇ ਚਾਰੇ ਪਾਸਿਆਂ ਤੋਂ ਰੋਕ ਲਿਆ ਹੈ॥੪੨॥

**ਕੁਛ ਨਹਿਂ ਜਤਨ ਚਲਜੋ ਬਿਤਿ ਰਾਤੀ। ਖੋਲਿ ਕਿਵਾਰ ਦਏ ਪਿਖਿ ਪ੍ਰਾਤੀ॥੪੩॥**

ਕੁਝ ਵੀ ਯਤਨ ਨਾ ਚਲਿਆ, ਰਾਤ ਬੀਤ ਗਈ ਤੇ ਫਿਰ ਸਵੇਰ ਹੋਣ 'ਤੇ ਦਰਵਾਜ਼ੇ ਖੋਲ੍ਹ ਦਿੱਤੇ॥੪੩॥

**ਬਹੁਰ ਜਾਮਨੀ ਪ੍ਰਾਪਤਿ ਜਬੈ। ਘਰਿ ਮਹਿਂ ਰੋਕ ਦਯੋ ਦਿਜ ਤਬੈ।**
**ਥਿਰ ਅੰਤਰ ਸੁਪਤਨਿ ਕੇ ਕਾਲ। ਪਠਹਿ ਅੰਤ੍ਰ ਅਯਕੋਟ ਬਿਸਾਲ॥ ੪੪॥**

ਫਿਰ ਜਦ ਰਾਤ ਹੋ ਗਈ ਤਾਂ ਬ੍ਰਾਹਮਣ ਨੂੰ ਘਰ ਵਿਚ ਹੀ ਰੋਕ ਦਿੱਤਾ, ਅੰਦਰ ਬੈਠ ਕੇ ਸੌਣ ਦੇ ਸਮੇਂ, ਲੋਹੇ ਦਾ ਕਰੜਾ ਕਿਲ੍ਹਾ ਬਣਾ ਲਵੇ॥੪੪॥

**ਬਿਨ ਚਿੰਤਾ ਸੁਪਤਹਿ ਸੁਖ ਪਾਵੈ। ਭਈ ਭੋਰ ਬਾਹਰ ਨਿਕਸਾਵੈ।**
**ਕੇਤਿਕ ਬਾਸਰ ਇਸ ਬਿਧਿ ਕੀਨ। ਨਰ ਨਾਰੀ ਸਭਿਹੂੰ ਸੁਨਿ ਲੀਨ॥ ੪੫॥**

ਬ੍ਰਾਹਮਣ ਚਿੰਤਾ ਰਹਿਤ ਸੌਂ ਕੇ ਸੁਖ ਪਾਉਂਦਾ ਸੀ ਤੇ ਸਵੇਰ ਹੋਣ 'ਤੇ ਬਾਹਰ ਨਿਕਲ ਆਉਂਦਾ ਸੀ। ਕਈ ਦਿਨ ਇਸ ਪ੍ਰਕਾਰ ਕੀਤਾ, ਇਸਤਰੀ-ਪੁਰਸ਼ ਸਾਰਿਆਂ ਨੇ ਸੁਣ ਲਿਆ॥੪੫॥

**ਤਬਿ ਅਜਮੇਰ ਸ਼ਾਹ ਕੇ ਪਾਸ। ਮੰਤ੍ਰ ਸ਼ਕਤਿ ਦਿਜ ਕਰਤ ਪ੍ਰਕਾਸ਼।**
**ਕਹਜੋ ਮਲੇਛਨਿ ਸਭਿ ਸਮੁਝਾਇ। ਇਸ ਕੋ ਜਾਨੋ ਸੁਗਮ ਉਪਾਇ॥ ੪੬॥**

ਤਦ ਅਜਮੇਰ ਦੇ ਬਾਦਸ਼ਾਹ ਦੇ ਪਾਸ, ਲੋਕਾਂ ਨੇ ਬ੍ਰਾਹਮਣ ਦੀ ਮੰਤਰ ਸ਼ਕਤੀ ਦਾ ਜ਼ਿਕਰ ਕੀਤਾ। ਸਾਰੇ ਮਲੇਛਾਂ ਨੇ ਸਮਝਾ ਕੇ ਕਿਹਾ, ਇਸ ਦਾ ਸੌਖਾ ਹੀ ਉਪਾਅ ਜਾਣ ਲਵੋ॥੪੬॥

**ਤਨਕ ਤਮਾਕੂ ਇਸੇ ਪਿਲਾਵਹੁ। ਸਭਿ ਹਿੰਦੁਨਿ ਕੇ ਮੰਤ੍ਰ ਨਸਾਵਹੁ।**
**ਕਿਸੂ ਮੰਤ੍ਰ ਕੀ ਸ਼ਕਤਿ ਨ ਰਹੈ। ਤਨਕ ਤਮਾਕੂ ਹਿੰਦੁ ਜਿ ਛੁਹੈ॥ ੪੭॥**

ਇਸ ਨੂੰ ਥੋੜ੍ਹਾ ਜਿਹਾ ਤਮਾਕੂ ਪਿਲਾਵੋ ਤੇ ਹਿੰਦੂਆਂ ਦੇ ਸਾਰੇ ਮੰਤਰ ਭੱਜਾ ਦੇਵੋ। ਫਿਰ ਕਿਸੇ ਮੰਤਰ ਦੀ ਸ਼ਕਤੀ ਨਹੀਂ ਰਹੇਗੀ, ਜੇ ਹਿੰਦੂ ਤਮਾਕੂ ਨੂੰ ਥੋੜ੍ਹਾ ਜਿਹਾ ਵੀ ਛੂਹ ਜਾਵੇ॥੪੭॥

**ਅਸ ਮਸਲਤ ਕਰਿਕੈ ਸਮੁਦਾਇ। ਸਭਾ ਬਿਖੈ ਦਿਜ ਲੀਨ ਬੁਲਾਇ।**
**ਸਭਿਨਿ ਮਲੇਛਨਿ ਆਦਰ ਕੀਨਾ। ਨਿਕਟ ਬਿਠਾਇ ਤਪੋਧਨ ਲੀਨਾ॥ ੪੮॥**

ਇਸ ਪ੍ਰਕਾਰ ਜਦ ਸਾਰਿਆਂ ਨੇ ਸਲਾਹ ਕੀਤੀ ਤਾਂ ਬ੍ਰਾਹਮਣ ਨੂੰ ਸਭਾ ਵਿਚ ਬੁਲਾ ਲਿਆ, ਸਾਰੇ ਮਲੇਛਾਂ ਨੇ ਉਸ ਦਾ ਆਦਰ ਕੀਤਾ ਤੇ ਤਪਸਵੀ ਨੂੰ ਆਪਣੇ ਪਾਸ ਬਿਠਾ ਲਿਆ॥੪੮॥

**ਕੰਚਨ ਕੋ ਹੁੱਕਾ ਬਨਵਾਯੋ। ਦਿਜ ਦਿਖਾਇ ਗੁੜ ਸੰਗ ਮਿਲਾਯੋ।**
**ਅਪਰ ਬਿੱਪ੍ਰ ਕੇ ਹਾਥ ਗਹਾਇ। ਤਿਸ ਕੇ ਆਗੇ ਧਰਜੋ ਬਨਾਇ॥ ੪੯॥**

ਇਕ ਸੋਨੇ ਦਾ ਹੁੱਕਾ ਬਣਵਾਇਆ, ਬ੍ਰਾਹਮਣ ਨੂੰ ਵਿਖਾ ਕੇ ਨਾਲ ਗੁੜ ਮਿਲਾਇਆ, ਹੋਰ ਬ੍ਰਾਹਮਣਾਂ ਦੇ ਹੱਥ ਵਿਚ ਫੜਾ ਕੇ ਉਸ ਦੇ ਅੱਗੇ ਬਣਾ ਸਵਾਰ ਕੇ ਧਰ ਦਿੱਤਾ॥੪੯॥

**ਰਿਖਿ ਪਿਖਿ ਕੈ ਸਭਿ ਸੰਗ ਉਚਾਰਾ। ਮੈਂ ਨ ਕਰਹੁਂ ਇਹ ਅੰਗੀਕਾਰਾ।**
**ਭਲੋ ਕਿ ਬੁਰੋ ਨਹੀਂ ਸੁਧ ਕੋਈ। ਨਹੀਂ ਸਪਰਸੋਂ ਦੋਸ਼ ਜਿ ਹੋਈ॥ ੫੦॥**

ਰਿਖੀ ਨੇ ਵੇਖ ਕੇ ਸਾਰਿਆਂ ਨੂੰ ਕਿਹਾ, ਮੈਂ ਇਸ ਨੂੰ ਅੰਗੀਕਾਰ ਨਹੀਂ ਕਰਾਂਗਾ। ਇਹ ਚੰਗਾ ਹੈ ਕਿ ਬੁਰਾ ਹੈ, ਇਸ ਬਾਰੇ ਮੈਨੂੰ ਜਾਣਕਾਰੀ ਨਹੀਂ ਹੈ, ਮੈਂ ਇਸ ਨੂੰ ਛੂਹਾਂਗਾ ਨਹੀਂ ਜਿਸ ਵਿਚ ਦੂਸ਼ਣ ਹੋਵੇਗਾ॥੫੦॥

**ਸੁਨਿ ਕਰਿ ਜੇ ਮਲੇਛ ਬੁਧਿਵੰਤੇ। ਹਿਤ ਨਿਰਦੋਖ ਕਰਨ ਉਚਰੰਤੇ।**
**'ਸਕਲ ਸਭਾ ਕੋ ਕਜੋਂ ਨ ਨਿਹਾਰੇ। ਮਿਲਿ ਪੀਵਤਿ ਹੈਂ ਸ੍ਵਾਦਤਿ ਸਾਰੇ॥ ੫੧॥**

ਇਹ ਸੁਣ ਕੇ ਜਿਹੜੇ ਬੁੱਧੀਵਾਨ ਮਲੇਛ ਬੈਠੇ ਸਨ, ਉਹ ਦੋਖ ਰਹਿਤ ਬਾਰੇ ਉਚਾਰਨ ਕਰਨ ਲੱਗੇ, "ਸਾਰੀ ਸਭਾ ਨੂੰ ਕਿਉਂ ਨਹੀਂ ਵੇਖਦੇ ਹੋ, ਸਾਰੇ ਸਵਾਦ ਨਾਲ ਪੀ ਰਹੇ ਹਨ॥੫੧॥

**ਇਸ ਮਹਿਂ ਦੋਸ਼ ਕਹਾਂ ਅਵਲੋਕਾ। ਕੰਚਨ ਪਾਵਨ ਕੋ ਬਨ ਹੋਕਾ।**
**ਗੁੜ ਸਨ ਮਿਲਜੋ, ਬਿੱਪ੍ਰ ਲੇ ਆਯੋ'। ਇੱਤਜਾਦਿਕ ਕਹਿ ਕੈ ਬਿਰਮਾਯੋ॥ ੫੨॥**

ਇਸ ਵਿਚ ਕੀ ਦੋਸ਼ ਵੇਖਿਆ ਹੈ, ਪਵਿੱਤਰ ਸੋਨੇ ਦਾ ਇਹ ਹੁੱਕਾ ਬਣਿਆ ਹੋਇਆ ਹੈ। ਗੁੜ ਨਾਲ ਮਿਲਿਆ ਹੋਇਆ ਬ੍ਰਾਹਮਣ ਲੈ ਕੇ ਆਇਆ ਹੈ", ਇਸ ਪ੍ਰਕਾਰ ਬਹੁਤ ਕਹਿ ਕੇ ਬ੍ਰਾਹਮਣ ਨੂੰ ਭਰਮਾ ਲਿਆ॥੫੨॥

**ਕਹੇ ਸਭਿਨਿ ਕੇ ਕੀਨਸਿ ਪਾਨ। ਭਈ ਜਾਮਨੀ ਦਿਨ ਜੁ ਬਿਹਾਨ।**
**ਘਰ ਅਜਮੇਰ ਸੁਤਾ ਕੇ ਗਯੋ। ਤਥਾ ਮੰਤ੍ਰ ਪਠਿ ਕਰਿ ਥਿਰ ਭਯੋ॥ ੫੩॥**

ਸਾਰਿਆਂ ਦੇ ਕਹਿਣ 'ਤੇ ਤਪੱਸਵੀ ਨੇ ਹੁੱਕਾ ਪੀ ਲਿਆ, ਰਾਤ ਪੈ ਗਈ, ਦਿਨ ਬੀਤ ਗਿਆ। ਉਹ ਫਿਰ ਅਜਮੇਰ ਪੁੱਤਰੀ ਦੇ ਘਰ ਗਿਆ, ਉਸ ਤਰ੍ਹਾਂ ਹੀ ਮੰਤਰ ਪੜ੍ਹ ਕੇ ਲੇਟ ਗਿਆ॥੫੩॥

**ਬਨਜੋ ਨ ਕੋਟ ਮੰਤ੍ਰ ਨਹਿਂ ਫੁਰਜੋ। ਬਿੱਪ੍ਰ ਬਿਬਸਿ ਹ੍ਵੈ ਕਰਿ ਪੁਨ ਥਿਰਜੋ।**
**ਮਿਲਿ ਅਜਮੇਰ ਸੁਤਾ ਨਿਜ ਅੰਗ। ਮੈਥੁਨ ਕਰਜੋ ਤਿਸੀ ਕੇ ਸੰਗ'॥ ੫੪॥**

ਪਰ ਕਿਲ੍ਹਾ ਨਾ ਬਣਿਆ ਤੇ ਮੰਤਰ ਨਾ ਚੱਲਿਆ, ਫਿਰ ਬ੍ਰਾਹਮਣ ਬੇਬਸ ਹੋ ਕੇ ਲੇਟਿਆ ਰਿਹਾ। ਫਿਰ ਅਜਮੇਰ ਪੁੱਤਰੀ ਨੇ ਅੰਗਾਂ ਨਾਲ ਮਿਲ ਕੇ ਉਸ ਨਾਲ ਭੋਗ ਕੀਤਾ"॥੫੪॥

**ਜਗਤ ਜੂਠ ਮਹਿਂ ਦੋਸ਼ ਬਡੇਰਾ। ਕਰਜੋ ਬਤਾਵਨਿ ਪ੍ਰਭੁ ਤਿਸ ਬੇਰਾ।**
**'ਧਰਮ ਹਿੰਦ ਕੋ ਮੰਤ੍ਰ ਸਮੇਤ। ਕਰਮ ਬਿਨਾਸ਼ਨਿ ਕੋ ਬਡ ਹੇਤ॥ ੫੫॥**

ਇਸ ਜਗਤ ਜੂਠ ਵਿਚ ਵੱਡਾ ਦੋਸ਼ ਹੈ, ਉਸ ਸਮੇਂ ਸਤਿਗੁਰੂ ਜੀ ਨੇ ਸਭ ਨੂੰ ਦੱਸਿਆ। ਹਿੰਦੂ ਧਰਮ ਨੂੰ ਮੰਤਰਾਂ ਸਮੇਤ ਕਰਮਾਂ ਦਾ ਨਾਸ਼ ਕਰਨ ਦਾ ਵੱਡਾ ਕਾਰਨ ਇਹ ਤਮਾਕੂ ਹੀ ਹੈ॥੫੫॥

**ਚੋਬਦਾਰ ਕਲਜੁਗ ਕੋ ਜਗ ਮੈਂ। ਸੌਚ ਆਦਿ ਗੁਨ ਨਾਸ਼ਕ ਲਗਿ ਮੈਂ।**
**ਅਧਿਕ ਅਪਾਵਨ ਕਰਿਬੇ ਹਾਰੋ'। ਕਵਿਨਿ ਸਭਾ ਮਹਿਂ ਗੁਰੂ ਉਚਾਰੋ॥ ੫੬॥**

ਤਮਾਕੂ ਜਗਤ ਵਿਚ ਕਲਜੁਗ ਦਾ ਚੋਬਦਾਰ ਹੈ। ਸੌਚ ਆਦਿ ਦੇ ਸਾਰੇ ਗੁਣਾਂ ਨੂੰ ਨਾਸ਼ ਕਰਨ ਵਾਲਾ ਹੈ, ਜੇ ਕੋਈ ਇਸ ਦੇ ਨਾਲ ਵੀ ਲੱਗ ਜਾਵੇ ਇਹ ਵੱਡੀ ਮਾਤਰਾ ਵਿਚ ਅਪਵਿੱਤਰ ਕਰਨ ਵਾਲਾ ਹੈ।" ਕਵੀਆਂ ਦੀ ਸਭਾ ਵਿਚ ਗੁਰੂ ਜੀ ਨੇ ਉਚਾਰਨ ਕੀਤਾ॥੫੬॥

*ਪੰਜਵੀਂ ਰੁੱਤ ਦਾ ਚੌਵੀਵਾਂ ਅਧਿਆਇ ਸਮਾਪਤ ਹੋਇਆ॥੨੪॥*

# ਅਧਿਆਇ ਪੰਝੀਵਾਂ

## ਪ੍ਰਸ਼ਨੋਤਰ, ਕਲਿਜੁਗ ਵਰਤਾਰਾ

ਦੋਹਰਾ- ਉੱਤਰ ਅਪਰ ਜਿ ਰਹਿ ਗਏ ਸਤਿਗੁਰ ਸਭਿਨਿ ਬਤਾਇ।
ਸੁਨਿਕੈ ਜਿਨ ਕਉ ਰਿਦੇ ਮਹਿਂ ਨਿਸ਼ਚੈ ਤਤਛਿਨ ਆਇ॥ ੧॥

ਹੋਰ ਜਿਹੜੇ ਉੱਤਰ ਰਹਿ ਗਏ ਸਨ, ਉਹ ਸਤਿਗੁਰੂ ਜੀ ਨੇ ਸਾਰਿਆਂ ਨੂੰ ਸੁਣਾਏ, ਜਿਨ੍ਹਾਂ ਨੂੰ ਸੁਣ ਕੇ ਹਿਰਦੇ ਵਿਚ ਤੁਰਤ ਨਿਸ਼ਚਾ ਆ ਗਿਆ॥੧॥

ਤਾਂ .ਰਿਖਿ ਸ਼ੁਭ ਗੋ ਪਦ ਸੁਵਨ ਦੀਨਾ ਸ਼੍ਰਾਪ ਬਨਾਇ।
ਮਰਨ ਕਾਲ ਨਭ ਸ਼ਬਦ ਹੁਇ ਗੋ ਕਰਨੀ ਤਜਿ ਜਾਇ॥ ੨॥

ਉਸ ਸ਼ੁਭ ਰਿੱਖੀ ਨੇ ਗਊ ਦੇ ਪੈਰਾਂ ਦੇ ਪੁੱਤਰ ਭਾਵ ਤਮਾਕੂ ਨੂੰ ਮਾਰਨ ਸਮੇਂ ਸਰਾਪ ਦਿੱਤਾ, ਜਿਹੜਾ ਅਕਾਸ਼ਬਾਣੀ ਹੋ ਕੇ ਸੁਣਾਈ ਦਿੱਤਾ ਕਿ ਤਮਾਕੂ ਦੇ ਪੀਣ ਵਾਲੇ ਨੂੰ ਸ਼ੁਭ ਕਰਨੀ ਛੱਡ ਜਾਵੇਗੀ॥੨॥

ਸਕਲ ਪਾਪ ਜੇ ਭੂਮ ਮਹਿਂ ਬਸੇਂ ਆਇ ਪਦ ਮਾਂਝ।
ਸ਼੍ਰੋਤਾ ਬਕਤਾ ਕੋ ਲਗੈ ਕਬੈ ਨ ਪੂਜ ਕਰਾਂਝ॥ ੩॥

ਧਰਤੀ ਵਿਚ ਜਿਹੜੇ ਸਾਰੇ ਪਾਪ ਵਸਦੇ ਹਨ, ਉਹ ਤਮਾਕੂ ਵਿਚ ਆ ਕੇ ਵਸਣਗੇ। ਉਸ ਤਮਾਕੂ ਪੀਣ ਵਾਲੇ ਵਕਤਾ ਬ੍ਰਾਹਮਣ ਤੋਂ ਜੋ ਸ਼੍ਰੋਤਾ ਕਥਾ ਸੁਣੇਗਾ, ਉਸ ਨੂੰ ਵੀ ਲੱਗਣਗੇ, ਇਸ ਕਰਕੇ ਐਸੇ ਬ੍ਰਾਹਮਣ ਦੀ ਪੂਜਾ ਕਦੇ ਨਾ ਕਰੋ॥੩॥

ਅਨੱਧਜਾਇ ਬਿੱਦਜਾ ਘੁਖੈ ਸੋ ਬਾਦੀ ਜਗ ਮਾਂਹਿ।
ਦਾਰਿਦ ਆਰਬਲ ਨਾਸ਼ ਹੁਇ ਆਪਦ ਇਹੁ ਉਹੁ ਆਹਿ॥ ੪॥

ਜਿਹੜਾ ਛੁੱਟੀ ਵਾਲੇ ਦਿਨ ਵਿੱਦਿਆ ਪੜ੍ਹੇਗਾ ਭਾਵ ਹਰੀ ਦੀ ਕਥਾ ਕਰੇਗਾ ਉਹ ਜਗਤ ਵਿਚ ਝਗੜਾਲੂ ਬਣੇਗਾ, ਉਸ ਦੇ ਘਰ ਗ਼ਰੀਬੀ ਆਵੇਗੀ ਤੇ ਉਮਰਾ ਨਾਸ਼ ਹੋਵੇਗੀ। ਸਾਰੀਆਂ ਬਿਪਤਾਵਾਂ ਉਸ ਨੂੰ ਪੈਣਗੀਆਂ॥੪॥

ਰਜ ਨਾਰੀ ਤਜਾਗਨ ਬਨੈ ਤਜੈ ਰਾਂਡ ਕਾ ਭੋਗ।
ਬਿਨ ਬਜਾਹੀ, ਅਨਰੁਚ ਤ੍ਰਿਯਾ ਤਜਾਗੈ ਕੁਲ ਅਰੁ ਰੋਗ॥ ੫॥

ਰਿਤੂ ਵਾਲੀ ਇਸਤਰੀ, ਜਿਸ ਇਸਤਰੀ ਦੀ ਰੁਚੀ ਭੋਗ ਵਿਚ ਨਾ ਹੋਵੇ, ਆਪਣੀ ਕੁਲ ਦੀ, ਆਪਣੀ ਜਾਤ ਦੀ ਤੇ ਬਿਮਾਰ ਇਸਤਰੀ ਦਾ ਵੀ ਤਿਆਗ ਕਰੇ॥੫॥

ਸੌਚ ਸ਼ੇਖ ਜਲ ਅਸੁੱਚ ਹੁਇ, ਨਿਗੁਰੇ ਕਰ ਅਪਵਿੱਤ।
ਸ੍ਵਾਨ, ਸੁਪਚ ਜੂਠਾ, ਅਲਪ, ਘਟਿ ਬੰਧਾ, ਜਲ ਅਸਿਤ॥ ੬॥

ਸੌਚ ਦਾ ਬਚਿਆ ਜਲ ਅਪਵਿੱਤਰ ਹੁੰਦਾ ਹੈ ਤੇ ਨਿਗੁਰੇ ਦੇ ਹੱਥ ਦਾ ਪਾਣੀ ਵੀ ਅਪਵਿੱਤਰ ਹੁੰਦਾ ਹੈ। ਕੁੱਤੇ ਅਤੇ ਕੁੱਤੇ ਨੂੰ ਖਾਣ ਵਾਲੇ ਚੰਡਾਲ ਦਾ ਜੂਠਾ, ਘੜੇ ਵਿਚ ਖੜਾ ਹੋਇਆ ਬਹੁਤ ਦਿਨਾਂ ਦਾ ਪਾਣੀ ਤੇ ਮੈਲਾ ਪਾਣੀ ਅਪਵਿੱਤਰ ਹੈ॥੬॥

ਐਸੇ ਵੇਦ ਪੁਰਾਨ ਸੁਚ ਸੰਕਰ ਮਲਿਨ ਨ ਜੋਗ।
ਸ਼੍ਰੋਤਾ ਸੁਨਿ ਨਾਰਕ ਪਸੂ ਹਾਨ, ਕੁਲੀਨੀ ਜੋਗ॥ ੭॥

ਐਸੇ ਹੀ ਪਵਿੱਤਰ ਵੇਦ ਅਤੇ ਪੁਰਾਣ, ਸ਼ੰਕਰ ਵਰਨ ਤੇ ਮੈਲੀਆਂ ਜਾਤੀਆਂ ਦੇ ਪੜ੍ਹਨ ਯੋਗ ਨਹੀਂ ਹਨ, ਐਸਿਆਂ ਪਾਸੋਂ ਸੁਣਨ ਵਾਲਾ ਨਾਰ੍ਹਕੀ ਤੇ ਪਸ਼ੂ ਹੋਵੇਗਾ ਤੇ ਉਸ ਦੀ ਹਰ ਤਰ੍ਹਾਂ ਹਾਨੀ ਹੋਵੇਗੀ॥੭॥

*ਨੋਟ : ਸਤਿਗੁਰੂ ਜੀ ਸਿੱਖਾਂ ਨੂੰ ਵਿੱਦਿਆ ਪੜ੍ਹਾ ਰਹੇ ਸਨ, ਇਸ ਕਰਕੇ ਕਿਸੇ ਬਿਪਰਵਾਦੀ ਨੇ ਸੌ ਸਾਖੀ ਵਿਚ ਨੀਵੀਆਂ ਜਾਤਾਂ ਵਾਲਿਆਂ ਲਈ ਮਨਾਹੀਆਂ ਲਿਖ ਦਿੱਤੀਆਂ ਹਨ।*

**ਪੰਥ ਰਚਜੋ ਮੈਂ ਧਰਮ ਹਿਤ ਪੂਜਾ ਦਾਨ ਨ ਖਾਇ।**
**ਲੋਭ ਬੰਧ ਮਾਨਿਤ ਨਹੀਂ ਸ਼ੂਕਰ ਜੋਨੀ ਪਾਇ॥ ੮॥**

ਮੈਂ ਧਰਮ ਕਮਾਉਣ ਵਾਸਤੇ ਪੰਥ ਰਚਿਆ ਹੈ, ਕੋਈ ਪੂਜਾ ਦਾ ਦਾਨ ਨਾ ਖਾਵੇ, ਲੋਭੀ ਹੋ ਕੇ ਜਿਹੜੇ ਮੰਨਦੇ ਨਹੀਂ, ਉਹ ਸੂਰ ਦੀ ਜੂਨ ਵਿਚ ਪੈਣਗੇ॥੮॥

**ਦਿਵਸ ਰੈਨ ਗੁਰ ਚਰਨ ਭਜਿ, ਕੁਲ ਕੀ ਕਰਿ ਹੈ ਕਾਰ।**
**ਪਾਪ ਬਿਡਾਰੈ ਸਿੱਖ ਮਮ ਸਾਖੀ ਸੁਨਿ ਉਪਕਾਰ॥ ੯॥**

ਦਿਨ ਰਾਤ ਗੁਰੂ ਜੀ ਦੇ ਚਰਨਾਂ ਦਾ ਸਿਮਰਨ ਕਰ ਕੇ ਆਪਣੀ ਕੁੱਲ ਦੀ ਕਾਰ ਕਰੋ। ਸਿੱਖ ਮੇਰੀ ਸਿੱਖਿਆ ਸੁਣ ਕੇ ਪਾਪ ਦੂਰ ਕਰੇ ਤੇ ਪਰਉਪਕਾਰ ਵਾਸਤੇ ਸਾਖੀਆਂ ਸੁਣਾਵੇ॥੯॥

**ਖੰਡੇ ਕੀ ਪਾਹੁਲ ਜਿਨਹੁ ਸੋ ਸ਼ਸਤ੍ਰਨਿ ਕੋ ਧਾਰਿ।**
**ਕਰੈਂ ਜੀਵਕਾ ਆਪਨੀ ਪਰਾਲਬਧ ਅਨੁਸਾਰ॥ ੧੦॥**

ਜਿਨ੍ਹਾਂ ਨੇ ਖੰਡੇ ਦੀ ਪਾਹੁਲ ਅੰਮ੍ਰਿਤ ਛਕਿਆ ਹੈ, ਉਹ ਸ਼ਸਤਰਾਂ ਨੂੰ ਧਾਰਨ ਤੇ ਪਰਾਲਬਧ ਅਨੁਸਾਰ ਆਪਣੀ ਰੋਜ਼ੀ ਰੋਟੀ ਕਮਾਉਣ॥੧੦॥

**ਰਣ ਮਹਿਂ ਸ੍ਵਾਮੀ ਧਰਮ ਕੋ, ਪੀਠ ਨ ਰਿਪੁ ਕੋ ਦੇਹਿ।**
**ਸਨਮੁਖ ਹੁਇ ਸ਼ਸਤ੍ਰਨਿ ਹਤਹਿ, ਸੁਰਪੁਰਿ ਕੈ ਜਸ ਲੇਹਿ॥੧੧॥**

ਮਾਲਕ ਨਾਲ ਅੰਗ ਪਾਲਣ ਤੋਂ ਮੂੰਹ ਨਾ ਮੋੜੇ ਤੇ ਵੈਰੀ ਦੇ ਸਾਹਮਣੇ ਹੋ ਕੇ ਲੜੇ, ਉਸ ਨੂੰ ਪਿੱਠ ਦੇ ਕੇ ਭੱਜੇ ਨਹੀਂ। ਇਸ ਲੋਕ ਵਿਚ ਜੱਸ ਤੇ ਪਰਲੋਕ ਸਵਰਗ ਲੋਕ ਦਾ ਸੁਖ ਪਾਵੇਗਾ॥੧੧॥

**ਤਜਿ ਧੀਰਜ ਰਣ ਤੇ ਭਜਹਿ ਜਸ ਮਹਿਂ ਲੇ ਅਪਵਾਦ।**
**ਮਰੇ ਪਾਪ ਫਲ ਭੋਗਿ ਹੈ ਪਾਇ ਨ ਕਿਤ ਅਹਿਲਾਦ॥੧੨॥**

ਜਿਹੜਾ ਧੀਰਜ ਛੱਡ ਕੇ ਰਣਖੇਤਰ ਵਿਚੋਂ ਭੱਜਦਾ ਹੈ, ਉਹ ਜਗਤ ਵਿਚ ਨਿੰਦਿਆ ਕਰਵਾਉਂਦਾ ਹੈ, ਪਾਪ ਦੇ ਫਲ ਭੋਗ ਕੇ ਮਰੇਗਾ ਤੇ ਕਿਤੇ ਵੀ ਪ੍ਰਸੰਨਤਾ ਪ੍ਰਾਪਤ ਨਹੀਂ ਕਰੇਗਾ॥੧੨॥

**ਜਾਤ ਬਰਣ ਕੀ ਕਾਨ ਤਜਿ ਮਿਲਹਿ ਖਾਲਸੇ ਸੰਗ।**
**ਗੁਰਬਾਣੀ ਸੋਂ ਪ੍ਰੇਮ ਕਰਿ ਮਨ ਰਪ ਗੂੜ੍ਹਾ ਰੰਗੁ॥ ੧੩॥**

ਜਾਤੀ ਅਤੇ ਰੰਗ ਦੀ ਆਨ ਛੱਡੋ ਤੇ ਖਾਲਸੇ ਨਾਲ ਆ ਕੇ ਮਿਲੋ ਤੇ ਗੁਰਬਾਣੀ ਨਾਲ ਪ੍ਰੇਮ ਕਰੋ ਤੇ ਗੂੜ੍ਹੇ ਰੰਗ ਵਾਲੇ ਪ੍ਰੇਮ ਵਿਚ ਆਪਣੇ ਮਨ ਨੂੰ ਰੰਗ ਲਵੋ॥੧੩॥

**ਹਮਰੋ ਹੈ ਉਪਦੇਸ਼ ਅਸ ਜੋ ਧਾਰਹਿ ਸੁਖ ਪਾਇ।**
**ਵਧਹਿ ਖਾਲਸਾ ਜਗਤ ਮਹਿਂ ਸਭਿ ਅਵਨੀ ਪਰ ਛਾਇ॥੧੪॥**

ਸਾਡਾ ਇਸ ਪ੍ਰਕਾਰ ਉਪਦੇਸ਼ ਹੈ, ਜਿਹੜਾ ਵੀ ਧਾਰਨ ਕਰੇਗਾ ਸੁਖ ਪਾਵੇਗਾ, ਖਾਲਸਾ ਫਿਰ ਬਹੁਤ ਵਧੇਗਾ ਤੇ ਸਾਰੀ ਧਰਤੀ 'ਤੇ ਛਾ ਜਾਵੇਗਾ॥੧੪॥

ਵਧੈਂ ਪੰਥ ਪਰ ਧਰਮ ਨਹਿਂ ਯਾ ਬਿਧਿ ਕਲਿ ਕਾ ਧਰਮ।
ਵਰਤਹਿ ਸਕਲ ਜਹਾਨ ਮਹਿਂ ਵਿਰਲਾ ਜਾਨੈ ਮਰਮ॥੧੫॥

ਕਲਿਜੁਗ ਵਿਚ ਹੋਰ ਪੰਥ ਬਥੇਰੇ ਵਧਣਗੇ, ਪਰ ਉਨ੍ਹਾਂ ਵਿਚ ਧਰਮ ਭਾਵ ਨਹੀਂ ਹੋਵੇਗਾ। ਸਾਰੇ ਜਹਾਨ ਵਿਚ ਵਰਤਾਰਾ ਹੋਵੇਗਾ ਪਰ ਅਸਲ ਭੇਦ ਨੂੰ ਕੋਈ ਵਿਰਲਾ ਹੀ ਜਾਣੇਗਾ॥੧੫॥

ਕਰਤਾ ਹੁਕਮ ਹੁਇਓ ਹਮੈ ਤਬਿ ਕਲਿ ਜੋਰੇ ਹਾਥ।
'ਰਾਜ ਤੁਮਾਰੋ ਬੇਰ ਹਮ ਹਮੈ ਪੰਥ ਕੇ ਸਾਥ॥ ੧੬॥

ਜਦ ਸਾਨੂੰ ਅਕਾਲ ਪੁਰਖ ਦਾ ਹੁਕਮ ਹੋਇਆ ਸੀ ਤਾਂ ਕਲਿਜੁਗ ਨੇ ਹੱਥ ਜੋੜੇ ਸਨ ਤੇ ਕਿਹਾ ਸੀ ਕਿ, "ਖਾਲਸੇ ਦਾ ਰਾਜ ਮੇਰੇ ਸਮੇਂ ਵਿਚ ਹੈ, ਇਸ ਕਰਕੇ ਮੈਨੂੰ ਵੀ ਪੰਥ ਦੇ ਨਾਲ ਰੱਖੋ॥੧੬॥

ਜਗੰਨਾਥ ਦੀ ਠਉਰ ਮੁਹਿ ਦ੍ਵਾਰਕਾ ਮਹਿਂ ਰਨਛੋਰ।
ਕਾਂਸ਼ੀ ਬਿਸ੍ਵਾ ਨਾਥ ਮੈਂ ਕੁਰ ਮਹਿਂ ਧਰਮਨਿਵੋਰ॥ ੧੭॥

ਜਿਵੇਂ ਜਗਨਨਾਥ ਵਿਚ ਜਗਨ ਨਾਥ ਨੇ, ਕ੍ਰਿਸ਼ਨ ਭਗਵਾਨ ਨੇ ਦਵਾਰਕਾ ਵਿਚ, ਕਾਸ਼ੀ ਵਿਚ ਵਿਸ਼ੇਸ਼ਵਰ ਨਾਥ ਨੇ ਤੇ ਕੁਰੁਕਸ਼ੇਤਰ ਵਿਚ ਧਰਮ ਵਾਲਿਆਂ ਨੇ ਮੈਨੂੰ ਠਉਰ ਦਿੱਤਾ ਹੈ॥੧੭॥

ਤੈਸੇ ਤੁਮ ਮਮੁ ਰਾਖੀਯੋ ਸਕਲ ਕਰੌਂਗਾ ਕਾਜ।
ਸਕਲ ਲੋਕ ਮਹਿਂ ਜਾਨੀਯੋਂ ਮੋਰ ਤੁਮਾਰੋ ਰਾਜ'॥ ੧੮॥

ਉਸ ਤਰ੍ਹਾਂ ਤੁਸੀਂ ਵੀ ਮੈਨੂੰ ਰੱਖੋ, ਮੈਂ ਤੁਹਾਡੇ ਸਾਰੇ ਕਾਰਜ ਕਰਾਂਗਾ, ਸਾਰੇ ਲੋਕਾਂ ਵਿਚ ਇਹ ਜਾਣਿਆ ਜਾਵੇ ਕਿ ਮੇਰਾ ਤੁਹਾਡਾ ਰਾਜ ਇਕੱਠਾ ਹੋ ਰਿਹਾ ਹੈ" ॥੧੮॥

ਤਬਿ ਹਮ ਐਸੇ ਕਹਜੋ ਤਿਹ ਤੁਮ ਕੋ ਕਰਨੀ ਸਿੱਧ?।
ਬੋਲਾ ਕਰਨੀ ਨਾਂਹਿ ਕੋ ਕਰੌਂ ਨਾਮ ਕੀ ਬ੍ਰਿੱਧ॥ ੧੯॥

ਤਦ ਅਸੀਂ ਇਸ ਪ੍ਰਕਾਰ ਕਿਹਾ, "ਤੇਰੇ ਸਮੇਂ ਵਿਚ ਕਿਸ ਕਰਨੀ ਨਾਲ ਫਲ ਦੀ ਪ੍ਰਾਪਤੀ ਹੋਵੇਗੀ?" ਤਦ ਉਹ ਬੋਲਿਆ, "ਕੋਈ ਕਰਨੀ ਨਹੀਂ ਕਰਨੀ ਪਵੇਗੀ, ਨਾਮ ਦਾ ਧਰਮ ਚਲਾਵਾਂਗਾ ਤੇ ਇਸ ਦਾ ਵਾਧਾ ਕਰਾਂਗਾ॥੧੯॥

ਕਲਹਿ ਕਰਾਵੌਂ ਬਾਪ ਸੁਤ ਨਾਰਿ ਪੁਰਖ ਕੋ ਜੁੱਧ।
ਭੈਨ ਮਾਇ ਕੋ ਛੋਡਿ ਕੈ ਪਾਲੇ ਗ੍ਰੇਹਨ ਸੁੱਧ॥ ੨੦॥

ਪਿਉ-ਪੁੱਤਰ ਵਿਚ ਕਲੇਸ਼ ਖੜਾ ਕਰਾਂਗਾ ਤੇ ਇਸਤਰੀ ਦਾ ਯੁੱਧ ਕਰਵਾਵਾਂਗਾ। ਮਾਂ ਭੈਣ ਨੂੰ ਛੱਡ ਕੇ ਕਲਿਜੁਗ ਦੇ ਜੀਵ ਕੇਵਲ ਵਹੁਟੀ ਨੂੰ ਪਾਲਣਗੇ॥੨੦॥

ਸੁਤ ਨਾਰੀ ਸਸੁਰਾ ਭਜੈ ਸਾਸੂ ਭਜੈ ਜਮਾਤ॥
ਦਾਸ ਭਜੈ ਭੂਪਤਿ ਜੁਵਤਿ ਬਿੱਪ੍ਰਨ ਉਪਜੈ ਸ਼ਾਂਤਿ॥ ੨੧॥

ਪੁੱਤਰ ਦੀ ਇਸਤਰੀ ਸਹੁਰਾ ਭੋਗੇਗਾ ਤੇ ਜਵਾਈ ਸੱਸ ਭੋਗੇਗਾ। ਰਾਜੇ ਦੀ ਇਸਤਰੀ ਨੂੰ ਸੇਵਕ ਭੋਗੇਗਾ ਤੇ ਸ਼ਾਂਤਮਈ ਬ੍ਰਾਹਮਣ ਪ੍ਰਗਟ ਹੋਣਗੇ॥੨੧॥

ਸ਼ੂਦ੍ਰ ਨੇਂਵਦਾ ਜੇਂਵਦੇ ਬਿੱਪ੍ਰਹਿਂ ਦੇਂ ਧਿਧਕਾਰ।
ਉਪਕਾਰੀ ਸੂਝੇ ਨਹੀਂ, ਬਹੁਤੇ ਬਧੈਂ ਬਿਕਾਰ॥ ੨੨॥

ਨੀਵੀਂ ਜਾਤ ਵਾਲਾ ਸ਼ੂਦਰ ਬ੍ਰਾਹਮਣ ਨੂੰ ਧਿਰਕਾਰੇਗਾ, ਉਪਕਾਰੀ ਕੋਈ ਲੱਭੇਗਾ ਨਹੀਂ ਤੇ ਵਿਕਾਰ ਬਹੁਤ ਵਧ ਜਾਣਗੇ॥੨੨॥

**ਪੂੱਤ੍ਰ ਜਨੈ ਨਾਰੀ ਭਲੀ, ਕੰਨਜਾਂ ਜਨਨੀ ਦੂਰ।**
**ਸੁਤ ਸਮੁਝਾਵੈ ਬਾਪ ਕੋ, ਨੁਹਿ ਕਹਿ ਸਾਸੂ ਕੂਰ॥ ੨੩॥**

ਜਿਹੜੀ ਇਸਤਰੀ ਪੁੱਤਰ ਜੰਮੇਗੀ, ਉਹ ਚੰਗੀ ਸਮਝੀ ਜਾਵੇਗੀ, ਕੰਨਿਆਂ ਜੰਮਣ ਵਾਲੀ ਇਸਤਰੀ ਨੂੰ ਤਿਆਗ ਦੇਣਗੇ। ਪੁੱਤਰ ਪਿਉ ਨੂੰ ਸਮਝਾਵੇਗਾ ਤੇ ਨੂੰਹ ਸੱਸ ਨੂੰ ਝੂਠੀ ਕਹੇਗੀ॥੨੩॥

**ਸਿਖ ਉਪਦੇਸ਼ੈ ਗੁਰੂ ਕੋ ਅੰਨ ਅਪਾਵਨ ਖਾਇਂ।**
**ਨ੍ਹਾਣ ਤਜੈਂ ਕਾਯਾਂ ਦੁਖੀ ਖਾਵੈਂ ਬਹੁ ਰੁਚਿ ਭਾਇ॥ ੨੪॥**

ਸਿੱਖ ਗੁਰੂ ਨੂੰ ਉਪਦੇਸ਼ ਦੇਣਗੇ ਤੇ ਅਪਵਿੱਤਰ ਅਨਾਜ ਖਾਣਗੇ। ਨਹਾਉਣਾ ਛੱਡ ਦੇਣਗੇ, ਕਹਿਣਗੇ ਕਿ ਸਰੀਰ ਦੁਖੀ ਹੈ ਤੇ ਬੜਾ ਪ੍ਰੇਮ ਧਾਰ ਕੇ ਸਵਾਦੀ ਭੋਜਨ ਖਾਣਗੇ॥੨੪॥

**ਪ੍ਰੀਤ ਥੋਰ ਖੁਸ਼ਮਤਿ ਬਚਨ ਉਦਰ ਭਰਨ ਕੇ ਕਾਜ।**
**ਨਾਰੀ ਮਿਲਨਾ ਭੋਗ ਕਵਿ ਗ੍ਰਿਹ ਗ੍ਰਿਹ ਜਜੀਏ ਸਾਜ॥੨੫॥**

ਪ੍ਰੀਤ ਬਹੁਤ ਘਟ ਕਰਨਗੇ ਤੇ ਪੇਟ ਪਾਲਣ ਲਈ ਖੁਸ਼ਾਮਦ ਦੇ ਬਚਨ ਕਹਿਣਗੇ। ਮਰਦ ਤਾਂ ਸਾਰਾ ਦਿਨ ਇਨ੍ਹਾਂ ਮਾੜੀਆਂ ਸੋਚਾਂ ਵਿਚ ਰਹਿਣਗੇ ਕਿ ਕਦੋਂ ਰਾਤ ਆਵੇ ਤੇ ਨਾਰੀ ਦਾ ਭੋਗ ਪ੍ਰਾਪਤ ਹੋਵੇ ਤੇ ਇਸਤਰੀਆਂ ਸਾਰਾ ਦਿਨ ਘਰ-ਘਰ ਵਿਚ ਸੰਭੋਗ ਦੇ ਸਾਮਾਨ ਇਕੱਤਰ ਕਰਨਗੀਆਂ॥੨੫॥

**ਬੇਦ ਬੇਚਦੇ ਬੇਦਧਰ ਭੂਮਿ ਬੇਚਤੇ ਛੱਤ੍ਰਿ।**
**ਘਰ ਬੇਚੇ ਬਨੀਏ ਬਹੁਤ, ਸ਼ੂਦ੍ਰ ਬੇਚਤੇ ਪੁੱਤ੍ਰ॥ ੨੬॥**

ਬ੍ਰਾਹਮਣ ਵੇਦਾਂ ਨੂੰ ਵੇਚਣਗੇ ਤੇ ਖੱਤਰੀ ਜ਼ਮੀਨ ਵੇਚਣਗੇ, ਬਾਣੀਏ ਆਪਣੇ ਘਰ ਵੇਚਣਗੇ ਤੇ ਸ਼ੂਦਰ ਆਪਣੇ ਪੁੱਤਰਾਂ ਨੂੰ ਵੇਚਣਗੇ॥੨੬॥

**ਭੂਖੇ ਮਰਤੇ ਕਾਮ ਬਿਨ ਭਗਵਾ ਕਰਿ ਕੈ ਭੇਖ।**
**ਜਟਾ ਬੰਧਿ ਕਰਤੇ ਸੁਰਸ ਮ੍ਰਿਗਛਾਲਾ ਪਰਵੇਖ॥ ੨੭॥**

ਕੰਮ ਤੋਂ ਬਿਨਾਂ ਬੇਰੁਜ਼ਗਾਰ ਹੋ ਕੇ ਸਾਧ ਬਣਨਗੇ। ਜਟਾਂ ਬੰਨ੍ਹ ਕੇ ਤੇ ਮ੍ਰਿਗਛਾਲਾ ਪਹਿਣ ਕੇ ਵਿਸ਼ੇ ਭੋਗ ਭੋਗਣਗੇ॥੨੭॥

**ਲੋਕਨ ਕਉ ਐਸੇ ਕਹੈਂ ਸੰਤ ਸੰਗ ਹ੍ਵੈ ਭਾਗ।**
**ਆਪ ਨਰਕ ਅਵਰਨ ਨਰਕ ਕਰਨੀ ਬਨੈ ਨ ਲਾਗ॥੨੮॥**

ਲੋਕਾਂ ਨੂੰ ਇਸ ਤਰ੍ਹਾਂ ਕਹਿਣਗੇ ਕਿ ਸੰਤ ਸੰਗ ਭਾਗਾਂ ਨਾਲ ਮਿਲਦਾ ਹੈ, ਸ਼ੁਭ ਕਰਨੀ ਨਾਲ ਨਰਕਾਂ ਨੂੰ ਲਗਣਾ ਹੀ ਨਹੀਂ ਬਣੇਗਾ ਭਾਵ ਨਰਕਾਂ ਨੂੰ ਛੂਹਣਗੇ ਹੀ ਨਹੀਂ॥੨੮॥

**ਲੋਕਨਿ ਕੋ ਬੰਚਨ ਕਰੈਂ ਕਥੈਂ ਗਜਾਨ ਕੀ ਬਾਤ।**
**ਸਿਰ ਧੁਨ, ਲੋਚਨ ਜਲਸ਼੍ਰਵਤ, ਕਪਟੀ ਅਧਿਕ ਸੁਹਾਤ॥੨੯॥**

ਲੋਕਾਂ ਨਾਲ ਬਚਨ ਕਰਨਗੇ ਤੇ ਗਿਆਨ ਦੀਆਂ ਗੱਲਾਂ ਕਰਨਗੇ, ਸਿਰ ਮਾਰਨਗੇ ਅੱਥਰੂ ਕਿਰਨਗੇ, ਕਪਟੀ ਜ਼ਿਆਦਾ ਸੁਹਾਵਣੇ ਲੱਗਣਗੇ॥੨੯॥

ਗਰਭ ਗਿਰਾਵੈਂ ਰੰਡ ਕਾ, ਸੁਭਗਾ ਹੋਹਿ ਨ ਗਰਭ।
ਭੂਤ ਪ੍ਰੇਤ ਸੇਵਨ ਕਰੈਂ, ਨਹਿਂ ਸਿਮਰੈਂ ਸ੍ਰੀ ਪ੍ਰਭੁ॥ ੩੦॥

ਰੰਡੀਆਂ ਦਾ ਗਰਭ ਡੇਗਣਗੇ ਤੇ ਸੁਹਾਗਣਾਂ ਨੂੰ ਗਰਭ ਨਹੀਂ ਹੋਵੇਗਾ। ਭੂਤਾਂ, ਪ੍ਰੇਤਾਂ ਦਾ ਸਿਮਰਨ ਕਰਨਗੇ ਤੇ ਪ੍ਰਭੂ ਦਾ ਸਿਮਰਨ ਨਹੀਂ ਕਰਨਗੇ॥੩੦॥

ਜਹਾਂ ਚਾਹ ਤਹਿਂ ਬਿਘਨ ਬਹੁ, ਬਿਨਾਂ ਚਾਹ ਹੁਇ ਕਾਮ।
ਮਿੱਤ੍ਰ ਕਰੈਂ ਅਤਿ ਸ਼ੱਤ੍ਰਤਾ ਸ਼ੱਤ੍ਰ ਮੀਤ ਕਾ ਕਾਮ॥ ੩੧॥

ਸ਼ੁਭ ਕੰਮ ਦੀ ਇੱਛਾ ਵਿਚ ਬਹੁਤ ਵਿਘਨ ਪੈਣਗੇ ਤੇ ਚਾਹਤ ਤੋਂ ਬਗੈਰ ਵਾਲੇ ਕੰਮ ਹੋਣਗੇ। ਮਿੱਤਰ ਬਹੁਤ ਵੈਰ ਕਮਾਉਣਗੇ ਤੇ ਵੈਰੀ ਮਿੱਤਰ ਦਾ ਕੰਮ ਕਰਨਗੇ॥੩੧॥

ਸੁਨਿ ਬੋਲੇ ਕਉਤਕ ਭਲੇ ਤੂੰ ਤਾ ਨਟ ਜਿਉਂ ਪੰਥ।
ਨਾਮਦਾਨ ਹੁਇ ਪੰਥ ਮਹਿਂ, ਕਰੀਅਹੁ ਅਪਨੀ ਸੰਥ' ॥ ੩੨ ॥

ਸਤਿਗੁਰੂ ਜੀ ਆਪ ਸੁਣ ਕੇ ਬੋਲੇ ਤੇਰੇ ਕਰਮ ਤਾਂ ਅਸਚਰਜ ਹਨ ਤੂੰ ਤਾਂ ਇਸ ਤਰ੍ਹਾਂ ਗੱਲਾਂ ਕਰਦਾ ਹੈਂ, ਜਿਵੇਂ ਨਟ ਪੰਥੀ ਹੁੰਦਾ ਹੈਂ ਤੇ ਸਾਡੇ ਪੰਥ ਵਿਚ ਨਾਮ ਤੇ ਦਾਨ ਨੇ ਪ੍ਰਧਾਨ ਹੋਣਾ ਹੈ, ਫਿਰ ਸਾਡਾ ਮੇਲ ਕਿਵੇਂ ਬਣੇਗਾ" ॥੩੨॥

ਤਬਿ ਬੋਲੇ ਸਤਿਗੁਰ 'ਸਹੀ ਸੁਨੈ ਸੁਨਾਵ ਉਦਾਤ।
ਹਮ ਹਮਰੇ ਸੰਗਤਿ ਭਗਤ ਕਹਾਂ ਤੁਮਾਰੀ ਬਾਤ॥ ੩੩ ॥

ਭਾਈ ਰਾਮ ਕੁਇਰ ਜੀ ਕਹਿੰਦੇ ਹਨ ਤਦ ਸਤਿਗੁਰੂ ਜੀ ਬੋਲੇ, "ਸੱਚੀ ਗੱਲ ਸੁਣ, ਤੈਨੂੰ ਉੱਚੀ ਉਚਾਰ ਕੇ ਸੁਣਾਉਂਦੇ ਹਾਂ ਕਿ ਸਾਡੇ ਭਗਤ ਤਾਂ ਸਾਡੇ ਨਾਲ ਜੁੜੇ ਰਹਿੰਦੇ ਹਨ, ਤੁਹਾਡੀ ਗੱਲ ਹੀ ਕੀ ਹੈ ਭਾਵ ਤੁਹਾਡਾ ਕੋਈ ਥਾਂ ਨਹੀਂ" ॥੩੩॥

ਕਲਜੁਗ ਬੋਲ ਸੁਨਾਇਓ ਸੁਨੋ ਹਮਾਰੀ ਖਜਾਤ।
ਕਥਾ ਸੁਨਾਵਹੁਂ ਆਦਿ ਕੀ ਮਤ ਕਰੀਅਹੁ ਬਿੱਖਜਾਤ' ॥੩੪॥

ਕਲਿਜੁਗ ਨੇ ਬੋਲ ਕੇ ਸੁਣਾਇਆ, "ਸਾਡੀ ਪ੍ਰਗਟਤਾਈ ਦੀ ਗੱਲ ਸੁਣੋ, ਮੈਂ ਮੁਢਲੀ ਕਥਾ ਸੁਣਾਉਂਦਾ ਹਾਂ, ਇਸ ਨੂੰ ਵਿਸ਼ੇਸ਼ ਕਰਕੇ ਪ੍ਰਗਟ ਨਾ ਕਰਨਾ" ॥੩੪॥

'ਕਲਿਨਾਮਾ ਗੁਰਬਖਸ਼ ਸਿੰਘ ਤੋ ਕੋ ਦੀਨੋ ਏਹ'।
ਸਤਿਗੁਰ ਆਪ ਸੁਨਾਇਆ ਸਾਚੁ ਸੁਨਾਵੌਂ ਤੋਹਿ॥ ੩੫॥

ਸੁਣੋ ਸਾਹਿਬ ਸਿੰਘ ਜੀ ! ਸਤਿਗੁਰੂ ਜੀ ਮੈਨੂੰ ਕਹਿਣ ਲੱਗੇ, "ਹੇ ਗੁਰਬਖ਼ਸ਼ ਸਿੰਘ ! ਅਸੀਂ ਇਹ ਕਲਿਨਾਮਾ ਤੈਨੂੰ ਦਿੱਤਾ ਹੈ।" ਸੋ ਸਤਿਗੁਰੂ ਜੀ ਨੇ ਮੈਨੂੰ ਕਹਿ ਕੇ ਸੁਣਾਇਆ ਸੀ। ਹੇ ਸਾਹਿਬ ਸਿੰਘ ! ਉਹ ਤੈਨੂੰ ਮੈਂ ਸੱਚੋ-ਸੱਚ ਸੁਣਾਉਂਦਾ ਹਾਂ॥੩੫॥

ਕਲਜੁਗ ਕਹਿਤਾ ਆਦਿ ਮੈਂ ਬ੍ਰਹਮਾ ਜਨਤਾ ਕੀਨ।
ਕਹੈਂ ਸਕਲ ਹਮ ਹੈਂ ਅਧਿਕ ਹੰਕਾਰੀ ਲਖਿ ਲੀਨ॥ ੩੬॥

ਕਲਿਜੁਗ ਕਹਿੰਦਾ ਹੈ, "ਆਦਿ ਕਾਲ ਵਿਚ ਜਦ ਬ੍ਰਹਮਾ ਜੀ ਨੇ ਸਾਡੀ ਉਤਪਤੀ ਕੀਤੀ ਤਾਂ ਅਸੀਂ ਸਾਰੇ ਆਖੀਏ ਅਸੀਂ ਵੱਡੇ ਹਾਂ ਤਾਂ ਬ੍ਰਹਮਾ ਜੀ ਨੇ ਸਾਨੂੰ ਹੰਕਾਰੀ ਜਾਣਿਆ॥੩੬॥

ਤਬਿ ਬ੍ਰਹਮਾ ਸਮੁਝਾਯਹੁ ਤੁਮਰਾ ਨਜਾਇ ਸਮਾਜ।
ਕਹਿ ਸਮਾਧਿ ਕਰਿ ਮੌਨ ਹੁਇ ਚਿਤਵਾ ਪੁਰਖ ਜੁਰਾਜ॥੩੭॥

ਤਦ ਬ੍ਰਹਮਾ ਨੇ ਸਮਝਾਇਆ, "ਹੇ ਪੁੱਤਰੋ ! ਤੁਹਾਡਾ ਜਦ ਰਾਜ ਸਮਾਜ ਹੋਵੇਗਾ ਤਦ ਨਿਆਂ ਕਰਨਾ।" ਇਹ ਕਹਿਕੇ ਬ੍ਰਹਮਾ ਚੁਪ ਕਰਕੇ ਟਿਕ ਗਿਆ ਤੇ ਯੁਵਰਾਜ ਟਿੱਕੇ ਵੱਲ ਵੇਖਿਆ॥੩੭॥

**ਏਕ ਖਰਾ ਦੂਵਾ ਹੂਯਾ ਤੀਜਾ ਚੌਥਾ ਸੁਵਨ।**
**ਪ੍ਰਥਮ ਜਨਮ ਕੋ ਸੌਂਪ ਕਰਿ ਨੀਤਿ ਪੜ੍ਹਾਈ ਗੁੰਨ॥ ੩੮॥**

ਇਕ ਖੜਾ ਹੋਇਆ, ਫਿਰ ਦੂਜਾ ਖੜਾ ਹੋਇਆ, ਫਿਰ ਤੀਜਾ ਤੇ ਚੌਥਾ ਪੁੱਤਰ ਵੀ ਖੜਾ ਹੋ ਗਿਆ। ਪਹਿਲੇ ਜੰਮੇ ਸਤਿਜੁਗ ਨੂੰ ਰਾਜ ਸੌਂਪ ਕੇ ਪੜ੍ਹਾਈ ਹੋਈ ਨੀਤੀ ਤੇ ਵੀਚਾਰ ਅਰੰਭ ਕੀਤੀ॥੩੮॥

**ਬਿਧਿ ਬੂਝਹੁ ਕਜਾ ਵਰਤਣੀ ਪੁਤ੍ਰ ਕਰੇਂਗਾ ਜਾਇ?।**
**ਸੋ ਈਹਾਂ ਕਹੁ ਮੋਹਿ ਢਿਗ ਹੁਕਮ ਰਾਜ ਮਹਿਂ ਦਾਇ'॥੩੯॥**

ਬ੍ਰਹਮਾ ਨੇ ਪੁੱਛਿਆ, "ਹੇ ਪੁੱਤਰ ! ਤੂੰ ਜਾ ਕੇ ਨਿਆਂ ਦਾ ਕੈਸਾ ਵਰਤਾਰਾ ਕਰੇਂਗਾ? ਉਹ ਕੁਝ ਏਥੇ ਮੇਰੇ ਪਾਸ ਕਹੋ, ਜੋ ਹੁਕਮ ਤੂੰ ਰਾਜ ਵਿਚ ਦੇਵੇਂਗਾ"॥੩੯॥

**ਸਤ ਬੋਲਜੋ ਤਬਿ ਪੁਰਖਿ ਨੈ ਦੇਸ਼ ਦੇਸ਼ ਦਿਯੋ ਬਾਂਟ।**
**ਜਿਸੈ ਦੇਸ਼ ਤਾਂਕਾ ਲਿਖੌਂ ਪਾਪ ਪੁੰਨ ਕੀ ਸਾਂਟ॥ ੪੦॥**

ਤਦ ਸਤਿਜੁਗ ਬੋਲਿਆ, "ਜੇ ਕਿਸੇ ਦੇਸ਼ ਦੇ ਪੁਰਖ ਨੇ ਪਾਪ ਪੁੰਨ ਕੀਤਾ ਉਸ ਦੇਸ਼ ਬਾਰੇ ਲਿਖ ਲਵਾਂਗਾ ਤੇ ਉਸ ਦੇਸ਼ ਨੂੰ ਪਾਪ ਪੁੰਨ ਦਾ ਬਦਲਾ ਦੇਵਾਂਗਾ॥੪੦॥

**ਤਪਿ, ਸਤ, ਅਰੁ ਮਖ, ਅਰਚਨਾ, ਲੋਕ ਕਰਾਊਂ ਰੋਜ।**
**ਬ੍ਰਾਹਮਣ ਬ੍ਰਹਮ ਪਰਾਯਣੀ ਊਚਾ ਬਨ ਬਸਿ ਜੋਜ॥ ੪੧॥**

ਤਪੱਸਿਆ, ਸੱਚ, ਯੱਗ, ਪੂਜਾ ਚਾਰੇ ਧਰਮ ਦੇ ਕੰਮ ਰੋਜ਼ ਕਰਵਾਵਾਂਗਾ। ਬ੍ਰਾਹਮਣ ਬ੍ਰਹਮ ਪਰਾਇਣ ਹੋਣਗੇ, ਵਣਾਂ ਵਿਚ ਵੱਸ ਕੇ ਯੋਗ ਕਰਕੇ ਉੱਚੇ ਹੋਣਗੇ॥੪੧॥

**ਬੀਜ ਫਲਾਊ ਬੇਰ ਸੌ ਊਮਰ ਲਾਖਿ ਇਕ ਬਰਸ।**
**ਜੋਗ ਬਿਖੈ ਲਾਊਂ ਨਰਨਿ ਸ਼ੁਭ ਗੁਨ ਉਪਜੈਂ ਸਰਸ॥ ੪੨॥**

ਇਕ ਵਾਰ ਦਾ ਬੀਜਿਆ ਸੌ ਵਾਰ ਫਲਾਵਾਂਗਾ ਤੇ ਉਮਰ ਲੱਖ ਵਰ੍ਹਿਆਂ ਦੀ ਹੋਵੇਗੀ। ਮਨੁੱਖਾਂ ਨੂੰ ਯੋਗ ਵਿਚ ਲਾਵਾਂਗਾ ਤੇ ਬਹੁਤ ਸ਼ੁਭ ਗੁਣ ਪ੍ਰਗਟ ਹੋਣਗੇ॥੪੨॥

**ਸ਼ਸਤ੍ਰ ਧਰਮ ਛੱਤ੍ਰੀ ਕਰੈਂ, ਪੁੰਨਜ ਬਿਹਾਰੀ ਬੈਸ।**
**ਤੀਨ ਬੇਦ ਤੀਨੋ ਬਰਨ ਸਭਿਨਿ ਲਖਾਊਂ ਐਸ'॥ ੪੩॥**

ਖੱਤਰੀ ਸ਼ਸਤਰ ਧਰਮ ਕਰਨਗੇ, ਵੈਸ਼ ਧਰਮ ਦਾ ਵਿਹਾਰ ਕਰਨਗੇ, ਤਿੰਨਾਂ ਵਰਨਾਂ ਨੂੰ ਤਿੰਨਾਂ ਵੇਦਾਂ ਦੇ ਧਰਮ ਇਸ ਤਰ੍ਹਾਂ ਸਮਝਾ ਦੇਵਾਂਗਾ"॥੪੩॥

**ਦੂਜਾ ਬੋਲਜੋ ਪਿਤਾ ਜੀ! ਸ਼ਸਤ੍ਰ ਧਰਮ ਮੁਹਿ ਖੂਬ।**
**ਸਭੈ ਚਲਾਊਂ ਰੀਤ ਮੈਂ ਦੇਵੌਂ ਸੇਵਾ ਹੂਬ॥ ੪੪॥**

ਦੂਸਰਾ ਪੁੱਤਰ ਤ੍ਰੇਤਾ ਬੋਲਿਆ, "ਹੇ ਪਿਤਾ ਜੀ ! ਮੇਰੇ ਸਮੇਂ ਵਿਚ ਸ਼ਸਤਰ ਧਰਮ ਚੰਗਾ ਹੋਵੇਗਾ, ਸਾਰਿਆਂ ਨੂੰ ਮਰਯਾਦਾ ਵਿਚ ਚਲਾਵਾਂਗਾ ਤੇ ਸੇਵਾ ਵਿਚ ਭਾਵਨਾ ਲਾ ਦਿਆਂਗਾ॥੪੪॥

**ਜੱਗਜ ਕਰਾਊਂ ਅਰਥ ਸੰਜਿ ਪਾਪ ਮਿਟਾਊਂ ਲੋਗ।**
**ਸੁਰਗ ਲੋਕ ਲਗ ਕਰਮ ਹੀ ਦਸ ਬੋਈ ਲੇ ਭੋਗ॥ ੪੫॥**

ਧਨ ਇਕੱਠਾ ਕਰਕੇ ਯੱਗ ਕਰਵਾਵਾਂਗਾ ਤੇ ਲੋਕਾਂ ਦੇ ਪਾਪਾਂ ਨੂੰ ਮਿਟਾਵਾਂਗਾ, ਸੁਰਗ ਲੋਕ ਤੱਕ ਪਹੁੰਚਣ ਵਾਸਤੇ ਸ਼ੁਭ ਕਰਮ ਹੀ ਕਰਨਗੇ ਤੇ ਇਕ ਵਾਰ ਬੀਜਿਆ ਦਸ ਵਾਰ ਲੈ ਕੇ ਭੋਗਣਗੇ॥੪੫॥

**ਦਸ ਸਹੰਸ੍ਰ ਜੀਵੈਂ ਸਕਲ, ਪਾਪ ਡਰਨ ਸਭਿ ਆਹ।**
**ਬਡੇ ਭ੍ਰਾਤ ਤੇ ਊਨ ਦਸ ਧਰਮ ਚਲਾਊਂ ਰਾਹ'॥ ੪੬॥**

ਦਸ ਹਜ਼ਾਰ ਵਰਸ਼ ਸਾਰੇ ਜੀਵ ਜੀਵਿਆ ਕਰਨਗੇ, ਪਾਪਾਂ ਤੋਂ ਸਾਰੇ ਡਰਨਗੇ। ਵੱਡੇ ਭਰਾ ਸਤਿਜੁਗ ਤੋਂ ਦਸ ਹਿੱਸੇ ਘੱਟ ਧਰਮ ਦਾ ਰਾਹ ਚਲਾਵਾਂਗਾ"॥੪੬॥

**ਚੁੱਪ ਹੋਇ, ਤੀਜਾ ਕਹੈ ਅਰਚਾ ਘਰ ਕੀ ਵੰਡ।**
**ਸਹੰਸ੍ਰ ਜੀਵਨਾ, ਚਾਰ ਬੀਜ, ਅਰਧ ਪੁੰਨ ਅਘ ਖੰਡ॥ ੪੭॥**

ਜਦ ਦੂਸਰਾ ਚੁੱਪ ਹੋ ਗਿਆ ਤਾਂ ਤੀਸਰਾ ਦੁਆਪਰ ਬੋਲਿਆ, "ਮੈਂ ਘਰ-ਘਰ ਵਿਚ ਪੂਜਾ ਵੰਡ ਦੇਵਾਂਗਾ ਤੇ ਉਮਰ ਹਜ਼ਾਰ ਵਰ੍ਹੇ ਦੀ ਹੋਵੇਗੀ। ਇਕ ਵਾਰ ਦਾ ਬੀਜਿਆ ਚਾਰ ਵਾਰ ਫਲੇਗਾ। ਅੱਧਾ ਪੁੰਨ ਤੇ ਅੱਧਾ ਪਾਪ ਦਾ ਹਿੱਸਾ ਰਹਿ ਜਾਵੇਗਾ॥੪੭॥

**ਅਧਿਕ ਬਿੱਪ੍ਰ ਅਰ ਛੱਤ੍ਰਕੀ ਵਣਜ ਕਰੈ ਜਨ ਆਪ।**
**ਰਾਜਾ ਕੋ ਗੁਰ ਮਾਨਿਕੈ ਨਜਾਇ ਕਰਾਵੈ ਆਪ'॥ ੪੮॥**

ਬਹੁਤ ਬ੍ਰਾਹਮਣ ਅਤੇ ਖੱਤਰੀ ਲੋਭ ਵਸ ਹੋਏ ਵਪਾਰ ਕਰਨ ਲੱਗ ਪੈਣਗੇ, ਕਈ ਆਪ ਕਰਨਗੇ ਕਈ ਨੌਕਰ ਰੱਖ ਕੇ ਉਨ੍ਹਾਂ ਪਾਸੋਂ ਵਪਾਰ ਕਰਵਾਉਣਗੇ। ਰਾਜਾ ਨੂੰ ਵੱਡਾ ਮੰਨ ਕੇ ਉਸ ਪਾਸੋਂ ਜਾ ਕੇ ਨਿਆਂ ਕਰਵਾਉਣਗੇ ਭਾਵ ਘਰ ਵਿਚ ਫੈਸਲਾ ਨਹੀਂ ਨਜਿਠਿਆ ਜਾਵੇਗਾ"॥੪੮॥

**ਚੁੱਪ ਹੂਆ ਚੁਪ ਚਤੁਰਥਾ ਬ੍ਰਹਮਾ ਕਹਿ ਤੂੰ ਬੋਲ।**
**ਤਬਿ ਹਮ ਕਰਿ-ਜੋਰੇ ਨੰਮ੍ਰ 'ਆਦਿਸ ਤੁਮਰੀ ਕੋਲ'॥ ੪੯॥**

ਜਦ ਤੀਸਰਾ ਚੁੱਪ ਹੋਇਆ ਤਾਂ ਚੌਥਾ ਮੈਂ ਜੋ ਚੁੱਪ ਸੀ, ਮੈਨੂੰ ਬ੍ਰਹਮਾ ਨੇ ਕਿਹਾ ਕਿ ਹੁਣ ਤੂੰ ਬੋਲ ਤਦ ਮੈਂ ਹੱਥ ਜੋੜ ਕੇ ਬੇਨਤੀ ਕੀਤੀ, "ਤੁਹਾਨੂੰ ਮੇਰੀ ਨਮਸਕਾਰ ਹੋਵੇ"॥੪੯॥

**ਹਸ ਕਰਿ ਬ੍ਰਹਮਾ ਬੋਲਿਯੋ ਪੁੱਤ੍ਰ ਪਿਛਾਰੀ ਮੋਰ।**
**ਤੇਰੀ ਇੱਛਾ ਹੋਇ ਜੋ ਸੋ ਮੇਰੇ ਮਨ ਲੋਰ॥ ੫੦॥**

ਹੱਸ ਕੇ ਬ੍ਰਹਮਾ ਬੋਲਿਆ, "ਤੂੰ ਮੇਰਾ ਪਿਛਲਾ ਪੁੱਤਰ ਹੈਂ, ਜੋ ਤੇਰੀ ਇੱਛਾ ਹੋਵੇ ਸੋ ਮੇਰਾ ਮਨ ਸੁਣਨਾ ਚਾਹੁੰਦਾ ਹੈ॥੫੦॥

**ਕੁਛ ਤੋ ਹੌਂ ਕਹਿਨੇ ਲਗਾ ਜਨਘਰ ਪੁੰਨਰੁ ਪਾਪ।**
**ਬਯ ਸੌ ਬਰਖ ਦੁ ਬੀਜ ਲੇ ਕਰੈ ਸੁ ਭੋਗੈ ਆਪ॥ ੫੧॥**

ਕੁਝ ਸੰਕੋਚ ਕਰਦਾ ਹੋਇਆ ਕਹਿਣ ਲੱਗਾ, "ਪਾਪ ਤੇ ਪੁੰਨ ਜਿਹੜਾ ਵੀ ਆਪਣੇ ਘਰ ਕਰੇਗਾ, ਆਪਣੇ ਸਰੀਰ ਉੱਪਰ ਹੀ ਕਰੇਗਾ, ਸੋ ਆਪ ਭੋਗੇਗਾ। ਉਮਰ ਸੌ ਵਰ੍ਹੇ ਦੀ ਹੋਵੇਗੀ, ਜੋ ਬੀਜੇਗਾ ਦੂਣਾ ਲਵੇਗਾ॥੫੧॥

ਬਹੁਤ ਪੱਤ੍ਰ ਬਹੁ ਬਾਸ਼ਨਾਂ ਇੱਛਜਾ ਸਿੱਛਜਾ ਸਾਰ।
ਸ਼ੂਦ੍ਰ ਰਾਜ ਘਰ, ਹੀਯਰਨ ਬੇਦ ਜਾਪ ਹਰਿ ਧਾਰ॥ ੫੨ ॥

ਵਿਸ਼ੇ ਵਾਸ਼ਨਾ ਬਹੁਤ ਹੋਵੇਗੀ, ਪੁੱਤਰ ਬਹੁਤ ਹੋਣਗੇ, ਸਿੱਖਿਆ ਦਾ ਸਾਰ ਇੱਛਾ ਹੋਵੇਗੀ ਭਾਵ ਮਨਮੱਤੀਏ ਹੋਣਗੇ। ਜਦੋਂ ਜੀਅ ਕਰੇਗਾ ਉਸ ਨੂੰ ਸਾਰ ਸਿਧਾਂਤ ਆਖਣਗੇ। ਸ਼ੂਦਰਾਂ ਦੇ ਘਰ ਰਾਜ ਹੋਵੇਗਾ ਤੇ ਅਹੀਰ ਨੀਵੇਂ ਲੋਕ ਵੇਦਾਂ ਦਾ ਪਾਠ ਕਰਨਗੇ ਤੇ ਹਰੀ ਦਾ ਜਾਪ ਧਾਰਨ ਕਰਨਗੇ॥੫੨॥

ਭਗਤ ਕਰੈ ਪਾਪੀ ਤਰੈ ਨਰ ਨਾਰੀ ਦਿਜ ਸੂਦ।
ਨੀਚ ਬਾਲ ਜੁਾਨੀ ਤੁਰਕ ਸੰਕਰ ਆਸਮ ਖੂਦ॥ ੫੩ ॥

ਮੇਰੇ ਰਾਜ ਵਿਚ ਜੋ ਭਗਤੀ ਕਰੇਗਾ ਉਹ ਤਰੇਗਾ, ਚਾਹੇ ਪਾਪੀ ਹੋਵੇ, ਨਰ-ਨਾਰੀ ਹੋਵੇ, ਚਾਹੇ ਬ੍ਰਾਹਮਣ ਜਾਂ ਸ਼ੂਦਰ ਹੋਵੇ, ਚਾਹੇ ਨੀਚ ਚਾਹੇ ਬਾਲਕ ਹੋਵੇ, ਚਾਹੇ ਜਵਾਨ ਹੋਵੇ। ਚਾਹੇ ਤੁਰਕ ਹੋਵੇ, ਸ਼ੰਕਰ ਵਰਨੀ ਹੋਵੇ ਤੇ ਚਾਹੇ ਅਨਾਸ਼੍ਰਮੀ ਹੋਵੇ॥੫੩॥

ਨਾਮ ਬਿਨਾ ਦੰਡੌਂ ਸਕਲ ਨਰਕ ਸੁਰਗ ਮਮ ਰਾਜ।
ਭੂਹੀ ਦੋਨੋਂ ਗਤਰਦੇ ਜੋਨੀ ਅਰਥ ਸਮਾਜ॥ ੫੪ ॥

ਨਾਮ ਤੋਂ ਬਗ਼ੈਰ ਮੈਂ ਸਾਰਿਆਂ ਨੂੰ ਦੰਡ ਦੇਵਾਂਗਾ, ਨਰਕ ਸਵਰਗ ਸਭ ਥਾਂ ਮੇਰਾ ਰਾਜ ਹੋਵੇਗਾ। ਵਿਸ਼ੇ ਭੋਗ ਤੇ ਪਦਾਰਥਾਂ ਦੀ ਇਕਤਰਤਾ ਬਾਰੇ ਪ੍ਰਿਥਵੀ ਉੱਤੇ ਦੋ ਹੀ ਤੋਰੇ ਤੋਰਾਂਗਾ॥੫੪॥

ਇਹ ਭਾਵੀ ਪੂਰਨ ਕਰੋ ਤਬਿ ਜਾਵੌਂਗਾ ਖੂਬ।
ਏਕ ਤੁਮਾਰੇ ਦੰਡ ਸਹੁਂ ਅਵਰ ਨ ਜਾਨੌਂ ਦੂਬ'॥ ੫੫ ॥

ਇਹ ਮੇਰੀ ਇੱਛਾ ਪੂਰੀ ਕਰੋ ਤਾਂ ਚੰਗੀ ਤਰ੍ਹਾਂ ਸੰਸਾਰ ਵਿਚ ਜਾਵਾਂਗਾ, ਇਕ ਆਪ (ਬ੍ਰਹਮਾ ਦਾ) ਦਾ ਦੰਡ ਸਹਾਂਗਾ ਹੋਰ ਕਿਸੇ ਦੂਸਰੇ ਨੂੰ ਨਹੀਂ ਪਛਾਣਾਂਗਾ ਭਾਵ ਪ੍ਰਵਾਹ ਨਹੀਂ ਕਰਾਂਗਾ"॥੫੫॥

ਸਤਿਗੁਰ ਕਹਿਂ 'ਇਕ ਸਮੇ ਮੈਂ ਬ੍ਰਹਮਾ' ਕਹਤਿ ਸੁਹਾਤ।
'ਸੁਨਿ ਸੁਤ ! ਭੂਮੀ ਜਾਈਅਹੁ ਧਰਮ ਕਰਮ ਵਿੱਖਜਾਤ॥੫੬॥

ਰਾਮ ਕੁਇਰ ਜੀ ਕਹਿੰਦੇ ਹਨ ਕਿ ਸਤਿਗੁਰੂ ਜੀ ਮੈਨੂੰ ਫਿਰ ਕਹਿਣ ਲੱਗੇ, "ਹੇ ਰਾਮ ਕੁਇਰ ! ਸੁਣ, ਇਕ ਸਮੇਂ ਬ੍ਰਹਮਾ ਨੇ ਕਲਜੁਗ ਨੂੰ ਸ਼ੋਭਨੀਕ ਬਚਨ ਕਹੇ। "ਹੇ ਪੁੱਤਰ ! ਸੁਣ, ਪ੍ਰਿਥਵੀ ਵਿਚ ਜਾਓ ਤੇ ਉਥੇ ਆਪਣੇ ਧਰਮ ਕਰਮ ਪ੍ਰਗਟ ਕਰੋ॥੫੬॥

ਸੁਨਿ ਕਲਜੁਗ! ਮੇਰੋ ਹੁਕਮ ਤੂੰ ਮਮ ਆਗਯਾਵਾਰੁ।
ਸਰਬ ਮੰਤ੍ਰ ਤੁਹਿ ਰਾਜ ਰੱਦ ਨਾਮ ਮੰਤ੍ਰ ਸਿਧ ਸਾਰੁ॥ ੫੭ ॥

ਹੇ ਕਲਿਜੁਗ ! ਤੂੰ ਮੇਰਾ ਹੁਕਮ ਸੁਣ, ਤੂੰ ਮੇਰਾ ਆਗਿਆਕਾਰੀ ਹੈਂ; ਸਾਰੇ ਮੰਤਰ ਮੈਂ ਤੇਰੇ ਰਾਜ ਵਿਚ ਰੱਦ ਕਰ ਦਿਆਂਗਾ; ਨਾਮ ਮੰਤਰ ਹੀ ਸਾਰ ਸਿੱਧ ਹੋਵੇਗਾ॥੫੭॥

ਔਰ ਜੁਗਨਿ ਮਹਿਂ ਆਸਰਾ ਬਹੁਤ ਜੱਗ ਤਪੁ ਅਰਚ।
ਰਾਮ ਨਾਮ ਜਪੁ ਰਸਨ ਸ੍ਵਾਸ ਕਲਿ ਮਹਿਂ ਕਾਰਜ ਸਰਚ॥੫੮॥

ਹੋਰ ਜੁੱਗਾਂ ਵਿਚ ਤਾਂ ਯੱਗ ਤਪ ਅਰਚਨਾ ਆਦਿ ਦਾ ਬਹੁਤ ਆਸਰਾ ਸੀ, ਪਰ ਜੀਭ ਤੋਂ ਸਵਾਸ-ਸਵਾਸ ਪ੍ਰਭੂ ਦਾ ਨਾਮ ਜਪਣਾ ਤੇਰੇ ਰਾਜ ਵਿਚ ਕਾਰਜ ਸਾਰਨ ਵਾਲਾ ਹੋਵੇਗਾ॥੫੮॥

**ਤੋਹਿ ਰਾਜ ਹੁਇ ਪੁੱਤ੍ਰ! ਜਬਿ, ਸਭਿ ਦੇਵਨ ਦਜੋਂ ਵਰਜ।**
**ਜਿਉਂ ਇੱਛਾ ਤਿਉਂ ਵਰਤੀਏ ਨਾਮ ਮਹਾਤਮ ਗਰਜ॥੫੯॥**

ਹੇ ਪੁੱਤਰ! ਤੇਰਾ ਹੀ ਰਾਜ ਹੋਵੇਗਾ, ਸਾਰੇ ਦੇਵਤਿਆਂ ਨੂੰ ਮੈਂ ਵਰਜ ਦੇਵਾਂਗਾ, ਜਿਵੇਂ ਇੱਛਾ ਹੋਵੇ ਤਿਵੇਂ ਵਰਤਾਰਾ ਕਰੋ, ਨਾਮ ਮਹਾਤਮ ਗੱਜ ਕੇ ਸੁਣਾਈਂ॥੫੯॥

**ਭਲਾ ਤੁਮਾਰਾ ਰਾਜ ਹੁਇ ਸਕਲ ਸਿੱਧ ਵਾਚ।**
**ਥੋੜੀ ਕਰਨੀ ਫਲ ਅਧਿਕ ਤੀਨ ਰਾਖੀਓ ਸਾਚੁ॥੬੦॥**

ਤੇਰਾ ਭਲੀ ਪ੍ਰਕਾਰ ਰਾਜ ਹੋਵੇਗਾ ਤੇ ਜੋ ਤੂੰ ਬਚਨ ਕਹੇ ਹਨ, ਉਹ ਸਿੱਧ ਹੋ ਜਾਣਗੇ। ਤਿੰਨਾਂ ਜੁਗਾਂ ਨਾਲੋਂ ਇਹ ਗੱਲ ਆਪਣੇ ਸਮੇਂ ਸੱਚ ਜਾਣੀ ਕਿ ਨਾਮ ਦੀ ਥੋੜ੍ਹੀ ਕਰਨੀ ਦਾ ਵੀ ਬਹੁਤ ਫਲ ਪ੍ਰਾਪਤ ਹੋਵੇਗਾ॥੬੦॥

**ਪਰਅੰਸ਼ੀ ਪਰਨਾਰ ਤਜਿ ਨਾਮ ਸਰਾਹੈ ਸ੍ਵਾਸ।**
**ਹਰਿ ਭਜ, ਹਰਿ ਚਿਤ, ਹੇਤ ਹਰਿ, ਹਰਿ ਸਿਦਕੀ ਕੁਲ ਆਸ॥੬੧॥**

ਪਰਾਈ ਅੰਸ਼, ਪਰਾਈ ਨਾਰੀ ਛੱਡ ਕੇ ਸਵਾਸ-ਸਵਾਸ ਨਾਮ ਦਾ ਸਿਮਰਨ ਕਰਨਾ, ਹਰਿ ਜਪਣਾ, ਹਰਿ ਸਿਮਰਨਾ ਤੇ ਹਰਿ ਪ੍ਰੇਮ, ਹਰਿ 'ਤੇ ਭਰੋਸਾ ਤੇ ਸਭ ਆਸਾਂ ਹਰੀ ਉੱਤੇ ਰੱਖਣੀਆਂ॥੬੧॥

**ਦੇਹ ਅੰਤ ਭੀ ਹਰਿ ਭਜੇ ਤਉ ਭੀ ਹੁਇ ਨਿਸਤਾਰ।**
**ਐਸੇ ਹਰਿ ਕੋ ਨਿਤ ਭਜੈ ਭਉਜਲ ਉਤਰੈ ਪਾਰੁ॥੬੨॥**

ਦੇਹੀ ਦੇ ਅੰਤ ਸਮੇਂ ਵੀ ਜੇ ਹਰੀ ਦੇ ਨਾਮ ਦਾ ਜਾਪ ਕਰੇ, ਫਿਰ ਵੀ ਨਿਸਤਾਰਾ ਹੋ ਜਾਵੇਗਾ, ਐਸੇ ਹਰੀ ਦਾ ਜਿਹੜਾ ਸਦਾ ਸਿਮਰਨ ਕਰੇ ਤਾਂ ਭਵਸਾਗਰ ਨੂੰ ਪਾਰ ਕਰ ਜਾਂਦਾ ਹੈ॥੬੨॥

**ਬ੍ਰਹਮ ਪਰਾਇਣ ਹੋਇਕੈ ਤਨ ਮਨ ਅਰਪੈ ਜੋਇ।**
**ਤਾਕਾ ਭੀ ਤੂੰ ਭੈ ਕਰੀਂ ਇਹੈ ਹਮਾਰੀ ਖੋਇ॥੬੩॥**

ਵਾਹਿਗੁਰੂ ਵਿਚ ਭਗਤੀ ਭਾਵ ਹੋ ਕੇ ਜਿਹੜਾ ਤਨ, ਮਨ ਅਰਪਣ ਕਰ ਦਿੰਦਾ ਹੈ, ਉਸ ਦਾ ਵੀ ਤੂੰ ਭੈ ਕਰੀਂ, ਜੇ ਤੂੰ ਇਸਦੀ ਉਲੰਘਣਾ ਕਰੇਂਗਾ ਤਾਂ ਅਸੀਂ ਬੇਵਸ ਵਿਰੋਧੀ ਹੋ ਜਾਵਾਂਗੇ, ਇਹੋ ਸਾਡੀ ਖਸਲਤ ਹੈ॥੬੩॥

**ਅਪਰ ਸਕਲ ਤਜਿ ਆਸਰੋ ਏਕ ਨਾਮ ਕੋ ਪ੍ਰੇਮ।**
**ਤੀਨ ਲੋਕ ਕਉ ਬੇਧਿਕੈ ਜਾਇ ਸਾਜੁਜੀ ਖੇਮ॥੬੪॥**

ਹੋਰ ਸਾਰੇ ਆਸਰੇ ਛੱਡ ਕੇ ਜਿਹੜਾ ਇਕ ਨਾਮ ਨਾਲ ਪ੍ਰੇਮ ਕਰੇਗਾ, ਉਹ ਤਿੰਨਾਂ ਲੋਕਾਂ ਨੂੰ ਚੀਰ ਕੇ ਭਾਵ ਉਲੰਘ ਕੇ ਅਭੇਦ ਮੁਕਤੀ ਪਾਵੇਗਾ॥੬੪॥

**ਅਪਨੀ ਨਾਰੀ, ਸੱਚ ਬ੍ਰਿਤ, ਖਾਜ ਅਖਾਜੀ ਬ੍ਰਿੱਤ।**
**ਸੋਈ ਸੰਤ ਗੁਰੁ ਮਾਨੀਯਹੁ ਕਲੂ ਪੁੱਤ੍ਰ! ਸਤਿ ਚਿੱਤ॥੬੫॥**

ਆਪਣੀ ਨਾਰ ਤੇ ਸੰਤੋਖ, ਸੱਚ ਦੀ ਵੀਚਾਰ ਜਾਂ ਸੱਚ ਦਾ ਵਰਤ ਤੇ ਖਾਣ ਯੋਗ ਕੀ ਹੈ ਤੇ ਨਾ ਖਾਣ ਯੋਗ ਕੀ ਹੈ, ਇਸ ਦਾ ਵਿਚਾਰ ਜੋ ਧਾਰਨ ਕਰੇਗਾ। ਹੇ ਕਲਿਯੁਗ ਪੁੱਤਰ! ਸੋਈ ਸੰਤ ਗੁਰੂ ਮਾਨਯੋਗ ਹੋਵੇਗਾ ਇਸ ਗੱਲ ਨੂੰ ਚਿੱਤ ਵਿਚ ਸੱਚ ਕਰਕੇ ਧਾਰ ਲਵੋ॥੬੫॥

**ਸਤਿਜੁਗ ਮੇਰੇ ਸਿਰ ਬਾਸਹੁ, ਭੁਜਾ ਬਸਹੁ ਤ੍ਰਿਤੇਯ।**
**ਦੁਆਪੁਰ ਬਸੀਯਹੁ ਜੰਘ ਮਮ, ਤੂੰ ਚਰਨਨ ਕੋ ਸੇਯ॥੬੬॥**

ਸਤਿਜੁਗ ਮੇਰੇ ਸਿਰ ਵਿਚ ਵਸਦਾ ਹੈ ਤੇ ਤ੍ਰੇਤਾ ਮੇਰੀਆਂ ਬਾਹਾਂ ਵਿਚ ਵਸਦਾ ਹੈ, ਦੁਆਪਰ ਮੇਰੀਆਂ ਲੱਤਾਂ ਵਿਚ ਵਸਦਾ ਹੈ, ਤੂੰ ਮੇਰੇ ਚਰਨਾਂ ਵਿਚ ਵਸਦਾ ਹੈਂ, ਇਸ ਕਰਕੇ ਚਰਨਾਂ ਦੀ ਸੇਵਾ ਕਰੋ॥੬੬॥

**ਅੰਗ ਅੰਗ ਕੀ ਮੁਕਤਿ ਇਹ ਬੇਦ ਮਾਂਝ ਲਿਖਿ ਦੀਨ।**
**ਸੋਈ ਸੋ ਸਾਚੀ ਭਲੀ ਸਕਲ ਸਮਾਲਾ ਕੀਨ॥ ੬੭॥**

ਅੰਗ-ਅੰਗ ਦੀ ਮੁਕਤੀ ਵੇਦ ਵਿਚ ਲਿਖ ਦਿੱਤੀ ਹੈ, ਉਹੋ ਪਿੱਛੇ ਕਹੀ ਗੱਲ ਸੱਚੀ ਹੈ, ਓਹੋ ਭਲੀ ਹੈ, ਸਾਰੀ ਦਾ ਸੰਭਾਲਾ ਤੈਨੂੰ ਕਰ ਦਿੱਤਾ ਹੈ, ਅੱਗੇ ਤੋਂ ਤੂੰ ਹੀ ਇਸ ਦੀ ਸੰਭਾਲ ਕਰਨੀ ਹੈ॥੬੭॥

**ਅਪਨੋ ਅਪਨੋ ਰਾਜ ਕਰਿ ਤੁਮ ਆਈਅਹੁ ਮਮ ਧਾਮ।**
**ਕਰਿ ਕਰਿ ਕਰਨੀ ਕਲਪ ਲਗ ਪਾਈਅਹੁ ਆਇ ਅਰਾਮ॥੬੮॥**

ਆਪਣਾ-ਆਪਣਾ ਰਾਜ ਕਰਕੇ ਤੁਸੀਂ ਮੇਰੇ ਘਰ ਆਵੋ, ਕਲਪ ਤੱਕ ਕਰਨੀਆਂ ਕਰ-ਕਰ ਕੇ ਆ ਕੇ ਫਿਰ ਆਰਾਮ ਪਾਵੋ॥੬੮॥

**ਬ੍ਰਹਮ ਵਾਕ ਕਹਿ ਸੰਘਤਾ, ਪਰਾ ਪਸੰਤੀ ਜਾਪੁ।**
**ਮਧਮਾ, ਵੈਖਰੀ ਜਾਪ ਰਸਿ ਚਾਰ ਵੇਦ ਇਸ ਥਾਪੁ॥ ੬੯॥**

ਇਹ ਵਾਕ ਬ੍ਰਹਮ ਸੰਹਿਤਾ ਵਿਚ ਕਹੇ ਹਨ ਕਿ ਜਪ ਚਾਰ ਪ੍ਰਕਾਰ ਦਾ ਹੈ, ਭਾਵ ਪਰਾ, ਪਸੰਤੀ, ਮੱਧਮਾ, ਬੈਖਰੀ; ਇਨ੍ਹਾਂ ਵਿਚੋਂ ਕਿਸੇ ਵੀ ਦਵਾਰਾ ਨਾਮ ਦੇ ਜਪ ਦਾ ਰਸ ਲਵੇ, ਪਰ ਸੋਈ ਬਾਣੀ ਵਿਸ਼ੇਸ਼ ਹੈ ਜਿਹੜੀ ਇਕ ਦਿਲ ਹੋ ਕੇ ਪ੍ਰਭੂ ਨੂੰ ਯਾਦ ਕਰੀਏ। ਚਾਰ ਇਨ੍ਹਾਂ ਦੇ ਦੇਵਤੇ ਹਨ॥੬੯॥

**ਨਾਰਾਇਨ ਦੇਵ ਹੈ ਪਰਾ ਕਾ, ਨਰ ਪਸਜੰਤੀ ਇਸ਼ਟ।**
**ਵਾਗਦੇਵੀ ਮੱਧਮਾ ਬਸੈ, ਬਜਾਸ ਬੈਖਰੀ ਸ੍ਰਿਸ਼ਟਿ॥ ੭੦॥**

ਪਰਾ ਦਾ ਦੇਵਤਾ ਨਾਰਾਇਣ ਤੇ ਪਸਯੰਤੀ ਦਾ ਦੇਵਤਾ ਨਰ ਹੈ, ਸਰਸਵਤੀ ਦੇਵੀ ਮੱਧਮਾ ਵਿਚ ਵੱਸਦੀ ਹੈ ਤੇ ਬੈਖਰੀ ਦਾ ਸ੍ਰੇਸ਼ਟ ਬਿਆਸ ਹੈ॥੭੦॥

**ਸ੍ਵਾਸ ਠਹਿਰਾਵੈ ਨਾਭਿ ਘਰ ਉਠੇ ਤਰੰਗੀ ਤੌਜ।**
**ਨਾਮ ਭਜਨ ਕੀ ਜੁਗਤ ਇਹ ਮਥਰਾ ਬਖਸ਼ੀ ਮੌਜ' ॥ ੭੧॥**

ਨਾਭੀ ਦੇ ਟਿਕਾਣੇ ਸਵਾਸ ਟਿਕਾਵੇ ਤਾਂ ਅਨੰਦ ਦੀ ਲਹਿਰ ਉੱਠਦੀ ਹੈ। ਮਥੁਰਾ ਕਹਿੰਦਾ ਹੈ ਕਿ ਨਾਮ ਭਜਨ ਦੀ ਇਸ ਜੁਗਤੀ ਦੀ ਮੌਜ ਹੈ, ਮੈਨੂੰ ਰਾਮ ਕੁਇਰ ਜੀ ਨੇ ਬਖ਼ਸ਼ੀ ਹੈ"॥੭੧॥

**ਕਹਿ ਕਰਿ ਸਾਹਿਬ ਸਿੰਘ ਸੁਨਹੁ, ਚੁਪ ਕੀਨੀ, ਕਲਿ ਗੰਮ।**
**ਇਹ ਸਾਖੀ ਸਤਿਗੁਰ ਦਈ ਪੜਤਿ ਸੁਨਤਿ ਸੁਖ ਸੰਮ॥੭੨॥**

ਹੇ ਸਾਹਿਬ ਸਿੰਘ! ਸੁਣੋ, ਇਹ ਗੱਲਾਂ ਕਹਿ ਕੇ ਬ੍ਰਹਮਾ ਚੁੱਪ ਕਰ ਗਿਆ ਤੇ ਕਲਿਜੁਗ ਚਲਾ ਗਿਆ। ਇਹ ਸਾਖੀ ਸਤਿਗੁਰੂ ਜੀ ਨੇ ਦਿੱਤੀ ਹੈ ਪੜ੍ਹ ਸੁਣ ਕੇ ਸੁਖ ਪ੍ਰਾਪਤ ਹੋਵੇਗਾ॥੭੨॥

*ਪੰਜਵੀਂ ਰੁੱਤ ਦਾ ਪੰਜ਼ੀਵਾਂ ਅਧਿਆਇ ਸਮਾਪਤ ਹੋਇਆ॥੨੫॥*

☆☆☆

# ਅਧਿਆਇ ਛੱਬੀਵਾਂ

## ਅੰਮ੍ਰਿਤ ਰਾਇ ਕਵੀ, ਚੰਦਨ ਕਵੀ

*ਦੋਹਰਾ-* **ਸਭਾ ਸਰਬ ਕਵੀਅਨਿ ਬਿਖੈ ਇਸ ਬਿਧਿ ਭਯੋ ਸੰਬਾਦ।**
**ਧੰਨ ਧੰਨ ਸਭਿ ਹੀ ਕਹੈਂ ਰਿਦੈ ਅਧਿਕ ਅਹਿਲਾਦ॥ ੧॥**

ਸਾਰੇ ਕਵੀਆਂ ਵਿਚ ਇਸ ਪ੍ਰਕਾਰ ਵਾਰਤਾਲਾਪ ਹੋਈ, ਸਾਰੇ ਹੀ ਧੰਨ ਧੰਨ ਕਹਿੰਦੇ ਸਨ ਤੇ ਹਿਰਦੇ ਵਿਚ ਬਹੁਤ ਪ੍ਰਸੰਨ ਸਨ॥੧॥

*ਚੌਪਈ-* **ਉਠੇ ਪ੍ਰਭੂ ਮੰਦਰ ਕੋ ਗਏ। ਨਾਨਾ ਰਸ ਅਹਾਰ ਅਚਿ ਲਏ।**
**ਪੁਨ ਪ੍ਰਯੰਕ ਪਰ ਕਰਜੋ ਅਰਾਮੂ। ਇਮ ਸੰਬਾਦ ਕਵਿਨਿ ਅਭਿਰਾਮੂ॥੨॥**

ਗੁਰੂ ਜੀ ਉੱਠ ਕੇ ਮਹਿਲਾਂ ਵਿਚ ਚਲੇ ਗਏ ਤੇ ਕਈ ਪ੍ਰਕਾਰ ਦਾ ਭੋਜਨ ਛਕਿਆ। ਫਿਰ ਪਲੰਘ ਉੱਤੇ ਲੇਟ ਕੇ ਆਰਾਮ ਕੀਤਾ, ਇਸ ਪ੍ਰਕਾਰ ਕਵੀਆਂ ਵਿਚ ਮਨੋਹਰ ਵਾਰਤਾਲਾਪ ਹੋਇਆ॥੨॥

**ਦੇਸ਼ ਬਿਦੇਸ਼ਨਿ ਮਹਿਂ ਕਵਿ ਗੁਨੀ। ਆਵੈਂ ਚਲੇ ਸੁ ਕੀਰਤਿ ਸੁਨੀ।**
**'ਦਰਬ ਕਰੋਰਹੁਂ ਲਗ ਬਖਸ਼ੰਤੇ। ਜੁਗ ਲੋਕਨਿ ਕੇ ਸੁਖਨਿ ਲਭੰਤੇ'॥੩॥**

ਦੇਸ਼ਾਂ ਵਿਦੇਸ਼ਾਂ ਵਿਚ ਜਿਹੜੇ ਗੁਣਵਾਨ ਕਵੀ ਰਹਿੰਦੇ ਸਨ, ਉਹ ਸਤਿਗੁਰੂ ਜੀ ਦੀ ਕੀਰਤੀ ਸੁਣ ਕੇ ਚਲੇ ਆਉਂਦੇ ਸਨ। "ਸਤਿਗੁਰੂ ਜੀ ਕਰੋੜਾਂ ਰੁਪਏ ਦਾ ਧਨ ਦਿੰਦੇ ਸਨ ਤੇ ਦੋਵਾਂ ਲੋਕਾਂ ਦਾ ਸੁਖ ਪ੍ਰਾਪਤ ਹੁੰਦਾ ਸੀ"॥੩॥

**ਅੰਮ੍ਰਿਤ ਰਾਇ ਕਵੀ ਇਕ ਆਯੋ। ਕਰਿ ਕੀਰਤ ਕੋ ਕਵਿੱਤ ਲਿਆਯੋ।**
**ਮਿਲਜੋ ਪ੍ਰਥਮ ਹੂੰ ਕੀਨਿ ਪ੍ਰਣਾਮੂ। ਬਹੁਰ ਸੁਨਾਇ ਸੁਜਸ ਅਭਿਰਾਮੂ॥੪॥**

ਇਕ ਅੰਮ੍ਰਿਤ ਰਾਇ ਨਾਮ ਦਾ ਕਵੀ ਆਇਆ, ਉਹ ਗੁਰ ਕੀਰਤੀ ਦੀ ਕਵਿਤਾ ਲਿਖ ਕੇ ਲਿਆਇਆ। ਪਹਿਲਾਂ ਗੁਰੂ ਜੀ ਨੂੰ ਮਿਲ ਕੇ ਉਸ ਬੰਦਨਾ ਕੀਤੀ ਤੇ ਫਿਰ ਗੁਰੂ ਜੀ ਦਾ ਸੁੰਦਰ ਸ੍ਰੇਸ਼ਟ ਜੱਸ ਸੁਣਾਇਆ॥੪॥

*ਕਬਿੱਤ- 'ਜਾਂਹੀ ਓਰ ਜਾਊਂ, ਅਤਿ ਆਦਰ ਤਹਾਂ ਤੇ ਪਾਊਂ, ਤੇਰੇ ਗੁਨ ਗਨ ਕੋ ਅਗਾਊ ਗਨੈ ਸ਼ੇਸ਼ ਜੂ।*
*ਹੀਰ ਚੀਰ ਮੁਕਤਾ ਜੇ ਦੇਤਿ ਦਿਨ ਪ੍ਰਤਿ ਦਾਨ ਤਿਨੈ ਦੇਖ ਦੇਖ ਅਭਿਲਾਖਤਿ ਧਨੇਸ਼ ਜੂ।*
*ਗੁਨਨ ਮੈਂ ਗੁਨੀ ਕਵਿ ਅੰਮ੍ਰਿਤ ਪਢੱਯਾ ਮੇਰੋ ਜਬ ਇਨੈ ਹੇਰੋ ਪਜਾਰ ਕੀਜੈ ਅਮਰੈਸ਼ ਜੂ।*
*ਸ੍ਰੀ ਗੁਰੂ ਗੋਬਿੰਦ ਸਿੰਘ ਛੀਰ ਨਿਧਿ ਪਾਰ ਭਈ ਕੀਰਤਿ ਤਿਹਾਰੀ ਤੁਮੈਂ ਕਹਿਕੇ ਸੰਦੇਸ਼ ਜੂ'॥ ੧॥*

"ਜਿਸ ਪਾਸੇ ਵੀ ਮੈਂ ਜਾਂਦਾ ਹਾਂ, ਓਥੇ ਹੀ ਆਦਰ ਪਾਉਂਦਾ ਹਾਂ, ਤੇਰੇ ਸਾਰੇ ਗੁਣਾਂ ਨੂੰ ਤਾਂ ਸ਼ੇਸ਼ਨਾਗ ਪਹਿਲੇ ਤੋਂ ਹੀ ਗਿਣ ਰਿਹਾ ਹੈ। ਭਾਵ ਹੋਰਨਾਂ ਦਰਬਾਰਾਂ ਵਿਚ ਜਾ ਕੇ ਸਾਰੇ ਥਾਂ ਹੀ ਆਦਰ ਪਾਉਂਦਾ ਹਾਂ ਪਰ ਤੇਰੇ ਦਰਬਾਰ ਵਿਚ ਮੈਂ ਸਨਿਮਰ ਹੋ ਕੇ ਹੀ ਆ ਸਕਦਾ ਹਾਂ ਕਿਉਂਕਿ ਤੇਰਾ ਗੁਣ ਗਾਇਕ ਤਾਂ ਸ਼ੇਸ਼ਨਾਗ ਆਪ ਹੈ, ਉਸ ਦੇ ਸਾਹਮਣੇ ਹੋਰ ਕਵੀ ਕੀ ਹਨ? ਕਿਉਂਕਿ ਉਸ ਦੀ ਹਜ਼ਾਰ ਜੀਭ ਹੈ ਤੇ ਮੇਰੀ ਇਕ ਹੈ, ਉਹ ਆਦਿ ਤੋਂ ਕੀਰਤ ਕਰ ਰਿਹਾ ਹੈ, ਮੈਂ ਅੱਜ ਕਰਨ ਲੱਗਾ ਹਾਂ। ਹੀਰੇ, ਵਸਤਰ, ਮੋਤੀ, ਜਿਹੜੇ ਆਪ ਜੀ ਹਰ ਰੋਜ਼ ਦਾਨ ਦਿੰਦੇ ਹੋ ਉਨ੍ਹਾਂ ਨੂੰ ਵੇਖ-ਵੇਖ ਕੇ ਕੁਬੇਰ ਵੀ ਲਲਚਾਉਂਦਾ ਹੈ ਕਿ ਮੈਨੂੰ ਵੀ ਇਹੋ ਜਿਹਾ ਦਾਨ ਮਿਲੇ। ਹੇ ਦੇਵਤਿਆਂ ਦੇ ਈਸ਼ਵਰ! ਆਪ ਗੁਣੀਆਂ ਤੋਂ ਵੱਡੇ ਗੁਣੀ ਹੋ ਤੇ ਅੰਮ੍ਰਿਤ ਕਵੀ ਨੂੰ ਜਦ

ਇਹ ਵੇਖੋਗੇ ਕਿ ਮੇਰੇ ਗੁਣਾਂ ਦਾ ਉਚਾਰਨ ਵਾਲਾ ਹੈ ਤਾਂ ਪਿਆਰ ਕਰੋਗੇ। ਹੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ! ਆਪ ਦੀ ਕੀਰਤੀ ਖੀਰ ਸਮੁੰਦਰ ਤੋਂ ਵੀ ਪਾਰ ਨਿਕਲ ਗਈ ਹੈ। ਕੇਵਲ ਏਨਾ ਸੰਦੇਸ਼ਾ ਕਹਿ ਕੇ ਆਪ ਜੀ ਨੂੰ ਸੁਣਾਉਣ ਲਈ ਮੈਂ ਆਇਆ ਹਾਂ''॥੧॥

*ਚੌਪਈ-* **ਸੁਨਿ ਪ੍ਰਸੰਨ ਕਲਗੀਧਰ ਹ੍ਵੈ ਕੇ। ਰਾਖਯੋ ਨਿਕਟ ਮਾਨ ਬਹੁ ਕੈ ਕੈ।**
**ਰੋਜ ਦਯੋ ਕਰਿ ਦਰਬ ਘਨੇਰਾ। ਇਮ ਸੁਨਿ ਸੁਨਿ ਕਰਿ ਸੁਜਸ ਬਡੇਰਾ॥੫॥**

ਕਵਿਤਾ ਸੁਣ ਕੇ ਪ੍ਰਸੰਨ ਹੋ ਕੇ ਸਤਿਗੁਰੂ ਜੀ ਨੇ ਉਸ ਨੂੰ ਬਹੁਤ ਮਾਨ ਦੇ ਕੇ ਆਪਣੇ ਪਾਸ ਰੱਖਿਆ। ਬਹੁਤ ਰੋਜ਼ੀਨਾ ਲਾ ਦਿੱਤਾ। ਇਸ ਪ੍ਰਕਾਰ ਗੁਰੂ ਜੀ ਦਾ ਸ੍ਰੇਸ਼ਟ ਜੱਸ ਸੁਣ-ਸੁਣ ਕੇ॥੫॥

**ਕਰਣ ਪਰਬ ਭਾਖਾ ਤਿਨ ਕੀਨੀ। ਛੰਦ ਬੰਦ ਸੁੰਦਰ ਗਤਿ ਲੀਨੀ।**
**ਲਾਖ ਦਰਬ ਕੀ ਬਖ਼ਸ਼ਿਸ਼ ਪਾਈ। ਗੁਰ ਕੀ ਕੀਰਤਿ ਮਹਿਦ ਬਨਾਈ॥੬॥**

ਕਰਣ ਪਰਬ ਦਾ ਉਸ ਬ੍ਰਿਜ ਭਾਸ਼ਾ ਵਿਚ ਟੀਕਾ ਕੀਤਾ, ਛੰਦਾਬੰਦੀ ਦੀ ਸੋਹਣੀ ਚਾਲ ਬਣਾਈ। ਲੱਖ ਰੁਪਏ ਧਨ ਦੀ ਬਖ਼ਸ਼ੀਸ਼ ਪਾਈ ਤੇ ਗੁਰੂ ਜੀ ਦੀ ਕੀਰਤੀ ਬਹੁਤ ਬਣਾਈ॥੬॥

*ਨੋਟ : 'ਕਰਣ ਪਰਬ' ਦਾ ਟੀਕਾ ਹੰਸ ਰਾਮ ਨੇ ਕੀਤਾ ਸੀ, ਅੰਮ੍ਰਿਤ ਕਵੀ ਨੇ 'ਸਭਾ ਪਰਬ' ਬਣਾਇਆ ਸੀ ਜੋ ਪਟਿਆਲਾ ਲਾਇਬ੍ਰੇਰੀ ਵਿਚ ਮੌਜੂਦ ਹੈ।*

**ਹੰਸਰਾਮ ਕਵਿ ਪਰਬ ਬਨਾਯੋ। ਦ੍ਰੋਣਪਰਬ ਕੁਵਰੇਸ਼ ਸੁਨਾਯੋ।**
**ਇਸੀ ਰੀਤਿ ਬਹੁ ਭਾਖਾ ਬਨੀ। ਮਿਲੇ ਆਨਿ ਇਸ ਹੀ ਬਿਧਿ ਗੁਨੀ॥੭॥**

ਹੰਸ ਰਾਮ ਕਵੀ ਨੇ ਪਰਬ ਬਣਾਇਆ ਤੇ ਦ੍ਰੋਣ ਪਰਬ ਕੁਵਰੇਸ਼ ਨੇ ਸੁਣਾਇਆ। ਇਸ ਰੀਤੀ ਨਾਲ ਬਹੁਤ ਕੁਝ ਬ੍ਰਿਜ ਭਾਸ਼ਾ ਵਿਚ ਅਨੁਵਾਦ ਹੋਇਆ, ਇਸ ਵਿਧੀ ਨਾਲ ਹੀ ਬਹੁਤ ਗੁਣੀ ਕਵੀ ਆ ਮਿਲੇ॥੭॥

**ਬਾਵਨ ਕਵਿ ਗਿਨਤੀ ਮਹਿਂ ਨੀਤਿ। ਰਹੈਂ ਨਿਕਟ ਹਰਖਾਵੈਂ ਚੀਤਿ।**
**ਇਕ ਦਿਨ ਸਤਿਗੁਰ ਸਭਾ ਲਗਾਇ। ਬੈਠੇ ਹੁਤੇ ਮਹਾਂ ਦੁਤਿ ਪਾਇ॥੮॥**

ਇਸ ਪ੍ਰਕਾਰ ਕੁਲ ਬਵੰਞਾ ਕਵੀ ਸਦਾ ਹੀ ਗੁਰੂ ਜੀ ਪਾਸ ਪ੍ਰਸੰਨ ਚਿੱਤ ਹੋ ਕੇ ਰਹਿੰਦੇ ਸਨ। ਇਕ ਦਿਨ ਸਤਿਗੁਰੂ ਜੀ ਸਭਾ ਲਾ ਕੇ ਬਹੁਤ ਸ਼ੋਭਾ ਪਾ ਕੇ ਬੈਠੇ ਹੋਏ ਸਨ॥੮॥

**ਏਕ ਕਵੀ ਚਲਿ ਕਰਿ ਤਹਿਂ ਆਯੋ। ਨਿਜ ਬਿੱਦਜਾ ਹੰਕਾਰ ਬਢਾਯੋ।**
**ਕੀਨ ਸਵੈਯਾ ਅਰਥ ਛਪਾਯੋ। ਅਭਿਲਾਖਤਿ ਗੁਰ ਤੇ ਪਰਖਾਯੋ॥੯॥**

ਇਕ ਦਿਨ ਇਕ ਕਵੀ ਉਥੇ ਚਲ ਕੇ ਆਇਆ, ਜਿਸ ਨੇ ਆਪਣੀ ਵਿੱਦਿਆ ਕਰਕੇ ਬਹੁਤ ਹੰਕਾਰ ਵਧਾਇਆ ਸੀ। ਉਸ ਇਕ ਸਵੈਯਾ ਲਿਖਿਆ ਸੀ, ਜਿਸ ਵਿਚ ਕੁਝ ਅਰਥ ਛੁਪਾਏ ਸਨ, ਗੁਰੂ ਜੀ ਪਾਸੋਂ ਉਸ ਸਵੈਯੇ ਦੀ ਪੜਚੋਲ ਕਰਵਾਉਣ ਦੀ ਅਭਿਲਾਸ਼ਾ ਸੀ॥੯॥

**ਹਾਥ ਬੰਦਿ ਕਰਿ ਬੰਦਨ ਠਾਨੀ। ਬੈਠਿ ਪ੍ਰਭੂ ਕੇ ਨਿਕਟ ਬਖਾਨੀ।**
**'ਦੇਸ਼ ਦੇਸ਼ ਮਹਿਂ ਰਾਵਰਿ ਕੀਰਤਿ। ਜਿਸ ਜਿਸ ਤੇ ਸੁਨਿਯਤਿ ਬਿਸਤੀਰਤਿ॥੧੦॥**

ਹੱਥ ਜੋੜ ਕੇ ਉਸ ਨੇ ਬੰਦਨਾ ਕੀਤੀ ਤੇ ਸਤਿਗੁਰੂ ਜੀ ਦੇ ਪਾਸ ਬੈਠ ਕੇ ਬੋਲਿਆ, ''ਦੇਸ਼-ਦੇਸ਼ ਵਿਚ ਤੁਹਾਡੀ ਕੀਰਤੀ ਹੋ ਰਹੀ ਹੈ, ਜਿਸ-ਜਿਸ ਪਾਸੋਂ ਫੈਲੀ ਹੋਈ ਸੁਣੀ ਜਾਂਦੀ ਹੈ॥੧੦॥

**ਸਭਿ ਬਿੱਦਜਾ ਕੇ ਗੁਨੀ ਬਖਾਨੇ। ਰਹੈਂ ਸਭਾ ਤੁਮਾਰੀ ਸਨਮਾਨੇ।**
**ਛੰਦ ਰਚਹਿਂ ਲਾਖਹੁਂ ਰਹਿਂ ਤੀਰ। ਪਰਖਹੁ ਸਭਿ ਕੇ ਗੁਨੀ ਗਹੀਰ॥੧੧॥**

ਸਾਰੇ ਵਿੱਦਿਆ ਦੇ ਗੁਣੀ ਕਹਿੰਦੇ ਹਨ, ਜਿਹੜੇ ਤੁਹਾਡੀ ਸਭਾ ਵਿਚ ਰਹਿੰਦੇ ਹਨ, ਤੁਸੀਂ ਉਨ੍ਹਾਂ ਦਾ ਸਨਮਾਨ ਕਰਦੇ ਹੋ। ਤੁਹਾਡੇ ਪਾਸ ਰਹਿ ਕੇ ਲੱਖਾਂ ਛੰਦਾਂ ਦੀ ਰਚਨਾ ਕਰਦੇ ਹਨ, ਤੁਸੀਂ ਗੁਣਾਂ ਦੇ ਖ਼ਜ਼ਾਨੇ ਸਭ ਦੀ ਕਵਿਤਾ ਦੀ ਪਰਖ ਕਰਦੇ ਹੋ॥੧੧॥

**ਏਕ ਸ੍ਵੈਯਾ ਰਚਜੋ ਨਵੀਨਾ। ਅਰਥ ਅਜਾਇਬ ਸ਼ੁਭ ਧਰਿ ਦੀਨਾ।**
**ਸਭਾ ਆਪ ਕੀ ਮਹਿਂ ਨਹਿਂ ਐਸਾ। ਜ਼ਾਹਰ ਕਹੈ ਅਰਥ ਕੋ ਜੈਸਾ' ॥੧੨॥**

ਮੈਂ ਵੀ ਇਕ ਨਵਾਂ ਸ੍ਵੈਯਾ ਲਿਖਿਆ ਹੈ, ਉਸ ਦੇ ਵਿਚ ਅਜੀਬ ਅਰਥ ਧਰ ਦਿੱਤਾ ਹੈ। ਤੁਹਾਡੀ ਸਭਾ ਵਿਚ ਐਸਾ ਕੋਈ ਨਹੀਂ ਹੈ, ਜਿਹੜਾ ਇਸ ਵਿਚਲੇ ਅਰਥਾਂ ਨੂੰ ਪ੍ਰਗਟ ਕਰੇ" ॥੧੨॥

**ਸੁਨਿ ਹੰਕਾਰ ਸਮੇਤ ਉਬਾਚਾ। ਬੋਲਜੋ ਪਾਤਸ਼ਾਹੁ ਗੁਰ ਸਾਚਾ।**
**'ਨਿਜ ਮਤਿ ਕਰਿਕੈ ਕੀਨਸਿ ਜਥਾ। ਸਭਾ ਮਝਾਰ ਉਚਾਰਹੁ ਤਥਾ' ॥੧੩॥**

ਉਸ ਦੇ ਹੰਕਾਰ ਭਰਪੂਰ ਬੋਲ ਸੁਣ ਕੇ ਸੱਚੇ ਸਤਿਗੁਰੂ ਜੀ ਬੋਲੇ, "ਜਿਵੇਂ ਆਪਣੀ ਮੱਤ ਕਰਕੇ ਬਣਾਇਆ ਹੈ, ਸਭਾ ਵਿਚ ਉਸ ਤਰ੍ਹਾਂ ਹੀ ਇਸ ਦਾ ਉਚਾਰਨ ਕਰੋ" ॥੧੩॥

**ਜਿਸ ਪ੍ਰਕਾਰ ਕਰਿਕੈ ਕਵਿ ਲਜਾਯੋ। ਸ੍ਰੀ ਸਤਿਗੁਰ ਕੋ ਤਬੈ ਸੁਨਾਯੋ।**
**ਸਭਾ ਬਿਖੈ ਸਭਿਹੂੰ ਸੁਨਿ ਲਯੋ। ਸੋ ਮੈਂ ਇਹਾਂ ਪਾਠ ਲਿਖਿ ਦਯੋ॥ ੧੪॥**

ਜਿਸ ਪ੍ਰਕਾਰ ਕਵੀ ਬਣਾ ਕੇ ਲਿਆਇਆ ਸੀ, ਉਸ ਪ੍ਰਕਾਰ ਹੀ ਤਦ ਸਤਿਗੁਰੂ ਜੀ ਨੂੰ ਸੁਣਾਇਆ। ਸਭਾ ਦੇ ਵਿਚ ਸਾਰਿਆਂ ਨੇ ਸੁਣ ਲਿਆ, ਉਸ ਨੂੰ ਮੈਂ ਉਸ ਤਰ੍ਹਾਂ ਹੀ ਏਥੇ ਲਿਖ ਦਿੱਤਾ ਹੈ॥੧੪॥

*ਸ੍ਵੈਯਾ-ਨਵਸਾਤ ਤਿਯੇ ਨਵਸਾਤ ਕਿਯੇ ਨਵਸਾਤਿ ਪਿਯੇ, ਨਵਸਾਤ੍ ਪਿਯਾਏ।*
*ਨਵਸਾਤ ਰਚੇ, ਨਵਸਾਤ ਬਦੇ, ਨਵਸਾਤ ਪਯਾ ਪਹਿ ਦਾਯਕ ਪਾਏ।*
*ਜੀਤ ਕਲਾ ਨਵਸਾਤਨ ਕੀ ਨਵਸਾਤਨ ਕੇ ਮੁਖ ਅੰਚਰ ਛਾਏ।*
*ਮਾਨਹੁ ਮੇਘ ਕੇ ਮੰਡਲ ਮੈਂ ਕਵਿ ਚੰਦਨ ਚੰਦ ਕਲੇਵਰ ਛਾਏ॥ ੧॥*

ਸੋਲ੍ਹਾਂ ਵਰ੍ਹੇ ਦੀ ਇਸਤਰੀ ਨੇ ਸੋਲ੍ਹਾਂ ਸ਼ਿੰਗਾਰ ਕੀਤੇ, ਉਸਦਾ ਸੋਲ੍ਹਾਂ ਵਰ੍ਹਿਆਂ ਦਾ ਪਤੀ ਸੀ। ਉਸ ਦਾ ਪਤੀ ਸੋਲ੍ਹਾਂ ਮਹੀਨੇ ਮਗਰੋਂ ਪਰਦੇਸ਼ ਵਿਚੋਂ ਆਇਆ। ਸੋਲ੍ਹਾਂ ਘਰਾਂ ਵਾਲਾ ਚੌਪੜ ਵਿਛਾਇਆ, ਸੋਲ੍ਹਾਂ ਦਾਉ ਪਾਉਣ ਦੀ ਸ਼ਰਤ ਲਾਈ, ਪਰ ਸੋਲ੍ਹਵਾਂ ਦਾਅ ਪਤੀ ਦਾ ਪੈ ਗਿਆ ਭਾਵ ਪੁੱਗ ਗਿਆ। ਸੋਲ੍ਹਾਂ ਨਰਦਾਂ ਵਾਲੇ ਚੌਪੜ ਦੀ ਬਾਜ਼ੀ ਪਤੀ ਨੇ ਜਿੱਤ ਲਈ, ਤਾਂ ਸੋਲ੍ਹਾਂ ਕਲਾਂ ਵਾਲੇ ਚੰਦ ਵਰਗੇ ਮੁਖੜੇ ਵਾਲੀ ਨੇ ਪੱਲੇ ਨਾਲ ਮੂੰਹ ਕੱਜ ਲਿਆ। ਚੰਦਨ ਕਵੀ ਕਹਿੰਦਾ ਹੈ ਕਿ ਮਾਨੋ ਬੱਦਲਾਂ ਦੇ ਮੰਡਲ ਵਿਚ ਚੰਦ ਦਾ ਸਰੀਰ ਛੁਪ ਗਿਆ ਹੈ॥੧॥

*ਚੌਪਈ-* **ਸ੍ਰੀ ਕਲਗੀਧਰ ਸੁਨਿ ਮੁਸਕਾਏ। ਕਹਿ ਚੰਦਨ ਕੋ ਗਰਬ ਗਵਾਏ।**
**'ਇਸ ਜੈਸਨਿ ਕੋ ਅਰਥ ਬਿਚਾਰਨ। ਹਮਰੇ ਘਾਹੀ ਕਰਹਿਂ ਉਚਾਰਨਿ ॥੧੫॥**

ਸ੍ਰੀ ਕਲਗੀਧਰ ਜੀ ਸ੍ਵੈਯਾ ਸੁਣ ਕੇ ਮੁਸਕਰਾਏ, ਉਨ੍ਹਾਂ ਚੰਦਨ ਨੂੰ ਕਿਹਾ ਹੰਕਾਰ ਨੂੰ ਦੂਰ ਕਰੋ, "ਇਹੋ ਜਿਹੇ ਛੰਦਾਂ ਦੇ ਅਰਥ ਉੱਤੇ ਵਿਚਾਰ ਸਾਡੇ ਘਾਹੀ ਵੀ ਉਚਾਰਨ ਕਰ ਸਕਦੇ ਹਨ॥੧੫॥

**ਇਹ ਲਾਇਕ ਕਵਿਯਨਿ ਕੇ ਨਾਂਹੀ। ਮਿਲਿ ਆਪਸ ਮਹਿਂ ਕਰਤੇ ਘਾਹੀ।**
**ਛੰਦ ਸਭਾ ਹਮਰੀ ਮਹਿਂ ਸਰਸਤਿ। ਜਿਨ ਕੇ ਪਾਠ ਕਰੇ ਰਸ ਬਰਸਤਿ ॥੧੬॥**

ਇਹ ਸ੍ਵੈਯਾ ਕਵੀਆਂ ਦੇ ਲਾਇਕ ਨਹੀਂ ਹੈ, ਸਾਡੇ ਘਾਹੀ ਮਿਲ ਕੇ ਆਪਸ ਵਿਚ ਅਜਿਹੀਆਂ ਕਵਿਤਾਵਾਂ ਦੀ ਰਚਨਾ ਕਰਦੇ ਹਨ। ਸਾਡੀ ਛੰਦ ਸਭਾ ਵਿਚ ਬੜੇ ਰਸ ਵਾਲੇ ਕਵੀ ਰਹਿੰਦੇ ਹਨ। ਜਿਨ੍ਹਾਂ ਦੀ ਕਵਿਤਾ ਪੜ੍ਹਨ ਨਾਲ ਰਸਾਂ ਦੀ ਵਰਸ਼ਾ ਹੁੰਦੀ ਹੈ॥੧੬॥

**ਕਵੀਜਨਿ ਕੇ ਹਮਰੇ ਹਯ ਦਾਸ। ਪਠਤਿ ਸੁਨਤਿ ਆਨਤਿ ਜਬਿ ਘਾਸ'।**
**ਚੰਦਨ ਕਵਿ ਗੁਰ ਕੇ ਬਚ ਸੁਨੇ। ਬੋਲਯੋ ਧਰਿ ਕਰਿ ਅਚਰਜ ਘਨੇ॥੧੭॥**

ਸਾਡੇ ਕਵੀਆਂ ਦੇ ਘੋੜਿਆਂ ਦੇ ਦਾਸ ਕਵਿਤਾ ਪੜ੍ਹਦੇ ਸੁਣਦੇ ਘਾਹ ਲੈ ਕੇ ਆਉਂਦੇ ਹਨ।'' ਚੰਦਨ ਕਵੀ ਨੇ ਜਦ ਗੁਰੂ ਜੀ ਦੇ ਬਚਨ ਸੁਣੇ ਤਾਂ ਬਹੁਤ ਹੈਰਾਨੀ ਧਾਰ ਕੇ ਬੋਲਿਆ॥੧੭॥

**'ਇਕ ਘਾਹੀ ਕੋ ਲੇਹੁ ਬੁਲਾਇ। ਜੋ ਇਸ ਕੇ ਦੇ ਅਰਥ ਸੁਨਾਇ।**
**ਜਿਸਤੇ ਆਵੈ ਮੋਹਿ ਪ੍ਰਤੀਤ। ਸਭਾ ਗੁਰੂ ਕੀ ਹੈ ਕਵਿ ਜੀਤ'॥ ੧੮॥**

''ਇਕ ਘਾਹੀ ਨੂੰ ਬੁਲਾ ਲਵੋ, ਜਿਹੜਾ ਇਸ ਸਵੈਯੇ ਦੇ ਅਰਥ ਸੁਣਾ ਦੇਵੇ, ਜਿਸ ਕਰਕੇ ਮੈਨੂੰ ਪ੍ਰਤੀਤ ਆ ਜਾਵੇ, ਗੁਰੂ ਦੀ ਸਭਾ ਕਵੀਆਂ ਨੂੰ ਜਿੱਤਣ ਵਾਲੀ ਹੈ''॥੧੮॥

**ਹੇਮ ਲਸ਼ਟਕਾ ਜੁਤਿ ਤਹਿਂ ਖਰਿਯੋ। ਪ੍ਰਭੁ ਸੁਨਿ, ਤਾਂਹਿ ਪਠਾਵਨਿ ਕਰਿਯੋ।**
**'ਆਨਹੁ ਧੰਨਾ ਸਿੰਘ ਹਕਾਰਿ। ਇਸ ਹੀ ਛਿਨ ਕੁਛ ਲਗਹਿ ਨ ਬਾਰ'॥੧੯॥**

ਉਥੇ ਸੋਨੇ ਦੀ ਸੋਟੀ ਲੈ ਕੇ ਇਕ ਚੋਬਦਾਰ ਖੜਾ ਸੀ, ਸਤਿਗੁਰੂ ਜੀ ਨੇ ਸੁਣ ਕੇ ਉਸ ਨੂੰ ਭੇਜਿਆ, ''ਧੰਨਾ ਸਿੰਘ ਨੂੰ ਬੁਲਾ ਕੇ ਲਿਆਵੋ। ਏਸੇ ਵੇਲੇ ਚਲੇ ਜਾਵੋ, ਇਸ ਵਿਚ ਕੋਈ ਦੇਰ ਨਾ ਲੱਗੇ''॥੧੯॥

**ਸਤਿਗੁਰ ਹੁਕਮ ਮਾਨਿ ਸੋ ਗਯੋ। ਧੰਨਾ ਸਿੰਘ ਸੰਗ ਕਹਿ ਦਯੋ।**
**ਸੁਨਿ ਕੈ ਤਿਨ ਸੋ ਬੂਝਨ ਕੀਨਾ। 'ਕਿਮ ਸਿਮਰਯੋ ਮੁਝ ਕਹਹੁ ਪ੍ਰਬੀਨਾ?'॥੨੦॥**

ਸਤਿਗੁਰੂ ਜੀ ਦਾ ਹੁਕਮ ਮੰਨ ਕੇ ਉਹ ਗਿਆ ਤੇ ਧੰਨਾ ਸਿੰਘ ਨੂੰ ਨਾਲ ਚਲਣ ਵਾਸਤੇ ਕਹਿ ਦਿੱਤਾ। ਇਹ ਸੁਣ ਕੇ ਧੰਨਾ ਸਿੰਘ ਚੋਬਦਾਰ ਨੂੰ ਪੁੱਛਣ ਲੱਗਾ, ''ਹੇ ਚਤੁਰ! ਮੈਨੂੰ ਦੱਸੋ ਗੁਰੂ ਜੀ ਨੇ ਕਿਵੇਂ ਯਾਦ ਕੀਤਾ ਹੈ?''॥੨੦॥

**ਚੋਬਦਾਰ ਤਬਿ ਕਹਯੋ ਪ੍ਰਸੰਗ। ਜਿਮ ਗੁਰ ਭਨਯੋ ਕਵੀ ਕੇ ਸੰਗ।**
**ਧੰਨਾ ਸਿੰਘ ਸੁਜਾਨ ਸਭਿ ਜਾਨੀ। ਸਫਲ ਕਰੀ ਚਾਹੈ ਗੁਰਬਾਨੀ॥ ੨੧॥**

ਚੋਬਦਾਰ ਨੇ ਫਿਰ ਸਾਰਾ ਪ੍ਰਸੰਗ ਸੁਣਾਇਆ, ਜਿਵੇਂ ਗੁਰੂ ਜੀ ਨੇ ਕਵੀ ਨੂੰ ਕਿਹਾ ਸੀ। ਚਤੁਰ ਧੰਨਾ ਸਿਘ ਸਭ ਜਾਣ ਗਿਆ, ਉਹ ਗੁਰੂ ਜੀ ਦੇ ਬਚਨਾਂ ਨੂੰ ਸਫਲ ਕਰਨਾ ਚਾਹੁੰਦਾ ਸੀ॥੨੧॥

**ਬਹੁਤ ਮੋਲ ਕੇ ਬਸਤ੍ਰ ਉਤਾਰੇ। ਜੀਰਣ ਮੋਟ ਦੇਹਿ ਪਰ ਧਾਰੇ।**
**ਇਕ ਖੁਰਪਾ ਲੇ ਕਰਿ ਜੁਤ ਜਾਰੀ। ਇਕੱਠੀ ਕਰਿ ਸਿਕੰਧ ਪਰ ਡਾਰੀ॥੨੨॥**

ਬਹੁਤ ਕੀਮਤੀ ਵਸਤਰ ਉਸ ਉਤਾਰ ਦਿੱਤੇ, ਬਹੁਤ ਪੁਰਾਣੇ ਤੇ ਮੋਟੇ ਕਪੜੇ ਸਰੀਰ 'ਤੇ ਧਾਰ ਲਏ। ਇਕ ਖੁਰਪਾ ਤੇ ਘਾਹ ਪਾਉਣ ਵਾਲਾ ਤੰਗੜ ਲੈ ਲਿਆ ਤੇ ਇਕੱਠਾ ਕਰਕੇ ਮੋਢੇ 'ਤੇ ਧਰ ਲਿਆ॥੨੨॥

**ਸਭਿ ਘਾਹੀ ਕੋ ਬੇਖ ਬਨਾਯੋ। ਸ਼ੰਕ ਬਿਹੀਨ ਸਭਾ ਮਹਿਂ ਆਯੋ।**
**ਗੁਰ ਪਦ ਪਦਮ ਕੀਨ ਤਬਿ ਨਮੋਂ। ਉਚਤਿ ਥਾਨ ਬੈਠਯੋ ਤਿਹ ਸਮੋ॥੨੩॥**

ਸਭ ਪ੍ਰਕਾਰ ਘਾਹੀ ਦਾ ਭੇਖ ਬਣਾਇਆ ਤੇ ਸ਼ੰਕਾ ਰਹਿਤ ਹੋ ਕੇ ਸਭਾ ਵਿਚ ਆਇਆ। ਗੁਰੂ ਜੀ ਦੇ ਚਰਨ ਕੰਵਲਾਂ 'ਤੇ ਬੰਦਨਾ ਕੀਤੀ ਤੇ ਉਸ ਸਮੇਂ ਉਚਿਤ ਸਥਾਨ 'ਤੇ ਬੈਠ ਗਿਆ॥੨੩॥

**ਸ਼੍ਰੀ ਕਲਗੀਧਰ ਹੁਕਮ ਉਚਾਰਾ। 'ਇਹ ਕਵਿ ਹੈ ਮਤਿਵਾਨ ਉਦਾਰਾ।**
**ਰਚਿ ਕਰਿ ਆਨਯੋ ਏਕ ਸਵੈਯਾ। ਅਰਥ ਬਿਚਾਰਹੁ ਦੇਹੁ ਸੁਨੈਯਾ'॥ ੨੪॥**

ਸਤਿਗੁਰੂ ਜੀ ਨੇ ਫਿਰ ਹੁਕਮ ਉਚਾਰਨ ਕੀਤਾ, "ਇਹ ਵੱਡਾ ਬੁੱਧੀਵਾਨ ਕਵੀ ਹੈ। ਇਕ ਸਵੈਯਾ ਲਿਖ ਕੇ ਲਿਆਇਆ ਹੈ, ਇਸ ਦੇ ਅਰਥ ਵਿਚਾਰ ਕੇ ਸੁਣਾ ਦੇਵੋ" ॥੨੪॥

**ਸੁਣ ਧੰਨਾ ਸਿੰਘ ਅਰਥ ਬਖਾਨਾ।'ਤ੍ਰਿਯ ਖੋੜਸ ਬਰਖਨ ਬਜਵਾਨਾ।**
**ਤਨ ਖੋੜਸ ਸ਼ਿੰਗਾਰ ਸੁਹਾਯੋ। ਖੋੜਸ ਮਾਸਨ ਮਹਿਂ ਪਿਯ ਆਯੋ॥ ੨੫॥**

ਇਹ ਸੁਣ ਕੇ ਧੰਨਾ ਸਿੰਘ ਨੇ ਅਰਥ ਕੀਤੇ, "ਸੋਲ੍ਹਾਂ ਵਰ੍ਹਿਆਂ ਦੀ ਇਸਤਰੀ ਹੈ, ਉਸ ਨੇ ਆਪਣੇ ਸਰੀਰ 'ਤੇ ਸੋਲ੍ਹਾਂ ਸ਼ਿੰਗਾਰ ਕੀਤੇ ਹਨ, ਸੋਲ੍ਹਾਂ ਮਹੀਨਿਆਂ ਬਾਅਦ ਉਸ ਦਾ ਪਤੀ ਆਇਆ ਹੈ॥੨੫॥

**ਖੋੜਸ ਘਰ ਕੋ ਚੌਪਰ ਰਚਿਯੋ। ਖੋੜਸ ਦਾਵ ਲਾਇ ਸੁਖ ਮਚਿਯੋ।**
**ਸੋਈ ਖੋੜਸ ਪਜਾਰੋ ਲਜਾਯੋ। ਖੋੜਸ ਕੀ ਬਾਜੀ ਜੈ ਪਾਯੋ॥ ੨੬॥**

ਉਨ੍ਹਾਂ ਨੇ ਸੋਲ੍ਹਾਂ ਘਰਾਂ ਵਾਲਾ ਚੌਪੜ ਵਿਛਾਇਆ, ਸੋਲ੍ਹਾਂ ਦਾਅ ਪਾਉਣ ਦੀ ਸ਼ਰਤ ਲਾਈ। ਓਹੀ ਸੋਲ੍ਹਵਾਂ ਦਾਅ ਪਿਆਰੇ ਪਤੀ ਨੇ ਪਾ ਲਿਆ ਤੇ ਚੌਪੜ ਦੀ ਬਾਜ਼ੀ ਜਿੱਤ ਲਈ॥੨੬॥

**ਖੋੜਸ ਕਲਾ ਚੰਦ ਮੁਖ ਜੋਈ। ਹਾਰ ਪਾਯ ਤ੍ਰਿਯ ਛਾਦਤਿ ਸੋਈ।**
**ਮਨਹੁਂ ਮੇਘ ਮਹਿਂ ਨਿਸਪਤਿ ਛਾਯੋ। ਇਮ ਅੰਚਰ ਮਹਿਂ ਮੁਖਿ ਦਰਸਾਯੋ' ॥੨੭॥**

ਸੋਲ੍ਹਾਂ ਕਲਾਂ ਸੰਪੂਰਨ ਚੰਦ ਵਰਗੇ ਮੁਖ ਵਾਲੀ ਇਸਤਰੀ ਨੇ ਹਾਰ ਪਾ ਕੇ ਆਪਣਾ ਮੂੰਹ ਢੱਕ ਲਿਆ, ਮਾਨੋ ਬੱਦਲਾਂ ਵਿਚ ਚੰਦਰਮਾਂ ਛੁਪ ਗਿਆ ਹੋਵੇ, ਇਸ ਪ੍ਰਕਾਰ ਪੱਲੇ ਵਿਚ ਮੂੰਹ ਦਿੱਸਿਆ" ॥੨੭॥

**ਸਤਿਗੁਰ ਸਹਿਤ ਸਭਾ ਸਭਿ ਸੁਨਿਯੋ। ਅਰਥ ਜਥਾਵਤਿ ਜਿਮ ਇਹ ਭਨਿਯੋ।**
**ਸੁਨਿ ਚੰਦਨ ਕਵਿ ਤਜਿ ਹੰਕਾਰਾ। ਹਾਥ ਜੋਰਿ ਗੁਰ ਸਾਥ ਉਚਾਰਾ॥ ੨੮॥**

ਸਤਿਗੁਰੂ ਸਹਿਤ ਸਾਰਿਆਂ ਨੇ ਸਭਾ ਵਿਚ ਸੁਣਿਆ, ਜਿਵੇਂ ਧੰਨਾ ਸਿੰਘ ਨੇ ਅਰਥ ਬਿਆਨ ਕੀਤੇ ਸਨ। ਇਹ ਸੁਣ ਕੇ ਚੰਦਨ ਕਵੀ ਦਾ ਹੰਕਾਰ ਜਾਂਦਾ ਰਿਹਾ ਤੇ ਹੱਥ ਜੋੜ ਕੇ ਉਸ ਗੁਰੂ ਜੀ ਨੂੰ ਕਿਹਾ॥੨੮॥

**'ਮਹਾਰਾਜ! ਬਲ ਨਹਿਂ ਬੁਧਿ ਕੇਰਾ। ਕਰਾਮਾਤ ਸਾਹਿਬ ਕੋ ਚੇਰਾ।**
**ਗਰਬ ਨ ਚਲਹਿ ਆਪ ਕੇ ਆਗੇ। ਸਿਮਰਹਿ ਨਾਮ ਬਨਾਵਨ ਲਾਗੇ' ॥੨੯॥**

"ਮਹਾਰਾਜ! ਮੇਰੀ ਬੁੱਧੀ ਬਲਵਾਨ ਨਹੀਂ ਹੈ, ਆਪ ਜੀ ਕਰਾਮਾਤ ਦੇ ਸਾਹਿਬ ਹੋ ਤੇ ਮੈਂ ਤੁਹਾਡਾ ਦਾਸ ਹਾਂ। ਤੁਹਾਡੇ ਅੱਗੇ ਹੰਕਾਰ ਨਹੀਂ ਚਲਦਾ ਹੈ, ਜਿਹੜਾ ਵੀ ਤੁਹਾਡੇ ਨਾਮ ਦਾ ਸਿਮਰਨ ਕਰਦਾ ਹੈ, ਉਹ ਹੀ ਕਵਿਤਾ ਬਣਾਉਣ ਲੱਗ ਜਾਂਦਾ ਹੈ" ॥੨੯॥

**ਤਬਿ ਕਲਗੀਧਰ ਬਾਕ ਸੁਨਾਯੋ। 'ਧੰਨਾ ਸਿੰਘ ਜੁ ਤੋਹਿ ਬਨਾਯੋ।**
**ਸੋ ਪਠਿ, ਇਸ ਦੇ ਅਰਥ ਕਰਾਵਹੁ। ਸੁਨਹੁ ਭਲੇ ਪੁਨ ਆਪ ਸੁਨਾਵਹੁ' ॥੩੦॥**

ਤਦ ਕਲਗੀਧਰ ਜੀ ਨੇ ਬਚਨ ਸੁਣਾਇਆ, "ਹੇ ਧੰਨਾ ਸਿੰਘ! ਜਿਹੜਾ ਤੂੰ ਛੰਦ ਬਣਾਇਆ ਹੈ, ਉਸ ਨੂੰ ਪੜ੍ਹ, ਉਸਦੇ ਇਸ ਪਾਸੋਂ ਅਰਥ ਕਰਾਵੋ। ਭਲੀ ਪ੍ਰਕਾਰ ਸੁਣੋ, ਫਿਰ ਆਪ ਸੁਣਾਵੋ" ॥੩੦॥

**ਸਭਾ ਬਿਖੇ ਜਬਿ ਸਤਿਗੁਰ ਕਹਿਯੋ। ਆਸ਼ੈ ਸਕਲ ਸਿੰਘ ਨੇ ਲਹਿਯੋ।**
**'ਕਥਹੁ ਅਰਥ ਜੇ ਕਰਿ ਲਖਿ ਪਾਯੋ'। ਉਭੈ ਸਵੈਯਾ ਕਰਜੋ ਸੁਨਾਯੋ॥ ੩੧॥**

ਸਭਾ ਵਿਚ ਜਦ ਸਤਿਗੁਰੂ ਜੀ ਨੇ ਕਿਹਾ ਤਾਂ ਧੰਨਾ ਸਿੰਘ ਗੁਰੂ ਜੀ ਦੇ ਆਸ਼ੇ ਨੂੰ ਸਮਝ ਗਿਆ ਤੇ ਕਹਿਣ ਲੱਗਾ, "ਹੇ ਚੰਦਨ! ਜੇ ਤੂੰ ਅਰਥ ਸਮਝ ਲਵੇਂ ਤਾਂ ਕਥਨ ਕਰ ਦੇਵੀਂ।" ਫਿਰ ਸਵੈਯਾ ਪੜ੍ਹ ਕੇ ਸੁਣਾਇਆ॥੩੧॥

*ਸ੍ਵੈਯਾ-ਮੀਨ ਮਰੇ ਜਲ ਕੇ ਪਰਸੇ ਕਬਹੂੰ ਨ ਮਰੇ ਪਰ ਪਾਵਕ ਪਾਏ।*
*ਹਾਥੀ ਮਰੇ ਮਦ ਕੇ ਪਰਸੇ ਕਬਹੂੰ ਨ ਮਰੇ ਤਨ ਤਾਪ ਕੇ ਆਏ।*
*ਤੀਯ ਮਰੇ ਪੀਯ ਕੇ ਪਰਸੇ ਕਬਹੂੰ ਨ ਮਰੇ ਪਰਦੇਸ਼ ਸਿਧਾਏ।*
*ਗੂੜ੍ਹ ਮੈਂ ਬਾਤ ਕਹੀ ਦਿਜਰਾਜ! ਬਿਚਾਰ ਸਕੇ ਨ ਬਿਨਾਂ ਚਿਤ ਲਾਏ॥੧॥*

ਮੱਛੀ ਕਦੇ ਵੀ ਜਲ ਦੀ ਛੋਹ ਨਾਲ ਨਹੀਂ ਮਰਦੀ, ਪਰ ਅੱਗ ਦਾ ਸੇਕ ਲੱਗਣ ਨਾਲ ਮਰ ਜਾਂਦੀ ਹੈ। ਹਾਥੀ ਸ਼ਰਾਬ ਦੀ ਛੋਹ ਨਾਲ ਕਦੀ ਨਹੀਂ ਮਰਦਾ, ਸਰੀਰ 'ਤੇ ਤਾਪ ਚੜ੍ਹਨ ਨਾਲ ਮਰ ਜਾਂਦਾ ਹੈ। ਇਸਤਰੀ ਆਪਣੇ ਪਿਆਰੇ ਦੀ ਛੋਹ ਨਾਲ ਨਹੀਂ ਮਰਦੀ, ਪਰ ਜਦ ਪਿਆਰਾ ਪ੍ਰਦੇਸ਼ ਚਲੇ ਜਾਂਦਾ ਹੈ ਤਾਂ ਮਰ ਜਾਂਦੀ ਹੈ। ਹੇ ਚੰਦਨ ਕਵੀ ! ਇਹ ਮੈਂ ਗੂੜ੍ਹੀ ਗੱਲ ਕਹੀ ਹੈ, ਇਸ ਨੂੰ ਤੂੰ ਚਿੱਤ ਲਾਉਣ ਤੋਂ ਬਗੈਰ ਵਿਚਾਰ ਨਹੀਂ ਸਕਦਾ॥੧॥

*ਕਉਲ ਮਰੇ ਰਵਿਕੇ ਪਰਸੇ ਕਬਹੂੰ ਨ ਮਰੇ ਸਸਿ ਕੀ ਛਬਿ ਪਾਏ।*
*ਮਿੱਤ੍ਰ ਮਰੇ ਮਿਤ ਕੇ ਮਿਲਿਬੇ ਕਬਹੂੰ ਨ ਮਰੇ ਜਬਿ ਦੂਰ ਸਿਧਾਏ।*
*ਸਿੰਘ ਮਰੇ ਜਬਿ ਮਾਸ ਮਿਲੇ ਕਬਹੂੰ ਨ ਮਰੇ ਜਬਿ ਹਾਥ ਨ ਆਏ।*
*ਗੂੜ੍ਹ ਮੈਂ ਬਾਤ ਕਹੀ ਦਿਜਰਾਜ! ਬਿਚਾਰ ਸਕੇ ਨ ਬਿਨਾਂ ਚਿਤ ਲਾਏ॥ ੨॥*

ਕੰਵਲ ਫੁੱਲ ਸੂਰਜ ਦੀ ਧੁੱਪ ਨਾਲ ਕਦੀ ਨਹੀਂ ਮਰਦਾ, ਪਰ ਚੰਦ ਦੀਆਂ ਕਿਰਨਾਂ ਪਾ ਕੇ ਮਰ ਜਾਂਦਾ ਹੈ। ਮਿੱਤਰ ਆਪਣੇ ਮੀਤ ਦੇ ਮਿਲਣ ਨਾਲ ਕਦੀ ਨਹੀਂ ਮਰਦਾ ਪਰ ਉਸ ਵੇਲੇ ਮਰ ਜਾਂਦਾ ਹੈ, ਜਦ ਮਿੱਤਰ ਦੂਰ ਚਲੇ ਜਾਂਦਾ ਹੈ। ਸ਼ੇਰ ਮਾਸ ਮਿਲਣ ਨਾਲ ਕਦੀ ਨਹੀਂ ਮਰਦਾ, ਪਰ ਉਸ ਵੇਲੇ ਮਰ ਜਾਂਦਾ ਹੈ, ਜਦ ਮਾਸ ਹੱਥ ਵਿਚ ਨਹੀਂ ਆਉਂਦਾ ਹੈ। ਹੇ ਚੰਦਨ ਕਵੀ ! ਮੈਂ ਗੂੜ੍ਹੀ ਗੱਲ ਕਹੀ ਹੈ, ਚਿੱਤ ਲਾਉਣ ਤੋਂ ਬਗੈਰ ਤੂੰ ਵਿਚਾਰ ਨਹੀਂ ਸਕਦਾ॥੨॥

**_ਚੌਪਈ-_ ਧੰਨਾ ਸਿੰਘ ਬਨਾਇ ਸੁਨਾਏ॥ ਚੰਦਨ ਕਵਿ ਤੇ ਅਰਥ ਨ ਆਏ।**
**ਰਹਜੋ ਬਿਚਾਰਤਿ ਥਿਰ ਚਿਰ ਕਾਲਾ। ਪੁਨ ਲੱਜਾ ਧਰਿ ਰਹਜੋ ਬਿਸਾਲਾ॥੩੨॥**

ਧੰਨਾ ਸਿੰਘ ਨੇ ਇਸ ਪ੍ਰਕਾਰ ਬਣਾ ਕੇ ਆਪਣੇ ਦੋ ਸਵੈਯੇ ਸੁਣਾਏ, ਪਰ ਚੰਦਨ ਕਵੀ ਨੂੰ ਉਸ ਦੇ ਅਰਥ ਨਾ ਆਏ। ਕਾਫੀ ਦੇਰ ਤੱਕ ਵਿਚਾਰਦਾ ਰਿਹਾ, ਫਿਰ ਬਹੁਤ ਸ਼ਰਮਿੰਦਾ ਹੋ ਕੇ ਬੈਠਾ ਰਿਹਾ॥੩੨॥

**ਭਯੋ ਦੀਨ ਤਬਿ ਗੁਰ ਅਗੁਵਾਈ। ਮੁਖਿ ਤੇ ਕਛੂ ਨ ਬੋਲਜੋ ਜਾਈ।**
**ਮਹਿਮਾ ਮਹਾਂ ਜਾਨਿ ਪ੍ਰਭੁ ਕੇਰੀ। ਬਿਨਤੀ ਕਰਤਿ ਭਯੋ ਤਿਸ ਬੇਰੀ॥੩੩॥**

ਫਿਰ ਗੁਰੂ ਜੀ ਦੇ ਅੱਗੇ ਬਹੁਤ ਦੀਨ ਹੋ ਗਿਆ, ਮੁਖ ਤੋਂ ਕੁਝ ਬੋਲਿਆ ਨਹੀਂ ਸੀ ਜਾਂਦਾ। ਸਤਿਗੁਰੂ ਜੀ ਦੀ ਮਹਾਨ ਮਹਿਮਾ ਜਾਣ ਕੇ, ਉਸ ਸਮੇਂ ਬੇਨਤੀ ਕਰਨ ਲੱਗਾ॥੩੩॥

**'ਜੇ ਰਾਵਰ ਕੀ ਚਰਨੀ ਲਾਗੇ। ਮੂਰਖ ਭੀ ਚਾਤੁਰ ਬਡਭਾਗੇ।**
**ਕੌਨ ਚਹੈ ਸਮਤਾ ਤਿਨ ਕੇਰੀ। ਚਹੈ ਜੁ ਹੋਇ ਦਸ਼ਾ ਜਸ ਮੇਰੀ'॥੩੪॥**

"ਜਿਹੜਾ ਆਪ ਜੀ ਦੇ ਚਰਨਾਂ ਨਾਲ ਲੱਗ ਜਾਵੇ, ਉਹ ਵਡਭਾਗਾ ਮੂਰਖ ਵੀ ਚਤੁਰ ਹੋ ਜਾਂਦਾ ਹੈ। ਇਨ੍ਹਾਂ ਦੀ ਫਿਰ ਕੌਣ ਬਰਾਬਰੀ ਕਰਨਾ ਚਾਹੁੰਦਾ ਹੈ, ਜਿਹੜਾ ਵੀ ਚਾਹੁੰਦਾ ਹੈ, ਉਸ ਦੀ ਮੇਰੇ ਵਰਗੀ ਦਸ਼ਾ ਹੁੰਦੀ ਹੈ"॥੩੪॥

**ਬੋਲਜੋ ਦੀਨ ਗਰਬ ਜਬਿ ਹਰਜੋ। ਸ੍ਰੀ ਗੁਰ ਸੋ ਭੀ ਰਾਖਨਿ ਕਰਜੋ।**
**ਇਸੀ ਪ੍ਰਕਾਰ ਅਨਿਕ ਗੁਨਵੰਤੇ। ਸੁਨਿ ਸੁਨਿ ਜਸ ਕੋ ਆਇ ਰਹੰਤੇ॥੩੫॥**

ਜਦ ਹੰਕਾਰ ਛੱਡ ਦਿੱਤਾ ਤਾਂ ਬਹੁਤ ਦੀਨ ਹੋ ਕੇ ਬੋਲਿਆ, ਸ੍ਰੀ ਸਤਿਗੁਰੂ ਜੀ ਨਾਲ ਵੀ ਰੱਖ ਲਈ। ਇਸ ਪ੍ਰਕਾਰ ਹੋਰ ਅਨੇਕ ਗੁਣਵਾਨ, ਜੱਸ ਨੂੰ ਸੁਣ-ਸੁਣ ਕੇ ਆਉਂਦੇ ਰਹਿੰਦੇ ਸਨ॥੩੫॥

**ਕਰਿ ਚਰਚਾ ਪ੍ਰਭੁ ਕੋ ਪਰਚਾਵੈਂ। ਅਨਿਕ ਜੁਗਤ ਜੁਤਿ ਕਵਿਤ ਸੁਨਾਵੈਂ।**
**ਬਖਸ਼ਿਸ਼ ਲੇਤਿ ਮਹਾਂ ਮਨ ਭਾਈ। ਰੀਝਹਿਂ ਰਿਦੇ ਗੁਨਨਿ ਅਧਿਕਾਈ॥ ੩੬॥**

ਚਰਚਾ ਕਰਕੇ ਸਤਿਗੁਰੂ ਜੀ ਨੂੰ ਪ੍ਰਸੰਨ ਕਰਦੇ ਸਨ, ਅਨੇਕ ਜੁਗਤੀਆਂ ਨਾਲ ਬਣਾ ਕੇ ਕਬਿੱਤ ਸੁਣਾਉਂਦੇ ਸਨ। ਗੁਰੂ ਜੀ ਪਾਸੋਂ ਮਹਾਨ ਬਖ਼ਸ਼ੀਸ਼ ਲੈਂਦੇ ਸਨ ਤੇ ਗੁਣਵਾਨਾਂ ਦੇ ਹਿਰਦੇ ਬਹੁਤ ਪ੍ਰਸੰਨ ਹੋ ਜਾਂਦੇ ਸਨ॥੩੬॥

*ਪੰਜਵੀਂ ਰੁੱਤ ਦਾ ਛੱਬੀਵਾਂ ਅਧਿਆਇ ਸਮਾਪਤ ਹੋਇਆ॥੨੬॥*

## ਅਧਿਆਇ ਸਤਾਈਵਾਂ

### *ਸੁਖਮਨੀ ਤੇ ਜਪੁ ਮਹਿਮਾ*

*ਦੋਹਰਾ-* **ਇਕ ਦਿਨ ਗੁਰ ਕਹਿਂ ਸਭਾ ਮਹਿਂ 'ਸ੍ਰੀ ਅਰਜਨ ਕੀ ਰਹਿਤ।**
**ਕਲਿ ਮਹਿਮਾ ਸੁਖਮਨੀ ਬਹੁ ਜਪੁਜੀ ਮਹਿਮਾਂ ਮਹਿਤ॥ ੧॥**

ਇਕ ਦਿਨ ਗੁਰੂ ਜੀ ਨੇ ਸਭਾ ਵਿਚ ਕਿਹਾ ਕਿ ਕਲਿਜੁਗ ਵਿਚ "ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੁਖਮਨੀ ਸਾਹਿਬ ਅਤੇ ਜਪੁਜੀ ਸਾਹਿਬ ਦੀ ਵੱਡੀ ਮਹਿਮਾ ਹੋਵੇਗੀ॥੧॥

**ਜਿਨ ਕੇ ਸੇਵਨ ਤੇ ਮਿਟੈਂ ਬਿਘਨ ਕਲੁਖ ਸਮੁਦਾਇ।**
**ਨਿੱਤ ਪਾਠ ਚਿਤ ਪ੍ਰੀਤ ਤੇ ਅੰਤ ਭਲੀ ਗਤ ਪਾਇ'॥ ੨॥**

ਜਿਸ ਦਾ ਸਿਮਰਨ ਕਰਨ ਨਾਲ ਸਭ ਪਾਪ ਅਤੇ ਵਿਘਨ ਮਿੱਟ ਜਾਣਗੇ। ਚਿੱਤ ਵਿਚ ਪ੍ਰੀਤ ਧਾਰ ਕੇ ਨਿੱਤ ਪਾਠ ਕਰਨ ਨਾਲ ਅੰਤ ਵਿਚ ਭਲੀ ਗਤੀ ਪ੍ਰਾਪਤ ਕਰੇਗਾ"॥੨॥

**ਸੁਨਿ ਕਰਿ ਤਬਿ ਨੰਦਲਾਲ ਇਕ ਪੰਡਤ ਪਿੰਡੀ ਲਾਲ।**
**ਦੋਨਹੁਂ ਬੂਝਨਿ ਲਗੇ ਸ਼ੁਭ ਮਹਿਮਾ ਜਥਾ ਬਿਸਾਲ॥ ੩॥**

ਇਹ ਸੁਣ ਕੇ ਭਾਈ ਨੰਦ ਲਾਲ ਤੇ ਇਕ ਪਿੰਡੀ ਲਾਲ ਨਾਮ ਦਾ ਪੰਡਿਤ ਦੋਵੇਂ ਜਿਵੇਂ ਵਿਸ਼ਾਲ ਮਹਿਮਾ ਹੈ, ਗੁਰੂ ਜੀ ਨੂੰ ਇਸ ਬਾਰੇ ਪੁੱਛਣ ਲੱਗੇ॥੩॥

**'ਸ੍ਰੀ ਅਰਜਨ ਜੀ ਰਚੀ ਏ ਸ੍ਰੀ ਨਾਨਕ ਜਪੁ ਕੀਨ।**
**ਸ੍ਰੀ ਮੁਖ ਤੇ ਬਰਨਹੁਂ ਅਬੈ ਜਥਾ ਮਹਾਤਮ ਪੀਨ'॥ ੪॥**

"ਸੁਖਮਨੀ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ ਤੇ ਜਪੁਜੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ। ਇਨ੍ਹਾਂ ਬਾਣੀਆਂ ਦਾ ਜੋ ਵੀ ਵੱਡਾ ਮਹਾਤਮ ਹੈ, ਉਹ ਆਪਣੇ ਮੁਖ ਤੋਂ ਵਰਣਨ ਕਰੋ"॥੪॥

*ਚੌਪਈ-* **ਇਤਨੇ ਬਿਖੈ ਨੰਦ ਸਿੰਘ ਕਹਿਯੋ। 'ਮਹਾਰਾਜ ਮੈਂ ਅਚਰਜ ਲਹਿਯੋ।**
**ਬਿਚ ਸਰਾਇ ਕੇ ਇਕ ਸਿਖ ਹੇਰਾ। ਤਿਸ ਮਹਿਂ ਪ੍ਰਵਿਸ਼ਜੋ ਪ੍ਰੇਤ ਬਡੇਰਾ'॥੫॥**

ਏਨੇ ਵਿਚ ਨੰਦ ਸਿੰਘ ਨੇ ਕਿਹਾ, "ਮਹਾਰਾਜ ਮੈਂ ਅਸਚਰਜ ਵੇਖਿਆ ਹੈ ਸਰਾਂ ਵਿਚ ਇਕ ਸਿੱਖ ਵੇਖਿਆ ਹੈ, ਉਸ ਵਿਚ ਬਹੁਤ ਵੱਡਾ ਪ੍ਰੇਤ ਪ੍ਰਵੇਸ਼ ਕੀਤਾ ਸੀ"॥੫॥

ਇਤਨੋ ਈ ਪ੍ਰਸਤਾਵ ਚਲਾਏ। ਕਵੀ ਗੁਨੀ ਗਨ ਗੁਰ ਢਿਗ ਆਏ।
ਪਠਨਿ ਸੁਨਨਿ ਕੋ ਪਰਚਾ ਜੋਇ। ਜਿਨਕੇ ਸੰਗ ਕਰੈਂ ਰਸ ਸੋਇ॥ ੬॥

ਏਨਾ ਪ੍ਰਸੰਗ ਚਲ ਹੀ ਰਿਹਾ ਸੀ ਕਿ ਬਹੁਤ ਗੁਣੀ ਕਵੀ ਗੁਰੂ ਜੀ ਪਾਸ ਆਏ। ਪੜ੍ਹਨ ਸੁਣਨ ਵਿਚ ਜਿਹੜੇ ਗੁਰੂ ਜੀ ਦਾ ਦਿਲ-ਪ੍ਰਚਾਵਾ ਕਰਦੇ ਸਨ ਤੇ ਜਿਨ੍ਹਾਂ ਦੇ ਨਾਲ ਗੁਰੂ ਜੀ ਮਿਲ ਕੇ ਰਸ-ਮਈ ਚਰਚਾ ਕਰਦੇ ਸਨ॥੬॥

ਬਿਧੀਚੰਦ, ਪੰਡਤ ਬ੍ਰਿਜਲਾਲ। ਖਾਨਚੰਦ, ਅਰੁ ਚੰਦ ਨਿਹਾਲ।
ਮਾਨਦਾਸ ਬੈਰਾਗੀ ਜੇਵ। ਸੈਨਾਪਤਿ, ਪੰਡਿਤ ਸੁਖਦੇਵ॥ ੭॥

ਬਿਧੀ ਚੰਦ, ਪੰਡਿਤ ਬ੍ਰਿਜਲਾਲ, ਖਾਨ ਚੰਦ ਅਤੇ ਨਿਹਾਲ ਚੰਦ, ਮਾਨਦਾਸ ਬੈਰਾਗੀ, ਸੈਨਾਪਤੀ, ਪੰਡਿਤ ਸੁਖਦੇਵ॥੭॥

ਆਲਮ ਸ਼ਾਹ, ਮਦਨ ਗਿਰ ਆਯੋ। ਬ੍ਰਿੱਖਾ, ਸੁੱਖੂ, ਗੁਨੀਆ ਭਾਯੋ।
ਗੁੱਨਾ, ਅਲੀ ਹੁਸੈਨ ਰੁ ਅੱਲ। ਉਦੇਰਾਵ, ਰਾਵਲ, ਕਵਿ ਬੱਲ॥ ੮॥

ਆਲਮ ਸ਼ਾਹ ਤੇ ਮਦਨ ਪਹਾੜੀ ਆਇਆ, ਬ੍ਰਿੱਖਾ, ਸੁੱਖੂ ਤੇ ਗੁਨੀਆ ਵੀ ਪਹੁੰਚ ਗਏ। ਗੁੱਨਾ, ਅਲੀ ਹੁਸੈਨ ਅੱਲ, ਉਦੇਰਾਵ, ਰਾਵਲ, ਕਵੀ ਬਲ॥੮॥

ਸੁਖੀਆ, ਧਰਮ ਸਿੰਘ ਅਰੁ ਚੰਦਾ। ਬੱਲਭ ਕਵਿ, ਕੁਵਰੇਸ਼ ਬਿਲੰਦਾ।
ਮੱਧੂ, ਲੱਖਾ, ਈਸ਼ੁਰਦਾਸ। ਧਜਾਨ ਸਿੰਘ, ਧੰਨਾ ਸਿੰਘ ਦਾਸ॥ ੯॥

ਸੁਖੀਆ, ਧਰਮ ਸਿੰਘ ਅਤੇ ਚੰਦਾ, ਬੱਲਭ ਕਵੀ, ਵੱਡਾ ਕੁਵਰੇਸ਼ ਕਵੀ, ਮੱਧੂ, ਲੱਖਾ, ਈਸ਼ਰਦਾਸ, ਧਿਆਨ ਸਿੰਘ ਤੇ ਧੰਨਾ ਸਿੰਘ ਸੇਵਕ ਵੀ ਆਏ॥੯॥

ਹੰਸ ਰਾਮ ਆਦਿਕ, ਕਵਿ ਔਰ। ਬਿੱਦਜਾਵੰਤਨਿ ਕੇ ਸਿਰਮੌਰ।
ਪ੍ਰਿਥਕ ਪ੍ਰਿਥਕ ਸਭਿ ਟੇਕਯੋ ਮਾਥਾ। ਬੈਠੇ ਸਭਾ ਦੇਖਿ ਗੁਰ ਨਾਥਾ॥ ੧੦॥

ਹੰਸ ਰਾਮ ਆਦਿਕ ਹੋਰ ਕਵੀ ਸਨ ਜਿਹੜੇ ਸ਼ਿਰੋਮਣੀ ਵਿਦਵਾਨ ਸਨ। ਸਾਰਿਆਂ ਨੇ ਵੱਖ-ਵੱਖ ਤੌਰ 'ਤੇ ਮੱਥਾ ਟੇਕਿਆ ਤੇ ਸਤਿਗੁਰੂ ਜੀ ਨੂੰ ਵੇਖ ਕੇ ਉਹ ਸਭਾ ਵਿਚ ਬੈਠ ਗਏ॥੧੦॥

ਇਨ ਪਸ਼ਚਾਤੀ ਆਇ ਸ਼ਿਤਾਬੀ। ਸੱਦੂ ਮੱਦੂ ਦੌਨ ਰਬਾਬੀ।
ਕਿਰਤਨ ਕਰਨਿ ਲਗੇ ਤਬਿ ਆਏ। ਥਿਰ ਚਿਤ ਜਬਹਿ ਥਿਰੇ ਸਮੁਦਾਏ॥੧੧॥

ਇਨ੍ਹਾਂ ਤੋਂ ਬਾਅਦ ਬੜੀ ਛੇਤੀ ਸੱਦੂ ਮੱਦੂ ਦੋਵੇਂ ਰਬਾਬੀ ਆ ਗਏ। ਤਦ ਉਹ ਆ ਕੇ ਕੀਰਤਨ ਕਰਨ ਲੱਗੇ, ਸਾਰੇ ਫਿਰ ਸਥਿਰ ਚਿੱਤ ਹੋ ਕੇ ਬੈਠ ਗਏ॥੧੧॥

ਤਬਿ ਸ਼੍ਰੀ ਮੁਖ ਤੇ ਉੱਤਰ ਕਹਯੋ। 'ਪ੍ਰੇਤ ਲਗਯੋ ਜਿਹ ਸਿਖ ਕੇ ਲਹਯੋ।
ਸੋ ਨਹਿਂ ਪਢਤਿ ਹੋਗ ਜਪੁ ਰਸਨਾ। ਜਿਨਹੁਂ ਕੰਠ ਤਿਨ ਪਰ ਕਛੁ ਬਸ ਨਾ' ॥੧੨॥

ਤਦ ਸਤਿਗੁਰੂ ਜੀ ਨੇ ਉੱਤਰ ਕਿਹਾ, "ਪ੍ਰੇਤ ਲਗਾ ਹੋਇਆ ਜਿਸ ਸਿੱਖ ਦੇ ਤੁਸੀਂ ਵੇਖਿਆ ਹੈ, ਉਹ ਜਪੁਜੀ ਸਾਹਿਬ ਦਾ ਪਾਠ ਨਹੀਂ ਕਰਦਾ ਹੋਵੇਗਾ। ਜਿਨ੍ਹਾਂ ਨੂੰ ਜਪੁਜੀ ਜ਼ਬਾਨੀ ਯਾਦ ਹੁੰਦਾ ਹੈ, ਉਨ੍ਹਾਂ ਉੱਤੇ ਪ੍ਰੇਤਾਂ ਦਾ ਕੋਈ ਵੱਸ ਨਹੀਂ ਚਲਦਾ"॥੧੨॥

ਨਿਕਟ ਖਾਲਸਾ ਗੁਰ ਬਚ ਸੁਨਿਯੋ। ਬੂਝਨਿ ਕਾਰਨ ਨੀਕੇ ਭਨਿਯੋ।
'ਸ਼੍ਰੀ ਪ੍ਰਭੁ ਪਾਤਸ਼ਾਹ ਗੁਰ ਸਾਚੇ! ਦਿਹੁ ਬਤਾਇ ਸੰਸੈ ਚਿਤ ਰਾਚੇ॥ ੧੩॥

ਨੇੜੇ ਬੈਠੇ ਖਾਲਸੇ ਨੇ ਗੁਰੂ ਜੀ ਦਾ ਬਚਨ ਸੁਣਿਆ ਤਾਂ ਪੁੱਛਣ ਵਾਸਤੇ ਚੰਗੀ ਤਰ੍ਹਾਂ ਕਿਹਾ, "ਹੇ ਸਤਿਗੁਰੂ ਜੀ! ਸੱਚੇ ਪਾਤਿਸ਼ਾਹ ਇਸ ਬਾਰੇ ਦੱਸ ਦੇਵੋ ਚਿੱਤ ਵਿਚ ਬੜੇ ਸੰਸੇ ਜੁੜੇ ਹਨ॥੧੩॥

**ਲੇਤਿ ਮੁਕਤਿ ਜਪੁ ਪਾਠਕ ਜੋਇ? ਕੈ ਸਰੀਰ ਕੀ ਰੱਛਾ ਹੋਇ?।**
**ਇਹ ਨਿਰਨੈ ਹਮ ਪਾਵਹਿਂ ਜੈਸੇ। ਸਿੱਖਨ ਹੇਤ ਉਚਾਰਹੁ ਤੈਸੇ'॥ ੧੪॥**

ਜਪੁਜੀ ਸਾਹਿਬ ਦਾ ਪਾਠ ਕਰਕੇ ਜਿਹੜੇ ਮੁਕਤੀ ਪ੍ਰਾਪਤ ਕਰਦੇ ਹਨ ਜਾਂ ਸਰੀਰ ਦੀ ਰੱਖਿਆ ਹੁੰਦੀ ਹੈ? ਇਹ ਨਿਰਣੈ ਅਸੀਂ ਜਿਵੇਂ ਪਾਵਾਂਗੇ, ਸਿੱਖਾਂ ਵਾਸਤੇ ਉਸ ਪ੍ਰਕਾਰ ਉਚਾਰਨ ਕਰੋ"॥੧੪॥

**ਸ੍ਰੀ ਮੁਖ ਤੇ ਫੁਰਮਾਵਨ ਕੀਨ। 'ਅੰਮ੍ਰਿਤ ਫਲ ਕਿਸਹੂੰ ਕਰ ਲੀਨ।**
**ਜੋ ਅਚਿ ਲੇਹ ਅਮਰ ਹੁਇ ਜਾਇ। ਭੂਖ ਤ੍ਰਿਖਾ ਭੀ ਦੁਖ ਬਿਨਸਾਇ॥ ੧੫॥**

ਸਤਿਗੁਰੂ ਜੀ ਨੇ ਮੁਖ ਤੋਂ ਫੁਰਮਾਨ ਕੀਤਾ, "ਜੇ ਅੰਮ੍ਰਿਤ ਫਲ ਕਿਸੇ ਨੇ ਹੱਥ ਵਿਚ ਲਿਆ ਹੈ, ਜਿਹੜਾ ਇਸ ਨੂੰ ਖਾ ਲੈਂਦਾ ਹੈ, ਉਹ ਅਮਰ ਹੋ ਜਾਂਦਾ ਹੈ, ਭੁੱਖੇ ਪਿਆਸੇ ਦੇ ਵੀ ਦੁੱਖ ਦੂਰ ਹੋ ਜਾਂਦੇ ਹਨ॥੧੫॥

**ਅੰਮ੍ਰਿਤ ਫਲ ਜਿਮ ਦੋਨੋਂ ਕਰੇ। ਤਥਾ ਸ਼ਕਤਿ ਜਪੁਜੀ ਜੁਗ ਧਰੇ।**
**ਤਨ ਕੀ ਰੱਛਾ ਮੁਕਤਿ ਪਦਾਰਥ। ਦੇ ਦੋਨੋਂ ਕੋ ਸਦਾ ਸਕਾਰਥ'॥ ੧੬॥**

ਅੰਮ੍ਰਿਤ ਫਲ ਜਿਵੇਂ ਦੋਵੇਂ ਕੰਮ ਕਰਦਾ ਹੈ, ਅਮਰ ਵੀ ਤੇ ਭੁੱਖ-ਪਿਆਸ ਦਾ ਵੀ ਨਾਸ਼ ਹੁੰਦਾ ਹੈ, ਇਸ ਪ੍ਰਕਾਰ ਦੀਆਂ ਦੋ ਸ਼ਕਤੀਆਂ ਜਪੁਜੀ ਸਾਹਿਬ ਵਿਚ ਵੀ ਹਨ। ਤਨ ਦੀ ਰੱਖਿਆ ਹੁੰਦੀ ਹੈ ਤੇ ਮੁਕਤੀ ਪਦ ਵੀ ਪ੍ਰਾਪਤ ਹੁੰਦਾ ਹੈ। ਇਹ ਸਦਾ ਦੋਵੇਂ ਫਲ ਦਿੰਦਾ ਹੈ"॥੧੬॥

**ਸੁਨਿ ਕਰਿ ਤਬਿ ਪੰਡਤਿ ਬ੍ਰਿਜਲਾਲ। ਬਿਨਤੀ ਕਰਤਿ ਭਯੋ ਤਿਸ ਕਾਲ।**
**'ਪਾਤਿਸ਼ਾਹੁ ਸੁਨਿ ਮੇਰੀ ਬਾਤ। ਇਕ ਦਿਨ ਸੁਪਨੇ ਮਹਿਂ ਬਿੱਖਜਾਤ॥ ੧੭॥**

ਇਹ ਸੁਣ ਕੇ ਤਦ ਪੰਡਿਤ ਬ੍ਰਿਜਲਾਲ, ਉਸ ਸਮੇਂ ਬੇਨਤੀ ਕਰਨ ਲੱਗਾ। "ਸੱਚੇ ਪਾਤਿਸ਼ਾਹ! ਮੇਰੀ ਗੱਲ ਸੁਣੋ, ਇਕ ਦਿਨ ਸੁਪਨੇ ਵਿਚ ਪ੍ਰਗਟ ਰੂਪ ਵਿਚ ਮੈਂ॥੧੭॥

**ਸ੍ਰੀ ਨਾਨਕ ਕੋ ਦਰਸ਼ਨ ਕੀਨੋ। ਜਨਮ ਕ੍ਰਿਤਾਰਥ ਮੈਂ ਨਿਜ ਚੀਨੋ।**
**ਪਰਮ ਅਰਥ ਜਪੁਜੀ ਕੋ ਹੋਇ। ਮੈਂ ਭੀ ਸੁਨਜੋ, ਸੁਨਾਵੋਂ ਸੋਇ॥ ੧੮॥**

ਸਤਿਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕੀਤੇ, ਮੈਂ ਹੁਣ ਆਪਣਾ ਜਨਮ ਕ੍ਰਿਤਾਰਥ ਹੋਇਆ ਜਾਣਿਆ ਹੈ। ਪਰਮ ਅਰਥ ਜਪੁਜੀ ਦਾ ਹੋਇਆ ਹੈ, ਜੋ ਮੈਂ ਸੁਣਿਆ ਸੀ, ਉਹ ਮੈਂ ਸੁਣਾਉਣਾ ਚਾਹੁੰਦਾ ਹਾਂ॥੧੮॥

**ਕਰਜੋ ਸ਼ਲੋਕ ਸੁਨਾਵਨ ਚਹੋਂ। ਤਹਿਂ ਤੇ ਸੁਨਿ ਜੇਤਿਕ ਮੈਂ ਲਹੋਂ'।**
**ਸਤਿਗੁਰ ਤਬੈ ਉਚਾਰਨ ਕੀਨੋ। 'ਗੁਰ ਘਰ ਕੋ ਪੰਡਤ ਮਤ ਪੀਨੋ॥ ੧੯॥**

ਜੋ ਸਲੋਕ ਮੈਂ ਰਚਿਆ ਸੀ, ਉਹ ਸੁਣਾਉਣਾ ਚਾਹੁੰਦਾ ਹਾਂ, ਜਿਤਨਾ ਕੁ ਮੈਂ ਸਮਝਿਆ ਹੈ।" ਸਤਿਗੁਰੂ ਜੀ ਨੇ ਫਿਰ ਉਚਾਰਨ ਕੀਤਾ, "ਤੂੰ ਗੁਰੂ ਘਰ ਦਾ ਪੰਡਿਤ ਹੈਂ ਤੇਰੀ ਵਿਸ਼ਾਲ ਬੁੱਧੀ ਹੈ॥੧੯॥

**ਗੁਰ ਮਹਿਂ ਤੁਵ ਪ੍ਰਤੀਤ ਹੈ ਭਾਰੀ। ਸੁਨਜੋ ਜਥਾ ਅਬਿ ਕਰਹੁ ਉਚਾਰੀ'।**
**ਸੁਨਿ ਕਲਗੀਧਰ ਤੇ ਦਿਜਬਰ ਤਬਿ। ਕਰਜੋ ਸੁਨਾਵਨ ਆਸ਼ੈ ਨਿਜ ਸਬਿ॥੨੦॥**

ਗੁਰੂ ਜੀ ਵਿਚ ਤੁਹਾਡਾ ਵੱਡਾ ਭਰੋਸਾ ਹੈ, ਜਿਵੇਂ ਸੁਣਿਆ ਹੈ ਹੁਣ ਉਸ ਤਰ੍ਹਾਂ ਉਚਾਰਨ ਕਰੋ।" ਬ੍ਰਾਹਮਣ ਨੇ ਸਤਿਗੁਰੂ ਜੀ ਪਾਸੋਂ ਸੁਣ ਕੇ ਆਪਣੇ ਆਸ਼ੇ ਵਾਲਾ ਸਲੋਕ ਸੁਣਾਇਆ॥੨੦॥

*ਸਲੋਕ॥ ਹਰਿ ਸ਼ਤ੍ਰੂਨਿ ਮਮ ਗ੍ਰਿਹੇ ਦਿਵਾਰਾ ਤ੍ਰੋਹਿ ਦੁਖ ਦਾਨਿ।*
*ਤ੍ਰਾਹਿ ਮਾਂ ਦ੍ਰਸ਼ਜ ਗੁਰੋ ਸੁਪਨ ਸਲੋਕੋ ਕਿਤ ਰੁਕਤਵਾਨ੍॥ ੧॥*

ਹੇ ਗੁਰੂ ਜੀ ! ਮੇਰੇ ਘਰ ਵਿਚੋਂ ਰਾਤੀਂ ਤੇ ਦਿਨੇ ਦੁੱਖ ਦੇਣ ਵਾਲੇ ਵੈਰੀਆਂ ਨੂੰ ਦੂਰ ਕਰਕੇ ਰੱਖਿਆ ਕਰੋ ਤੇ ਮੈਨੂੰ ਦਿਖਾਓ ਆਪਣਾ ਦਰਸ਼ਨ, ਇਸ ਪ੍ਰਕਾਰ ਪ੍ਰਾਰਥਨਾ ਕਰਨ 'ਤੇ ਗੁਰੂ ਜੀ ਨੇ ਸੁਪਨੇ ਵਿਚ ਸ਼ਲੋਕ ਰੂਪ ਬਚਨ ਕਿਹਾ॥੧॥

**ਚੌਪਈ- ਇਮ ਪੜਿਓ ਪੰਡਤ ਬ੍ਰਿਜਲਾਲ। ਪੁਨ ਬੋਲਜੋ ਸੰਗਤ ਕੇ ਨਾਲ।**
**'ਸ੍ਰੀ ਨਾਨਕ ਗੁਰ ਅਰਜਨ ਜੋਊ। ਸੁਪਨ ਬਿਖੈ ਦਰਸੇ ਤਬਿ ਦੋਊ॥੨੧॥**

ਇਸ ਪ੍ਰਕਾਰ ਪੰਡਿਤ ਬ੍ਰਿਜ ਲਾਲ ਨੇ ਪੜ੍ਹਿਆ, ਫਿਰ ਸੰਗਤ ਦੇ ਨਾਲ ਬੋਲਿਆ, "ਸ੍ਰੀ ਨਾਨਕ ਦੇਵ ਜੀ ਅਤੇ ਗੁਰੂ ਅਰਜਨ ਦੇਵ ਜੀ, ਸੁਪਨੇ ਵਿਚ ਤਦ ਦੋਹਾਂ ਦੇ ਦਰਸ਼ਨ ਹੋਏ॥੨੧॥

**ਤਹਾਂ ਸੁਨਜੋਂ ਸੋ ਕਰਹੁਂ ਸੁਨਾਵਨਿ। ਸੁਨਹੁਂ ਭਲੇ ਸ਼ੁਭ ਚਰਚਾ ਪਾਵਨ।**
**ਮਹਿਮਾ ਗੁਰ ਬਚ ਅਰ ਗੁਰ ਕੇਰੀ। ਕਹੈ ਕੌਨ ਜੋ ਬਡਿਹੁਂ ਬਡੇਰੀ॥੨੨॥**

ਜਿਹੜਾ ਉਥੇ ਸੁਣਿਆ ਹੈ, ਉਸ ਨੂੰ ਸੁਣਾਉਂਦਾ ਹਾਂ, ਭਲੀ ਪ੍ਰਕਾਰ ਸੁਣੋ ਤਾਂਕਿ ਪਵਿੱਤਰ ਸ਼ੁਭ ਕਥਨ ਪ੍ਰਾਪਤ ਹੋਵੇ। ਗੁਰੂ ਜੀ ਦੇ ਬਚਨਾਂ ਅਤੇ ਗੁਰੂ ਜੀ ਦੀ ਵਡਿਆਈ ਕੌਣ ਕਹਿ ਸਕਦਾ ਹੈ, ਜਿਹੜੀ ਵੱਡੀ ਤੋਂ ਵੱਡੀ ਹੈ॥੨੨॥

*ਸਲੋਕ॥ ਮੋਕਸ਼ੇ ਚ ਪ੍ਰਾਣੇ ਗੁਣੇ ਦ੍ਰਵਜ ਲਾਭੇ ਭਰਮੇ ਵਿਰਕਤੋ ਸੁਰ ਸੇਵਨੇ ਵਾ।*
*ਯੋਖਿਤ ਸੁਦਾਸੇ ਸਤ ਪੁੱਤ੍ਰ ਯਾਨੇ ਸੰਗ੍ਰਹਿ ਸੁਭਾਵੇ ਗ੍ਰਿਸ਼ਟੋ ਪਰਮੋਦੇ।*
*ਮਨੋ ਨਿਰੋਧੇ ਯੁਧਿਜ ਸਤ੍ਰਿ ਪ੍ਰਗ੍ਰਹੇ ਧਰਮੇਚ ਨੀਤੋ ਦਾਨੇ ਗੁਣਾ ਕਰੇ।*
*ਏਤੇ ਖੁ ਕੁਰਯਾਤਿ ਸਤਿਨਾਮ ਬਾਨਿ ਮੋ ਕਾਰਿ ਮਾਦੌ ਕਲਿਸ ਦਧਾਨ॥੨॥*

ਮੁਕਤੀ ਵਿਚ, ਪ੍ਰਾਣਾਂ ਦੀ ਰੱਖਿਆ ਵਿਚ, ਗੁਣ ਤੇ ਧਨ ਦੇ ਲਾਭ ਵਿਚ, ਧਰਮ ਵਿਚ, ਉਦਾਸੀ ਵਿਚ, ਦੇਵਤਾ ਦੀ ਪੂਜਾ ਕਰਨ ਵਿਚ, ਆਗਿਆਕਾਰ ਸ੍ਰੇਸ਼ਟ ਇਸਤਰੀ ਵਿਆਹੁਣ ਵਿਚ, ਸ੍ਰੇਸ਼ਟ ਪੁੱਤਰ ਦੇ ਪ੍ਰਾਪਤ ਕਰਨ ਵਿਚ, ਮਨ ਰੋਕਣ ਵਿਚ, ਯੁੱਧ ਵਿਚ ਅਸਤਰ ਫੜਨ ਦੇ ਵਿਚ, ਵਸੀਕਾਰ ਕਰਨ ਵਿਚ, ਧਰਮ ਰਾਜਨੀਤੀ ਵਿਚ, ਦਾਨ ਵਿਚ, ਗੁਣਾਂ ਦੇ ਖਜ਼ਾਨੇ ਭਾਵ ਗੁਣ ਇਕੱਠੇ ਕਰਨ ਵਿਚ, ਇਨ੍ਹਾਂ ਸਾਰਿਆਂ ਵਿਚ ਸਤਿਨਾਮ ਬਾਣੀ ਜਿਸਦੇ ਆਦਿ ਓਅੰਕਾਰ ਹੈ, ਕਲਿਯੁਗ ਵਿਚ ਧਾਰਨ ਕਰੇ॥੨॥

**ਚੌਪਈ- ਸੁਨਿਕੈ ਸੰਗਤਿ ਬਹੁਰ ਸੁਨਾਯੋ। 'ਸੁਪਨੇ ਮਹਿਂ ਸਲੋਕ ਸਿਖ ਆਯੋ।**
**ਭਾਵ ਅਰਥ ਇਸਕੋ ਸਮੁਝਾਵੋ। ਕਹਿ ਸ੍ਰੀ ਮੁਖ ਤੇ ਆਪ ਸੁਨਾਵੋ' ॥੨੩॥**

ਸਲੋਕ ਸੁਣ ਕੇ ਫਿਰ ਸੰਗਤ ਨੇ ਕਿਹਾ, "ਸੁਪਨੇ ਵਿਚ ਇਕ ਸਿੱਖ ਨੂੰ ਸਲੋਕ ਆਇਆ ਹੈ, ਇਸ ਦਾ ਭਾਵ ਅਰਥ ਸਮਝਾਵੋ। ਸਤਿਗੁਰੂ ਜੀ ਇਸ ਨੂੰ ਆਪਣੇ ਮੁਖਾਰਬਿੰਦ ਤੋਂ ਸੁਣਾਵੋ" ॥ ੨੩॥

**ਸੁਨਿ ਕਲਗੀਧਰ ਉਚਰਜੋ ਨੀਕੋ। 'ਜਾਨਹੁਂ ਪਰਮਮੰਤ੍ਰ ਜਪੁਜੀ ਕੋ।**
**ਅਹੈਂ ਮਾਨਸੀ ਪੰਚੀ ਅੱਛਰ। ਬਾਂਛਤਿ ਦੇ ਸਿਮਰਜੋ ਜਿਨ ਰਿਦ ਧਰਿ' ॥੨੪॥**

ਇਹ ਸੁਣ ਕੇ ਸਤਿਗੁਰੂ ਜੀ ਨੇ ਚੰਗੀ ਤਰ੍ਹਾਂ ਉਚਾਰਨ ਕੀਤਾ, "ਜਪੁਜੀ ਨੂੰ ਸ਼ਿਰੋਮਣੀ ਮੰਤਰ ਸਮਝੋ। ਇਕ ਪੰਝੀ ਅੱਖਰ (੧ਓ ਤੋਂ ਲੈ ਕੇ ਅਕਾਲ ਮੂਰਤਿ ਤੱਕ) ਮਨ ਨਾਲ ਜਪੇ ਜਾਣ ਵਾਲੇ ਹਨ, ਇਹ ਮੰਤਰ ਮੂੰਹ ਮੰਗੀ ਮੁਰਾਦ ਨੂੰ ਦੇਣ ਵਾਲਾ ਹੈ, ਜਿਹੜੇ ਇਸ ਨੂੰ ਆਪਣੇ ਹਿਰਦੇ ਵਿਚ ਧਾਰਨ ਕਰਕੇ ਸਿਮਰਦੇ ਹਨ" ॥੨੪॥

**ਤਿਸ ਕੋ ਅਰਥ ਕਰਜੋ ਗੁਰਦਜਾਲ। ਹਿਤ ਸਿੱਖਨਿ ਕੇ ਕਰਨ ਨਿਹਾਲ।**
**'ਬਰਨ ਪਚੀਹ ਅਜੱਪਾ ਜਪੈ। ਕੈ ਰਸਨਾ ਰਸ ਤੇ ਮਨ ਰਪੈ॥ ੨੫॥**

ਦਿਆਲੂ ਸਤਿਗੁਰੂ ਜੀ ਨੇ ਉਸ ਦੇ ਅਰਥ ਕੀਤੇ, ਸਿੱਖਾਂ ਨੂੰ ਉਹ ਨਿਹਾਲ ਕਰਨਾ ਚਾਹੁੰਦੇ ਸਨ। ਇਨ੍ਹਾਂ ਪੰਜੀ ਅੱਖਰਾਂ ਦਾ ਅਜਪਾ ਜਾਪ ਕਰੇ, ਭਾਵ ਮਨ ਵਿਚ ਜਪੇ ਜਾਂ ਰਸਨਾ ਨਾਲ ਜਪੇ ਤੇ ਮਨ ਰਸ ਵਿਚ ਰਚਿਆ ਰਹੇ॥੨੫॥

**ਤਿਸ ਤੇ ਦੂਖਨ, ਦੁਖ, ਰੁਜ ਤੀਨ। ਬਾਤ ਪਿੱਤ ਕਫ ਕਰਤਾ ਹੀਨ।**
**ਮੁਕਤਿ ਜੁਗਤਿ ਉੱਤਮ ਪਦ ਪਾਵੈ। ਸੁਖੀ ਹੋਇ ਨਹਿਂ ਅਵਗਤਿ ਜਾਵੈ॥੨੬॥**

ਤਿਸ ਦੇ ਤਿੰਨ ਤਰ੍ਹਾਂ ਦੇ ਦੂਖਨ ਹਨ (ਮਨ ਦੇ, ਬਾਣੀ ਦੇ, ਸਰੀਰ ਦੇ) ਤਿੰਨ ਤਰ੍ਹਾਂ ਦੇ ਦੁੱਖ ਹਨ (ਆਧਿ, ਬਿਆਧਿ, ਉਪਾਧਿ) ਤਿੰਨ ਤਰ੍ਹਾਂ ਦੇ ਰੋਗ ਹਨ (ਵਾਤ, ਪਿਤ, ਕਫ) ਅਤੇ ਵਾਤ, ਪਿੱਤ ਤੇ ਕਫ ਦੇ ਵਿਗਾੜ ਨੂੰ ਖਤਮ ਕਰਨ ਹਾਰੇ ਹਨ। ਸ਼ਕਤੀ, ਜੁਗਤੀ ਤੇ ਉੱਤਮ ਪਦਵੀ ਪ੍ਰਾਪਤ ਹੁੰਦੀ ਹੈ, ਸੁਖੀ ਰਹਿੰਦਾ ਹੈ ਤੇ ਅਬਗਤਿ ਨਹੀਂ ਜਾਂਦਾ ਹੈ॥੨੬॥

**ਜੇ ਭੋਜਨ ਪਰ ਕਰਹਿ ਉਚਾਰਨਿ। ਵਧੈ ਰਿਧਿ ਹੁਇ ਅੰਨ ਬਿਕਾਰ ਨ।**
**ਸੁਖ ਸੋਂ ਪਚਹਿ, ਨ ਰੁਜ ਉਪਜਾਵੈ। ਕਾਲ ਰਹਿਤ ਹੁਇ ਦੋਖ ਮਿਟਾਵੈ॥੨੭॥**

ਜੇ ਇਹ ਪੰਜੀ ਅੱਖਰ ਭੋਜਨ ਉੱਤੇ ਉਚਾਰਨ ਕਰੇ ਤਾਂ ਰਿੱਧੀਆਂ ਸਿੱਧੀਆਂ ਵਧਦੀਆਂ ਹਨ ਤੇ ਅਨਾਜ ਬਿਕਾਰ ਨਹੀਂ ਜਾਂਦਾ ਹੈ, ਸੁਖ ਸਹਿਤ ਭੋਜਨ ਪਚੇਗਾ ਤੇ ਵਾਤ, ਪਿੱਤ ਅਤੇ ਕਫ ਪੈਦਾ ਨਹੀਂ ਹੋਣਗੇ, ਕਾਲ ਰਹਿਤ ਹੋ ਕੇ ਸਾਰੇ ਦੋਖ ਮਿੱਟ ਜਾਣਗੇ, ਭਾਵ ਲੰਮੀ ਉਮਰ ਵਾਲਾ ਹੋਵੇਗਾ ਤੇ ਅਰੋਗ ਰਹੇਗਾ॥੨੭॥

**ਦਰਬ ਲਾਭ ਮਹਿਂ, ਧਰਮ ਮਝਾਰਾ। ਬੀਚ ਉਦਾਸੀ ਕੇ ਸੁਖਕਾਰਾ।**
**ਇਸਤ੍ਰੀ ਬਜਾਹਨਿ, ਸੁਤ ਉਪਜੰਤੇ। ਦੇਸ਼ ਬਿਦੇਸ਼ਨ ਕੋ ਗਮਨੰਤੇ॥ ੨੮॥**

ਧਨ ਲਾਭ ਵਿਚ, ਧਰਮ ਵਿਚ ਤੇ ਉਦਾਸੀ ਵਿਚ ਵੀ ਸੁਖਦਾਇਕ ਹੈ। ਇਸਤਰੀ ਵਿਆਹੁਣ, ਪੁੱਤਰ ਪੈਦਾ ਹੋਣ, ਦੇਸ਼ਾਂ ਵਿਦੇਸ਼ਾਂ ਦੀ ਯਾਤਰਾ ਵਿਚ ਵੀ ਸੁਖਕਾਰੀ ਹੋਵੇਗਾ॥੨੮॥

**ਜੁੱਧ ਚਢਨਿ ਨਹਿਂ ਸ਼ਸਤ੍ਰ ਪ੍ਰਹਾਰਨਿ। ਹੋਨਿ ਅਰੂਢਨਿ ਬਾਜੀ ਬਾਰਨ।**
**ਸੁਰ ਪੂਜਨ ਮਹਿਂ ਮੋਹਨ ਕਰਨ। ਸਿਮਰਨਿ ਕਰਿ ਹੈ ਪਚੀਹ ਬਰਨ॥ ੨੯॥**

ਯੁੱਧ ਲਈ ਚੜ੍ਹਾਈ ਕਰਨ 'ਤੇ ਸ਼ਸਤਰਾਂ ਦਾ ਵਾਰ ਨਹੀਂ ਹੋਵੇਗਾ, ਹਾਥੀ ਘੋੜਿਆਂ ਦੀ ਸਵਾਰੀ ਕਰਨ ਸਮੇਂ ਵੀ ਸਹਾਈ ਹੋਵੇਗਾ। ਦੇਵਤਿਆਂ ਦੀ ਪੂਜਾ ਕਰਨ, ਵਸੀਕਰਨ ਵਿਚ ਵੀ ਇਨ੍ਹਾਂ ਪੰਜੀ ਅੱਖਰਾਂ ਦਾ ਸਿਮਰਨ ਕਰੇ॥੨੯॥

**ਸਦਨ ਪ੍ਰਵੇਸ਼ਨਿ, ਬਾਹਰ ਜਾਨ। ਇੱਤਜਾਦਿਕ ਜੇ ਕਾਜ ਮਹਾਨ।**
**ਮਸਤਕ ਨੰਮ੍ਰਿ ਕਰਹਿ ਗੁਰ ਆਗੇ। ਦ੍ਰਿੜ ਪ੍ਰਤੀਤ ਕਰਿ ਸਿਮਰਨ ਲਾਗੇ॥੩੦॥**

ਨਵੇਂ ਘਰ ਵਿਚ ਪ੍ਰਵੇਸ਼ ਕਰਨ, ਬਾਹਰ ਜਾਣਾ, ਇਸ ਪ੍ਰਕਾਰ ਦੇ ਜਿਹੜੇ ਮਹਾਨ ਕਾਰਜ ਹਨ, ਗੁਰੂ ਜੀ ਅੱਗੇ ਸਨਿਮਰ ਹੋ ਕੇ ਮੱਥਾ ਟੇਕੇ ਤੇ ਦ੍ਰਿੜ ਪ੍ਰਤੀਤ ਕਰ ਕੇ ਸਿਮਰਨ ਵਿਚ ਲੱਗ ਜਾਵੇ॥੩੦॥

**ਦੇ ਦਸਵੰਧ ਗੁਰੂ ਕੋ ਸਿੱਖ। ਕਰਨ ਕਰਾਹ ਕਰਹਿ ਸੁ ਭਵਿੱਖ।**
**ਦਾਨ ਦੇਨਿ ਲੇਨੇ ਮਹਿਂ ਪ੍ਰਾਹਿ। ਅਤਿ ਸੁਭਾਵ ਕੀ ਪਲਟਨ ਮਾਂਹਿ॥ ੩੧॥**

ਸਿੱਖ ਆਪਣੇ ਗੁਰੂ ਜੀ ਨੂੰ ਦਸਵੰਧ ਦੇਵੇ, ਕਹੇ ਕਿ ਅੱਗੇ ਨੂੰ ਮੈਂ ਕੜਾਹ ਕਰਾਵਾਂਗਾ ਐਸੀ ਸੁੱਖਣਾ ਸੁੱਖੇ। ਦਾਨ ਦੇਣ, ਲੈਣ ਸਮੇਂ ਵੀ ਜਾਪ ਕਰੇ। ਆਪਣਾ ਭੈੜਾ ਸੁਭਾਵ ਬਦਲਣ ਵਾਸਤੇ ਵੀ ਜਾਪ ਕਰੇ॥੩੧॥

**ਭੂਤ, ਕਿ ਪ੍ਰੇਤ, ਡਾਕਨੀ ਡੀਠਿ। ਸਹਿਤ ਪ੍ਰਤੀਤ ਪਠਹਿ ਦਿਢ ਨੀਠ।**
**ਸੁਪਨੇ ਮਹਿਂ ਸ਼੍ਰੀ ਅਰਜਨ ਕਹਜੋ। ਦਿਜ ਬ੍ਰਿਜਲਾਲ ਸੁ ਪੰਡਿਤ ਲਹਜੋ' ॥੩੨॥**

ਭੂਤ, ਪ੍ਰੇਤ ਅਤੇ ਚੁੜੇਲ ਦੀ ਨਜ਼ਰ ਲੱਗਣ 'ਤੇ ਪ੍ਰਤੀਤ ਸਹਿਤ ਚੰਗੀ ਤਰ੍ਹਾਂ ਜਾਪ ਕਰੇ। ਸੁਪਨੇ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ ਤੇ ਪੰਡਿਤ ਬ੍ਰਿਜ ਲਾਲ ਨੇ ਸੁਣਿਆ ਸੀ'' ॥੩੨॥

*ਨੋਟ : ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਮੰਤਰ ਤਾਂ ਇਕ ਅਕਾਲ ਨੂੰ ਨਿਰੂਪਨ ਕਰ ਰਿਹਾ ਹੈ ਤੇ ਇਸ ਦੇ ਜਾਪ ਨੇ ਇਕ ਅਕਾਲ ਪੁਰਖ ਦੀ ਪ੍ਰਾਪਤੀ ਕਰਵਾਉਣੀ ਹੈ। ਗੁਰੂ ਅਰਜਨ ਦੇਵ ਤੇ ਦਸਮੇਂ ਗੁਰੂ ਜੀ ਨੇ ਇਸ ਮੰਤਰ ਨੂੰ ਦੇਵਤਿਆਂ ਦੀ ਸੇਵਾ ਤੇ ਮੋਹਨ ਵਸੀਕਰ ਆਦਿ ਲਈ ਕਿਉਂ ਦੱਸਣਾ ਸੀ? ਇਹ ਸੌ ਸਾਖੀ ਵਿਚ ਮਿਲਾਵਟ ਕਰਨ ਵਾਲਾ ਮੱਲੋ ਮੱਲੀ ਅਜਿਹਾ ਸਿਧਾਂਤ ਪਾ ਰਿਹਾ ਜਾਪਦਾ ਹੈ।*

**ਦਸਮੇ ਪਾਤਸ਼ਾਹੁ ਗੁਰ ਸਾਚੇ। ਲਿਖਵਾਏ ਸ੍ਰੀ ਬਚਨ ਉਬਾਚੇ।**
**ਆਗੇ ਲਾਗੇ ਲਿਖਨਿ ਲਿਖਾਰੀ। ਜਿਮ ਮਹਿਮਾ ਬਿਧਿ ਸਹਿਤ ਉਚਾਰੀ॥੩੩॥**

ਸੱਚੇ ਗੁਰੂ ਦਸਮ ਪਾਤਿਸ਼ਾਹ ਜੀ ਨੇ ਆਪਣੇ ਮੁਖਾਰਬਿੰਦ ਤੋਂ ਬਚਨ ਲਿਖਵਾਏ। ਅੱਗੇ ਲਿਖਾਰੀ ਲਿਖਣ ਲੱਗਾ, ਜਿਵੇਂ ਮਹਿਮਾ ਵਿਧੀ ਅਨੁਸਾਰ ਉਚਾਰਨ ਕੀਤੀ ਸੀ॥੩੩॥

ਦੋਹਰਾ– **'ਚਲਨ ਸਮੈ, ਸੰਗ੍ਰਹਿਣ ਮਹਿਂ, ਦਾਨ ਦੇਨਿ ਔ ਲੇਨਿ।**
**ਅਤਿ ਸੁਭਾਵ ਕੀ ਪਲਟ ਮਹਿਂ, ਭੂਤ ਡਾਕਨੀ ਸੇਨ॥ ੩੪॥**

"ਚਲਣ ਸਮੇਂ, ਸ਼ੁਭ ਗੁਣਾਂ ਦੇ ਸੰਗ੍ਰਹਿ ਕਰਨ ਸਮੇਂ, ਦਾਨ ਦੇਣ ਅਤੇ ਲੈਣ ਸਮੇਂ, ਮਾੜੇ ਸੁਭਾਵ ਨੂੰ ਬਦਲਣ ਵਾਸਤੇ, ਭੂਤਾਂ ਪ੍ਰੇਤਾਂ ਦੀ ਨਜ਼ਰ ਲਗਣ ਸਮੇਂ, ਇਸ ਮੰਤਰ ਦਾ ਜਾਪ ਕਰੇ॥੩੪॥

**ਮਨ ਜੀਤਨ, ਰਣ ਮਹਿਂ ਧਰਾ ਰਾਜ ਕਾਜ ਸੁਖਵਾਹਿ।**
**ਮਿਲਨੇ ਗਿਲਨੇ ਬੰਧੁ ਮਹਿਂ ਰਾਜ ਜੋਗ ਉਤਸਾਹਿ॥ ੩੫॥**

ਮਨ ਨੂੰ ਜਿੱਤਣ ਵਾਸਤੇ, ਯੁੱਧ ਵਿਚ ਸ਼ਸਤਰ ਧਾਰਨ ਸਮੇਂ, ਰਾਜ ਕਾਜ ਦੇ ਸੁੱਖਾਂ ਵਾਸਤੇ, ਆਪਣੇ ਰਿਸ਼ਤੇਦਾਰਾਂ ਨੂੰ ਮਿਲਣ ਤੇ ਰਾਜ ਜੋਗ ਦੇ ਉਤਸ਼ਾਹ ਵਾਸਤੇ ਇਸ ਮੰਤਰ ਦਾ ਜਾਪ ਕਰੇ॥੩੫॥

**ਇਨ ਕਾਰਜ ਕੀ ਅਟਕ ਮਹਿਂ ਪੰਚ ਪਚੀਸਾ ਜਾਪ।**
**ਛੱਤੀ ਅਠਤੀ ਜਾਪ ਕਰਿ ਲਾਖ ਅਰਧ ਤੇ ਲਾਖ॥ ੩੬॥**

ਇਨ੍ਹਾਂ ਕਾਰਜਾਂ ਦੇ ਰੁੱਕ ਜਾਣ ਵਿਚ ਇਨ੍ਹਾਂ ਪੰਝੀ ਅੱਖਰਾਂ ਦਾ ਜਾਪ ਕਰੇ। ਪੰਝੀ ਅੱਖਰਾ ਮੰਤਰ ਜੋ ਮੂਰਤਿ ਤੱਕ ਹੈ ਅਤੇ ਛੱਤੀ ਅੱਖਰਾ ਮੰਤਰ ਜੋ ਪ੍ਰਸ਼ਾਦਿ ਤੱਕ ਹੈ ਅਤੇ ਅਠੱਤੀ ਅੱਖਰਾਂ ਦਾ ਮੰਤਰ ਜੋ ਜਪੁ ਤੱਕ ਮੰਨਿਆ ਹਨ, ਇਸ ਦਾ ਅੱਧ ਲੱਖ ਤੇ ਲੱਖ ਵਾਰ ਜਾਪ ਕਰੋ॥੩੬॥

**ਬਰਣ ਪੰਚ ਪੰਚੀਸ ਕੈ ਅਥਵਾ ਛੱਤੀ ਹੋਇ।**
**ਜਪ ਹਜ਼ਾਰ ਸਮ਼ ਵਰਣ ਕੇ ਪਾਠ ਕਰਹਿ ਨਰ ਜੋਇ॥ ੩੭॥**

ਪੰਜ, ਪੰਝੀ ਜਾਂ ਛੱਤੀ ਅੱਖਰਾ ਕੋਈ ਵੀ ਮੰਤਰ ਹੋਵੇ, ਅੱਖਰਾਂ ਅਨੁਸਾਰ ਓਨੇ ਹਜ਼ਾਰ ਜਪੇ ਭਾਵ ਪੰਜ ਅੱਖਰਾਂ ਵਾਲਾ ਮੰਤਰ ਪੰਜ ਹਜ਼ਾਰ ਵਾਰ, ਪੰਝੀ ਅੱਖਰਾ, ਪੰਝੀ ਹਜ਼ਾਰ ਵਾਰ ਅਤੇ ਛੱਤੀ ਅੱਖਰਾ ਛੱਤੀ ਹਜ਼ਾਰ ਵਾਰ ਪੜ੍ਹੇ॥੩੭॥

**ਕਰੈ ਹੋਮ ਗੁਰਮੰਤ੍ਰ ਕੋ ਸਕਲ ਬਿਘਨ ਦੇ ਖਾਪ।**
**ਕਾਰਜ ਹੁਇ ਬੰਧਨ ਤੁਟੈਂ ਸ੍ਰੀ ਮੁਖ ਗੁਰੂ ਪ੍ਰਤਾਪ॥ ੩੮॥**

ਜੇ ਗੁਰਮੰਤਰ ਦਾ ਹੋਮ ਕਰੇ ਤਾਂ ਸਾਰੇ ਵਿਘਨਾਂ ਦਾ ਨਾਸ਼ ਹੋ ਜਾਂਦਾ ਹੈ। ਕਾਰਜ ਰਾਸ ਹੋ ਜਾਂਦਾ ਹੈ ਤੇ ਸਤਿਗੁਰੂ ਜੀ ਦੇ ਪ੍ਰਤਾਪ ਨਾਲ ਸਾਰੇ ਬੰਧਨ ਟੁੱਟ ਜਾਂਦੇ ਹਨ॥੩੮॥

**ਬ੍ਰਹਮਣ ਵਿਦਿਆ ਯੁਤ ਪਢੈ ਏਕ ਭਾਗ ਦੁਇ ਮੂੜ।**
**ਛਤ੍ਰੀ ਤ੍ਰੈ, ਸ਼ੂਦ੍ਰੰ ਚਤਰ, ਸਾਢੇ ਤ੍ਰੈ ਵਿਸ਼ ਗੂੜ॥ ੩੯॥**

ਵਿਦਵਾਨ ਬ੍ਰਾਹਮਣ ਤਾਂ ਜਿੰਨਾ ਕਿਹਾ ਹੈ ਉਨਾ ਹੀ ਪੜ੍ਹੇ ਭਾਵ ਪੰਜਾਂ ਅੱਖਰਾਂ ਨੂੰ ਪੰਜ ਹਜ਼ਾਰ ਵਾਰ ਪੜ੍ਹੇ, ਅਨਪੜ੍ਹ ਬ੍ਰਾਹਮਣ ਇਸ ਤੋਂ ਦੂਣਾ ਪੜ੍ਹੇ, ਖੱਤਰੀ ਇਸ ਨਾਲੋਂ ਤਿੰਨ ਗੁਣਾਂ ਪੜ੍ਹੇ, ਵੈਸ਼ ਤੇ ਗੂੜ੍ਹ ਸਾਢੇ ਤਿੰਨ ਗੁਣਾਂ ਤੇ ਸ਼ੂਦਰ ਚਾਰ ਗੁਣਾਂ ਪੜ੍ਹੇ॥੩੯॥

*ਨੋਟ : ਗੂੜ੍ਹ ਤੋਂ ਭਾਵ ਹੈ ਗੁੱਝੇ ਜਨਮ ਵਾਲਾ ਜੋ ਅਨਿਸ਼ਚਿਤ ਪਿਤਾ ਤੋਂ ਤੁਰੀ ਜਾਤ ਦੇ ਲੋਕ ਹਨ।*

**ਗਜਾਨੀ, ਧਜਾਨੀ, ਜੋਗਧਰਿ, ਕਰਮੀ, ਸੁੱਕ੍ਰਿਤ ਮੱਧ।**
**ਉਤਨਾ ਹੀ ਲਿਖਿਆ ਸਹੀ ਜੇ ਗੁਰ ਸ਼ਰਧਾ ਸਿੱਧ॥ ੪੦॥**

ਗਿਆਨੀ, ਧਿਆਨੀ, ਜੋਗੀ, ਕਰਮੀ, ਸ਼ੁਭ ਕਰਮੀ ਅਤੇ ਉਸ ਸਿੱਖ ਲਈ ਜਿਸ ਦੀ ਸ਼ਰਧਾ ਗੁਰੂ ਵਿਚ ਹੈ, ਓਨਾ ਹੀ ਸਹੀ ਹੈ, ਜਿੰਨਾ ਲਿਖਿਆ ਹੈ॥੪੦॥

**ਗੁਰ ਪ੍ਰਸਾਦਿ ਲਗ ਮੁਕਤਿ ਮਯ, ਪੰਚ ਗਜਾਨ ਕੇ ਜੋਗ।**
**ਹਿਰਦੇ ਸ਼ੋਧਨ ਸੰਗ੍ਰਹ ਮੈਂ ਪੱਚੀ ਲਗਿ ਸੰਜੋਗ॥ ੪੧॥**

ਗੁਰ ਪ੍ਰਸਾਦਿ ਤੱਕ ਮੰਤਰ ਮੁਕਤੀ ਦਾਤਾ ਹੈ, ਪੰਜ ਅੱਖਰਾ '੧ਓ ਸਤਿਨਾਮੁ' ਗਿਆਨ ਦੇਣ ਯੋਗ ਹੈ। ਹਿਰਦੇ ਦੀ ਸ਼ੁੱਧੀ ਤੇ ਸ਼ੁਭ ਗੁਣਾਂ ਦੇ ਸੰਗ੍ਰਹਿਣ ਵਿਚ ਪੰਝੀ ਅੱਖਰਾਂ ਤਕ ਦੇ ਪਾਠ ਦਾ ਸੰਬੰਧ ਹੈ, ਇਨ੍ਹਾਂ ਪੰਝੀ ਅੱਖਰਾਂ ਦਾ ਜਾਪ ਕਰੇ॥੪੧॥

**ਪ੍ਰਥਮ ਮਾਰਜਨ ਹੋਮ ਬਿਧਿ ਲਿਖਿ ਕਰਿ ਸਭਿ ਸਮੁਝਾਇ।**
**ਮਹਾਂ ਮਹਾਤਮ ਮੰਤ੍ਰ ਇਹ ਚਾਰ ਪਦਾਰਥ ਦਾਇ॥ ੪੨॥**

ਪਹਿਲਾਂ ਹੋਮ ਦੀ ਵਿਧੀ ਕਰਕੇ ਫਿਰ ਜਲ ਉੱਤੇ ਮੰਤਰ ਉਚਾਰਨ ਕਰਕੇ ਅੰਗਾਂ ਨੂੰ ਉਸ ਨਾਲ ਪਵਿੱਤਰ ਕਰਨਾ ਹੈ, ਇਹ ਲਿਖ ਕੇ ਸਭ ਨੂੰ ਸਮਝਾਉਂਦੇ ਹਾਂ, ਇਨ੍ਹਾਂ ਮੰਤਰਾਂ ਦਾ ਮਹਾਨ ਮਹਾਤਮ ਹੈ, ਇਹ ਚਾਰ ਪਦਾਰਥ ਦਿਵਾਉਂਦੇ ਹਨ॥੪੨॥

ਓਅੰਕਾਰਾਯ ਨਮਹ॥ ੧॥ ਸਤਜਾਯ ਨਮਹ॥ ੨॥ ਤਗਜਾਯ ਨਮਹ॥ ੩॥ ਨਾਰਾਇਣਾਯ ਨਮਹ॥੪॥ਮਖਜਾਯ ਨਮਹ॥੫॥ਕਰਤ੍ਰੇ ਨਮਹ॥੬॥ਰਖਤ੍ਰੇ ਨਮਹ॥੭॥ਤਾਰਕਾਯ ਨਮਹ॥੮॥ਪੁਰਖੋਤਮਾਯ ਨਮਹ॥੯॥ਰੁਕਮਾ ਕਰਤ੍ਰੇ ਨਮਹ ॥੧੦॥ਖਾਤਮਨੇ ਨਮਹ॥੧੧॥ਨਿਰੰਜਨਾਯ ਨਮਹ॥੧੨ ਰਥਾਂਗਾਤਮਨੇ ਨਮਹ॥੧੩॥ਭਵਾਂਤਕਾਯ ਨਮਹ॥੧੪॥ਉੱਤਮ ਯਸਸੇ ਨਮਹ॥੧੫॥ਨਿੱਤ ਰਪਾਯ ਨਮਹ॥੧੬॥ਰਜਾਤਮਨੇ ਨਮਹ॥੧੭॥ਬੈਕੁੰਠਾਯ ਨਮਹ॥੧੮॥ਗਮਾਯ ਨਮਹ॥੧੯॥ਅਖਰਾਯ ਨਮਹ॥੨੦॥ਕਾਲਾਯ ਨਮਹ॥੨੧॥ਲਖਮੀ ਪਤਿਯਾਯ ਨਮਹ॥ ੨੨॥ ਮੂਰਤਿ ਧਰਾਯ ਨਮਹ॥ ੨੩॥ ਰਮਾਪਤੀਯੇ ਨਮਹ॥ ੨੪॥ ਤ੍ਰਿਲੋਕੇਸ਼ਾਯ ਨਮਹ॥੨੫॥ਅਖਜਾਯ ਨਮਹ॥੨੬॥ਜਗੀਦਸ਼ਾਯ ਨਮਹ॥੨੭॥ ਨਿਰਾਕਾਰਾਯ ਨਮਹ॥੨੮॥ਸਦਮੇਸਾਯ ਨਮ੍ਹਹ॥੨੯॥ਇਕਾਰ ਵਾਗ ਵਾਇਨੇ ਨਮਹ॥੩੦॥ਭੰਜਨਾਯ ਨਮਹ॥੩੧॥ਉਕਾਰਾਯ ਨਮਹ॥੩੨॥ਸ੍ਵਾਹਾ ਪ੍ਰਾਣ ਹੁਤੋ ਜਪੁਇਤਿ। ਸਿੱਖ ਸੁਖਾਯ ਨਮਹ॥੩੩॥

ਓਅੰਕਾਰ ਨੂੰ ਨਮਸਕਾਰ, ਸਤਿਨਾਮ ਨੂੰ ਨਮਸਕਾਰ, ਤੱਤ ਗਿਆਤਾ ਨੂੰ ਨਮਸਕਾਰ, ਨਾਰਾਇਣ ਨੂੰ ਨਮਸਕਾਰ, ਯੱਗ ਰੂਪ ਨੂੰ ਨਮਸਕਾਰ, ਕਰਤਾ ਨੂੰ ਨਮਸਕਾਰ, ਰੱਖਿਆ ਕਰਨ ਵਾਲੇ ਨੂੰ ਨਮਸਕਾਰ, ਤਾਰਨਹਾਰ ਨੂੰ ਨਮਸਕਾਰ, ਉੱਤਮ ਪੁਰਖ ਨੂੰ ਨਮਸਕਾਰ, ਉੱਜਲਤਾ ਕਰਨਹਾਰ ਨੂੰ ਨਮਸਕਾਰ, ਆਕਾਸ਼ ਰੂਪ ਨੂੰ ਨਮਸਕਾਰ, ਨਿਰਾਕਾਰ ਨੂੰ ਨਮਸਕਾਰ, ਸਰੀਰ ਰੂਪੀ ਰੱਥ ਵਿਚ ਆਤਮਾ ਰੂਪ ਕਰਕੇ ਬਿਰਾਜਮਾਨ ਨੂੰ ਨਮਸਕਾਰ, ਸੰਸਾਰ ਦੇ ਅੰਤ ਕਰਨ ਵਾਲੇ ਨੂੰ ਨਮਸਕਾਰ, ਉੱਤਮ ਜੱਸ ਵਾਲੇ ਨੂੰ ਨਮਸਕਾਰ, ਨਿਤ ਰਮ ਰਹੇ ਨੂੰ ਨਮਸਕਾਰ, ਤੇਜ਼ ਰੂਪ ਨੂੰ ਨਮਸਕਾਰ, ਵੈਕੁੰਠ ਵਾਲੇ ਨੂੰ ਨਮਸਕਾਰ, ਸਰਬ ਵਿਆਪਕ ਨੂੰ ਨਮਸਕਾਰ, ਨਾਸ਼ ਰਹਿਤ ਨੂੰ ਨਮਸਕਾਰ, ਕਾਲ ਰੂਪ ਨੂੰ ਨਮਸਕਾਰ, ਮਾਇਆ ਦੇ ਸਵਾਮੀ ਨੂੰ

ਨਮਸਕਾਰ, ਮੂਰਤਧਾਰੀ ਨੂੰ ਨਮਸਕਾਰ, ਲਛਮੀ ਦੇ ਪਤੀ ਨੂੰ ਨਮਸਕਾਰ, ਤ੍ਰਿਲੋਕੀ ਦੇ ਨਾਥ ਨੂੰ ਨਮਸਕਾਰ, ਨਾਸ਼ ਰਹਿਤ ਨੂੰ ਨਮਸਕਾਰ, ਜਗਤ ਦੇ ਈਸ਼ ਨੂੰ ਨਮਸਕਾਰ, ਨਿਰਾਕਾਰ ਨੂੰ ਨਮਸਕਾਰ, ਨਿੱਤ ਈਸ਼ਵਰ ਨੂੰ ਨਮਸਕਾਰ, ਇਕ ਵਾਕ ਦੇ ਉਚਾਰਨ ਵਾਲੇ ਨੂੰ ਨਮਸਕਾਰ, ਨਾਸ਼ ਕਰਤਾ ਨੂੰ ਨਮਸਕਾਰ, ਓਅੰਕਾਰ ਰੂਪ ਨੂੰ ਨਮਸਕਾਰ, ਹਰ ਪਦ ਦੇ ਉਚਾਰਨ 'ਤੇ ਅਹੂਤੀ ਦੇਣ ਵਾਲੇ ਨੂੰ ਨਮਸਕਾਰ, ਸਿੱਖਾਂ ਨੂੰ ਸੁਖ ਦੇਣ ਵਾਲੇ ਗੁਰੂ ਨਾਨਕ ਦੇਵ ਜੀ ਨੂੰ ਨਮਸਕਾਰ॥੩੩॥

ਦੋਹਰਾ- **ਅੱਖਰੰ ਛੱਤੀਸ ਪੰਚ ਪੁਨ ਪੱਚੀ ਤੱਤ ਸੁਜਾਨ।**
**ਗੁਰ ਪ੍ਰਸਾਦਿ ਪਢਿ ਅੰਗ੍ਰ ਤ੍ਰੈ ਲਖਹੁ ਸਿੱਖ ਬੁਧਿਵਾਨ॥ ੪੩॥**

ਹੇ ਸੁਜਾਨ! ਸਿਧਾਂਤ ਦੀ ਗੱਲ ਇਹ ਹੈ ਕਿ ਪੰਜ, ਪੰਝੀ ਤੇ ਛੱਤੀ ਅੱਖਰਾਂ ਦੇ ਜੋ ਮੰਤਰ ਹਨ, ਇਨ੍ਹਾਂ ਤਿੰਨਾਂ ਦੇ ਅੱਗੇ ਗੁਰਪ੍ਰਸਾਦਿ ਪੜ੍ਹੋ, ਹੇ ਬੁਧੀਵਾਨ ਸਿੱਖੋ ਇਸ ਨੂੰ ਸਮਝੋ॥੪੩॥

**ਅਰੁ ਲਿਖਿਬੇ ਮੈਂ ਬਰਨ ਅਠ, ਪਾਂਚ ਪ੍ਰਾਣ ਕੇ ਮਾਂਝ।**
**ਪੱਚੀਸਭਿ ਵਿਵਹਾਰ ਮੇਂ ਛੱਤੀਸ ਲਖਿ ਗੁਨ ਸਾਂਝ॥ ੪੪॥**

ਅਤੇ ਲਿਖਣ ਵਿਚ ਅਠ ਅੱਖਰ ਲਿਖੋ ਭਾਵ ਚਿੱਠੀ ਪੋਥੀ ਦੇ ਆਰੰਭ ਵਿਚ '੧ੴ ਸਤਿਗੁਰ ਪ੍ਰਸਾਦਿ' ਲਿਖੋ, ਪਰ ਜਪਣ ਲਈ ਪ੍ਰਾਣਾਂ ਵਿਚ ਪੰਜ ਅੱਖਰਾ ਨਾਮ ਧਾਰਨ ਕਰੋ, '੧ੴ ਸਤਿਨਾਮ' ਹੋਰ ਸਾਰੇ ਵਿਹਾਰਾਂ ਵਿਚ ਪੰਝੀ ਅੱਖਰਾਂ ਦੇ ਸਭ ਗੁਣਾਂ ਦੇ ਧਾਰਨ ਲਈ ਛੱਤੀ ਅੱਖਰੇ ਮੰਤਰ ਦਾ ਜਾਪ ਕਰੋ॥੪੪॥

**ਛੱਤੀਸ ਲਾਖ ਆਹੂਤਿ ਦੇ ਮੁਕਤਿ ਹੋਇ ਤਤਕਾਲ।**
**ਜਪ ਤੇ ਆਤਮ ਸ਼ੁੱਧ ਹੁਇ ਮਾਰਜਨ ਦੂਖਨ ਟਾਲ॥ ੪੫॥**

ਮੁਕਤੀ ਵਾਸਤੇ ਇਸ ਦੀਆਂ ਛੱਤੀ ਲੱਖ ਅਹੂਤੀਆਂ ਦੇਵੋ, ਤੁਰਤ ਮੁਕਤੀ ਪ੍ਰਾਪਤ ਹੋਵੇਗੀ। ਜਾਪ ਨਾਲ ਆਤਮਾ ਸ਼ੁੱਧ ਹੋਵੇਗੀ ਤੇ ਜੇ ਪਾਣੀ ਉੱਤੇ ਮੰਤਰ ਮਾਰ ਕੇ ਛਿੜਕੇ ਤਾਂ ਦੂਖਣ ਟਲਣਗੇ॥੪੫॥

**ਪ੍ਰਥਮ ਸਲੋਕ ਜਪੁ ਕੋ ਭਲੋ ਤਿਸ ਕੀ ਬਿਧਿ ਕਹਿ ਦੀਨ।**
**ਆਗੈ ਸਭਿ ਪੌੜੀਨ ਕੋ ਕਹੈਂ ਸੁ ਸੁਨਹੁ ਪ੍ਰਬੀਨ॥ ੪੬॥**

ਜਪੁਜੀ ਸਾਹਿਬ ਦੇ ਪਹਿਲੇ ਸਲੋਕ ਦੀਆਂ ਸਭ ਵਿਧੀਆਂ ਕਹਿ ਦਿੱਤੀਆਂ ਹਨ, ਅੱਗੇ ਸਭ ਪੌੜੀਆਂ ਬਾਰੇ ਮਹਾਤਮ ਕਹਿੰਦੇ ਹਾਂ ਹੇ ਚਤੁਰ ਸਿੱਖੋ! ਸੁਣੋ॥੪੬॥

*ਪੰਝਵੀਂ ਰੁੱਤ ਦਾ ਸਤਾਈਵਾਂ ਅਧਿਆਇ ਸਮਾਪਤ ਹੋਇਆ॥੨੭॥*

## ਅਧਿਆਇ ਅਠਾਈਵਾਂ

### ਜਪੁਜੀ ਮਹਾਤਮ

ਦੋਹਰਾ- **ਸ਼੍ਰੀ ਜਪੁਜੀ ਪੌੜੀ ਪ੍ਰਥਮ ਕਰਹਿ ਕਾਮਨਾ ਪੂਰ।**
**ਪਾਠਕ ਸਭਿ ਸੁਖ ਪਾਇਕੈ ਬਿਘਨ ਬਿਨਾਸੈ ਕੂਰ॥ ੧॥**

ਜਪੁਜੀ ਸਾਹਿਬ ਦੀ ਪਹਿਲੀ ਪੌੜੀ ਸਭ ਕਾਮਨਾਵਾਂ ਪੂਰਨ ਕਰਦੀ ਹੈ, ਪਾਠਕ ਸਭ ਪ੍ਰਕਾਰ ਸੁਖ ਪ੍ਰਾਪਤ ਕਰਦੇ ਹਨ ਤੇ ਭਿਆਨਕ ਵਿਘਨ ਦੂਰ ਹੁੰਦੇ ਹਨ॥੧॥

ਆਸ਼ਾ ਪਰ ਦੂਜੀ ਪੜੈ 'ਆਦਿ ਸੱਚੁ' ਜਿਹ ਨਾਮ।
ਦੇਵ ਮੰਤ੍ਰ ਅਰ ਚਲਨ ਮੈ, ਔਸ਼ਧਿ, ਰਸਾਯਨ, ਸ਼ਾਮ॥ ੨॥

ਆਸ਼ਾ ਪੂਰਨ ਹਿਤ ਦੂਜੀ ਪੌੜੀ ਪੜ੍ਹੇ, 'ਆਦਿ ਸਚੁ' ਜਿਸ ਦਾ ਨਾਮ ਹੈ। ਆਪਣੇ ਇਸ਼ਟ ਦੇਵ ਨੂੰ ਆਵਾਹਣ ਲਈ, ਚੱਲਣ ਸਮੇਂ, ਦਵਾ ਵਰਤਣ ਵੇਲੇ, ਰਸਾਇਣ ਬਣਾਉਣ ਸਮੇਂ ਤੇ ਸ਼ਰਨ ਲੈਣ ਲਈ ਸਹਾਈ ਹੁੰਦੀ ਹੈ॥੨॥

ਬਿਪਦਾ ਕਾਰਜ ਹਾਨ ਮਹਿਂ 'ਗਾਵਹਿ ਕੋ' ਰਹਿ ਲਾਗੁ।
ਕਾਰਜ ਕਾਹੂੰ ਅਟਕ ਮਹਿਂ ਦੇਯ ਭੇਟ ਗੁਰ ਭਾਗ॥ ੩॥

ਬਿਪਤਾ ਅਤੇ ਕਾਰਜ ਦੀ ਹਾਨੀ ਸਮੇਂ 'ਗਾਵਹਿ ਕੋ' ਦੀ ਪੌੜੀ ਦਾ ਪਾਠ ਕਰੋ, ਜੇ ਕਾਰਜ ਕਿਸੇ ਤਰ੍ਹਾਂ ਅਟਕ ਜਾਵੇ ਤਾਂ ਧਨ ਭੇਟਾ ਦੇਵੋ ਤਾਂ ਅਟਕ ਭੱਜ ਜਾਵੇਗੀ॥੩॥

ਨਵ ਘਰ, ਨਵ ਗੁਣ ਸੰਗ੍ਰਹੈ ਚੌਥੀ ਕੋ ਕਰਿ ਧਜਾਨ।
ਜਪੁ ਜਪੁ ਸਮ ਪੜਿ ਸਪਤ ਦਿਨ ਸਪਤ ਭੇਟ ਧਰਿ ਮਾਨ॥ ੪॥

ਨਵਾਂ ਘਰ ਬਣਾਉਣ ਲਈ ਜਾਂ ਨਵੇਂ ਗੁਣ ਧਾਰਨ ਲਈ, ਚੌਥੀ ਪੌੜੀ ਦਾ ਧਿਆਨ ਧਾਰਨ ਕਰੋ, ਜਪੁਜੀ ਦੇ ਤੁਲ ਚਾਲੀ ਵਾਰ ਸਤ ਦਿਨਾਂ ਤੱਕ ਰੋਜ਼ ਪਾਠ ਕਰੋ ਤੇ ਸਨਮਾਨ ਲਈ ਸੱਤ ਭੇਟਾ ਧਾਰਨ ਕਰੋ॥੪॥

ਉੱਦਮ ਪੰਜੇ, ਜੁੱਧ ਮੈਂ ਛੇਵੀ, ਸਪਤਮ ਬੰਧ।
ਅਟਕੀ ਨਾਰੀ ਆਠਵੀ, ਨਾਵੀਂ ਮੰਤ੍ਰਹਿ ਸੰਧ॥ ੫॥

ਉੱਦਮ ਲਈ ਪੰਜਵੀਂ ਪੌੜੀ, ਯੁੱਧ ਲਈ ਛੇਵੀਂ ਪੌੜੀ ਤੇ ਕਿਸੇ ਬੰਧਨ ਦੇ ਪਿਆਂ ਸਤਵੀਂ ਪੌੜੀ ਦਾ ਜਾਪ ਕਰੇ। ਇਸਤਰੀ ਦੇ ਪ੍ਰਸੂਤ ਵਿਚ ਅਟਕ ਪਿਆਂ ਅੱਠਵੀਂ ਪੌੜੀ ਦੇ ਜਾਪ ਕਰਕੇ ਤੇ ਕਿਸੇ ਦੇ ਮੰਤਰ ਦੇ ਅਸਰ ਨੂੰ ਸੋਧਣ ਲਈ ਕਿ ਆਪਣੇ ਘਰ ਬੁਰਾ ਅਸਰ ਨਾ ਪਵੇ ਤਾਂ ਨੌਂਵੀਂ ਪੌੜੀ ਦਾ ਜਾਪ ਕਰੇ॥੫॥

ਦਸਵੀਂ ਦਸਦੇ ਵਨਜ ਜੈ ਵਾਹਨ ਲੈਬੇ ਬੀਚ।
ਚੜਨੇ ਕ੍ਰਿਯ ਵਿੱਕ੍ਰਯ ਵਿਖੇ ਗਜਾਰਾਂ ਪੌੜੀ ਖੀਚ॥ ੬॥

ਵਪਾਰ ਅਤੇ ਨਵੀਂ ਗੱਡੀ ਖਰੀਦਣ ਵਾਸਤੇ ਦਸਵੀਂ ਪੌੜੀ ਦਾ ਜਾਪ ਕਰਨਾ ਚਾਹੀਦਾ ਹੈ। ਖਰੀਦ ਫ਼ਰੋਖਤ ਵਾਸਤੇ ਜਦ ਤੁਰੇ ਤਾਂ ਗਿਆਰ੍ਹਵੀਂ ਪੌੜੀ ਦਾ ਪਾਠ ਕਰੇ॥੬॥

ਬਾਰ੍ਹੀ ਪੜ ਕਲਪਨ ਕਰੇ ਦੁਖ ਅਰਿਸ਼ਟ ਕੋ ਨਾਸ਼।
ਤੇਰਾਂ ਤੇ ਸਿੱਧਨ ਭਜੈ ਕਾਰਜ ਰਾਜਸਿ ਰਾਸ॥ ੭॥

ਬਾਰ੍ਹਵੀ ਪੌੜੀ ਪੜ੍ਹ ਕੇ ਆਧਿ, ਬਿਆਧਿ ਤੇ ਉਪਾਧਿ ਦਾ ਨਾਸ਼ ਕਰੇ, ਤੇਰ੍ਹਵੀਂ ਪੌੜੀ ਸਿੱਧੀਆਂ ਦੇ ਸੇਵਨ ਲਈ ਤੇ ਰਾਜਸੀ ਕਾਰਜਾਂ ਦੇ ਰਾਸ ਕਰਨ ਵਾਸਤੇ ਹੈ॥੭॥

ਜੰਤ੍ਰਨਿ ਮਹਿਂ ਚੌਦਸ਼ ਕਹਜੋ, ਪੰਚਦਸ਼ੀ ਤੇ ਭੂਤ।
ਖੋੜਸਿ ਤੇ ਡਾਕਨ ਤਜੈ, ਸਤਦਸ ਮੋਹਨ ਕੂਤ॥ ੮॥

ਜੰਤਰ ਲਿਖਣ ਵੇਲੇ ਜਾਂ ਜੰਤਰਾਂ ਤੋਂ ਬਚਾਅ ਵਾਸਤੇ ਚੌਦ੍ਹਵੀਂ ਪੌੜੀ ਦਾ ਪਾਠ ਕਰੋ। ਪੰਦਰ੍ਹਵੀਂ ਪੜ੍ਹਨ ਨਾਲ ਭੂਤ ਨੱਸ ਜਾਂਦੇ ਹਨ, ਸੋਲ੍ਹਵੀਂ ਪੜ੍ਹਨ ਨਾਲ ਜੋਗਨੀਆਂ ਛੱਡ ਜਾਂਦੀਆਂ ਹਨ ਤੇ ਸਤਾਰ੍ਹਵੀਂ ਪੌੜੀ ਮਨਮੋਹਨ ਭੋਜਨ ਪ੍ਰਾਪਤ ਕਰਨ ਲਈ ਹੈ॥੮॥

**ਪੜਹਿ ਅਠਾਰਹਿ ਆਠਦਸ ਨਿਤ ਉਠਿ ਵਿੱਦਜਾ ਹੇਤ।**
**ਖਟ ਮਾਹੇ ਵਿੱਦਜਾ ਵਧੇ ਨਿਰਮਲ ਬੁੱਧਿ ਸੁਚੇਤ॥ ੯॥**

ਅਠਾਰਾਂ ਵਿੱਦਿਆ ਦੇ ਪੜ੍ਹਨ ਲਈ ਅਠਾਰਵੀਂ ਪੌੜੀ ਦਾ ਜਾਪ ਕਰੇ, ਛੇ ਮਹੀਨੇ ਵਿਚ ਵਿੱਦਿਆ ਵਧੇਗੀ ਤੇ ਬੁੱਧੀ ਨਿਰਮਲ ਤੇ ਸੁਚੇਤ ਹੋ ਜਾਵੇਗੀ॥੯॥

**ਉੱਨੀ ਸੁੰਨੀ ਜੋਗ ਮਹਿੰ, ਬਿੰਸੀਨਾਰ ਸੰਜੋਗ।**
**ਸੰਤਤਿ ਹਿਤ ਇੱਕੀਸਵੀਂ, ਮ੍ਰਿਤ ਸੁਤ ਬਾਵੀ ਜੋਗੁ॥ ੧੦॥**

ਅਫੁਰ ਯੋਗ ਵਾਸਤੇ ਉੱਨੀਵੀਂ ਪੌੜੀ ਦਾ ਪਾਠ ਕਰੇ। ਇਸਤਰੀ ਵਿਆਹੁਣ ਵਾਸਤੇ ਵੀਹਵੀਂ ਪੌੜੀ ਦਾ ਜਾਪ ਕਰੇ। ਔਲਾਦ ਵਾਸਤੇ ਇੱਕੀਵੀਂ ਪੌੜੀ ਦਾ ਪਾਠ ਕਰੇ। ਬਾਈਵੀਂ ਦਾ ਮੇਲ ਹੈ ਜੇ ਪੁੱਤਰ ਜੰਮ ਕੇ ਮਰ ਜਾਂਦੇ ਹੋਣ ਤਾਂ ਇਸ ਪੌੜੀ ਦਾ ਪਾਠ ਕਰੇ, ਪੁੱਤਰ ਮਰਨ ਤੋਂ ਹਟ ਜਾਣਗੇ॥੧੦॥

**ਤੇਈ ਰਿਧਨ ਅਖੁੱਟ ਮੈਂ, ਚੌਵੀ ਚਾਤੁਰ ਪ੍ਰੀਤ।**
**ਪੰਚਵਿੰਸਵੀ ਆਦਰੇ ਸਭਿ ਕੋ ਮੋਹਨ ਰੀਤ॥ ੧੧॥**

ਤੇਈਵੀਂ ਅਖੁੱਟ ਰਿੱਧੀਆਂ ਦੀ ਪ੍ਰਾਪਤੀ ਲਈ ਹੈ, ਚੌਵੀਵੀਂ ਚਾਤਰਾਂ ਨਾਲ ਪ੍ਰੀਤ ਲਾਉਣ ਵਾਸਤੇ ਹੈ। ਪੰਝੀਵੀਂ ਆਪਣੇ ਆਦਰ ਲਈ ਹੈ, ਜਿਸ ਨਾਲ ਸਾਰੇ ਮੋਹਿਤ ਹੋ ਜਾਣ॥੧੧॥

**ਛੱਬੀ ਛਲ ਮੈਂ, ਬਲ ਧਰੇ ਸਪਤ ਵਿੰਸ਼ਕਾ ਜਾਪੁ।**
**ਅਠਾਵਿੰਸ ਭੈ ਦੂਰ ਕੋ ਹੋਇ ਬੱਜ੍ਰ ਸਮ ਪਾਪੁ॥ ੧੨॥**

ਛੱਬੀਵੀਂ ਦੂਸਰਿਆਂ ਦੇ ਛਲਾਂ ਤੋਂ ਬਚਨ ਲਈ ਹੈ, ਸਤਾਈਵੀਂ ਦਾ ਜਾਪ ਬਲ ਧਾਰਨ ਵਾਸਤੇ ਹੈ। ਭੈ ਦੇ ਦੂਰ ਕਰਨ ਵਾਸਤੇ ਤੇ ਚਾਹੇ ਬੱਜਰ ਪਾਪ ਹੋ ਗਿਆ ਹੋਵੇ, ਉਸ ਨੂੰ ਨਾਸ਼ ਕਰਨ ਵਾਸਤੇ ਅਠਾਈਵੀਂ ਪੌੜੀ ਦਾ ਜਾਪ ਕਰੇ॥੧੨॥

**ਵਿਖ ਪੀਵੈ ਬਿਖੀਆ ਕਟੇ ਉਨਤੀਸੇ ਕਾ ਝਾੜ।**
**ਦੂਧ ਵਧਾਵੈ ਵਜ਼ਨ ਮੈਂ ਤੀਸ ਪੌੜੀਆਂ ਗਾੜ॥ ੧੩॥**

ਜ਼ਹਿਰ ਪੀਤੀ ਹੋਵੇ ਜਾਂ ਸੱਪ ਆਦਿ ਜੰਤੂ ਕੱਟ ਜਾਵੇ ਤਾਂ ਉਣੱਤੀਵੀਂ ਪੌੜੀ ਦਾ ਪਾਠ ਉਸ ਨੂੰ ਝਾੜ ਦੇਵੇਗਾ। ਤੀਹਵੀਂ ਪੌੜੀ ਦੇ ਪਾਠ ਨਾਲ ਦੁੱਧ ਤੋਲ ਵਿਚ ਵਧਦਾ ਹੈ, ਭਾਵ ਗਾੜ੍ਹਾ ਹੋ ਜਾਂਦਾ ਹੈ॥੧੩॥

**ਏਕੀ ਛੇਕੋ, ਦੋ ਕੀ ਭਾਗੇ ਤ੍ਰੈ, ਤੇਤੇ ਇਕ ਤਾਪ।**
**ਨਿੱਤ ਜੂਰੀ ਚੋਤੀ ਪੜੈ ਚਾਲੀ ਚਾਲੀ ਮਾਪੁ॥ ੧੪॥**

ਇਕੱਤਵੀਂ ਪੌੜੀ ਦੇ ਜਾਪ ਨਾਲ ਕਦੀ ਲਹਿਣ ਵਾਲਾ ਤੇ ਕਦੀ ਚੜ੍ਹਨ ਵਾਲਾ ਤਾਪ ਦੂਰ ਹੋ ਜਾਂਦਾ ਹੈ। ਬੱਤੀਵੀਂ ਪੌੜੀ ਦੇ ਜਾਪ ਨਾਲ ਤੈਈਆ ਤਾਪ ਭੱਜ ਜਾਂਦਾ ਹੈ। ਤੇਤੀਵੀਂ ਦੇ ਪਾਠ ਨਾਲ ਇਕੋ ਜੇਹਾ ਚੜ੍ਹਿਆ ਰਹਿਣ ਵਾਲਾ ਤਾਪ ਭੱਜ ਜਾਂਦਾ ਹੈ। ਚੋਤੀਵੀਂ ਪੌੜੀ ਦੇ ਜਾਪ ਨਾਲ ਰੋਜ਼ ਚੜ੍ਹਨ ਵਾਲਾ ਤਾਪ ਲੱਥ ਜਾਂਦਾ ਹੈ॥੧੪॥

**ਕਰਮ ਮਾਂਝ ਦਸ ਕੋ ਪੜੈ, ਅਰਥ ਮਾਂਹਿ ਵੀਹ ਪਾਠ।**
**ਤੀਹ ਕਾਮਨਾ ਸੰਚਰਤਿ, ਚਾਲੀ ਮੁਕਤ ਸੁ ਰਾਠ॥ ੧੫॥**

ਕਿਸੇ ਕਾਰਜ ਦੀ ਸਿੱਧੀ ਲਈ ਦਸ ਪਾਠ ਜਪੁਜੀ ਸਾਹਿਬ ਦੇ ਕਰੇ, ਧਨ ਪ੍ਰਾਪਤ ਲਈ ਵੀਹ ਪਾਠ ਕਰੇ ਤੇ ਰਾਜ ਦੀ ਕਾਮਨਾ ਪੂਰਨ ਹੋਣ ਲਈ ਜਪੁਜੀ ਸਾਹਿਬ ਦੇ ਤੀਹ ਪਾਠ ਕਰੇ ਤੇ ਮੁਕਤੀ ਦੀ ਪ੍ਰਾਪਤੀ ਲਈ ਚਾਲੀ ਪਾਠ ਜਪੁਜੀ ਸਾਹਿਬ ਦੇ ਕਰੇ॥੧੫॥

**ਪੈਂਤੀ ਪੰਗਤ, ਛੱਤੀ ਗੜ੍ਹ, ਸੂਰ ਕਾਜ ਸੈਂਤੀਸ।**
**ਅਠੱਤੀ ਮਿਲਨੇ ਸਾਧ ਕੇ, ਕੈ ਨ੍ਰਿਪ ਪੌਰ ਅਸੀਸ॥ ੧੬ ॥**

ਪੈਂਤੀਵੀਂ ਪੌੜੀ ਭਾਈਚਾਰੇ ਵਿਚ ਮਾਣ ਲਈ ਤੇ ਛੱਤੀਵੀਂ ਕਿਲ੍ਹਾ ਫ਼ਤਹਿ ਕਰਨ ਲਈ, ਸੈਂਤੀਵੀਂ ਸੂਰਮਗਤੀ ਦਾ ਕਾਰਜ ਕਰਨ ਲਈ ਜਾਂ ਰਾਜ ਦੁਆਰੇ ਟਿਕਣ ਲਈ ਪੜ੍ਹੇ॥੧੬॥

**ਉਨਤਾਲੀ ਤਨ ਦੇਵ ਕੋ, ਚਾਲੀ ਚਤਰਭੁਜ ਰੂਪ।**
**ਚਾਰ ਭਾਂਤ ਜਪ ਲਿਖਿ ਹੁਤੇ ਭੋਜਨ ਅਖੈ ਸਰੂਪ॥ ੧੭ ॥**

ਉਣਤਾਲੀਵੀਂ ਦੇਵਤਾ ਰੂਪ ਹੋਣ ਲਈ, ਚਾਲੀਹਵੀਂ ਵਿਸ਼ਨੂੰ ਰੂਪ ਹੋਣ ਲਈ। ਸਰੂਪ ਹੋਣ ਲਈ ਭਾਵ ਕੇਵਲ ਮੁਕਤੀ ਲਈ ਚਾਰ ਤਰ੍ਹਾਂ ਨਾਲ ਜਪੁਜੀ ਸੇਵਨ ਕਰੇ, ਜਪੇ, ਲਿਖੇ, ਹੋਮ ਕਰੇ ਤੇ ਭੋਜਨ ਦੇਵੇ ਭਾਵ ਯੱਗ ਕਰੇ॥੧੭॥

**ਜਪ ਮਹਿੰਮਾ ਪੌੜੀ ਪੜੈ ਕਰਿਹੈ ਗੁਰ ਸਨ ਪ੍ਰੀਤ।**
**ਨਿਹਚਾ ਜਾਂਕਾ ਗੁਰਨਿ ਮੈਂ ਹੋਇ ਸਫਲ ਤਿਹ ਰੀਤ॥੧੮॥**

ਜਪੁਜੀ ਦੀਆਂ ਪੌੜੀਆਂ ਦੀ ਜੋ ਮਹਿਮਾ ਅਸੀਂ ਲਿਖੀ ਹੈ, ਉਸ ਨੂੰ ਉਸ ਕਾਰਜ ਲਈ ਪੜ੍ਹੇ, ਗੁਰੂ ਨਾਲ ਪ੍ਰੀਤ ਧਾਰਨ ਕਰੇ। ਜਿਨ੍ਹਾਂ ਦਾ ਗੁਰੂ ਜੀ ਵਿਚ ਨਿਸ਼ਚਾ ਹੈ, ਉਨ੍ਹਾਂ ਦੀ ਰੀਤੀ ਪੂਰਨ ਤੌਰ 'ਤੇ ਸਫਲ ਹੋਵੇਗੀ॥੧੮॥

**ਇਹ ਜਪ ਗੁਰ ਅਰਜਨ ਸਬਿਧਿ ਗੁਰ ਨਾਨਕ ਮੁਖ ਮੰਤ।**
**ਲਿਖਯੋ ਸੁ ਕਰ ਗੁਰ ਰਾਜ ਸਤਗੁਰ ਸਨਮੁਖਿ ਸੁਖ ਸੰਤ॥੧੯॥**

ਇਹ ਜਪੁਜੀ ਗੁਰੂ ਨਾਨਕ ਦੇਵ ਜੀ ਦੇ ਮੁਖ ਤੋਂ ਉਚਾਰਨ ਹੋਇਆ ਹੈ ਤੇ ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਵਿਧੀ ਸਣੇ ਹੁਣ ਪ੍ਰਗਟ ਕੀਤਾ ਹੈ। ਗੁਰੂ ਰਾਮਦਾਸ ਜੀ ਨੇ ਇਸ ਨੂੰ ਹੱਥੀਂ ਲਿਖਿਆ ਸੀ, ਉਸ ਤੋਂ ਬਾਅਦ ਸੰਤਾਂ ਦੇ ਸੁਖ ਲਈ ਸਤਿਗੁਰ ਸਨਮੁਖ ਭਾਈ ਗੁਰਦਾਸ ਨੇ ਲਿਖਿਆ ਸੀ॥੧੯॥

**ਸਭਿ ਸਾਧਨ ਪ੍ਰਗਟ ਕੀਏ ਨਹੀਂ ਦੁਸ਼ਟ ਕੋ ਦੇਹ।**
**ਫਲਹਿਂ ਸਿੱਖ ਪਰਤੀਤ ਤੇ ਬਿੱਪ੍ਰ ਸਾਧ ਕੀ ਸੇਵ॥ ੨੦ ॥**

ਪ੍ਰਯੋਜਨ ਦੀ ਸਿੱਧੀ ਲਈ ਸਾਰੇ ਸਾਧਨ ਅਸੀਂ ਪ੍ਰਗਟ ਕੀਤੇ ਹਨ, ਇਹ ਦੁਸ਼ਟਾਂ ਨੂੰ ਨਹੀਂ ਦੱਸਣੇ ਹਨ। ਸਿੱਖ ਦੇ ਭਰੋਸੇ ਨਾਲ ਸਾਧਨ ਫਲਣਗੇ, ਬ੍ਰਾਹਮਣ ਅਤੇ ਸਾਧੂ ਦੀ ਸੇਵਾ ਕਰੇ॥੨੦॥

**ਉਸਤਤਿ ਨਿੰਦਾ ਪਰਹਰੈ, ਕਲਹਿ ਈਰਖਾ ਮਾਨ।**
**ਬੇਦ ਬਚਨ ਸਮ ਗੁਰ ਬਚਨ ਸਭਿ ਸੰਤਨ ਪਰਮਾਨ॥ ੨੧ ॥**

ਉਸਤਤਿ, ਨਿੰਦਿਆ, ਕਲੇਸ਼, ਈਰਖਾ ਅਤੇ ਹੰਕਾਰ ਦੂਰ ਕਰੇ, ਗੁਰੂ ਜੀ ਦੇ ਬਚਨ ਵੇਦਾਂ ਦੇ ਬਚਨਾਂ ਦੇ ਤੁਲ ਹਨ, ਸਾਰੇ ਸੰਤ ਇਸਨੂੰ ਚੰਗੀ ਤਰ੍ਹਾਂ ਮੰਨਦੇ ਹਨ॥੨੧॥

*ਸ੍ਵੈਯਾ-* **ਜਪੁ ਜਾਪੁ ਕਿਯੇ ਅਘ ਕੋਟ ਹਰੈ, ਨਿਤ ਦਾਨ ਵਧੈ, ਬੁਧਿ ਸਾਰ ਧਰੈ।**
**ਮਨ ਭਾਵ ਵਧੈ ਸੁਖ ਕਾਮ ਸਧੈ, ਸੁਰਸਾਧਨ ਮੈਂ ਤਮ ਪੁੰਜ ਹਰੈ।**
**ਧਨ ਮੈਂ, ਤਨ ਮੈ, ਘਰ ਮੈਂ, ਸੁਤ ਮੈਂ, ਅਰੁ ਨਾਰਿ ਬਿਖੈ ਸਭਿ ਦੋਖ ਟਰੈ।**
**ਜਿਹ ਪ੍ਰੀਤ ਨਹੀਂ, ਪਰਤੀਤ ਨਹੀਂ ਤਿਸ ਕੋ ਸਿਖ ਦੇਹਿ ਸੁ ਦੋਖ ਕਰੈ॥੨੨॥**

ਜਪੁਜੀ ਦੇ ਜਾਪ ਕੀਤਿਆਂ ਕਰੋੜਾਂ ਪਾਪ ਦੂਰ ਹੁੰਦੇ ਹਨ, ਨਿਤ ਦਾਨ ਵਧਦਾ ਹੈ ਤੇ ਬੁੱਧੀ ਸਾਰ ਧਾਰਨ ਕਰਦੀ ਹੈ। ਮਨ ਵਿਚ ਪ੍ਰੇਮ ਵਧਦਾ ਹੈ ਤੇ ਸੁਖ ਦੀਆਂ ਕਾਮਨਾਂ ਸਿੱਧ ਹੁੰਦੀਆਂ ਹਨ। ਦੈਵੀ ਗੁਣ ਧਾਰਨ ਕਰਕੇ ਅਗਿਆਨਤਾ ਦਾ ਨਾਸ਼

ਹੋਵੇਗਾ। ਧਨ ਵਿਚ, ਤਨ ਵਿਚ, ਘਰ ਵਿਚ, ਪੁੱਤ ਵਿਚ ਅਤੇ ਇਸਤਰੀ ਵਿਚ ਸਾਰੇ ਦੋਖ ਟਲ ਜਾਣਗੇ। ਜਿੱਥੇ ਪ੍ਰੀਤ ਨਹੀਂ, ਪਰਤੀਤ ਨਹੀਂ, ਉਸ ਨੂੰ ਜੋ ਸਿੱਖ ਇਹ ਵਿਧੀ ਦੱਸ ਦੇਵੇਗਾ, ਉਸ ਨੂੰ ਦੋਖ ਲਗੇਗਾ॥੨੨॥

ਜਿਸ ਕੀ ਬਿਧਿ ਏਹ ਕਹੀ ਗੁਰ ਪੂਰਨ ਹ੍ਵੈ ਸਿਖ ਪ੍ਰਾਪਤ ਸਾਧਨ ਤੇ।
ਸਭਿ ਪਾਠਨਿ ਗੀਤ ਖੜੰਗਨ ਤੇ ਉਪਜ਼ਜੋ ਫਲ ਕੋ ਤਤ ਜੋਗਨ ਤੇ।
ਤਿਮ ਸਾਧਨ ਸਿੱਧ ਸੁਚੇਤ ਭਲੀ ਬਿਧਿ ਕਾਜ ਸਰੇ ਸੁਖ ਭੋਗਨ ਤੇ।
ਸਭਿ ਸਿੱਧ ਕੀਏ ਗੁਰ ਭੇਟ ਦੀਏ ਇਹ ਬੀਜ ਧਰੇ ਗੁਰ ਮੋਦਨ ਤੇ॥ ੨੩॥

ਇਹ ਪੂਰਨ ਵਿਧੀ ਗੁਰੂ ਜੀ ਨੇ ਕਹੀ ਹੈ ਤੇ ਸਿੱਖ ਨੂੰ ਇਹ ਸਾਧਨ ਕਰਨ ਨਾਲ ਪ੍ਰਾਪਤ ਹੁੰਦੀ ਹੈ। ਜਿਵੇਂ ਛੇ ਨਿਯਮ ਧਾਰਨ ਕਰਕੇ ਵੇਦ ਦਾ ਪਾਠ ਪ੍ਰਾਪਤ ਹੁੰਦਾ ਹੈ, ਜਿਵੇਂ ਛੇ ਕਰਮਾਂ ਨਾਲ ਜੋਗ ਕਰਨ ਨਾਲ ਤੱਤ ਰੂਪੀ ਫਲ ਪ੍ਰਾਪਤ ਹੁੰਦਾ ਹੈ, ਤਿਵੇਂ ਜਪੁਜੀ ਦਾ ਸਾਧਨ ਸੁਚੇਤ ਹੋ ਕੇ ਸਿੱਧੀ ਸਹਿਤ ਭਲੀ ਤਰ੍ਹਾਂ ਕਰਨ ਨਾਲ ਸਿੱਧੀ ਪ੍ਰਾਪਤ ਹੁੰਦੀ ਹੈ। ਕਾਰਜ ਸੌਰਦੇ ਹਨ ਤੇ ਸੁਖਾਂ ਦੇ ਭੋਗ ਮਿਲਦੇ ਹਨ। ਇਹ ਜੋ ਬੀਜ ਧਰੇ ਹਨ, ਗੁਰੂ ਭੇਟਾ ਦਿੱਤਿਆਂ 'ਤੇ ਗੁਰੂ ਜੀ ਦੇ ਪ੍ਰਸੰਨ ਹੋਇਆਂ ਸਭ ਸਿੱਧ ਕੀਤੇ ਜਾਣ ਲਵੋ॥੨੩॥

ਦੋਹਰਾ- ਗੁਰ ਨਾਨਕ ਕਰੁਨਾ ਕਰੀ ਪੰਥ ਬਤਾਯੋ ਸਿੱਖ।
ਗੁਰ ਅਰਜਨ ਬਰਨਨ ਕਰੀ ਅਰਥ ਖਜਾਤਿ ਭਾ ਲਿੱਖ॥ ੨੪॥

ਗੁਰੂ ਨਾਨਕ ਦੇਵ ਜੀ ਨੇ ਕਿਰਪਾ ਕੀਤੀ ਹੈ ਤੇ ਸਿੱਖੀ ਮਾਰਗ ਦੱਸਿਆ ਹੈ। ਗੁਰੂ ਅਰਜਨ ਦੇਵ ਜੀ ਵਲੋਂ ਪ੍ਰਗਟ ਹੋਇਆ ਅਰਥ ਲਿਖਿਆ ਗਿਆ ਹੈ॥੨੪॥

ਸੁਪਨਿ ਬਾਤ ਪਰਗਟ ਕਰੀ ਸਤਿਗੁਰ ਪੂਰਨ ਖਜਾਤ।
ਇਹਾਂ ਅਰਥ ਬਿਦਤਾਇ ਸੋ ਲਿਖਜੋ ਜੁ ਸਿੱਖ ਸੁਹਤ॥ ੨੫॥

ਪੂਰਨ ਅਨੁਭਵ ਵਾਲੇ ਸਤਿਗੁਰੂ ਜੀ ਨੇ ਜੋ ਸੁਪਨੇ ਵਿਚ ਗੱਲ ਪ੍ਰਗਟ ਕੀਤੀ ਸੀ, ਉਸੇ ਦਾ ਅਰਥ ਏਥੇ ਪ੍ਰਗਟ ਕਰਕੇ ਲਿਖਿਆ ਹੈ, ਜੋ ਸਿੱਖਾਂ ਨੂੰ ਸੁਹਾਉਂਦਾ ਹੈ॥੨੫॥

ਪਾਠਕ ਪਰ ਪੂਰਨ ਕ੍ਰਿਪਾ ਅਰਜਨ ਗੁਰੂ ਪ੍ਰਤਾਪ।
ਦੇਖਿ, ਪੜੇ, ਦੇ ਲਿਖ, ਸੁਨੇ ਕਰਿ ਪੂਜਾ, ਗੁਰ, ਜਾਪ॥ ੨੬॥

ਗੁਰੂ ਅਰਜਨ ਦੇਵ ਜੀ ਦੇ ਪ੍ਰਤਾਪ ਨਾਲ ਪਾਠਕ 'ਤੇ ਪੂਰਨ ਕਿਰਪਾ ਹੈ, ਜਿਹੜਾ ਗੁਰੂ ਕ੍ਰਿਤ ਜਪੁਜੀ ਸਾਹਿਬ ਨੂੰ ਚਾਰ ਤਰ੍ਹਾਂ ਵਿਚੋਂ ਕਿਸੇ ਤਰ੍ਹਾਂ ਨਾਲ ਸੇਵਨ ਕਰਦਾ ਹੈ, ਭਾਵ ਦਰਸ਼ਨ ਕਰਕੇ ਪੂਜਾ ਕਰਦਾ ਹੈ, ਪੜ੍ਹਦਾ ਹੈ, ਪਾਠ ਸੁਣਦਾ ਹੈ, ਲਿਖ ਕੇ ਦੂਜਿਆਂ ਨੂੰ ਗੁਟਕਿਆਂ ਦੇ ਰੂਪ ਵਿਚ ਵੰਡਦਾ ਹੈ॥੨੬॥

ਕਲਜੁਗ ਮੈਂ ਚਹੁ ਬਰਣ ਕੋ ਚਾਰ ਭਾਂਤ ਕਾ ਜਾਪ।
ਪਰਾ, ਮੱਧਮਾ, ਵੇਦ ਕਹਿ ਪੱਸਯੰਤੀ ਜਿਸ ਮਾਪ॥ ੨੭॥

ਕਲਿਜੁਗ ਵਿਚ ਚਾਰੇ ਵਰਨਾਂ ਦਾ ਚਾਰ ਪ੍ਰਕਾਰ ਦਾ ਜਾਪ ਹੈ, ਜਿਸਨੂੰ ਪਰਾ, ਮੱਧਮਾ, ਵੇਦ, ਪੱਸਯੰਤੀ ਕਹਿ ਕੇ ਮਾਪਦੇ ਹਾਂ॥੨੭॥

ਬੈਖਰੀ ਚਾਰੇ ਥਾਨ ਮਹਿਂ ਤਨ ਮੈਂ ਕਰਿ ਹੋ ਵਾਸ।
ਪ੍ਰਗਟ ਹੋਤ ਮੁਖ ਮਹਿਂ ਵਸਹਿ ਸਭਿ ਨਰ ਕਰਤਿ ਪ੍ਰਕਾਸ਼॥ ੨੮॥

ਬੈਖਰੀ ਚਾਰੇ ਸਥਾਨਾਂ 'ਤੇ ਸਰੀਰ ਵਿਚ ਵਾਸਾ ਕਰਦੀ ਹੈ, ਮੁਖ ਵਿਚ ਪ੍ਰਗਟ ਹੁੰਦੀ ਹੈ, ਸਾਰੇ ਜਿਸ ਨੂੰ ਬੋਲਦੇ ਹਨ॥੨੮॥

ਨਾਭੀ ਪਹਿਲੀ, ਰਿਦੇ ਦੁਇ, ਕੰਠ ਤ੍ਰਿਤੀ, ਮੁਖ ਬੋਲ।
ਜਿਉਂ ਕਿਉਂ ਪਠ ਫਲ ਅਧਿਕ ਹੁਇ ਇਹੀ ਜਾਪ ਕੋ ਮੋਲ॥ ੨੯॥

ਨਾਭੀ ਵਿਚ ਪਰਾ ਰਹਿੰਦੀ ਹੈ, ਹਿਰਦੇ ਵਿਚ ਮੱਧਮ, ਕੰਠ ਵਿਚ ਪਸਯੰਤੀ ਤੇ ਮੁਖ ਤੋਂ ਬੋਲਣ ਵਿਚ ਬੈਖਰੀ ਹੈ। ਜਿਵੇਂ ਕਿਵੇਂ ਪੜ੍ਹਨ ਨਾਲ ਫਲ ਜ਼ਿਆਦਾ ਹੁੰਦਾ ਹੈ, ਇਹ ਹੀ ਜਾਪ ਦਾ ਮੂਲ ਹੈ॥੨੯॥

ਜਾਪ ਅਜਪਾ ਜਪ ਪਠਹੁ ਦਿਜਬਰ ਕੁਲ ਨੰਦ ਨੰਦ।
ਗੁਰ ਅਰਜਨ ਢਿਗ ਦਾਸ ਕੋ ਪਾਇਓ ਪਰਮਾਨੰਦ॥ ੩੦॥

ਫਿਰ ਬ੍ਰਿਜ ਲਾਲ ਹੀ ਕਹਿੰਦਾ ਹੈ ਕਿ ਦਾਸ ਨੇ ਗੁਰੂ ਅਰਜਨ ਦੇਵ ਪਾਸੋਂ ਬੜਾ ਅਨੰਦ ਪਾਇਆ ਤੇ ਉਨ੍ਹਾਂ ਨੇ ਮੈਨੂੰ ਕਿਹਾ ਕਿ, ਹੇ ਬ੍ਰਿਜ ਲਾਲ! ਜਪ ਦਾ ਮਨ ਵਿਚ ਪਾਠ ਕਰਿਆ ਕਰੋ॥੩੦॥

*ਚੌਪਈ*-ਇਸ ਬਿਧਿ ਪੰਡਤਿ ਪਿੰਡੀ ਲਾਲ। ਬਿਧੀਚੰਦ, ਨੰਦ ਲਾਲ, ਗੁਪਾਲ।
ਖਾਨ ਚੰਦ, ਅਰੁ ਆਲਮ ਸ਼ਾਹੂ। ਸਾਧ ਮਦਨ ਗਿਰ ਸੁਨਤਿ ਉਮਾਹੂ॥ ੩੧॥

ਇਸ ਵਿਧੀ ਨਾਲ ਪੰਡਿਤ ਪਿੰਡੀ ਲਾਲ, ਬਿਧੀ ਚੰਦ, ਨੰਦ ਲਾਲ, ਗੁਪਾਲ, ਖਾਨ ਚੰਦ ਅਤੇ ਆਲਮ ਸ਼ਾਹ ਅਤੇ ਮਦਨ ਗਿਰ ਆਦਿਕ ਸਾਰੇ ਸੁਣ ਕੇ ਪ੍ਰਸੰਨ ਹੋਏ॥੩੧॥

*ਦੋਹਰਾ*- ਮਾਨਜੋ ਗੁਰ ਤੇ ਰਾਤ ਕੋ ਉਡਜੋ ਵਿਹੰਗਮ ਭਾਂਤਿ।
ਭੇਟਜੋ ਪੁਰਖ ਪੂਰਨ ਤਹਾਂ ਪੂਛਜੋ ਪੁਨ ਕੋ ਸ਼ਾਂਤਿ॥ ੩੨॥

ਹੁਣ ਫਿਰ ਬ੍ਰਿਜਲਾਲ ਸਭਾ ਵਿਚ ਬੋਲਦਾ ਹੈ ਕਿ ਮੈਂ ਰਾਤ ਨੂੰ ਸੁਪਨੇ ਵਿਚ ਜਦ ਪੰਛੀ ਵਾਂਗੂ ਉੱਡ ਕੇ ਗਿਆ ਸੀ ਤਾਂ ਹੁਣ ਤਕ ਦੱਸੀ ਗੱਲਬਾਤ ਪੂਰਨ ਪੁਰਖ ਗੁਰੂ ਅਰਜਨ ਦੇਵ ਜੀ ਤੋਂ ਸੁਣ ਕੇ ਮੰਨ ਲਈ ਹੈ। ਗੁਰੂ ਅਰਜਨ ਦੇਵ ਜੀ ਨੂੰ ਮਿਲ ਕੇ ਪੁੱਛਿਆ ਸੀ ਕਿ ਮਰਨ ਵੇਲੇ ਕਿਹੜਾ ਪਾਠ ਕੀਤਾ ਜਾਵੇ ਤਾਂ ਉਨ੍ਹਾਂ ਨੇ ਕਿਹਾ ਸੀ॥੩੨॥

ਤੀਨ ਵਾਰ ਗੁਰ ਇਵ ਕਹੀ 'ਇਹ ਜਪੁ ਰਤਨ ਅਮੋਲ।
ਜਾਂਤੇ ਮੁਝ ਕੌ ਭੇਟਿਓ ਇਹੀ ਅੰਤ ਕੋ ਚੋਲ॥ ੩੩॥

ਤਿੰਨ ਵਾਰ ਗੁਰੂ ਜੀ ਨੇ ਇਸ ਪ੍ਰਕਾਰ ਕਿਹਾ, "ਇਹ ਜਪੁਜੀ ਅਮੋਲਕ ਰਤਨ ਹੈ, ਇਸੇ ਨਾਲ ਤੁਸੀਂ ਮੈਨੂੰ ਆ ਮਿਲੋਗੇ, ਤੇਰਾ ਅੰਤ ਦਾ ਚੋਲਾ ਇਹੀ ਹੈ, ਭਾਵ ਇਹ ਤੇਰਾ ਆਖਰੀ ਜਨਮ ਹੈ॥੩੩॥

ਏਕੋ ਓਅੰਕਾਰ ਕਹੁ ਪੁਨ ਸਤਿਗੁਰੂ ਪ੍ਰਸਾਦਿ।
ਸੱਤਿਨਾਮ ਕਰਤਾ ਪੁਰਖ ਜਪਹਿ ਜਾਪ ਅਹਿਲਾਦ॥ ੩੪॥

ਪਿਛੇ ਆਏ ਮੂਲ ਮੰਤਰ ਦੇ ਜਾਪ ਵਿਚ ਕੋਈ ਭੁਲੇਖਾ ਨਾ ਰਹਿ ਜਾਵੇ, ਏਥੇ ਦੱਸਦੇ ਹਨ ਕਿ ਆਦਿ ਅੰਤ ਵਿਚ ਜਿਸ ਮੂਲ ਮੰਤਰ ਦੇ '੧ਓ ਤੇ ਗੁਰ ਪ੍ਰਸਾਦਿ' ਹੈ ਵਿਚਾਲੇ 'ਸਤਿਨਾਮੁ ਕਰਤਾ ਪੁਰਖ' ਆਦਿਕ ਪਾਠ ਹੈ, ਇਸ ਸਾਰੇ ਮੂਲ ਮੰਤਰ ਦਾ ਜਪ ਜੋ ਜਪੇਗਾ, ਆਨੰਦ ਨੂੰ ਪ੍ਰਾਪਤ ਹੋਵੇਗਾ॥੩੪॥

ਜਪੇ ਜਾਪ ਤਨ ਤਾਪ ਖਪੁ ਆਰਬਲਾ ਵਧ ਜਾਇ।
ਕਰਹਿ ਕਾਮਨਾ ਜਥਾ ਉਰ ਤਥਾ ਜਾਪ ਤੇ ਪਾਇ॥ ੩੫॥

ਜਾਪੁ ਸਾਹਿਬ ਦਾ ਪਾਠ ਕਰਨ ਨਾਲ ਤਨ ਦੇ ਰੋਗ ਦੂਰ ਹੋ ਜਾਂਦੇ ਹਨ ਤੇ ਉਮਰ ਵਧ ਜਾਂਦੀ ਹੈ, ਜਿਸ ਵਸਤੂ ਦੀ ਵੀ ਕਾਮਨਾ ਕਰੇ ਉਹ ਜਾਪ ਤੋਂ ਪੂਰੀ ਹੋ ਜਾਂਦੀ ਹੈ॥੩੫॥

ਨਾਰੀ ਸੁਤ ਕੇ ਕਾਰਨੇ ਅੱਖਜਰ ਜਪ ਅਰਧੈਨ।
ਸਕਲ ਕਾਮ ਸਾਧਨ ਸਿਧੈ, ਸਾਧਕ ਸੁਖ ਬਹੁ ਚੈਨ॥ ੩੬॥

ਇਸਤਰੀ, ਪੁੱਤਰ ਦੀ ਪ੍ਰਾਪਤੀ ਵਾਸਤੇ ਇਨ੍ਹਾਂ ਅੱਖਰਾਂ ਦਾ ਹੀ ਜਾਪ ਕਰੇ, ਉਸ ਨੂੰ ਗਰਭ ਹੋ ਜਾਵੇਗਾ। ਜਪੁਜੀ ਸਾਹਿਬ ਦੇ ਸਾਧਨ ਨਾਲ ਸਭ ਕਾਮਨਾਂ ਸਿੱਧ ਹੋਣਗੀਆਂ॥੩੬॥

*ਸਲੋਕ॥ ਸ਼ੁਭੰ ਪ੍ਰਭਾਤੇ ਸੂਰਬੇਚ ਮੱਧਜਮੇ ਕਾਮਜੇ ਪਰਾਹਨੇ ਮੋਖਯੇਚ ਸਿਧਯੇ।*
*ਮੋਹਨ ਪ੍ਰਦੋਖੇ ਵਸਤੈਕ ਯਾਮੇ ਰਿਪੂਦਘਾਤੈ ਹਿਰਜੰਨਜਰਧ ਬੀਤੇ।*
*ਮੁਕਤੀ ਪਰਾਯਣੇ ਪ੍ਰਹਰੇਚ ਸ਼ੇਖੇ ਸੂਰਜੋਦਏਚ ਕਿੰਨੈਵ ਸਿੱਧਪਜਮ।*
*ਇਦੰ ਫਲੰ ਵੈ ਵਿਰਚਤੰ ਦ੍ਵਿਜੈਨ ਸ਼੍ਰੀ ਗੁਰੂ ਕਰੰ ਸ਼੍ਰੀ ਕੇਸ਼ਵੇਨ॥*

ਪ੍ਰਭਾਤ ਨੂੰ ਤਾਂ ਜਪੁਜੀ ਸਾਹਿਬ ਦਾ ਪਾਠ ਵੈਸੇ ਹੀ ਸ਼ੁਭ ਹੈ, ਪਰ ਜੇ ਕਿਸੇ ਕਾਰਜ ਸਿੱਧੀ ਲਈ ਨਿਸ਼ਚੇ ਕਰਕੇ ਦੁਪਹਿਰ ਤੋਂ ਪਿੱਛੋਂ, ਮੋਹਨ ਕਰਨ ਵਾਸਤੇ ਸ਼ਾਮ ਵੇਲੇ, ਕਿਸੇ ਗੁਪਤ ਵਸਤੂ ਲਈ ਪਹਿਰ ਰਾਤ ਬੀਤਿਆਂ, ਵੈਰੀਆਂ ਦੇ ਨਾਸ਼ ਲਈ ਅੱਧੀ ਰਾਤ, ਮੁਕਤੀ ਦੇ ਆਸਰੇ ਹੋਣ ਲਈ ਪਹਿਰ ਰਾਤ ਬਾਕੀ ਰਹੇ ਵੇਲੇ, ਸੂਰਜ ਚੜ੍ਹਨ ਵੇਲੇ ਕੀ ਸਿੱਧ ਨਹੀਂ ਹੋ ਸਕਦਾ, ਭਾਵ ਸਾਰੀਆਂ ਗੱਲਾਂ ਸਿੱਧ ਹੋ ਸਕਦੀਆਂ ਹਨ। ਸ੍ਰੀ ਗੁਰੂ ਜੀ ਦੀ ਰਚੀ ਹੋਈ ਬਾਣੀ ਜਪੁਜੀ ਦਾ ਫਲ ਬ੍ਰਾਹਮਣ ਬ੍ਰਿਜ ਲਾਲ ਨੇ ਰਚਿਆ ਹੈ।

*ਦੋਹਰਾ-* ਸ੍ਰੀ ਗੁਰੁ ਅਰਜਨ ਬਚਨ ਜਬਿ ਸੁਨਜੋ ਸਿੱਖ ਸੁਖਦਾਇ।
ਤਾਂ ਦਿਨ ਤੇ ਘਰ ਸੁਰ ਪੜੈ ਮਿਟਜੋ ਦੂਖ ਕੋ ਭਾਇ॥ ੩੭॥

ਜਦ ਸਾਰੇ ਸਿੱਖਾਂ ਨੇ ਗੁਰੂ ਅਰਜਨ ਦੇਵ ਜੀ ਦਾ ਇਹ ਸੁਖਦਾਇਕ ਬਚਨ ਸੁਣਿਆ ਤਾਂ ਜਿਸ ਸਿੱਖ ਨੂੰ ਪਿੱਛੇ ਭੂਤ ਚੰਬੜਿਆ ਕਿਹਾ ਸੀ, ਉਹ ਸਿੱਖ ਉਸ ਦਿਨ ਤੋਂ ਸੁਰ ਨਾਲ ਜਪੁਜੀ ਦਾ ਪਾਠ ਕਰਨ ਲੱਗ ਪਿਆ ਤਾਂ ਉਸ ਦਾ ਦੁੱਖ ਮਿਟ ਗਿਆ॥੩੭॥

ਅਬਿ ਸੁਨੀਏ ਇਕ ਜਪ ਪੜੈ ਸਤਿਗੁਰ ਸਿੱਖ ਕੇ ਸੰਗ।
ਭੁਗਤ ਮੁਕਤਿ ਬਖਸ਼ੀ ਗੁਰੂ ਦਰਗਹਿ ਜਾਹਿ ਨਿਸੰਗ॥ ੩੮॥

ਜਿਹੜਾ ਕੇਵਲ ਇਕ ਜਪੁਜੀ ਸਾਹਿਬ ਦਾ ਪਾਠ ਕਰੇ ਤਾਂ ਗੁਰੂ ਜੀ ਉਸ ਦੇ ਅੰਗ ਸੰਗ ਹੋ ਜਾਂਦੇ ਹਨ। ਗੁਰੂ ਜੀ ਉਸ ਨੂੰ ਭਗਤੀ ਮੁਕਤੀ ਬਖ਼ਸ਼ਦੇ ਹਨ ਤਾਂ ਉਹ ਨਿਸ਼ੰਗ ਹੋ ਕੇ ਦਰਗਾਹ ਵਿਚ ਜਾਂਦਾ ਹੈ॥੩੮॥

ਸਭਿ ਪ੍ਰਸੰਗ ਕੇ ਅੰਤ ਮਹਿਂ ਕਹਿਂ ਦਸਮੇ ਪਤਸ਼ਾਹੁ।
'ਕਰਜੋ ਨੇਮ ਨਿਤ ਜਪ ਪੜੈ ਸਭਿ ਬਯ ਲਗ ਨਿਰਬਾਹੁ॥ ੩੯॥

ਸਾਰੇ ਪ੍ਰਸੰਗ ਦੇ ਅੰਤ ਵਿਚ ਦਸਵੇਂ ਪਾਤਿਸ਼ਾਹ ਨੇ ਕਿਹਾ, "ਨੇਮ ਬਣਾ ਕੇ ਨਿਤ ਜਪੁਜੀ ਸਾਹਿਬ ਦਾ ਪਾਠ ਕਰੇ ਤੇ ਸਾਰੀ ਉਮਰ ਤੱਕ ਇਸ ਦਾ ਨਿਰਬਾਹ ਕਰੇ॥੩੯॥

ਆਤਮ ਦਰਸੀ ਕੀ ਗਤੀ ਪ੍ਰਾਪਤਿ ਤਿਸ ਕੋ ਹੋਇ।
ਰਹੈ ਸੰਗ ਤਿਹ ਸਤਿਗੁਰੂ ਪਾਇ ਸਹਾਇਕ ਸੋਇ॥ ੪੦॥

ਅਜਿਹੇ ਸਿੱਖ ਨੂੰ ਆਤਮ ਦਰਸੀ ਦੀ ਗਤੀ ਪ੍ਰਾਪਤ ਹੁੰਦੀ ਹੈ, ਗੁਰੂ ਜੀ ਸਦਾ ਉਸ ਦੇ ਅੰਗ ਸੰਗ ਰਹਿਣਗੇ ਤੇ ਸਦਾ ਗੁਰੂ ਜੀ ਨੂੰ ਆਪਣਾ ਸਹਾਇਕ ਪਾਵੇਗਾ॥੪੦॥

ਜਿਉਂ ਧੰਨੇ ਕੀ ਧੇਨੁ ਕੋ ਠਾਕਰ ਚਾਰੇ ਨਿੱਤ।
ਕਰਿ ਪ੍ਰਤੀਤ ਨਿਤ ਜਪ ਪੜੈ ਤਿਮ ਤਿਹ ਸਤਿਗੁਰ ਮਿੱਤ॥ ੪੧॥

ਜਿਵੇਂ ਧੰਨੇ ਦੀਆਂ ਗਾਈਆਂ ਨੂੰ ਠਾਕੁਰ ਨਿੱਤ ਚਾਰਦਾ ਸੀ, ਪ੍ਰਤੀਤ ਕਰਕੇ ਜਪੁਜੀ ਸਾਹਿਬ ਦਾ ਪਾਠ ਕਰੇ, ਸਤਿਗੁਰੂ ਉਸੇ ਤਰ੍ਹਾਂ ਆਪਣੇ ਸਿੱਖ ਦੇ ਮਿੱਤਰ ਬਣ ਜਾਂਦੇ ਹਨ॥੪੧॥

**ਪੜੈ ਸੁਨੈ ਚਿਤ ਲਾਇਕੈ ਜੋ ਲਿਖਿ ਦੇਯ ਸਪ੍ਰੀਤ।**
**ਮਨ ਚਿੰਤਤਿ ਫਲ ਪਾਇਕੈ ਤਰਿ ਹੈ ਸੁਖ ਭੈ ਭੀਤ॥ ੪੨॥**

ਜਿਹੜਾ ਚਿੱਤ ਲਾ ਕੇ ਪੜ੍ਹਦਾ ਸੁਣਦਾ ਹੈ ਤੇ ਜਪੁਜੀ ਸਾਹਿਬ ਦੇ ਪਾਠ ਨੂੰ ਲਿਖ ਕੇ ਗੁਟਕੇ ਦੇ ਰੂਪ ਵਿਚ ਅੱਗੇ ਵੰਡਦਾ ਹੈ, ਉਹ ਮਨ ਇੱਛਤ ਫਲ ਪਾਵੇਗਾ ਤੇ ਇਸ ਭੈ ਭੀਤ ਸੰਸਾਰ ਤੋਂ ਆਸਾਨੀ ਨਾਲ ਤਰ ਜਾਵੇਗਾ॥੪੨॥

**ਭੇਟਾ ਕਰਿ ਉਪਦੇਸ਼ ਗੁਰ ਤਬੀ ਫਲੈ ਗੁਰ ਸਿੱਖ।**
**ਜਥਾ ਸ਼ਕਤਿ ਜਪ ਕੋ ਜਪੈ ਸਿੱਧ ਹੋਇ ਗੁਰਮੁੱਖ॥ ੪੩॥**

ਜਪੁਜੀ ਦਾ ਗੁਰ ਉਪਦੇਸ਼ ਤਦ ਹੀਂ ਫਲੇਗਾ, ਜੇ ਸਿੱਖ ਜਪੁਜੀ ਦਾ ਪਾਠ ਲਿਖ ਕੇ ਦੂਸਰਿਆਂ ਨੂੰ ਭੇਟ ਕਰੇ। ਜਥਾ ਸ਼ਕਤੀ ਜਪੁਜੀ ਸਾਹਿਬ ਦਾ ਜਾਪ ਕਰੇ ਤਾਂ ਗੁਰਮੁਖ ਸਭ ਸਿੱਧੀਆਂ ਪ੍ਰਾਪਤ ਕਰ ਲਵੇਗਾ॥੪੩॥

**'ਆਦਿ ਸੱਚ ਜੁਗਾਦਿ ਸਚ ਹੈ ਭੀ ਸੱਚ ਬਖਾਨ।**
**'ਨਾਨਕ ਹੋਸੀ ਭੀ ਸੱਚ' ਇਹ ਪੌੜੀ ਪੜਹੁ ਪ੍ਰਮਾਨ' ॥ ੪੪॥**

'ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ' ਸਭ ਕਹੋ, 'ਨਾਨਕ ਹੋਸੀ ਭੀ ਸਚੁ'॥ ਇਹ ਪੌੜੀ ਪ੍ਰਮਾਣ ਵਾਸਤੇ ਪੜ੍ਹੋ'' ॥੪੪॥

*ਨੋਟ : ਇਹ ਸਲੋਕ ਹੈ, ਪੌੜੀਆਂ ਸੋਚੈ ਸੋਚਿ ਤੋਂ ਆਰੰਭ ਹੁੰਦੀਆਂ ਹਨ।*

**ਸਿਰੈ ਮੰਤ੍ਰ ਸਭਿ ਪੌੜੀਅਨਿ ਇਹ ਪੌੜੀ ਲਖਿ ਸਾਰ।**
**ਅੰਤ ਸਮੈ ਚਲਿਬੇ ਗੁਰੂ ਕੀਨੋ ਇਹੀ ਉਚਾਰ॥ ੪੫॥**

ਸਭ ਪੌੜੀਆਂ ਤੋਂ ਸਿਰੇ ਵਾਲਾ ਮੰਤਰ ਤੇ ਇਸ ਸਲੋਕ ਨੂੰ ਸਾਰ ਸਮਝੋ। ਜੋਤੀ ਜੋਤ ਸਮਾਉਣ ਵੇਲੇ ਕਲਗ਼ੀਧਰ ਸਤਿਗੁਰੂ ਜੀ ਨੇ ਇਹੀ ਉਚਾਰਨ ਕੀਤਾ ਸੀ॥੪੫॥

**ਸੱਤਿਨਾਮ ਸਤਿਗੁਰ ਪ੍ਰਸਾਦਿ ਸਿੱਧ ਮੰਤ੍ਰ ਇਹ ਜਾਨ।**
**ਰਾਮਕੁਇਰ ਭਾਖੈ ਭਲੇ ਸਾਹਿਬ ਸਿੰਘ! ਸੁਨਿ ਕਾਨ॥ ੪੬॥**

ੴ ਸਤਿਨਾਮੁ ਤੋਂ ਗੁਰਪ੍ਰਸਾਦਿ ਤੱਕ ਨੂੰ ਸਿੱਧ ਮੰਤਰ ਜਾਣੋ। ਰਾਮਕੁਇਰ ਜੀ ਕਹਿੰਦੇ ਹਨ, "ਹੇ ਸਾਹਿਬ ਸਿੰਘ! ਇਸ ਨੂੰ ਭਲੀ ਪ੍ਰਕਾਰ ਕੰਨਾਂ ਨਾਲ ਸੁਣੋ॥੪੬॥

**ਹਮ ਭੀ ਜਬਿ ਕਬਿ ਜਪਤਿ ਹੈਂ ਇਹੀ ਮੰਤ੍ਰ ਬਰ ਸਾਰ।**
**ਗੁਰ ਧਰਿਕੈ ਅਵਤਾਰ ਕੋ ਕੀਨੋ ਜਗਤ ਉਧਾਰ॥ ੪੭॥**

ਅਸੀਂ ਵੀ ਜਦ ਕਦ ਇਹੀ ਮੰਤਰ ੴ ਤੋਂ ਹੋਸੀ ਭੀ ਸਚੁ ਤੱਕ ਪੜ੍ਹਦੇ ਹਾਂ, ਜਿਹੜਾ ਕਿ ਸ੍ਰੇਸ਼ਟ ਨਿਚੋੜ ਹੈ। ਗੁਰੂ ਜੀ ਨੇ ਅਵਤਾਰ ਧਾਰ ਕੇ ਇਸ ਨਾਲ ਜਗਤ ਦਾ ਉਧਾਰ ਕੀਤਾ ਹੈ॥੪੭॥

**ਸਤਿਗੁਰ ਚਲਿਤ ਦਿਖਾਇਆ ਦੇਹ ਧਾਰਿਕੈ ਮੀਤ!।**
**ਸਭਿ ਦੇਖਾ ਸਤਿਗੁਰ ਚਲਿਤ ਸਿਮਰੈਂ ਅਹਿਨਿਸ ਚੀਤ॥੪੮॥**

ਹੇ ਮਿੱਤਰ! ਸਤਿਗੁਰੂ ਜੀ ਨੇ ਦੇਹ ਧਾਰ ਕੇ ਆਪਣਾ ਚਰਿੱਤਰ ਵਿਖਾਇਆ ਹੈ, ਮੈਂ ਉਨ੍ਹਾਂ ਦਾ ਸਾਰਾ ਚਰਿੱਤਰ ਵੇਖਿਆ ਹੈ, ਉਹ ਦਿਨ ਰਾਤ ਇਸ ਮੰਤਰ ਦਾ ਸਿਮਰਨ ਕਰਦੇ ਸਨ॥੪੮॥

ਏਕ ਬਾਰ ਸਤਿਗੁਰ ਕਹਜੋ 'ਮੰਤ੍ਰ ਜੰਤ੍ਰ ਕਲਿ ਮਾਂਹਿ।
ਲੋਗ ਕਰਹਿੰਗੇ ਜਗਤ ਮਹਿਂ ਮੇਰਾ ਸਿੱਖ ਨ ਚਾਹਿ॥ ੪੯॥

ਇਕ ਵਾਰ ਸਤਿਗੁਰੂ ਜੀ ਨੇ ਕਿਹਾ, "ਕਲਿਜੁਗ ਵਿਚ ਜਗਤ ਵਿਚ ਲੋਕ ਜੰਤਰ, ਮੰਤਰ ਕਰਨਗੇ, ਪਰ ਮੇਰਾ ਸਿੱਖ ਜੰਤਰ, ਮੰਤਰ ਕਰਨਾ ਨਹੀਂ ਚਾਹੇਗਾ॥੪੯॥

ਏਕ ਸਮੈਂ ਮੰਤ੍ਰੀ ਬਹੁਤ ਘਰਿ ਘਰਿ ਬਾਜਹਿ ਬਾਜ।
ਜਪ ਤਪ ਨਿਹਚਾ ਨਾ ਰਹੈ ਕਰਿਹੈ ਦੇਖਤ ਸਾਜ॥ ੫੦॥

ਇਕ ਸਮੇਂ ਮੰਤਰਾਂ ਵਾਲੇ ਬਹੁਤ ਇਕੱਠੇ ਹੋ ਜਾਣਗੇ ਤੇ ਘਰ-ਘਰ ਵਿਚ ਮੰਤਰਾਂ ਦੇ ਵਾਜੇ ਵੱਜਣਗੇ, ਮੰਤਰਾਂ ਦਾ ਐਸਾ ਤੋਰਾ ਤੁਰੇਗਾ। ਜਪ ਤਪ ਵਿਚ ਨਿਸ਼ਚਾ ਨਹੀਂ ਰਹੇਗਾ ਤੇ ਵਿਖਾਲੇ ਦੇ ਬਨਾਉਟੀ ਪਖੰਡ ਕਰਨ ਲੱਗ ਜਾਣਗੇ॥੫੦॥

ਜੈਸੀ ਗੁਰ ਕੀ ਭਾਵਨਾ ਤੈਸੀ ਗਤਿ ਹੁਇ ਸ਼ਕਤਿ।
ਸ਼ਰਨ ਭਜਹੁ ਸ੍ਰੀ ਰਾਮ ਕੀ ਕਲਿ ਮਹਿਂ ਨਿਹਚਾ ਮੁਕਤਿ॥੫੧॥

ਜੈਸੀ ਗੁਰੂ ਜੀ ਵਿਚ ਭਾਵਨਾ ਸੀ, ਤੈਸੀ ਸ਼ਕਤੀ ਪ੍ਰਾਪਤ ਹੋਵੇਗੀ। ਵਾਹਿਗੁਰੂ ਜੀ ਦੀ ਸ਼ਰਨ ਫੜੋ, ਜਿਸ ਨਾਲ ਕਲਿਜੁਗ ਵਿਚ ਨਿਸ਼ਚੇ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ॥੫੧॥

ਵਾਹਿਗੁਰੂ ਇਹ ਮੰਤ੍ਰ ਜਪੁ ਸਗਲ ਸਰੈਂਗੇ ਕਾਮ।
ਸਿੱਖ ਗੁਰੂ ਕੇ ਹਿਤ ਕਰਹੁ ਨਿਤ ਸਵਾਰ ਅਰਾਮ'॥ ੫੨॥

ਇਸ ਵਾਹਿਗੁਰੂ ਮੰਤਰ ਦਾ ਜਾਪ ਕਰਕੇ ਸਾਰੇ ਕਾਰਜ ਸਰ ਜਾਣਗੇ। ਸਿੱਖ ਹਰ ਸਮੇਂ ਸਵੇਰੇ ਅਤੇ ਰਾਤ ਗੁਰੂ ਜੀ ਦੇ ਹਿਤ ਇਸ ਵਾਹਿਗੁਰੂ ਮੰਤਰ ਦਾ ਜਾਪ ਕਰੇ"॥੫੨॥

ਘੋੜਾ ਅਟਕਜੋ ਚਲਤਿ ਹੀ ਬਡੋ ਜੁੱਧ ਇਕ ਬੇਰ।
ਸਤਿਗੁਰ ਬੋਲੇ 'ਮਦਨ ਸਿੰਘ! ਘੋਰਾ ਘਾਸ ਜੁ ਹੇਰ'॥੫੩॥

ਇਕ ਵਾਰ ਯੁੱਧ ਦੇ ਸਮੇਂ ਗੁਰੂ ਜੀ ਦਾ ਘੋੜਾ ਘਾਹ ਖਾਣ ਤੋਂ ਰੁਕ ਗਿਆ। ਸਤਿਗੁਰੂ ਜੀ ਬੋਲੇ, "ਹੇ ਮਦਨ ਸਿੰਘ ਘਾਹੀ! ਘੋੜੇ ਦਾ ਘਾਹ ਵੇਖੋ"॥੫੩॥

ਦੇਖਤਿ ਨਿਕਸਜੋ ਘਾਹ ਮਹਿਂ ਪਰਾ ਤਮਾਕੂ ਰੰਚ।
ਬੋਲੇ ਸਤਿਗੁਰ 'ਪਾਹੁਲੀ ਇਸ ਤੇ ਰਹੈ ਸਕੁੰਚ॥ ੫੪॥

ਜਦ ਮਦਨ ਸਿੰਘ ਨੇ ਘੋੜੇ ਅੱਗੇ ਪਏ ਘਾਹ ਨੂੰ ਵੇਖਿਆ ਤਾਂ ਉਸ ਵਿਚੋਂ ਥੋੜ੍ਹਾ ਜਿਹਾ ਤਮਾਕੂ ਨਿਕਲਿਆ। ਇਹ ਵੇਖ ਕੇ ਗੁਰੂ ਜੀ ਬੋਲੇ, "ਸਾਡਾ ਘੋੜਾ ਅੰਮ੍ਰਿਤਧਾਰੀ ਹੈ, ਇਸ ਕਰਕੇ ਇਸ ਨੇ ਘਾਹ ਖਾਣ ਤੋਂ ਸੰਕੋਚ ਕੀਤਾ ਹੈ॥੫੪॥

ਮੇਰੇ ਘੋਰੇ ਘਾਹ ਮਹਿਂ ਦੇਖਿ ਸੰਭਾਰੋ ਸਿੱਖ!।
ਦੁਸ਼ਟ ਬੀਜ ਤੁਰਕਨ ਕਰਜੋ ਹਿੰਦੀ ਤੋਰੀ ਰਿੱਖ॥ ੫੫॥

ਹੇ ਸਿੱਖੋ! ਮੇਰੇ ਘੋੜੇ ਨੇ ਘਾਹ ਵਿਚ ਤਮਾਕੂ ਵੇਖ ਕੇ ਆਪਣੇ ਆਪ ਨੂੰ ਸੰਭਾਲ ਲਿਆ ਹੈ, ਤੁਰਕਾਂ ਇਹ ਦੁਸ਼ਟ ਬੀਜ ਤਮਾਕੂ ਨੂੰ ਪ੍ਰਚੱਲਤ ਕਰਕੇ ਹਿੰਦੂ ਰਿਸ਼ੀਆਂ ਦੀ ਰਿਸ਼ੀ ਸ਼ਕਤੀ ਤੋੜ ਦਿੱਤੀ ਹੈ॥੫੫॥

ਹਿੰਦੂ ਹਲ ਕਾਮ ਕਰਤਿ ਹੈ ਤਜੈ ਦੁਸ਼ਟ ਗੁਰਵਾਕ।
ਜਹਾਂ ਤਮਾਕੂ ਹੋਤਿ ਹੈ ਸੋ ਖੇਤੀ ਨਾਪਾਕ'॥ ੫੬॥

ਜਿਹੜਾ ਹਿੰਦੂ ਹਲ ਵਾਹੁਣ ਦਾ ਕੰਮ ਕਰਦਾ ਹੈ, ਉਹ ਗੁਰਵਾਕ ਮੰਨ ਕੇ ਦੁਸ਼ਟ ਬੀਜ ਤਮਾਕੂ ਨੂੰ ਬੀਜਣਾ ਛੱਡ ਦੇਵੇ, ਜਿੱਥੇ ਤਮਾਕੂ ਪੈਦਾ ਹੁੰਦਾ ਹੈ, ਉਹ ਖੇਤੀ ਨਾਪਾਕ ਹੈ॥੫੬॥

*ਪੰਜਵੀਂ ਰੁੱਤ ਦਾ ਅਠਾਈਵਾਂ ਅਧਿਆਇ ਸਮਾਪਤ ਹੋਇਆ॥੨੮॥*

# ਅਧਿਆਇ ਉਣੱਤੀਵਾਂ

## ਤਮਾਕੂ

ਦੋਹਰਾ- ਇਸ ਪ੍ਰਕਾਰ ਕਹਿ ਸਤਿਗੁਰੂ ਸਦਨ ਪ੍ਰਵੇਸ਼ੇ ਜਾਇ।
ਬਹੁਰ ਸਭਾ ਮਹਿੰ ਥਿਰ ਭਏ ਮਿਲੇ ਸਿੱਖ ਸਮੁਦਾਇ॥ ੧॥

ਇਸ ਪ੍ਰਕਾਰ ਕਹਿ ਕੇ ਸਤਿਗੁਰੂ ਜੀ ਆਪਣੇ ਘਰ ਦੇ ਅੰਦਰ ਚਲੇ ਗਏ, ਫਿਰ ਸਭਾ ਵਿਚ ਆ ਕੇ ਬਿਰਾਜ ਗਏ ਤੇ ਸਾਰੇ ਸਿੱਖ ਆ ਕੇ ਮਿਲ ਪਏ॥੧॥

ਭਲਕ ਭਯੋ ਸਤਿਗੁਰ ਸਭਾ ਸਿਖ ਸੰਗਤਿ ਕੀ ਭੀਰ।
ਹਾਥ ਜੋਰਿ ਸਤਿਗੁਰ ਪੁਛੇ ਮੁਲਤਾਨੀ ਸਿਖ ਬੀਰ॥ ੨॥

ਦੂਸਰੀ ਸਵੇਰ ਨੂੰ ਸਤਿਗੁਰੂ ਜੀ ਦੀ ਸਭਾ ਵਿਚ ਸਿੱਖ ਸੰਗਤ ਦੀ ਕਾਫੀ ਭੀੜ ਜੁੜ ਗਈ। ਦੋ ਮੁਲਤਾਨੀ ਸਿੱਖ ਸੂਰਬੀਰ ਗੁਰੂ ਜੀ ਪਾਸੋਂ ਹੱਥ ਜੋੜ ਕੇ ਪੁੱਛਣ ਲੱਗੇ॥੨॥

ਦੋਇ ਭ੍ਰਾਤ ਕੋ ਉਮਗਤਾ ਖੱਤ੍ਰੀ ਤਨ ਮੁਲਤਾਨ।
ਪਾੜ੍ਹੇ ਸੰਗਤ ਸੁਵਨ ਦੋ ਕਹੈਂ 'ਤਮਾਕੂ ਕਾਨ?'॥ ੩॥

ਦੋਵਾਂ ਭਰਾਵਾਂ ਵਿਚ ਪ੍ਰੇਮ ਜਾਗਿਆ, ਖੱਤਰੀ ਘਰ ਦਾ ਜਨਮ ਸੀ ਤੇ ਮੁਲਤਾਨ ਸ਼ਹਿਰ ਦੇ ਰਹਿਣ ਵਾਲੇ ਸਨ। ਸੰਗਤ ਵਿਚ ਇਹ ਦੋਵੇਂ ਲੜਕੇ ਪੜ੍ਹੇ ਲਿਖੇ ਸਨ, ਉਨ੍ਹਾਂ ਤਮਾਕੂ ਬਾਰੇ ਪੁੱਛਿਆ ਕਿ ਤਮਾਕੂ ਪੀਣ ਤੋਂ ਕਿਉਂ ਮਨ੍ਹਾਂ ਕਰਦੇ ਹੋ?"॥੩॥

ਸ੍ਰੀ ਸਤਿਗੁਰ ਬੋਲਤਿ ਭਏ 'ਮੇਰੀ ਬਾਤ ਪ੍ਰਤੀਤ।
ਸਕੰਧ ਸੰਘਤਾ ਸ਼ਿਵ ਕਹੀ ਕਥਾ ਭਵਿੱਖਤ ਰੀਤ॥ ੪॥

ਸ੍ਰੀ ਸਤਿਗੁਰੂ ਜੀ ਕਹਿਣ ਲੱਗੇ, "ਮੇਰੀ ਗੱਲ 'ਤੇ ਪ੍ਰਤੀਤ ਕਰੋ। ਪੇਸ਼ੀਨਗੋਈ ਦੇ ਰੂਪ ਵਿਚ ਸ਼ਿਵਜੀ ਨੇ ਕਹੀ ਹੈ, ਸਕੰਦ ਸੰਹਿਤਾ ਨਾਮੀ ਗ੍ਰੰਥ ਵਿਚ ਦਰਜ ਹੈ। ਸਕੰਦ ਨਾਮ ਸ਼ਿਵਜੀ ਦੇ ਪੁੱਤਰ ਕਾਰਤਕੇ ਦਾ ਹੈ॥੪॥

ਸਕੰਧ ਪੁਛਾ-ਹੇ ਪਿਤਾ ਜੀ! ਜਗਤ ਜੂਠ ਕਜਾ ਨਿੰਦ?।
ਕਲਿਜੁਗ ਕੈਸੇ ਵਰਤੀਏ, ਇਹੁ ਕਿਨ ਕੀਨ ਮੁਨਿੰਦ?॥ ੫॥

ਸਕੰਦ ਨੇ ਸ਼ਿਵਜੀ ਤੋਂ ਪੁੱਛਿਆ ਹੈ ਕਿ ਪਿਤਾ ਜੀ ਤਮਾਕੂ ਕਿਉਂ ਨਿੰਦਣਯੋਗ ਹੈ? ਕਲਿਜੁਗ ਵਿਚ ਇਸ ਦਾ ਕਿਵੇਂ ਵਰਤਾਰਾ ਹੋਇਆ ਹੈ ਇਹ ਤਮਾਕੂ ਨੂੰ ਕਿਸ ਮੁਨੀ ਰਾਜ ਨੇ ਪੈਦਾ ਕੀਤਾ ਹੈ?॥੫॥

ਸ਼ਿਵ ਕਹਿਨਾ-ਸੁਨ ਪੂਤਿ ਹਿਤ ਜਾਂਕੀ ਚਰਚਾ ਆਹਿ।
ਅਘ ਮਰਖਣ ਤੇ ਸ਼ੁੱਧ ਮਨ ਛੁਹੇ ਗੰਗ ਜਲ ਨਾਇ॥ ੬॥

ਸ਼ਿਵਜੀ ਨੇ ਕਿਹਾ, "ਹੇ ਪਿਆਰੇ ਪੁੱਤਰ ਹਿਤ ਨਾਲ ਸੁਣ, ਜਿਸ ਤਮਾਕੂ ਦੀ ਚਰਚਾ ਹੋ ਰਹੀ ਹੈ। ਇਸ ਤਮਾਕੂ ਨੂੰ ਯਾਦ ਕੀਤਿਆਂ ਮਨ ਦੀ ਸ਼ੁਧੀ ਅਘ ਮਰਖਨ ਮੰਤਰ ਦਾ ਪਾਠ ਕੀਤਿਆਂ ਹੁੰਦੀ ਹੈ ਤੇ ਤਮਾਕੂ ਨੂੰ ਛੂਹਣ ਨਾਲ ਗੰਗਾ ਜਲ ਵਿਚ ਇਸ਼ਨਾਨ ਕਰਨ ਨਾਲ ਸ਼ੁੱਧੀ ਪ੍ਰਾਪਤ ਹੁੰਦੀ ਹੈ।

*ਨੋਟ : ਮਘ ਮਰਖਣ ਰਿਗਵੇਦ ਦਾ ਇਕ ਮੰਤਰ ਹੈ ਜੋ ਜਲ ਹੱਥ ਵਿਚ ਲੈ ਕੇ ਨਾਸਾਂ ਨੂੰ ਛੁਹਾ ਕੇ ਪੜ੍ਹਦੇ ਹਨ ਤੇ ਜਲ ਦਿੰਦੇ ਹਨ, ਜਿਸ ਨਾਲ ਪਾਪ ਦੂਰ ਹੋਏ ਸਮਝੇ ਜਾਂਦੇ ਹਨ।*

**ਖਾਵਤਿ ਜਪੁ ਤਪੁ ਨਾਸ਼ ਹੁਇ, ਮੰਤ੍ਰ ਭ੍ਰਿਸਟ ਕਿਯੇ ਪਾਨ।**
**ਖੇਤੀ ਮਗਹਰ ਸਮ ਜਿਮੀ ਸੁੱਧ ਬਰਖ ਤੇ ਜਾਨ॥ ੭॥**

ਤਮਾਕੂ ਖਾਣ ਨਾਲ ਜਪ ਤਪ ਨਾਸ਼ ਹੋ ਜਾਂਦਾ ਹੈ ਤੇ ਤਮਾਕੂ ਪੀਣ ਨਾਲ ਮੰਤਰ ਸ਼ਕਤੀ ਖਤਮ ਹੋ ਜਾਂਦੀ ਹੈ। ਜਿੱਥੇ ਤਮਾਕੂ ਬੀਜਿਆ ਜਾਵੇ ਉਹ ਖੇਤੀ ਮਗਹਰ ਧਰਤੀ ਵਾਂਗ ਹੋ ਜਾਂਦੀ ਹੈ ਤੇ ਇਕ ਸਾਲ ਪਿੱਛੋਂ ਸ਼ੁਧ ਹੁੰਦੀ ਹੈ॥੭॥

*ਨੋਟ : ਮਗਹਰ ਅਜਿਹੀ ਧਰਤੀ ਹੈ, ਜਿੱਥੇ ਜਨਮ ਲੈਣ ਨਾਲ ਗਧੇ ਦੀ ਜੂਨ ਪ੍ਰਾਪਤ ਹੁੰਦੀ ਹੈ।*

**ਕਥਾ ਸੁਨੋ: ਸਤਿਜੁਗ ਨਹੀਂ, ਤ੍ਰੇਤਾ ਨਹਿ ਜੁਗ ਦੂਜ।**
**ਨੇਮ ਨਾਥ ਨ੍ਰਿਪ ਪੰਡ ਕੁਲ ਪ੍ਰਜਾ ਦੁਖਾਇ ਅਕੂਜ॥ ੮॥**

ਕਥਾ ਸੁਣੋ, "ਤਮਾਕੂ ਤਿੰਨਾਂ ਜੁਗਾਂ, ਸਤਿਜੁਗ, ਤ੍ਰੇਤਾ ਅਤੇ ਦੁਆਪਰ ਵਿਚ ਨਹੀਂ ਸੀ, ਨੇਮ ਨਾਥ ਪਾਂਡਵਾਂ ਦੀ ਕੁਲ ਵਿਚੋਂ ਸੀ ਤੇ ਬਿਨਾਂ ਕਿਸੇ ਕਾਰਨ ਦੇ ਉਸ ਨੇ ਪਰਜਾ ਦੁਖੀ ਕੀਤੀ॥੮॥

**ਪ੍ਰਜਾ ਵਾਰ ਟੂਟੀ ਜਬੈ ਦੁਖਤਿ ਭਏ ਸਭਿ ਲੋਗੁ।**
**ਪੀਰ ਮਲੇਛ ਪਸ਼ਚਮ ਤਪੇ ਤਾਂ ਪਹਿ ਗਏ ਸਸੋਗੁ॥ ੯॥**

ਨਿਆਂ ਰੂਪ ਪਰਜਾ ਦੀ ਵਾੜ ਜਦ ਟੁੱਟ ਗਈ ਤਾਂ ਸਾਰੇ ਲੋਕ ਦੁਖੀ ਹੋ ਗਏ। ਪੱਛਮ ਵਿਚ ਮਲੇਛਾਂ ਦਾ ਪੀਰ ਤਪ ਕਰਦਾ ਸੀ, ਉਦਾਸ ਅਤੇ ਨਿਰਾਸ਼ ਹੋਏ ਲੋਕ ਉਸ ਦੇ ਪਾਸ ਗਏ॥੯॥

**ਤਿਨ ਮੇਲੇ ਬੁਰਕਾਨ ਨ੍ਰਿਪ ਬਡਾ ਮਲੇਛਨਿ ਰਾਜ।**
**ਤਾਂਕੇ ਘਰ ਅਜਮੇਰ ਸੁਤਸੰਗੀ ਪ੍ਰਜਾ ਸਮਾਜ॥ ੧੦॥**

ਉਸ ਨੇ ਮਲੇਛਾਂ ਦੇ ਵੱਡੇ ਰਾਜੇ ਬੁਰਕਾਨ ਨਾਲ ਪਰਜਾ ਨੂੰ ਮਿਲਾਇਆ। ਉਸ ਦੇ ਘਰ ਅਜਮੇਰ ਨਾਮ ਦਾ ਪੁੱਤਰ ਸੀ, ਜਿਸ ਨੂੰ ਬੁਰਕਾਨ ਨੇ ਸਾਰੀ ਪਰਜਾ ਦਾ ਸੰਗੀ ਬਣਾ ਦਿੱਤਾ, ਭਾਵ ਰਾਜੇ ਨੇ ਆਪਣੇ ਪੁੱਤਰ ਨੂੰ ਪਰਜਾ ਦੀ ਸਹਾਇਤਾ ਕਰਨ ਵਾਸਤੇ ਉਨ੍ਹਾਂ ਦੇ ਨਾਲ ਤੋਰਿਆ॥੧੦॥

**ਮੁਨੀ ਰੂਪ ਦਿਖਿ ਦੇਸ਼ ਮਨੁ ਗਯੋ ਸੁ ਪੁਸ਼ਕਰ ਮਾਝ।**
**ਸ਼ਿਵਬਨ ਗਹਿਬਰ ਗ੍ਵਾਲ ਅਜ ਪਾਇ ਖੋਜ ਇਕ ਸਾਂਝ॥੧੧॥**

ਅਜਮੇਰ ਮਨੂ ਦੇ ਦੇਸ਼ ਭਾਰਤ ਵਰਸ਼ ਵਿਚ ਪੁਸ਼ਕਰ ਦੇ ਟਿਕਾਣੇ ਇਕ ਮੁਨੀ ਸਰੂਪ ਨੂੰ ਵੇਖਣ ਵਾਸਤੇ ਗਿਆ। ਉਥੇ ਸ਼ਿਵਬਨ ਨਾਮ ਦਾ ਸੰਘਣਾ ਜੰਗਲ ਸੀ, ਜਿੱਥੇ ਜਾ ਕੇ ਅਜਮੇਰ ਬੱਕਰੀਆਂ ਦਾ ਗਵਾਲਾ ਬਣ ਗਿਆ। ਬਕਰੀਆਂ ਜੰਗਲ ਵਿਚ ਚਾਰਦਿਆਂ ਇਕ ਸ਼ਾਮ ਵੇਲੇ ਉਸ ਨੂੰ ਮੁਨੀ ਦਾ ਖੋਜ ਮਿਲ ਗਿਆ ਤੇ ਉਸ ਪਾਸ ਉਹ ਪਹੁੰਚ ਗਿਆ॥੧੧॥

**ਤਿਨ ਕਹਿਆ : ਸੁਨਿ ਸਾਧ ਜੀ ਮੁਹਿ ਜਲ ਪਾਤ੍ਰ ਸੁ ਚੋਇ।**
**ਪ੍ਰਗਟਯੋ ਨਰ ਮੁਹਿ ਕਹਿ ਉਠਯੋਂ ਮਾਂਗ,ਧਰਨ ਜਸੁ ਹੋਇ॥੧੨॥**

ਅਜਮੇਰ ਨੇ ਉਸ ਮੁਨੀ ਨੂੰ ਕਿਹਾ, "ਹੇ ਸਾਧੂ ਜੀ ! ਬੇਨਤੀ ਸੁਣੋ, ਮੈਨੂੰ ਆਪਣਾ ਜਲ ਪਾਤ੍ਰ ਦੇਵੋ ਮੈਂ ਉਸ ਵਿਚ ਆਪ ਨੂੰ ਦੁੱਧ ਚੋ ਦਿਆਂ। ਅਜਮੇਰ ਨੇ ਮੁਨੀ ਨੂੰ ਦੁੱਧ ਪਿਆਉਣ ਦੀ ਸੇਵਾ ਲੈ ਲਈ, ਜਿਸ ਕਰਕੇ ਮੁਨੀ ਪ੍ਰਸੰਨ ਹੋ ਗਿਆ ਤੇ ਉਸ

ਨੇ ਅਜਮੇਰ ਨੂੰ ਵਰ ਮੰਗਣ ਲਈ ਕਿਹਾ। ਅਜਮੇਰ ਬੋਲਿਆ, ਧਰਤੀ ਦੇਵੋ ਜਿਸ ਨਾਲ ਆਪ ਦਾ ਜੱਸ ਹੋਵੇ, ਭਾਵ ਅਜਮੇਰ ਨੇ ਧਰਤੀ 'ਤੇ ਰਾਜ ਦਾ ਵਰ ਮੰਗਿਆ॥੧੨॥

**ਲੇ ਤਾਕੋ ਤਪ ਕਰਤਬੋ ਇਕ ਦਿਨ ਤਹਿਂ ਅਜਮੇਰ।**
**ਪੁਰਖ ਵਾਜ ਗੋ ਮੇਧ ਕਯੋ ਔਖਧ ਦੇ ਸਿਧ ਤੇਰ॥ ੧੩॥**

ਮੁਨੀ ਨੇ ਵਰ ਦਿੱਤਾ, ਉਸ ਵਰ ਨੂੰ ਲੈ ਕੇ ਤਦ ਹੀ ਉਹ ਤਪ ਕਰਨ ਲੱਗ ਗਿਆ। ਉਥੇ ਤਪ ਕਰਕੇ ਅਜਮੇਰ ਨੂੰ ਇਕ ਦਿਨ ਉਸ ਮੁਨੀ ਨੇ ਆਵਾਜ਼ ਦਿੱਤੀ ਤੇ ਕਿਹਾ ਕਿ ਕਦੇ ਕਿਸੇ ਨੇ ਗੋਮੇਧ ਦਾ ਯੱਗ ਕੀਤਾ ਸੀ, ਉਥੇ ਇਕ ਬੂਟੀ ਪੈਦਾ ਹੋਈ ਸੀ ਉਹ ਤੇਰਾ ਮਨੋਰਥ ਸਿੱਧ ਕਰ ਦੇਵੇਗੀ॥੧੩॥

**ਪਸ਼ਚਪ ਗੋਮੇਧੀ ਧਰਨ ਸਿੱਧ ਖਾਲ ਤੇ ਲਜਾਇ।**
**ਇਹਾਂ ਆਇ ਪਰਗਟ ਕਿਯੋ ਵਧੀ ਮਲੇਛੀ ਦਾਇ॥ ੧੪॥**

ਇਹ ਸੁਣ ਕੇ ਅਜਮੇਰ ਪੱਛਮ ਨੂੰ ਚਲਾ ਗਿਆ ਤੇ ਉਸ ਗੋਮੇਧੀ ਧਰਤੀ ਤੋਂ ਤਮਾਕੂ ਦੀ ਬੂਟੀ ਉਠਾ ਕੇ ਲੱਦ ਕੇ ਲੈ ਆਇਆ। ਉਥੇ ਆ ਕੇ ਉਸ ਬੂਟੀ ਨੂੰ ਪ੍ਰਗਟ ਕੀਤਾ। ਇਸ ਦਾਅ ਨਾਲ ਮਲੇਛੀ ਭਾਰਤਵਰਸ਼ ਵਿਚ ਵਧ ਗਈ। ਭਾਵ ਨੇਮ ਨਾਥ ਰਾਜਾ ਤੇ ਉਸਦੀ ਪਰਜਾ ਤਮਾਕੂ ਪੀ-ਪੀ ਕਮਜ਼ੋਰ ਹੋ ਗਈ, ਬਲ ਬੁੱਧੀ ਘੱਟ ਗਈ ਤੇ ਅਜਮੇਰ 'ਤੇ ਉਸ ਦੇ ਮਲੇਛਾਂ ਨੇ ਦੇਸ਼ ਸਾਂਭ ਲਿਆ॥੧੪॥

**ਅਜਾਪਾਲ ਰਾਜਾ ਭਯੋ ਤਾਕੀ ਬੇਟੀ ਸੁੰਠ।**
**ਮੁਨਿ ਸੁਤ ਜੀਤਾ ਪਾਨ ਤੇ ਪੂਛੀ ਪੀਰ ਸਮੁੰਠ॥ ੧੫॥**

ਇਸ ਪ੍ਰਕਾਰ ਬੱਕਰੀਆਂ ਦਾ ਚਰਵਾਹਾ ਅਜਮੇਰ, ਰਾਜਾ ਬਣ ਗਿਆ। ਰਾਜਾ ਅਜਮੇਰ ਦੇ ਘਰ ਸੁੰਦਰ ਬੇਟੀ ਪੈਦਾ ਹੋਈ, ਜਿਸ ਨੇ ਇਕ ਮਹਾਨ ਤਪੱਸਵੀ ਨਾਲ ਵਿਆਹ ਕਰਨ ਦਾ ਪ੍ਰਣ ਕੀਤਾ। ਜਦ ਇਕ ਤਪੱਸਵੀ ਲੱਭਾ ਤਾਂ ਉਸ ਨੇ ਵਿਆਹ ਕਰਨ ਤੋਂ ਨਾਂਹ ਕਰ ਦਿੱਤੀ। ਬਦੋਬਦੀ ਵਿਆਹ ਕੀਤਾ ਗਿਆ। ਉਹ ਤਪੱਸਵੀ ਰਾਤ ਨੂੰ ਆਪਣੇ ਮੰਤਰਾਂ ਦੀ ਸ਼ਕਤੀ ਨਾਲ ਆਪਣੇ ਦੁਆਲੇ ਕਿਲ੍ਹਾ ਬਣਾ ਲੈਂਦਾ ਸੀ। ਅਜਮੇਰ ਪੁੱਤਰੀ ਨੇ ਇਕ ਪੀਰ ਪਾਸੋਂ ਤਪੱਸਵੀ ਨੂੰ ਪਾਉਣ ਦੀ ਵਿਧੀ ਪੁੱਛੀ। ਉਸ ਨੇ ਤਪੱਸਵੀ ਨੂੰ ਤਮਾਕੂ ਪਿਆਉਣ ਬਾਰੇ ਕਿਹਾ ਜਿਸ ਨਾਲ ਤਪੱਸਵੀ ਦੇ ਮੰਤਰ ਨਾਸ਼ ਹੋ ਗਏ॥੧੫॥

**ਗਊਮੇਧ ਕੇ ਕੁੰਡ ਤੇ ਉਪਜੀ ਪਾਪਨਿ ਪਾਤਿ।**
**ਜਪੁ ਤਪੁ ਬ੍ਰਤ ਸੰਜਮ ਦਹੈ ਤੀਰਥ ਫਲ ਸਭਿ ਖਾਤਿ॥੧੬॥**

ਗਊਮੇਧ ਯੱਗ ਦੇ ਕੁੰਡ ਵਿਚ ਇਕ ਪਾਪਨ ਤਮਾਕੂ ਦੀ ਬੂਟੀ ਪੈਦਾ ਹੋਈ, ਇਹ ਜਪ ਤਪ ਸੰਜਮ ਨੂੰ ਸਾੜ ਦਿੰਦੀ ਹੈ ਤੇ ਤੀਰਥ ਯਾਤਰਾ ਦੇ ਸਾਰੇ ਫਲਾਂ ਨੂੰ ਖਾ ਜਾਂਦੀ ਹੈ॥੧੬॥

**ਗੋ ਹੱਤਜਾ ਸਮ ਜਗਤ ਜੂਠ ਪੀਰ ਅਜਮੇਰ ਲਿਆਇ।**
**ਹਿੰਦ ਦੇਸ਼ ਫੈਲਤਿ ਸਹੀ ਕਲਿ ਕੀ ਐਸੀ ਵਾਇ॥ ੧੭॥**

ਗਊ ਹੱਤਿਆ ਦੇ ਬਰਾਬਰ ਇਹ ਤਮਾਕੂ ਹੈ ਜੋ ਅਜਮੇਰ ਸ਼ਾਹ ਲੈ ਕੇ ਆਇਆ। ਕਲਜੁਗ ਵਿਚ ਫਿਰ ਐਸੀ ਹਵਾ ਵੱਗ ਗਈ ਕਿ ਫਿਰ ਹਿੰਦ ਦੇਸ਼ ਵਿਚ ਇਹ ਸਾਰੇ ਫੈਲ ਗਈ॥੧੭॥

**ਪੋਤੇਥੋਮ ਅਰੁ ਕਰਨ ਤੇ ਹੋਇ ਤਮਾਕੂ ਨਿੰਦ।**
**ਮਨ ਮੂਰਤਾ ਸ੍ਰੈ ਇਸ਼ਟ ਤੇ ਤਾਂਤੇ ਤਜਿ ਪੂਤਿੰਦ॥ ੧੮॥**

ਥੋਮ ਦੀ ਗੰਢੀ ਅਤੇ ਤਮਾਕੂ ਗਾਂ ਦੇ ਕੰਨਾਂ ਤੋਂ ਪੈਦਾ ਹੋਏ ਹਨ, ਇਸ ਕਰਕੇ ਨਿੰਦਣਯੋਗ ਹਨ। ਇਸ ਦੇ ਸੇਵਨ ਨਾਲ ਮਨ ਆਪਣੇ ਇਸ਼ਟ ਤੋਂ ਮੁੜਦਾ ਹੈ, ਇਸ ਕਰਕੇ ਹੇ ਸ੍ਰੇਸ਼ਟ ਪੁੱਤਰ ਸਕੰਦ ! ਇਸ ਨੂੰ ਛੱਡ ਦੇਵੋ॥੧੮॥

ਜਾਂ ਦਿਨ ਆਇਆ ਬੀਜ ਤਿਸ ਤਜਾਗੀ ਭੂ ਸੁਰ ਪਿਤਰ।
ਸੋਈ ਦਿਜ ਕੇਸ਼ਵ ਕਹਜੋ ਸਾਚੀ ਤਜਾਗੀ ਮਿੱਤ੍ਰ॥ ੧੯॥

ਜਿਸ ਦਿਨ ਤੋਂ ਹਿੰਦ ਵਿਚ ਤਮਾਕੂ ਦਾ ਬੀਜ ਆਇਆ ਹੈ, ਦੇਵਤਿਆਂ ਤੇ ਪਿਤਰਾਂ ਨੇ ਇਹ ਧਰਤੀ ਛੱਡ ਦਿੱਤੀ ਹੈ। ਕੇਸ਼ਵ ਬ੍ਰਾਹਮਣ ਨੇ ਵੀ ਕਿਹਾ ਸੀ ਕਿ ਇਹ ਗੱਲ ਸੱਚੀ ਹੈ, ਇਸ ਕਰਕੇ ਹੇ ਮਿੱਤਰ! ਇਸ ਦੇ ਤਿਆਗੀ ਬਣੋ॥੧੯॥

ਤਾਂਤੇ ਹਮ ਛੋਰਜੋ ਸੁਨਜੋ ਕਹਜੋ ਸੰਗਤੀ ਬਰਜਿ।
ਕਥਾ ਇਹੀ ਬਰਨਨ ਕਰੀ ਦੋਖ ਕਲੰਕੀ ਖਰਜ॥ ੨੦॥

ਇਸ ਕਰਕੇ ਅਸੀਂ ਕਹਿ ਕੇ ਸੰਗਤਾਂ ਨੂੰ ਵਰਜ ਦਿੱਤਾ ਹੈ। ਜਿਸ ਦਿਨ ਤੋਂ ਸੰਗਤਾਂ ਨੇ ਸਾਡਾ ਇਹ ਹੁਕਮ ਸੁਣਿਆ ਹੈ, ਉਨ੍ਹਾਂ ਨੇ ਤਮਾਕੂ ਛੱਡ ਦਿੱਤਾ ਹੈ। ਇਹੋ ਕਥਾ ਪਿੱਛੋਂ ਵਰਣਨ ਕ੍ਰੀਤੀ, ਤਮਾਕੂ ਨੂੰ ਦੋਖੀ ਤੇ ਕਲੰਕੀ ਜਾਣ ਕੇ ਖਾਰਜ ਕੀਤਾ ਹੈ॥੨੦॥

ਸੁਨੋ ਸਿਖ ਮਮ ਰਹਿਤ ਜੋ ਤਜਹੁ ਤਮਾਕੂ ਸੰਗ।
ਮਰਨ ਮਰੇ ਤੌ ਅਤਿ ਭਲੋ ਜਗਤ ਜੂਠ ਨਹਿਂ ਅੰਗ॥ ੨੧॥

ਹੇ ਮੇਰੇ ਸਿੱਖੋ! ਮੇਰੀ ਰਹਿਤ ਸੁਣੋ, ਤਮਾਕੂ ਨੂੰ ਅੰਗ ਨਾ ਛੁਹਾਵੋ, ਮਰਨ ਮਰੇ ਤੋਂ ਅਤੀ ਭਲਾ ਹੈ ਜੇ ਤਮਾਕੂ ਨੂੰ ਅੰਗ ਨਾ ਲਾਵੇ॥੨੧॥

ਤਨਕ ਤਮਾਕੂ ਸੇਵੀਏ ਦੇਵ ਪਿੱਤ੍ਰ ਤਜਿ ਜਾਇ।
ਪਾਨੀ ਤਾਂਕੇ ਹਾਥ ਕੋ ਮਦਰਾ ਸਮ ਅਘ ਦਾਇ॥ ੨੨॥

ਤਮਾਕੂ ਦਾ ਰਤੀ ਭਰ ਵੀ ਸੇਵਨ ਕਰਨ ਨਾਲ ਦੇਵਤੇ ਅਤੇ ਪਿੱਤਰ ਛੱਡ ਜਾਂਦੇ ਹਨ। ਅਜਿਹੇ ਮਨੁੱਖ ਦੇ ਹੱਥ ਦਾ ਪਾਣੀ ਸ਼ਰਾਬ ਵਾਂਗ ਪਾਪ ਦਾਇਕ ਹੈ॥੨੨॥

ਮਦਰਾ ਦਹਿਤਾ ਸਪਤਿ ਕੁਲ ਭੰਗੁ ਦਹੈ ਤਨ ਏਕ।
ਸ਼ਤ ਕੁਲ ਦਹਿਤਾ ਜਗਤ ਜੂਠ ਨਿੰਦਾ ਦਹੈ ਅਨੇਕ॥੨੩॥

ਸ਼ਰਾਬ ਸਤ ਕੁਲਾਂ ਸਾੜ ਦਿੰਦੀ ਹੈ ਤੇ ਭੰਗ ਇਕ ਸਰੀਰ ਨੂੰ ਸਾੜ ਦਿੰਦੀ ਹੈ, ਤਮਾਕੂ ਸੌ ਕੁਲ ਸਾੜ ਦਿੰਦਾ ਹੈ ਤੇ ਨਿੰਦਿਆ ਅਨੇਕਾਂ ਨੂੰ ਸਾੜ ਦਿੰਦੀ ਹੈ॥੨੩॥

ਤਜੈ ਤਮਾਕੂ ਮਨੁਖ ਕਲਿ ਉਧਰਿਆ ਦਰ ਪਰਵਾਨ।
ਪੂਰੀ ਪਰੀ ਤਿਸ ਭਾਵਨਾ ਸਫਲ ਕਮਾਈ ਮਾਨਿ॥ ੨੪॥

ਕਲਿਜੁਗ ਵਿਚ ਜੋ ਤਮਾਕੂ ਛੱਡੇ, ਉਹ ਸਾਈਂ ਦੇ ਦਰ 'ਤੇ ਪ੍ਰਵਾਨ ਹੋ ਕੇ ਉਧਰ ਗਿਆ ਸਮਝੋ, ਉਸ ਦੀ ਭਾਵਨਾ ਪੂਰੀ ਹੋਈ ਤੇ ਉਸ ਦੀ ਕਮਾਈ ਸਫਲ ਹੋਈ ਮੰਨੋ॥੨੪॥

ਸ਼ਾਸਤ੍ਰ ਅਖਾਜਿ ਯਾਕੋ ਕਹੈ, ਕਹੈ ਅਪੇਯਾ ਮੱਦ।
ਨਿੰਦਾ ਕਹਿਂ ਇਹ ਨੀਚਨੀ ਪੁਰਖ ਕੁਸੰਗੁ ਕੁਬੁੱਧਿ॥ ੨੫॥

ਸ਼ਾਸਤਰ ਇਸ ਤਮਾਕੂ ਨੂੰ ਨਾ ਖਾਣਯੋਗ ਕਹਿੰਦਾ ਹੈ ਤੇ ਸ਼ਰਾਬ ਨੂੰ ਨਾ ਪੀਣਯੋਗ ਕਹਿੰਦਾ ਹੈ। ਨਿੰਦਿਆ ਕਰਕੇ ਇਸ ਨੂੰ ਚੰਡਾਲਨੀ ਕਹਿੰਦੇ ਹਨ, ਜਿਹੜਾ ਵੀ ਇਨ੍ਹਾਂ ਦਾ ਕੁਸੰਗ ਕਰਦਾ ਹੈ, ਉਹ ਪੁਰਖ ਦੁਰਮਤੀ ਹੈ॥੨੫॥

ਘੋੜੀ ਚੜਨਾ ਖੱਤ੍ਰਿਕਾ, ਬਿੱਪ੍ਰ ਚੜੈ ਜੋ ਬੈਲ।
ਘੋੜ ਚੜੇ ਸੰਨਜਸਤ ਜੋ, ਨਾਰੀ ਪੁਰਖਨ ਖੇਲ॥ ੨੬॥

ਖੱਤਰੀ ਦਾ ਘੋੜੀ ਚੜ੍ਹਨਾ ਬੁਰਾ ਹੈ, ਭਾਵ ਘੋੜੇ 'ਤੇ ਚੜ੍ਹੇ, ਬ੍ਰਾਹਮਣ ਦਾ ਬੈਲ ਤੇ ਚੜ੍ਹਨਾ ਬੁਰਾ ਹੈ, ਸੰਨਿਆਸੀ ਦਾ ਘੋੜੇ ਚੜ੍ਹਨਾ ਬੁਰਾ, ਨਾਰੀ ਦਾ ਮਨੁੱਖਾਂ ਨਾਲ ਖੇਡਣਾ ਮਾੜਾ ਹੈ॥੨੬॥

**ਪੰਡਿਤ ਇਰਖਾਵਾਨ ਜੋ, ਸ਼ੂਦ੍ਰ ਪੱਛ ਮਹਿਂ ਬਿੱਪ੍ਰ।**
**ਰਾਜਾ ਹੁਇ ਵੱਢੀ ਲਏ, ਮਤਸਰ ਗਜਾਨੀ ਖਿੱਪ੍ਰ॥ ੨੭॥**

ਈਰਖਾਵਾਨ ਵਿਦਵਾਨ ਮਾੜਾ ਹੈ, ਸ਼ੂਦਰ ਪੱਖੀ ਬ੍ਰਾਹਮਣ ਮਾੜਾ ਹੈ। ਜਿਹੜਾ ਰਾਜਾ ਹੋ ਕੇ ਵੱਢੀ ਲਵੇ, ਉਹ ਵੀ ਮਾੜਾ ਹੈ, ਗਿਆਨੀ ਜਿਹੜਾ ਈਰਖਾ ਵਿਚ ਖੱਚਤ ਹੈ, ਉਹ ਵੀ ਮਾੜਾ ਹੈ॥੨੭॥

**ਕੰਨਜਾ ਜਾਰੀ, ਬ੍ਰਿੱਧ ਕਾਮ, ਬਹੁ ਨਾਰੀ ਪਰਸੰਗ॥**
**ਬਜਾਹ ਦਾਮ ਦੈ, ਖਰ ਵੀਰਜ ਲੈ, ਬੈਲ ਨਿਪੁੰਸਕ ਪੰਗ॥੨੮॥**

ਕੰਨਿਆ ਨਾਲ ਯਾਰੀ, ਬ੍ਰਿੱਧ ਇਸਤਰੀ ਨਾਲ ਭੋਗ, ਰੁਪਏ ਦੇ ਕੇ ਵਿਆਹ ਕਰਵਾਉਣਾ, ਖਚਰ ਪੈਦਾ ਕਰਨਾ, ਬੈਲ ਨੂੰ ਖੱਸੀ ਕਰਨਾ ਤੇ ਬੈਲ ਨੂੰ ਪੰਗਾ ਪਾਉਣਾ ਇਹ ਸਾਰੇ ਮਾੜੇ ਕਾਰਜ ਹਨ॥੨੮॥

**ਧੇਨੁ ਲਾਦੁ, ਪਰ ਬਸਤ੍ਰ ਲੈ, ਉਚਿਸ਼੍ਰ ਭੋਗ, ਕੁਲ ਰੀਤ।**
**ਜੀਵ ਜੀਵਕਾ ਅਪ ਹਰੇ ਚੁਗਲੀ ਤੋਰੈ ਪ੍ਰੀਤ॥ ੨੯॥**

ਗਊ 'ਤੇ ਭਾਰ ਲੱਦਣਾ, ਪਰਾਇਆ ਕੱਪੜਾ ਉੱਪਰ ਲੈਣਾ, ਜੂਠਾ ਖਾਣਾ, ਗੁਰਮਤਿ ਦੇ ਵਿਰੁੱਧ ਕੁਲਰੀਤੀ ਕਰਨੀ, ਜੀਵਾਂ ਦੀ ਉਪਜੀਵਕਾ ਮਾਰਨੀ, ਚੁਗਲੀ ਕਰਕੇ ਪ੍ਰੀਤਵਾਨਾ ਦੀ ਪ੍ਰੀਤ ਤੋੜ ਦੇਣੀ, ਇਹ ਸਾਰੀਆਂ ਗੱਲਾਂ ਮਾੜੀਆਂ ਹਨ॥੨੯॥

**ਧਿਕ ਜੀਵਨ ਇਹ ਪਾਪ ਹੈ ਸੁਰਗ ਨ ਲਹਿ ਕਿਹ ਕਾਲ।**
**ਸਿਦਕ ਛੋਰਿ ਗੁਰ ਬਚਨ ਹਤਿ ਦੋਖ ਅਣਗਣੇ ਭਾਲ॥੩੦॥**

ਧਿਰਕਾਰ ਐਸੇ ਜੀਵਨ ਨੂੰ, ਇਹ ਪਾਪ ਹੈ, ਉਹ ਕਿਸੇ ਸਮੇਂ ਵੀ ਸਵਰਗ ਨਹੀਂ ਲੈ ਸਕਦਾ। ਸਿਦਕ ਛੱਡ ਕੇ, ਗੁਰੂ ਦੇ ਬਚਨਾਂ ਨੂੰ ਮੋੜ ਕੇ ਮੱਥੇ 'ਤੇ ਅਣਗਿਣਤ ਦੋਖ ਮਲਦਾ ਹੈ॥੩੦॥

**ਦਸ ਕਰਮਨਿ ਕੇ ਸਾਲਸੀ ਕਾਯਾਂ ਮਨ ਅਰ ਬਾਚ।**
**ਚਾਰ ਬਰਨ ਮਹਿਂ ਸਾਧ ਸੋ ਜਮ ਗ੍ਰਿਹ ਜਾਇ ਨ ਸਾਚ॥੩੧॥**

ਜਿਹੜਾ ਮਨ, ਬਚਨ ਤੇ ਕਾਇਆਂ ਕਰਕੇ ਦਸ ਕਰਮਾਂ ਦਾ ਤਿਆਗੀ ਹੈ, ਚਾਰੇ ਵਰਨਾਂ ਵਿਚ ਉਹ ਸਾਧੂ ਹੈ, ਸੱਚ ਜਾਣੋ ਉਹ ਜਮ ਧਾਮ ਨਹੀਂ ਜਾਵੇਗਾ॥੩੧॥

**ਹਿੰਸਾ, ਪਰਤ੍ਰਿਯ, ਪਰਦ੍ਰਵ, ਤੀਨ ਤਜੈ ਇਹ ਦੇਹ।**
**ਬੁਰਾ ਨ ਚਿਤਵੈ ਆਨ ਕਾ ਅਸਤ ਵਸਤੁ ਨਹਿਂ ਕੇਹ॥੩੨॥**

ਹਿੰਸਾ, ਪਰਾਈ ਇਸਤਰੀ, ਪਰਾਇਆ ਧਨ ਇਹ ਦੇਹੀ ਦੇ ਤਿੰਨੇ ਕਰਮ ਤਿਆਗੇ। ਦੂਸਰੇ ਦਾ ਬੁਰਾ ਨਾ ਚਿਤਵੇ ਤੇ ਅਸੱਤ ਵਸਤੂ ਵਿਚ ਨਿਸ਼ਚਾ ਨਾ ਧਾਰਨ ਕਰੇ॥੩੨॥

**ਪਰਨਾਰੀ ਚਿੰਤਾ ਤਜੈ, ਤੀਨ ਮਾਨਸੀ ਤਜਾਗ।**
**ਪਰੁਖ, ਅਸਤਿ, ਸਾਲਾਘ ਨਹਿਂ, ਅਰਿਤ ਮੰਦ ਤਜੁ ਵਾਗ॥੩੩॥**

ਪਰਾਈ ਇਸਤਰੀ ਦੀ ਚਿੰਤਾ ਛੱਡੇ, ਇਹ ਤਿੰਨੇ ਮਨ ਦੇ ਤਿਆਗ ਹਨ। ਕਠੋਰ ਬਚਨ ਕਹਿਣੇ, ਝੂਠ ਬੋਲਣਾ, ਨਿੰਦਿਆ ਕਰਨੀ, ਬਹੁਤ ਬੋਲਦੇ ਜਾਣਾ, ਇਹ ਸਾਰੇ ਨਿੰਦਣਯੋਗ ਹਨ॥੩੩॥

ਪੀਛੇ ਭੂਲਾ ਬਖਸ਼ੀਐ, ਸਦਾ ਕਰੈ ਦ੍ਰਿੜ੍ਹ ਮੂੜ੍ਹ।
ਕਹਿਨੀ ਏ ਰਹਿਨੀ ਸਦਾ ਸ਼੍ਰੀਗੁਰ ਬਖਸ਼ੀ ਗੂੜ੍ਹ॥ ੩੪॥

ਜਿਹੜਾ ਗਲਤੀ ਕਰਕੇ ਪਿੱਛੋਂ ਭੁੱਲ ਮੰਨ ਜਾਵੇ, ਉਹ ਬਖਸ਼ਿਆ ਜਾਂਦਾ ਹੈ ਪਰ ਜੋ ਭੁੱਲ ਕਰਕੇ ਸਦਾ ਦ੍ਰਿੜ੍ਹ ਰਹੇ ਸੋ ਮੂਰਖ ਹੈ। ਕਹਿਣੀ ਅਤੇ ਰਹਿਣੀ ਸ੍ਰੀ ਗੁਰੂ ਜੀ ਨੇ ਸਾਰ ਰੂਪ ਵਿਚ ਬਖ਼ਸ਼ੀ ਹੈ॥੩੪॥

ਨਾਮ ਜਪਨ ਦ੍ਰਿੜ੍ਹ ਸਾਧਨਾ ਸਿੱਖ ਹਮਾਰਾ ਸੋਇ।
ਤਰਨ ਉਪਾਵ ਤਾਂ ਇਹ ਕਹੇ ਡੂਬਨ ਕਹੇ ਨ ਕੋਇ॥ ੩੫॥

ਜਿਹੜਾ ਨਾਮ ਜਪਣ ਦੀ ਦ੍ਰਿੜ੍ਹ ਹੋ ਕੇ ਸਾਧਨਾ ਕਰੇ, ਉਹ ਸਾਡਾ ਸਿੱਖ ਹੈ, ਐਸਾ ਸਾਡਾ ਸਿੱਖ ਜਿਹੜਾ ਪਿਛਲੀ ਤੁਕ ਵਿਚ ਆਇਆ ਹੈ, ਉਹ ਤਰਨ ਦਾ ਇਹ ਉਪਾਅ ਤਾਂ ਦੱਸੇ, ਪਰ ਡੁੱਬਣ ਦਾ ਉਪਾਅ ਕੋਈ ਨਾ ਕਹੇ ਭਾਵ ਜਿੱਥੇ ਜਾ ਕੇ ਬਹੀਏ ਭਲਾ ਕਹੀਏ॥੩੫॥

ਸਮਤਾ ਨਮਤਾ ਬੰਕਤਾ, ਸਿਦਕ ਸਾਬਤੀ ਜਾਂਹਿ।
ਸੋ ਮੇਰਾ ਨਿਤ ਮਿਲਜੋ ਮੁਹਿ ਮਨ ਤਨ ਮੁਹਿ ਤਿਸ ਆਹਿ॥੩੬॥

ਸਮਦ੍ਰਿਸ਼ਟ ਹੋਣਾ, ਨਿੰਮ੍ਰਤਾ ਤੇ ਸਰਲਤਾ ਅਤੇ ਜਿੱਥੇ ਸਿਦਕ ਸਾਬਤ ਹੈ। ਉਹ ਮੈਨੂੰ ਨਿੱਤ ਮਿਲਦਾ ਹੈ, ਉਹ ਮੇਰਾ ਮਨ ਤਨ ਹੈ, ਮੇਰਾ ਉਹ ਪਿਆਰਾ ਹੈ॥੩੬॥

ਮਰਨੇ ਕਾ ਸਹਿਸਾ ਨਹੀਂ ਜੀਵ ਨ ਲੀਨਾ ਨਾਮ।
ਸਭੀ ਦੋਖ ਸੰਸਕਤ ਮਹਿਂ ਮੋਹਿ ਬਿਗਾਰਾ ਕਾਮ॥ ੩੭॥

ਜਿਸ ਨੂੰ ਮਰਨਾ ਕਦੇ ਚੇਤੇ ਨਹੀਂ ਆਇਆ, ਜੀਉਂਦਿਆਂ ਕਦੇ ਨਾਮ ਨਹੀਂ ਜਪਿਆ, ਜੋ ਸਾਰੇ ਦੋਖਾਂ ਨਾਲ ਮੋਹ ਕਰਕੇ ਪਿਆਰ ਕਰਦਾ ਹੈ, ਐਸੇ ਵਿਅਕਤੀ ਨੇ ਆਪਣਾ ਕਾਰਜ ਵਿਗਾੜ ਲਿਆ ਹੈ॥੩੭॥

ਖਾਦੇ ਕੀ ਉਪਮਾ ਬੁਰੀ, ਬੁਰੀ ਖੁਸ਼ਾਮਤਿ ਨਿੱਤ।
ਬੁਰਾ ਬਹੁਤ ਬੋਲਨ ਅਧਿਕ, ਬੁਰਾ ਪਰਬਤੀ ਮਿੱਤ॥ ੩੮॥

ਖੁਸ਼ਾਮਦੀ ਤੇ ਖਾ ਕੇ ਉਪਮਾ ਕਰਨ ਵਾਲੇ 'ਤੇ ਭਰੋਸਾ ਨਹੀਂ ਕਰਨਾ ਚਾਹੀਦਾ, ਬਹੁਤ ਜ਼ਿਆਦਾ ਬੋਲਣਾ ਵੀ ਮਾੜਾ ਹੈ ਤੇ ਪਹਾੜੀ ਮਿੱਤਰ ਵੀ ਮਾੜਾ ਹੈ॥੩੮॥

ਨਾਮ ਨ ਛੋਰੇ, ਸ਼ਸਤ੍ਰ ਹਿਤ, ਸਿੱਖ ਸਮਾਲਾ ਹੌਂਹੁ।
ਖੁੱਜਤਿ ਤਰਕ ਨ ਕੀਜੀਏ ਮੇਰੀ ਕਰੈ ਨ ਸੌਂਹੁ'॥ ੩੯॥

ਜੋ ਨਾਮ ਨਾ ਛੱਡੇ ਤੇ ਜੋ ਸ਼ਸਤਰਾਂ ਨਾਲ ਪਿਆਰ ਕਰੇ, ਐਸਾ ਸਿੱਖ ਮੇਰੀ ਸੰਭਾਲ ਵਿਚ ਹੈ। ਹੁਜਤਾਂ ਤੇ ਤਰਕ ਨਾ ਕਰੇ ਤੇ ਮੇਰੀ ਸੁਗੰਧ ਨਾ ਖਾਵੇ''॥੩੯॥

*ਚੌਪਈ*- ਇਕ ਦਿਨ ਪਿਖਿ ਸਤਿਗੁਰ ਕੀ ਮਰਜ਼ੀ। ਸੰਗਤ ਹਾਥ ਜੋੜਿ ਕਿਯ ਅਰਜ਼ੀ।
'ਸਾਚੇ ਪਾਤਸ਼ਾਹੁ! ਇਹ ਕਹੀਏ। ਚਤੁਰ ਬਰਣ ਮੁੰਡਤਿ ਹੀ ਲਹੀਏ॥੪੦॥

ਇਕ ਦਿਨ ਸਤਿਗੁਰੂ ਜੀ ਦੀ ਮਰਜ਼ੀ ਵੇਖ ਕੇ, ਸੰਗਤ ਨੇ ਹੱਥ ਜੋੜ ਕੇ ਬੇਨਤੀ ਕੀਤੀ, ''ਸੱਚੇ ਪਾਤਿਸ਼ਾਹ! ਇਸ ਬਾਰੇ ਕਹੋ, ਇਸ ਜੁਗ ਵਿਚ ਚਾਰੇ ਵਰਣ ਸਿਰੋਂ ਮੋਨੇ ਹੀ ਦਿੱਸਦੇ ਹਨ॥੪੦॥

ਪੂਰਬ ਤੀਨ ਜੁਗਨਿ ਕੀ ਬਾਤ। ਸੁਨੀ ਪੁਰਾਨਨ ਮਹਿਂ ਬੱਖਜਾਤ।
ਸਭਿਕੇ ਸਿਰ ਪਰ ਹੁਤੇ ਸੁ ਕੇਸ਼। ਸ਼ਮਸ ਮੂਛ ਕੋ ਧਰਤਿ ਵਿਸ਼ੇਸ਼॥੪੧॥

ਪਹਿਲੇ ਜੁਗਾਂ ਦੀ ਗੱਲ, ਪੁਰਾਣਾਂ ਵਿਚ ਪ੍ਰਗਟ ਰੂਪ ਵਿਚ ਸੁਣੀ ਹੈ, ਉਨ੍ਹਾਂ ਜੁਗਾਂ ਵਿਚ ਸਾਰਿਆਂ ਦੇ ਸਿਰਾਂ 'ਤੇ ਕੇਸ਼ ਹੁੰਦੇ ਸਨ, ਦਾੜ੍ਹੀ ਮੁੱਛਾਂ ਵਿਸ਼ੇਸ਼ ਤੌਰ 'ਤੇ ਧਾਰਨ ਕਰਦੇ ਸਨ॥੪੧॥

**ਕਿਸ ਪ੍ਰਕਾਰ ਸਭਿ ਮੁੰਡਨ ਭਏ। ਝਗਰਤਿ ਅਬਹਿ ਬੰਧਿ ਪਖ ਲਏ।**
**ਜਗ ਹੋਯਹੁ ਸਗਰੋ ਇਕਸਾਰੇ। ਜੇ ਬੂਝਹਿਂ ਕਹਿਂ ਸ੍ਰੁਤੀ ਉਚਾਰੇ॥ ੪੨॥**

ਕਿਸ ਪ੍ਰਕਾਰ ਸਾਰੇ ਮੋਨੇ ਹੋ ਗਏ, ਝਗੜੇ ਵਾਸਤੇ ਹੁਣ ਪੱਖ ਬੰਨ੍ਹ ਲਏ ਹਨ, ਸਾਰਾ ਜਗਤ ਇਕਸਾਰ ਹੋ ਗਿਆ ਹੈ। ਜੇ ਪੁੱਛਦੇ ਹਾਂ ਤਾਂ ਕਹਿੰਦੇ ਹਨ ਕਿ ਸ਼ਾਸਤਰ ਇਸ ਤਰ੍ਹਾਂ ਕਹਿੰਦੇ ਹਨ॥੪੨॥

*ਕਬਿੱਤ-* **ਸੁੰਦਰ ਸਰੂਪ ਤੇ ਕਰੂਪ ਬਨ ਰੋਡੇ ਹੋਤਿ ਜੈਸੇ ਭੂਪ ਦੰਡ ਦੇਤਿ ਨੈਕ ਨਾ ਸ਼ਰਮ ਹੈ।**
**ਮਲ ਮੂਤ ਬਾਸਨ ਮਲੀਨ ਤੇ ਮਲੀਨ ਮਹਾਂ, ਸਿਸਨੂ ਲਗਤਿ ਊਚ ਨੀਚ ਕੇ ਚਰਮ ਹੈ।**
**ਪਾਕ ਮੁਖ ਮੂੰਡ ਪੈ ਨਿਪਾਕ ਕੋ ਫਿਰਾਵੈਂ ਨਿਤ ਆਗੇ ਕਰਿ ਦੇਤ ਜੈਸੇ ਰਾਂਡ ਕੋ ਕਰਮ ਹੈ।**
**ਸ਼ੋਭਾ ਲੋਕ ਗਤਿ ਪਰਲੋਕ ਕੀ ਬਿਗਾਰੈਂ ਮੂਢ ਮੁੰਡਨ ਕਰਾਇ ਫੇਰ ਭਾਖਤੇ ਧਰਮ ਹੈ॥੪੩॥**

ਸੁੰਦਰ ਸਰੂਪ ਹਨ, ਪਰ ਰੋਡੇ ਹੋ ਕੇ ਕਰੂਪ ਹੋ ਜਾਂਦੇ ਹਨ, ਜਿਵੇਂ ਕਿਸੇ ਰਾਜੇ ਨੇ ਦੰਡ ਦਿੱਤਾ ਹੋਵੇ, ਰਤਾ ਭਰ ਵੀ ਸ਼ਰਮਸਾਰ ਨਹੀਂ ਹਨ। ਮਲ ਮੂਤਰ ਵਾਲੇ ਬਰਤਨ ਗੰਦੇ ਤੋਂ ਗੰਦੇ ਹਨ ਤੇ ਇਨ੍ਹਾਂ ਗੰਦੇ ਇੰਦਰਿਆਂ ਨੂੰ ਫਿਰ ਉਸਤਰਾ ਲੱਗਦਾ ਹੈ, ਉੱਚਾ ਨੀਵਾਂ ਮਾਸ ਹੈ। ਐਸੇ ਨਾਪਾਕ ਉਸਤਰੇ ਨੂੰ ਪਵਿੱਤਰ ਮੂੰਹ ਅਤੇ ਸਿਰ ਉੱਤੇ ਨਿੱਤ ਫਿਰਾਉਂਦੇ ਹਨ। ਮੂੰਹ ਨੂੰ ਇਸ ਪ੍ਰਕਾਰ ਨਾਈ ਦੇ ਅੱਗੇ ਕਰ ਦਿੰਦੇ ਹਨ ਜਿਵੇਂ ਇਕ ਵੇਸਵਾ ਦਾ ਕਰਮ ਹੈ। ਇਸ ਲੋਕ ਦੀ ਸ਼ੋਭਾ ਤੇ ਪਰਲੋਕ ਦੀ ਗਤੀ ਵਿਗਾੜਦੇ ਹਨ, ਮੂਰਖ ਸਿਰ ਦੇ ਮੁੰਡਣ ਕਰਵਾਉਂਦੇ ਹਨ ਤੇ ਫਿਰ ਕਹਿੰਦੇ ਹਨ ਕਿ ਇਹ ਸਾਡਾ ਧਰਮ ਹੈ॥੪੩॥

*ਚੌਪਈ-* **ਇਹ ਕਿਮ ਹੋਏ ਕਰਹੁ ਬਤਾਵਨ? ਆਪ ਪੰਥ ਮਹਿਂ ਕਰੇ ਰਖਾਵਨ?'।**
**ਸੁਨਿ ਸ੍ਰੀ ਕਰਗੀਧਰ ਤਿਸ ਕਾਲ। ਕਹਯੋ ਪ੍ਰਸੰਗ ਸਭਿਨਿ ਕੇ ਨਾਲ॥੪੪॥**

ਇਹ ਕਿਵੇਂ ਹੋਇਆ ਹੈ, ਇਸ ਬਾਰੇ ਦੱਸੋ? ਆਪ ਆਪਣੇ ਪੰਥ ਵਿਚ ਕੇਸ ਰਖਵਾਉਂਦੇ ਹੋ?'' ਇਹ ਸੁਣ ਕੇ ਉਸ ਸਮੇਂ ਸਤਿਗੁਰੂ ਜੀ ਨੇ ਸਾਰਿਆਂ ਦੇ ਨਾਲ ਪ੍ਰਸੰਗ ਕਿਹਾ॥੪੪॥

**'ਰਾਜ ਪਾਂਡਵਨ ਕੋ ਛੈ ਭਯੋ। ਚਿਰੰਕਾਲ ਬਹੁਰੋ ਬਿਤ ਗਯੋ।**
**ਭੂਪ ਨੰਦ ਕੇ ਭੇ ਛਿਤ ਮਾਲਿਕ। ਵਧਯੋ ਰਾਜ ਬਹੁ ਸ਼ੱਤ੍ਰੁਨਿ ਘਾਲਿਕ॥੪੫॥**

''ਜਦ ਪਾਂਡਵਾਂ ਦਾ ਰਾਜ ਖਤਮ ਹੋ ਗਿਆ, ਉਸ ਤੋਂ ਬਾਅਦ ਕਾਫੀ ਲੰਮਾ ਸਮਾਂ ਬੀਤ ਗਿਆ, ਫਿਰ ਨੰਦ ਰਾਜੇ ਦਾ ਪੁੱਤਰ ਇਸ ਪ੍ਰਿਥਵੀ ਦਾ ਮਾਲਕ ਹੋਇਆ॥੪੫॥

**ਛੀਨ ਲੀਨ ਭੂਪਤਿ ਸਮੁਦਾਈ। ਫੇਰੀ ਸਭਿ ਜਗੁ ਅਪਨਿ ਦੁਹਾਈ।**
**ਚਾਰੋਂ ਬਰਨ ਚਲੇ ਅਨੁਸਾਰੇ। ਪਰਸਰਾਮ ਸਮ ਛੱਤ੍ਰੀ ਮਾਰੇ॥ ੪੬॥**

ਉਸ ਨੇ ਸਾਰੇ ਰਾਜੇ ਜਿੱਤ ਲਏ ਤੇ ਸਾਰੇ ਜਗਤ ਵਿਚ ਆਪਣੀ ਦੁਹਾਈ ਫੇਰ ਦਿੱਤੀ। ਚਾਰੇ ਵਰਨ ਉਸ ਦੀ ਆਗਿਆ ਅਨੁਸਾਰ ਚਲੇ। ਪਰਸ ਰਾਮ ਵਾਂਗ ਉਸ ਖੱਤਰੀ ਮਾਰੇ॥੪੬॥

**ਡੇਢ ਹਜ਼ਾਰ ਬਰਸ ਤਕ ਰਾਜੂ। ਕਰਤਿ ਰਹੇ ਬਡ ਭਯੋ ਸਮਾਜੂ।**
**ਸੰਗਯਾ ਸਭਿਨਿ ਨੰਦ ਕੇ ਰਹੀ। ਏਕ ਬਿਸਾਲ ਵਧਯੋ ਤਿਨ ਮਹੀ॥੪੭॥**

ਡੇਢ ਹਜ਼ਾਰ ਸਾਲ ਤੱਕ ਰਾਜ ਕਰਦਾ ਰਿਹਾ, ਉਸ ਦਾ ਸਮਾਜ ਅਤੇ ਸਾਜ਼ੋ-ਸਾਮਾਨ ਬਹੁਤ ਵੱਧ ਗਿਆ। ਸਾਰਿਆਂ ਰਾਜਿਆਂ ਦੇ ਨਾਮ ਨਾਲ ਨੰਦ ਹੀ ਲੱਗਦਾ ਰਿਹਾ, ਫਿਰ ਇਨ੍ਹਾਂ ਰਾਜਿਆਂ ਵਿਚ ਇਕ ਬਹੁਤ ਬਲਵਾਨ ਰਾਜਾ ਹੋਇਆ॥੪੭॥

ਜੇ ਮਹੀਪ ਤਿਨ ਦੇਸ਼ ਨਿਕਾਰੇ। ਤਿਨ ਤੇ ਰਿਦੇ ਤ੍ਰਾਸ ਇਮ ਧਾਰੇ।
ਬਿੱਪ੍ਰਨ ਤੇ ਬਰਨੀ ਕਰਿਵਾਇ। ਮੇਰੋ ਰਾਜ ਦੇਹਿੰ ਬਿਨਸਾਇ॥ ੪੮॥

ਜਿਹੜੇ ਰਾਜੇ ਉਸ ਦੇਸ਼ ਵਿਚ ਸਨ, ਉਨ੍ਹਾਂ ਨੂੰ ਉਸ ਕੱਢ ਦਿੱਤਾ, ਨੰਦ ਵੰਸ਼ ਦਾ ਉਹ ਵੱਡਾ ਰਾਜਾ ਵੀ ਉਸ ਪਾਸੋਂ ਡਰ ਗਿਆ। ਉਹ ਡਰਦਾ ਸੀ ਕਿਤੇ ਉਹ ਰਾਜੇ ਜਿਨ੍ਹਾਂ ਦੇ ਰਾਜ ਮੈਂ ਖੋਹੇ ਹਨ, ਬ੍ਰਾਹਮਣਾਂ ਤੋਂ ਬਰਨੀ ਕਰਵਾ ਕੇ ਮੇਰਾ ਰਾਜ ਦਾ ਨਾਸ਼ ਨਾ ਕਰਵਾ ਦੇਣ॥੪੮॥

ਦੁਰਿ ਦੁਰਿ ਮੰਤ੍ਰ ਜਾਪ ਦਿਜ ਕਰੈਂ। ਮੋ ਤੇ ਰਾਜ ਤੇਜ ਸਭਿ ਹਰੈਂ।
ਕਰੇ ਇਕੱਤ੍ਰ ਸਚਿਵ ਨਿਜ ਸਾਰੇ। ਅਪਨੋ ਤ੍ਰਾਸ ਸੁਨਾਇ ਉਚਾਰੇ॥ ੪੯॥

ਲੁਕ-ਲੁਕ ਕੇ ਬ੍ਰਾਹਮਣ ਮੰਤਰਾਂ ਦਾ ਜਾਪ ਕਰਦੇ ਸਨ, ਮੇਰਾ ਰਾਜ ਤੇਜ਼ ਸਭ ਖੋਹ ਲੈਣਗੇ। ਉਸ ਨੇ ਆਪਣੇ ਸਾਰੇ ਵਜ਼ੀਰ ਇਕੱਠੇ ਕੀਤੇ ਤੇ ਆਪਣੇ ਡਰ ਬਾਰੇ ਉਚਾਰਨ ਕਰ ਕੇ ਸੁਣਾਇਆ॥੪੯॥

ਮਿਲਿ ਸਭਿਹਿਨਿ ਮਸਲਤ ਮਤਿ ਧਾਰੀ। 'ਮੰਤ੍ਰ ਸਿੱਧ ਨਹਿੰ ਹੋਇ ਬਿਚਾਰੀ।
ਦਿਜਬਰ ਬਿੱਦਯਾ ਜਿਤਿਕ ਪ੍ਰਬੀਨਾ। ਸਭਿ ਕੋ ਕੀਜਹਿ ਕੇਸ਼ ਬਿਹੀਨਾ॥੫੦॥

ਸਾਰਿਆਂ ਨੇ ਮਿਲ ਕੇ ਇਹ ਸਲਾਹ ਕੀਤੀ, "ਜਿਵੇਂ ਕਿ ਬ੍ਰਾਹਮਣਾਂ ਦੇ ਮੰਤਰ ਸਿੱਧ ਨਾ ਹੋਣ, ਇਹ ਵਿਚਾਰ ਕੀਤੀ ਕਿ ਜਿਹੜੇ ਬ੍ਰਾਹਮਣ ਮੰਤਰ ਵਿੱਦਿਆ ਵਿਚ ਚਤੁਰ ਹਨ, ਉਨ੍ਹਾਂ ਨੂੰ ਕੇਸ਼ ਰਹਿਤ ਕਰ ਦੇਵੋ॥੫੦॥

ਸ਼ੂਦ੍ਰ ਛਾਪ ਅਪਨੀ ਦਿਹੁ ਲਾਇ। ਮੂੰਡੇ ਸੀਸ ਮੰਤ੍ਰ ਨਿਫਲਾਇ।
ਬਰਨੀ ਸਿੱਧ ਨ ਕਿਸ ਕੀ ਹੋਇ। ਅਨਿਕ ਉਪਾਇ ਕਰਹਿ ਜੇ ਕੋਇ॥ ੫੧॥

ਸਿਰ ਮੁੰਨਣਾ ਸ਼ੂਦਰਪੁਣੇ ਦੀ ਨਿਸ਼ਾਨੀ ਹੈ, ਇਸ ਕਰਕੇ ਸਿਰ ਮੁੰਨਣ ਨਾਲ ਬ੍ਰਾਹਮਣਾਂ ਦੇ ਮੰਤਰ ਫਿਰ ਸਫਲ ਨਹੀਂ ਹੋਣਗੇ, ਇਸ ਲਈ ਇਨ੍ਹਾਂ ਸਭ ਦੇ ਸਿਰ ਮੁੰਨ ਦੇਵੋ। ਕਿਸੇ ਬ੍ਰਾਹਮਣ ਦੀ ਵੀ ਬਰਨੀ ਸਿੱਧ ਨਹੀਂ ਹੋਵੇਗੀ, ਜੇ ਕੋਈ ਅਨੇਕ ਉਪਾਵ ਵੀ ਕਰੇਗਾ॥ ੫੧॥

ਸੁਨਿ ਮਹਿਪਤ ਕੇ ਮਨ ਮਹਿੰ ਭਾਈ। ਜਹਿੰ ਕਹਿੰ ਤੇ ਦਿਜ ਲੀਏ ਬੁਲਾਈ।
ਨਿਜ ਬਲ ਕਰਿਕੈ ਸਿਰ ਮੁੰਡਵਾਏ। ਸ਼ਮਸ ਸਮੇਤ ਕੇਸ਼ ਬਿਨਸਾਏ॥ ੫੨॥

ਇਹ ਸੁਣ ਕੇ ਰਾਜੇ ਦੇ ਮਨ ਨੂੰ ਇਹ ਗੱਲ ਚੰਗੀ ਲੱਗੀ, ਉਸ ਨੇ ਜਿੱਥੋਂ ਕਿੱਥੋਂ ਬ੍ਰਾਹਮਣਾਂ ਨੂੰ ਬੁਲਾ ਲਿਆ। ਆਪਣੀ ਸ਼ਕਤੀ ਕਰਕੇ ਸਾਰੇ ਬ੍ਰਾਹਮਣਾਂ ਦੇ ਸਿਰ ਮੁੰਨਵਾ ਦਿੱਤੇ, ਦਾੜ੍ਹੀ ਮੁੱਛਾਂ ਸਮੇਤ ਕੇਸ ਖਤਮ ਕਰ ਦਿੱਤੇ॥੫੨॥

ਕਵੀਅਨਿ ਤੇ ਸ਼ਲੋਕ ਬਨਵਾਇ। ਬਹੁ ਗ੍ਰੰਥਨਿ ਮਹਿੰ ਦਏ ਲਿਖਾਇ।
ਸਭਿ ਜਗ ਮੁੰਡਿਤ ਭਏ ਬਿੱਪ੍ਰ ਜਬਿ। ਇਹ ਭੀ ਧਰਮ ਬਖਾਨਤਿ ਭੇ ਤਬਿ॥੫੩॥

ਕਵੀਆਂ ਤੋਂ ਸਲੋਕ ਬਣਵਾਏ ਤੇ ਬਹੁਤ ਗ੍ਰੰਥਾਂ ਵਿਚ ਲਿਖਵਾ ਦਿੱਤੇ। ਜਦ ਸਾਰੇ ਦੇਸ਼ ਵਿਚ ਬ੍ਰਾਹਮਣਾਂ ਦੇ ਸਿਰ ਮੁੰਨੇ ਗਏ, ਤਦ ਸਿਰ ਮੁੰਨੇ ਬ੍ਰਾਹਮਣ ਇਹ ਸਿਰ ਮੁੰਨਣਾ ਵੀ ਧਰਮ ਦਾ ਕਾਰਜ ਕਹਿਣ ਲੱਗ ਗਏ॥੫੩॥

ਪਠਹਿੰ ਸ਼ਲੋਕ ਸੁਨਾਵਨਿ ਕਰੇ। ਛੱਤ੍ਰੀ ਬੈਸ਼ਨਿ ਕੇ ਕਚ ਹਰੇ।
ਸਕਲ਼ ਲੋਕ ਹੈਂ ਪਸੂ ਸਮਾਨੇ। ਬਿੱਪ੍ਰ ਚੁਗਾਵਨਹਾਰ ਮਹਾਨੇ॥ ੫੪॥

ਪੜ੍ਹ ਕੇ ਸਲੋਕ ਸੁਣਾਉਂਦੇ ਸਨ ਤੇ ਖੱਤਰੀਆਂ ਵੈਸ਼ਾਂ ਦੇ ਵੀ ਕੇਸ਼ ਨਾਸ਼ ਕਰ ਦਿੰਦੇ ਸਨ। ਸਾਰੇ ਲੋਕ ਪਸ਼ੂਆਂ ਵਾਂਗ ਹੋ ਗਏ। ਬ੍ਰਾਹਮਣ ਮਾਨੋ ਵੱਡੇ ਚਰਵਾਹੇ ਬਣ ਗਏ॥੫੪॥

ਪਠਨਿ ਸ਼ਲੋਕ ਲਸ਼ਟਕਾ ਹਤੈਂ। ਜਿਤ ਕੋ ਚਹੈਂ ਚਲਾਵੈਂ ਤਿਤੈ।
ਬਿੱਪ੍ਰਨਿ ਅਪਨੇ ਸਿਰ ਮੁੰਡਵਾਏ। ਅਪਰ ਲੋਗ ਮਗ ਇਸੀ ਚਲਾਏ॥ ੫੫॥

ਸਲੋਕਾਂ ਦਾ ਪੜ੍ਹਨ ਰੂਪੀ ਸੋਟਾ ਮਾਰਦੇ ਸਨ, ਜਿਸ ਪਾਸੇ ਚਾਹੁੰਦੇ ਸਨ ਓਧਰ ਹੀ ਚਲਾ ਦਿੰਦੇ ਸਨ। ਬ੍ਰਾਹਮਣਾਂ ਆਪਣੇ ਸਿਰ ਮੁੰਨਵਾ ਲਏ ਤੇ ਹੋਰ ਲੋਕਾਂ ਨੂੰ ਵੀ ਓਸੇ ਰਾਹ ਚਲਾ ਲਿਆ॥੫੫॥

ਜਗਤ ਜੂਠ ਕਹੁ ਅੰਗੀਕਾਰਾ। ਸੀਸ ਮੁੰਡਾਵਨਿ ਪੰਥ ਬਿਥਾਰਾ।
ਇਨ ਦੋਨੋ ਤੇ ਕਲਿ ਕੋ ਕਾਲਾ। ਜਹਿਂ ਕਹਿਂ ਦੀਖਤਿ ਭਯੋ ਬਿਸਾਲਾ' ॥੫੬॥

ਤਮਾਕੂ ਨੂੰ ਅੰਗੀਕਾਰ ਕਰ ਲਿਆ ਤੇ ਸਿਰ ਮੁੰਨਵਾਉਣ ਦਾ ਪੰਥ ਫੈਲਾਇਆ। ਸਿਰ ਮੁੰਨਵਾਉਣ ਅਤੇ ਤਮਾਕੂ ਨੂੰ ਅੰਗੀਕਾਰ ਕਰਨ ਨਾਲ ਕਲਿਜੁਗ ਵੱਧ ਗਿਆ। ਜਿੱਥੇ ਕਿੱਥੇ ਵਿਸ਼ਾਲ ਦਿਖਾਈ ਦਿੰਦੇ ਸਨ" ॥੫੬॥

*ਪੰਜਵੀਂ ਰੁੱਤ ਦਾ ਉਣੱਤੀਵਾਂ ਅਧਿਆਇ ਸਮਾਪਤ ਹੋਇਆ॥੨੯॥*

# *ਅਧਿਆਇ ਤੀਹਵਾਂ*

*ਕੇਸ਼*

*ਦੋਹਰਾ-* 'ਸੁਨਿ ਸੰਗਤਿ ਅਰੁ ਖਾਲਸਾ ਤਾਂ ਦਿਨ ਤੇਂ ਅਸ ਰੀਤਿ।
ਜਗਤ ਬਿਖੈ ਦਿਨਪ੍ਰਤਿ ਵਧੀ ਕਲੂ ਕੀਨ ਬਿੱਪ੍ਰੀਤ॥ ੧॥

ਗੁਰੂ ਜੀ ਸੁਣਾ ਰਹੇ ਹਨ, "ਹੇ ਸੰਗਤ ਤੇ ਖਾਲਸਾ ! ਸੁਣੋ; ਉਸ ਸਮੇਂ ਤੋਂ ਐਸੀ ਰੀਤੀ ਚਲੀ ਹੈ, ਜਿਹੜਾ ਕਲਿਜੁਗ ਦੇ ਉਲਟ ਫੇਰ ਕੀਤਾ ਸੀ ਪ੍ਰਤੀ ਦਿਨ ਵੱਧ ਰਿਹਾ ਹੈ॥੧॥

ਮਹਿਪਤਿ ਦੀਨੋ ਦੰਡਿ ਜੋ ਸੋ ਅਬਿ ਧਰਮ ਸਥਾਪ।
ਝਗਰਤਿ ਜੁਗਤਿ ਅਨੇਕ ਤੇ ਬਨੇ ਚਹੈਂ ਸਚੁ ਆਪਿ॥ ੨॥

ਰਾਜੇ ਨੇ ਜਿਹੜਾ ਦੰਡ ਦਿੱਤਾ ਸੀ, ਲੋਕਾਂ ਨੇ ਉਸ ਸਿਰ ਮੁੰਨਣ ਨੂੰ ਆਪਣਾ ਧਰਮ ਸਥਾਪ ਲਿਆ। ਅਨੇਕਾਂ ਜੁਗਤਾਂ ਨਾਲ ਝਗੜਦੇ ਸਨ ਤੇ ਆਪਣੇ ਆਪ ਵਿਚ ਸੱਚੇ ਬਣਨਾ ਚਾਹੁੰਦੇ ਸਨ॥੨॥

ਚੋਰ ਠਗਨਿ ਕੇ ਕਾਰਨੇ ਬੰਧਨ ਸੰਗਲ ਕੀਨ।
ਵਿਧਿ ਨਿਖੇਧ ਸੁਰ ਪੁਰ ਨਰਕ ਜਗ ਲੋਗਨ ਕਹੁ ਦੀਨ॥ ੩॥

ਜਿਵੇਂ ਚੋਰਾਂ ਠੱਗਾਂ ਨੂੰ ਬੰਨ੍ਹਣ ਵਾਸਤੇ ਸੰਗਲ ਬਣਾਉਂਦੇ ਹਨ, ਤਿਵੇਂ ਜਗਤ ਦੇ ਲੋਕਾਂ ਨੂੰ ਬੰਨ੍ਹਣ ਵਾਸਤੇ ਇਨ੍ਹਾਂ ਬ੍ਰਾਹਮਣਾਂ ਨੇ ਸਵਰਗ ਨਰਕ ਦੇ ਸੰਗਲ ਪਾਏ ਹਨ॥੩॥

ਸੰਤ ਭਗਤ ਭਗਵੰਤਿ ਕੇ ਇਨ ਪਰ ਦੂੰਦ ਨ ਜੋਇ।
ਜਥਾ ਮੁਸਾਹਿਬ ਭੂਪ ਕੇ ਨਹਿਂ ਅਟਕਹਿ ਕਿਤ ਕੋਇ॥ ੪॥

ਸੰਤਾਂ, ਭਗਤਾਂ, ਭਗਵੰਤਾਂ ਦੇ ਸਿਰ ਸਵਰਗ, ਨਰਕ ਆਦਿ ਦੇ ਦੁੱਖ ਜੋੜੇ ਨਹੀਂ ਹਨ, ਜਿਵੇਂ ਰਾਜੇ ਦੇ ਮੁਸਾਹਿਬ ਅਤੇ ਅਹਿਲਕਾਰ ਉਸ ਦੇ ਅੱਗੇ ਅਟਕਦੇ ਨਹੀਂ ਹਨ॥੪॥

ਜਿਨਿ ਜਾਨਿਆ ਤਿਨ ਜਾਨਿਆ ਬਹੁਤਾ ਕਿਆ ਬਕਬਾਦ।
ਕਰਨੀ ਵਾਲਾ ਤਰ ਗਿਆ ਡੂਬਾ ਬਕਹਿ ਜੁ ਬਾਦ॥ ੫॥

ਜਿਸ ਨੇ ਉਪਦੇਸ਼ ਤੇ ਕਮਾਈ ਨੂੰ ਸਮਝਿਆ ਹੈ, ਉਸ ਨੇ ਅਸਲੀਅਤ ਨੂੰ ਅਨੁਭਵ ਕਰ ਲਿਆ ਹੈ, ਫਿਰ ਉਹ ਚੁਪ ਹੋ ਗਿਆ, ਜੋ ਬਹੁਤਾ ਬਕਵਾਸ ਕਰਦਾ ਹੈ, ਉਸ ਦਾ ਕੀ ਬਣਿਆ ਭਾਵ ਨਾ ਸਮਝਣ ਵਾਲਾ ਜ਼ਿਆਦਾ ਬੋਲਦਾ ਹੈ, ਪਰ ਉਸ ਦਾ ਬਣਦਾ ਕੁਝ ਨਹੀਂ। ਕਰਨੀ ਵਾਲਾ ਤਰ ਜਾਂਦਾ ਹੈ ਜਿਹੜਾ ਵਿਅਰਥ ਬੋਲਦਾ ਹੈ, ਉਹ ਡੁੱਬ ਜਾਂਦਾ ਹੈ॥੫॥

**ਸਗਲ ਈਸ਼ਤਾ ਗਜਾਨ ਕੀ, ਭਗਤ ਰਾਜ ਕੀ ਮੰਡ।**
**ਯੁਤਿ ਵਿਕਾਰ ਪਰਜਾ ਸਰਬ ਵਿਪੁਲ ਦੂਖ ਕ੍ਰਮ ਕੰਡ॥ ੬॥**

ਗਿਆਨ ਦੀ ਪ੍ਰਾਪਤੀ ਸਾਰੀ ਈਸ਼ਵਰਤਾ ਹੈ, ਭਗਤੀ ਦੀ ਪ੍ਰਾਪਤੀ ਪ੍ਰਤਾਪ ਨੂੰ ਬਣਾਉਣ ਵਾਲੀ ਹੈ, ਹੋਰ ਸਾਰੀ ਪਰਜਾ ਜੋ ਵਿਕਾਰਾਂ ਸਹਿਤ ਹੈ, ਉਹ ਮਹਾਨ ਦੁੱਖ ਵਿਚ ਹੈ॥੬॥

**ਤੀਰਥ, ਜਪੁ, ਤਪੁ, ਦੱਖਣਾ, ਨੇਮ, ਸੰਜਮ ਅਰ ਦਾਨ।**
**ਵਰਣਾਸ਼੍ਰਮ ਇਹ ਵੇਦ ਵਿਧ ਰਚਜੋ ਬਿਧਾਤੇ ਥਾਨ॥ ੭॥**

ਤੀਰਥ, ਜਪ, ਤਪ, ਦੱਛਣਾ, ਨੇਮ ਸੰਜਮ ਅਤੇ ਦਾਨ ਦੇਣੇ, ਵਰਣ ਆਸ਼ਰਮ ਲਈ ਇਹ ਵਿਧੀ ਬ੍ਰਹਮਾ ਨੇ ਵੇਦ ਰੱਚ ਕੇ ਮਰਯਾਦਾ ਬੰਨ੍ਹੀ ਹੈ॥੭॥

**ਮਨ ਕੋ ਮਨ ਇੰਦ੍ਰਿਨਿ ਇੰਦ੍ਰ ਮਤਿ ਮੋ ਮਤਿ ਅਨੁਰਾਗ।**
**ਈਸ਼ ਜੀਵ ਕੀ ਭੇਦਤਾ ਮੂਰਖ ਹਿਯ ਰਹਿ ਲਾਗੁ॥ ੮॥**

ਮਨ ਨੂੰ ਮਨ ਤੇ ਇੰਦਰਿਆਂ ਨੂੰ ਇੰਦਰੇ ਤੇ ਬੁੱਧੀ ਵਿਚ ਬੁੱਧੀ ਨੂੰ ਹੀ ਸੱਚ ਸਮਝ ਕੇ ਜੋ ਅਕੱਥ ਰਹਿਣਾ ਹੈ ਸੋ ਜੀਵ ਈਸ਼ਵਰ ਦੀ ਭੇਦਤਾ ਹੈ। ਇਹ ਜੋ ਜੀਵ ਈਸ਼ਵਰ ਦੀ ਭੇਦਤਾ ਹੈ ਮੂਰਖਾਂ ਦੇ ਹਿਰਦੇ ਨੂੰ ਲੱਗ ਰਹੀ ਹੈ, ਭਾਵ ਇੰਦਰੀਆਂ ਦੇ ਪਿੱਛੇ ਮਨ, ਮਨ ਦੇ ਪਿੱਛੇ ਬੁੱਧੀ ਤੇ ਬੁੱਧੀ ਦੇ ਪਿੱਛੇ ਇਨ੍ਹਾਂ ਦੇ ਪ੍ਰੇਰਕ ਆਤਮਾ ਨੂੰ ਸਮਝ ਨਾ ਸਕਣਾ ਇਹ ਭੇਦ ਬੁੱਧੀ ਹੈ" ॥੮॥

**ਸਾਹਿਬ ਸਿੰਘ ! ਤੂੰ ਜਾਨਿ ਅਬਿ ਹਮਹਿਂ ਦ੍ਵੈਤ ਨਹਿਂ ਦਿੱਸ।**
**ਸਤਿਗੁਰ ਦਰਸ਼ਨ ਸਫਲ ਭਾ, ਪਾਇ ਰੂਪ ਹਿਯ ਸਰਸ॥ ੯॥**

ਹੇ ਸਾਹਿਬ ਸਿੰਘ ! ਤੂੰ ਹੁਣ ਜਾਣ ਲਵੋ ਸਾਨੂੰ ਦਵੈਤ ਨਹੀਂ ਦਿੱਸਦੀ, ਸਤਿਗੁਰੂ ਜੀ ਦੇ ਦਰਸ਼ਨ ਪ੍ਰਾਪਤ ਹੋ ਜਾਣ ਕਰਕੇ ਦਿਲ ਹਰ ਵੇਲੇ ਰਸ ਵਿਚ ਰਹਿੰਦਾ ਹੈ॥੯॥

**ਰਾਮਕੁਵਰ ਭਾਈ ਭਨੈ ਪਿਖਯੋ ਆਤਮਾ ਰੂਪ।**
**ਬਰਨਜੋ ਜਾਇ ਨ ਜਿਹ ਕਛੂ ਪਰਮ ਅਨੰਦ ਅਨੂਪ॥ ੧੦॥**

ਭਾਈ ਰਾਮ ਕੁਇਰ ਜੀ ਕਹਿੰਦੇ ਹਨ, ਆਤਮਾ ਰੂਪ ਵੇਖ ਲਿਆ ਹੈ, ਇਹ ਅਨੂਪਮ ਪਰਮ ਅਨੰਦ ਹੁਣ ਵਰਣਨ ਨਹੀਂ ਕੀਤਾ ਜਾ ਸਕਦਾ॥੧੦॥

**ਸੁਨਿਕੈ ਨਿਹਸੰਸੈ ਭਏ ਸ੍ਰੀ ਮੁਖ ਤੇ ਸਭਿ ਬਾਤ।**
**ਬਹੁਰ ਉਠੇ ਦੇਖਨਿ ਲਗੇ ਹਯ ਬੇਗੀ ਸਮ ਬਾਤਿ॥ ੧੧॥**

ਸਤਿਗੁਰੂ ਜੀ ਦੇ ਮੁਖ ਤੋਂ ਸਾਰੀ ਗੱਲ ਸੁਣ ਕੇ ਸਾਰੇ ਸੰਸੇ ਰਹਿਤ ਹੋ ਗਏ ਸਨ। ਫਿਰ ਸਤਿਗੁਰੂ ਜੀ ਉੱਠੇ ਤੇ ਹਯ ਬੇਗੀ ਨਾਮੇ ਘੋੜੇ ਨੂੰ ਵੇਖਣ ਲੱਗੇ ਜਿਹੜਾ ਹਵਾ ਵਾਂਗ ਤਿੱਖਾ ਸੀ॥੧੧॥

*ਚੌਪਈ-* **ਇਸ ਪ੍ਰਕਾਰ ਸਿੱਖਨਿ ਉਪਦੇਸ਼ੈਂ। ਸੁਨਿ ਧਾਰਹਿਂ ਜੇ ਭਾਗ ਵਿਸ਼ੇਸ਼ੈ।**
**ਵਹਿਰ ਅਖੇਰ ਬ੍ਰਿੱਤਿ ਕੋ ਕਰੈਂ। ਸੰਗ ਖਾਲਸਾ ਬਨ ਮਹਿਂ ਫਿਰੈ॥ ੧੨॥**

ਇਸ ਪ੍ਰਕਾਰ ਗੁਰੂ ਜੀ ਸਿੱਖਾਂ ਨੂੰ ਉਪਦੇਸ਼ ਦਿੰਦੇ ਸਨ, ਉੱਤਮ ਭਾਗਾਂ ਵਾਲੇ ਗੁਰੂ ਜੀ ਦਾ ਉਪਦੇਸ਼ ਸੁਣ ਕੇ ਧਾਰ ਲੈਂਦੇ ਸਨ ਫਿਰ ਬਾਹਰ ਸ਼ਿਕਾਰ ਖੇਡਣ ਚਲੇ ਜਾਂਦੇ ਸਨ, ਖਾਲਸੇ ਦੇ ਨਾਲ ਜੰਗਲ ਵਿਚ ਫਿਰਦੇ ਸਨ॥੧੨॥

ਕੇਤਿਕ ਗ੍ਰਾਮ ਛੀਨ ਕਰਿ ਲੀਨੇ। ਕੇਤਿਕ ਭੇਟ ਦੇਹਿਂ ਡਰ ਭੀਨੇ।
ਜੇ ਨਹਿਂ ਮਿਲੇ ਗਰਬ ਕੁਛ ਧਰੈਂ। ਤਿਨ ਹਿਤ ਬ੍ਰਿੰਦ ਖਾਲਸਾ ਚਰੈ॥ ੧੩॥

ਕਈ ਸੰਗਤਾਂ ਨੂੰ ਦੁੱਖ ਦੇਣ ਵਾਲੇ ਪਿੰਡਾਂ ਨੂੰ ਖੋਹ ਲਿਆ ਸੀ, ਕਈ ਡਰ ਮੰਨ ਭੇਟ ਕਰ ਦਿੰਦੇ ਸਨ, ਜਿਹੜੇ ਆ ਕੇ ਮਿਲਦੇ ਨਹੀਂ ਸਨ ਤੇ ਹੰਕਾਰ ਧਾਰਨ ਕਰਦੇ ਸਨ, ਉਨ੍ਹਾਂ ਵਾਸਤੇ ਬਹੁਤ ਖਾਲਸੇ ਨੂੰ ਨਾਲ ਲੈ ਕੇ ਚੜ੍ਹਾਈ ਕਰ ਦਿੰਦੇ ਸਨ॥੧੩॥

ਕਰਹਿਂ ਸ਼ਿਕਾਰ ਤਹਾਂ ਮਨ ਭਾਯੋ। ਭਾਜਹਿਂ ਤਜਹਿਂ ਗ੍ਰਾਮ ਡਰ ਪਾਯੋ॥
ਕ੍ਰਿਖੀ ਬਢਾਇ ਪੁੰਜ ਲੇ ਆਵੈਂ। ਆਨੰਦ ਪੁਰ ਤੁਰੰਗ ਸੋ ਖਾਵੈਂ॥ ੧੪॥

ਉਥੇ ਮਨ-ਭਾਉਂਦਾ ਸ਼ਿਕਾਰ ਕਰਦੇ ਸਨ ਤੇ ਡਰਦੇ ਮਾਰੇ ਲੋਕ ਪਿੰਡ ਹੀ ਛੱਡ ਕੇ ਚਲੇ ਜਾਂਦੇ ਸਨ। ਫਸਲ ਵਢਵਾ ਕੇ ਲੈ ਆਉਂਦੇ ਸਨ, ਘੋੜੇ ਉਨ੍ਹਾਂ ਨੂੰ ਅਨੰਦ ਨਾਲ ਖਾਂਦੇ ਸਨ॥੧੪॥

ਭੀਮਚੰਦ ਦੇਖੈ ਦੁਖ ਲਹੈ। ਲਰ ਨਹਿਂ ਸਕੈ ਤ੍ਰਾਸ ਮਨਿ ਲਹੈ।
ਕਲਗੀਧਰ ਰਸ ਬੀਰ ਮਝਾਰਾ। ਚਹੈਂ ਜੰਗੁ ਕੋ ਸਦਾ ਅਖਾਰਾ॥ ੧੫॥

ਭੀਮ ਚੰਦ ਵੇਖ ਕੇ ਦੁੱਖੀ ਹੁੰਦਾ ਸੀ, ਲੜ ਨਹੀਂ ਸੀ ਸਕਦਾ, ਮਨ ਵਿਚ ਡਰਦਾ ਸੀ। ਕਲਗੀਧਰ ਸਦਾ ਬੀਰ ਰਸ ਵਿਚ ਭਰੇ ਰਹਿੰਦੇ ਹਨ, ਉਹ ਸਦਾ ਹੀ ਜੰਗ ਦਾ ਅਖਾੜਾ ਲਾਉਣਾ ਚਾਹੁੰਦੇ ਹਨ॥੧੫॥

ਸਿੰਘਨ ਕੋ ਨਿਤ ਲਰਨ ਸਿਖਾਵਨਿ। ਤੁਰਕਨ ਗਨ ਸਨ ਬੈਰ ਬਧਾਵਨ।
ਰਣ ਜੇ ਕਰਤਿ ਰਹੈਗੋ ਪੰਥਾ। ਸਭ ਸ਼ਸਤ੍ਰਨਿ ਕੀ ਸੀਖਹਿ ਸੰਥਾ॥ ੧੬॥

ਸਿੰਘਾਂ ਨੂੰ ਨਿਤ ਲੜਨਾ ਸਿਖਾਉਂਦੇ ਹਨ, ਸਾਰੇ ਤੁਰਕਾਂ ਨਾਲ ਵੈਰ ਵਧਾਉਂਦੇ ਹਨ। ਸਿੰਘ ਜੇ ਯੁੱਧ ਕਰਨ੍ਹਗੇ ਤਾਂ ਪੰਥ ਰਹੇਗਾ, ਸਭ ਸਿੰਘਾਂ ਨੂੰ ਸ਼ਸਤਰ ਚਲਾਉਣ ਦੀ ਸਿੱਖਿਆ ਦਿੰਦੇ ਸਨ॥੧੬॥

ਜੁੱਧ ਕਰਨ ਹਥਿਆਰਨ ਮਾਰਹਿ। ਤੌਂ ਛਿਤ ਬਲ ਤੇ ਰਾਜ ਸਭਾਰਹਿ।
ਇਹ ਆਸ਼ੈ ਸਤਿਗੁਰ ਕੇ ਮਨ ਕੋ। ਜਿਸ ਤੇ ਚਿਤ ਚਾਹਤਿ ਨਿਤ ਰਨ ਕੋ॥੧੭॥

ਯੁੱਧ ਕਰਨ ਵਾਸਤੇ ਹਥਿਆਰ ਚਲਾਉਣਗੇ, ਫਿਰ ਹੀ ਸ਼ਕਤੀ ਨਾਲ ਧਰਤੀ ਦਾ ਰਾਜ ਸੰਭਾਲਣਗੇ। ਸਤਿਗੁਰੂ ਜੀ ਦੇ ਮਨ ਦਾ ਇਹੋ ਆਸ਼ਾ ਸੀ, ਜਿਨ੍ਹਾਂ ਦਾ ਚਿੱਤ ਸਦਾ ਹੀ ਯੁੱਧ ਕਰਨ ਨੂੰ ਚਾਹੁੰਦਾ ਸੀ॥੧੭॥

ਯਾਂਤੇ ਅਨਿਕ ਪ੍ਰਕਾਰ ਬਖੇਰਾ। ਪਰਬਤਿਪਤਿ ਪੁੰਜਨਿ ਸਨ ਝੇਰਾ।
ਤ੍ਰਾਸਤਿ ਹੋਇ ਲਰਤਿ ਨਹਿਂ ਕੋਈ। ਤੁਰਕਨਿ ਕੀ ਸਹਾਇ ਚਹਿਂ ਸੋਈ॥੧੮॥

ਇਸ ਕਰਕੇ ਅਨੇਕ ਪ੍ਰਕਾਰ ਦਾ ਬਖੇੜਾ ਸੀ, ਸਾਰੇ ਪਹਾੜੀ ਰਾਜਿਆਂ ਨਾਲ ਝਗੜਾ ਸੀ। ਡਰਦਾ ਮਾਰਾ ਕੋਈ ਵੀ ਲੜਦਾ ਨਹੀਂ ਸੀਂ, ਉਹ ਸਾਰੇ ਤੁਰਕਾਂ ਦੀ ਸਹਾਇਤਾ ਲੈਣੀ ਚਾਹੁੰਦੇ ਸਨ॥੧੮॥

ਦਰਬ ਪਠਾਵਤਿ ਰਹੇ ਬਿਸਾਲਾ। ਜਾਤ ਵਕੀਲ ਸੁਨਾਇ ਕੁਚਾਲਾ।
ਅਵਰੰਗ ਨਿਕਟ ਕਿਤੇਕ ਸਿਧਾਵੈਂ। ਕੋ ਸੂਬੇਨਿ ਸਮੀਪ ਸੁਨਾਵੈਂ॥ ੧੯॥

ਤੁਰਕਾਂ ਨੂੰ ਬਹੁਤ ਧਨ ਭੇਜਦੇ ਰਹਿੰਦੇ ਸਨ, ਉਨ੍ਹਾਂ ਦੇ ਦੂਤ ਜਾ ਕੇ ਤੁਰਕਾਂ ਨੂੰ ਭੈੜੀਆਂ ਚਾਲਾਂ ਬਾਰੇ ਸੁਣਾਉਂਦੇ ਸਨ। ਕਈ ਨੌਰੰਗੇ ਦੇ ਪਾਸ ਜਾਂਦੇ ਸਨ, ਕਈ ਸੂਬਿਆਂ ਦੇ ਪਾਸ ਜਾ ਕੇ ਆਪਣਾ ਦੁੱਖ ਸੁਣਾਉਂਦੇ ਸਨ॥੧੯॥

'ਦਸਮੇ ਗੁਰੂ ਉਤਾਰੀ ਧੂਮ। ਰਾਜ ਕਰਨ ਕੋ ਛੀਨਤਿ ਭੂਮ।
ਗਿਰ ਕੇ ਦੇਸ਼ ਜਿ ਗ੍ਰਾਮ ਉਜਾਰੇ। ਲੂਟਹਿਂ ਕੂਟਹਿਂ ਸਭਿ ਹਮ ਹਾਰੇ॥ ੨੦॥

ਕਹਿੰਦੇ ਸਨ, "ਦਸਵੇਂ ਗੁਰੂ ਜੀ ਨੇ ਧੁੰਮ ਮਚਾਈ ਹੈ, ਰਾਜ ਕਰਨ ਵਾਸਤੇ ਧਰਤੀ ਖੋਹ ਲੈਂਦੇ ਹਨ। ਪਹਾੜੀ ਦੇਸ਼ ਵਿਚ ਕਈ ਪਿੰਡ ਉਜਾੜ ਦਿੱਤੇ ਹਨ। ਲੁੱਟਦੇ ਕੁੱਟਦੇ ਹਨ, ਅਸੀਂ ਮਾਰ ਖਾ-ਖਾ ਕੇ ਹਾਰ ਗਏ ਹਾਂ॥੨੦॥

**ਇਮ ਪੁਕਾਰ ਨਿਤ ਕਰਤੇ ਰਹੈਂ। ਗੁਰ ਸਨ ਸੰਧਿ ਬਾਰਤਾ ਕਹੈਂ।**
**ਇਮ ਹੀ ਕੇਤਿਕ ਸਮਾ ਬਿਤਾਯੋ। ਸੂਰਜ ਗ੍ਰਹਣ ਪਰਬ ਦਿਨ ਆਯੋ॥ ੨੧॥**

ਇਸ ਪ੍ਰਕਾਰ ਸਦਾ ਪੁਕਾਰ ਕਰਦੇ ਰਹਿੰਦੇ ਹਨ। ਏਧਰ ਗੁਰੂ ਜੀ ਨਾਲ ਮੇਲ ਕਰਨ ਦੀ ਵਾਰਤਾ ਕਰਦੇ ਰਹਿੰਦੇ ਸਨ। ਇਸ ਪ੍ਰਕਾਰ ਹੀ ਕਾਫੀ ਸਮਾਂ.ਬੀਤ ਕੀਤਾ। ਫਿਰ ਸੂਰਜ ਗ੍ਰਹਿਣ ਦਾ ਉਤਸਵ ਆ ਗਿਆ॥੨੧॥

**ਕੁਛਕ ਸੈਨ ਲੈ ਸਿੰਘਨਿ ਕੇਰੀ। ਭਏ ਤਜਾਰ ਚਲਿਬੇ ਤਿਸ ਬੇਰੀ।**
**ਸ਼੍ਰੀ ਗੁਜਰੀ ਮਾਤਾ ਤੇ ਆਦਿ। ਰੁਖ ਗੁਰ ਕੋ ਲਖਿ ਸਦਨ ਅਬਾਦ॥ ੨੨॥**

ਸਿੰਘਾਂ ਦੀ ਕੁਝ ਸੈਨਾ ਲੈ ਕੇ ਸਤਿਗੁਰੂ ਜੀ ਉਸ ਸਮੇਂ ਤਿਆਰ ਹੋ ਗਏ। ਸ੍ਰੀ ਮਾਤਾ ਗੁਜਰੀ ਤੇ ਹੋਰ ਗੁਰੂ ਜੀ ਦਾ ਰੁਖ ਵੇਖ ਕੇ ਘਰ ਵਿਚ ਹੀ ਰਹੇ, ਨਾਲ ਨਾ ਗਏ॥੨੨॥

**ਗਮਨੇ ਪ੍ਰਭੁ ਅਸਵਾਰੀ ਛੜੀ। ਪ੍ਰੇਰਿ ਤੁਰੰਗ ਬਾਗ ਕਰ ਫੜੀ।**
**ਮਜ਼ਲ ਦੂਰ ਕੀ ਕਰਤਿ ਸਿਧਾਰੇ। ਗ੍ਰਹਣ ਬਿਖੈ ਦਿਨ ਅਲਪ ਬਿਚਾਰੇ॥੨੩॥**

ਗੁਰੂ ਜੀ ਦਾ ਪਰਿਵਾਰ ਨਾਲ ਨਾ ਗਿਆ, ਗੁਰੂ ਜੀ ਇਕੱਲੇ ਹੀ ਗਏ। ਘੋੜੇ ਨੂੰ ਪ੍ਰੇਰ ਕੇ ਵਾਗ ਫੜ ਲਈ। ਦੂਰ ਦੀਆਂ ਮੰਜ਼ਲਾਂ ਕਰਦੇ ਚਲੇ ਗਏ, ਇਹ ਸਮਝਦੇ ਸਨ ਕਿ ਗ੍ਰਹਿਣ ਲੱਗਣ ਵਿਚ ਥੋੜ੍ਹੇ ਦਿਨ ਰਹਿੰਦੇ ਸਨ॥੨੩॥

**ਜਿਸ ਥਲ ਮਹਿਂ ਤੀਰਥ ਸਮੁਦਾਏ। ਨਗਰ ਥਨੇਸੁਰ ਮਹਿਂ ਚਲਿ ਆਏ।**
**ਦੱਖਣ ਦਿਸ਼ ਮਹਿਂ ਤੀਰਥ ਮਹਾਂ। ਡੇਰੇ ਹਿਤ ਚਾਹਤਿ ਭੇ ਤਹਾਂ॥ ੨੪॥**

ਜਿਸ ਸਥਾਨ 'ਤੇ ਤੀਰਥ ਸੀ, ਉਥੇ ਸਾਰੇ ਇਕੱਠੇ ਹੋਏ ਸਨ, ਗੁਰੂ ਜੀ ਥਨੇਸਰ ਦੀ ਨਗਰੀ ਵਿਚ ਚਲ ਕੇ ਆ ਗਏ, ਦੱਖਣ ਵਾਲੇ ਪਾਸੇ ਮਹਾਨ ਤੀਰਥ ਸੀ॥੨੪॥

**ਉਤਰੇ ਪੁੰਜ ਤੀਰ ਨਰ ਨਾਰੀ। ਮੇਲਾ ਭਯੋ ਗ੍ਰਹਣ ਕੋ ਭਾਰੀ।**
**ਉਰੇ ਨਗਰ ਤੇ ਪਰੀ ਜਮਾਤ। ਜੇ ਜੋਗੀ ਜਗ ਮਹਿਂ ਬਿੱਖਜਾਤ॥ ੨੫॥**

ਤੀਰਥ ਦੇ ਪਾਸ ਬਹੁਤ ਇਸਤਰੀ, ਪੁਰਸ਼ਾਂ ਨੇ ਉਤਾਰਾ ਕੀਤਾ, ਗ੍ਰਹਿਣ ਦਾ ਬਹੁਤ ਭਾਰੀ ਮੇਲਾ ਲੱਗਾ। ਨਗਰ ਦੇ ਉਰਲੇ ਪਾਸੇ ਜੋਗੀਆਂ ਦੀ ਜਮਾਤ ਇਕੱਠੀ ਹੋਈ ਸੀ, ਜਿਹੜੇ ਜਗਤ ਵਿਚ ਬਹੁਤ ਪ੍ਰਸਿੱਧ ਸਨ॥੨੫॥

**ਮਦਨ ਨਾਥ ਸਭਿ ਬਿਖੈ ਮਹੰਤ। ਤਿਨ ਦੇਖੇ ਆਵਤਿ ਭਗਵੰਤਿ।**
**ਆਗੇ ਹੋਇ ਮਿਲਜੋ ਤਿਸ ਬਾਰੀ। ਮੁਖ 'ਆਦੇਸ ਅਦੇਸ' ਉਚਾਰੀ॥ ੨੬॥**

ਮਦਨ ਲਾਲ ਉਨ੍ਹਾਂ ਦਾ ਵੱਡਾ ਮਹੰਤ ਸੀ, ਉਸ ਨੇ ਸਤਿਗੁਰੂ ਜੀ ਨੂੰ ਆਉਂਦਿਆਂ ਨੂੰ ਵੇਖ ਲਿਆ। ਉਸ ਸਮੇਂ ਅੱਗੇ ਹੋ ਕੇ ਮਿਲਿਆ ਤੇ ਮੁਖ ਤੋਂ 'ਆਦੇਸ ਆਦੇਸ' ਉਚਾਰਨ ਕੀਤਾ॥੨੬॥

**ਖਰੇ ਭਏ ਅਵਿਲੋਕਿ ਗੁਸਾਈਂ। 'ਸਤਿਗੁਰ ਕੋ ਆਦੇਸ' ਬੁਲਾਈ।**
**ਪੁਨ ਜੋਗੀ ਨੇ ਬੂਝਨਿ ਕਰੇ। 'ਬੁਰਕਾ ਸ਼ੇਰਨਿ ਕੋ ਤਨ ਧਰੇ॥ ੨੭॥**

ਸਤਿਗੁਰੂ ਜੀ ਵੇਖ ਕੇ ਖੜੇ ਹੋ ਗਏ, ਜੋਗੀਆਂ ਨੇ 'ਸਤਿਗੁਰੂ ਜੀ ਨੂੰ ਆਦੇਸ਼' ਉਚਾਰਨ ਕੀਤਾ। ਫਿਰ ਜੋਗੀ ਨੇ ਪੁੱਛਿਆ, "ਤਨ ਉੱਤੇ ਸ਼ੇਰ ਦਾ ਬੁਰਕਾ ਧਾਰਨ ਕੀਤਾ ਹੈ॥੨੭॥

**ਕਰਨੀ ਸਿੱਧਹੁੰ ਕੀ ਸ਼ੁਭ ਧਾਰੀ। ਤੁਮਰੀ ਅਦਭੁਤ ਬਾਤ ਬਿਚਾਰੀ'।**
**ਤਬਿ ਕਲਗੀਧਰ ਬਹੁ ਸਨਮਾਨਾ। 'ਸੁਨਹੁੰ ਨਾਥ ਜੀ' ਕੀਨ ਬਖਾਨਾ॥ ੨੮॥**

ਕਰਨੀ ਸਿੱਧਾਂ ਦੀ ਸ਼ੁਭ ਧਾਰਨ ਕੀਤੀ ਹੈ, ਤੁਹਾਡੀ ਅਦਭੁਤ ਗੱਲ ਉੱਤੇ ਅਸੀਂ ਵਿਚਾਰ ਕੀਤੀ ਹੈ।'' ਫਿਰ ਸਤਿਗੁਰੂ ਜੀ ਨੇ ਉਨ੍ਹਾਂ ਦਾ ਬਹੁਤ ਸਨਮਾਨ ਕੀਤਾ ਤੇ ਕਿਹਾ, ''ਹੇ ਨਾਥ ਜੀ! ਸੁਣੋ॥੨੮॥

**'ਤੁਰਕ ਗੁਫਤਾਰ ਅਧਿਕ ਜਗ ਮਾਂਹੀ। ਦੰਡ ਬਿਨਾਬਸਿ ਹੋਇਂ ਸੁ ਨਾਂਹੀ'।**
**ਕਹਿ ਜੋਗੀ 'ਚਰਚਾ ਸੁ ਚਵਾਇ। ਹੁਇ ਕਬੂਲ ਸਿੱਧੀ ਪਤਿਸ਼ਾਹਿ॥ ੨੯॥**

''ਤੁਰਕਾਂ ਦੇ ਜ਼ੁਲਮ ਦੀ ਗੱਲਬਾਤ ਇਸ ਜਗ ਵਿਚ ਬਹੁਤ ਚਲ ਰਹੀ ਹੈ। ਉਹ ਦੰਡ ਦੇਣ ਬਗ਼ੈਰ ਵਸ ਨਹੀਂ ਹੋਣਗੇ।'' ਜੋਗੀ ਨੇ ਕਿਹਾ, ''ਤੁਰਕਾਂ ਦੇ ਜ਼ੁਲਮ ਦੀ ਘਰ-ਘਰ ਚਰਚਾ ਕਹੀ ਜਾ ਰਹੀ ਹੈ, ਹੇ ਪਾਤਿਸ਼ਾਹ! ਆਪ ਦੀ ਭਾਵਨਾ ਪਰਮੇਸ਼ਰ ਦਰ ਪਰਵਾਨ ਹੋਵੇ ਤੇ ਆਪ ਨੂੰ ਕਾਰਜ ਦੀ ਸਿੱਧੀ ਪ੍ਰਾਪਤ ਹੋਵੇ॥੨੯॥

**ਰਹਿਣੀ ਸਿੱਧ ਨਾਨਕ ਕੇ ਫਕੀਰ। ਖੇਰਜ ਭੇਖ ਕਾਜ ਦਸ੍ਤਗੀਰ।**
**ਜਿਉਂ ਦਿਲ ਨੇਕੀ ਹੋਇ ਜਵਾਲ। ਕਰਣੀ ਕੁਦਰਤਿ ਕੇਰ ਖਿਆਲ॥ ੩੦॥**

ਕਿਉਂਕਿ ਹੇ ਗੁਰੂ ਨਾਨਕ ਦੇ ਫ਼ਕੀਰ! ਰਹਿਣੀ ਆਪ ਦੀ ਠੀਕ ਸਿੱਧਾਂ ਵਾਲੀ ਹੈ ਅਤੇ ਆਪ ਦਾ ਬਾਹਰਲਾ ਸ਼ੇਰਾਂ ਵਾਲਾ ਵੇਸ ਪਰਜਾ ਦੀ ਮਦਦ ਵਾਸਤੇ ਹੈ। ਜਦ ਆਪ ਦੇ ਦਿਲ ਵਿਚ ਨੇਕੀ ਹੈ ਤਾਂ ਤੁਰਕਾਂ ਦਾ ਜ਼ਰੂਰ ਨਾਸ਼ ਹੋਵੇਗਾ ਕਿਉਂਕਿ ਤੁਹਾਡੀ ਕਰਨੀ ਕੁਦਰਤ ਦੇ ਖਿਆਲ ਦੇ ਅਨੁਕੂਲ ਹੈ। ਭਾਵ ਕੁਦਰਤ ਸਦਾ ਜ਼ੁਲਮ ਦਾ ਨਾਸ਼ ਮੰਗਦੀ ਹੈ॥੩੦॥

**ਇਮ ਕਹਿ ਸੁਨਿਕੈ ਆਪਸ ਮਹੀਆ। ਰੀਝੇ ਦੁਹਿ ਦਿਸ਼ ਆਨੰਦ ਲਹੀਆ।**
**ਬੋਲਜੋ ਨਾਥ ਬਿਨੈ ਤਿਹ ਸਾਇਤ। 'ਕੁਛ ਜੋਗੀ ਕੀ ਚਹਿਯ ਹਿਮਾਯਤ? ॥੩੧॥**

ਇਸ ਪ੍ਰਕਾਰ ਆਪਸ ਵਿਚ ਕਹਿ ਸੁਣ ਕੇ ਦੋਵੇਂ ਪਾਸੇ ਰੀਝ ਪਏ ਤੇ ਵੱਡਾ ਆਨੰਦ ਪ੍ਰਾਪਤ ਕੀਤਾ। ਉਸ ਸਮੇਂ ਫਿਰ ਜੋਗੀ ਬੇਨਤੀ ਕਰਕੇ ਬੋਲਿਆ, ''ਕੀ ਕੁਝ ਜੋਗੀਆਂ ਦੀ ਹਮਾਇਤ ਦੀ ਲੋੜ ਹੈ?॥੩੧॥

**ਮੇਲ ਸਕਾਰਥ ਰਾਵਰ ਕੇਰਾ'। ਸੁਨਿ ਬੋਲੇ ਸਤਿਗੁਰ ਤਿਸ ਬੇਰਾ।**
**'ਫਰਕਾ ਅਮੁੰਡ ਦ੍ਵੈ ਫਰਕੱਸ। ਖਾਲਸਹ ਬਲੀ ਸੁ ਕਸੇ ਤਰਕੱਸ'॥ ੩੨॥**

ਤਾਂ ਜੋ ਸਾਡਾ ਆਪ ਨੂੰ ਮਿਲਣਾ ਸਕਾਰਥ ਹੋ ਜਾਵੇ।'' ਇਹ ਸੁਣ ਕੇ ਉਸ ਸਮੇਂ ਸਤਿਗੁਰੂ ਜੀ ਬੋਲੇ, ''ਫ਼ਿਰਕਾ ਸਾਡਾ ਕੇਸਾਧਾਰੀ ਹੈ, ਇਸ ਕਰਕੇ ਹਿੰਦੂ ਤੁਰਕ ਦੋਹਾਂ ਨਾਲੋਂ ਵੱਖਰਾ ਹੈ। ਖਾਲਸਾ ਇਸ ਕਰਕੇ ਇਕੱਲਾ ਹੀ ਬਲੀ ਹੈ ਤੇ ਖ਼ੂਬ ਤੀਰ ਖਿੱਚੇਗਾ''॥੩੨॥

**ਸੁਨਿ ਜੋਗੀ ਨੇ ਬਾਕ ਬਖਾਨਾ। 'ਮੋਹਿ ਦਿਖਾਵਹੁ ਛੋਰਹੁ ਬਾਨਾ।**
**ਧਨ ਬਿੱਦਜਾ ਮਹਿਂ ਸੁਨੋਂ ਬਿਸਾਲਾ। ਯਾਂਤੇ ਚਹੌਂ ਪਿਖਨਿ ਇਸ ਕਾਲਾ'॥ ੩੩॥**

ਇਹ ਸੁਣ ਕੇ ਜੋਗੀ ਨੇ ਕਿਹਾ, ''ਮੈਨੂੰ ਤੀਰ ਚਲਾ ਕੇ ਵਿਖਾਓ, ਧਨੁੱਖ ਵਿੱਦਿਆ ਵਿਚ ਤੁਹਾਨੂੰ ਮੈਂ ਬੜਾ ਚਤੁਰ ਸੁਣਦਾ ਹਾਂ, ਇਸ ਕਰਕੇ ਇਸ ਸਮੇਂ ਵੇਖਣਾ ਚਾਹੁੰਦਾ ਹਾਂ''॥੩੩॥

**ਤਬਿ ਸਤਿਗੁਰ ਸਰ ਗੁਨ ਪਰ ਧਰਿਕੇ। ਐਂਚਿ ਧਨੁਖ ਛੋਰਯੋ ਬਲ ਕਰਿਕੇ।**
**ਕਿਲਾ ਮੁਗਲ ਕੋ ਹੁਤੋ ਸੁ ਕੋਸ। ਤਿਸ ਕੀ ਦਿਸ਼ ਮਾਰਜੋ ਯੁਤਿ ਰੋਸ॥ ੩੪॥**

ਫਿਰ ਗੁਰੂ ਜੀ ਨੇ ਤੀਰ ਚਿੱਲੇ 'ਤੇ ਰੱਖ ਕੇ ਤੇ ਧਨੁੱਖ ਬਾਣ ਨੂੰ ਖਿੱਚ ਕੇ ਬੜੀ ਸ਼ਕਤੀ ਨਾਲ ਇਕ ਤੀਰ ਚਲਾਇਆ। ਮੁਗਲਾਂ ਦਾ ਇਕ ਕਿਲ੍ਹਾ ਇਕ ਕੋਹ ਦੀ ਦੂਰੀ 'ਤੇ ਸਥਿਤ ਸੀ, ਉਸ ਪਾਸੇ ਗੁਰੂ ਜੀ ਨੇ ਕ੍ਰੋਧ ਸਹਿਤ ਤੀਰ ਮਾਰਿਆ॥੩੪॥

ਸ਼ਿਖਰ ਦੁਰਗ ਕੇ ਜਬਿਹੂੰ ਗਯੋ। ਜੋਗੀ ਦੇਖਤਿ ਬੋਲਤਿ ਭਯੋ।
'ਬਿੱਦਜਾ ਧਨੁ ਜਿਹਂ ਹੋਹਿ ਕਮਾਈ। ਕੋਇ ਨ ਕਰਿ ਸਕ ਹੈ ਸਮਤਾਈ॥੩੫॥

ਜਦ ਉਹ ਤੀਰ ਕਿਲ੍ਹੇ ਦੇ ਸਿਖ਼ਰ 'ਤੇ ਗਿਆ ਤਾਂ ਜੋਗੀ ਵੇਖ ਕੇ ਬੋਲਿਆ, "ਜਿਸ ਨੇ ਧਨੁੱਖ ਵਿੱਦਿਆ ਦੀ ਐਸੀ ਕਮਾਈ ਕੀਤੀ ਹੋਵੇ, ਉਸ ਦੀ ਕੋਈ ਵੀ ਬਰਾਬਰੀ ਨਹੀਂ ਕਰ ਸਕਦਾ ਹੈ॥੩੫॥

ਤ੍ਰੇਤੇ ਮਹਿਂ ਰਘੁਬਰ ਕੀ ਸੁਨੀ। ਦ੍ਵਾਪੁਰ ਮਹਿਂ ਅਰਜਨ ਕੀ ਗੁਨੀ।
ਮੋਹਿ ਭਯੋ ਅਬਿ ਦ੍ਰਿੜ ਨਿਸ਼ਚਾ ਸੁ। ਹੁਇ ਤੁਮ ਹਾਥ ਤੁਰਕ ਗਨ ਨਾਸ਼॥੩੬॥

ਤ੍ਰੇਤੇ ਵਿਚ ਰਾਮਚੰਦਰ ਜੀ ਬਾਰੇ ਸੁਣਿਆ ਹੈ, ਦਵਾਪਰ ਵਿਚ ਅਰਜਨ ਵੱਡਾ ਗੁਣਵਾਨ ਸੀ। ਮੈਨੂੰ ਹੁਣ ਦ੍ਰਿੜ ਨਿਸ਼ਚਾ ਹੋ ਗਿਆ, ਤੁਹਾਡੇ ਹੱਥੋਂ ਬਹੁਤ ਤੁਰਕਾਂ ਦਾ ਨਾਸ਼ ਹੋਵੇਗਾ॥੩੬॥

ਹਮ ਕਟਾਸ ਪਰ ਕਰਿ ਹੈਂ ਬਾਸਨਿ। ਬਾਲਗੁੰਦਾਈ ਸਿਧ ਕੇ ਆਸਨ।
ਤਹਾਂ ਪਹੁੰਚਨਾ ਜਲਧਿ ਬਿਬੇਕ। ਰਾਖਹੁ ਭਲੇ ਫਕੀਰੀ ਟੇਕ॥ ੩੭॥

ਅਸੀਂ ਇਕ ਪੁਰਾਣੇ ਤੀਰਥ ਕਟਾਸ 'ਤੇ ਵਾਸਾ ਕਰਦੇ ਹਾਂ, ਉਥੇ ਬਾਲਗੁੰਦਾਈ ਸਿੱਧ ਦਾ ਆਸਣ ਹੈ। ਹੇ ਗਿਆਨ ਦੇ ਸਾਗਰ ਕਟਾਸ 'ਤੇ ਜਿਹੜਾ ਬਾਲਗੁੰਦਾਈ ਜੋਗੀ ਦਾ ਡੇਰਾ ਹੈ, ਉਥੇ ਅਸੀਂ ਰਹਿੰਦੇ ਹਾਂ। ਉਥੇ ਜ਼ਰੂਰ ਪਹੁੰਚਣਾ, ਸਾਡੀ ਫ਼ਕੀਰਾਂ ਦੀ ਟੇਕ ਰੱਖਣੀ॥੩੭॥

ਸਭਿ ਸਿੱਧਨ ਕੋ ਦਰਸ਼ਨ ਦੀਜੈ। ਸਰਬ ਦੇਸ਼ ਕੀ ਸੈਲ ਕਰੀਜੈ'।
ਸ੍ਰੀ ਮੁਖ ਤੇ ਮੁਸਕਾਇ ਬਖਾਨਾ। 'ਸੁਨਹੁ ਨਾਥ ਜੀ! ਤਹਾਂ ਨਾ ਜਾਨਾ॥੩੮॥

ਸਾਰੇ ਸਿੱਧਾਂ ਨੂੰ ਦਰਸ਼ਨ ਦੇਵੋ, ਸਾਰੇ ਦੇਸ਼ ਦੀ ਸੈਰ ਕਰੋ।" ਸਤਿਗੁਰੂ ਜੀ ਨੇ ਮੁਖ ਤੋਂ ਮੁਸਕਰਾ ਕੇ ਕਿਹਾ, "ਹੇ ਨਾਥ ਜੀ! ਸੁਣੋ ਉਥੇ ਅਸੀਂ ਨਹੀਂ ਜਾਣਾ ਹੈ॥੩੮॥

ਹੋਯਹੁ ਹੁਕਮ ਨ ਡਾਢੇ ਕੇਰਾ। ਜੋ ਸਭਿਹਿਨਿ ਤੇ ਬਡਹੂੰ ਬਡੇਰਾ।
ਸਦੀ ਤੇਰ੍ਹਵੀ ਜਬਿਹੂੰ ਆਵੈ। ਤੁਰਕਨਿ ਰਾਜ ਤੇਜ ਬਿਨਸਾਵੈ॥ ੩੯॥

ਉਥੇ ਜਾਣ ਦਾ ਡਾਢੇ ਅਕਾਲ ਪੁਰਖ ਦਾ ਹੁਕਮ ਨਹੀਂ ਹੋਇਆ ਹੈ, ਜਿਹੜਾ ਸਾਰਿਆਂ ਦਾ ਵੱਡਾ ਵਡੇਰਾ ਹੈ। ਜਦ ਤੇਰ੍ਹਵੀਂ ਸਦੀ ਹਿਜਰੀ ਆਵੇਗੀ, ਜਦ ਤੁਰਕਾਂ ਦੇ ਰਾਜ ਦਾ ਤੇਜ ਖ਼ਤਮ ਹੋ ਜਾਵੇਗਾ॥੩੯॥

ਤਬਿ ਪਹੁੰਚਹਿਗੋ ਪੰਥ ਹਮਾਰਾ। ਰਾਜ ਲੇਹਿ ਤਿਸ ਦੇਸ਼ਨਿ ਸਾਰਾ।
ਤੀਰ ਗੁਦਾਵਰਿ ਕੇ ਹਮ ਜੈ ਹੈਂ। ਤਹਿਂ ਤੇ ਪੁਨ ਪਰਲੋਕ ਸਿਧੇ ਹੈਂ॥੪੦॥

ਤਦ ਉਥੇ ਸਾਡਾ ਪੰਥ ਪਹੁੰਚੇਗਾ, ਉਸ ਦੇਸ਼ ਦਾ ਸਾਰਾ ਰਾਜ ਲੈ ਲੈਣਗੇ। ਅਸੀਂ ਗੁਦਾਵਰੀ ਦੇ ਕਿਨਾਰੇ 'ਤੇ ਜਾ ਰਹੇ ਹਾਂ, ਉਥੋਂ ਹੀ ਪਰਲੋਕ ਚਲੇ ਜਾਵਾਂਗੇ" ॥੪੦॥

ਸੁਨਿ ਕਰਿ ਸਿਧ ਸਗਰੇ ਹਰਖਾਏ। ਲੀਨ ਪ੍ਰਸਾਦਿ ਦੀਨ ਤਿਸ ਥਾਏ।
ਸਭਿ ਹਿਨਿ ਬਹੁਰ 'ਅਦੇਸ਼' ਬਖਾਨੀ। ਸਨਮਾਨਤਿ ਕਲਗੀਧਰ ਮਾਨੀ॥੪੧॥

ਇਹ ਸੁਣ ਕੇ ਸਾਰੇ ਸਿੱਧ ਪ੍ਰਸੰਨ ਹੋ ਗਏ, ਉਥੇ ਸਤਿਗੁਰੂ ਜੀ ਨੇ ਪ੍ਰਸ਼ਾਦਿ ਦਿੱਤਾ ਤੇ ਜੋਗੀਆਂ ਲੈ ਲਿਆ। ਸਾਰਿਆਂ ਜੋਗੀਆਂ ਨੇ ਫਿਰ 'ਆਦੇਸ਼ ਆਦੇਸ਼' ਕਿਹਾ, ਸਤਿਗੁਰੂ ਜੀ ਨੇ ਵੱਡਾ ਸਨਮਾਨ ਦੇ ਕੇ ਉਨ੍ਹਾਂ ਦੇ ਆਦੇਸ਼ ਨੂੰ ਪ੍ਰਵਾਨ ਕਰ ਲਿਆ॥੪੧॥

**ਚਲੇ ਅੱਗ੍ਰ ਨਗਰੀ ਮਹਿਂ ਆਏ। ਇਤ ਉਤ ਬਿਚਰੇ ਦੇਖਤਿ ਥਾਏ।**
**ਪੁਰਿ ਬਿਲੋਕ ਕਰਿ ਗਰੀ ਬਜਾਰੇ। ਬਹੁਰ ਅਗਾਰੀ ਨਿਕਸਿ ਪਧਾਰੇ॥ ੪੨॥**

ਗੁਰੂ ਜੀ ਅੱਗੇ ਚਲ ਕੇ ਨਗਰੀ ਵਿਚ ਆ ਗਏ, ਏਧਰ ਓਧਰ ਫਿਰ ਕੇ ਸਥਾਨ ਵੇਖਦੇ ਸਨ। ਨਗਰ ਦੇ ਗਲੀ ਬਾਜ਼ਾਰ ਵੇਖ ਕੇ, ਫਿਰ ਅੱਗੇ ਨਿਕਲ ਗਏ॥੪੨॥

**ਦੱਖਣ ਦਿਸ਼ ਤੀਰਥ ਪਰ ਆਏ। ਸਿੰਘ ਉਤਾਰੇ ਦੂਰ ਕਿਥਾਏ।**
**ਆਪ ਬਿਲੋਕੇ ਸੁੰਦਰ ਤੀਰ। ਮੇਲਾ ਹੋਇ ਰਹਜੋ ਬਹੁ ਭੀਰ॥ ੪੩॥**

ਫਿਰ ਦੱਖਣ ਵਾਲੇ ਪਾਸੇ ਤੀਰਥ 'ਤੇ ਆਏ, ਸਿੰਘਾਂ ਦਾ ਦੂਰ ਇਕ ਥਾਂ ਉਤਾਰਾ ਕਰਵਾ ਦਿੱਤਾ। ਆਪ ਸੁੰਦਰ ਕਿਨਾਰਾ ਵੇਖਿਆ, ਜਿਥੇ ਮੇਲਾ ਹੋ ਰਿਹਾ ਸੀ ਤੇ ਬਹੁਤ ਭੀੜ ਲੱਗੀ ਹੋਈ ਸੀ॥੪੩॥

**ਏਕ ਅਟਾਰੀ ਅੱਟਣ ਸ਼ਾਹੂ। ਉਤਰੇ ਪ੍ਰਭੂ ਜਾਇ ਤਿਸ ਮਾਹੂ।**
**ਪਸ਼ਚਮ ਦਿਸ਼ ਤੀਰਥ ਕੀ ਬਾਹੀ। ਨਿਸ ਮਹਿਂ ਬਾਸ ਕਰਤਿ ਭੇ ਤਾਂਹੀ॥ ੪੪॥**

ਇਕ ਅੱਟਣ ਸ਼ਾਹ ਦੀ ਅਟਾਰੀ ਸੀ, ਪ੍ਰਭੂ ਜੀ ਜਾ ਕੇ ਉਸ ਵਿਚ ਉੱਤਰ ਗਏ। ਤੀਰਥ ਦੇ ਪੱਛਮ ਵਾਲੇ ਪਾਸੇ, ਰਾਤ ਸਮੇਂ ਉਥੇ ਰਹਿ ਰਹੇ ਸਨ॥੪੪॥

**ਭਈ ਪ੍ਰਭਾਤਿ ਪੁੰਜ ਦਿਜ ਆਏ। ਸੁਧਿ ਕੋ ਸੁਨਿ ਸੁਨਿ ਬਹੁ ਉਤਲਾਏ।**
**ਸਭਿ ਕੋ ਦਰਬ ਇਕੱਤ੍ਰੇ ਦੀਨੋ। ਆਪਸ ਮਹਿਂ ਤਿਨ ਬੰਟਨ ਕੀਨੋ॥ ੪੫॥**

ਜਦ ਸਵੇਰ ਹੋਈ ਤਾਂ ਬਹੁਤ ਬ੍ਰਾਹਮਣ ਆਏ, ਗੁਰੂ ਜੀ ਬਾਰੇ ਸੁਣ-ਸੁਣ ਕੇ ਬਹੁਤ ਉਤਾਵਲੇ ਹੋ ਗਏ। ਗੁਰੂ ਜੀ ਨੇ ਸਾਰਿਆਂ ਨੂੰ ਇਕੱਠਾ ਧਨ ਦਿੱਤਾ। ਉਨ੍ਹਾਂ ਸਾਰਿਆਂ ਨੇ ਆਪਸ ਵਿਚ ਵੰਡ ਲਿਆ॥੪੫॥

**ਰਾਮਦੱਤ ਕਿੰਗਰੀਆ ਏਕ। ਜਿਸ ਕੇ ਉਰ ਕੁਛ ਗੁਰਨਿ ਬਿਬੇਕ।**
**ਰਹਯੋ ਹਜ਼ੂਰ ਬਿਲੋਕਤਿ ਦਰਸ਼ਨ। ਅਭਿਲਾਖਤਿ ਕਲਿਆਨ ਅਪਨਿ ਮਨ॥੪੬॥**

ਇਕ ਰਾਮ ਦੱਤ ਕਿੰਗਰੀਆ ਸੀ, ਜਿਸ ਦੇ ਹਿਰਦੇ ਵਿਚ ਗੁਰੂ ਜੀ ਬਾਰੇ ਕੁਝ ਗਿਆਨ ਸੀ। ਉਹ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਉਨ੍ਹਾਂ ਦੀ ਹਜ਼ੂਰੀ ਵਿਚ ਰਿਹਾ, ਉਸ ਦੇ ਮਨ ਵਿਚ ਆਪਣਾ ਕਲਿਆਣ ਕਰਵਾਉਣ ਦੀ ਅਭਿਲਾਸ਼ਾ ਸੀ॥੪੬॥

**ਕ੍ਰਿਪਾ ਦ੍ਰਿਸ਼ਟ ਪਿਖਿ ਕਹਯੋ ਸੰਗ ਤਿਹ। 'ਜਾਚਹੁ ਦਿਜਿ ਸਭਿ ਕੁਛ ਗੁਰ ਘਰਿ ਮਹਿਂ'।**
**ਸੁਨਿ ਕਲਗੀਧਰ ਤੇ ਵਡਭਾਗੀ। ਬੋਲਯੋ ਬਿੱਪ੍ਰ ਸ਼੍ਰੇਯ ਅਨੁਰਾਗੀ॥ ੪੭॥**

ਕ੍ਰਿਪਾ-ਦ੍ਰਿਸ਼ਟੀ ਨਾਲ ਉਸ ਵੱਲ ਵੇਖ ਕੇ ਗੁਰੂ ਜੀ ਨੇ ਕਿਹਾ, "ਹੇ ਬ੍ਰਾਹਮਣ! ਮੰਗੋ, ਗੁਰੂ ਘਰ ਵਿਚ ਸਭ ਕੁਝ ਹੈ।" ਉਹ ਵਡਭਾਗਾ ਬ੍ਰਾਹਮਣ ਸਤਿਗੁਰੂ ਜੀ ਪਾਸੋਂ ਸੁਣ ਕੇ ਬੋਲਿਆ, ਜਿਹੜਾ ਮੁਕਤੀ ਦਾ ਪਿਆਰਾ ਸੀ॥੪੭॥

**'ਮੈਂ ਲੋਭੀ ਨਹਿਂ ਲੇਵਨਿ ਕੇਰਾ। ਕਰ ਪਕਰਹੁ ਛੋਰਹੁ ਨਹਿਂ ਮੇਰਾ।**
**ਕਿਸਹੂੰ ਕੀ ਹੈ ਪਹੁਚ ਨ ਜਹਾਂ। ਮੋਹਿ ਦੀਨ ਕੋ ਰਾਖਹੁ ਤਹਾਂ'॥ ੪੮॥**

"ਮੈਂ ਲੈਣ ਦਾ ਲੋਭੀ ਨਹੀਂ ਹਾਂ, ਮੇਰਾ ਹੱਥ ਫੜ ਕੇ ਫਿਰ ਨਾ ਛੱਡੋ। ਜਿੱਥੇ ਕਿਸੇ ਦੀ ਪਹੁੰਚ ਨਹੀਂ ਹੈ, ਮੈਨੂੰ ਗ਼ਰੀਬ ਨੂੰ ਉਥੇ ਰੱਖੋ"॥੪੮॥

**ਸ਼੍ਰੀ ਗੁਰ ਕਹਯੋ 'ਸਹਿਤ ਪਰਵਾਰਾ। ਤਹਾਂ ਬੁਲਾਈਐ ਗਾ ਸੁਖ ਭਾਰਾ'।**
**ਇਮ ਕਹਿ ਘੋੜਾ ਏਕ ਕਟਾਰ। ਦਈ ਅਸ਼ਰਫੀ ਕਿਤਿਕ ਨਿਕਾਰਿ॥ ੪੯॥**

ਸਤਿਗੁਰੂ ਜੀ ਨੇ ਕਿਹਾ, "ਪਰਿਵਾਰ ਸਹਿਤ ਤੈਨੂੰ ਉਥੇ ਬੁਲਾਵਾਂਗੇ, ਜਿੱਥੇ ਭਾਰੀ ਸੁਖ ਹੋਵੇਗਾ।" ਇਹ ਕਹਿ ਕੇ ਇਕ ਘੋੜਾ, ਇਕ ਕਟਾਰ ਤੇ ਕਈ ਅਸ਼ਰਫੀਆਂ ਕੱਢ ਕੇ ਦਿੱਤੀਆਂ॥੪੯॥

**ਦੇ ਕਰਿ ਕਹਜੋ 'ਸਦਨ ਭਰਪੂਰ। ਗੁਰੁ ਦਿਯੋ ਕਰਿ ਤੇਰੋ ਰੂਰ'।**
**ਬਹੁਰ ਰਾਮਦੱਤ ਕੀ ਗਹਿ ਬਾਹੂ। ਤੀਰਥ ਕੇ ਤਟ ਤਟ ਚਲਿ ਜਾਹੂੰ॥੫੦॥**

ਦੇ ਕੇ ਕਿਹਾ, "ਗੁਰੂ ਨੇ ਤੇਰੀ ਭਲਿਆਈ ਕਰ ਦਿੱਤੀ ਹੈ, ਤੇਰਾ ਘਰ ਸਦਾ ਭਰਪੂਰ ਰਹੇਗਾ।" ਫਿਰ ਰਾਮਦੱਤ ਦੀ ਬਾਂਹ ਫੜ ਕੇ ਤੀਰਥ ਦੇ ਕਿਨਾਰੇ-ਕਿਨਾਰੇ ਚਲ ਪਏ॥੫੦॥

**ਬਾਯੁ ਕੋਨ ਤੀਰਥ ਕੀ ਬੈਸੇ। ਦਰਸਹਿਂ ਲੋਕ ਦੂਜ ਸਸਿ ਜੈਸੇ।**
**ਏਕ ਸੁਦਾਗਰ ਤਬਿ ਤਹਿਂ ਆਇਵ। ਕਰਿ ਬੰਦਨ ਕੋ ਬਾਕ ਸੁਨਾਇਵ॥੫੧॥**

ਫਿਰ ਤੀਰਥ ਦੇ ਖੱਬੇ ਪਾਸੇ ਬੈਠ ਗਏ, ਲੋਕ ਦਰਸ਼ਨ ਕਰ ਰਹੇ ਸਨ, ਜਿਵੇਂ ਦੂਜ ਦਾ ਚੰਦ ਹੋਵੇ। ਇਕ ਸੁਦਾਗਰ ਫਿਰ ਉਥੇ ਆਇਆ ਤੇ ਬੰਦਨਾ ਕਰਕੇ ਉਹ ਬੋਲਿਆ॥੫੧॥

**'ਪ੍ਰਭੁ ਜੀ! ਅਹੈ ਤੁਰੰਗ ਵਿਕਾਊ। ਅਬਿ ਲਗਿ ਨਹਿਂ ਲੀਨੋ ਕਿਨ ਰਾਊ।**
**ਰਾਵਰ ਲੇਹਿਂ ਤੁ ਕਰੌਂ ਦਿਖਾਵਨ'। ਪਾਇ ਹੁਕਮ ਤਹਿਂ ਕੀਨੋ ਲਜਾਵਨ॥੫੨॥**

"ਹੇ ਸਤਿਗੁਰੂ ਜੀ! ਮੇਰੇ ਪਾਸ ਵਿਕਾਊ ਘੋੜੇ ਹਨ, ਹੁਣ ਤੱਕ ਅਜਿਹਾ ਘੋੜਾ ਕਿਸੇ ਰਾਜੇ ਨੇ ਵੀ ਨਹੀਂ ਲਿਆ ਹੈ, ਜੇ ਆਪ ਜੀ ਲੈਣਾ ਚਾਹੁੰਦੇ ਹੋ ਤਾਂ ਮੈਂ ਵਿਖਾਵਾਂ।" ਗੁਰੂ ਜੀ ਦਾ ਹੁਕਮ ਪਾ ਕੇ ਉਹ ਘੋੜਿਆਂ ਨੂੰ ਲੈ ਕੇ ਆਇਆ॥੫੨॥

**ਚਢਿ ਕੈ ਊਪਰ ਫੇਰ ਧਵਾਏ। ਚਾਲ ਦਿਖਾਵਨਿ ਕਰੀ ਕੁਦਾਏ।**
**ਤੀਨ ਤੁਰੰਗਮ ਕੀਨ ਪਸੰਦ। ਚੰਚਲ ਬੇਗੀ ਬਲੀ ਬਿਲੰਦ॥ ੫੩॥**

ਗੁਰੂ ਜੀ ਨੇ ਘੋੜੇ ਉਪਰ ਚੜ੍ਹ ਕੇ ਉਸ ਨੂੰ ਭਜਾਇਆ ਤੇ ਚਾਲ ਵੇਖਣ ਵਾਸਤੇ ਉਸ ਨੂੰ ਕੁਦਵਾਇਆ। ਤਿੰਨ ਘੋੜੇ ਗੁਰੂ ਜੀ ਨੇ ਪਸੰਦ ਕੀਤੇ, ਚੰਚਲ ਘੋੜੇ ਬੜੇ ਬਲਵਾਨ ਹਵਾ ਵਾਂਗ ਭੱਜਦੇ ਸਨ॥੫੩॥

**ਪੁਨ ਬੈਠੇ ਦੀਵਾਨ ਲਗਾਏ। ਥਿਰਜੋ ਖਾਲਸਾ ਢਿਗ ਸਮੁਦਾਏ।**
**ਮੇਲੇ ਕੀ ਸੰਗਤਿ ਸੁਨਿ ਕਰਿਕੈ। ਮਹਾਂ ਲਾਭ ਕੋ ਰਿਦੈ ਬਿਚਰਿਕੈ॥ ੫੪॥**

ਫਿਰ ਗੁਰੂ ਜੀ ਦੀਵਾਨ ਲਾ ਕੇ ਬੈਠ ਗਏ ਤੇ ਸਾਰਾ ਖਾਲਸਾ ਪਾਸ ਬੈਠ ਗਿਆ। ਮੇਲੇ ਦੀ ਸੰਗਤ ਵੀ ਗੁਰੂ ਜੀ ਬਾਰੇ ਸੁਣ ਕੇ ਤੇ ਮਹਾਨ ਲਾਭ ਨੂੰ ਆਪਣੇ ਹਿਰਦੇ ਵਿਚ ਵਿਚਾਰਿਆ॥੫੪॥

**ਕਲਗੀਧਰ ਕੋ ਭਾ ਆਗਵਨੂੰ। ਮਿਲਿ ਸਿਖ ਸੰਗਤਿ ਜਵਨ ਰੁ ਕਵਨੂ।**
**ਦਰਸ਼ਨ ਕਰਨ ਹੇਤ ਚਲਿਆਏ। ਜ਼ਥਾ ਸ਼ਕਤਿ ਕੋ ਭੇਟ ਲਿਆਏ॥ ੫੫॥**

ਕਲਗ਼ੀਧਰ ਸਤਿਗੁਰੂ ਜੀ ਦਾ ਆਉਣਾ ਹੋਇਆ ਹੈ ਤਾਂ ਜਿਹੜਾ ਕਿਹੜਾ ਚਲ ਕੇ ਦਰਸ਼ਨ ਕਰਨ ਵਾਸਤੇ ਆ ਗਿਆ। ਜਥਾ ਸ਼ਕਤ ਉਹ ਭੇਟਾ ਲੈ ਕੇ ਆਏ॥੫੫॥

**ਦੇਖਿ ਦੇਖਿ ਮਨੁ ਕਾਮਨ ਪਾਈ। ਸਭਿ ਦਿਨ ਥਿਰੇ ਰਹੇ ਤਿਸ ਥਾਂਈ।**
**ਸੁੱਖਾ ਛਕਿ ਅਫੀਮ ਕੋ ਫੇਰ। ਸੌਚ ਸ਼ਨਾਨ ਕਰੇ ਤਿਸ ਬੇਰ॥ ੫੬॥**

ਵਿਵਾਦ ਗ੍ਰੱਸਤ ਹੋਣ ਕਰਕੇ ਇਸ ਦੇ ਅਰਥ ਨਹੀਂ ਕੀਤੇ ਗਏ ਹਨ॥੫੬॥

**ਮੋਲ ਹਯਨਿ ਕੋ ਦਰਬ ਹਜ਼ਾਰ। ਗਇਓ ਸੁਦਾਗਰ ਬੰਦਨ ਧਾਰਿ।**
**ਤਿਸ ਨਿਸ ਬਸਿ ਕਰਿ ਪ੍ਰਾਤਿ ਸ਼ਨਾਨੇ। ਚਢਿ ਤੁਰੰਗ ਪ੍ਰਭੁ ਕਿਯਸਿ ਪਿਯਾਨੇ॥੫੭॥**

ਘੋੜਿਆਂ ਦਾ ਹਜ਼ਾਰ ਰੁਪਏ ਮੁੱਲ ਲੈ ਕੇ, ਸੁਦਾਗਰ ਬੰਦਨਾ ਧਾਰ ਕੇ ਚਲੇ ਗਿਆ। ਉਸ ਰਾਤ ਉਥੇ ਠਹਿਰ ਕੇ ਗੁਰੂ ਜੀ ਨੇ ਅੰਮ੍ਰਿਤ ਵੇਲੇ ਇਸ਼ਨਾਨ ਕੀਤਾ 'ਤੇ ਫਿਰ ਘੋੜੇ ਤੇ ਚੜ੍ਹ ਕੇ ਚਲ ਪਏ॥੫੭॥

*ਪੰਜਵੀਂ ਰੁੱਤ ਦਾ ਤੀਹਵਾਂ ਅਧਿਆਇ ਸਮਾਪਤ ਹੋਇਆ॥੩੦॥*

# ਅਧਿਆਇ ਇਕੱਤੀਵਾਂ

## *ਇਕ ਮਾਈ ਕੋਲੋਂ ਦੁੱਧ ਪੀਤਾ, ਸੰਗਤ ਪ੍ਰਸੰਗ*

*ਦੋਹਰਾ-* **ਚਢੇ ਇਕਾਕੀ ਸਤਿਗੁਰੂ ਆਵਲਖੇੜੀ ਗ੍ਰਾਮ।**
**ਪਹੁੰਚੇ ਤਿਸ ਥਲ ਜਾਇ ਕਰਿ ਉਤਰੇ ਹਿਤ ਬਿਸਰਾਮ॥ ੧॥**

ਸਤਿਗੁਰੂ ਜੀ ਇਕੱਲੇ ਹੀ ਘੋੜੇ 'ਤੇ ਚੜ੍ਹ ਕੇ ਆਵਲਖੇੜੀ ਨਾਮੇ ਪਿੰਡ ਵਿਚ ਪਹੁੰਚ ਗਏ ਤੇ ਉਥੇ ਜਾ ਕੇ ਆਰਾਮ ਕਰਨ ਵਾਸਤੇ ਘੋੜੇ ਤੋਂ ਉੱਤਰ ਗਏ॥੧॥

*ਚੌਪਈ-* **ਇਕ ਬ੍ਰਿੱਧਾ ਨੇ ਗੁਰੂ ਪਛਾਨੇ। ਸ਼ਰਧਾਧਿਕ ਪ੍ਰਣਾਮ ਪਗ ਠਾਨੇ।**
**ਪੁਨ ਗਹਿ ਕਰਿ ਗੁਰ ਹਯ ਕੋ ਲੀਨੋ। ਏਕ ਜਾਮ ਜਬਿ ਬੀਤਨ ਕੀਨੋ॥੨॥**

ਇਕ ਬਜ਼ੁਰਗ ਨੇ ਗੁਰੂ ਜੀ ਨੂੰ ਪਛਾਣ ਲਿਆ, ਸ਼ਰਧਾ ਵਧੀ ਤੇ ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕ ਕੇ ਘੋੜੇ ਨੂੰ ਫੜ ਲਿਆ। ਇਕ ਪਹਿਰ ਜਦ ਬੀਤ ਗਿਆ॥੨॥

**ਦੇਖਤਿ ਖੋਜ ਸਿੰਘ ਚਲਿ ਆਏ। ਸੇਵਕ ਅਰੁ ਸਮਾਜ ਸਮੁਦਾਏ।**
**ਤਬਿ ਕਰ ਜੋਰਿ ਬ੍ਰਿਧਾ ਕਹਿ ਮਾਈ। 'ਪ੍ਰਭੁ ਜੀ! ਕੁਛ ਪ੍ਰਸਾਦਿ ਲਿਹੁ ਖਾਈ॥੩॥**

ਤਾਂ ਖੋਜ ਵੇਖਦੇ ਸਿੰਘ ਚਲ ਕੇ ਆ ਗਏ, ਸੇਵਕ ਅਤੇ ਸਮਾਜ ਸਾਰਾ ਨਾਲ ਲੈ ਕੇ ਆਏ। ਤਦ ਹੱਥ ਜੋੜ ਕੇ ਬ੍ਰਿਧ ਮਾਈ ਨੇ ਕਿਹਾ, "ਪ੍ਰਭੂ ਜੀ ਕੁਝ ਪ੍ਰਸ਼ਾਦਿ ਛਕ ਲਵੋ॥੩॥

**ਬਿਨ ਬਿਲੰਬ ਤੇ ਕਰਹੁਂ ਤਯਾਰੀ। ਅਚਹੁ ਇਹਾਂ, ਪੁਨ ਕਰਿ ਅਸਵਾਰੀ'।**
**ਦੇਖਿ ਸ਼੍ਰਧਾ ਕੋ ਸਤਿਗੁਰ ਬੋਲੇ। 'ਹਾਜ਼ਰ ਜੋ ਪ੍ਰਸਾਦਿ ਹੁਇ ਸੋ ਲੇ'॥੪॥**

ਕਿਸੇ ਦੇਰੀ ਤੋਂ ਬਗ਼ੈਰ ਮੈਂ ਭੋਜਨ ਤਿਆਰ ਕਰਦੀ ਹਾਂ, ਏਥੇ ਛਕ ਲਵੋ, ਫਿਰ ਘੋੜੇ ਦੀ ਅਸਵਾਰੀ ਕਰੋ।" ਮਾਈ ਦੀ ਸ਼ਰਧਾ ਵੇਖ ਕੇ ਸਤਿਗੁਰੂ ਜੀ ਬੋਲੇ, "ਜਿਹੜਾ ਵੀ ਪ੍ਰਸ਼ਾਦਿ ਹਾਜ਼ਰ ਹੋਵੇ ਸੋ ਲੈ ਆ"॥੪॥

**ਸੁਨਿ ਬਿਰਧਾ ਤਤਕਾਲ ਸਿਧਾਰੀ। ਬਾਸਨ ਦੁਗਧ ਉਠਾਯਹੁ ਭਾਰੀ।**
**ਲੇਕਰਿ ਮਧੁਰ ਸਹਿਤ ਤਹਿਂ ਆਈ। ਧਰਜੋ ਸਰਬ ਪ੍ਰਭੁ ਕੇ ਅਗੁਵਾਈ॥੫॥**

ਇਹ ਸੁਣ ਕੇ ਬਿਰਧ ਮਾਈ ਤੁਰਤ ਚਲੇ ਗਈ ਤੇ ਦੁੱਧ ਦਾ ਭਾਰੀ ਬਰਤਨ ਚੁੱਕ ਕੇ ਲਿਆਈ। ਆਪਣੇ ਨਾਲ ਮਿੱਠਾ ਵੀ ਲੈ ਕੇ ਆਈ ਤੇ ਸਭ ਕੁਝ ਗੁਰੂ ਜੀ ਦੇ ਅੱਗੇ ਧਰ ਦਿੱਤਾ॥੫॥

**ਜੁਤਿ ਮਿਸ਼ਟਾਨ ਸੁ ਦੁਗਧ ਮਲਾਈ। ਸੀਤਲ ਕੀਨਸਿ ਬਾਯੁ ਝੁਲਾਈ।**
**ਸ਼੍ਰੀ ਪ੍ਰਭੁ ਕੋ ਭਰਿ ਦੀਯੋ ਕਟੋਰਾ। ਕਰਜੋ ਪਾਨ ਰੁਚਿ ਜਿਤਿਕ, ਸੁ ਛੋਰਾ॥੬॥**

ਮਿੱਠੇ ਨੂੰ ਫਿਰ ਦੁੱਧ ਵਿਚ ਮਿਲਾਇਆ ਤੇ ਹਵਾ ਝੱਲ ਕੇ ਦੁੱਧ ਨੂੰ ਠੰਡਾ ਕੀਤਾ। ਸਤਿਗੁਰੂ ਜੀ ਲਈ ਕਟੋਰਾ ਭਰ ਦਿੱਤਾ। ਗੁਰੂ ਜੀ ਨੇ ਆਪਣੀ ਰੁਚੀ ਅਨੁਸਾਰ ਪੀਤਾ ਤੇ ਬਾਕੀ ਛੱਡ ਦਿੱਤਾ॥੬॥

**ਪੀਛੇ ਕੀਨ ਸਭਿਨਿ ਹੀ ਪਾਨਾ। ਪੁਨ ਸਿੰਘਨਿ ਪਿਖਿ ਬਾਕ ਬਖਾਨਾ।**
**'ਸ਼ਰਧਾ ਘਨੀ ਪਿਖੀ ਇਸ ਮਾਈ। ਸੇਵਾ ਕਰੀ ਦੁਗਧ ਬਹੁ ਲਜਾਹੀ'॥੭॥**

ਬਾਅਦ ਵਿਚ ਸਾਰਿਆਂ ਨੇ ਪੀਤਾ, ਫਿਰ ਸਿੰਘਾਂ ਨੇ ਵੇਖ ਕੇ ਕਿਹਾ, "ਇਸ ਮਾਈ ਵਿਚ ਵੱਡੀ ਸ਼ਰਧਾ ਵੇਖੀ ਹੈ, ਸੇਵਾ ਕੀਤੀ ਹੈ, ਬਹੁਤ ਦੁੱਧ ਲੈ ਕੇ ਆਈ ਹੈ"॥੭॥

**ਸ੍ਰੀ ਮੁਖਿ ਤੇ ਬੋਲੇ ਮੁਸਕਾਤ। 'ਉਦੇ ਸਿੰਘ! ਸੁਨਿ ਇਸ ਕੀ ਬਾਤ।**
**ਦਿਨ ਥੋਰਨਿ ਕਾਇਆਂ ਇਹ ਤਜਾਗਹਿ। ਜਾਟ ਸਦਨ ਜਨਮਹਿ ਬਡਭਾਗਹਿ॥੮॥**

ਗੁਰੂ ਜੀ ਮੁਸਕਰਾ ਕੇ ਬੋਲੇ, "ਉਦੇ ਸਿੰਘ! ਇਸ ਦੀ ਗੱਲ ਸੁਣੋ। ਥੋੜ੍ਹਿਆਂ ਦਿਨਾਂ ਵਿਚ ਇਹ ਸਰੀਰ ਛੱਡ ਦੇਵੇਗੀ ਤੇ ਵੱਡੇ ਭਾਗਾਂ ਵਾਲੀ ਫਿਰ ਜਟਾਂ ਦੇ ਘਰ ਜਨਮ ਲਵੇਗੀ॥੮॥

**ਤਬਿ ਇਸ ਤੇ ਇਕ ਸਿਧ ਜਨਮੈ ਹੈ। ਜੰਮਨ ਜਤੀ ਨਾਮ ਤਿਸ ਹ੍ਵੈ ਹੈ।**
**ਮਾਨਨੀਯ ਸਭਿ ਲੋਕਨਿ ਕਰਾ। ਬਚਨ ਸ਼ਕਤਿ ਧਰਿ ਗੁਨਨ ਬਡੇਰਾ'॥੯॥**

ਤਦ ਇਸ ਦੇ ਘਰ ਇਕ ਸਿੱਧ ਜਨਮ ਲਵੇਗਾ, ਜੰਮਨ ਜਤੀ ਉਸ ਦਾ ਨਾਮ ਹੋਵੇਗਾ। ਉਹ ਸਭ ਲੋਕਾਂ ਵਾਸਤੇ ਆਦਰਯੋਗ ਹੋਵੇਗਾ, ਬਚਨ ਸ਼ਕਤੀ ਧਰ ਕੇ ਵੱਡਾ ਗੁਣਵਾਨ ਹੋਵੇਗਾ"॥੯॥

**ਅਚਰਜ ਉਦੇ ਸਿੰਘ ਸੁਨਿ ਹ੍ਵੈ ਕੈ। ਬੂਝਨਿ ਕਰੇ ਅਪਨ ਹਿਤ ਪੈਕੈ।**
**'ਸ੍ਰੀ ਪ੍ਰਭੂ! ਭੂਤ ਭਵਿੱਖਯਤ ਗਜਾਤਾ। ਜਥਾ ਬੱਦ੍ਰਿਫਲ ਕਰ ਪਰ ਜਾਤਾ॥੧੦॥**

ਉਦੇ ਸਿੰਘ ਸੁਣ ਕੇ ਬੜਾ ਹੈਰਾਨ ਹੋਇਆ ਤੇ ਆਪਣਾ ਹਿਤ ਕਰਕੇ ਪੁੱਛਣ ਲੱਗਾ, "ਹੇ ਪ੍ਰਭੂ! ਤੁਸੀਂ ਭੂਤ ਭਵਿੱਖ ਦੇ ਗਿਆਤਾ ਹੋ, ਜਿਵੇਂ ਕਿਸੇ ਨੇ ਹ਼ਥੇਲੀ ਤੇ ਬੇਰ ਰੱਖਿਆ ਹੋਵੇ, ਇਸ ਪ੍ਰਕਾਰ ਤੁਸੀਂ ਸਭ ਜਾਣਦੇ ਹੋ॥੧੦॥

**ਕਰਹੁ ਬਤਾਵਨਿ ਕੁਝ ਗਤਿ ਮੇਰੀ। ਕਹਾਂ ਜਨਮ ਕੌ ਧਰਿ ਹੌਂ ਫੇਰੀ?'।**
**ਪ੍ਰਿਯ ਸੇਵਕ ਤੇ ਸੁਨਤਿ ਉਚਾਰੀ। 'ਪੰਥ ਖਾਲਸੇ ਕੀ ਸਿਰਦਾਰੀ॥੧੧॥**

ਮੇਰੀ ਗਤੀ ਬਾਰੇ ਵੀ ਕੁਝ ਦੱਸੋ, ਫਿਰ ਮੈਂ ਕਿੱਥੇ ਜਨਮ ਲਵਾਂਗਾ?" ਪਿਆਰੇ ਸੇਵਕ ਪਾਸੋਂ ਸੁਣ ਕੇ ਸਤਿਗੁਰੂ ਜੀ ਨੇ ਫੁਰਮਾਇਆ, "ਪੰਥ ਖਾਲਸੇ ਦੀ ਤੂੰ ਸਿਰਦਾਰੀ ਕਰੇਂਗਾ॥੧੧॥

**ਚਾਰ ਬਾਰ ਲੈ ਕਰਿ ਹੁਇ ਮਾਲਿਕ। ਕਰਹਿਂ ਰਾਜ ਭਾਰੀ ਮਹਿਪਾਲਕ।**
**ਬਾਰ ਪੰਚਮੀ ਉਪਜਹਿਂ ਤਬੈ। ਮੌਨ ਗਾਰਕੀ ਪ੍ਰਾਪਤਿ ਜਬੈ॥੧੨॥**

ਚਾਰ ਵਾਰ ਤੂੰ ਰਾਜਾ ਹੋ ਕੇ ਭਾਰੀ ਰਾਜ ਕਰੇਂਗਾ। ਪੰਜਵੀਂ ਵਾਰ ਜਦ ਤੂੰ ਪੈਦਾ ਹੋਵੇਂਗਾ ਤਾਂ ਤੈਨੂੰ ਮੌਨ ਗ਼ਾਰਕੀ ਹਾਕਮ ਦੀ ਪਦਵੀ ਪ੍ਰਾਪਤ ਹੋਵੇਗੀ॥੧੨॥

**ਹੁਇ ਕਰਤਾਰ ਕੋ ਇਮ ਹੀ ਭਾਣਾ। ਰਾਜ ਖਾਲਸਾ ਕਰਹਿ ਮਹਾਣਾ'।**
**ਇਮ ਕਹਿ ਸਤਿਗੁਰ ਚਢਿ ਕਰਿ ਚਲੇ। ਡੇਰਾ ਆਨਿ ਕਰਜੋ ਇਕ ਥਲੇ॥੧੩॥**

ਕਰਤਾਰ ਦਾ ਇਸ ਪ੍ਰਕਾਰ ਹੀ ਭਾਣਾ ਹੋਵੇਗਾ, ਖਾਲਸਾ ਮਹਾਨ ਰਾਜ ਕਰੇਗਾ।" ਇਸ ਪ੍ਰਕਾਰ ਕਹਿ ਕੇ ਸਤਿਗੁਰੂ ਜੀ ਘੋੜ ਸਵਾਰ ਹੋ ਕੇ ਚਲੇ ਗਏ ਤੇ ਇਕ ਸਥਾਨ 'ਤੇ ਆ ਕੇ ਡੇਰਾ ਕਰ ਲਿਆ॥੧੩॥

**ਕ੍ਰਮ ਕ੍ਰਮ ਮਗ ਉਲੰਘ ਕਰਿ ਆਏ। ਬਸਹਿ ਗ੍ਰਾਮ ਚਮਕੌਰ ਜਿਥਾਏ।**
**ਉਤਰ ਪਰੇ ਕਰਿਬੇ ਹਿਤ ਡੇਰਾ। ਆਇਓ ਸਕਲ ਵਹੀਰ ਪਿਛੇਰਾ॥੧੪॥**

ਚਲਦੇ-ਚਲਦੇ ਪੈਂਡਾ ਲੰਘ ਕੇ ਆ ਗਏ ਤੇ ਚਮਕੌਰ ਪਿੰਡ ਵਿਚ ਆ ਕੇ ਠਹਿਰ ਗਏ। ਡੇਰਾ ਕਰਨ ਵਾਸਤੇ ਉਤਾਰਾ ਕਰ ਲਿਆ ਤੇ ਸਾਰੀ ਵਹੀਰ ਪਿੱਛੋਂ ਆ ਗਈ॥੧੪॥

**ਸਗਲ ਤੁਰੰਗਮ ਦਏ ਲਗਾਇ। ਤ੍ਰਿਣ ਦਾਨਾ ਆਨਜੋ ਸਮੁਦਾਇ।**
**ਖਾਨ ਪਾਨ ਸਭਿਹਿਨਿ ਤਹਿਂ ਕਰਿਕੈ। ਭਈ ਜਾਮਨੀ ਸੁਪਤੇ ਪਰਿਕੈ॥੧੫॥**

ਸਾਰੇ ਘੋੜੇ ਬੰਨ੍ਹ ਦਿੱਤੇ ਤੇ ਸਿੱਖ ਸਮੂਹ ਘਾਹ ਅਤੇ ਦਾਣੇ ਲੈ ਕੇ ਆਏ। ਉਥੇ ਸਾਰੇ ਖਾ ਪੀ ਕੇ ਜਦ ਰਾਤ ਪਈ ਤਾਂ ਲੰਮੇ ਪੈ ਕੇ ਸੌਂ ਗਏ॥੧੫॥

**ਰਾਤ ਪਾਛਲੀ ਜਾਗਨਿ ਕਰੇ। ਗੁਰਬਾਣੀ ਕੋ ਸਿੰਘਨਿ ਰਰੇ।**
**ਸੱਦੂ ਮੱਦੂ ਆਸਾਵਾਰ। ਕੀਰਤਨ ਕਰਤੇ ਰਾਗ ਸੁਧਾਰਿ॥ ੧੬॥**

ਪਿਛਲੀ ਰਾਤ ਸਤਿਗੁਰੂ ਜੀ ਜਾਗ ਪਏ, ਸਿੰਘ ਗੁਰਬਾਣੀ ਦਾ ਪਾਠ ਕਰਨ ਲੱਗੇ। ਰਬਾਬੀ ਸੱਦੂ ਮੱਦੂ ਆਸਾ ਦੀ ਵਾਰ ਦਾ ਸ਼ੁਧ ਰਾਗਾਂ ਵਿਚ ਕੀਰਤਨ ਕਰਨ ਲੱਗੇ॥੧੬॥

**ਸੌਚ ਸ਼ਨਾਨ ਕਰਜੋ ਪ੍ਰਭੁ ਥਿਰੇ। ਵਸਤ੍ਰ ਸ਼ਸਤ੍ਰ ਕੋ ਪਹਿਰਨ ਕਰੇ।**
**ਭਈ ਪ੍ਰਾਤ ਪਿਖਿ ਥਲ ਅਭਿਰਾਮ। ਸਤਿਗੁਰ ਕੀਨਸਿ ਤਹਾਂ ਮੁਕਾਮ॥੧੭॥**

ਸਤਿਗੁਰੂ ਜੀ ਸੌਚ ਇਸ਼ਨਾਨ ਕਰਕੇ ਬੈਠ ਗਏ ਤੇ ਵਸਤਰ ਸ਼ਸਤਰ ਪਹਿਣ ਲਏ। ਸਵੇਰ ਹੋਣ 'ਤੇ ਸੁੰਦਰ ਸਥਾਨ ਵੇਖ ਕੇ ਸਤਿਗੁਰੂ ਜੀ ਨੇ ਉਥੇ ਮੁਕਾਮ ਕਰ ਲਿਆ॥੧੭॥

**ਦਿਵਸ ਚਢੇ ਤੇ ਸਿਖ ਸਮੁਦਾਏ। ਨਮੋ ਕਰਹਿਂ ਦੀਵਾਨ ਲਗਾਏ।**
**ਜਹਿਂ ਜਹਿਂ ਸੁਧ ਹੋਈ ਜਿਸ ਗਾਊਂ। ਦਰਸ਼ਨ ਹਿਤ ਆਏ ਚਿਤ ਚਾਊ॥੧੮॥**

ਦਿਨ ਚੜ੍ਹਨ 'ਤੇ ਸਾਰੇ ਸਿੱਖ ਆ ਗਏ ਤੇ ਨਮਸਕਾਰ ਕਰਕੇ ਦੀਵਾਨ ਵਿਚ ਬੈਠਦੇ ਜਾਂਦੇ ਸਨ। ਜਿੱਥੇ-ਜਿੱਥੇ ਜਿਸ ਪਿੰਡ ਵੀ ਖ਼ਬਰ ਪੁੱਜੀ, ਸਥਾਨਕ ਸਿੱਖ ਚਿੱਤ ਵਿਚ ਵੱਡਾ ਚਾਅ ਭਰ ਕੇ ਦਰਸ਼ਨਾਂ ਵਾਸਤੇ ਆ ਰਹੇ ਸਨ॥੧੮॥

**ਦੁਗਧ ਦਹੀਂ ਲੇ ਰਸਤ ਘਨੇਰੀ। ਅਰਪ ਉਪਾਇਨ ਬਹੁ ਤਿਸ ਬੇਰੀ।**
**ਪਸ਼ਚਮ ਦਿਸ਼ ਕੀ ਸੰਗਤਿ ਘਨੀ। ਸਤਿਗੁਰ ਕੀ ਸੁਧ ਇਤ ਕੀ ਸੁਨੀ॥੧੯॥**

ਦੁੱਧ ਦਹੀਂ ਤੇ ਬਹੁਤ ਰਸਦ ਲਿਆਏ ਤੇ ਉਸ ਸਮੇਂ ਸਾਰੇ ਉਪਹਾਰ ਅਰਪਣ ਕਰਨ ਲੱਗੇ। ਪੱਛਮ ਵਾਲੇ ਪਾਸੇ ਦੀ ਬਹੁਤ ਸੰਗਤ ਆਈ, ਜਦ ਉਨ੍ਹਾਂ ਨੇ ਸਤਿਗੁਰੂ ਜੀ ਦੇ ਏਧਰ ਆਉਣ ਦੀ ਖ਼ਬਰ ਸੁਣੀ॥੧੯॥

**ਇਕ ਦਿਨ ਬੀਤੇ ਸੋ ਚਲਿ ਆਈ। ਪ੍ਰੇਮੀ ਸਿੱਖ ਹੁਤੇ ਅਧਿਕਾਈ।**
**ਬਲਖ ਬੁਖਾਰਾ ਅਰੁ ਕੰਧਾਰ। ਗਜ਼ਨੀ, ਕਾਬਲ ਨਗਰ ਉਦਾਰ॥ ੨੦॥**

ਇਕ ਦਿਨ ਬੀਤਣ 'ਤੇ ਸੰਗਤ ਚਲ ਕੇ ਆ ਗਈ, ਉਹ ਸਾਰੇ ਵੱਡੇ ਪ੍ਰੇਮੀ ਸਿੱਖ ਸਨ। ਉਹ ਬਲਖ ਬੁਖਾਰੇ ਅਤੇ ਕੰਧਾਰ ਤੋਂ ਆਏ ਸਨ, ਗਜ਼ਨੀ ਆਦਿ ਕਾਬਲ ਦੇ ਵੱਡੇ ਨਗਰ ਹਨ॥੨੦॥

**ਪੁਰੀ ਜਲਾਲਾਵਾਦ ਪਿਸ਼ੌਰ। ਸਭਿ ਪੁਰਿ ਕੇ ਹ੍ਵੈ ਕੈ ਇਕ ਠੌਰ।**
**ਦਰਸ਼ਨ ਕਾਰਨ ਮਿਲਿ ਕਰਿ ਚਲੇ। ਆਇ ਗ੍ਰਾਮ ਚਮਕੌਰ ਸੁ ਮਿਲੇ॥੨੧॥**

ਜਲਾਲਾਬਾਦ ਅਤੇ ਪਿਸ਼ੌਰ ਦੇ ਨਗਰਾਂ ਤੋਂ ਵੀ ਆਏ ਸਨ, ਸਾਰੇ ਨਗਰਾਂ ਦੇ ਸਿੱਖ ਇਕ ਥਾਂ ਇਕੱਠੇ ਹੋ ਕੇ ਆਏ ਸਨ। ਦਰਸ਼ਨਾਂ ਵਾਸਤੇ ਮਿਲ ਕੇ ਚਲੇ ਸਨ, ਉਹ ਸਾਰੇ ਚਮਕੌਰ ਦੇ ਨਗਰ ਵਿਚ ਗੁਰੂ ਜੀ ਨੂੰ ਆ ਕੇ ਮਿਲੇ॥੨੧॥

**ਸਤਿਗੁਰ ਬੈਠੇ ਸਭਾ ਲਗਾਇ। ਸੰਗਤਿ ਲੇ ਅਕੋਰ ਸਮੁਦਾਇ।**
**ਅਰਪ ਅਰਪ ਕਰਿ ਪਗ ਸਿਰ ਧਰੈਂ। ਬੈਠਿ ਸਮੀਪ ਦਰਸ ਕੋ ਕਰੈਂ॥ ੨੨॥**

ਸਤਿਗੁਰੂ ਜੀ ਸਭਾ ਲਾ ਕੇ ਬੈਠੇ ਸਨ, ਸਾਰੀ ਸੰਗਤ ਬਹੁਤ ਉਪਹਾਰ ਲੈ ਕੇ ਆਈ। ਉਪਹਾਰ ਅਰਪਣ ਕਰ ਕਰ ਕੇ ਗੁਰੂ ਜੀ ਦੇ ਚਰਨਾਂ 'ਤੇ ਸਿਰ ਧਰਦੇ ਸਨ ਤੇ ਪਾਸ ਬੈਠ ਕੇ ਦਰਸ਼ਨ ਕਰਦੇ ਸਨ॥ ੨੨॥

**ਸਿੱਖ ਮੁਖੀ ਜੇ ਸੰਗਤ ਕੇਰੇ। ਹਾਥ ਜੋਰਿ ਬੋਲੇ ਤਿਸ ਬੇਰੇ।**
**'ਪ੍ਰਭੁ ਜੀ! ਦਰਸ਼ਨ ਹੋਇਓ ਭਲੇ। ਗੁਰ ਘਰ ਤੇ ਬਖਸ਼ਿਸ਼ ਕੁਝ ਮਿਲੇ'॥੨੩॥**

ਜਿਹੜੇ ਸੰਗਤ ਵਿਚ ਮੁਖੀ ਸਿੱਖ ਸਨ, ਉਸ ਸਮੇਂ ਉਹ ਹੱਥ ਜੋੜ ਕੇ ਬੋਲੇ, "ਪ੍ਰਭੂ ਜੀ! ਭਲੇ ਦਰਸ਼ਨ ਹੋਏ ਹਨ, ਗੁਰੂ ਘਰ ਤੋਂ ਕੁਝ ਬਖਸ਼ਿਸ਼ ਪ੍ਰਾਪਤ ਹੋਵੇ"॥੨੩॥

**'ਠਹਿਰਹੁ' ਸ੍ਰੀ ਗੁਰ ਬਾਕ ਅਲਾਵਹਿਂ। 'ਧਨ ਕੌ ਦੇਵੈਂਗੇ ਮਰਿਵਾਵੈਂ'।**
**ਸੁਨਿ ਸਿਖ ਤੂਸ਼ਨ ਭੇ ਧਰਿ ਤ੍ਰਾਸਾ। ਕਹਾਂ ਬਾਕ ਇਹ ਗੁਰੂ ਪ੍ਰਕਾਸ਼ਾ॥੨੪॥**

ਸ੍ਰੀ ਗੁਰੂ ਜੀ ਨੇ ਬਚਨ ਕੀਤਾ, "ਠਹਿਰੋ, ਧਨ ਦੇਵਾਂਗੇ ਤੇ ਮਰਵਾਵਾਂਗੇ।" ਇਹ ਸੁਣ ਕੇ ਸਿੱਖ ਡਰ ਧਾਰ ਕੇ ਚੁੱਪ ਹੋ ਗਏ, ਇਹ ਕਿਸ ਪ੍ਰਕਾਰ ਦਾ ਬਚਨ ਸਤਿਗੁਰੂ ਜੀ ਨੇ ਕੀਤਾ ਹੈ॥੨੪॥

**ਕਰਿ ਬਿਚਾਰ ਬੋਲੇ ਤਿਹਿ ਸਮੈ। 'ਦੇਹੁ ਹੁਕਮ ਧੰਦ ਕੌ ਹਮੈਂ।**
**ਅਰ ਬਖਸ਼ਹੁ ਜੀਵਨ ਕੀ ਖੁਸ਼ੀ। ਕ੍ਰਿਪਾ ਕਰਹੁ ਸੰਗਤਿ ਪਰ ਤੁਸੀਂ॥ ੨੫॥**

ਉਸ ਸਮੇਂ ਵਿਚਾਰ ਕਰਕੇ ਬੋਲੇ, "ਘਰ ਬਾਹਰ ਦੇ ਧੰਦੇ ਦਾ ਸਾਨੂੰ ਹੁਕਮ ਦੇਵੋ ਅਤੇ ਜੀਵਨ ਦੀ ਖੁਸ਼ੀ ਬਖ਼ਸ਼ੋ, ਆਪਣੀ ਸੰਗਤ 'ਤੇ ਤੁਸੀਂ ਕਿਰਪਾ ਕਰੋ॥੨੫॥

**ਪ੍ਰੇਮ ਧਰੇ ਦਰਸ਼ਨ ਕੋ ਆਏ। ਚਾਹੈਂ ਮਨੋਕਾਮਨਾ ਪਾਏ।**
**ਸਫਲ ਬਿਲੋਕਨਿ ਅਹੈ ਤੁਮਾਰਾ'। ਸੁਨਿ ਸ੍ਰੀ ਮੁਖ ਤੇ ਬਚਨ ਉਚਾਰਾ॥੨੬॥**

ਪ੍ਰੇਮ ਧਾਰ ਕੇ ਦਰਸ਼ਨਾਂ ਵਾਸਤੇ ਆਏ ਹਾਂ, ਮਨੋ ਕਾਮਨਾ ਪ੍ਰਾਪਤ ਕਰਨੀਆਂ ਚਾਹੁੰਦੇ ਹਾਂ, ਤੁਹਾਡੇ ਦਰਸ਼ਨਾਂ ਦਾ ਸਫਲ ਲਾਭ ਪ੍ਰਾਪਤ ਹੋਵੇ।" ਇਹ ਸੁਣ ਕੇ ਸਤਿਗੁਰੂ ਜੀ ਨੇ ਬਚਨ ਉਚਾਰਨ ਕੀਤਾ॥੨੬॥

*ਛੰਦ॥ 'ਬਰਸੈ ਬਾਦਲ ਖੁਸ਼ੀ ਕਰਿ ਜਲ ਲੇਯ ਨ ਖੇਤ। ਚਾਤ੍ਰਿਕ ਚੁਪਕਾ ਹੁਇ ਰਹਜੋ ਕਜਾ ਬਾਦਲ ਹੇਤ।*
*ਚੰਦਨ ਪਰਉਪਕਾਰ ਹਿਤ ਬਨ ਰਹੇ ਸੁਚੇਤ। ਗੰਗਾ ਪਾਪਾਂ ਦੂਰ ਹਿਤ ਕਜਾ ਨ੍ਹਾਇ ਅਦੇਤ।*
*ਗੁਰੂ ਬਿਚਾਰਾ ਕਜਾ ਕਰੈ, ਸਿਖ ਫਸਿਆ ਏਤ। ਮੀਠਾ ਦੇਵੈ ਬਾਲ ਨੂੰ ਓਹ ਮਾਂਗੇ ਰੇਤ।*
*ਘੜਾ ਲੱਜ ਹਥ ਖਸਮ ਦੇ ਕਜਾ ਕੂਪ ਨ ਦੇਤਿ। ਬਾਪ ਮਾਇ ਹਿਤ ਕਜਾ ਕਰੇ ਸੁਤ ਦੇਤਿ ਨ ਭੇਤ।*
*ਲੀਪਨ ਹਾਰੇ ਦੋਸ਼ ਕਜਾ ਭੀਤ ਗਿਰਦੀ ਰੇਤ। ਅਟਕਾ ਜਲ ਤਾ ਬੰਧੀਏ ਜਾਂ ਬੰਧਨਿਕੇਤ।*
*ਧਨ ਵਡਿਆਈ ਦੇਇ ਕਿਸ ਖਰ ਧੂੜੀ ਲੇਤਿ। ਭਾੜ ਵਿਚਾਰਾ ਸੀਤ ਕਿਉਂ ਜਾਂ ਝੁਲਕਾ ਦੇਤਿ।*
*ਧੰਦੇ ਅਟਕੇ ਸਿੱਖ ਸੁਣ ਪਰਵਾਰ ਸਮੇਤ। ਕਾਰੀਗਰ ਖਾਤੀ ਕਜਾ ਕਰੇ ਕਾਸ਼ਟ ਨਹੀਂ ਖੇਤ।*
*ਨਦੀ ਬਾਰ ਕਿਉਂ ਪੀਵੀਏ ਕੁਣੀਆ ਨਾਂ ਲੇਤ। ਖਾਣਾ ਕੀਕੂੰ ਪੱਕਣਾਂ ਜੇ ਅੱਗ ਨ ਨਿਕੇਤ।*
*ਬਿਨਾ ਸਮੇਂ ਤੇ ਬੁੱਧ ਨਹਿਂ ਕਿਆ ਹਠ ਕਾ ਹੇਤ। ਮਨ ਹੀ ਚੱਕ੍ਰ ਘੁਮਾਰ ਕਾ ਘੜਿ ਭਾਂਡੇ ਦੇਤਿ।*
*ਮੂਹ ਕਾ ਆਖਣ ਰੀਸ ਹੈ ਫਿਰ ਮਨ ਹੀ ਚੇਤਿ। ਪਹਿਲਾਂ ਮੰਗੇ ਸੰਗਤੀ ਗੁਰ ਦੇਣਮ ਹੇਤ।*
*ਕਰਮ ਕੜਾਕਾ ਹਾਥ ਕਾ ਮੂਹ ਮਾਰੈ ਸੇਤ। ਹਉਂ ਬਾਰ ਬਾਰ ਬਲਿਹਾਰਨੇ ਜਿਹ ਮਰ ਮਨ ਨੇਤ॥ ੧॥*

"ਬੱਦਲ ਆਪਣੀ ਖੁਸ਼ੀ ਕਰਕੇ ਵਰ੍ਹਦਾ ਹੈ, ਖੇਤ ਪਾਣੀ ਲਵੇ ਜਾਂ ਨਾ ਲਵੇ, ਜੇ ਚਾਤ੍ਰਿਕ ਚੁੱਪ ਰਹੇ ਭਾਵ ਮੂੰਹ ਬੰਦ ਰੱਖੇ ਤਾਂ ਬੱਦਲ ਦਾ ਸਵਾਂਤ ਬੂੰਦ ਵਸਾਉਣ ਦਾ ਹਿਤ ਕੀ ਕਰੇਗਾ। ਚੰਦਨ ਤਾਂ ਪਰਉਪਕਾਰ ਵਾਸਤੇ ਹੈ ਪਰ ਜੇ ਬਾਂਸ ਸੁਚੇਤ ਰਹੇ ਕਿ ਮੈਂ ਸੁਗੰਧੀ ਨਹੀਂ ਲੈਣੀ ਹੈ ਤਾਂ ਚੰਦਨ ਕੀ ਕਰੇਗਾ। ਗੰਗਾ ਦਾ ਹਿਤ ਪਾਪਾਂ ਨੂੰ ਦੂਰ ਕਰਨਾ, ਪਰ ਜੇ ਕੋਈ ਗੰਗਾ ਵਿਚ

ਇਸ਼ਨਾਨ ਕਰਨੋਂ ਅਚੇਤ ਰਹੇ ਭਾਵ ਕੁਤਾਹੀ ਕਰੇ ਤਾਂ ਇਸ ਵਿਚ ਗੰਗਾ ਦਾ ਕੀ ਕਸੂਰ ਹੈ। ਗੁਰੂ ਵਿਚਾਰਾ ਕੀ ਕਰੇ ਜੇ ਮਨੁੱਖ ਇਸ ਲੋਕ ਦੇ ਪਦਾਰਥਾਂ ਵਿਚ ਫੱਸਿਆ ਰਹੇ। ਮਾਂ ਵਿਚਾਰੀ ਕੀ ਕਰੇ ਜੇ ਉਹ ਬਾਲਕ ਨੂੰ ਖੰਡ ਦੇਵੇ ਤੇ ਅਗੋਂ ਰੇਤ ਮੰਗਦਾ ਹੋਵੇ। ਘੜਾ ਤੇ ਲੱਜ ਜੇ ਹੱਥ ਲੈ ਕੇ ਖਸਮ ਖੂਹ ਵਿਚ ਵਹਾਵੇ ਨਾ ਤਾਂ ਕੀ ਕਹੋਗੇ ਕਿ ਖੂਹ ਪਾਣੀ ਨਹੀਂ ਦੇ ਰਿਹਾ ਹੈ। ਜੇ ਪੁੱਤਰ ਆਪਣੇ ਦੁੱਖ ਸੁਖ ਦਾ ਭੇਦ ਮਾਪਿਆਂ ਨੂੰ ਨਾ ਦੇਵੇ ਤਾਂ ਮਾਪਿਆਂ ਦਾ ਹਿਤ ਕੀ ਕਰੇ। ਲਿੱਪਣ ਵਾਲੇ ਦਾ ਇਸ ਵਿਚ ਕੀ ਦੋਸ਼ ਹੈ ਜੇ ਰੇਤ ਦੀ ਕੰਧ ਡਿੱਗਦੀ ਜਾਂਦੀ ਹੈ। ਜਲ ਅੱਗੇ ਬੰਨ੍ਹ ਤਾਂ ਬੰਨ੍ਹੀਏ ਜੇ ਘਰ ਵਿਚ ਬੰਨ੍ਹ ਲਾਉਣ ਵਾਲੀ ਸਮੱਗਰੀ ਹੋਵੇ। ਧਨ ਦੀ ਵਡਿਆਈ ਕਿਸੇ ਖੋਤੇ ਨੂੰ ਦਿੱਤੀ ਜਾਵੇ ਜੇ ਉਹ ਮਿੱਟੀ ਅਤੇ ਧਨ ਨੂੰ ਇਕੋ ਜਿਹਾ ਸਮਝਦਾ ਹੋਵੇ। ਭੱਠ ਵਿਚਾਰਾ ਕਿਵੇਂ ਠਰੇ ਜੇ ਝੁਲਕਾ ਦੇਣ ਵਾਲਾ ਝੁਲਕ ਦੇਈ ਜਾਂਦਾ ਹੈ। ਸੁਣ ਹੇ ਸਿੱਖਾ ! ਜੇ ਤੁਸੀਂ ਪਰਿਵਾਰ ਸਮੇਤ ਧੰਦਿਆਂ ਵਿਚ ਫਸੇ ਹੋ ਤਾਂ ਗੁਰੂ ਵਿਚਾਰਾ ਕੀ ਕਰੇ। ਕਾਰੀਗਰ ਤਰਖਾਣ ਵਿਚਾਰਾ ਕੀ ਕਰੇ ਜੇ ਖੇਤ ਵਿਚ ਲੱਕੜ ਹੀ ਨਹੀਂ ਹੈ। ਨਦੀ ਦੇ ਪਾਣੀ ਨੂੰ ਕਿਵੇਂ ਪੀਵੀਏ ਜੇ ਬੁੱਕ ਨਹੀਂ ਭਰਦਾ, ਖਾਣਾ ਕਿਵੇਂ ਪੱਕੇਗਾ ਜੇ ਘਰ ਵਿਚ ਅੱਗ ਹੀ ਨਹੀਂ ਹੈ। ਬੁੱਧੀ ਤਾਂ ਸਮਾਂ ਲੱਗ ਕੇ ਹੀ ਆਉਂਦੀ ਹੈ, ਹਠ ਕਰਨ ਦਾ ਕੀ ਲਾਭ। ਜੇ ਘੁਮਾਰ ਦਾ ਮਨ ਹੀ ਚੱਕਰ ਬਣੇ ਤਾਂ ਕੀ ਉਹ ਭਾਂਡੇ ਘੜ ਸਕਦਾ ਹੈ, ਭਾਵ ਕੇਵਲ ਸੰਕਲਪ ਨਾਲ ਹੀ ਮਿੱਟੀ ਅਤੇ ਚੱਕ ਤੋਂ ਬਗੈਰ ਭਾਂਡੇ ਨਹੀਂ ਬਣਾਏ ਜਾ ਸਕਦੇ। ਮੂੰਹ ਦਾ ਕਹਿਣਾ ਤਾਂ ਰੀਸ਼ ਮਾਤਰ ਹੈ, ਕੁਝ ਬਣੇਗਾ ਤਦ ਹੀ ਜੇ ਮਨ ਵਿਚ ਚਿੰਤਨ ਕਰੇਗਾ। ਪਹਿਲਾਂ ਸੰਗਤ ਨੇ ਮੰਗਿਆ, ਪਰ ਜਦੋਂ ਗੁਰੂ ਜੀ ਦਾ ਦੇਣ ਦਾ ਹਿਤ ਹੋਇਆ ਤਦ ਆਪਣੇ ਕਰਮ ਦਾ ਤਮਾਚਾ ਆਪਣੇ ਹੱਥੀਂ ਆਪਣੇ ਮੂੰਹ 'ਤੇ ਮਾਰ ਕੇ ਮੂੰਹ ਬੱਗਾ ਕਰ ਲਿਆ। ਜਿਸ ਨੇ ਮਨ ਨੂੰ ਮਾਰਿਆ ਹੈ ਉਸ ਤੋਂ ਵਾਰ-ਵਾਰ ਮੈਂ ਸਦਕੇ ਜਾਂਦਾ ਹਾਂ'' ॥੧॥

*ਚੌਪਈ-* **ਸੁਨਿ ਸਿੱਖਹੁ ਮਨ ਨਹੀਂ ਬਿਚਾਰੀ। ਤੁਮਰੇ ਹਿਤ ਹਮ ਗਿਰਾ ਉਚਾਰੀ।**
**ਠਹਿਰਹੁ ਮਨ ਠਹਿਰਾਵਨ ਕਹਜੋ। ਇਹ ਤੁਮ ਅਰਥ ਨ ਉਰ ਮਹਿਂ ਲਹਜੋ॥੨੭॥**

ਸੁਣੋ ਸਿੱਖੋ ! ਤੁਸੀਂ ਮਨ ਵਿਚ ਨਹੀਂ ਵਿਚਾਰਿਆ ਹੈ, ਤੁਹਾਡੇ ਵਾਸਤੇ ਅਸੀਂ ਬਚਨ ਕੀਤੇ ਸਨ। ਤੁਹਾਨੂੰ ਮਨ ਨੂੰ ਠਹਿਰਾਵਣ ਵਾਸਤੇ ਕਿਹਾ ਸੀ, ਇਹ ਅਰਥ ਤੁਸੀਂ ਹਿਰਦੇ ਵਿਚ ਨਹੀਂ ਜਾਣਿਆ ਹੈ॥੨੭॥

**ਦੇਹਿਂ ਮੁਕਤਿ ਧਨ ਸਤਿਗੁਰ ਭਲੇ। ਇਹ ਭੀ ਅਰਥ ਨ ਮਤਿ ਮਹਿਂ ਮਿਲੇ।**
**ਮਰਵਾਵਹਿੰਗੇ ਕੀਨ ਉਚਾਰੇ। ਅਰਥ ਕਿ ਕਾਟਹਿਂ ਜਨਮ ਤੁਮਾਰੇ॥੨੮॥**

ਜੋ ਧਨ ਦੇਣਾ ਕਿਹਾ ਸੀ, ਉਹ ਮੁਕਤੀ ਰੂਪੀ ਧਨ ਦੇਣਾ ਕਿਹਾ ਸੀ। ਇਹ ਅਰਥ ਤੁਹਾਡੀ ਬੁੱਧੀ ਵਿਚ ਨਹੀਂ ਸਮਾਇਆ ਹੈ। ਮਰਵਾਵਾਂਗੇ, ਉਚਾਰਨ ਕੀਤਾ ਸੀ ਕਿ ਤੁਹਾਡੇ ਸਾਰੇ ਜਨਮ ਮਰਨ ਕੱਟ ਦਿਆਂਗੇ॥੨੮॥

**ਘਰਿ ਕੋ ਹੀ ਧੰਦਾ ਤੁਮ ਚਹਿਯੋ। ਅਜਹੂੰ ਸ਼ੇਸ਼ ਕਰਮ ਕੋ ਰਹਿਯੋ।**
**ਤਊ ਨ ਸਹਿੰਸਾ ਉਰ ਮਹਿਂ ਧਰੋ। ਬਿਲਮ ਕਛੂ, ਨ ਉਤਾਵਲ ਕਰੋ॥੨੯॥**

ਤੁਸੀਂ ਆਪਣੇ ਘਰ ਦਾ ਹੀ ਧੰਦਾ ਚਾਹੁੰਦੇ ਹੋ, ਅਜੇ ਤੁਹਾਡਾ ਬਾਕੀ ਕਰਮ ਮੁਕਤੀ ਵਿਚ ਰੁਕਾਵਟ ਬਣ ਕੇ ਖੜ੍ਹੇ ਹਨ। ਫਿਰ ਵੀ ਦਿਲ ਵਿਚ ਸੰਸਾ ਨਾ ਧਾਰਨ ਕਰੋ, ਥੋੜ੍ਹੀ ਦੇਰ ਹੈ, ਕਾਹਲੀ ਨਾ ਕਰੋ॥੨੯॥

**ਪਰਚੋ ਸ਼ਬਦ ਸਾਥ ਲਿਵਲੀਨ। ਹਰਿ ਕੀਰਤਨ ਤੁਮਕੋ ਗੁਰ ਦੀਨ।**
**ਤਾਰਹਿਗੋ ਜਗ ਸਿਦਕ ਤੁਮਾਰਾ। ਰਹਹੁ ਸੁਚੇਤ' ਸੁ ਹੁਕਮ ਉਚਾਰਾ॥੩੦॥**

ਸ਼ਬਦ ਵਿਚ ਲਿਵਲੀਨ ਹੋ ਕੇ ਜੁੜੇ ਰਹੋ, ਗੁਰੂ ਜੀ ਨੇ ਤੁਹਾਨੂੰ ਹਰੀ ਦਾ ਕੀਰਤਨ ਦਿੱਤਾ ਹੈ। ਜਗਤ ਵਿਚ ਤੁਹਾਡਾ ਸਿਦਕ ਹੀ ਤੁਹਾਨੂੰ ਤਾਰੇਗਾ ਇਸ ਕਰਕੇ ਸੁਚੇਤ ਰਹੋ'' ਇਸ ਪ੍ਰਕਾਰ ਗੁਰੂ ਜੀ ਨੇ ਸ੍ਰੇਸ਼ਟ ਹੁਕਮ ਉਚਾਰਨ ਕੀਤਾ॥੩੦॥

**'ਹਮ ਭੀ ਨਦੀ ਨ ਉਤਰਹਿਂ ਪਾਰ। ਬਸਿ ਹੈਂ ਆਨੰਦ ਪੁਰੀ ਉਰਾਰ।**
**ਸ਼੍ਰੀ ਅੰਮ੍ਰਿਤਸਰ ਪਹੁਂਚਹੁਂ ਨਾਂਹਿ। ਰਹੈਂ ਉਰੇ ਕੇ ਦੇਸ਼ਨਿ ਮਾਂਹਿ॥੩੧॥**

''ਅਸੀਂ ਵੀ ਨਦੀ ਦੇ ਪਾਰ ਉਤਾਰਾ ਨਹੀਂ ਕਰਾਂਗੇ, ਅਨੰਦਪੁਰ ਵਿਚ ਉਰਾਰ ਹੀ ਵਸਾਂਗੇ। ਸ੍ਰੀ ਅੰਮ੍ਰਿਤਸਰ ਨਹੀਂ ਪਹੁੰਚਾਂਗੇ, ਉਰਲੇ ਦੇਸ਼ਾਂ ਵਿਚ ਹੀ ਰਹਾਂਗੇ॥੩੧॥

ਰਾਮਦਾਸ ਸਰ ਸੰਗਤੀ ਨਾਵੈ ਸਭਿ ਨਿੱਤ। ਛੇ ਜੋਜਨ ਗੁਰ ਨਗਰ ਵਸ ਹਮ ਅਵਾਹਿੰ ਮਿੱਤ।
ਬੈਠ ਦੁਲੀਚੇ ਚਮਰ ਢੂਲ ਸਿੱਖ ਦਰਸ਼ਨ ਚਿੱਤ। ਸਿੰਘ ਲਾਖ ਦਸ ਏਕਠੇ ਗਜ ਬਾਜ ਸਮੇਤ।
ਲੂਟ ਪਿਆਰੀ ਮੇਰਿਆਂ ਘਰ ਧਨ ਕਾ ਖੇਤ। ਸਭ ਸੰਗਤ ਨੂੰ ਮੇਲ ਲੈ ਕੋ ਕਰੋਂ ਨ ਛੇਤ।
ਪਹਿਲਾਂ ਆਵੈ ਉਦੇ ਸਿੰਘ ਫਿਤਕਾਰੀ ਫੇਤ। ਭਾਣਾ ਮੰਨਿਆਂ ਸੀਸ ਪਰ ਹੋਇੰ ਜੀਵਨ ਜੇਤਿ' ॥ ੨ ॥

ਰਾਮਦਾਸ ਸਰੋਵਰ ਵਿਚ ਸੰਗਤ ਨਿੱਤ ਇਸ਼ਨਾਨ ਕਰੇਗੀ, ਛੇ ਜੋਜਨ ਗੁਰੂ ਦੀ ਨਗਰੀ ਵਿਚ ਵਸ ਕੇ, ਹੇ ਮਿੱਤਰ ! ਫਿਰ ਅਸੀਂ ਆਵਾਂਗੇ। ਸਿੱਖ ਸੰਗਤ ਵਿਚ ਬੈਠਾਂਗੇ, ਚੌਰ ਹੋਵੇਗਾ ਤੇ ਸਾਡੇ ਚਿੱਤ ਦੀ ਚਾਹਤ ਅਨੁਸਾਰ ਦਰਸ਼ਨ ਕਰਨਗੇ। ਦਸ ਲੱਖ ਸਿੰਘ ਹਾਥੀ ਘੋੜਿਆਂ ਸਮੇਤ ਇਕੱਠੇ ਹੋਣਗੇ। ਮੇਰੇ ਸਿੱਖਾਂ ਦੇ ਘਰਾਂ ਵਿਚ ਏਨਾ ਧਨ ਹੋਵੇਗਾ ਕਿ ਮਾਨੋ ਘਰ ਧਨ ਦਾ ਖੇਤ ਹੋਵੇਗਾ ਤੇ ਮੇਰੇ ਸਿੱਖਾਂ ਨੂੰ ਧਨ ਲੁਟਾਉਣਾ ਪਿਆਰਾ ਹੋਵੇਗਾ ਭਾਵ ਉਹ ਬੜੇ ਦਾਨੀ ਹੋਣਗੇ। ਸਾਰੀ ਸੰਗਤ ਨੂੰ ਮੇਲ ਲਵਾਂਗੇ ਕਿਸੇ ਨੂੰ ਵੀ ਛੇਕਣਾ ਨਹੀਂ ਕਰਾਂਗੇ। ਪਹਿਲਾਂ ਉਦੇ ਸਿੰਘ ਫ਼ਤਹਿ ਕਰਨ ਵਾਲੇ ਤੁਰਕਾਂ ਨੂੰ ਫਤਹਿ ਕਰੇਗਾ। ਉਦੇ ਸਿੰਘ ਨੇ ਸਿਰ ਤੇ ਭਾਣਾ ਮੰਨਣਾ ਹੈ, ਇਸ ਕਰਕੇ ਜ਼ਿੰਦਗੀ ਦੇ ਜਿੱਤਣ ਵਾਲਾ ਹੋਵੇਗਾ'' ॥੨ ॥

ਚੌਪਈ- ਇਮ ਸਤਿਗੁਰ ਕੇ ਬਾਕ ਸੁਹਾਏ ॥ ਸੁਨਿ ਕਰਿ ਸਿਖ ਮਨ ਮਹੁਂ ਪਛੁਤਾਏ।
ਗੁਰ ਕੋ ਬਾਕ ਨ ਉਚਿਤ ਹਟਾਵਨ। ਮਾਨਹਿੰ ਸ਼ਰਧਾ ਜੁਤਿ ਸੁਖ ਪਾਵਨ ॥੩੨ ॥

ਇਸ ਪ੍ਰਕਾਰ ਸਤਿਗੁਰੂ ਜੀ ਦੇ ਬਚਨ ਸੁਹਾਏ, ਜਿਨ੍ਹਾਂ ਨੂੰ ਸੁਣ ਕੇ ਸਿੱਖ ਮਨ ਵਿਚ ਬਹੁਤ ਪਛੁਤਾਏ। ਗੁਰੂ ਦੇ ਬਚਨਾਂ ਨੂੰ ਟੋਕਣਾ ਨਹੀਂ ਚਾਹੀਦਾ, ਜਿਹੜੇ ਸ਼ਰਧਾ ਸਹਿਤ ਮੰਨਦੇ ਹਨ, ਉਹ ਸੁਖ ਪਾਉਂਦੇ ਹਨ ॥੩੨ ॥

ਅਪਨੋ ਹਿਤ ਮਾਨਨ ਮਹਿਂ ਜਾਨਹਿਂ। ਮਹਾਂ ਅਹਿਤ ਜੇ ਮੋਰਨ ਠਾਨਹਿਂ।
ਸਕਲ ਖਾਲਸੇ ਗੁਰ ਬਚ ਸੁਨੇ। ਦਾਤ ਪ੍ਰਭੂ ਕੀ ਲਖੀ ਨ ਗੁਨੇ ॥ ੩੩ ॥

ਜੇ ਬਚਨ ਮੰਨਣ ਵਿਚ ਆਪਣਾ ਹਿਤ ਜਾਣੇ ਪਰ ਜੇ ਬਚਨ ਮੋੜਨਾ ਕਰੀਏ ਤਾਂ ਮਹਾਨ ਬਦੀ ਕਰਨ ਵਾਲਾ ਕਾਰਜ ਹੈ। ਸਾਰੇ ਖਾਲਸੇ ਨੇ ਗੁਰੂ ਦੇ ਬਚਨ ਸੁਣੇ ਤੇ ਗੁਰੂ ਜੀ ਦੀ ਦਾਤ ਨੂੰ ਸਮਝ ਲਿਆ ਤੇ ਜਾਣ ਲਿਆ ਕਿ ਅਸੀਂ ਨਿਰਗੁਣੇ ਹਾਂ ॥੩੩ ॥

ਸ੍ਰੀ ਗੁਰੁ ਬਾਸ ਕੀਨ ਚਮਕੌਰ। ਸੰਗਤਿ ਘਨੀ ਬਸੀ ਤਿਸ ਠੌਰ।
ਆਨੰਦਪੁਰਿ ਮਹਿਂ ਸੁਧਿ ਜਬਿ ਗਈ। ਸੈਨਾਂ ਸਿੰਘਨ ਆਵਤਿ ਭਈ ॥੩੪ ॥

ਗੁਰੂ ਜੀ ਨੇ ਚਮਕੌਰ ਵਿਚ ਵਾਸਾ ਕੀਤਾ, ਬਹੁਤ ਸੰਗਤ ਉਸ ਥਾਂ ਠਹਿਰ ਗਈ। ਜਦ ਅਨੰਦਪੁਰ ਵਿਚ ਖ਼ਬਰ ਪੁੱਜੀ ਕਿ ਸਿੰਘਾਂ ਦੀ ਸੈਨਾ ਆ ਰਹੀ ਹੈ ॥੩੪ ॥

ਅਪਰ ਸਮਾਜ ਘਨੋ ਚਲਿ ਆਯੋ। ਜੋ ਜੋ ਚਹਿਯਹਿ ਸੋ ਮੰਗਵਾਯੋ।
ਡੇਰਾ ਭਯੋ ਗੁਰੂ ਕੋ ਭਾਰੀ। ਰਾਖੇ ਦੂਤ ਲਗਾਇ ਪਹਾਰੀ ॥ ੩੫ ॥

ਤਾਂ ਹੋਰ ਬਹੁਤ ਸਮਾਜ ਚਲ ਕੇ ਆਇਆ, ਜੋ-ਜੋ ਚਾਹੀਦਾ ਸੀ ਸੋ ਮੰਗਵਾਇਆ। ਗੁਰੂ ਜੀ ਦਾ ਭਾਰੀ ਡੇਰਾ ਲੱਗ ਗਿਆ। ਪਹਾੜੀਆਂ ਨੇ ਸੂਹੇ ਛੱਡੇ ਹੋਏ ਸਨ ॥੩੫ ॥

ਚਿਤਵਤਿ ਦ੍ਵੈਸ਼ ਗੁਰੂ ਕੇ ਸੰਗ। ਸੈਨਪ ਤੁਰਕ ਕਰਹਿ ਕੋ ਜੰਗ।
ਕਰਤੇ ਰਹੇ ਪ੍ਰਤੀਖਨ ਸਦਾ। ਕੋ ਉਮਰਾਵ ਲਰਾਵੈਂ ਕਦਾ ॥ ੩੬ ॥

ਗੁਰੂ ਜੀ ਨਾਲ ਈਰਖਾ ਵਿਚਾਰ ਕੇ ਕਿ ਕੋਈ ਤੁਰਕ ਸੈਨਾਪਤੀ ਗੁਰੂ ਜੀ ਨਾਲ ਜੰਗ ਕਰੇ, ਸਦਾ ਇੰਤਜ਼ਾਰ ਕਰਦੇ ਰਹੇ ਜਾਂ ਕਦੀ ਕਿਸੇ ਉਮਰਾਵ ਨੂੰ ਗੁਰੂ ਜੀ ਨਾਲ ਲੜਾ ਦੇਈਏ ਇਸ ਬਾਰੇ ਵੀ ਸੋਚਦੇ ਰਹਿੰਦੇ ਸਨ ॥੩੬ ॥

*ਪੰਜਵੀਂ ਰੁੱਤ ਦਾ ਇਕੱਤੀਵਾਂ ਅਧਿਆਇ ਸਮਾਪਤ ਹੋਇਆ ॥੩੧ ॥*

# ਅਧਿਆਇ ਬੱਤੀਵਾਂ

*ਸੈਦਾ ਬੇਗ ਸ਼ਰਨ ਆਇਆ*

*ਦੋਹਰਾ-* ਦ੍ਵੈ ਉਮਰਾਵ ਲਹੌਰ ਕੇ ਦਿੱਲੀ ਕੇ ਮਗ ਜਾਤਿ।
ਭੀਮ ਚੰਦ ਸੁਨਿ ਬਾਤ ਕੋ ਘਾਤ ਜਾਨਿ ਭਲਿ ਭਾਂਤਿ॥ ੧॥

ਲਾਹੌਰ ਦੇ ਦੋ ਉਮਰਾਵ ਦਿੱਲੀ ਵੱਲ ਜਾ ਰਹੇ ਸਨ। ਭੀਮ ਚੰਦ ਨੇ ਜਦ ਸੁਣਿਆ ਤਾਂ ਭਲੀ ਭਾਂਤ ਇਸ ਨੂੰ ਇਕ ਚੰਗਾ ਮੌਕਾ ਜਾਣਿਆ॥੧॥

*ਚੌਪਈ-* ਆਦਿਕ ਭੂਪਚੰਦ ਹੰਡੂਰੀ। ਸਭਿ ਕੇ ਸੰਗ ਗਿਨੀ ਬਿਧਿ ਰੂਰੀ।
'ਔਚਕ ਆਨਿ ਬਨੀ ਕਜੋਂ ਟਰੋ। ਤੁਰਕ ਲਰਾਵਹੁ ਆਪ ਨ ਲਰੋ॥੨॥

ਭੂਪ ਚੰਦ ਹੰਡੂਰੀ ਆਦਿ ਨਾਲ ਉਸ ਨੇ ਚੰਗੀ ਵਿਧੀ ਨਾਲ ਗੱਲ ਗਿਣੀ ਮਿਥੀ। "ਅਚਾਨਕ ਹੁਣ ਗੱਲ ਆ ਬਣੀ ਹੈ, ਹੁਣ ਟਾਲਾ ਨਾ ਕਰੀਏ, ਤੁਰਕਾਂ ਨੂੰ ਜੰਗ ਕਰਨ ਲਈ ਲਾਵੋ, ਆਪ ਨਾ ਲੜੋ॥੨॥

ਕੇਤਿਕ ਦਰਬ ਦੇਉ ਉਮਰਾਊ। ਸਤਿਗੁਰ ਪੁਰਿ ਬਾਹਰ ਪਰਥਾਊ।
ਨਹੀਂ ਦੁਰਗ ਬਡ ਲਰਿਬੇ ਕਾਰਨ। ਥੋਰੇ ਸਿੰਘ ਧਰੇ ਹਥੀਆਰਨਿ॥੩॥

ਇਨ੍ਹਾਂ ਉਮਰਾਵ ਨੂੰ ਕਾਫੀ ਧਨ ਦੇਈਏ, ਇਸ ਵੇਲੇ ਸਤਿਗੁਰੂ ਜੀ ਅਨੰਦਪੁਰ ਤੋਂ ਬਾਹਰ ਪਰਾਏ ਸਥਾਨ ਵਿਚ ਹਨ, ਲੜਾਈ ਵਾਸਤੇ ਕੋਈ ਵੱਡਾ ਕਿਲ੍ਹਾ ਵੀ ਨਹੀਂ ਹੈ, ਥੋੜ੍ਹੇ ਸਿੰਘ ਹਥਿਆਰ ਝਟ ਧਰ ਦੇਣਗੇ॥੩॥

ਆਪ ਆਪਨੇ ਅਹੈਂ ਟਿਕਾਨੇ। ਸੋ ਨਹਿੰ ਪਹੁੰਚ ਸਕਹਿੰ ਤਿਸ ਥਾਨੇ।
ਭੇੜ ਅਚਾਨਕ ਹੀ ਬਨ ਜਾਇ। ਕੌਨ ਲਰੈ ਤੁਰਕਨਿ ਅਗਵਾਇ॥੪॥

ਦੂਸਰੇ ਸਿੰਘ ਆਪ ਆਪਣੇ ਟਿਕਾਣਿਆਂ ਵਿਚ ਹਨ, ਉਹ ਚਮਕੌਰ ਵਿਚ ਨਹੀਂ ਪਹੁੰਚ ਸਕਣਗੇ। ਅਚਾਨਕ ਹੀ ਭੇੜ ਬਣ ਜਾਵੇਗਾ, ਤੁਰਕਾਂ ਦੇ ਸਾਹਮਣੇ ਫਿਰ ਕੌਣ ਲੜੇਗਾ॥੪॥

ਲੂਟ ਜਾਵਹਿ ਸਤਿਗੁਰ ਕੋ ਡੇਰਾ। ਕਿਮ ਹੂੰ ਬਚੈ ਨ,ਹੁਇ ਭਟ ਭੇਰਾ।
ਹਤਜੋ ਜਾਇ ਗੁਰ ਕਿਧੌਂ ਪਲਾਏ। ਹਮਰੀ ਬਾਤ ਭਲੀ ਬਨਿ ਜਾਏ॥੫॥

ਸਤਿਗੁਰੂ ਦਾ ਡੇਰਾ ਲੁਟਿਆ ਜਾਵੇਗਾ, ਕਿਸੇ ਤਰ੍ਹਾਂ ਵੀ ਬਚੇਗਾ ਨਹੀਂ, ਸੂਰਮਿਆਂ ਦਾ ਭੇੜ ਹੋਵੇਗਾ। ਗੁਰੂ ਜੀ ਮਾਰੇ ਜਾਣਗੇ ਜਾਂ ਭੱਜ ਜਾਣਗੇ, ਸਾਡੀ ਗੱਲ ਭਲੀ ਪ੍ਰਕਾਰ ਬਣ ਜਾਵੇਗੀ॥੫॥

ਨਹਿੰ ਕਲਗੀਧਰ ਕਰਹਿ ਬਿਗਾਰਾ। ਹਮਰੋ ਦੇਸ਼ ਨ੍ਰਿਭੈ ਹੁਇ ਸਾਰਾ'।
ਇਮ ਗਿਨਿ ਸਭਿਨਿ ਪ੍ਰਧਾਨ ਪਠਾਏ। ਮਿਲੇ ਪੰਥ ਮਹਿੰ ਹੁਇ ਅਗੁਵਾਏ॥੬॥

ਫਿਰ ਕਲਗੀਧਰ ਸਾਡਾ ਵਿਗਾੜ ਨਹੀਂ ਕਰਨਗੇ, ਸਾਡਾ ਸਾਰਾ ਦੇਸ਼ ਨਿਰਭੈ ਹੋ ਜਾਵੇਗਾ।" ਇਸ ਪ੍ਰਕਾਰ ਗਿਣ ਮਿੱਥ ਕੇ ਸਾਰਿਆਂ ਨੇ ਵਜ਼ੀਰ ਭੇਜੇ, ਜਿਹੜੇ ਉਮਰਾਵਾਂ ਨੂੰ ਰਾਹ ਵਿਚ ਅਗਾਊਂ ਜਾ ਕੇ ਮਿਲ ਪਏ॥੬॥

ਸਭਿ ਰਾਜਨ ਕੋ ਕਹਜੋ ਸੁਨਾਯੋ। ਲਘੁ ਦਲ ਜੁਤਿ ਗੁਰ ਸਿਵਰ ਬਤਾਯੋ।
ਮਜਲ ਮਜਲ ਪ੍ਰਤਿ ਦਰਬ ਹਜ਼ਾਰ। ਹਮਰੋ ਕਾਰਜ ਦੇਹੁ ਸੁਧਾਰਿ॥ ੭॥

ਸਾਰੇ ਰਾਜਿਆਂ ਦਾ ਕਿਹਾ ਹੋਇਆ ਸੁਣਾਇਆ, ਥੋੜ੍ਹੀ ਸੈਨਾ ਸਹਿਤ ਗੁਰੂ ਜੀ ਨੇ ਡੇਰਾ ਲਾਇਆ ਹੈ। ਹਰ ਮੰਜ਼ਲ ਪ੍ਰਤੀ ਹਜ਼ਾਰਾਂ ਦਾ ਧਨ ਦੇਵਾਂਗੇ, ਸਾਡਾ ਕਾਰਜ ਸੁਧਾਰ ਦੇਵੋ॥੭॥

ਹਜ਼ਰਤ ਕੇ ਸੰਗ ਸਦਾ ਬਖੇਰਾ। ਖੁਸ਼ੀ ਹੋਇ ਸੁਨਿ ਕੈ ਤਿਸ ਬੇਰਾ।
ਲੁਦਕ ਨਗਰ ਕੇ ਪੰਥ ਨ ਜਾਵਹੁ। ਘਾਟ ਦੂਸਰੇ ਸੁਗਮ ਸਿਧਾਵਹੁ॥ ੮॥

ਗੁਰੂ ਜੀ ਦਾ ਔਰੰਗਜ਼ੇਬ ਨਾਲ ਸਦਾ ਝਗੜਾ ਰਹਿੰਦਾ ਹੈ, ਬਾਦਸ਼ਾਹ ਇਸ ਬਾਰੇ ਸੁਣ ਕੇ ਪ੍ਰਸੰਨ ਹੋਵੇਗਾ। ਲੁਧਿਆਣਾ ਨਗਰ ਦੇ ਰਾਹ ਨਾ ਜਾਵੋ, ਦੂਸਰੇ ਪੱਤਣ ਰਾਹੀਂ ਸੌਖੇ ਹੀ ਚਲੇ ਜਾਵੋ॥੮॥

ਪਰਲੇ ਪਾਰ ਗ੍ਰਾਮ ਚਮਕੌਰ। ਬੁਰਜ ਨ ਦੁਰਗ ਅਟਾ ਤਿਸ ਠੌਰ।
ਥਲ ਮਦਾਨ ਮਹਿਂ ਉਤਰਜੋ ਡੇਰਾ। ਪਰਹੁ ਅਚਾਨਕ ਲੀਜੈ ਘੇਰਾ'॥ ੯॥

ਪਰਲੇ ਪਾਰ ਚਮਕੌਰ ਪਿੰਡ ਹੈ, ਉਥੇ ਗੁਰੂ ਜੀ ਪਾਸ ਕੋਈ ਬੁਰਜ ਵੀ ਨਹੀਂ, ਕਿਲ੍ਹਾ ਵੀ ਨਹੀਂ ਤੇ ਕੋਈ ਅਟਾਰੀ ਵੀ ਨਹੀਂ। ਖੁਲ੍ਹੇ ਮੈਦਾਨ ਵਿਚ ਡੇਰਾ ਉਤਰਿਆ ਹੈ, ਅਚਾਨਕ ਪੈ ਕੇ ਘੇਰ ਲਵੋ''॥੯॥

ਸੈਦਾਬੇਗ ਏਕ ਕੋ ਨਾਉਂ। ਅਲਫਖਾਨ ਦੂਸਰ ਉਮਰਾਉ।
ਸੁਨਿ ਕਰਿ ਦੌਨ ਲੋਭ ਕੇ ਪ੍ਰੇਰੇ। ਤਿਸੀ ਪੰਥ ਮਹਿਂ ਪਾਇਨ ਗੇਰੇ॥ ੧੦॥

ਇਕ ਉਮਰਾਵ ਦਾ ਨਾਮ ਸੈਦਾ ਬੇਗ ਸੀ ਤੇ ਦੂਸਰਾ ਅਲਫ਼ਖਾਨ ਸੀ। ਇਹ ਸੁਣ ਕੇ ਦੋਵੇਂ ਲੋਭ ਨਾਲ ਪ੍ਰੇਰੇ ਗਏ, ਦੱਸੇ ਹੋਏ ਰਾਹ 'ਤੇ ਹੀ ਚਲ ਪਏ॥੧੦॥

ਸਤੁੱਦ੍ਰਵ ਉਲੰਘਿ ਆਇ ਦਲ ਸਾਰਾ। ਸੁਨਜੋਂ ਖਾਲਸੇ ਬਜਤਿ ਨਗਾਰਾ।
ਇਤਨੇ ਮਹਿਂ ਇਕ ਨਰ ਚਲਿ ਆਯੋ। ਦਲ ਮਹਿਂ ਹੁਤੋ ਭੇਤ ਸਭਿ ਲਜਾਯੋ॥੧੧॥

ਸਤਲੁਜ ਨੂੰ ਲੰਘ ਕੇ ਸਾਰਾ ਲਸ਼ਕਰ ਆ ਗਿਆ, ਖਾਲਸੇ ਨੇ ਨਗਾਰਾ ਵੱਜਦਾ ਸੁਣਿਆ। ਏਨੇ ਵਿਚ ਇਕ ਆਦਮੀ ਚਲ ਕੇ ਆਇਆ, ਉਹ ਤੁਰਕਾ ਦੇ ਲਸ਼ਕਰ ਵਿਚ ਸੀ, ਉਹ ਸਾਰਾ ਭੇਦ ਲੈ ਕੇ ਆਇਆ॥੧੧॥

ਹਾਥ ਜੋਰਿ ਗੁਰ ਸਾਥ ਉਚਾਰਾ। 'ਕਿਮ ਨਚਿੰਤ ਪ੍ਰਭੁ! ਡੇਰੋ ਡਾਰਾ?।
ਤੁਮ ਪਰ ਦਸ ਹਜ਼ਾਰ ਅਸਵਾਰ। ਦੋ ਉਮਰਾਵ ਆਇ ਰਿਸ ਧਾਰਿ॥ ੧੨॥

ਉਸ ਨੇ ਹੱਥ ਜੋੜ ਕੇ ਗੁਰੂ ਜੀ ਨੂੰ ਕਿਹਾ, "ਹੇ ਪ੍ਰਭੂ! ਤੁਹਾਡਾ ਸਾਰਾ ਡੇਰਾ ਨਿਸ਼ਚਿੰਤ ਕਿਉਂ ਹੋਇਆ ਹੈ। ਤੁਹਾਡੇ ਉੱਤੇ ਦਸ ਹਜ਼ਾਰ ਘੋੜ ਸਵਾਰ ਹਮਲਾ ਕਰਨ ਵਾਲੇ ਹਨ, ਦੋ ਉਮਰਾਵ ਗੁੱਸਾ ਧਾਰ ਕੇ ਏਧਰ ਆ ਰਹੇ ਹਨ॥੧੨॥

ਪ੍ਰੇਰਿ ਗਿਰੇਸ਼ੁਰਿ ਇਤ ਲੇ ਆਏ। ਸਾਵਧਾਨ ਪ੍ਰਭੁ ਰਚਉ ਉਪਾਏ।
ਮੈਂ ਰਾਵਰਿ ਸਿਖ ਸੁਨਿਕੈ ਧਾਯੋ। ਆਨਿ ਭੇਤ ਗਨ ਰਿਪੁਨਿ ਬਤਾਯੋ'॥ ੧੩॥

ਪਹਾੜੀਏ ਉਨ੍ਹਾਂ ਨੂੰ ਪ੍ਰੇਰ ਕੇ ਏਧਰ ਲੈ ਆਏ ਹਨ, ਹੇ ਪ੍ਰਭੂ ਜੀ! ਕੋਈ ਸਾਵਧਾਨੀ ਦਾ ਉਪਾਅ ਕਰੋ। ਮੈਂ ਆਪ ਜੀ ਦਾ ਸਿੱਖ ਸੁਣ ਕੇ ਭੱਜਾ ਆਇਆ ਹਾਂ, ਆ ਕੇ ਤੁਹਾਨੂੰ ਵੈਰੀਆਂ ਦਾ ਸਾਰਾ ਭੇਤ ਦਿੱਤਾ ਹੈ''॥੧੩॥

ਸੁਨਿ ਕਲਗੀਧਰ ਹੁਕਮੁ ਉਚਾਰਾ। 'ਦਿਹੁ ਬਜਾਇ ਰਣਜੀਤ ਨਗਾਰਾ'।
ਡਾਲਿ ਹਯਨਿ ਪਰ ਜ਼ੀਨ ਉਤਾਂਲੇ। ਤੁਪਕ ਖੜਗ ਧਨੁ ਢਾਲ ਸੰਭਾਲੇ॥੧੪॥

ਇਹ ਸੁਣ ਕੇ ਕਲਗੀਧਰ ਨੇ ਹੁਕਮ ਕੀਤਾ, "ਰਣਜੀਤ ਨਗਾਰਾ ਵਜਾ ਦੇਵੋ।" ਤੁਰਤ ਘੋੜਿਆਂ ਤੇ ਕਾਠੀਆਂ ਪਾ ਲਈਆਂ, ਬੰਦੂਕਾਂ ਤਲਵਾਰਾਂ ਤੇ ਧਨੁੱਖ ਸੰਭਾਲ ਲਏ॥੧੪॥

**ਸਾਵਧਾਨ ਹ੍ਵੈ ਰੋਕਜੋ ਆਗਾ। ਸਿੰਘਨਿ ਰਿਦੈ ਬੀਰ ਰਸ ਜਾਗਾ।**
**ਦਲ ਮੁਕਾਬਲੇ ਦੋਨਹੁਂ ਹੋਏ। ਗੋਚਰ ਦ੍ਰਿਸ਼ਟਿ ਪਰਸਪਰ ਦੋਏ॥ ੧੫॥**

ਸਾਵਧਾਨ ਹੋ ਕੇ ਅੱਗਾ ਰੋਕਿਆ, ਸਿੰਘਾਂ ਦੇ ਹਿਰਦੇ ਵਿਚ ਬੀਰ ਰਸ ਜਾਗ ਪਿਆ। ਦੋਵੇਂ ਦਲ ਆਹਮੋ ਸਾਹਮਣੇ ਹੋ ਗਏ ਤੇ ਦੋਵੇਂ ਇਕ ਦੂਸਰੇ ਨੂੰ ਦਿੱਸ ਪਏ॥੧੫॥

**ਪੰਜ ਹਜ਼ਾਰੀ ਇਕ ਉਮਰਾਵ। ਸੈਦਾਬੇਗ ਜਿਸੀ ਕੋ ਨਾਵ।**
**ਤਿਨ ਸਤਿਗੁਰ ਦਿਸ਼ ਦ੍ਰਿਸ਼ਟਿ ਚਲਾਈ। ਤਤਛਿਨ ਰਿਦੇ ਸੁਮਤਿ ਹੁਇ ਆਈ॥੧੬॥**

ਇਕ ਪੰਜ ਹਜ਼ਾਰੀ ਉਮਰਾਵ ਸੀ ਜਿਸ ਦਾ ਨਾਮ ਸੈਦਾ ਬੇਗ ਸੀ। ਉਸ ਨੇ ਸਤਿਗੁਰੂ ਜੀ ਵੱਲ ਵੇਖਿਆ, ਤੁਰਤ ਹਿਰਦੇ ਵਿਚ ਸ੍ਰੇਸ਼ਟ ਮੱਤ ਆ ਗਈ॥੧੬॥

**ਜਾਗ ਪਰੈ ਪੂਰਬਲੇ ਭਾਗਾ। ਸੁਪਤਿ ਉਠਜੋ ਜਿਮ ਲਗ ਅਨੁਰਾਗਾ।**
**ਜੇਤਿਕ ਚਮੂੰ ਕਹੇ ਮੈਂ ਹੁਤੀ। ਸਭਿ ਕੀ ਅਪਨ ਸੰਗ ਕਰ ਮਤੀ॥ ੧੭॥**

ਉਸ ਦੇ ਪੂਰਬਲੇ ਭਾਗ ਜਾਗ ਪਏ, ਮਾਨੋ ਪ੍ਰੇਮ ਪਹਿਲਾਂ ਹੀ ਲੱਗਾ ਹੋਇਆ ਸੀ ਤੇ ਹੁਣ ਸੁੱਤਾ ਪਿਆ ਪ੍ਰੇਮ ਜਾਗ ਪਿਆ ਸੀ। ਜਿੰਨੀ ਵੀ ਸੈਨਾ ਉਸ ਦੀ ਆਗਿਆ ਵਿਚ ਸੀ ਸਾਰਿਆਂ ਦੀ ਸਲਾਹ ਆਪਣੇ ਨਾਲ ਰਲਾ ਲਈ॥੧੭॥

**ਜੇਤਿਕ ਹੁਤੀ ਸ਼ਾਹ ਦਿਸ਼ ਕੇਰੀ। ਸਭਿ ਕੋ ਤਜਾਗ ਕੀਨ ਤਿਸ ਬੇਰੀ।**
**ਪ੍ਰਿਥਕ ਹੋਹਿ ਦੁੰਦਭਿ ਬਜਵਾਯੋ। ਸਨੇ ਸਨੇ ਸੰਗ੍ਰਾਮ ਮਚਾਯੋ॥ ੧੮॥**

ਜਿੰਨੀ ਸੈਨਾ ਬਾਦਸ਼ਾਹ ਪੱਖੀ ਸੀ, ਉਸ ਸਮੇਂ ਉਨ੍ਹਾਂ ਸਭ ਨੂੰ ਛੱਡ ਦਿੱਤਾ। ਵੱਖ ਹੋ ਕੇ ਨਗਾਰਾ ਵਜਾਇਆ, ਮਸਾਂ-ਮਸਾਂ ਸੰਗ੍ਰਾਮ ਮਚਾਇਆ॥੧੮॥

**ਜਬਿ ਘਮੰਡ ਕੀ ਮਚੀ ਲਰਾਈ। ਜ੍ਵਾਲਾਬਮਣੀ ਬ੍ਰਿੰਦ ਚਲਾਈ।**
**ਫੇਰਿ ਹਯਨਿ ਕੋ ਸਿੰਘ ਪ੍ਰਹਾਰੈਂ। ਤਥਾ ਤੁਰਕ ਸਨਮੁਖ ਹ੍ਵੈ ਮਾਰੈਂ॥ ੧੯॥**

ਜਦੋਂ ਜ਼ੋਰ ਦੀ ਲੜਾਈ ਮੱਚੀ ਤਾਂ ਬੰਦੂਕਾਂ ਬਹੁਤ ਚਲਾਈਆਂ, ਫਿਰ ਘੋੜਿਆਂ ਨੂੰ ਸਿੰਘ ਮਾਰਦੇ ਸਨ ਤੇ ਤੁਰਕਾਂ ਨੂੰ ਸਾਹਮਣੇ ਹੋ ਕੇ ਮਾਰਦੇ ਸਨ॥੧੯॥

**ਸੁਭਟ ਤੁਰੰਗ ਅੰਗ ਲਗ ਗੋਰੀ। ਗਿਰਹਿਂ ਧਰਨ ਪਰ ਮੁਖ ਨਹਿਂ ਮੋਰੀ।**
**ਦਿਸ਼ ਦੋਇਨਿ ਤੇ ਟਿਕੀ ਲਰਾਈ। ਅਵਲੋਕਹਿਂ ਥਿਰ ਹੋਇ ਗੁਸਾਈਂ॥੨੦॥**

ਸੂਰਮੇ ਅਤੇ ਘੋੜੇ ਗੋਲੀਆਂ ਲੱਗਣ ਨਾਲ ਧਰਤੀ 'ਤੇ ਡਿੱਗ ਪੈਂਦੇ ਸਨ ਪਰ ਮੂੰਹ ਨਹੀਂ ਸਨ ਮੋੜਦੇ। ਦੋਵਾਂ ਪਾਸਿਆਂ ਤੋਂ ਲੜਾਈ ਟਿੱਕ ਗਈ। ਸਤਿਗੁਰੂ ਜੀ ਖਲੋ ਕੇ ਵੇਖ ਰਹੇ ਸਨ॥੨੦॥

**ਨਹੀਂ ਪ੍ਰਹਾਰ ਸਰਨਿ ਕੋ ਕਰੈਂ। ਗਾਢੇ ਹੋਇ ਖਾਲਸਾ ਲਰੈ।**
**ਕਿਤਿਕ ਬੇਰ ਜਬਿ ਲਰਤਿ ਬਿਤਾਈ। ਸੈਦਾਬੇਗ ਚਹੈ ਸ਼ਰਨਾਈ॥ ੨੧॥**

ਉਹ ਤੀਰਾਂ ਦਾ ਵਾਰ ਨਹੀਂ ਸੀ ਕਰ ਰਹੇ, ਤਕੜਾ ਹੋ ਕੇ ਖਾਲਸਾ ਲੜ ਰਿਹਾ ਸੀ। ਕੁਝ ਦੇਰ ਜਦ ਲੜਦਿਆਂ ਬਤੀਤ ਕੀਤੀ ਤਾਂ ਸੈਦਾ ਬੇਗ ਨੇ ਸ਼ਰਨ ਲੈਣੀ ਚਾਹੀ॥੨੧॥

ਤਜਿ ਤੁਰਕਨਿ ਕੇ ਦਲ ਕੋ ਸਾਥ। ਮਿਲਜੋ ਖਾਲਸੇ ਸਨ ਕਹਿ ਗਾਥ।
'ਜਿਮ ਤੁਮ ਗੁਰ ਕੇ ਸਿੱਖ ਬਡੇਰੇ। ਤਥਾ ਪਿਖੀਜੈ ਮੋ ਕੋ ਚੇਰੇ॥ ੨੨॥

ਤੁਰਕਾਂ ਦੇ ਦਲ ਦਾ ਸੰਗ ਛੱਡ ਕੇ, ਆਪਣਾ ਹਾਲ ਕਹਿ ਕੇ ਖਾਲਸੇ ਦੇ ਨਾਲ ਆ ਮਿਲਿਆ ਤੇ ਕਹਿਣ ਲੱਗਾ, "ਜਿਵੇਂ ਗੁਰੂ ਜੀ ਦੇ ਹੋਰ ਵੱਡੇ ਸਿੱਖ ਹਨ, ਉਸ ਤਰ੍ਹਾਂ ਮੈਨੂੰ ਵੀ ਆਪਣਾ ਦਾਸ ਸਮਝੋ॥੨੨॥

ਜੰਗ ਜੀਤਿ ਕੈ ਮਿਲਿਹੌਂ ਫੇਰ। ਇਮ ਕਹਿ ਮਿਲਿ ਕਰਿ ਭਯੋ ਦਲੇਰ।
ਸਿੰਘਨ ਤੇ ਆਗੈ ਹੁਇ ਲਰਿਓ। ਗਨ ਤੁਰਕਨ ਕੋ ਮਾਰਨ ਕਰਿਓ॥ ੨੩॥

ਜੰਗ ਜਿੱਤ ਕੇ ਮੈਂ ਫਿਰ ਮਿਲਾਂਗਾ, ਇਸ ਪ੍ਰਕਾਰ ਕਹਿ ਕੇ ਮਿਲ ਕੇ ਦਲੇਰ ਹੋ ਗਿਆ। ਸਿੰਘਾਂ ਦੇ ਅੱਗੇ ਹੋ ਕੇ ਲੜਿਆ ਤੇ ਬਹੁਤ ਤੁਰਕਾਂ ਨੂੰ ਮਾਰਿਆ॥੨੩॥

ਅਲਫ ਖਾਨ ਪਿਖਿ ਕਰਿ ਬਿੱਪ੍ਰੀਤ। ਸਾਥੀ ਫਟਜੋ ਕਹਾਂ ਅਬਿ ਜੀਤ?।
ਸਨੇ ਸਨੇ ਨਿਜ ਸੈਨ ਹਟਾਈ। ਤਊ ਖਾਲਸਾ ਮਾਰਤਿ ਜਾਈ॥ ੨੪॥

ਅਲਫ਼ਖਾਨ ਨੇ ਇਹ ਉਲਟ ਫੇਰ ਵੇਖਿਆ, ਸਾਥੀ ਫਟ ਗਿਆ ਹੈ, ਹੁਣ ਜਿੱਤ ਕਿੱਥੇ ਹੋਵੇਗੀ ? ਹੌਲੀ-ਹੌਲੀ ਸਾਰੀ ਸੈਨਾ ਹਟਾ ਲਈ, ਤਾਂ ਵੀ ਖਾਲਸਾ ਉਨ੍ਹਾਂ ਨੂੰ ਮਾਰਦਾ ਜਾਂਦਾ ਸੀ॥੨੪॥

ਸੈਦਾਬੇਗ ਸਿੰਘ ਮਿਲਿ ਸਾਰੇ। ਦੂਰ ਭਜਾਵਤਿ ਲਗ ਬਹੁ ਮਾਰੇ।
ਲੇ ਕਰਿ ਫਤੇ ਹਟੇ ਪਸ਼ਚਾਤੀ। ਤੁਰਕ ਪੁੰਜ ਕੇ ਬਨ ਕਰਿ ਘਾਤੀ॥ ੨੫॥

ਸੈਦਾ ਬੇਗ ਅਤੇ ਸਾਰੇ ਸਿੰਘਾਂ ਨੇ ਮਿਲ ਕੇ, ਤੁਰਕਾਂ ਨੂੰ ਦੂਰ ਤੱਕ ਭਜਾ ਕੇ ਬਹੁਤ ਮਾਰਿਆ। ਫ਼ਤਹਿ ਪ੍ਰਾਪਤ ਕਰਕੇ ਫਿਰ ਪਿੱਛੇ ਹਟ ਆਏ ਤੇ ਬਹੁਤ ਤੁਰਕਾਂ ਨੂੰ ਕਤਲ ਕੀਤਾ॥੨੫॥

ਜਹਾਂ ਖਲੇ ਕਲਗੀਧਰ ਧੀਰ। ਉਰ ਪ੍ਰਮੋਦ ਧਰਿ ਪਹੁਚੇ ਤੀਰ।
ਸੈਦਾਬੇਗ ਉਤਰਿ ਹਯ ਤਰੇ। ਗੁਰ ਕੇ ਚਰਨ ਬੰਦਨਾ ਕਰੇ॥ ੨੬॥

ਜਿੱਥੇ ਕਲਗੀਧਰ ਜੀ ਧੀਰਜ ਨਾਲ ਖੜੇ ਸਨ, ਹਿਰਦੇ ਵਿਚ ਪ੍ਰਸੰਨਤਾ ਧਾਰ ਕੇ ਸੈਦਾ ਬੇਗ ਉਨ੍ਹਾਂ ਦੇ ਪਾਸ ਪਹੁੰਚ ਗਿਆ। ਫਿਰ ਸੈਦਾ ਬੇਗ ਘੋੜੇ ਤੋਂ ਉਤਰ ਕੇ ਥੱਲੇ ਆ ਗਿਆ ਤੇ ਗੁਰੂ ਜੀ ਦੇ ਚਰਨਾਂ 'ਤੇ ਬੰਦਨਾ ਕੀਤੀ॥੨੬॥

ਬੋਲੇ ਪ੍ਰਭੁ, 'ਉਮਰ ਬਰ ਕਰਾਰ। ਮਿਲੇ ਸੁ ਖੂਬ ਈਨ ਤਕਰਾਰ।
ਸੈਦਾਬੇਗ ਸਮਝ ਤੂੰ ਬੇਗ। ਅਹੋ ਕੰਧਾਰੀ ਬਾਂਧਹੁ ਤੇਗ॥ ੨੭॥

ਸਤਿਗੁਰੂ ਜੀ ਬੋਲੇ, "ਤੇਰੀ ਉਮਰ ਵੱਡੀ ਹੋਵੇ, ਤੁਸੀਂ ਐਨ ਇਕਰਾਰ ਮੂਜਬ ਚੰਗੇ ਮਿਲੇ ਹੋ। ਸੈਦਾ ਬੇਗ ਤੂੰ ਮੇਰੀ ਗੱਲ ਨੂੰ ਛੇਤੀ ਸਮਝ ਲਵੋ। ਤੂੰ ਕੰਧਾਰੀ ਸੀ ਤੇ ਕੰਧਾਰੀ ਤੇਗ ਬੰਨ੍ਹਦਾ ਹੁੰਦਾ ਸੀ॥੨੭॥

ਪੂਰਬ ਗੁਰ ਨਾਨਕ ਤੁਮ ਮਿਲੇ। ਸੇਵਾ ਕਰੀ ਹੁਤੀ ਤਬਿ ਭਲੇ।
ਤਬਿ ਹਮ ਤੋ ਸੋਂ ਇਮ ਕਹਿ ਗਏ। ਕਬਹਿ ਬੁਲਾਵਹਿੰਗੇ ਹਿਤ ਕਿਏ॥ ੨੮॥

ਪਹਿਲਾਂ ਤੁਸੀਂ ਗੁਰੂ ਨਾਨਕ ਦੇਵ ਜੀ ਨੂੰ ਮਿਲੇ ਸੀ, ਤਦ ਭਲੀ ਪ੍ਰਕਾਰ ਉਨ੍ਹਾਂ ਦੀ ਸੇਵਾ ਕੀਤੀ ਸੀ। ਤਦ ਅਸੀਂ ਇਸ ਤਰ੍ਹਾਂ ਕਹਿ ਕੇ ਚਲੇ ਗਏ ਸੀ, "ਕਦੀ ਫੇਰ ਪ੍ਰੇਮ ਕਰਕੇ ਬੁਲਾਵਾਂਗੇ॥੨੮॥

ਸ਼ਸਤ੍ਰ ਬਿਲੋਕਨ ਕਰੈਂ ਤਿਹਾਰੋ। ਤਬਿ ਪਰਖਹਿੰਗੇ ਜਥਾ ਉਚਾਰੋ।
ਪਰਚਾ ਪ੍ਰਥਮ ਸ਼ਬਦ ਕੋ ਕੀਆ। ਪਾਛੇ ਇਸ ਪ੍ਰਕਾਰ ਕਹਿ ਦੀਆ॥ ੨੯॥

ਤੁਹਾਡੇ ਸ਼ਸਤਰ ਵੇਖਾਂਗੇ ਤਦ ਪਰਖਾਂਗੇ ਜਿਵੇਂ ਉਚਾਰਨ ਕੀਤਾ ਹੈ। ਉਸ ਸਮੇਂ ਪਹਿਲਾਂ ਨਾਮ ਦਾ ਪਰਚਾ ਕੀਤਾ ਸੀ, ਭਾਵ ਨਾਮ ਵਿਚ ਲਾਇਆ ਸੀ ਤੈਨੂੰ, ਬਾਅਦ ਵਿਚ ਇਸ ਪ੍ਰਕਾਰ ਕਹਿ ਦਿੱਤਾ॥੨੯॥

**ਤੁਪਕ ਕਮਾਇਲ ਕਰਾਮਾਤ। ਚਿਨ ਖੈਰ ਖਿਲਸ ਜੱਨਾਤਿ'।**
**ਏਤੀ ਬਾਤ ਗੁਰੂ ਜਬਿ ਕਹੀ। ਸਮਝਯੋ ਮੁਗਲ ਰਿਦੇ ਤਬਿ ਸਹੀ॥ ੩੦॥**

ਬੰਦੂਕ ਦੀ ਕਮਾਈ ਜਾਂ ਕਮਾਲ ਐਸਾ ਹੋਵੇਗਾ ਕਿ ਲੋਕ ਇਸ ਨੂੰ ਕਰਾਮਾਤ ਸਮਝਣਗੇ। ਐਸੇ ਕਮਾਲ ਵਾਲੇ ਨੂੰ ਕਿਹੜੀ ਨੇਕੀ ਨਹੀਂ ਮਿਲਦੀ, ਦੋਸਤ ਤਾਂ ਅਸ਼-ਅਸ਼ ਕਰ ਉੱਠਣਗੇ ਕਮਾਲ ਇਸ ਤੇ, ਤੇ ਕਮਾਲ ਹੋਣ ਕਰਕੇ ਸੂਰਬੀਰਤਾ ਹੋਵੇਗੀ ਤੇ ਸੂਰਬੀਰ ਸਦਾ ਸਵਰਗਾਂ ਵਿਚ ਜਾਂਦੇ ਹਨ।'' ਏਨੀ ਗੱਲ ਜਦ ਗੁਰੂ ਜੀ ਨੇ ਕਹੀ ਤਾਂ ਮੁਗਲ ਨੇ ਆਪਣੇ ਹਿਰਦੇ ਵਿਚ ਠੀਕ ਸਮਝਿਆ॥੩੦॥

**ਪਰਯੋ ਅਗਾਰੀ ਦੰਡ ਸਮਾਨ। 'ਰਾਖਿ ਰਾਖਿ ਮੁਝ ਪੀਰ ਮਹਾਨ!।**
**ਰਾਵਰਿ ਦਰਸ ਸੁਨੇ ਬਚ ਜਬੈ। ਪੂਰਬ ਸਿੰਮ੍ਰਤ ਭੀ ਅਬਿ ਸਬੈ॥ ੩੧॥**

ਗੁਰੂ ਜੀ ਦੇ ਅੱਗੇ ਡੰਡੌਤ ਬੰਦਨਾ ਵਾਂਗ ਪੈ ਗਿਆ, ''ਹੇ ਮਹਾਨ ਪੀਰ ! ਮੈਨੂੰ ਰੱਖ ਲਵੋ, ਮੈਨੂੰ ਰੱਖ ਲਵੋ, ਜਦ ਆਪ ਜੀ ਦੇ ਦਰਸ਼ਨ ਕੀਤੇ ਅਤੇ ਬਚਨ ਸੁਣੇ ਤਾਂ ਪਹਿਲੀ ਬੀਤੀ ਵੀ ਯਾਦ ਆ ਗਈ ਹੈ॥੩੧॥

**ਭਈ ਸ਼ਕਤਿ ਮੁਝ ਬਿਖੈ ਬਿਸਾਲ। ਰਖਹੁ ਪੀਰ ਜੀ! ਲੇਹੁ ਸੰਭਾਲ।**
**ਜਿਤਿਕ ਪ੍ਰਥਮ ਕੀ ਬਾਤਿ ਉਬਾਚੀ। ਸਭਿ ਜਾਨੀ ਮੈਂ ਬਿਤੀ ਸੁ ਸਾਚੀ' ॥੩੨॥**

ਮੇਰੇ ਵਿਚ ਵਿਸ਼ਾਲ ਸ਼ਕਤੀ ਆ ਗਈ ਹੈ, ਹੇ ਪੀਰ ਜੀ ! ਮੈਨੂੰ ਰੱਖ ਲਵੋ ਤੇ ਸੰਭਾਲ ਲਵੋ। ਜਿੰਨੀ ਪਿਛਲੇ ਜਨਮ ਦੀ ਗੱਲ ਕੀਤੀ ਹੈ, ਸਭ ਮੈਂ ਸੱਚੀ ਬੀਤੀ ਜਾਣੀ ਹੈ'' ॥੩੨॥

**ਦੇ ਧੀਰਜ ਤਬਿ ਪ੍ਰਭੁ ਢਿਗ ਰਾਖਾ। ਜਿਸਕੋ ਨਿਤ ਦਰਸ਼ਨ ਅਭਿਲਾਖ।**
**ਮੁਗਲ ਪ੍ਰਮੋਦ ਘਨੋ ਉਰ ਪਾਯੋ। ਜੇਤਿਕ ਡੇਰਾ ਸਕਲ ਲੁਟਾਯੋ॥ ੩੩॥**

ਫਿਰ ਧੀਰਜ ਦੇ ਕੇ ਪ੍ਰਭੂ ਜੀ ਨੇ ਆਪਣੇ ਪਾਸ ਰੱਖਿਆ, ਜਿਸ ਨੂੰ ਨਿਤ ਦਰਸ਼ਨਾਂ ਦੀ ਅਭਿਲਾਸ਼ਾ ਸੀ। ਮੁਗਲ ਨੇ ਹਿਰਦੇ ਵਿਚ ਬੜਾ ਅਨੰਦ ਪਾਇਆ। ਜਿੰਨਾ ਉਸ ਦਾ ਡੇਰਾ ਸੀ, ਸਾਰਾ ਲੁਟਾ ਦਿੱਤਾ॥੩੩॥

**ਸਭਿ ਕਿਛ ਤਜਾਗਿ ਰਹਯੋ ਪ੍ਰਭੁ ਪਾਸ। ਹੁਇ ਪ੍ਰਲੋਕ ਸੁਖ ਲਾਗੀ ਆਸ।**
**ਸਗਲੇ ਤੁਰਕ ਗਏ ਜਬਿ ਦੂਰ। ਉਤਰੇ ਡੇਰੇ ਬਿਖੈ ਹਜ਼ੂਰ॥ ੩੪॥**

ਸਾਰਾ ਕੁਝ ਤਿਆਗ ਕੇ ਸਤਿਗੁਰੂ ਜੀ ਦੇ ਪਾਸ ਰਿਹਾ, ਪਰਲੋਕ ਵਿਚ ਸੁਖ ਨਸੀਬ ਹੋਵੇਗਾ, ਇਹ ਆਸ ਲੱਗ ਗਈ। ਸਾਰੇ ਤੁਰਕ ਜਦ ਦੂਰ ਚਲੇ ਗਏ ਤਾਂ ਹਜ਼ੂਰ ਸਤਿਗੁਰੂ ਜੀ ਨੇ ਡੇਰੇ ਵਿਚ ਉਤਾਰਾ ਕੀਤਾ॥੩੪॥

**ਖਾਨ ਪਾਨ ਦਾਨਾ ਤ੍ਰਿਨ ਪਾਇ। ਬਸੇ ਨਿਸਾ ਪੂਰਬ ਕੀ ਥਾਇ।**
**ਭਈ ਪ੍ਰਭਾਤਿ ਕੂਚ ਕਰਿ ਦੀਨ। ਸੈਦਾਬੇਗ ਹਕਾਰਨਿ ਕੀਨ॥ ੩੫॥**

ਆਪ ਖਾਧਾ ਪੀਤਾ ਤੇ ਘੋੜਿਆਂ ਨੂੰ ਘਾਹ ਅਤੇ ਦਾਨਾ ਪਾਇਆ, ਰਾਤ ਪਹਿਲੇ ਥਾਂ ਹੀ ਬਤੀਤ ਕੀਤੀ। ਸਵੇਰ ਹੋਣ 'ਤੇ ਕੂਚ ਕਰ ਦਿੱਤਾ, ਫਿਰ ਸੈਦਾ ਬੇਗ ਨੂੰ ਬੁਲਾਇਆ॥੩੫॥

**ਬਖਸ਼ੇ ਸ਼ਸਤ੍ਰ ਗੁਰੂ ਜੀ ਫੇਰ। ਚਢਿ ਤੁਰੰਗ ਪਰ ਮੁਦਤਿ ਬਡੇਰ।**
**ਚਲਯੋ ਸੰਗ ਮਿਲਿ ਸਿੰਘਨਿ ਸਾਥ। ਗਮਨੇ ਆਨੰਦਪੁਰਿ ਦਿਸ਼ ਨਾਥ॥ ੩੬॥**

ਗੁਰੂ ਜੀ ਨੇ ਫੇਰ ਉਸ ਨੂੰ ਸ਼ਸਤਰ ਬਖ਼ਸ਼ੇ ਤੇ ਘੋੜੇ ਉੱਤੇ ਚੜ੍ਹ ਕੇ ਉਹ ਬਹੁਤ ਪ੍ਰਸੰਨ ਹੋਇਆ। ਫਿਰ ਸਿੰਘਾਂ ਦੇ ਨਾਲ ਮਿਲ ਕੇ ਚਲ ਪਿਆ ਤੇ ਸਤਿਗੁਰੂ ਜੀ ਅਨੰਦਪੁਰ ਵਲ ਚਲ ਪਏ॥੩੬॥

ਸਗਲੋ ਪੰਥ ਉਲੰਘਨਿ ਕਰਿਓ। ਦੂੰਦਭਿ ਸ਼ਬਦ ਸ਼੍ਰੋਨ ਮਹਿਂ ਪਰਿਓ।
ਪੁਰਿ ਜਨ ਸੁਨਿਕੈ ਬਹੁ ਅਹਿਲਾਦੇ। ਨਿਕਸੇ ਚਾਰੋਂ ਸਾਹਿਬਜ਼ਾਦੇ॥ ੩੭॥

ਸਾਰਾ ਰਾਹ ਲੰਘ ਗਏ, ਜਦ ਨਗਾਰੇ ਦੀ ਆਵਾਜ਼ ਕੰਨਾਂ ਨਾਲ ਸੁਣੀ ਤਾਂ ਨਗਰ ਦੇ ਲੋਕ ਸੁਣ ਕੇ ਬਹੁਤ ਪ੍ਰਸੰਨ ਹੋਏ, ਚਾਰੇ ਸਾਹਿਬਜ਼ਾਦੇ ਵੀ ਬਾਹਰ ਨਿਕਲ ਕੇ ਆ ਗਏ॥੩੭॥

ਮਿਲਿ ਮਾਨਵ ਸਭਿ ਵਹਿਰ ਪਧਾਰੇ। ਦਰਸ਼ਨ ਕਰਤਿ ਬੰਦਨਾ ਧਾਰੇ।
ਕੁਸ਼ਲ ਪ੍ਰਸ਼ਨ ਪ੍ਰਭੁ ਸਭਿ ਪ੍ਰਤਿ ਗਾਏ। ਮਿਲੇ ਅੱਗ੍ਰ ਜੇ ਦਰਸ਼ਨ ਪਾਏ॥ ੩੮॥

ਸਾਰੇ ਮਨੁੱਖ ਮਿਲ ਕੇ ਬਾਹਰ ਆ ਗਏ, ਬੰਦਨਾ ਕਰਕੇ ਗੁਰੂ ਜੀ ਦੇ ਦਰਸ਼ਨ ਕਰਦੇ ਸਨ। ਸਤਿਗੁਰੂ ਜੀ ਨੇ ਸਾਰਿਆਂ ਪਾਸੋਂ ਸੁਖ-ਸਾਂਦ ਪੁੱਛੀ ਜਿਹੜੇ ਮਿਲ ਕੇ ਅੱਗੇ ਹੋ ਕੇ ਦਰਸ਼ਨ ਕਰਨ ਆਏ॥੩੮॥

ਅਨਿਕ ਬਿਧਿਨਿ ਕੀ ਅਰਪਿ ਉਪਾਇਨ। ਪਰਸਤਿ ਸ਼੍ਰੀ ਸਤਿਗੁਰ ਕੇ ਪਾਇਨਿ।
ਅੱਗ੍ਰ ਆਇ ਸਭਿ ਮਿਲਿ ਨਰ ਹਰਖੇ। ਪੁਰਿ ਮਹਿਂ ਬਰੇ ਪੁਸ਼ਨ ਗਨ ਬਰਖੇ॥੩੯॥

ਅਨੇਕ ਪ੍ਰਕਾਰ ਦੇ ਉਪਹਾਰ ਅਰਪਣ ਕਰਦੇ ਸਨ ਤੇ ਸਤਿਗੁਰੂ ਜੀ ਦੇ ਚਰਨਾਂ ਨੂੰ ਸਪਰਸ਼ ਕਰਦੇ ਸਨ। ਅੱਗੇ ਆ ਕੇ ਮਿਲ ਕੇ ਸਾਰੇ ਮਨੁੱਖ ਬਹੁਤ ਪ੍ਰਸੰਨ ਹੋਏ, ਜਦ ਨਗਰ ਵਿਚ ਦਾਖਲ ਹੋਏ ਤਾਂ ਫੁੱਲਾਂ ਦੀ ਵਰਸ਼ਾ ਹੋਈ॥੩੯॥

ਗਏ ਤੁਰੰਗਮ ਪੰਥ ਬਜਾਰੇ। ਸਗਰੇ ਨਰ ਬੰਦਨ ਕਹੁ ਧਾਰੇ।
ਉਤਰ ਪਰੇ ਨਿਜ ਮੰਦਰ ਗਏ। ਪ੍ਰਥਮ ਮਾਤ ਕੋ ਬੰਦਨ ਕਏ॥ ੪੦॥

ਘੋੜਿਆਂ ਤੇ ਸਵਾਰ ਹੋ ਕੇ ਬਜ਼ਾਰ ਦੇ ਰਸਤੇ ਗਏ, ਸਾਰੇ ਮਨੁੱਖਾਂ ਨੇ ਬੰਦਨਾ ਧਾਰਨ ਕੀਤੀ। ਫਿਰ ਘੋੜੇ ਤੋਂ ਉੱਤਰ ਕੇ ਆਪਣੇ ਮਹਿਲਾਂ ਵਿਚ ਚਲੇ ਗਏ, ਪਹਿਲਾਂ ਜਾ ਕੇ ਆਪਣੇ ਮਾਤਾ ਜੀ ਨੂੰ ਬੰਦਨਾ ਕੀਤੀ॥੪੦॥

ਆਸ਼ਿਖ ਦੇ ਸਿਰ ਪਰ ਕਰ ਫੇਰਾ। ਸ਼੍ਰੀ ਗੁਜਰੀ ਉਰ ਅਨੰਦ ਬਡੇਰਾ।
ਬੈਠਨ ਕੇ ਸਥਾਨ ਪੁਨ ਗਏ। ਰੁਚਿਰ ਪ੍ਰਯੰਕ ਡਸਾਵਨਿ ਕਏ॥ ੪੧॥

ਮਾਤਾ ਜੀ ਨੇ ਅਸੀਸ ਦੇ ਕੇ ਸਿਰ ਦੇ ਉੱਤੇ ਹੱਥ ਫੇਰਿਆ, ਮਾਤਾ ਗੁਜਰੀ ਨੇ ਹਿਰਦੇ ਵਿਚ ਵੱਡਾ ਅਨੰਦ ਧਾਰਨ ਕੀਤਾ। ਫਿਰ ਬੈਠਣ ਵਾਲੇ ਸਥਾਨ 'ਤੇ ਗਏ, ਇਕ ਸੁੰਦਰ ਪਲੰਘ ਡੁਹਾਇਆ ਗਿਆ॥੪੧॥

ਦਿਨ ਕੇਤਿਕ ਪੁਰਿ ਬਸੇ ਗੁਸਾਈਂ। ਸੰਗਤ ਚਲੀ ਆਇ ਸਮੁਦਾਈ।
ਦਰਸ਼ਨ ਕਰਹਿਂ ਕਾਮਨਾ ਪਾਵਹਿਂ। ਬਸਹਿਂ ਨਿਕਟ ਪੁਨ ਸਦਨ ਸਿਧਾਵਹਿਂ॥੪੨॥

ਕਈ ਦਿਨ ਮਾਲਕ ਜੀ ਨਗਰ ਵਿਚ ਠਹਿਰੇ, ਬਹੁਤ ਸੰਗਤ ਇਕੱਠੀ ਹੋ ਕੇ ਚਲੀ ਆ ਰਹੀ ਸੀ। ਦਰਸ਼ਨ ਕਰਕੇ ਮਨੋ-ਕਾਮਨਾਂ ਪਾਉਂਦੇ ਸਨ, ਨੇੜੇ ਠਹਿਰ ਕੇ ਫਿਰ ਆਪੋ-ਆਪਣੇ ਘਰਾਂ ਨੂੰ ਚਲੇ ਜਾਂਦੇ ਸਨ॥੪੨॥

*ਪੰਜਵੀਂ ਰੁੱਤ ਦਾ ਬੱਤੀਵਾਂ ਅਧਿਆਇ ਸਮਾਪਤ ਹੋਇਆ॥੩੨॥*

☆☆☆

# ਅਧਿਆਇ ਤੇਤੀਵਾਂ

*ਇਕ ਦਿਜ ਦੀ ਇਸਤ੍ਰੀ ਪਠਾਣ ਨੇ ਖੋਹੀ*

*ਦੋਹਰਾ-* ਸੈਦਬੇਗ ਤੇ ਸਭਿ ਸੁਨਜੋ ਗਿਰਈ ਸ੍ਵਰਨ ਬ੍ਰਿਤਾਂਤ।
'ਸੈਨ ਗੁਰੂ ਪਰ ਦਰਬ ਦੇ ਲਜਾਏ ਲਰਨ ਪ੍ਰਜਾਤਿ'॥ ੧॥

ਸੈਦਾ ਬੇਗ ਤੋਂ ਪਹਾੜੀ ਰਾਜਿਆਂ ਦਾ ਸਾਰਾ ਹਾਲ ਸੁਣਿਆ, "ਸਾਡੀ ਸੈਨਾ ਨੂੰ ਦੌਲਤ ਦੇ ਕੇ ਗੁਰੂ ਜੀ ਨਾਲ ਲੜਨ ਵਾਸਤੇ ਲਿਆਏ ਸਨ" ॥੧॥

*ਚੌਪਈ-* ਉਦੇ ਸਿੰਘ ਆਲਮ ਸਿੰਘ ਆਦਿ। ਸਭਿ ਸੁਨਿ ਕਰਿ ਹੋਏ ਬਿਸਮਾਦ।
ਮੰਦ ਮਤੀ ਸਭਿ ਦੁਸ਼ਟ ਪਹਾਰੀ ਰਚਜੋ ਕਪਟ ਆਨਜੋ ਦਲ ਭਾਰੀ॥੨॥

ਉਦੇ ਸਿੰਘ, ਆਲਮ ਸਿੰਘ ਆਦਿ, ਸਾਰੇ ਸੁਣ ਕੇ ਹੈਰਾਨ ਹੋਏ, ਮਾੜੀ ਮੱਤ ਵਾਲੇ ਦੁਸ਼ਟ ਪਹਾੜੀਏ, ਕਪਟ ਰਚ ਕੇ ਵੱਡੀ ਸੈਨਾ ਨੂੰ ਨਾਲ ਲੈ ਕੇ ਆ ਗਏ॥੨॥

ਇਕ ਦਿਨ ਸਤਿਗੁਰ ਸਭਾ ਮਝਾਰਾ। ਥਿਰੇ, ਖਾਲਸਾ ਆਯਹੁ ਸਾਰਾ।
ਦਇਆ ਸਿੰਘ ਮੁਹਕਮ ਸਿੰਘ ਧੀਰ। ਧਰਮ ਸਿੰਘ ਹਿੰਮਤ ਸਿੰਘ ਬੀਰ॥੩॥

ਇਕ ਦਿਨ ਸਤਿਗੁਰੂ ਜੀ ਸਭਾ ਵਿਚ ਬੈਠੇ ਸਨ ਤੇ ਸਾਰਾ ਖਾਲਸਾ ਵੀ ਆ ਕੇ ਪਾਸ ਬੈਠਾ ਸੀ। ਧੀਰਜਵਾਨ ਦਇਆ ਸਿੰਘ, ਮੁਹਕਮ ਸਿੰਘ ਧੀਰਜਵਾਨ ਤੇ ਧਰਮ ਸਿੰਘ, ਹਿੰਮਤ ਸਿੰਘ ਸੂਰਬੀਰ ਵੀ ਪਾਸ ਬੈਠੇ ਸਨ॥੩॥

ਈਸ਼ਰ ਸਿੰਘ ਟੇਕ ਸਿੰਘ ਆਏ। ਇੱਤਜਾਦਿਕ ਗੁਰ ਕੋ ਦਰਸਾਏ।
ਆਲਮ ਸਿੰਘ ਕਹੀ ਤਬਿ ਬਾਤ। 'ਪ੍ਰਭੁ ਜੀ! ਗਿਰਪਤਿ ਗਤਿ ਬਿੱਖਜਾਤ॥੪॥

ਈਸ਼ਰ ਸਿੰਘ ਟੇਕ ਸਿੰਘ ਆ ਗਏ, ਇਸ ਪ੍ਰਕਾਰ ਹੋਰ ਕਈ ਸਿੱਖ ਵੀ ਗੁਰੂ ਦੇ ਦਰਸ਼ਨਾਂ ਵਾਸਤੇ ਆਏ। ਆਲਮ ਸਿੰਘ ਨੇ ਫਿਰ ਗੱਲ ਕੀਤੀ, "ਹੇ ਪ੍ਰਭੂ ਜੀ! ਪਹਾੜੀ ਰਾਜਿਆਂ ਦੀ ਗਤੀ ਪ੍ਰਗਟ ਹੋ ਗਈ ਹੈ॥੪॥

ਊਪਰ ਤੇ ਮਿਲਿ ਕੀਨਸ ਮੇਲਾ। ਰਾਖਜੋ ਅੰਤਰ ਕਪਟ ਦੁਹੇਲਾ।
ਸੈਨ ਅਚਾਨਕ ਤੁਰਕਨਿ ਕੇਰੀ। ਲਰਿਬੇ ਹੇਤ ਆਨਿ ਕਰਿ ਗੇਰੀ॥ ੫॥

ਉਪਰੋਂ ਉਪਰੋਂ ਮਿਲ ਕੇ ਮੇਲ ਕਰਨਾ ਚਾਹੁੰਦੇ ਹਨ ਤੇ ਅੰਦਰੋਂ ਵੱਡਾ ਦੁਖਦਾਇਕ ਕਪਟ ਰੱਖਿਆ ਹੋਇਆ ਹੈ। ਅਚਾਨਕ ਤੁਰਕਾਂ ਦੀ ਸੈਨਾ ਲੜਾਈ ਕਰਨ ਵਾਸਤੇ ਲਿਆ ਕੇ ਪਵਾ ਦਿੱਤੀ॥੫॥

ਸੈਦਾਬੇਗ ਬਤਾਵਤਿ ਸਾਰ। ਗਹਿਬੇ ਹਿਤ ਤੁਮਕੋ ਛਲ ਧਾਰਿ।
ਰਾਵਰ ਕੋ ਪ੍ਰਤਾਪ ਹੈ ਭਾਰਾ। ਛੁਇ ਨ ਭਾਵ ਭੀ ਸਕੈਂ ਗਵਾਰਾ॥ ੬॥

ਸੈਦਾ ਬੇਗ ਨੇ ਸਾਰੀ ਗੱਲ ਦੀ ਸਾਰ ਦੱਸੀ ਹੈ, ਫੜਨ ਵਾਸਤੇ ਤੁਰਕਾਂ ਨੇ ਛਲ ਧਾਰਨ ਕੀਤਾ ਹੈ। ਆਪ ਜੀ ਦਾ ਭਾਰੀ ਪ੍ਰਤਾਪ ਹੈ, ਪਰ ਗਵਾਰ ਆਪ ਜੀ ਦੀ ਛਾਂ ਨੂੰ ਵੀ ਨਹੀਂ ਛੂਹ ਸਕਦੇ॥੬॥

ਦੇਕਰਿ ਦਰਬ ਤੁਰਕ ਗਨ ਆਨੇ। ਇਸੀ ਜਤਨ ਮਹਿਂ ਲਗੇ ਮਹਾਨੇ'।
ਸੁਨਿ ਕਰਿ ਉਦੇ ਸਿੰਘ ਭੀ ਕਹਜੋ। 'ਸਿਰ ਲਗ ਬੈਰ ਇਨਹੁ ਕੋ ਲਹਜੋ॥੭॥

ਧਨ ਦੇ ਕੇ ਬਹੁਤ ਤੁਰਕ ਚੜ੍ਹਾ ਕੇ ਲੈ ਆਏ, ਇਸੇ ਮਹਾਨ ਯਤਨ ਵਿਚ ਲੱਗੇ ਹਨ।'' ਇਹ ਸੁਣ ਉਦੇ ਸਿੰਘ ਨੇ ਵੀ ਕਿਹਾ, ''ਸਿਰ ਤਕ ਵੈਰ ਇਨ੍ਹਾਂ ਨੇ ਲਿਆ ਹੈ॥੭॥

**ਸਤਿਗੁਰ ਛਿਮਾ ਧਰਤਿ ਹੈਂ ਜਿਉਂ ਜਿਉਂ। ਮੂਰਖ ਕਪਟ ਰਚਤਿ ਹੈਂ ਤਿਉਂ ਤਿਉਂ।**
**ਲੈਨਿ ਦੇਨਿ ਇਨਕੋ ਨਹਿੰ ਕੋਈ। ਤਊ ਮੂਢ ਛਲ ਠਾਨਹਿੰ ਸੋਈ' ॥ ੮ ॥**

ਜਿਵੇਂ ਜਿਵੇਂ ਸਤਿਗੁਰੂ ਜੀ ਖਿਮਾਂ ਧਾਰਨ ਕਰਦੇ ਹਨ, ਮੂਰਖ ਤਿਵੇਂ ਤਿਵੇਂ ਕਪਟ ਦੀ ਰਚਨਾ ਕਰਦੇ ਹਨ। ਇਨ੍ਹਾਂ ਦਾ ਕੋਈ ਲੈਣ ਦੇਣ ਨਹੀਂ ਹੈ ਫਿਰ ਵੀ ਮੂਰਖ ਛਲ ਧਾਰਨ ਕਰਦੇ ਹਨ'' ॥੮॥

**ਸ੍ਰੀ ਕਲਗੀਧਰ ਬਾਕ ਅਲਾਏ। 'ਇਹ ਪਲਟੋ ਸਭਿ ਲੇਹਿੰ ਬਨਾਏ।**
**ਕਰੈ ਖਾਲਸਾ ਮਹਿਦ ਬਖੇਰਾ। ਦੂਣਨਿ ਬਿਖੈ ਪਾਹਿ ਹੈ ਫੇਰਾ॥ ੯॥**

ਸ੍ਰੀ ਕਲਗੀਧਰ ਜੀ ਨੇ ਬਚਨ ਕੀਤੇ, ''ਇਹ ਸਾਰਾ ਬਦਲਾ ਬਣਾ ਕੇ ਲਵਾਂਗਾ, ਖਾਲਸਾ ਬਹੁਤ ਵੱਡਾ ਬਖੇੜਾ ਕਰੇਗਾ, ਦੂਣ ਵਿਚ ਇਕ ਵਾਰ ਫੇਰਾ ਪਾਵੇਗਾ॥੯॥

**ਸਮਾਂ ਪਾਇ ਇਨਕੀ ਜਰ ਜਾਇ। ਰਾਜ ਖਾਲਸਾ ਕਰੈ ਬਨਾਇ।**
**ਅਬਿ ਭੀ ਸੁਖ ਸੌਂ ਸੁਪਤਿ ਨ ਦੀਜੈ। ਕਹੀ ਗ੍ਰਾਮ ਕ੍ਰਿੱਖੀ ਕਰਿ ਲੀਜੈ॥੧੦॥**

ਸਮਾਂ ਪਾ ਕੇ ਇਨ੍ਹਾਂ ਦੀ ਜੜ੍ਹ ਚਲੀ ਜਾਵੇਗੀ, ਖ਼ਾਲਸਾ ਆਪ ਬਣਾ ਕੇ ਰਾਜ ਕਰੇਗਾ। ਹੁਣ ਵੀ ਸੁਖ ਨਾਲ ਸੌਣ ਨਾ ਦੇਵਾਂਗੇ, ਗ੍ਰਾਮਾਂ ਦੀ ਖੇਤੀ ਦੀ ਕਹੀ ਕਰ ਦੇਵੋ॥੧॥

**ਖੜਗ ਕੇਤੁ ਨਿਤ ਹਮਹੁ ਸਹਾਇਕ। ਕੋ ਗਹਿ ਸਕੈ, ਕੌਨ ਹੁਇ ਘਾਇਕ ?।**
**ਪ੍ਰਥਮ ਮੇਲ ਭੀ ਇਨਹੂੰ ਕੀਨੋ। ਬਹੁਰ ਕਪਟ ਮੂਢਨਿ ਚਿਤ ਦੀਨੋ॥ ੧੧॥**

ਖੜਕ ਕੇਤੁ ਸਦਾ ਹੀ ਸਾਡੇ ਸਹਾਇਕ ਹਨ, ਕੌਣ ਫੜ ਸਕਦਾ ਹੈ, ਕੌਣ ਮਾਰ ਸਕਦਾ ਹੈ ? ਪਹਿਲਾ ਮੇਲ ਵੀ ਇਨ੍ਹਾਂ ਕੀਤਾ ਸੀ, ਫਿਰ ਮੂਰਖਾਂ ਨੇ ਬਹੁਤ ਕਪਟ ਚਿੱਤ ਵਿਚ ਧਾਰਨ ਕੀਤਾ ਹੈ॥੧੧॥

**ਪਲਟਾ ਲੇਹਿ ਖਾਲਸਾ ਇਨ ਤੇ। ਰਾਜ ਤੇਜ ਬਨਿਸਹਿ ਨਿਤ ਹਨਤੇ'।**
**ਸ੍ਰੀ ਮੁਖ ਤੇ ਇਮ ਹੁਕਮ ਬਖਾਨਾ। ਸੁਨਿ ਹਰਖਜੋ ਸਭਿ ਪੰਥ ਮਹਾਨਾ॥੧੨॥**

ਸਾਡਾ ਖਾਲਸਾ ਇਨ੍ਹਾਂ ਪਾਸੋਂ ਬਦਲਾ ਲਵੇਗਾ, ਨਿਤ ਮਾਰ ਕੇ ਰਾਜ ਤੇਜ ਨਾਸ਼ ਕਰ ਦਿਆਂਗੇ।'' ਸਤਿਗੁਰੂ ਜੀ ਨੇ ਮੁਖ ਤੋਂ ਇੰਝ ਹੁਕਮ ਫੁਰਮਾਇਆ, ਜਿਸਨੂੰ ਸੁਣ ਕੇ ਸਾਰਾ ਮਹਾਨ ਪੰਥ ਪ੍ਰਸੰਨ ਹੋ ਗਿਆ॥੧੨॥

**ਸਿਖਤਾ ਉਚਿਤੈ ਕਹਾਂ ਪਹਾਰੀ। ਸੁਧਰਹਿੰ ਮੂਢ ਪਰਹਿ ਜਬਿ ਮਾਰੀ।**
**ਸੋ ਬਾਸੁਰ ਨਿਸ ਜੁਗਤ ਬਿਤਾਯੋ। ਭਈ ਭੋਰ ਦੁੰਦਭਿ ਬਜਵਾਯੋ॥ ੧੩॥**

ਸਿੱਖਿਆ ਦੇ ਲਾਇਕ ਇਹ ਪਹਾੜੀਏ ਕਿੱਥੇ ਹਨ ? ਜਦ ਮਾਰਾਂਗੇ ਫਿਰ ਇਹ ਮੂਰਖ ਸੁਧਰਨਗੇ। ਦਿਨ ਸਮੇਤ ਰਾਤ ਬਤੀਤ ਕੀਤੀ, ਸਵੇਰ ਹੋਈ ਤਾਂ ਰਣਜੀਤ ਨਗਾਰਾ ਵਜਾਇਆ॥੧੩॥

**ਸਿੰਘਨ ਜ਼ੀਨ ਤੁਰੰਗਨਿ ਡਾਲੇ। ਕਸੀ ਕਮਰ ਗਨ ਤੁਪਕ ਉਠਾਲੇ।**
**ਚਢਜੋ ਖਾਲਸਾ ਹੇਤ ਸ਼ਿਕਾਰਾ। ਗਏ ਦੂਰ ਲਗ ਦੂਨ ਮਝਾਰਾ॥ ੧੪॥**

ਸਿੰਘਾਂ ਨੇ ਘੋੜਿਆਂ ਤੇ ਕਾਠੀਆਂ ਪਾਈਆਂ, ਕਮਰਕੱਸੇ ਕੀਤੇ ਤੇ ਬਹੁਤ ਬੰਦੂਕਾਂ ਉਠਾਈਆਂ। ਖਾਲਸਾ ਸ਼ਿਕਾਰ ਖੇਡਣ ਵਾਸਤੇ ਚੜ੍ਹ ਪਿਆ। ਦੂਨ ਵਿਚ ਬਹੁਤ ਦੂਰ ਤਕ ਗਏ॥੧੪॥

ਸੁਨਿ ਦੁੰਦਭਿ ਧੁਨਿ ਕੋ ਚਲਿ ਆਵਹਿ। ਅਰਪਹਿ ਭੇਟਨਿ ਬਿਨੈ ਅਲਾਵਹਿ।
ਤਿਸਕੋ ਤਜਾਗਹਿਂ, ਬਸਹਿ ਸੁ ਚੈਨ। ਬਚਹਿਂ ਪਦਾਰਥ ਸਗਰੇ ਐਨ॥ ੧੫॥

ਨਗਾਰੇ ਦੀ ਧੁਨਿ ਨੂੰ ਸੁਣ ਕੇ ਪਹਾੜੀਏ ਚਲ-ਚਲ ਆਉਂਦੇ ਸਨ ਜਿਹੜੇ ਭੇਟਾਂ ਅਰਪਣ ਕਰਕੇ ਬੇਨਤੀਆਂ ਕਰਦੇ ਸਨ, ਉਨ੍ਹਾਂ ਨੂੰ ਛੱਡ ਦਿੰਦੇ ਸਨ, ਉਹ ਆਰਾਮ ਨਾਲ ਵੱਸਦਾ ਸੀ, ਉਸ ਦੇ ਘਰ ਦੇ ਸਾਰੇ ਪਦਾਰਥ ਬਚ ਜਾਂਦੇ ਸਨ॥੧੫॥

ਆਗੈ ਆਇ ਮਿਲਹਿ ਨਹਿਂ ਜੋਊ। ਰਾਜਨਿ ਓਜ ਹੰਕਾਰਹਿਂ ਓਊ।
ਤਿਨ ਪਰ ਹੁਇ ਸਭਿ ਕੀ ਹਥ ਛੋਰ। ਕਹੀ ਕਰਹਿਂ ਦੇ ਸੰਕਟ ਘੋਰ॥ ੧੬॥

ਜਿਹੜਾ ਅੱਗੇ ਆ ਕੇ ਮਿਲਦਾ ਨਹੀਂ ਸੀ, ਰਾਜੇ ਦੀ ਸ਼ਕਤੀ ਕਰਕੇ ਹੰਕਾਰ ਕਰਦਾ ਸੀ, ਉਸ ਨੂੰ ਹੱਥਾਂ ਦੀ ਮਾਰ ਪੈਂਦੀ ਸੀ। ਬਹੁਤ ਸੰਕਟ ਦੇ ਕੇ ਉਸ ਦੇ ਖੇਤਾਂ ਨੂੰ ਕਹੀ ਕਰ ਦਿੰਦੇ ਸਨ॥੧੬॥

ਲੂਟ ਕੂਟ ਕਰਿ ਗ੍ਰਾਮ ਉਜਾਰਹਿਂ। ਸਭਿ ਬਿਧਿ ਕੋ ਹੰਕਾਰ ਨਿਵਾਰਹਿਂ।
ਜਾਇਂ ਪੁਕਾਰੂ ਰਾਜਨਿ ਪਾਸ। ਦੀਨ ਹੋਇ ਕਰਤੇ ਅਰਦਾਸ॥ ੧੭॥

ਲੁਟ ਪੁਟ ਕੇ ਪਿੰਡ ਉਜਾੜ ਦਿੰਦੇ ਸਨ, ਸਭ ਪ੍ਰਕਾਰ ਉਸ ਦਾ ਹੰਕਾਰ ਦੂਰ ਕਰ ਦਿੰਦੇ ਸਨ। ਉਹ ਜਾ ਕੇ ਰਾਜੇ ਪਾਸ ਪੁਕਾਰ ਕਰਦਾ ਸੀ, ਦੀਨ ਹੋ ਕੇ ਅਰਦਾਸ ਕਰਦੇ ਸਨ॥੧੭॥

ਸੁਨਿ ਗਿਰਪਤਿ ਉਰ ਕੁਪਹਿਂ ਘਨੇਰਾ। ਧਰਹਿਂ ਤ੍ਰਾਸ ਲਰ ਸਕਹਿਂ ਨ ਫੇਰਾ।
ਭਲੇ ਸੂਰ ਨਰ ਪ੍ਰਥਮ ਸੰਘਾਰੇ। ਆਦਿ ਕੇਸਰੀ ਚੰਦ ਜੁਝਾਰੇ॥ ੧੮॥

ਪਹਾੜੀ ਰਾਜੇ ਸੁਣ ਕੇ ਬਹੁਤ ਗੁੱਸੇ ਵਿਚ ਆਉਂਦੇ ਸਨ, ਡਰ ਧਾਰਨ ਕਰਦੇ ਸਨ, ਦੁਬਾਰਾ ਲੜਨ ਦੀ ਹਿੰਮਤ ਨਹੀਂ ਸੀ। ਬਹੁਤ ਸੂਰਬੀਰ ਪਹਿਲਾਂ ਹੀ ਮਾਰੇ ਗਏ ਸਨ, ਕੇਸਰੀ ਚੰਦ ਆਦਿ ਜੁਝਾਰੂ ਵੀ ਮਾਰ ਦਿੱਤਾ ਸੀ॥੧੮॥

ਤਊ ਨ ਸਤਿਗੁਰ ਲਰਿ ਤ੍ਰਿਪਤਾਯੇ। ਦਲ ਤੁਰਕਨ ਕੋ ਅਨਗਨ ਆਯੋ।
ਮਾਰਨ ਮਰਨ ਹਜ਼ਾਰੋਂ ਕੇਰਾ। ਮਿਟਯੋ ਨ ਕੈਸੇ ਸਿੰਘਨਿ ਝੇਰਾ॥ ੧੯॥

ਫਿਰ ਵੀ ਸਤਿਗੁਰੂ ਜੀ ਨਾਲ ਯੁੱਧ ਕਰਕੇ ਤ੍ਰਿਪਤ ਨਹੀਂ ਸੀ ਹੋਏ, ਤੁਰਕਾਂ ਦਾ ਦਲ ਅਣਗਿਣਤ ਲੈ ਕੇ ਆ ਗਏ। ਹਜ਼ਾਰਾਂ ਦਾ ਮਰਨ ਮਾਰਨ ਹੋ ਗਿਆ ਤੇ ਸਿੰਘਾਂ ਦਾ ਝਗੜਾ ਕਿਸੇ ਪ੍ਰਕਾਰ ਵੀ ਖਤਮ ਨਾ ਹੋਇਆ॥੧੯॥

ਇਕ ਦੁਇ ਮਾਸ ਇਸੀ ਬਿਧਿ ਬੀਤੇ। ਚਢਹਿ ਅਖੇਰ ਖਾਲਸਾ ਨੀਤੇ।
ਲੂਟ ਕੂਟ ਕਰਿ ਕਿਤਿਕ ਉਜਾਰੇ। ਕੇਤਿਕ ਅਪਨੇ ਕਰ ਪ੍ਰਤਿਪਾਰੇ॥ ੨੦॥

ਇਕ ਦੋ ਮਹੀਨੇ ਇਸ ਪ੍ਰਕਾਰ ਹੀ ਬੀਤ ਗਏ, ਖਾਲਸਾ ਨਿੱਤ ਸ਼ਿਕਾਰ ਖੇਡਣ ਵਾਸਤੇ ਚੜ੍ਹਦਾ ਸੀ। ਲੁਟ ਕੁਟ ਕੇ ਕਈ ਪਿੰਡ ਉਜਾੜ ਦਿੱਤੇ, ਕਈਆਂ ਦੀ ਆਪਣੇ ਸਮਝ ਕੇ ਪ੍ਰਤਿਪਾਲਣਾ ਕਰਦੇ ਸਨ॥੨੦॥

ਖੇਤੀ ਬੰਟਨ ਪਰ ਸਿਖ ਰਹੇ। ਢਿਗ ਢਿਗ ਗ੍ਰਾਮ ਜਿ ਗੁਰ ਪੁਰਿ ਅਹੇ।
ਪਰਜਾ ਭਰਨ ਲਗੀ ਸਭਿ ਹਾਲਾ। ਖੁਸ਼ੀ ਬਸਨ ਲਾਗੇ ਤਿਸ ਕਾਲਾ॥ ੨੧॥

ਖੇਤੀ ਦੇ ਵੰਡੋਣ ਵਾਸਤੇ ਸਿੱਖ ਰਹਿੰਦੇ ਸਨ, ਨੇੜੇ-ਨੇੜੇ ਦੇ ਜਿਹੜੇ ਪਿੰਡ ਸਨ, ਉਹ ਈਨ ਮੰਨਦੇ ਸਨ, ਸਾਰੀ ਪਰਜਾ ਹਾਲਾ ਭਰਨ ਲੱਗੀ, ਉਸ ਸਮੇਂ ਉਹ ਖੁਸ਼ੀ-ਖੁਸ਼ੀ ਵਸਣ ਲੱਗੇ॥੨੧॥

ਦਿਨਪ੍ਰਤਿ ਵਧਤਿ ਪ੍ਰਤਾਪ ਉਚੇਰਾ। ਮਾਨਹਿਂ ਆਨ ਬਾਸ ਜਿਨ ਨੇਰਾ।
ਨਹੀਂ ਅਨੀਤਿ ਕਰਨ ਕੋ ਪਾਵੈ। ਚੋਰ ਜਾਰ ਪਕਰਯੋ ਦੂਤ ਜਾਵੈ॥ ੨੨॥

ਪ੍ਰਤਿ ਦਿਨ ਗੁਰੂ ਦਾ ਬੜਾ ਉੱਚਾ ਪ੍ਰਤਾਪ ਵਧਦਾ ਜਾਂਦਾ ਸੀ, ਹੋਰ ਵੀ ਜਿਹੜੇ ਨੇੜੇ ਰਹਿੰਦੇ ਸਨ, ਈਨ ਮੰਨਦੇ ਸਨ। ਉਹ ਅਨੀਤੀ ਨਹੀਂ ਕਰਦੇ ਸਨ, ਕਿਉਂਕਿ ਚੋਰ ਯਾਰ ਛੇਤੀ ਹੀ ਫੜੇ ਜਾਂਦੇ ਸਨ॥੨੨॥

**ਨਹਿਂ ਬਟਪਾਰ ਕਰਹਿਂ ਬਟਪਾਰੀ। ਕਰੈ ਸੁ ਪਕਰਜੋ ਜਾਇ ਦੁਖਾਰੀ।**
**ਪਿਖਿ ਰਾਜੇ ਦੁਖ ਪਾਇਂ ਸਚਿੰਤਾ। ਗੁਰੂ ਖਾਲਸੇ ਤੇਜ ਬਧੰਤਾ॥ ੨੩॥**

ਕੋਈ ਵੀ ਲੁਟੇਰਾ, ਲੁਟ ਖੋਹ ਨਹੀਂ ਸੀ ਕਰਦਾ, ਜਿਹੜਾ ਵੀ ਲੁਟਮਾਰ ਕਰਦਾ ਉਹ ਫੜਿਆ ਜਾਂਦਾ ਸੀ ਤੇ ਵੱਡਾ ਦੁੱਖ ਪਾਉਂਦਾ ਸੀ। ਇਹ ਵੇਖ ਕੇ ਰਾਜੇ ਚਿੰਤਾ ਸਹਿਤ ਦੁੱਖ ਪਾਉਂਦੇ ਸਨ, ਗੁਰੂ ਖਾਲਸੇ ਦਾ ਤੇਜ ਵਧਦਾ ਜਾਂਦਾ ਹੈ॥੨੩॥

**ਇਕ ਦਿਨ ਸ੍ਰੀ ਸਤਿਗੁਰ ਭਗਵਾਨ। ਬੈਠੇ ਸਭਾ ਸਹਿਤ ਉਚ ਥਾਨ।**
**ਚਾਮਰ ਚਾਰੁ ਚਲਾਚਲ ਫੇਰੈ। ਸਿੱਖ ਹਜ਼ਾਰਹੁਂ ਦਰਸਨ ਹੇਰੈਂ॥ ੨੪॥**

ਇਕ ਦਿਨ ਸ੍ਰੀ ਸਤਿਗੁਰੂ ਜੀ ਭਗਵਾਨ, ਆਪਣੀ ਸਭਾ ਸਹਿਤ ਉੱਚੇ ਸਥਾਨ ਤੇ ਬੈਠੇ ਸਨ, ਸੁੰਦਰ ਚੌਰ ਝੁਰ ਰਿਹਾ ਸੀ, ਹਜ਼ਾਰਾਂ ਸਿੱਖ ਦਰਸ਼ਨ ਕਰ ਰਹੇ ਸਨ॥੨੪॥

**ਇਕ ਦਿਜ ਦੀਨ ਦੁਖੀ ਚਲਿ ਆਯੋ। ਰੋਦਤਿ ਊਚੇ ਬਾਕ ਸੁਨਾਯੋ।**
**'ਹੇ ਪ੍ਰਭੁ ! ਹਿੰਦੁ ਧਰਮ ਕੀ ਧੁਜਾ ! ਦੀਨ ਦਜਾਲ ਦੀਰਘ ਬਲ ਭੁਜਾ॥੨੫॥**

ਇਕ ਬ੍ਰਾਹਮਣ ਜਿਹੜਾ ਕਿ ਬੜਾ ਦੀਨ ਅਤੇ ਦੁਖੀ ਸੀ ਚਲ ਕੇ ਆਇਆ, ਉਸ ਉੱਚੀ ਰੋ ਕੇ ਕਿਹਾ, "ਹੇ ਪ੍ਰਭੂ ! ਤੁਸੀਂ ਹਿੰਦੂ ਧਰਮ ਦੀ ਧੁਜਾ ਹੋ ! ਤੁਸੀਂ ਦੀਨ ਦਿਆਲ ਹੋ ਤੇ ਤੁਹਾਡੀਆਂ ਭੁਜਾਂ ਵਿਚ ਵੱਡੀ ਸ਼ਕਤੀ ਹੈ॥੨੫॥

**ਸਭਿ ਥਲ ਤੇ ਮੈਂ ਹੋਇ ਨਿਰਾਸੀ। ਫਿਰ ਆਯੋ ਰਾਵਰ ਕੇ ਪਾਸੀ।**
**ਅਤਿ ਅਨਿਆਇ ਮੋਹਿ ਸੰਗ ਕੀਨਾ। ਦੁਸ਼ਟ ਪਠਾਨ ਗਰਬ ਦੁਖ ਦੀਨਾ' ॥੨੬॥**

ਸਭ ਥਾਵਾਂ ਤੋਂ ਮੈਂ ਨਿਰਾਸ਼ ਹੋਇਆ ਹਾਂ, ਹੁਣ ਆਪ ਜੀ ਦੇ ਪਾਸ ਆਇਆ ਹਾਂ। ਮੇਰੇ ਨਾਲ ਵੱਡਾ ਅਨਿਆਂ ਹੋਇਆ ਹੈ, ਦੁਸ਼ਟ ਪਖੰਡੀ ਪਠਾਨ ਨੇ ਬੜਾ ਦੁੱਖ ਦਿੱਤਾ ਹੈ" ॥੨੬॥

**ਤਨਕ ਪਰੀ ਧੁਨ ਸ੍ਰੁਤਿ ਦੁਖ ਭਰੀ। ਤਬਹਿ ਦਯਾਨਿਧਿ ਆਗਜਾ ਕਰੀ।**
**'ਕੋ ਬੋਲਤਿ ਹੈ ਸ਼ੋਕ ਸਮੇਤਾ ? ਕਿਨ ਮਾਰਜੋ ਦੋਹੀ ਇਹ ਦੇਤਾ' ॥ ੨੭॥**

ਜਦ ਥੋੜੀ ਜਿਹੀ ਦੁੱਖ ਭਰੀ ਧੁਨ ਸਤਿਗੁਰੂ ਜੀ ਨੇ ਸੁਣੀ ਤਦ ਦਇਆ ਦੇ ਖਜ਼ਾਨੇ ਨੇ ਆਗਿਆ ਕੀਤੀ, "ਇਹ ਦੁਖ ਸਹਿਤ ਕਿਉਂ ਬੋਲਦਾ ਹੈ ਇਸ ਨੂੰ ਕਿਸ ਨੇ ਮਾਰਿਆ ਹੈ ਜਿਹੜਾ ਦੁਹਾਈ ਦਿੰਦਾ ਹੈ" ॥੨੭॥

**ਚੋਬਦਾਰ ਤਬਿ ਬੂਝਨਿ ਗਯੋ। ਨਿਕਟ ਹੋਇ ਸਭਿ ਉਚਰਤਿ ਭਯੋ।**
**'ਪੁਰਿ ਹੁਸ਼ੀਆਰ ਨਿਕਟ ਇਕ ਬਸੀ। ਬਸੈ ਪਠਾਨ ਤਹਾਂ ਮਤਿ ਨਸੀ॥ ੨੮॥**

ਚੋਬਦਾਰ ਫਿਰ ਪੁੱਛਣ ਗਿਆ, ਨੇੜੇ ਹੋ ਕੇ ਸਭ ਉਚਾਰਨ ਕੀਤਾ। ਹੁਸ਼ਿਆਰਪੁਰ ਦੇ ਨੇੜੇ ਇਕ ਬਸੀ ਨਾਮ ਦਾ ਪਿੰਡ ਹੈ। ਓਥੇ ਵਿਨਾਸ਼ ਬੁੱਧੀ ਵਾਲੇ ਪਠਾਣ ਰਹਿੰਦੇ ਹਨ॥੨੮॥

**ਮੈਂ ਮੁਕਲਾਇ ਬਧੂ ਕੋ ਡੋਰਾ। ਗਵਨਤਿ ਜਾਤਿ ਅਪਨ ਘਰ ਓਰਾ।**
**ਕਰੀ ਬਿਲੋਕਨਿ ਤਿਨ ਮਮ ਦਾਰਾ। ਛੀਨ ਬਰਜੋ ਲੇ ਸਦਨ ਮਝਾਰਾ॥ ੨੯॥**

ਮੈਂ ਮੁਕਲਾਵਾ ਲੈ ਕੇ ਆਪਣੀ ਇਸਤਰੀ ਦਾ ਡੋਲਾ ਆਪਣੇ ਘਰ ਵੱਲ ਲਈ ਜਾ ਰਿਹਾ ਸੀ। ਉਸ ਪਠਾਣ ਨੇ ਮੇਰੀ ਇਸਤਰੀ ਨੂੰ ਵੇਖ ਲਿਆ, ਤੇ ਉਹ ਖੋਹ ਕੇ ਆਪਣੇ ਘਰ ਦਾਖਲ ਹੋ ਗਿਆ॥੨੯॥

ਮੈਂ ਜਬਿ ਊਚੇ ਕੀਨ ਪੁਕਾਰਾ। ਨਰ ਤੇ ਗਹਿਵਾਯੋ ਬਹੁ ਮਾਰਾ।
ਤਿਸ ਹਿਤ ਮੈਂ ਬਹੁਤਨਿ ਢਿਗ ਗਯੋ। ਤੁਰਕ ਜਹਾਂ ਕਹਿਂ ਧਨ ਤਿਨ ਦਯੋ॥੩੦॥

ਮੈਂ ਜਦ ਉੱਚੀ-ਉੱਚੀ ਪੁਕਾਰ ਕੀਤੀ ਤਾਂ ਆਪਣੇ ਆਦਮੀਆਂ ਨੂੰ ਫੜਵਾ ਕੇ ਮੈਨੂੰ ਬਹੁਤ ਮਾਰਿਆ। ਇਸ ਵਾਸਤੇ ਮੈਂ ਬਹੁਤ ਲੋਕਾਂ ਦੇ ਪਾਸ ਗਿਆ ਹਾਂ ਜਿੱਥੇ ਕਿੱਥੇ ਤੁਰਕਾਂ ਨੂੰ ਧਨ ਦਿੱਤਾ ਹੈ॥੩੦॥

ਨਹੀਂ ਫਿਰਾਦ ਲਗਨ ਕਿਤ ਦੀਨ। ਜਿਉਂ ਕਿਉਂ ਜਤਨ ਅਨਿਕ ਮੈਂ ਕੀਨ।
ਕਾਜ਼ੀ ਕੋਟਵਾਰ ਢਿਗ ਫਿਰਿਯੋ। ਕਿਨਹੂੰ ਨਜਾਉਂ ਨ ਮੇਰੋ ਕਰਿਯੋ॥ ੩੧॥

ਮੇਰੀ ਫਰਿਆਦ ਕਿਤੇ ਵੀ ਅਪੜਨ ਨਹੀਂ ਦਿੱਤੀ, ਜਿਵੇਂ ਜਿਵੇਂ ਮੈਂ ਅਨੇਕਾਂ ਯਤਨ ਕੀਤੇ ਹਨ, ਕਾਜ਼ੀ ਕੋਤਵਾਲ ਦੇ ਪਾਸ ਗਿਆ ਹਾਂ, ਕਿਸੇ ਨੇ ਵੀ ਮੇਰਾ ਨਿਆਂ ਨਹੀਂ ਕੀਤਾ ਹੈ॥੩੧॥

ਲਖਿ ਕੇ ਗੁਰ ਹਿੰਦੁਨਿ ਸਿਰਮੌਰ। ਪਰਮ ਦੁਖੀ ਆਇਓ ਇਸ ਠੌਰ'।
ਸਭਿ ਬ੍ਰਿਤੰਤ ਸੁਨਿਕੈ ਹਟਿ ਗਇਊ। ਗੁਰੂ ਸਮੀਪ ਨਿਵੇਦਤਿ ਭਇਊ॥ ੩੨॥

ਹਿੰਦੂਆਂ ਦੇ ਸ਼ਿਰੋਮਣੀ ਗੁਰੂ ਜੀ ਨੂੰ ਸਮਝ ਕੇ, ਪਰਮ ਦੁੱਖੀ ਹੋ ਕੇ ਆਪ ਜੀ ਦੇ ਪਾਸ ਆਇਆ ਹਾਂ।'' ਸਾਰਾ ਬ੍ਰਿਤਾਂਤ ਸੁਣ ਕੇ ਚੋਬਦਾਰ ਮੁੜ ਆਇਆ ਤੇ ਗੁਰੂ ਜੀ ਪਾਸ ਬੇਨਤੀ ਕਰਨ ਲੱਗਾ॥੩੨॥

ਸੁਨਿ ਦਿਜ ਕੋ ਤਬਿ ਨਿਕਟ ਬੁਲਾਯੋ। ਹਾਥ ਜੋਰਿ ਗੁਰ ਸਨਮੁਖਿ ਆਯੋ।
ਛੀਨੀ ਦਾਰਾ ਸਕਲ ਬ੍ਰਿਤੰਤਾ। ਕਰਜੋ ਸੁਨਾਵਨਿ ਪੁਨ ਭਗਵੰਤਾ॥ ੩੩॥

ਗੁਰੂ ਜੀ ਨੇ ਬ੍ਰਾਹਮਣ ਦੀ ਗੱਲ ਸੁਣ ਕੇ ਉਸ ਨੂੰ ਆਪਣੇ ਪਾਸ ਬੁਲਾਇਆ ਤੇ ਉਹ ਹੱਥ ਜੋੜ ਕੇ ਗੁਰੂ ਜੀ ਦੇ ਸਾਹਮਣੇ ਆਇਆ। ਇਸਤਰੀ ਖੋਹਣ ਦਾ ਸਾਰਾ ਬ੍ਰਿਤਾਂਤ ਫਿਰ ਉਸ ਸਤਿਗੁਰੂ ਜੀ ਨੂੰ ਸੁਣਾਇਆ॥੩੩॥

'ਸ੍ਰੀ ਪ੍ਰਭੁ! ਕੈ ਅਬਿ ਤ੍ਰਿਯ ਕੋ ਪਾਊਂ। ਨਤੁ ਮੈਂ ਦ੍ਵਾਰ ਅੱਗ੍ਰ ਜਰ ਜਾਊਂ।
ਜੀਵਨ ਧਰਮ ਨਹੀਂ ਅਬਿ ਮੇਰਾ। ਤੁਮ ਬਿਨ ਜਤਨ ਨਹੀਂ ਕੋ ਹੇਰਾ' ॥ ੩੪॥

''ਹੇ ਪ੍ਰਭੂ ਜੀ! ਹੁਣ ਇਸਤਰੀ ਨੂੰ ਕਿਵੇਂ ਪਾਵਾਂ, ਨਹੀਂ ਤਾਂ ਮੈਂ ਦਰਵਾਜ਼ੇ ਦੇ ਅੱਗੇ ਸੜ ਜਾਵਾਂਗਾ। ਹੁਣ ਜੀਉਣਾ ਮੇਰਾ ਧਰਮ ਨਹੀਂ ਹੈ, ਤੁਹਾਡੇ ਬਗੈਰ ਹੋਰ ਕੋਈ ਯਤਨ ਦਿਖਾਈ ਨਹੀਂ ਦੇ ਰਿਹਾ ਹੈ'' ॥੩੪॥

ਸੁਨਿ ਕਲਗੀਧਰ ਧੀਰਜ ਦੀਨ। 'ਜਰਹੁ ਨ, ਦੁਖ ਚਿੰਤਾ ਕਰਿ ਹੀਨ।
ਕਰੈਂ ਜਤਨ ਤੁਵ ਦਾਰਾ ਹੇਤ। ਜਿਉਂ ਕਿਉਂ ਕਰਿ ਲੈ ਦੇਹਿਂ ਨਿਕੇਤ॥ ੩੫॥

ਇਹ ਸੁਣ ਕੇ ਕਲਗੀਧਰ ਜੀ ਨੇ ਧੀਰਜ ਦਿੱਤਾ, ''ਸੜੋ ਨਹੀਂ, ਦੁਖ ਚਿੰਤਾ ਕਰਨੀ ਹੀਣੀ ਗੱਲ ਹੈ, ਤੁਹਾਡੀ ਇਸਤਰੀ ਵਾਸਤੇ ਯਤਨ ਕਰਦੇ ਹਾਂ, ਜਿਵੇਂ ਕਿਵੇਂ ਕਰਕੇ ਤੇਰੇ ਘਰ ਪਹੁੰਚਾ ਦੇਵਾਂਗੇ॥੩੫॥

ਤਿਸ ਛਿਨ ਪੁੱਤ੍ਰ ਬਿਸਾਲ ਬੁਲਾਯੋ। ਸੁਨਤਿ ਹੁਕਮ ਕੋ ਪਿਤ ਢਿਗ ਆਯੋ।
ਤਰੁਨ ਅਵਸਥਾ ਜਿਸ ਤਨ ਸੋਹੈ। ਜਨੁ ਅਰਜਨ ਸੁਤ ਅਭਿਮੰਨੁ ਓਹੈ॥ ੩੬॥

ਉਸੇ ਵੇਲੇ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਨੂੰ ਬੁਲਾਇਆ, ਉਹ ਪਿਤਾ ਜੀ ਦਾ ਹੁਕਮ ਸੁਣ ਕੇ ਉਨ੍ਹਾਂ ਦੇ ਪਾਸ ਆਇਆ। ਜਿਸ ਦੀ ਗੱਭਰੂ ਆਯੂ ਬੜੀ ਸ਼ੋਭ ਰਹੀ ਸੀ, ਮਾਨੋ ਉਹ ਅਰਜਨ ਦਾ ਪੁੱਤਰ ਅਭਿਮੰਨੂ ਸੀ॥੩੬॥

ਖੜਗ ਸਿਪਰ ਜਿਹ ਅੰਗ ਲਗਾਏ। ਅਧਿਕ ਸਪੂਤ ਸੁੰਦਰੀ ਜਾਏ।
ਸਕਲ ਕੁਟੰਬ ਮੋਦ ਕੋ ਦਾਇਕ ਮਿੱਤ੍ਰਨਿ ਸੁਖਦ ਸ਼ੱਤ੍ਰ ਗਨ ਘਾਇਕ॥ ੩੭॥

ਤਲਵਾਰ ਢਾਲ ਜਿਸ ਦੇ ਸਰੀਰ ਨਾਲ ਲੱਗੀ ਹੋਈ ਸੀ, ਮਾਤਾ ਸੁੰਦਰੀ ਦਾ ਵੱਡਾ ਪੁੱਤਰ ਸੀ, ਸਾਰੇ ਕੁਟੰਬ ਨੂੰ ਪ੍ਰਸੰਨਤਾ ਦੇਣ ਵਾਲਾ ਸੀ, ਮਿੱਤਰਾਂ ਨੂੰ ਸੁਖ ਦਿੰਦਾ ਸੀ ਤੇ ਵੈਰੀਆਂ ਨੂੰ ਮਾਰਦਾ ਸੀ॥੩੭॥

**ਚਪਲ ਬਿਲੋਚਨ ਯੁਤਿ ਬਿਸਤਾਰਾ। ਪਿਤ ਕੇ ਗੁਨ ਅਰੁ ਤਨ ਅਨੁਹਾਰਾ।**
**ਸਭਾ ਮਝਾਰ ਗੁਰੂ ਢਿਗ ਆਯੋ। ਉਡਗਨ ਰਵਿ ਸਸਿ ਸਮ ਦਰਸਾਯੋ॥ ੩੮॥**

ਚੈਂਚਲ ਨੈਣ ਵੱਡੇ-ਵੱਡੇ ਸਨ, ਆਪਣੇ ਪਿਤਾ ਜੀ ਵਰਗੇ ਗੁਣ ਅਤੇ ਸਰੀਰ ਸੀ। ਸਭਾ ਵਿਚ ਗੁਰੂ ਜੀ ਪਾਸ ਆਇਆ, ਤਾਰਿਆਂ ਰੂਪ ਸਮੂਹ ਸਿੱਖਾਂ ਨੂੰ ਗੁਰੂ ਜੀ ਸੂਰਜ ਤੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਚੰਦਰਮਾਂ ਵਾਂਗ ਨਜ਼ਰੀਂ ਆਏ॥੩੮॥

**ਪਿਤਾ ਗੁਰੂ ਕੇ ਪਗ ਕਰਿ ਨਮੋ। ਸਾਦਰ ਬੈਠਿ ਗਯੋ ਤਿਹ ਸਮੋ।**
**ਸਰਬ ਸਭਾਸਦ ਬੰਦਨ ਕੀਨ। ਦੇਖਿ ਦੇਖਿ ਦਿਸ ਮਾਨ ਸੁ ਲੀਨ॥ ੩੯॥**

ਪਿਤਾ ਗੁਰੂ ਜੀ ਦੇ ਚਰਨਾਂ 'ਤੇ ਨਮਸਕਾਰ ਕਰਕੇ ਉਸ ਸਮੇਂ ਆਦਰ ਨਾਲ ਬੈਠ ਗਿਆ। ਸਾਰੀ ਸਭਾ ਨੇ ਆਦਰ ਨਾਲ ਬੰਦਨਾਂ ਕੀਤੀ। ਉਨ੍ਹਾਂ ਵਲ ਵੇਖ ਵੇਖ ਕੇ ਉਨ੍ਹਾਂ ਦੀਆਂ ਨਮਸਕਾਰਾਂ ਪ੍ਰਵਾਨ ਕਰ ਲਈਆਂ॥੩੯॥

**ਪਿਖਿ ਸਪੂਤ ਕੋ ਹੁਕਮ ਬਖਾਨਾ। 'ਲੇਹੁ ਸਿੰਘ ਸੰਗ ਕਰਹੁ ਪਿਆਨਾ।**
**ਬਲੀ ਤੁਰੰਗਮ ਪਰ ਸ਼ੁਭ ਜ਼ੀਨ। ਖਰ ਖਪਰੇ ਧਰਿ ਕੈ ਧਨੁ ਪੀਨ॥ ੪੦॥**

ਪੁੱਤਰ ਨੂੰ ਵੇਖ ਕੇ ਗੁਰੂ ਜੀ ਨੇ ਹੁਕਮ ਕੀਤਾ, ''ਕੁਝ ਸਿੰਘਾਂ ਨੂੰ ਨਾਲ ਲੈ ਕੇ ਜਾਵੋ। ਬਲਵਾਨ ਘੋੜਿਆਂ ਤੇ ਸੁੰਦਰ ਕਾਠੀਆਂ ਪਵਾਓ, ਤੇਜ਼ ਤੀਰ ਧਾਰਨ ਕਰਕੇ ਕਠੋਰ ਧਨੁੱਖ ਬਾਨ ਧਾਰਨ ਕਰੋ॥੪੦॥

**ਦਿਜ ਕੋ ਦੁਖ, ਛੀਨੀ ਖਲਦਾਰਾ। ਦੋਹੀ ਦੀਨ, ਦੀਨ ਲਖਿ ਮਾਰਾ।**
**ਬਸੀ ਬਸੀ ਇਕ ਤਿਸ ਮਹਿਂ ਬਸੇ। ਕਰਿ ਅੱਨਜਾਇ ਖੁਸ਼ੀ ਯੁਤਿ ਹਸੇ॥ ੪੧॥**

ਬ੍ਰਾਹਮਣ ਨੂੰ ਦੁੱਖ ਦੇ ਕੇ ਮੂਰਖ ਨੇ ਇਸ ਦੀ ਇਸਤਰੀ ਖੋਹੀ ਹੈ, ਸਾਡੇ ਨਾਮ ਦੀ ਦੁਹਾਈ ਇਸ ਨੇ ਦਿੱਤੀ ਹੈ ਕਿ ਮੈਨੂੰ ਦੀਨ ਜਾਣ ਕੇ ਉਸ ਨੇ ਮਾਰਿਆ ਹੈ, ਆਪ ਮੇਰੀ ਹਮਾਇਤ ਕਰੋ। ਬਸੀ ਨਾਮ ਦੀ ਇਕ ਬਸਤੀ ਹੈ, ਉਥੇ ਉਹ ਰਹਿੰਦਾ ਹੈ, ਅਨਿਆਂ ਕਰਕੇ ਖੁਸ਼ੀ ਸਹਿਤ ਹੱਸਦਾ ਹੈ॥੪੧॥

**ਆਨਹੁ ਦਿਜ ਕੀ ਤ੍ਰਿਯਾ ਸਮੇਤ। ਔਚਕ ਘੇਰਹੁ ਜਾਇ ਨਿਕੇਤ।**
**ਆਵਤਿ ਜਾਤਿ ਨ ਬਿਲਮ ਲਗਾਵਹੁ। ਗਹਿ ਦੋਨਹੁਂ ਕੋ ਤੂਰਨ ਲਜਾਵਹੁ' ॥੪੨॥**

ਉਸ ਨੂੰ ਬ੍ਰਾਹਮਣ ਦੀ ਇਸਤਰੀ ਸਮੇਤ ਲਿਆਵੋ, ਅਚਾਨਕ ਘਰ ਵਿਚ ਜਾ ਕੇ ਘੇਰ ਲਵੋ। ਆਉਂਦਿਆਂ ਜਾਂਦਿਆਂ ਦੇਰ ਨਾ ਲਾਵੋ, ਦੋਵਾਂ ਨੂੰ ਫੜ ਕੇ ਤੁਰਤ ਲਿਆਵੋ'' ॥੪੨॥

**ਪਿਤਾ ਹੁਕਮ ਕੋ ਸੁਨਿ ਪਦਬੰਦੇ। ਤੁਰਤ ਤਜਾਰ ਹੁਇ ਰਿਦੈ ਅਨੰਦੇ।**
**ਸੌ ਅਸਵਾਰ ਸਿੰਘ ਚਢਿ ਚਾਲੇ। ਜ੍ਵਾਲਾਬਮਨੀ ਹਾਥ ਸੰਭਾਲੇ॥ ੪੩॥**

ਪਿਤਾ ਜੀ ਦਾ ਹੁਕਮ ਸੁਣ ਕੇ ਸਾਹਿਬਜ਼ਾਦੇ ਨੇ ਚਰਨ ਕੰਵਲਾਂ 'ਤੇ ਬੰਦਨਾ ਕੀਤੀ, ਹਿਰਦੇ ਵਿਚ ਅਨੰਦ ਧਾਰ ਕੇ ਤੁਰਤ ਤਿਆਰ ਹੋ ਗਿਆ। ਸੌ ਘੋੜ ਸਵਾਰ ਸਿੰਘ ਚੜ੍ਹ ਕੇ ਨਾਲ ਚਲ ਪਏ, ਬੰਦੂਕਾਂ ਹੱਥਾਂ ਵਿਚ ਸੰਭਾਲ ਲਈਆਂ॥੪੩॥

**ਸਤੁੱਦ੍ਰਵ ਕੋ ਜਲ ਉਤਰੇ ਪਾਰ। ਦ੍ਵੈ ਘਟਿਕਾ ਬਾਸੁਰ ਤਿਸ ਬਾਰ।**
**ਬਿੱਪ੍ਰ ਸੰਗ ਲੇ ਨਿਸ ਮਹਿਂ ਚਾਲੇ। ਗ੍ਰਾਮ ਗ੍ਰਾਮ ਤੇ ਨਰਹਿ ਨਿਕਾਲੇ॥ ੪੪॥**

ਸਤਲੁਜ ਦਰਿਆ ਨੂੰ ਪਾਰ ਕਰਕੇ ਅਗਲੇ ਪਾਸੇ ਚਲੇ ਗਏ, ਉਸ ਸਮੇਂ ਦੋ ਘੜੀਆਂ ਦਿਨ ਰਹਿੰਦਾ ਸੀ। ਬ੍ਰਾਹਮਣ ਨੂੰ ਨਾਲ ਲੈ ਕੇ ਰਾਤ ਵਿਚ ਹੀ ਚਲ ਪਏ। ਰਸਤਾ ਦੱਸਣ ਲਈ ਪਿੰਡਾਂ ਵਿਚੋਂ ਆਦਮੀ ਕੱਢ ਕੇ ਨਾਲ ਲੈਂਦੇ ਗਏ॥੪੪॥

*ਪੰਜਵੀਂ ਰੁੱਤ ਦਾ ਤੇਤੀਵਾਂ ਅਧਿਆਇ ਸਮਾਪਤ ਹੋਇਆ॥੩੩॥*

# ਅਧਿਆਇ ਚੌਤੀਵਾਂ

*ਦਿਜ ਨੂੰ ਇਸਤ੍ਰੀ ਦਿਵਾਈ, ਸਿੰਘਾਂ ਨੇ ਸਿਰ ਸੱਦਕਾ ਖੋਹਿਆ*

*ਦੋਹਰਾ-* **ਘੋਰੇ ਤੂਰਨ ਤੋਰ ਕਰਿ ਬਸੀ ਬਸੀ ਜਿਸ ਥਾਇ।**
**ਬਸੀ ਹੈ ਬਾਸ ਪਠਾਣ ਕੋ ਦੀਨੋ ਬਿੱਪ੍ਰ ਬਤਾਇ॥ ੧॥**

ਤੁਰਤ ਘੋੜੇ ਤੋਰ ਕੇ ਓਥੇ ਪਹੁੰਚ ਗਏ ਜਿਸ ਥਾਂ ਬਸੀ ਪਿੰਡ ਵੱਸਦਾ ਹੈ। ਬ੍ਰਾਹਮਣ ਨੇ ਦੱਸਿਆ ਕਿ ਬਸੀ ਪਿੰਡ ਵਿਚ ਪਠਾਣ ਰਹਿੰਦੇ ਹਨ॥੧॥

*ਚੌਪਈ-* **ਤੁਰਕ ਸੁਪਤ ਜਹਿਂ ਸਹਿਜ ਸੁਭਾਇ। ਜਾਇ ਅਚਾਨਕ ਘੇਰੋ ਪਾਇ।**
**ਸਕਲ ਗ੍ਰਾਮ ਕੇ ਜੇਤਿਕ ਖਾਨ। ਦੇਖਿ ਸੈਨ ਕੋ ਭਏ ਹਿਰਾਨ॥ ੨॥**

ਜਿੱਥੇ ਤੁਰਕ ਸਹਿਜ ਸੁਭਾਅ ਸੁੱਤਾ ਪਿਆ ਸੀ, ਉਥੇ ਅਚਾਨਕ ਜਾ ਕੇ ਘੇਰਾ ਪਾ ਲਿਆ। ਸਾਰੇ ਪਿੰਡ ਦੇ ਜਿੰਨੇ ਵੀ ਖਾਨ ਸਨ, ਸੈਨਾ ਨੂੰ ਵੇਖ ਕੇ ਹੈਰਾਨ ਰਹਿ ਗਏ॥੨॥

**ਕਿਤਿਕ ਦੁਰੇ ਕੋ ਪੂਛਨ ਲਾਗੇ। ਕੇਤਿਕ ਦਾਵ ਪਾਇ ਕਰਿ ਭਾਗੇ।**
**ਕੇਚਿਤ ਕਹਜੋ 'ਨ ਦੋਸ਼ ਹਮਾਰੋ। ਦੋਖੀ ਤਜਹੁ ਗਹੋ ਕੈ ਮਾਰੋ' ॥ ੩॥**

ਕਈ ਲੁਕ ਗਏ, ਕਈ ਪੁੱਛਣ ਲੱਗੇ, ਕਈ ਦਾਅ ਪਾ ਕੇ ਭੱਜ ਗਏ। ਕਈਆਂ ਨੇ ਕਿਹਾ, "ਸਾਡਾ ਕੋਈ ਦੋਸ਼ ਨਹੀਂ ਹੈ, ਦੋਸ਼ੀ ਨੂੰ ਛੱਡੋ, ਫੜੋ ਜਾਂ ਮਾਰੋ ਸਾਨੂੰ ਕੋਈ ਇਤਰਾਜ ਨਹੀਂ"॥੩॥

**ਕਿਸਹੁ ਨ ਆਗੇ ਸ਼ਸਤ੍ਰ ਉਠਾਯਹੁ। ਗਹਜੋ ਪਠਾਨ ਸੁ ਬੰਧਿ ਚਲਾਯੋ।**
**ਦਿਜਨੀ ਕੋ ਇਕ ਤੁਰੰਗ ਚਢਾਯੋ। ਇਹ ਕੁਰੀਤਿ ਫਲ ਸਭਿਨਿ ਸੁਨਾਯੋ॥੪॥**

ਕਿਸੇ ਨੇ ਵੀ ਅੱਗੇ ਸ਼ਸਤਰ ਨਾ ਚੁਕਿਆ, ਪਠਾਣ ਨੂੰ ਫੜ ਲਿਆ ਤੇ ਬੰਨ੍ਹ ਕੇ ਨਾਲ ਲੈ ਲਿਆ। ਬ੍ਰਾਹਮਣੀ ਨੂੰ ਇਕ ਘੋੜੇ ਤੇ ਚੜ੍ਹਾ ਲਿਆ। ਇਸ ਭੈੜੀ ਰੀਤੀ ਦਾ ਫਲ ਸਾਰਿਆਂ ਨੂੰ ਸੁਣਾਇਆ॥੪॥

**ਗਹਿ ਦੋਨਹੁਂ ਕੋ, ਅਪਰ ਨ ਛੇਰਾ। ਸ਼ੀਘ੍ਰ ਕਰਤਿ ਗਮਨੇ ਤਿਸ ਬੇਰਾ।**
**ਜਿਸ ਮਗ ਗਏ ਤਿਸੀ ਮਗ ਆਏ। ਕਿਤਿਕ ਚਢੇ ਦਿਨ ਪੁਰਿ ਨਿਯਰਾਏ॥੫॥**

ਦੋਵਾਂ ਨੂੰ ਫੜ ਕੇ ਹੋਰ ਕਿਸੇ ਨੂੰ ਨਾ ਛੇੜਿਆ, ਤੁਰਤ ਫਿਰ ਉਸ ਸਮੇਂ ਚਲ ਪਏ। ਜਿਸ ਰਸਤੇ ਗਏ ਸਨ, ਉਸੇ ਰਸਤੇ ਵਾਪਸ ਆ ਗਏ, ਕਾਫੀ ਦਿਨ ਚੜ੍ਹੇ ਅਨੰਦਪੁਰ ਦੇ ਨੇੜੇ ਆ ਗਏ॥੫॥

**ਸਤਿਗੁਰ ਸਭਾ ਮਾਂਹਿ ਜਬਿ ਅਏ। ਤਬਿ ਲੇ ਦੋਨੋ ਪਹੁੰਚਤਿ ਭਏ।**
**'ਵਾਹਿਗੁਰੂ ਜੀ ਕੀ ਕਹਿ ਫਤੇ'। ਸਭਿ ਕੋ ਭਯੋ ਹਰਖ ਉਰ ਅਤੇ॥ ੬॥**

ਜਦ ਸਤਿਗੁਰੂ ਜੀ ਸਭਾ ਵਿਚ ਆਏ ਤਦ ਦੋਹਾਂ ਨੂੰ ਲੈ ਕੇ ਉਥੇ ਪਹੁੰਚ ਗਏ। 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ' ਕਹਿ ਕੇ ਸਾਰੇ ਆਪਣੇ ਦਿਲ ਵਿਚ ਬਹੁਤ ਪ੍ਰਸੰਨ ਹੋਏ॥੬॥

**ਦੋਨਹੁ ਕੋ ਗੁਰ ਨਿਕਟ ਬਿਠਾਏ। ਆਪ ਉਤਰ ਕਰਿ ਸ਼੍ਰਮ ਬਿਸਰਾਏ।**
**ਦਿਜ ਕੀ ਦਾਰਾ ਦਿਜ ਕੋ ਦਈ। ਆਸ਼ਿਖ ਬਾਦ ਕਹਜੋ ਸੁਖ ਮਈ॥੭॥**

ਦੋਵਾਂ ਨੂੰ ਗੁਰੂ ਜੀ ਪਾਸ ਬਿਠਾਇਆ, ਆਪ ਸਾਹਿਬਜ਼ਾਦਾ ਅਜੀਤ ਸਿੰਘ ਨੇ ਥਕਾਵਟ ਦੂਰ ਕਰਨ ਵਾਸਤੇ ਆਰਾਮ ਕੀਤਾ। ਬ੍ਰਾਹਮਣ ਦੀ ਇਸਤਰੀ ਬ੍ਰਾਹਮਣ ਨੂੰ ਦੇ ਦਿੱਤੀ ਤੇ ਬਾਅਦ ਵਿਚ ਬ੍ਰਾਹਮਣ ਨੇ ਸੁਖਮਈ ਆਸ਼ੀਰਵਾਦ ਦਿੱਤੀ॥੭॥

**ਤੁਰਕ ਪਠਾਨ ਅਰਧ ਗਡਵਾਯੋ। ਤੀਰਨ ਸੋਂ ਤਿਸਕੋ ਮਰਵਾਯੋ।**
**ਇਸ ਚਰਿੱਤ੍ਰ ਕੋ ਸੁਨਿ ਜਗ ਸਾਰਾ। ਸ੍ਰੀ ਸਤਿਗੁਰ ਜਸ ਮਹਿਦ ਉਚਾਰਾ॥ ੮॥**

ਤੁਰਕ ਪਠਾਣ ਨੂੰ ਧਰਤੀ ਵਿਚ ਅੱਧਾ ਗਡਵਾ ਦਿੱਤਾ ਤੇ ਤੀਰਾਂ ਨਾਲ ਉਸ ਨੂੰ ਮਰਵਾ ਦਿੱਤਾ। ਇਸ ਚਰਿੱਤਰ ਨੂੰ ਸਾਰਾ ਜਗ ਸੁਣ ਕੇ ਸਤਿਗੁਰੂ ਜੀ ਦਾ ਬਹੁਤ ਜੱਸ ਉਚਾਰਨ ਕਰਦਾ ਸੀ॥੮॥

**ਜਥਾ ਚਾਂਦਨੀ ਨਿਰਮਲ ਹੋਤਿ। ਤਿਮ ਘਰ ਘਰ ਮਹਿਂ ਸੁਜਸ ਉਦੋਤ।**
**ਮਨਹੁਂ ਮਾਲਤੀ ਫੂਲਤਿ ਝੂਲੀ। ਰਾਇ ਬੇਲ ਕੈ ਸੁੰਦਰ ਫੂਲੀ॥ ੯॥**

ਜਿਵੇਂ ਨਿਰਮਲ ਚਾਂਦਨੀ ਹੁੰਦੀ ਹੈ, ਤਿਵੇਂ ਘਰ ਘਰ ਵਿਚ ਸ੍ਰੇਸ਼ਟ ਜੱਸ ਪ੍ਰਗਟ ਹੋਇਆ। ਮਾਨੋ ਮਾਲਤੀ ਖਿੜ ਕੇ ਝੂਲ ਉਠੀ ਹੋਵੇ, ਮਾਨੋ ਰਾਇਬੇਲ ਦੇ ਸੁੰਦਰ ਫੁੱਲ ਖਿੜ ਗਏ ਹੋਣ॥੯॥

**ਜਹਿਂ ਕਹਿਂ ਕੀਰਤਿ ਬਰਨਨ ਕਰਤੇ। 'ਧੰਨ ਧੰਨ ਪ੍ਰਭੁ ਧੰਨ' ਉਚਰਤੇ।**
**ਇਕ ਦਿਨ ਸ੍ਰੀ ਗੁਰ ਚਢਿਬੋ ਚਹਿਜੋ। ਬਾਜੀ ਕੇ ਸੇਵਕ ਸੰਗ ਕਹਿਯੋ॥੧੦॥**

ਜਿੱਥੇ ਕਿੱਥੇ ਕੀਰਤੀ ਵਰਣਨ ਕਰਦੇ ਸਨ, ਧੰਨ ਧੰਨ ਪ੍ਰਭੂ ਉਚਾਰਨ ਕਰਦੇ ਸਨ। ਇਕ ਦਿਨ ਗੁਰੂ ਜੀ ਘੋੜ ਸਵਾਰੀ ਕਰਨਾ ਚਾਹੁੰਦੇ ਸਨ। ਘੋੜੇ ਦੇ ਸੇਵਕ ਨੂੰ ਉਨ੍ਹਾਂ ਕਿਹਾ॥੧੦॥

**'ਜਾਟ ਕਪੂਰੇ ਤੁਰੰਗ ਪਠਾਯੋ। ਦਲ ਬਿਡਾਰ ਕੇ ਨਿਕਟ ਬੰਧਾਯੋ।**
**ਮਿਸ਼ਟ ਘ੍ਰਿਤ ਕੋ ਰਾਤਬ ਕਰਿਯੋ। ਅਬਿ ਲੌ ਭਲੀ ਭਾਂਤ ਪ੍ਰਤਿਪਰਿਯੋ॥੧੧॥**

"ਕਪੂਰੇ ਜੱਟ ਨੇ ਇਕ ਘੋੜਾ ਭੇਜਿਆ ਹੈ, ਉਸ ਨੂੰ ਦਲ ਬਿਡਾਰ ਨਾਮ ਦੇ ਘੋੜੇ ਦੇ ਪਾਸ ਬੰਨ੍ਹਵਾਇਆ ਹੈ, ਘਿਉ ਖੰਡ ਦਾ ਮਿਸ਼ਰਨ ਤਿਆਰ ਕਰਕੇ ਉਸ ਨੂੰ ਚਾਰਦੇ ਹਨ, ਹੁਣ ਤਕ ਭਲੀ ਪ੍ਰਕਾਰ ਉਸਦੀ ਪਾਲਣਾ ਕੀਤੀ ਹੈ॥੧੧॥

**ਆਜ ਪਾਇ ਕਰ ਜ਼ੀਨ ਸ਼ਿੰਗਾਰੋ। ਭੂਖਨ ਕਰਨ ਹਮੇਲਾਂ ਡਾਰੋ।**
**ਕੰਚਨ ਕੇ ਜ਼ੇਵਰ ਪਹਿਰਾਵੋ। ਭਲੇ ਤਜਾਰ ਕਰਿਕੈ ਲੈ ਆਵੋ'॥ ੧੨॥**

ਅੱਜ ਉਸ ਨੂੰ ਕਾਠੀ ਪਾ ਕੇ ਸ਼ਿੰਗਾਰੋ, ਕੰਨਾਂ ਦੇ ਗਹਿਣੇ ਤੇ ਹਮੇਲਾਂ ਪਾਓ। ਸੋਨੇ ਦੇ ਜ਼ੇਵਰ ਪਹਿਨਾਓ ਤੇ ਭਲੀ ਪ੍ਰਕਾਰ ਤਿਆਰ ਕਰਕੇ ਲੈ ਆਵੋ"॥੧੨॥

**ਹੁਕਮ ਮਾਨਿ ਸੇਵਕ ਕਿਯ ਤਜਾਰਾ। ਅਲੰਕਾਰ ਕੰਚਨ ਸ਼ਿੰਗਾਰਾ।**
**ਕਲਗ਼ੀ ਧਰੀ ਸੀਸ ਪਰ ਖਰੀ। ਲੂਲ ਹਮੇਲ ਸਜਾਵਨ ਕਰੀ॥ ੧੩॥**

ਹੁਕਮ ਮੰਨ ਕੇ ਸੇਵਕਾਂ ਨੇ ਤਿਆਰ ਕਰ ਦਿੱਤਾ ਤੇ ਸੋਨੇ ਦੇ ਗਹਿਣਿਆਂ ਨਾਲ ਸ਼ਿੰਗਾਰ ਦਿੱਤਾ। ਉਸ ਦੇ ਸਿਰ ਉੱਤੇ ਸੁੰਦਰ ਕਲਗੀ ਧਰੀ। ਛੱਬੇ ਤੇ ਹਮੇਲ ਪਾ ਕੇ ਚੰਗੀ ਤਰ੍ਹਾਂ ਸਜਾਇਆ॥੧੩॥

**ਤਹਿਰੂ ਡਾਲ, ਬਸਤਨੀ ਲਾਲਾ। ਜੇ ਬਹੁ ਮੋਲਾ ਹੁਤੋ ਦੁਸ਼ਾਲਾ।**
**ਤੰਗ ਰੇਸ਼ਮੀ ਐਂਚਨਿ ਕੀਨ। ਦੋਨੋ ਚਾਰੁ ਰਕਾਬਨਿ ਪੀਨ॥ ੧੪॥**

ਤਹਿਰੂ ਪਾ ਕੇ ਉੱਤੇ ਸੁੰਦਰ ਦੁਸ਼ਾਲਾ ਪਾਇਆ ਜਿਹੜਾ ਬਹੁਤ ਕੀਮਤੀ ਸੀ। ਰੇਸ਼ਮੀ ਤੰਗ ਖਿਚਿਆ, ਦੋ ਸੁੰਦਰ ਰਕਾਬਾਂ ਪਾਈਆਂ॥੧੪॥

ਕਵਕਾ ਦੇ ਕਰਿ ਲਜਾਯਹੁ ਤਹਾਂ। ਪ੍ਰਭੁ ਬਿਰਾਜਹਿੰ ਬੈਠੇ ਜਹਾਂ।
ਅਵਲੋਕਨ ਕਰਿ ਸੁੰਦਰ ਘੋਰਾ। ਸੇਵਾ ਕਰੇ ਭਯੋ ਤਨ ਜੋਰਾ॥ ੧੫॥

ਮੂੰਹ ਵਿਚ ਵਾਗ ਦੇ ਕੇ ਉਥੇ ਲੈ ਆਏ, ਜਿੱਥੇ ਸਤਿਗੁਰੂ ਜੀ ਬਿਰਾਜਦੇ ਸਨ। ਗੁਰੂ ਜੀ ਨੇ ਸੁੰਦਰ ਘੋੜੇ ਨੂੰ ਵੇਖਿਆ, ਸੇਵਾ ਕਰਨ ਨਾਲ ਜਿਹੜਾ ਬੜਾ ਸ਼ਕਤੀਸ਼ਾਲੀ ਹੋ ਗਿਆ ਸੀ॥੧੫॥

ਉਠਿ ਕਰੁਨਾਨਿਧਿ ਤਬਿ ਚਲਿ ਆਏ। ਇਕ ਰਕਾਬ ਪਗ ਪੰਕਜ ਪਾਏ।
ਗ੍ਰੀਵ ਕੇਸ ਗਹਿ ਹਯ ਕੇ ਜਬੈ। ਉਕਸੇ ਊਪਰ ਚਢਿਤੇ ਤਬੈ॥ ੧੬॥

ਕਿਰਪਾ ਨਿਧਾਨ ਗੁਰੂ ਜੀ ਫਿਰ ਉੱਠ ਕੇ ਚਲ ਕੇ ਆ ਗਏ, ਇਕ ਰਕਾਬ ਵਿਚ ਆਪਣੇ ਚਰਨ ਪਾਏ। ਘੋੜੇ ਦੀ ਧੌਣ ਦੇ ਵਾਲਾਂ ਨੂੰ ਫੜ ਕੇ ਜਦ ਉਛਲੇ ਤਾਂ ਘੋੜੇ ਉਪਰ ਸਵਾਰ ਹੋ ਗਏ॥੧੬॥

ਉਛਰਜੋ ਘੋਰਾ ਬਲ ਕੋ ਭਰਿਯੋ। ਨਹਿੰ ਆਸਨ ਪਰ ਸ੍ਰੀ ਪ੍ਰਭੁ ਥਿਰਿਯੋ।
ਅਵਨੀ ਪਰ ਤਿਸਤੇ ਥਿਰ ਖਰੇ। ਦਾਹਨ ਭੁਜਾ ਝਟਕਬੋ ਕਰੇ॥ ੧੭॥

ਸ਼ਕਤੀ ਦਾ ਭਰਿਆ ਘੋੜਾ ਜਦ ਉਛਲਿਆ ਤਾਂ ਸਤਿਗੁਰੂ ਜੀ ਕਾਠੀ ਤੇ ਨਾ ਬੈਠ ਸਕੇ। ਧਰਤੀ ਉੱਤੇ ਡਿੱਗ ਕੇ ਖੜੇ ਹੋ ਗਏ। ਸੱਜੀ ਬਾਂਹ ਝਟਕਾ ਖਾ ਗਈ॥੧੭॥

ਚਢੇ ਬਹੁਰ, ਪੀੜਾ ਕੁਛ ਭਈ। ਸੇਤ ਰੁਮਾਲ ਸੰਗ ਬੰਧਿ ਦਈ।
ਪ੍ਰਿਥਮ ਤੁਰੰਗ ਤੋਰ ਕਰਿ ਚਾਲਾ। ਫੇਰਜੋ ਫੇਰ ਸਤੇਜ ਬਿਸਾਲਾ॥ ੧੮॥

ਜਦ ਫਿਰ ਚੜ੍ਹੇ ਤਾਂ ਕੁਝ ਪੀੜ ਹੋਈ, ਸਫੇਦ ਰੁਮਾਲ ਨਾਲ ਬਾਂਹ ਬੰਨ੍ਹ ਦਿੱਤੀ। ਪਹਿਲਾਂ ਘੋੜਾ ਤੋਰ ਕੇ ਚਲ ਪਏ, ਫੇਰ ਉਸ ਨੂੰ ਬਹੁਤ ਤੇਜ ਫੇਰਿਆ॥੧੮॥

ਬਹੁ ਧਵਾਇ ਕਰਿ ਭੂਲੇ ਫੰਦਾਇਓ। ਪੁਨ ਜਨਨੀ ਮੰਦਰ ਪ੍ਰਭੁ ਆਇਓ।
ਉਤਰਿ ਤੁਰੰਗ ਤੇ ਅੰਤਰ ਬਰੇ। ਮਾਤਾ ਨਿਕਟ ਬੈਠਿਬੋ ਕਰੇ॥ ੧੯॥

ਫਿਰ ਬਹੁਤ ਭਜਾ ਕੇ ਕੁਦਵਾਇਆ, ਫਿਰ ਆਪਣੇ ਮਾਤਾ ਜੀ ਦੇ ਘਰ ਸਤਿਗੁਰੂ ਜੀ ਆਏ, ਘੋੜੇ ਤੋਂ ਉੱਤਰ ਕੇ ਅੰਦਰ ਪ੍ਰਵੇਸ਼ ਕਰ ਗਏ। ਤੇ ਮਾਤਾ ਗੁਜਰੀ ਜੀ ਪਾਸ ਬੈਠ ਗਏ॥੧੯॥

ਗੁਰ ਸਪੂਤਿ ਪਰ ਦ੍ਰਿਸ਼ਟਿ ਪਸਾਰੀ। ਅਤਿ ਪ੍ਰਿਯ ਹੇਰਤਿ ਹ੍ਵੈ ਬਲਿਹਾਰੀ।
ਮੁਖ ਕੋ ਪਿਖਿ, ਸਕੰਧ ਪੁਨ ਪੇਖਾ। ਬੰਧਜੋ ਬਸਤ੍ਰ ਸਾਥ ਅਵਰੇਖਾ॥ ੨੦॥

ਮਾਤਾ ਜੀ ਨੇ ਗੁਰੂ ਪੁੱਤਰ ਉੱਤੇ ਨਜ਼ਰ ਫੈਲਾਈ, ਅਤਿ ਪਿਆਰੇ ਨੂੰ ਵੇਖ ਕੇ ਬਲਿਹਾਰ ਜਾਂਦੀ ਸੀ। ਮੁਖ ਨੂੰ ਵੇਖ ਕੇ ਫਿਰ ਮੋਢਾ ਵੇਖਿਆ। ਇਕ ਬਾਂਹ ਨਾਲ ਕੱਪੜਾ ਬੰਨ੍ਹਿਆ ਹੋਇਆ ਵੇਖਿਆ॥੨੦॥

ਹੁਇ ਸ਼ੰਕਿਤ ਸੁਤ ਕੋ ਪੁਨ ਕਹਜੋ। 'ਇਹ ਕਜਾ ਭਯੋ ਬਸਤ੍ਰ ਬੰਧ ਰਹਯੋ।
ਅਹੈ ਕੁਸ਼ਲ ਸਭਿ ਦੇਹ ਤੁਮਾਰੇ ? ਕੋ ਕਾਰਨ ਕਹਿਯਤਿ ਨਿਰਧਾਰੇ'॥ ੨੧॥

ਸ਼ੰਕਾ ਧਾਰ ਕੇ ਫਿਰ ਪੁੱਤਰ ਨੂੰ ਕਿਹਾ, "ਇਹ ਕੀ ਹੋਇਆ ਹੈ, ਕੱਪੜਾ ਬੰਨ੍ਹ ਰੱਖਿਆ ਹੈ, ਤੁਹਾਡਾ ਸਰੀਰ ਠੀਕ ਠਾਕ ਤਾਂ ਹੈ ? ਕੀ ਕਾਰਨ ਹੈ ਵਿਸਥਾਰ ਨਾਲ ਦੱਸੋ" ॥੨੧॥

ਸੁਨਿ ਜਨਨੀ ਤੇ ਕਹਜੋ ਕ੍ਰਿਪਾਲਾ। 'ਚਢਨ ਲਗੇ ਜਬਿ ਤੁਰੰਗ ਬਿਸਾਲਾ।
ਉਛਰਜੋ ਬਲ ਤੇ ਭੁਜ ਅਟਕਾਈ। ਖਾਇ ਜ਼ੋਰ ਪੁਨ ਪੀਰ ਉਠਾਈ'॥ ੨੨॥

ਆਪਣੇ ਮਾਤਾ ਜੀ ਦੀ ਗੱਲ ਸੁਣ ਕੇ ਸਤਿਗੁਰੂ ਜੀ ਨੇ ਕਿਹਾ, "ਜਦ ਸ਼ਕਤੀਸ਼ਾਲੀ ਘੋੜੇ ਤੇ ਚੜ੍ਹਨ ਲੱਗਾ ਸੀ, ਤਾਂ ਤਾਕਤ ਸਹਿਤ ਬਹੁਤ ਉਛਲਿਆ ਤੇ ਮੇਰੀ ਬਾਂਹ ਅਟਕ ਗਈ, ਜ਼ੋਰ ਆ ਜਾਣ ਕਰਕੇ ਫਿਰ ਪੀੜ ਹੋਈ" ॥੨੨॥

**ਸੁਨਿ ਸੰਕਤਿ ਜਨਨੀ ਤਬਿ ਭਈ। ਬ੍ਰਿੰਦ ਸਮੱਗ੍ਰੀ ਸੰਚਨ ਕਈ।**
**ਕਾਰਦਾਰ ਸਨ ਭਨਿ ਤਤਕਾਲਾ। ਕਰੀ ਮੰਗਾਵਨਿ, ਸੁਤ ਬੈਠਾਲਾ॥ ੨੩॥**

ਇਹ ਸੁਣ ਕੇ ਮਾਤਾ ਜੀ ਸੋਚਵਾਨ ਹੋ ਗਏ; ਬਹੁਤ ਸਮੱਗਰੀ ਇਕੱਠੀ ਕਰਨ ਵਾਸਤੇ ਵਿਚਾਰਿਆ। ਇਕ ਸੇਵਕ ਨੂੰ ਤੁਰਤ ਕਿਹਾ ਤੇ ਪੁੱਤਰ ਨੂੰ ਬਿਠਾ ਕੇ ਸਮੱਗਰੀ ਮੰਗਵਾਈ॥੨੩॥

**ਤੇਲ ਮਾਂਹਿ ਸਤਨਾਜ ਅਨਾਇ। ਲੋਹਾ, ਤਿਲ, ਕੰਚਨ ਮੰਗਵਾਇ।**
**ਗੁਰ ਸਪੂਤ ਕੇ ਅੰਗਨ ਲਾਏ। ਇਮ ਛੁਹਾਇ ਕਰਿ ਦਿਜਨ ਦਿਵਾਏ॥ ੨੪॥**

ਤੇਲ ਵਿਚ ਸਤ ਅਨਾਜ ਮਿਲਾਏ, ਲੋਹਾ, ਤਿਲ ਤੇ ਸੋਨਾ ਮੰਗਵਾਇਆ, ਗੁਰੂ ਪੁੱਤਰ ਦੇ ਸਰੀਰ ਨੂੰ ਲਾਏ, ਇਸ ਪ੍ਰਕਾਰ ਛੁਹਾ ਕੇ ਬ੍ਰਾਹਮਣਾਂ ਨੂੰ ਦਿਵਾਏ॥੨੪॥

**ਤਬਿ ਦਿਜ ਲੇਕਰਿ ਨਿਕਸਜੋ ਬਾਹਰ। ਥਿਰੇ ਪੌਰ ਪਰ ਸਿੰਘ ਸੁ ਜ਼ਾਹਰ।**
**ਬੂਝਜੋ ਬਿੱਪ੍ਰ 'ਕਹਾਂ ਇਹ ਲਜਾਯੋ ?'। 'ਸਿਰ ਸਦਕਾ ਸਤਿਗੁਰੂ ਦਿਵਾਯੋ॥੨੫॥**

ਤਦ ਬ੍ਰਾਹਮਣ ਲੈ ਕੇ ਬਾਹਰ ਨਿਕਲੇ, ਦਰਵਾਜ਼ੇ ਵਿਚ ਸਿੰਘ ਖੜੇ ਸਨ, ਉਨ੍ਹਾਂ ਨੇ ਬ੍ਰਾਹਮਣਾਂ ਨੂੰ ਪੁੱਛਿਆ, "ਇਹ ਕੀ ਲੈ ਕੇ ਆਏ ਹੋ ?" ਬ੍ਰਾਹਮਣਾਂ ਨੇ ਕਿਹਾ, "ਸਤਿਗੁਰੂ ਜੀ ਨੇ ਸਿਰ ਸਦਕਾ ਦਿਵਾਇਆ ਹੈ॥੨੫॥

**ਸੋ ਬਿੱਪ੍ਰਨਿ ਕੋ ਜਨਨੀ ਦੀਨ। ਜਾਂਹਿ ਸਦਨ ਕੋ ਹਮ ਸਭਿ ਲੀਨ'।**
**ਜਬਿ ਸਿਰ ਸੱਦਕ ਸਿੰਘਨ ਸੁਨਿਓ। ਮਿਲਿ ਆਪਸ ਮਹਿਂ ਨੀਕੇ ਗੁਨਿਓ॥੨੬॥**

ਇਹ ਬ੍ਰਾਹਮਣਾਂ ਨੂੰ ਮਾਤਾ ਜੀ ਨੇ ਦਿੱਤਾ ਹੈ, ਅਸੀਂ ਸਾਰੇ ਲੈ ਕੇ ਘਰਾਂ ਨੂੰ ਜਾ ਰਹੇ ਹਾਂ।" ਜਦ ਸਿੰਘਾਂ ਨੇ ਸਿਰ ਸਦਕਾ ਸੁਣਿਆ ਤਾਂ ਆਪਸ ਵਿਚ ਮਿਲ ਕੇ ਚੰਗੀ ਤਰ੍ਹਾਂ ਵਿਚਾਰ ਕੀਤੀ॥੨੬॥

**ਸਿਰ ਸੱਦਕ ਨਹਿਂ ਦੈਬੋ ਬਨੈ। ਹਮ ਸਿਖ ਗੁਰ ਕੇ ਹੈਂ ਹਿਤ ਸਨੈਂ।**
**ਇਮ ਬਿਚਾਰ ਕਰਿ ਲੀਨਿਸ ਛੀਨ। ਬਿੱਪ੍ਰ ਪੁਕਾਰ ਰਹਜੋ, ਨਹਿਂ ਦੀਨ॥੨੭॥**

ਸਿਰ ਸਦਕਾ ਦੇਣਾ ਨਹੀਂ ਬਣਦਾ ਹੈ, ਅਸੀਂ ਹਿਤ ਸਹਿਤ ਗੁਰੂ ਜੀ ਦੇ ਸਿੱਖ ਹਾਂ। ਇਸ ਪ੍ਰਕਾਰ ਵਿਚਾਰ ਕੇ 'ਸਿਰ ਸਦਕਾ' ਖੋਹ ਲਿਆ, ਬ੍ਰਾਹਮਣ ਪੁਕਾਰ ਕਰਦੇ ਰਹੇ, ਪਰ ਸਿੰਘਾਂ ਨੇ ਵਾਪਸ ਨਾ ਦਿੱਤਾ॥੨੭॥

**ਕਰਤਿ ਪੁਕਾਰ ਮਾਤ ਢਿਗ ਆਯੋ। 'ਸਿੰਘਨ ਛੀਨਜੋ' ਸਕਲ ਸੁਨਾਯੋ।**
**ਸੁਨਿ ਜਨਨੀ ਕਰਿ ਕੋਪ ਬਿਸਾਲਾ। ਊਚੇ ਬੋਲਿ ਕਹਜੋ ਤਿਸ ਕਾਲਾ॥੨੮॥**

ਬ੍ਰਾਹਮਣ ਪੁਕਾਰ ਕਰਦੇ ਮਾਤਾ ਜੀ ਪਾਸ ਆਏ, 'ਸਿੰਘਾਂ ਨੇ ਸਿਰ ਸਦਕਾ ਖੋਹ ਲਿਆ ਹੈ', ਸਭ ਕੁਝ ਸੁਣਾਇਆ। ਇਹ ਸੁਣ ਕੇ ਮਾਤਾ ਜੀ ਬਹੁਤ ਗੁੱਸੇ ਵਿਚ ਆਏ, ਫਿਰ ਉੱਚੀ ਆਵਾਜ਼ ਵਿਚ ਬੋਲ ਕੇ ਉਸ ਸਮੇਂ ਕਿਹਾ॥੨੮॥

**'ਕੈਸੇ ਸਿੰਘ ਪੌਰ ਪਰ ਰਾਖੇ। ਲੇਨਿ ਦਾਨ ਪਰ ਜੇ ਅਭਿਲਾਖੇ।**
**ਆਵਨ ਜਾਨੋ ਬੰਦ ਕਰੰਤੇ। ਦਿਜ ਆਦਿਕ ਸਭਿ ਸੰਗ ਲਰੰਤੇ॥ ੨੯॥**

ਇਹ ਕਿਸ ਤਰ੍ਹਾਂ ਦੇ ਸਿੰਘ ਦਰਵਾਜ਼ੇ ਤੇ ਰੱਖੇ ਹਨ, ਜਿਹੜੇ ਦਾਨ ਲੈਣ ਦੀ ਅਭਿਲਾਸ਼ਾ ਕਰਦੇ ਹਨ, ਆਉਣਾ ਜਾਣਾ ਬੰਦ ਕਰਦੇ ਹਨ, ਬ੍ਰਾਹਮਣਾਂ ਆਦਿ ਸਾਰਿਆਂ ਨਾਲ ਲੜਦੇ ਹਨ॥੨੯॥

ਕਹੇ ਸੁਨੇ ਮਹਿਂ ਕਿਸਕੇ ਨਾਹੀਂ। ਉਚਿਤ ਅਨੁਚਿਤੈ ਲਖਿ ਨ ਸਕਾਹੀ'।
ਊਚੇ ਬੋਲ ਮਾਤ ਕੋ ਸੁਨੇ। ਸ਼੍ਰੀ ਸਤਿਗੁਰ ਸ਼੍ਰੀ ਮੁਖ ਤੇ ਭਨੇ॥ ੩੦॥

ਕਿਸੇ ਦੇ ਕਹੇ ਸੁਣੇ ਅੰਦਰ ਨਹੀਂ ਹਨ, ਉਚਿਤ, ਅਨਉਚਿਤ ਸਮਝ ਨਹੀਂ ਸਕਦੇ ਹਨ।'' ਜਦ ਮਾਤਾ ਜੀ ਦੇ ਉੱਚੇ ਬੋਲ ਸੁਣੇ ਤਾਂ ਸਤਿਗੁਰੂ ਜੀ ਮੁਖ ਤੋਂ ਬੋਲੇ॥੩੦॥

'ਮਾਤ! ਕੋਪ ਕਿਹ ਸਨ ਅਸ ਕੀਨਾ? ਹੁਕਮ ਤੁਮਾਰੋ ਕੋ ਨਹਿਂ ਚੀਨਾ?'।
ਸੁਨਿ ਸੁਤ ਤੇ ਪ੍ਰਸੰਗ ਕਹਿ ਦਯੋ। 'ਤਉ ਸਿਰ ਸੱਦਕ ਬਿੱਪ੍ਰਨਿ ਲਯੋ॥ ੩੧॥

''ਹੇ ਮਾਤਾ ਜੀ! ਕਿਸ ਦੇ ਨਾਲ ਐਸਾ ਗੁੱਸਾ ਧਾਰਨ ਕੀਤਾ ਹੈ? ਤੁਹਾਡੇ ਹੁਕਮ ਨੂੰ ਕਿਸ ਨੇ ਨਹੀਂ ਜਾਣਿਆ ਹੈ?'' ਪੁੱਤਰ ਪਾਸੋਂ ਸੁਣ ਕੇ ਮਾਤਾ ਜੀ ਨੇ ਸਾਰਾ ਪ੍ਰਸੰਗ ਕਹਿ ਦਿੱਤਾ, ''ਤੁਹਾਡਾ 'ਸਿਰ ਸਦਕਾ' ਬ੍ਰਾਹਮਣਾਂ ਲਿਆ ਸੀ॥੩੧॥

ਲਏ ਜਾਤ ਸੋ ਸਿੰਘਨਿ ਛੀਨੇ। ਹੁਇ ਨਿਸੰਗ ਅਸ ਊਧਮ ਕੀਨੇ'।
ਸ਼੍ਰੀ ਸਤਿਗੁਰ ਸੁਨਿ ਬਿੱਪ੍ਰ ਬੁਲਾਯੋ। ਬੂਝਨਿ ਹੇਤ ਨਿਕਟ ਠਹਿਰਾਯੋ॥ ੩੨॥

ਲਏ ਜਾਂਦਿਆਂ ਪਾਸੋਂ ਉਹ ਸਿੰਘਾਂ ਨੇ ਖੋਹ ਲਿਆ ਹੈ, ਨਿਸ਼ੰਗ ਹੋ ਕੇ ਐਸਾ ਉਪੱਦਰ ਕੀਤਾ ਹੈ।'' ਸਤਿਗੁਰੂ ਜੀ ਨੇ ਸੁਣ ਕੇ ਬ੍ਰਾਹਮਣਾਂ ਨੂੰ ਪੁੱਛਣ ਵਾਸਤੇ ਪਾਸ ਬੁਲਾਇਆ॥੩੨॥

'ਕਹੁ ਦਿਜ! ਸਿੰਘਨ ਸੰਗ ਪ੍ਰਸੰਗ। ਕਿਮ ਬੋਲੇ ਕਿਮ ਕੀਨ ਕੁਢੰਗ?'।
'ਮਹਾਂਰਾਜ ਹਮ ਲੇ ਕਰਿ ਗਏ। ਪੌਰ ਸਥਾਨ ਪਹੁਚੰਤੇ ਭਏ॥ ੩੩॥

''ਹੇ ਬ੍ਰਾਹਮਣ! ਸਿੰਘਾਂ ਨਾਲ ਜਿਵੇਂ ਪ੍ਰਸੰਗ ਹੋਇਆ ਹੈ, ਦੱਸੋ, ਕਿਵੇਂ ਬੋਲੇ ਹਨ ਤੇ ਕਿਵੇਂ ਉਨ੍ਹਾਂ ਮਾੜਾ ਵਤੀਰਾ ਕੀਤਾ ਹੈ?'' ''ਮਹਾਰਾਜ ਅਸੀਂ 'ਸਿਰ ਸਦਕਾ' ਲੈ ਕੇ ਗਏ ਸੀ, ਜਦ ਅਸੀਂ ਦਰਵਾਜ਼ੇ ਵਾਲੇ ਸਥਾਨ ਤੇ ਪਹੁੰਚੇ॥੩੩॥

ਬੂਝਨ ਲਗੇ ਕਹਾਂ ਤੁਮ ਆਨਜੋਂ?। ਗੁਰ ਸਿਰ ਸੱਦਕ ਹਮੈਂ ਬਖਾਨਜੋਂ।
ਇਮ ਸੁਨਿ ਸਿਰ ਤੇ ਪੋਟ ਉਤਾਰੀ। ਕਹੈਂ ਕਿ ਇਸ ਕੇ ਹਮ ਅਧਿਕਾਰੀ॥ ੩੪॥

ਤਾਂ ਸਾਨੂੰ ਪੁੱਛਣ ਲੱਗੇ, ਤੁਸੀਂ ਕੀ ਲੈ ਕੇ ਆਏ ਹੋ? ਅਸੀਂ ਕਿਹਾ ਕਿ ਗੁਰੂ ਜੀ ਦਾ 'ਸਿਰ ਸਦਕਾ' ਲੈ ਕੇ ਆਏ ਹਾਂ। ਇਹ ਸੁਣ ਕੇ ਸਿਰ ਤੋਂ ਗੰਢ ਉਤਾਰ ਲਈ। ਕਹਿਣ ਲੱਗੇ ਇਸ ਦੇ ਅਸੀਂ ਹੱਕਦਾਰ ਹਾਂ॥੩੪॥

ਅਪਰ ਕਿਸੀ ਕੋ ਹਮ ਨਹਿਂ ਦੇਤਿ। ਇਸ ਬਿਧਿ ਕਹਿ ਲੇ ਧਰੀ ਨਿਕੇਤਿ'।
ਸੁਨਿ ਸਤਿਗੁਰ ਜਨਨੀ ਸੰਗ ਕਹਿਯੋ। 'ਅਪਰ ਦਾਨ ਜੇਤਿਕ ਬਚ ਰਹਿਯੋ॥੩੫॥

ਹੋਰ ਕਿਸੇ ਨੂੰ ਅਸੀਂ ਨਹੀਂ ਦਿੰਦੇ ਹਾਂ, ਇਸ ਵਿਧੀ ਅਨੁਸਾਰ ਕਹਿ ਕੇ ਆਪਣੇ ਪਾਸ ਰੱਖ ਲਿਆ।'' ਇਹ ਸੁਣ ਕੇ ਸਤਿਗੁਰੂ ਜੀ ਨੇ ਮਾਤਾ ਜੀ ਨੂੰ ਕਿਹਾ, ''ਹੋਰ ਦਾਨ ਜਿੰਨਾ ਬਚ ਰਿਹਾ ਹੈ॥੩੫॥

ਸੋ ਇਨ ਕੋ ਦਿਹੁ, ਨਿਕਸਹੁ ਪੌਰ। ਜੇ ਬੂਝਹਿਂ ਸਿਖ ਪੁਨ ਤਿਸ ਠੌਰ।
ਕਹਹੁ ਸੰਕਲਪ ਕਰਿ ਦੀਆ ਦਾਨ। ਸੋ ਹਮ ਲਏ ਜਾਤ ਨਿਜ ਥਾਨ'॥ ੩੬॥

ਉਹ ਇਨ੍ਹਾਂ ਨੂੰ ਦੇ ਦੇਵੋ ਤੇ ਤੁਸੀਂ ਲੈ ਕੇ ਦਰਵਾਜ਼ੇ ਵਿਚ ਬਾਹਰ ਨਿਕਲੋ, ਜੇ ਫਿਰ ਸਿੱਖ ਉਥੇ ਪੁੱਛਣ ਤਾਂ ਉਨ੍ਹਾਂ ਨੂੰ ਕਹੋ ਸੰਕਲਪ ਕਰਕੇ ਦਾਨ ਦਿੱਤਾ ਹੈ, ਇਹ ਅਸੀਂ ਆਪਣੇ ਘਰਾਂ ਨੂੰ ਲੈ ਕੇ ਜਾ ਰਹੇ ਹਾਂ''॥੩੬॥

ਬਹੁਰ ਬੰਧਿ ਕੈ ਪੋਟ ਪਯਾਨੋ। ਸਿੰਘਨਿ ਬੂਝੇ ਤਬਹਿ ਬਖਾਨੋ।
'ਕਰਿ ਸੰਕਲਪ ਦਯੋ ਗੁਰ ਦਾਨਾ। ਸੋ ਸਾਮਿਗ੍ਰੀ ਹਮ ਅਬਿ ਆਨਾ'॥ ੩੭॥

ਫਿਰ ਪੋਟਲੀਆਂ ਬੰਨ੍ਹ ਕੇ ਚਲ ਪਏ, ਜਦ ਸਿੰਘਾਂ ਨੇ ਪੁੱਛਿਆ ਤਦ ਬੋਲੇ, "ਗੁਰੂ ਜੀ ਨੇ ਸੰਕਲਪ ਕਰਕੇ ਦਾਨ ਦਿੱਤਾ ਹੈ, ਜਿਹੜੀ ਸਮੱਗਰੀ ਅਸੀਂ ਹੁਣ ਲਿਆਏ ਹਾਂ" ॥੩੭॥

**ਸੁਨਤਿ ਖਾਲਸੇ ਤਬਿ ਕਹਿ ਦਯੋ। 'ਜਾਹੁ ਮਿਸਰ ਜੂ ਆਛੋ ਭਯੋ'।**
**ਪ੍ਰਥਮ ਸਮਿੱਗ੍ਰੀ ਛੀਨੀ ਜੋਇ। ਅੰਨ ਦੇਗ ਮਹਿਂ ਪਾਯੋ ਸੋਇ॥ ੩੮॥**

ਇਹ ਸੁਣ ਕੇ ਤਦ ਖਾਲਸੇ ਨੇ ਕਹਿ ਦਿੱਤਾ, "ਜਾਓ ਪੰਡਿਤ ਜੀ ਚੰਗਾ ਹੋਇਆ ਹੈ। ਪਹਿਲੀ ਸਮੱਗਰੀ ਜਿਹੜੀ ਅਸੀਂ ਖੋਹੀ ਹੈ ਉਹ ਲੰਗਰ ਦੇ ਅਨਾਜ ਵਿਚ ਪਾ ਦਿੱਤੀ ਹੈ॥੩੮॥

**ਕੰਚਨ ਆਦਿਕ ਵਸਤੁ ਬਿਕਾਈ। ਲੇ ਕਰਿ ਮੈਦਾ ਘ੍ਰਿੱਤ ਮਿਠਾਈ।**
**ਪੰਚਾਂਮ੍ਰਿਤ ਸਭਿ ਕੋ ਕਰਿਵਾਯੋ। ਸਕਲ ਖਾਲਸੇ ਮਹਿਂ ਵਰਤਾਯੋ॥ ੩੯॥**

ਸੋਨਾ ਆਦਿ ਵਸਤਾਂ ਵੇਚ ਦਿੱਤੀਆਂ ਹਨ ਤੇ ਮੈਦਾ, ਘਿਉ ਅਤੇ ਖੰਡ ਲੈ ਲਈ ਹੈ। ਸਾਰੇ ਦਾ ਕੜਾਹ ਪ੍ਰਸ਼ਾਦਿ ਤਿਆਰ ਕਰਵਾ ਦਿੱਤਾ ਹੈ ਤੇ ਸਾਰੇ ਖਾਲਸੇ ਵਿਚ ਵਰਤਾ ਦਿੱਤਾ ਹੈ॥੩੯॥

**ਜਹਿਂ ਕਹਿਂ ਭੇਜਜੋ ਸਭਿ ਕੇ ਡੇਰੇ। ਸੁਨਿਕੈ ਸੰਗਤਿ ਸੰਤ ਅਛੇਰੇ।**
**ਭਯੋ ਪ੍ਰਮੋਦ ਕਹੈਂ 'ਕਿਯ ਨੀਕੋ। ਸਿਰ ਸੱਦਕ ਸ੍ਰੀ ਸਤਿਗੁਰ ਜੀਕੋ॥ ੪੦॥**

ਜਿੱਥੇ ਕਿੱਥੇ ਸਾਰਿਆਂ ਦੇ ਡੇਰਿਆਂ ਵਿਚ ਭੇਜ ਦਿੱਤਾ ਹੈ। ਸੁਣ ਕੇ ਸੰਗਤ ਅਤੇ ਸੰਤ ਲੋਕ ਬਹੁਤ ਪ੍ਰਸੰਨ ਹੋਏ ਹਨ, ਕਹਿੰਦੇ ਹਨ, "ਸਤਿਗੁਰੂ ਜੀ ਦਾ ਸਿਰ ਸਦਕਾ ਬਹੁਤ ਚੰਗਾ ਹੈ॥੪੦॥

**ਬਹੁਰ ਹੋਇ ਜਿਸ ਪਰ ਅਰਦਾਸ। ਮਾਲਕ ਤਾਂਹਿ ਖਾਲਸਾ ਖਾਸ।**
**ਜਿਸ ਕੋ ਜੋਗੀ ਖੋਜਤਿ ਹਾਰੇ। ਪਾਇ ਨ ਸਕਹਿਂ ਸੁਰਾਸੁਰ ਪਾਰੇ॥ ੪੧॥**

ਫਿਰ ਉਹ ਵਸਤੂ ਜਿਸ ਉੱਤੇ ਅਰਦਾਸਾ ਸੋਧਿਆ ਹੋਵੇ, ਉਸ ਦਾ ਮਾਲਕ ਖਾਸ ਤੌਰ ਤੇ ਖਾਲਸਾ ਹੈ। ਜਿਸ ਨੂੰ ਜੋਗੀ ਲੱਭਦੇ ਹਾਰ ਗਏ ਹਨ, ਇਸ ਨੂੰ ਦੇਵਤੇ ਦੈਂਤ ਵੀ ਨਹੀਂ ਪ੍ਰਾਪਤ ਕਰ ਸਕੇ ਹਨ॥੪੧॥

**ਸੋ ਸਰੂਪ ਜਗ ਤਾਰਣ ਹੇਤਾ। ਪ੍ਰਗਟ ਭਏ ਬੇਦੀ ਕੁਲ ਕੇਤਾ।**
**ਤਿਸ ਕੋ ਦਸਮ ਰੂਪ ਅਵਤਾਰਾ। ਸਿਰ ਸੱਦਕ ਪ੍ਰਭੁ ਹੋਨਿ ਸੁਖਾਰਾ॥ ੪੨॥**

ਉਹ ਸਰੂਪ ਜਗ ਤਾਰਣ ਵਾਸਤੇ, ਬੇਦੀ ਕੁਲ ਦੇ ਸਿਰਤਾਜ ਪ੍ਰਗਟ ਹੋਏ ਹਨ। ਉਨ੍ਹਾਂ ਦੇ ਹੀ ਦਸਮ ਪਾਤਿਸ਼ਾਹ ਅਵਤਾਰ ਹਨ; ਪ੍ਰਭੂ ਦੇ ਸੁਖਾਲੇ ਹੋਣ ਦਾ 'ਸਿਰ ਸਦਕਾ' ਹੈ॥੪੨॥

**ਤਿਹ ਲੇ ਜਾਤਿ ਅਪਰ ਕੋ ਭੌਨ। ਤਬਹਿ ਖਾਲਸਾ ਹੋਵਤਿ ਕੌਨ'।**
**ਇਮ ਬਿਚਾਰ ਸਗਰੇ ਹਰਖਾਏ। ਇਸ ਬਿਧਿ ਕੇਤਿਕ ਦਿਵਸ ਬਿਤਾਏ॥ ੪੩॥**

ਇਸ ਨੂੰ ਜੇ ਹੋਰ ਕੋਈ ਘਰ ਲੈ ਜਾਵੇ ਤਾਂ ਫੇਰ ਖਾਲਸਾ ਕੌਣ ਹੋਇਆ।" ਇਸ ਪ੍ਰਕਾਰ ਵਿਚਾਰ ਕੇ ਸਾਰੇ ਬਹੁਤ ਪ੍ਰਸੰਨ ਹੋਏ, ਇਸ ਵਿਧੀ ਨਾਲ ਕਈ ਦਿਨ ਬਤੀਤ ਕੀਤੇ॥੪੩॥

*ਪੰਜਵੀਂ ਰੁੱਤ ਦਾ ਚੌਤੀਵਾਂ ਅਧਿਆਇ ਸਮਾਪਤ ਹੋਇਆ॥੩੪॥*

☆☆☆

# ਅਧਿਆਇ ਪੈਂਤੀਵਾਂ

*ਰਾਜਿਆਂ ਦੀ ਗੁਰੂ ਜੀ ਨਾਲ ਜੰਗ ਦੀ ਤਿਆਰੀ*

ਦੋਹਰਾ- ਇਮ ਬੀਤੇ ਕੇਤਿਕ ਦਿਵਸ ਭੀਮਚੰਦ ਦੁਖ ਪਾਇ।
ਪਠੇ ਦੂਤ ਗਿਰਪਤਿਨਿ ਢਿਗ ਅਪਨੋ ਕਸ਼ਟ ਬਤਾਇ॥ ੧॥

ਇਸ ਪ੍ਰਕਾਰ ਕਈ ਦਿਨ ਬੀਤੇ, ਭੀਮ ਚੰਦ ਨੇ ਦੁੱਖ ਪਾ ਕੇ ਆਪਣੇ ਦੂਤ ਪਹਾੜੀ ਰਾਜਿਆਂ ਪਾਸ ਭੇਜੇ ਤੇ ਆਪਣੇ ਕਸ਼ਟ ਬਾਰੇ ਦੱਸਿਆ॥੧॥

ਚੌਪਈ-'ਸ੍ਰੀ ਗੁਰ ਗੋਬਿੰਦ ਸਿੰਘ ਉਦਾਰਾ। ਨਿਤ ਚਾਹਤਿ ਸੰਗ੍ਰਾਮ ਅਪਾਰਾ।
ਪੰਥ ਰਚਜੋ ਨਿਤ ਸ਼ਸਤ੍ਰਨਧਾਰੀ। ਮਾਰਨ ਮਰਨ ਬਨਹਿਂ ਬਲ ਭਾਰੀ॥੨॥

"ਮਹਾਨ ਸ੍ਰੀ ਗੁਰੂ ਗੋਬਿੰਦ ਸਿੰਘ ਨਿੱਤ ਅਪਾਰ ਯੁੱਧ ਚਾਹੁੰਦੇ ਹਨ। ਐਸਾ ਪੰਥ ਰਚਿਆ ਹੈ ਜਿਹੜਾ ਨਿੱਤ ਸ਼ਸਤਰਾਂ ਨੂੰ ਧਾਰਨ ਕਰਦਾ ਹੈ। ਭਾਰੀ ਬਲ ਨਾਲ ਮਰਨ ਮਾਰਨ ਕਰਦੇ ਹਨ॥੨॥

ਆਗੈ ਰਣ ਘਾਲੇ ਘਮਸਾਨਾ। ਮਰੇ ਬੀਰ ਲਰਿ ਲਰਿ ਕਰਿ ਜਾਨਾ।
ਦਿਲੀ ਪਤਿ ਕੇ ਦਲ ਬਹੁ ਆਏ। ਕਿਸ ਬਿਧਿ ਕਿਸ ਕੌ ਬਸ ਨ ਬਸਾਏ॥੩॥

ਪਹਿਲਾਂ ਵੀ ਬਹੁਤ ਯੁੱਧ ਕੀਤੇ ਹਨ, ਸੂਰਬੀਰ ਜਾਨਾਂ ਲੜ ਲੜ ਕੇ ਮਰੇ ਹਨ। ਦਿੱਲੀ ਦੇ ਬਾਦਸ਼ਾਹ ਦਾ ਵੱਡਾ ਦਲ ਆਇਆ ਸੀ, ਕਿਸੇ ਵਿਧੀ ਨਾਲ ਵੀ ਕਿਸੇ ਦਾ ਵਸ ਨਹੀਂ ਚਲਿਆ ਹੈ॥੩॥

ਗਹਜੋ ਨ ਗਯੋ ਨ ਮਾਰਜੋ ਗਯੋ। ਇਹ ਪ੍ਰਸੰਗ ਤੌ ਦੂਰਹਿ ਭਯੋ।
ਲਰਤਿ ਜੁੱਧ ਨਹਿਂ ਕਿਨਹੁਂ ਭਜਾਵਾ। ਅਰਜੋ ਰਹਜੋ ਜੈ ਕੋ ਕਰਿ ਦਾਵਾ'॥੪॥

ਨਾ ਫੜਿਆ ਗਿਆ ਹੈ, ਨਾ ਮਾਰਿਆ ਗਿਆ ਹੈ, ਇਹ ਪ੍ਰਸੰਗ ਤਾਂ ਬਹੁਤ ਦੂਰ ਦਾ ਹੋ ਗਿਆ ਹੈ, ਕਿਸੇ ਯੁੱਧ ਵਿਚ ਲੜ ਕੇ ਭਜਾਇਆ ਵੀ ਨਹੀਂ ਹੈ, ਜਿੱਤ ਦਾ ਦਾਅਵਾ ਕਰਕੇ ਅੜਿਆ ਰਿਹਾ ਹੈ॥੪॥

ਇੱਤਜਾਦਿਕ ਲਿਖਿ ਸਕਲ ਹਕਾਰੇ। ਪਠੇ ਪੱਤ੍ਰ ਪਠਿ ਹੁਇ ਨ੍ਰਿਪ ਤਜਾਰੇ।
ਮਿੱਤ੍ਰ ਕਿ ਸ਼ੱਤ੍ਰ ਕਿ ਸਮ ਗੁਰ ਸਾਥ। ਚਲਿ ਆਏ ਇਕ ਥਲ ਗਿਰਨਾਥ॥੫॥

ਇਸ ਪ੍ਰਕਾਰ ਲਿਖ ਕੇ ਸਾਰੇ ਪਹਾੜੀ ਰਾਜਿਆਂ ਨੂੰ ਬੁਲਾ ਲਿਆ, ਜਦ ਚਿੱਠੀਆਂ ਭੇਜੀਆਂ ਤਾਂ ਸਾਰੇ ਰਾਜੇ ਪੜ੍ਹ ਕੇ ਤਿਆਰ ਹੋ ਗਏ। ਮਿੱਤਰ ਜਾਂ ਵੈਰੀ ਜਿਹੜੇ ਰਾਜੇ ਗੁਰੂ ਜੀ ਨਾਲ ਪ੍ਰੇਮ ਵੀ ਰੱਖਦੇ ਸਨ, ਸਾਰੇ ਪਹਾੜੀ ਰਾਜੇ ਚਲ ਕੇ ਇਕ ਥਾਂ ਇਕੱਠੇ ਹੋ ਗਏ॥੫॥

ਪ੍ਰਥੋਮੇ ਭੀਮਚੰਦ ਕਹਿਲੂਰੀ। ਭੂਪਚੰਦ ਸੈਲਪ ਹੰਡੂਰੀ।
ਆਇ ਚੰਬੇਲ, ਫਤੇਪੁਰਿ ਵਾਰੋ। ਨਾਮ ਵਜ਼ੀਰ ਸਿੰਘ ਬਲਿ ਭਾਰੋ॥ ੬॥

ਪਹਿਲਾ ਭੀਮ ਚੰਦ ਕਹਿਲੂਰੀ, ਭੂਪ ਚੰਦ ਹੰਡੂਰੀ, ਫਤਹਿਪੁਰ ਵਾਲਾ ਚੰਬੇਲ ਆਇਆ। ਜਿਸ ਦਾ ਨਾਮ ਵਜ਼ੀਰ ਸਿੰਘ ਸੀ, ਉਹ ਵੱਡਾ ਬਲਵਾਨ ਸੀ॥੬॥

ਦੇਵ ਸ਼ਰਣ ਨਾਹਣ ਕੋ ਰਾਜਾ। ਲੇ ਕਰਿ ਸੰਗ ਸਿਪਾਹ ਸਮਾਜਾ।
ਦੇਖਾ ਦੇਖੀ ਬਹੁ ਚਲਿ ਆਏ। 'ਗਿਰਪਤਿ ਹਮ ਭ੍ਰਾਤਾ ਸਮੁਦਾਏ॥ ੭॥

'ਦੇਵ ਸ਼ਰਣ ਨਾਹਣ ਦਾ ਰਾਜਾ ਸੀ, ਉਹ ਆਪਣੇ ਸਿਪਾਹੀ ਨਾਲ ਲੈ ਕੇ ਆਇਆ। ਵੇਖਾ-ਵੇਖੀ ਬਹੁਤ ਚਲ ਕੇ ਆ ਗਏ, ਕਹਿੰਦੇ ਸਨ, "ਅਸੀਂ ਸਾਰੇ ਪਹਾੜੀ ਰਾਜੇ ਭਰਾ-ਭਰਾ ਇਕੱਠੇ ਹੋਏ ਹਾਂ॥੭॥

ਹਾਨ ਲਾਭ ਮਹਿਂ ਚਹਿਯਤਿ ਮੇਲੇ'। ਇਮ ਬਿਚਾਰ ਸਭਿ ਭਏ ਸਕੇਲੇ।
ਕਰਿ ਕਰਿ ਸਭਿ ਸਨਮਾਨ ਉਤਾਰੇ। ਖਾਨ ਪਾਨ ਕਰਿ ਰਾਤਿ ਮਝਾਰੇ॥ ੮॥

ਹਾਣ ਲਾਭ ਵਿਚ ਇਕੱਠੇ ਹੋ ਕੇ ਮਿਲਣਾ ਚਾਹੀਦਾ ਹੈ।" ਇਸ ਪ੍ਰਕਾਰ ਵਿਚਾਰ ਕੇ ਸਾਰੇ ਇਕੱਠੇ ਹੋ ਗਏ। ਭੀਮ ਚੰਦ ਨੇ ਸਾਰਿਆਂ ਦਾ ਸਨਮਾਨ ਕਰ ਕਰ ਕੇ ਉਤਾਰੇ ਕਰਵਾ ਲਏ, ਰਾਤ ਨੂੰ ਸਾਰੇ ਖਾ ਪੀ ਕੇ॥੮॥

ਸੁਪਤਿ ਜਥਾ ਸੁਖ ਭੀ ਭੁਨਸਾਰਾ। ਸੌਚ ਸ਼ਨਾਨ ਠਾਨਿ ਹੁਇ ਤਜਾਰਾ।
ਲਘੁ ਦੀਰਘ ਮਿਲਿ ਕਰਿ ਸਮੁਦਾਈ। ਭਏ ਏਕ ਥਲ ਸਭਾ ਲਗਾਈ॥ ੯॥

ਸੌਂ ਗਏ। ਸੁਖਾਂ ਭਰੀ ਸਵੇਰ ਹੋ ਗਈ। ਸੌਚ ਇਸ਼ਨਾਨ ਕਰਕੇ ਤਿਆਰ ਹੋ ਗਏ। ਛੋਟੇ ਵੱਡੇ ਸਭ ਰਾਜੇ ਇਕੱਠੇ ਹੋਏ। ਇਕ ਸਥਾਨ 'ਤੇ ਬੈਠ ਕੇ ਸਭਾ ਲਗਾਈ॥੯॥

ਮੀਏਂ, ਰਾਜੇ, ਰਾਵ ਕਿ ਰਾਣੇ। ਸਚਿਵ ਸਮੀਪੀ ਜੇ ਮਤਿ ਸਜਾਣੇ।
ਬੈਠੇ ਸਭਿ ਨਿਸ਼ਚਲ ਜਬਿ ਹ੍ਵੈ ਕੈ। ਆਪਸ ਮੈਂ ਜੈਦੇਵਾ ਕੈ ਕੈ॥ ੧੦॥

ਮੀਏਂ, ਰਾਜੇ, ਰਾਵ ਕਿ ਰਾਣੇ, ਸਿਆਣੇ ਵਜ਼ੀਰ ਵੀ ਪਾਸ ਸਨ। ਜਦ ਸਾਰੇ ਨਿਸ਼ਚਲ ਹੋ ਕੇ ਆਪਸ ਵਿਚ ਜੈਦੇਵਾ ਕਹਿ ਕਹਿ ਕੇ ਬੈਠ ਗਏ॥੧੦॥

ਭੀਮ ਚੰਦ ਸੈਲਿੰਦ੍ਰ ਬਿਲੰਦਾ। ਭਨਜੋ 'ਸੁਨਹੁ ਤੁਮ ਸਕਲ ਗਿਰਿੰਦਾ!।
ਕਯੋਂ ਨ ਭਵਿੱਖਤ ਬਾਤ ਬਿਚਾਰੋ। ਸਿਰ ਪਰ ਸ਼ੱਤ੍ਰੁ ਪ੍ਰਬਲ ਬਿਚਾਰੋ॥ ੧੧॥

ਭੀਮ ਚੰਦ ਵੱਡਾ ਪਹਾੜੀ ਰਾਜਾ ਬੋਲਿਆ, "ਤੁਸੀਂ ਸਾਰੇ ਪਹਾੜੀ ਰਾਜੇ ਸੁਣੋ, ਕਿਉਂ ਨਾ ਭਵਿੱਖ ਦੀ ਗੱਲ ਤੇ ਵਿਚਾਰ ਕਰੀਏ, ਸਾਡੇ ਸਿਰ ਉੱਤੇ ਇਕ ਪ੍ਰਬਲ ਵੈਰੀ ਬੈਠਾ ਹੈ, ਇਸ ਬਾਰੇ ਸੋਚੋ॥੧੧॥

ਦਿਨਪ੍ਰਤਿ ਵਧਤਿ ਦੂਜ ਜਿਮ ਚੰਦ। ਦੇਖਤਿ ਦੇਖਤਿ ਭਯੋ ਬਿਲੰਦ।
ਜਿਨਹੁ ਇਰਾਦਾ ਲੈਬੇ ਦੇਸ਼। ਲਰਨ ਮਰਨ ਕੀ ਕਾਰ ਵਿਸ਼ੇਸ਼॥ ੧੨॥

ਇਹ ਵੈਰੀ ਪ੍ਰਤਿ ਦਿਨ ਦੂਜ ਦੇ ਚੰਦ ਵਾਂਗ ਵਧਦਾ ਜਾਂਦਾ ਹੈ, ਵੇਖਦਿਆਂ ਵੇਖਦਿਆਂ ਮਹਾਨ ਸ਼ਕਤੀਸ਼ਾਲੀ ਹੋ ਗਿਆ ਹੈ। ਜਿਨ੍ਹਾਂ ਦਾ ਸਾਡਾ ਦੇਸ਼ ਲੈਣ ਦਾ ਇਰਾਦਾ ਹੈ, ਜਿਹੜੇ ਲੜਨ ਮਰਨ ਦੀ ਵਿਸ਼ੇਸ਼ ਕਾਰ ਕਰਦੇ ਹਨ॥੧੨॥

ਹਮ ਤੁਮ ਸਭਿ ਕੋ ਇਮ ਸਮ ਜਾਨੋ। ਆਜ ਮੋਹਿ ਪੁਨ ਤੋਕਹੁ ਮਾਨੋ।
ਗੁਰੂ ਗੁਬਿੰਦ ਸਿੰਘ ਭੁਜ ਭਾਰੀ। ਸ਼ਾਹੁ ਆਦਿ ਤੇ ਤ੍ਰਾਸ ਨ ਧਾਰੀ॥ ੧੩॥

ਅਸੀਂ ਤੁਸੀਂ ਸਾਰਿਆਂ ਨੂੰ ਇਕ ਸਮਾਨ ਜਾਣੋ, ਅੱਜ ਮੈਨੂੰ ਹੈ, ਫਿਰ ਕਲ੍ਹ ਨੂੰ ਤੁਸੀਂ ਆਪਣੇ ਆਪ ਨੂੰ ਸਮਝੋ। ਗੁਰੂ ਗੋਬਿੰਦ ਸਿੰਘ ਦੀਆਂ ਭਾਰੀ ਬਾਹਾਂ ਹਨ, ਬਾਦਸ਼ਾਹ ਆਦਿ ਪਾਸੋਂ ਉਹ ਡਰਦੇ ਨਹੀਂ ਹਨ॥੧੩॥

ਦੇਸ਼ ਉਜਾਰਯੋ, ਛੀਨੇ ਗ੍ਰਾਮ। ਕਈ ਬੇਰ ਕੀਨੋ ਸੰਗ੍ਰਾਮ।
ਮੁਖਿ ਸੈਨਾ ਕੇ ਮਰੇ ਹਮਾਰੇ। ਆਦਿ ਕੇਸਰੀਚੰਦ ਜੁਝਾਰੇ॥ ੧੪॥

ਸਾਡਾ ਦੇਸ਼ ਉਜਾੜ ਦਿੱਤਾ ਹੈ, ਕਈ ਪਿੰਡ ਖੋਹ ਲਏ ਹਨ, ਕਈ ਵਾਰ ਯੁੱਧ ਕੀਤਾ ਹੈ। ਸਾਡੀ ਸੈਨਾ ਦੇ ਸਾਰੇ ਮੁਖੀ ਮਾਰੇ ਗਏ ਹਨ, ਕੇਸਰੀਚੰਦ ਵਰਗੇ ਸੂਰਬੀਰ ਮਾਰੇ ਗਏ ਹਨ॥੧੪॥

**ਪੁਜਹਿ ਨ ਸਮਤਾ ਲਰਿਬੇ ਮਾਂਹਿ। ਪਰਖੇ ਕਈ ਬਾਰ ਬਲ ਜਾਂਹਿ।**
**ਜੇ ਅਬਿ ਬੈਠਿ ਰਹਹਿਂ ਕਰਿ ਟਾਰਾ। ਰਾਜ ਦੇਸ਼ ਕੋ ਛੀਨਹਿ ਸਾਰਾ॥ ੧੫॥**

ਯੁੱਧ ਵਿਚ ਅਸੀਂ ਉਨ੍ਹਾਂ ਦੀ ਬਰਾਬਰੀ ਨਹੀਂ ਕਰ ਸਕਦੇ, ਕਈ ਵਾਰ ਆਪਣੇ ਬਲ ਦੀ ਪਰਖ ਕੀਤੀ ਹੈ। ਜੇ ਹੁਣ ਬੈਠ ਕੇ ਟਾਲਾ ਕਰਦੇ ਰਹਾਂਗੇ ਤਾਂ ਉਹ ਸਾਡਾ ਰਾਜ ਤੇ ਦੇਸ਼ ਖੋਹ ਲਵੇਗਾ॥੧੫॥

**ਨਿਤਪ੍ਰਤਿ ਦਲ ਸਿੰਘਨ ਕੋ ਆਵੈ। ਲੂਟ ਕੂਟ ਕਰਿ ਮਿਟਿ ਹਟਿ ਜਾਵੈ।**
**ਬਾਜਤਿ ਰਹੈ ਬੰਦੂਕ ਸਦਾਈ। ਮਰਹਿਂ ਕਿ ਮਾਰਹਿਂ ਫਤੇ ਬੁਲਾਈ॥ ੧੬॥**

ਪ੍ਰਤਿ ਦਿਨ ਸਿੰਘਾਂ ਦਾ ਦਲ ਆਉਂਦਾ ਹੈ, ਲੁੱਟ ਕੁੱਟ ਮਿਟਾ ਕੇ ਵਾਪਸ ਚਲੇ ਜਾਂਦਾ ਹੈ। ਸਦਾ ਹੀ ਬੰਦੂਕਾਂ ਗਰਜਦੀਆਂ ਰਹਿੰਦੀਆਂ ਹਨ, ਮਰੀਏ ਕਿ ਮਾਰੀਏ ਹਮੇਸ਼ਾ ਫਤਹਿ ਬੁਲਾਉਂਦੇ ਹਨ॥੧੬॥

**ਸ਼ਾਹੁ ਪੁਕਾਰ ਸੁਨੀ ਇਕਸਾਰੀ। ਲਰਜੋ ਆਨਿ ਲਸ਼ਕਰਿ ਤਬਿ ਭਾਰੀ।**
**ਅਬਿ ਕੈ ਜਾਇ ਕਹਾਂ ਕਹਿਂ ਸ਼ਾਹੂ? ਨਿਰਬਲ ਅਧਿਕ ਲਖਹਿ ਮਨ ਮਾਂਹੂ॥੧੭॥**

ਬਾਦਸ਼ਾਹ ਇਕਸਾਰ ਪੁਕਾਰ ਸੁਣੀ ਸੀ, ਤਦ ਭਾਰੀ ਲਸ਼ਕਰ ਆ ਕੇ ਲੜਿਆ ਸੀ। ਇਸ ਵਾਰ ਬਾਦਸ਼ਾਹ ਨੂੰ ਜਾ ਕੇ ਕੀ ਆਖੀਏ? ਉਹ ਮਨ ਵਿਚ ਸਾਨੂੰ ਵੱਡੇ ਨਿਰਬਲ ਮੰਨੇਗਾ॥੧੭॥

**ਬਾਰਿ ਬਾਰਿ ਕੀ ਸੁਨਹਿ ਪੁਕਾਰ। ਕੈ ਖਿਝ ਪਰਹਿ ਕਰਹਿ ਬੁਰਿਆਰ।**
**ਇਕ ਸੌ ਜੇ ਗੁਰ ਕੇ ਸਿਖ ਮਰੈਂ। ਆਇ ਹਜ਼ਾਰਹੁਂ ਕੇਸਨਿ ਧਰੈਂ॥ ੧੮॥**

ਬਾਰ-ਬਾਰ ਦੀ ਕੀਤੀ ਹੋਈ ਸਾਡੀ ਪੁਕਾਰ ਸੁਣ ਕੇ ਬਦੀਆਂ ਕਰਨ ਵਾਲਾ ਖਿੱਝ ਜਾਵੇਗਾ। ਜੇ ਗੁਰੂ ਜੀ ਦਾ ਇਕ ਸੌ ਸਿੱਖ ਮਰਦਾ ਹੈ ਤਾਂ ਹੋਰ ਹਜ਼ਾਰਾਂ ਆ ਕੇ ਕੇਸ ਧਾਰਨ ਕਰ ਲੈਂਦੇ ਹਨ॥੧੮॥

**ਨਹਿਂ ਨਿਪਟਹਿਂ ਨਹਿਂ ਪਾਇਂ ਪਰਾਜੈ। ਹਾਨ ਲਾਭ ਕੋ ਲਖਹਿਂ ਨ ਕਾਜੈ।**
**ਸੁਨਹੁ ਗਿਰੀਸ਼ਹੁ! ਕਰਹੁ ਉਪਾਇ। ਯੌਂ ਬਿਗਰਤਿ ਕਾਰਜ ਸਮੁਦਾਇ'॥੧੯॥**

ਨਾ ਤਾਂ ਇਹ ਨਿਬੜਦੇ ਹੀ ਹਨ ਤੇ ਨਾ ਹਾਰਦੇ ਹੀ ਹਨ, ਹਾਣ ਲਾਭ ਦੇ ਕਾਰਜ ਨੂੰ ਸਮਝਦੇ ਹੀ ਨਹੀਂ ਹਨ। ਹੇ ਪਹਾੜੀ ਰਾਜਿਓ! ਸੁਣੋ, ਕੋਈ ਉਪਾਅ ਕਰੋ, ਇਸ ਪ੍ਰਕਾਰ ਸਾਰੇ ਕਾਰਜ ਵਿਗੜਦੇ ਜਾਂਦੇ ਹਨ''॥੧੯॥

**ਸੁਨਤਿ ਘਮੰਡਚੰਦ ਤਬਿ ਭਾਖਾ। 'ਕੋ ਉਪਾਇ ਤੁਮ ਨੇ ਅਭਿਲਾਖਾ?।**
**ਬਿਨਾ ਲਰਨ ਤੇ ਅਪਰ ਲ ਕੋਊ। ਮਿਲੇ ਨ ਬਚਹੁ, ਛੀਨ ਲੇ ਸੋਊ॥ ੨੦॥**

ਘਮੰਡ ਚੰਦ ਤਦ ਸੁਣ ਕੇ ਬੋਲਿਆ, "ਤੁਹਾਨੂੰ ਕਿਹੜਾ ਉਪਾਅ ਕਰਨ ਦੀ ਅਭਿਲਾਸ਼ਾ ਹੈ? ਲੜਾਈ ਤੋਂ ਬਗ਼ੈਰ ਹੋਰ ਕੋਈ ਉਪਾਅ ਨਹੀਂ ਹੈ। ਮਿਲਣ ਨਾਲ ਬਚੋਗੇ ਨਹੀਂ, ਉਹ ਸਭ ਕੁਝ ਖੋਹ ਲੈਣਗੇ॥੨੦॥

**ਪ੍ਰਥਮ ਸ਼ਾਹੁ ਢਿਗ ਬਨਹਿ ਨ ਜਾਨਾ। ਸੈਨਾ ਸੰਚਿ ਘਾਲਿ ਘਮਸਾਨਾ।**
**ਲਰਿਬੇ ਕਹੁ ਨ੍ਰਿਪ ਧਰਹਿ ਜਿ ਆਲਸ। ਰਾਜ ਕਰਨ ਕੀ ਧਰਹਿ ਨ ਲਾਲਸ॥੨੧॥**

ਪਹਿਲਾਂ ਬਾਦਸ਼ਾਹ ਪਾਸ ਜਾਣਾ ਨਹੀਂ ਬਣਦਾ ਹੈ, ਸੈਨਾ ਇਕੱਠੀ ਕਰਕੇ ਘਮਸਾਨ ਦਾ ਯੁੱਧ ਕਰੋ। ਲੜਾਈ ਵਾਸਤੇ ਜੇ ਰਾਜਾ ਆਲਸ ਧਾਰਨ ਕਰੇ ਤਾਂ ਉਹ ਕਦੇ ਵੀ ਰਾਜ ਕਰਨ ਦੀ ਲਾਲਸਾ ਧਾਰਨ ਨਾ ਕਰੇ॥੨੧॥

ਰਿਪੁ ਬਸ ਹੋਹਿ ਨ ਦੰਡ ਬਿਹੀਨਾ। ਵਧਹਿ ਪ੍ਰਤਾਪ ਸ ਦੰਡ ਅਧੀਨਾ।
ਬਿਨਾਂ ਦੰਡ ਤੇ ਕੋਇ ਨ ਜਾਨਹਿ। ਪ੍ਰਜਾ ਦੀਨ ਭੀ ਤ੍ਰਿਸਕ੍ਰਿਤ ਠਾਨਹਿ॥੨੨॥

ਵੈਰੀ ਸਜ਼ਾ ਦੇਣ ਤੋਂ ਬਗੈਰ ਕਦੀ ਵੀ ਵਸ ਨਹੀਂ ਹੁੰਦਾ ਹੈ, ਵੈਰੀ ਦੰਡ ਨਾਲ ਅਧੀਨ ਰਹੇ ਤਾਂ ਪ੍ਰਤਾਪ ਵਧਦਾ ਹੈ, ਦੰਡ ਤੋਂ ਬਗੈਰ ਕੋਈ ਨਹੀਂ ਜਾਣਦਾ, ਗਰੀਬ ਪਰਜਾ ਵੀ ਉਸ ਰਾਜੇ ਦਾ ਤ੍ਰਿਸਕਾਰ ਕਰਦੀ ਹੈ॥੨੨॥

ਜਗ ਮਹਿਂ ਊਚ ਕਿ ਨੀਚ ਸਮਾਜਾ। ਦੰਡ ਦੇਨਿ ਤੇ ਸਰੈ ਸੁ ਕਾਜਾ'।
ਸੁਨਤਿ ਘਮੰਡ ਚੰਦ ਕੋ ਆਸ਼ੈ। ਭੂਪਚੰਦ ਪੁਨ ਬਾਕ ਪ੍ਰਕਾਸ਼ੈ॥ ੨੩॥

ਜਗ ਵਿਚ ਉੱਚਾ ਨੀਵਾਂ ਸਮਾਜ ਹੈ, ਦੰਡ ਦੇਣ ਤੋਂ ਬਗ਼ੈਰ ਕਾਰਜ ਨਹੀਂ ਸਰਦਾ ਹੈ।'' ਘਮੰਡ ਚੰਦ ਦਾ ਆਸ਼ਾ ਸੁਣ ਕੇ, ਭੂਪ ਚੰਦ ਨੇ ਫਿਰ ਆਪਣੀ ਰਾਏ ਸੁਣਾਈ॥੨੩॥

'ਜਥਾ ਜੋਗ ਤੁਮ ਨੀਤਿ ਉਚਾਰੀ। ਉਚਿਤ ਨ ਮਿਟਹਿਂ ਮਾਨ ਕਰਿ ਹਾਰੀ।
ਮਰੇ ਜੁੱਧ ਮਹਿਂ ਬੀਰ ਘਨੇਰੇ। ਸਿਮਰਹਿਂ ਤਿਨਹੁਂ ਮਰਨ ਡਰ ਹੇਰੇ॥ ੨੪॥

''ਯਥਾ ਯੋਗ ਤੁਸੀਂ ਆਪਣੀ ਨੀਤੀ ਉਚਾਰਨ ਕੀਤੀ ਹੈ, ਹਾਰ ਮੰਨ ਕੇ ਟਲੇ ਰਹੀਏ, ਇਹ ਵੀ ਯੋਗ ਨਹੀਂ। ਯੁੱਧ ਵਿਚ ਬਹੁਤ ਸੂਰਬੀਰ ਮਰਨਗੇ, ਉਨ੍ਹਾਂ ਨੂੰ ਯਾਦ ਕਰ ਕਰਕੇ ਜੋ ਮਰਦੇ ਵੇਖੇ ਹਨ, ਡਰੇ ਰਹੀਏ॥੨੪॥

ਰਾਜਨਿ ਕੋ ਇਹ ਬਾਤ ਨ ਨੀਕੀ। ਉੱਦਮ ਕਰਨ ਬਨਤਿ ਹੈ ਠੀਕੀ।
ਥੋਰੇ ਸਿੰਘ ਅਬਹਿ ਗੁਰ ਤੀਰ। ਲਰਹੁ ਭਲੇ ਲੈ ਕਰਿ ਭਟ ਭੀਰ॥ ੨੫॥

ਰਾਜਿਆਂ ਵਾਸਤੇ ਇਹ ਗੱਲ ਚੰਗੀ ਨਹੀਂ, ਉੱਦਮ ਕਰਨਾ ਹੀ ਠੀਕ ਬਣਦਾ ਹੈ। ਹੁਣ ਗੁਰੂ ਜੀ ਪਾਸ ਥੋੜੇ ਸਿੰਘ ਹਨ, ਬਹੁਤ ਸੂਰਬੀਰ ਲੈ ਕੇ ਭਲੀ ਪ੍ਰਕਾਰ ਯੁੱਧ ਕਰੋ॥੨੫॥

ਹਮਰੀ ਭੂਮ ਬਿਖੈ ਨਹਿਂ ਫਿਰੈ। ਜੇ ਨਹਿਂ ਮਿਟ੍ਤਿ ਉਚਿਤ ਹਮ ਲਰੈ'।
ਇੱਤਜਾਦਿਕ ਮਿਲਿ ਮਸਲਤ ਕਰੀ। ਓਰਕ ਲਰਨ ਹੇਤ ਬੁਧਿ ਧਰੀ॥ ੨੬॥

ਸਾਡੀ ਭੂਮੀ ਵਿਚ ਨਾ ਫਿਰਨ, ਜੇ ਨਹੀਂ ਹੱਟਦੇ ਹਨ, ਸਾਡਾ ਯੁੱਧ ਕਰਨਾ ਉਚਿਤ ਹੈ।'' ਇਸ ਪ੍ਰਕਾਰ ਮਿਲ ਕੇ ਸਲਾਹ ਕੀਤੀ, ਓੜਕ ਲੜਨ ਵਾਸਤੇ ਬੁੱਧੀ ਧਾਰਨ ਕੀਤੀ॥੨੬॥

ਸਕਲ ਸਮਾਜ ਤਜਾਰ ਕੋ ਕੀਨਿ। ਗੁਲਕਾਂ ਅਰ ਬਰੂਦ ਭਰਿ ਲੀਨਿ।
ਸਤਿਗੁਰ ਕੇ ਢਿਗ ਲਿਖੇ ਪਠਾਏ। 'ਅਬਿ ਲੌ ਟਰੇ ਰਹੇ ਗ਼ਮ ਖਾਏ॥ ੨੭॥

ਸਾਰਾ ਸਮਾਜ ਅਤੇ ਸਾਜ਼ੋ-ਸਾਮਾਨ ਤਿਆਰ ਕੀਤਾ, ਗੋਲੀਆਂ ਅਤੇ ਬਰੂਦ ਭਰ ਲਿਆ। ਸਤਿਗੁਰੂ ਦੇ ਪਾਸ ਲਿਖ ਕੇ ਚਿੱਠੀ ਭੇਜ ਦਿੱਤੀ, ''ਹੁਣ ਤਕ ਸਹਾਰਾ ਕਰਕੇ ਟਲੇ ਰਹੇ ਹਾਂ॥੨੭॥

ਨਿਤ ਬਿਗਾਰ ਕਰਿ ਸਿੰਘ ਸਿਧਾਰੈਂ। ਲੂਟ ਕੂਟ ਕ੍ਰਿਖਿ ਮਾਨਵ ਮਾਰੈਂ।
ਤੁਮ ਨਹਿਂ ਟਰੋ ਹੇਰਿ ਹਮ ਹਾਰੇ। ਅਬਿ ਬਾਜਹਿੰਗੇ ਲੋਹ ਕਰਾਰੇ॥ ੨੮॥

ਸਿੰਘ ਰੋਜ਼ ਸਾਡਾ ਵਿਗਾੜ ਕਰਕੇ ਚਲੇ ਜਾਂਦੇ ਹਨ, ਲੁੱਟ ਕੁੱਟ ਕੇ ਖੇਤੀ ਅਤੇ ਮਨੁੱਖਾਂ ਨੂੰ ਮਾਰਦੇ ਹਨ, ਤੁਸੀਂ ਟਲਦੇ ਨਹੀਂ ਹੋ, ਅਸੀਂ ਵੇਖ ਵੇਖ ਕੇ ਹਾਰ ਗਏ ਹਾਂ, ਹੁਣ ਕਰਾਰਾ ਲੋਹਾ ਖੜਕੇਗਾ॥੨੮॥

ਨਾਂਹਿ ਤ ਇਤ ਕੋ ਪਾਯ ਨ ਫੇਰੇ। ਬੈਠੇ ਰਹਹੁ ਹਰਖ ਜੁਤਿ ਡੇਰੇ'।
ਸਭਾ ਮਝਾਰ ਲਿਖਜੋ ਜਬਿ ਆਯੋ। ਸ੍ਰੀ ਕਲਗ਼ੀਧਰ ਸੋ ਪਢਵਾਯੋ॥ ੨੯॥

ਨਹੀਂ ਤਾਂ ਸਾਡੀ ਧਰਤੀ ਤੇ ਪੈਰ ਨਾ ਰੱਖੋ, ਪ੍ਰਸੰਨਤਾ ਸਹਿਤ ਆਪਣੇ ਡੇਰੇ ਵਿਚ ਬੈਠੇ ਰਹੋ।'' ਜਦ ਸਭਾ ਦੇ ਵਿਚ ਇਹ ਲਿਖਿਆ ਹੋਇਆ ਆਇਆ ਤਾਂ ਸ੍ਰੀ ਕਲਗ਼ੀਧਰ ਜੀ ਨੇ ਉਸ ਨੂੰ ਪੜ੍ਹਵਾਇਆ॥੨੯॥

**'ਸਭਿ ਰਾਜੇ ਇਕਠੇ ਪੁਨ ਹ੍ਵੈ ਕੈ। ਸੈਨ ਸਕੇਲੀ ਧਨ ਬਹੁ ਦੈ ਕੈ।**
**ਚਾਹਤਿ ਲਰਜੋ ਫੇਰ ਤੁਮ ਸੰਗ'। ਰਨ ਪ੍ਰਿਯ ਸੁਨਿਕੈ ਨ੍ਰਿਪਨਿ ਕੁਢੰਗ॥ ੩੦॥**

''ਸਾਰੇ ਰਾਜਿਆਂ ਫਿਰ ਇਕੱਠੇ ਹੋ ਕੇ, ਬਹੁਤ ਧਨ ਦੇ ਕੇ ਸੈਨਾ ਇਕੱਠੀ ਕੀਤੀ ਹੈ, ਫਿਰ ਤੁਹਾਡੇ ਨਾਲ ਲੜਨਾ ਚਾਹੁੰਦੇ ਹਾਂ।'' ਯੁੱਧ ਦੇ ਪਿਆਰੇ, ਗੁਰੂ ਜੀ ਨੇ ਰਾਜਿਆਂ ਦਾ ਖੋਟ ਸੁਣ ਕੇ॥੩੦॥

**ਲਿਖਵਾਯਹੁ ਉੱਤਰ ਤਤਕਾਲਾ। ਗਿਰ ਦੇਸ਼ਨਿ ਕੋ ਰਾਜ ਬਿਸਾਲਾ।**
**'ਕਰਹਿਂ ਅਖੇਰ ਬ੍ਰਿੱਤ ਜਬਿ ਜੈ ਹੈਂ। ਕੋ ਅਰ ਪਰਹਿ ਤ ਸਿੰਘ ਲਰੈ ਹੈਂ॥ ੩੧॥**

ਤੁਰਤ ਉਸ ਪੱਤਰ ਦਾ ਉੱਤਰ ਪਹਾੜਾਂ ਦੇ ਵੱਡੇ ਹੰਕਾਰੀ ਰਾਜਿਆਂ ਵਲ ਲਿਖਵਾ ਦਿੱਤਾ। ''ਜਦ ਵੀ ਸ਼ਿਕਾਰ ਖੇਡਣਾ ਚਾਹਾਂਗੇ ਤਾਂ ਓਧਰ ਜਾਵਾਂਗੇ, ਜੇ ਕੋਈ ਅਗੋਂ ਅੜੇਗਾ ਤਾਂ ਸਿੰਘ ਉਸ ਨਾਲ ਲੜਨਗੇ॥੩੧॥

**ਫਿਰਤਿ ਦੂਣ ਮਹਿਂ ਦੇਖ ਨ ਸਕੋ। ਨਾਹਕ ਜੰਗ ਕਰਨ ਕੋ ਤਕੋ।**
**ਤੌ ਇਤ ਕਹਾਂ ਤ੍ਰਾਸ ਕੋ ਧਾਰੈ। ਬੈਠਿ ਰਹੈਂ, ਨਹਿਂ ਵਹਿਰ ਪਧਾਰੈਂ॥ ੩੨॥**

ਤੁਸੀਂ ਦੂਣ ਵਿਚ ਫਿਰਦੇ ਵੇਖ ਨਹੀਂ ਸਕਦੇ ਹੋ, ਫਜ਼ੂਲ ਵਿਚ ਲੜਾਈ ਕਰਨਾ ਚਾਹੁੰਦੇ ਹੋ ਤਾਂ ਏਧਰ ਕਿਹੜਾ ਅਸੀਂ ਤੁਹਾਥੋਂ ਡਰ ਧਾਰਨ ਕੀਤਾ ਹੈ, ਜਿਹੜੇ ਅੰਦਰ ਵੜ ਕੇ ਬੈਠੇ ਰਹੀਏ ਤੇ ਬਾਹਰ ਨਾ ਨਿਕਲੀਏ॥੩੨॥

**ਲਰਿਬੇ ਚਹੌ, ਖਾਲਸਾ ਲਰੈ। ਮਾਰਨ ਮਰਨ ਜੁੱਧ ਮਹਿਂ ਥਿਰੇ।**
**ਚਢਹੁ ਜਿ ਤੁਮ ਇਹਠਾਂ ਨਹਿਂ ਦੇਰ। ਦੇਖਹੁ ਪੁਨ ਕਰਿਕੈ ਭਟ ਭੇਰ' ॥ ੩੩॥**

ਤੁਸੀਂ ਲੜਨਾ ਚਾਹੁੰਦੇ ਹੋ, ਖਾਲਸਾ ਤੁਹਾਡੇ ਨਾਲ ਲੜੇਗਾ, ਯੁੱਧ ਵਿਚ ਖੜੇ ਹੋ ਕੇ ਮਰਨ ਮਾਰਨਗੇ। ਜੇ ਤੁਸੀਂ ਚੜ੍ਹਾਈ ਕਰਕੇ ਆਵੋਗੇ ਤਾਂ ਏਥੇ ਵੀ ਕੋਈ ਦੇਰੀ ਨਹੀਂ ਹੈ। ਫਿਰ ਸੂਰਬੀਰਾਂ ਦੇ ਭੇੜ ਕਰਕੇ ਵੇਖੋ'' ॥੩੩॥

**ਲਿਖਜੋ ਗੁਰੂ ਕੋ ਪਹੁੰਚਜੋ ਜਾਇ। ਪਠਿਵਾਯਹੁ ਸੁਨਿ ਸਭਿ ਗਿਰਰਾਇ।**
**ਸੈਨ ਸਕੇਲਨਿ ਕੀਨਸਿ ਤਜਾਰੀ। ਅਬਿ ਹੁਇ ਠਾਠ ਟਰੈ ਨਹਿਂ ਟਾਰੀ॥ ੩੪॥**

ਜਦ ਗੁਰੂ ਜੀ ਦਾ ਲਿਖਿਆ ਹੋਇਆ ਪੱਤਰ ਉਥੇ ਪਹੁੰਚਿਆ ਤਾਂ ਸਾਰੇ ਪਹਾੜੀ ਰਾਜਿਆਂ ਨੇ ਪੜ੍ਹਵਾ ਕੇ ਸੁਣਿਆ। ਸੈਨਾ ਇਕੱਠੀ ਕਰਕੇ ਤਿਆਰੀ ਕੀਤੀ, ਹੁਣ ਜੰਗ ਦਾ ਠਾਠ ਹੋਵੇਗਾ, ਟਾਲਣ ਨਾਲ ਵੀ ਯੁੱਧ ਨਹੀਂ ਟਲੇਗਾ॥੩੪॥

**ਸਭਿ ਰਾਜਨ ਕੇ ਬਜੇ ਨਗਾਰੇ। ਜ਼ੀਨ ਤੁਰੰਗਨਿ ਤਤਛਿਨ ਡਾਰੇ।**
**ਮੁਜਰਾ ਸਭਿ ਸੁਭਟਨਿ ਕੋ ਲਯੋ। ਦਸ ਹਜ਼ਾਰ ਗਿਨਤੀ ਮਹਿਂ ਭਯੋ॥ ੩੫॥**

ਸਾਰੇ ਰਾਜਿਆਂ ਦੇ ਨਗਾਰੇ ਵੱਜੇ, ਘੋੜਿਆਂ ਉੱਤੇ ਤੁਰਤ ਕਾਠੀਆਂ ਪਾਈਆਂ। ਸਭ ਸੂਰਬੀਰਾਂ ਦੀ ਗਿਣਤੀ ਕੀਤੀ, ਦਸ ਹਜ਼ਾਰ ਸੂਰਬੀਰ ਗਿਣਨ ਵਿਚ ਆਏ॥੩੫॥

**ਚਢਿ ਅਨੰਦਪੁਰਿ ਕੀ ਦਿਸ਼ ਆਏ। ਆਯੁਧ ਗਹੇ ਭਟਨਿ ਸਮੁਦਾਏ।**
**ਤੋਮਰ, ਤੀਰ, ਤੁਪਕ, ਤਰਵਾਰ, ਸਿਪਰ, ਕਮਾਨ, ਜਮਧਰਾ ਧਾਰ॥ ੩੬॥**

ਪਹਾੜੀਏ ਚੜ੍ਹਾਈ ਕਰਕੇ ਅਨੰਦਪੁਰ ਵਾਲੇ ਪਾਸੇ ਆਏ, ਸਾਰੇ ਸੂਰਬੀਰਾਂ ਨੇ ਹਥਿਆਰ ਫੜੇ ਸਨ। ਨੇਜ਼ੇ, ਤੀਰ, ਬੰਦੂਕਾਂ, ਤਲਵਾਰਾਂ, ਢਾਲਾਂ, ਧਨੁੱਖ ਬਾਨ ਅਤੇ ਜਮਧਰਾਂ ਧਾਰਨ ਕੀਤੀਆਂ ਹੋਈਆਂ ਸਨ॥੩੬॥

ਚਲਿ ਥੋਰੇ ਹੀ ਕੀਨਸ ਡੇਰੇ। ਸਕਲ ਸੰਭਾਰੇ ਜਿਸ ਜਿਸ ਕੇਰੇ।
ਸੁਧ ਸਤਿਗੁਰ ਪਹਿ ਤਤਛਿਨ ਆਈ। 'ਗਿਰਪਤਿ ਚਢਿ ਆਏ ਸਮੁਦਾਈ॥੩੭॥

ਚਲ ਕੇ ਥੋੜੀ ਦੂਰ 'ਤੇ ਹੀ ਡੇਰਾ ਕਰ ਲਿਆ। ਜਿਸ ਜਿਸ ਰਾਜੇ ਦੇ ਸੂਰਬੀਰ ਸਨ, ਉਸ ਨੇ ਸਾਰਿਆਂ ਦੀ ਸਾਂਭ ਸੰਭਾਲ ਕੀਤੀ। ਸਤਿਗੁਰੂ ਪਾਸ ਵੀ ਤੁਰਤ ਖਬਰ ਪਹੁੰਚ ਗਈ। "ਸਾਰੇ ਪਹਾੜੀ ਰਾਜੇ ਚੜ੍ਹ ਕੇ ਆ ਗਏ ਹਨ॥੩੭॥

ਪਹੁਚੇ ਲਖਹੁ ਆਪਨੇ ਤੀਰ। ਗਹੇ ਤੁਪਕ, ਤੋਮਰ, ਧਨੁ, ਤੀਰ'।
ਸੁਨਿ ਸਤਿਗੁਰ ਤਜਾਰੀ ਕਰਿਵਾਈ। ਗੁਲਕਾ ਅਰੁ ਬਰੂਦ ਸਮੁਦਾਈ॥ ੩੮॥

ਉਨ੍ਹਾਂ ਨੂੰ ਆਪਣੇ ਪਾਸ ਪਹੁੰਚੇ ਹੀ ਸਮਝੋ, ਸਾਰਿਆਂ ਨੇ ਬੰਦੂਕਾਂ, ਨੇਜ਼ੇ, ਧਨੁੱਖ ਬਾਨ ਅਤੇ ਤੀਰ ਫੜੇ ਹੋਏ ਹਨ।" ਇਹ ਸੁਣ ਕੇ ਸਤਿਗੁਰੂ ਜੀ ਨੇ ਤਿਆਰੀ ਕਰਵਾਈ, ਗੋਲੀਆਂ, ਅਤੇ ਬੰਦੂਕਾਂ ਇਕੱਠੀਆਂ ਕੀਤੀਆਂ॥੩੮॥

ਲੇ ਲੇ ਸਿੰਘ ਧਰੈਂ ਉਤਸਾਹੂ। ਕਹੈਂ 'ਪ੍ਰਹਾਰਹੁ ਰਿਪੁ ਰਣ ਮਾਂਹੂ'।
ਹੁਕਮ ਦੀਨ 'ਰਣਜੀਤ ਨਗਾਰਾ। ਦਿਹੁ ਬਜਾਇ ਦਲ ਹ੍ਵੈ ਸਭਿ ਤਜਾਰਾ' ॥੩੯॥

ਸਿੰਘ ਹਥਿਆਰ ਫੜ ਫੜ ਕੇ ਉਤਸ਼ਾਹ ਧਾਰਨ ਕਰਦੇ ਸਨ, ਕਹਿੰਦੇ ਸਨ, ਰਣਖੇਤਰ ਵਿਚ ਜਾ ਕੇ ਵੈਰੀ ਤੇ ਵਾਰ ਕਰਾਂਗੇ।" ਗੁਰੂ ਜੀ ਨੇ ਹੁਕਮ ਦਿੱਤਾ, "ਰਣਜੀਤ ਨਗਾਰਾ ਵਜਾ ਦੇਵੋ ਤਾਂਕਿ ਸਾਰਾ ਦਲ ਤਿਆਰ-ਬਰ-ਤਿਆਰ ਹੋ ਜਾਵੇ"॥੩੯॥

ਸਕਲ ਖਾਲਸੇ ਗਰ ਧਰਿ ਅਸੀ। ਸਿਪਰ ਸਮੇਤ ਤੁਰਤ ਕਟ ਕਸੀ।
ਲਰਨ ਜਿਨਹੁੰ ਕੋ ਨਿਤ ਬਿਵਹਾਰੇ। ਭਏ ਸਨੱਧ ਬੱਧ ਸਭਿ ਸਾਰੇ॥ ੪੦॥

ਸਾਰੇ ਖਾਲਸੇ ਨੇ ਕਿਰਪਾਨਾਂ ਗਾਤਰੇ ਵਿਚ ਪਾ ਕੇ ਗਲ ਵਿਚ ਪਾ ਲਈਆਂ, ਢਾਲਾਂ ਸਮੇਤ ਤੁਰਤ ਕਮਰ-ਕੱਸੇ ਕਰ ਲਏ। ਲੜਨਾ ਜਿਨ੍ਹਾਂ ਦਾ ਨਿਤ ਦਾ ਵਿਹਾਰ ਸੀ ਉਹ ਸਾਰੇ ਸੂਰਬੀਰ ਹਥਿਆਰਬੱਧ ਹੋ ਗਏ॥੪੦॥

ਆਪ ਚਢੇ ਤਬਿ ਗੋਬਿੰਦ ਸਿੰਘ। ਮੱਤ ਗਜਨਿ ਪਰ ਜਿਮ ਕੁਪ ਸਿੰਘ।
ਜਰਾਸੰਧ ਪਰ ਗੋਬਿੰਦ ਜੈਸੇ। ਜਾਦਵ ਸੰਗ ਖਾਲਸਾ ਤੈਸੇ॥ ੪੧॥

ਆਪ ਗੁਰੂ ਗੋਬਿੰਦ ਸਿੰਘ ਜੀ ਵੀ ਸਵਾਰ ਹੋ ਗਏ, ਮਸਤ ਹਾਥੀਆਂ ਤੇ ਜਿਵੇਂ ਕ੍ਰੋਧ ਕਰਕੇ ਸ਼ੇਰ ਚੜ੍ਹਦਾ ਹੈ। ਜਿਵੇਂ ਕ੍ਰਿਸ਼ਨ ਨੇ ਯਾਦਵਾਂ ਨੂੰ ਨਾਲ ਲੈ ਕੇ ਜਰਾਸੰਧ ਤੇ ਚੜ੍ਹਾਈ ਕੀਤੀ ਸੀ। ਗੁਰੂ ਜੀ ਨਾਲ ਖਾਲਸਾ ਇਸ ਪ੍ਰਕਾਰ ਸ਼ੋਭ ਰਿਹਾ ਸੀ॥੪੧॥

ਸਿੰਘਨ ਭਨਜੋ 'ਪ੍ਰਭੂ ਸੁਨਿ ਲੀਜੈ। ਚਲੋ ਅੱਗ੍ਰ ਹੀ ਰਣ ਕੋ ਕੀਜੈ।
ਇਹਾਂ ਨ ਪਹੁਚੈਂ ਰਿਪੁ ਸਮੁਦਾਈ। ਵਧਿ ਆਗੇ ਹੀ ਲੇਹਿੰ ਲਰਾਈ' ॥ ੪੨॥

ਸਿੰਘਾਂ ਨੇ ਕਿਹਾ, "ਹੇ ਪ੍ਰਭੂ ਜੀ ਸੁਣ ਲਵੋ, ਚਲੋ ਅੱਗੇ ਹੋ ਕੇ ਯੁੱਧ ਕਰੀਏ। ਵੈਰੀ ਏਥੇ ਨਹੀਂ ਪਹੁੰਚ ਸਕੇਗਾ, ਅੱਗੇ ਵਧ ਕੇ ਹੀ ਲੜਾਈ ਲੜੀਏ"॥੪੨॥

ਦੂਰ ਅਨੰਦ ਪੁਰਿ ਕੋ ਤਜਿ ਗਏ। ਰਾਜਨਿ ਕੇ ਮੁਕਾਬਲੇ ਭਏ।
ਹਿਤ ਸੰਗ੍ਰਾਮ ਹੋਹਿ ਕਰਿ ਤਜਾਰੇ। ਹਰਖ ਸਮੇਤ ਸੁਚੇਤ ਉਦਾਰੇ॥ ੪੩॥

ਅਨੰਦਪੁਰ ਨੂੰ ਛੱਡ ਕੇ ਦੂਰ ਅੱਗੇ ਚਲੇ ਗਏ ਤੇ ਰਾਜਿਆਂ ਦੇ ਸਾਹਮਣੇ ਹੋ ਗਏ। ਯੁੱਧ ਵਾਸਤੇ ਤਿਆਰ ਹੋ ਕੇ, ਅਨੰਦ ਸਹਿਤ ਬਹੁਤ ਸੁਚੇਤ ਹੋ ਗਏ॥੪੩॥

*ਪੰਜਵੀਂ ਰੁੱਤ ਦਾ ਪੈਂਤੀਵਾਂ ਅਧਿਆਇ ਸਮਾਪਤ ਹੋਇਆ॥੩੫॥*

# ਅਧਿਆਇ ਛੱਤੀਵਾਂ

*ਰਾਜਿਆਂ ਨਾਲ ਜੰਗ, ਸਿੰਘਾਂ ਦਾ ਹੰਕਾਰ ਤੋੜਿਆ*

*ਦੋਹਰਾ-* ਉਮਡੇ ਦਲ ਦਿਸ਼ ਦੁਹਨਿ ਤੇ ਕਰੀ ਤੁਫੰਗੈਂ ਤਜਾਰ।
ਦਸਤਰਵਾਂ ਕਰਿ ਤਜਿ ਦਈ ਹੋਨਿ ਲਗੀ ਤਬਿ ਮਾਰ॥ ੧॥

ਦੋਹਾਂ ਪਾਸਿਆਂ ਦੇ ਦਲ ਉਮਡ ਕੇ ਪੈ ਗਏ ਤੇ ਬੰਦੂਕਾਂ ਤਿਆਰ ਕਰ ਲਈਆਂ, ਹੱਥ ਵਿਚ ਫੜ ਕੇ ਨਿਸ਼ਾਨਾ ਸੇਧ ਕੇ ਜਦ ਛੱਡ ਦਿੱਤੀਆਂ ਤਦ ਮਾਰੋ-ਮਾਰ ਹੋਣ ਲੱਗੀ॥੧॥

*ਚੌਪਈ-* ਹਿਤ ਹੇਰਨਿ ਕੇ ਜੰਗ ਤਮਾਸ਼ਾ। ਸ੍ਰੀ ਕਲਗ਼ੀਧਰ ਹ੍ਵੈ ਇਕ ਪਾਸਾ।
ਊਚੇ ਥਲ ਪਰ ਹ੍ਵੈ ਥਿਤ ਰਹੇ। ਦੋਨਹੁਂ ਦਿਸ਼ ਕੇ ਦਲ ਕੋ ਲਹੇ॥ ੨॥

ਜੰਗ ਦੇ ਤਮਾਸ਼ੇ ਨੂੰ ਵੇਖਣ ਵਾਸਤੇ, ਸ੍ਰੀ ਕਲਗੀਧਰ ਜੀ ਇਕ ਪਾਸੇ ਹੋ ਗਏ। ਉੱਚੇ ਸਥਾਨ 'ਤੇ ਹੋ ਕੇ ਬੈਠੇ ਰਹੇ, ਦੋਵਾਂ ਪਾਸਿਆਂ ਦੇ ਦਲਾਂ ਨੂੰ ਵੇਖਦੇ ਰਹੇ॥੨॥

ਸਿੰਘ ਆਠ ਸੈ ਹੁਇ ਸਵਧਾਨੇ। ਦਸ ਹਜ਼ਾਰ ਗਿਰਪਤਿ ਭਟ ਆਨੇ।
ਜ੍ਵਾਲਾਬਮਨੀ ਕੀ ਥਿਰ ਮਾਲਾ। ਛੁਟਿ ਇਕਬਾਰ ਪ੍ਰਕਾਸ਼ੀ ਜ੍ਵਾਲਾ॥ ੩॥

ਏਧਰ ਅੱਠ ਸੌ ਸਿੰਘ ਸਾਵਧਾਨ ਹੋ ਗਏ, ਓਧਰ ਪਹਾੜੀ ਰਾਜਿਆਂ ਨੇ ਦਸ ਹਜ਼ਾਰ ਸੂਰਬੀਰ ਲਿਆਂਦੇ ਸਨ। ਜਦ ਬੰਦੂਕਾਂ ਦੀ ਬੱਧੀ ਹੋਈ ਕਤਾਰ ਚਲੀ ਤਾਂ ਬਹੁਤ ਪ੍ਰਕਾਸ਼ ਪ੍ਰਗਟ ਹੋਇਆ॥੩॥

ਘਟਾ ਚਮੂੰ ਮਹਿਂ ਤੜਿਤਾ ਜਾਗੀ। ਕਰਕਾ ਬਰਖਤਿ ਗੁਲਕਾਂ ਲਾਗੀ।
ਹਯ ਕੋ ਫੇਰਿ ਤੁਫੰਗ ਚਲਾਵੈਂ। ਵਧੇ ਅੰਗ੍ਰ ਕੋ ਮਰਾ ਗਿਰਾਵੈਂ॥ ੪॥

ਮਾਨੋ ਸੈਨਾ ਰੂਪੀ ਬੱਦਲਾਂ ਦੀ ਘਟਾ ਵਿਚ ਬਿਜਲੀ ਚਮਕੀ ਹੋਵੇ ਤੇ ਗੋਲੀਆਂ ਦੀ ਵਰਸ਼ਾ ਹੋਣ ਲੱਗੀ। ਘੋੜਿਆਂ ਨੂੰ ਫੇਰ ਕੇ ਗੋਲੀਆਂ ਚਲਾਉਂਦੇ ਸਨ, ਜਿਹੜਾ ਵੀ ਅੱਗੇ ਵਧਦਾ ਸੀ, ਉਸ ਨੂੰ ਮਾਰ ਕੇ ਡੇਗ ਲੈਂਦੇ ਸਨ॥੪॥

ਦੇਖਿ ਪਰਸਪਰ ਭਨਹਿਂ ਪਹਾਰੀ। 'ਇਹ ਬਿੱਦਜਾ ਸਿੰਘਨ ਮਹਿਂ ਭਾਰੀ'।
ਹਯ ਧਵਾਇ ਪੁਨ ਹਤੈਂ ਨਿਸ਼ਾਨੇ। ਨਿਜ ਬਚਾਇ ਕਰਿ ਬਹੁਰ ਪਯਾਨੇ॥੫॥

ਆਪਸ ਵਿਚ ਵੇਖ ਕੇ ਪਹਾੜੀਏ ਕਹਿੰਦੇ ਸਨ, "ਸਿੰਘ ਇਸ ਵਿਦਿਆ ਵਿਚ ਬੜੇ ਮਾਹਰ ਹਨ।" ਘੋੜੇ ਨੂੰ ਭਜਾ ਕੇ ਫਿਰ ਨਿਸ਼ਾਨੇ ਫੁੰਡਦੇ ਸਨ, ਆਪਣੇ ਆਪ ਨੂੰ ਬਚਾ ਕੇ ਫਿਰ ਚਲੇ ਜਾਂਦੇ ਸਨ॥੫॥

ਕਰਿ ਹੰਕਾਰ ਖਾਲਸਾ ਰਿਦੇ। ਓਰੜ ਪਰੇ ਅੱਗ੍ਰ ਕੋ ਤਦੇ।
ਭੀਮਚੰਦ ਨਿਜ ਅੰਗ ਬਚਾਏ। ਰਣ ਕੇ ਸਨਮੁਖ ਸਕੈ ਨ ਆਏ॥ ੬॥

ਖਾਲਸੇ ਆਪਣੇ ਹਿਰਦੇ ਵਿਚ ਹੰਕਾਰ ਕਰਕੇ ਤਦ ਅੱਗੇ ਹੋ ਕੇ ਟੁੱਟ ਕੇ ਪੈ ਗਏ। ਭੀਮ ਚੰਦ ਆਪਣੇ ਅੰਗਾਂ ਨੂੰ ਬਚਾਉਂਦਾ ਸੀ, ਯੁੱਧ ਦੇ ਸਾਹਮਣੇ ਆ ਨਹੀਂ ਸੀ ਸਕਦਾ॥੬॥

ਭੂਪਚੰਦ ਹੰਡੂਰੀ ਧਾਯੋ। ਦੇਵ ਸ਼ਰਣ ਕੋ ਸੰਗ ਮਿਲਾਯੋ।
ਬਹੁਰ ਵਜ਼ੀਰ ਸਿੰਘ ਰਣ ਘਾਲਾ। ਛੂਟਤਿ ਗੁਲਕਾਂ ਨਾਦ ਕਰਾਲਾ॥੭॥

ਭੂਪਚੰਦ ਹੰਡੂਰੀ ਨੇ ਧਾਵਾ ਕੀਤਾ ਤੇ ਦੇਵ ਸ਼ਰਣ ਨੂੰ ਆਪਣੇ ਨਾਲ ਰਲਾਇਆ। ਫਿਰ ਵਜ਼ੀਰ ਸਿੰਘ ਨੇ ਯੁੱਧ ਕੀਤਾ। ਗੋਲੀਆਂ ਵਿਕਰਾਲ ਆਵਾਜ਼ ਪੈਦਾ ਕਰਦੀਆਂ ਹੋਈਆਂ ਚਲ ਰਹੀਆਂ ਸਨ॥੭॥

ਸਭਿ ਸਿਪਾਹ ਕੋ ਆਗੈ ਧਰਿਓ। ਆਪ ਭਿ ਲਰਨ ਹੇਤ ਮਨ ਕਰਿਓ।
ਹੋਤਿ ਤੜਾਭੜ ਸ਼ਬਦ ਤੁਫੰਗਨਿ। ਗਿਰਹਿਂ ਸੂਰ ਲਾਗੀ ਜਿਨ ਅੰਗਨਿ॥ ੮॥

ਉਸ ਨੇ ਸਭ ਸਿਪਾਹੀਆਂ ਨੂੰ ਅੱਗੇ ਕੀਤਾ ਅਤੇ ਆਪ ਵੀ ਲੜਾਈ ਕਰਨ ਵਾਸਤੇ ਉਸ ਦਾ ਮਨ ਕੀਤਾ। ਬੰਦੂਕਾਂ ਦੀ ਤੜ ਤੜ ਦੀ ਆਵਾਜ਼ ਉੱਠ ਰਹੀ ਸੀ, ਉਹ ਸੂਰਬੀਰ ਡਿੱਗ ਪੈਂਦਾ ਸੀ ਜਿਸ ਦੇ ਸਰੀਰ ਨੂੰ ਗੋਲੀ ਲੱਗਦੀ ਸੀ॥੮॥

ਰੁਧਰ ਨਿਕਸਿ ਛਿਤ ਰਕਤ ਬਿਸਾਲਾ। ਲਗੇ ਕਰਾਹਨਿ ਘਾਇਲ ਜਾਲਾ।
ਪੁਨ ਚੰਬੇਲ ਆਨਿ ਕਰਿ ਲਰੇ। ਆਯੁਧ ਅਨਿਕ ਪ੍ਰਹਾਰਨ ਕਰੇ॥ ੯॥

ਖ਼ੂਨ ਨਿਕਲ ਕੇ ਧਰਤੀ ਤੇ ਛਾ ਜਾਂਦਾ ਸੀ ਤੇ ਸਾਰੇ ਸੂਰਬੀਰ ਘਾਇਲ-ਹੋ ਕੇ ਕਰਾਹਣ ਲੱਗ ਜਾਂਦੇ ਸਨ। ਫਿਰ ਰਾਜਾ ਚੰਬੇਲੀਆ ਆ ਕੇ ਲੜਿਆ, ਅਨੇਕ ਪ੍ਰਕਾਰ ਦੇ ਸ਼ਸਤਰਾਂ ਦਾ ਵਾਰ ਕਰਦਾ ਸੀ॥੯॥

ਕੁੱਲੂ ਕੈਂਠਲ ਕੈ ਜਸੁਵਾਰੀ। ਬੀਰ ਸਿੰਘ ਪਹੁੰਚਜੋ ਬਲਿ ਭਾਰੀ।
ਇਤ ਤੇ ਆਲਮ ਸਿੰਘ ਅਗਾਰੇ। ਉਦੇ ਸਿੰਘ ਗਨ ਬਾਨ ਪ੍ਰਹਾਰੇ॥ ੧੦॥

ਕੁੱਲੂ ਕੈਂਠਲ ਦਾ ਜਸੁਵਾਰੀ ਬੀਰ ਸਿੰਘ ਭਾਰੀ ਬਲਵਾਨ ਸੈਨਾ ਲੈ ਕੇ ਪਹੁੰਚਿਆ। ਏਧਰ ਆਲਮ ਸਿੰਘ ਅੱਗੇ ਸੀ, ਉਦੇ ਸਿੰਘ ਵੀ ਬਹੁਤ ਤੀਰਾਂ ਦਾ ਵਾਰ ਕਰ ਰਿਹਾ ਸੀ॥੧੦॥

ਤਿਸ ਛਿਨ ਭੇਜਜੋ ਨਰ ਗੋਸਾਈਂ। ਸਕਲ ਖਾਲਸੇ ਦਯੋ ਸੁਨਾਈ।
'ਵਧਹੁ ਨ ਆਗੇ ਥਿਰ ਹ੍ਵੈ ਲਰੋ। ਜ੍ਵਾਲਾਬਮਣੀ ਛੋਰਨ ਕਰੋ'॥ ੧੧॥

ਉਸ ਸਮੇਂ ਗੁਰੂ ਜੀ ਨੇ ਇਕ ਮਨੁੱਖ ਨੂੰ ਭੇਜਿਆ, ਜਿਸ ਨੇ ਆ ਕੇ ਸਾਰੇ ਖਾਲਸੇ ਨੂੰ ਸੁਣਾ ਦਿੱਤਾ। "ਅੱਗੇ ਨਾ ਵਧੋ, ਖੜੇ ਹੋ ਕੇ ਲੜੋ ਤੇ ਬੰਦੂਕਾਂ ਚਲਾਉਂਦੇ ਜਾਵੋ"॥੧੧॥

ਸੁਨਜੋ ਹੁਕਮ ਕੋ ਟਿਕਿ ਟਿਕਿ ਲਰੇ। ਆਗੇ ਨਹੀਂ ਬਧੈ ਭਟ ਭਿਰੇ।
ਮਿਲਿ ਪਹਾਰੀਯਨਿ ਘਾਲਜੋ ਹੇਲਾ। 'ਮਾਰਿ ਮਾਰਿ' ਕਰਿ ਰੌਰਹਿਂ ਮੇਲਾ॥੧੨॥

ਜਦ ਇਹ ਹੁਕਮ ਸੁਣਿਆਂ ਤਾਂ ਟਿਕ ਟਿਕ ਕੇ ਲੜੇ ਤੇ ਅੱਗੇ ਨਾ ਵਧ ਕੇ ਸੂਰਬੀਰ ਆਪਸ ਵਿਚ ਭਿੜੇ। ਪਹਾੜੀਆਂ ਨੇ ਮਿਲ ਕੇ ਹੱਲਾ ਕੀਤਾ। 'ਮਾਰ ਲਵੋ ਮਾਰ ਲਵੋ' ਵੱਡਾ ਰੌਲਾ ਮਚਾਇਆ॥੧੨॥

ਦੁੰਦਭਿ ਢੋਲ ਪਟਹਿ ਬਹੁ ਬਾਜੇ। ਮਾਰੂ ਰਾਗ ਸੁਨਤਿ ਭਟ ਗਾਜੇ॥
ਨਟ ਜਿਮ ਉਛਲੇ ਛਾਲ ਛਲੰਗੀ। ਗਹਿ ਕੈ ਸਿਪਰ ਕ੍ਰਿਪਾਨੈ ਨੰਗੀ॥ ੧੩॥

ਨਗਾਰੇ, ਢੋਲ ਤੇ ਪਟਹੇ ਬਹੁਤ ਵੱਜੇ, ਮਾਰੂ ਰਾਗ ਸੁਣ ਕੇ ਸੂਰਬੀਰ ਗੱਜ ਉਠੇ। ਸੂਰਮੇ ਨਟਾਂ ਵਾਂਗ ਛਾਲਾਂ ਮਾਰ ਮਾਰ ਕੇ ਉਛਲੇ ਤੇ ਢਾਲਾਂ ਤੇ ਨੰਗੀਆਂ ਤਲਵਾਰਾਂ ਫੜ ਕੇ ਪੈ ਗਏ॥੧੩॥

ਓਰੜ ਪੜੇ ਬੀਰ ਇਕ ਬਾਰੀ। ਸਿੰਘਨਿ ਲਗ ਪਹੁੰਚੇ ਬਲਿ ਭਾਰੀ।
ਸੇਲੇ ਬਰਛੇ ਆਨਿ ਚਲਾਏ। ਸਿੰਘਨਿ ਸਨਮੁਖ ਘਾਵ ਸੁ ਖਾਏ॥ ੧੪॥

ਇਕ ਵਾਰ ਸੂਰਮੇ ਟੁੱਟ ਕੇ ਪੈ ਗਏ, ਭਾਰੀ ਬਲ ਧਾਰ ਕੇ ਸਿੰਘਾਂ ਤੱਕ ਪਹੁੰਚ ਗਏ ਤੇ ਆ ਕੇ ਸੇਲੇ ਤੇ ਬਰਛੇ ਚਲਾਏ, ਜਿਹੜੇ ਸਾਹਮਣੇ ਸਿੰਘ ਸਨ, ਉਹ ਜ਼ਖ਼ਮੀ ਹੋ ਗਏ॥੧੪॥

**ਥਾਵ ਨ ਤਜੀ ਅਰੇ ਰਣ ਰਹੇ। ਗੁਰ ਪ੍ਰਤਾਪ ਤੇ ਰਿਪੁ ਗਨ ਦਹੇ।**
**ਘਾਲੀ ਹੇਲ ਝਾਲ ਭਟ ਖਰੇ। ਇਤਨੇ ਬਿਖੈ ਸਿੰਘ ਰਿਸ ਭਰੇ॥ ੧੫॥**

ਪਰ ਆਪਣਾ ਥਾਂ ਨਾ ਛੱਡਿਆ ਤੇ ਯੁੱਧ ਵਿਚ ਡਟੇ ਰਹੇ, ਗੁਰੂ ਜੀ ਦੀ ਕਿਰਪਾ ਨਾਲ ਬਹੁਤ ਵੈਰੀਆਂ ਨੂੰ ਮਾਰਿਆ, ਜੋ ਹਮਲਾ ਪਹਾੜੀਆਂ ਕੀਤਾ ਸੀ ਉਹ ਸਿੰਘ ਸੂਰਮੇ ਝੱਲ ਕੇ ਖਲੋ ਗਏ, ਏਨੇ ਵਿਚ ਸਿੰਘ ਕ੍ਰੋਧ ਨਾਲ ਭਰ ਗਏ॥੧੫॥

**ਖੜਗ ਮਜਾਨ ਤੇ ਖੈਂਚਿ ਨਿਕਾਰੇ। ਤੁਰਤ ਫੁਰਤ ਕਰਿ ਹਤੇ ਜੁਝਾਰੇ।**
**ਜਬਿ ਦਸ ਬੀਸ ਅੱਗ੍ਰ ਕੇ ਮਾਰੇ। ਹਟੇ ਕੁਛਕ ਸ਼ਤ੍ਰੂ ਡਰ ਧਾਰੇ॥ ੧੬॥**

ਤਲਵਾਰ ਨੂੰ ਮਿਆਨ ਵਿਚੋਂ ਖਿੱਚ ਕੇ ਕੱਢਦੇ ਸਨ, ਤੁਰਤ ਫੁਰਤ ਸੂਰਮਿਆਂ ਨੂੰ ਮਾਰਦੇ ਸਨ। ਜਦ ਦਸ ਵੀਹ ਅੱਗੇ ਹੋ ਕੇ ਮਾਰੇ ਤਾਂ ਕੁਝ ਵੈਰੀ ਡਰ ਧਾਰ ਕੇ ਪਿੱਛੇ ਹਟ ਗਏ॥੧੬॥

**ਦੇਖਤਿ ਭਯੋ ਖਾਲਸਾ ਆਗੇ। ਮੁਹਰਾ ਛੋਡਿ ਪਹਾਰੀ ਭਾਗੇ।**
**ਪਰੇ ਗੈਲ ਮਹਿਂ ਟਲੇ ਨ ਟਾਲੇ। ਖੜਕਜੋ ਖੜਗ ਕਰਾਲ ਬਿਸਾਲੇ॥ ੧੭॥**

ਖਾਲਸਾ ਅੱਗੇ ਵੇਖਦਾ ਪਿਆ ਸੀ, ਅਗਲਾ ਪਾਸਾ ਛੱਡ ਕੇ ਪਹਾੜੀਏ ਭੱਜ ਗਏ। ਸਿੰਘ ਉਨ੍ਹਾਂ ਦੇ ਪਿੱਛੇ ਪੈ ਗਏ, ਟਾਲਿਆਂ ਵੀ ਨਹੀਂ ਟਲਦੇ ਸਨ। ਵਿਕਰਾਲ ਤਲਵਾਰਾਂ ਖੜਕੀਆਂ॥੧੭॥

*ਰਸਾਵਲ ਛੰਦ*-**ਜਬੈ ਜੁੱਧ ਜਾਗਾ। ਕਏ ਸੀਸ ਬਾਗਾ। ਬਢੇ ਖੱਗ ਧਾਰਾ। ਜਥਾ ਕਾਠ ਆਰਾ॥੧੮॥**

ਜਦ ਯੁੱਧ ਮੱਚਿਆ ਤਾਂ ਕਈ ਸਿਰ ਤੇ ਵਾਗਾਂ ਵਾਲੇ ਹੱਥ ਖੰਡੇ ਦੀ ਧਾਰ ਨਾਲ ਕੱਟੇ ਗਏ, ਜਿਵੇਂ ਆਰਾ ਲੱਕੜ ਨੂੰ ਚੀਰਦਾ ਹੈ॥੧੮॥

**ਗਿਰੇ ਜੁੱਧ ਸੂਰਾ। ਨ੍ਰਿਪੈ ਨੰਦ ਕੂਰਾ। ਗੁਰੂ ਦੇਖਿ ਦੂਰੰ। ਭਯੋ ਜੰਗ ਭੂਰੰ॥ ੧੯॥**

ਸੂਰਮੇ ਯੁੱਧ ਦੇ ਮੈਦਾਨ ਵਿਚ ਡਿੱਗ ਪਏ, ਰਾਜਕੁਮਾਰ ਝੂਠੇ ਪੈ ਗਏ। ਗੁਰੂ ਜੀ ਦੂਰ ਤੋਂ ਵੇਖ ਰਹੇ ਸਨ, ਵਿਕਰਾਲ ਯੁੱਧ ਹੋ ਰਿਹਾ ਸੀ॥੧੯॥

**ਕੜਾਕਾੜ ਮਾਚੀ। ਜ਼ਿਮੀਂ ਸ਼੍ਰੋਣ ਰਾਚੀ। ਭਜੇ ਡੋਗਰਾਨੇ। ਤਜਜੋ ਖੇਤ ਬਾਨੇ॥੨੦॥**

ਕੜਕੜ ਮਚੀ ਹੋਈ ਸੀ, ਧਰਤੀ ਲਹੂ ਨਾਲ ਭਰ ਗਈ ਸੀ, ਪਹਾੜੀਏ ਭੱਜ ਗਏ, ਰਣਖੇਤਰ ਨੂੰ ਛੱਡ ਗਏ॥੨੦॥

**ਜਬ ਸਿੰਘ ਧਾਏ। ਪਹਾਰੀ ਪਲਾਏ। ਤਜਜੋ ਨਾਂਹਿ ਗੈਲੰ। ਡਰੇ ਨਾਥ ਸੈਲੰ॥੨੧॥**

ਜਦ ਸਿੰਘਾਂ ਨੇ ਧਾਵਾ ਕੀਤਾ, ਪਹਾੜੀਏ ਭੱਜ ਗਏ, ਜਦ ਪਿੱਛਾ ਨਾ ਛੱਡਿਆ ਤਾਂ ਪਹਾੜੀ ਰਾਜੇ ਡਰ ਗਏ॥੨੧॥

**ਨ ਆਗਜਾ ਗੁਸਾਈਂ। ਅਗਾਰੇ ਸਿਧਾਈ। ਸੁ ਬਾਤੈ ਬਿਸਾਰੀ। ਨਹੀਂ ਯਾਦ ਕਾਰੀ॥੨੨॥**

ਗੁਰੂ ਜੀ ਦੀ ਇਹ ਆਗਿਆ ਨਹੀਂ ਕਿ ਅੱਗੇ ਵਧੇ ਜਾਓ। ਸਿੰਘਾਂ ਨੇ ਉਹ ਗੱਲ ਵਿਸਾਰ ਦਿੱਤੀ, ਯਾਦ ਨਾ ਰੱਖੀ॥੨੨॥

**ਗੁਰ ਹੈ ਬਿਚਾਰੇ। ਮਹਾਂ ਏ ਹੰਕਾਰੇ। ਬਡੀ ਜੀਤ ਪਾਏ। ਚਲੇ ਜਾਤਿ ਧਾਏ॥੨੩॥**

ਗੁਰੂ ਜੀ ਨੇ ਵਿਚਾਰਿਆ, ਇਹ ਮਹਾਨ ਹੰਕਾਰੀ ਹੋ ਗਏ ਹਨ, ਵੱਡੀ ਜਿੱਤ ਪ੍ਰਾਪਤ ਕਰਕੇ, ਪਹਾੜੀਆਂ ਦੇ ਮਗਰ-ਮਗਰ ਭੱਜੇ ਜਾਂਦੇ ਹਨ॥੨੩॥

**ਊਠੇ ਆਪ ਸ੍ਵਾਮੀ। ਚੜ੍ਹੇ ਤੇਜ ਗਾਮੀ। ਹਯੰ ਰੰਗ ਨੀਲਾ। ਸ਼ਿੰਗਾਰਜੋ ਛਬੀਲਾ॥੨੪॥**

ਸਤਿਗੁਰੂ ਜੀ ਫਿਰ ਆਪ ਉਠੇ, ਤੇਜ ਚਾਲ ਵਾਲੇ ਘੋੜੇ ਤੇ ਚੜ੍ਹ ਗਏ, ਘੋੜੇ ਦਾ ਰੰਗ ਨੀਲਾ ਸੀ, ਜਿਸ ਛੈਲ ਛਬੀਲੇ ਨੂੰ ਬਹੁਤ ਸ਼ਿੰਗਾਰਿਆ ਹੋਇਆ ਸੀ॥੨੪॥

ਪਰੇ ਪੰਥ ਪਾਛ ॥ਬਡੀ ਚਾਲ ਗਾਛ। ਸੁ ਤਜਾਗੇ ਲਰਾਈ। ਚਲੇ ਜਾਤਿ ਧਾਈ ॥੨੫ ॥

ਪਿੱਛੇ ਵਲ ਤੁਰ ਪਏ, ਭਾਵ ਅਨੰਦਪੁਰ ਨੂੰ ਮੁੜ ਪਏ, ਲੜਾਈ ਛੱਡ ਦਿੱਤੀ ਬੜੀ ਤੇਜ਼ ਚਾਲ ਨਾਲ ਚਲੇ ਜਾ ਰਹੇ ਸਨ॥੨੫॥

ਦੋਹਰਾ- ਸਿੰਘ ਬਿਲੋਕਤਿ ਭੇ ਕਿਤਿਕ ਗਏ ਗੁਰੂ ਰਣ ਛੋਰਿ।
ਪਾਛੈ ਕਰਤਿ ਨ ਡੀਠ ਭੀ ਜਾਤਿ ਅਨੰਦਪੁਰਿ ਓਰ॥ ੨੬॥

ਸਿੰਘ ਵੇਖਦੇ ਪਏ ਸਨ ਕਿ ਗੁਰੂ ਜੀ ਰਣਖੇਤਰ ਛੱਡ ਕੇ ਚਲੇ ਗਏ ਹਨ। ਪਿਛਲੇ ਪਾਸੇ ਵੱਲ ਤੱਕਦੇ ਵੀ ਨਹੀਂ ਹਨ ਤੇ ਅਨੰਦਪੁਰ ਵੱਲ ਜਾ ਰਹੇ ਹਨ॥੨੬॥

ਚੌਪਈ- ਗੁਰੂ ਚਰਿੱਤ੍ਰ ਕੋ ਪਿਖਿ ਬਿਸਮਾਏ। ਨਹਿਂ ਮਾਰਨ ਕੋ ਸ਼ਸਤ੍ਰ ਉਠਾਏ।
ਕੇਤਿਕ ਲਰਤਿ ਪਾਛ ਕੋ ਹਟਕੇ। ਰਣ ਕੌ ਤਜਾਗਤਿ ਇਤ ਉਤ ਸਟਕੇ ॥੨੭ ॥

ਗੁਰੂ ਜੀ ਦੇ ਇਸ ਚਰਿੱਤਰ ਨੂੰ ਵੇਖ ਕੇ ਬਹੁਤ ਹੈਰਾਨ ਹੋਏ। ਮਾਰਨ ਵਾਸਤੇ ਸ਼ਸਤਰ ਨਹੀਂ ਉਠਾਏ ਹਨ। ਕਈ ਲੜਦੇ ਪਿੱਛੇ ਵਲ ਹਟ ਗਏ, ਰਣਖੇਤਰ ਨੂੰ ਛੱਡ ਕੇ ਏਧਰ ਓਧਰ ਹੋ ਗਏ॥੨੭॥

ਤਬਿ ਪਹਾਰੀਅਨਿ ਇਨ ਗਤਿ ਜਾਨਿ। ਹਟਿ ਘਾਲਜੋ ਹੇਲਾ ਘਮਸਾਨ।
ਪਰੀ ਖਾਲਸੇ ਮਹਿ ਬਹੁ ਭਾਜ। ਪੀਛੇ ਭੰਜੇ ਤਜਾਗ ਸਭਿ ਲਾਜ ॥ ੨੮ ॥

ਤਦ ਪਹਾੜੀਆਂ ਨੇ ਇਨ੍ਹਾਂ ਦੀ ਗਤੀ ਨੂੰ ਜਾਣ ਲਿਆ, ਮੁੜ ਕੇ ਹਮਲਾ ਕੀਤਾ ਤੇ ਘਮਸਾਨ ਮਚਾ ਦਿੱਤਾ। ਖਾਲਸੇ ਵਿਚ ਵੱਡੀ ਭਾਜੜ ਪੈ ਗਈ, ਸਾਰੇ ਲਾਜ ਛੱਡ ਕੇ ਪਿੱਛੇ ਵਲ ਭੱਜ ਉਠੇ॥੨੮॥

ਘਨੀ ਪਰੀ ਸ਼ਸਤ੍ਰਨਿ ਕੀ ਮਾਰ। ਕੇਤਿਕ ਊਚੇ ਕੀਨਿ ਪੁਕਾਰ।
'ਸ੍ਰੀ ਪ੍ਰਭੁ ! ਪੰਥ ਆਪ ਕੋ ਅਹੈ। ਕਟੀਆ ਹੋਤਿ ਪਰਾਜੈ ਲਹੈ॥ ੨੯ ॥

ਸ਼ਸਤਰਾਂ ਦੀ ਵੱਡੀ ਮਾਰ ਪਈ, ਕਈ ਉੱਚੀ-ਉੱਚੀ ਪੁਕਾਰਦੇ ਸਨ, "ਹੇ ਸਤਿਗੁਰੂ ਜੀ, ਇਹ ਪੰਥ ਆਪ ਜੀ ਦਾ ਹੈ। ਮਾਰੇ ਜਾ ਰਹੇ ਹਾਂ, ਹਾਰ ਜਾਵਾਂਗੇ॥੨੯॥

ਕਿਉਂ ਨ ਸੰਭਾਰਤਿ ਹਟਿ ਪਿਛਵਾਈ ? ਕੌਨ ਖਤਾ ਇਨ ਕੇ ਗਰ ਪਾਈ।
ਜੇਕਰਿ ਸਿੰਘ ਹੈਂ ਅਵਗੁਨਿਯਾਰੇ। ਤਊ ਆਪ ਕੇ ਜਗਤ ਉਚਾਰੇ' ॥੩੦॥

ਕਿਉਂ ਨਹੀਂ ਸੰਭਾਲਦੇ ਹੋ, ਪਿੱਛੇ ਮੁੜ ਗਏ ਹੋ ? ਕਿਹੜੀ ਗਲਤੀ ਇਨ੍ਹਾਂ ਦੇ ਗਲ ਪਾਈ ਹੈ। ਜੇ ਸਿੰਘ ਔਗੁਣਹਾਰੇ ਹਨ, ਫਿਰ ਵੀ ਜਗਤ ਆਪ ਜੀ ਦੇ ਹੀ ਸਿੰਘ ਕਹੇਗਾ" ॥੩੦॥

ਇੱਤਜਾਦਿਕ ਬੋਲਤਿ ਸਮੁਦਾਏ। ਮਿਲੇ ਆਨਿ ਕੋ ਹਯਨਿ ਧਵਾਏ।
ਕਰਤਿ ਪੁਕਾਰ ਸੁ ਆਇ ਘਨੇਰੀ। ਹਿਤ ਹੇਰਨਿ ਗਰ ਗ੍ਰੀਵ ਨ ਫੇਰੀ ॥੩੧ ॥

ਇਸ ਪ੍ਰਕਾਰ ਸਾਰੇ ਬੋਲਦੇ ਸਨ, ਕਈ ਘੋੜਿਆਂ ਨੂੰ ਭਜਾ ਕੇ ਗੁਰੂ ਜੀ ਨੂੰ ਆ ਮਿਲੇ। ਜਿਹੜੇ ਆਏ ਸਨ, ਉਹ ਬਹੁਤ ਪੁਕਾਰ ਕਰਦੇ ਸਨ, ਪਰ ਗੁਰੂ ਜੀ ਨੇ ਉਨ੍ਹਾਂ ਨੂੰ ਵੇਖਣ ਵਾਸਤੇ ਆਪਣੀ ਧੌਣ ਵੀ ਨਾ ਮੋੜੀ॥੩੧॥

ਕਹੈਂ ਬਹੁਤ 'ਪ੍ਰਭੁ ਛਿਨ ਭਰ ਥਿਰੋ। ਲਰਤਿ ਪੰਥ ਅਵਲੋਕਨਿ ਕਰੋ'।
ਕਹਿ ਜਬਿ ਰਹੇ, ਖਰੇ ਨਹਿਂ ਹੋਏ। ਨੌਰੰਗ ਸਿੰਘ ਮਿਲਯੋ ਪ੍ਰਭੁ ਜੋਏ ॥ ੩੨ ॥

ਬਹੁਤ ਕਹਿੰਦੇ ਸਨ, "ਹੇ ਸਤਿਗੁਰੂ ਜੀ ਛਿਨ ਭਰ ਠਹਿਰੋ, ਆਪਣੇ ਪੰਥ ਨੂੰ ਲੜਦੇ ਨੂੰ ਵੇਖੋ।" ਕਹਿੰਦੇ ਰਹੇ, ਪਰ ਗੁਰੂ ਜੀ ਖੜੇ ਨਾ ਹੋਏ। ਫਿਰ ਨੌਰੰਗ ਸਿੰਘ ਸਤਿਗੁਰੂ ਜੀ ਨੂੰ ਵੇਖ ਕੇ ਮਿਲਿਆ॥੩੨॥

ਤੁਰਤ ਤੁਰੰਗ ਉਤਰਜੋ ਅਗਵਾਈ। ਐਂਚਿ ਲਕੀਰ ਦਈ ਸਹਿਸਾਈ।
ਭਾਖਜੋ 'ਨੀਲਜਾ! ਥਿਰੋ ਇਥਾਏ। ਗੁਰ ਕੀ ਆਨ ਅੱਗ੍ਰ ਨਹਿਂ ਜਾਏ' ॥ ੩੩ ॥

ਉਹ ਤੁਰਤ ਘੋੜੇ ਤੋਂ ਉੱਤਰ ਕੇ ਅੱਗੇ ਖਲੋ ਗਿਆ ਤੇ ਅੱਗੇ ਲਕੀਰ ਖਿੱਚ ਕੇ ਕਸਮ ਦਿੱਤੀ, "ਓ ਨੀਲਿਆ, ਇਸ ਸਥਾਨ ਵਿਖੇ ਖੜੇ ਹੋ ਜਾਵੋ, ਤੈਨੂੰ ਗੁਰੂ ਜੀ ਦੀ ਕਸਮ ਹੈ, ਅੱਗੇ ਨਹੀਂ ਜਾਣਾ ਹੈ" ॥੩੩॥

ਸੁਨਿ ਕਰਿ ਦਲ ਬਿਦਾਰ ਥਮ ਗਯੋ। ਪਾਇ ਅੱਗਰ ਨਹਿਂ ਪਾਵਤਿ ਭਯੋ।
ਤਬਿ ਗੁਰ ਮਾਰਜੋ ਏਡਨਿ ਜੋਰਾ। ਲੰਘਜੋ ਲਕੀਰ ਨਹੀਂ ਕਿਮ ਘੋਰਾ ॥ ੩੪ ॥

ਇਹ ਸੁਣ ਕੇ ਦਲ ਬਿਦਾਰ ਨਾਮ ਦਾ ਘੋੜਾ ਉਥੇ ਹੀ ਰੁਕ ਗਿਆ, ਉਹ ਇਕ ਕਦਮ ਵੀ ਅੱਗੇ ਵਲ ਨਹੀਂ ਸੀ ਚੁੱਕ ਰਿਹਾ। ਤਦ ਗੁਰੂ ਜੀ ਨੇ ਬੜੇ ਜ਼ੋਰ ਨਾਲ ਅੱਡੀ ਮਾਰੀ, ਫਿਰ ਵੀ ਕਿਸੇ ਤਰ੍ਹਾਂ ਘੋੜਾ ਲਕੀਰ ਨਾ ਲੰਘਿਆ ॥੩੪॥

ਛਰੀ ਹਾਥ ਮੈਂ ਪਤਰੀ ਹੁਤੀ। ਦ੍ਵੈ ਚਾਰਿਕ ਕਰਿ ਬਲ ਤੇ ਹਤੀ।
ਖਾਇ ਮਾਰ ਨਹਿਂ ਚਰਨ ਉਠਾਵਾ। ਫੁਰਕਤਿ ਇਤ ਉਤ ਅੱਗ੍ਰ ਨ ਜਾਵਾ ॥ ੩੫ ॥

ਗੁਰੂ ਜੀ ਦੇ ਹੱਥ ਵਿਚ ਇਕ ਪਤਲੀ ਸੋਟੀ ਸੀ, ਗੁਰੂ ਜੀ ਨੇ ਦੋ ਚਾਰ ਸੋਟੀਆਂ ਬੜੇ ਜ਼ੋਰ ਨਾਲ ਮਾਰੀਆਂ, ਪਰ ਘੋੜੇ ਨੇ ਮਾਰ ਖਾ ਕੇ ਵੀ ਪੈਰ ਨਾ ਹਿਲਾਇਆ, ਏਧਰ ਓਧਰ ਫੁਰਕਾਰੇ ਮਾਰਦਾ ਅੱਗੇ ਨਾ ਗਿਆ ॥੩੫॥

ਜਯੋਂ ਨਹਰੀ ਕੰਟਕ ਮੁਖ ਦੀਨੀ। ਰੁਕਯੋ ਤਿਸੀ ਤੈਸੀ ਬਿਧਿ ਚੀਨੀ।
ਜਬਿ ਸਤਿਗੁਰ ਹਯ ਏਵ ਬਿਲੋਕਾ। ਦੇ ਕਰਿ ਆਨ ਚਲਨਿ ਤੇ ਰੋਕਾ ॥ ੩੬ ॥

ਮਾਨੋ ਕੰਡਿਆਲਾ ਕੜਿਆਲਾ ਮੁਖ ਨੂੰ ਦਿੱਤਾ ਹੋਵੇ, ਪਹਿਲਾਂ ਵਾਂਗ ਹੀ ਚੁਪ-ਚਾਪ ਖੜਾ ਰਿਹਾ। ਜਦ ਸਤਿਗੁਰੂ ਜੀ ਨੇ ਇਸ ਪ੍ਰਕਾਰ ਘੋੜੇ ਨੂੰ ਵੇਖਿਆ ਕਿ ਘੋੜੇ ਨੂੰ ਕਸਮ ਦੇ ਕੇ ਚਲਣ ਤੋਂ ਰੋਕਿਆ ਹੈ ॥੩੬॥

ਤਰੇ ਉਤਰਿ ਕਰਿ ਤਹਿ ਤਤਕਾਲੇ। ਕਲਗ਼ੀਧਰ ਭਾਖਜੋ ਅਸੁ ਨਾਲੇ।
'ਪ੍ਰਥਮ ਜਨਮ ਤੇਰੋ ਹਮ ਜਾਨਜੋਂ। ਜਿਸਤੇ ਥਿਰਜੋ ਬਾਕ ਸਿਖ ਮਾਨ੍ਹਜੋ ॥ ੩੭ ॥

ਤਦ ਸਤਿਗੁਰੂ ਜੀ ਨੇ ਤੁਰਤ ਘੋੜੇ ਤੋਂ ਥੱਲੇ ਉੱਤਰ ਕੇ ਘੋੜੇ ਨੂੰ ਕਿਹਾ, "ਮੈਂ ਤੇਰੇ ਪਿਛਲੇ ਜਨਮ ਨੂੰ ਜਾਣ ਗਿਆ ਹਾਂ, ਜਿਸ ਕਰਕੇ ਤੂੰ ਸਿੱਖ ਦੇ ਬਚਨ ਨੂੰ ਮੰਨਿਆ ਹੈ ॥੩੭॥

ਹੁਤੋ ਮਸੰਦ ਲੇਤਿ ਬਹੁ ਧਨ ਕੋ। ਰਹਜੋ ਅਚਤਿ ਭੋਜਨ ਤਬਿ ਇਨਕੋ।
ਸਿੱਖਨ ਤੇ ਲੇ ਕਰਿ ਗੁਰ ਕਾਰ। ਖਾਵਤਿ ਰਹਜੋ ਅਨੇਕ ਪ੍ਰਕਾਰ' ॥ ੩੮ ॥

ਤੂੰ ਪਿਛਲੇ ਜਨਮ ਵਿਚ ਮਸੰਦ ਸੀ ਤੇ ਬਹੁਤ ਧਨ ਸਿੱਖਾਂ ਪਾਸੋਂ ਲੈਂਦਾ ਸੀ ਤੇ ਇਨ੍ਹਾਂ ਦਾ ਬਹੁਤ ਭੋਜਨ ਛਕਦਾ ਰਿਹਾ ਹੈਂ। ਸਿੱਖਾਂ ਪਾਸੋਂ ਗੁਰੂ ਦੀ ਕਾਰ ਭੇਟ ਲੈ ਕੇ, ਅਨੇਕ ਪ੍ਰਕਾਰ ਖਾਂਦਾ ਰਿਹਾ ਹੈਂ" ॥੩੮॥

ਸੁਨਿ ਸਤਿਗੁਰ ਤੇ ਜਥਾ ਅਲਾਯੋ। ਸਿਰ ਹਿਲਾਇ ਘੋਰਾ ਫੁਰਕਾਯੋ।
ਤਬਿ ਸ਼੍ਰੀ ਪ੍ਰਭੁ ਬੈਠੇ ਤਿਸ ਥਾਨਾ। ਸਭਿਨਿ ਸੁਨਾਵਤਿ ਊਚ ਬਖਾਨਾ ॥ ੩੯ ॥

ਜਿਵੇਂ ਸਤਿਗੁਰੂ ਜੀ ਨੇ ਫੁਰਮਾਇਆ ਸੀ, ਉਨ੍ਹਾਂ ਸਾਰੇ ਬਚਨਾਂ ਨੂੰ ਸੁਣ ਕੇ ਘੋੜੇ ਨੇ ਸਿਰ ਹਿਲਾਇਆ ਤੇ ਫੁਰਕਾਰਾ ਮਾਰਿਆ। ਤਦ ਸਤਿਗੁਰੂ ਜੀ ਉਸ ਸਥਾਨ ਵਿਖੇ ਬੈਠ ਗਏ ਤੇ ਸਾਰਿਆਂ ਨੂੰ ਉੱਚੀ ਆਵਾਜ਼ ਵਿਚ ਸੁਣਾ ਕੇ ਕਹਿਣ ਲੱਗੇ ॥੩੯॥

ਦੋਹਰਾ- 'ਖਾਲਸ ਗੁਰੁ ਗੁਰੁ ਖਾਲਸਾ ਥਿਰਹੁ ਖਾਲਸਾ ਜੁੱਧ।
ਹਤਉ ਰਿਪੁਨਿ ਦਲ ਕੋ ਦਲਹੁ ਪਕਰਹੁ ਸ਼ਸਤ੍ਰਨਿ ਕ੍ਰੁੱਧ' ॥ ੪੦ ॥

''ਖਾਲਸਾ ਗੁਰੂ ਰੂਪ ਹੈ ਤੇ ਗੁਰੂ ਖਾਲਸਾ ਹੈ, ਹੇ ਖਾਲਸਾ ਜੀ, ਯੁੱਧ ਵਿਚ ਟਿਕ ਕੇ ਲੜੋ, ਵੈਰੀ ਨੂੰ ਮਾਰੋ ਤੇ ਉਸ ਦੀ ਸੈਨਾ ਨੂੰ ਸ਼ਸਤਰ ਫੜ ਕੇ ਕ੍ਰੋਧ ਧਾਰ ਕੇ ਤਬਾਹ ਕਰ ਦੇਵੋ'' ॥੪੦॥

*ਚੌਪਈ*-ਸੁਨਿ ਸਤਿਗੁਰ ਕੇ ਵਰ ਸਮ ਬੈਨ। ਹਟਜੋ ਖਾਲਸਾ ਰਿਸ ਕਰਿ ਨੈਨ।
ਧਰਿ ਜ੍ਵਾਲਾਬਮਣੀ ਅਰਿ ਦਮਣੀ। ਛੋਰ ਗੁਲਕਾਂ ਗਨ ਰਿਪੁ ਸ਼ਮਣੀ ॥੪੧॥

ਸਤਿਗੁਰੂ ਜੀ ਦੇ ਵਰ ਵਰਗੇ ਬਚਨ ਸੁਣ ਕੇ, ਗੁੱਸੇ ਵਿਚ ਲਾਲ ਅੱਖਾਂ ਕਰਕੇ ਖਾਲਸਾ ਪਿੱਛੇ ਮੁੜ ਪਿਆ। ਵੈਰੀ ਨੂੰ ਮਾਰਨ ਵਾਲੀਆਂ ਬੰਦੂਕਾਂ ਧਾਰਨ ਕਰਕੇ, ਦੁਸ਼ਮਣ ਨੂੰ ਮਾਰਨ ਵਾਲੀਆਂ ਗੋਲੀਆਂ ਛੱਡੀਆਂ ॥੪੧॥

ਸ਼੍ਰੀ ਗੁਰ ਥਿਰ ਹ੍ਵੈ ਧਨੁਖ ਸੰਭਾਰੇ। ਸਪਤ ਬਾਨ ਐਂਚਨ ਕਰਿ ਮਾਰੇ।
ਪਰੀ ਗਗਨ ਮਹਿਂ ਗਰਵ ਗੁੰਜਾਰ। ਬਿਸਮਾਨੇ ਰਿਪੁ ਸੁਨਿ ਧੁੰਕਾਰ ॥੪੨॥

ਸ੍ਰੀ ਗੁਰੂ ਜੀ ਨੇ ਸਥਿਰ ਹੋ ਕੇ ਧਨੁੱਖ ਬਾਨ ਨੂੰ ਸੰਭਾਲਿਆ, ਤੇ ਸਤ ਬਾਨ ਖਿੱਚ ਖਿੱਚ ਕੇ ਮਾਰੇ। ਉਨ੍ਹਾਂ ਬਾਨਾਂ ਦੇ ਚਲਣ ਨਾਲ ਅਕਾਸ਼ ਵਿਚ ਵੱਡੀ ਗੂੰਜ ਹੋਈ ਤੇ ਸਾਰੇ ਵੈਰੀ ਧੁੰਕਾਰ ਸੁਣ ਕੇ ਹੈਰਾਨ ਹੋਏ ॥੪੨॥

ਇਕ ਹੀ ਬਾਰ ਹਟੈ ਸਭਿ ਸਿੰਘ। ਮ੍ਰਿਗ ਬਿਲੋਕਿ ਜਿਉਂ ਭੂਖਾ ਸਿੰਘ।
ਅੱਗ੍ਰ ਜੁ ਮਾਰਤਿ ਆਵਤਿ ਧਾਏ। ਕਿਤਿਕ ਹਤੇ ਕੋ ਮਾਰਿ ਹਟਾਏ ॥੪੩॥

ਸਾਰੇ ਸਿੰਘ ਇਕੋ ਵਾਰ ਵਾਪਸ ਮੁੜੇ ਤੇ ਇੰਝ ਵੈਰੀ ਤੇ ਆਣ ਪਏ ਜਿਵੇਂ ਭੁੱਖਾ ਸ਼ੇਰ ਹਿਰਨਾਂ ਨੂੰ ਵੇਖ ਕੇ ਟੁੱਟ ਕੇ ਪੈ ਜਾਂਦਾ ਹੈ। ਜਿਹੜਾ ਵੀ ਅੱਗੇ ਆਉਂਦਾ ਸੀ, ਉਸ ਨੂੰ ਧਾਵਾ ਕਰਕੇ ਮਾਰਦੇ ਸਨ, ਕਈ ਮਾਰੇ, ਕਈ ਮਾਰ ਮਾਰ ਕੇ ਪਿੱਛੇ ਹਟਾ ਦਿੱਤੇ ॥੪੩॥

ਤੋਮਰ, ਸੇਲੇ, ਸਾਂਗ ਪ੍ਰਹਾਰੇ। ਸਿਪਰ ਅੱਗ੍ਰ ਕਰਿ ਕਿਸ ਖਗ ਮਾਰੇ।
ਗੁਰ ਬਚ ਤੇ ਸ਼ਹੀਦ ਗਨ ਦਉਰੇ। ਪਰੇ ਹੇਲ ਕਰਿ, ਭੇ ਰਿਪੁ ਬੌਰੇ ॥੪੪॥

ਨੇਜ਼ਿਆਂ, ਸੇਲਿਆਂ ਅਤੇ ਸਾਂਗਾਂ ਦੇ ਵਾਰ ਕੀਤੇ, ਢਾਲਾਂ ਅੱਗੇ ਕਰਕੇ ਕਈ ਤਲਵਾਰ ਮਾਰ ਕੇ ਮਾਰ ਦਿੱਤੇ। ਗੁਰੂ ਜੀ ਦੇ ਬਚਨਾਂ ਨਾਲ ਬਹੁਤ ਸ਼ਹੀਦ ਸਿੰਘ ਭੱਜੇ ਆਏ ਤੇ ਹੱਲਾ ਕਰਕੇ ਪੈ ਗਏ ਤੇ ਵੈਰੀ ਕਮਲੇ ਹੋ ਗਏ ॥੪੪॥

ਮਚੀ ਮਾਰ ਦੀਰਘ ਇਕ ਬਾਰੀ। ਮਰਿ ਮਰਿ ਪਰਤੇ ਪਾਇ ਪਸਾਰੀ।
ਜਨੁ ਮਲੰਗ ਭੰਗਹਿਂ ਕੋ ਖਾਇ। ਲਿਟਹਿਂ ਪਰੇ ਇਸ ਬਿਧਿ ਸਮੁਦਾਇ ॥੪੫॥

ਇਕ ਵਾਰ ਵੱਡੀ ਮਾਰ ਮਚੀ, ਮਰ ਮਰ ਕੇ ਪੈਰ ਪਸਾਰ ਕੇ ਪੈ ਜਾਂਦੇ ਸਨ, ਮਾਨੋ ਮਲੰਗ ਭੰਗ ਖਾ ਕੇ ਲੇਟੇ ਹੋਣ, ਸਾਰੇ ਵੈਰੀ ਇਸ ਵਿਧੀ ਨਾਲ ਧਰਤੀ ਤੇ ਪਏ ਸਨ ॥੪੫॥

ਸੁਭਟ ਤੁਰੰਗ ਮਰਿ ਖੇਤ ਮਝਾਰਾ। ਲੋਥਨਿ ਸੋਂ ਪੂਰਨ ਥਲ ਸਾਰਾ।
ਸਬ ਗਿਰੇਸ਼ੁਰ ਓਜ ਲਗਾਏ। ਪਰੀ ਭਾਜ ਕਿਮ ਪਗ ਨ ਜਮਾਏ ॥੪੬॥

ਸੂਰਮੇ ਅਤੇ ਘੋੜੇ ਮਰ ਕੇ ਖੇਤ ਵਿਚ ਪਏ ਸਨ, ਲੋਥਾਂ ਨਾਲ ਸਾਰਾ ਥਾਂ ਭਰਿਆ ਪਿਆ ਸੀ। ਸਾਰੇ ਪਹਾੜੀ ਰਾਜਿਆਂ ਨੇ ਬਹੁਤ ਜ਼ੋਰ ਲਾਇਆ, ਪਰ ਭੱਜੇ ਜਾਂਦੇ ਕਿਸੇ ਤਰ੍ਹਾਂ ਵੀ ਪੈਰ ਨਹੀਂ ਜਮਾਉਂਦੇ ਸਨ ॥੪੬॥

ਫੇਰਿ ਤੁਰੰਗ ਸਿਪਾਹ ਹਟਾਵੈਂ। ਮ੍ਰਿਗ ਸਮ ਭਾਜੇ ਕਿਮ ਅਟਕਾਵੈਂ।
ਬਜੀ ਬੰਬ ਰਣਜੀਤ ਨਗਾਰੇ। ਭਾਜੇ ਸ਼ੱਤ੍ਰੂ ਕੇਤਿਕ ਮਾਰੇ ॥੪੭॥

ਫਿਰ ਘੋੜਿਆਂ ਅਤੇ ਸਿਪਾਹੀਆਂ ਨੂੰ ਮੋੜਦੇ ਸਨ, ਪਰ ਹਿਰਨਾਂ ਵਾਂਗ ਭੱਜੇ ਜਾਂਦੇ ਕਿਵੇਂ ਰੁਕ ਸਕਦੇ ਸਨ। ਫਿਰ ਰਣਜੀਤ ਨਗਾਰਾ ਵੱਜ ਉਠਿਆ, ਕਈ ਭੱਜੇ ਜਾਂਦੇ ਵੈਰੀਆਂ ਨੂੰ ਮਾਰਿਆ ॥੪੭॥

ਰੁੰਡ ਮੁੰਡ ਹੁਇ ਪਰੇ ਹਜ਼ਾਰਾਂ। ਗ੍ਰਿੱਧ ਬ੍ਰਿੱਧ ਉਡਿ ਗਗਨ ਮਝਾਰਾ।
ਕਹਿਂ ਲਗ ਬਰਨੌਂ ਜੁੱਧ ਬਿਸਾਲਾ। ਭਈ ਬਿਜੈ ਸਿੰਘਨਿ ਤਿਸ ਕਾਲਾ॥ ੪੮॥

ਹਜ਼ਾਰਾਂ ਰੁੰਡ ਮੁੰਡ ਹੋਏ ਪਏ ਸਨ, ਘੱਟਾ ਮਿੱਟੀ ਉਡ ਕੇ ਅਕਾਸ਼ ਵਿਚ ਛਾ ਗਿਆ ਸੀ। ਇਸ ਵਿਸ਼ਾਲ ਯੁੱਧ ਬਾਰੇ ਕਿੱਥੋਂ ਤਕ ਵਰਣਨ ਕਰਾਂ ਉਸ ਸਮੇਂ ਸਿੰਘਾਂ ਨੇ ਪਹਾੜੀਆਂ ਉੱਤੇ ਜਿੱਤ ਪ੍ਰਾਪਤ ਕੀਤੀ॥੪੮॥

ਸਗਰੀ ਸੁਖ ਹੋਈ ਸਭਿ ਮਾਂਹੀ। ਘਾਇਲ ਮ੍ਰਿਤਕ ਤਜਜੋ ਕੋ ਨਾਂਹੀ।
ਚਢੇ ਅਨੰਦਪੁਰਿ ਕੋ ਚਲਿ ਆਏ। ਹਟੇ ਪਹਾਰੀ ਗੇ ਨਿਜ ਥਾਂਏ॥ ੪੯॥

ਸਾਰਿਆਂ ਵਿਚ ਸੁਖ ਵਰਤ ਗਈ, ਕਿਉਂਕਿ ਕੋਈ ਵੀ ਸਿੰਘ ਘਾਇਲ ਜਾਂ ਮਰਿਆ ਨਹੀਂ ਸੀ। ਫਿਰ ਸਵਾਰ ਹੋ ਕੇ ਅਨੰਦਪੁਰ ਵਲ ਚਲ ਕੇ ਆ ਗਏ ਤੇ ਪਹਾੜੀਏ ਹਟ ਕੇ ਆਪਣੇ ਸਥਾਨਾਂ ਨੂੰ ਚਲੇ ਗਏ॥੪੯॥

*ਪੰਜਵੀਂ ਰੁੱਤ ਦਾ ਛੱਤੀਵਾਂ ਅਧਿਆਇ ਸਮਾਪਤ ਹੋਇਆ॥੩੬॥*

## *ਅਧਿਆਇ ਸੈਂਤੀਵਾਂ*

*'ਖਾਲਸਾ' ਪਦ ਦੇ ਅਰਥ, ਭਵਿੱਖਤ ਵਾਕ*

*ਦੋਹਰਾ-* ਗਏ ਪਹਾਰੀ ਝੂਰਤੇ ਚਲਜੋ ਨਹੀਂ ਬਸਿ ਕੋਇ।
ਸੁਭਟ ਮਰਾਏ ਸੈਂਕਰੇ ਜਗ ਮਹਿਂ ਅਪਜਸ ਹੋਇ॥ ੧॥

ਪਹਾੜੀਏ ਝੂਰਦੇ ਚਲੇ ਗਏ, ਕੋਈ ਵੀ ਵਸ ਨਾ ਚਲਿਆ। ਸੈਂਕੜੇ ਸੂਰਬੀਰ ਮਰਵਾ ਲਏ ਤੇ ਜਗ ਵਿਚ ਬੜੀ ਨਿੰਦਿਆ ਹੋਈ॥੧॥

*ਚੌਪਈ-* ਪੁਨ ਇਕ ਥਲ ਹੁਇ ਮਸਲਤ ਕੀਨੀ। 'ਭਲੀ ਲਰਾਈ ਕਜੋਂਹੁਂ ਨ ਚੀਨੀ'।
ਭੀਮਚੰਦ ਸਭਿ ਬਿਖੈ ਉਚਾਰੀ। 'ਮੈਂ ਪੂਰਬ ਹੀ ਗਿਨਤੀ ਧਾਰੀ॥ ੨॥

ਫਿਰ ਇਕ ਸਥਾਨ 'ਤੇ ਬੈਠ ਕੇ ਸਲਾਹ ਕੀਤੀ, "ਲੜਾਈ ਕਰਨੀ ਕਿਵੇਂ ਵੀ ਭਲੀ ਨਹੀਂ ਵੇਖੀ ਗਈ।" ਭੀਮ ਚੰਦ ਨੇ ਫਿਰ ਸਾਰਿਆਂ ਨੂੰ ਕਿਹਾ, "ਮੈਂ ਪਹਿਲਾਂ ਹੀ ਗਿਣਤੀ ਧਾਰਨ ਕੀਤੀ ਸੀ॥੨॥

ਗੁਰੂ ਸੰਗ ਜੰਗ ਨਹਿਂ ਬਨਿ ਆਵੈ। ਜਿਨ ਤੇ ਜੈ ਕਜੋਂਹੁਂ ਨ ਕੋ ਪਾਵੈ।
ਗੁਰ ਚਲਿ ਗਏ ਭਾਗ ਕਿਛ ਪਰੀ। ਠਹਿਰੇ ਬਹੁਰ ਬਾਹਨੀ ਮੁਰੀ॥ ੩॥

ਗੁਰੂ ਜੀ ਨਾਲ ਜੰਗ ਕਰਨੀ ਨਹੀਂ ਬਣਦੀ ਹੈ, ਜਿਨ੍ਹਾਂ ਨੂੰ ਕਿਵੇਂ ਵੀ ਕੋਈ ਵੀ ਜਿੱਤ ਨਹੀਂ ਸਕਦਾ ਹੈ। ਜਦ ਗੁਰੂ ਜੀ ਚਲੇ ਗਏ ਸਨ ਤਾਂ ਸਿੰਘਾਂ ਵਿਚ ਕੁਝ ਭਾਜੜ ਪਈ ਸੀ। ਬਾਅਦ ਵਿਚ ਠਹਿਰੇ ਤਾਂ ਸੈਨਾ ਮੁੜ ਆਈ॥੩॥

ਪਰੀ ਮਾਰ ਐਸੀ ਕਿਛ ਆਇ। ਨਹੀਂ ਸੰਭਾਲ ਭਈ ਕਿਸ ਥਾਂਇ।
ਦਸ ਹਜ਼ਾਰ ਸੰਗ ਹੁਤੀ ਸਿਪਾਹ। ਰਹੇ ਹਟਾਇ ਹਟੀ ਕਿਮ ਨਾਂਹਿ॥੪॥

ਫਿਰ ਵਾਪਸ ਆ ਕੇ ਕੁਝ ਐਸੀ ਮਾਰ ਮਾਰੀ, ਕਿਸੇ ਨੂੰ ਵੀ ਕਿਸੇ ਥਾਂ ਸੰਭਾਲ ਨਹੀਂ ਰਹੀ। ਦਸ ਹਜ਼ਾਰ ਸਾਡੇ ਨਾਲ ਸਿਪਾਹੀ ਸਨ, ਅਸੀਂ ਮੋੜ ਰਹੇ ਸੀ, ਉਹ ਰੁਕਦੇ ਹੀ ਨਹੀਂ ਸਨ, ਇੰਝ ਪਿਛਾਂਹ ਨੂੰ ਭੱਜੇ ਆ ਰਹੇ ਸਨ॥੪॥

ਅਬਿ ਤੁਰਕਨਿ ਕੀ ਸੈਨ ਚਢਾਵਹੁ। ਦੇਹੁ ਦਰਬ ਤੂਰਨ ਅਨਵਾਵਹੁ।
ਸਭਿ ਗਿਰਪਤਿ ਕੇ ਸਚਿਵ ਸਿਧਾਵੈਂ। ਗੈਲ ਆਪਨੇ ਲੈ ਕਰਿ ਆਵੈਂ' ॥ ੫ ॥

ਹੁਣ ਤੁਰਕਾਂ ਦੀ ਸੈਨਾ ਚੜ੍ਹਾਵੋ, ਧਨ ਦੇ ਕੇ ਤੁਰਤ ਮੰਗਵਾਵੋ, ਸਾਰੇ ਪਹਾੜੀ ਰਾਜਿਆਂ ਦੇ ਵਜ਼ੀਰ ਜਾਣ ਤੇ ਤੁਰਕ ਸੈਨਾ ਨੂੰ ਆਪਣੇ ਨਾਲ ਲੈ ਕੇ ਆਉਣ" ॥੫॥

ਮਾਨੀ ਭੂਪ ਚੰਦ ਹੰਡੂਰੀ। ਭਨੀ ਘਮੰਡ ਚੰਦ ਭੀ 'ਰੂਰੀ'।
ਤਤਛਿਨ ਦਿੱਲੀ ਸਚਿਵ ਪਠਾਏ। ਮਿਲੇ ਸੁ ਅਵਰੰਗ ਕੇ ਉਮਰਾਏ ॥ ੬ ॥

ਭੂਪ ਚੰਦ ਹੰਡੂਰੀ ਨੇ ਵੀ ਇਹ ਸਲਾਹ ਮੰਨ ਲਈ, ਘਮੰਡ ਚੰਦ ਨੇ ਵੀ ਕਿਹਾ, "ਚੰਗੀ ਸਲਾਹ ਹੈ।" ਤੁਰਤ ਦਿੱਲੀ ਆਪਣੇ ਵਜ਼ੀਰ ਭੇਜੇ, ਉਹ ਨੌਰੰਗੇ ਦੇ ਉਮਰਾਵਾਂ ਨੂੰ ਜਾ ਕੇ ਮਿਲੇ ॥੬॥

ਸਕਲ ਜ਼ਿਕਰ ਤਿਨ ਖੋਲਿ ਸੁਨਾਯੋ। 'ਦਰਬ ਇਤਿਕ ਤੁਮ ਨਿਕਟ ਪਠਾਯੋ।
ਪੁਨ ਕਦੀਮ ਹੈਂ ਪ੍ਰਜਾ ਤੁਮਾਰੀ। ਬਨਹੁ ਆਪ ਸਭਿ ਕੀ ਰਖਵਾਰੀ ॥ ੭ ॥

ਸਾਰਾ ਜ਼ਿਕਰ ਉਨ੍ਹਾਂ ਖੋਲ੍ਹ ਕੇ ਸੁਣਾਇਆ, "ਏਨਾ ਧਨ ਤੁਹਾਡੇ ਪਾਸ ਭੇਜਿਆ ਹੈ। ਫਿਰ ਇਹ ਦੇਰ ਤੋਂ ਤੁਹਾਡੀ ਪਰਜਾ ਹਾਂ, ਆਪ ਜੀ ਸਾਰਿਆਂ ਦੇ ਰਖਵਾਲੇ ਬਣੋ ॥੭॥

ਗੁਰ ਤੇ ਦੇ ਕਰਿ ਹਾਥ ਬਚਾਵਹੁ। ਪੁਨ ਧਨ ਪਠੈਂ ਅਧਿਕ ਇਤ ਆਵਹੁ'।
ਇਮ ਗਿਰਪਤਿ ਬਹੁ ਸਚਿਵ ਪਠਾਏ। ਇਤ ਅਨੰਦ ਪੁਰਿ ਸਤਿਗੁਰ ਆਏ ॥ ੮ ॥

ਗੁਰੂ ਪਾਸੋਂ ਹੱਥ ਦੇ ਕੇ ਬਚਾਵੋ, ਫਿਰ ਹੋਰ ਬਹੁਤ ਧਨ ਭੇਜਾਂਗੇ।" ਇਸ ਪ੍ਰਕਾਰ ਪਹਾੜੀ ਰਾਜਿਆਂ ਨੇ ਬਹੁਤ ਵਜ਼ੀਰ ਭੇਜੇ, ਏਧਰ ਸਤਿਗੁਰੂ ਜੀ ਅਨੰਦਪੁਰ ਵਿਚ ਆ ਗਏ ॥੮॥

ਕਰਜੋ ਕਰਾਹ ਬਹੁ ਵਜੀ ਵਧਾਈ। ਆਏ ਜੀਤ ਸ਼ੱਤ੍ਰੂ ਸਮੁਦਾਈ।
ਦਾਨ ਬ੍ਰਿੰਦ ਰੰਕਨਿ ਕੋ ਦੀਨੋ। ਸੁਜਸ ਪਸਾਰਨ ਜਹਿਂ ਕਹਿਂ ਕੀਨੋ ॥ ੯ ॥

ਬਹੁਤ ਕੜਾਹ ਪ੍ਰਸ਼ਾਦਿ ਕਰਵਾਇਆ ਤੇ ਵਧਾਈ ਦੇ ਵਾਜੇ ਵੱਜ ਪਏ, ਸਾਰੇ ਵੈਰੀਆਂ ਨੂੰ ਜਿੱਤ ਕੇ ਆਏ ਹਾਂ। ਗਰੀਬਾਂ ਨੂੰ ਬਹੁਤ ਦਾਨ ਦਿੱਤਾ, ਜਿੱਥੇ ਕਿੱਥੇ ਸ੍ਰੇਸ਼ਟ ਜੱਸ ਪਸਰ ਗਿਆ ॥੯॥

ਮੰਗਲ ਕਰੇ ਅਨੇਕ ਪ੍ਰਕਾਰਾ। ਮੰਗਲ ਮੂਲ ਗੁਰੂ ਦਾਤਾਰਾ।
ਬਜਹਿਂ ਮ੍ਰਿਦੰਗ ਰਬਾਬ ਘਨੇਰੇ। ਗਾਵੈਂ ਸ਼ਬਦ ਸੁਖਦ ਗੁਰ ਕੇਰੇ ॥ ੧੦ ॥

ਅਨੇਕ ਪ੍ਰਕਾਰ ਦੇ ਮੰਗਲ ਕੀਤੇ, ਗੁਰੂ ਦਾਤਾਰ ਜੀ ਮੂਲ ਮੰਗਲ ਹਨ। ਮ੍ਰਿਦੰਗ ਤੇ ਰਬਾਬ ਬਹੁਤ ਵੱਜ ਰਹੀ ਸੀ ਤੇ ਗੁਰੂ ਜੀ ਦੇ ਸੁਖਦਾਈ ਸ਼ਬਦਾਂ ਦਾ ਗਾਇਨ ਕਰਦੇ ਸਨ ॥੧੦॥

ਘਾਇਲ ਸਾਲ ਪੱਤ੍ਰ ਕੋ ਲਾਏ। ਮਿਲ ਘਾਉ ਉਠਿ ਤੁਰਤ ਨਹਾਏ।
ਕੇਤਿਕ ਦਿਨ ਇਸ ਰੀਤ ਬਿਤੀਤੇ। ਆਇਂ ਜਾਇਂ ਸਿਖ ਸੰਗਤ ਪ੍ਰੀਤੇ ॥ ੧੧ ॥

ਘਾਇਲ ਜਦ ਸਾਲ ਪੱਤਰ ਲਾਉਂਦੇ ਸਨ, ਤਾਂ ਉਸੇ ਵੇਲੇ ਜ਼ਖ਼ਮ ਮਿਲ ਜਾਂਦਾ ਸੀ ਤੇ ਤੁਰਤ ਇਸ਼ਨਾਨ ਕਰ ਲੈਂਦੇ ਸਨ। ਕਈ ਦਿਨ ਇਸ ਰੀਤ ਨਾਲ ਬਿਤੀਤ ਕੀਤੇ, ਸਿੱਖ ਸੰਗਤ ਬੜੇ ਪ੍ਰੇਮ ਨਾਲ ਆਉਂਦੀ ਜਾਂਦੀ ਸੀ ॥੧੧॥

ਇਕ ਦਿਨ ਸਤਿਗੁਰ ਸਭਾ ਲਗਾਏ। ਬੈਠੇ ਸਿੰਘ ਆਨਿ ਸਮੁਦਾਏ।
ਬੀਰ ਸਿੰਘ ਜਸਪਾਲੀ ਆਯੋ। ਮਿਲਿ ਸ਼੍ਰੀ ਪ੍ਰਭੁ ਕੋ ਸੀਸ ਨਿਵਾਯੋ ॥ ੧੨ ॥

ਇਕ ਦਿਨ ਸਤਿਗੁਰੂ ਜੀ ਸਭਾ ਲਾ ਕੇ ਬੈਠੇ ਸਨ, ਸਾਰੇ ਸਿੰਘ ਆ ਕੇ ਬੈਠੇ ਹੋਏ ਸਨ। ਬੀਰ ਸਿੰਘ ਜਸਪਾਲੀ ਆਇਆ। ਸਤਿਗੁਰੂ ਜੀ ਨੂੰ ਮਿਲ ਕੇ ਉਸ ਸਿਰ ਨਿਵਾਇਆ॥੧੨॥

**ਮਦਨ ਸਿੰਘ ਰਜਪੂਤ ਦਰਸ ਕਰਿ। ਬੰਦਨ ਕਰੀ ਸਭਾ ਮਹਿਂ ਹ੍ਵੈ ਥਿਰ।**
**ਇਨ ਤੇ ਆਦਿਕ ਅਪਨ ਬਿਰਾਨੇ। ਬੈਠੇ ਸਕਲ ਸੁਨਹਿਂ ਬਚ ਕਾਨੇ॥ ੧੩॥**

ਮਦਨ ਸਿੰਘ ਰਾਜਪੂਤ ਨੇ ਦਰਸ਼ਨ ਕੀਤੇ, ਉਸ ਨੇ ਸਭਾ ਵਿਚ ਸਥਿਰ ਹੋ ਕੇ ਬੰਦਨਾ ਕੀਤੀ। ਇਨ੍ਹਾਂ ਤੋਂ ਵਧੀਕ ਆਪਣੇ ਤੋਂ ਓਪਰੇ ਬੈਠੇ ਸਨ। ਸਾਰੇ ਬੈਠੇ ਹੋਏ ਗੁਰੂ ਜੀ ਦੇ ਬਚਨ ਸੁਣ ਰਹੇ ਸਨ॥੧੩॥

**ਸ਼ਜਾਮ ਸਿੰਘ ਪ੍ਰਭੁ ਕੇ ਢਿਗ ਬੈਸਾ। ਹਾਥ ਜੋਰਿ ਬੂਝਤਿ ਭਾ ਐਸਾ।**
**'ਸ੍ਰੀ ਪ੍ਰਭੁ ਚਿਤ ਸੰਸੈ ਬਹੁ ਮੇਰੇ। ਉੱਤਰ ਕਹੋ ਆਪ ਇਸ ਬੇਰੇ॥ ੧੪॥**

ਸ਼ਿਆਮ ਸਿੰਘ ਪ੍ਰਭੂ ਜੀ ਦੇ ਪਾਸ ਬੈਠਾ ਸੀ, ਉਹ ਹੱਥ ਜੋੜ ਕੇ ਇਸ ਤਰ੍ਹਾਂ ਪੁੱਛਣ ਲੱਗਾ, "ਹੇ ਪ੍ਰਭੂ ਜੀ ਮੇਰੇ ਚਿੱਤ ਵਿਚ ਬਹੁਤ ਸ਼ੰਕੇ ਹਨ, ਇਸ ਸਮੇਂ ਆਪ ਜੀ ਉੱਤਰ ਦੇਵੋ॥੧੪॥

**ਹਿੰਦੂ ਮੁਸਲਮਾਨ ਹੈਂ ਘਨੇ। ਜਹਿਂ ਕਹਿਂ ਜਗ ਮਹਿਂ ਦੁਸ਼ਟ ਸੁ ਬਨੇ।**
**ਪੰਥ ਖਾਲਸਾ ਹੋਯਸਿ ਥੋਰਾ। ਪੱਯਤਿ ਕਹੂੰ ਕਹੂੰ ਕੋ ਟੋਰਾ॥ ੧੫॥**

ਹਿੰਦੂ ਮੁਸਲਮਾਨ ਵੱਡੀ ਗਿਣਤੀ ਵਿਚ ਹਨ, ਜਿੱਥੇ ਕਿੱਥੇ ਇਹ ਜਗ ਵਿਚ ਦੁਸ਼ਟ ਬਣੇ ਹੋਏ ਹਨ। ਪੰਥ ਖਾਲਸਾ ਬਹੁਤ ਥੋੜ੍ਹਾ ਹੈ, ਕਿਤੇ-ਕਿਤੇ ਕੋਈ ਲੱਭਿਆਂ ਮਿਲਦਾ ਹੈ॥੧੫॥

**ਸਕਲ ਸ਼ੱਤ੍ਰ ਕੋ ਹਤਿ ਕਰਿ ਕੈਸੇ। ਰਾਜ ਪਾਇ ਕਿਮ? ਕਹੀਯਹਿ ਤੈਸੇ।**
**ਵਧਹਿ ਤੇਜੋ ਕਿਮ ਲੈ ਹੈ ਧਰਨੀ? ਠਹਿਰਹਿ ਰਾਜ ਕੌਨ ਕਰਿ ਕਰਨੀ?॥੧੬॥**

ਸਾਰੇ ਵੈਰੀਆਂ ਨੂੰ ਕਿਵੇਂ ਮਾਰ ਕੇ, ਖਾਲਸਾ ਕਿਵੇਂ ਰਾਜ ਪਾਇਗਾ, ਸਾਨੂੰ ਉਸ ਤਰ੍ਹਾਂ ਹੀ ਦੱਸੋ। ਕਿਵੇਂ ਤੇਜ ਵਧਣ ਨਾਲ ਧਰਤੀ ਲੈ ਲੈਣਗੇ, ਖਾਲਸਾ ਕਿਵੇਂ ਰਾਜ ਪਾਇਗਾ, ਕਿਸ ਕਰਨੀ ਦੇ ਕਰਨ ਨਾਲ ਖਾਲਸੇ ਦਾ ਰਾਜ ਠਹਿਰੇਗਾ?॥੧੬॥

**ਬਹੁਤਨਿ ਕੀ ਕ੍ਰਿਤ ਅਲਪ ਕਰੈਂ ਕਿਮ? ਬਨਹਿ ਅਲਪ ਕੀ ਬਹੁਤਨਿ ਤੇ ਤਿਮ।**
**ਹਿੰਦੂ ਤੁਰਕਨਿ ਬਡੋ ਸਮਾਜੂ। ਸਭਿ ਰਿਪੁ ਪਰ ਕਿਮ ਠਹਿਰਹਿ ਰਾਜੂ॥੧੭॥**

ਬਹੁਤਿਆਂ ਦੀ ਕਾਰ ਥੋੜ੍ਹੇ ਕਿਵੇਂ ਕਰਨਗੇ? ਬਹੁਤਿਆਂ ਉਤੇ ਥੋੜ੍ਹਿਆਂ ਦਾ ਰਾਜ ਜੇ ਹੋ ਵੀ ਜਾਵੇ ਤਾਂ ਰਹੇਗਾ ਕਿਵੇਂ? ਹਿੰਦੂ ਤੁਰਕ ਬਹੁਤ ਵੱਡੀ ਗਿਣਤੀ ਵਿਚ ਹਨ, ਸਾਰੇ ਵੈਰੀਆਂ ਦੇ ਉੱਪਰ ਕਿਵੇਂ ਰਾਜ ਠਹਿਰੇਗਾ॥੧੭॥

**ਕਹੀਯਹਿ ਪੰਥ ਸੁਨਹਿ ਪ੍ਰਭੁ! ਤੇਰਾ। ਹਾਨ ਲਾਭ ਜਾਨਹਿਂ ਇਸ ਬੇਰਾ'।**
**ਵਰਤਹਿ ਵਰਤਾਰਾ ਜਗ ਜਥਾ। ਸ੍ਰੀ ਮੁਖ ਸੁੰਦਰ ਤੇ ਕਹਿ ਤਥਾ॥ ੧੮॥**

ਇਸ ਬਾਰੇ ਸਤਿਗੁਰੂ ਜੀ ਕਹੋ, ਸਾਰਾ ਪੰਥ ਸੁਣੇਗਾ, ਇਸ ਸਮੇਂ ਹਾਣ ਲਾਭ ਜਾਣਾਂਗੇ।" ਜਗਤ ਵਿਚ ਜਿਵੇਂ ਵਰਤਾਰਾ ਵਰਤੇਗਾ, ਸਤਿਗੁਰੂ ਜੀ ਨੇ ਆਪਣੇ ਸੁੰਦਰ ਮੁਖ ਤੋਂ ਉਸ ਤਰ੍ਹਾਂ ਹੀ ਕਿਹਾ॥੧੮॥

ਦੋਹਰਾ- **'ਵਰਤਾਰਾ ਵਰਤੈ ਜਗਤ ਸੁਨੋ ਸਿੱਖ ਚਿਤ ਲਾਇ।**
**ਸਤਿਗੁਰ ਜੈਸੀ ਭਾਵਸੀ ਤੈਸੀ ਚਲਸੀ ਵਾਇ॥ ੧੯॥**

ਸਤਿਗੁਰੂ ਜੀ ਨੇ ਕਿਹਾ, "ਹੇ ਸਿੱਖੋ! ਚਿੱਤ ਲਾ ਕੇ ਸੁਣੋ, ਜਿਵੇਂ ਜਗਤ ਵਿਚ ਵਰਤਾਰਾ ਵਰਤੇਗਾ, ਸਤਿਗੁਰੂ ਜੀ ਨੂੰ ਜਿਵੇਂ ਭਾਉਂਦਾ ਹੈ, ਉਸ ਤਰ੍ਹਾਂ ਹੀ ਹਵਾ ਚਲਦੀ ਹੈ॥੧੯॥

**ਖਾਇਗੋ ਖਰਚ ਲੇਇਗੋ ਲਾਲ।**
**ਸਰਕੈ ਗੋ ਜੁੱਧ ਮਾਂਹਿ, ਕਰੈਗੋ ਨਿਹਾਲ॥ ੨੦॥**

ਖਾਲਸਾ ਖਾਵੇਗਾ, ਖਰਚੇਗਾ, ਲਾਲ ਰਤਨ ਲਵੇਗਾ, ਯੁੱਧ ਵਿਚ ਅੱਗੇ ਵਧੇਗਾ ਤੇ ਨਿਹਾਲ ਕਰੇਗਾ॥੨੦॥

**ਖਾਰੀ ਲਗ ਲਛਮੀ ਸਿਮਟੀ ਸਗਰੀ ਆਨੇ ਸਾਰ।**
**ਖੜੇ ਲੜੇ ਸੰਗ੍ਰਾਮ ਮਹਿਂ ਖਲਕ ਕਰੈਗੋ ਪਾਰ॥ ੨੧॥**

ਸਮੁੰਦਰ ਤਕ ਦੀ ਸ੍ਰੇਸ਼ਟ ਲਛਮੀ ਸਾਰੀ ਇਕੱਠੀ ਕਰਕੇ ਲਿਆਵੇਗਾ, ਯੁੱਧ ਵਿਚ ਡਟ ਕੇ ਲੜੇਗਾ, ਖਲਕਤ ਨੂੰ ਦੁਖਾਂ ਤੋਂ ਪਾਰ ਕਰੇਗਾ॥੨੧॥

**ਖਾਨ ਖਾਇ ਲਸ਼ਕਰ ਪਰੇ ਕਰੈ ਸਾਰ ਕਾ ਮੇਲ।**
**ਤਬੈ ਖਾਲਸਾ ਜਗੈਗੋ ਜਾਨਹੁ ਭਾਰਥ ਪੇਲ॥ ੨੨॥**

ਖਾਨਾਂ ਨੂੰ ਖਾ ਜਾਵੇਗਾ, ਲਸ਼ਕਰਾਂ ਉੱਤੇ ਪਵੇਗਾ, ਸਾਰ ਸ਼ਸਤਰਾਂ ਦਾ ਮੇਲ ਕਰੇਗਾ, ਭਾਵ ਸਦਾ ਸੰਭਾਲੇਗਾ। ਤਦ ਖਾਲਸਾ ਜਾਗੇਗਾ ਤੇ ਐਸਾ ਦਬਾ ਪਾਵੇਗਾ ਕਿ ਮਾਨੋ ਮਹਾਂਭਾਰਤ ਦਾ ਯੁੱਧ ਹੋ ਰਿਹਾ ਹੈ॥੨੨॥

**ਧੰਜੋਗੀ ਲੰਭੋਗ ਮਹਿਂ ਸਾਰ ਸੰਗ੍ਰਹਣੇ ਮਾਂਝ।**
**ਸੁੰਨ ਧਜਾਨ ਗੁਣ ਗਜਾਨ ਮਹਿਂ ਕਰੈ ਖਾਲਸਾ ਸਾਂਝ॥੨੩॥**

ਖਾਲਸਾ ਜੋਗ, ਭੋਗ ਅਤੇ ਬੀਰ-ਰਸ ਤਿੰਨਾਂ ਦਾ ਹੀ ਮੇਲ ਕਰੇਗਾ ਅਤੇ ਅਫੁਰ ਸਮਾਧੀ, ਦੈਵੀ ਗੁਣ ਤੇ ਗਿਆਨ ਸਾਰਿਆਂ ਵਿਚ ਖਾਲਸਾ ਸਾਂਝ ਕਰੇਗਾ॥੨੩॥

**ਖਾਦਰੁ ਲਾ ਦਰੁ ਸਾਗਰੇ ਬੀਚ ਕਰੈਗੋ ਰਾਜ।**
**ਦਿੱਲੀ ਟਿਕੈ ਨ ਰਾਜ ਸਿਖ ਗੁਰ ਨਾਨਕ ਬਖਸ਼ੀ ਸਾਂਝ॥੨੪॥**

ਖਾਦਰੁ ਤੋਂ ਲੈ ਕੇ ਸਿੰਧ ਦੇਸ਼ ਤਕ ਖਾਲਸਾ ਰਾਜ ਕਰੇਗਾ। ਗੁਰੂ ਨਾਨਕ ਦੇਵ ਜੀ ਨੇ ਸਾਂਝ ਬਖ਼ਸ਼ੀ ਹੈ, ਦਿੱਲੀ ਵਿਚ ਰਾਜ ਨਹੀਂ ਟਿਕੇਗਾ॥੨੪॥

**ਮਾਲਵ, ਕੁਰ, ਜਾਂਗਲ, ਕਿਲੇ, ਮਾਝਾ, ਪਰਬਤ, ਅਟਕ।**
**ਕਸ਼ਮੀਰੀ ਓ ਹੰਸਪੁਰ, ਮਲਕ ਪੁਰੇ ਮੈਂ ਸਟਕ॥ ੨੫॥**

ਮਾਲਵਾ, ਕੁਰੋਕਸ਼ੇਤਰ ਤੇ ਉਸ ਤੋਂ ਅਗਲਾ ਜੰਗਲ ਦੇਸ਼, ਕਿਲ੍ਹੇ, ਮਾਝਾ, ਪਹਾੜੀ ਖੇਤਰ, ਅਟਕ, ਕਸ਼ਮੀਰ, ਹਾਂਸੀ ਤੇ ਮਲਕਪੁਰੇ ਤਕ ਜਾਵੇਗਾ॥੨੫॥

**ਪਿਸ਼ੌਰ, ਜਲਾਲਾ ਕਾਬਲੀ ਲੇਵੈਂਗੇ ਜਉ ਕੇਸ।**
**ਤਬੈ ਖਾਲਸਾ ਸਿੰਧ ਦੁਰ ਦਿੱਲੀ ਕੇ ਸੁਰ ਭੇਸ॥ ੨੬॥**

ਪਿਸ਼ੌਰ, ਜਲਾਲਾਬਾਦ, ਕਾਬਲ ਤਕ ਦਾ ਰਾਜ ਕੇਸ਼ਧਾਰੀ ਸਿੰਘ ਲੈ ਲੈਣਗੇ, ਤਦ ਖਾਲਸਾ ਦੂਰ ਸਿੰਧ ਤਕ ਪਾਤਸ਼ਾਹੀ ਠਾਠ ਨਾਲ ਰਾਜ ਕਰੇਗਾ॥੨੬॥

**ਰੂਪ ਰੰਗ ਸਭਿ ਛਿਪੈਗੀ ਦੀਪ ਸਿੰਘ ਨਵਰੰਗ।**
**ਜੋਤੀ ਜੋਤ ਸਮਾਇ ਕਰਿ ਲੋਹੇ ਛੋਹ ਭੁਜੰਗ॥ ੨੭॥**

ਤੁਰਕਾਂ, ਪਠਾਣਾਂ ਦੇ ਰਾਜ ਸਾਜ ਦੇ ਪੁਰਾਣੇ ਰੂਪ ਰੰਗ ਮਿੱਟ ਜਾਣਗੇ, ਨਵੀਨ ਰੰਗ ਦੇ ਸਿੰਘਾਂ ਦਾ ਤੇਜ਼ ਪ੍ਰਤਾਪ ਫੈਲੇਗਾ। ਮੈਂ ਤਾਂ ਜੋਤੀ ਜੋਤ ਸਮਾ ਜਾਵਾਂਗਾ ਪਰ ਭੁਜੰਗੀ ਖਾਲਸੇ ਨੂੰ ਲੋਹੇ ਦੀ ਛੋਹ ਲਾ ਜਾਵਾਂਗਾ, ਜਿਹੜੇ ਸਭ ਕੁਝ ਕਰਨਗੇ॥੨੭॥

ਕੋਊ ਦਿਨ ਖਾਹੇ ਸਹੀ ਲਵਪੁਰਿ ਅਰੁ ਕਸ਼ਮੀਰੁ।
ਸਾਧੈਗਾ ਸੋ ਖਾਲਸਾ ਹੁਇ ਮਮ ਦਸਤੰਗੀਰ॥ ੨੮॥

ਕਈ ਦਿਨ ਖਾਲਸਾ ਲਾਹੌਰ ਅਤੇ ਕਸ਼ਮੀਰ ਦਾ ਮਾਮਲਾ ਵੀ ਖਾਵੇਗਾ, ਮੇਰਾ ਖਾਲਸਾ ਮੁਲਕ ਨੂੰ ਸਾਧੇਗਾ, ਮੇਰੀ ਉਸ ਨੂੰ ਦਸਤਗੀਰੀ ਹੋਵੇਗੀ॥੨੮॥

ਅਹੈ ਗੁਰ ਕਾ ਖਾਲਸਾ ਗੁਰੂ ਖਾਲਸਾ ਹੋਇ'।
ਇਮ ਸੁਨਿ ਕੈ ਸਭਿ ਸਿੰਘ ਤਬਿ ਨਮੋ ਕਰੈ ਸਭਿ ਕੋਇ॥੨੯॥

ਗੁਰੂ ਕਾ ਖਾਲਸਾ ਹੋਵੇ, ਤੇ ਖਾਲਸਾ ਗੁਰੂ ਹੋਵੇਗਾ।'' ਇਹ ਸੁਣ ਕੇ ਸਾਰੇ ਸਿੱਖਾਂ ਨੇ ਗੁਰੂ ਜੀ ਅੱਗੇ ਸਿਰ ਨਿਵਾ ਕੇ ਨਮਸਕਾਰ ਕੀਤੀ॥੨੯॥

ਗੁਰ ਬੂਝੇ 'ਪੁਨ ਆਪ ਕੋ ਦਰਸ਼ਨ ਹੋਇ ਕਿ ਨਾਂਹ?'।
ਬੋਲੇ 'ਹੌਂ ਬਨ ਖਾਲਸਾ ਵਰਤੌਂਗੋ ਸਭਿ ਮਾਂਹਿ॥ ੩੦॥

ਸਿੰਘਾਂ ਨੇ ਫਿਰ ਗੁਰੂ ਜੀ ਨੂੰ ਪੁੱਛਿਆ, ''ਆਪ ਜੀ ਦੇ ਦੁਬਾਰਾ ਦਰਸ਼ਨ ਹੋਣਗੇ ਕਿ ਨਹੀਂ?'' ਗੁਰੂ ਜੀ ਬੋਲੇ, ''ਅਸੀਂ ਖਾਲਸਾ ਬਣ ਕੇ ਸਾਰਿਆਂ ਵਿਚ ਵਰਤਾਂਗੇ॥੩੦॥

ਖਾਰੀ ਲਗ ਲੱਛਮੀ ਜਹਾਂ ਤੁੱਕਾਂ ਲਿਖੀ ਬਨਾਇ।
ਤਿਨ ਕੇ ਅਰਥ ਬਿਚਾਰੀਏ ਤੀਨ ਬਰਣ ਨਿਕਸਾਇ॥੩੧॥

ਖਾਰੀ ਤਕ ਲਛਮੀ ਦੀਆਂ ਤੁਕਾਂ ਜਿੱਥੇ ਤਕ ਬਣਾ ਕੇ ਲਿਖੀਆਂ ਹਨ, ਉਨ੍ਹਾਂ ਦੇ ਅਰਥ ਵਿਚਾਰੋ ਤਾਂ ਤਿੰਨ ਅੱਖਰ ਨਿਕਲਣਗੇ, ਇਕ ਖੱਖਾ, ਇਕ ਲੱਲਾ ਤੇ ਇਕ ਸੱਸਾ, ਇਨ੍ਹਾਂ ਤਿੰਨਾਂ ਅੱਖਰਾਂ ਤੋਂ ਖਾਲਸਾ ਪਦ ਬਣਿਆ ਹੈ, ਜਿਸ ਦਾ ਅਰਥ ਉਨ੍ਹਾਂ ਤੁਕਾਂ ਵਿਚ ਕਿਹਾ ਹੈ॥੩੧॥

ਇਕ ਖਕਾਰ ਕੋ ਲੀਜੀਏ ਬਹੁਰ ਲਕਾਰ ਸਕਾਰੁ।
ਤੀਨਹੁਂ ਕੋ ਪਦ ਖਾਲਸਾ ਕੀਨੋ ਅਰਥ ਉਚਾਰ'॥ ੩੨॥

ਇਕ ਖਕਾਰ ਨੂੰ ਲਵੋ, ਖਕਾਰ ਦਾ ਖੱਖਾ ਲਵੋ, ਫਿਰ ਲਕਾਰ ਨੂੰ ਲਵੋ, ਲਕਾਰ ਤੋਂ ਲੱਲਾ ਲਵੋ, ਫਿਰ ਸਕਾਰੁ ਸ਼ਬਦ ਹੈ, ਇਸ ਤੋਂ ਸੱਸਾ ਲਵੋ, ਇਸ ਪ੍ਰਕਾਰ ਇਨ੍ਹਾਂ ਤਿੰਨਾਂ ਅੱਖਰਾਂ ਤੋਂ ਖਾਲਸਾ ਬਣਦਾ ਹੈ, ਪਿੱਛੇ ਆਏ ਅੰਕ ੨੦, ੨੧, ੨੨, ੨੩, ੨੪ ਵਿਚ ਇਕ ਗੱਲ ਮੁੜ-ਮੁੜ ਆਈ ਹੈ, ਬਲਕਿ ਅੰਕ ੨੧ ਵਿਚ ਇਹੋ ਪਦਾ ਦੋ ਵਾਰ ਆਇਆ ਹੈ''॥੩੨॥

*ਚੌਪਈ-* ਇਮ ਕਹਿ ਤੂਸ਼ਨਿ ਭਏ ਗੁਸਾਈਂ। ਦੇਖਤ ਸਭਿ ਦਿਸ਼ ਦ੍ਰਿਸ਼ਟਿ ਚਲਾਈ।
ਲਖਜੋ ਸੁਭਾਇ ਖਾਲਸੇ ਗੁਰ ਕੋ। ਬੂਝਜੋ ਪੁਨ ਜੋ ਸੰਸੈ ਉਰ ਕੋ॥੩੩॥

ਇਸ ਪ੍ਰਕਾਰ ਕਹਿ ਕੇ ਸਤਿਗੁਰੂ ਜੀ ਚੁੱਪ ਹੋ ਗਏ ਤੇ ਸਾਰੇ ਪਾਸੇ ਵੇਖ ਕੇ ਆਪਣੀ ਦ੍ਰਿਸ਼ਟੀ ਚਲਾਈ। ਫਿਰ ਖਾਲਸੇ ਨੇ ਆਪਣੇ ਦਿਲ ਦੇ ਸ਼ੰਕਿਆਂ ਨੂੰ ਦੂਰ ਕਰਨ ਵਾਸਤੇ ਸਤਿਗੁਰੂ ਜੀ ਤੋਂ ਪੁੱਛਿਆ॥੩੩॥

'ਸ੍ਰੀ ਪ੍ਰਭੁ! ਕਿਮ ਵਰਤਹਿ ਵਰਤਾਰਾ? ਕਿਮ ਭਾਣਾ ਹੋਵੈ ਕਰਤਾਰਾ?।
ਸਮੈਂ ਕਲੂ ਕੋ ਕੋ ਕੋ ਹੋਇ? ਵਧਹਿ ਰਾਜ ਨ੍ਰਿਪ ਕਹੀਅਹਿ ਸੋਇ॥ ੩੪॥

''ਹੇ ਸਤਿਗੁਰੂ ਜੀ! ਕਿਵੇਂ ਵਰਤਾਰਾ ਵਰਤੇਗਾ? ਕਰਤਾਰ ਦਾ ਕਿਵੇਂ ਭਾਣਾ ਹੋਵੇਗਾ? ਕਲਿਜੁਗ ਦਾ ਸਮਾਂ ਕਿਵੇਂ-ਕਿਵੇਂ ਹੋਵੇਗਾ? ਕਿਵੇਂ ਰਾਜੇ ਦਾ ਰਾਜ ਵਧੇਗਾ ਉਸ ਬਾਰੇ ਕਹੋ॥੩੪॥

ਰਿਦੈ ਖਾਲਸੇ ਲਾਲਸ ਲਹੋ। ਭੂਤ ਭਵਿੱਖਤ ਕੀ ਗਤਿ ਕਹੋ'।
ਇਮ ਸੁਨਿ ਸਿੰਘਨਿ ਕੀ ਅਰਦਾਸ। ਸ੍ਰੀ ਕਲਗੀਧਰ ਕੀਨਿ ਪ੍ਰਕਾਸ਼॥ ੩੫॥

ਖਾਲਸੇ ਦੇ ਹਿਰਦੇ ਦੀ ਲਾਲਸਾ ਸਮਝੋ ਤੇ ਭੂਤ ਭਵਿੱਖਤ ਦੀ ਗਤੀ ਨੂੰ ਕਹੋ।'' ਇਸ ਪ੍ਰਕਾਰ ਸਿੰਘਾਂ ਦੀ ਬੇਨਤੀ ਸੁਣ ਕੇ, ਸ੍ਰੀ ਕਲਗੀਧਰ ਨੇ ਬਚਨ ਕੀਤੇ॥੩੫॥

'ਚਾਰ ਲੱਖ ਬੱਤੀਹ ਹਜ਼ਾਰਾ। ਕਲੂ ਆਰਬਲ ਕਰੀ ਉਚਾਰਾ।
ਜਿਸ ਮਹਿਂ ਸੰਤ ਹੋਇ ਬ੍ਰਹਮ ਗਜਾਨੀ। ਸਗਰੇ ਦੋਖ ਕਰਹਿ ਸੋ ਹਾਨੀ॥ ੩੬॥

ਕਲਿਜੁਗ ਦੀ ਚਾਰ ਲੱਖ ਬੱਤੀ ਹਜ਼ਾਰ ਸਾਲ ਦੀ ਉਮਰ ਹੈ, ਇਸ ਵਿਚ ਮਹਾਨ ਬ੍ਰਹਮ-ਗਿਆਨੀ ਸੰਤ ਹੋਣਗੇ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਗਟ ਹੋਣਗੇ। ਜਿਹੜੇ ਸਾਰੇ ਦੁੱਖਾਂ ਦਾ ਨਾਸ਼ ਕਰਨਗੇ॥੩੬॥

ਦੋਹਰਾ- ਕਲਿ ਦਰਸ਼ਨ ਕੇ ਕਾਰਣੇ ਉਠੇ ਪ੍ਰਾਤ ਇਕ ਬਰਖ।
ਨਗਰ ਦੂਰ ਹੁਇ ਦੇਖੀਐ ਤਬਿ ਦਰਸਾਵੈ ਹਰਖ॥ ੩੭॥

ਇਕ ਸਾਲ ਕਲਿਜੁਗ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਵਾਸਤੇ ਸਵੇਰੇ ਉਠ ਕੇ ਤੁਰ ਪਿਆ। ਸਵੇਰੇ ਉਠ ਕੇ ਦੂਰ ਜਾ ਕੇ ਵੇਖਿਆ ਤਾਂ ਉਹ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਇਆ॥੩੭॥

ਨਗਨ ਸ਼ਿਸ਼ਨ, ਬਾਤਲ ਵਪੂ, ਕਰ ਮੈਂ ਭੋਜਨ ਖਾਇ।
ਨੀਲ ਵਸਨ, ਬੋਲੈ ਹਸੈ, ਸਹਿਜ ਸੁਭਾਇ ਨਹਾਇ॥ ੩੮॥

ਸਾਰਾ ਨੰਗਾ ਸਰੀਰ ਤੇ ਵਾਵਰੋਲੇ ਵਰਗਾ ਉਸ ਦਾ ਸਰੀਰ, ਹੱਥਾਂ ਨਾਲ ਭੋਜਨ ਖਾ ਰਿਹਾ ਸੀ, ਨੀਲੇ ਕੱਪੜੇ ਪਾਏ ਸਨ, ਹੱਸ-ਹੱਸ ਬੋਲਦਾ ਸੀ, ਪ੍ਰੇਮ ਨਾਲ ਸਹਿਜੇ ਝੁਕ ਗਿਆ॥੩੮॥

ਦਰਸ਼ਨ ਤੇ ਪਾਤਕ ਗਏ, ਮਿਟੀ ਸੰਕ ਸਭਿ ਦੇਹ।
ਜੋ ਬੋਲੈ ਸੋ ਵਾਕ ਉਠਿ ਚਿਤਵਤਿ ਪੂਰਨ ਲੇਹਿ॥ ੩੯॥

ਦਰਸ਼ਨ ਕਰਨ ਨਾਲ ਕਲਿਜੁਗ ਦੇ ਪਾਪ ਮਿੱਟ ਗਏ ਤੇ ਗੁਰੂ ਜੀ ਦੇ ਵਾਕ ਸੁਣ ਕੇ ਉਸ ਦੇ ਸਰੀਰ ਅੰਦਰਲੀਆਂ ਭਾਵ ਮਨ ਦੀਆਂ ਸਾਰੀਆਂ ਸ਼ੰਕਾਵਾਂ ਮਿਟ ਗਈਆਂ। ਗੁਰੂ ਜੀ ਦੀ ਬਾਣੀ ਜੋ ਸਵੇਰੇ ਉੱਠ ਕੇ ਪੜ੍ਹੇਗਾ, ਉਹ ਆਪਣੀਆਂ ਚਿਤਵੀਆਂ ਕਾਮਨਾਵਾਂ ਪੂਰੀਆਂ ਹੁੰਦੀਆਂ ਵੇਖੇਗਾ॥੩੯॥

ਦੋਹਰਾ- ਜਬਿ ਪਾਂਡਵ ਹਟਿ ਗਯੋ ਸਮਾਜਾ। ਮਾਘਧ ਇਕ ਹਜ਼ਾਰ ਕਿਯ ਰਾਜਾ।
ਤਿਨ ਪਸ਼ਚਾਤ ਨੰਦ ਕੇ ਰਾਜੇ। ਡੇਢ ਹਜ਼ਾਰ ਸੁ ਭੁਗਤੋ ਸਮਾਜੇ॥੪੦॥

ਜਦ ਪਾਂਡਵਾਂ ਦਾ ਸਮਾਜ ਹੱਟ ਗਿਆ ਤੇ ਮਾਘਧੀਆਂ ਨੇ ਇਕ ਹਜ਼ਾਰ ਸਾਲ ਰਾਜ ਕਰਨਾ ਹੈ। ਇਸ ਤੋਂ ਬਾਅਦ ਨੰਦ ਕੁਲ ਵਾਲੇ ਰਾਜੇ ਰਾਜ ਕਰਨਗੇ, ਡੇਢ ਹਜ਼ਾਰ ਸਾਲ ਤਕ ਉਹ ਆਪਣਾ ਰਾਜ ਸਾਜ ਭੋਗਣਗੇ॥੪੦॥

ਪਰਸਰਾਮ ਸਮ ਸੇ ਜਗ ਹੋਇ। ਸ਼ੂਦ੍ਰ ਛਾਪ ਕੀਨੀ ਸਭਿ ਕੋਇ।
ਜਗ ਮਹਿਂ ਦਿਜ ਆਦਿਕ ਜੇ ਭਏ। ਸਿਰ ਮੁਖ ਸਭਿਨਿ ਮੁੰਡਾਇ ਸੁ ਦਏ॥੪੧॥

ਪਰਸਰਾਮ ਵਾਂਗ ਸਾਰਾ ਜਗ ਹੋ ਜਾਵੇਗਾ, ਸ਼ੂਦਰਾਂ ਵਾਂਗ ਸਾਰਿਆਂ ਦੇ ਮੁੰਡਣ ਕਰ ਦਿੱਤੇ ਜਾਣਗੇ। ਜਗਤ ਵਿਚ ਜਿਹੜੇ ਬ੍ਰਾਹਮਣ ਆਦਿ ਹੋਣਗੇ, ਉਹ ਸਾਰੇ ਆਪਣਾ ਸਿਰ ਮੂੰਹ ਮੁੰਨਵਾ ਦੇਣਗੇ॥੪੧॥

ਕੇਸ਼ ਦੂਰ ਸਭਿ ਇਕ ਸਮ ਕਰੇ। ਦੋਖ ਅਧਿਕ ਬਜਾਪਯੋ ਸਮਸਰੇ।
ਰਾਜਪੂਤ ਜੇ ਦਾਸੀ ਨੰਦ। ਪੰਚ ਪੁਸ਼ਤ ਕਿਯ ਰਾਜ ਬਿਲੰਦ॥ ੪੨॥

ਸਾਰੇ ਇਕ ਸਮਾਨ ਕੇਸ਼ ਮੁੰਨਵਾ ਦੇਣਗੇ, ਸਾਰੇ ਬਰਾਬਰ ਦੋਖ ਵਿਆਪਕ ਹੋ ਜਾਵੇਗਾ। ਨੰਦ ਜੋ ਦਾਸੀ ਦੇ ਪੁੱਤਰ ਰਾਜਪੂਤ ਸਨ, ਪੰਜ ਪੁਸ਼ਤਾਂ ਤੱਕ ਵੱਡਾ ਰਾਜ ਕੀਤਾ॥੪੨॥

**ਸੌਰਜ, ਮੌਰਜ, ਤੂਰਜ ਹੋਇ। ਬਹੁਰ ਪਠਾਨ ਰਾਜ ਲਿਯ ਸੋਇ।**
**ਮੁਗਲ ਭਏ ਤਿਨ ਤੇ ਪਸ਼ਚਾਤੀ। ਪ੍ਰਜਾ ਭਈ ਸਭਿ ਔਰੇ ਜਾਤੀ॥ ੪੩॥**

ਸੂਰਜਵੰਸ਼ੀ, ਮੋਰੀਆ ਖਾਨਦਾਨ ਜਿਨ੍ਹਾਂ ਵਿਚ ਚੰਦਰ ਗੁਪਤ ਹੋਇਆ ਹੈ ਫਿਰ ਤੂਰਜ ਖਾਨਦਾਨ ਦੇ ਰਾਜਾ ਜੈਪਾਲ ਆਦਿ ਚੌਹਾਨ ਰਾਜਪੂਤਾਂ ਦਾ ਰਾਜ ਹੋਵੇਗਾ। ਉਨ੍ਹਾਂ ਤੋਂ ਬਾਅਦ ਵਿਚ ਮੁਗਲ ਰਾਜ ਹੋਵੇਗਾ। ਪਰ ਪਰਜਾ ਹੋਰ ਜਾਤਾਂ ਦੀ ਹੋਵੇਗੀ॥੪੩॥

**ਪੁਨ ਰੌਰਾ ਕੇਤਿਕ ਦਿਨ ਪਰੈ। ਸੈਨ ਕਾਬਲੀ ਤੇ ਸਭਿ ਡਰੈ।**
**ਦੱਛਨ ਕੇ ਦਲ ਉਮਡਹਿਂ ਘਨੇ। ਲੂਟ ਕੂਟ ਜਗ ਕੋ ਦੁਖ ਬਨੇ॥ ੪੪॥**

ਫਿਰ ਕਾਫੀ ਸਮੇਂ ਤਕ ਰੌਲਾ ਪੈਂਦਾ ਰਹੇਗਾ, ਕਾਬਲ ਸੈਨਾ ਤੋਂ ਸਾਰੇ ਡਰਨਗੇ। ਮਰਹੱਟਿਆਂ ਦੇ ਦਲ ਉਮਡ ਉਮਡ ਕੇ ਆਉਣਗੇ, ਲੁਟ ਕੁਟ ਕੇ ਜਗ ਨੂੰ ਦੁਖ ਦੇਣਗੇ॥੪੪॥

**ਤਬਹਿ ਸਿੰਘ ਗਰਜੈਂ ਬਡ ਭਾਰੀ। ਪਰਹਿ ਜੰਗ ਸੰਗ ਸੈਨ ਕੰਧਾਰੀ।**
**ਪੂਰਬ ਬਿਖੈ ਮੌਨ ਵਧ ਜਾਵੈਂ। ਲਰ ਕਰਿ ਸਭਿ ਕੀ ਸਫਾ ਉਠਾਵੈਂ॥ ੪੫॥**

ਫਿਰ ਸਿੰਘ ਭਾਰੀ ਬਲ ਧਾਰ ਕੇ ਗੱਜਣਗੇ, ਕੰਧਾਰੀ ਸੈਨਾ ਨਾਲ ਉਨ੍ਹਾਂ ਦਾ ਜੰਗ ਹੋਵੇਗਾ। ਪੂਰਬ ਵਾਲੇ ਪਾਸੇ ਚੁੱਪ ਚੈਨ ਵੱਧ ਜਾਵੇਗਾ, ਲੜਾਈ ਕਰਕੇ ਵੈਰੀਆਂ ਦੀਆਂ ਸਭ ਸਫਾਂ ਚੁਕਵਾ ਦੇਣਗੇ॥੪੫॥

**ਇਤੈ ਸਿੰਘ ਉਤ ਹੋਇ ਫਿਰੰਗੀ। ਦਲ ਦੋਨਹੁੰ ਕੇ ਹ੍ਵੈਂ ਬਡ ਜੰਗੀ।**
**ਕੇਤਿਕ ਸੰਮਤਿ ਇਮਹੁ ਬਿਤਾਵੈਂ। ਮਿਲਿ ਕਰਿ ਮਸਲਤ ਰਾਜ ਕਮਾਵੈਂ॥੪੬॥**

ਏਧਰ ਸਿੰਘ ਹੋਣਗੇ ਓਧਰ ਫਿਰੰਗੀ ਹੋਣਗੇ, ਦੋਵਾਂ ਦਲਾਂ ਨਾਲ ਬਹੁਤ ਵੱਡੇ ਜੰਗ ਹੋਣਗੇ। ਕਈ ਸਾਲ ਇਸ ਪ੍ਰਕਾਰ ਹੀ ਬਿਤੀਤ ਕਰਨਗੇ, ਫਿਰ ਸਲਾਹ ਕਰਕੇ ਰਾਜ ਕਰਨਗੇ॥੪੬॥

**ਵਧਹਿ ਖਾਲਸਾ ਲੇ ਬਡ ਰਾਜਾ। ਸਭਿ ਬਿਧਿ ਤੇ ਅਧਿਕਾਇ ਸਮਾਜਾ।**
**ਜਿਤ ਕਿਤ ਸਿੰਘ ਨਾਮ ਗੁਰ ਜਪੈਂ। ਚਹੈਂ ਊਥਪਹਿ ਕਿਸ ਹੂੰ ਥਪੈਂ॥ ੪੭॥**

ਇਕ ਵੱਡਾ ਰਾਜਾ ਲੈ ਕੇ, ਖਾਲਸਾ ਬਹੁਤ ਵਧੇਗਾ, ਸਭ ਵਿਧੀਆਂ ਨਾਲ ਇਨ੍ਹਾਂ ਦਾ ਬਹੁਤ ਸਮਾਜ ਤੇ ਸਾਜ਼ੋ-ਸਾਮਾਨ ਅਤੇ ਧਨ ਦੌਲਤ ਹੋਵੇਗਾ, ਜਿੱਥੇ ਕਿੱਥੇ ਸਿੰਘ ਗੁਰੂ ਦਾ ਨਾਮ ਜਪਣਗੇ, ਚਾਹੇ ਕਿਸੇ ਨੂੰ ਥਾਪ ਦੇਣ, ਚਾਹੇ ਉਜਾੜ ਦੇਣ॥੪੭॥

*ਦੋਹਰਾ-* **ਘਰ ਘਰ ਉਜਰੈ ਘਰ ਘਰ ਵੱਸੈ ਘਰ ਘਰ ਰੋਵੈ ਨਾਰਿ।**
**ਘਰ ਘਰ ਪੂਜਾ, ਘਰ ਘਮੰਡ, ਘਰ ਘਰ ਹੁਇ ਮਰਸਾਰ॥ ੪੮॥**

ਘਰ ਘਰ ਉਜੜੇਗਾ, ਘਰ ਘਰ ਵੱਸੇਗਾ, ਘਰ ਘਰ ਇਸਤਰੀਆਂ ਰੋਣਗੀਆਂ। ਘਰ ਘਰ ਪੂਜਾ ਹੋਵੇਗੀ, ਘਰ ਘਰ ਯੁੱਧ ਹੋਵੇਗਾ, ਘਰ ਘਰ ਮਸਾਣ ਨਿਕਲਣਗੇ॥੪੮॥

*ਚੌਪਈ-* **ਚਿਰੰਕਾਲ ਲੌ ਰਾਜ ਕਮਾਵੈਂ। ਪਾਛੈ ਪੁਨ ਮਲੇਛ ਵਧਿ ਜਾਵੈਂ।**
**ਕਲਜੁਗ ਘੋਰ ਹੋਇ ਜਿਸ ਕਾਲ। ਨਿਹਕਲੰਕ ਤਬਿ ਤੇਜ ਬਿਸਾਲ॥੪੯॥**

ਬਹੁਤ ਦੇਰ ਤਕ ਰਾਜ ਕਮਾਉਣਗੇ, ਬਾਅਦ ਵਿਚ ਮਲੇਛ ਵੱਧ ਜਾਣਗੇ, ਜਿਸ ਸਮੇਂ ਘੋਰ ਕਲਿਜੁਗ ਦਾ ਰਾਜ ਹੋਵੇਗਾ, ਨਿਹਕਲੰਕ ਦਾ ਫਿਰ ਵਿਸ਼ਾਲ ਤੇਜ ਵਧ ਜਾਵੇਗਾ''॥੪੯॥

ਇਸ ਪ੍ਰਕਾਰ ਗੁਰ ਸਕਲ ਸੁਨਾਯੋ। ਸੁਨਿ ਸਿੰਘਨਿ ਸਭਿ ਸੀਸ ਨਿਵਾਯੋ।
ਕਹਿ ਗੁਰਬਖਸ਼ ਸਿੰਘ ਸ਼ੁਭ ਕਥਾ। ਸਿਖ ਸ਼੍ਰੋਤਾ ਪ੍ਰੇਮੀ ਸੁਨਿ ਤਥਾ॥ ੫੦॥

ਇਸ ਪ੍ਰਕਾਰ ਗੁਰੂ ਜੀ ਨੇ ਸਾਰੀ ਭਵਿੱਖ ਵਾਰਤਾ ਸੁਣਾਈ। ਸਾਰੇ ਸਿੰਘਾਂ ਨੇ ਸੁਣ ਕੇ ਸਿਰ ਨਿਵਾਇਆ। ਭਾਈ ਗੁਰਬਖਸ਼ ਸਿੰਘ ਨੇ ਸਾਰੀ ਕਥਾ ਕਹੀ, ਸਿੱਖ ਸ੍ਰੋਤਿਆਂ ਨੇ ਵੀ ਬੜੇ ਪ੍ਰੇਮ ਨਾਲ ਉਸ ਤਰ੍ਹਾਂ ਸੁਣੀ॥੫੦॥

*ਦੋਹਰਾ-* ਰਾਮਦਾਸ ਕੁਲ ਰਾਮ ਕੁਇਰ ਗੁਰ ਉਕਤੀ ਕਹਿ ਚੁੱਪ।
ਕਹਿਤੇ ਲਗੀ ਸਮਾਧਿ ਪਦ ਲਈ ਗੁਪਤਿ ਰਸ ਗੁੱਪ॥ ੫੧॥

ਰਾਮਦਾਸ ਕੁਲ ਦੀ ਸਾਰੀ ਗੁਰ ਕਥਾ ਕਹਿ ਕੇ ਫਿਰ ਭਾਈ ਰਾਮਕੁਇਰ ਚੁੱਪ ਹੋ ਗਏ। ਕਹਿੰਦਿਆਂ ਹੀ ਗੁਰ ਚਰਨਾਂ ਵਿਚ ਮਸਾਧੀ ਲੱਗ ਗਈ, ਤੇ ਲੀਨ ਹੋ ਕੇ ਗੁਪਤ ਰਸ ਪ੍ਰਾਪਤ ਕੀਤਾ॥੫੧॥

ਕਲ ਵਰਤਾਰਾ ਪਢਿ ਸੁਨੈ ਕਲਜੁਗ ਤਾਂਕਾ ਦਾਸ।
ਪਾਪ ਭਗੈ, ਭਗਤੀ ਜਗੈ, ਧੰਨ ਸਿੱਖ ਕੀ ਆਸ॥ ੫੨॥

ਜਿਹੜਾ ਵੀ ਸਿੱਖ ਕਲਿਜੁਗ ਦਾ ਵਰਤਾਰਾ ਪੜ੍ਹੇ ਸੁਣੇ ਤਾਂ ਕਲਿਜੁਗ ਉਸ ਦਾ ਦਾਸ ਹੋਵੇਗਾ, ਪਾਪ ਭੱਜ ਜਾਣਗੇ, ਭਗਤੀ ਜਾਗ ਪਵੇਗੀ, ਧੰਨ ਸਿੱਖੀ ਦੀ ਆਸ ਬੱਝ ਜਾਵੇਗੀ॥੫੨॥

*ਪੰਜਵੀਂ ਰੁੱਤ ਦਾ ਸੈਂਤੀਵਾਂ ਅਧਿਆਇ ਸਮਾਪਤ ਹੋਇਆ॥੩੭॥*

## ਅਧਿਆਇ ਅਠੱਤੀਵਾਂ

*ਪਾਹੁਲ ਭੇਦ, ਰਹਤ, ਬ੍ਰਹਮਨ ਲੱਛਣ*

*ਦੋਹਰਾ-* ਕੇਤਿਕ ਦਿਨ ਬੀਤੇ ਬਹੁਰ ਬੈਠੇ ਸਭਾ ਮਝਾਰ।
ਕਰੈਂ ਰਬਾਬੀ ਕੀਰਤਨ ਸੁੰਦਰ ਸ਼ਬਦ ਉਚਾਰਿ॥ ੧॥

ਜਦ ਕਈ ਦਿਨ ਬੀਤ ਗਏ ਤਾਂ ਸਤਿਗੁਰੂ ਜੀ ਫਿਰ ਸਭਾ ਵਿਚ ਆ ਕੇ ਬਿਰਾਜ ਗਏ। ਰਬਾਬੀ ਸੁੰਦਰ ਸ਼ਬਦਾਂ ਦਾ ਉਚਾਰਨ ਕਰਕੇ ਗਾਇਨ ਕਰ ਰਹੇ ਸਨ॥੧॥

*ਚੌਪਈ-* ਰਾਮਕੁਇਰ ਨਿਜ ਤਜਾਗ ਸਮਾਧਿ। ਰਿਦੇ ਧਜਾਨ ਧਰਿ ਗੁਰੂ ਅਗਾਧ।
ਸਿਖ ਸੰਗਤ ਗਨ ਸਿੰਘ ਜਿ ਸ਼੍ਰੋਤਾ। ਸੁਨਿ ਸੁਨਿ ਸਭਿ ਕੇ ਅਨੰਦ ਉਦੋਤਾ॥੨॥

ਰਾਮਕੁਇਰ ਨੇ ਫਿਰ ਆਪਣੀ ਸਮਾਧੀ ਛੱਡੀ ਤੇ ਹਿਰਦੇ ਵਿਚ ਅਗਾਧ ਗੁਰੂ ਜੀ ਦਾ ਧਿਆਨ ਧਾਰਨ ਕੀਤਾ, ਬਹੁਤ ਸਿੱਖ ਸੰਗਤ ਤੇ ਹੋਰ ਜਿਹੜੇ ਸਰੋਤੇ ਸਿੰਘ ਸਨ, ਸੁਣ ਸੁਣ ਕੇ ਸਭ ਅਨੰਦ ਪ੍ਰਾਪਤ ਕਰ ਰਹੇ ਸਨ॥੨॥

ਸਤਿਗੁਰ ਕਥਾ ਕਰਨ ਲਗ ਭਾਈ। ਗੁਰ ਸੇਵਕ ਕੇ ਤਨ ਮਨ ਭਾਈ।
ਭਗਤਿ ਗਜਾਨ ਤੇ ਪੂਰਨ ਜੋਈ। ਸਿੱਖੀ ਅਰੁ ਵਿਰਾਗ ਮਹਿੰ ਭੋਈ॥ ੩॥

ਭਾਈ ਰਾਮਕੁਇਰ ਜੀ ਸਤਿਗੁਰੂ ਜੀ ਦੀ ਕਥਾ ਕਰਦੇ ਸਨ, ਜਿਹੜੀ ਗੁਰਸੇਵਕਾਂ ਦੇ ਤਨ ਮਨ ਨੂੰ ਚੰਗੀ ਲੱਗਦੀ ਸੀ। ਜਿਹੜੀ ਭਗਤੀ ਦੇ ਗਿਆਨ ਵਿਚ ਪੂਰਨ ਸੀ; ਜਿਹੜੀ ਸਿੱਖੀ ਅਤੇ ਵੈਰਾਗ ਨਾਲ ਮਿਲੀ ਹੋਈ ਸੀ॥੩॥

ਸੱਦੂ ਮੱਦੂ ਦੋਨਹੁੰ ਭ੍ਰਾਤਾ। ਗਾਵੈਂ ਰਾਗ ਸੁਰਨਿ ਕੇ ਗਜਾਤਾ।
ਕਰੀ ਬਿਲਾਵਲ ਚੌਂਕੀ ਚਾਰੁ। ਭੋਗ ਪਾਇ ਅਰਦਾਸ ਉਚਾਰਿ॥ ੪॥

ਸੱਦੂ ਮੱਦੂ ਦੋਵੇਂ ਭਰਾ, ਉਹ ਸੁਰਾਂ ਦੇ ਗਿਆਤਾ ਗੁਰਬਾਣੀ ਰਾਗਾਂ ਵਿਚ ਗਾਉਂਦੇ ਸਨ। ਉਨ੍ਹਾਂ ਬਿਲਾਵਲ ਰਾਗ ਵਿਚ ਸੁੰਦਰ ਚੌਂਕੀ ਗਾਈ, ਫਿਰ ਭੋਗ ਪਾ ਕੇ ਅਰਦਾਸ ਉਚਾਰਨ ਕੀਤੀ॥੪॥

ਪੀਛੇ ਸਿੰਘਨ ਬਿਨਤੀ ਕੀਨਿ। 'ਸਕਲ ਕਲਾ ਸਮਰੱਥ ਪ੍ਰਬੀਨ।
ਕਲ ਮਹਿਂ ਕਰਜੋ ਖਾਲਸਾ ਬੀਰ। ਸਭਿ ਤੇ ਉੱਤਮ ਗੁਨੀ ਗਹੀਰ॥ ੫॥

ਬਾਅਦ ਵਿਚ ਸਿੰਘਾਂ ਨੇ ਬੇਨਤੀ ਉਚਾਰਨ ਕੀਤੀ, "ਤੁਸੀਂ ਸਰਬ ਕਲਾ ਸਮਰੱਥ ਹਰ ਤਰ੍ਹਾਂ ਪ੍ਰਬੀਨ ਹੋ। ਕਲਿਜੁਗ ਵਿਚ ਸੂਰਬੀਰ ਖਾਲਸਾ ਪ੍ਰਗਟ ਕੀਤਾ ਹੈ, ਜਿਹੜਾ ਕਿ ਗੁਣੀ ਗਹੀਰ ਸਭ ਤੋਂ ਉੱਤਮ ਹੈ॥੫॥

ਦੋਹਰਾ- ਸਰਬ ਸ਼ਿਰੋਮਣ ਖਾਲ਼ਸਾ ਰਚਜੋ ਪੰਥ ਸੁਖਦਾਇ।
ਬਿਨ ਇਕ ਗੰਦੇ ਧੂਮ ਤੇ ਜਗ ਮਹਿਂ ਅਧਿਕ ਸੁਹਾਇ॥ ੬॥

ਸਰਬ ਸ਼ਿਰੋਮਣੀ ਖਾਲਸਾ ਪੰਥ ਰਚਿਆ ਹੈ, ਜਿਹੜਾ ਇਕ ਗੰਦੇ ਤਮਾਕੂ ਤੋਂ ਬਗੈਰ ਜੱਸ ਵਿਚ ਬਹੁਤ ਸ਼ੋਭ ਰਿਹਾ ਹੈ॥੬॥

ਪੂਛੈਂ ਪਰਮ ਸੁ ਪ੍ਰੇਮ ਕਰਿ ਰਹਿਨੀ ਕੋ ਬਿਰਤੰਤ।
ਤਿਸ ਕੋ ਦੇਵੇਂ, ਕਿਮ ਰਹੈਂ, ਕੈਸੈ ਵਰਤੋਂ ਸੰਤ?'॥ ੭॥

ਫਿਰ ਸਿੱਖ ਬੜਾ ਪ੍ਰੇਮ ਕਰਕੇ ਪਰਮ ਰਹਿਣੀ ਦੇ ਬਾਰੇ ਬਿਰਤਾਂਤ ਪੁੱਛਣ ਲੱਗੇ, ਦਾਨ ਕਿਸ ਨੂੰ ਦੇਈਏ, ਕਿਸ ਰਹਿਣੀ ਵਿਚ ਰਹੀਏ ਤੇ ਸੰਤਾਂ ਨਾਲ ਕਿਵੇਂ ਵਰਤਾਰਾ ਕਰੀਏ?"॥੭॥

ਗੁਰੂ ਕਹੈਂ 'ਸੁਨਿ ਖਾਲਸਾ! ਕੇਸ ਪਾਹੁਲੀ ਮੁਕਤਿ।
ਖੰਡੇ ਕੀ ਸਭਿ ਤੇ ਭਲੀ ਕੈ ਚਰਨਨ ਕੀ ਜੁਗਤ॥ ੮॥

ਗੁਰੂ ਜੀ ਨੇ ਕਿਹਾ, "ਹੇ ਖਾਲਸਾ ਜੀ! ਸੁਣੋ, ਕੇਸ਼ ਅਤੇ ਪਾਹੁਲ ਵਿਚ ਮੁਕਤੀ ਹੈ। ਖੰਡੇ ਦੀ ਪਾਹੁਲ ਸਭ ਤੋਂ ਉਤਮ ਹੈ ਜਾਂ ਚਰਨਾਂ ਦੀ ਜੁਗਤੀ ਵਾਲੀ ਪਾਹੁਲ ਲਈ ਜਾਵੇ॥੮॥

ਜੁਗ ਜੁਗ ਮਹਿਂ ਹਮ ਅਵਤਰੈਂ ਅਪਨੇ ਭਗਤਨਿ ਕਾਜ।
ਰਹਿਨੀ ਰਹੈ ਸੁ ਖਾਲਸਾ ਸੋ ਮੇਰੋ ਸਿਰਤਾਜ॥ ੯॥

ਆਪਣੇ ਭਗਤਾਂ ਦੇ ਕਾਰਜ ਵਾਸਤੇ ਅਸੀਂ ਜੁਗੋ ਜੁਗ ਅਵਤਾਰ ਧਾਰਨ ਕਰਾਂਗੇ। ਜਿਹੜਾ ਖਾਲਸਾ ਰਹਿਣੀ ਰਹੇਗਾ, ਉਹ ਮੇਰਾ ਸਿਰਤਾਜ ਹੋਵੇਗਾ॥੯॥

ਧਰੈ ਕੇਸ ਪਾਹੁਲ ਬਿਨਾ ਭੇਖੀ ਮੂਰਖ ਸਿੱਖ।
ਮੇਰਾ ਦਰਸ਼ਨ ਨਹੀਂ ਤਿਸ ਪਾਪੀ ਤਜਾਗੇ ਸਿੱਖ॥ ੧੦॥

ਕੇਸ਼ ਧਾਰਨ ਅਤੇ ਖੰਡੇ ਬਾਟੇ ਦਾ ਅੰਮ੍ਰਿਤ ਛੱਕਣ ਤੋਂ ਬਗੈਰ ਮੂਰਖ ਸਿੱਖ ਭੇਖੀ ਹੈ। ਉਸ ਪਾਪੀ ਨੂੰ ਮੇਰੇ ਦਰਸ਼ਨ ਨਹੀਂ ਹੋਣਗੇ, ਐਸੇ ਪਾਪੀ ਸਿੱਖ ਦਾ, ਸਿੰਘ ਤਿਆਗ ਕਰਨ॥੧੦॥

ਏਕ ਮਜਬ ਰਹਿਨਾ ਭਲਾ ਦੋ ਮੈਂ ਰਹੈ ਨ ਕੋਇ।
ਮੇਰੋ ਸਿੱਖ ਕਹਾਇਕੈ ਭਰਮੈ ਪਾਪੀ ਸੋਇ॥ ੧੧॥

ਇਕ ਮਜ਼ਬ ਵਿਚ ਰਹਿਣਾ ਭਲਾ ਹੈ, ਦੋ ਮਜ਼ਬ ਕੋਈ ਵੀ ਧਾਰਨ ਨਾ ਕਰੇ, ਜਿਹੜਾ ਮੇਰਾ ਸਿੱਖ ਕਹਾ ਕੇ ਭਰਮਾਂ ਵਿਚ

ਪੈ ਜਾਵੇ, ਉਹ ਸਿੱਖ ਪਾਪੀ ਹੈ॥੧੧॥

ਤ੍ਰੈ ਪ੍ਰਕਾਰ ਮਮ ਸਿੱਖ ਹੈਂ ਸਹਿਜੀ, ਚਰਨੀ, ਖੰਡ।
ਯਾਂ ਤੇ ਕੇਸੀ ਹੋਇ ਸਿਖ ਤੀਨੋ ਕਰੈ ਬਿਹੰਡ॥ ੧੨॥

ਮੇਰੇ ਸਿੱਖ ਤਿੰਨ ਪ੍ਰਕਾਰ ਦੇ ਹਨ, ਸਹਿਜਧਾਰੀ, ਚਰਨਾਂ ਦੀ ਪਾਹੁਲ ਲੈਣ ਵਾਲੇ ਅਤੇ ਖੰਡੇ ਬਾਟੇ ਦਾ ਅੰਮ੍ਰਿਤ ਧਾਰਨ ਕਰਨ ਵਾਲੇ। ਸਹਿਜਧਾਰੀ ਉਹ ਸਿੱਖ ਹੈ ਜੋ ਸਾਰੇ ਗੁਰੂ ਸਾਹਿਬਾਨ ਨੂੰ ਇਸ਼ਟ ਦੇਵ ਮੰਨੇ ਅਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣੀ ਧਰਮ ਪੁਸਤਕ ਜਾਣੇ, ਪਰ ਜੋ ਹਾਲੇ ਖੰਡੇ ਦੇ ਅੰਮ੍ਰਿਤ ਦਾ ਧਾਰਨੀ ਨਹੀਂ ਹੈ, ਭਾਵ ਜਿਸ ਹਾਲੇ ਤਕ ਚਰਨ ਪਾਹੁਲ ਹੀ ਲਈ ਹੈ ਉਹ ਖੰਡੇ ਬਾਟੇ ਦੇ ਅੰਮ੍ਰਿਤ ਨੂੰ ਧਾਰਨ ਵਾਲਾ ਕੇਸਾਧਾਰੀ ਸਿੱਖ ਦੇ ਬਰਾਬਰ ਨਹੀਂ ਹੈ। ਕਿਉਂਕਿ ਖੰਡੇ ਦੇ ਅੰਮ੍ਰਿਤ ਵਾਲੇ ਧਾਰਨੀ ਕੇਸਾਧਾਰੀ ਸਿੱਖ ਨੇ ਤਿੰਨੇ ਸਿੱਖੀਆਂ ਪੂਰਨ ਧਾਰਨ ਕੀਤੀਆਂ ਹਨ॥੧੨॥

*ਚੌਪਈ-* ਮੇਰਾ ਸੋ ਜੋ ਰਾਖੈ ਰਹਿਤ। ਗੁਰ ਆਇਸੁ ਮਹਿਂ ਨਿਸ ਦਿਨ ਰਹਤਿ।
ਪਹਿਰ ਰਾਤ ਤੇ ਕਰੈ ਸ਼ਨਾਨ। ਸੁਚ ਸੰਜਮ ਸੋਂ ਹੁਇ ਸਵਧਾਨ॥੧੩॥

ਮੇਰਾ ਸਿੱਖ ਰਹਿਣੀ ਰੱਖਦਾ ਹੈ, ਦਿਨ ਰਾਤ ਗੁਰੂ ਜੀ ਦੀ ਆਗਿਆ ਵਿਚ ਰਹਿੰਦਾ ਹੈ, ਪਹਿਰ ਰਾਤ ਰਹਿੰਦਿਆਂ ਇਸ਼ਨਾਨ ਕਰਦਾ ਹੈ ਤੇ ਸੁੱਚ ਸੰਜਮ ਨਾਲ ਸਾਵਧਾਨ ਰਹਿੰਦਾ ਹੈ॥੧੩॥

ਜਪ ਆਦਿਕ ਗੁਰਬਾਣੀ ਪਾਠ। ਪਢੈ ਗੁਰਮੁਖੀ ਤਜਿ ਅਨ ਠਾਠ।
ਸ੍ਰੂਤ ਅਰੁ ਸਤਿਗੁਰ ਬਾਕਨਿ ਧਾਰੈ। ਔਰ ਬਜਾਧ ਸਮ ਸਗਰੀ ਟਾਰੈ॥੧੪॥

ਜਪੁਜੀ ਆਦਿ ਗੁਰਬਾਣੀ ਦਾ ਪਾਠ ਕਰਦਾ ਹੈ, ਹੋਰ ਬਨਾਵਟਾਂ ਛੱਡ ਕੇ ਗੁਰਮੁਖੀ ਪੜ੍ਹਦਾ ਹੈ, ਵੇਦ ਅਤੇ ਸਤਿਗੁਰੂ ਜੀ ਦੇ ਬਚਨਾਂ ਨੂੰ ਧਾਰਨ ਕਰਦਾ ਹੈ। ਹੋਰ ਬਾਣੀਆਂ ਰੋਗ ਸਮਝ ਕੇ ਧਾਰਨ ਨਹੀਂ ਕਰਦਾ ਹੈ॥੧੪॥

*ਨੋਟ : ਬੇਦ ਸ਼ਾਸਤਰ ਗੁਰਵਾਕ ਕੇ ਧਾਰੇ; ਇਹ ਉਪਦੇਸ਼ ਦਸਵੇਂ ਪਾਤਸ਼ਾਹ ਜੀ ਦੇ ਨਹੀਂ ਹਨ। ਉਹ ਆਪ ਬਾਰ-ਬਾਰ ਲਿਖਦੇ ਹਨ ਕਿ ਮੈਂ ਕਿਸੇ ਵੇਦ ਨੂੰ ਨਹੀਂ ਮੰਨਦਾ ਹਾਂ।*

ਨਹੀਂ ਪਾਰਸੀ ਅਰਬੀ ਪਢੈ। ਮੁਖ ਤੇ ਨਿਸ ਦਿਨ ਗੁਰ ਗੁਰ ਰਢੈ।
ਨਹੀਂ ਤੁਰਕ ਕੋ ਸੀਸ ਨਿਵਾਵੈ। ਨਹਿਂ ਸੰਗਤਿ ਬਠਹਿਂ, ਨਹਿਂ ਖਾਵੈ॥੧੫॥

ਮੇਰਾ ਸਿੱਖ ਫ਼ਾਰਸੀ, ਅਰਬੀ ਨਾ ਪੜ੍ਹੇ, ਉਹ ਮੁਖ ਨਾਲ ਦਿਨ ਰਾਤ ਗੁਰੂ ਦਾ ਸਿਮਰਨ ਕਰੇ। ਕਿਸੇ ਤੁਰਕ ਅੱਗੇ ਸਿਰ ਨਾ ਨਿਵਾਵੇ, ਨਾ ਉਨ੍ਹਾਂ ਦੀ ਸੰਗਤ ਵਿਚ ਬੈਠੇ ਤੇ ਨਾ ਹੀ ਉਨ੍ਹਾਂ ਦਾ ਪ੍ਰਸ਼ਾਦਿ ਖਾਵੇ॥੧੫॥

ਚਾਕਰ ਬਨੈ ਜੀਵਕਾ ਹੇਤ। ਧਰੈ ਸ਼ਸਤ੍ਰ ਰਣ ਰਹੈ ਸੁਚੇਤ।
ਕਬਹੁੰ ਨ ਠਹਿਰੈ ਲੋਭੀ ਮੀਤ। ਸਿੱਖ ਪਹਾੜੀ ਕਰੈ ਨ ਪ੍ਰੀਤ॥੧੬॥

ਜੇ ਉਪਜੀਵਕਾ ਵਾਸਤੇ ਨੌਕਰੀ ਕਰਨੀ ਪਵੇ ਤਾਂ ਸ਼ਸਤਰ ਧਾਰਨ ਕਰਕੇ ਰਣਖੇਤਰ ਵਿਚ ਸੁਚੇਤ ਰਹੇ। ਲੋਭੀ ਮਿੱਤਰ ਪਾਸ ਕਦੇ ਵੀ ਨਾ ਠਹਿਰੇ, ਸਿੱਖ ਪਹਾੜੀਆਂ ਨਾਲ ਕਦੇ ਵੀ ਪਿਆਰ ਨਾ ਕਰੇ॥੧੬॥

ਚਾਰ ਬਰਨ ਸੋਂ ਬਰਤੈ ਐਸੇ। ਸੁਨੋ ਸਿੱਖ ਮਮ ਬਚ ਹੈਂ ਜੈਸੇ।
ਬਾਹਮਣ ਚਰਨ ਪਾਹੁਲੀ ਹੋਵੈ। ਅਥਵਾ ਸਹਿਜੇ ਸਿੱਖੀ ਜੋਵੈ॥੧੭॥

ਚਾਰ ਵਰਨਾਂ ਨਾਲ ਇਸ ਪ੍ਰਕਾਰ ਵਰਤਾਰਾ ਕਰੇ, ਮੇਰੀ ਗੱਲ ਸੁਣੋ, ਜਿਵੇਂ ਮੇਰਾ ਬਚਨ ਹੈ। ਜਿਹੜਾ ਬ੍ਰਾਹਮਣ ਚਰਨ ਪਾਹੁਲੀ ਹੋਵੇ, ਅਥਵਾ ਜਿਹੜਾ ਸਹਿਜਧਾਰੀ ਸਿੱਖ ਹੋਵੇ॥੧੭॥

ਮੇਰੋ ਸਿੱਖ ਆਨ ਸਿਭ ਤਜਾਗੈ। ਭੇਖੀ ਬ੍ਰਾਹਮਣ ਦਾਨ ਨ ਲਾਗੈ।
ਦਿਜ ਲੋਭੀ ਨਹਿਂ ਨਿਕਟ ਬੁਲਾਵੈ। ਮੇਰੋ ਹੋਇਸੁ ਮੁਖ ਨਹਿਂ ਲਾਵੈ॥੧੮॥

ਮੇਰੇ ਸਾਰੇ ਸਿੱਖ ਉਸ ਨੂੰ ਤਿਆਗ ਦੇਣ, ਭੇਖੀ ਬ੍ਰਾਹਮਣ ਨੂੰ ਦਿੱਤਾ ਦਾਨ ਨਹੀਂ ਲੱਗਦਾ ਹੈ। ਲੋਭੀ ਬ੍ਰਾਹਮਣ ਨੂੰ ਪਾਸ ਨਾ ਬੁਲਾਵੋ, ਮੇਰੇ ਹੋ ਕੇ ਐਸੇ ਬ੍ਰਾਹਮਣ ਨੂੰ ਮੂੰਹ ਨਾ ਲਾਵੋ॥੧੮॥

ਸਰਵਰ ਗੁਗਾ ਆਦਿ ਜਿ ਪੀਰ। ਦਿਜ ਦਿਜਨੀ ਸੇਵੈ ਹੁਇ ਭੀਰੁ।
ਤਿਸਕੀ ਸੰਗਤਿ ਸਿੱਖ ਨ ਬੈਸੇ। ਦੇਨੋ ਦਾਨ ਕਹਾਂ ਫਲ ਹੈਸੇ॥ ੧੯॥

ਸਰਵਰ, ਗੁੱਗਾ ਆਦਿ ਜਿਹੜੇ ਪੀਰ ਹਨ, ਜਿਹੜਾ ਬ੍ਰਾਹਮਣ ਕਾਇਰ ਹੋ ਕੇ ਇਨ੍ਹਾਂ ਦੀ ਪੂਜਾ ਕਰੇ, ਮੇਰਾ ਸਿੱਖ ਉਨ੍ਹਾਂ ਦੀ ਸੰਗਤ ਵਿਚ ਨਾ ਬੈਠੇ, ਐਸਿਆਂ ਨੂੰ ਦਿੱਤਾ ਦਾਨ ਕਿਵੇਂ ਫਲ ਸਕਦਾ ਹੈ॥੧੯॥

ਗੁਰੁ ਗੁਰ ਸਿੱਖ ਦੀ ਨਿੰਦਾ ਕਰੈ। ਤਿਸ ਦਿਜ ਕੋ ਦੇ ਸੋ ਦੁਖ ਭਰੈ।
ਜੇ ਕੋ ਮੇਰਾ ਹੋਇ ਨ ਸਿੱਖ। ਤਿਸ ਬਾਮਣ ਕੋ ਦੇਇ ਨ ਭਿੱਖ॥ ੨੦॥

ਉਹ ਬ੍ਰਾਹਮਣ ਜਿਹੜਾ ਗੁਰੂ ਅਤੇ ਗੁਰਸਿੱਖ ਦੀ ਨਿੰਦਿਆ ਕਰੇ, ਐਸੇ ਬ੍ਰਾਹਮਣ ਨੂੰ ਭਾਰੀ ਦੁੱਖ ਦੇਵੋ। ਜੇ ਕੋਈ ਐਸਾ ਬ੍ਰਾਹਮਣ ਮੇਰਾ ਸਿੱਖ ਨਾ ਹੋਵੇ ਐਸੇ ਬ੍ਰਾਹਮਣ ਨੂੰ ਭਿੱਖਿਆ ਨਾ ਦੇਵੋ॥੨੦॥

ਦਿਜ ਬਿਨ ਕੇਸ ਜੁ ਪਾਹੁਲ ਧਾਰੇ। ਤਿਸ ਪਾਖੰਡੀ ਦੂਰ ਨਿਵਾਰੇ।
ਸੁਚ ਸੰਤੋਖ ਰਹਿਤ ਕੋ ਰਾਖਣ। ਧਾਰੈ ਧਰਮ, ਸ੍ਰੁਤ ਕਰੈ ਜੁ ਭਾਖਣ॥ ੨੧॥

ਜਿਹੜਾ ਬ੍ਰਾਹਮਣ ਕੇਸਾਂ ਤੋਂ ਬਗੈਰ ਪਾਹੁਲ ਧਾਰਨ ਕਰੇ, ਉਸ ਪਖੰਡੀ ਨੂੰ ਦੂਰ ਭਜਾ ਦੇਵੋ। ਜਿਹੜਾ ਸੁਚ ਸੰਤੋਖ ਰਹਿਤ ਨੂੰ ਰੱਖੇ ਤੇ ਧਰਮ ਧਾਰ ਕੇ ਵੇਦਾਂ ਨੂੰ ਪੜ੍ਹੇ॥੨੧॥

ਦੋਹਰਾ- ਮੇਰੇ ਸਿੱਖਨਿ ਬੇਖ ਧਰਿ ਦਾਨ ਲੂਟਿਬੇ ਹੇਤ।
ਧਰੇ ਕੇਸ ਰਿਖਧੰਧ ਤਜਿ ਕਪਟੀ ਪਾਪੀ ਕੇਤ॥ ੨੨॥

ਮੇਰੇ ਸਿੱਖਾਂ ਦਾ ਦਾਨ ਲੁੱਟਣ ਵਾਸਤੇ ਜੋ ਸਿੱਖੀ ਦਾ ਵੇਸ ਕੇਸ਼ ਧਾਰਨ ਕਰਦਾ ਹੈ, ਪਰ ਕਰਮ-ਕਾਂਡਾਂ ਵਿਚ ਖੱਚਤ ਹੈ, ਉਸ ਨੂੰ ਤਿਆਗ ਦੇਵੋ, ਉਹ ਕਪਟੀ ਹੈ, ਪਾਪੀ ਹੈ, ਕੇਤੂ ਵਾਂਗ ਹੈ॥੨੨॥

ਬਿੱਪ੍ਰ ਬਰਣ ਉਤਮ ਬਡਾ ਤੀਨ ਦੇਵ ਕੋ ਰੂਪ।
ਪਲਟ ਮਜਬ ਪੀਰਨ ਜਜੈ ਸੋ ਪਾਪੀ ਪਰੇ ਕੂਪ॥ ੨੩॥

ਬ੍ਰਾਹਮਣ ਵਰਨ ਬੜਾ ਉੱਤਮ ਹੈ ਤੇ ਤਿੰਨਾਂ ਵਰਨਾਂ ਦਾ ਦੇਵਤਾ ਹੈ, ਪਰ ਜਿਹੜਾ ਬ੍ਰਾਹਮਣ ਗੁੱਗੇ, ਸਰਵਰ ਆਦਿ ਪੀਰਾਂ ਨੂੰ ਪੂਜੇ, ਉਹ ਨਰਕ ਰੂਪੀ ਖੂਹ ਵਿਚ ਪੈਂਦਾ ਹੈ॥੨੩॥

ਭੇਸ ਕੇਸ ਧਰਿ ਆ੍ਨ ਸਿਖ ਪੂਜਤਿ ਤੁੱਛਨ ਦੇਵ।
ਤਾਂਹਿ ਨ ਪਾਨੀ ਦੀਜੀਏ, ਮੇਰਾ ਸਿੱਖ ਸੁ ਸੇਵ॥ ੨੪॥

ਜਿਹੜਾ ਬ੍ਰਾਹਮਣ ਸਿੱਖ ਕੇਸਾਂ ਦਾ ਭੇਸ ਧਾਰਨ ਕਰਕੇ, ਹੋਰ ਤੁੱਛ ਦੇਵਤਿਆਂ ਨੂੰ ਪੂਜਦਾ ਹੈ, ਉਸ ਨੂੰ ਪਾਣੀ ਤਕ ਵੀ ਨਾ ਦੇਵੋ, ਪਰ ਜਿਹੜਾ ਮੇਰਾ ਅਸਲੀ ਸਿੱਖ ਹੈ, ਉਸ ਦੀ ਸੇਵਾ ਕਰੋ॥੨੪॥

ਕੇਸਾ ਧਾਰੀ ਭੇਖੀਆ ਜੀਵਨ ਕੇ ਤਿਨ ਕਾਜ।
ਧਰੇ ਕੇਸ ਚੰਡਾਲ ਸਮ ਦੇਇ ਦਾਨ ਹੁਇ ਪਾਜ॥ ੨੫॥

ਭੇਖ ਦੇ ਰੂਪ ਵਿਚ ਕੇਸਾਂ ਨੂੰ ਧਾਰਨ ਵਾਲਾ ਚੰਡਾਲ ਦੇ ਬਰਾਬਰ ਹੈ, ਉਸ ਨੇ ਉਪਜੀਵਕਾ ਵਾਸਤੇ ਕੇਸ ਧਾਰਨ ਕੀਤੇ ਹਨ, ਉਸ ਨੂੰ ਦਾਨ ਦਿੱਤਾ ਨਿਸ਼ਫਲ ਹੈ॥੨੫॥

ਚੌਪਈ- ਮੜੀ ਮਸਾਣੀ ਗੋਰ ਨ ਮਾਨੈ। ਭੇਖੀ ਕੋ ਨਹਿਂ ਦੇਵੈ ਦਾਨੈ।
ਜਹਿਂ ਕਹਿਂ ਕੋ ਨਹਿਂ ਖਾਇ ਪ੍ਰਸਾਦਿ। ਕਰੈ ਜਿ ਤੀਨੋ ਸਿੱਖ ਸੁ ਬਾਦ॥੨੬॥

ਮੜ੍ਹੀ, ਮਸਾਣੀ ਅਤੇ ਕਬਰ ਨੂੰ ਨਾ ਮੰਨੇ ਤੇ ਭੇਖੀ-ਪਖੰਡੀ ਨੂੰ ਦਾਣੇ ਨਾ ਦੇਵੇ, ਜਿੱਥੋਂ ਕਿੱਥੋਂ ਲੈ ਕੇ ਹੋਰ ਕਿਸੇ ਦਾ ਪ੍ਰਸ਼ਾਦਿ ਨਾ ਖਾਵੇ, ਮੇਰੇ ਇਨ੍ਹਾਂ ਤਿੰਨ ਪ੍ਰਕਾਰ ਦੇ ਸਿੱਖਾਂ ਨਾਲ ਝਗੜਾ ਕਰਨਾ ਵਿਅਰਥ ਹੈ॥੨੬॥

ਬਿਨ ਬੂਝੇ ਦੇਵਨਿ ਕੋ ਜਜੈ। ਮੈਂ ਛੋਡਾ ਸੋ ਸਿਖ ਮਮ ਤਜੈ।
ਮੇਰਾ ਸਿੱਖ ਜੁ ਤੀਰਥ ਜਾਵੈ। ਦੇਹਿ ਅਥਿਤ ਕੋ ਭੋਗ ਭੁਗਾਵੈ॥ ੨੭॥

ਗੁਰੂ ਜੀ ਦਾ ਹੁਕਮ ਸਮਝੇ ਬਗੈਰ, ਜਿਹੜਾ ਸਿੱਖ ਆਪ ਹੁਦਰੀ ਕਰੇ, ਉਸ ਸਿੱਖ ਨੂੰ ਮੈਂ ਛੱਡਦਾ ਹਾਂ, ਉਹ ਸਿੱਖ ਮੈਨੂੰ ਛੱਡ ਦੇਵੇ। ਮੇਰਾ ਸਿੱਖ ਜੋ ਤੀਰਥ ਜਾਵੇ ਜਾਂ ਅਥਿਤੀਆਂ ਨੂੰ ਕੁਝ ਦੇਣਾ ਚਾਹੇ ਜਾਂ ਭੋਜਨ ਛਕਾਉਣਾ ਚਾਹੇ ਜਾਂ ਗੁਰਪੁਰਬ ਸਮੇਂ ਦਾਨ ਦੇਣਾ ਚਾਹੇ ਉਹ ਕੇਵਲ ਗੁਰੂ ਵਿਚ ਵਿਸ਼ਵਾਸ ਰੱਖਣ ਵਾਲਿਆਂ ਨੂੰ ਦੇਵੇ ਤੇ ਗੁਰੂ ਅਸਥਾਨਾਂ 'ਤੇ ਜਾਵੇ॥੨੭॥

ਦੇਯ ਜੁ ਦਾਨ ਪਰਬ ਕੋ ਮਾਨਿ। ਗੁਰ ਵਿਸ਼ਵਾਸ਼ੀ ਗੁਰੂ ਸਥਾਨ।
ਵੇਖੋ ਨਾਂਹਿ ਤੀਰਥਨ ਪਾਂਡੇ। ਕਰੇ ਭੇਖ ਬਨ ਆਵਹਿਂ ਆਂਡੇ॥ ੨੮॥

ਮੇਰਾ ਸਿੱਖ ਜੇ ਕਿਸੇ ਤਿਉਹਾਰ ਜਾਂ ਪੁਰਬ ਨੂੰ ਮੰਨ ਕੇ ਦਾਨ ਦੇਣਾ ਚਾਹੇ ਜਾਂ ਭੋਜਨ ਛਕਾਉਣਾ ਚਾਹੇ ਜਾਂ ਕਿਸੇ ਗੁਰਪੁਰਬ ਦੇ ਸਮੇਂ ਦਾਨ ਦੇਣਾ ਚਾਹੇ, ਉਹ ਗੁਰੂ ਵਿਸ਼ਵਾਸੀਆਂ ਨੂੰ ਦੇਵੇ ਜਾਂ ਗੁਰੂ ਅਸਥਾਨਾਂ ਤੇ ਦੇਵੇ। ਤੀਰਥਾਂ 'ਤੇ ਜਾ ਕੇ ਤੀਰਥਾਂ ਦੇ ਪਾਂਡਿਆਂ ਵੱਲ ਵੇਖੇ ਤੱਕ ਨਹੀਂ, ਉਹ ਭੇਖ ਕਰਕੇ ਤੇ ਦਿਖਾਵੇ ਬਣਾ ਕੇ ਆਉਂਦੇ ਹਨ॥੨੮॥

ਰਹੈ ਇਕਾਂਤ ਪ੍ਰੀਤ ਜਨ ਦੂਰ। ਮਮ ਬਿਚਾਰ ਸੋਂ ਨਿਤ ਭਰਪੂਰ।
ਸਿੱਖ ਭੁਗਾਵੈ ਮੇਰਾ ਸਿੱਖ। ਕੇਸ ਭੇਸ ਨਹਿਂ ਮੇਰੋ ਬ੍ਰਿੱਖ॥ ੨੯॥

ਜਿਹੜਾ ਇਕਾਂਤ ਵਿਚ ਰਹਿੰਦਾ ਹੋਵੇ, ਪੁਰਖਾਂ ਦੀ ਪ੍ਰੀਤ ਤੋਂ ਪਰ੍ਹੇ ਹੋਵੇ, ਸਦਾ ਮੇਰੇ ਵਿਚਾਰ ਨਾਲ ਭਰਿਆ ਰਹੇ ਭਾਵ ਗੁਰੂ ਧਿਆਨੀ ਹੋਵੇ, ਐਸੇ ਸਿੱਖ ਨੂੰ ਮੇਰਾ ਸਿੱਖ ਪ੍ਰਸ਼ਾਦ ਛਕਾਵੇ। ਉਹ ਬ੍ਰਾਹਮਣ ਜਿਸ ਨੇ ਕੇਸਾਂ ਨੂੰ ਭੇਸ ਮਾਤਰ ਧਾਰਨ ਕੀਤਾ ਹੈ, ਉਹ ਮੇਰੇ ਪੰਥ ਵਿਚੋਂ ਨਹੀਂ। ਮੇਰਾ ਵੇਸ ਕੇਸਾਂ ਦਾ ਜਿਸ ਨਹੀਂ ਲਿਆ ਉਹ ਜ਼ਹਿਰ ਤੁਲ ਹੈ॥੨੯॥

ਦੋਹਰਾ- ਹੁਇ ਸਕੇਸ ਕੈ ਕੇਸ ਬਿਨ ਮੇਰਾ ਹੋਇ ਨਿਸੰਗ।
ਬਾਮਣ ਸੋਈ ਬਜਾਸ ਸਮ ਦੇਵੈ ਦਾਨ ਉਮੰਗ॥ ੩੦॥

ਜੋ ਮੇਰਾ ਧਿਆਨੀ ਹੈ, ਉਹ ਬ੍ਰਾਹਮਣ ਕੇਸਾਂ ਬਿਨਾਂ ਜੇ ਹੈ ਤਾਂ ਨਿਸ਼ੰਗ ਹੋ ਕੇ ਕੇਸਵਾਨ ਹੋ ਜਾਵੇ। ਉਹ ਬ੍ਰਾਹਮਣ ਬਿਆਸ ਤੁਲ ਹੈ, ਉਸ ਨੂੰ ਦਾਨ ਖੁਸ਼ੀ ਨਾਲ ਦੇਵੋ॥੩੦॥

ਕੰਨਜਾਂ ਦੇਵੈ ਸਿੱਖ ਕੋ ਲੇਵੈ ਨਹਿਂ ਕੁਛ ਦਾਮ।
ਸੋਈ ਮੇਰਾ ਸਿੱਖ ਹੈ ਪਹੁਚੇ ਲੈ ਮਮ ਧਾਮ॥ ੩੧॥

ਇਕ ਗੁਰਸਿੱਖ, ਇਕ ਗੁਰਸਿੱਖ ਨੂੰ ਆਪਣੀ ਕੰਨਿਆ ਦੇਵੇ, ਪਰ ਕੋਈ ਮੁੱਲ ਨਾ ਲਵੇ, ਉਹ ਮੇਰਾ ਸਿੱਖ ਹੈ, ਉਹ ਪੁੰਨ ਲੈ ਕੇ ਮੇਰੇ ਧਾਮ ਅਪੜੇਗਾ॥੩੧॥

ਸਰਵਰ ਗੁੱਗਾ, ਪੀਰ ਜੇ, ਜੋਗੀ, ਭੂਤ ਨ ਸੇਵ।
ਗੁਰ ਪੂਜੇ ਸਭਿ ਕਾਮ ਮਹਿਂ ਪਹੁੰਚਹਿ ਮਮ ਘਰ ਏਵ॥ ੩੨॥

ਸਰਵਰ, ਗੁੱਗਾ, ਪੀਰ, ਜੋਗੀ ਅਤੇ ਭੂਤ ਪ੍ਰੇਤ ਨੂੰ ਨਾ ਪੂਜੇ, ਸਭ ਕਾਰਜ ਕਰਨ ਸਮੇਂ ਗੁਰੂ ਦੀ ਪੂਜਾ ਕਰੇ ਤਾਂ ਇਸ ਪ੍ਰਕਾਰ ਦਾ ਸਿੱਖ ਮੇਰੇ ਘਰ ਵਿਚ ਪਹੁੰਚ ਜਾਵੇਗਾ॥੩੨॥

**ਜਪੁ, ਅਨੰਦ, ਪਢਿ ਜਾਪ ਨਿਤ ਥੋੜਾ ਸਾਰਾ ਸਿੱਖ।**
**ਰਹਿਰਾਸ,ਆਰਤੀ ਸ਼ਬਦ ਪੁਨ ਕੀਰਤਨ ਕਰੈ ਸੁ ਭਿੱਖ॥੩੩॥**

ਜਪੁਜੀ ਸਾਹਿਬ, ਅਨੰਦ ਸਾਹਿਬ, ਜਾਪ ਸਾਹਿਬ, ਰਹਿਰਾਸ, ਆਰਤੀ ਸ਼ਬਦ ਦਾ ਨਿਤ ਪਾਠ ਕਰੇ ਤੇ ਸ਼ੁਭ ਇੱਛਾ ਨਾਲ ਕੀਰਤਨ ਕਰੇ॥੩੩॥

**ਸਿੱਖ ਸਿੱਖਣੀ ਮਿਲਿ ਬਹੈਂ ਚਰਚਾ ਕਰੈਂ ਅਪਾਰ।**
**ਭਜਨ ਸਿਖਾਵੈਂ ਪੁੱਤ੍ਰ ਕੋ ਨਿਤ ਭਜਿ ਬਾਰੰ ਬਾਰੁ॥ ੩੪॥**

ਸਿੱਖ ਸਿੱਖਣੀ ਮਿਲ ਕੇ ਬੈਠ ਕੇ ਅਪਾਰ ਚਰਚਾਂ ਕਰਨ ਤੇ ਆਪਣੇ ਬੱਚਿਆਂ ਨੂੰ ਭਜਨ ਸਿਖਾਉਣ ਤੇ ਨਿਤ ਬਾਰ-ਬਾਰ ਭਜਨ ਕਰੋ॥੩੪॥

**ਖੱਤ੍ਰੀ ਵੈਸ਼ ਕਿ ਸੂਦ੍ਰ ਸਿਖ ਸ਼੍ਰਾਧ ਪਿਤ੍ਰ ਕੋ ਜਾਨਿ।**
**ਕਰੈ ਕਰਾਵੈ ਬਿੱਪ੍ਰ ਸਿਖ ਆਨ ਬਿੱਪ੍ਰ ਨਹਿੰ ਮਾਨ॥ ੩੫॥**

ਖੱਤਰੀ, ਵੈਸ਼, ਸ਼ੂਦਰ ਪਿਤਰਾਂ ਦੇ ਸ਼ਰਾਧ ਜਾਣ ਕੇ ਬ੍ਰਾਹਮਣ ਸਿੱਖ ਪਾਸੋਂ ਹੀ ਸ਼ਰਾਧ ਕਰਾਂਵੇ, ਹੋਰ ਦੂਸਰੇ ਬ੍ਰਾਹਮਣ ਨੂੰ ਨਾ ਮੰਨੇ॥੩੫॥

**ਦੇਇ ਕੁਦਾਨ ਜੁ ਸਿੱਖ ਮਮ ਗ੍ਰਾਹਕ ਜਾਵੈ ਨਰਕ।**
**ਅਪਨ ਭਲਾ ਤਾਂਕੋ ਬੁਰੋ ਤਾਂਹੀ ਤੇ ਕਰਿ ਫਰਕ॥ ੩੬॥**

ਜਿਹੜਾ ਮੇਰਾ ਸਿੱਖ ਖੋਟਾ ਦਾਨ ਦੇਵੇਗਾ, ਉਸ ਦਾਨ ਨੂੰ ਲੈਣ ਵਾਲਾ ਨਰਕਾਂ ਵਿਚ ਜਾਵੇਗਾ। ਦੇਣ ਵਾਲਾ ਆਪਣਾ ਭਲਾ ਕਰਦਾ ਹੈ, ਪਰ ਲੈਣ ਵਾਲੇ ਦਾ ਬੁਰਾ ਹੁੰਦਾ ਹੈ, ਇਸ ਕਰਕੇ ਲੈਣ ਵਾਲਾ ਸਿੱਖ ਪਰਖ ਕਰੇ ਜਾਂ ਉਸ ਦਾਨ ਤੋਂ ਦੂਰ ਰਹੇ॥੩੬॥

**ਗੁਰੂ ਭਰੋਸਾ, ਆਸ ਗੁਰ, ਨਹਿੰ ਕੋ ਲੋਕ ਪ੍ਰਲੋਕ।**
**ਗਜਾਨ,ਧਜਾਨ,ਇਸ਼ਨਾਨ ਜੁਤਿ ਸਿੱਖੀ ਰੀਤਿ ਅਸ਼ੋਕ॥੩੭॥**

ਇਹ ਸਮਝੇ ਕਿ ਗੁਰੂ ਜੀ ਬਗੈਰ ਲੋਕ ਪਰਲੋਕ ਵਿਚ ਮੇਰਾ ਕੋਈ ਨਹੀਂ, ਗਿਆਨ, ਧਿਆਨ ਅਤੇ ਇਸ਼ਨਾਨ ਸਹਿਤ ਸਿੱਖੀ ਰੀਤਾਂ ਦੁੱਖਾਂ ਰਹਿਤ ਹਨ॥੩੭॥

**ਪਰ ਨਾਰੀ ਰਮਤਾ ਜੁਈ, ਪੜੈ ਪਾਰਸੀ ਜੀਵ।**
**ਨਾਂ ਮੈਂ ਤਾਂਕਾ ਨਾਂਹਿ ਮਮ ਸਿੱਖ ਨ ਤਿਸ ਜਲ ਪੀਵ॥੩੮॥**

ਜਿਹੜਾ ਪਰਾਈ ਇਸਤਰੀ ਨਾਲ ਭੋਗ ਕਰੇ ਤੇ ਫ਼ਾਰਸੀ ਦੀ ਪੜ੍ਹਾਈ ਕਰੇ, ਨਾ ਮੈਂ ਉਸ ਦਾ ਗੁਰੂ ਹਾਂ ਤੇ ਨਾ ਉਹ ਮੇਰਾ ਸਿੱਖ ਹੈ, ਉਸ ਦੇ ਹੱਥ ਦਾ ਪਾਣੀ ਵੀ ਨਹੀਂ ਪੀਣਾ ਚਾਹੀਦਾ॥੩੮॥

*ਨੋਟ : ਫ਼ਾਰਸੀ ਪੜ੍ਹਨ ਤੋਂ ਬਗੈਰ ਜ਼ਫ਼ਰਨਾਮਾ ਕਿਵੇਂ ਪੜ੍ਹਿਆ ਜਾ ਸਕਦਾ ਹੈ, ਲਫ਼ਜ਼ ਖਾਲਸਾ, ਦੀਵਾਨ ਆਦਿ ਵੀ ਫ਼ਾਰਸੀ ਤੋਂ ਆਏ ਹਨ, ਇਹ ਖ਼ਿਆਲ ਦਸਮੇਸ਼ ਪਿਤਾ ਜੀ ਦੇ ਨਹੀਂ ਹੋ ਸਕਦੇ।*

**ਪਢੈ ਪਾਰਸੀ ਜਾਂਹਿ ਘਰ ਤਾਂਕਾ ਨਹੀਂ ਵਿਸਾਹੁ।**
**ਤਾਂਕਾ ਛੁਹਿਆ ਨ ਖਾਈਏ ਤਜਜੋ ਧਰਮ ਕੋ ਰਾਹੁ॥ ੩੯॥**

ਜਿਸ ਘਰ ਵਿਚ ਫ਼ਾਰਸੀ ਪੜ੍ਹੀ ਜਾਂਦੀ ਹੈ, ਉਨ੍ਹਾਂ ਦਾ ਵਿਸਾਹ ਨਾ ਕਰੋ, ਉਨ੍ਹਾਂ ਦਾ ਛੂਹਿਆ ਹੋਇਆ ਭੋਜਨ ਨਾ ਖਾਵੋ, ਜਿਨ੍ਹਾਂ ਨੇ ਧਰਮ ਦਾ ਰਾਹ ਛੱਡਿਆ ਹੋਇਆ ਹੈ॥੩੯॥

ਸ੍ਰਾਧ ਕਰਾਈ ਬਜਾਹ ਧਨ, ਮਮ ਸਿਖ ਬ੍ਰਿੱਪ ਜਿ ਖਾਹਿ।
ਸੋ ਭੇਖੀ ਪਾਪੀ ਅਧਿਕ ਅਤਿਥਨਿ ਦੇਹਿ ਜੁ ਨਾਹਿ॥੪੦॥

ਸ਼ਰਾਧ ਕਰਵਾਈ ਅਤੇ ਵਿਆਹ ਦਾ ਧਨ, ਮੇਰਾ ਬ੍ਰਾਹਮਣ ਸਿੱਖ ਜੇ ਖਾਵੇ ਤਾਂ ਉਹ ਵੱਡਾ ਭੇਖੀ ਤੇ ਪਾਪੀ ਹੋਵੇਗਾ, ਉਸ ਨੂੰ ਅਤਿਥੀ ਨਹੀਂ ਕਿਹਾ ਜਾ ਸਕਦਾ॥੪੦॥

ਗ੍ਰਹ ਪੂਜਾ, ਪੁਨ ਗਾਇਤ੍ਰੀ ਬੇਚਿ ਦਾਮ ਲੈ, ਬ੍ਰਿੱਪ੍ਰ।
ਗ੍ਰਹਣ ਦਾਨ, ਛਾਇਆ ਪਸੂ ਖਾਵਤਿ ਨਰਕੀ ਛਿੱਪ੍ਰ॥੪੧॥

ਜੋ ਬ੍ਰਾਹਮਣ ਗ੍ਰਹਿ ਪੂਜਾ ਤੇ ਗਾਇਤਰੀ ਵੇਚ ਕੇ ਧਨ ਲਵੇ, ਗ੍ਰਹਿਣ ਦਾਨ, ਛਾਇਆ ਪਾਤ੍ਰ ਦਾ ਦਾਨ, ਪਸ਼ੂ ਦਾਨ ਲਵੇ, ਇਨ੍ਹਾਂ ਦਾਨਾਂ ਦਾ ਖਾਣ ਵਾਲਾ ਛੇਤੀ ਹੀ ਨਰਕਾਂ ਦਾ ਵਾਸੀ ਹੋ ਜਾਂਦਾ ਹੈ॥੪੧॥

ਗ੍ਰਹਣ ਸਮੈ ਪੂਜਾ, ਜਪੈ, ਤਰਪਣ ਹੋਮ, ਸ਼ਨਾਨ।
ਛੁਟੇ ਗ੍ਰਹਣ ਦੇ ਦਾਨ ਕੋ ਸੋ ਮਮ ਸਿਖ ਸ਼ੁਭ ਜਾਨ॥੪੨॥

ਗ੍ਰਹਿਣ ਸਮੇਂ ਪੂਜਾ ਵਜੋਂ ਤਰਪਣ ਹੋਮ ਦਾ ਜਾਪ ਕਰੇ ਅਤੇ ਇਸ਼ਨਾਨ ਕਰੇ। ਜਿਹੜਾ ਮੇਰਾ ਸਿੱਖ ਗ੍ਰਹਿਣ ਦੇ ਦਾਨ ਨੂੰ ਛੱਡੇ, ਉਸ ਮੇਰੇ ਸਿੱਖ ਨੂੰ ਸ਼ੁਭ ਜਾਣੋ॥੪੨॥

ਦਾਨ ਲੇਇ ਜੋ ਗ੍ਰਹਣ ਮੈਂ ਆਤਮ ਘਾਤੀ ਮੂੜ੍ਹ।
ਮੇਰਾ ਸਿਖ ਤਿਸ ਬ੍ਰਿੱਪ੍ਰ ਕੋ ਗੇਰੇ ਕੂਪਨ ਗੂੜ੍ਹ॥ ੪੩॥

ਜਿਹੜਾ ਗ੍ਰਹਿਣ ਵਿਚ ਦਾਨ ਲਵੇ ਉਸ ਨੂੰ ਆਤਮਘਾਤੀ ਮੂਰਖ ਜਾਣੋ, ਮੇਰਾ ਸਿੱਖ ਉਸ ਬ੍ਰਾਹਮਣ ਨੂੰ ਡੂੰਘੇ ਖੂਹ ਵਿਚ ਸੁੱਟ ਦੇਵੇ॥੪੩॥

ਦਾਨ ਪਤਿੱਗ੍ਰਹ ਨਿਰਧਨਾ ਲੇਤਿ ਕੁਲੀਨੀ ਜੋਇ।
ਸਮ ਲੇਛ ਹੁਇ ਬਿੱਪ੍ਰਤਾ ਤਾਂਹਿ ਸ੍ਵਰਗ ਨਹਿਂ ਹੋਇ॥੪੪॥

ਜੋ ਕੁਲੀਨ ਬ੍ਰਾਹਮਣ ਨਿਰਧਨ ਹੋਣ ਦੀ ਹਾਲਤ ਵਿਚ ਵੀ ਪਿੱਛੇ ਕਿਹਾ ਦਾਨ ਗ੍ਰਹਿਣ ਕਰੇ, ਉਸ ਦੀ ਬ੍ਰਹਮਣਤਾਈ ਮਲੇਛਤਾ ਦੇ ਬਰਾਬਰ ਹੋ ਜਾਵੇਗੀ ਤੇ ਉਸ ਨੂੰ ਸਵਰਗ ਪ੍ਰਾਪਤ ਨਹੀਂ ਹੋ ਸਕੇਗਾ॥੪੪॥

ਕੰਨਜਾ ਧਨ, ਜੋ ਗ੍ਰਹਣ ਧਨ, ਦੇਵ ਪੂਜ ਜੋ ਖਾਇ।
ਇਹਾਂ ਤਜੈਂ ਤਿਹ ਕੋ ਸਕਲ, ਭਲੀ ਨ ਗਤ ਕੋ ਪਾਇ॥੪੫॥

ਕੰਨਿਆ ਧਨ, ਗ੍ਰਹਿਣ ਧਨ, ਦੇਵ ਪੂਜਾ ਧਨ ਜਿਹੜਾ ਖਾਵੇਗਾ, ਉਹ ਸਭ ਕੁਝ ਏਥੇ ਛੱਡ ਜਾਵੇਗਾ ਤੇ ਅੱਗੇ ਸ਼ੁਭ ਗਤੀ ਨਹੀਂ ਪਾਵੇਗਾ॥੪੫॥

ਮੇਰਾ ਸਿੱਖ ਗਰੰਥ ਕੀ ਪੂਜਾ ਲੇ ਅਰਦਾਸ।
ਬਿਖਿ ਖਾਵੈ ਝੂਠਾ ਚੁਗਲ ਸੋ ਮੇਰਾ ਨਹਿਂ ਦਾਸ॥ ੪੬॥

ਜਿਹੜਾ ਮੇਰਾ ਸਿੱਖ ਗ੍ਰੰਥੀ ਹੋ ਕੇ ਪੂਜਾ ਦਾ ਧਨ ਅਰਦਾਸ ਕਰਕੇ ਪਾਵੇ ਜਾਂ ਗੁਰੂ ਗ੍ਰੰਥ ਸਾਹਿਬ ਲਿਖ ਕੇ ਵੇਚੇ, ਐਸਾ ਸਿੱਖ ਮੇਰਾ ਸੇਵਕ ਨਹੀਂ ਹੈ ਉਹ ਝੂਠਾ ਚੁਗਲ ਹੈ॥੪੬॥

ਜੋ ਲੇ ਪੂਜਾ ਦਰਬ ਕੋ ਦੇਗ ਦੇਇ ਬੰਟ ਖਾਇ।
ਕਰਹਿ ਨ ਮਨ ਮਹਿਂ ਲੋਭ ਕੋ, ਕਰੈ ਜੁ ਲਹੈ ਸਜ਼ਾਇ॥੪੭॥

ਜਿਹੜਾ ਪੂਜਾ ਦਾ ਧਨ ਲਵੇ ਤਾਂ ਉਸ ਨੂੰ ਵੰਡ ਕੇ ਖਾਵੇ ਤੇ ਲੰਗਰ ਚਲਾਵੇ ਮਨ ਵਿਚ ਲੋਭ ਨਾ ਕਰੇ, ਜਿਹੜਾ ਵੀ ਐਸਾ ਧਨ ਪ੍ਰਾਪਤ ਕਰਕੇ ਲੋਭ ਕਰੇਗਾ, ਉਹ ਸਖ਼ਤ ਸਜ਼ਾ ਪ੍ਰਾਪਤ ਕਰੇਗਾ॥੪੭॥

**ਖਾਲਸਾ ਸੋ ਜੋ ਲੇਇ ਨ ਦਾਨ। ਹਿੰਦੂ ਤੁਰਕ ਕੀ ਰਾਖੈ ਨ ਆਨ।**
**ਦਿਜ ਪਤਿਗ੍ਰਾਹੀ ਛੁਵੈ ਨ ਅੰਗ। ਸੋ ਮੇਰਾ ਹਉਂ ਤਿਸ ਕੇ ਸੰਗ॥ ੪੮॥**

ਉਹ ਹੀ ਖਾਲਸਾ ਹੈ ਜਿਹੜਾ ਦਾਨ ਨਾ ਲਵੇ ਤੇ ਹਿੰਦੂ ਤੁਰਕ ਦੀ ਈਨ ਨਾ ਮੰਨੇ। ਕਰੜੇ ਦਾਨ ਲੈਣ ਵਾਲੇ ਬ੍ਰਾਹਮਣ ਦੇ ਅੰਗ ਨੂੰ ਨਾ ਛੂਹੇ। ਅਜਿਹਾ ਸਿੱਖ ਮੇਰਾ ਸਿੱਖ ਹੈ, ਮੈਂ ਸਦਾ ਉਸਦੇ ਨਾਲ ਹਾਂ॥੪੮॥

ਦੋਹਰਾ- **ਸ਼ਸਤ੍ਰ ਧਾਰਿ ਕੇ ਖਾਈਏ ਇਹ ਛੱਤ੍ਰਿਨ ਕੀ ਰੀਤਿ।**
**ਦਿਜ ਸੰਤੋਖੀ ਦਾਨ ਭਲ ਖਾਵੈ ਭਜੈ ਸੁ ਮੀਤ॥ ੪੯॥**

ਸ਼ਸਤਰ ਧਾਰਨ ਕਰਕੇ ਅੰਨ ਪਾਣੀ ਖਾਣਾ ਚਾਹੀਦਾ ਹੈ, ਇਹ ਖੱਤਰੀਆਂ ਦੀ ਰੀਤੀ ਹੈ। ਸੰਤੋਖੀ ਸਿੱਖ ਬ੍ਰਾਹਮਣ ਨੂੰ ਦਾਨ ਦੇਣਾ ਭਲਾ ਹੈ। ਜਿਹੜਾ ਖਾ ਕੇ ਪ੍ਰਭੂ ਦਾ ਭਜਨ ਕਰੇ, ਉਹ ਸਾਡਾ ਮਿੱਤਰ ਹੈ॥੪੯॥

**ਭੇਖ ਨ ਪਜਾਰੋ ਮੋਹਿ ਕੋ, ਵਰਨ ਨਹੀਂ ਪ੍ਰਿਯ ਕਾਹਿ।**
**ਰਹਿਤ ਸੁ ਪਜਾਰੀ ਮੋਹਿ ਕਉ ਸਿਦਕ ਮਹਾਂ ਪ੍ਰਿਯ ਆਹਿ॥ ੫੦॥**

ਮੈਨੂੰ ਭੇਖ ਪਿਆਰਾ ਨਹੀਂ ਹੈ ਤਾਂ ਨਾ ਹੀ ਵਰਨ ਕਿਸੇ ਪ੍ਰਕਾਰ ਚੰਗਾ ਲਗਦਾ ਹੈ। ਮੈਨੂੰ ਰਹਿਤ ਬਹੁਤ ਪਿਆਰੀ ਹੈ ਤੇ ਸਿੱਖ ਵਿਚਲਾ ਸਿਦਕ ਇਸ ਨਾਲੋਂ ਵੀ ਜ਼ਿਆਦਾ ਪਿਆਰਾ ਹੈ॥੫੦॥

**ਰਹਿਨੀ ਸਤਿਗੁਰ ਸਿੱਖ ਕੀ ਕਹੀ ਜੁ ਹਿਤ ਚਿਤ' ਲਾਇ।**
**ਪੜੈ ਸੁਨੈ ਭਗਤੀ ਲਹੈ ਮੁਕਤਿ ਗੁਰੂ ਘਰ ਜਾਇ'॥ ੫੧॥**

ਸਤਿਗੁਰੂ ਜੀ ਨੇ ਸਿੱਖ ਦੀ ਰਹਿਣੀ ਬਾਰੇ ਬੜੇ ਪ੍ਰੇਮ ਨਾਲ ਚਿੱਤ ਲਾ ਕੇ ਕਿਹਾ ਹੈ। ਜਿਹੜਾ ਪੜ੍ਹ ਸੁਣ ਕੇ ਭਗਤੀ ਪ੍ਰਾਪਤ ਕਰੇਗਾ, ਉਹ ਮੁਕਤ ਹੋ ਕੇ ਗੁਰੂ ਘਰ ਜਾਵੇਗਾ''॥੫੧॥

*ਪੰਜਵੀਂ ਰੁੱਤ ਦਾ ਅਠੱਤੀਵਾਂ ਅਧਿਆਇ ਸਮਾਪਤ ਹੋਇਆ॥੩੮॥*

# *ਅਧਿਆਇ ਉਣਤਾਲੀਵਾਂ*

## *ਬ੍ਰਾਹਮਣ ਦੇ ਲੱਛਣ*

ਦੋਹਰਾ- **ਪ੍ਰਥਮ ਸਮੈਂ ਸ਼੍ਰੀ ਗੁਰੂ ਜੀ ਧਰਮ ਸੁ ਪੀਛਾ ਹੇਤ।**
**ਕਰਜੋ ਜੱਗ ਨਿਵਤਾ ਦਯੋ ਭੋਜਨ ਕਰਜੋ ਸੰਕੇਤ॥ ੧॥**

ਬੜੇ ਪਹਿਲਾਂ ਦੀ ਗੱਲ ਹੈ ਕਿ ਸਤਿਗੁਰੂ ਜੀ ਨੇ ਪ੍ਰੀਖਿਆ ਲੈਣ ਵਾਸਤੇ ਇਕ ਯੱਗ ਦੀ ਰਚਨਾ ਕੀਤੀ ਸੀ, ਜਿਸ ਵਿਚ ਉਨ੍ਹਾਂ ਸਾਰੇ ਬ੍ਰਾਹਮਣਾਂ ਨੂੰ ਆਉਣ ਦਾ ਸੱਦਾ ਦਿਤਾ ਸੀ॥੧॥

**ਭਾਖਜੋ ਹੁਤੋ ਸੁਨਾਇਕੈ 'ਮਾਸ ਖਾਇ ਦਿਜ ਜੋਇ।**
**ਸ਼ਰਫੀ ਇਕ ਦਛਨਾ ਤਿਸੈ ਲੈ ਗਮਨੈ ਘਰਿ ਸੋਇ॥ ੨॥**

ਸਤਿਗੁਰੂ ਜੀ ਨੇ ਸੁਣਾ ਕੇ ਕਿਹਾ ਸੀ, "ਜਿਹੜਾ ਬ੍ਰਾਹਮਣ ਮਾਸ ਖਾਵੇਗਾ ਉਹ ਇਕ ਸੋਨੇ ਦੀ ਅਸ਼ਰਫੀ ਦੱਛਣਾ ਲੈ ਕੇ ਆਪਣੇ ਘਰ ਨੂੰ ਜਾਵੇਗਾ॥੨॥

**ਖੀਰ ਖੰਡ ਕੋ ਭੋਗਤਾ ਏਕ ਰੁਪੱਯਾ ਪਾਇ'।**
**ਖਾਇ ਚੁਕੇ ਬਹੁ ਲੋਭ ਕਰਿ ਮਾਸ ਅਹਾਰੀ ਆਇ॥ ੩॥**

ਜਿਹੜਾ ਖੰਡ ਵਾਲੀ ਖੀਰ ਖਾਵੇਗਾ, ਉਹ ਇਕ ਚਾਂਦੀ ਦਾ ਰੁਪਈਆ ਪਾਵੇਗਾ।" ਬਹੁਤ ਲੋਭ ਕਰਕੇ ਮਾਸ ਅਹਾਰੀ ਬ੍ਰਾਹਮਣ ਆ ਕੇ ਮਾਸ ਖਾ ਗਏ॥੩॥

**'ਖੀਰ ਅਹਾਰੀ ਮੁਹਰ ਦੈਂ ਮਾਸ ਰੁਪੱਯਾ ਦੀਨ'।**
**ਬਾਕ ਕਹਜੋ ਸ੍ਰੀ ਗੁਰ ਤਬੈ 'ਧਨ ਲੋਭੀ ਧ੍ਰਮ ਹੀਨ॥ ੪॥**

ਜਦ ਗੁਰੂ ਜੀ ਨੇ ਇਸ ਪ੍ਰਕਾਰ ਵੇਖਿਆ ਕਿ ਮਾਸ ਅਹਾਰੀਆਂ ਦੀ ਗਿਣਤੀ ਜ਼ਿਆਦਾ ਸੀ ਤਾਂ ਉਨ੍ਹਾਂ ਨੇ ਮਾਸ ਅਹਾਰੀਆਂ ਨੂੰ ਚਾਂਦੀ ਦਾ ਇਕ ਰੁਪਈਆ ਦਿੱਤਾ, ਖੀਰ ਅਹਾਰੀਆਂ ਨੂੰ ਇਕ ਸੋਨੇ ਦੀ ਮੁਹਰ ਦਿੱਤੀ ਤੇ ਇਹ ਬਚਨ ਕੀਤਾ ਸੀ, "ਤੁਸੀਂ ਸਾਰੇ ਬ੍ਰਾਹਮਣ ਧਨ ਦੇ ਲੋਭੀ ਅਤੇ ਧਰਮਹੀਨ ਹੋ॥੪॥

**ਇਹ ਸਾਧੂ ਜਿਨ ਲੋਭ ਨਹਿ ਧਰਮ ਕਮਾਇਓ ਸੱਤਿ।**
**ਮਾਸ ਖਾਇ ਬਿੱਪਰ ਕਹਾਂ ਸੋ ਚੰਡਾਲ ਕਾ ਮਿੱਤ'॥ ੫॥**

ਜਿਨ੍ਹਾਂ ਨੇ ਮਾਸ ਨਹੀਂ ਖਾਧਾ, ਉਹ ਸਾਧੂ ਹਨ, ਉਨ੍ਹਾਂ ਸੱਚਾ ਧਰਮ ਕਮਾਇਆ ਹੈ। ਮਾਸ ਖਾਣ ਵਾਲਾ ਬ੍ਰਾਹਮਣ ਕੀ ਹੋਇਆ, ਉਹ ਤਾਂ ਚੰਡਾਲ ਦਾ ਮਿੱਤਰ ਹੈ"॥੫॥

**ਪੀਛੈ ਸਤਿਗੁਰ ਇਮ ਕਹਜੋ 'ਸੁਨੋ ਸਿੱਖ! ਚਿਤ ਲਾਇ।**
**ਸਿੱਖ ਹੋਇ ਆਮਿਖ ਭਖੈ, ਬਿੱਪ੍ਰ ਨਹੀਂ ਸੋ ਖਾਇ'॥ ੬॥**

ਬਾਅਦ ਵਿਚ ਸਤਿਗੁਰੂ ਜੀ ਨੇ ਇਸ ਪ੍ਰਕਾਰ ਕਿਹਾ, "ਹੇ ਸਿੱਖੋ! ਚਿੱਤ ਲਾ ਕੇ ਸੁਣੋ। ਸਿੱਖ ਹੋਏ ਮਾਸ ਖਾਏ, ਉਹ ਬ੍ਰਾਹਮਣ ਨਹੀਂ, ਜਿਹੜਾ ਮਾਸ ਖਾਂਦਾ ਹੈ"॥੬॥

**ਬਚਨ ਸੁਨਜੋ ਸਭਿ ਸੰਗਤੀ ਕਰੀ ਬੇਨਤੀ ਏਹ।**
**'ਜੋ ਦਿਜ ਹੁਇ ਸਿਖ ਪਾਹੁਲੀ ਤਾਕੀ ਕਰਨੀ ਕੇਹ?'॥ ੭॥**

ਜਦ ਸਾਰੀ ਸਿੱਖ ਸੰਗਤ ਨੇ ਗੁਰੂ ਜੀ ਦੇ ਬਚਨ ਸੁਣੇ ਤਾਂ ਉਨ੍ਹਾਂ ਬੇਨਤੀ ਕੀਤੀ, "ਜੇ ਬ੍ਰਾਹਮਣ ਸਿੱਖ ਅੰਮ੍ਰਿਤਧਾਰੀ ਹੋਵੇ, ਉਸ ਦੀ ਕਰਨੀ ਕੈਸੀ ਹੋਵੇ?"॥੭॥

**ਬਾਕ ਭਯੋ ਤਬਿ ਗੁਰੂ ਕਾ 'ਆਲਮ ਸਿੰਘ ਸਪੂਤ!।**
**ਛੱਤ੍ਰੀ ਧਰਮ ਸੁ ਪਾਇਕੇ ਦਿਜ ਤੇ ਭਾ ਪੁਰਹੂਤ॥ ੮॥**

ਫਿਰ ਸਤਿਗੁਰੂ ਜੀ ਨੇ ਬਚਨ ਕੀਤਾ, "ਹੇ ਆਲਮ ਸਿੰਘ ਪੁੱਤਰ! ਜਿਸ ਬ੍ਰਾਹਮਣ ਨੇ ਖਾਲਸਾ ਧਰਮ ਧਾਰਨ ਕਰ ਲਿਆ ਹੈ, ਉਹ ਬ੍ਰਾਹਮਣ ਤੋਂ ਮਾਨੋ ਇੰਦਰ ਬਣ ਗਿਆ ਹੈ॥੮॥

**ਤਾਂਕੀ ਦਿਜਤਾ ਛੱਤ੍ਰ ਕੀ ਕਰੈ ਖੜਗ ਕੀ ਸੇਵ।**
**ਨਿਵਤਾ ਦਾਨ ਨ ਪੂਜ ਲੇ, ਜੋ ਦੇਯਸ ਦੁਖ ਤੇਵ॥ ੯॥**

ਖਾਲਸਾ ਧਰਮ ਪਾ ਕੇ ਉਸ ਦਾ ਬ੍ਰਾਹਮਣਪੁਣਾ ਇਹ ਹੈ ਕਿ ਖੱਤਰੀ ਧਰਮ ਧਾਰ ਕੇ ਤਲਵਾਰ ਦੀ ਸੇਵਾ ਕਰੇ, ਨਿਉਂਦਾ ਦਾਨ ਤੇ ਪੂਜਾ ਨਾ ਲਵੇ, ਜਿਹੜਾ ਦੇਵੇਗਾ ਉਸ ਨੂੰ ਵੀ ਦੁੱਖ ਲਗੇਗਾ॥੯॥

ਜਾਂਹੀ ਤੇ ਹਮ ਉਤਰਿਓ ਜਗੁ ਪਵੀਤ ਕੀ ਆਨ।
ਮਦਰਾ ਆਮਿਖ ਛੋਰਨਾ ਇਹੀ ਬਿੱਪ੍ਰ ਕੀ ਮਾਨ॥ ੧੦॥

ਇਸ ਕਰਕੇ ਜਿਹੜੀ ਜਨੇਊ ਦੀ ਕਸਮ ਸੀ, ਉਹ ਅਸੀਂ ਉਤਾਰ ਦਿੱਤੀ ਹੈ। ਐਸੇ ਖਾਲਸਾ ਸਜੇ ਬ੍ਰਾਹਮਣ ਦਾ ਮਾਸ ਸ਼ਰਾਬ ਛੱਡ ਦੇਣਾ ਇਹੀ ਬ੍ਰਾਹਮਣਪੁਣਾ ਸਮਝੋ॥੧੦॥

ਬ੍ਰਾਹਮਣ ਹੋ ਕੈ ਬਿਧਿ ਕਰੈ ਹਿੰਸਾ ਮਾਸੁ ਨ ਖਾਇ।
ਖਾਵੈ ਜੋ ਲੁੱਚਾ ਸੁ ਦਿਜ ਸਮ ਚੰਡਾਲ ਕਹਾਇ॥ ੧੧॥

ਬ੍ਰਾਹਮਣ ਹੋਣ ਕਰਕੇ ਵਿਧੀ ਕਰਮ ਕਰੇ, ਨਾ ਹਿੰਸਾ ਕਰੇ ਨਾ ਮਾਸ ਖਾਏ। ਜਿਹੜਾ ਬ੍ਰਾਹਮਣ ਮਾਸ ਖਾਵੇ ਉਹ ਲੁੱਚਾ, ਚੰਡਾਲ ਬਰਾਬਰ ਕਹਾਏ॥੧੧॥

ਲੋਭ ਹੀਨ ਸਮਤਾ ਧਰੈ, ਕਰੈ ਗਜਾਨ ਕੋ ਅੰਗੁ।
ਦੇਵ ਰਿਖੀ ਸੋ ਹੋਤਿ ਹੈ, ਮੇਰੇ ਬਾਕ ਅਭੰਗ॥ ੧੨॥

ਲੋਭ ਹੀਨ ਹੋਵੇ, ਬਰਾਬਰੀ ਧਾਰਨ ਕਰੇ ਤੇ ਗਿਆਨ ਨੂੰ ਦਿਲ ਵਿਚ ਧਾਰਨ ਕਰੇ, ਉਹ ਦੇਵਤੇ ਅਤੇ ਰਿਸ਼ੀਆਂ ਵਰਗਾ ਹੁੰਦਾ ਹੈ, ਮੇਰੇ ਬਚਨ ਅਖੰਡ ਹਨ॥੧੨॥

ਜੋ ਗ੍ਰੇਹੀ ਜੰਗਲ ਬਸੈ ਬੇਦ ਪੜੈ ਚਿਤ ਲਾਇ।
ਊਛ ਸਿਲਾ ਕਰਿ ਜੀਵ ਹੈ ਸੋ ਦਿਜ ਮੁਨੀ ਕਹਾਇ॥੧੩॥

ਜਿਹੜਾ ਗ੍ਰਹਿਸਤੀ ਜੰਗਲ ਵਿਚ ਰਹਿੰਦਾ ਹੋਵੇ, ਉਹ ਚਿੱਤ ਲਾ ਕੇ ਵੇਦਾਂ ਦਾ ਪਾਠ ਕਰੇ, ਜਿਹੜਾ ਸਿਲਾ ਚੁਗ ਕੇ ਆਪਣੀ ਜੀਵਕਾ ਚਲਾਏ, ਉਹ ਬ੍ਰਾਹਮਣ ਰਿਸ਼ੀ ਮੁਨੀ ਕਹਾਉਂਦਾ ਹੈ॥੧੩॥

ਨਗਰ ਬਾਸ ਗ੍ਰਿਹ ਧਰਮ ਜੁਤਿ, ਨਿੰਦ ਈਰਖਾ ਛੋਰਿ।
ਸੋ ਬ੍ਰਾਹਮਨ ਹੈ ਬਿੱਪ੍ਰ ਬਰ ਐਸੇ ਜਾਨਹੁ ਮੋਰ॥ ੧੪॥

ਨਗਰ ਵਿਚ ਵਸ ਕੇ ਆਪਣੇ ਘਰ ਵਿਚ ਧਰਮ ਸਹਿਤ ਰਹਿੰਦਾ ਹੈ ਤੇ ਨਿੰਦਿਆ ਈਰਖਾ ਛੱਡ ਦਿੰਦਾ ਹੈ, ਐਸਾ ਬ੍ਰਾਹਮਣ ਸ੍ਰੇਸ਼ਟ ਬ੍ਰਾਹਮਣ ਹੈ, ਐਸਾ ਮੇਰਾ ਸਿਧਾਂਤ ਜਾਣੋ॥੧੪॥

ਸ਼ਸਤ੍ਰਨਿ ਤੇ ਛੱਤ੍ਰੀ ਭਯੋ ਹੱਟੀ ਤੇ ਹੈ ਬੈਸ।
ਕਸਬਦਾਰ ਹੁਇ ਸ਼ੂਦ੍ਰ ਸੋ ਦਿਜ ਕੇ ਜਾਨਹੁ ਬੇਸ॥ ੧੫॥

ਜਿਹੜਾ ਬ੍ਰਾਹਮਣ ਸ਼ਸਤਰ ਧਾਰਨ ਕਰੇ ਉਹ ਖੱਤਰੀ ਹੋ ਗਿਆ, ਹੱਟੀ 'ਤੇ ਬੈਠਣ ਵਾਲਾ ਵੈਸ਼ ਹੋ ਗਿਆ। ਜਿਹੜਾ ਕਾਰੀਗਰੀ ਆਦਿ ਸੇਵਾ ਦੇ ਕੰਮ ਕਰੇ ਉਸ ਨੂੰ ਸ਼ੂਦਰ ਜਾਣੋ, ਉਹ ਕੇਵਲ ਵੇਸ ਮਾਤਰ ਬ੍ਰਾਹਮਣ ਹੈ॥੧੫॥

ਗਾਇ ਨਿਰਤ ਤੇ ਬਿੱਪ੍ਰ ਨਟ, ਚੁਗਲ ਸੁ ਦੂਤ ਮਲੇਛ।
ਖਟ ਕਰਮਨਿ ਤੇ ਹੀਨ ਦਿਜ ਅਘੀ ਸੁ ਬਰਤੇ ਸ੍ਵੈਛ॥੧੬॥

ਜੋ ਗਾਵੇ ਅਤੇ ਨਾਚ ਕਰੇ, ਉਹ ਬ੍ਰਾਹਮਣ ਨਟ ਹੈ ਤੇ ਜਿਹੜਾ ਜਸੂਸੀ ਤੇ ਚੁਗਲੀ ਕਰੇ, ਉਹ ਮਲੇਛ ਹੈ। ਛੇ ਕਰਮਾਂ ਤੋਂ ਹੀਨ ਸਵੈ-ਇੱਛਾ ਨਾਲ ਵਰਤਣ ਵਾਲਾ ਉਹ ਬ੍ਰਾਹਮਣ ਪਾਪੀ ਹੈ॥੧੬॥

ਭੱਖਾਭੱਖ ਸਮਝੈ ਨਹੀਂ ਮੱਦ ਮਾਂਸ ਪਰ ਨਾਰ।
ਸੋ ਚੰਡਾਲ, ਤਿਹ ਤਜਾਗ ਕਰਿ ਮੇਰੋ ਸਿਖ ਨ ਨਿਹਾਰ॥੧੭॥

ਖਾਣ ਪੀਣ ਵਿਚ ਕੋਈ ਪ੍ਰਹੇਜ਼ ਨਹੀਂ ਕਰਦਾ, ਸ਼ਰਾਬ ਮਾਸ ਖਾਂਦਾ ਅਤੇ ਪਰਾਈ ਇਸਤਰੀ ਪਾਸ ਜਾਂਦਾ ਹੈ, ਉਹ ਬ੍ਰਾਹਮਣ ਚੰਡਾਲ ਹੈ ਉਸ ਨੂੰ ਛੱਡ ਦੇਵੋ, ਐਸੇ ਬ੍ਰਾਹਮਣ ਨੂੰ ਮੇਰਾ ਸਿੱਖ ਨਾ ਸਮਝੋ॥੧੭॥

**ਆਪ ਲੇਯ ਲੋਭੀ ਬਡਾ ਅਵਰਨ ਪਿਖਿ ਘੁਰਰਾਇ।**
**ਸੋ ਮੰਜਾਰ ਦਿਜ ਜਾਨੀਓਂ ਤਾਂਹਿ ਨ ਦੇਵੈ ਭਾਇ॥ ੧੮ ॥**

ਆਪ ਵੱਡਾ ਲੋਭ ਕਰਕੇ ਦਾਨ ਆਦਿ ਲੈਂਦਾ ਹੈ, ਪਰ ਦੂਸਰਿਆਂ ਨੂੰ ਵੇਖ ਕੇ ਘੁਰਕਦਾ ਹੈ ਭਾਵ ਘੂਰਦਾ ਹੈ, ਐਸੇ ਬ੍ਰਾਹਮਣ ਨੂੰ ਬਿੱਲਾ ਜਾਣੋ, ਉਸਨੂੰ ਕੋਈ ਪ੍ਰੇਮ ਕਰਕੇ ਦਾਨ ਨਾ ਦੇਵੋ॥੧੮॥

**ਪਾਧਾ ਬ੍ਰਹਮਣ ਬਜਾਹ ਧਨ ਦਖਨਾ ਲੇਇ ਪ੍ਰਯੋਗ।**
**ਕਸਬੀ ਬਿੱਪ੍ਰ ਸੁ ਪਾਪ ਘਰ ਤਹਿੰ ਦਾਤਾ ਅਘ ਭੋਗ॥ ੧੯ ॥**

ਮੰਤਰ ਪੜ੍ਹਨ ਦੀ ਤੇ ਵਿਆਹ ਕਰਵਾਉਣ ਦੀ ਦੱਛਣਾ ਵਜੋਂ ਜੋ ਪਾਂਧਾ ਬ੍ਰਾਹਮਣ ਲਵੇਗਾ, ਉਹ ਬ੍ਰਾਹਮਣ ਕਸਬੀ ਤੇ ਪਾਪਾਂ ਦਾ ਘਰ ਹੈ, ਉਸ ਨੂੰ ਦਾਨ ਦੇਣ ਵਾਲਾ ਪਾਪਾਂ ਦਾ ਫਲ ਭੋਗੇਗਾ॥੧੯॥

**ਬਿੱਪ੍ਰ ਪਢੈ, ਪ੍ਰਭ ਕੋ ਭਜੈ ਨਿੰਦਾ ਉਸਤਤਿ ਤਜਾਗ।**
**ਕਰੈ ਸੁਭਾਵਕ ਕਰਮ ਕੋ ਸੋ ਪਾਤਰ ਸ਼ੁਭ ਵਾਗ॥ ੨੦ ॥**

ਬ੍ਰਾਹਮਣ ਪੜ੍ਹਾਈ ਕਰੇ ਤੇ ਉਸਤਤਿ ਨਿੰਦਿਆ ਛੱਡ ਕੇ, ਪ੍ਰਭੂ ਦਾ ਭਜਨ ਕਰੇ, ਸੁਭਾਵਕ ਕਰਮ ਕਰੇ, ਐਸਾ ਬ੍ਰਾਹਮਣ ਗੁਰਬਾਣੀ ਪੜ੍ਹਨ ਵਾਲਾ ਦਾਨ ਦਾ ਪਾਤਰ ਹੈ॥੨੦॥

*ਚੌਪਈ-* **ਬਿੱਪ੍ਰ ਹੋਇ ਕੈ ਏਕੋ ਬਜਾਹ। ਬਿੱਪ੍ਰ ਬਰਨ ਕੇ ਬਜਾਹਨ ਬਜਾਹ।**
**ਬਜਾਹ ਕਰਾਈ ਲੇਇ ਨ ਦਾਨ। ਆਨ ਦੇਵ ਕੀ ਕਰੈ ਨ ਕਾਨ॥੨੧॥**

ਬ੍ਰਾਹਮਣ ਹੋ ਕੇ ਇਕੋ ਵਿਆਹ ਕਰਵਾਵੇ ਤੇ ਬ੍ਰਾਹਮਣ ਜਾਤ ਦੀ ਇਸਤਰੀ ਵਿਆਵੇ, ਹੋਰ ਜਾਤ ਨਾਲ ਵਿਆਹ ਨਾ ਕਰਾਵੇ, ਵਿਆਹ ਕਰਵਾਈ ਦਾ ਦਾਨ ਨਾ ਲਵੇ, ਹੋਰ ਕਿਸੇ ਦੇਵਤੇ ਦੀ ਪ੍ਰਵਾਹ ਨਾ ਕਰੇ॥੨੧॥

**ਬਿਧਿ ਕਰਿ ਤਾਗਾ ਬਿਧ ਕਰਿ ਬੇਦ। ਬਿਧਿ ਕਰਿ ਦਾਨ ਨ ਧਾਰੈ ਭੇਦ।**
**ਭੋਜਨ ਦਾਨ ਕੁਦਾਨ ਸੁ ਤਜਾਗੈ। ਸੋ ਦਿਜਬਰ ਪੂਜਤਿ ਬਡਭਾਗੈ॥੨੨॥**

ਵਿਧੀ ਅਨੁਸਾਰ ਜਨੇਊ ਪਾਵੇ, ਵਿਧੀ ਅਨੁਸਾਰ ਵੇਦ ਪੜ੍ਹੇ, ਵਿਤਕਰਾ ਨਾ ਕਰੇ ਭਾਵ ਇਹ ਕਰਮ ਕਰਕੇ ਦਾਨ ਨਾ ਮੰਗੇ। ਧਾਨ ਕੁ-ਧਾਨ ਦਾ ਭੋਜਨ ਛੱਡੋ। ਐਸੇ ਵਡਭਾਗੇ ਬ੍ਰਾਹਮਣ ਪੂਜੇ ਜਾਂਦੇ ਹਨ॥੨੨॥

**ਗ੍ਰਹਨ ਨ ਲੇਵੈ, ਤੁਲਾ ਨ ਮੂਰਤਿ। ਛਾਯਾ, ਮ੍ਰਿਤਕ, ਜਨਕ ਕਿ ਦੂਰਤਿ।**
**ਬਿਨ ਮਾਂਗੇ ਪਢਿ ਬੇਦ ਪੁਰਾਨ। ਦੇਵ ਦੱਤ ਭੋਗੈ ਸੁਰ ਗਜਾਨਿ॥੨੩॥**

ਗ੍ਰਹਿਣ ਲੱਗੇ ਵਿਚ ਦਾਨ ਨਾ ਲਵੇ, ਤੁਲਾ ਦਾਨ, ਛਾਇਆ ਪਾਤਰ, ਮ੍ਰਿਤਕ ਤੇ ਜਨਮ ਸਮੇਂ ਦੇ ਦਾਨ ਬੜੇ ਕਠਨ ਦਾਨ ਹਨ, ਇਨ੍ਹਾਂ ਦਾਨਾਂ ਤੋਂ ਦੂਰ ਰਹੇ। ਬਿਨਾਂ ਮੰਗੇ ਦੇ ਵੇਦ ਪੁਰਾਣ ਪੜ੍ਹੋ, ਜੋ ਰੱਬ ਦੇਵੇ ਸੋ ਖਾਵੋ, ਐਸਾ ਬ੍ਰਾਹਮਣ ਦੇਵਤਾ ਤੇ ਗਿਆਨੀ ਹੈ॥੨੩॥

**ਲੇਵੈ ਦੇਵੈ ਮੋਹ ਨ ਕਰੈ। ਸੋ ਦਿਜ ਸਕਲ ਜਗਤ ਤੇ ਪਰੈ।**
**ਤਿਨਕੇ ਪਾਇ ਪਰੈ ਹੁਇ ਤੇਜ। ਦੇਵ ਗਿਆਨੀ ਕਰਮ ਧਰੇਜ॥ ੨੪ ॥**

ਲੈਣ ਦੇਣ ਸਮੇਂ ਮੋਹ ਨਾ ਕਰੇ, ਉਹ ਬ੍ਰਾਹਮਣ ਸਾਰੇ ਜਗਤ ਤੋਂ ਪਰ੍ਹੇ ਹਨ। ਉਨ੍ਹਾਂ ਦੇ ਪੈਰੀਂ ਪੈ ਜਾਣ ਨਾਲ ਵੀ ਤੇਜ ਪ੍ਰਾਪਤ ਹੁੰਦਾ ਹੈ, ਉਹ ਦਿਵ ਗਿਆਨੀ ਤੇ ਸ਼ੁਭ ਕਰਮਾਂ ਦੇ ਧਾਰਨਹਾਰੇ ਹਨ॥੨੪॥

ਮੈਂ ਜੋ ਪੰਥ ਕਰਜੋ ਤਿਸ ਕਾਰਨ। ਨਹਿੰ ਤੌ ਮੇਰੋ ਜਨਮ ਅਕਾਰਨ।
ਮੇਰਾ ਸਿੱਖ ਬੈਰਾਗੀ ਰਹੈ। ਆਜ ਕਾਲ ਕਰਿ ਕਾਲ ਸੰਗ ਹੈ॥ ੨੫॥

ਮੈਂ ਜਿਸ ਕਾਰਨ ਇਹ ਪੰਥ ਤਿਆਰ ਕੀਤਾ ਹੈ, ਨਹੀਂ ਤਾਂ ਮੇਰਾ ਜਨਮ ਕਾਰਨ ਰਹਿਤ ਹੀ ਸੀ। ਮੇਰਾ ਸਿੱਖ ਵੈਰਾਗ ਵਿਚ ਰਹੇ, ਹਰ ਸਮੇਂ ਇਹ ਜਾਣੇ ਕਿ ਕਾਲ ਮੇਰੇ ਨਾਲ ਹੈ॥੨੫॥

ਸ੍ਵਾਮੀਧਰਮ ਸਦਾ ਪ੍ਰਤਿਪਾਲੈ। ਧਰਮਪਾਲ ਸ਼ੁਭ ਰਸਤਾ ਭਾਲੈ।
ਸਮੈਂ ਸਮੈਂ ਸਿਰ ਭੋਜਨ ਸੇਵਾ। ਜੜ੍ਹਤਾ ਤਜਿ ਬਾਨੀ ਗੁਰ ਗੇਵਾ॥ ੨੬॥

ਸਵਾਮੀ ਧਰਮ ਦੀ ਸਦਾ ਪਾਲਣਾ ਕਰੇ, ਧਰਮ ਪਾਲਣ ਦੇ ਸ਼ੁਭ ਰਸਤੇ ਦੀ ਭਾਲ ਕਰੇ। ਸਮੇਂ-ਸਮੇਂ ਭੋਜਨ ਛਕਾਉਣ ਦੀ ਸੇਵਾ ਕਰੇ। ਆਲਸ ਛੱਡ ਕੇ ਗੁਰੂ ਜੀ ਦੀ ਬਾਣੀ ਦਾ ਗਾਇਣ ਕਰੇ॥੨੬॥

ਸੁਨਹੁ ਸਿੱਖ ਮਮਤਾ ਨਹਿੰ ਕਰਨੀ। ਭਲੇ ਬੁਰੇ ਕੀ ਸੇਵਾ ਧਰਨੀ।
ਨੀਚ ਸੰਗ ਨਹਿੰ ਕੀਜੈ ਮਿੱਤ੍ਰ। ਬਚਨ ਹਾਰ ਕਾ ਝੂਠ ਚਰਿੱਤ੍ਰ॥ ੨੭॥

ਹੇ ਸਿੱਖੋ! ਸੁਣੋ, ਮਮਤਾ ਨਹੀਂ ਕਰਨੀ ਹੈ, ਭਲੇ ਬੁਰੇ ਦੀ ਸੇਵਾ ਧਾਰਨ ਕਰਨੀ ਹੈ। ਨੀਚ ਨਾਲ ਮਿੱਤ੍ਰਤਾ ਨਾ ਕਰੋ, ਬਚਨ ਹਾਰਨ ਵਾਲੇ ਦਾ ਝੂਠਾ ਚਰਿੱਤਰ ਹੈ॥੨੭॥

ਜੋ ਮੇਰਾ ਸ਼ੁਭ ਸਿੱਖ ਕਹਾਵੈ। ਪਾਹੁਲ ਲੇ ਸ਼ੁਭ ਕਰਮ ਕਮਾਵੈ।
ਪਿਛਲੇ ਅਘ ਸਭਿ ਜਾਇਂ ਬਿਲਾਇ। ਗੁਰਸ਼ਰਨੀ ਜਬਿ ਹੀ ਪਰਿ ਜਾਇ॥੨੮॥

ਜਿਹੜਾ ਮੇਰਾ ਸ਼ੁਭ ਸਿੱਖ ਕਹਾਉਂਦਾ ਹੈ, ਉਹ ਅੰਮ੍ਰਿਤ ਛਕ ਕੇ ਸ਼ੁਭ ਕਰਮਾਂ ਦੀ ਕਮਾਈ ਕਮਾਉਂਦਾ ਹੈ, ਪਿਛਲੇ ਪਾਪ ਸਾਰੇ ਦੂਰ ਹੋ ਜਾਣਗੇ, ਜਦ ਵੀ ਗੁਰੂ ਜੀ ਸ਼ਰਨ ਵਿਚ ਪੈ ਜਾਵੇਗਾ॥੨੮॥

ਅਸੁਰ ਭੂਤ ਕੀ ਸੇਵਾ ਤਜੈ। ਪਾਹਨ ਕੀ ਪੂਜਾ ਨਹਿੰ ਜਜੈ।
ਪਾਹਨ ਪੂਜਾ ਕਲਿਕਾ ਭਾਉ। ਮੜੀ ਮਸਾਣੀ ਝੂਠ ਸੁਆਉ॥ ੨੯॥

ਦੈਂਤਾਂ ਅਤੇ ਭੂਤਾਂ ਦੀ ਸੇਵਾ ਛੱਡੇ, ਪੱਥਰਾਂ ਦੀ ਪੂਜਾ ਨਾ ਕਰੇ। ਪੱਥਰਾਂ ਦੀ ਪੂਜਾ ਦਾ ਪ੍ਰਚਾਰ ਨਾ ਕਰੇ। ਮੜ੍ਹੀ ਤੇ ਮਸਾਣਾਂ ਦੀ ਪੂਜਾ ਝੂਠੇ ਪ੍ਰਯੋਜਨ ਹਨ॥੨੯॥

ਡਿੰਭ ਕਰਹਿ ਮੂੰਦਹਿ ਜੇ ਨਾਕ। ਜਪਨੀ ਫੇਰੈ ਬਡਾ ਨਪਾਕ।
ਜਿਨਕੇ ਭਾਉ ਨ ਅੰਤਰ ਫੁਰਾ। ਕਿਉਂ ਮੂਰਖ ਤੀਰਥ ਭ੍ਰਮਿ ਫਿਰਾ॥ ੩੦॥

ਪਖੰਡ ਕਰਕੇ ਜਿਹੜਾ ਨੱਕ ਬੰਦ ਕਰਦਾ ਹੈ ਤੇ ਜਪ ਮਾਲਾ ਫੇਰਦਾ ਹੈ, ਉਹ ਵੱਡਾ ਅਪਵਿੱਤਰ ਹੈ। ਜਿਨ੍ਹਾਂ ਦੇ ਅੰਦਰ ਪ੍ਰੇਮ ਨਹੀਂ ਜਾਗਿਆ ਹੈ ਉਹ ਮੂਰਖ ਫਿਰ ਤੀਰਥਾਂ 'ਤੇ ਕਿਉਂ ਭਟਕਦੇ ਫਿਰਦੇ ਹਨ॥੩੦॥

ਕੀਰਤਨ ਭਜਨ ਗੰਗ ਜਲ ਧਾਰ। ਸੋਈ ਮੁਕਤਿ ਜੁ ਭਜੈ ਮੁਰਾਰੁ'।
ਇਮ ਸਿੱਖਨਿ ਸੌਂ ਪ੍ਰਥਮ ਪ੍ਰਸੰਗ। ਕਰਜੋ ਸੁਨਾਵਨ ਚਿਤ ਹਿਤ ਸੰਗ॥ ੩੧॥

ਕੀਰਤਨ ਭਜਨ ਇਹੀ ਗੰਗਾ ਦੀ ਜਲਧਾਰਾ ਹੈ। ਜਿਹੜਾ ਪ੍ਰਭੂ ਦਾ ਸਿਮਰਨ ਕਰਦਾ ਹੈ, ਉਹੀ ਮੁਕਤੀ ਪ੍ਰਾਪਤ ਕਰਦਾ ਹੈ।'' ਇਸ ਪ੍ਰਕਾਰ ਸਿੱਖਾਂ ਨੂੰ ਇਕ ਪਹਿਲਾ ਹੋਇਆ ਪ੍ਰਸੰਗ ਬੜੇ ਪਿਆਰ ਨਾਲ ਸੁਣਾਇਆ॥੩੧॥

ਦੋਹਰਾ- 'ਦੀਪ ਸਿੰਘ ਹੁਇ ਅਵਤਰੈ ਕੂੜੇ ਕਰਸੀ ਰਾਸ।
ਸਿੱਖ ਹਮਾਰੇ ਅਮਰ ਸਦ ਤਿਨ ਕੀ ਕਰੀ ਪ੍ਰਕਾਸ਼'॥ ੩੨॥

''ਦੀਪ ਸਿੰਘ ਦਾ ਅਵਤਾਰ ਹੋਵੇਗਾ ਜਿਹੜਾ ਸਾਰਿਆਂ ਮਜ਼ਹਬਾਂ ਨੂੰ ਕੂੜਾ ਕਰੇਗਾ। ਸਾਡੇ ਸਿੱਖ ਸਦਾ ਅਮਰ ਰਹਿਣਗੇ, ਇਨ੍ਹਾਂ ਦਾ ਉਹ ਪ੍ਰਕਾਸ਼ ਕਰੇਗਾ''॥ ੩੨॥

**ਏਕ ਬੇਰ ਸਤਿਗੁਰ ਕਹਜੋ 'ਕਲਿ ਮਹਿਂ ਸਿੱਖੀ ਮੋਰ।**
**ਧਰਮ ਕਮਾਵੈ ਬਚੈ ਸੋ ਸਿਦਕ ਬਿਨਾਂ ਸਭਿ ਖੋਰ॥ ੩੩॥**

ਇਕ ਵਾਰ ਸਤਿਗੁਰੂ ਜੀ ਨੇ ਕਿਹਾ, "ਕਲਿਜੁਗ ਵਿਚ ਮੇਰੀ ਸਿੱਖੀ ਦਾ ਪ੍ਰਭਾਵ ਹੋਵੇਗਾ। ਜਿਹੜਾ ਧਰਮ ਦੀ ਕਮਾਈ ਕਰੇਗਾ ਉਹ ਬਚ ਜਾਵੇਗਾ, ਬਾਕੀ ਸਿਦਕ ਬਗੈਰ ਖੋਰੀ ਵਾਂਗ ਸਭ ਤੁੱਛ ਵਿਖਾਈ ਦੇਣਗੇ॥੩੩॥

**ਭੰਗਾਣੀ ਕੇ ਖੇਤ ਮਹਿਂ ਜੂਝੇ ਸਿਖ ਬਹੁ ਤਾਂਹਿ।**
**ਸੁਖ ਭੋਗੇ ਆਨੰਦਪੁਰਿ ਮਾਖੋਵਾਲ ਕਿ ਮਾਂਹਿ॥ ੩੪॥**

ਭੰਗਾਣੀ ਦੇ ਰਣਖੇਤਰ ਵਿਚ ਬਹੁਤ ਸਿੱਖ ਓਥੇ ਹੀ ਲੜਦੇ ਸ਼ਹੀਦ ਹੋ ਗਏ ਸਨ। ਉਥੋਂ ਆ ਕੇ ਅਸੀਂ ਫਿਰ ਮਾਖੋਵਾਲ ਆਨੰਦਪੁਰ ਵਿਚ ਬਹੁਤ ਸੁਖ ਭੋਗੇ॥੩੪॥

**ਭਯੋ ਯੁੱਧ ਨਾਦੌਣ ਮਹਿਂ ਗਏ ਪਹਾੜੀ ਭਾਜ।**
**ਆਏ ਤੁਰਕ ਲਹੌਰ ਤੇ ਨੁਰੰਗ ਗੁਲਾਮੀ ਪਾਗ॥ ੩੫॥**

ਇਸ ਤੋਂ ਬਾਅਦ ਨਦੌਣ ਵਿਚ ਯੁੱਧ ਹੋਇਆ, ਜਿਸ ਵਿਚ ਪਹਾੜੀਏ ਭਾਵ ਅਲਫ਼ ਖਾਂ ਤੇ ਉਸ ਦੇ ਨਾਲ ਆਏ ਕਾਂਗੜੇ ਤੇ ਜੰਮੂ ਦੇ ਪਹਾੜੀਏ ਭੱਜ ਗਏ। ਇਸ ਤੋਂ ਬਾਅਦ ਲਾਹੌਰ ਤੋਂ ਤੁਰਕ ਆਏ ਜਿਹੜੇ ਔਰੰਗਜ਼ੇਬ ਦੀ ਗੁਲਾਮੀ ਵਿਚ ਰਚੇ ਹੋਏ ਸਨ। ਇਹ ਮੁਰਾਦ ਹੁਸੈਨੀ ਦੇ ਹਮਲੇ ਤੋਂ ਹੈ॥੩੫॥

**ਰਾਜੇ ਫੂਟੇ ਆਪ ਮਹਿਂ ਮਰਜੋ ਤੁਰਕ ਸਰਦਾਰ।**
**ਹਮੈ ਬਚਾਯੋ ਹਾਥ ਦੈ ਸੋ ਮਾਰੇ ਕਰਤਾਰ॥ ੩੬॥**

ਪਹਾੜੀ ਰਾਜਿਆਂ ਵਿਚ ਆਪਸ ਵਿਚ ਫੁੱਟ ਪੈ ਗਈ ਤੇ ਤੁਰਕਾਂ ਦਾ ਸਰਦਾਰ ਹੁਸੈਨੀ ਮਾਰਿਆ ਗਿਆ। ਸਾਨੂੰ ਹੱਥ ਦੇ ਕੇ ਪ੍ਰਭੂ ਨੇ ਬਚਾ ਲਿਆ ਤੇ ਤੁਰਕ ਹੁਸੈਨੀ ਨੂੰ ਮਰਵਾ ਦਿੱਤਾ॥੩੬॥

**ਲਖਣਉਤੀ ਕੇ ਗੁੰਮ ਪੁਰਿ ਪਏ ਜੁੱਧ ਸਭਿ ਸੁੱਧ।**
**ਦਿੱਲੀ ਪਤਿ ਕੀ ਫੌਜ ਚੜਿ ਮਾਰੇ ਤੁਰਕਨਿ ਬ੍ਰਿੱਧ॥ ੩੭॥**

ਲਖਨੌ ਤੇ ਅਗਮਪੁਰ ਵਿਚ ਬੜੇ ਵੱਡੇ ਯੁੱਧ ਹੋਏ ਸਨ, ਜਿਸ ਬਾਰੇ ਸਾਰੇ ਜਾਣਦੇ ਹਨ। ਦਿੱਲੀ ਦੇ ਬਾਦਸ਼ਾਹ ਦੀ ਫੌਜ ਨੇ ਚੜ੍ਹਾਈ ਕੀਤੀ ਸੀ, ਜਿਸ ਵਿਚੋਂ ਬਹੁਤ ਤੁਰਕਾਂ ਨੂੰ ਮਾਰ ਦਿੱਤਾ ਸੀ॥੩੭॥

**ਬਡੇ ਜੁੱਧ ਕਰਿ ਖਾਲਸਾ ਜੀਤੇ ਸ਼ੱਤ੍ਰੂ ਉਦਾਰ।**
**ਜੀਤ ਖਾਲਸਾ ਕੁਲ ਨਾਸ਼ ਕਰਿ ਸੀਸ ਦਿਏ ਧ੍ਰਮਕਾਰ॥੩੮॥**

ਵੱਡਾ ਯੁੱਧ ਕਰਕੇ ਖਾਲਸੇ ਨੇ ਜਿੱਤ ਪ੍ਰਾਪਤ ਕੀਤੀ ਸੀ, ਸਾਰੇ ਵੈਰੀ ਨਾਸ਼ ਕੀਤੇ ਤੇ ਧਰਮ ਵਾਸਤੇ ਸੀਸ ਦਿੱਤੇ॥੩੮॥

**ਅਬਿ ਭੀ ਮਲੇਛੀ ਬਹੁ ਵਧੀ ਸਿੰਘ ਖਪਾਵੈਂ ਬੀਰ।**
**ਮੇਰੀ ਸਿੱਖਜਾ ਸੱਤਿ ਲਖਿ ਨਾਂਹਿ ਭੁਲਾਵਹੁ ਧੀਰ!॥ ੩੯॥**

ਹੁਣ ਵੀ ਮਲੇਛੀ ਬਹੁਤ ਵੱਧੀ ਹੈ, ਸਿੰਘ ਇਨ੍ਹਾਂ ਦੇ ਸੂਰਬੀਰਾਂ ਨੂੰ ਮਾਰ ਦੇਣਗੇ। ਹੇ ਬੁੱਧੀਮਾਨੋ! ਮੇਰੀ ਸਿੱਖਿਆ ਸੱਚ ਜਾਣੋ, ਹੇ ਧੀਰਜਵਾਨੋ! ਇਸ ਨੂੰ ਭੁਲਾਵੋ ਨਹੀ ॥੩੯॥

**ਸਿੱਖ ਹਮਾਰੇ ਹੋਹਿੰਗੇ ਘਰਿ ਘਰਿ ਹੁਇਗਾ ਰਾਜ।**
**ਤਾਂ ਪੀਛੇ ਇਕ ਸਿੱਖ ਮਮ ਧਰੇ ਪੰਥ ਕੀ ਲਾਜ॥ ੪੦॥**

ਸਾਡੇ ਸਿੱਖ ਹੋਣਗੇ, ਜਿਨ੍ਹਾਂ ਦਾ ਘਰ-ਘਰ ਰਾਜ ਹੋਵੇਗਾ। ਬਾਅਦ ਵਿਚ ਇਕ ਮੇਰਾ ਸਿੱਖ (ਭਾਵ ਮਹਾਰਾਜਾ ਰਣਜੀਤ ਸਿੰਘ) ਪੰਥ ਦੀ ਲਾਜ ਧਾਰਨ ਕਰੇਗਾ॥੪੦॥

ਬਹੁਤ ਬਰਖ ਬੀਤਹਿ ਲਰਤਿ ਸਭਿ ਸਿੱਖਨ ਕੋ ਭੂਪ।
ਤੇਜਵਾਨ ਰਾਜੇ ਅਧਿਕ ਹੁਵੈਂ ਖਾਲਸਾ ਰੂਪ॥ ੪੧॥

ਜਦ ਲੜਦਿਆਂ ਬਹੁਤ ਸਾਲ ਬੀਤ ਜਾਣਗੇ ਤਾਂ ਉਹ ਸਾਰੇ ਸਿੱਖਾਂ ਦਾ ਰਾਜਾ ਹੋ ਜਾਵੇਗਾ। ਖਾਲਸਾ ਰੂਪ ਵਾਲੇ ਹੋਰ ਰਾਜੇ ਵੀ ਬੜੇ ਤੇਜਵਾਨ ਹੋਣਗੇ॥੪੧॥

ਫਿਰ ਪੀਛੇ ਬਹੁ ਦਿਨੋ ਤੇ ਰਾਜ ਖਾਲਸਾ ਠਹਿਰ।
ਪਸ਼ਚਮ ਜੀਤੇ ਪਰਬਤੀ ਪੁਨ ਕਸ਼ਮੀਰ ਜੁ ਸ਼ਹਿਰ॥ ੪੨॥

ਫਿਰ ਬਾਅਦ ਵਿਚ ਬਹੁਤ ਦਿਨਾਂ ਤੱਕ ਖਾਲਸੇ ਦਾ ਰਾਜ ਠਹਿਰ ਜਾਵੇਗਾ। ਸਰਹੱਦੀ ਪੱਛਮੀ ਇਲਾਕੇ, ਪਹਾੜ ਤੇ ਕਸ਼ਮੀਰ ਨੂੰ ਜਿੱਤ ਲੈਣਗੇ॥੪੨॥

ਹੁਕਮੀ ਸਿਖ ਅਰ ਪਰਬਤੀ ਕਰੈ ਖਾਲਸਾ ਦ੍ਰੋਹ।
ਮਾਰ ਮਾਰ ਕਰਿ ਮਰੈਗੋ ਜਯੋਂ ਓਲੇ ਕੋ ਬੋਹ॥ ੪੩॥

ਮੇਰੇ ਇਕ ਪਹਾੜੀ ਸਿੱਖ, ਜਿਸ ਨੂੰ ਹੁਕਮ ਹਾਸਲ ਪ੍ਰਾਪਤ ਹੋਵੇਗਾ, ਉਸ ਨਾਲ ਖਾਲਸਾ ਬਹੁਤ ਵੈਰ ਕਰੇਗਾ। ਐਸਾ ਖਾਲਸਾ ਬਾਅਦ ਵਿਚ ਮਾਰ ਖਾ-ਖਾ ਕੇ ਮਰੇਗਾ ਤੇ ਗੜਿਆਂ ਦੇ ਢੇਰ ਵਾਂਗ ਗਲ ਜਾਵੇਗਾ॥੪੩॥

ਜਿਉਂ ਹੀਰਾ ਨੂਤਨ ਮੁਕਤਿ ਲਸੈ ਦੀਪ ਕੀ ਕ੍ਰਾਂਤ।
ਕੂਟ ਅਰਥ ਸਿੱਖਨਿ ਵਰਜ ਆਪ ਆਪ ਮੈਂ ਸ਼ਾਂਤ'॥ ੪੪॥

ਜਿਵੇਂ ਅਨੂਠਾ ਹੀਰਾ ਦੀਵੇ ਦੀ ਰੋਸ਼ਨੀ ਵਾਂਗ ਚਮਕਦਾ ਹੈ 'ਇਸ ਦ੍ਰਿਸ਼ਟ ਕੂਟ ਦਾ ਅਰਥ ਪੁੱਛੋ ਨਾ' ਇਹ ਵਰਜਿਆ ਸਿੱਖਾਂ ਨੂੰ ਤੇ ਕਿਹਾ ਕਿ ਆਪਣੇ ਆਪ ਵਿਚ ਸ਼ਾਂਤ ਰਹੋ''॥੪੪॥

*ਨੋਟ : ਅਰਥ ਵਿਚ ਗੁਪਤ ਅਰਥ ਹੈ ਕਿ ਇਕ ਹੁਕਮ ਹਾਸਲ ਕਰਨ ਵਾਲੇ ਪਹਾੜੀਏ ਨਾਲ ਖਾਲਸਾ ਵੈਰ ਕਰੇਗਾ। ਇਹ ਨਵੇਂ ਮੋਤੀ ਵਾਂਗ ਹੀਰਾ ਚਮਕੇਗਾ, ਜਿਵੇਂ ਦੀਵੇ ਦੀ ਲਾਟ ਹੁੰਦੀ ਹੈ। ਭਾਵ ਡੋਗਰਿਆਂ ਨਾਲ ਵੈਰ ਰੱਖਦਾ ਖਾਲਸਾ ਆਪਸ ਵਿਚ ਲੜ ਮਰੇਗਾ, ਤਦ ਦਲੀਪ ਸਿੰਘ ਦੀ ਥਾਂ ਧਿਆਨ ਸਿੰਘ ਦਾ ਪੁੱਤਰ ਹੀਰਾ ਸਿੰਘ ਚਮਕੇਗਾ ਤੇ ਰਣਜੀਤ ਸਿੰਘ ਦੇ ਤਖ਼ਤ 'ਤੇ ਬੈਠ ਕੇ ਰਾਜ ਕਰੇਗਾ।*

*ਚੌਪਈ-* ਭਾਖੈ ਰਾਮਕੁਇਰ ਕਥ ਭਾਈ। ਦ੍ਰਿਸ਼ਟ ਕੂਟ ਜਬਿ ਸ੍ਰੀ ਮੁਖ ਗਾਈ।
ਮੈਂ ਤਬਿ ਭਾਖਯੋ ਪੰਥ ਮਝਾਰੀ। 'ਹੋਇ ਖਾਲਸੇ ਮਹਿਂ ਅਵਤਾਰੀ'॥੪੫॥

ਭਾਈ ਰਾਮ ਕੁਇਰ ਜੀ ਕਥਾ ਕਹਿੰਦੇ ਹਨ, ਕਿ ਜਦ ਗੁਰੂ ਜੀ ਨੇ ਦ੍ਰਿਸ਼ਟ ਕੂਟ ਆਪਣੇ ਮੁਖ ਤੋਂ ਕਹੀ, ਤਦ ਮੈਂ ਪੰਥ ਵਿਚ ਕਿਹਾ, ''ਖਾਲਸੇ ਵਿਚ ਅਵਤਾਰ ਹੋਵੇਗਾ''॥੪੫॥

ਇਤਨੀ ਕਹਿ ਕਰਿ ਬੋਲੈ ਨਾਂਹੀ। ਪਰਚੇ ਸ਼ਸਤ੍ਰ ਬਿਲੋਕਨਿ ਮਾਂਹੀ।
ਆਲਮ ਸਿੰਘ ਕੀ ਦਿਸ਼ ਤਬਿ ਹੇਰਿ। ਚਾਰ ਘਰੀ ਮਹਿਂ ਬੋਲੇ ਫੇਰ॥੪੬॥

ਏਨਾ ਕਹਿ ਕੇ ਫਿਰ ਨਹੀਂ ਬੋਲੇ ਤੇ ਸ਼ਸਤਰ ਵੇਖਣ ਵਿਚ ਲੱਗ ਗਏ। ਫਿਰ ਆਲਮ ਸਿੰਘ ਵਲ ਵੇਖਿਆ। ਚਾਰ ਘੜੀਆਂ ਬਾਅਦ ਫੇਰ ਬੋਲੇ॥੪੬॥

*ਦੋਹਰਾ-* ਸ੍ਰੀ ਮੁਖਿ ਤੇ ਮੁਸਕਾਇ ਕਹਿ ਕਰੁਨਾ ਦ੍ਰਿਸ਼ਟਿ ਨਿਹਾਰਿ।
'ਆਲਮ ਸਿੰਘ! ਰੰਘੜ ਬਡਾ ਤੂੰ ਹਮ ਪਿਖਯੋ ਬਿਚਾਰ'॥ ੪੭॥

ਸਤਿਗੁਰੂ ਜੀ ਫਿਰ ਮੁਸਕਰਾਏ ਤੇ ਕ੍ਰਿਪਾ-ਦ੍ਰਿਸ਼ਟੀ ਨਾਲ ਸਭ ਨੂੰ ਵੇਖਿਆ। ਤੇ ਕਿਹਾ, "ਹੇ ਆਲਮ ਸਿੰਘ! ਅਸੀਂ ਵਿਚਾਰ ਕੇ ਵੇਖਿਆ ਹੈ ਤੂੰ ਵੱਡਾ ਰੰਘੜ ਹੈਂ" ॥੪੭॥

ਕਹਿ ਅਲਾਮ ਸਿੰਘ ਜੋਰਿ ਕਰ 'ਮੈਂ ਸਿਖ ਰਾਵਰ ਕੇਰ।
ਜਾਨਹੁ ਅਪਨੋ ਦਾਸ ਮੁਝ ਰਖੋਂ ਭਰੋਸ ਬਡੇਰ'॥ ੪੮ ॥

ਆਲਮ ਸਿੰਘ ਨੇ ਹੱਥ ਜੋੜ ਕੇ ਕਿਹਾ, "ਮੈਂ ਆਪ ਜੀ ਦਾ ਸਿੱਖ ਹਾਂ। ਆਪਣਾ ਦਾਸ ਜਾਣ ਕੇ, ਮੇਰੇ ਉੱਤੇ ਵੱਡਾ ਭਰੋਸਾ ਰੱਖੋ" ॥੪੮॥

*ਚੌਪਈ-* ਕਹਜੋ 'ਲੋਹ ਕੋ ਕਾਟਹਿ ਲੋਹਾ। ਰੰਘੜ ਕੋ ਰੰਘੜ ਹਤਿ ਰੋਹਾ।
ਜਨਮ ਫੇਰ ਰੰਘੜ ਘਰ ਧਰੇ। ਰਾਜੇ ਸਭਿ ਮੌਜੂਦ ਤੁਵ ਕਰੇ॥ ੩੯ ॥

ਸਤਿਗੁਰੂ ਜੀ ਨੇ ਕਿਹਾ, "ਲੋਹੇ ਨੂੰ ਲੋਹਾ ਕੱਟਦਾ ਹੈ, ਰੰਘੜ ਨੂੰ ਰੰਘੜ ਕ੍ਰੋਧ ਧਾਰ ਕੇ ਮਾਰਦਾ ਹੈ। ਫੇਰ ਰੰਘੜ ਦੇ ਘਰ ਜਨਮ ਲਵੇਂਗਾ, ਸਾਰੇ ਰਾਜੇ ਤੇਰੇ ਅਧੀਨ ਕੀਤੇ ਹਨ॥੩੯॥

ਦਿਯੋ ਰਾਜ ਤੋਕਹੁ ਹਮ ਸਾਰਾ। ਸਿੱਖੀ ਅਰਧ ਦਈ ਹਿਤ ਧਾਰਾ'।
ਆਲਮ ਸਿੰਘ ਬੰਦਿ ਕਰ ਦੋਇ। ਕਹਜੋ ਕਿ 'ਦਰਸ਼ਨ ਭੀ ਤੁਮ ਹੋਇ' ॥੫੦॥

ਤੈਨੂੰ ਅਸੀਂ ਸਾਰਾ ਰਾਜ ਦਿੱਤਾ ਤੇ ਹਿੱਤ ਧਾਰ ਕੇ ਤੈਨੂੰ ਅੱਧੀ ਸਿੱਖੀ ਦਿੱਤੀ।" ਆਲਮ ਸਿੰਘ ਨੇ ਦੋਵੇਂ ਹੱਥ ਜੋੜ ਕੇ ਕਿਹਾ, "ਤੁਹਾਡੇ ਦਰਸ਼ਨ ਵੀ ਹੋਣੇ ਚਾਹੀਦੇ ਹਨ" ॥੫੦॥

*ਦੋਹਰਾ-* ਕਹਜੋ ਗੁਰੂ 'ਹਮ ਭੀ ਰਖਹਿਂ ਹ੍ਰਿਦੇ ਭਾਵਨੀ ਸੋਇ।
ਸ੍ਰੀ ਅੰਮ੍ਰਿਤਸਰ ਪਹੁਂਚਿਬੇ ਰਾਮ ਸਰੋਵਰ ਜੋਇ॥ ੫੧ ॥

ਸਤਿਗੁਰੂ ਜੀ ਨੇ ਕਿਹਾ, "ਅਸੀਂ ਵੀ ਮੁੜ ਕੇ ਆਉਣ ਦੀ ਭਾਵਨਾ ਰੱਖਦੇ ਹਾਂ। ਅੰਮ੍ਰਿਤਸਰ ਪਹੁੰਚਾਂਗੇ ਜਿੱਥੇ ਰਾਮਸਰ ਹੈ॥੫੧॥

*ਚੌਪਈ-* ਬੇਰ ਗਜਾਰਵੀਂ ਹਮ ਚਲਿ ਆਵਹਿ। ਜਿਸ ਤੇ ਕੋਇ ਨ ਹਮ ਲਖਿ ਪਾਵਹਿ।
ਪੰਥ ਖਾਲਸਾ ਖੇਤੀ ਮੇਰੀ। ਕਰੌਂ ਸੰਭਾਲਨਿ ਮੈਂ ਤਿਸ ਬੇਰੀ॥ ੫੨ ॥

ਗਿਆਰ੍ਹਵੀਂ ਵਾਰ ਅਸੀਂ ਚੱਲ ਕੇ ਆਵਾਂਗੇ, ਜਿਸ ਕਰਕੇ ਕੋਈ ਵੀ ਪਛਾਣ ਨਹੀਂ ਸਕੇਗਾ। ਪੰਥ ਖਾਲਸਾ ਮੇਰੀ ਖੇਤੀ ਹੈ, ਉਸ ਸਮੇਂ ਮੈਂ ਆਪ ਸਭ ਦੀ ਸੰਭਾਲ ਕਰਾਂਗਾ॥੫੨॥

*ਦੋਹਰਾ-* ਵਧਹਿ ਰਾਜ ਛਿਤ ਸਿੰਘ ਗਨ ਉੱਮਤ ਹੋਇ ਬਿਨਾਸ।
ਠੇਡੇ ਖਾਵੈ ਖਾਲਸਾ ਮੋਹਿ ਸੰਭਾਲੈ ਸਾਸ॥ ੫੩ ॥

ਭੂਮੀ ਰਾਜ ਵਧੇਗਾ ਪਰ ਬਹੁਤ ਸਿੰਘਾਂ ਸਮੇਤ ਸਾਜ਼ੋ-ਸਾਮਾਨ ਨਾਸ਼ ਹੋ ਜਾਵੇਗਾ। ਖਾਲਸਾ ਠੇਡੇ ਖਾਵੇਗਾ ਤੇ ਮੈਨੂੰ ਸਵਾਸ-ਸਵਾਸ ਸੰਭਾਲੇਗਾ॥੫੩॥

ਉਤਰੋਂਗਾ ਮੈਂ ਤਬੀ ਦਿਨ ਜਾ ਦਿਨ ਮੁਕਤੇ ਸਿੰਘ।
ਭੂੜ ਗੂੜ ਅਰ ਮੂੜ ਨ੍ਰਿਪ ਜਾਇ ਖਪੈਂਗੇ ਪਿੰਘ॥ ੫੪ ॥

ਉਸ ਦਿਨ ਮੈਂ ਉਤਰਾਂਗਾ ਜਿਸ ਦਿਨ ਮੁਕਤ ਸਿੰਘ ਤੇ ਭੂੜ ਮੂਰਖ ਅਤੇ ਕਪਟੀ ਰਾਜੇ ਜੰਗ ਵਿਚ ਕਮਜ਼ੋਰ ਹੋ ਕੇ ਖੱਪ ਜਾਣਗੇ॥੫੪॥

ਸਭੈ ਸਿਰੰਦੀ ਨਾਸ਼ ਹੁਇੰ ਕੁਲ ਮੇਰੀ ਹੁਇ ਨਾਸ਼।
ਜਿਉਂ ਜਾਦਵ ਲੈ ਗੇ ਕ੍ਰਿਸ਼ਨ ਕਾਟੋਂ ਕੁਲ ਜਿਮ ਘਾਸ॥੫੫॥

ਸਿਰਹੰਦ ਦੇ ਵਾਸੀ ਸਾਰੇ ਤੁਰਕ ਨਾਸ਼ ਹੋ ਜਾਣਗੇ ਤੇ ਮੇਰੀ ਕੁਲ ਵੀ ਨਾਸ਼ ਹੋ ਜਾਵੇਗੀ। ਜਿਵੇਂ ਯਾਦਵਾਂ ਨੂੰ ਕ੍ਰਿਸ਼ਨ ਜੀ ਲੈ ਗਏ ਸਨ ਤੇ ਕੁਲ ਨੂੰ ਘਾਹ ਨਾਲ ਲੜਾ-ਲੜਾ ਕੇ ਕਟਵਾ ਦਿੱਤਾ ਸੀ॥੫੫॥

ਪੰਚ ਸਿੱਖ ਸਰਦਾਰ ਮਮ ਕੀਨੇ ਕੂਟ ਬਖਾਨ।
ਇਨ ਕੋ ਅਰਥ ਨ ਬੂਝੀਓ ਮਮ ਹਮ ਸੁਤ ਕਾ ਆਨ' ॥੫੬॥

ਪੰਜ ਸਿੰਘ ਮੇਰੇ ਸਰਦਾਰ ਹੋਣਗੇ, ਇਹ ਮੈਂ ਬੁਝਾਰਤ ਕਹੀ ਹੈ। ਇਸ ਦੇ ਅਰਥ ਨਾ ਪੁੱਛਣਾ, ਤੁਹਾਨੂੰ ਮੇਰੀ ਤੇ ਮੇਰੇ ਪੁੱਤਰਾਂ ਦੀ ਕਸਮ ਹੈ" ॥੫੬॥

ਇਤਨੀ ਕਹਿ ਸੀ ਪ੍ਰਭੁ ਉਠੇ ਪਰਚੇ ਪਿਖਿਨਿ ਤੁਰੰਗ।
ਗਿਨੇ ਤਬੇਲੇ ਮਹਿਂ ਸਕਲ ਖੁਸ਼ੀ ਭਏ ਮੁਦ ਸੰਗ॥ ੫੭॥

ਏਨਾ ਕਹਿ ਕੇ ਸਤਿਗੁਰੂ ਜੀ ਫਿਰ ਉੱਠ ਪਏ ਤੇ ਘੋੜਿਆਂ ਨੂੰ ਵੇਖਣ ਲੱਗੇ। ਤਬੇਲੇ ਵਿਚ ਬੰਨ੍ਹੇ ਸਾਰੇ ਘੋੜਿਆਂ ਨੂੰ ਗਿਣਿਆ ਤੇ ਅਨੰਦ ਸਹਿਤ ਬਹੁਤ ਪ੍ਰਸੰਨ ਹੋਏ॥੫੭॥

ਪੁਨ ਸ੍ਰੀ ਗੁਰ ਲੰਗਰ ਗਏ ਛੱਕਜ ਛਕਾਇ ਪ੍ਰਸਾਦਿ।
ਲੇਟੇ ਪੁਨਾ ਪ੍ਰਯੰਕ ਪਰ ਸਿੰਘ ਧਰੇ ਅਹਿਲਾਦ॥ ੫੮॥

ਫਿਰ ਗੁਰੂ ਜੀ ਲੰਗਰ ਵਿਚ ਗਏ ਤੇ ਪ੍ਰਸ਼ਾਦਿ ਛਕਿਆ ਤੇ ਛਕਾਇਆ। ਫਿਰ ਆਪਣੇ ਪਲੰਘ ਉੱਤੇ ਲੇਟ ਗਏ ਤੇ ਸਾਰੇ ਸਿੰਘਾਂ ਨੇ ਅਨੰਦ ਧਾਰਨ ਕੀਤਾ॥੫੮॥

ਨਿਜ ਨਿਜ ਡੇਰੇ ਖਾਲਸਾ ਗਯੋ ਮਹਾਂ ਸੁਖ ਪਾਇ।
ਕਵਿ ਸੰਤੋਖ ਸਿੰਘ ਬੰਦਨਾ ਕਰੀ ਗੁਰਨਿ ਕੇ ਪਾਇ॥ ੫੯॥

ਆਪਣੇ-ਆਪਣੇ ਡੇਰਿਆਂ ਵਿਚ ਖਾਲਸਾ ਚਲੇ ਗਿਆ ਤੇ ਉਥੇ ਜਾ ਕੇ ਮਹਾਨ ਸੁਖ ਪਾਇਆ। ਕਵੀ ਸੰਤੋਖ ਸਿੰਘ ਨੇ ਗੁਰੂ ਸਾਹਿਬਾਨ ਦੇ ਚਰਨ ਕੰਵਲਾਂ 'ਤੇ ਬੰਦਨਾ ਕੀਤੀ॥੫੯॥

*ਪੰਜਵੀਂ ਰੁੱਤ ਦਾ ਉਣਤਾਲੀਵਾਂ ਅਧਿਆਇ ਸਮਾਪਤ ਹੋਇਆ॥੩੯॥*

## *ਅਧਿਆਇ ਚਾਲ੍ਹੀਵਾਂ*

*ਸੰਗਤ ਨੂੰ ਸ਼ਸਤਰ ਧਾਰਨ ਦਾ ਹੁਕਮ*

ਦੋਹਰਾ- ਇਕ ਦਿਨ ਬੈਠੇ ਸਭਾ ਮਹਿਂ ਸ੍ਰੀ ਗੋਬਿੰਦ ਸਿੰਘ ਰਾਇ।
ਖਿਰਜੋ ਖਾਲਸਾ ਚਹੁੰ ਦਿਸ਼ਨਿ ਯਥਾ ਕੁਬੇਰ ਸੁਹਾਇ॥ ੧॥

ਇਕ ਦਿਨ ਗੁਰੂ ਗੋਬਿੰਦ ਸਿੰਘ ਜੀ ਸਭਾ ਵਿਚ ਬੈਠੇ ਸਨ। ਚਾਰੇ ਪਾਸੇ ਖਾਲਸਾ ਬੈਠਾ ਸੀ ਤੇ ਗੁਰੂ ਜੀ ਵਿਚ ਬੈਠੇ ਕੁਬੇਰ ਵਾਂਗ ਸ਼ੋਭ ਰਹੇ ਸਨ॥੧॥

ਚੌਪਈ- ਸਿੱਖਨਿ ਕੋ ਉਪਦੇਸ਼ ਬਤਾਵਤਿ। ਜਿਨਤੇ ਜਨਮ ਮਰਣ ਛੁਟਿ ਜਾਵਤਿ।
'ਭ੍ਰਾਤਾ ਸਿੱਖਹੁ ! ਹਿਤ ਕੀ ਸੁਨਹੁ। ਸੱਤਿਨਾਮ ਸਤਿਗੁਰ ਨਿਤ ਭਨਹੁ ॥੨ ॥

ਸਿੱਖਾਂ ਨੂੰ ਉਪਦੇਸ਼ ਦਿੰਦੇ ਸਨ, ਜਿਨ੍ਹਾਂ ਉਪਦੇਸ਼ਾਂ ਨਾਲ ਜਨਮ ਮਰਨ ਖਤਮ ਹੋ ਜਾਂਦਾ ਹੈ। "ਹੇ ਸਿੱਖ ਭਰਾਵੋ ! ਆਪਣੇ ਹਿਤ ਦੀ ਗੱਲ ਸੁਣੋ, ਸਤਿਨਾਮ ਸਤਿਗੁਰੂ ਦਾ ਨਿੱਤ ਜਾਪ ਕਰੋ॥੨॥

ਜਿਨ ਤੇ ਪਾਇ ਪਰਮ ਸੁਖ ਥਿਰਹੁ। ਲਖ ਚਉਰਾਸੀ ਜੂਨ ਨ ਫਿਰਹੁ।
ਬਡੇ ਭਾਗ ਮਾਨੁਖ ਤਨ ਪਾਯੋ। ਹਾਨ ਲਾਭ ਜਿਸ ਮੈਂ ਦਰਸਾਯੋ॥ ੩ ॥

ਜਿਸ ਸਿਮਰਨ ਨਾਲ ਪਰਮ ਸੁਖ ਪ੍ਰਾਪਤ ਹੁੰਦਾ ਹੈ, ਫਿਰ ਚੌਰਾਸੀ ਲੱਖ ਜੂਨਾਂ ਵਿਚ ਨਹੀਂ ਆਉਣਾ ਪੈਂਦਾ ਹੈ। ਵੱਡੇ ਭਾਗਾਂ ਨਾਲ ਮਨੁੱਖਾ ਸਰੀਰ ਪਾਇਆ ਹੈ। ਹਾਣ ਲਾਭ ਦਾ ਜਿਸ ਜੂਨ ਨੂੰ ਧਾਰ ਕੇ ਪਤਾ ਲੱਗਾ ਹੈ॥੩॥

ਮਹਾਂ ਰਤਨ ਕੋ ਪਾਇ ਨ ਖੋਵਹੁ। ਰਹਿਨ ਸਥਿਰ ਨਹਿਂ ਨੀਕੇ ਜੋਵਹੁ।
ਸਿਮਰਨ ਸ੍ਰੀ ਸਤਿਗੁਰ ਸਤਿਨਾਮੂ। ਲਾਹਾ ਨਰ ਤਨ ਕੋ ਅਭਿਰਾਮੂ' ॥੪ ॥

ਇਸ ਮਹਾਨ ਰਤਨ ਮਨੁੱਖਾ ਜਨਮ ਨੂੰ ਪਾ ਕੇ ਫਿਰ ਨਾ ਗਵਾਵੋ, ਏਥੇ ਸਦਾ ਨਹੀਂ ਰਹਿਣਾ ਹੈ, ਚੰਗੀ ਤਰ੍ਹਾਂ ਸਮਝ ਲਵੋ। ਸ੍ਰੀ ਸਤਿਗੁਰੂ ਤੇ ਸਤਿਨਾਮ ਦਾ ਸਿਮਰਨ ਕਰੋ, ਮਨੁੱਖਾ ਸਰੀਰ ਦਾ ਇਹੋ ਹੀ ਮਨੋਹਰ ਲਾਹਾ ਹੈ" ॥੪॥

ਇਸ ਬਿਧਿ ਕਹਤਿ ਹੁਤੇ ਜਿਹ ਸਮੈਂ। ਇਕ ਸਿਖਨੀ ਆਈ ਕਿਯ ਨਮੈਂ।
ਥਿਰ ਸਮੀਪ ਹੁਇ ਲਾਗੀ ਰੋਵਨਿ। ਅੱਸ਼੍ਰੂਪਾਤ ਤੇ ਬਸਤ੍ਰ ਭਿਗੋਵਨਿ ॥੫ ॥

ਜਿਸ ਸਮੇਂ ਇਸ ਪ੍ਰਕਾਰ ਕਹਿ ਰਹੇ ਸਨ, ਇਕ ਸਿੱਖਣੀ ਨੇ ਆ ਕੇ ਨਮਸਕਾਰ ਕੀਤੀ। ਪਾਸ ਬੈਠ ਕੇ ਉਹ ਰੋਣ ਲੱਗ ਗਈ, ਅੱਥਰੂਆਂ ਨਾਲ ਕੱਪੜੇ ਭਿੱਜ ਰਹੇ ਸਨ॥੫॥

ਸ੍ਰੀ ਮੁਖ ਤੇ ਤਬਿ ਬੂਝਨ ਕਰੀ। 'ਕਿਉਂ ਬਿਰਲਾਪਤਿ ਕਜਾ ਦੁਖ ਭਰੀ ?'।
ਪੁਨ ਕਰ ਜੋਰਿ ਉਚਾਰਨਿ ਲਾਗੀ। 'ਸੁਨਹੁ ਗੁਰੂ ਜੀ ਮੈਂ ਦੁਖ ਪਾਗੀ ॥੬ ॥

ਸਤਿਗੁਰੂ ਜੀ ਨੇ ਫਿਰ ਮੁਖ ਤੋਂ ਪੁੱਛਿਆ, "ਕਿਉਂ ਵਿਰਲਾਪ ਕਰਦੀ ਹੈਂ, ਕਿਹੜੇ ਦੁੱਖ ਨਾਲ ਭਰੀ ਪਈ ਹੈਂ ?" ਫਿਰ ਉਹ ਹੱਥ ਜੋੜ ਕੇ ਬੋਲਣ ਲੱਗੀ, "ਹੇ ਗੁਰੂ ਜੀ ! ਸੁਣੋ, ਮੈਂ ਦੁੱਖਾਂ ਵਿਚ ਭਿੱਜੀ ਹੋਈ ਹਾਂ॥੬॥

ਮਮ ਭਰਤਾ ਦਰਸ਼ਨ ਹਿਤ ਆਯੋ। ਇਤ ਮਰਿ ਗਯੋ ਅਧਿਕ ਦੁਖ ਪਾਯੋ।
ਸਾਚੇ ਪਾਤਸ਼ਾਹੁ ਕਜਾ ਕਰੌਂ। ਮੈਂ ਪਰਦੇਸ਼ਨਿ ਅਬਿ ਕਿਤ ਥਿਰੌਂ॥ ੭॥

ਮੇਰਾ ਪਤੀ ਤੁਹਾਡੇ ਦਰਸ਼ਨ ਕਰਨ ਆਇਆ ਸੀ, ਏਥੇ ਹੀ ਮਰ ਗਿਆ ਹੈ, ਬਹੁਤ ਦੁੱਖ ਪਾਇਆ ਹੈ। ਹੇ ਸੱਚੇ ਪਾਤਿਸ਼ਾਹ ! ਮੈਂ ਹੁਣ ਕੀ ਕਰਾਂ, ਮੈਂ ਪ੍ਰਦੇਸਨ ਹੁਣ ਕਿੱਥੇ ਰਹਾਂ॥੭॥

ਨਗਰ ਜਲਾਲਾਵਾਦ ਸੁ ਦੂਰ। ਵਿਧਵਾ ਭਈ ਪਰਜੋ ਦੁਖ ਭੂਰ।
ਅਬਿ ਮੇਰਾ ਕੋਇ ਨ ਇਸ ਦੇਸ਼। ਇਸ ਪ੍ਰਕਾਰ ਕੋ ਪਰਜੋ ਕਲੇਸ਼' ॥ ੮ ॥

ਮੇਰਾ ਨਗਰ ਜਲਾਲਾਬਾਦ ਏਥੋਂ ਬਹੁਤ ਦੂਰ ਹੈ, ਵਿਧਵਾ ਹੋ ਗਈ ਹਾਂ ਵੱਡਾ ਭਾਰੀ ਦੁੱਖ ਆ ਪਿਆ ਹੈ। ਹੁਣ ਮੇਰਾ ਇਸ ਦੇਸ਼ ਵਿਚ ਕੋਈ ਨਹੀਂ ਹੈ, ਇਸ ਪ੍ਰਕਾਰ ਮੈਨੂੰ ਕਲੇਸ਼ ਆ ਪਿਆ ਹੈ" ॥੮॥

ਦੋਹਰਾ- ਹੂਆ ਬਚਨ ਤਬਿ 'ਸੰਗਤੀ! ਆਯੁਧ ਬਾਂਧਹੁ ਨਿੱਤ'।
ਸੁਣਿਆਂ ਮੰਨਿਆਂ ਬਾਕ ਤਿਨ ਸ਼ਸਤ੍ਰ ਸੰਗਤੀ ਮਿੱਤ॥ ੯॥

ਤਦ ਸਤਿਗੁਰੂ ਜੀ ਦਾ ਬਚਨ ਹੋਇਆ, "ਹੇ ਸੰਗਤ ! ਸਦਾ ਸ਼ਸਤਰ ਧਾਰਨ ਕਰੋ।" ਸੰਗਤ ਨੇ ਸਤਿਗੁਰੂ ਜੀ ਦਾ ਬਚਨ ਸੁਣਿਆ ਤੇ ਮੰਨਿਆ, ਫਿਰ ਉਨ੍ਹਾਂ ਨੇ ਸ਼ਸਤਰ ਮਿੱਤਰਾਂ ਵਾਂਗ ਆਪਣੇ ਪਾਸ ਰੱਖੇ॥੯॥

**ਲੜਤੀ ਸੰਗਤਿ ਗੁਰੂ ਕੀ ਸੁਨਿ ਪਿਖਿ ਸਤਿਗੁਰ ਦਜਾਲ।**
**ਵਾਰ ਭਗੌਤੀ ਪਠਨ ਕਰਿ, ਸੰਗਤਿ ਤੁਰਕਨਿ ਸਾਲ॥ ੧੦॥**

ਸਤਿਗੁਰੂ ਜੀ ਦਿਆਲ ਹੋਏ ਸੁਣ ਕੇ ਤੇ ਵੇਖ ਕੇ ਗੁਰੂ ਦੀ ਸੰਗਤ ਯੁੱਧ ਕਰਦੀ ਸੀ। ਭਗੌਤੀ ਦੀ ਵਾਰ ਦਾ ਪਾਠ ਕਰਦੀ ਹੈ ਤੇ ਤੁਰਕਾਂ ਨੂੰ ਸੱਲਦੀ ਹੈ॥੧੦॥

**ਸਿੱਖ ਬਡਾਈ ਕਰਤਿ ਆਪ ਸ਼ਸਤ੍ਰ ਕਰੈਂ ਬਹੁ ਜੁੱਧ।**
**ਤੁਰਕਨਿ ਸੋਂ ਵਧਤਾ ਗਯਾ ਸਭਿ ਸੰਗਤ ਕੋ ਕ੍ਰੁੱਧ॥ ੧੧॥**

ਸਿੱਖ ਆਪਣੇ ਸ਼ਸਤਰਾਂ ਦੀ ਵਡਿਆਈ ਕਰਦੇ ਤੇ ਸ਼ਸਤਰਾਂ ਨਾਲ ਬਹੁਤ ਯੁੱਧ ਕਰਦੇ ਸਨ। ਤੁਰਕਾਂ ਨਾਲ ਸਾਰੀ ਸੰਗਤ ਦਾ ਬਹੁਤ ਕਰੋਧ ਵਧਦਾ ਗਿਆ॥੧੧॥

**ਵਧਤੀ ਹੋਵੈ ਮਰੈ ਮਾਰ ਕਰੈ ਪਯਾਨਾ ਨਾਕ।**
**ਬਢਜੋ ਹੌਂਸਲਾ ਜਗਤ ਕੋ ਹੋਵਤਿ ਸਿਖ ਗੁਰ ਵਾਕ॥ ੧੨॥**

ਜਿੱਥੇ ਵੀ ਤੁਰਕਾਂ ਵਲੋਂ ਵਧੀਕੀ ਹੋਵੇ, ਸਿੱਖ ਮਰਨ ਮਾਰਨ ਨੂੰ ਜਾ ਪੈਣ ਜਾਂ ਜਿੱਤ ਪ੍ਰਾਪਤ ਕਰ ਲੈਂਦੇ ਸਨ, ਜਾਂ ਸ਼ਹੀਦ ਹੋ ਜਾਂਦੇ ਸਨ। ਗੁਰਵਾਕ ਮੰਨ ਕੇ ਸਿੱਖਾਂ ਦਾ ਹੌਂਸਲਾ ਵਧ ਗਿਆ॥੧੨॥

**ਪ੍ਰੀਤੋ ਪ੍ਰੀਤਾ ਮੀਤੋ ਮੀਤਾ ਲਗੇ ਹੋਨਿ ਤਬਿ ਲੋਗ।**
**ਭਲੇ ਬੁਰੇ ਬਿਦਤੈਂ ਦੁਰੈਂ, ਕਹੂੰ ਹਰਖ ਕਹੂੰ ਸੋਗ॥ ੧੩॥**

ਦੋਸਤ ਤੋਂ ਦੋਸਤ, ਮਿੱਤਰ ਤੋਂ ਮਿੱਤਰ, ਲੋਕ ਇਕ ਦੂਸਰੇ ਦੇ ਉਪਦੇਸ਼ ਨਾਲ ਸਿੱਖ ਹੋਣ ਲੱਗੇ। ਭਲੇ ਪ੍ਰਗਟ ਹੋਣ ਲੱਗੇ ਤੇ ਬੁਰੇ ਲੁਕਣ ਲੱਗ ਪਏ। ਕਿਤੇ ਅਨੰਦ ਛਾ ਗਿਆ, ਕਿਤੇ ਸੋਗ ਪਸਰ ਗਿਆ॥੧੩॥

**ਨਾਮ ਜਪੈਂ ਉਰ ਸਿਦਕ ਗੁਰ ਹੋਵੈ ਅਧਿਕ ਪ੍ਰਸਾਦਿ।**
**ਸ੍ਰੀ ਗੁਰ ਕੇ ਪਾਇਨ ਪਰੈਂ ਮੇਟੈਂ ਜਗਤ ਬਿਖਾਦ॥ ੧੪॥**

ਨਾਮ ਜਪਦੇ ਸਨ, ਹਿਰਦੇ ਵਿਚ ਗੁਰੂ ਜੀ ਦਾ ਸਿਦਕ ਧਾਰਨ ਕਰਦੇ ਸਨ ਤੇ ਬਹੁਤ ਪ੍ਰਸ਼ਾਦਿ ਤਿਆਰ ਹੁੰਦਾ ਸੀ। ਸ੍ਰੀ ਗੁਰੂ ਜੀ ਦੇ ਚਰਨਾਂ ਵਿਚ ਪੈ ਕੇ ਜਗਤ ਦੇ ਸਾਰੇ ਝਗੜੇ ਮਿਟਾ ਲੈਂਦੇ ਸਨ॥੧੪॥

**ਸਾਲਪੱਤ੍ਰ ਸਤਿਗੁਰੂ ਜੀ ਸਿੱਖਨਿ ਦੇਤਿ ਅਨਾਇ।**
**ਜ਼ਖਮ ਮਿਟੈ ਘਾਇਲ ਖਰੋ ਇਹ ਬਿਧਿ ਦਈ ਬਤਾਇ॥੧੫॥**

ਸਤਿਗੁਰੂ ਜੀ ਸਿੱਖਾਂ ਨੂੰ ਸਾਲ ਪੱਤਰ ਮੰਗਵਾ ਕੇ ਦਿੰਦੇ ਸਨ। ਜਿਸ ਨਾਲ ਜ਼ਖ਼ਮ ਮਿੱਟ ਜਾਂਦਾ ਸੀ ਤੇ ਬਹੁਤੇ ਘਾਇਲਾਂ ਨੂੰ ਵੀ ਇਸ ਵਿਧੀ ਰਾਹੀਂ ਆਰਾਮ ਆ ਜਾਂਦਾ ਸੀ॥੧੫॥

**ਸ਼ਾਹ ਸਿਕੰਦਰ ਗੁਰਮ ਕਾ ਆਯੋ ਵਿਚ ਪੰਜਾਬ।**
**ਤਿਨ ਘਰ ਇਲਮੀ ਤਬਕ ਕੋ ਤਾਲਬ ਕੀਨ ਸ਼ਿਤਾਬ॥੧੬॥**

ਸ਼ਾਹ ਸਿਕੰਦਰ ਨਾਮ ਦਾ ਇਕ ਗਰਮ ਦੇਸ਼ ਦਾ ਹਕੀਮ ਪੰਜਾਬ ਵਿਚ ਆਇਆ ਸੀ, ਉਸ ਦੇ ਪਾਸ ਚਿਕਤਸਾ ਦਾ ਇਲਮ ਸੀ, ਜਿਸ ਨੂੰ ਸਮਝਣ ਵਾਸਤੇ ਵਿਦਿਆਰਥੀਆਂ ਨੇ ਬਹੁਤ ਛੇਤੀ ਕੀਤੀ॥੧੬॥

**ਬਿੱਦਜਾ ਤਿਸ ਕੇ ਸਦਨ ਇਹ, ਬੀਤੇ ਬਰਖ ਪਚਾਸ।**
**ਲੁਦਕ ਨਗਰ ਮਹਿਂ ਬਾਸ ਹੈ, ਸੱਤ ਵਸਤ ਚਹਿ ਤਾਸ॥੧੭॥**

ਉਸ ਦੇ ਘਰ ਵਿਚ ਸਾਲ ਪੱਤਰ ਦੀ ਵਿੱਦਿਆ ਪਿਛਲੇ ਪੰਜਾਹ ਸਾਲਾਂ ਤੋਂ ਮੌਜੂਦ ਸੀ, ਉਹ ਲੁਧਿਆਣਾ ਸ਼ਹਿਰ ਵਿਚ ਰਹਿ ਰਿਹਾ ਸੀ ਤੇ ਉਸ ਨੂੰ ਸੱਤ ਵਸਤੂ ਭਾਵ ਪ੍ਰਮਾਰਥ ਪ੍ਰਾਪਤੀ ਦੀ ਲੋੜ ਸੀ॥੧੭॥

**ਰਹੀ ਬਰਖ ਬਯ ਮਿਲਜੋ ਤਬਿ ਸਰਰੁਵਾਲ ਕੇ ਸਾਥ।**
**ਬਰਖ ਰਹਜੋ ਮਰਨੇ ਸਮੈ ਦੀਨਸ ਬਿੱਦਜਾ ਪਾਥ॥ ੧੮॥**

ਜਦ ਉਸ ਦੀ ਉਮਰ ਇਕ ਸਾਲ ਰਹਿ ਗਈ ਤਾਂ ਉਹ ਰਵਾਲਸਰ 'ਤੇ ਗੁਰੂ ਜੀ ਨਾਲ ਆ ਮਿਲਿਆ, ਇਕ ਪੂਰਾ ਸਾਲ ਉਹ ਗੁਰੂ ਜੀ ਨਾਲ ਰਿਹਾ। ਮਰਨ ਵੇਲੇ ਉਸ ਨੇ ਇਸ ਵਿੱਦਿਆ ਦਾ ਭੇਦ ਦੱਸ ਦਿੱਤਾ॥੧੮॥

*ਨੋਟ : ਪਰ ਕਵੀ ਜੀ ਰਵਾਲਸਰ ਤੋਂ ਪਹਿਲੇ ਹੋਏ ਯੁੱਧਾਂ ਵਿਚ ਸਾਲ ਪੱਤਰ ਦੀ ਵਰਤੋਂ ਬਾਰੇ ਦੱਸ ਆਏ ਹਨ। ਇਸ ਬਾਰੇ ਚੌਥੀ ਰੁੱਤ ਦੇ ਅਧਿਆਇ ੧੬ ਅੰਕ ੨੬ ਅਤੇ ਅਧਿਆਇ ੧੯ ਦੇ ਅੰਕ ੮ ਤੋਂ ੧੦ ਤੱਕ ਵੇਖੋ। ਏਥੇ ਜਾਪਦਾ ਹੈ ਸਾਲ ਪੱਤਰ ਲਾਉਣ ਦੀ ਵਿਦਿਆ ਤੋਂ ਮੁਰਾਦ ਨਹੀਂ ਹੈ ਕਿਉਂਕਿ ਵਰਤਦੇ ਤਾਂ ਪਹਿਲਾਂ ਵੀ ਸਨ, ਪਰ ਸਾਲ ਪੱਤਰ ਨੂੰ ਕਿਸੇ ਖਾਸ ਵਿਧੀ ਨਾਲ ਲਾਉਣ ਤੋਂ ਮੁਰਾਦ ਜਾਪਦੀ ਹੈ। ਉਸ ਹਕੀਮ ਪਾਸ ਕੋਈ ਖਾਸ ਵਿਧੀ ਹੋਵੇਗੀ।*

**ਤਹਿਂ ਤੇ ਬਿੱਦਜਾ ਗੁਰੂ ਘਰਿ ਸਾਲਪੱਤ੍ਰ ਕੀ ਆਇ।**
**ਕੈਸੋ ਘਾਇਲ ਵਡੋ ਹੁਇ ਲਗੇ ਤਾਂਹਿ ਸੁਖ ਪਾਇ'॥ ੧੯॥**

ਉਸ ਤੋਂ ਗੁਰੂ ਘਰ ਵਿਚ ਸਾਲ ਪੱਤਰ ਦੀ ਵਿਦਿਆ ਆਈ। ਕਿਸੇ ਪ੍ਰਕਾਰ ਦਾ ਵੀ ਵੱਡਾ ਜ਼ਖ਼ਮ ਲੱਗਾ ਹੋਵੇ, ਸਾਲ ਪੱਤਰ ਲਾਉਣ ਨਾਲ ਆਰਾਮ ਪ੍ਰਾਪਤ ਹੁੰਦਾ ਸੀ" ॥੧੯॥

**ਸਿਖਣੀ ਮਸਤਕ ਟੇਕਿ ਕੈ ਪਾਇ ਕਾਮਨਾ ਜਾਚਿ।**
**ਗਈ ਆਪਨੇ ਦੇਸ਼ ਕੋ ਜਪਤਿ ਰਹੀ ਗੁਰ ਸਾਚ॥ ੨੦॥**

ਸਿੱਖਣੀ ਮੱਥਾ ਟੇਕ ਕੇ ਤੇ ਮੰਗੀ ਹੋਈ ਕਾਮਨਾ ਪ੍ਰਾਪਤ ਕਰਕੇ ਆਪਣੇ ਦੇਸ਼ ਨੂੰ ਚਲੇ ਗਈ ਤੇ ਸੱਚੇ ਗੁਰੂ ਜੀ ਦਾ ਨਾਮ ਜਪਦੀ ਰਹੀ॥੨੦॥

**ਨਿਤਪ੍ਰਤਿ ਗੁਰ ਉਪਦੇਸ਼ਹੀਂ ਸੁਖ ਸਾਧਨ ਕੇ ਮੁੱਖਜ।**
**ਸੁਗਮ ਪਾਇਂ ਕੱਲਜਾਣ ਕੋ ਕਰਹਿਂ ਨਿਵਾਰਨ ਦੁੱਖ॥੨੧॥**

ਨਿਤਾਪ੍ਰਤੀ ਗੁਰੂ ਜੀ ਆਪਣੇ ਮੁਖ ਤੋਂ ਸੁਖ ਦੇ ਸਾਧਨ ਦੇਣ ਵਾਲਾ ਉਪਦੇਸ਼ ਦਿੰਦੇ ਸਨ, ਜਿਨ੍ਹਾਂ ਨਾਲ ਸਿੱਖ ਆਪਣੇ ਦੁੱਖ ਦੂਰ ਕਰਕੇ ਆਸਾਨੀ ਨਾਲ ਕਲਿਆਣ ਪ੍ਰਾਪਤ ਕਰ ਲੈਂਦੇ ਸਨ॥੨੧॥

**ਸੂਖਮ ਮਤ ਨਹਿਂ ਪਢਨ ਮਹਿਂ ਤਿਮਹੀ ਸ਼੍ਰਵਨ ਮਝਾਰ।**
**ਕਰਨ ਜੰਗ ਤਿਨ ਪ੍ਰਤਿ ਕਹੈਂ 'ਸੁਰ ਪੁਰਿ ਬਸਹਿਂ ਜੁਝਾਰ॥੨੨॥**

ਜਿਵੇਂ ਕੇਵਲ ਗੁਰਬਾਣੀ ਦੇ ਪੜ੍ਹਨ ਸਮੇਂ ਹੀ ਸੂਖਮ ਮੱਤ ਨਹੀਂ ਸੀ ਧਾਰਨ ਕਰਦੇ ਬਲਕਿ ਗੁਰਬਾਣੀ ਸੁਣਨ ਸਮੇਂ ਵੀ ਬੜੀ ਇਕਾਗਰਤਾ ਨਾਲ ਸੁਣਦੇ ਸਨ। ਜੰਗ ਕਰਨ ਸਮੇਂ ਵੀ ਪ੍ਰੀਤ ਨਾਲ ਕਹਿੰਦੇ ਸਨ, "ਸੂਰਬੀਰ ਸਵਰਗਾਂ ਵਿਚ ਵਸਦੇ ਹਨ॥੨੨॥

**ਪੀਠ ਦੇਨਿ ਕਰਿ ਪ੍ਰਾਨ ਪ੍ਰਿਯ ਕਾਤੁਰ ਸ਼ੁਭ ਮਤਿ ਹੀਨ।**
**ਆਪ ਪਲਾਵੈ ਅਪਰ ਕੈ ਧੀਰਜ ਕਰਤਾ ਛੀਨ॥ ੨੩॥**

ਪ੍ਰਾਣ ਪਿਆਰੇ ਕਰਕੇ ਪਿੱਠ ਦੇ ਕੇ ਉਹ ਜੋ ਕਾਇਰ ਸ਼ੁਭ ਵਿਧੀ ਤੋਂ ਖਾਲੀ ਹਨ, ਆਪ ਭੱਜ ਉੱਠਦੇ ਹਨ ਤੇ ਦੂਸਰਿਆਂ ਦੇ ਧੀਰਜ ਨੂੰ ਨਾਸ਼ ਕਰ ਦਿੰਦੇ ਹਨ॥੨੩॥

ਬਹੁ ਪਾਪਨਿ ਫਲ ਭੋਗਤਾ ਪਰੈ ਨਰਕ ਮਹਿਂ ਸੋਇ।
ਪਾਇ ਭਾਂਜ ਨਿਜ ਭਾਜਕੈ ਧਰਮ ਪ੍ਰਹਾਰੀ ਹੋਇ॥ ੨੪॥

ਅਜਿਹੇ ਯੋਧੇ ਬਹੁਤ ਪਾਪਾਂ ਦਾ ਫਲ ਭੋਗ ਕੇ, ਫਿਰ ਨਰਕਾਂ ਵਿਚ ਜਾ ਪੈਂਦੇ ਹਨ। ਐਸਾ ਯੋਧਾ ਆਪ ਭੱਜ ਕੇ ਸਾਰੀ ਸੈਨਾ ਨੂੰ ਭਾਜੜ ਪਾਉਂਦਾ ਹੈ, ਉਹ ਧਰਮ ਦਾ ਨਾਸ਼ ਕਰਦਾ ਹੈ॥੨੪॥

ਜੰਗ ਵਿਖੈ ਨਹਿਂ ਸੰਗ ਲਿਹੁ ਸੰਗ ਜਿ ਰਹੈ ਪਿਛਾਰ।
ਯੋਧਾ ਅੱਗ੍ਰ ਵਧੈ ਅਧਿਕ ਨਿਰਭੈ ਧੀਰਜ ਧਾਰਿ॥ ੨੫॥

ਜਿਹੜਾ ਸੰਗ ਕਰਕੇ ਪਿੱਛੇ ਰਹੇ, ਐਸੇ ਯੋਧੇ ਨੂੰ ਜੰਗ ਵਿਚ ਨਾਲ ਹੀ ਨਾ ਲਵੋ। ਜਿਹੜਾ ਯੋਧਾ ਹੈ ਉਹ ਨਿਰਭੈ ਹੋ ਕੇ ਧੀਰਜ ਧਾਰ ਕੇ ਅੱਗੇ ਵਧੇ॥੨੫॥

ਉੱਤਮ ਮੱਧਮ ਅਧਮ ਹੈਂ ਜੋਧਾ ਤੀਨ ਪ੍ਰਕਾਰ।
ਅਭਜਾਸੈ ਸ਼ਸਤ੍ਰਨਿ ਹਤਨਿ ਨਿਤ ਪ੍ਰਤਿ ਬਾਰੰਬਾਰੁ॥ ੨੬॥

ਯੋਧੇ ਤਿੰਨ ਪ੍ਰਕਾਰ ਦੇ ਹੁੰਦੇ ਹਨ, ਉੱਤਮ, ਮੱਧਮ ਅਤੇ ਅਧੱਮ। ਜਿਹੜਾ ਨਿਤਾਪ੍ਰਤਿ ਬਾਰ-ਬਾਰ ਸ਼ਸਤਰਾਂ ਦਾ ਵਾਰ ਕਰਨ ਦਾ ਅਭਿਆਸ ਕਰੇ, ਇਹ ਅਧੱਮ ਯੋਧੇ ਦੇ ਲੱਛਣ ਹਨ॥੨੬॥

ਟਿਕੈ ਜੰਗ ਲਰਤਾ ਰਹੈ, ਬਾਮ ਦਾਹਨੇ ਹੋਇ।
ਸਨਮੁਖ ਹਤੈ ਕਿ ਹੇਲ ਮਹਿਂ ਸ਼ੱਤ੍ਰ ਬਿਨਾਸੈ ਜੋਇ॥ ੨੭॥

ਖੱਬੇ ਸੱਜੇ ਹੋ ਕੇ ਜੰਗ ਵਿਚ ਟਿਕ ਕੇ ਲੜਦਾ ਰਹੇ, ਸਨਮੁਖ ਆਏ ਹੋਏ ਵੈਰੀ ਨੂੰ ਹੱਲੇ ਵਿਚ ਮਾਰ ਦੇਵੇ॥੨੭॥

ਟਿਕੇ ਜੰਗ ਮਹਿਂ ਅੱਗ੍ਰ ਵਧਿ ਮਾਰਹਿ ਰਿਪੁ ਕੋ ਧਾਇ।
ਮੱਧਮ ਜੋਧਾ ਜਾਨੀਏ ਪਰ ਦਲ ਦੇਇ ਚਲਾਇ॥ ੨੮॥

ਜੰਗ ਵਿਚ ਅੱਗੇ ਵੱਧ ਕੇ ਟਿਕਿਆ ਰਹੇ ਤੇ ਵੈਰੀ ਨੂੰ ਭੱਜ ਕੇ ਮਾਰੇ, ਉਸ ਨੂੰ ਮੱਧਮ ਯੋਧਾ ਜਾਣੋ, ਜਿਹੜਾ ਵੈਰੀ ਦਲ ਨੂੰ ਭਜਾ ਦੇਵੇ॥੨੮॥

ਭਾਜਜੋ ਪਰ ਦਲ ਦੇਖਿਕੈ ਦੇ ਧ੍ਰਿਤ ਸਭਿਨਿ ਹਟਾਇ।
ਫਿਰੈ ਆਪ ਰਿਪੁ ਸਮੁਖ ਹਤਿ ਉੱਤਮ ਲਖਹੁ ਸੁਭਾਇ॥੨੯॥

ਜਿਹੜਾ ਯੋਧਾ ਭੱਜਦਿਆਂ ਨੂੰ ਧੀਰਜ ਦੇ ਕੇ ਮੋੜ ਲਵੇ, ਫਿਰ ਆਪ ਮੁੜ ਕੇ ਵੈਰੀ ਦੇ ਸਾਹਮਣੇ ਹੋ ਕੇ ਮਾਰੇ, ਐਸੇ ਯੋਧੇ ਨੂੰ ਉੱਤਮ ਸਮਝੋ॥੨੯॥

ਦਲ ਪਲਾਇ ਧਰਿ ਤ੍ਰਾਸ ਕੋ ਟਿਕਹਿ ਨ ਪਾਇ ਜਮਾਇ।
ਦੁਸ਼ਤਰ ਤਿਨਹੁ ਬਹੋਰਨਾ ਜਿਮ ਜਲ ਹੜ ਕੋ ਜਾਇ॥੩੦॥

ਜਦੋਂ ਫੌਜ ਡਰ ਕੇ ਭੱਜ ਉਠੇ ਤੇ ਪੈਰ ਜਮਾ ਕੇ ਟਿਕ ਨਾ ਸਕੇ, ਉਨ੍ਹਾਂ ਨੂੰ ਇਕੱਠੇ ਕਰਨਾ ਬਹੁਤ ਮੁਸ਼ਕਲ ਹੈ, ਜਿਵੇਂ ਪਾਣੀ ਹੜ੍ਹ ਨੂੰ ਮੋੜਨਾ ਕਠਨ ਹੈ॥੩੦॥

ਮ੍ਰਿਗ ਗਨ ਥੰਭੈ ਨ ਭਾਜਤੇ ਤਿਮ ਪਲਾਇਬੋ ਜੰਗ।
ਤਬਿ ਧੀਰਜ ਧਰਿ ਹੁਇ ਖਰੋ ਜਿਮ ਰਣ ਥੰਭ ਨਿਸੰਗ॥੩੧॥

ਜੰਗ ਵਿਚ ਨੱਸਣਾ ਐਸਾ ਹੈ, ਜਿਵੇਂ ਹਿਰਨਾਂ ਦੀ ਡਾਰ ਭੱਜੀ ਜਾਂਦੀ ਹੋਈ ਫਿਰ ਰੁਕਦੀ ਨਹੀਂ ਹੈ, ਫਿਰ ਧੀਰਜ ਧਾਰ ਕੇ ਖੜਾ ਹੋ ਜਾਵੇ, ਜਿਵੇਂ ਰਣਖੇਤਰ ਵਿਚ ਖੰਭਾ ਗੱਡਿਆ ਹੈ॥੩੧॥

**ਕਰਹਿ ਵਾਰ ਤਬਿ ਆਪਨੇ, ਰਿਪੁ ਤੇ ਸਹਿਕੈ ਅੰਗ।**
**ਖਰੇ ਕਰੇ ਭਟ ਸੰਗ ਕੈ ਰੋਕਹਿ ਸ਼ਤ੍ਰੁਨ ਜੰਗ॥ ੩੨॥**

ਫਿਰ ਵੈਰੀ ਪਾਸੋਂ ਆਪਣੇ ਅੰਗ 'ਤੇ ਵਾਰ ਸਹਿ ਕੇ, ਆਪਣਾ ਵਾਰ ਕਰੇ ਨਾਲ ਦੇ ਸੂਰਮਿਆਂ ਨੂੰ ਖੜ੍ਹਾ ਰੱਖੇ ਤੇ ਵੈਰੀਆਂ ਨੂੰ ਜੰਗ ਵਿਚ ਰੋਕੇ॥੩੨॥

**ਭਏ ਪਲਾਇਨ ਬੀਰ ਜੇ ਜੋ ਰੋਕਹਿ ਧਰਿ ਧੀਰ।**
**ਫਲ ਪ੍ਰਾਪਤਿ ਅਸੁਮੇਧ ਕੋ ਉੱਤਮ ਸੂਰ ਅਭੀਰ॥ ੩੩॥**

ਜੇ ਸੂਰਮੇ ਭੱਜੇ ਜਾਂਦੇ ਹੋਣ, ਜਿਹੜਾ ਉਨ੍ਹਾਂ ਨੂੰ ਧੀਰਜ ਧਾਰ ਕੇ ਰੋਕੇ ਉਹ ਅਸਵਮੇਧ ਯੱਗ ਦਾ ਫਲ ਪ੍ਰਾਪਤ ਕਰਦਾ ਹੈ ਤੇ ਅਜਿਹਾ ਯੋਧਾ ਉੱਤਮ ਨਿਰਭੈ ਸੂਰਬੀਰ ਹੈ॥੩੩॥

**ਸੁਭਟਨਿ ਤੇ ਪਰਵਾਰਿਓ ਮਾਰਹਿ ਸਹਹਿ ਪ੍ਰਹਾਰ।**
**ਪਹੁੰਚੈ ਅਛੈ ਸੁ ਲੋਕ ਮਹਿਂ ਤਨ ਕਲੰਕ ਸਭਿ ਡਾਰਿ॥ ੩੪॥**

ਸੂਰਮਿਆਂ ਵਿਚ ਘਿਰਿਆ ਹੋਇਆ ਜਿਹੜਾ ਯੋਧਾ ਮਾਰੇ ਅਤੇ ਵਾਰ ਨੂੰ ਬਰਦਾਸ਼ਤ ਕਰੇ, ਐਸਾ ਯੋਧਾ ਤਨ ਦੇ ਸਾਰੇ ਕਲੰਕ ਦੂਰ ਕਰਕੇ ਨਾਸ਼ ਰਹਿਤ ਲੋਕ ਵਿਚ ਪਹੁੰਚ ਜਾਂਦਾ ਹੈ॥੩੪॥

**ਕਹੈ ਕਲੀਵ ਨ ਬਾਕ ਕੋ, ਬਜਾਕੁਲ ਹੋਇ ਨ ਜੋਇ।**
**ਅਸਤ੍ਰ ਸ਼ਸਤ੍ਰ ਕੋ ਨਹਿਂ ਗਨਹਿਂ ਮਾਰਨ ਮਹਿਂ ਰਿਸ ਹੋਇ॥੩੫॥**

ਜਿਹੜਾ ਕਾਇਰਾਂ ਵਾਲੇ ਬਚਨ ਨਾ ਕਹੇ ਤੇ ਯੁੱਧ ਵਿਚ ਜਿਹੜਾ ਵਿਆਕੁਲ ਨਾ ਹੋਵੇ। ਅਸਤਰਾਂ ਸ਼ਸਤਰਾਂ ਨੂੰ ਕੁਝ ਨਾ ਜਾਣੇ, ਕ੍ਰੋਧ ਧਾਰ ਕੇ ਮਰਨ ਮਾਰਨ ਕਰੇ॥੩੫॥

**ਮਰਨ ਬਿਖੈ ਨਿਸ਼ਚੈ ਜਿਸੈ ਰਣ ਪ੍ਰਿਯ ਧੀਰ ਸਮੇਤ।**
**ਪਜਾਰੇ ਕਰੈ ਨ ਪ੍ਰਾਨ ਕੋ ਲਰੈ ਧਰਮ ਕੇ ਹੇਤ॥ ੩੬॥**

ਜਿਸਦਾ ਮਰਨ ਵਿਚ ਨਿਸ਼ਚਾ ਹੈ ਤੇ ਧੀਰਜ ਸਹਿਤ ਜਿਸ ਨੂੰ ਰਣਖੇਤਰ ਪਿਆਰਾ ਹੈ, ਜਿਹੜਾ ਪ੍ਰਾਣਾਂ ਨੂੰ ਪਿਆਰ ਨਾ ਕਰੇ ਤੇ ਧਰਮ ਵਾਸਤੇ ਯੁੱਧ ਕਰੇ॥੩੬॥

**ਚਮੂ ਬਜੂਹ ਕੇ ਅੱਗ੍ਰ ਮੈਂ ਠਹਿਰਾਵੈ ਬਰ ਬੀਰ।**
**ਹੁਇਂ ਜੋਧਾ ਇਕ ਜੋਰ ਕੇ ਬਿਚਤੇ ਭਜੈ ਨ ਭੀਰੁ॥ ੩੭॥**

ਸਾਰੀ ਸੈਨਾ ਦੇ ਠਾਠ ਅੱਗੇ ਸ੍ਰੇਸ਼ਟ ਸੂਰਬੀਰਾਂ ਨੂੰ ਖੜਾ ਕਰੇ, ਸਾਰੇ ਯੋਧੇ ਇਕ ਜੋੜ ਦੇ ਹੋਣੇ ਚਾਹੀਦੇ ਹਨ, ਉਨ੍ਹਾਂ ਵਿਚੋਂ ਕੋਈ ਵੀ ਕਾਇਰ ਹੋ ਕੇ ਭੱਜਣ ਵਾਲਾ ਨਾ ਹੋਵੇ॥੩੭॥

**ਮੁਖ ਲੱਛਨ ਇਹ ਜੀਤ ਕੋ, ਹਿਯੇ ਹਰਖ ਭਟ ਹੋਇ।**
**ਹਤੈ ਸ਼ੱਤ੍ਰ ਕੋ ਜੰਗ ਮਹਿਂ ਯਹੈ ਚਹੈ ਸਭਿ ਕੋਇ॥ ੩੮॥**

ਇਹ ਜਿੱਤ ਦੇ ਮੁਖ ਲੱਛਣ ਹਨ, ਸੂਰਮੇ ਦੇ ਦਿਲ ਵਿਚ ਉਤਸ਼ਾਹ ਹੋਵੇ ਜੰਗ ਵਿਚ ਵੈਰੀਆਂ ਨੂੰ ਮਾਰੇ, ਇਹੋ ਕੁਝ ਸਾਰੇ ਚਾਹੁੰਦੇ ਹਨ॥੩੮॥

ਬਾਯੁ ਪ੍ਰਿਸ਼ਟਿ, ਰਵਿ ਪਿਸ਼ਟ ਪਰ, ਘਨ ਭੀ ਹੁਇ ਪਸ਼ਚਾਤ।
ਪੀਛੇ ਬੋਲ ਬਿਹੰਗ ਹੁਇ ਲਖੈ ਜੀਤ ਕੀ ਬਾਤ॥ ੩੯॥

(ਏਥੋਂ ਜੈ ਦੇ ਸ਼ਗਨ ਲੈ ਕੇ ਚਲੇ ਹਨ) ਹਵਾ ਪਿਛੋਂ ਦੀ ਹੋਵੇ, ਸੂਰਜ ਪਿੱਠ ਉੱਤੇ ਪੈਂਦਾ ਹੋਵੇ, ਬਾਅਦ ਵਿਚ ਬੱਦਲ ਵੀ ਹੋਣ, ਜੇ ਪਿੱਛੇ ਕੋਈ ਪੰਛੀ ਬੋਲਦਾ ਹੋਵੇ ਤਾਂ ਜਿੱਤ ਦੀ ਗੱਲ ਸਮਝੇ॥੩੯॥

ਬਯ ਬਾਕੀ ਜਾਵਦ ਅਹੈ ਮਰੈ ਨਹੀਂ ਕਿਸ ਥਾਂਇ।
ਪੂਰ ਆਰਬਲ ਹੋਨਿ ਤੇ ਬਚਹਿ ਨ ਕੋਟ ਉਪਾਇ॥ ੪੦॥

ਜਦ ਤੱਕ ਬਾਕੀ ਦੀ ਉਮਰ ਹੈ, ਕਿਸੇ ਥਾਂ ਵੀ ਜੰਗ ਵਿਚ ਨਹੀਂ ਮਰੇਗਾ, ਉਮਰ ਪੂਰੀ ਹੋਣ 'ਤੇ ਕਰੋੜਾਂ ਉਪਾਅ ਕਰਨ ਨਾਲ ਵੀ ਬਚੇਗਾ ਨਹੀਂ॥੪੦॥

ਇਮ ਲਖਿ ਕੈ ਧੀਰਜ ਧਰੈ ਪਰ ਦਲ ਕਰੈ ਬਿਨਾਸ਼।
ਜੀਤੇ ਧਨੁ ਜਸੁ ਪ੍ਰਾਪਤੀ, ਮਰੇ ਸੁਰਗ ਮਹਿਂ ਬਾਸ॥ ੪੧॥

ਇਸ ਪ੍ਰਕਾਰ ਸਮਝ ਕੇ ਧੀਰਜ ਧਾਰਨ ਕਰੇ ਤੇ ਵੈਰੀ ਦਲ ਦਾ ਨਾਸ਼ ਕਰ ਦੇਵੇ, ਧਨ ਜਿੱਤੇਗਾ ਤੇ ਜੱਸ ਪ੍ਰਾਪਤ ਹੋਵੇਗਾ ਤੇ ਮਰਨ ਉੱਤੇ ਸਵਰਗਾਂ ਵਿਚ ਵਾਸਾ ਮਿਲੇਗਾ॥੪੧॥

ਸ਼ਸਤ੍ਰਨਿ ਮਹਿਂ ਕਰਿ ਪ੍ਰੇਮ ਕੋ ਨਿਤ ਲੇ ਸਾਰ ਸੰਭਾਲ।
ਨਿਰਮਲ ਕਰਿ ਧਰਿ ਕਰ ਬਿਖੈ,ਅਰਪਹਿ ਪੁਸ਼ਪਨਿ ਮਾਲ॥੪੨॥

ਸ਼ਸਤਰਾਂ ਨਾਲ ਪ੍ਰੇਮ ਕਰੋ ਤੇ ਉਨ੍ਹਾਂ ਦੀ ਸਾਰ ਸੰਭਾਲ ਰੱਖੋ। ਸ਼ਸਤਰਾਂ ਨੂੰ ਨਿਰਮਲ ਕਰਕੇ ਹੱਥ ਵਿਚ ਫੜ ਕੇ ਫੁੱਲਾਂ ਦੇ ਹਾਰ ਅਰਪਣ ਕਰੋ॥੪੨॥

ਧੂਪ ਧੁਪਾਇ, ਚੰਦਨ ਚਰਚਿ, ਸੌਰਭ ਅਰਪਿ ਚਢਾਇ।
ਧਾਰੈ ਆਦਰ ਸਹਿਤ ਭਟ ਰਾਖੈ ਅੰਗ ਲਗਾਇ॥ ੪੩॥

ਸ਼ਸਤਰਾਂ ਨੂੰ ਚੰਦਨ ਦਾ ਛਿੜਕਾ ਕਰਕੇ, ਧੂਪ ਧੁਖਾਏ ਤੇ ਸੁਗੰਧੀ ਅਰਪਣ ਕਰਕੇ ਚੜ੍ਹਾਏ। ਸ਼ਸਤਰਾਂ ਨੂੰ ਆਦਰ ਨਾਲ ਸੂਰਬੀਰ ਆਪਣੇ ਅੰਗਾਂ ਨੂੰ ਲਾ ਕੇ ਰੱਖਣ॥੪੩॥

ਪ੍ਰਥਮ ਟਿਕਾਵਹਿ ਹਾਥ ਨਿਜ ਅਨਿਕ ਗੁਲੇਲੇ ਮਾਰਿ।
ਪੁਨ ਧਨੁ ਖੈਂਚਨਿ ਕੇ ਬਿਖੇ ਨਿਤ ਹੀ ਜਤਨ ਸੰਭਾਰਿ॥੪੪॥

ਪਹਿਲਾਂ ਨਿਸ਼ਾਨੇ ਮਾਰਨ ਲਈ ਅਨੇਕਾਂ ਗੁਲੇਲੇ ਮਾਰ-ਮਾਰ ਆਪਣੇ ਹੱਥ ਨੂੰ ਟਿਕਾਵੇ। ਫਿਰ ਧਨੁੱਖ ਖਿੱਚਣ ਵਾਸਤੇ ਨਿਤ ਹੀ ਯਤਨ ਕਰੇ॥੪੪॥

ਹਾਥ ਸਿਕੰਧੈ ਸਮ ਕਰੈ ਨਿਸ਼ਚਲ ਨੈਨ ਸਮੇਤ।
ਦ੍ਰਿਸ਼ਟ ਮੁਸ਼ਟ ਤੇ ਲੱਛ ਕੋ ਛਾਦਹਿ ਇਕਤਾ ਲੇਤ॥ ੪੫॥

ਹੱਥ ਮੋਢੇ ਦੇ ਬਰਾਬਰ ਕਰਕੇ ਨੈਣਾਂ ਸਣੇ ਟਿਕਾਵੇ, ਨਜ਼ਰ, ਮੁੱਠੀ ਤੇ ਨਿਸ਼ਾਨੇ ਨੂੰ ਏਕਤਾ ਲੈ ਕੇ ਵਿੰਨ੍ਹ ਦੇਵੇ॥੪੫॥

ਦ੍ਰਿਸ਼ਟਿ, ਮੁਸ਼ਟ, ਮਨ, ਲੱਛ ਜਬਿ ਇਕ ਸੰਗਤ ਕੋ ਪਾਇਂ।
ਨਹਿਂ ਚੂਕਹਿ ਸੋ ਹਤਨਿ ਤੇ ਇਮ ਅੱਭਜਾਸ ਕਮਾਇ॥੪੬॥

ਨਜ਼ਰ, ਮੁੱਠੀ, ਮਨ, ਨਿਸ਼ਾਨਾ ਜਦ ਇਕ ਸੇਧ ਵਿਚ ਆ ਜਾਣ ਤਾਂ ਨਿਸ਼ਾਨਾ ਫੁੰਡਣ ਤੋਂ ਨਾ ਚੂਕੇ, ਇਸ ਪ੍ਰਕਾਰ ਅਭਿਆਸ ਦੀ ਕਮਾਈ ਕਰੇ॥੪੬॥

**ਬਾਮ ਮੁਸ਼ਟ ਧਨੁ ਪਰ ਟਿਕੀ ਤਥਾ ਤੁਪਕ ਕੇ ਸਾਥ।**
**ਬਲ ਪਰ ਨਿਹਚਲ ਹੋਤਿ ਹੈ ਨਹਿੰ ਡੋਲਹਿ ਪੁਨ ਹਾਥ॥੪੭॥**

ਖੱਬੀ ਬਾਂਹ ਵਿਚ ਧਨੁੱਖ ਫੜਦੇ ਹਾਂ, ਇਸ ਪ੍ਰਕਾਰ ਹੀ ਬੰਦੂਕ ਫੜਨੀ ਹੈ। ਬਲ ਨਾਲ ਹਥਿਆਰ ਨਿਹਚਲ ਹੁੰਦਾ ਹੈ, ਫਿਰ ਆਪਣਾ ਹੱਥ ਨਾ ਡੋਲਣ ਦੇਵੇ॥੪੭॥

**ਦੀਦਮਾਨ, ਮਨ, ਦ੍ਰਿਸ਼ਟ, ਲੱਛ ਮੱਖੀ ਜੁਤ ਸਭਿ ਸੋਇ।**
**ਪੰਚਹੁ ਜੇ ਇਕ ਸੂਤ ਹ੍ਵੈਂ ਹਤਜੋ ਬਚੈ ਨਹਿੰ ਕੋਇ॥ ੪੮॥**

ਉਹ ਛੇਕ ਜਿਸ ਵਿਚੋਂ ਬੰਦੂਕ ਦੀ ਸੇਧ ਲੈਂਦੇ ਹਨ, ਮਨ, ਨਜ਼ਰ, ਨਿਸ਼ਾਨਾ, ਮੱਖੀ ਜਿਹੜੀ ਬੰਦੂਕ ਦੇ ਉੱਤੇ ਹੁੰਦੀ ਹੈ, ਜੇ ਇਹੋ ਪੰਜੇ ਇਕ ਸੇਧ ਵਿਚ ਹੋਣਗੇ ਤਾਂ ਬੰਦੂਕ ਚਲਾਈ ਦੇ ਅੱਗੇ ਕੋਈ ਨਹੀਂ ਬਚੇਗਾ॥੪੮॥

**ਨਿਤ ਅੱਭਜਾਸਹਿ, ਕਰ ਟਿਕਹਿ ਮਿਲਜੋ ਰਹੈ ਤਿਨ ਸੰਗ।**
**ਸੋ ਆਯੁਧ ਭਟ ਹਾਥ ਕੇ ਕਜੋਂ ਨ ਕਾਜ ਕੇ ਜੰਗ॥ ੪੯॥**

ਨਿਤ ਅਭਿਆਸ ਕਰ, ਉਨ੍ਹਾਂ ਨਾਲ ਟਿੱਕ ਕੇ ਮਿਲਿਆ ਰਹੇ, ਉਹ ਸ਼ਸਤਰ ਸੂਰਬੀਰ ਦੇ ਹੱਥ ਤੋਂ ਕਿਉਂ ਨਾ ਜੰਗ ਦਾ ਕਾਰਜ ਪੂਰਾ ਕਰੇਗਾ॥੪੯॥

**ਸਿਰ ਤਰ ਰਖਹਿ ਨ ਸ਼ਸਤ੍ਰ ਕੋ ਅਦਬ ਸਹਿਤ ਧਰਿ ਪਾਸ।**
**ਅੰਗ ਸੰਗ ਲਾਯੋ ਰਹੈ ਕਰਹੁ ਨ ਰਿਪੁ ਬਿਸਵਾਸ'॥ ੫੦॥**

ਸ਼ਸਤਰ ਨੂੰ ਕਦੀ ਵੀ ਸਿਰ ਥੱਲੇ ਨਾ ਰੱਖੇ, ਇਸ ਨੂੰ ਬੜੇ ਆਦਰ ਨਾਲ ਆਪਣੇ ਪਾਸ ਰੱਖੋ, ਸਦਾ ਅੰਗ ਸੰਗ ਲਾ ਕੇ ਰੱਖੋ ਤੇ ਵੈਰੀ ਦਾ ਕਦੀ ਵੀ ਵਿਸ਼ਵਾਸ ਨਾ ਕਰੋ''॥੫੦॥

*ਪੰਜਵੀਂ ਰੁੱਤ ਦਾ ਚਾਲ੍ਹੀਵਾਂ ਅਧਿਆਇ ਸਮਾਪਤ ਹੋਇਆ॥ ੪੦॥*

## ਅਧਿਆਇ ਇਕਤਾਲ੍ਹੀਵਾਂ

*ਭਾਈ ਦਇਆ ਸਿੰਘ ਵਲੋਂ ਕਰਮ ਨਿਰਣੇ*

*ਦੋਹਰਾ-* **ਨਿਤ ਪ੍ਰਤਿ ਬੈਠਹਿਂ ਸਿੰਘ ਢਿਗ ਰਹਿਣੀ ਰਹਤਿ ਬਤਾਇ।**
**ਭਗਤ ਗਜਾਨ ਕੀ ਬਾਰਤਾ ਸੁਨਹਿਂ ਸਦਾ ਚਿਤ ਲਾਇ॥ ੧॥**

ਨਿਤਾਪ੍ਰਤਿ ਸਿੰਘ ਗੁਰੂ ਜੀ ਦੇ ਪਾਸ ਬੈਠਦੇ ਸਨ ਤੇ ਗੁਰੂ ਜੀ, ਰਹਿਤ ਰਹਿਣੀ ਦੱਸਦੇ ਰਹਿੰਦੇ ਸਨ। ਭਗਤੀ ਗਿਆਨ ਦੀ ਵਾਰਤਾ ਸਿੰਘ ਸਦਾ ਚਿੱਤ ਲਾ ਕੇ ਸੁਣਦੇ ਸਨ॥੧॥

*ਚੌਪਈ-* **ਸਭਿ ਸਿੱਖਨ ਬੂਝੇ ਕਰ ਜੋਰਿ। 'ਪ੍ਰਾਨੀ ਕਰਮ ਬੰਧ ਪਰ ਘੋਰ।**
**ਤਿਨ ਕੋ ਨਿਰਨਾ ਕਰਹੁ ਸੁਨਾਵਨ। ਜਿਸ ਕੇ ਜਾਨਹਿ ਕਰਹਿ ਬਚਾਵਨ' ॥੨॥**

ਸਭ ਸਿੱਖ ਹੱਥ ਜੋੜ ਕੇ ਪੁੱਛਦੇ ਸਨ, ''ਪ੍ਰਾਣੀ ਭਿਆਨਕ ਕਰਮਾਂ ਦੇ ਬੰਧਨਾਂ ਵਿਚ ਪਿਆ ਹੈ। ਉਨ੍ਹਾਂ ਦਾ ਨਿਰਣਾ ਕਰਕੇ ਸਾਨੂੰ ਸੁਣਾਓ ਜਿਨ੍ਹਾਂ ਨੂੰ ਜਾਣ ਕੇ ਅਸੀਂ ਆਪਣਾ ਬਚਾਅ ਕਰੀਏ''॥੨॥

ਸ਼੍ਰੀ ਮੁਖ ਤੇ ਸਭਿਹੂੰਨਿ ਉਚਾਰਾ। 'ਦਇਆ ਸਿੰਘ ਮਮ ਰੂਪ ਉਦਾਰਾ।
ਕਰਹੁ ਪ੍ਰਸ਼ਨ ਜੇਤਿਕ ਰੁਚਿ ਹੋਇ। ਉੱਤਰ ਕਹੈ ਸਕਲ ਹੀ ਸੋਇ'॥ ੩॥

ਗੁਰੂ ਜੀ ਨੇ ਸਾਰਿਆਂ ਨੂੰ ਆਪਣੇ ਮੁਖ ਤੋਂ ਉਚਾਰਨ ਕਰਕੇ ਕਿਹਾ, "ਦਇਆ ਸਿੰਘ ਮੇਰਾ ਉੱਤਮ ਰੂਪ ਹੈ। ਜੈਸੀ ਵੀ ਰੁਚੀ ਹੋਵੇ, ਇਨ੍ਹਾਂ ਨੂੰ ਪ੍ਰਸ਼ਨ ਕਰੋ, ਇਹ ਤੁਹਾਡੇ ਸਾਰੇ ਸਵਾਲਾਂ ਦਾ ਜਵਾਬ ਦੇਣਗੇ"॥੩॥

ਇਮ ਕਹਿਕੈ ਗੁਰ ਅੰਤਰ ਗਏ। ਅਪਰ ਸਰਬ ਤਹਿਂ ਬੈਠਤਿ ਭਏ।
ਨਿਰਨੈ ਕਰਨ ਬਿਖੈ ਚਿਤ ਦਯੋ। ਦਯਾ ਸਿੰਘ ਤਬਿ ਬੋਲਤਿ ਭਯੋ॥ ੪॥

ਇਸ ਪ੍ਰਕਾਰ ਕਹਿ ਕੇ ਗੁਰੂ ਜੀ ਅੰਦਰ ਚਲੇ ਗਏ, ਹੋਰ ਸਾਰੇ ਉਥੇ ਬੈਠੇ ਸਨ। ਸਾਰਿਆਂ ਨੇ ਨਿਰਣੇ ਕਰਨ ਵਿਚ ਆਪਣਾ ਚਿੱਤ ਦਿੱਤਾ ਸੀ, ਦਇਆ ਸਿੰਘ ਤਦ ਬੋਲਿਆ॥੪॥

'ਸਰਬ ਪ੍ਰਕਾਰ ਗੁਰੂ ਸਰਬੱਗਜ। ਹਮ ਤਿਨ ਅੱਗ੍ਰ ਕਹਾਂ ਅਲਪੱਗਜ॥
ਤਿਮ ਬੋਲੋਂ ਮੈਂ ਜਥਾ ਬੁਲਾਵੈਂ। ਨਰ ਪੁਤਲੀ ਕੋ ਜਥਾ ਨਚਾਵੈਂ॥ ੫॥

"ਸਰਬ ਪ੍ਰਕਾਰ ਗੁਰੂ ਜੀ ਸਮਰੱਥ ਹਨ, ਅਸੀਂ ਥੋੜ੍ਹੀ ਬੁੱਧੀ ਵਾਲੇ ਉਨ੍ਹਾਂ ਦੇ ਅੱਗੇ ਕੀ ਹਾਂ। ਮੈਂ ਉਸ ਤਰ੍ਹਾਂ ਹੀ ਬੋਲਾਂਗਾ, ਜਿਵੇਂ ਗੁਰੂ ਜੀ ਬੁਲਵਾਉਣਗੇ, ਜਿਵੇਂ ਮਨੁੱਖ ਪੁਤਲੀ ਨੂੰ ਨਚਾਉਂਦਾ ਹੈ॥੫॥

ਸੋਊ ਨਿਜ ਮੁਖ ਬੋਲਿ ਸੁਨਾਵਹਿਂ। ਲੋਕ ਲਖਹਿਂ ਪੁਤਲੀ ਸੁ ਅਲਾਵਹਿ।
ਪੂਰਬ ਸੁਨਹੁ ਕਰਮ ਕੀ ਗਾਥਾ। ਨਰਕ ਸੁਰਗ ਹੁਇ ਜਿਨ ਫਲ ਸਾਥਾ॥ ੬॥

ਉਹੋ ਹੀ ਆਪਣੇ ਮੁਖ ਤੋਂ ਬੋਲ ਕੇ ਸੁਣਾਉਣਗੇ, ਲੋਕ ਸਮਝਣਗੇ ਇਕ ਪੁਤਲੀ ਬੋਲ ਰਹੀ ਹੈ। ਪਹਿਲਾਂ ਕਰਮ ਦੀ ਗਾਥਾ ਸੁਣੋ, ਜਿਨ੍ਹਾਂ ਕਰਕੇ ਨਰਕ ਸੁਰਗ ਦਾ ਫਲ ਪ੍ਰਾਪਤ ਹੁੰਦਾ ਹੈ॥੬॥

ਤੀਨ ਬਿਧਿਨਿ ਕੇ ਕਰਮ ਪਛਾਨ। ਸੰਚਿਤਿ, ਪਰਾਲਬਧ, ਕਿਰੇਮਾਨ।
ਤਰਕਸ਼ ਅੰਤਹਕਰਨ ਮਝਾਰ। ਤ੍ਰੈ ਬਿਧਿ ਬਾਣ ਸਿ ਬਸਿਬੇਹਾਰ॥ ੭॥

ਤਿੰਨ ਵਿਧੀਆਂ ਦੇ ਕਰਮ ਪਛਾਣੋ, ਸੰਚਿਤਿ, ਪਰਾਲਬਧ ਅਤੇ ਕ੍ਰਿਆਮਾਨ। ਅੰਤਹਕਰਣ ਰੂਪੀ ਭੱਥੇ ਵਿਚ ਤਿੰਨ ਪ੍ਰਕਾਰ ਦੇ ਕਰਮ ਰੂਪੀ ਬਾਣ ਵੱਸਦੇ ਹਨ॥੭॥

ਚੇਤਨ ਆਤਮ ਛਾਯਾ ਜੋਇ। ਪ੍ਰਤਿਬਿੰਬਤਿ ਅੰਤਹਕਰਣ ਹੋਇ।
ਅਰੁ ਅੱਗਜਾਨ ਅੰਸ ਕੇ ਸਹਿਤ। ਤਿਸ ਮਹਿਂ ਕਰਮ ਬੀਜ ਗਨ ਰਹਤਿ॥ ੮॥

ਚੇਤਨ ਆਤਮਾ ਦਾ ਜੋ ਛਾਇਆ ਹੈ ਅਰਥਾਤ ਆਭਾਸ ਅਕਸ ਹੈ ਦੂਸਰਾ ਉਸ ਅਕਸ ਕਰਕੇ ਪ੍ਰਤਿਬਿੰਬਤ ਅੰਤਹਕਰਣ ਹੈ। ਤੀਸਰੇ ਅਗਿਆਨ ਅੰਸ਼ ਦੇ ਸਮੇਤ ਇਨ੍ਹਾਂ ਤਿੰਨਾਂ ਦੇ ਇਕੱਠ ਵਿਚ ਸਾਰੇ ਕਰਮਾਂ ਦੇ ਬੀਜ ਰਹਿੰਦੇ ਹਨ॥੮॥

ਅੰਤਹਕਰਨ ਆਪ ਜੜ ਅਹੈ। ਜਬਿਲੌਂ ਸੱਤਾ ਚਿੱਤੰਨ ਨ ਲਹੈ।
ਤਬਿਲੌਂ ਕਰਮ ਧਰਣ ਸਮਰਥ ਨਹਿਂ। ਚੇਤਨ ਛਾਇਆ ਤੇ ਸਮਰਥ ਲਹਿ॥ ੯॥

ਅੰਤਹਕਰਣ ਆਪ ਜੜ੍ਹ ਰੂਪ ਅਚੇਤ ਹੈ, ਜਦ ਤਕ ਅੰਤਹਕਰਣ ਚੇਤਨ ਦੀ ਸੱਤਾ ਨਹੀਂ ਲੈਂਦਾ ਹੈ। ਤਦ ਤੱਕ ਕਰਮਾਂ ਦੇ ਧਾਰਨ ਵਿਚ ਸਮਰੱਥ ਨਹੀਂ, ਅੰਤਹਕਰਣ ਚੇਤਨ ਦਾ ਅਕਸ ਪੈਣ ਨਾਲ ਕਰਮ ਧਾਰਨ ਦੀ ਸਮਰੱਥਾ ਪ੍ਰਾਪਤ ਕਰਦਾ ਹੈ॥ ੯॥

ਅੰਤਹਕਰਣ ਅਹੈ ਮਨ ਜੋਇ। ਜਬਿ ਅੱਗਜਾਨ ਸਮੇਤੈ ਹੋਇ।
ਤਬਿ ਸਮਰੱਥ ਕਰਮ ਧਰਿ ਸਾਰੇ। ਬਿਨ ਅੱਗਜਾਨ ਕਰਮ ਨਹਿਂ ਧਾਰੇ॥ ੧੦॥

ਮਨ ਜੋ ਅੰਤਹਕਰਣ ਹੈ, ਜਦ ਅਗਿਆਨਤਾ ਸਮੇਤ ਹੁੰਦਾ ਹੈ, ਤਦ ਸਭ ਕਰਮਾਂ ਦੇ ਧਾਰਨ ਦੇ ਸਮਰੱਥ ਹੁੰਦਾ ਹੈ। ਅਗਿਆਨਤਾ ਬਗ਼ੈਰ ਕਰਮ ਧਾਰਨ ਨਹੀਂ ਕਰਦਾ ਹੈ॥੧੦॥

*ਦੋਹਰਾ-* ਅੰਤਹਕਰਣ, ਅੱਗਜਾਨ ਦ੍ਵੈ, ਚੇਤਨ ਆਤਮ ਤੀਨ।
ਹ੍ਵੈ ਇਕੱਤ੍ਰ ਧਾਰਹਿਂ ਕਰਮ, ਧਰੈ ਨ ਹ੍ਵੈ ਇਕ ਹੀਨ॥ ੧੧॥

ਪਹਿਲਾ ਅੰਤਹਕਰਣ, ਦੂਸਰਾ ਅਗਿਆਨੰ, ਤੀਸਰਾ ਚੇਤਨ ਆਤਮ, ਇਕੱਠੇ ਹੋ ਕੇ ਕਰਮ ਧਾਰਨ ਕਰਦੇ ਹਨ, ਇਨ੍ਹਾਂ ਵਿਚੋਂ ਇਕ ਜੇ ਨਾ ਹੋਵੇ ਤਾਂ ਫਿਰ ਕਰਮ ਨਹੀਂ ਧਾਰ ਸਕਦਾ॥੧੧॥

*ਚੌਪਈ-* ਇਸਕੋ ਕਹੌਂ ਸਹਤ ਦ੍ਰਿਸਟਾਂਤ। ਸੁਨਹੁ ਖਾਲਸਾ! ਹੈ ਜਿਸ ਭਾਂਤਿ।
ਸਤਿਗੁਣ ਰੂਪ ਮ੍ਰਿੱਤਕਾ ਆਹਿ। ਅੰਤਹਕਰਣ ਪਿੰਡ ਹੈ ਤਾਂਹਿ॥੧੨॥

ਇਨ੍ਹਾਂ ਨੂੰ ਦ੍ਰਿਸ਼ਟਾਂਤ ਸਹਿਤ ਕਹਿੰਦਾ ਹਾਂ, ਹੇ ਖਾਲਸਾ ਜੀ! ਸੁਣੋ ਜਿਸ ਪ੍ਰਕਾਰ ਹੈ। ਸਤੋਗੁਣ ਰੂਪੀ ਮਾਨੋ ਇਕ ਮਿੱਟੀ ਹੈ, ਅੰਤਹਕਰਣ ਉਸ ਮਿੱਟੀ ਦਾ ਢੇਲਾ ਹੈ॥੧੨॥

ਆਤਮਚੇਤਨ ਰੂਪ ਅਕਾਸ਼। ਅਰੁ ਅੱਗਜਾਨ ਰੂਪ ਜਲ ਰਾਸ।
ਮ੍ਰਿਤਕਾ ਪਿੰਡ ਮਿਲੈ ਜਲ ਸੰਗ। ਤਬਿ ਘਟ ਰੂਪ ਬਨਹਿ ਸਰਬੰਗ॥੧੩॥

ਚੇਤਨ ਆਤਮਾ ਰੂਪੀ ਅਕਾਸ਼ ਹੈ, ਸਾਰਾ ਅਗਿਆਨ ਜਲ ਰੂਪੀ ਹੈ। ਜਦ ਮਿੱਟੀ ਦਾ ਢੇਲਾ ਪਾਣੀ ਨਾਲ ਮਿਲਦਾ ਹੈ ਤਦ ਸਭ ਤਰ੍ਹਾਂ ਨਾਲ ਘੜਾ ਰੂਪ ਬਣ ਜਾਂਦਾ ਹੈ॥੧੩॥

ਅੰਤਰ ਲਏ ਗਗਨ ਕੋ ਹੋਇ। ਕਰਮ ਅਨਾਜ ਧਰੇ ਤਬਿ ਸੋਇ।
ਤੀਨਹੁਂ ਮਿਲਿ ਕਰਿ ਘਟਾ ਸੁਧਾਰੇ। ਸਮਰਥ ਹੋਇ ਪਦਾਰਥ ਧਾਰੇ॥੧੪॥

ਘੜਾ ਹੋ ਕੇ ਅੰਦਰ ਅਕਾਸ਼ ਨੂੰ ਲੈਂਦਾ ਹੈ। ਕਰਮਾਂ ਰੂਪੀ ਅਨਾਜ ਨੂੰ ਤਦ ਉਹ ਅੰਤਹਕਰਣ ਰੂਪ ਘੜਾ ਧਾਰਦਾ ਹੈ। ਤਿੰਨਾਂ ਨੂੰ ਮਿਲ ਕੇ ਘੜਾ ਬਣਦਾ ਹੈ। ਤਦ ਘੜਾ ਪਦਾਰਥ ਧਾਰਨ ਦੇ ਸਮਰੱਥ ਹੋ ਜਾਂਦਾ ਹੈ॥੧੪॥

ਤੀਨਹੁ ਨਿਜ ਨਿਜ ਹ੍ਵੈ ਕਰਿ ਨਜਾਰੇ। ਧਰਨ ਪਦਾਰਥ ਸ਼ਕਤਿ ਨ ਧਾਰੇ।
ਤਿਸ ਪ੍ਰਕਾਰ ਇਕ ਆਤਮ ਜੋਇ। ਕਰਮ ਧਰੈ ਸਮਰਥ ਨਹਿਂ ਸੋਇ॥੧੫॥

ਤਿੰਨੇ ਜੇ ਅੱਡ-ਅੱਡ ਹੋ ਕੇ ਵੱਖਰੇ ਹੋ ਜਾਂਦੇ ਹਨ, ਤਦ ਇਹ ਤਿੰਨੇ ਪਦਾਰਥ ਧਾਰਨ ਦੀ ਸ਼ਕਤੀ ਨਹੀਂ ਰੱਖਦੇ ਹਨ। ਉਸੇ ਪ੍ਰਕਾਰ ਇਕ ਆਤਮ ਹੈ, ਉਹ ਕਰਮ ਧਾਰਨ ਕਰਨ ਵਿਚ ਸਮਰੱਥ ਨਹੀਂ ਹੈ॥੧੫॥

ਕੇਵਲ ਅੰਤਹਿਕਰਣ ਨ ਧਾਰੇ। ਤਿਮ ਅੱਗਜਾਨ ਨ ਧਰਹਿ, ਨਿਵਾਰੇ।
ਤੀਨਹੁਂ ਕੋ ਸੰਜੋਗ ਜਬਿ ਹੋਇ। ਕਰਮ ਧਰਨਿ ਸਮਰਥ ਹੈਂ ਸੋਇ॥੧੬॥

ਕੇਵਲ ਅੰਤਹਕਰਣ ਵੀ ਧਾਰਨ ਨਹੀਂ ਕਰਦਾ ਹੈ, ਉਸ ਪ੍ਰਕਾਰ ਹੀ ਅਗਿਆਨ ਵੀ ਵੱਖ ਹੋ ਕੇ ਧਾਰਨ ਨਹੀਂ ਕਰਦਾ ਹੈ। ਤਿੰਨਾਂ ਦਾ ਜਦ ਸੰਜੋਗ ਹੋ ਜਾਂਦਾ ਹੈ ਤਾਂ ਕਰਮ ਧਾਰਨ ਕਰਨ ਦੇ ਸਮਰੱਥ ਹੋ ਜਾਂਦਾ ਹੈ॥੧੬॥

ਅੰਤਹਿਕਰਣ ਰੂਪ ਤਰਕਸ਼ ਮਹਿਂ। ਕਰਮ ਬਾਣ ਬਾਸਾ ਨਿਤ ਪ੍ਰਤਿ ਲਹਿਂ।
ਜੋ ਤਰਕਸ਼ਤੇ ਤੀਰ ਨਿਕਾਰਾ। ਐਂਚਿ ਧਨੁਖ ਛੁਟਿ ਚਲਜੋ ਅਗਾਰਾ॥੧੭॥

ਅੰਤਹਕਰਣ ਰੂਪੀ ਧਨੁੱਖ ਵਿਚ ਕਰਮਬਾਣ ਨਿਤਾਪ੍ਰਤਿ ਵਾਸਾ ਕਰਦਾ ਹੈ, ਜਿਹੜਾ ਕਮਾਨ ਵਿਚੋਂ ਤੀਰ ਨਿਕਲਦਾ ਹੈ, ਧਨੁੱਖ ਬਾਣ ਨੂੰ ਖਿੱਚ ਕੇ ਅੱਗੇ ਚਲੇ ਜਾਂਦਾ ਹੈ॥੧੭॥

ਅਪਨੋ ਬੇਗਸੁ ਸਭਿ ਹੀ ਕਰਿਕੇ। ਨਿਸ਼ਫਲ ਹੋਤਿ ਰਹੈ ਧਰ ਪਰਿਕੇ।
ਪਰਾਰਬਧ ਹੈ ਯਾਂਕੋ ਨਾਮ। ਦੇ ਫਲ ਸਭਿ ਕੋ ਹੋਇ ਵਿਰਾਮ॥ ੧੮॥

ਆਪਣਾ ਤੇਜ਼ ਵੇਗ ਸਭ ਹੀ ਕਰਕੇ, ਨਿਸ਼ਫਲ ਹੋ ਕੇ ਧਰਤੀ 'ਤੇ ਡਿੱਗ ਪੈਂਦਾ ਹੈ। ਪਰਾਰਬਧ ਜਿਸਦਾ ਨਾਮ ਹੈ, ਉਹ ਸਾਰਿਆਂ ਨੂੰ ਫਲ ਦੇ ਕੇ ਸ਼ਾਂਤ ਹੋ ਜਾਂਦੀ ਹੈ॥੧੮॥

ਥਿਰ ਤਕਰਸ਼ ਮਹਿਂ ਜੇਤਿਕ ਬਾਨ। ਤਿਨ ਕੋ ਸੰਚਿਤ ਨਾਮ ਬਖਾਨ।
ਧਨੁਸ਼ ਜੇਹ ਸੋਂ ਜੋਰਜੋ ਜੋਇ। ਨਾਮ ਸੁ ਕਿਰੇਮਾਨ ਤਿਸ ਹੋਇ॥ ੧੯॥

ਧਨੁੱਖ ਬਾਣ ਵਿਚ ਜਿੰਨੇ ਬਾਣ ਟਿਕੇ ਪਏ ਹਨ, ਉਨ੍ਹਾਂ ਨੂੰ ਸੰਚਿਤ ਨਾਮ ਨਾਲ ਪੁਕਾਰਦੇ ਹਨ। ਜੋ ਧਨੁੱਖ ਦੇ ਚਿੱਲੇ ਨਾਲ ਜੋੜਿਆ ਹੈ। ਉਸ ਦਾ ਨਾਮ ਕ੍ਰਿਆਮਾਨ ਹੈ॥੧੮॥

ਜਿਨ ਕਰਮਨਿ ਕੋ ਦਿਯੋ ਸਰੀਰ। ਪਰਾਰਬਧ ਸੋ ਜਾਨਹੁਂ ਧੀਰ!।
ਅਨਿਕ ਜਨਮ ਕੇ ਕਰੇ ਇਕੱਤ੍ਰ। ਸੋ ਸੰਚਤਿ ਹੈਂ ਨਾਮ ਬਚਿੱਤ੍ਰ॥ ੨੦॥

ਜਿਨ੍ਹਾਂ ਕਰਮਾਂ ਵਾਸਤੇ ਸਰੀਰ ਦਿੱਤਾ ਹੈ, ਉਸ ਨੂੰ ਧੀਰਜਵਾਨੋ ! ਪਰਾਰਬਧ ਜਾਣੋ। ਇਹ ਅਨੇਕ ਜਨਮਾਂ ਦੇ ਇਕੱਤਰ ਕੀਤੇ ਹਨ। ਉਨ੍ਹਾਂ ਦਾ ਨਾਮ ਸੰਚਿਤ ਹੈ ਤੇ ਉਹ ਵਚਿੱਤਰ ਕਈ ਪ੍ਰਕਾਰ ਦੇ ਹਨ॥੨੦॥

ਕ੍ਰਿਆ ਹੋਤਿ ਨਿਤ ਜੁਤਿ ਅਭਿਮਾਨ। ਕਿਰੇਮਾਨਏ ਜਾਨ ਸੁਜਾਨ।
ਕਿਰੇਮਾਨ ਜੋ ਕਹਜੋ ਬਨਾਇ। ਤ੍ਰੈ ਸੰਗਜਾ ਇਸਕੀ ਹੁਇ ਜਾਇਂ॥ ੨੧॥

ਕ੍ਰਿਆ ਨਿੱਤ ਅਭਿਮਾਨ ਸਹਿਤ ਹੁੰਦੀ ਹੈ ਭਾਵ ਜਿਹੜੇ ਅਭਿਮਾਨ ਨਾਲ ਕਿ ਮੈਂ ਕਰ ਰਿਹਾ ਹਾਂ, ਕਰਮ ਰੋਜ਼ ਕੀਤੇ ਜਾ ਰਹੇ ਹਨ, ਇਹ ਕ੍ਰਿਆਮਾਨ ਕਰਮ ਜਾਣੋ। ਇਸੇ ਕ੍ਰਿਆਮਾਨ ਦੇ ਹੀ ਤਿੰਨ ਨਾਮ ਹੋ ਜਾਂਦੇ ਹਨ, ਆਉਣ ਵਾਲਾ ਸਮਾਂ, ਹੁਣ ਦਾ ਸਮਾਂ, ਬੀਤ ਗਿਆ ਸਮਾਂ॥੨੧॥

ਪ੍ਰਥਮ ਅਵਸਥਾ ਮਹਿਂ 'ਕਿਰੇਮਾਨ'। ਦੁਤੀਏ ਮਹਿਂ 'ਸੰਚਤਿ' ਇਹ ਜਾਨ।
ਤ੍ਰਿਤੀ ਅਵਸਥਾ ਜਬਿ ਹੀ ਪਾਇ। 'ਪਰਾਰਬਧ' ਸੰਗਜ਼ਾ ਹੁਇ ਜਾਇ॥ ੨੨॥

ਪਹਿਲੀ ਅਵਸਥਾ ਵਿਚ ਕ੍ਰਿਆਮਾਨ ਹੈ, ਦੂਸਰੀ ਅਵਸਥਾ ਵਿਚ ਇਸ ਨੂੰ ਸੰਚਤਿ ਜਾਣੋ, ਤੀਸਰੀ ਅਵਸਥਾ ਜਦ ਹੀ ਪ੍ਰਾਪਤ ਕਰਦੀ ਹੈ ਤਾਂ ਇਸ ਦੀ ਸੰਗਿਆ 'ਪਰਾਰਬਧ' ਹੋ ਜਾਂਦੀ ਹੈ॥੨੨॥

ਜਿਮ ਇਕ ਕਾਲ ਭਵਿੱਖਤ ਹੋਇ। ਬਹੁਰੋ ਬਰਤਮਾਨ ਹੈ ਸੋਇ।
ਸੋਈ ਕਾਲ ਭੂਤ ਹ੍ਵੈ ਜਾਇ। ਲਖਹੁ ਖਾਲਸਾ ਤਿਸ ਹੀ ਭਾਇ॥ ੨੩॥

ਜਿਵੇਂ ਇਕ ਕਾਲ ਪਹਿਲਾਂ ਭਵਿੱਖਤ ਹੁੰਦਾ ਹੈ, ਬਾਅਦ ਵਿਚ ਵਰਤਮਾਨ ਹੋ ਜਾਂਦਾ ਹੈ, ਉਹੀ ਕਾਲ ਵਿਚ ਭੂਤਕਾਲ ਹੋ ਜਾਂਦਾ ਹੈ, ਖਾਲਸੇ ਨੂੰ ਵੀ ਇਸ ਪ੍ਰਕਾਰ ਸਮਝੋ॥੨੩॥

ਪਰਾਰਬਧ ਕੇ ਫਲ ਹੈਂ ਤੀਨ। ਜਾਤਿ, ਆਰਬਲ ਭੋਗ, ਸੁ ਚੀਨ।
ਸੁਰ ਨਰ ਆਦਿ ਚਰਾਚਰ ਦੇਹਿ। ਉੱਤਮ ਮੱਧਮ ਅਧਮ ਅਛੇਹ॥ ੨੪॥

ਪਰਾਰਬਧ ਦੇ ਤਿੰਨ ਫਲ ਹਨ; ਜਾਤੀ, ਉਮਰ ਅਤੇ ਭੋਗ ਜਾਣੋ। ਹੁਣ ਜਾਤੀ ਤੁਰੀ; ਦੇਵਤੇ ਮਨੁੱਖ ਆਦਿ ਜੜ ਜੰਗਮ ਦੇ ਸਰੀਰ; ਉੱਤਮ, ਮੱਧਮ, ਅਧਮ ਜਿਹੜੇ ਇਕ ਰਸ ਹਨ॥੨੪॥

ਸਭਿ ਕੇ ਵਿਖੈ ਹੋਤਿ ਹੈ ਨਾਨਾ। ਇਹ ਜਾਨਹੁ ਫਲ ਜਾਤਿ ਬਖਾਨਾ।
ਨਿਮਖ ਆਦਿ ਹੁਇ ਜੀਵਨ ਜੇਤਿਕ। ਆਰਬਲਾ ਫਲ ਜਾਨਹੁ ਤੇਤਿਕ॥੨੫॥

ਸਾਰਿਆਂ ਦੇ ਵਿਚ ਕਈ ਜਾਤੀਆਂ ਦੀਆਂ ਕਿਸਮਾਂ ਹਨ, ਇਹ ਜਾਣੋ ਜਾਤੀ ਰੂਪ ਫਲ ਵਰਣਨ ਕੀਤਾ ਹੈ। ਹੁਣ ਆਰਬਲਾ ਦਾ ਵਰਣਨ ਕਰਦੇ ਹਨ। ਨਿਮਖ ਆਦਿ ਤੋਂ ਲੈ ਕੇ ਜਿੰਨਾ ਵੀ ਕਿਸੇ ਦਾ ਜੀਵਨ ਹੈ। ਉਸ ਨੂੰ ਆਰਬਲਾ ਜਾਣੋ, ਜੋ ਪਰਾਰਬਧ ਦਾ ਇਕ ਫਲ ਹੈ॥੨੫॥

**ਦੁਖ ਸੁਖ, ਕੋ ਜੋ ਅਨੁਭਵ ਰੂਪ। ਬ੍ਰਿੱਧ ਕਿਧੋਂ ਲਘੁ ਕਰਨ ਅਨੂਪ।**
**ਇਸ ਕੋ ਨਾਮ ਭੋਗ ਬੁਧਿ ਕਹੈਂ। ਚੌਦਹਿ ਲੋਕ ਬਿਖੈ ਜਨ ਲਹੈ॥ ੨੬॥**

ਹੁਣ ਭੋਗ ਦਾ ਵਰਣਨ ਹੈ। ਦੁੱਖ, ਸੁਖ ਦਾ ਸਰੂਪ ਅਨੁਭਵ ਕਰਨਾ, ਵਡਿਆਈ ਛੁਟਿਆਈ, ਸੁੰਦਰਤਾਈ ਜਾਂ ਕੋਝਾਪਨ ਅਨੁਭਵ ਕਰਨਾ, ਇਸ ਦਾ ਨਾਮ ਬੁੱਧੀਮਾਨ ਭੋਗ ਕਹਿੰਦੇ ਹਨ। ਇਹ ਚੌਦ੍ਹਾਂ ਲੋਕਾਂ ਵਿਚ ਜਾਣੇ ਜਾਂਦੇ ਹਨ॥੨੬॥

**ਦ੍ਵੈ ਜਿ ਕਰਮ ਸੰਚਿਤਿ ਕਿਰੇਮਾਨ। ਆਤਮਾ ਗਜਾਨੀ ਕੇ ਹੁਇੰ ਹਾਨ।**
**ਜਿਮ ਤਰਕਸ਼ ਮਹਿਂ ਸਰ ਸੁ ਮਿਟਾਇ। ਧਰਜੋ ਪਨਚ ਪਰ ਸੋਪਿ ਹਟਾਇ॥੨੭॥**

ਜੇ ਦੋਵੇਂ ਕਰਮ ਸੰਚਿਤ ਅਤੇ ਕ੍ਰਿਆਮਾਨ ਇਕੱਠੇ ਕਰੀਏ ਤਾਂ ਆਤਮ ਗਿਆਨੀ ਦੇ ਬਰਾਬਰ ਹੁੰਦੇ ਹਨ। ਜਿਵੇਂ ਭੱਥੇ ਵਿਚ ਪਏ ਤੀਰ ਚਲਾਉਣ ਤੋਂ ਰੋਕੇ ਜਾ ਸਕਦੇ ਹਨ, ਭਾਵ ਜੋ ਤੀਰ ਚਲੇ ਪਰ ਜੋ ਧਰਿਆ ਹੈ ਉਹ ਵੀ ਚਲਾਉਣ ਤੋਂ ਰੋਕਿਆ ਜਾ ਸਕਦਾ ਹੈ॥੨੭॥

**ਪਰਾਰਬਧ ਜੋ ਛੁਟਜੋ ਸੁ ਬਾਨ। ਤਿਸਕੋ ਕਰ ਨ ਸਕੈ ਕੋ ਹਾਨਿ।**
**ਅੱਗਜ ਤੱਗਜ ਕੈ ਇਕ ਸਮ ਹੋਇ। ਪਰਾਰਬਧ ਫਲ ਦੇ ਸਮ ਦੋਇ॥ ੨੮॥**

ਪਰ ਪਰਾਰਬਧ ਚਲੇ ਹੋਏ ਬਾਣ ਵਾਂਗ ਹੈ, ਜਿਸ ਨੂੰ ਨਾ ਕੋਈ ਰੋਕ ਸਕਦਾ ਹੈ, ਨਾ ਟਾਲ ਸਕਦਾ ਹੈ। ਅਗਿਆਨੀ, ਗਿਆਨੀ ਵਾਸਤੇਂ ਇਕ ਸਮਾਨ ਹੁੰਦਾ ਹੈ, ਪਰਾਰਬਧ ਫਲ ਦੇ ਦੋਵੇਂ ਬਰਾਬਰ ਹਨ॥੨੮॥

*ਦੋਹਰਾ-* **ਸੰਚਿਤਿ ਗਜਾਨ ਪ੍ਰਭਾਵ ਸੋਂ ਗਜਾਨੀ ਕਰਹਿ ਬਿਨਾਸ।**
**ਜਿਮ ਅਨਾਜ ਮੰਦਰ ਸਹਤ ਦਾਹੈ ਅਗਨਿ ਪ੍ਰਕਾਸ਼॥ ੨੯॥**

ਸੰਚਤ ਕਰਮਾਂ ਨੂੰ ਗਿਆਨ ਦੇ ਪ੍ਰਭਾਵ ਨਾਲ ਗਿਆਨੀ ਨਾਸ਼ ਕਰ ਲੈਂਦਾ ਹੈ, ਜਿਵੇਂ ਅੱਗ ਬਾਲ ਕੇ ਘਰ ਵਿਚ ਪਿਆ ਅਨਾਜ ਘਰ ਸਹਿਤ ਸਾੜ ਲਈਦਾ ਹੈ॥੨੯॥

**ਮੰਦਰ ਸਹਤ ਅਨਾਜ ਕੇ ਜਬਿ ਭਾ ਜਲਿ ਕੈ ਛਾਰ।**
**ਅੰਕੁਰ ਕੋ ਨ ਸਮੁੱਥ ਪੁਨ ਜਾਨੋ ਤਿਸੀ ਪ੍ਰਕਾਰ॥ ੩੦॥**

ਘਰ ਸਹਿਤ ਸਾਰਾ ਅਨਾਜ ਸੜ ਕੇ ਸਵਾਹ ਹੋ ਜਾਂਦਾ ਹੈ, ਅਨਾਜ ਦਾ ਕੋਈ ਦਾਣਾ ਕਿਸੇ ਪ੍ਰਕਾਰ ਉੱਗਣ ਦੇ ਸਮਰੱਥ ਨਹੀਂ ਰਹਿੰਦਾ ਹੈ, ਇਸ ਨੂੰ ਇਸੇ ਪ੍ਰਕਾਰ ਜਾਣੋ॥੩੦॥

*ਚੌਪਈ-* **ਸੰਚਿਤ ਕਰਮ ਸੋ ਅੰਤਹਕਰਣ। ਗਜਾਨ ਅਗਨਿ ਤੇ ਕਰੈ ਪ੍ਰਹਰਣ।**
**ਬਹੁਰ ਜਨਮ ਦਾਇਕ ਨਹਿਂ ਸੋਇ। ਜਲੇ ਅਨਾਜ ਅੰਕੂਰ ਨ ਹੋਇ॥੩੧॥**

ਸੰਚਿਤ ਕਰਮ ਘਰ ਵਾਂਗ ਅੰਤਹਕਰਣ ਹੈ। ਗਿਆਨ ਅਗਨੀ ਨਾਲ ਨਾਸ਼ ਕਰ ਲੈਂਦਾ ਹੈ। ਫਿਰ ਉਹ ਉੱਗਣ ਦੇ ਕਾਬਲ ਨਹੀਂ ਰਹਿੰਦਾ ਜਿਵੇਂ ਸੜਿਆ ਅਨਾਜ ਫਿਰ ਨਹੀਂ ਉੱਗਦਾ ਹੈ॥੩੧॥

**ਅੰਤਹਕਰਣ ਨਾਸ਼ ਇਸ ਭਾਂਤ। ਚਿਤ ਸਤਿ ਹੋਇ ਜਾਤਿ ਸਭਿ ਸ਼ਾਂਤਿ।**
**ਚਿਤ ਸਤਿ ਕੋ ਅਬਿ ਅਰਥ ਬਖਾਨੋ। ਅੰਤਹਕਰਣ ਰੂਪ ਅਸ ਜਾਨੋ॥੩੨॥**

ਇਸ ਪ੍ਰਕਾਰ ਅੰਤਹਕਰਣ ਨਾਸ਼ ਹੋ ਜਾਂਦਾ ਹੈ। ਚਿੱਤ ਸਤਿ ਸਰੂਪ ਹੋ ਕੇ ਸ਼ਾਂਤ ਹੋ ਜਾਂਦਾ ਹੈ। ਚਿੱਤ ਸਤਿ ਦਾ ਹੁਣ ਅਰਥ ਕਹਿੰਦਾ ਹਾਂ। ਅੰਤਹਕਰਣ ਰੂਪ ਇਸ ਪ੍ਰਕਾਰ ਜਾਣੋ॥੩੨॥

ਜਿਸ ਤੇ ਦਰਸ ਅਸੰਮਕ ਪਿਖੈ। ਆਤਮ ਬੁੱਧਿ ਅਨਾਤਮ ਬਿਖੈ।
ਜਗਤ ਅਸੱਤਿ ਬਿਖੈ ਸਤਿ ਬੁੱਧ। ਆਤਮ ਸੱਤਿ ਅਸੱਤਿ ਕੀ ਸੁੱਧ॥ ੩੩॥

ਹੁਣ ਮਨ ਦਾ ਰੂਪ ਦੱਸਣ ਲੱਗੇ ਹਨ : ਜਿਸ ਮਨ ਕਰਕੇ ਜਿਉਂ ਦਾ ਤਿਉਂ ਦਰਸ਼ਨ ਨਹੀਂ ਵੇਖੀਦਾ। ਅਨਾਤਮ ਵਿਚ ਆਤਮ ਬੁੱਧੀ ਹੁੰਦੀ ਹੈ। ਅਸੱਤ ਜਗਤ ਵਿਚ ਸਤਿ ਬੁੱਧ ਹੈ। ਆਤਮਾ ਸੱਤ ਹੈ ਉਸ ਵਿਚ ਅਸਤਿ ਦੀ ਸੋਝੀ ਕਰ ਲੈਂਦਾ ਹੈ॥੩੩॥

ਨਾਮ ਇਸੀ ਕੋ ਮਨ ਪਹਿਚਾਨ। ਜਬਿ ਹੈ ਪ੍ਰਾਪਤਿ ਆਤਮ ਗਯਾਨ।
ਤਬਿ ਇਸ ਬਿਧਿ ਕੋ ਭਾਵ ਬਿਨਾਸੇ। ਜਿਉਂ ਕਾ ਤਿਉਂ ਸੁ ਪਦਾਰਥ ਭਾਸੇ॥੩੪॥

ਏਸੇ ਨਾਮ ਨੂੰ ਮਨ ਵਿਚ ਪਹਿਚਾਣੋ, ਜਦ ਆਤਮ ਗਿਆਨ ਪ੍ਰਾਪਤ ਹੁੰਦਾ ਹੈ। ਤਦ ਇਸ ਵਿਧੀ ਦਾ ਭਾਵ ਖਤਮ ਹੋ ਜਾਂਦਾ ਹੈ, ਭਾਵ ਆਤਮਾ ਦਿੱਸਦਾ ਹੈ ਤੇ ਅਨਾਤਮਾ ਅਨਾਤਮਾ ਦਿੱਸਦਾ ਹੈ॥੩੪॥

ਜਬਿ ਚਿਤ ਸੱਤਿ ਇਸ ਬਿਧਿ ਕੋ ਭਯੋ। ਤਬਿ ਸੰਚਿਤਿ ਜੁਤਿ ਮਨ ਜਲਿ ਗਯੋ।
ਜਿਮ ਮੰਦਰ ਜੁਤਿ ਜਲਜੋ ਅਨਾਜ। ਪੁਨ ਅੰਕੂਰ ਨਹੀਂ ਉਪਰਾਜ॥ ੩੫॥

ਜਦ ਚਿਤ ਸਤਿ ਇਸ ਵਿਧੀ ਨਾਲ ਹੋਇਆ ਤਦ ਸੰਚਤ ਕਰਮਾਂ ਸਮੇਤ ਮਨ ਜਲ ਗਿਆ। ਜਿਵੇਂ ਮੰਦਰ ਸਹਿਤ ਅਨਾਜ ਸੜ ਗਿਆ, ਫਿਰ ਉਹ ਉੱਗਣ ਦੇ ਕਾਬਲ ਨਾ ਰਿਹਾ॥੩੫॥

ਕਿਰੇਮਾਨ ਜੋ ਕਰਨ ਕਰਾਹੀ। ਗਯਾਨੀ ਕੇ ਉਪਜਤਿ ਸੋ ਨਾਂਹੀ।
ਪਰਾਰਬਧ ਕਰਿ ਕ੍ਰਿਆ ਜੁ ਠਾਨਿ। ਹੋਤਿ ਅਨਾਤਮ ਜੁਤਿ ਅਭਿਮਾਨ॥ ੩੬॥

ਕ੍ਰਿਆਮਾਨ ਉਹ ਕਰਮ ਹਨ ਜੋ ਰੋਜ਼ ਕੀਤੇ ਜਾ ਰਹੇ ਹਨ, ਗਿਆਨੀ ਵਿਚ ਉਹ ਪ੍ਰਗਟ ਨਹੀਂ ਹੁੰਦੇ, ਭਾਵ ਉਪਜਦੇ ਨਹੀਂ ਹਨ। ਹੁਣ ਨਾ ਉਪਜਣ ਦੀਆਂ ਕਿਸਮਾਂ ਦੱਸਦੇ ਹਨ। ਪਰਾਰਬਧ ਕਰਕੇ ਜਿਹੜੀ ਕ੍ਰਿਆ ਕਰੀਦੀ ਹੈ, ਉਹ ਅਨਾਤਮ ਦੇ ਅਭਿਮਾਨ ਸਹਿਤ ਹੁੰਦੀ ਹੈ॥੩੬॥

ਵਹੀ ਕ੍ਰਿਆ ਹੋਵੈ ਕ੍ਰਿਯਮਾਨ। ਜਾਤਿ ਪ੍ਰਨੰਮਤਿ ਅਪਰ ਬਿਧਾਨ।
ਸੋਈ ਕ੍ਰਿਯਾ ਹੀਨ ਅਭਿਮਾਨ। ਉਪਜੈ ਨਹੀਂ ਕਦਾਚਿਤ ਜਾਨ॥ ੩੭॥

ਉਹੀ ਕ੍ਰਿਆ ਕ੍ਰਿਆਮਾਨ ਕਰਮ ਬਣ ਜਾਂਦੀ ਹੈ, ਭਾਵ ਉਹ ਕਰਮ ਜੋ ਅਸੀਂ ਦੇਹ ਅਭਿਮਾਨ ਸਹਿਤ ਕਰ ਰਹੇ ਹਾਂ। ਉਸੇ ਕ੍ਰਿਆਮਾਨ ਦੇ ਹੋਰ ਰੂਪ ਬਦਲਦੇ ਜਾਂਦੇ ਹਨ ਭਾਵ ਕ੍ਰਿਆਮਾਨ ਹੀ ਸੰਚਿਤਿ ਤੇ ਪਰਾਰਬਧ ਬਣਦੇ ਜਾਂਦੇ ਹਨ। ਸੋ ਗਿਆਨੀ ਅਭਿਮਾਨ ਹੀਨ ਹੋਣ ਕਰਕੇ ਕ੍ਰਿਆਹੀਨ ਹੋ ਗਿਆ ਹੈ। ਉਸਦੇ ਤਾਂ ਕਰਮ ਕਦਾਚਿਤ ਉਪਜਦੇ ਹੀ ਨਹੀਂ ਹਨ॥੩੭॥

ਪਰਾਰਬਧ ਤੇ ਹੁਇ ਕਿਰਮਾਨ। ਭੋਜਨ ਰੂਪ ਕ੍ਰਿਯਾ ਜਿਮ ਠਾਨਿ।
ਪਰਾਰਬਧ ਕੋ ਰੂਪਹਿ ਸੋਇ। ਭੋਜਨ ਕਰੇ ਪੁਸ਼ਟਤਾ ਜੋਇ॥ ੩੮॥

ਹੁਣ ਪਰਾਰਬਧ ਤੋਂ ਕ੍ਰਿਆਮਾਨ ਕਰਮ ਜਿਵੇਂ ਹੁੰਦੇ ਹਨ ਉਨ੍ਹਾਂ ਦਾ ਪ੍ਰਕਾਰ ਦੱਸਦੇ ਹਨ। ਭੋਜਨ ਰੂਪੀ ਕ੍ਰਿਆ ਜਿਵੇਂ ਕਰੀਦੀ ਹੈ, ਉਹ ਪਰਾਰਬਧ ਦਾ ਰੂਪ ਸਮਝੋ ਭੋਜਨ ਕੀਤਿਆਂ ਜੋ ਤਾਕਤ ਮਿਲਦੀ ਹੈ॥੩੮॥

ਸੋ ਕ੍ਰਿਯਮਾਨ ਰੂਪ ਪਹਿਚਾਨ। ਦੇਹਿ ਸਰੁਜ ਸੋ ਪੁਸ਼ਟ ਨ ਜਾਨ।
ਜੋ ਅਰੋਗ ਸੋ ਪੁਸ਼ਟ ਬਡੇਰੀ। ਤਿਸੀ ਪ੍ਰਕਾਰ ਜੁਗਤਿ ਲਿਹੁ ਹੇਰੀ॥ ੩੯॥

ਉਸ ਨੂੰ ਕ੍ਰਿਆਮਾਨ ਦਾ ਰੂਪ ਪਹਿਚਾਣ ਲਵੋ। ਜੇਕਰ ਸਰੀਰ ਬਿਮਾਰ ਹੈ ਤਾਂ ਉਹ ਭੋਜਨ ਕੀਤਿਆਂ ਪੁਸ਼ਟ ਨਹੀਂ ਹੁੰਦਾ। ਜਿਹੜਾ ਅਰੋਗ ਹੁੰਦਾ ਹੈ ਉਹੀ ਜ਼ਿਆਦਾ ਤਾਕਤਵਰ ਹੁੰਦਾ ਹੈ। ਇਸੇ ਪ੍ਰਕਾਰ ਜੁਗਤੀ ਸਮਝ ਲਵੋ। ਭਾਵ ਜਿਵੇਂ ਰੋਟੀ ਖਾਣਾ

ਇਕ ਕ੍ਰਿਆ ਹੈ, ਇਸਨੂੰ ਸਮਝੋ ਕਿ ਪਰਾਰਬੱਧ ਹੈ। ਇਸ ਕ੍ਰਿਆ ਤੋਂ ਸਰੀਰ ਪੁਸ਼ਟ ਹੁੰਦਾ ਹੈ, ਇਹ ਪੁਸ਼ਟੀ ਉਹੋ ਪਰਾਰਬੱਧ ਕ੍ਰਿਆਮਾਨ ਬਣ ਜਾਂਦੀ ਹੈ॥੩੯॥

**ਹੋਇ ਕ੍ਰਿਯਾ ਜੁਤਿ ਤਨ ਅਭਿਮਾਨ। ਸੋਇ ਕ੍ਰਿਯਾ ਹੈ ਉਪਜਨਵਾਨ।**
**ਤਨ ਅਭਿਮਾਨ ਨ ਗਜਾਨੀ ਧਰੈ। ਯਾਂਤੇ ਨਹੀਂ ਬੰਧ ਕੋ ਕਰੈਂ॥ ੪੦॥**

ਜੋ ਕ੍ਰਿਆ ਤਨ ਅਭਿਮਾਨ ਸਹਿਤ ਹੁੰਦੀ ਹੈ, ਉਹੋ ਕ੍ਰਿਆ ਉਗਣ ਵਾਲੀ ਹੈ ਭਾਵ ਫਲ ਦੇਣ ਵਾਲੀ ਹੈ। ਗਿਆਨੀ ਤਨ ਦਾ ਅਭਿਮਾਨ ਨਹੀਂ ਕਰਦਾ ਹੈ, ਇਸ ਤਰ੍ਹਾਂ ਕਰਮ ਉਸ ਗਿਆਨੀ ਨੂੰ ਬੰਨ੍ਹਦੇ ਨਹੀਂ ਹਨ॥੪੦॥

**ਕਰਮ ਮਾਲ ਸਭਿ ਕੇ ਗਰ ਪਰੀ। ਤਨ ਹੰਤਾ ਤਜਾਗੇ ਤਿਨ ਹਰੀ।**
**ਬਿਨਾ ਤਜਾਗ ਤੇ ਅਨਿਕ ਕਲੇਸ਼। ਜਨਮ ਮਰਨ ਕੇ ਕਸ਼ਟ ਅਸ਼ੇਸ਼॥ ੪੧॥**

ਕਰਮਾਂ ਦੀ ਮਾਲਾ ਸਾਰਿਆਂ ਦੇ ਗਲਾਂ ਵਿਚ ਪਈ ਹੈ, ਜਿਸ ਨੇ ਤਨ ਹੰਤਾ ਤਿਆਗ ਦਿੱਤੀ ਹੈ, ਉਸ ਨੇ ਉਹ ਮਾਲਾ ਲਾਹ ਸੁੱਟੀ ਹੈ। ਤਨ ਹੰਤਾ ਤਿਆਗਣ ਤੋਂ ਬਗੈਰ ਅਨੇਕਾਂ ਕਲੇਸ਼ ਆ ਪੈਂਦੇ ਹਨ, ਜਨਮ ਮਰਨ ਦਾ ਕਸ਼ਟ ਬਾਕੀ ਰਹਿ ਜਾਂਦੇ ਹਨ॥੪੧॥

**ਯਾਂਤੇ ਸਤਿਗੁਰ ਨੇ ਬਹੁ ਬਾਰ। ਬਰਨਨ ਕੀਨੋ ਗ੍ਰੰਥ ਮਝਾਰ।**
***'ਹਉ ਵਿਚਿ ਆਇਆ ਹਉ ਵਿਚਿ ਗਇਆ॥ ਹਉ ਵਿਚਿ ਜੰਮਿਆ ਹਉ ਵਿਚਿ ਮੁਆ'*** **॥੪੨॥**

ਇਸ ਕਰਕੇ ਸਤਿਗੁਰੂ ਜੀ ਨੇ ਬਹੁਤ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਣਨ ਕੀਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਫੁਰਮਾਉਂਦੇ ਹਨ, "ਹੰਕਾਰ ਅੰਦਰ ਬੰਦਾ ਆਉਂਦਾ ਹੈ। ਹੰਕਾਰ ਅੰਦਰ ਹੀ ਉਹ ਚਲਿਆ ਜਾਂਦਾ ਹੈ। ਹੰਕਾਰ ਅੰਦਰ ਉਹ ਜੰਮਦਾ ਹੈ, ਹੰਕਾਰ ਅੰਦਰ ਹੀ ਉਹ ਮਰ ਜਾਂਦਾ ਹੈ"॥੪੨॥

**ਇੱਤਜਾਦਿਕ ਕੁਛ ਗਿਨੇ ਨ ਜਾਂਹਿ। ਕਹਜੋ ਦੇਹਿ ਹੰਤਾ ਕਰਿ ਨਾਂਹਿ।**
**ਤਨ ਹੰਤਾ ਮਹਿਂ ਸਭਿ ਉਤਪਾਤ। ਦੁਖ ਪ੍ਰਾਪਤਿ ਪੁਨ ਪੁਨ ਪਛੁਤਾਤ॥ ੪੩॥**

ਇਸ ਪ੍ਰਕਾਰ ਕੁਝ ਵੀ ਗਿਣੇ ਨਹੀਂ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਰ-ਬਾਰ ਕਿਹਾ ਹੈ ਕਿ ਆਪਣੇ ਸਰੀਰ ਦਾ ਹੰਕਾਰ ਨਾ ਕਰੋ। ਸਾਰੇ ਉਪੱਦਰ ਤਨ ਹੰਤਾ ਭਾਵ ਦੇਹ ਅਭਿਮਾਨ ਵਿਚ ਹਨ। ਦੁੱਖ ਪ੍ਰਾਪਤ ਕਰਕੇ ਫਿਰ ਬਾਰ-ਬਾਰ ਪਛੁਤਾਉਂਦੇ ਹਨ॥੪੩॥

**ਜਨਮ ਅਸੰਖ ਇਸੀ ਤੇ ਧਰੈ। ਅੱਪ੍ਰਮਾਨ ਸੰਕਟ ਤੇ ਮਰੈ।**
**ਮਮਤਾ ਆਦਿ ਬਿਕਾਰ ਅਨੇਕ। ਤਨ ਹੰਤਾ ਜਨਤੀ ਅਬਿਬੇਕ॥ ੪੪॥**

ਅਸੰਖਾਂ ਜਨਮ ਦੇਹ ਅਭਿਮਾਨ ਕਰਕੇ ਧਾਰਨ ਕਰਦਾ ਹੈ ਤੇ ਬਹੁਤ ਸੰਕਟ ਸਹਿ ਕੇ ਮਰਦਾ ਹੈ। ਮਮਤਾ ਆਦਿ ਅਨੇਕਾਂ ਵਿਕਾਰ ਹਨ। ਤਨ ਹੰਤਾ ਅਗਿਆਨਤਾ ਤੋਂ ਪੈਦਾ ਹੋਈ ਹੈ॥੪੪॥

**ਜਿਸ ਜਨ ਪਰ ਹੋਵੈ ਗੁਰ ਕਰੁਨਾ। ਤਨ ਹੰਤਾ ਕੋ ਕਰਹਿ ਪ੍ਰਹਰਨਾ।**
**ਤੱਤ ਉਪਦੇਸ਼ ਨਾਮ ਲਿਵਲਾਵੈ। ਜਨਮ ਮਰਨ ਦੁਖ ਤੇ ਛੁਟਿ ਜਾਵੈ॥ ੪੫॥**

ਜਿਸ ਵਿਅਕਤੀ ਉੱਤੇ ਗੁਰੂ ਜੀ ਦੀ ਕਿਰਪਾ ਹੋਵੇ, ਉਸ ਦੀ ਤਨ ਹੰਤਾ ਨੂੰ ਦੂਰ ਕਰ ਦਿੰਦੇ ਹਨ। ਤੱਤ ਉਪਦੇਸ਼ ਦੇ ਕੇ ਨਾਮ ਵਿਚ ਲਵਾ ਦਿੰਦੇ ਹਨ। ਜਨਮ ਮਰਨ ਦੇ ਦੁੱਖ ਤੋਂ ਛੁਟਕਾਰਾ ਮਿਲ ਜਾਂਦਾ ਹੈ"॥੪੫॥

*ਪੰਜਵੀਂ ਰੁੱਤ ਦਾ ਇਕਤਾਲੀਵਾਂ ਅਧਿਆਇ ਸਮਾਪਤ ਹੋਇਆ॥੪੧॥*

☆☆☆

# ਅਧਿਆਇ ਬਤਾਲ੍ਹੀਵਾਂ

## ਆਤਮ ਦਰਪਣ ਵਿਚਾਰ

*ਚੌਪਈ-* ਪੁਨ ਸਿੰਘਨ ਬੂਝਨਿ ਕਰਜੋ 'ਕਹੋ ਰੂਪ ਅੱਗਜਾਨ।
ਮਾਯਾ, ਬਹੁਰ ਅਬਿੱਦਿਆ, ਬੰਧਨ, ਮੋਖ ਬਖਾਨਿ॥ ੧॥

ਫਿਰ ਸਿੰਘਾਂ ਨੇ ਪੁੱਛਿਆ ਹੁਣ ਅਗਿਆਨ ਦੇ ਰੂਪ ਬਾਰੇ ਕਹੋ। ਮਾਇਆ ਫਿਰ ਅਵਿੱਦਿਆ, ਬੰਧਨ ਅਤੇ ਮੋਖ ਬਾਰੇ ਵਰਣਨ ਕਰੋ॥੧॥

*ਚੌਪਈ-* ਜਾਗ੍ਰਤ ਸੁਪਨ ਸਖੋਪਤਿ ਤੀਨ। ਏਹ ਅਵਸਥਾ ਕਹੋ ਪ੍ਰਬੀਨ!।
ਮੁਰਛਾ ਰੂਪ, ਸਮਾਧਿ ਕਹੀਜੈ। ਤੁਰੀ ਆਵਸਥਾ ਰੂਪ ਭਨੀਜੈ॥ ੨॥

ਫਿਰ ਜਾਗ੍ਰਤ, ਸਪਨ ਅਤੇ ਸਖੋਪਤਿ ਇਨ੍ਹਾਂ ਤਿੰਨਾਂ ਅਵਸਥਾਂ ਬਾਰੇ ਵਿਸਥਾਰ ਸਹਿਤ ਸਪੱਸ਼ਟ ਕਰੋ ਜੀ। ਫਿਰ ਮੂਰਛਾ ਰੂਪ, ਸਮਾਧੀ ਬਾਰੇ ਕਹੋ। ਤੁਰੀ ਅਵਸਥਾ ਰੂਪ ਬਾਰੇ ਵੀ ਸਾਨੂੰ ਸਮਝਾਓ ਜੀ॥੨॥

ਇਕ ਸਾਖੀ ਅਰੁ ਜੀਵ ਜਿ ਹੋਇ। ਜਸ ਇਨ ਰੂਪ ਬਖਾਨਹੁ ਸੋਇ।
ਪੁਨਹੁ ਬ੍ਰਹਮ ਨਿਰਨੈ ਕਰਿ ਲਹੋ। ਪੰਚ ਕੋਸ਼ ਕੋ ਰੂਪ ਸੁ ਕਹੋ' ॥ ੩॥

ਇਕ ਸਾਖੀ ਅਤੇ ਜੀਵ ਜੇ ਹੋਏ, ਜਿਵੇਂ ਇਨ੍ਹਾਂ ਦਾ ਰੂਪ ਉਸ ਬਾਰੇ ਵਰਣਨ ਕਰੋ। ਫਿਰ ਬ੍ਰਹਮ ਨਿਰਣਾ ਕਰ ਲਵੋ ਤੇ ਪੰਚ ਕੋਸ਼ ਦੇ ਸਾਰੇ ਰੂਪ ਬਿਆਨ ਕਰੋ"॥੩॥

ਪੰਦ੍ਰਹ ਪ੍ਰਸ਼ਨ ਸੁਨੇ ਸਭਿ ਕਾਨ। ਦਇਆ ਸਿੰਘ ਜੀ ਕਰਤਿ ਬਖਾਨ।
'ਜਿਸ ਪਰ ਗੁਰੂ ਪ੍ਰਸੰਨਤਾ ਧਰੈਂ। ਸੁਨਿਕੈ ਦ੍ਰਿਢ ਨਿਸ਼ਚੈ ਸੋ ਕਰੈ॥ ੪॥

ਭਾਈ ਦਇਆ ਸਿੰਘ ਜੀ ਨੇ ਪੰਦਰ੍ਹਾਂ ਪ੍ਰਸ਼ਨ ਆਪਣੇ ਕੰਨਾਂ ਨਾਲ ਸੁਣੇ ਤਾਂ ਉਨ੍ਹਾਂ ਨੇ ਕਿਹਾ, "ਜਿਸ ਉੱਤੇ ਗੁਰੂ ਜੀ ਪ੍ਰਸੰਨਤਾ ਧਾਰਨ ਕਰਦੇ ਹਨ, ਉਹ ਸੁਣ ਕੇ ਦ੍ਰਿੜ੍ਹ ਨਿਸ਼ਚਾ ਧਾਰਨ ਕਰ ਲੈਂਦੇ ਹਨ॥੪॥

ਸੁਨੀਅਹਿ ਸਭਿ ਕੇ ਰੂਪ ਬਖਾਨੋਂ। ਗੁਰ ਕਰੁਨਾ ਤੇ ਮੈਂ ਜਿਮ ਜਾਨੋਂ।
ਜਿਸ ਜਾਨੇ ਅਰ ਨਿਰਨੈ ਕਰੇ। ਜਗ ਸਾਗਰ ਤੇ ਸੋ ਨਰ ਤਰੇ॥ ੫॥

ਸੁਣੋ, ਮੈਂ ਸਾਰਿਆਂ ਦੇ ਰੂਪ ਵਰਣਨ ਕਰਦਾ ਹਾਂ। ਗੁਰੂ ਜੀ ਦੀ ਕਿਰਪਾ ਨਾਲ ਜਿਵੇਂ ਮੈਂ ਜਾਣਦਾ ਹਾਂ। ਜਿਸ ਨੇ ਜਾਣੇ ਅਤੇ ਨਿਰਣੇ ਕੀਤੇ ਹਨ ਉਹ ਭਵਸਾਗਰ ਤੋਂ ਪਾਰ ਹੋ ਗਏ ਹਨ॥੫॥

*ਸ੍ਵੈਯਾ ਛੰਦ-* ਬਿਨ ਅਕਾਰ, ਬਿਨ ਜਨਮ, ਅਨਾਦੀ ਰਹਿ ਇਕ ਦੇਸ਼ ਬ੍ਰਹਮ ਕੇ ਮਾਂਹਿ।
ਨਾਮ ਅੱਗਜਾਨ, ਲਿਏ ਖਟ ਸੰਗਜਾ ਇਕ ਚਿਤੰਨ ਵਜਾਪਕ ਵਿਚ ਤਾਂਹਿ।
ਚੇਤਨਾ, ਸੋ ਸਬੰਧ ਈਸ੍ਵਰਤਾ, ਚਤੁਰਥ ਸੰਗਜਾ ਜੀਵ ਬਜਿ ਆਹਿ।
ਈਸ਼ੁਰ ਜੀਵ ਵਿਭਾਗ ਪੰਚਮੋ ਚਿਦਾ ਭਾਸ ਖਸ਼ਟਮ ਲਖਿ ਵਾਹਿ॥੬॥

(ਹੁਣ ਅਗਿਆਨ ਦੇ ਲੱਛਣ ਚਲੇ ਹਨ) ਬਿਨ ਅਕਾਰ, ਬਿਨ ਜਨਮ ਅਤੇ ਅਨਾਦੀ ਇਕ ਬ੍ਰਹਮ ਦੇਸ਼ ਦੇ ਵਿਚ

ਰਹਿੰਦਾ ਹੈ। ਇਸ ਦਾ ਨਾਮ ਅਗਿਆਨ ਹੈ। ਇਸ ਅਗਿਆਨ ਦੇ ਕਾਰਨ ਛੇ ਸੰਗਿਆ ਹੋ ਗਈਆਂ ਹਨ, ਇਨ੍ਹਾਂ ਵਿਚ ਇਕ ਵਿਆਪਕ ਚੈਤੰਨ ਹੈ, ਦੂਸਰਾ ਚੇਤਨਾ ਹੈ ਅਤੇ ਤੀਸਰਾ ਈਸ਼ਵਰਤਾ ਹੈ। ਚੌਥੀ ਸੰਗਿਆ ਜੀਵ ਬੀਜ ਹੈ, ਈਸ਼ਵਰ ਜੀਵ ਵਿਭਾਗ ਪੰਜਵਾਂ ਹੈ ਤੇ ਛੇਵਾਂ ਚਿਦਾ ਭਾਸ ਸਮਝ ਲਵੋ॥੬॥

ਜਿਸ ਅੱਗਜਾਨ ਬਿਖੈ ਇਹ ਖਟ ਹੈਂ ਸੂਖਮ ਭੂਤ ਪ੍ਰਗਟ ਹੁਇ ਨਾਂਹਿ।
ਜਿਮ ਬਟਬੀਜ ਬਿਖੈ ਜਟ, ਤੁਕ, ਦਲ, ਸ਼ਾਖਾ, ਕਾਂਡ, ਸਹਤਿ ਫਲ ਆਹਿ।
ਤਿਸਹੀ ਕੋ ਅੱਬਜਾ ਕ੍ਰਿਤ ਕਹੀਯਹਿ ਪਨ 'ਅੱਬਜਕਤ' ਨਾਮ ਭੀ ਤਾਂਹਿ।
ਸਾਮਜ ਅਵਸਥਾ ਪ੍ਰਥਮ ਇਹੀ ਹੈ ਬੇਦਨ ਆਦਿ ਸੰਤ ਸਭਿ ਪ੍ਰਾਹਿ॥ ੭॥

ਜਿਸ ਅਗਿਆਨ ਵਿਚ ਇਹ ਸੰਗਿਆਂ ਹਨ, ਉਹ ਸੂਖਮ ਰੂਪ ਹੋ ਕੇ ਰਹਿੰਦੇ ਹਨ ਤੇ ਪ੍ਰਗਟਦੇ ਨਹੀਂ। ਜਿਵੇਂ ਬੋਹੜ ਦੇ ਦਰੱਖਤ ਵਿਚ ਜੜ੍ਹਾਂ, ਛਿੱਲਾਂ, ਪੱਤੇ, ਡਾਹਣੀਆਂ ਅਤੇ ਡਾਹਣੇ ਫਲ ਸਹਿਤ ਹੁੰਦੇ ਹਨ। ਉਸ ਨੂੰ ਅੱਬਅਕਤ ਕ੍ਰਿਤ ਕਿਹਾ ਜਾਂਦਾ ਹੈ ਫਿਰ ਉਸ ਦਾ ਨਾਮ ਵੀ ਅੱਬਅਕਤ ਹੈ। ਪਹਿਲੀ ਸਾਮ ਅਵਸਥਾ ਇਹੀ ਹੈ, ਵੇਦ ਅਤੇ ਸੰਤ ਸਾਰੇ ਕਹਿੰਦੇ ਹਨ॥੭॥

ਤ੍ਰਿਗੁਣਾਤਮਕਾ ਸਾਮਜ ਅਵਸਥਾ ਚੇਤਨ ਭਾਸ ਸਹਿਤ ਪਹਿਚਾਨ।
ਹੋਇ ਵਿਕਾਰ ਅਵਸਥਾ ਤਿਸਕੀ ਪ੍ਰਿਥਕ ਪ੍ਰਿਥਕ ਬਨ ਤੈ ਗੁਨਵਾਨ।
ਸਤ, ਰਜ, ਤਮ ਗੁਣ ਸੁੱਧਾਸੁੱਧ ਇਹ ਚਿਦਾਭਾਸ ਜੁਤਿ ਲਿਏ ਪ੍ਰਧਾਨ।
ਸੁਨਹੁ ਸਿੱਖ ਸੋ 'ਮਾਯਾ' ਲਖੀਅਹਿ, ਸਮੁਝਿ ਰਿਦੇ ਸਭਿ ਕਰਹਿਂ ਬਖਾਨ॥ ੮॥

ਤਿੰਨਾਂ ਗੁਣਾਂ ਦੇ ਸਰੂਪ ਵਾਲੀ ਇਹ ਸਾਮ ਅਵਸਥਾ ਚੇਤਨ ਭਾਸ ਸਹਿਤ ਪਹਿਚਾਣੋ। ਤਿਸਦੀ ਵਿਕਾਰ ਅਵਸਥਾ ਵੀ ਹੁੰਦੀ ਹੈ, ਜਿਸਨੂੰ ਗੁਣਵਾਨ ਵੱਖ-ਵੱਖ ਬਿਆਨ ਕਰਦੇ ਹਨ। (੨. ਹੁਣ ਮਾਇਆ ਬਾਰੇ ਗੱਲ ਚਲੀ ਹੈ) ਸਤ, ਰਜ, ਤਮ ਤਿੰਨ ਗੁਣ ਨਾਲ ਲਏ ਹੋਏ ਆਪਣੇ ਸ਼ੁਧ ਸ਼ੁਧ ਰੂਪ ਵਿਚ ਚਿਦਾਭਾਸ ਨਾਲ ਮਿਲ ਕੇ ਪ੍ਰਧਾਨ ਕਹਿਲਾਉਂਦੀ ਹੈ। ਹੇ ਸਿੱਖੋ! ਸੁਣੋ, ਇਸ ਨੂੰ 'ਮਾਇਆ' ਆਪਣੇ ਹਿਰਦੇ ਵਿਚ ਸਮਝੋ, ਸਾਰੇ ਇਸ ਪ੍ਰਕਾਰ ਬਿਆਨ ਕਰਦੇ ਹਨ॥੮॥

ਸਾਮਜ ਅਵਸਥਾ ਚਿਦਾਭਾਸ ਲੇ ਭਈ ਬਿਕਾਰਾਵਸਥਾ ਸੋਇ।
ਸ਼ੁਧ ਸੱਤ੍ਵ ਲੇ ਮਾਇਆ ਜਿਮ ਭੀ ਮਲਿਨ ਸੱਤ੍ਵ ਮੁਖ ਤ੍ਰੈ ਗੁਣ ਜੋਇ।
ਤਿਸ ਕੋ ਲਏ 'ਅਵਿਦਜਾ' ਜਾਨਹੁ ਗੁਰ ਉਪਦੇਸ਼ ਬਿਨਾਸ਼ੀ ਹੋਇ।
ਅੰਤਸ਼ਕਰਣ ਬਿਰਤਿ ਜਬਿ ਉਪਜੀ ਅਹੰਬ੍ਰਹਮਾਸਮਿ ਦ੍ਵੈਤ ਨ ਕੋਇ॥ ੯॥

੩. (ਅਵਿੱਦਿਆ) ਸਾਮ ਅਵਸਥਾ ਚਿਦਾ ਭਾਸ ਵਿਕਾਰ ਅਵਸਥਾ ਲੈ ਲੈਂਦੀ ਹੈ। ਸਤ੍ਵ ਆਦਿ ਦੇ ਤਿੰਨਾਂ ਗੁਣਾਂ ਦੀ ਮਲੀਨਤਾ ਮੁੱਖ ਹੈ ਜਿਸ ਵਿਚ ਉਸ ਨੂੰ ਅਵਿੱਦਿਆ ਜਾਣੋ। ਉਹ ਅਵਿੱਦਿਆ ਗੁਰੂ ਜੀ ਦੇ ਉਪਦੇਸ਼ ਨਾਲ ਨਾਸ਼ ਹੁੰਦੀ ਹੈ। (ਹੁਣ ਵਿੱਦਿਆ ਦਾ ਸਰੂਪ ਕਹਿਣਗੇ ਜਿਹੜਾ ਅਵਿੱਦਿਆ ਨਾਸ਼ਕ ਹੈ) ਅੰਤਹਕਰਣ ਵਿਚ ਜਦੋਂ ਅਹੰ ਬ੍ਰਹਮਾਸਮਿ ਦੀ ਬਿਰਤੀ ਉਪਜ ਪਈ ਫਿਰ ਦ੍ਵੈਤ ਕੋਈ ਨਹੀਂ ਰਹਿੰਦਾ॥੯॥

ਦੋਹਰਾ- ਬਿਰਤ ਅਖੰਡਾਕਾਰ ਅਸ 'ਵਿੱਦਜਾ' ਨਾਮ ਸੁਜਾਨ।
ਕਾਰਣ ਕਾਰਜ ਭੇਦ ਤੇ ਦੁਬਿਧਾ ਹਾਨ ਅੱਗਜਾਨ॥ ੧੦॥

ਐਸੀ ਅਖੰਡਾਕਾਰ ਬ੍ਰਿਤੀ ਦਾ ਨਾਮ ਵਿੱਦਿਆ ਜਾਣੋ, ਇਸ 'ਵਿੱਦਿਆ' ਨਾਲ ਦੋ ਤਰ੍ਹਾਂ ਦਾ ਅਗਿਆਨ, 'ਕਾਰਨ ਅਤੇ ਕਾਰਜ' ਰੂਪ ਨਸ਼ਟ ਹੋ ਜਾਂਦੇ ਹਨ॥੧੦॥

*ਚੌਪਈ-* ਤਨ ਇੰਦ੍ਰੀ ਮਨ, ਪ੍ਰਾਣ, ਅਨਾਤਮ। ਇਸ ਸੰਘਾਤ ਵਿਖੈ ਬੁਧਿ ਆਤਮ।
'ਬੰਧਨ' ਇਹੀ, ਸਦਾ ਦੁਖ ਕਾਰਣ। ਅਹੰ ਦੇਹ, ਲਖਿ ਕਰਹਿ ਉਚਾਰਣ ॥੧੧॥

੪. (ਬੰਧਨ) ਤਨ, ਇੰਦ੍ਰੇ, ਮਨ, ਪ੍ਰਾਣ ਇਹ ਸਾਰੇ ਅਨਾਤਮਾ ਹਨ। ਇਨ੍ਹਾਂ ਦੇ ਸਮੂਹ ਵਿਚ ਜੋ ਆਤਮਾ ਬੁੱਧੀ ਕਰਨੀ ਹੈ, ਭਾਵ ਜੋ ਇਨ੍ਹਾਂ ਨੂੰ ਆਪਣਾ ਆਪ ਸਮਝਦਾ ਹੈ। ਬੰਧਨ ਇਹ ਹੈ ਜੋ ਸਦਾ ਦੁੱਖ ਦਾ ਕਾਰਨ ਹੈ। ਦੇਹ ਨੂੰ ਆਪਣਾ ਆਪ ਸਮਝ ਕੇ ਉਚਾਰਨ ਕਰਦਾ ਹੈ ਕਿ ਮੈਂ ਦੇਹ ਹਾਂ॥੧੧॥

*ਦੋਹਰਾ-* ਅੱਭਜਾਸੈ ਗੁਰ ਸ਼ਬਦ ਕੋ ਮਿਟਹਿ ਦੇਹਿ ਅਭਿਮਾਨ।
ਸਤ ਚੇਤਨ ਆਨੰਦ ਮਯ 'ਮੁਕਤਿ' ਸੁਜਾਨ ਸੁਜਾਨ॥ ੧੨॥

੫. (ਮੁਕਤੀ) ਗੁਰੂ ਜੀ ਦੇ ਸ਼ਬਦ ਦਾ ਅਭਿਆਸ ਕਰੇ ਤਾਂ ਦੇਹ ਦਾ ਅਭਿਮਾਨ ਮਿੱਟ ਜਾਂਦਾ ਹੈ। ਸੱਤ, ਚੇਤਨ, ਆਨੰਦ ਵਿਚ ਸ੍ਰੇਸ਼ਟ ਮੁਕਤੀ ਪ੍ਰਾਪਤ ਹੁੰਦੀ ਹੈ॥੧੨॥

*ਸ੍ਵੈਯਾ ਛੰਦ-* ਅੱਧਜਾਤਮ ਗੋ ਰੂਪ ਚਤਰਦਸ, ਇਤੇ ਬਿਖਯ ਅਧਭੂਤ ਸੁਜਾਨ।
ਇਨਹੁ ਦੇਵ ਅਧਿਦੇਵ ਚਤਰਦਸ, ਬਜਾਲੀ ਫੁਰਹਿਂ ਭਾਵ ਬਿਦਮਾਨ।
ਸੁਖਪਤਿ ਸੁਪਨ ਅਭਾਵ, ਫੁਰੈਗਨ ਮੂਰਤਿ ਬਜਸ਼ਿਸਮਸ਼੍ਰਿ ਪਛਾਨ।
ਫਰੈ ਸਰਬ ਸਾਖੀ ਮਹਿਂ 'ਜਾਗ੍ਰਤਿ ਵਿਸ਼੍ਵ ਅਭਿਮਾਨੀ ਕੀ' ਲਿਹੁ ਮਾਨਿ॥੧੩॥

੬. (ਜਾਗ੍ਰਤ) ਚੌਦ੍ਹਾਂ ਇੰਦਰੀਆਂ ਦੇ ਸਮੂਹ ਨੂੰ ਅਧਿਆਤਮ ਕਹਿੰਦੇ ਹਨ। ਇਨ੍ਹਾਂ ਦੇ ਵਿਸ਼ੇ ਵੀ ਚੌਦ੍ਹਾਂ ਹਨ, ਉਨ੍ਹਾਂ ਨੂੰ ਅਧਭੂਤ ਜਾਣੋ, ਇਨ੍ਹਾਂ ਦੇ ਦੇਵਤੇ ਵੀ ਚੌਦ੍ਹਾਂ ਹਨ, ਉਨ੍ਹਾਂ ਨੂੰ 'ਅਧਿਦੇਵ' ਜਾਣੋ। ਜਿਸ ਹਾਲਤ ਵਿਚ ਇਹ ਬਤਾਲ੍ਹੀ ਪਰਤੱਖ ਫੁਰ ਰਹੇ ਹਨ, ਸਖੋਪਤੀ ਤੇ ਸ੍ਵਪਨ ਦਾ ਅਭਾਵ ਹੈ ਜਿਸ ਵਿਚ ਵੈਸ਼ਟੀ ਤੇ ਸਮਸ਼ਟੀ ਦੀਆਂ ਸਾਰੀਆਂ ਮੂਰਤਾਂ ਸਫੁਰਨ ਹੋ ਰਹੀਆਂ ਹਨ। ਜਿਸ ਵੇਲੇ ਇਹ ਸਾਰੇ ਸਾਖੀ ਵਿਚ ਸਫੁਰਨ ਹੋ ਰਹੇ ਹਨ, ਉਹ ਜਾਗ੍ਰਤ ਅਵਸਥਾ ਹੈ। ਇਸ ਨੂੰ ਵਿਸ਼ਵ ਅਭਿਮਾਨੀ ਦੀ ਜਾਗ੍ਰਤ ਅਵਸਥਾ ਕਹਿੰਦੇ ਹਨ। ਇਹ ਜਾਗ੍ਰਤ ਅਵਸਥਾ ਨੂੰ ਅਨੁਭਵ ਕਰਦਾ ਹੈ ਕਿ ਮੈਂ ਜਾਗਦਾ ਹਾਂ, ਇਸ ਕਰਕੇ ਇਸ ਨੂੰ ਜਾਗ੍ਰਤ ਦਾ ਅਭਿਮਾਨੀ ਕਹਿੰਦੇ ਹਨ॥੧੩॥

ਥੂਲ ਸਰੀਰ ਨ ਥੂਲ ਵਿਖਯ ਨਹਿਂ ਸੁਖਪਤਿ ਕੋ ਅਭਾਵ ਜਿਸ ਮਾਂਹਿ।
ਜੇ ਚੌਦਹਿ ਅੱਧਜਾਤਮਾਦਿ ਕੀ ਰਹਤਿ ਸਮੱਗ੍ਰ ਵਾਸ਼ਨਾ ਜਾਂਹਿ।
ਅਵਿੱਦਜਾ ਮਯ ਸੂਖਮ ਵਿਵਹਾਰ ਜੁ ਫੁਰੈ ਅਮੂਰਤਿ ਸਾਖੀ ਮਾਂਹਿ।
'ਤੈਜਸ ਅਭਿਮਾਨੀ ਕੀ' ਜਾਨਹੁ 'ਸੁਪਨਾਵਸਥਾ' ਕਹੀਯੈ ਤਾਂਹਿ॥੧੪॥

੭. (ਸ੍ਵਪਨ) ਜਿਸ ਅਵਸਥਾ ਵਿਚ ਨਾ ਸਥੂਲ ਸਰੀਰ, ਨਾ ਸਥੂਲ ਵਿਸ਼ੇ ਜੋ ਪਿੱਛੇ ਚੌਦ੍ਹਾਂ ਅਧਿਆਤਮਕ ਆਦਿਕ ਬਤਾਲੀ ਕਹੇ ਹਨ ਅਤੇ ਜਿੱਥੇ ਸਾਰੀਆਂ ਵਾਸ਼ਨਾਂ ਰਹਿੰਦੀਆਂ ਹਨ, ਉਥੇ ਜੋ 'ਸਾਖੀ' ਨੂੰ ਅਵਿੱਦਿਆ ਮਈ ਸੂਖਮ ਅਮੂਰਤ ਵਿਵਹਾਰ ਫੁਰਦਾ ਹੈ, ਉਸ ਨੂੰ ਸ੍ਵਪਨ ਅਵਸਥਾ ਕਹੀਦਾ ਹੈ। ਉਹ ਅਵਸਥਾ ਤੈਜਸ ਅਭਿਮਾਨੀ ਦੀ ਜਾਣੋ। ਉਸ ਨੂੰ ਸ੍ਵਪਨ ਅਵਸਥਾ ਕਹਿੰਦੇ ਹਨ॥੧੪॥

ਸਮੱਗ੍ਰ ਵਾਸ਼ਨਾਮਯ ਜੁ ਅਮੂਰਤਿ ਸਰਵ ਅਵਿੱਦਜਾ ਕੋ ਵਿਵਹਾਰ।
ਕਾਰਣ ਦੇਹ ਅਵਿੱਦਜਾ ਮਹਿਂ ਏ ਭਏ ਲੀਨ ਸੂਖਮਤਾ ਸਾਰ।
ਸਾਖੀ ਗਜਾਨ ਰਹਜੋ ਸਨ ਮਾਤ੍ਰੂੰ 'ਪ੍ਰਾਗ ਅਭਿਮਾਨੀ ਕੀ' ਨਿਰਧਾਰ।
ਇਹ 'ਸੁਖਪਤੀ ਅਵਸਥਾ' ਲਖਿ ਸਿਖ ਤੀਨਹੁੰ ਭਨੀ ਭਲੇ ਉਰ ਧਾਰਿ॥੧੫॥

੮. (ਸਖੋਪਤੀ) ਸਾਰੀਆਂ ਵਾਸ਼ਨਾਂ ਰੂਪ ਜੋ ਅਮੂਰਤ ਵਿਵਹਾਰ ਹੈ ਤੇ ਅਵਿੱਦਿਆ ਦਾ ਸਰਬ ਵਿਵਹਾਰ ਹੈ, ਇਹ ਕਾਰਨ ਦੇਹ ਰੂਪੀ, ਅਵਿੱਦਿਆ ਵਿਚ ਸੂਖਮ ਹੋ ਕੇ ਜਿੱਥੇ ਸਾਰਾ ਲੀਨ ਹੋ ਗਿਆ, ਜਿੱਥੇ ਸੱਤ ਮਾਤਰ ਦਾ ਗਿਆਨ ਸਾਖੀ ਰਹਿ ਗਿਆ, ਹੇ ਸਿੱਖੋ ! ਉਸ ਨੂੰ ਸਖੋਪਤੀ ਅਵਸਥਾ ਸਮਝੋ, ਇਹ ਅਵਸਥਾ ਪ੍ਰਾਗ ਅਭਿਮਾਨੀ ਦੀ ਹੈ॥੧੫॥

ਜਾਗ੍ਰਿਤਿ ਮਹਿਂ ਕਿਸ ਕਾਰਣ ਤੇ ਕਿਤ ਲਗਹਿ ਚੋਟ ਜਹਿਂ ਮਰਮ ਸਥਾਨ।<br>
ਕਿਧੌਂ ਰੋਗ, ਕੈ ਅਪਰ ਹੇਤ ਹੁਇ, ਜੌ ਲੌ ਰਹੈ ਅਚਤੇ ਮਹਾਂਨ।<br>
ਤੌਲੌਂ ਸਾਖੀ ਕੇਰ ਅਵਾਂਤਰ ਵਿੱਸ਼੍ਰ ਅਭਿਮਾਨੀ ਕੋ ਪਹਿਚਾਨ।<br>
ਕਹੈਂ 'ਮੂਰਛਾ' ਕੋ ਸਰੂਪ ਇਹ, ਜਾਵਦ ਨਹੀਂ ਪ੍ਰਾਨ ਕੋ ਹਾਨ॥ ੧੬॥

੯. (ਮੂਰਛਾ) ਜਾਗ੍ਰਿਤਿ ਵਿਚ ਕਿਸੇ ਕਾਰਨ ਕਿਸੇ ਸਥਾਨ 'ਤੇ ਚੋਟ ਲੱਗ ਜਾਵੇ ਜਿਹੜਾ ਗੁਪਤ ਸਥਾਨ ਹੋਵੇ ਜਾਂ ਕੋਈ ਬਿਮਾਰੀ ਹੋਵੇ ਜਾਂ ਕੋਈ ਹੋਰ ਕਾਰਨ ਹੋਵੇ, ਜਦ ਤੱਕ ਬਹੁਤ ਬੇਹੋਸ਼ ਰਹੇ, ਤਦ ਤੱਕ ਸਾਖੀ ਦੇ ਵਿਚ ਇਹ ਸਫੁਰਨ ਹੋ ਰਹੀ ਹੈ, ਇਸ ਦਾ ਅਭਿਮਾਨੀ ਵੀ ਵਿਸ਼ਵ ਹੈ ਇਹ ਮੂਰਛਾ ਦਾ ਸਵਰੂਪ ਹੈ, ਜਦ ਤੱਕ ਮਰ ਨਹੀਂ ਜਾਂਦਾ॥੧੬॥

ਤ੍ਰਿਪੁਟੀ ਗਜਾਤਾ ਗਜਾਨ ਗੇਯ ਜਹਿਂ ਭਾਸੈ ਬ੍ਰਹਮ ਭਾਵ ਕੋ ਲੀਨ।<br>
ਤਿਹ 'ਸਮਾਧਿ ਸਵਿਕਲਪ' ਕਹਿ ਤਿਹੈਂ, ਜਹਿਂ ਤ੍ਰਿਪੁਟੀ ਵਿਕਲਪ ਵਿਹੀਨ।<br>
ਇਕ ਬ੍ਰਹਮ ਭਾਵ 'ਸਮੇਤ ਸਮਾਧੀ ਨਿਰਵਿਕਲਪ' ਤਿਹ ਕੋ ਮਨ ਚੀਨ।<br>
ਵਿੱਸ਼੍ਰ ਅਭਿਮਾਨੀ ਕੀ ਸਾਖੀ ਮਹਿ ਦੁਇ ਪ੍ਰਕਾਰ ਕੀ ਕਹੈਂ ਪ੍ਰਬੀਨ॥ ੧੭॥

੧੦. (ਸਮਾਧੀ) ਜਿੱਥੇ ਬ੍ਰਹਮ ਭਾਵ ਨੂੰ ਲੈ ਕੇ ਤ੍ਰਿਪਟੀ ਅਰਥਾਤ ਗਿਆਤਾ ਗਿਆਨਦਾਇਕ ਭਾਸ ਰਹੀ ਹੈ, ਉਸ ਨੂੰ ਸਵਿਕਲਪ ਸਮਾਧੀ ਕਹਿੰਦੇ ਹਨ, ਪਰ ਜਿੱਥੇ ਤ੍ਰਿਪਟੀ ਵਿਕਲਪ ਤੋਂ ਖਾਲੀ ਇਕ ਬ੍ਰਹਮ ਭਾਵ ਮਾਤਰ ਹੈ ਉਸ ਨੂੰ ਨਿਰਵਿਕਲਪ ਸਮਾਧੀ ਕਹਿੰਦੇ ਹਨ, ਇਹ ਆਪਣੇ ਮਨ ਵਿਚ ਜਾਣ ਲਵੋ। ਸਾਖੀ ਵਿਚ ਵਿਸ਼ਵ ਅਭਿਮਾਨੀ ਦੀ ਸਮਾਧੀ ਦੀ ਅਵਸਥਾ ਚਤੁਰ ਲੋਕ ਦੋ ਪ੍ਰਕਾਰ ਦੀ ਕਹਿੰਦੇ ਹਨ॥੧੭॥

ਸਮਾਧਿ, ਮੂਰਛਾ, ਤੀਨ ਅਵਸਥਾ, ਸਭਿਨਿ ਪਕਾਸ਼ੈ ਭਾਵਾਭਾਵ।<br>
ਨਿਜ ਅਨਸੂਤ ਸਭਿਨਿ ਮਹਿਂ ਦੇਖੈ, ਹਉਂ ਹੀ ਪਿਖਨਹਾਰ ਉਰ ਲਜਾਵ।<br>
ਜਾਗ੍ਰਿਤਿ ਥੂਲ ਬਿਰਤਿ ਸੋਂ ਮਿਲਿਕੈ ਸੁਪਨੇ ਸੂਖਮ ਬਿਰਤਿ ਮਿਲਾਵ।<br>
ਬਿਰਤਿ ਅਵਿੱਦਜਾ ਸੁਖਪਤਿ ਮਹਿਂ ਮਿਲਿ ਪਿਖਹਿ ਜੁ 'ਤੁਰੀਯਾਵਸਥਾ' ਗਾਵ॥੧੮॥

੧੧. (ਤੁਰੀਆ ਅਵਸਥਾ) ਮੂਰਛਾ, ਸਮਾਧੀ, ਤਿੰਨ ਅਵਸਥਾ ਜਾਗ੍ਰਤ, ਸਪਨ, ਸਖੋਪਤ ਸਭਨਾਂ ਦੇ ਹੋਣ ਨਾ ਹੋਣ ਨੂੰ ਪ੍ਰਕਾਸ਼ੇ ਤੇ ਆਪਣੇ ਆਪ ਨੂੰ ਸਭ ਵਿਚ ਮਿਲਿਆ ਹੋਇਆ ਵੇਖੇ ਤੇ ਅਨੁਭਵ ਕਰੇ ਕਿ ਮੈਂ ਹੀ ਸਭ ਦਾ ਦੇਖਣਹਾਰ ਹਾਂ, ਜਾਗ੍ਰਤ ਵਿਚ ਸਥੂਲ ਬਿਰਤੀ ਨਾਲ ਮਿਲ ਕੇ, ਸੁਪਨੇ ਵਿਚ ਸੂਖਮ ਬਿਰਤੀ ਨਾਲ ਮਿਲ ਕੇ ਸਖੋਪਤੀ ਵਿਚ ਅਵਿੱਦਿਆ ਬਿਰਤੀ ਨਾਲ ਮਿਲ ਕੇ ਸਭ ਨੂੰ ਜੋ ਵੇਖੇ, ਉਸ ਨੂੰ 'ਤੁਰੀਆ ਅਵਸਥਾ' ਕਹਿੰਦੇ ਹਨ॥੧੮॥

ਦੋਹਰਾ- ਨਿਰਵਿਕਲਪਤਾ ਤੇ ਰਹਤਿ ਸਭਿ ਮਹਿਂ ਮੋਹਿ ਸਰੂਪ।<br>
ਤੁਰੀਯਾਵਸਥਾ ਜਾਨੀਏ ਤੁਰੀਯਾ ਤੱਤ ਅਨੂਪ॥ ੧੯॥

ਨਿਰਵਿਕਲਪਤਾ ਤੋਂ ਰਹਿਤ ਸਭ ਵਿਚ ਮੇਰਾ ਹੀ ਸਰੂਪ ਹੈ। ਇਹ ਤੁਰੀਆ ਅਵਸਥਾ ਜਾਣੋ, ਇਹ ਅਨੂਪਮ ਯਥਾਰਥ ਤੁਰੀਆ ਤੱਤ ਹੈ॥੧੯॥

*ਸ੍ਵੈਯਾ ਛੰਦ-* ਜਾਗ੍ਰਤਿ ਆਦਿ ਸਮਾਧਿ ਅੰਤ ਲੌਂ ਤ੍ਰਿਧਾਭਿਮਾਨੀ ਮਲਿਨ ਸੁ 'ਜੀਵ'।
ਤੁਰੀਯਾ ਜਾਗ੍ਰਿਤਾਦਿ ਸਭਿਹਿਨਿ ਕਹੁ ਅਹੈ ਪ੍ਰਕਾਸ਼ੀ ਸਾਖੀ ਥੀਵ।
ਸੋ ਸਰੂਪ ਹੈ ਸੁੱਧ ਜੀਵ ਕੋ ਬ੍ਰਹਮ ਰੂਪ ਲਖਿ ਆਨੰਦ ਸੀਵ।
ਤੁਰੀਆ ਸਾਖੀ ਸਾਖੀ ਤੁਰੀਆ ਯਾਂਤੇ ਏਕ ਰੂਪ ਲਖਿ ਲੀਵ॥ ੨੦॥

੧੨. ੧੩. (ਜੀਵ ਅਤੇ ਸਾਖੀ) ਜਾਗ੍ਰਤ ਆਦਿ ਤੋਂ ਲੈ ਕੇ ਸਮਾਧੀ ਦੇ ਅੰਤ ਤੱਕ ਤੇ ਤਿੰਨਾਂ ਸਰੀਰਾਂ ਦਾ ਜੋ ਅਭਿਮਾਨੀ ਹੈ, ਉਹ ਜੀਵ ਹੈ, ਪਰ ਇਹ ਜੀਵ ਦਾ ਮਲੀਨ ਰੂਪ ਹੈ। ਤੁਰੀਆ ਤੇ ਜਾਗ੍ਰਿਤ ਆਦਿ ਸਭਨਾਂ ਦਾ ਜੋ ਪ੍ਰਕਾਸ਼ਕ ਹੈ, ਉਹ ਸਾਖੀ ਹੈ, ਉਹ ਜੀਵ ਦਾ ਸ਼ੁਧ ਸਰੂਪ ਹੈ, ਉਹ ਬ੍ਰਹਮ ਰੂਪ ਹੈ, ਉਸ ਨੂੰ ਜਾਣ ਕੇ ਆਨੰਦ ਦੀ ਅਵਧੀ ਹੋ ਜਾਂਦੀ ਹੈ, ਭਾਵ ਪੂਰਨ ਆਨੰਦ ਹੋ ਜਾਂਦਾ ਹੈ। ਤੁਰੀਆ ਸਾਖੀ, ਸਾਖੀ ਤੁਰੀਆ ਇਸ ਕਰਕੇ ਇਕ ਰੂਪ ਸਮਝ ਲਵੋ॥੨੦॥

ਈਸ਼ੁਰ, ਬ੍ਰਹਮਾਂ, ਬਿਸ਼ਨੁ, ਰੁੱਦ੍ਰ ਕਹੁ ਮੂਰਤਿ ਧਾਰੀ ਤ੍ਰਿਧਾ ਅਨੂਪ।
ਬ੍ਰਹਮ ਸਰੂਪ ਸੁ ਤੁਰੀਯਾ ਜੀਵਹਿ ਈਸ਼ੁਰ ਤੁਰੀਯਾ ਬ੍ਰਹਮ ਸਰੂਪ।
ਈਸ਼ੁਰ ਜੀਵ ਏਕ ਇਮ ਜਾਨਹੁ ਦ੍ਵੈ ਤੁਰੀਯਾ ਹੀ ਇਨਕੋ ਰੂਪ।
ਸਾਖੀ ਕੋ ਸਰੂਪ ਨਿਰਵਿਕਲਪ ਸੋਈ ਬ੍ਰਹਮ ਜਾਨ ਸੁਖ ਰੂਪ॥੨੧॥

੧੪. (ਬ੍ਰਹਮ) ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਤਿੰਨੇ ਉੱਤਮ ਮੂਰਤੀਆਂ ਈਸ਼ਵਰ ਦੀਆਂ ਹੀ ਹਨ। ਜਿਵੇਂ ਜੀਵ ਦਾ ਤੁਰੀਆ ਸਰੂਪ ਬ੍ਰਹਮ ਹੀ ਹੈ, ਤਿਵੇਂ ਈਸ਼ਵਰ ਦਾ ਵੀ ਤੁਰੀਆ ਸਰੂਪ ਬ੍ਰਹਮ ਹੀ ਹੈ। ਇਸ ਪ੍ਰਕਾਰ ਈਸ਼ਵਰ ਨੂੰ ਇਕੋ ਹੀ ਜਾਣੋ, ਇਨ੍ਹਾਂ ਦੋਹਾਂ ਦਾ ਰੂਪ ਇਕੋ ਤੁਰੀਆ ਹੀ ਹੋਇਆ। ਸਾਖੀ ਦਾ ਜੋ ਨਿਰਵਿਕਲਪ ਸਰੂਪ ਹੈ ਸੋਈ ਸੁਖ ਰੂਪ ਬ੍ਰਹਮ ਜਾਣੋ॥੨੧॥

*ਦੋਹਰਾ-* ਸੋ ਬ੍ਰਹਮ ਕਿਹ ਸੋਂ ਮਿਲਜੋ ਨਹਿਂ ਨਜਾਰੋ ਨਹਿਂ ਕਿਹ ਸਾਥ।
ਨਿਰਵਿਕਲਪ ਸੋ ਬ੍ਰਹਮ ਹੈ ਉਰ ਜਨਾਇ ਗੁਰ ਨਾਥ॥ ੨੨॥

ਸੋ ਬ੍ਰਹਮ ਸਰੂਪ ਕਿਸੇ ਨਾਲ ਮਿਲਿਆ ਨਹੀਂ, ਨਾ ਕਿਸੇ ਤੋਂ ਵੱਖਰਾ ਹੈ ਤੇ ਨਾ ਹੀ ਕਿਸੇ ਦੇ ਨਾਲ ਹੈ। ਸੋ ਨਿਰਵਿਕਲਪ ਬ੍ਰਹਮ ਹੈ, ਸਤਿਗੁਰੂ ਜੀ ਨੇ ਇਹ ਹਿਰਦੇ ਵਿਚ ਜਣਾਇਆ ਹੈ॥੨੨॥

ਬ੍ਰਹਮ ਰੂਪ ਆਨੰਦ ਹੈ ਆਨੰਦ ਸੋ ਬ੍ਰਹਮ ਰੂਪ।
ਜਿਸ ਜਾਨੇ ਬੰਧਨ ਕਟੈਂ ਮਿਟਹਿ ਅੰਧ ਤਮ ਕੂਪ॥ ੨੩॥

ਬ੍ਰਹਮ ਰੂਪ ਆਨੰਦ ਹੈ ਤੇ ਆਨੰਦ ਬ੍ਰਹਮ ਰੂਪ ਹੈ, ਜਿਸ ਦੇ ਜਾਣਨ ਨਾਲ ਬੰਧਨ ਕੱਟੇ ਜਾਂਦੇ ਹਨ ਤੇ ਮੋਹ ਦਾ ਅੰਨ੍ਹਾ ਖੂਹ ਮਿੱਟ ਜਾਂਦਾ ਹੈ॥੨੩॥

*ਸ੍ਵੈਯਾ ਛੰਦ-* 'ਇਸ਼ਟ' ਕਹੈਂ ਪ੍ਰਿਯ ਬਸਤੁ ਕਿ ਦਰਸ਼ਨ ਸੀਸ ਇਹੀ ਪੰਛੀ ਕੋ ਜਾਨ।
ਸੋ ਪ੍ਰਾਪਤਿ ਲਖਿ 'ਮੋਦ' ਦਹਿਨ ਪਰ, ਭੋਗਨ ਹ੍ਵੈ 'ਪ੍ਰਮੋਦ' ਪਰ ਆਨ।
ਹੋਨਿ 'ਅਨੰਦ ਸਰੂਪ ਕੋਸ਼' ਕੋ, 'ਬ੍ਰਹਮ' ਪੂਛ ਲਖੀਯਹਿ ਧਿਸ਼ਟਾਨ।
ਬ੍ਰਹਮ ਅਵੈਵ ਭਯੋ ਨਹਿਂ ਸ਼ੰਕਹੁ ਆਸ਼੍ਰਿਤ ਤੇ ਕਹਿ ਪੁੰਛ ਸਮਾਨ॥੨੪॥

੧੫. (ਕੋਸ਼) ਪਹਿਲਾ ਕੋਸ਼ ਅਨੰਦਮਈ ਚਲਿਆ, ਜਿਸਨੂੰ ਪੰਛੀ ਦੇ ਸਰੂਪ ਵਿਚ ਵਰਣਨ ਕਰਨਗੇ, ਇਸ਼ਟ ਪਿਆਰੀ ਵਸਤੂ ਦੇ ਦਰਸ਼ਨ ਦੇ ਆਨੰਦ ਨੂੰ ਕਹਿੰਦੇ ਹਨ, ਇਸ ਨੂੰ ਇਕ ਪੰਛੀ ਦਾ ਸਿਰ ਜਾਣੋ। ਉਸ ਇਸ਼ਟ ਵਸਤੂ ਦੀ ਪ੍ਰਾਪਤੀ ਦੇ ਅਨੰਦ ਨੂੰ ਮੋਦ ਕਹਿੰਦੇ ਹਨ, ਉਹ ਪੰਛੀ ਦਾ ਦਹਿਨਾ ਖੰਭ ਸਮਝੋ, ਪ੍ਰਾਪਤ ਇਸ਼ਟ ਵਸਤੂ ਦੇ ਭੋਗਣ ਦੇ ਆਨੰਦ ਨੂੰ 'ਪ੍ਰਮੋਦ' ਕਹਿੰਦੇ ਹਨ, ਇਸ ਨੂੰ ਦੂਸਰਾ ਖੰਭ ਜਾਣੋ। ਅਨੰਦਮਈ ਕੋਸ਼ ਦਾ ਸਰੂਪ ਪੂਰਾ ਹੋਣ ਵਿਚ ਅਧਿਸ਼ਠਾਨ ਜੋ ਬ੍ਰਹਮ ਹੈ, ਉਸ ਨੂੰ

ਪੂਛ ਜਾਣੋ। ਇਹ ਸ਼ੰਕਾ ਨਾ ਕਰੋ ਕਿ ਬ੍ਰਹਮ ਅੰਗ ਵਾਲਾ ਹੋ ਗਿਆ ਹੈ, ਆਸਰਾ ਰੂਪ ਅਧਿਸ਼ਠਾਨ ਹੋਣ ਕਰਕੇ ਉਸ ਨੂੰ ਪੂਛ ਦੇ ਤੁਲ ਕਿਹਾ ਹੈ॥੨੪॥

*ਦੋਹਰਾ-* ਕਾਰਣ ਇਹੀ ਸਰੀਰ ਹੈ ਬਜਸ਼੍ਰਿ ਜੀਵ ਇਕ ਕੇਰ।
ਤਿਮ ਸਮਸ਼ਿ ਹੈ ਈਸ਼ੁ ਕੋ ਅੰਤਰ ਸਭਿ ਤੇ ਹੇਰਿ॥ ੨੫॥

ਇਕ ਜੀਵ ਦਾ ਇਹ ਰੂਪ ਵਜਸ਼ਟੀ ਕਾਰਨ ਸਰੀਰ ਹੈ, ਤਿਵੇਂ ਈਸ਼ਵਰ ਦਾ ਸਮਸ਼ਟੀ ਕਾਰਨ ਸਰੀਰ ਹੈ, ਜੋ ਸਾਰਿਆਂ ਸਰੀਰਾਂ ਤੇ ਕੋਸ਼ਾਂ ਤੋਂ ਅੰਦਰਲਾ ਹੈ। ਇਸ ਪ੍ਰਕਾਰ ਦੋਹਾਂ ਵਿਚ ਫ਼ਰਕ ਜਾਣੋ ॥੨੫॥

ਇਸ ਊਪਰ ਤ੍ਰੈ ਕੋਸ਼ ਜੋ ਜਾਨੋ ਲਿੰਗ ਸਰੀਰ।
ਬਜਸ਼੍ਰਿ ਜੀਵ ਕੇ ਏਕ ਹੈ ਸਮਸ਼੍ਰਿ ਈਸ਼ ਕੋ ਧੀਰ॥ ੨੬॥

ਇਸ ਦੇ ਉੱਪਰ ਤਿੰਨ ਕੋਸ਼ ਜੋ ਹਨ, ਉਹ ਲਿੰਗ ਸਰੀਰ ਵਿਚ ਜਾਣੋ, ਵਜਸ਼ਟੀ ਲਿੰਗ ਸਰੀਰ ਹਰ ਇਕ ਜੀਵ ਦਾ ਹੈ ਤੇ ਸਮਸ਼ਟੀ ਲਿੰਗ ਸਰੀਰ ਈਸ਼ਵਰ ਦਾ ਹੈ, ਹੇ ਧੀਰਜਵਾਨੋ ਇਸ ਨੂੰ ਸਮਝ ਲਵੋ॥੨੬॥

'ਕੋਸ਼ ਅੰਨਮਯ' ਵਹਿਰ ਕੋ ਜਾਨਹੁ ਸਕਲ ਸਰੀਰ।
ਸਿਰ ਸਿਰ ਬਾਹੂ ਬਾਹੁ ਦ੍ਵੈ ਪ੍ਰਿਸ਼ਟ ਥਿਰੈ ਜਹਿਂ ਧੀਰ॥ ੨੭॥

ਬਾਹਰ ਦੇ ਸਰੀਰ ਨੂੰ ਅੰਨਮਏ ਕੋਸ਼ ਜਾਣੋ, ਪੰਛੀ ਦੇ ਸਿਰ ਦੀ ਥਾਂ, ਸਿਰ ਪਰਾਂ ਦੀ ਥਾਂ, ਦੋ ਬਾਹਾਂ ਤੇ ਬਾਕੀ ਦਾ ਧੜ ਪੰਛੀ ਦੀ ਪੂਛ ਦੀ ਥਾਂ ਸਮਝੋ॥੨੭॥

*ਚੌਪਈ-* ਪੰਚ ਕੋਸ਼ ਪੰਛੀ ਪੰਚ ਕਹੇ। ਬੀਚ ਬੇਦ ਕੇ ਸੰਤਨਿ ਲਹੇ।
ਪੰਚ ਕਰਮ ਇੰਦ੍ਰੀ, ਪੰਚ ਪ੍ਰਾਨ। 'ਕੋਸ਼ ਪ੍ਰਾਣਮਯ' ਜਾਨ ਸੁਜਾਨ॥੨੮॥

ਪੰਜ ਕੋਸ਼, ਪੰਛੀ ਪੰਜ ਕਹੇ, ਵੇਦਾਂ ਵਿਚ ਸੰਤ ਲੋਕ ਵੇਖਦੇ ਹਨ। ਪੰਜ ਕਰਮ ਇੰਦਰੇ ਪੰਜ ਪ੍ਰਾਣ ਹਨ, ਹੇ ਚਤੁਰ ਸੱਜਣ, ਇਸਨੂੰ ਪ੍ਰਾਣਮਈ ਕੋਸ਼ ਜਾਣੋ॥੨੮॥

ਏਕ ਪ੍ਰਾਣ ਕੀ ਚਾਰਹੁੰ ਪੌਣ। ਸਿਰ ਇਕ ਪਰ ਦ੍ਵੈ ਪੂਛ ਇਕ ਤੌਨ।
ਕਰਮ ਇੰਦ੍ਰੀਆਂ ਮਨ ਕੇ ਸਹਤਿ। 'ਕੋਸ਼ ਮਨੋਮਯ' ਇਸ ਕੋ ਕਹਤ॥੨੯॥

ਇਕ ਪ੍ਰਾਣ ਦੀਆਂ ਚਾਰ ਪੌਣਾਂ ਜੋ ਹਨ, ਉਹੀ ਇਕ ਸਿਰ ਹੈ, ਦੋ ਖੰਭ ਹਨ ਤੇ ਇਕ ਪੂਛ ਹੈ। (ਮਨੋਮਈ ਕੋਸ਼) ਕਰਮ ਇੰਦਰੀਆਂ ਮਨ ਦੇ ਸਮੇਤ ਇਸ ਨੂੰ ਮਨੋਮਈ ਕੋਸ਼ ਆਖਦੇ ਹਨ॥੨੯॥

ਗਿਰਾ ਬੈਖਰੀ ਇਸ ਕੋ ਸਿਰ ਹੈ। ਪਸ਼ਯੰਤੀ, ਮਧਮਾ, ਜੁਗ ਪਰ ਹੈਂ।
ਪਰਾ ਪੁੰਛ ਇਹ ਜਾਨ ਸੁਜਾਨ। ਭਯੋ ਬਿਹੰਗਮ ਇਸੀ ਬਿਧਾਨ॥ ੩੦॥

ਬੈਖਰੀ ਬਾਣੀ ਇਸ ਦਾ ਸਿਰ ਹੈ, ਪਸ਼ਯੰਤੀ ਅਤੇ ਮਧਮਾ ਦੋ ਖੰਭ ਹਨ, ਪਰਾ ਬਾਣੀ ਇਸ ਦੀ ਪੂਛ ਜਾਣੋ, ਇਸ ਤਰੀਕੇ ਨਾਲ ਇਹ ਵੀ ਪੰਛੀ ਦਾ ਰੂਪਕ ਹੋ ਗਿਆ॥੩੦॥

ਪੰਚਹੁਂ ਇੰਦ੍ਰੈ ਗਜਾਨ ਸੁਹਾਇ। ਔਰ ਖਸ਼ਟਮੀ ਬੁੱਧਿ ਮਿਲਾਇ।
'ਕੋਸ਼ ਬਿਗਜਾਨ ਮਯੰ' ਇਹ ਜਾਨੋ। ਤਿਨ ਸਮ ਇਹ ਪੰਛੀ ਪਹਿਚਾਨੋ॥੩੧॥

ਪੰਜ ਗਿਆਨ ਇੰਦਰੇ ਸ਼ੋਭ ਰਹੇ ਹਨ ਅਤੇ ਛੇਵੀਂ ਨਾਲ ਬੁੱਧੀ ਮਿਲਾਓ, ਇਸ ਨੂੰ ਵਿਗਿਆਨ ਮਈ ਕੋਸ ਜਾਣੋ, ਉਨ੍ਹਾਂ ਵਾਂਗ ਇਸ ਨੂੰ ਵੀ ਪੰਛੀ ਪਹਿਚਾਣੋ॥੩੧॥

ਤੀਨ ਕੋਸ਼ ਜੋ ਕਰੇ ਬਖਾਨ। ਏ ਹੈਂ ਲਿੰਗ ਸ਼ਰੀਰ ਪਛਾਨ।
ਪੰਚਹੁੰ ਕੋਸ਼ ਰੁ ਤੀਨ ਸਰੀਰ। ਬਰਨਨ ਕਰੇ ਲਖਹੁ ਉਰ ਧੀਰ॥ ੩੨॥

ਤਿੰਨ ਕੋਸ਼ ਜਿਹੜੇ ਬਿਆਨ ਕੀਤੇ ਹਨ, ਇਨ੍ਹਾਂ ਨੂੰ ਲਿੰਗ ਸਰੀਰ ਪਛਾਣੋ, ਪੰਜ ਕੋਸ਼ ਅਤੇ ਤਿੰਨ ਸਰੀਰ ਵਰਣਨ ਕੀਤੇ ਹਨ, ਹੇ ਧੀਰਜਵਾਨ! ਇਨ੍ਹਾਂ ਨੂੰ ਹਿਰਦੇ ਵਿਚ ਸਮਝੋ॥੩੨॥

ਸਤਿ ਚੇਤਨ ਆਨੰਦ ਸਰੂਪ। ਸੂਖਮ ਤੇ ਸੂਖਮ ਅਨਰੂਪ।
ਇੰਦ੍ਰਯ ਥੂਲ ਬਿਸ਼ੈ ਕਿਮ ਹੋਇ?। ਬੁਧਿ ਸੂਖਮ ਤੇ ਲਖੀਏ ਸੋਇ॥ ੩੩॥

ਸਤਿ, ਚੇਤਨ, ਆਨੰਦ ਸਰੂਪ, ਸੂਖਮ ਤੋਂ ਸੂਖਮ ਰੂਪ ਰਹਿਤ ਹੈ। ਥੂਲ ਇੰਦਰੀਆਂ ਦਾ ਵਿਸ਼ਾ ਕਿਵੇਂ ਬਣੇ? ਭਾਵ ਉਹ ਕਿਵੇਂ ਇਸ ਨੂੰ ਸਮਝ ਲੈਣ। ਉਹ ਸੂਖਮ ਬੁੱਧੀ ਨਾਲ ਸਮਝੇ ਜਾ ਸਕਦੇ ਹਨ॥੩੩॥

ਤਿਸਕੇ ਢਿਗ ਵਰਤੀ ਬੁਧਿ ਏਕ। ਯਾਂਤੇ ਇਹ ਲਖਿ ਸਕਹਿ ਬਿਬੇਕ।
ਰਚਜੋ ਜੁ ਮਨ ਕੋ ਮਹਿਦ ਪ੍ਰਵਾਹ। ਕਰਜੋ ਵਹਿਰ ਕੋ ਅੰਤਰ ਨਾਂਹਿ॥ ੩੪॥

ਆਤਮਾ ਦੇ ਨੇੜੇ ਵਰਤਣ ਵਾਲੀ ਇਕ ਬੁੱਧੀ ਹੈ, ਇਸ ਕਰਕੇ ਉਸ ਦਾ ਗਿਆਨ ਇਹ ਸਮਝ ਸਕਦੀ ਹੈ। ਮਨ ਦਾ ਵੇਗ ਜੋ ਵਿਸ਼ੇਸ਼ ਕਰਕੇ ਬਾਹਰ ਮੁਖ ਹੈ, ਅੰਤਰਮੁਖੀ ਨਹੀਂ ਰਚਿਆ ਗਿਆ॥੩੪॥

ਤਿਮ ਇੰਦ੍ਰੈ ਜੋ ਪੰਚਹੁੰ ਗਜਾਨ। ਇਨ ਕੋ ਭੀ ਕਿਯ ਵਹਿਰ ਪਯਾਨ।
ਪੰਚਹੁੰ ਵਿਸ਼ੈ ਵਹਿਰ ਕੋ ਗਹੈਂ। ਕਿਸ ਪ੍ਰਕਾਰ ਮਨ ਕੋ ਨਹਿੰ ਲਹੈਂ॥ ੩੫॥

ਉਸ ਤਰ੍ਹਾਂ ਹੀ ਇੰਦਰੇ ਅਤੇ ਪੰਜੇ ਗਿਆਨ ਬਾਹਰ ਜਾਣ ਵਾਲੇ ਰਚੇ ਹਨ। ਇਹ ਬਾਹਰ ਦੇ ਪੰਜ ਵਿਸ਼ਿਆਂ ਨੂੰ ਗ੍ਰਹਿਣ ਕਰਦੇ ਹਨ। ਕਿਸੇ ਵੀ ਪ੍ਰਕਾਰ ਮਨ ਨੂੰ ਨਹੀਂ ਸਮਝਦੇ ਹਨ॥੩੫॥

ਮਨ ਸਵਧਾਨ ਹੋਇ ਇਨ ਪ੍ਰੇਰੈ। ਪ੍ਰੇਰਤਿ ਕੋ ਹਟਿ ਕਰਿ ਨਹਿੰ ਹੇਰੈਂ।
ਮਨ ਸੂਖਮ ਇੰਦ੍ਰੈ ਹੈਂ ਥੂਲ। ਯਾਂਤੇ ਇਨਕੋ ਬਿਸ਼ੈ ਨ ਮੂਲ॥ ੩੬॥

ਇਨ੍ਹਾਂ ਦੀ ਪ੍ਰੇਰਨਾ ਨਾਲ ਮਨ ਸਾਵਧਾਨ ਹੁੰਦਾ ਹੈ, ਪਰ ਪ੍ਰੇਰਤ ਨੂੰ ਇਹ ਨਹੀਂ ਵੇਖ ਸਕਦੇ। ਮਨ ਸੂਖਮ ਹੈ ਤੇ ਇੰਦਰੇ ਥੂਲ ਹਨ, ਇਸ ਕਰਕੇ ਮਨ ਇਨ੍ਹਾਂ ਇੰਦ੍ਰਿਆਂ ਦਾ ਵਿਸ਼ਾ ਨਹੀਂ॥੩੬॥

ਤੈਸੇ ਮਨ ਕੋ ਬਿਸ਼ੈ ਨ ਆਤਮ। ਜਾਨ ਸਕੈ ਨਹਿੰ ਅਹੈ ਅਨਾਤਮ।
ਸੂਖਮ ਆਤਮ, ਮਨ ਹੈ ਥੂਲ। ਨਹੀਂ ਜਾਇ ਤਿਸ ਕੀ ਦਿਸ਼ ਭੂਲ॥ ੩੭॥

ਉਸ ਤਰ੍ਹਾਂ ਹੀ ਆਤਮਾ ਮਨ ਦਾ ਵਿਸ਼ਾ ਨਹੀਂ ਹੈ, ਕਿਉਂਕਿ ਮਨ ਅਨਾਤਮਾ ਹੈ, ਇਸ ਕਰਕੇ ਇਹ ਜਾਣ ਨਹੀਂ ਸਕਦਾ। ਆਤਮਾ ਸੂਖਮ ਹੈ ਤੇ ਮਨ ਥੂਲ ਹੈ, ਇਹ ਉਸ ਵੱਲ ਭੁੱਲ ਕੇ ਵੀ ਨਹੀਂ ਜਾਂਦਾ ਹੈ॥੩੭॥

ਪੰਚਹੁੰ ਇੰਦ੍ਰੈ ਮਨ ਖਸ਼ਟਮ ਹੈ। ਵਹਿਰ ਮੁਖੀ ਇਹ ਕਰੇ ਪ੍ਰਥਮ ਹੈ।
ਯਾਂਤੇ ਹਤਿ ਹੋਏ ਇਸ ਰੀਤਿ। ਤ੍ਰਿਪਤਹਿੰ ਨਹੀਂ ਧਾਵਤੇ ਨੀਤਿ॥ ੩੮॥

ਪੰਜ ਇੰਦਰੇ ਹਨ ਤੇ ਛੇਵਾਂ ਮਨ ਹੈ, ਇਹ ਸ਼ੁਰੂ ਤੋਂ ਹੀ ਬਾਹਰਮੁਖੀ ਰਚੇ ਗਏ ਹਨ। ਇਸ ਕਰਕੇ ਸਰੂਪ ਤੋਂ ਭ੍ਰਿਸ਼ਟ ਹੋਏ ਹਨ। ਇਹ ਤ੍ਰਿਪਤ ਨਹੀਂ ਹੁੰਦੇ ਸਦਾ ਧਾ ਕੇ ਜਾਂਦੇ ਹਨ॥੩੮॥

ਬਿਨ ਸਤਿਗੁਰ ਕੀ ਸ਼ਰਨੀ ਪਰੇ। ਅੰਤਰਮੁਖੀ ਨ ਬ੍ਰਿਤ ਕੋ ਕਰੇ।
ਜਿਸ ਤੇ ਥਿਰ ਹ੍ਵੈ ਲਹੈਂ ਅਰਾਮ। ਪ੍ਰਾਪਤਿ ਹੋਹਿੰ ਅਪਨ ਧਨ ਧਾਮ॥ ੩੯॥

ਸਤਿਗੁਰੂ ਜੀ ਦੀ ਸ਼ਰਨ ਪੈਣ ਤੋਂ ਬਗੈਰ, ਬ੍ਰਿਤੀ ਅੰਤਰਮੁਖੀ ਨਹੀਂ ਹੋ ਸਕਦੀ। ਜਿਸ ਕਰਕੇ ਸਥਿਰ ਹੋ ਕੇ ਆਰਾਮ ਪ੍ਰਾਪਤ ਕਰਦੇ ਹਨ ਅਤੇ ਆਪਣੇ ਘਰ ਸਰੀਰ ਵਿਚ ਹੀ ਆਤਮ ਧਨ ਨੂੰ ਪ੍ਰਾਪਤ ਹੋ ਜਾਂਦੇ ਹਨ॥੩੯॥

**ਬਿਗਰ ਗਏ ਜਿਮ ਪਸੁ ਹਰਿਆਉ। ਜਿਤ ਕਿਤ ਦੌਰਤਿ ਸਹਿਜ ਸੁਭਾਉ।**
**ਸਦਾ ਜੀਵ ਕੋ ਬਡ ਦੁਖਦਾਨੀ। ਮ੍ਰਿਗ ਤ੍ਰਿਸ਼ਨਾ ਕੇ ਹਰਨ ਸਮਾਨੀ॥ ੪੦॥**

ਹਰਿਆਰੇ ਪਸ਼ੂ ਵਾਂਗ ਵਿਗੜ ਗਏ ਹਨ, ਜਿੱਥੇ ਕਿੱਥੇ ਸਹਿਜ ਸੁਭਾਅ ਦੌੜਦੇ ਹਨ। ਇਹ ਛੇਵੇਂ ਹੀ ਸਦਾ ਜੀਵ ਲਈ ਵੱਡੇ ਦੁਖਦਾਇਕ ਹਨ। ਇਹ ਮ੍ਰਿਗ ਤ੍ਰਿਸ਼ਨਾ ਦੇ ਹਿਰਨ ਵਾਂਗ ਹਨ॥੪੦॥

**ਜਿਮ ਕਸਤੂਰੀ ਮਿਰਗ ਪਲਾਵੈ। ਠਹਿਰਹਿ, ਮੁਖ ਜਬਿ ਨਾਭਿ ਲਗਾਵੈ।**
**ਤਿਮ ਹੀ ਬ੍ਰਹਮ ਕੋ ਜਬਿ ਇਹ ਜਾਨਹਿਂ। ਗਹੈ ਸਥਿਰਤਾ ਆਨੰਦ ਮਾਨਹਿਂ॥੪੧॥**

ਜਿਵੇਂ ਕਸਤੂਰੀ ਮਿਰਗ ਨੂੰ ਭਜਾਉਂਦੀ ਹੈ, ਤਦ ਹੀ ਠਹਿਰਦਾ ਹੈ ਜਦ ਮੁਖ ਨਾਭੀ ਨੂੰ ਲਾਉਂਦਾ ਹੈ। ਉਸ ਤਰ੍ਹਾਂ ਜਦ ਮਨੁੱਖ ਇਕ ਬ੍ਰਹਮ ਨੂੰ ਜਾਣ ਲੈਂਦਾ ਹੈ ਤਾਂ ਸਥਿਰਤਾ ਫੜ ਕੇ ਆਨੰਦ ਮਾਣਦਾ ਹੈ॥੪੧॥

**ਦੋਹਰਾ- ਵਸਤੁ ਵਿਚਾਰ ਧਿਆਵਤੇ ਮਨ ਪਾਵੈ ਬਿਸਰਾਮ।**
**ਰਸ ਸ੍ਵਾਦਿਤ ਸੁਖ ਊਪਜੈ ਅਨੁਭਵ ਜਾਂਕੋ ਨਾਮ॥ ੪੨॥**

ਆਤਮ ਵਸਤੂ ਦੀ ਵਿਚਾਰ ਕਰਦਿਆਂ ਤੇ ਨਾਮ ਧਿਆਉਂਦਿਆਂ, ਨਾਮ ਰਸ ਦਾ ਸਵਾਦ ਲੈਂਦਿਆਂ ਸੁਖ ਪ੍ਰਾਪਤ ਹੁੰਦਾ ਹੈ, ਅਨੁਭਵ ਭਾਵ ਅੰਤ੍ਰੀਵ ਗਿਆਨ ਇਸਦਾ ਨਾਮ ਹੈ॥੪੨॥

*ਪੰਜਵੀਂ ਰੁੱਤ ਦਾ ਬਤਾਲੀਵਾਂ ਅਧਿਆਇ ਸਮਾਪਤ ਹੋਇਆ॥੪੨॥*

# ਅਧਿਆਇ ਤਰਤਾਲੀਵਾਂ

## ਆਤਮ ਵਿਚਾਰ ਦਰਸ਼ਨ

**ਦੋਹਰਾ- ਅਥ ਕਰਤਾ–ਨਖ ਸ਼ਿਖ ਲੌ ਤਨ ਥੂਲ ਮਹਿਂ 'ਅਹੰ' ਬਿਰਤਿ ਜਿਨ ਕੀਨਿ।**
**ਸੋ 'ਕਰਤਾ' ਲਖੀਯਹਿ ਰਿਦੇ ਚੀਨਹੁ ਸਿੱਖ ਪ੍ਰਬੀਨ॥ ੧॥**

ਨਹੁੰਆਂ ਤੋਂ ਲੈ ਕੇ ਸਿਰ ਤੱਕ, ਹੰਕਾਰ ਪੁਨੇ ਦੀ ਬੁੱਧੀ ਹੰਕਾਰ ਦੀ ਬਿਰਤੀ ਵਾਲੀ ਹੈ। ਉਸ ਨੂੰ ਹਿਰਦੇ ਵਿਚ 'ਕਰਤਾ' ਸਮਝੋ, ਹੇ ਚਤੁਰ ਸਿੱਖੋ, ਇਸ ਨੂੰ ਹਿਰਦੇ ਵਿਚ ਸਮਝੋ॥੧॥

**ਕ੍ਰਿਯਾ-ਇੰਦ੍ਰਯ ਦ੍ਵਾਰਾ ਨਿਕਸਿਕੈ ਵਿਰਤਿ ਵਿਖਯ ਲੌ ਜਾਇ।**
**'ਕ੍ਰਿਯਾ' ਕਹੈਂ ਤਿਸ ਵਿਰਤਿ ਕੋ ਸਤਿਗੁਰ ਦੇਤਿ ਸੁਨਾਇ॥ ੨॥**

ਇੰਦਰਿਆਂ ਦਵਾਰਾ ਨਿਕਲ ਕੇ ਬ੍ਰਿਤੀ ਵਿਸ਼ਿਆਂ ਤੱਕ ਜਾਵੇ। ਇਸ ਬ੍ਰਿਤੀ ਨੂੰ ਕ੍ਰਿਆ ਕਹਿੰਦੇ ਹਨ, ਸਤਿਗੁਰੂ ਜੀ ਨੇ ਸੁਣਾ ਕੇ ਕਿਹਾ॥੨॥

**ਕਰਮ-ਬਿਖਯ ਅਹੈਂ ਸ਼ਬਦਾਦਿ ਜੇ ਸਭਿ ਕੇ ਸਹਿਜ ਸੁਭਾਇ।**
**ਤਿਨ ਸੰਗ ਬਜਾਪਹਿ ਵਿਰਤਿ ਜਬਿ ਕਹੀਯਹਿ ਕਰਮ ਬਨਾਇ॥ ੩॥**

ਸ਼ਬਦ, ਸਪਰਸ਼, ਰੂਪ ਆਦਿ ਜੋ ਵਿਸ਼ੇ ਹਨ, ਉਨ੍ਹਾਂ ਸਾਰਿਆਂ ਨਾਲ ਜੇ ਸਹਿਜ ਸੁਭਾਅ ਬਿਰਤੀ ਵਿਆਪੇ ਜਾਂ ਲੱਗੇ ਤਾਂ ਉਸ ਨੂੰ ਕਰਮ ਕਹੀਦਾ ਹੈ॥੩॥

**ਗਜਾਤਾ ਅਰ ਗਜਾਨ :-ਅਹੰਵਿਰਤਿ ਚਿਤ ਭਾਸ ਜੁਤਿ ਸੋ ਗਜਾਤਾ ਪਹਿਚਾਨ।**
**ਕ੍ਰਿਯਾਵਿਰਤਿ ਮਹਿਂ ਭਾਸ ਚਿਦ ਤਾਂਕੋ 'ਗਜਾਨ' ਬਖਾਨ॥ ੪॥**

ਚਿਦਾ ਭਾਸ ਸਹਿਤ ਜੋ ਅਹੰ ਮੈਂ ਹਾਂ ਦੀ ਬ੍ਰਿਤੀ ਅੰਦਰ ਹੈ, ਉਸ ਨੂੰ ਗਿਆਤਾ ਸਮਝੋ। ਕ੍ਰਿਆ ਬਿਰਤੀ ਵਿਚ ਜੋ ਚੇਤਨ ਦਾ ਅਭਾਸ ਹੈ, ਉਸਨੂੰ 'ਗਿਆਨ' ਕਹਿੰਦੇ ਹਨ॥੪॥

**ਗੇਯ ਅਰ ਪ੍ਰਮਾਤਾ :-ਕਰਮ ਵਿਰਤਿ ਮਹਿਂ ਭਾਸ ਚਿਦ ਇਸ ਜੁਤਿ ਗੇਯ ਸੁ ਹੋਇ।**
**ਗਜਾਤਾ ਪਰਮਾਤਾ ਅਹੈ ਇਕ ਕੇ ਆਖਯ ਦੋਇ॥ ੫॥**

ਕਰਮ ਬਿਰਤੀ ਵਿਚ ਜਦੋਂ ਚਿਦਾ ਭਾਸ ਮਿਲੇ ਸੋ ਗੇਅ ਹੈ। ਗਿਆਤਾ ਅਤੇ ਪਰਮਾਤਮਾ ਇਕ ਦੇ ਹੀ ਦੋ ਨਾਮ ਹਨ॥੫॥

**ਗਜਾਨ ਕਹੈਂ ਪ੍ਰਮਾਣ ਕੋ ਗੇਯ ਪ੍ਰਮੇਯ ਸੁਜਾਨ।**
**ਤ੍ਰਿਪੁਟੀ ਮੈਂ ਲਖਿ ਆਪ ਕੋ ਕਹੈਂ ਅਪਰਮਾ ਗਜਾਨ॥ ੬॥**

ਉਸ ਤਰ੍ਹਾਂ ਹੀ ਗਿਆਨ ਨੂੰ ਪ੍ਰਮਾਣ ਤੇ ਗੇਅ ਨੂੰ ਪ੍ਰਮੇਅ ਕਹਿ ਲੈਂਦੇ ਹਨ। ਤ੍ਰਿਪੁਟੀ ਵਿਚ ਆਪਣੇ ਆਪ ਨੂੰ ਜਾਣਨਾ ਇਹ ਅਪਰਮਾ ਗਿਆਨ ਕਹਾਉਂਦਾ ਹੈ॥੬॥

**ਪ੍ਰਮਾ ਗਜਾਨ:-ਤ੍ਰਿਪੁਟੀ ਕੋ ਜੁ ਪ੍ਰਕਾਸ਼ ਹੀ ਅਰ ਸਭਿਕੋ ਧਿਸਠਾਨ।**
**ਅਪਨੋ ਆਪ ਸੁਜਾਨ ਹੀ ਸੋ ਕਹਿਂ ਪਰਮਾ ਗਜਾਨ॥ ੭॥**

ਤ੍ਰਿਪੁਟੀ ਨੂੰ ਜੋ ਪ੍ਰਕਾਸ਼ ਕਰਦਾ ਹੈ ਅਤੇ ਸਭ ਦਾ ਅਧਿਸ਼ਠਮਾਨ ਹੈ, ਉਸ ਨੂੰ ਆਪਣਾ ਆਪ ਜਾਣਨਾ ਇਹ 'ਪਰਮਾ ਗਿਆਨ' ਹੈ॥੭॥

*ਸ੍ਵੈਯਾ ਛੰਦ-* **ਮਹਾਂਵਾਕ ਵੇਦਾਂਤ ਕਿ ਸਤਿਗੁਰ ਤਿਸਕੋ ਹੋਨਿ ਯਥਾਰਥ ਗਜਾਨ।**
**ਅਧਿਕਾਰੀ ਜੁ ਚਤੁਸ੍ਹੈ ਸਾਧਨ ਵਿਖਯ ਜੀਵੇਸ਼੍ਵਰ ਇਕਤਾ ਜਾਨ।**
**ਬੋਧ ਬ੍ਰਹਮ ਬੋਧਕ ਵੇਦਾਂਤ ਸੁ ਇਹ ਸਬੰਧ ਨੀਕੇ ਪਹਿਚਾਨ।**
**ਦੁਖ ਨਿਵਿਰਤਿ ਪਰਮਾਨੰਦ ਪ੍ਰਾਪਤਿ ਇਹੀ ਪ੍ਰਯੋਜਨ ਕਰਹਿਂ ਬਖਾਨ॥੮॥**

ਇਹ ਯਥਾਰਥ ਗਿਆਨ ਉਸਨੂੰ ਪ੍ਰਾਪਤ ਹੁੰਦਾ ਹੈ, ਜਿਸ ਨੂੰ ਵੇਦਾਂਤ ਦੇ ਮਹਾਂ ਵਾਕ ਅਨੁਸਾਰ ਸਤਿਗੁਰੂ ਜੀ ਮਿਲਣ। ਸਤਿਗੁਰੂ ਤੋਂ ਮੁਰਾਦ ਇਥੇ ਇਸ ਵਿੱਦਿਆ ਦੇ ਉਸਤਾਦ ਦੀ ਹੈ। ਚਾਰ ਅਨੁਬੰਧ ਚਲੇ ਪਹਿਲਾਂ, ਅਧਿਕਾਰੀ ਉਹ ਹੈ ਜੋ ਚਾਰ ਸਾਧਨ ਸੰਪੰਨ ਹੈ। ਦੂਸਰੇ ਵਿਚ ਜੀਵ ਦੀ ਏਕਤਾ ਹੈ। ਤ੍ਰਾਸ਼ੇ ਸੰਬੰਧ ਅਨੁਬੰਧ ਇਹ ਹੈ :- ਬ੍ਰਹਮ ਬੋਧ ਹੈ ਤੇ ਵੇਦਾਂਤ ਬੋਧਕ ਹੈ, ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਲਵੋ। ਏਸੇ ਨੂੰ ਪ੍ਰਤੀਪਾਦ ਪ੍ਰਤੀਪਾਦਕ ਅਨੁਬੰਧ ਕਹਿੰਦੇ ਹਨ। ਦੁੱਖ ਦੀ ਨਵਿਰਤੀ ਤੇ ਪਰਮ ਅਨੰਦ ਦੀ ਪ੍ਰਾਪਤੀ ਹੁੰਦੀ ਹੈ; ਇਸ ਨੂੰ ਪ੍ਰਯੋਜਨ ਕਹਿੰਦੇ ਹਨ॥੮॥

*ਦੋਹਰਾ-* **ਇਹ ਚਾਰੋਂ ਅਨੁਬੰਧ ਕੋ ਗਜਾਨ ਰਿਦੇ ਜਬਿ ਹੋਇ।**
**ਕਹੈਂ ਗਿਆਨ ਪ੍ਰਕਰਣ ਸੋ, ਸੰਤਨ ਕੇ ਮਤ ਜੋਇ॥ ੯॥**

ਗਿਆਨ ਦਾ ਵਿਸ਼ਾ ਕੇਵਲ ਉਸ ਨੂੰ ਸੁਣਾਨਾ ਚਾਹੀਦਾ ਹੈ, ਜਿਸ ਦੇ ਹਿਰਦੇ ਵਿਚ ਇਨ੍ਹਾਂ ਚਾਰਾਂ ਅਨੁਬੰਧਾਂ ਦਾ ਗਿਆਨ ਹੋਵੇ, ਸੰਤਾਂ ਦੇ ਮਤ ਵਿਚ ਇਸ ਨੂੰ ਗਿਆਨ ਪ੍ਰਕਰਣ ਕਹਿੰਦੇ ਹਨ॥੯॥

**ਬ੍ਰਹਮ ਅਖੰਡ ਚੈਤੰਨ ਕੋ ਗਯਾਨ ਜਥਾਰਥ ਜਾਨ।**
**ਜਿਸੀ ਵਾਕਯ ਤੇ ਹੋਤ ਹੈ ਮਹਾਂਵਾਕ ਸੋ ਮਾਨ॥ ੧੦॥**

(ਮਹਾਂ ਵਾਕ ਦਾ ਰੂਪ ਚਲਿਆ ਹੈ) ਜਿਸ ਵਾਕ ਤੋਂ ਅਖੰਡ ਚੇਤੰਨ ਬ੍ਰਹਮ ਦਾ ਗਿਆਨ ਹੋਵੇ, ਉਸ ਨੂੰ ਮਹਾਂ ਵਾਕ ਜਾਣੋ, ਜਿਹੜੀ ਦੁੱਖ ਦੀ ਨਵਿਰਤੀ ਤੇ ਪਰਮ ਅਨੰਦ ਦੀ ਪ੍ਰਾਪਤੀ ਹੈ, ਇਸ ਨੂੰ ਪ੍ਰਯੋਜਨ ਕਹਿੰਦੇ ਹਨ॥੧੦॥

*ਚੌਪਈ-* **'ਪ੍ਰਗਯਾਨਮਾਨੰਦ ਬ੍ਰਹਮ' ਇਹ। ਮਹਾਂ ਵਾਕਯ ਰਿਗ ਬੇਦ ਬਿਖੇ ਕਹਿ।**
**'ਅਹੰਬ੍ਰਹਮਾਸਮਿ' ਜੁਜਰ ਬਖਾਨੇ। ਸ਼ਾਮਬੇਦ 'ਤਤੁੰਮਸਿ' ਮਾਨੇ॥ ੧੧॥**

"ਇਹ ਜੀਵ ਅਨੰਦ ਸਰੂਪ ਬ੍ਰਹਮ ਹੈ, ਇਹ ਮਹਾਂ ਵਾਕ ਰਿਗਵੇਦ ਦਾ ਕਿਹਾ ਜਾਂਦਾ ਹੈ। 'ਮੈਂ ਬ੍ਰਹਮ ਹਾਂ' ਇਹ ਮਹਾਂਵਾਕ ਯੁਜਰਵੇਦ ਦਾ ਕਿਹਾ ਜਾਂਦਾ ਹੈ। ਸ਼ਾਮਵੇਦ ਮੰਨਦਾ ਹੈ, "ਉਹ ਤੂੰ ਹੈਂ"॥੧੧॥

**'ਅਯੰ ਆਤਮਾ ਬ੍ਰਹਮ' ਅਥਰਬਣ। ਮਹਾਂਵਾਕਯ ਏ ਚਾਰਹੁਂ ਸ੍ਰੁਤ ਗਣ।**
**ਇਹ ਚਾਰੋਂ ਹੀ ਜਪੁਜੀ ਬਿਖੇ। ਸ੍ਰੀ ਨਾਨਕ ਜੀ ਕਹਿ ਕਰਿ ਲਿਖੇ॥ ੧੨॥**

"ਇਹ ਆਤਮਾ ਬ੍ਰਹਮ ਹੈ" ਇਹ ਅਥਰਬਣ ਦਾ ਮਹਾਂ ਵਾਕ ਕਿਹਾ ਜਾਂਦਾ ਹੈ। ਇਹ ਚਾਰੇ ਮਹਾਂ ਵਾਕ ਵੇਦਾਂ ਦੇ ਜਾਣੋ। ਇਹ ਚਾਰੇ ਹੀ ਜਪੁਜੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਹਿ ਕੇ ਲਿਖੇ ਹਨ॥੧੨॥

**'ਤੂੰ ਸਦਾ ਸਲਾਮਤ ਨਿਰੰਕਾਰ'। ਚਾਰ ਬਾਰ ਤੁਕ ਕਰੀ ਉਚਾਰ।**
**'ਸ੍ਰਵਣ' 'ਮਨਨ' ਇਹ ਪੂਰਬ ਲਹਯੋ। 'ਪੰਚ ਪ੍ਰਵਾਣ' ਨਿਧਜਾਸਨ ਕਹਯੋ॥੧੩॥**

"ਤੂੰ ਸਦਾ ਸਲਾਮਤ ਨਿਰੰਕਾਰ" ਇਹ ਤੁਕ ਚਾਰ ਵਾਰ ਉਚਾਰਨ ਕੀਤੀ ਹੈ। 'ਸੁਣਿਐ' ਤੇ 'ਮੰਨੈ' ਦੀਆਂ ਪੌੜੀਆਂ ਪਹਿਲਾਂ ਆਉਂਦੀਆਂ ਹਨ। 'ਪੰਚ ਪਰਵਾਣ' ਵਾਲੀ ਪੌੜੀ ਨਿਧਿਆਸਨ ਪਰ ਕਹੀ ਹੈ॥੧੩॥

**ਸਾਖਯਾਤ ਪਰ ਏ ਤੁਕ ਚਾਰ। ਚਾਰਹੁਂ ਮਹਾਂਵਾਕ ਨਿਰਧਾਰ।**
**ਪੁਨ ਸ੍ਰੀ ਅਰਜਨ ਤੁਕੈਂ ਬਨਾਈ। ਮਹਾਂਵਾਕ ਜਿਸ ਬਿਖੈ ਲਖਾਈ॥੧੪॥**

'ਤੂੰ ਸਦਾ ਸਲਾਮਤ ਨਿਰੰਕਾਰ' ਇਹ ਤੁਕ ਸਾਖਿਆਤਕਾਰ ਪਰਿਥਾਇ ਚਾਰ ਵਾਰ ਕਹੀ ਹੈ। ਜਿਸ ਵਿਚ ਮਹਾਂ ਵਾਕ ਲਿਖਾਏ ਹਨ ਫਿਰ ਗੁਰੂ ਅਰਜਨ ਦੇਵ ਜੀ ਨੇ ਤੁਕਾਂ ਬਣਾਈਆਂ ਹਨ, ਜਿਨ੍ਹਾਂ ਵਿਚ ਮਹਾਂ ਵਾਕ ਬਾਰੇ ਸਮਝਾਇਆ ਹੈ॥੧੪॥

*'ਸਰਗੁਣ ਨਿਰਗੁਣ ਥਾਪੈ ਨਾਉ॥ ਦੁਹ ਮਿਲਿ ਏਕੈ ਕੀਨੋ ਠਾਉ'॥*

(ਅੰਗ ੩੮੭)

*ਪੁਨਾ:- 'ਨਿਰਗੁਨੁ ਆਪਿ ਸਰਗੁਨੁ ਭੀ ਓਹੀ॥*
*ਕਲਾ ਧਾਰਿ ਜਿਨਿ ਸਗਲੀ ਮੋਹੀ॥'*

(ਅੰਗ ੨੮੭)

*ਪੁਨਾ:- 'ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥*
*ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ॥'*

(ਅੰਗ ੮੨੭)

ਲਛਣਾਂ ਸਹਿਤ ਅਤੇ ਲਛਣਾਂ ਰਹਿਤ ਉਸ ਦੇ ਨਾਮ ਵਰਣਨ ਕੀਤੇ ਜਾਂਦੇ ਹਨ। ਉਸ ਅਦੁੱਤੀ ਸਾਹਿਬ ਵਿਚ ਦੋਵੇਂ

ਨਿਰਗੁਣ ਤੇ ਸਰਗੁਣ ਇਕ ਜਗ੍ਹਾ ਇਕੱਠੇ ਹੋ ਜਾਂਦੇ ਹਨ।

ਫਿਰ-ਨਿਰਗੁਣ ਵੀ ਉਹ ਆਪ ਹੈ, ਸਰਗੁਣ ਵੀ ਉਹੀ ਆਪ ਹੈ, ਆਪਣੀ ਕਲਾ ਧਾਰ ਕੇ ਜਿਸ ਸਾਰੀ ਕਾਇਨਾਤ ਮੋਹੀ ਹੈ।

ਹੇ ਪ੍ਰਭੂ ! ਮੈਂ ਕੁਝ ਵੀ ਨਹੀਂ ਹਾਂ, ਸਭ ਕੁਝ ਤੇਰਾ ਹੀ ਹੈ। ਏਥੇ ਨਿਰਸੰਬੰਧਿਤ ਸਾਹਿਬ ਹੈ ਅਤੇ ਉਸੇ ਸੰਬੰਧਤ ਸਰੂਪ ਵਿਚ ਦੋਵਾਂ ਦੇ ਵਿਚਕਾਰ ਤੂੰ ਆਪਣੀ ਖੇਡ, ਖੇਡਦਾ ਪਿਆ ਹੈਂ।

*ਚੌਪਈ-* **ਪੁਨ ਇਕਤਾ ਜਪੁਜੀ ਮਹਿਂ ਕਹੀ। ਸੋ ਮੈਂ ਕਰਉਂ ਸੁਨਾਵਨ ਸਹੀ।**
**ਜੀਵ ਈਸ਼ ਇਕ ਬ੍ਰਹਮ ਸਰੂਪ। ਸਭਿ ਬਿਧਿ ਕੀਨ ਅਭੇਦ ਅਨੂਪ ॥੧੫॥**

ਫੇਰ ਏਕਤਾ ਜਪੁ ਜੀ ਵਿਚ ਕਹੀ, ਉਸ ਨੂੰ ਮੈਂ ਠੀਕ ਢੰਗ ਨਾਲ ਸੁਣਾਉਂਦਾ ਹਾਂ। ਜੀਵ ਈਸ਼ਵਰ ਇਕ ਰੂਪ ਹਨ। 'ਅਭੇਦ' ਦਾ ਵਰਣਨ ਸਭ ਪ੍ਰਕਾਰ ਨਾਲ ਦੱਸਿਆ ਹੈ॥੧੫॥

*ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥*
*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥*

ਸ਼ਲਾਘਾ ਕਰਨ ਵਾਲੇ ਸਾਹਿਬ ਦੀ ਸ਼ਲਾਘਾ ਕਰਦੇ ਹਨ, ਪਰ ਉਨ੍ਹਾਂ ਨੂੰ ਏਨੀ ਸਮਝ ਪ੍ਰਾਪਤ ਨਹੀਂ ਹੁੰਦੀ, ਕਿ ਉਹ ਉਸ ਦੀ ਵਿਸ਼ਾਲਤਾ ਨੂੰ ਜਾਣ ਲੈਣ, ਜਿਸ ਤਰ੍ਹਾਂ ਸਮੁੰਦਰ ਵਿਚ ਡਿੱਗਣ ਵਾਲੇ ਨਦੀਆਂ ਨਾਲੇ ਉਸ ਦੇ ਵਿਸਥਾਰ ਨੂੰ ਨਹੀਂ ਸਮਝਦੇ।

*ਚੌਪਈ-* **ਸਦਾ ਸਲਾਮਤਿ ਤੱਤ ਪਦ ਜਾਨ। ਤੂੰ ਤੇ ਪੂਰਬ ਅੱਨ੍ਹੈ ਠਾਨ।**
**ਤਤ ਤੂੰ ਦੋਨਹੁਂ ਹੈ ਨਿਰੰਕਾਰ। ਸਤ ਚੇਤਨ ਆਨੰਦ ਇਕ ਸਾਰ॥੧੬॥**

ਸਦਾ ਸਲਾਮਤਿ ਪਦ ਨੂੰ 'ਤਤ' ਪਦ ਸਮਝੋ ਕਿ ਇਸ ਤੋਂ ਪਹਿਲੇ ਪਦ ਤੂੰ ਨੂੰ ਨਾਲ ਜੋੜੋ ਹੁਣ ਇਹ ਬਣ ਗਿਆ ਤਤ ਨੂੰ ਦੋਵੇਂ ਨਿਰਾਕਾਰ ਹੋ ਭਾਵ ਤਤ ਈਸ਼ਵਰ ਅਤੇ ਤੂੰ ਜੀਵ। ਨਿਰੰਕਾਰ ਭਾਵ ਬ੍ਰਹਮ। ਜੀਵ ਈਸ਼ਵਰ ਬ੍ਰਹਮ ਹਨ। ਤਤ ਤੇ ਤੂੰ ਦੋਵਾਂ ਵਿਚ ਸਭ ਚੇਤਨ ਇਕਸਾਰ ਹੋਣ ਕਰਕੇ ਦੋਹਾਂ ਦਾ ਵਾਸਤਵ ਵਿਚ ਇਕੋ ਰੂਪ ਹੈ॥੧੬॥

**ਨਿਰਗੁਨ ਜੀਵ ਰੁ ਈਸ਼ਰ ਸਗੁਨਾ। ਚੇਤਨ ਕਲਾ ਦੁਹਨ ਸਮ, ਭਨਾ।**
**ਨਦੀ ਈਸ਼ ਵਾਹਾ ਲਖਿ ਜੀਵ। ਪਰੇ ਸਮੁੰਦ੍ਰ ਰੂਪ ਜਲ ਥੀਵ॥੧੭॥**

ਇਸ ਵਿਚ ਨਿਰਗੁਣ ਆਪ ਸਰਗੁਣ ਵੀ ਓਹੀ ਤੁਕ ਦਾ ਭਾਵ ਦਿੰਦੇ ਹਨ, ਦੋਹਾਂ ਵਿਚ ਚੇਤਨ ਕਲਾ ਇਕੋ ਜੇਹੀ ਹੈ। ਹੁਣ 'ਨਦੀਆ ਅਤੇ ਵਾਹ' ਦਾ ਭਾਵ ਕਹਿੰਦੇ ਹਨ। ਨਦੀਆਂ ਅਤੇ ਨਾਲੇ ਸਮੁੰਦਰ ਵਿਚ ਪੈ ਕੇ ਸਮੁੰਦਰ ਹੋ ਜਾਂਦੇ ਹਨ॥੧੭॥

**ਇੱਤਜਾਦਿਕ ਲਿਹੁ ਅਰਥ ਵ਼ਿਚਾਰ। ਵਧੈ ਗ੍ਰੰਥ ਜਿ ਕਰਹੁਂ ਵਿਸਥਾਰ।**
**ਸੂਛਮ ਬਿਧਿ ਮੈਂ ਸਕਲ ਜਨਾਈ। ਮਹਾਂਵਾਕ ਇਮ ਦਏ ਦਿਖਾਈ॥੧੮॥**

ਇਸ ਪ੍ਰਕਾਰ ਅਰਥ ਵਿਚਾਰ ਲਵੋ, ਗ੍ਰੰਥ ਵਧੇਗਾ ਜੇ ਵਿਸਥਾਰ ਵਿਚ ਜਾਵਾਂਗਾ। ਸੂਖਮ ਵਿਧੀ ਨਾਲ ਮੈਂ ਸਾਰੀ ਦਰਸਾਈ ਹੈ, ਭਾਵ ਸੰਖੇਪ ਕਰਕੇ ਬਿਆਨ ਕੀਤੀ ਹੈ। ਇਸ ਪ੍ਰਕਾਰ ਮਹਾਂ ਵਾਕ ਦਿਖਾਇਆ ਹੈ॥੧੮॥

**ਸ਼੍ਰੀ ਗ੍ਰੰਥ ਸਾਹਿਬ ਮਹਿਂ ਔਰ। ਏਕ ਅਭੇਦ ਕਹਜੋ ਬਹੁ ਠੌਰ।**
**ਸੁਮਤਿ ਵੰਤਿ ਜੇ ਅਰਥ ਬਿਚਾਰਹਿਂ। ਮਹਾਂਵਾਕ ਇਸ ਬਿਧਿ ਨਿਰਧਾਰਹਿਂ॥੧੯॥**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਕਈ ਥਾਵਾਂ 'ਤੇ ਇਕ ਅਭੇਦ ਕਿਹਾ ਹੈ। ਜਿਹੜੇ ਸ੍ਰੇਸ਼ਟ ਬੁੱਧੀ ਵਾਲੇ ਹਨ, ਉਹ ਅਰਥਾਂ ਤੇ ਵਿਚਾਰ ਕਰਦੇ ਹਨ ਤੇ ਮਹਾਂਵਾਕ ਦਾ ਇਸ ਵਿਧੀ ਨਾਲ ਨਿਰਧਾਰਣ ਕਰਦੇ ਹਨ॥੧੯॥

*ਪ੍ਰਾਕ੍ਰਿਤਿਵਕ-ਸਵੈਯਾ ਛੰਦ*-ਨਹਿੰ ਬਿਨਾਸ਼ ਸੁਖ ਦੁਖ ਧ੍ਰਮਵੰਤ ਨ ਸਾਧਕ ਨਹੀਂ ਮਮੁੱਖ ਨ ਕੋਇ।
ਮੁਕਤਿ ਨਿਵਿਰਤਿ ਨ ਬਿੱਦਜਾ ਕੋਈ ਲੋਕ ਅਲੋਕ ਦੇਵ ਨਹਿੰ ਹੋਇ।
ਬੇਦਾ ਬੇਦਾ, ਮਾਤਾ ਮਾਤਾ ਪਿਤਾ ਪਿਤਾ, ਇਮ ਲਖੀਯਹਿ ਸੋਇ।
ਸੁਖਪਤਿ ਮਹਿਂ ਨਹਿਂ ਜੀਵ ਬ੍ਰਹਮ ਹੈ ਜਿਸ ਤੇ ਨਹਿਂ ਸੰਸਾਰ ਕੋ ਜੋਇ॥੨੦॥

(ਐਸੇ ਬਚਨ ਜਿਸ ਵਿਚ ਪੂਰਨ ਬ੍ਰਹਮ ਗਿਆਨੀ ਦੀ ਸੁਭਾਵਿਕ ਸਥਿਤੀ ਦਾ ਵਰਣਨ ਹੋਵੇ, ਉਸ ਨੂੰ ਪ੍ਰਾਕ੍ਰਿਤਿਵਕ ਕਹਿੰਦੇ ਹਨ) ਦੁੱਖ ਸੁਖ ਨੂੰ ਨਾ ਧਾਰਨ ਵਾਲਾ ਹੈ, ਭਾਵ ਅੰਤਹਕਰਣ ਰਹਿਤ ਹੈ। ਕੋਈ ਅਭਿਆਸੀ ਸਿਧ ਕਰਨ ਵਾਲਾ ਵੀ ਨਹੀਂ ਹੈ। ਮੁਕਤੀ ਨਵਿਰਤੀ ਦੀ ਵੀ ਕੋਈ ਵਿੱਦਿਆ ਨਹੀਂ। ਲੋਕ ਪਰਲੋਕ ਵਿਚ ਦੇਵਤਾ ਨਹੀਂ ਹੁੰਦਾ। ਨਾਮ ਦਾ ਜਾਣਨਾ ਤੇ ਨਾਮ ਦਾ ਨਾ ਜਾਣਨਾ, ਨਾ ਮਾਂ ਤੇ ਨਾ ਨਾਮ ਮਾਂ, ਨਾ ਪਿਤਾ ਤੇ ਨਾ ਨਾਮ ਪਿਤਾ ਕੋਈ ਨਹੀਂ ਹੈ, ਇਸ ਤਰ੍ਹਾਂ ਉਸ ਨੂੰ ਸਮਝੀਏ। ਮੈਂ ਸਖੋਪਤੀ ਭਾਵ ਲਿਵਲੀਨਤਾ ਵਿਚ ਹਾਂ, ਮੇਰੇ ਵਿਚ ਜੀਵ ਬ੍ਰਹਮ ਨਹੀਂ ਹੈ, ਜਿਸ ਕਰਕੇ ਸੰਸਾਰ ਵੀ ਮੇਰੇ ਵਿਚ ਵਿਖਾਈ ਨਹੀਂ ਦਿੰਦਾ ਹੈ॥੨੦॥

*ਦੋਹਰਾ*- ਇਤਜਾਦਿਕ ਜੇ ਵਾਕਜ ਹੈਂ ਅਰਥ ਨ ਜਿਹ ਬਿਬਚਾਰ।
ਵਾਕ ਪ੍ਰਕਿਰਤ ਪਛਾਨਿਯੋ ਜਿਨ ਕੋ ਇਮ ਨਿਰਧਾਰ॥ ੨੧॥

ਇਸ ਪ੍ਰਕਾਰ ਦੇ ਵਾਕ ਜਿਹੜੇ ਵਿਕਾਰ ਜਾਂ ਦੂਈ ਦੇ ਲਖਾਇਕ ਨਾ ਹੋਣ, ਭਾਵ ਜਿਨ੍ਹਾਂ ਦੇ ਅਰਥ ਇਕ ਰਸ ਆਨੰਦਤਾ ਦੇ ਲਿਖਾਇਕ ਹਨ, ਜਿਨ੍ਹਾਂ ਦਾ ਉੱਪਰ ਮੈਂ ਇਸ ਪ੍ਰਕਾਰ ਨਿਰਣਾ ਕੀਤਾ ਹੈ॥੨੧॥

*ਸਵਿਕਲਪ ਵਾਕਜ-ਸ੍ਵੈਯਾ ਛੰਦ*-ਜਿਸ ਤੇ ਭੂਤ ਭਏ ਸਭਿ ਉਤਪਤ ਪੁਨ ਜਿਸ ਤੇ ਜੀਵਤਿ ਥਿਤ ਹੋਇ।
ਅੰਤ ਸਮੈ ਸਭਿ ਲੈ ਹ੍ਵੈ ਤਿਸ ਮਹਿਂ ਕਰ ਨਿਸ਼ਚੈ ਉਰਧਾਰਹੁ ਸੋਇ।
ਜਾਗ੍ਰਤਿ ਸੁਪਨ ਕੂਲ ਉਭਿਯਨਿ ਮਹਿਂ ਮਹਾਂ ਮਤਿਸ ਬਿਚਰਤਿ ਲਖਿ ਜੋਇ।
'ਤਿਸ ਆਤਮ ਤੇ ਨਭ ਸੰ ਭੂਤੰ' ਵਾਕਜ ਇਤਜਾਦਿ ਸਵਿਕਲਪ ਓਇ॥੨੨॥

ਜਿਸ ਤੋਂ ਸਾਰੇ ਪਰਾਣੀ ਉਪਜੇ ਹਨ ਤੇ ਜਿਸ ਕਰਕੇ ਜੀਉ ਰਹੇ ਹਨ, ਉਸੇ ਵਿਚ ਅੰਤ ਸਮੇਂ ਸਾਰੇ ਲੈ ਹੋ ਜਾਣਗੇ, ਇਸ ਤੱਥ ਨੂੰ ਹਿਰਦੇ ਵਿਚ ਨਿਸ਼ਚਾ ਕਰਕੇ ਧਾਰਨ ਕਰੋ। ਜਾਗ੍ਰਤ ਅਤੇ ਸੁਪਨ ਰੂਪੀ ਦੋ ਕਿਨਾਰਿਆਂ ਦੇ ਅੰਦਰ ਫੁਰਨੇ ਰੂਪੀ ਨਦੀ ਵਿਚ ਵੱਡੇ ਮੱਛ ਵਿਚਰ ਰਹੇ ਹਨ। 'ਉਸ ਆਤਮਾ ਤੋਂ ਆਕਾਸ਼ ਆਦਿ ਉਪਜੇ ਹਨ' ਇਸ ਪ੍ਰਕਾਰ ਦੇ ਵਾਕ 'ਸਵਿਕਲਪ ਵਾਕ' ਕਹੇ ਜਾਂਦੇ ਹਨ॥੨੨॥

*ਨਿਰਵਿਕਲਪ ਵਾਕ:-ਚੌਪਈ*-ਸਤਜੰ ਗਜਾਨ ਮਨੰਤੇ ਬ੍ਰਹਮ। ਅਧੰ ਵਿਗਜਾਨ ਰੂਪ ਬਿਨ ਭਰਮ।
ਪ੍ਰਾਨ ਰਿਦਜੰਤਰ ਜੋਤੀ ਜੋਇ। ਨਿਰਵਿਕਲਪ ਵਾਕਜ ਅਸ ਹੋਇ॥੨੩॥

ਬ੍ਰਹਮ ਸੱਤ ਹੈ, ਗਿਆਨ ਹੈ, ਅਨੰਤ ਹੈ, ਇਹ ਬ੍ਰਹਮ ਵਿਗਿਆਨ ਰੂਪ ਹੈ ਅਤੇ ਭਰਮ ਤੋਂ ਬਿਨਾਂ ਹੈ। ਹਿਰਦੇ ਅੰਦਰ ਉਹ ਜੋਤ ਸਰੂਪ ਸਥਿਤ ਹੋ ਕੇ ਪ੍ਰਾਣਾਂ ਨੂੰ ਚਲਾ ਰਿਹਾ ਹੈ। ਐਸੇ ਵਾਕ ਨਿਰਵਿਕਲਪ ਕਹੇ ਜਾਂਦੇ ਹਨ॥੨੩॥

*ਦੋਹਰਾ*- ਨਿਰਵਿਕਲਪ ਆਦਿਕ ਲਖੋ ਮਹਾਂਵਾਕਜ ਤੇ ਆਨ।
ਵਾਕ ਅਵਾਂਤਰ ਜਾਨ ਸਭਿ ਜੈਸੇ ਕਰੇ ਬਖਾਨ॥ ੨੪॥

ਮਹਾਂ ਵਾਕ ਤੋਂ ਵੱਖਰੇ ਜੋ ਮੈਂ ਨਿਰਵਿਕਲਪ ਅਤੇ ਸਵਿਕਲਪ ਵਾਕ ਵਰਣਨ ਕੀਤੇ ਹਨ: ਉਨ੍ਹਾਂ ਸਭ ਵਾਕਾਂ ਨੂੰ ਅਵਾਂਤਰ ਵਾਕ ਵੀ ਕਹਿੰਦੇ ਹਨ, ਇਹ ਦਿਲ ਵਿਚ ਚੰਗੀ ਤਰ੍ਹਾਂ ਸਮਝ ਲਵੋ, ਜਿਵੇਂ ਮੈਂ ਵਰਣਨ ਕੀਤੇ ਹਨ॥੨੪॥

*ਕਰਮਕਾਂਡ:-ਦੋਹਰਾ-*ਕਾਮਜਕ ਕਰਮ ਨਿਖਿੱਧ ਬਿਨ ਨਿੱਤ ਨਮਿੱਤ ਜਿ ਦੋਇ।
ਕਰਮ ਪ੍ਰਾਯਸ਼ਚਿਤ ਤੀਨ ਗਿਨ, 'ਕਰਮਕਾਂਡ' ਇਹ ਹੋਇ॥ ੨੫॥

ਕਾਮਨਾ ਅਰਥ ਕੀਤੇ ਕੰਮ ਅਤੇ ਮਾੜੇ ਕੰਮ ਇਨ੍ਹਾਂ ਦੋਵਾਂ ਤੋਂ ਵੱਖਰੇ ਦੋ ਪ੍ਰਕਾਰ ਦੇ ਕਰਮ ਹੋਰ ਹਨ, ਜਿਨ੍ਹਾਂ ਨੂੰ ਨਿੱਤ ਅਤੇ ਨਮਿੱਤ ਕਹਿੰਦੇ ਹਨ। ਤੀਸਰਾ ਇਨ੍ਹਾਂ ਦੇ ਨਾਲ, ਪ੍ਰਾਯਸ਼ਚਿਤ ਕਰਮ ਗਿਣੋ, ਇਸਨੂੰ 'ਕਰਮਕਾਂਡ' ਕਹਿੰਦੇ ਹਨ॥੨੫॥

*ਸ੍ਵੈਯਾ ਛੰਦ-*'ਨਿੱਤਜ ਕਰਮ' ਸੰਧਜਾ ਬੰਦਨਾਦਿਕ, ਸੁਤ ਜਨਮਾਦਿ 'ਨਮਿੱਤਜਕ' ਜਾਨ।
'ਪ੍ਰਾਯਸ਼ਚਿਤ' ਕ੍ਰਿਛ ਚੰਦ੍ਰਾਯਨ ਆਦਿਕ ਕਲਮਲ ਛੈ ਸਾਧਨ ਪਹਿਚਾਨ।
ਅਗਨੀ ਜੋਤਿਸ਼ਟੋਮਾਦਿਕ ਜੇ 'ਕਾਮਕ' ਐਸੇ ਬੇਦ ਬਖਾਨ।
ਹਨਨਿ ਬ੍ਰਹਮਾਦਿਕ ਇਹ 'ਨਖਿੱਧ' ਹੈਂ, ਕਰਮ ਪੰਚ ਏ ਜਾਨ ਸੁਜਾਨ॥੨੬॥

ਨਿੱਤ ਕਰਮ, ਸੰਧਿਆ ਬੰਦਨਾ ਆਦਿ ਪੁੱਤਰ ਜਨਮ ਆਦਿ ਨਮਿੱਤ ਕਰਮ ਜਾਣੋ। ਪਾਪਾਂ ਦੇ ਨਸ਼ਟ ਦੇ ਸਾਧਨ ਲਈ ਕੀਤੇ ਕਰਮ ਕ੍ਰਿਛ ਚੰਦ੍ਰਾਇਣ ਆਦਿ ਪ੍ਰਾਯਸ਼ਚਿਤ ਕਰਮ ਪਛਾਣੋ। ਅਗਨੀਹੋਤਰ, ਜੋਤਿਸ਼ਟੋਮ ਆਦਿਕ ਜੋ ਕਾਮਕ ਕਰਮ ਹਨ, ਵੇਦ ਨੇ ਐਸੇ ਕਿਹਾ ਹੈ। ਬ੍ਰਾਹਮਣ ਆਦਿਕਾਂ ਦਾ ਮਾਰਨਾ ਇਹ 'ਨਖਿੱਧ' ਕਰਮ ਹੈ। ਹੇ ਚਤੁਰ ਸਰੋਤੇ ਇਹ ਪੰਜ ਕਰਮ ਜਾਣੋ॥੨੬॥

*ਦੋਹਰਾ-* ਕਿੰਵਾ ਚਾਰਹੁੰ ਵਰਣ ਕੋ ਆਸ਼੍ਰਮ ਧਰਮ ਜਿਤੇਕ।
'ਕਰਮਕਾਂਡ' ਸੋ ਜਾਨੀਯਹਿ, ਭਾਖਤਿ ਸੁਮਤਿ ਬਿਬੇਕ॥ ੨੭॥

ਚਾਰੇ ਵਰਣਾਂ ਦੇ ਜਿੰਨੇ ਵੀ ਆਸ਼੍ਰਮ ਅਤੇ ਧਰਮ ਹਨ, ਉਨ੍ਹਾਂ ਨੂੰ ਵੀ ਕਰਮ ਕਾਂਡ ਹੀ ਜਾਣੋ, ਸ੍ਰੇਸ਼ਟ ਬੁੱਧੀ ਵਾਲੇ ਗਿਆਨੀ ਇਸ ਪ੍ਰਕਾਰ ਕਹਿੰਦੇ ਹਨ॥੨੭॥

*ਉਪਾਸਨਾ:-ਸ੍ਵੈਯਾ ਛੰਦ-*ਤ੍ਰਿਗੁਣ ਰੂਪ : ਬਿਧਿ, ਬਿਸ਼ਨੁ, ਰੁਦ੍ਰ ਜੋ, ਬ੍ਰਹਮਾਤਮ ਲਖਿ ਚਿਤਵਨ ਤੀਨ।
ਅਬਜਾਕ੍ਰਿਤ ਕਿ ਵੈਸ਼੍ਵਾਨਰ ਕੋ ਹਿਰਣਗਰਭ ਆਤਮ ਚਿਤ ਚੀਨ।
ਚਿਤਵਹਿ ਏਕ ਆਤਮਾ ਇਨ ਪ੍ਰਤਿ, ਕਿਧੌਂ ਉਪਾਸਹਿ ਸਗੁਣ ਪ੍ਰਬੀਨ।
ਅਹੰ ਬ੍ਰਹਮਾਸਮਿ ਚਿੰਤਨ ਕਿੰਵਾ ਨ੍ਰਿਗੁਣ ਉਪਾਸ ਭਾਵ ਇਕ ਭੀਨ॥੨੮॥

ਤਿੰਨ ਗੁਣ ਰੂਪ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਤਿੰਨਾਂ ਨੂੰ ਬ੍ਰਹਮ ਆਤਮਾ ਜਾਣ ਕੇ ਚਿਤਵਨਾ ਚਾਹੀਦਾ ਹੈ, ਇਹ ਉਪਾਸ਼ਨਾ ਹੈ। ਅਥਵਾ ਅਬਿਆਕ੍ਰਿਤ ਈਸ਼ਵਰ ਜਾਂ ਵੈਰਾਟ ਜਾਂ ਹਰਨ ਗਰਭ ਨੂੰ ਚੇਤਨ ਆਤਮਾ ਪਛਾਣੋ। ਇਨ੍ਹਾਂ ਨੂੰ ਆਤਮਾ ਆਪਣੇ ਆਪ ਨਾਲ ਇਕ ਜਾਣ ਕੇ ਚਿਤਵੇ, ਅਥਵਾ ਅਧਿਕਾਰੀ ਸਗੁਣ ਦੀ ਉਪਾਸ਼ਨਾ ਕਰੇ। ਅਹੰਬ੍ਰਹਮਾਸਮਿ ਦੇ ਚਿੰਤਨ ਵਿਚ ਰਹੇ ਅਥਵਾ ਇਕੋ ਨਿਰਗੁਣ ਦੀ ਉਪਾਸ਼ਨਾ ਦੇ ਪ੍ਰੇਮ ਵਿਚ ਭਿੱਜਾ ਰਹੇ॥੨੮॥

*ਅਥ ਪੱਖਜਾਂਤਰ:-ਸ੍ਵੈਯਾ ਛੰਦ-*ਅਕਾਰ, ਉਕਾਰ, ਮਕਾਰ, ਨਾਦਵਿੰਦ, ਬਿਧੁ, ਹਰਿ, ਸ਼ਿਵ, ਕਿ ਸਦਾਸ਼ਿਵ ਜਾਨ।
ਛਿਤ, ਅਪ, ਤੇਜ, ਵਾਯੁ, ਨਭ, ਰਵਿ ਸਸਿ, ਪੁਰਖ ਸ ਏਤਤ ਆਤਮ ਮਾਨ।
ਇਕ ਉਪਾਸਜ, ਅਰੁ ਕਰਿ ਉਪਾਸਨਾ, ਬ੍ਰਹਮ ਆਤਮਾ ਏਕ ਸਮਾਨ।
ਇਕ ਪ੍ਰਤੀਕ ਉਪਾਸਨਾਂ ਕਿੰਵਾ ਕਹੈਂ ਅਪਰ ਸੁਨੀਅਹਿ ਦੈ ਕਾਨ॥੨੯॥

(ਇਸੇ ਪੱਖ ਦਾ ਹੋਰ ਰੂਪ ਦੱਸਦੇ ਹਨ) ਐੜੇ ਨੂੰ ਬ੍ਰਹਮਾ, ਊੜੇ ਨੂੰ ਵਿਸ਼ਨੂੰ, ਮੰਮੇ ਨੂੰ ਸ਼ਿਵ ਤੇ ਨਾਦ ਬਿੰਦੂ ਅਰਧ ਮਾਤ੍ਰਾ ਨੂੰ ਸਦਾ ਸ਼ਿਵ ਸਮਝ ਕੇ ਉਪਾਸ਼ਨਾ ਕਰੇ। ਧਰਤੀ, ਅਪ, ਤੇਜ, ਹਵਾ, ਆਕਾਸ਼, ਸੂਰਜ ਚੰਦ, ਪੁਰਖ ਅਤੇ ਵੈਰਾਟ ਸਮੇਤ

ਇਨ੍ਹਾਂ ਨੂੰ ਆਤਮਾ ਮੰਨ ਕੇ ਉਪਾਸ਼ਨਾ ਕਰੇ। ਇਕ ਉਪਾਸ਼ ਹੈ ਤੇ ਇਕ ਉਪਾਸ਼ਨਾ ਕਰਨ ਵਾਲਾ ਹੈ, ਉਪਾਸ਼ ਬ੍ਰਹਮ ਹੈ ਤੇ ਉਪਾਸ਼ਕ ਆਤਮਾ ਹੈ, ਦੋਹਾਂ ਨੂੰ ਇਕ ਕਰਕੇ ਉਪਾਸ਼ਨਾ ਕਰੇ। ਇਕ ਪ੍ਰਤੀਕ ਉਪਾਸ਼ਨਾ ਹੈ, ਕਿਸੇ ਵਸਤੂ ਜਾਂ ਮੂਰਤੀ ਵਿਚ ਬ੍ਰਹਮ ਦੀ ਭਾਵਨਾ ਕਰਕੇ ਜਿਹੜੀ ਉਪਾਸ਼ਨਾ ਕਰਨੀ ਹੈ। ਕੰਨ ਦੇ ਕੇ ਸੁਣੋ ਹੋਰ ਕਹਿੰਦੇ ਹਾਂ॥੨੯॥

**ਅਥਵਾ ਵਿਲੈ ਅਕਰ ਉਕਾਰੇ, ਵਿਲੈ ਉਕਾਰ ਮਕਾਰ ਮਝਾਰ।**
**ਅਰਧ ਮਾਤ੍ਰ ਮਹਿਂ ਕਰਿ ਮਕਾਰ ਲੇ, ਅਰਧਮਾਤ੍ਰ ਕੋ ਪੁਰਖ ਉਦਾਰ।**
**ਪੁਰਖ ਪ੍ਰਮਾਤਮ ਏਵ ਤਿਸ੍ਰਤੇ, ਬ੍ਰਹਮ ਆਤਮਾ ਸ਼ੇਖ ਬਿਚਾਰ।**
**ਇਤ ਉਪਾਸਨਾ ਨਰ ਕੁਰਯਾਤਹਿ, ਭਿੰਨ ਭਿੰਨ ਲੀਜਹਿ ਉਰਧਾਰ॥੩੦॥**

ਅਥਵਾ ਅਕਾਰ ਨੂੰ ਉਕਾਰ ਵਿਚ ਲੀਨ ਕਰੇ ਤੇ ਉਕਾਰ ਨੂੰ ਮਕਾਰ ਵਿਚ ਤੇ ਮਕਾਰ ਨੂੰ ਅਰਧ ਮਾਤ੍ਰਾ ਵਿਚ, ਅਰਧ ਮਾਤ੍ਰਾ ਨੂੰ ਪੁਰਖ ਵਿਚ ਲੀਨ ਕਰੇ। ਤੇ ਪੁਰਖ ਨੂੰ ਪ੍ਰਮਾਤਮਾ ਵਿਚ ਸਥਿਤ ਕਰੇ। ਹੁਣ ਬ੍ਰਹਮ ਆਤਮਾ ਹੀ ਬਾਕੀ ਰਹਿ ਗਿਆ, ਇਸ ਤੱਥ ਨੂੰ ਵਿਚਾਰ ਲਵੋ। ਇਸ ਪ੍ਰਕਾਰ ਆਦਮੀ ਉਪਾਸ਼ਨਾ ਕਰੇ, ਵੱਖੋ-ਵੱਖ ਸਭ ਨੂੰ ਸਮਝ ਲਓ॥੩੦॥

*ਅਥ ਗਿਆਨ ਕਾਂਡ–ਸ੍ਵੈਯਾ ਛੰਦ–* **'ਸਤਜੰ ਗਜਾਨ ਮਨੰਤੰ ਬ੍ਰਹਮ' ਜੁ 'ਤੱਤ੍ਵਮਸਜਾਦਿ' ਵਾਕਜ ਜੇ ਚਾਰ।**
**'ਸਰਬਾਤਮ ਬ੍ਰਹਮ' 'ਬ੍ਰਹਮਸ੍ਰਬਾਤਮ' ਅਦੁਤੀ ਦ੍ਵੈਤ ਨਾਸਤੀ ਧਾਰ।**
**ਸਤਜੰ ਗਜਾਨ ਮਨੰਤ ਆਤਮਾ ਬ੍ਰਹਮ ਏਕ ਅੱਦ੍ਵੈ ਨਿਰਧਾਰ।**
**ਸਤਜੰ ਸਤਜੰ ਗਜਾਨੰ ਗਜਾਨੰ ਇਕੰ, ਅਨੰਤ ਮਨੰਤ ਬਿਚਾਰ॥ ੩੧॥**

ਸੱਤ ਗਿਆਨ, ਮਨੰਤ ਬ੍ਰਹਮ ਹੈ, ਤਤ੍ਵਮਸ ਆਦਿ ਜਿਹੜੇ ਚਾਰ ਵਾਕ ਹਨ ਇਹ ਸਭ ਆਤਮ ਬ੍ਰਹਮ ਹੈ, ਸਭ ਦਾ ਆਤਮਾ ਬ੍ਰਹਮ ਹੈ, ਬ੍ਰਹਮ ਸਰਬਾਤਮ ਹੈ, ਬ੍ਰਹਮ ਸਭ ਦਾ ਆਤਮਾ ਹੈ, ਬ੍ਰਹਮ ਅਦੁੱਤੀ ਹੈ, ਉਸ ਵਿਚ ਦ੍ਵੈਤ ਨਹੀਂ ਹੈ, ਐਸਾ ਭਾਵ ਧਾਰਨ ਕਰਨਾ ਹੈ। ਆਤਮਾ ਸੱਤ ਹੈ, ਗਿਆਨ ਹੈ, ਅਨੰਤ ਹੈ। ਉਸ ਆਤਮਾ ਨੂੰ ਇਕ ਅਦ੍ਵੈਤ ਬ੍ਰਹਮ ਨਿਸ਼ਚੇ ਕਰੇ। ਉਹ ਵੀ ਸੱਤ ਹੈ, ਉਹ ਵੀ ਸੱਤ ਹੈ, ਉਹ ਵੀ ਗਿਆਨ ਹੈ, ਉਹ ਵੀ ਗਿਆਨ ਹੈ। ਉਹ ਵੀ ਇਕ ਹੈ, ਉਹ ਵੀ ਇਕ ਹੈ, ਉਹ ਵੀ ਅਨੰਤ ਹੈ, ਐਸਾ ਵਿਚਾਰ ਕਰਕੇ ਮੰਨੇ॥੩੧॥

**ਇਕਮੇਵਾ ਦੁਤੀਯੰਬ੍ਰਹਮੰਨੇਹ ਨਾਨਾਸਤਿ ਕਿੰਚਨ ਸੋਇ।**
**ਕਰਮ ਉਪਾਸਨ ਦੁਊ ਬਿਵਰਜਤਿ, ਪੁਰਖ ਸਾਧਜ ਤੇ ਬਰਜਤਿ ਹੋਇ।**
**ਕੇਵਲ ਗਜਾਨ ਮਾਤ੍ਰ ਹੀ ਤਿਸ੍ਰਤਿ ਗਜਾਨ ਕਾਂਡ ਕੌ ਲੱਛਨ ਜੋਇ।**
**ਗਜਾਨ ਕਾਂਡ ਉਪਨਿਸ਼ਦ ਕਹੈਂ ਸਭਿ ਵੇਤ ਅੰਤ ਵੇਦਾਂਤਕ ਹੋਇ॥ ੩੨॥**

ਇਸ ਗੱਲ ਦਾ ਨਿਸ਼ਚਾ ਕਰੇ ਕਿ ਇਕ ਹੀ ਅਦੁੱਤੀ ਬ੍ਰਹਮ ਹੈ, ਇਸ ਵਿਚ ਨਾਨਤਵ ਕਿੰਚਤ ਵੀ ਨਹੀਂ ਹੈ, ਕਰਮ ਅਤੇ ਉਪਾਸ਼ਨਾ ਦੋਹਾਂ ਦੀ ਮਨਾਹੀ ਹੈ। ਪੁਰਖ ਦੇ ਸਾਧਨੇ ਯੋਗ ਹੋਣ ਕਰਕੇ ਮਨ੍ਹੇ ਹਨ। ਕੇਵਲ ਗਿਆਨ ਮਾਤਰ ਵਿਚ ਹੀ ਟਿਕ ਜਾਵੇ, ਇਹ ਗਿਆਨ ਦਾ ਲੱਛਣ ਹੈ। ਸਾਰੀਆਂ ਉਪਨਿਸ਼ਦਾਂ ਨੂੰ ਗਿਆਨ ਕਾਂਡ ਕਹਿੰਦੇ ਹਨ ਤੇ ਵੇਦ ਦਾ ਅੰਤ ਹੋਣ ਕਰਕੇ ਵੇਦਾਂਤ ਵੀ ਕਿਹਾ ਜਾਂਦਾ ਹੈ॥੩੨॥

**ਜਹਿਂ ਲੌ ਪੁਰਖ ਸਾਧਜ ਕਰਤੱਬਜੰ ਪੁਰਬ ਮਿਮਾਂਸਾ ਕਰਹਿਂ ਬਖਾਨ।**
**ਤਹਿਂ ਲਗ ਸ਼ਬਦ ਬੇਦ ਇਹ ਕਹੀਯਹਿ ਜਹਾਂ ਜਾਨਿ ਵੋ ਜਾਨ ਸੁਜਾਨ।**
**ਸੋ ਵੇਦਾਂਤ ਭਾਖੀਯਹਿ ਆਖਯ ਇਸੀ ਪ੍ਰਕਾਰ ਭੇਦ ਪਹਿਚਾਨ।**
**ਕਵਿ ਸੰਤੋਖ ਸਿਘ ਲਖਿ ਸਰੂਪ ਕੋ ਸਗਰੇ ਸਫਲ ਤਬਹਿ ਮਨ ਮਾਨ॥੩੩॥**

(ਹੁਣ ਵੇਦ ਤੇ ਵੇਦਾਂਤ ਦਾ ਫ਼ਰਕ ਦੱਸਦੇ ਹਨ) ਜਿੱਥੋਂ ਤੱਕ ਇਨਸਾਨ ਦੇ ਸਾਧਣੇ ਯੋਗ ਕਰਤੱਬ ਹੈ ਉਸ ਨੂੰ ਪੂਰਬ ਮਿਮਾਂਸਾ ਕਹਿੰਦੇ ਹਨ। ਉਥੋਂ ਤੱਕ ਪਦ ਵੇਦ ਕਿਹਾ ਜਾਂਦਾ ਹੈ, ਪਰ ਜਿੱਥੋਂ ਜਾ ਕੇ ਜਾਣਨ ਯੋਗ ਨੂੰ ਜਾਣ ਲਈਦਾ ਹੈ, ਹੇ ਚਤੁਰ ਸ਼ਰੋਤਾ ਗਨ ! ਉਸ ਦਾ ਨਾਮ ਫਿਰ ਵੇਦਾਂਤ ਹੋ ਜਾਂਦਾ ਹੈ। ਇਸ ਪ੍ਰਕਾਰ ਦੋਵਾਂ ਵਿਚਲੇ ਭੇਦ ਨੂੰ ਪਹਿਚਾਣ ਲਵੋ। ਹੇ ਕਵੀ ਸੰਤੋਖ ਸਿੰਘ ! ਸਰੂਪ ਨੂੰ ਸਮਝ ਕੇ ਹਰ ਪ੍ਰਕਾਰ ਦੀ ਸਫਲਤਾ ਤਦ ਮਨ ਵਿਚ ਮੰਨ ਲਵੋ" ॥੩੩॥

*ਪੰਜਵੀਂ ਰੁੱਤ ਦਾ ਤਰਤਾਲ਼ੀਵਾਂ ਅਧਿਆਇ ਸਮਾਪਤ ਹੋਇਆ॥੪੩॥*

# ਅਧਿਆਇ ਚਤਾਲ਼ੀਵਾਂ

### *ਜੋਗ ਵਿਚਾਰ ਨਿਰਣੈ*

*ਅਥ ਜੋਗ:-ਸ੍ਵੈਯਾ ਛੰਦ-*'ਅੰਗ ਜੋਗ ਕੇ ਅਸ਼ਟ ਗਿਨੀਜਹਿ ਜਮ, ਅਰ ਨੇਮ, ਸੁ ਆਸਨ, ਤੀਨ।
ਪ੍ਰਾਣਾਯਾਮ, ਰੁ ਪ੍ਰਤਜਾਹਾਰਹਿ, ਔਰ ਧਾਰਨਾ ਧਜਾਨ, ਪ੍ਰਬੀਨ।
ਅਸ਼ਟਮ ਅੰਗ ਸਮਾਧਿ, ਲਖੀਜੈ, ਪੂਰਬ ਯਮ: ਪੰਦਰਾਂ ਬਿਧਿ ਚੀਨ।
ਲਯ, ਵਿਖੇਪ, ਪਰਮਾਦਿ, ਜੁ ਨਿੰਦ੍ਰਾ, ਇਨ ਚਾਰਨ ਤੇ ਮਨ ਹੁਇ ਹੀਨ ॥੧॥

"ਜੋਗ ਦੇ ਅੱਠ ਅੰਗ ਗਿਣੀਏ, ਯਮ, ਨੇਮ ਅਤੇ ਆਸਨ ਵਿਚ ਤਿੰਨ ਹੋਏ। ਪ੍ਰਾਣਾਯਾਮ, ਪ੍ਰਤਾਹਾਰ, ਧਾਰਨਾ, ਧਿਆਨ ਇਹ ਸਤ ਜਾਣੋ, ਅਠਵਾਂ ਅੰਗ ਸਮਾਧੀ ਹੈ। ਪਹਿਲਾ ਯਮ :- ਪੰਦਰ੍ਹਾਂ ਵਿਧੀਆਂ ਨਾਲ ਜਾਣੋ। ਲੈਅ, ਵਿਖੇਪ, ਪਰਮਾਦਿ, ਨਿੰਦ੍ਰਾ, ਇਹਨਾਂ ਚਾਰਾਂ ਤੋਂ ਮਨ ਸਾਫ ਕਰੋ॥੧॥

ਜਥਾ ਲਾਭ ਸੰਤੁਸ਼ਟ ਰਹਿਨ ਦ੍ਵੈ, 'ਮੌਨ' ਤਜਨਿ ਮਿਥਜਾ ਬਚ ਹੋਇ।
ਸ਼ਬਦਾਦਿਕ ਕੇ ਵਿਖਯ ਤਯਾਗਨਿ 'ਇੰਦ੍ਰਯ ਨਿਗ੍ਰਹਿ' ਯਾਂਕੋ ਜੋਇ।
'ਦਯਾ' ਭੂਤ ਪ੍ਰਾਨੀ ਸੰਗ ਵੈਰ ਨ, 'ਆਰਜਵ' ਬਿਨਾ ਕੁਟਲਤਾ ਜੋਇ।
'ਦਾਖਣ' ਵਿਵਹਾਰਨ ਮਹਿਂ ਚਾਤੁਰ 'ਆਗ੍ਰਹਿ ਕੋ ਤਯਾਗਨੋ ਸੋਇ॥ ੨॥

ਦੂਸਰਾ ਸੰਤੋਖ ਜੋ ਮਿਲੇ ਉਸ 'ਪਰ ਰਾਜ਼ੀ ਰਹਿਣਾ, ਤੀਸਰਾ ਮੌਨ ਅਰਥਾਤ ਝੂਠੇ ਬਚਨਾਂ ਦਾ ਤਿਆਗ ਕਰੇ, ਚੌਥਾ ਹੈ, ਇੰਦਰੀਆਂ ਦਾ ਸ਼ਬਦ ਆਦਿ ਵਿਸ਼ਿਆਂ ਨੂੰ ਤਿਆਗਣਾ। ਪੰਜਵਾਂ ਹੈ ਦਇਆ, ਕਿਸੇ ਪ੍ਰਾਣਧਾਰੀ ਜੀਵ ਨਾਲ ਵੈਰ ਨਾ ਹੋਣਾ। ਛੇਵਾਂ ਕੁਟਲਤਾ ਤੋਂ ਬਿਨਾਂ ਹੋਣਾ ਹੈ। ਸੱਤਵਾਂ ਦਾਖਣ ਹੈ ਜਿਸ ਦਾ ਭਾਵ ਹੈ ਵਿਵਹਾਰਾਂ ਵਿਚ ਚਤੁਰ ਹੋਣਾ ਤੇ ਹਠ ਦਾ ਤਿਆਗ ਕਰਨਾ ਹੈ॥੨॥

ਮਨ ਤੇ ਕਰੈ ਨ ਦੰਭ ਕਮਾਵੈ ਇਕ ਲਾਲਸ ਕਰਿਬੇ ਕਲਜਾਨ।
ਪਰਾਰਬਧ ਕਰਿ ਪ੍ਰਾਪਤਿ ਹੋਇ ਜੁ ਤਿਸਕੋ ਬਰਤੈ ਆਨੰਦ ਮਾਨਿ।
ਹੇਰਿ ਪਦਾਰਥ ਅਪਰਨ ਕੇ ਢਿਗ ਨਹਿਂ ਮਤਸ਼ਰ ਕੋ ਧਰਹੁ ਸੁਜਾਨ।
'ਆਸਤੱਕਜ' ਜੋ ਗ੍ਰੰਥ ਮੁਕਤਿ ਦੇ ਤਿਨ ਮਹਿਂ ਵਿਸ਼ਵਾਸ਼ੀ ਮਨ ਜਾਨ॥ ੩॥

ਅੱਠਵਾਂ ਨਿਰਦੰਭਤਾ ਹੈ, ਨਾ ਮਨ ਨਾਲ ਦੰਭ ਕਰੇ, ਨਾ ਕਮਾਵੇ ਕੇਵਲ ਇਕ ਆਪਣੇ ਕਲਿਆਣ ਦੀ ਇੱਛਾ ਰੱਖੇ। ਜੋ ਪਰਾਰਬਧ ਨਾਲ ਪਦਾਰਥ ਪ੍ਰਾਪਤ ਹੋਵੇ, ਉਸ ਨੂੰ ਖੁਸ਼ੀ ਮੰਨ ਕੇ ਵਰਤੇ। ਹੋਰਨਾਂ ਪਾਸ ਪਦਾਰਥ ਵੇਖ ਕੇ, ਹੇ ਬੁਧੀਮਾਨੋ ! ਈਰਖਾ ਨਾ ਕਰੋ। ਨੌਵਾਂ ਆਸਤੱਕ ਹੈ, ਜਿਹੜੇ ਗ੍ਰੰਥ ਮੁਕਤੀ ਦੇਣ ਵਾਲੇ ਹਨ, ਉਨ੍ਹਾਂ ਵਿਚ ਮਨ ਦਾ ਸਿਦਕ ਹੋਣਾ ਚਾਹੀਦਾ ਹੈ, ਇਹ ਚੰਗੀ ਤਰ੍ਹਾਂ ਜਾਣ ਲਵੋ॥੩॥

**ਕੋਮਲਤਾ ਕੋ ਕਹੈਂ 'ਮਾਰਦਵ', ਉਰ ਨਿਸ਼ਕ੍ਰੋਧ 'ਛਿਮਾ' ਇਸ ਨਾਮ।**
**ਰਜ ਤਮ ਗੁਣ ਬਿਨ ਅੰਤਸ਼ ਕਰਣੰ 'ਭਾਵ ਸ਼ੁਧ' ਭਾਖਹਿਂ ਅਭਿਰਾਮ।**
**ਪਰ ਕੋ ਪੀਰ ਨ ਦੇ ਬਚ ਕ੍ਰਮ ਤੇ ਨਾਮ 'ਅਹਿੰਸਾ' ਲਖਿ ਸੁਖ ਧਾਮ।**
**ਬ੍ਰਹਮਚਰਜ ਸੋ ਅਸ਼ਟ ਪ੍ਰਕਾਰਨਿ ਮੈਥੁਨ ਤਜਾਗਨਿ ਹ੍ਵੈ ਨਿਸ਼ਕਾਮ॥ ੪॥**

ਦਸਵਾਂ ਮਾਰਦਵ ਭਾਵ ਕੋਮਲਤਾ ਹੈ। ਗਿਆਰ੍ਹਵੇਂ ਦਾ ਨਾਮ ਹੈ ਖਿਮਾ ਭਾਵ ਦਿਲ ਵਿਚੋਂ ਕਰੋਧ ਦੂਰ ਰਹਿਣਾ। ਬਾਰ੍ਹਵੇਂ ਨੂੰ 'ਸ਼ੁੱਧ ਭਾਵ' ਕਹਿੰਦੇ ਹਨ ਅੰਤਹਕਰਣ ਨੂੰ ਰਜੋ, ਤਮੋ, ਸਤੋ ਗੁਣਾਂ ਤੋਂ ਸੁੰਦਰ ਸਾਫ ਰੱਖਣਾ ਹੈ। ਤੇਰ੍ਹਵੇਂ ਦਾ ਨਾਮ ਅਹਿੰਸਾ ਹੈ, ਬਾਣੀ ਜਾਂ ਸਰੀਰ ਨਾਲ ਦੂਸਰੇ ਨੂੰ ਪੀੜਾ ਨਾ ਦੇਣੀ, ਇਹ ਜਾਣੋ ਸੁਖਾਂ ਦਾ ਘਰ ਹੈ। ਚੌਦ੍ਹਵਾਂ ਹੈ ਬ੍ਰਹਮਚਰਜ ਜਿਸ ਦਾ ਭਾਵ ਹੈ ਅੱਠ ਪ੍ਰਕਾਰ ਦੇ ਮੈਥੁਨ ਦਾ ਤਿਆਗ ਕਰਕੇ ਕਾਮ ਰਹਿਤ ਹੋਣਾ। ਅੱਠ ਪ੍ਰਕਾਰ ਦਾ ਮੈਥੁਨ ਇਹ ਹੈ। ੧. ਇਸਤਰੀ ਦਾ ਸਿਮਰਨ, ੨. ਇਸਤਰੀ ਦੀਆਂ ਗੱਲਾਂ ਸੁਣਨੀਆਂ, ੩. ਇਸਤਰੀ ਨਾਲ ਕੇਲ ਕਰਨੇ, ੪. ਇਸਤਰੀ ਨੂੰ ਦੇਖਣਾ, ੫. ਲੁਕ ਕੇ ਇਸਤਰੀ ਨਾਲ ਗੱਲਾਂ ਕਰਨੀਆਂ, ੬. ਚਿੱਤ ਵਿਚ ਇਸਤਰੀ ਨੂੰ ਮਿਲਣ ਦਾ ਸੰਕਲਪ ਪੱਕਾ ਕਰਨਾ, ੭. ਮੈਥੁਨ ਬਾਰੇ ਸਿਮਰਨ ਕਰਨਾ, ੮. ਮੈਥੁਨ ਦੀ ਕ੍ਰਿਆ ਵਿਚ ਵਰਤਣਾ। ਮੈਥੁਨ ਦੇ ਇਨ੍ਹਾਂ ਅੱਠਾਂ ਅੰਗਾਂ ਤੋਂ ਰਹਿਤ ਹੋਣਾ ਚਾਹੀਦਾ ਹੈ॥੪॥

**ਸਿਮਰਣ, ਸ਼੍ਰਵਣ, ਕੇਲ ਅਰ ਦੇਖਣ, ਗੁਹਜ ਭਾਖਣ, ਸੰਕਲਪ ਸੁ ਕੀਨ।**
**ਔਧਿਵਸਾਯੰ, ਕ੍ਰਿਯਾ ਨਿਵਰਤੈ ਇਹ ਮੈਥੁਨ ਅਸ਼ਟਾਂਗ ਬਿਹੀਨ।**
**ਜਨਮ ਰੋਗ ਦੁਖ ਤਥਾ ਜਰਾ ਦੁਖ ਤ੍ਰੈ ਕੋ ਚਿਤਵਨ ਸਿੰਮ੍ਰਤ ਚੀਨ।**
**ਮਨ ਤਨ ਪ੍ਰਾਣ ਰਿਖੀਕਿਨ ਦੁਖ ਤੇ ਨਿਸ਼ਚਲ ਰਹੈ ਸੁ ਧ੍ਰਿਤ ਪ੍ਰਬੀਨ॥ ੫॥**

ਸਿਮਰਨ, ਗੱਲਾਂ ਸੁਣਨੀਆਂ, ਕੇਲ ਕਰਨੇ, ਵੇਖਣਾ, ਗੁਪਤ ਗੱਲਾਂ ਕਰਨੀਆਂ, ਚਿੱਤ ਵਿਚ ਸੰਕਲਪ ਕਰਨਾ, ਮੈਥੁਨ ਬਾਰੇ ਸਿਮਰਨ ਕਰਨਾ, ਮੈਥੁਨ ਦੀ ਕ੍ਰਿਆ ਵਿਚ ਵਰਤਣਾ, ਮੈਥੁਨ ਦੇ ਇਨ੍ਹਾਂ ਅੱਠਾਂ ਅੰਗਾਂ ਤੋਂ ਰਹਿਤ ਰਹੇ। ਪੰਦਰ੍ਹਵਾਂ ਯਮ ਹੈ ਸਿੰਮ੍ਰਤੀ ਤੇ ਧ੍ਰਿਤੀ :- ਜਨਮ ਰੋਗ ਤੇ ਬੁਢੇਪੇ ਦੇ ਦੁੱਖਾਂ ਨੂੰ ਯਾਦ ਰਖਣਾ ਇਹ ਸਿੰਮ੍ਰਤੀ ਜਾਣੋ। ਕਈਆਂ ਦੇ ਹਿਸਾਬ ਵਿਚ ਧ੍ਰਿਤੀ ਤੇ ਸਿੰਮ੍ਰਤੀ ਵਖੋ-ਵਖ ਦੋ ਯਮ ਹਨ। ਸੋ ਮਨ ਪ੍ਰਾਣ ਤੇ ਇੰਦਰੀਆਂ ਦੇ ਦੁੱਖ ਆਏ ਨਿਸ਼ਚਲ ਰਹਿਣਾ ਹੈ ਇਹ ਧ੍ਰਿਤੀ ਹੈ॥੫॥

**ਯਮ ਦਸ ਪੰਚ ਕਹੇ ਇਕਿ ਅੰਗਹਿ, ਦੂਸਰ ਅੰਗ ਨੇਮ ਅਠ ਸਾਤ।**
**ਸਮੈ ਉਚਿਤ ਅਸ਼ਨਾਨ ਕਰੈ ਜਲ, ਜੋਗ ਸਾਧਜ ਇਹ ਸੌਚ ਸੁ ਗਾਤ।**
**ਅੰਤਹਕਰਣ ਸੌਚ ਇਮ ਜਾਨੋ ਭਾਵ ਸ਼ੁਧ ਯਮ ਤੇ ਹੁਇ ਜਾਤਿ।**
**ਜੋਗ ਸਾਧਿਬੇ ਮਹਿਂ ਪ੍ਰਭੁ ਪੂਜਨ 'ਕ੍ਰਿਤੂ' ਨਾਮ ਨੇਮਸੁ ਬੱਖਜਾਤ॥ ੬॥**

ਯੋਗ ਦੇ ਪਹਿਲੇ ਅੰਗ ਯਮ ਦੇ ਪੰਦਰ੍ਹਾਂ ਪ੍ਰਕਾਰ ਕਹੇ ਹਨ, ਦੂਸਰਾ ਅੰਗ ਨੇਮ ਵੀ ਪੰਦਰ੍ਹਾਂ ਪ੍ਰਕਾਰ ਦਾ ਹੈ। ਪਹਿਲਾ ਨੇਮ ਹੈ ਇਸ਼ਨਾਨ :- ਠੀਕ ਸਮੇਂ 'ਤੇ ਜਲ ਨਾਲ ਇਸ਼ਨਾਨ ਕਰਕੇ ਯੋਗ ਸਾਧਨਾ ਕਰੇ, ਇਸ ਨਾਲ ਸਰੀਰ ਦੀ ਸ਼ੁਧੀ ਹੁੰਦੀ ਹੈ। ਦੂਸਰਾ ਨੇਮ ਹੈ ਅੰਤਹਕਰਣ ਦੀ ਸੋਚ:- ਇਹ ਸੁੱਚਤਾ ਉਪਰ ਦੱਸੇ ਬਾਰ੍ਹਵੇਂ ਯਮ ਭਾਵ ਸ਼ੁੱਧੀ ਤੋਂ ਹੋ ਜਾਂਦੀ ਹੈ। ਤੀਸਰਾ ਨੇਮ 'ਕ੍ਰਿਤੂ' ਨਾਮ ਕਰਕੇ ਪ੍ਰਸਿੱਧ ਹੈ, ਉਹ ਹੈ ਯੋਗ ਸਾਧਨਾਂ ਲਈ ਪ੍ਰਭੂ ਦਾ ਪੂਜਨ॥੬॥

ਸੱਤਜ ਅਰਥਲੇ ਕਹੈ 'ਸੱਤਜ' ਸੋ, ਪ੍ਰਣਵ ਜਾਪ ਕੋ 'ਜਪੁ' ਕਹਿਯੰਤਿ।
ਜਠਰਾਗਨ ਮਹਿੰ ਜੁਗਤ ਅਹਾਰੰ ਹੋਮਹਿ ਭਲੇ 'ਹੋਮ' ਲਖਿਯੰਤਿ।
'ਤਰਪਣ' ਜਲ ਪੀਵਹਿ ਸੁਰਸਰਿਕੇ, ਇੰਦ੍ਰੀ ਨਿੱਗ੍ਰਹਿ 'ਤਪੁ' ਸੁ ਤਪੰਤਿ।
ਮਮੁਖੀ ਕੋ ਉਪਦੇਸ਼ਨਿ 'ਦਾਨ' ਸੁ, 'ਤਤਿੱਖਜਾ' ਰਾਗ ਰੁ ਦ੍ਵੈਖ ਸਹੰਤਿ॥ ੭॥

ਚੌਥਾ ਹੈ ਸੱਤ :- ਸੱਚ ਆਖੇ ਤੇ ਸੋਈ ਸੱਚ ਹੀ ਹੋਵੇ। ਪੰਜਵਾਂ ਹੈ ਜਪ :- ਪਣਵ ਓਂ ਦਾ ਜਾਪ ਕਰਨਾ ਭਾਵ ਨਾਮ ਜਪਣਾ। ਛੇਵਾਂ ਨੇਮ ਹੈ ਹੋਮ ਨੂੰ ਸਮਝੇ, ਜਿਸ ਪ੍ਰਕਾਰ ਅਗਨੀ ਵਿਚ ਮੁਨਾਸਬ ਭੋਜ ਹੋਮ ਕਰਨਾ। ਸਤਵਾਂ ਹੈ ਤਰਪਣ, ਜਿਹੜਾ ਗੰਗਾ ਦੇ ਜਲ ਦੇ ਪੀਣ ਬਾਰੇ ਹੈ। ਅੱਠਵਾਂ ਹੈ ਤਪ :- ਇੰਦਰੀਆਂ ਨੂੰ ਰੋਕਣ ਵਾਸਤੇ ਤਪ ਕਰਨਾ। ਨੌਵਾਂ ਹੈ ਦਾਨ :- ਮਮੁੱਖੂ ਨੂੰ ਉਪਦੇਸ਼ ਦੇਣਾ। ਦਸਵਾਂ ਹੈ ਤਤਿੱਖਿਆ, ਉਹ ਹੈ ਪ੍ਰੇਮ ਅਤੇ ਈਰਖਾ ਨੂੰ ਬਰਦਾਸ਼ਤ ਕਰਨਾ ਹੈ॥੭॥

ਖਾਇ ਅਹਾਰ ਸੂਰ ਸੁਰ 'ਬ੍ਰਤ' ਸੋ, ਖਾਇ ਅਯੁਕਤਿ ਨ ਇਹ 'ਉਪਵਾਸ'।
'ਨਿਰਅਗਨੀ' ਸੋ ਅਗਨ ਨ ਤਾਪਹਿ 'ਇਸਤ੍ਰੀ ਬਰਜਨ' ਸੰਗ ਨ ਤਾਸ।
'ਮਾਦਕ ਬਰਜਣ' ਭੰਗ ਆਦਿ ਜੇ ਪਾਨਿ ਨ ਕਰਹਿ ਅਮਲ ਨਿਰਜਾਸ।
ਇਹ ਪੰਦ੍ਰਾਂ ਗਿਨ ਨੇਮ ਕਹੇ ਸਭਿ ਅੰਗ ਜੋਗ ਕੋ ਦੁਤਿਯ ਪ੍ਰਕਾਸ਼॥ ੮॥

ਗਿਆਰ੍ਹਵਾਂ ਵਰਤ ਹੈ :- ਭੋਜਨ ਉਸ ਵੇਲੇ ਖਾਵੇ ਜਦ ਸੂਰਜ ਸੁਰ ਭਾਵ ਸੱਜੀ ਸੁਰ ਚਲਦੀ ਹੋਵੇ। ਬਾਰ੍ਹਵਾਂ ਨੇਮ ਹੈ ਉਪਵਾਸ :- ਉਹ ਇਹ ਹੈ ਕਿ ਪੱਥ ਕੁਪੱਥ ਨਾ ਖਾਵੇ। ਤੇਰ੍ਹਵਾਂ ਹੈ ਨਿਰਅਗਨੀ ਜਿਸ ਦਾ ਭਾਵ ਹੈ ਅੱਗ ਨਾ ਸੇਕੇ। ਚੌਦ੍ਹਵਾਂ ਹੈ ਇਸਤਰੀ ਵਰਜਨ, ਉਹ ਹੈ ਇਸਤਰੀ ਦਾ ਸੰਗ ਨਾ ਕਰਨਾ। ਪੰਦਰ੍ਹਵਾਂ ਹੈ ਮਾਦਕ ਵਰਜਣ, ਉਹ ਹੈ ਭੰਗ ਆਦਿ ਕਿਸੇ ਪ੍ਰਕਾਰ ਦਾ ਕੋਈ ਵੀ ਅਮਲ ਨਾ ਕਰੇ, ਇਸ ਬਾਰੇ ਨਿਸ਼ਚਾ ਕਰ ਲਵੇ। ਇਹ ਪੰਦਰ੍ਹਾਂ ਨੇਮ ਗਿਣ ਕੇ ਕਹੇ, ਸਭ ਅੰਗ ਜੋਗ ਦਾ ਪ੍ਰਕਾਸ਼ ਕੀਤਾ ਹੈ॥੮॥

ਲਖ ਚੌਰਾਸੀ ਜੋਨਿ ਜੀਵ ਕੀ ਬੈਠਕ ਤਿਤੀ ਸੁ ਆਸਨ ਜਾਨਿ।
ਤਿਨ ਮਹਿੰ ਸਾਰ ਚੁਰਾਸੀ ਲਖੀਯਹਿ, ਸਾਰ ਇਨਹੁਂ ਮਹਿੰ ਖੋੜਸ ਮਾਨ।
'ਸ੍ਰਸਤ, 'ਪਦਮ', 'ਗੋਮੁਖ', ਅਰੁ 'ਹੰਸੰ', ਆਸਨ ਚਾਰ ਬ੍ਰਹਮਾ ਕੇ ਸਜਾਨ।
'ਗਰੁੜ', 'ਨਾਗ', 'ਕੂਰਮ', 'ਨਰਸਿੰਘਹਿ', ਚਾਰਹੁਂ ਬਿਸ਼ਨੁ ਕੇਰ ਪਹਿਚਾਨ॥ ੯॥

(ਹੁਣ ਆਸਣ ਬਾਰੇ ਕਹਿੰਦੇ ਹਨ) ਚੁਰਾਸੀ ਲੱਖ ਜੂਨੀਆਂ ਦੀਆਂ ਜਿੰਨੀਆਂ ਬੈਠਕਾਂ ਹਨ, ਉਨੇ ਹੀ ਆਸਣ ਜਾਣੋ। (ਹੁਣ ਸੋਲ੍ਹਾਂ ਆਸਣ ਚਲਦੇ ਹਨ) ਪਹਿਲੇ ਚਾਰ ਆਸਣ ਬ੍ਰਹਮ ਦੇ ਜਾਣੋ, ਦੂਸਰੇ ਚਾਰ ਆਸਣ ਵਿਸ਼ਨੂੰ ਦੇ ਪਛਾਣੋ। ਸ੍ਰਸਤ, ਪਦਮ, ਗੋਮੁਖਾ ਅਤੇ ਹੰਸੰ ਇਹ ਚਾਰ ਆਸਣ ਬ੍ਰਹਮਾ ਦੇ ਹਨ। ਗਰੁੜ, ਨਾਗ, ਕੂਰਮ ਅਤੇ ਨਰਸਿੰਘ, ਇਹ ਚਾਰ ਆਸਣ ਵਿਸ਼ਨੂੰ ਦੇ ਪਛਾਣੋ॥੯॥

'ਵੀਰ', 'ਮਯੂਰ', 'ਵੱਜ', 'ਸਿਧ' ਚਾਰਹੁਂ ਰੁਦ੍ਰਾਸਨ ਇਹ ਕਰੈ ਬਨਾਇ।
ਹੋਤਿ 'ਭਗਾਸਨ' ਕਹੈਂ ਸ਼ਕਤਿ ਕੋ, ਸ਼ਿਵ ਕੋ 'ਪਸਚਮਤਾਨ' ਸੁਹਾਇ।
'ਧਨੁਖ' 'ਉਤਾਨ' ਦੋਇ ਇਹ, ਸਭਿ ਕੇ ਸੋਲਹਿ ਆਸਨ ਦਏ ਬਤਾਇ।
ਪਖਜਾਂਤਰ ਖੋੜਸ ਮਹਿੰ ਚਾਰਹੁਂ ਹੈਂ ਸ੍ਰੇਸ਼ਟ ਸੋ ਦੇਉਂ ਸੁਨਾਇ॥ ੧੦॥

ਵੀਰ, ਮੋਰ, ਵਿਜ ਅਤੇ ਸਿੱਧ ਇਹ ਚਾਰੇ ਸ਼ਿਵਜੀ ਦੇ ਆਸਣ ਹਨ। ਤੇਰ੍ਹਵੇਂ ਨੂੰ ਭਗਾਸਨ ਦੇਵੀ ਦਾ ਆਸਣ ਕਹਿੰਦੇ

ਹਨ। ਪਸਚਮਤਾਨ ਨਾਮ ਦਾ ਸ਼ੋਭਨੀਕ ਆਸਣ ਸ਼ਿਵਜੀ ਦਾ ਹੈ। ਧਨੁੱਖ ਪੰਦਰ੍ਹਵਾਂ ਅਤੇ ਉਤਾਨ ਸੋਲ੍ਹਵਾਂ ਇਕ ਦੋ ਆਸਣ ਹੋਰ ਹਨ। ਅਸੀਂ ਹੁਣ ਸਾਰਿਆਂ ਨੂੰ ਮਿਲਾ ਕੇ ਸੋਲ੍ਹਾਂ ਆਸਣ ਦੱਸ ਦਿੱਤੇ ਹਨ। ਹੋਰ ਪੱਖ ਵਿਚ ਸੋਲ੍ਹਾਂ ਵਿਚੋਂ ਚਾਰ ਮੁੱਖ ਮੰਨੇ ਹਨ, ਉਨ੍ਹਾਂ ਬਾਰੇ ਮੈਂ ਦੱਸਦਾ ਹਾਂ॥੧੦॥

'ਸਿੰਘ', 'ਪਦਮ,' 'ਸਿੱਧ,' 'ਭੱਦ੍ਰ' ਚਾਰ ਗਿਨ, ਇਨ ਮਹਿਂ ਦ੍ਵੈ ਸ੍ਰੇਸ਼ਟ ਲਖਿਯੰਤਿ।
ਸਿੱਧ, ਪਦਮ, ਇਨ ਦ੍ਵੈ ਮਹਿਂ 'ਸਿਧ' ਬਰ ਇਸ ਪ੍ਰਕਾਰ ਆਸਨ ਕਰਿਯੰਤ।
ਪ੍ਰਾਣਾਯਾਮ ਤ੍ਰਿਧਾ, ਇਕ 'ਉਤਮ,' 'ਮੱਧਜਮ,' ਅਰੁ 'ਕਨਿਸ਼ਟ,' ਜਨਿਯੰਤ।
ਦ੍ਵਾਦਸ਼ ਮਾਤ੍ਰ ਚੰਦ ਕਰਿ ਪੂਰੈ ਕੁੰਭਕ ਸ਼ਕਤਿ ਪ੍ਰਮਾਣ ਰਖੰਤਿ॥ ੧੧॥

ਸਿੰਘ, ਪਦਮ, ਸਿੱਧ, ਭੱਦ੍ਰ ਇਹ ਚਾਰ ਮੁੱਖ ਆਸਣ ਗਿਣੇ ਜਾਂਦੇ ਹਨ, ਇਨ੍ਹਾਂ ਵਿਚੋਂ ਦੋ ਸਿੱਧ ਅਤੇ ਪਦਮ ਸ੍ਰੇਸ਼ਟ ਜਾਣੇ ਜਾਂਦੇ ਹਨ, ਇਨ੍ਹਾਂ ਦੋਵਾਂ ਵਿਚੋਂ ਸਿੱਧ ਸ੍ਰੇਸ਼ਟ ਹੈ, ਇਸ ਪ੍ਰਕਾਰ ਆਸਣ ਕਰਦੇ ਹਨ (ਹੁਣ ਪ੍ਰਾਣਾਯਾਮ ਬਾਰੇ ਦੱਸਦੇ ਹਨ) ਪ੍ਰਾਣਾਯਾਮ ਤਿੰਨ ਪ੍ਰਕਾਰ ਦਾ ਹੈ, ਉੱਤਮ, ਮੱਧਅਮ ਅਤੇ ਕਨਿਸ਼ਟ ਦੇ ਰੂਪ ਵਿਚ ਜਾਣਿਆ ਜਾਂਦਾ ਹੈ। ਚੰਦ੍ਰ ਸੁਰ ਖੱਬੀ ਨਾਸਕਾ ਵਿਚ ਬਾਰ੍ਹਾਂ ਵਾਰ ਓਅੰਕਾਰ ਉਚਾਰ ਕੇ ਪੂਰੇ ਸਵਾਸ ਖਿੱਚੇ ਤੇ ਜਿੰਨੀ ਮਿਣਤੀ ਦੀ ਤਾਕਤ ਹੋਵੇ ਓਨਾ ਕੁੰਭਕ ਰੱਖੇ॥੧੧॥

ਰੇਚੈ ਖੋੜਸ ਮਾਤ੍ਰ ਸੂਰਜ ਕਰਿ ਪ੍ਰਾਣਾਯਾਮ 'ਕਨਿਸ਼ਟ' ਪਛਾਨ।
ਇਸੈ ਕਰਹਿ ਦੁਗੁਨੀ ਕਹਿਂ 'ਮੱਧਜਮ,' ਤ੍ਰਿਗੁਣੀ ਮਾਤ੍ਰ ਸੁ 'ਉਤਮ' ਜਾਨਿ।
ਉਠੈ ਬਿਰਤਿ ਇਕ ਗ੍ਰਹਣ ਕਰੈ ਤਿਹ 'ਪ੍ਰੱਤਜਾਹਾਰ' ਨਾਮ ਪਹਿਚਾਨ।
ਬਿਧਿ, ਹਰਿ, ਹਰ ਕੀ, ਕੈ ਪੰਚ ਤਤ ਕੀ ਕਰਣ 'ਧਾਰਣਾ' ਇਸੈ ਬਖਾਨ॥੧੨॥

ਸੋਲ੍ਹਾਂ ਵਾਰ ਓਅੰਕਾਰ ਉਚਾਰ ਕੇ ਸੂਰਜ ਸੁਰ ਦੁਆਰਾ ਰੇਚਕ ਕਰੇ ਭਾਵ ਸਵਾਸ ਕੱਢੇ, ਇਸ ਨੂੰ 'ਕਨਿਸ਼ਟ' ਪ੍ਰਾਣਾਯਾਮ ਪਛਾਣੋ। ਇਸ ਤੋਂ ਦੁੱਗਣਾ ਕਰੇ ਤਾਂ ਉਹ ਮੱਧਮ ਪ੍ਰਾਣਾਯਾਮ ਪਛਾਣੋ। ਜੇ ਉਸ ਤੋਂ ਤਿੰਨ ਗੁਣਾਂ ਕਰੇ ਤਾਂ ਉਸ ਨੂੰ 'ਉੱਤਮ' ਪ੍ਰਾਣਾਯਾਮ ਜਾਣੋ। ਜਦੋਂ ਇਕ ਬ੍ਰਿਤੀ ਉੱਠੇ ਉਸ ਨੂੰ ਪਕੜ ਲਵੇ ਭਾਵ ਰੋਕ ਲਵੇ, ਉਸ ਦਾ ਨਾਮ ਪ੍ਰਤੱਯਾਹਾਰ ਪਛਾਣੋ। ਚਿੱਤ ਨੂੰ ਬ੍ਰਹਮਾ ਜਾਂ ਸ਼ਿਵ ਜਾਂ ਵਿਸ਼ਨੂੰ ਜਾਂ ਪੰਜਾਂ ਤੱਤਾਂ ਵਿਚ ਧਾਰ ਲੈਣ ਨੂੰ ਧਾਰਨਾ ਕਹਿੰਦੇ ਹਨ, ਭਾਵ ਇਨ੍ਹਾਂ ਵਿਚ ਟਿਕਾਉ ਕਰਨਾ। ਪਰ ਯੋਗ ਦਰਸ਼ਨ ਵਿਚ ਲਿਖਿਆ ਹੈ ਕਿ ਕਿਸੇ ਦੇਸ਼ ਵਿਚ ਚਿੱਤ ਨੂੰ ਬੰਨ੍ਹ ਰੱਖਣਾ ਧਾਰਨਾ ਹੈ॥੧੨॥

ਏਕ ਬਿਖੈ ਬ੍ਰਿਤ ਟਿਕਹਿ 'ਧਜਾਨ' ਸੋ ਲਖਹੁ, 'ਸਮਾਧੀ' ਦੋਇ ਪ੍ਰਕਾਰ।
ਇਕ 'ਸਵਿਕਲਪ' ਦੁਤੀ 'ਨਿਰਵਿਕਲਪ', ਅੰਗ ਜੋਗ ਕੇ ਅਸ਼ਟ ਵਿਚਾਰ।
ਸ਼੍ਰੋਤ੍ਰ, ਤੁਚਾ, ਚਖੁ, ਜੀਹ, ਰੁ ਨਾਸਾ, ਗਜਾਨਿੰਦ੍ਰੀ ਏਹ ਪੰਚ ਉਚਾਰ।
ਵਾਕ, ਪਾਨ, ਪਦ, ਗੁਦਾ, ਉਪਸਥੰ, ਪੰਚ ਕਰਮ ਇੰਦ੍ਰੇ ਉਰਧਾਰ॥ ੧੩॥

ਇਕ ਵਿਸ਼ੇ ਵਿਚ ਬ੍ਰਿਤੀ ਟਿਕਣੀ, ਇਸਨੂੰ ਧਿਆਨ ਜਾਣੋ। ਅੱਗੇ ਸਮਾਧੀ ਹੈ ਜੋ ਦੋ ਪ੍ਰਕਾਰ ਦੀ ਹੈ। ਦੋ ਪ੍ਰਕਾਰ ਦੀ ਸਮਾਧੀ ਦੇ ਨਾਮ ਹਨ ਸਿਧ ਆਸਣ ਅਤੇ ਪਦਮਾਸਣ। ਇਕ ਸਵਿਕਲਪ, ਦੂਸਰਾ ਨਿਰਵਿਕਲਪ ਇਹ ਯੋਗ ਦੇ ਅੱਠ ਅੰਗ ਵਿਚਾਰੋ। ਕੰਨ, ਖਲੜੀ, ਅੱਖਾਂ, ਜੀਭ, ਨੱਕ ਇਹ ਪੰਜ ਗਿਆਨ ਇੰਦਰੇ ਹਨ। ਮੂੰਹ, ਹੱਥ, ਪੈਰ, ਲਿੰਗ ਇਹ ਪੰਜ ਕਰਮ ਇੰਦਰੇ ਸਮਝ ਲਵੋ॥੧੩॥

ਸ਼ਬਦ, ਸਪਰਸ, ਰੂਪ, ਰਸ, ਗੰਧਜੰ, ਬਿਖਯ ਪੰਚ ਗਜਾਨਿੰਦ੍ਰੀ ਕੇਰ।
ਕਹਿਣ, ਗ੍ਰਹਣ, ਗਤਿ, ਅਨੰਦ, ਬਿਸਰੰਗ, ਕਰਮੇਂਦ੍ਰੀ ਕੇ ਬਿਖਯ ਬਡੇਰ।

ਮਨ, ਬੁਧ, ਚਿਤ, ਅਹੰਕਾਰ ਚਤੁਸ਼ਟੈ ਅੰਤਸ਼ਕਰਣ ਰੂਪ ਇਹ ਹੇਰਿ।
ਸੰਕਲਪ, ਨਿਸ਼ਚੈ, ਅਨੁਸੰਧਾਨੰ, ਗਰਵ, ਜਥਾਕ੍ਰਮ ਬਿਖਯ ਨਿਬੇਰ॥ ੧੪॥

ਆਵਾਜ਼, ਛੂਹਣਾ, ਸੁਆਦ, ਖੁਸਬੋ ਅਤੇ ਰੂਪ ਇਹ ਗਿਆਨ ਇੰਦਰੀਆਂ ਦੇ ਪੰਜ ਵਿਸ਼ੇ ਹਨ। ਬੋਲਣਾ, ਲੈਣਾ, ਚਲਣਾ, ਕਾਮ ਸੁਆਦ, ਮਲ ਤਿਆਗ, ਇਹ ਕਰਮ ਇੰਦਰੀਆਂ ਦੇ ਵਿਸ਼ੇ ਹਨ। ਮਨ, ਬੁੱਧ, ਚਿਤ, ਅਹੰਕਾਰ, ਇਹ ਚਤੁਸ਼ਟੈ ਅੰਤਹਕਰਣ ਦਾ ਰੂਪ ਸਮਝੋ। ਫੁਰਨਾ, ਇਹ ਮਨ ਦਾ ਵਿਸ਼ਾ ਹੈ, ਨਿਸ਼ਚਾ, ਇਹ ਬੁੱਧੀ ਦਾ ਵਿਸ਼ਾ ਹੈ, ਚਿੰਤਨ, ਇਹ ਚਿੱਤ ਦਾ ਵਿਸ਼ਾ ਹੈ, ਅਹੰਬ੍ਰਿਤੀ, ਇਹ ਅਹੰਕਾਰ ਦਾ ਵਿਸ਼ਾ ਹੈ, ਪਿੱਛੇ ਦੱਸੇ ਚੌਹਾਂ ਦੇ ਕ੍ਰਮ ਅਨੁਸਾਰ ਸਮਝ ਲਵੋ॥੧੪॥

ਦਿਸ਼ਾ, ਪੌਨ, ਰਵਿ, ਜਲਪਤਿ, ਛਿਤ, ਸੁਰ, ਅਗਨੀ, ਇੰਦ੍ਰ, ਉਪਿੰਦ੍ਰ, ਬਖਾਨ।
ਪ੍ਰਜਾ ਪਤੀ, ਮ੍ਰਿੱਤੂ, ਸਸਿ, ਬ੍ਰਹਮਾ, ਖੇਤ੍ਰੱਗ, ਰੁਦ੍ਰ, ਦੇਵਤਾਜਾਨ।
ਪ੍ਰਾਨ, ਅਪਾਨ, ਸਮਾਨ, ਉਦਾਨੰ, ਬਜਾਨ, ਨਾਗ, ਕੂਰਮ, ਪਹਿਚਾਨ।
ਕਿਰਕਲ, ਦੇਵੰਦੱਤ, ਧਨੰਜਯ, ਇਹ ਦਸ ਬਾਯਸ਼੍ਰ ਗਿਨੀਜੈ ਪ੍ਰਾਨ॥ ੧੫॥

ਦਿਸ਼ਾ, ਪੌਣ, ਸੂਰਜ, ਵਰਣ, ਧਰਤੀ, ਪੰਜ ਗਿਆਨ ਇੰਦਰਿਆਂ ਦੇ ਦੇਵਤੇ, ਅਗਨੀ, ਇੰਦਰ, ਉਪਿੰਦਰ, ਪ੍ਰਜਾਪਤੀ ਤੇ ਜਮ (ਇਹ ਪੰਜ ਕਰਮ ਇੰਦਰੀਆਂ ਦੇ ਦੇਵਤੇ ਹਨ) ਚੰਦ, ਬ੍ਰਹਮਾ, ਵਾਸਦੇਵ, ਸ਼ਿਵਜੀ, ਇਹ ਚਾਰੇ ਦੇਵਤੇ ਅੰਤਹਕਰਣ ਦੇ ਹਨ। ਦਸ ਪ੍ਰਕਾਰ ਦੇ ਪ੍ਰਾਣ-ਚਲੇ, ਇਹ ਦਸ ਵਯਸ਼ਟੀ ਪ੍ਰਾਣ ਇਸ ਪ੍ਰਕਾਰ ਹਨ। ਪ੍ਰਾਣ, ਅਪਾਣ, ਸਮਾਣ, ਉਦਾਨ, ਬਜਾਨ, ਨਾਗ, ਕੂਰਮ, ਕਿਰਕਲ, ਦੇਵੰਦੱਤ ਅਤੇ ਧਨੰਜੈ, ਇਹ ਦਸ (ਬਾਯਸ਼) ਪ੍ਰਤਜੇਕਤਾ ਪ੍ਰਾਣ ਗਿਣ ਲਵੋ॥੧੫॥

ਕ੍ਰਿਯਾ ਸ਼ਕਤਿ ਨੇ ਪ੍ਰਾਨ ਸਮਸ਼ਟੇ, ਕਾਰਨ ਸੂਖਮ ਥੂਲ ਸਰੀਰ।
ਵੈਰਾਟ, ਸੂਤ੍ਰ, ਅੱਬਜਾਕ੍ਰਿਤ ਜੇਈ ਇਹੀ ਸਮਸ਼ਟਿ ਸਰੀਰ ਗੰਭੀਰ।
ਅਭਿਮਾਨੀ ਵਿਸ੍ਰ, ਤੇਜਸ, ਪ੍ਰਾਗਹਿ ਇਹ ਬਯਸ਼ਟਿ ਕੇ ਤੀਨ ਸਧੀਰ।
ਈਸ੍ਵਰ ਹਿਰਣਗਰਭ ਬੈਸ਼੍ਵਾਨਰ ਇਹ ਸਮਸ਼ਟਿ ਅਭਿਮਾਨੀ ਬੀਰ॥ ੧੬॥

ਕ੍ਰਿਆ ਸ਼ਕਤੀ ਕਰਕੇ 'ਪ੍ਰਾਣ' ਪਦ ਸਮਸ਼ਟੀ ਹੈ, ਕਾਰਨ, ਸੂਖਮ ਅਤੇ ਅਸਥੂਲ ਇਹ ਤਿੰਨ ਸਰੀਰ ਹਨ। ਇਹ ਤਿੰਨ ਸਰੀਰ ਵੀ ਵਜਸ਼ਟੀ, ਸਮਸ਼ਟੀ ਭੇਦ ਕਰਕੇ ਦੋ ਤਰ੍ਹਾਂ ਦੇ ਹਨ। ਵਜਸ਼ਟੀ ਤਿੰਨ ਸਰੀਰ ਜੀਵ ਦੇ ਪਿੱਛੇ ਕਹਿ ਆਏ ਹਨ। ਈਸ਼ਵਰ ਦੇ ਸਮਸ਼ਟੀ ਸਰੀਰਾਂ ਦੇ ਹੁਣ ਨਾਮ ਦੱਸਦੇ ਹਨ:-ਵੈਰਾਟ, ਸੂਤ੍ਰ, ਅਵਜਾਕ੍ਰਿਤ ਭਾਵ ਮਾਇਆ। ਇਹ ਤਿੰਨੇ ਮਹਾਨ ਸਮਸ਼ਟੀ ਦੇ ਸਰੀਰ ਹਨ। ਜਿਸ ਤਰ੍ਹਾਂ ਵਜਸ਼ਟੀ ਕਾਰਨ, ਸੂਖਮ ਅਤੇ ਸਥੂਲ ਤਿੰਨਾਂ ਸਰੀਰਾਂ ਦੇ ਅਭਿਮਾਨੀ ਵਿਸ਼ਵ, ਤੇਜ਼ਸ, ਪ੍ਰਾਗ ਹਨ, ਉਸ ਤਰ੍ਹਾਂ ਸਮਸ਼ਟੀ ਤਿੰਨਾਂ ਸਰੀਰਾਂ ਦੇ ਅਭਿਮਾਨੀ, ਈਸ਼ਵਰ, ਹਿਰਣਗਰਭ ਅਤੇ ਵੈਸ਼੍ਵਾਨਰ ਹਨ॥੧੬॥

ਬਯਸ਼ਟਿ ਸਮਸ਼ਟ ਅਧਯਸ੍ਤ ਲਖਹੁ ਦ੍ਵੈ ਜਿਮ ਸਰਪਾਦਿ ਜੇਵਰੀ ਮਾਂਹ।
ਸੀਪ ਬਿਖੈ ਰੂਪੋ ਜਿਮ ਕਲਪਤਿ ਤਿਮ ਬ੍ਰਹਮਾਤਮ ਚੇਤਨ ਆਹਿ।
ਹੈ ਅੱਗਜਾਨ ਕਰਿ ਕਲਪਤਿ ਸਭਿ ਜਗ, ਅਧਿਸ਼੍ਠਾਨਿ ਆਤਮ ਇਕ ਚਾਹਿ।
ਨਹੀਂ ਜੇਵਰੀ ਜਾਨਹਿ ਜੌ ਲਗ ਤੌ ਲਗ ਕਲਪ ਕਲਪ ਦੁਖ ਪਾਹਿ॥ ੧੭॥

ਬ੍ਰਹਮ ਵਿਚ ਵਜਸ਼ਟੀ ਤੇ ਸਮਸ਼ਟੀ ਦੋਵੇਂ ਕਲਪਤ ਜਾਣੋ, ਜਿਵੇਂ ਰੱਸੀ ਵਿਚ ਸੱਪ ਆਦਿਕ (ਅਧਜਸਤ ਭਾਵ ਜਿਸਦਾ ਭਰਮ ਕਿਸੇ ਅਧਿਸ਼ਠਾਨ ਵਿਚ ਹੋਵੇ, ਜੈਸੇ ਰੱਸੀ ਆਦਿ ਤੋਂ ਸੱਪ ਦਾ ਭੁਲੇਖਾ ਪੈਣਾ)। ਅਧਿਸ਼ਠਾਨ ਭਾਵ ਜਿਸ ਵਿਚ ਭਰਮ ਦਾ ਅਰੋਪ ਹੋਵੇ, ਜੈਸੇ ਰੱਸੀ। ਸਿੱਪੀ ਵਿਚ ਜਿਵੇਂ ਚਾਂਦੀ ਭੁਲੇਖਾ ਮਾਤ੍ਰ ਹੈ, ਉਸ ਤਰ੍ਹਾਂ ਬ੍ਰਹਮਾਤਮ ਚੇਤਨ ਵਿਚ ਅਗਿਆਨ

ਕਰਕੇ ਸਾਰਾ ਜਗ ਕਲਪਤ ਹੈ। ਇਸਦਾ ਅਧਿਸ਼ਠਾਨ ਸੱਤ ਸਰੂਪ ਇਕ ਆਤਮਾ ਨੂੰ ਹੀ ਦੇਖੋ। ਜਦ ਤਕ ਰੱਸੀ ਨੂੰ ਨਹੀਂ ਪਛਾਣਦਾ ਤੱਦ ਤੱਕ ਕਲਪ ਕਲਪ ਕੇ ਦੁੱਖ ਪਾਉਂਦਾ ਹੈ॥੧੭॥

(ਪ੍ਰਲਯ:-) ਤਤਪੰਚੀਕ੍ਰਿਤ ਪੰਚ ਅਪੰਚਿਕ੍ਰਿਤ ਜਬਿ ਸਗਰੇ ਲੈਤਾ ਕਹੁ ਪਾਇਂ।
ਭੂਤ ਅਪੰਚੀਕ੍ਰਿਤ ਪੁਨ ਸਾਰੇ ਅੱਬਜਾਕ੍ਰਿਤ ਮੈਂ ਲੈ ਹੁਇ ਜਾਹਿਂ।
ਭੂਤ ਸਥੂਲ ਹੋਇਂ ਲੈ ਜਬਹੂੰ ਯਾਕੋ 'ਪ੍ਰਲੈ ਰੈਨ ਦਿਨ' ਨਾਇ।
ਸੂਖਮ ਭੂਤ ਹੋਤਿ ਲਯ ਜਾਨਹੁ 'ਪ੍ਰਾਕ੍ਰਿਤ ਪ੍ਰਲੈ, ਸੁ ਨਾਮ ਕਹਾਇ॥ ੧੮॥

ਜਦ ਪੰਚੀ ਕ੍ਰਿਤ ਤੱਤ, ਅਪੰਚੀ ਕ੍ਰਿਤ ਤੱਤ ਵਿਚ ਸਾਰੇ ਲੈਅਤਾ ਪਾ ਜਾਂਦੇ ਹਨ ਤਦ ਫਿਰ ਸਾਰੇ ਅਪੰਚੀ ਕ੍ਰਿਤ ਤੱਤ ਅੱਬਜਾਕ੍ਰਿਤ ਵਿਚ ਲੈ ਹੋ ਜਾਂਦੇ ਹਨ। ਜਦੋਂ ਸਥੂਲ ਭੂਤ ਲੈ ਹੋ ਜਾਂਦੇ ਹਨ, ਇਸ ਦਾ ਨਾਮ 'ਰਾਤ ਦਿਨ ਦੀ ਪ੍ਰਲੈ' ਹੋ ਜਾਂਦਾ ਹੈ। ਜਦੋਂ ਸੂਖਮ ਭੂਤ ਲੈਅ ਹੋ ਜਾਂਦੇ ਹਨ ਤਾਂ ਉਸ ਨੂੰ 'ਪ੍ਰਾਕ੍ਰਿਤ ਪ੍ਰਲੈ' ਕਹਿੰਦੇ ਹਨ। ਜਿਸ ਵੇਲੇ ਪੰਜ ਤੱਤ ਪੰਞੀ ਪ੍ਰਕ੍ਰਿਤੀਆਂ ਦੇ ਰੂਪ ਵਿਚ ਆ ਜਾਂਦੇ ਹਨ, ਉਨ੍ਹਾਂ ਨੂੰ ਪੰਚੀਕ੍ਰਿਤ ਕਹਿੰਦੇ ਹਨ। ਜਿਹੜੇ ਪੰਞੀ ਪ੍ਰਕ੍ਰਿਤੀਆਂ ਦੇ ਰੂਪ ਵਿਚ ਨਹੀਂ ਆਏ, ਉਨ੍ਹਾਂ ਨੂੰ ਅਪੰਚੀਕ੍ਰਿਤ ਕਹਿੰਦੇ ਹਨ। ਪਹਿਲੀਆਂ ਨੂੰ ਸਥੂਲ ਤੇ ਦੂਸਰੀਆਂ ਨੂੰ ਸੂਖਮ ਭੂਤ ਕਿਹਾ ਜਾਂਦਾ ਹੈ॥੧੮॥

ਬ੍ਰਹਮ ਸੱਚਿਦਾ ਨੰਦ ਗਜਾਨ ਤੇ ਸਭਿ ਕੋ ਜਬਿ ਅਭਾਵ ਹੁਇ ਜਾਇ।
ਸੀਪ ਰੱਜੂ ਕੋ ਗਜਾਨ ਹੋਇ ਜਬਿ ਰੂਪਾ ਸਰਪ ਨਹੀਂ ਜਿਸ ਭਾਇ।
ਤਥਾ ਅਧਜਾਸ਼ਟ ਗਜਾਨ ਤੇ ਨਾਨਾ ਹੁਇ ਅਭਾਵ ਸਭਿ ਦ੍ਵੈਤ ਬਿਲਾਇ।
'ਗਜਾਨ ਪ੍ਰਲੈ' ਇਸ ਨਾਮ ਕਹਿਤ ਹੈਂ ਸਤਿਗੁਰ ਉਪਦੇਸ਼ਨਿ ਤੇ ਪਾਇ॥੧੯॥

ਜਿਸ ਪ੍ਰਕਾਰ ਸਿੱਪੀ ਤੇ ਰੱਸੀ ਦੇ ਬਾਰੇ ਗਿਆਨ ਹੋ ਜਾਣ ਨਾਲ ਚਾਂਦੀ ਦੇ ਸੱਪ ਨਹੀਂ ਰਹਿੰਦੇ ਹਨ, ਬ੍ਰਹਮ ਸੱਚਿਦਾ ਨੰਦ ਦਾ ਗਿਆਨ ਹੋਣ ਤੇ ਜਦ ਸਭ ਦਾ ਅਭਾਵ ਹੋ ਜਾਂਦਾ ਹੈ, ਉਸ ਤਰ੍ਹਾਂ ਹੀ ਅਧਿਆਸ਼ਟ ਗਿਆਨ ਨਾਲ ਨਾਨੱਤ੍ਵ ਦਾ ਅਭਾਵ ਹੋ ਜਾਂਦਾ ਹੈ ਤੇ ਕਾਲਪਤ ਜਗਤ ਅਸਲੀ ਰੂਪ ਵਿਚ ਦਿੱਸਣ ਲੱਗ ਜਾਂਦਾ ਹੈ ਤੇ ਸਾਰੀ ਦ੍ਵੈਤ ਦੂਰ ਹੋ ਜਾਂਦੀ ਹੈ, ਅਜਿਹੇ ਗਿਆਨ ਨੂੰ 'ਗਿਆਨ ਪਰਲੈ' ਕਹਿੰਦੇ ਹਨ ਤੇ ਇਹ ਸਤਿਗੁਰੂ ਜੀ ਦੇ ਉਪਦੇਸ਼ ਨਾਲ ਪ੍ਰਾਪਤ ਹੁੰਦਾ ਹੈ॥੧੯॥

(ਉਤਪਤਿ:-) ਭੂਤ ਅਪੰਚੀ ਕ੍ਰਿਤ ਜੁਤਿ ਕਾਰਜ ਪੰਚੀਕ੍ਰੱਤ ਸਕਾਰਜ ਹੋਇ।
ਇਨ ਕੋ ਉਪਜਨ ਆਦਿ ਪੁਰਖ ਤੇ 'ਉਤਪਤਿ' ਨਾਮ ਜਾਨੀਏ ਸੋਇ।
(ਸਥਿਤੀ:-) ਉਪਜਿ ਪ੍ਰਪੰਚ ਥਿਰੈ ਬਿਧਿ ਬਯ ਲਗ ਇਸਕੋ ਨਾਮ 'ਸਥਿਤ' ਤੂੰ ਜੋਇ।
'ਸਥਿਤਿ ਅਵਾਂਤਰ' ਭੇਦ ਜੁ ਬਿਧਿਨਿ ਸਦਿਨ 'ਬਿਧਿ ਪ੍ਰਲੈ' ਕਹੈਂ ਸਭਿ ਕੋਇ॥੨੦॥

(ਉਤਪਤੀ) ਅਪੰਚੀ ਕ੍ਰਿਤ ਭੂਤ ਆਪਣੇ ਕਾਰਜ ਸਮੇਤ ਜਦ ਪੰਚੀ ਕ੍ਰਿਤ ਸਕਾਰਜ ਹੋ ਜਾਣ, ਇਨ੍ਹਾਂ ਦਾ ਉਪਜਣਾ ਜਦ ਬ੍ਰਹਮਾ ਤੋਂ ਹੋਵੇ ਉਸ ਨੂੰ ਉਤਪਤੀ ਕਹਿੰਦੇ ਹਨ। (ਸਥਿਤੀ) ਜਗਤ ਉਤਪਤ ਹੋ ਕੇ ਬ੍ਰਹਮਾ ਦੀ ਉਮਰ ਤੱਕ ਟਿਕਿਆ ਰਹਿੰਦਾ ਹੈ, ਇਸ ਦਾ ਨਾਮ 'ਸਥਿਤੀ' ਹੈ। ਅਵਾਂਤਰ ਸਥਿਤੀ ਦੇ ਭੇਦ ਸੁਣੋ :- ਬ੍ਰਹਮਾ ਦੇ ਦਿਨ ਨੂੰ 'ਅਵਾਂਤਰ ਸਥਿਤੀ' ਕਹਿੰਦੇ ਹਨ ਬ੍ਰਹਮਾ ਦੀ ਰਾਤ ਨੂੰ 'ਅਵਾਂਤਰ ਪ੍ਰਲੈ' ਕਹਿੰਦੇ ਹਨ॥੨੦॥

ਪੂਰਣ ਆਯੂ ਬ੍ਰਹਮਾ ਲੈ ਹੁਇ ਦੁਤੀ ਪ੍ਰਲੈ ਸਭਿ ਕੋ ਛੈ ਜਾਨਿ।
ਜਿਸ ਮਹਿਂ ਉਤਪਤਿ, ਸਥਿਤ ਨ ਪਰਲੈ, ਤ੍ਰਿਤੀ ਹੋਤਿ ਹੈ 'ਪ੍ਰਲੈ ਗਜਾਨ'।
ਮੁਕਤਿ ਕਾਲ ਅੱਦ੍ਵੈਤ ਅਖੰਡ ਇਕ ਐਸੋ ਰੂਪ ਤਾਂਹਿ ਪਹਿਚਾਨ।
ਜੌ ਲਗ ਵਿੱਦਜਾ ਗਜਾਨਨ ਉਪਜੈ ਕਾਲ ਅਖੰਡ ਅਵਿੱਦਜਾ ਮਾਨ॥ ੨੧॥

ਦੂਜੀ ਪ੍ਰਲੈ ਇਹ ਹੈ ਕਿ ਜਿਸ ਵੇਲੇ ਬ੍ਰਹਮਾ ਦੀ ਉਮਰ ਪੂਰੀ ਹੋ ਜਾਵੇ ਤਾਂ ਸਭ ਦਾ ਨਾਸ਼ ਹੋ ਜਾਵੇਗਾ। ਤੀਸਰੀ ਗਿਆਨ ਪ੍ਰਲੈ ਇਹ ਹੈ ਕਿ ਜਿਸ ਵਿਚ ਉਤਪਤੀ, ਇਸਥਿਤੀ, ਪ੍ਰਲੈ ਤਿੰਨੇ ਨਹੀਂ ਹਨ। ਇਕ, ਅਦ੍ਵੈਤ, ਅਖੰਡ ਐਸਾ ਸਰੂਪ ਕਰਕੇ ਜਿਸ ਨੇ ਉਸ ਨੂੰ ਪਛਾਣਿਆ ਹੈ, ਉਹ ਕਾਲ ਤੋਂ ਮੁਕਤ ਹੋ ਗਿਆ। ਜਦ ਤਕ ਬ੍ਰਹਮ ਗਿਆਨ ਦੁਆਰਾ ਗਿਆਨ ਨਹੀਂ ਉਪਜਦਾ ਹੈ, ਉਸ ਕਾਲ ਤੱਕ ਅਵਿਦਿਆ ਨੂੰ ਅਖੰਡ ਮੰਨੋ॥੨੧॥

**ਸੰਚਿਤ, ਪਰਾਰਬਧ, ਕ੍ਰਿਯਮਾਣਜੁ ਤਿਧਾ ਕਰਮ ਜਾਵਤ ਨਹਿੰ ਗਜਾਨ।**
**ਭੂਤ, ਭਵਿੱਖਜਤਿ, ਬਰਤਮਾਨ ਕੋ ਇਹ ਪ੍ਰਤਿਬੰਧ ਲਏ ਪਹਿਚਾਨ।**
**ਤ੍ਰਿਗੁਣੀ ਮਾਯਾ ਲਿਏ ਚੈਤੰਨ ਮਹਿੰ ਜੀਵ ਸੁਭਾਵ ਗਜਾਨ ਬਿਨ ਜਾਨ।**
**ਸਤ, ਰਜ ਤਮ ਗੁਣ ਤੀਨਹੁ ਤਬਿਲੌਂ ਗਜਾਨ ਨ ਭਯੋ ਮਹਾਨ॥ ੨੨॥**

ਜਦ ਤੱਕ ਗਿਆਨ ਨਹੀਂ, ਤਦ ਤੱਕ ਸੰਚਿਤ ਪ੍ਰਾਰਬਧ ਕ੍ਰਿਆਮਾਨ ਤਿੰਨੇ ਕਰਮ ਹਨ। ਤਦ ਤੱਕ ਹੀ ਗਿਆਨ ਦੀ ਪ੍ਰਾਪਤੀ ਵਿਚ ਭੂਤ, ਭਵਿੱਖ, ਵਰਤਮਾਨ ਇਹ ਪ੍ਰਤਿਬੰਧ (ਰੁਕਾਵਟ) ਪਛਾਣੋ। ਤ੍ਰਿਗੁਣੀ ਮਾਇਆ ਜਦ ਚੇਤੰਨ ਨੇ ਆਪਣੇ ਵਿਚ ਲੈ ਲਈ ਤਦ ਗਿਆਨ ਤੋਂ ਬਿਨਾਂ ਹੋ ਕੇ ਜੀਵ ਸੁਭਾਵ ਵਾਲਾ ਹੋ ਗਿਆ। ਤਦ ਤੱਕ ਸਤੋ, ਰਜੋ, ਤਮੋ ਤਿੰਨੇ ਗੁਣ ਰਹਿੰਦੇ ਹਨ ਤੇ ਮਹਾਨ ਗਿਆਨ ਪ੍ਰਗਟ ਨਹੀਂ ਹੁੰਦਾ ਹੈ॥੨੨॥

**ਗੁਣ ਕੀ ਪਰਵਿਰਤਨ ਤੇ ਰਹਿਤਨ, ਭਿੰਨ ਲਖਹਿ ਨਿਜ, 'ਨਿਰਗੁਣ' ਸੋਇ।**
**ਜਬਹਿ ਤ੍ਰਿਗੁਨ ਮਹਿੰ ਚਿੰਤਨ ਅਪਨਿਪੌ ਲਖਿ ਅੱਗਜਾਨ ਤੇ 'ਸਰਗੁਣ' ਹੋਇ।**
**ਨਾਸ਼ਵੰਤ ਆਕਾਰ ਪਛਾਨਹੁ, ਨਿਰਾਕਾਰ ਅਬਿਨਾਸ਼ੀ ਜੋਇ।**
**ਕਵਿ ਸੰਤੋਖ ਸਿੰਘ, ਕਹਿੰ ਸਤਿਗੁਰ ਜੀ ਸਾਰ ਗ੍ਰਹਣ ਬਿਨ ਸਾਰ ਸਖੋਇ॥੨੩॥**

ਜਦ ਚੇਤਨ ਗੁਣਾਂ ਦੀ ਪਰਵਿਰਤੀ ਤੋਂ ਰਹਿਤ ਹੈ ਤੇ ਆਪਣੇ ਆਪ ਨੂੰ ਭਿੰਨ ਸਮਝਦਾ ਹੈ, ਤਦ ਤੱਕ ਉਹ 'ਨਿਰਗੁਣ' ਕਿਹਾ ਜਾਂਦਾ ਹੈ। ਜਦ ਚੇਤਨ ਆਪਣੇ ਆਪ ਨੂੰ ਅਗਿਆਨ ਕਰਕੇ ਤਿੰਨਾਂ ਗੁਣਾਂ ਵਿਚ ਜਾਣਦਾ ਹੈ, ਤਦ ਉਹ 'ਸਰਗੁਣ' ਹੈ। ਆਕਾਰ ਨੂੰ ਨਾਸ਼ਵੰਤ ਜਾਣੋ ਤੇ ਨਿਰਾਕਾਰ ਨੂੰ ਅਬਿਨਾਸ਼ੀ ਜਾਣੋ। ਹੇ ਕਵੀ ਸੰਤੋਖ ਸਿੰਘ! ਸਤਿਗੁਰੂ ਜੀ ਕਹਿੰਦੇ ਹਨ ਕਿ ਆਤਮਾ ਨੂੰ ਗ੍ਰਹਿਣ ਕੀਤੇ ਬਗ਼ੈਰ ਤੱਤ ਨੂੰ ਗਵਾ ਲੈਂਦਾ ਹੈ॥੨੩॥

*ਚੌਪਈ–* **ਤਨ, ਇੰਦ੍ਰੈਂ ਮਨ, ਪ੍ਰਾਣ ਅਨਾਤਮ। ਲਖਹੁ ਅਕਾਰ ਅੱਗਜਾਨ ਸਹਿਤ ਤਮ।**
**ਨਿਰੰਕਾਰ ਸਾਖੀ ਬ੍ਰਹਮਾਤਮਾ। ਆਪਨਪੌ ਜਾਨਹਿ ਜੁ ਅਨਾਤਮ॥੨੪॥**

ਤਨ, ਇੰਦਰੇ, ਮਨ, ਪ੍ਰਾਣ ਸਭ ਅਨਾਤਮਾ ਹਨ, ਇਸ ਅਨਾਤਮਾ ਨੂੰ ਤੂੰ ਜੋ ਆਪਣਾ ਆਪ ਜਾਣਦਾ ਹੈਂ ਸਮਝ ਲੈ ਕਿ ਇਹ ਸਾਰਾ ਆਕਾਰ ਵਾਲਾ ਅਗਿਆਨ ਦੇ ਹਨੇਰੇ ਸਮੇਤ ਹੈ, ਕੇਵਲ ਸਾਖੀ ਆਤਮਾ ਨਿਰਾਕਾਰ ਬ੍ਰਹਮ ਹੈ, ਭਾਵ ਬ੍ਰਹਮਾਤਮਾ ਨਿਰਾਕਾਰ ਤੇ ਸਾਖੀ ਰੂਪ ਹੈ॥੨੪॥

*ਸੋਰਠਾ–* **ਚਿਤ ਬ੍ਰਹਮ ਨਿਜ ਲਖਿ ਨਾਂਹਿ ਸੋ ਅਕਾਰ ਨਿਰਕਾਰ ਨਹਿਂ।**
**ਕਿਯੋ ਅਪਨਪੌ ਨਾਂਹਿ ਬਿਸਰ ਪਰਜੋ ਜੋ ਆਪ ਹੀ॥ ੨੫॥**

ਤੂੰ ਆਪ ਨੂੰ ਚੇਤਨ ਬ੍ਰਹਮ ਨਹੀਂ ਸਮਝਿਆ, ਉਹ ਤਾਂ ਨਿਰਆਕਾਰ ਤੇ ਨਿਰਕਾਰਣ ਹੈ, ਜਦ ਤੂੰ ਆਪ ਹੀ ਵਿਸਰ ਗਿਆ ਹੈਂ, ਤਦੇ ਹੀ ਤਾਂ ਤੂੰ ਆਪਣਾ ਆਪ ਸਹੀ ਨਹੀਂ ਕੀਤਾ ਹੈ॥੨੫॥

*ਪੰਜਵੀਂ ਰੁੱਤ ਦਾ ਚਤਾਲੀਵਾਂ ਅਧਿਆਇ ਸਮਾਪਤ ਹੋਇਆ॥੪੪॥*

# ਅਧਿਆਇ ਪੰਜਤਾਲ੍ਹੀਵਾਂ

## ਵੇਦਾਂਤ ਵਿਚਾਰ

ਦੋਹਰਾ- (ਗੁਰੂ:-) ਈਸ਼ਰ ਮੂਰਤ ਗਜਾਨ ਕੀ ਸਿਖ ਸੰਸਾਰ ਤੇ ਪਾਰ।
ਸੋ ਸਤਿਗੁਰ ਉੱਤਮ ਅਧਿਕ ਇਤਰ ਗੁਰੂ ਵਿਵਹਾਰ॥ ੧॥

(ਗੁਰੂ) ਸਿੱਖ ਨੂੰ ਸੰਸਾਰ ਤੋਂ ਪਾਰ ਕਰਨ ਵਾਲਾ ਉਹ ਸਤਿਗੁਰੂ ਮਹਾਂ ਉੱਤਮ ਹੈ, ਜਿਸ ਵਿਚ ਬ੍ਰਹਮ ਗਿਆਨ ਦੀ ਸਥਿਤੀ ਹੈ, ਉਹ ਈਸ਼ਵਰ ਮੂਰਤੀ ਹੈ। ਹੋਰ ਗੁਰੂ ਵਿਵਹਾਰ ਮਾਤ੍ਰ ਹਨ॥੧॥

ਚੌਪਈ- (ਸਿੱਖ) ਬਿਬੇਕ, ਵਿਰਾਗ, ਮਮੁਖਤਾ, ਤੀਨ। ਖਟਧਾ ਚਤੁਰਥ, ਸਮ, ਦਮ, ਚੀਨ।
ਉਪਰਤਿ, ਤਤਿੱਖਜਾ, ਸ਼ਰਧਾ, ਕਰੈ। ਸਮਾਧਾਨ, ਚਾਤੁਸ਼ਟੈ ਧਰੇ॥ ੨॥

(ਸਿੱਖ) ਬਿਬੇਕ, ਵਿਰਾਗ, ਮੋਖ ਦੀ ਇੱਛਾ, ਚੌਥੀ ਖਟਸੰਪਤੀ ਜੋ ਇਹ ਹੈ :- ਸਮ, ਦਮ, ਉਪ੍ਰਤਿ, ਤਤਿੱਖਿਆ, ਸ਼ਰਧਾ, ਸਮਾਧਾਨ ਜੋ ਇਹ ਚਾਰ ਬਿਬੇਕ ਵੈਰਾਗ, ਮੋਖ ਇੱਛਾ, ਖਟ ਸੰਪਤੀ ਧਾਰਨ ਕਰੇ॥੨॥

'ਸਿਖ' ਸੋਈ ਲਖ ਲਹਿ ਕੱਲਜਾਣ। ਅਪਰ ਦੇਹ ਪੇਖਨਿ ਕੇ ਜਾਨਿ।
(ਉਪਦੇਸ਼:-) ਹੋਇ ਬਿਚਾਰ ਆਤਮਾ ਨਾਤਮ। ਗਜਾਨ ਸਰੂਪ ਪਾਇ ਉਰ ਹਾਤਮ॥੩॥

ਉਹ ਸਿੱਖ ਹੈ ਤੇ ਜਾਣ ਲਵੋ ਕਿ ਉਹ ਕਲਿਆਣ ਨੂੰ ਪਾ ਲਵੇਗਾ। ਹੋਰ ਸਿੱਖ ਦੇਹ ਪਾਲਣਹਾਰੇ ਜਾਣੋ (ਉਪਦੇਸ਼) ਜਿਸ ਵਿਚ ਆਤਮਾ ਅਨਾਤਮਾ ਦਾ ਵਿਚਾਰ ਹੋਵੇ ਅਤੇ ਸਰੂਪ ਦੇ ਗਿਆਨ ਨੂੰ ਪਾ ਕੇ ਅਗਿਆਨ ਦਾ ਹਨੇਰਾ ਦਿਲ ਵਿਚੋਂ ਦੂਰ ਹੋ ਜਾਵੇ॥੩॥

ਸਿਖ ਕੇ ਨਾਸ਼ਹਿਂ ਬੰਧ ਕਲੇਸ਼। ਤਿਸ ਕੋ ਨਾਮ ਭਨੈਂ 'ਉਪਦੇਸ਼'।
(ਦੀਖਜਾ:-) ਬਿਮਲ ਗਜਾਨ ਦੇ ਗੁਰ ਭਵ ਹਾਨਾ। ਇਹ 'ਦੀਖਜਾ ਸਭਿ ਕਸ਼ਟ ਮਿਟਾਨਾ॥੪॥

ਜਿਸ ਨਾਲ ਸਿੱਖ ਦੇ ਬੰਧਨ ਤੇ ਕਲੇਸ਼ ਦੂਰ ਹੋ ਜਾਣ, ਉਸ ਨੂੰ 'ਉਪਦੇਸ਼' ਕਹਿੰਦੇ ਹਨ। (ਦੀਖਿਆ) ਜਿਹੜਾ ਨਿਰਮਲ ਗਿਆਨ ਗੁਰੂ ਜੀ ਦੇ ਕੇ ਜਨਮ ਮਰਨ ਦੇ ਸਾਰੇ ਕਸ਼ਟ ਮਿਟਾ ਦੇਣ ਉਹ ਦੀਖਿਆ ਹੈ॥੪॥

(ਮੰਤ੍ਰ:) ਮੰਤ੍ਰ ਸ਼ਿਰੋਮਣਿ ਕਹਿਂ ਸਤਿਨਾਮ। ਜਿਸ ਕੇ ਸਿਮਰਣ ਲਹਿ ਸੁਖ ਧਾਮ।
(ਅਥਵਾ) ਅੱਦ੍ਵੈਤ ਵਾਕ ਤੱਤ੍ਵੰਮਸਿ ਜੋਇ। ਤ੍ਵੰ ਹੈ ਬ੍ਰਹਮ ਸੁਨੈ ਸਿਖ ਸੋਇ॥ ੫॥

(ਮੰਤਰ) ਸਤਿਨਾਮ ਨੂੰ ਸ਼੍ਰੋਮਣੀ ਮੰਤਰ ਕਹਿੰਦੇ ਹਨ, ਜਿਸ ਦੇ ਸਿਮਰਨ ਨਾਲ ਸੁਖਾਂ ਦਾ ਘਰ ਪ੍ਰਾਪਤ ਹੁੰਦਾ ਹੈ। ਅਦ੍ਵੈਤ ਵਾਕ 'ਤਤ ਤ੍ਵੰ ਅਸਿ' ਅਰਥਾਤ ਤੂੰ ਹੈਂ ਬ੍ਰਹਮ ਸਿੱਖ ਸੁਣੇ॥੫॥

'ਅਹੰਬ੍ਰਮਾਸਮਿ' ਬਹੁਰ ਉਚਾਰੇ। ਮਹਾਵਾਕਜ ਏਹ ਮੰਤ੍ਰ ਸੁ ਧਾਰੇ।
(ਵਰਣ) ਲਏ ਪ੍ਰਕਿਰਤਿ ਸਤਿਗੁਣ ਦ੍ਵਿਜ ਜਾਤਿ। ਸਤ ਰਜ ਮਿਸ੍ਰਤ ਛੱਤ੍ਰੀ ਭਾਂਤਿ॥੬॥

'ਅਹੰਬ੍ਰਹਮਾਸਮਿ' ਬਾਅਦ ਵਿਚ ਉਚਾਰਨ ਕਰੇ, ਇਸ ਮਹਾਂ ਵਾਕ ਨੂੰ ਹੀ ਮੰਤਰ ਧਾਰਨ ਕਰੇ। (ਵਰਣ) ਸਤੋ ਗੁਣ

ਨੂੰ ਲੈ ਕੇ ਪ੍ਰਕ੍ਰਿਤੀ ਬ੍ਰਾਹਮਣ ਜਾਤੀ ਉਤਪੰਨ ਕਰਦੀ ਹੈ। ਸਤੋ ਅਤੇ ਰਜੋ ਨੂੰ ਮਿਲਾ ਕੇ ਖੱਤਰੀਆਂ ਦੀ ਕਿਸਮ ਪੈਦਾ ਕਰਦੀ ਹੈ॥੬॥

**ਰਜ ਤਮ ਲਏ ਪ੍ਰਕ੍ਰਿਤ ਤਨ ਬੈਸ। ਤਮ ਪ੍ਰਕ੍ਰਿਤਿ ਤੇ ਸ਼ੂਦ੍ਰਨ ਹੈਸ।**
**ਤ੍ਰਿਗੁਣੀ ਪ੍ਰਕ੍ਰਿਤੀ ਚਾਰ ਵਰਣ ਗਣ। ਇਕ ਇਕ ਬਰਣ ਮਹਿਂ ਚਾਰਹੁਂ ਬਰਣ॥੭॥**

ਰਜੋ ਅਤੇ ਤਮੋ ਨੂੰ ਲੈ ਕੇ ਪ੍ਰਕ੍ਰਿਤੀ ਵੈਸ਼ ਸਰੀਰ ਪੈਦਾ ਕਰਦੀ ਹੈ, ਤਮੋ ਗੁਣ ਨੂੰ ਲੈ ਕੇ ਪ੍ਰਕ੍ਰਿਤੀ ਸ਼ੂਦਰ ਪੈਦਾ ਕਰਦੀ ਹੈ। ਤ੍ਰੈਗੁਣੀ ਪ੍ਰਕ੍ਰਿਤੀ ਤੋਂ ਚਾਰ ਵਰਣ ਇਸ ਪ੍ਰਕਾਰ ਉਤਪੰਨ ਹੁੰਦੇ ਹਨ। ਪਰ ਕਰਮਾਂ ਅਨੁਸਾਰ ਇਕ-ਇਕ ਵਰਣ ਦੇ ਚਾਰੇ ਵਰਣ ਬਣ ਸਕਦੇ ਹਨ॥੭॥

**ਅਥਵਾ ਵਰਣ ਦੋਇ ਇਸ ਢਾਲ। ਬ੍ਰਹਮਨ ਆਦਿ ਅੰਤ ਚੰਤਾਲ।**
**ਬ੍ਰਹਮ ਅਭਿਮਾਨੀ ਬ੍ਰਹਮਣ ਕਹੀਏ। ਤਨ ਅਭਿਮਾਨ ਚੰਡਾਲ ਸੁ ਲਹੀਏ॥੮॥**

ਜਾਂ ਵਰਣ ਦੋ ਹਨ ਜੋ ਇਸ ਪ੍ਰਕਾਰ ਹਨ :- ਮੁੱਢਲਾ ਬ੍ਰਾਹਮਣ ਤੇ ਅੰਤਲਾ ਚੰਡਾਲ। ਮੈਂ ਬ੍ਰਹਮ ਹਾਂ, ਐਸੀ ਚੇਸ਼ਟ ਵਾਲੇ ਨੂੰ ਬ੍ਰਾਹਮਣ ਕਹੀਏ। ਤਨ ਦੇ ਅਭਿਮਾਨੀ ਨੂੰ ਚੰਡਾਲ ਸਮਝੀਏ ਬੇਸ਼ਕ ਉਹ ਬ੍ਰਾਹਮਣ ਹੀਂ ਹੋਵੇ॥੮॥

**ਬ੍ਰਹਮਣ ਸੋ ਜੋ ਬ੍ਰਹਮ ਜਾਨਾਤਿ। ਬੇਦ ਗ੍ਰੰਥ ਭਾਖਤਿ ਬੱਖਜਾਤਿ।**
**(ਆਸ਼੍ਰਮ:) ਆਸ਼੍ਰਮ ਬ੍ਰਹਮਚਾਰੀ ਚੱਤ੍ਰਾਸ। ਗ੍ਰਹਸਥ ਬਾਨ ਪ੍ਰਸਥੰ ਸੰਨਜਾਸ॥੯॥**

ਜੋ ਬ੍ਰਹਮ ਨੂੰ ਜਾਣਦਾ ਹੈ, ਉਹ ਬ੍ਰਾਹਮਣ ਹੈ, ਵੇਦ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਗਟ ਰੂਪ ਵਿਚ ਪੜ੍ਹਦੇ ਹਨ। ਚਾਰ ਆਸ਼ਰਮ ਹਨ ਬ੍ਰਹਮਚਾਰੀ, ਗ੍ਰਿਹਸਥ, ਬਾਨ ਪ੍ਰਸਥ ਅਤੇ ਸੰਨਿਆਸ॥੯॥

**(ਅਤਿ ਵਰਣਾਸ਼੍ਰਮ) ਉਲੰਘਹਿ ਵਰਣਾਸ਼੍ਰਮ ਅਭਿਮਾਨ। ਅਤਿ ਵਰਣਾਸ਼੍ਰਮਵਾਨ ਸੁ ਜਾਨ।**
**ਅਤਿ ਵਰਣਾਸ਼੍ਰਮੀਯ ਬਿਭਚਾਰ ਨ। (ਧਰਮ) ਬ੍ਰਹਮ ਨਿਸ਼ਠ ਅਤਾਮ ਧ੍ਰਮ ਧਾਰਨ॥੧੦॥**

(ਅਤਿ ਵਰਣਾਸ਼੍ਰਮ) ਵਰਣਾਸ਼੍ਰਮ ਦੇ ਅਭਿਮਾਨ ਤੋਂ ਪਰ੍ਹੇ ਹੋ ਜਾਵੇ, ਉਸ ਨੂੰ ਅਤਿ ਵਰਣਾਸ਼੍ਰਮ ਵਾਲਾ ਜਾਣ ਲਵੋ। ਅਤਿ ਵਰਣਾਸ਼੍ਰਮੀ ਉਹ ਹੈ ਜੋ ਅਨਿੰਨ ਹੈ, ਭਾਵ ਬ੍ਰਹਮ ਭਾਵ ਛੱਡ ਕੇ ਹੋਰਥੇ ਨਹੀਂ ਜਾਂਦਾ। ਆਤਮਾ ਵਿਚ ਬ੍ਰਹਮ ਨੇਸ਼ਠਾ ਦਾ ਧਾਰਨਾ 'ਧਰਮ' ਹੈ॥੧੦॥

**(ਅਧਰਮ) ਧਰਮ ਆਤਮਾ ਤੇ ਜਬਿ ਹੀਨ। ਰਹੈ ਅਨਾਤਮ ਧਰਮੰ ਲੀਨ।**
**ਇਹ ਅਧਰਮ ਕਰੀਜੈ ਬਰਣ। (ਮਰਣ) ਸੱਤਿਨਾਮ ਸਿਮਰਣ ਨਹਿਂ ਮਰਣ॥੧੧॥**

ਆਤਮਾ ਨੇਸ਼ਠਾ ਰੂਪੀ ਧਰਮ ਤੋਂ ਜਦ ਹੀਨ ਹੋ ਜਾਂਦੀ ਹੈ ਤੇ ਅਨਾਤਮ ਧਰਮ ਵਿਚ ਲੀਨ ਰਹਿੰਦੀ ਹੈ, ਇਸ ਨੂੰ ਅਧਰਮ ਵਰਣਨ ਕਰੀਦਾ ਹੈ। ਜਿੱਥੇ ਸਤਿਨਾਮ ਦਾ ਸਿਮਰਨ ਨਹੀਂ, ਉਥੇ ਮਿਰਤੂ ਹੈ॥੧੧॥

**ਅਥਵਾ ਸਚੁਦਾਨੰਦ ਸਰੂਪ। ਨਿਹ ਸਿਮਰਣ ਸੋ ਮਰਣ ਕੁਰੂਪ।**
**(ਜਨਮ) ਸੱਤਿਨਾਮ ਲਿਵ ਅਹੰ ਬ੍ਰਹਮਾਸਮਿ। ਇਸ ਵਿੱਦਜਾ ਕੀ ਉਤਪਤਿ ਜਨਮ॥੧੨॥**

ਜਿੱਥੇ ਸਚਿਦਾਨੰਦ ਸਰੂਪ ਦਾ ਆਤਮਾ ਰੂਪ ਕਰਕੇ ਚਿੰਤਨ ਨਹੀਂ ਹੈ, ਉਹ ਭੈੜੀ ਮ੍ਰਿਤੂ ਹੈ। (ਜਨਮ) ਸਤਿਨਾਮ ਵਿਚ ਲਿਵ ਜੁੜੀ ਹੋਵੇ ਅਥਵਾ ਅਹੰ ਬ੍ਰਹਮਾਸਮਿ ਵਿਚ ਲਿਵ ਜੁੜੀ ਹੋਵੇ, ਇਸ ਵਿਦਿਆ ਦੀ ਜੋ ਉਤਪਤੀ ਹੈ, ਇਹ ਜਨਮ ਹੈ॥੧੨॥

**(ਬਿਖ, ਅੰਮ੍ਰਿਤ) ਹ੍ਵੈ ਸੰਸਾਰ ਕੀ ਪ੍ਰਾਪਤਿ ਜੋਇ। ਨਿਜ ਸਰੂਪ ਬਿਸਰਹਿ ਬਿਖ ਸੋਇ।**
**ਹੁਇ ਜੁ ਗ੍ਯਾਨ ਤੇ ਸਫੁਰੰਣ ਸ੍ਵਰੂਪ। ਸੋਈ ਅੰਮ੍ਰਿਤ ਮੋਖ ਅਨੂਪ॥ ੧੩॥**

(ਬਿਖ, ਅੰਮ੍ਰਿਤ) ਨਿਜ ਸਰੂਪ ਨੂੰ ਜੋ ਵਿਸਰ ਜਾਣਾ ਹੈ, ਸੋ ਬਿਖ ਹੈ, ਉਸ ਤੋਂ ਸੰਸਾਰ ਦੀ ਪ੍ਰਾਪਤੀ ਜਨਮ ਮਰਨ ਹੁੰਦਾ ਹੈ। ਗਿਆਨ ਦੁਆਰਾ ਜੋ ਨਿਜ ਸਰੂਪ ਦੀ ਸਫੁਰਣਤਾ ਹੁੰਦੀ ਹੈ, ਉਹ ਅੰਮ੍ਰਿਤ ਹੈ, ਜਿਸ ਤੋਂ ਕੇਵਲ ਮੋਖ ਮਿਲਦੀ ਹੈ॥੧੩॥

**(ਗੁਣ, ਦੋਖ) ਬਿਨ ਬਿਵਹਾਰ ਆਤਮਾ ਦੇਖ। ਇਹੀ ਬਡੋ ਗੁਣ ਸੁਮਤਿ ਪਰੇਖ।**
**ਤ੍ਰਿਗੁਣ ਸਮੇਤ ਆਤਮਾ ਪਿਖੇ। ਬਡੋ ਦੋਖ ਗ੍ਯਾਨੀ ਇਹ ਲਖੇ॥ ੧੪॥**

(ਗੁਣ, ਦੋਖ) ਆਤਮਾ ਨੂੰ ਵਿਵਹਾਰ ਤੋਂ ਬਿਨਾਂ ਵੇਖਣਾ, ਭਾਵ ਤ੍ਰਿਗੁਣਾਂਤੀਤ ਤੱਕਣਾ, ਇਸਨੂੰ ਬੁੱਧੀਮਾਨ ਵੱਡਾ ਗੁਣ ਸਮਝਦੇ ਹਨ। ਤਿੰਨਾਂ ਗੁਣਾਂ ਸਮੇਤ ਆਤਮਾ ਨੂੰ ਵੇਖੇ, ਇਸਨੂੰ ਗਿਆਨੀ ਵੱਡਾ ਦੋਖ ਸਮਝਦੇ ਹਨ॥੧੪॥

**(ਜਸ,ਅਪਜਸ) ਗ੍ਯਾਨ ਭਏ ਤੇ ਜੀਵਨ ਮੁਕਤਿ। ਸੁਜਸ ਬਿਸਾਲ ਇਹੀ ਹੁਇ ਜੁਗਤਿ।**
**ਜੀਵਨ ਮੁਕਤਿ ਨ ਆਤਮ ਗ੍ਯਾਨ। ਸੋਈ ਅਪਜਸ ਮਹਿਦ ਮਹਾਨ॥ ੧੫॥**

(ਜੱਸ, ਅਪਜੱਸ) ਸ੍ਰੇਸ਼ਟ ਜੱਸ ਦੇ ਹੋਣ ਦੀ ਇਹੀ ਜੁਗਤ ਹੈ ਕਿ ਗਿਆਨ ਹੋਣ ਤੇ ਜੀਵਨ ਮੁਕਤ ਹੋਵੇ। ਬੜਾ ਭਾਰੀ ਅਪਜੱਸ ਉਹ ਹੈ ਕਿ ਆਤਮਾ ਗਿਆਨ ਪਾ ਕੇ ਜੀਵਨ ਮੁਕਤ ਨਾ ਹੋਵੇ, ਭਾਵ ਜੀਵਨ ਨੂੰ ਮੁਕਤੀ ਦੇਣ ਵਾਲਾ ਆਤਮ ਗਿਆਨ ਨਾ ਮਿਲੇ॥੧੫॥

*ਦੋਹਰਾ-* **(ਪੰਡਤ ਸੰਤ:) ਬੁੱਧਿ ਰਹਹਿ ਬ੍ਰਹਮਭਾਵ ਮਹਿਂ ਬ੍ਰਹਮਾਦਿ ਸ਼ੇਖ ਪਰਯੰਤ।**
**ਇਕਤਾ ਮਹਿਂ ਨਿਸ਼ਚਾ ਲਹੈ ਸੋਈ ਪੰਡਤਿ, ਸੰਤ॥ ੧੬॥**

ਬ੍ਰਹਮਾ ਆਦਿਕਾਂ ਤੋਂ ਲੈ ਕੇ ਸ਼ੇਸ਼ਨਾਗ ਤੱਕ ਭਾਵ ਅਕਾਸ਼ ਵਾਸੀਆਂ ਤੋਂ ਲੈ ਕੇ ਪਾਤਾਲ ਵਾਸੀਆਂ ਤੱਕ, ਬੁੱਧੀ ਬ੍ਰਹਮ ਭਾਵ ਵਿਚ ਰਹੇ, ਏਕਤਾ ਵਿਚ ਪਰਪੱਕਤਾ ਲਵੇ, ਉਹੀ ਪੰਡਿਤ ਹੈ, ਉਹੀ ਸੰਤ ਹੈ॥੧੬॥

*ਚੌਪਈ-* **(ਰੋਗੀ, ਅਰੋਗੀ) ਹੰਮਮਤਾ ਅਭਿਮਾਨੀ ਥੀਵ। ਰੋਗੀ ਸੋ ਸੰਸਾਰੀ ਜੀਵ।**
**ਅਹੰ ਮਮਤਾਭਿਮਾਨ ਤੈ ਹੀਨ। ਗ੍ਯਾਨ ਸਰੂਪ ਅਰੋਗੀ ਚੀਨ॥ ੧੭॥**

ਜਿਹੜਾ ਸੰਸਾਰੀ ਜੀਵ ਅਹੰਤਾ, ਮਮਤਾ ਕਰਕੇ ਅਭਿਮਾਨੀ ਹੈ, ਉਹ ਰੋਗੀ ਹੈ। ਜਿਹੜਾ ਅਹੰਤਾ ਮਮਤਾ ਤੋਂ ਹੀਨ ਹੈ, ਜਿਸਦੀ ਬੁੱਧੀ ਬ੍ਰਹਮ ਵਿਚ ਜੁੜੀ ਹੋਈ ਹੈ, ਉਹ ਅਰੋਗੀ ਹੈ॥੧੭॥

**ਬੁੱਧਿ ਅਨਾਤਮ ਮਹਿਂ ਸੋ ਰੋਗੀ। ਬ੍ਰਹਮਬੁਧਿ ਤਿਹ ਜਾਨ ਅਰੋਗੀ।**
**(ਧਨੀ ਨਿਰਧਨੀ) ਆਤਮਧਨ ਪ੍ਰਾਪਤ ਸੋ ਧਨੀ। ਬਿਨ ਆਤਮ ਪਾਏ ਨਿਰਧਨੀ॥੧੮॥**

ਜਿਸ ਦੀ ਬੁੱਧੀ ਅਨਾਤਮ ਵਿਚ ਹੈ ਸੋ ਰੋਗੀ ਹੈ, ਜਿਸ ਦੀ ਬੁੱਧੀ ਬ੍ਰਹਮ ਵਿਚ ਹੈ, ਉਹ ਅਰੋਗੀ ਹੈ। ਜਿਸ ਨੂੰ ਆਤਮ ਧਨ ਪ੍ਰਾਪਤ ਹੈ, ਉਹ ਧਨੀ ਹੈ, ਜਿਸ ਨੇ ਆਤਮ ਧਨ ਨਹੀਂ ਪਾਇਆ, ਉਹ ਨਿਰਧਨ ਹੈ॥੧੮॥

**(ਨਿਸ਼ਕਾਮਤਾ) ਜਗਜਾਸੀ ਨਰ ਚਹੈ ਜੁ ਸ਼ੇਯ। ਊਤਮ ਕਰਮ ਕਰੇ ਹਿਤਦੇਯ।**
**ਨਹਿਂ ਅਭਿਲਾਖਾ ਫਲ ਕੀ ਕਰੈ। ਹੁਇ ਨਿਸ਼ਕਾਮਬ੍ਰਿਤ ਦਿਢ ਧਰੈ॥ ੧੯॥**

ਜਿਹੜਾ ਵੀ ਜਗਿਆਸੂ ਮੁਕਤੀ ਚਾਹੁੰਦਾ ਹੈ, ਉਹ ਬੜੇ ਪ੍ਰੇਮ ਨਾਲ ਉਤਮ ਕਰਮ ਕਰੇ। ਜਿਹੜਾ ਸਿਮਰਨ ਕਰੇ, ਪਰ ਫਲ ਦੀ ਅਭਿਲਾਸ਼ਾ ਨਾ ਕਰੇ, ਅਜਿਹਾ ਵਿਅਕਤੀ ਦ੍ਰਿੜ੍ਹ ਨਿਸ਼ਕਾਮ ਬ੍ਰਿਤੀ ਧਾਰਨ ਕਰਦਾ ਹੈ॥੧੯॥

(ਪੰਚਕਰਮ) ਕਰਿਬੇ ਕਰਮ ਪੰਚ ਪਰਕਾਰ। ਇਕਤੌ 'ਨਿੱਤ ਕਰਮ ਹਿਤ ਧਾਰ।
ਮੱਜਨ ਗੁਰਬਾਣੀ ਕੌ ਪਠਨਾ। ਸੰਧਜਾਦਿਕ ਸੱਤਿਨਾਮ ਮੁ ਰਟਨਾ॥ ੨੦॥

ਕਰਮ ਕਰਨੇ ਪੰਜ ਪ੍ਰਕਾਰ ਦੇ ਹਨ, ਇਕ ਤਾਂ ਹਿਤ ਧਾਰ ਕੇ ਨਿੱਤਕਰਮ ਕਰੇ। ਇਸ਼ਨਾਨ ਅਤੇ ਗੁਰਬਾਣੀ ਦਾ ਪਾਠ ਕਰੇ; ਅੰਮ੍ਰਿਤ ਵੇਲੇ ਸਤਿਨਾਮ ਦਾ ਸਿਮਰਨ ਕਰੇ॥੨੦॥

ਸ਼੍ਰਾਧ ਆਦਿ 'ਨੈਮਿੱਤਜਕ' ਅਹੈ। ਕਿਹ ਨਮਿੱਤ ਤੇ ਕਰਨ ਜੁ ਲਹੈ।
'ਪ੍ਰਾਸ਼ਚਿਤਾਦਿਕ' ਤ੍ਰਿਤੀਓ ਧਰੈਂ। ਬਰਤ ਚੰਦ੍ਰਾਇਣਾਦਿ ਜੇ ਕਰੈਂ॥ ੨੧॥

ਸ਼ਰਾਧ ਆਦਿ ਨੈਮਿੱਤਕ ਕਰਮ ਹਨ, ਜੋ ਕਿਸੇ ਨਿਮਿੱਤ ਕਰਕੇ ਕਰਨਾ ਬਣਦਾ ਹੈ। ਪ੍ਰਾਸ਼ਚਿਤ ਆਦਿ ਜੋ ਪਾਪ ਉਤਾਰਨ ਲਈ ਕਰੀਦੇ ਹਨ, ਉਹ ਤੀਸਰੇ ਹਨ। ਚੰਦ੍ਰਾਇਣ ਆਦਿ ਜੋ ਵਰਤ ਰੱਖਦੇ ਹਨ॥੨੧॥

ਚਤੁਰਥ ਹੈ 'ਉਪਾਸਨਾ' ਰੂਪ। ਪੂਜਨ ਅਪਨੋ ਇਸ਼ਟ ਅਨੂਪ।
ਇਹ ਚਾਰਹੁੰ ਸ਼ੁਭ ਕਰੈ ਸਦੀਵ। ਹੁਇ ਨਿਸ਼ਕਾਮ ਭਲੇ ਨਿਰ ਨੀਵ॥ ੨੨॥

ਚੌਥਾ 'ਉਪਾਸ਼ਨਾ' ਰੂਪ ਹੈ, ਆਪਣੇ ਅਨੂਪਮ ਇਸ਼ਟ ਦੀ ਪੂਜਾ ਕਰੇ, ਇਹ ਚਾਰੇ ਨੇਮ ਸਦਾ ਸ਼ੁਭ ਢੰਗ ਨਾਲ ਕਰੇ ਤੇ ਨਿਸ਼ਕਾਮ ਹੋ ਕੇ ਭਲੀ ਪ੍ਰਕਾਰ ਨੀਵਾਂ ਹੋਵੇ॥੨੨॥

ਪਰਮੇਸ਼ੁਰ ਕੈ ਸਤਿਗੁਰ ਪਾਸ। ਅਰਪਹਿ ਸਕਲ ਕਰਮ ਨਿਰਜਾਸ।
ਕਰਮ ਪੰਚਮੋ 'ਨਿਖਿਧ' ਪਛਾਨ। ਆਦਿਕ ਪਰ ਇਸਤ੍ਰੀ ਰਤਿ ਠਾਨਿ॥ ੨੩॥

ਪਰਮੇਸ਼ਰ ਜਾਂ ਸਤਿਗੁਰੂ ਜੀ ਪਾਸ, ਸਾਰੇ ਕਰਮ ਨਿਸ਼ਕਾਮ ਹੋ ਕੇ ਅਰਪਣ ਕਰੇ। ਪੰਜਵੇਂ ਕਰਮ ਨੂੰ ਨਿਖਿਧ ਪਛਾਣੋ, ਜਿਹੜਾ ਪਰਾਈ ਇਸਤਰੀ ਨਾਲ ਰਮਨ ਕਰਨਾ ਚਾਹੇ॥੨੩॥

ਇਨ ਕੋ ਅੰਗੀਕਾਰ ਨ ਕਰੈ। ਜੌ ਨਰ ਸ਼੍ਰੇਯ ਚਾਹ ਕੋ ਧਰੈ।
ਭਗਤਿ ਜੱਗ ਕਰਿ ਜਬਿ ਨਿਸ਼ਕਾਮ। ਸ਼ੁਧ ਅੰਤਹਕਰਣ ਹੁਇ ਅਭਿਰਾਮ॥੨੪॥

ਐਸੇ ਕਰਮਾਂ ਨੂੰ ਅੰਗੀਕਾਰ ਨਾ ਕਰੇ, ਜਿਹੜਾ ਮਨੁੱਖ ਆਪਣਾ ਕਲਿਆਣ ਚਾਹੁੰਦਾ ਹੈ। ਨਿਸ਼ਕਾਮ ਭਗਤੀ ਜੱਗ ਕਰਕੇ ਅੰਤਹਕਰਣ ਨੂੰ ਸੁੰਦਰ ਢੰਗ ਨਾਲ ਸ਼ੁੱਧ ਕਰੇ॥੨੪॥

ਜਥਾ ਮਲੀਨ ਬਸਤ੍ਰ ਬਹੁ ਕਾਰੇ। ਉੱਜਲ ਸਾਬਣ ਸਾਥ ਪਖਾਰੇ।
ਇਮ ਉਪਾਇ ਤੇ ਮਨ ਸ਼ੁਧਿ ਜਬੈ। ਈਸ਼ ਪ੍ਰਸੰਨ ਹੋਤਿ ਹੈ ਤਬੈ॥ ੨੫॥

ਜਿਵੇਂ ਮੈਲੇ ਕੱਪੜੇ ਬਹੁਤ ਕਾਲੇ ਹੋ ਜਾਂਦੇ ਹਨ ਤਾਂ ਸਾਬਣ ਨਾਲ ਧੋ ਕੇ ਅਸੀਂ ਉਨ੍ਹਾਂ ਨੂੰ ਉੱਜਲ ਬਣਾ ਲੈਂਦੇ ਹਾਂ। ਇਸ ਪ੍ਰਕਾਰ ਉਪਾਅ ਕਰਕੇ ਜਦ ਮਨ ਸ਼ੁੱਧ ਹੋ ਜਾਵੇ, ਤਦ ਈਸ਼ਵਰ ਪ੍ਰਸੰਨ ਹੋ ਜਾਂਦੇ ਹਨ॥੨੫॥

(ਚਾਰ ਸਾਧਨ) ਚਾਰਹੁੰ ਸਾਧਨ ਉਰ ਉਪਜਾਵੈ। ਸੁਧਰੇ ਖੇਤ ਅੰਨ ਜਿਮ ਪਾਵੈ।
ਇਕ 'ਬੈਰਾਗ' ਫੁਰੈ ਮਨ ਐਸੇ। ਵਿਸ਼ਟਾ ਕਾਗ ਸੁਰਗ ਸੁਖ ਤੈਸੇ॥ ੨੬॥

ਚਾਰੇ ਸਾਧਨ ਇਸ ਪ੍ਰਕਾਰ ਹਿਰਦੇ ਵਿਚ ਪ੍ਰਗਟ ਕਰੇ। ਜਿਵੇਂ ਸੁਧਰੇ ਹੋਏ ਖੇਤ ਵਿਚ ਬੀਜ ਪਾਈਦਾ ਹੈ। ਇਹ ਸਾਧਨ ਹਨ, ਵੈਰਾਗ, ਵਿਵੇਕ, ਖਟਸੰਪਤੀ ਅਤੇ ਮੋਖ ਇੱਛਾ। ਇਕ ਵੈਰਾਗ ਮਨ ਵਿਚ ਇਸ ਪ੍ਰਕਾਰ ਫੁਰੇ ਤੇ ਸੁਰਗ ਦੇ ਸੁਖ ਨੂੰ ਕਾਕ ਵਿਸ਼ਟਾ ਵਾਂਗ ਜਾਣੇ॥੨੬॥

**ਲੋਕ ਪ੍ਰਲੋਕ ਵਿਸ਼ਯ ਸੁਖ ਜੇਤੇ। ਬਮਨ ਸਮਾਨ ਨ ਭਾਵੈਂ ਤੇਤੇ।**
**ਤੱਤ ਮਿਥਿਆ ਕੋ ਫੁਰੈ ਬਿਚਾਰ। ਸਾਧਨ ਦੁਤਿਯ ਬਿਬੇਕ ਉਚਾਰ॥ ੨੭॥**

ਲੋਕ ਪਰਲੋਕ ਜਿਹੜੇ ਵਿਸ਼ਿਆਂ ਦੇ ਸੁਖ ਹਨ, ਉਲਟੀ ਵਾਂਗ ਉਸ ਨੂੰ ਚੰਗੇ ਨਾ ਲਗਣ। ਤੱਤ ਤੇ ਮਿਥਿਆ ਦਾ ਵਿਚਾਰ ਫੁਰੇ, ਸੁੰਦਰ ਸਾਧਨ ਅਤੇ ਗਿਆਨ ਉਚਾਰਨ ਕਰੇ॥੨੭॥

**ਰੂਪ ਜਥਾਰਥ ਆਤਮ ਜਾਨੇ। ਸਦਾ ਸੱਤ ਹੈ ਤੱਤ ਪਛਾਨੈ।**
**ਸਾਚ ਝੂਠ ਹ੍ਵੈ ਇਕ ਹੀ ਬਿਖੈ। ਮਿਥਿਆ ਨਾਮ ਇਸੀ ਕੋ ਲਖੈ॥ ੨੮॥**

ਆਤਮਾ ਦਾ ਯਥਾਰਥ ਰੂਪ ਜਾਣੇ, ਸਦਾ ਸੱਤ ਹੈ, ਇਸ ਤੱਤ ਨੂੰ ਪਛਾਣੇ। ਸੱਚ ਝੂਠ ਇਕ ਹੀ ਪਦਾਰਥ ਹੈ, ਮਿਥਿਆ ਨਾਮ ਏਸੇ ਨੂੰ ਸਮਝੇ॥੨੮॥

**ਜਬਿ ਅਧਿਸ਼ਟਾਨ ਸਾਚ ਕਰਿ ਜਾਨਾ। ਤਿਸ ਮਹਿਂ ਕਲਪਤਿ ਝੂਠ ਪਛਾਨਾ।**
**ਰਜੁ ਮਹਿਂ ਸਰਪ, ਸੀਪ ਮਹਿਂ ਰੂਪਾ। ਭੂਖਨ ਹੇਮ ਬਿਖੈ ਅਨਰੂਪਾ॥ ੨੯॥**

ਜਦ ਅਧਿਸ਼ਠਾਨ ਸੱਚ ਕਰਕੇ ਜਾਣਿਆ, ਤਿਸ ਵਿਚ ਕਲਪਤ ਝੂਠ ਨੂੰ ਪਛਾਣ ਲਿਆ। ਜਿਵੇਂ ਰੱਸੀ ਵਿਚ ਸੱਪ ਦਿਖਾਈ ਦਿੰਦਾ ਹੈ ਤੇ ਸਿੱਪੀ ਵਿਚ ਚਾਂਦੀ ਨਜ਼ਰ ਆਉਂਦੀ ਹੈ। ਇਸ ਤਰ੍ਹਾਂ ਹੀ ਸੋਨੇ ਵਿਚ ਗਹਿਣੇ ਭਾਵਨਾ ਧਾਰਨ ਕਰਨਾ ਹੈ॥੨੯॥

**ਤਿਮ ਆਤਮ ਸਤਿ ਰੂਪ ਮਝਾਰਾ। ਦੇਹਾਦਿਕ ਪਰਪੰਚ ਪਸਾਰਾ।**
**ਇਮ ਤਤ ਮਿਥਿਆ ਕਰਨ ਵਿਚਾਰ। ਸਾਧਨ ਦੁਤਿਯ 'ਬਿਬੇਕ' ਬਿਚਾਰ॥੩੦॥**

ਉਸ ਤਰ੍ਹਾਂ ਹੀ ਰੂਪ ਵਿਚ ਆਤਮ ਸੱਤ ਹੈ ਤੇ ਦੇਹ ਆਦਿਕ ਦਾ ਪਸਾਰਾ ਇਕ ਝੂਠਾ ਪਰਪੰਚ ਹੈ। ਇਸ ਪ੍ਰਕਾਰ ਮਿਥਿਆ ਤੱਤ ਦੀ ਵਿਚਾਰ ਕਰਨੀ ਹੈ, ਸਾਧਨ ਨੂੰ ਦੂਸਰਾ 'ਬਿਬੇਕ' ਵਿਚਾਰੋ॥੩੦॥

**ਜਿਤਿਕ ਬਾਸਨਾ ਮਨ ਮਹਿਂ ਜੋਇ। ਤਜਾਗਣ ਤਿਨਹੁ ਨਾਮ 'ਸਮ' ਹੋਇ।**
**ਬਿਸ਼ਿਯਨਿ ਸਭਿ ਤੇ ਰੁਕੈ ਰਿਖੀਕ। ਇਹ 'ਦਮ' ਨਾਮ ਕਹੈਂ ਮਤਿ ਨੀਕ॥੩੧॥**

ਜਿੰਨੀਆਂ ਵੀ ਵਾਸ਼ਨਾਂ ਮਨ ਵਿਚ ਵੇਖੇ, ਉਨ੍ਹਾਂ ਨੂੰ ਤਿਆਗਣ ਦਾ ਨਾਮ ਹੈ 'ਸਮ'। ਸਾਰੇ ਵਿਸ਼ਿਆਂ ਤੋਂ ਇੰਦਰੀਆਂ ਨੂੰ ਵਰਜਣਾ ਹੈ। ਇਸ ਨੂੰ ਚੰਗੀ ਮੱਤ ਵਾਲੇ 'ਦਮ' ਦਾ ਨਾਮ ਦਿੰਦੇ ਹਨ॥੩੧॥

**ਪ੍ਰਾਪਤਿ ਭਏ ਆਨ ਕਰਿ ਬਿਸੈ। ਫੁਰੈ ਨ ਤ੍ਰਿਸ਼ਨਾ ਮਨ ਮਹਿਂ ਜਿਸੈ।**
**ਅੰਗੀਕਾਰ ਨ ਕਰਿਬੇ ਭਾਵੈਂ। ਨਾਮ 'ਉਪਰਤਿ', ਇਸੀ ਕੋ ਗਾਵੈਂ॥ ੩੨॥**

ਵਿਸ਼ੇ ਆ ਕੇ ਪ੍ਰਾਪਤ ਹੋਏ ਹਨ, ਜਿਸ ਦੇ ਮਨ ਵਿਚ ਕਦੇ ਵੀ ਤ੍ਰਿਸ਼ਨਾ ਫੁਰਦੀ ਨਹੀਂ ਹੈ। ਅੰਗੀਕਾਰ ਕਰਨਾ ਚੰਗਾ ਨਹੀਂ ਲੱਗਦਾ, ਇਸ ਦਾ ਨਾਮ ਹੀ 'ਉਪਰਤ' ਹੈ॥੩੨॥

**ਸੀਤ ਉਸ਼ਨ ਆਦਿਕ ਦੁਖ ਸਾਰੇ। ਸਹੈ 'ਤਤਿੱਖਜਾ' ਨਾਮ ਉਚਾਰੇ।**
**ਇਸ਼ਟ ਦੇਵ ਮਹਿਂ ਰਿਦੈ ਲਗਾਇ। 'ਸਮਾਧਾਨ' ਇਸ ਨਾਮ ਕਹਾਇ॥ ੩੩॥**

ਸਰਦੀ ਗਰਮੀ ਆਦਿ ਦੇ ਸਾਰੇ ਦੁੱਖ ਜਿਹੜਾ ਸਹਿੰਦਾ ਹੈ, ਉਸ ਨੂੰ 'ਤਤਿੱਖਿਆ' ਨਾਮ ਨਾਲ ਉਚਾਰਨ ਕਰਦੇ ਹਨ, ਜਿਹੜਾ ਆਪਣੇ ਇਸ਼ਟ ਦੇਵ ਵਿਚ ਦਿਲ ਲਾਵੇ, ਇਹ 'ਸਮਾਧਾਨ' ਦੇ ਨਾਮ ਨਾਲ ਪੁਕਾਰਿਆ ਜਾਂਦਾ ਹੈ॥੩੩॥

**ਗੁਰੂ ਬਚਨ ਪਰ ਸਾਚ ਪ੍ਰਤੀਤ। 'ਸ਼ਰਧਾ' ਨਾਮ ਕਹੈਂ ਸੁਧ ਚੀਤ।**
**ਖਸ਼ਟ ਸੰਪਦਾ ਭਨੀ ਸੁਨਾਇ। ਸਾਧਨ ਤ੍ਰਿਤੀ ਰਿਦੇ ਹੁਇ ਆਇ॥ ੩੪॥**

ਗੁਰੂ ਜੀ ਦੇ ਬਚਨਾਂ ਤੇ ਜਿਹੜਾ ਸੱਚੀ ਪ੍ਰਤੀਤ ਰੱਖੇ, ਸ਼ੁੱਧ ਚਿੱਤ ਵਾਲੇ ਉਸ ਨੂੰ 'ਸ਼ਰਧਾ' ਦਾ ਨਾਮ ਦਿੰਦੇ ਹਨ। ਇਹ ਛੇ ਸੰਪਦਾ ਕਹਿ ਕੇ ਸੁਣਾਈਆਂ ਹਨ, ਇਨ੍ਹਾਂ ਛੇ ਸੰਪਦਾ ਨੂੰ ਇਕ ਸਾਧਨ ਗਿਣਿਆ ਜਾਂਦਾ ਹੈ, ਤੀਸਰਾ ਸਾਧਨ ਹਿਰਦੇ ਵਿਚ ਪ੍ਰਗਟ ਹੋ ਆਉਂਦਾ ਹੈ॥੩੪॥

**ਛੁਧਿਤਿ ਤ੍ਰਿਖਤਿ ਕੋ ਅੰਨ ਰੁ ਪਾਨੀ। ਇਨ ਬਿਨ ਨਹਿਂ ਭਾਵੈ ਕੁਛ ਪ੍ਰਾਨੀ।**
**ਤਥਾ ਆਤਮਾ ਪ੍ਰਾਪਤਿ ਕਾਂਖਾ। ਨਾਮ ਮੁਮੁਖਤਾ ਇਸ ਕੋ ਭਾਖਾ॥ ੩੫॥**

ਜਿਵੇਂ ਭੁੱਖੇ ਪਿਆਸੇ ਪ੍ਰਾਣੀ ਨੂੰ ਅੰਨ ਪਾਣੀ ਦੀ ਏਨੀ ਤੀਬਰ ਇੱਛਾ ਹੁੰਦੀ ਹੈ, ਇਨ੍ਹਾਂ ਤੋਂ ਬਗੈਰ ਕੁਝ ਵੀ ਚੰਗਾ ਨਹੀਂ ਲੱਗਦਾ ਹੈ, ਉਸ ਪ੍ਰਕਾਰ ਮਨੁੱਖ ਨੂੰ ਆਤਮਾ ਦੀ ਪ੍ਰਾਪਤੀ ਦੀ ਤੀਬਰ ਇੱਛਾ ਹੋਣੀ ਚਾਹੀਦੀ ਹੈ, ਇਸ ਨੂੰ 'ਮਮੁਖਤਾ' ਭਾਵ ਮੁਕਤੀ ਦੀ ਇੱਛਾ ਦੇ ਨਾਮ ਨਾਲ ਪੁਕਾਰਦੇ ਹਨ॥੩੫॥

**ਜਬਿ ਏ ਚਾਰੋਂ ਸਾਧਨ ਪਾਏ। ਸਤਿਗੁਰ ਸ਼ਰਣਿ ਰਹਹਿ ਅਧਿਕਾਏ।**
**(ਬ੍ਰਹਮ ਨੇਸ਼੍ਰੀ ਤੇ ਬ੍ਰਹਮ ਸ਼੍ਰੋਤ੍ਰੀ ਗੁਰੂ) ਸ਼੍ਰੋਤ੍ਰੀ ਬ੍ਰਹਮ ਨਿਸ਼ਠੀ ਗੁਰ ਪੂਰਾ। ਤਿਸ ਤੇ ਲਹੈ ਪਰਮ ਪਦ ਸੂਰਾ॥੩੬॥**

ਜਦ ਇਹ ਚਾਰੇ ਸਾਧਨ ਪਾ ਲਵੇ ਤਾਂ ਜ਼ਿਆਦਾ ਸਮਾਂ ਸਤਿਗੁਰੂ ਜੀ ਦੀ ਸ਼ਰਨ ਵਿਚ ਰਹੇ। ਬ੍ਰਹਮ ਸ਼੍ਰੋਤ੍ਰੀ ਪੂਰੇ ਗੁਰੂ 'ਤੇ ਨਿਸ਼ਠਾ ਰੱਖੇ, ਉਸ ਨਾਲ ਸੂਰਬੀਰ ਪਰਮ ਪਦਵੀ ਪ੍ਰਾਪਤ ਕਰ ਲੈਂਦਾ ਹੈ॥੩੬॥

**ਕੇਵਲ ਸ਼੍ਰੋਤ੍ਰੀ ਤੇ ਕੱਲਜਾਨ। ਪਾਇ ਗਜਾਨ ਨਹਿਂ ਹ੍ਵੈ ਦੁਖ ਹਾਨ।**
**ਕੇਵਲ ਬ੍ਰਹਮ ਨਿਸ਼ਟ ਥੇ ਨਾਂਹੀ। ਇਸ ਪਰ ਜੁਗਤ ਸੁਨਹੁ ਸ਼੍ਰੁਤਿ ਮਾਂਹੀ॥੩੭॥**

ਕੇਵਲ ਬ੍ਰਹਮ ਸ਼੍ਰੋਤ੍ਰੀ ਹੋਵੇ ਤਾਂ ਸ਼ਾਸਤਰਾਂ ਦਾ ਗਿਆਨ ਤਾਂ ਮਿਲ ਜਾਂਦਾ ਹੈ ਪਰ ਕਲਿਆਣ ਨਹੀਂ ਹੁੰਦਾ ਤੇ ਨਾ ਹੀ ਦੁੱਖ ਦੂਰ ਹੁੰਦੇ ਹਨ। ਕੇਵਲ ਬ੍ਰਹਮ ਨੇਸ਼ਠੀ ਤੋਂ ਵੀ ਕਲਿਆਣ ਨਹੀਂ ਹੋਵੇਗਾ, ਇਸ ਬਾਰੇ ਜੁਗਤੀ ਆਪਣੇ ਕੰਨਾਂ ਨਾਲ ਸੁਣੋ॥੩੭॥

**ਬੇਦ ਸ਼ਾਸਤ੍ਰ ਸਭਿ ਹੀ ਪਢਿ ਲਹਜੋ। ਬ੍ਰਹਮ ਸਾਖਜਾਤਕਾਰ ਨਹਿਂ ਭਯੋ।**
**ਸੋ ਸ਼੍ਰੋਤ੍ਰੀ ਸੰਸੇ ਕਰਿ ਦੂਰ। ਹੋਇ ਨ ਅਨੁਭਵ ਆਤਮ ਪੂਰ॥ ੩੮॥**

ਬੇਦ ਸ਼ਾਸਤ੍ਰ ਸਭ ਹੀ ਪੜ੍ਹ ਲਏ ਹਨ, ਬ੍ਰਹਮ ਸਾਖਿਆਤਕਾਰ ਨਹੀਂ ਹੋਇਆ ਹੈ, ਐਸਾ ਸ਼੍ਰੋਤ੍ਰੀ ਆਪਣੇ ਸੰਸੇ ਦੂਰ ਕਰਦਾ ਹੈ। ਪਰ ਉਸ ਤੇ ਪੂਰਨ ਆਤਮਾ ਦਾ ਅਨੁਭਵ ਨਹੀਂ ਹੁੰਦਾ ਹੈ॥੩੮॥

**ਸਰਿਤਾ ਪਾਰ ਉਤਰਨੇ ਹਾਰ। ਆਇ ਪਿਖਜੋ ਅੰਧਾ ਕਰਨਧਾਰ।**
**ਪਾਰ ਕੰਗਾਰ ਦ੍ਰਿਸ਼ਟਿ ਨਹਿਂ ਆਵੈ। ਆਪ ਤਰੈ ਨਹਿਂ ਅਪਰ ਤਰਾਵੈ॥ ੩੯॥**

ਨਦੀ ਨੂੰ ਪਾਰ ਕਰਨ ਦੀ ਇੱਛਾ ਹੈ, ਪਰ ਆ ਕੇ ਵੇਖਿਆ ਕਿ ਮਲਾਹ ਅੰਨ੍ਹਾ ਹੈ। ਪਾਰ ਦਾ ਕਿਨਾਰਾ ਉਸ ਨੂੰ ਦਿੱਸਦਾ ਨਹੀਂ ਹੈ, ਨਾ ਆਪ ਤਰ ਸਕਦਾ ਹੈ ਤੇ ਨਾ ਦੂਸਰੇ ਨੂੰ ਤਾਰ ਸਕਦਾ ਹੈ॥੩੯॥

**ਪਿੰਗ ਗੁੰਗ ਹੈ ਕੇਵਟ ਦੂਜਾ। ਸੋ ਭੀ ਮਿਲੇ ਨ ਕਾਰਜ ਪੂਜਾ।**
**ਬ੍ਰਹਮ ਨਿਸ਼ਟ ਤੋ ਕਿਮ ਹੁਇ ਗਯੋ। ਬੇਦ ਸ਼ਾਸਤ੍ਰ ਕੋ ਲਖਤਿ ਨ ਭਯੋ॥੪੦॥**

ਦੂਸਰਾ ਮਲਾਹ ਪਿੰਗਲਾ ਅਤੇ ਗੁੰਗਾ ਹੈ, ਉਹ ਵੀ ਕਾਰਜ ਪੂਰਾ ਨਹੀਂ ਕਰਵਾ ਸਕਦਾ ਹੈ। ਬ੍ਰਹਮ ਨਿਸ਼ਟਾ ਨਾਲ ਕਿਸੇ ਤਰ੍ਹਾਂ ਹੋ ਗਿਆ ਹੈ। ਬੇਦ ਸ਼ਾਸਤਰਾਂ ਨੂੰ ਸਮਝਦਾ ਨਹੀਂ ਹੈ॥੪੦॥

**ਸੋ ਭੀ ਦੇਯ ਨ ਸਕਹੀ ਸ਼੍ਰੇਯ। ਕਹਿਬੇ ਕੀ ਸਮਰਥ ਨ ਜੇਯ।**
**ਆਪ ਤਰਨਿ ਕੋ ਸਮਰਥ ਦੋਊ। ਅਪਰ ਤਰਾਇ ਸਕਹਿਂ ਨਹਿਂ ਕੋਊ॥ ੪੧॥**

ਉਹ ਵੀ ਕਲਿਆਨ ਨਹੀਂ ਦੇ ਸਕਦੇ ਹਨ, ਜਿਨ੍ਹਾਂ ਵਿਚ ਕਹਿਣ ਦੀ ਸਮਰੱਥਾ ਨਹੀਂ ਹੈ। ਦੋਵੇਂ ਆਪ ਤਰਨ ਦੇ ਸਮਰੱਥ ਹਨ, ਹੋਰ ਉਨ੍ਹਾਂ ਨੂੰ ਕੋਈ ਤਰਾ ਨਹੀਂ ਸਕਦਾ ਹੈ॥੪੧॥

**ਯਾਂਤੇ ਸੁਨਹੁ ਖਾਲਸਾ ਸ਼੍ਰੌਨ! ਹਮਰੇ ਗੁਰੂ ਸਕਲ ਗੁਨ ਭੌਨ।**
**ਸ਼੍ਰੋਤ੍ਰੀ, ਬ੍ਰਹਮਨਿਸ਼ਟੀ, ਹਿਤਕਾਰੀ। ਕਰਹਿਂ ਕ੍ਰਿਪਾ ਤੇ ਸ਼੍ਰੇਯ ਹਮਾਰੀ॥ ੪੨॥**

ਇਸ ਕਰਕੇ ਖਾਲਸਾ ਜੀ! ਆਪਣੇ ਕੰਨਾਂ ਨਾਲ ਸੁਣੋ, ਸਾਡੇ ਗੁਰੂ ਜੀ ਸਾਰੇ ਗੁਣਾਂ ਦੇ ਘਰ ਹਨ। ਜੋ ਪਿਆਰ ਕਰਨ ਵਾਲੇ ਹਨ, ਉਹ ਬ੍ਰਹਮ ਸ਼੍ਰੋਤ੍ਰੀ ਤੇ ਬ੍ਰਹਮ ਨੇਸ਼ਠੀ ਵੀ ਹਨ। ਕਿਰਪਾ ਮਾਤ੍ਰ ਨਾਲ ਸਾਡਾ ਕਲਿਆਣ ਕਰ ਦਿੰਦੇ ਹਨ॥੪੨॥

**ਇਸ਼ਟ ਦੇਵ ਭੀ ਇਹੀ ਹਮਾਰੇ। ਸਤਿਗੁਰ ਰੂਪ ਪ੍ਰਤਾਪੀ ਭਾਰੇ।**
**ਅਹੈ ਜਗਤਪਤਿ ਕੇ ਅਵਤਾਰ। ਚਾਰ ਪਦਾਰਥ ਦੇਤਿ ਉਦਾਰ॥ ੪੩॥**

ਇਸ਼ਟ ਦੇਵ ਵੀ ਇਹੋ ਸਾਡੇ ਹਨ, ਸਤਿਗੁਰੂ ਰੂਪ ਵੱਡੇ ਪ੍ਰਤਾਪ ਵਾਲੇ ਹਨ, ਇਹ ਜਗਤ ਦੇ ਮਾਲਕ ਰੱਬ ਦੇ ਅਵਤਾਰ ਹਨ। ਉੱਤਮ ਚਾਰ ਪਦਾਰਥ ਦਿੰਦੇ ਹਨ॥੪੩॥

**ਇਨ ਕੀ ਸ਼ਰਨ ਨ ਤਜਾਗਨ ਜੋਗ। ਗ੍ਰਿਹਸਤ ਭੋਗ ਮਹਿਂ ਦੇਤੇ ਜੋਗ।**
**ਨਿਜ ਕਰੁਨਾ ਬਲ ਤੇ ਕਲਿਆਨ। ਦੇਤਿ ਸਿੱਖ ਉਰ ਬ੍ਰਹਮ ਗਿਆਨ॥ ੪੪॥**

ਇਨ੍ਹਾਂ ਦੀ ਸ਼ਰਨ ਛੱਡਣ ਯੋਗ ਨਹੀਂ। ਇਹ ਗ੍ਰਹਿਸਤ ਭੋਗ ਵਿਚ ਜੋਗ ਦਿੰਦੇ ਹਨ। ਆਪਣੇ ਕਿਰਪਾ ਦੇ ਬਲ ਨਾਲ ਕਲਿਆਣ ਬਖ਼ਸ਼ਦੇ ਹਨ ਤੇ ਸਿੱਖ ਦੇ ਹਿਰਦੇ ਵਿਚ ਬ੍ਰਹਮ ਗਿਆਨ ਪ੍ਰਗਟ ਕਰਦੇ ਹਨ॥੪੪॥

**ਦਸ ਪਤਿਸ਼ਾਹ ਇਸੀ ਬਿਧਿ ਭਏ। ਕੋਟਨ ਸਿੱਖ ਉਧਾਰਨਿ ਕਏ।**
**ਗੁਰੂ ਰੂਪ ਹੈ ਹਰਿ ਅਵਤਾਰ। ਤੁਮ ਕੋ ਪ੍ਰਾਪਤ ਭਏ ਉਦਾਰ॥ ੪੫॥**

ਦਸ ਪਾਤਿਸ਼ਾਹ ਏਸੇ ਵਿਧੀ ਨਾਲ ਹੋਏ ਹਨ, ਕਰੋੜਾਂ ਸਿੱਖਾਂ ਦਾ ਇਨ੍ਹਾਂ ਉਧਾਰ ਕੀਤਾ ਹੈ। ਦਸੇ ਗੁਰੂ ਸਾਹਿਬ ਹਰੀ ਦੇ ਅਵਤਾਰ ਰੂਪੀ ਗੁਰੂ ਹਨ, ਤੁਹਾਨੂੰ ਉੱਤਮ ਗੁਰੂ ਜੀ ਪ੍ਰਾਪਤ ਹੋਏ ਹਨ॥੪੫॥

**ਭਲੇ ਭਾਗ ਅਪਨੇ ਮਨ ਜਾਨੋਂ। ਇਨ ਕੋ ਸੰਗ ਸਦਾ ਤੁਮ ਠਾਨੋ।**
**ਤਨ ਮਨ ਅਰਪਹੁ ਬਨਿ ਕਰਿ ਦਾਸ। ਜਗ ਸਾਗਰ ਉਬਰਹੁ ਅਨਯਾਸ' ॥੪੬॥**

ਆਪਣੇ ਮਨ ਵਿਚ ਆਪਣੇ ਚੰਗੇ ਭਾਗ ਜਾਣੋ, ਇਨ੍ਹਾਂ ਦਾ ਸਦਾ ਹੀ ਤੁਸੀਂ ਸੰਗ ਮਾਣਦੇ ਹੋ। ਤੁਸੀਂ ਸੇਵਕ ਬਣ ਕੇ ਆਪਣਾ ਤਨ ਮਨ ਅਰਪਣ ਕਰੋ ਤੇ ਭਵਸਾਗਰ ਨੂੰ ਕਿਸੇ ਯਤਨ ਤੋਂ ਬਗੈਰ ਪਾਰ ਕਰ ਜਾਵੋ'' ॥੪੬॥

*ਪੰਜਵੀਂ ਰੁੱਤ ਦਾ ਪੰਜਤਾਲੀਵਾਂ ਅਧਿਆਇ ਸਮਾਪਤ ਹੋਇਆ॥੪੫॥*

☆☆☆

# ਅਧਿਆਇ ਛਤਾਲੀਵਾਂ

## ਗੁਰਮਤ ਦੇ ਸਾਧਨਾਂ ਦਾ ਵਰਣਨ

ਦੋਹਰਾ- (ਗੁਰੂ) 'ਐਸੇ ਸਤਿਗੁਰ ਪਾਸ ਤੇ ਲਹਤਿ ਜੀਵ ਕੱਲਜਾਨ।
ਜਸ ਦੇਖਤਿ ਅਧਿਕਾਰਿ ਜਨ ਤਸ ਉਪਦੇਸ਼ ਬਖਾਨ॥ ੧॥

"ਐਸੇ ਸਤਿਗੁਰੂ ਜੀ ਪਾਸ ਹਨ, ਜਿਨ੍ਹਾਂ ਪਾਸੋਂ ਜੀਵ ਕਲਿਆਣ ਪ੍ਰਾਪਤ ਕਰਦੇ ਹਨ। ਗੁਰੂ ਜੀ ਆਪਣੇ ਸਿੱਖਾਂ ਦਾ ਜੈਸਾ ਅਧਿਕਾਰ ਵੇਖਦੇ ਹਨ, ਉਸ ਤਰ੍ਹਾਂ ਦਾ ਹੀ ਉਪਦੇਸ਼ ਕਹਿੰਦੇ ਹਨ॥੧॥

ਚੌਪਈ- ਖਟ ਗੁਣ ਸਹਤਿ ਗੁਰੂ ਭਗਵਾਨ। ਜਥਾ ਬਿਸ਼ਨੁ ਕੇ ਮਹਦ ਮਹਾਨ।
ਯਾਂਤੇ ਨਿਜ ਸ਼ਕਤੀ ਤੇ ਲਖੈਂ। ਗੁਨ ਅਵਗੁਨ ਜੱਗਜਾਸੀ ਬਿਖੈ॥ ੨॥

ਛੇ ਗੁਣਾਂ ਸਹਿਤ ਗੁਰੂ ਭਗਵਾਨ ਜੀ ਹਨ, ਜਿਵੇਂ ਵਿਸ਼ਨੂੰ ਵਿਚ ਵੱਡੇ ਛੇ ਗੁਣ ਹਨ, ਪਰ ਜੀਵਾਂ ਵਿਚ ਛੋਟੇ ਹੁੰਦੇ ਹਨ। ਇਸ ਕਰਕੇ ਗੁਰੂ ਜੀ ਆਪਣੀ ਸ਼ਕਤੀ ਨਾਲ ਜਾਣ ਲੈਂਦੇ ਹਨ ਕਿ ਜਗਿਆਸੂ ਵਿਚ ਕੈਸੇ ਗੁਣ ਅਤੇ ਔਗੁਣ ਹਨ॥੨॥

ਜਥਾ ਜਰਾਹ ਹੋਤਿ ਮਤਿਵੰਤਾ। ਘਾਵ ਮਝਾਰ ਬਿਕਾਰ ਲਹੰਤਾ।
ਤੌ ਮੇਲਨ ਅਉਖਧ ਨਹਿੰ ਲਾਵੈ। ਮੇਲੇ ਤੇ ਨਸੂਰ ਰਹਿ ਜਾਵੈ॥ ੩॥

ਜਿਵੇਂ ਜ਼ਰਾਹ, ਜ਼ਖ਼ਮਾਂ ਦੀ ਚੀਰ-ਫਾੜ ਕਰਨ ਵਾਲਾ ਵੱਡਾ ਬੁੱਧੀਵਾਨ ਹੁੰਦਾ ਹੈ, ਜ਼ਖ਼ਮ ਵਿਚ ਜਦ ਵਿਗਾੜ ਵੇਖਦਾ ਹੈ ਤਾਂ ਜ਼ਖ਼ਮ ਮੇਲਣ ਵਾਲੀ ਦਵਾਈ ਨਹੀਂ ਲਾਉਂਦਾ, ਤਾਂਕਿ ਜ਼ਖ਼ਮ ਮੇਲਣ ਨਾਲ ਨਾਸੂਰ ਨਾ ਰਹਿ ਜਾਵੇ॥੩॥

ਟੂਟਜੋ ਅਸਥੀ ਆਦਿ ਬਿਕਾਰ। ਤਿਸ ਕੋ ਪੂਰਬ ਲੇਤਿ ਨਿਕਾਰ।
ਪੁਨਹ ਘਾਵ ਮੇਲਤਿ ਸੁਖ ਦੇਤਿ। ਕਾਚ ਜਰਾਹ ਹੋਤਿ ਦੁਖ ਹੇਤ॥ ੪॥

ਟੁੱਟੀ ਹੱਡੀ ਆਦਿ ਜਿਹੜੀ ਬਿਕਾਰ ਹੋ ਜਾਂਦੀ ਹੈ, ਉਸ ਨੂੰ ਪਹਿਲਾਂ ਕੱਢ ਲੈਂਦਾ ਹੈ, ਫਿਰ ਜ਼ਖ਼ਮ ਮੇਲ ਕੇ ਸੁਖ ਦਿੰਦਾ ਹੈ, ਜਿਹੜਾ ਕੱਚਾ ਜ਼ਰਾਹ ਹੁੰਦਾ ਹੈ, ਉਹ ਦੁੱਖ ਦਿੰਦਾ ਹੈ॥੪॥

ਇਮ ਹਮਰੇ ਸਤਿਗੁਰ ਗੁਨਵੰਤੇ। ਸਿਖ ਕੋ ਨੀਕੀ ਬਿਧਿ ਪਰਖੰਤੇ।
ਜਿਸ ਕਰਿ ਪਾਵਹਿੰ ਜਨ ਕਲਿਆਨ। ਇਮ ਉਪਦੇਸ਼ਤਿ ਹੈਂ ਹਿਤ ਠਾਨਿ॥੫॥

ਇਸ ਪ੍ਰਕਾਰ ਸਾਡੇ ਸਤਿਗੁਰੂ ਜੀ ਵੱਡੇ ਗੁਣਵਾਨ ਹਨ, ਸਿੱਖ ਦੀ ਚੰਗੀ ਵਿਧੀ ਅਨੁਸਾਰ ਪਰਖ ਕਰਦੇ ਹਨ। ਜਿਸ ਕਰਕੇ ਸੇਵਕ ਕਲਿਆਨ ਪ੍ਰਾਪਤ ਕਰ ਲੈਂਦੇ ਹਨ, ਇਸ ਪ੍ਰਕਾਰ ਹਿਤ ਕਰਕੇ ਉਪਦੇਸ਼ ਕਰਦੇ ਹਨ॥੫॥

(ਅਧਿਕਾਰੀ:-) ਜਿਨਕੀ ਬ੍ਰਿਤਿ ਸੁਖ ਦੁਖ ਮਹਿੰ ਭਾਰੀ। ਰਾਗ ਦ੍ਵੈਖ ਕੇ ਨਿਤ ਅਨੁਸਾਰੀ।
ਸੁਤ ਬਿਤ ਆਦਿ ਪਦਾਰਥ ਸਾਰੇ। ਇਨ ਹਿਤ ਬੈਸ ਬਿਤਾਇਂ ਬਿਚਾਰੇ॥੬॥

ਜਿਨ੍ਹਾਂ ਜੀਵਾਂ ਦੀ ਦੁੱਖ ਸੁਖ ਵਿਚ ਬ੍ਰਿਤੀ ਭਾਰੀ ਖਚਤ ਹੋਈ ਹੈ ਤੇ ਜਿਹੜੇ ਪ੍ਰੇਮ ਈਰਖਾ ਦੇ ਸਦਾ ਅਨੁਸਾਰ ਚਲਦੇ ਹਨ। ਪੁੱਤਰ, ਪਤਨੀ ਆਦਿ ਸਾਰੇ ਪਦਾਰਥਾਂ ਵਾਸਤੇ ਜੋ ਵਿਚਾਰੇ ਪੁਰਸ਼ ਜ਼ਿੰਦਗੀ ਬਤੀਤ ਕਰਦੇ ਹਨ॥੬॥

(ਸੇਵਾ:) ਤਿਸਕੋ ਕਹੈਂ ਕਰਹੁ ਧ੍ਰਮਕਾਰ। ਸੇਵਹੁ ਸਿੱਖਨਿ ਦੇਹੁ ਅਹਾਰ।
ਜਥਾ ਸ਼ਕਤਿ ਦਿਹੁ ਛਾਦਨ ਆਛੇ। ਚਾਂਪਹੁ ਪਗ, ਕਰੀਐ ਸਿਖ ਬਾਂਛੇ॥੭॥

ਗੁਰੂ ਜੀ ਕਹਿੰਦੇ ਹਨ ਕਿ ਧਰਮ ਦੀ ਕਾਰ ਕਰੋ, ਸਿੱਖਾਂ ਦੀ ਸੇਵਾ ਕਰੋ ਤੇ ਉਨ੍ਹਾਂ ਨੂੰ ਭੋਜਨ ਦੇਵੋ, ਆਪਣੀ ਸ਼ਕਤੀ ਅਨੁਸਾਰ ਚੰਗੇ ਕੱਪੜੇ ਦੇਵੋ, ਉਨ੍ਹਾਂ ਦੇ ਪੈਰਾਂ ਦੀ ਮੁੱਠੀ ਚਾਪੀ ਕਰੋ ਤੇ ਸਿੱਖਾਂ ਦੀ ਇੱਛਾ ਅਨੁਸਾਰ ਕਾਰਜ ਕਰੋ॥੭॥

ਮਰਦਨ ਕਰਿ ਇਸ਼ਨਾਨ ਕਰਾਵਹੁ। ਬਸਤ੍ਰ ਪਖਾਰਹੁ ਸੁੱਧ ਬਨਾਵਹੁ।
ਹਾਂਕਹੁ ਪੌਨ ਸ੍ਵੇਦ ਜਬਿ ਹੋਇ। ਝਾਰਹੁ ਪਨਹੀ, ਪਗ ਕੋ ਧੋਇ॥ ੮॥

ਮਾਲਸ਼ ਕਰਕੇ ਇਸ਼ਨਾਨ ਕਰਾਵੋ, ਕੱਪੜੇ ਧੋ ਕੇ ਸੁਥਰੇ ਬਣਾਵੋ, ਜਦ ਮੁੜ੍ਹਕਾ ਆਇਆ ਹੋਏ ਤਾਂ ਪੱਖਾ ਝੱਲੋ, ਪੈਰ ਧੋ ਕੇ ਜੁੱਤੀ ਝਾੜੋ॥੮॥

ਜੂਠੇ ਭਾਂਝਨਿ ਮਾਂਦਨ ਕਰਹੁ। ਸੀਤਲ ਨੀਰ ਕੂਪ ਤੇ ਭਰਹੁ।
ਰਦਧਾਵਨ ਕੋ ਅਰਪਹੁ ਆਨਿ। ਕਰਹ ਰਸੋਈ ਸੁੱਧ ਮਹਾਂਨ॥ ੯॥

ਉਨ੍ਹਾਂ ਦੇ ਜੂਠੇ ਭਾਂਡੇ ਮਾਂਜੋ ਤੇ ਖੂਹ ਤੋਂ ਠੰਡਾ ਪਾਣੀ ਭਰ ਕੇ ਲਿਆਵੋ, ਦਾਤਣਾਂ ਲਿਆ ਕੇ ਅਰਪਣ ਕਰੋ ਤੇ ਮਹਾਨ ਸੁੱਧ ਅਤੇ ਸਾਫ ਰਸੋਈ ਤਿਆਰ ਕਰੋ॥੯॥

ਇੱਤਜਾਦਿਕ ਸੇਵਾ ਬਹੁ ਭਾਂਤਿ। ਸਿੱਖਨ ਕੀ ਕੀਜਹਿ ਦਿਨ ਰਾਤਿ।
(ਗੁਰਬਾਣੀ) ਸਤਿਗੁਰ ਗਿਰਾ ਸੀਖਿ ਨਿਤਿ ਪਠੋ। ਸੱਤਿਨਾਮ ਕਹੁ ਮੁਖ ਤੇ ਰਟੋ॥੧੦॥

ਇਸ ਪ੍ਰਕਾਰ ਕਈ ਤਰ੍ਹਾਂ ਨਾਲ ਸਿੱਖਾਂ ਦੀ ਦਿਨ ਰਾਤ ਸੇਵਾ ਕਰੋ। ਸਤਿਗੁਰੂ ਜੀ ਦੀ ਬਾਣੀ ਸਿਖ ਕੇ ਉਸ ਦਾ ਨਿੱਤ ਪਾਠ ਕਰੋ ਤੇ ਸਤਿਨਾਮ ਦਾ ਮੁਖ ਤੋਂ ਉਚਾਰਨ ਕਰੋ॥੧੦॥

ਨਿਜ ਨਿਜ ਧਰਮ ਰਹਹੁ ਸਵਧਾਨ। (ਇਸ਼ਨਾਨ) ਬਡੀ ਰਾਤਿ ਤੇ ਕਰਿ ਅਸ਼ਨਾਨ।
(ਦਇਆ) ਛੁਧਤਿ ਕਿ ਨਗਨ ਬਿਨਾ ਧਨ ਕੋਇ। ਦਿਹੁ ਭੋਜਨ ਛਾਦਨ ਤਿਸ ਜੋਇ॥੧੧॥

ਆਪਣੇ-ਆਪਣੇ ਧਰਮ ਵਿਚ ਸਾਵਧਾਨ ਰਹੋ, ਵੱਡੀ ਰਾਤ ਰਹਿੰਦਿਆਂ ਇਸ਼ਨਾਨ ਕਰੋ। ਜਿਹੜਾ ਭੁੱਖਾ, ਨੰਗਾ ਧਨ ਤੋਂ ਬਗੈਰ ਹੋਵੇ, ਉਸ ਨੂੰ ਭੋਜਨ ਅਤੇ ਕੱਪੜੇ ਦੇਵੋ॥੧੧॥

ਦੇਖਿ ਦੁਖੀ ਕੇ ਦਇਆ ਉਪਾਵਹੁ। ਜਥਾ ਸ਼ਕਤਿ ਤਿਸ ਕਸ਼ਟ ਮਿਟਾਵਹੁ।
ਕਰਨ ਦਇਆ ਕੋ ਪੁੰਨ ਘਨੇਰਾ। ਦਇਆ ਕਰਤਿ ਹੁਇ ਬਡਿਹੁਂ ਬਡੇਰਾ॥੧੨॥

ਦੁੱਖੀ ਵੇਖ ਕੇ ਦਇਆ ਕਰੋ, ਆਪਣੀ ਸ਼ਕਤੀ ਅਨੁਸਾਰ ਉਸ ਦਾ ਕਸ਼ਟ ਦੂਰ ਕਰੋ। ਦਇਆ ਕਰਨਾ ਵੱਡਾ ਪੁੰਨ ਹੈ, ਦਇਆ ਕਰਦਿਆਂ ਵੱਡੇ ਵਡੇਰੇ ਹੋਈਦਾ ਹੈ॥੧੨॥

ਜੇ ਜੇ ਬਡੇ ਦਯਾ ਉਰ ਧਾਰੈਂ। ਮਨ ਕੋਮਲ ਤੇ ਕਸ਼ਟ ਨਿਵਾਰੈਂ।
ਕਰਹਿਂ ਦੀਨ ਕੋ ਸੁਖੀ ਬਿਸਾਲਾ। ਆਦਿ ਪ੍ਰਮੇਸ਼ੁਰ ਬਡੇ ਕ੍ਰਿਪਾਲਾ॥ ੧੩॥

ਜਿਹੜੇ-ਜਿਹੜੇ ਵੱਡੇ ਹਨ, ਉਹ ਹਿਰਦੇ ਵਿਚ ਦਇਆ ਧਾਰਨ ਕਰਦੇ ਹਨ ਤੇ ਕੋਮਲ ਮਨ ਨਾਲ ਕਸ਼ਟ ਦੂਰ ਕਰਦੇ ਹਨ। ਗਰੀਬ ਮਸਕੀਨ ਨੂੰ ਬਹੁਤ ਸੁਖੀ ਕਰਦੇ ਹਨ, ਫਿਰ ਆਦਿ ਪ੍ਰਮੇਸ਼ਰ ਬਹੁਤ ਕਿਰਪਾ ਕਰਦਾ ਹੈ॥੧੩॥

(ਸਚੁ:) ਸਚੁ ਬੋਲਹੁ ਸੁਖਿ ਦੇਤਿ ਬਡੇਰਾ। ਤਜਹੁ ਕੂਰ ਦੁਖ ਦਾਯ ਘਨੇਰਾ।
(ਮੈਤ੍ਰੀ ਭਾਵ) ਪਰ ਸੁਖਿ ਪਿਖਿ ਤਪਤਉ ਉਰ ਨਾਂਹੀ। ਪਾਪ ਬਿਅਰਥ ਹੋਤਿ ਸਿਰ ਤਾਹੀ॥੧੪॥

ਇਕ ਤੌ ਰਿਦਾ ਤਪਹਿ ਦੁਖ ਪਾਵੈ। ਪਿਖਹੁ ਭਲੇ ਕੁਛ ਹਾਥ ਨ ਆਵੈ।
ਪੁਨ ਪਰਮੇਸ਼ੁਰ ਕੋਪ ਕਰੰਤਾ। ਮੋਹਿ ਦਿਯੋ ਪਿਖਿ ਏਹ ਜਰੰਤਾ॥ ੧੫॥

ਇਕ ਤਾਂ ਹਿਰਦਾ ਤਪਣ ਨਾਲ ਦੁੱਖ ਪਾਉਂਦਾ ਹੈ, ਚੰਗੀ ਤਰ੍ਹਾਂ ਸਮਝ ਲਵੋ ਕੁਝ ਵੀ ਹੱਥ ਵਿਚ ਨਹੀਂ ਆਉਂਦਾ ਹੈ। ਫਿਰ ਪਰਮੇਸ਼ਰ ਵੀ ਗੁੱਸਾ ਕਰਦਾ ਹੈ ਕਿ ਇਹ ਮੇਰੇ ਦਿੱਤੇ ਨੂੰ ਵੇਖ ਕੇ ਸੜਦਾ ਹੈ॥੧੫॥

(ਤਜਾਗਣੇ ਜੋਗ ਭਰਮ) ਇੱਤਜਾਦਿਕ ਇਸ ਮਹਿਂ ਬਹੁ ਦੋਖ। (ਸੰਤੋਖ) ਲਾਲਚ ਤਜੈ ਧਰੈ ਸੰਤੋਖ।
ਪਰਤ੍ਰਿਯ ਪਰਧਨ ਪਰ ਕੀ ਅੰਸ਼। ਨਹਿਂ ਲਿਹੁ, ਲੇਹਿ ਜੁ ਕਰਹਿ ਬਿਧ੍ਵੰਸ॥੧੬॥

ਇਸ ਪ੍ਰਕਾਰ ਇਸ ਵਿਚ ਬਹੁਤ ਦੋਸ਼ ਹਨ, ਲਾਲਚ ਛੱਡ ਕੇ ਸੰਤੋਖ ਧਾਰਨ ਕਰੇ। ਪਰਾਈ ਨਾਰੀ, ਪਰਾਇਆ ਧਨ ਅਤੇ ਪਰਾਈ ਅੰਸ਼ ਦਾ ਤਿਆਗ ਕਰੇ, ਜੋ ਲਵੇਗਾ ਉਸ ਦਾ ਇਹ ਪਾਪ ਉਸ ਦਾ ਨਾਸ਼ ਕਰ ਦੇਵੇਗਾ॥੧੬॥

(ਖਿਮਾ) ਅਪਨੇ ਤੇ ਨਿਰਬਲ ਕੋ ਜਾਨਿ। ਤਿਸ ਪੁਰ ਕੋਪ ਨ ਕਰਹੁ ਸੁਜਾਨ।
(ਨਿਰ ਅਭਿਮਾਨਤਾ) ਬਿੱਦਿਆਂ ਕੈ ਸਰੂਪ ਹੈ ਤਨ ਕੋ। ਬੁਧਿ ਬਿਸਾਲ ਕੈ ਦੀਰਘ ਧਨ ਕੋ॥੧੭॥

ਆਪਣੇ ਤੋਂ ਨਿਰਬਲ ਨੂੰ ਜਾਣੋ, ਹੇ ਚਤੁਰ ਭਾਈ! ਉਸ ਉੱਤੇ ਗੁੱਸਾ ਨਾ ਕਰੋ। ਵੱਡਾ ਵਿਦਵਾਨ ਹੈ ਜਾਂ ਸੁੰਦਰ ਸਰੂਪ ਵਾਲਾ ਹੈ, ਵਿਸ਼ਾਲ ਬੁੱਧੀ ਵਾਲਾ ਹੈ ਜਾਂ ਵਿਸ਼ਾਲ ਧਨ ਵਾਲਾ ਹੈ ਤਾਂ ਇਸ ਦਾ ਅਭਿਮਾਨ ਨਾ ਕਰੋ॥੧੭॥

ਇੱਤਜਾਦਿਕ ਤੇ ਗਰਬ ਨ ਧਰੀਯਹਿ। ਦਾਤਾ ਈਸ਼ੁਰ ਏਕ ਬਿਚਰੀਅਹਿ।
ਤੀਰਥ ਬਰਤ ਆਦਿ ਕਰਿ ਕਰਮ। ਨਹਿਂ ਅਭਿਮਾਨ ਧਰਹੁ ਜੁਤਿ ਸ਼ਰਮ॥੧੮॥

ਇਸ ਪ੍ਰਕਾਰ ਦੀਆਂ ਵਸਤਾਂ 'ਤੇ ਹੰਕਾਰ ਨਾ ਧਾਰਨ ਕਰੋ, ਦਾਤਾ ਈਸ਼ਵਰ ਇਕ ਵਿਚਾਰੀਏ। ਯਤਨ ਨਾਲ ਤੀਰਥ ਵਰਤ ਆਦਿ ਕਰਨ ਕਰਕੇ ਇਨ੍ਹਾਂ ਦਾ ਅਭਿਮਾਨ ਨਾ ਧਾਰਨ ਕਰੋ॥੧੮॥

ਕਰਹਿ ਸੁ ਕਰਮ ਧਰਹਿ ਅਭਿਮਾਨ। ਨਿਫਲ ਜਾਤਿ ਜਿਉਂ ਗਜ ਇਸ਼ਨਾਨ।
ਅਪਨੋ ਜਸ ਪਰਨਿੰਦ ਨ ਕਹੈ। ਕਹੈ ਤ ਇਸੇ ਤੇ ਭੀ ਅਘ ਲਹੈ॥ ੧੯॥

ਜਿਹੜਾ ਕਰਮ ਕਰਕੇ ਅਭਿਮਾਨ ਧਾਰਨ ਕਰਦਾ ਹੈ, ਉਹ ਕਰਮ ਵਿਅਰਥ ਜਾਂਦਾ ਹੈ, ਜਿਵੇਂ ਹਾਥੀ ਦਾ ਇਸ਼ਨਾਨ ਕੀਤਾ ਕਿਸੇ ਕੰਮ ਨਹੀਂ ਆਉਂਦਾ। ਆਪਣਾ ਜੱਸ ਤੇ ਪਰਾਈ ਨਿੰਦਿਆ ਨਾ ਕਹੇ, ਜਿਹੜਾ ਕਹੇਗਾ, ਉਹ ਇਸ ਤੋਂ ਵੀ ਪਾਪ ਪ੍ਰਾਪਤ ਕਰੇਗਾ॥੧੯॥

ਦਾਨ ਕਰਜੋ ਮੁਖ ਤੇ ਨਹਿਂ ਭਾਖੈ। ਸਦਾ ਛਪਾਵਨ ਕੋ ਅਭਿਲਾਖੈ।
(ਮਿੱਠਾ ਬੋਲਨਾ) ਮਧੁਰ ਕਹੈ ਸਭਿ ਕੋ ਤ੍ਰਿਪਤਾਵੈ। ਫੀਕਾ ਬੋਲ ਨ ਕਿਸੀ ਦੁਖਾਵੈ॥੨੦॥

ਕੀਤੇ ਹੋਏ ਦਾਨ ਨੂੰ ਕਦੀ ਮੂੰਹ ਨਾਲ ਨਾ ਕਹੇ, ਸਦਾ ਛੁਪਾਉਣ ਦੀ ਅਭਿਲਾਸ਼ਾ ਰੱਖੇ। ਮਿੱਠਾ ਬੋਲ ਕੇ ਸਭ ਨੂੰ ਤ੍ਰਿਪਤ ਕਰੇ, ਫਿੱਕਾ ਬੋਲ ਕੇ ਕਿਸੇ ਦਾ ਦਿਲ ਨਾ ਦੁਖਾਵੇ॥੨੦॥

(ਧਰਮ ਕਿਰਤ) ਧਰਮ ਕ੍ਰਿਤ ਕਰ ਦਰਬ ਕਮਾਵੈ। (ਵੰਡ ਛਕਣਾ) ਬੰਟ ਅਤਿੱਥਨਿ ਕੋ ਪੁਨ ਖਾਵੈ।
(ਸੁੱਛਤਾ) ਊਪਰ ਬਸਤ੍ਰ ਨ ਰਖੈ ਮਲੀਨ। ਤਿਮ ਕਾਯਾ ਕੋ ਨਿਤ ਮਲਹੀਨ॥੨੧॥

ਧਰਮ ਦੀ ਕ੍ਰਿਤ ਕਰਕੇ ਧਨ ਕਮਾਵੇ, ਹੋਰਨਾਂ ਵਿਚ ਵੰਡ ਕੇ ਫਿਰ ਖਾਵੇ। ਉਪਰ ਕਦੇ ਵੀ ਮੈਲੇ ਵਸਤਰ ਨਾ ਪਹਿਣੇ, ਉਸ ਤਰ੍ਹਾਂ ਹੀ ਆਪਣੇ ਸਰੀਰ ਨੂੰ ਮੈਲ ਰਹਿਤ ਰੱਖੇ॥੨੧॥

(ਕੁਸੰਗ) ਚੋਰ, ਜਾਰ, ਬਟਪਾਰ, ਜੁਆਰੀ। ਕ੍ਰਿਤਘਨ, ਬੰਚਕ, ਛਲੀ ਕੁਚਾਰੀ।
ਸੁਪਨੇ ਮਹਿਂ ਭੀ ਇਨ ਕੀ ਸੰਗਤਿ। ਕਰੇ ਨ ਕਬਿਹੂੰ, ਥਿਰ ਨ ਪੰਗਤਿ॥੨੨॥

ਚੋਰ, ਯਾਰ, ਲੁਟੇਰੇ, ਜੁਆਰੀਏ, ਅਕ੍ਰਿਤਘਨ, ਠੱਗ, ਛਲੀਏ ਅਤੇ ਕੁਚਾਲੀਏ ਦੀ ਸੁਪਨੇ ਵਿਚ ਵੀ ਸੰਗਤ ਨਾ ਕਰੇ ਅਤੇ ਖਾਣ ਪੀਣ ਦੇ ਸਮਾਗਮਾਂ ਵਿਚ ਵੀ ਇਨ੍ਹਾਂ ਦੇ ਨਾਲ ਨਾ ਰਲੇ॥੨੨॥

**ਬਿਸ਼ਿਯਨਿ ਤੇ ਬਿਸ਼ਈ ਨਰ ਬੁਰੋ। ਲਖਿ ਦੁਰਜਨ ਤਤਛਿਨ ਪਰਹਰੋ।**
**ਜਥਾ ਅਗਨਿ ਤੇ ਲੋਹ ਤਪਾਯੋ। ਦਿਪਤਿ, ਜਾਤਿ ਨਹਿਂ ਹਾਥ ਛੁਵਾਯੋ॥੨੩॥**

ਵਿਸ਼ਿਆਂ ਨਾਲੋਂ ਵਿਸ਼ਈ ਪੁਰਖ ਮਾੜਾ ਹੈ, ਦੁਰਜਨ ਨੂੰ ਵੇਖ ਕੇ ਦੂਰ ਹੋ ਜਾਵੇ। ਜਿਵੇਂ ਜਦ ਅੱਗ ਨਾਲ ਲੋਹਾ ਤਪਾਉਂਦਾ ਹੈ ਤਾਂ ਚਮਕਦਾ ਦਿਖਾਈ ਦਿੰਦਾ ਹੈ ਪਰ ਅਸੀਂ ਆਪਣੇ ਹੱਥ ਨਾਲ ਉਸ ਨੂੰ ਛੂਹ ਨਹੀਂ ਸਕਦੇ॥੨੩॥

**(ਸਤਿਸੰਗ) ਜਨ ਸੁਸ਼ੀਲ ਕੀ ਸੰਗਤਿ ਕਰੀਏ। ਜਿਨ ਮਿਲਿਤੇ ਅਵਗੁਨ ਪਰਹਰੀਏ।**
**(ਕਥਾ ਸ਼੍ਰਵਣ) ਸੁਨੀਅਹਿ ਅਵਤਾਰਨ ਇਤਿਹਾਸ। ਸਤਿਗੁਰ ਦਸ ਜਿਮ ਕਰੇ ਬਿਲਾਸ॥੨੪॥**

ਸੁਸ਼ੀਲ ਪੁਰਸ਼ਾਂ ਦੀ ਸੰਗਤ ਕਰੋ, ਜਿਨ੍ਹਾਂ ਨੂੰ ਮਿਲ ਕੇ ਔਗੁਣ ਦੂਰ ਹੋ ਜਾਣ। ਦਸ ਗੁਰੂ ਸਾਹਿਬਾਨ ਦਾ ਇਤਿਹਾਸ ਸੁਣੋ, ਦਸਾਂ ਗੁਰੂ ਸਾਹਿਬਾਨ ਨੇ ਜਿਵੇਂ ਸੁੰਦਰ ਚੋਜ ਕੀਤੇ ਹਨ, ਉਹ ਸਾਰਾ ਇਤਿਹਾਸ ਸੁਣੋ॥੨੪॥

**ਬਹੁਰ ਬ੍ਰਹਮ ਕੋ ਨਿਰਨੈ ਜਹਾਂ। ਸੂਖਮ ਬੁਧਿ ਕਰਿ ਸੁਨੀਅਹਿ ਤਹਾਂ।**
**(ਸ੍ਰੀ ਅੰਮ੍ਰਿਤਸਰ ਯਾਤ੍ਰਾ) ਸ੍ਰੀ ਅੰਮ੍ਰਿਤਸਰ ਮੱਜਨ ਕਰੀਏ। ਜਨਮ ਜਨਮ ਕੇ ਅਘ ਪਰਹਰੀਏ॥੨੫॥**

ਹੋਰ ਜਿੱਥੇ ਬ੍ਰਹਮ ਦਾ ਨਿਰਣਾ ਕੀਤਾ ਹੈ, ਉਸਨੂੰ ਸੂਖਮ ਬੁੱਧੀ ਕਰਕੇ ਸੁਣੋ। ਸ੍ਰੀ ਅੰਮ੍ਰਿਤਸਰ ਦੀ ਯਾਤਰਾ ਕਰਕੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰੋ ਤੇ ਜਨਮ ਮਰਨ ਦੇ ਪਾਪਾਂ ਨੂੰ ਦੂਰ ਕਰੋ॥੨੫॥

**ਹਰਿ ਮੰਦਿਰ ਦਰਸਹੁ ਦਰਬਾਰ। ਹੋਤਿ ਸਦਾ ਗੁਰ ਗਿਰਾ ਉਚਾਰ।**
**ਸਹਤਿ ਅਦਬ ਕੇ ਬੈਠਹਿ ਮਾਂਹਿ। ਗੁਰ ਬਿਨ ਮਨ ਨ ਡੁਲਾਵੈ ਕਾਂਹਿ॥੨੬॥**

ਹਰਿਮੰਦਰ ਸਾਹਿਬ ਦਰਬਾਰ ਦੇ ਦਰਸ਼ਨ ਕਰੋ, ਜਿੱਥੇ ਸਦਾ ਹੀ ਗੁਰਬਾਣੀ ਦਾ ਕੀਰਤਨ ਹੁੰਦਾ ਹੈ। ਅਦਬ ਸਹਿਤ ਉਥੇ ਜਾ ਕੇ ਬੈਠੋ ਤੇ ਗੁਰੂ ਜੀ ਬਗੈਰ ਹੋਰ ਕਿਸੇ 'ਤੇ ਮਨ ਨਾਂ ਲਿਆਵੋ॥੨੬॥

**ਸਤਿਗੁਰ ਜੋਤਿ ਜਾਗਤੀ ਜਹਾਂ। ਨਿਤ ਪ੍ਰਤਿ ਸਾਦਰ ਦਰਸਹੁ ਤਹਾਂ।**
**ਕਿਧੌਂ ਪਰਬ ਕੇ ਦਿਨ ਚਲਿ ਜਾਵਹੁ। ਕਿਧੌਂ ਖਸ਼ਟਮੇ ਮਾਸ ਸਿਧਾਵਹੁ॥੨੭॥**

ਜਿੱਥੇ ਸਤਿਗੁਰੂ ਜੀ ਦੀ ਜੋਤ ਜਗਦੀ ਹੈ, ਨਿਤਾਪ੍ਰਤੀ ਬੜੇ ਅਦਬ ਨਾਲ ਦਰਸ਼ਨ ਕਰੋ ਜਾਂ ਗੁਰਪੁਰਬ ਦੇ ਦਿਨ ਚਲ ਕੇ ਜਾਵੋ ਜਾਂ ਛੇ ਮਹੀਨੇ ਪਿੱਛੋਂ ਚਲ ਕੇ ਜਾਵੋ॥੨੭॥

**ਅਧਿਕ ਦੂਰ ਹੁਇ ਸੰਮਤ ਮਾਂਹਿ। ਸਤਿਗੁਰ ਘਰ ਕ ਦਰਸਹਿ ਜਾਹਿ।**
**ਤਨ ਮਨ ਤੇ ਗੁਰ ਸਿਖ ਹੁਇ ਕਰਿਕੇ। ਗਯੋ ਨ ਦਰਸ਼ਨ ਅੰਮ੍ਰਿਤਸਰ ਕੇ॥੨੮॥**

ਜੇ ਬਹੁਤ ਹੀ ਦੂਰ ਹੋਵੇ ਤਾਂ ਸਾਲ ਪਿੱਛੋਂ ਆ ਕੇ ਸਤਿਗੁਰੂ ਜੀ ਦੇ ਘਰ ਜਾ ਕੇ ਦਰਸ਼ਨ ਕਰੋ। ਤਨ, ਮਨ ਤੋਂ ਗੁਰਸਿੱਖ ਹੋ ਕੇ ਜਿਹੜਾ ਅੰਮ੍ਰਿਤਸਰ ਸਾਹਿਬ ਦੇ ਦਰਸ਼ਨ ਕਰਨ ਨਹੀਂ ਗਿਆ॥੨੮॥

**ਕਿਉਂ ਤਿਨ ਜਨਮ ਧਰਜੋ ਜਗ ਆਇ। ਨਿਸ਼ਫਲ ਭਯੋ ਗਯੋ ਪਛੁਤਾਇ।**
**ਜੋ ਦਰਸਹਿਂ ਅਰੁ ਸਰੁਵਰੁ ਮੱਜੈਂ। ਪਾਇਂ ਪਦਾਰਥ, ਸਭਿ ਅਘ ਭੱਜੈਂ॥੨੯॥**

ਉਸ ਨੇ ਇਸ ਜਗ ਵਿਚ ਕਿਉਂ ਜਨਮ ਧਾਰਨ ਕੀਤਾ ਹੈ, ਵਿਅਰਥ ਜਾਣ 'ਤੇ ਪਛਤਾਉਂਦਾ ਹੈ। ਜਿਹੜਾ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਦਾ ਹੈ ਅਤੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਦਾ ਹੈ, ਉਹ ਚਾਰ ਪਦਾਰਥ ਪ੍ਰਾਪਤ ਕਰਦਾ ਹੈ ਤੇ ਉਸ ਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ॥੨੯॥

ਅਸ ਉਪਦੇਸ਼ ਪ੍ਰਥਮ ਗੁਰ ਕਰੈਂ। ਅੰਤਹਕਰਣ ਸੁੱਧਤਾ ਧਰੈ।
ਸੱਤਿਨਾਮ ਸਿਮਰਤਿ ਜਨ ਜੋਇ। ਹਰਿ ਗੁਰ ਸੰਗ ਪ੍ਰੇਮ ਜਿਸ ਹੋਇ॥ ੩੦॥

ਐਸਾ ਉਪਦੇਸ਼ ਪਹਿਲਾਂ ਗੁਰੂ ਜੀ ਕਰਦੇ ਹਨ, ਜਿਸ 'ਤੇ ਅਮਲ ਕਰਨ ਨਾਲ ਅੰਤਹਕਰਣ ਸ਼ੁੱਧਤਾ ਧਾਰਨ ਕਰਦਾ ਹੈ। ਉਹ ਸਤਿਨਾਮ ਸਿਮਰਦਾ ਹੈ ਤੇ ਸਿਮਰਨ ਨਾਲ ਉਸ ਦਾ ਵਾਹਿਗੁਰੂ ਨਾਲ ਪ੍ਰੇਮ ਹੋ ਜਾਂਦਾ ਹੈ॥੩੦॥

(ਭਗਤੀ) ਤਿਸੈ ਨਿਤਾਪ੍ਰਤਿ ਭਗਤ ਦ੍ਰਿੜਾਵੈਂ। ਭਾਣਾ ਮੰਨਣ ਕੋ ਸਿਖਰਾਵੈਂ।
ਕਸ਼ਟ ਆਪਦਾ ਪਰੈ ਜਿ ਕੋਈ। ਕਿਧੋਂ ਸਰੀਰ ਬਿਖੈ ਰੁਜ ਹੋਈ॥ ੩੧॥

ਉਸ ਨੂੰ ਨਿਤਾਪ੍ਰਤੀ ਭਗਤੀ ਦ੍ਰਿੜ੍ਹ ਕਰਵਾਉਂਦੇ ਹਨ ਤੇ ਭਾਣਾ ਮੰਨਣਾ ਸਿਖਾਉਂਦੇ ਹਨ। ਜੇ ਕੋਈ ਕਸ਼ਟ ਜਾਂ ਬਿਪਤਾ ਪੈ ਜਾਂਦੀ ਹੈ ਜਾਂ ਸਰੀਰ ਨੂੰ ਕੋਈ ਬਿਮਾਰੀ ਲੱਗ ਜਾਂਦੀ ਹੈ॥੩੧॥

ਬਿੱਪਰੈ ਸੁਤ ਬਿਤ ਆਦਿਕ ਮਾਂਹੀ। ਪਰਾਰਬਧ ਕਰਿ ਹੁਇ ਕੁਛ ਜਾਹੀ।
ਪ੍ਰਭੁ ਮਹਿਂ ਦੋਸ਼ ਅਰੋਪੇ ਕੋਇ ਨ। ਨੀਕੋ ਲਖੈ, ਦੀਨ ਮਨ ਹੋਇ ਨ॥ ੩੨॥

ਪੁੱਤਰ, ਪਤਨੀ ਆਦਿ ਨਾਲ ਕੋਈ ਉਲਟੀ ਗੱਲ ਹੋ ਜਾਂਦੀ ਹੈ, ਪਰਾਰਬਧ ਕਰਕੇ ਕੁਝ ਵੀ ਹੋ ਜਾਵੇ। ਪ੍ਰਭੂ ਨੂੰ ਕੋਈ ਦੋਸ਼ ਨਾ ਦੇਵੋ ਤੇ ਚੰਗਾ ਸਮਝੋ ਤੇ ਮਨ ਵਿਚ ਦੀਨ ਹੋ ਜਾਵੇ ਤੇ ਉਦਾਸ ਨਾ ਹੋਵੇ॥੩੨॥

ਭਲਾ ਕਰਹਿ ਪਰਮੇਸਰ ਮੇਰਾ। ਅਘ ਫਲ ਨਿਬਰਹਿ, ਮੈਂ ਨਿਤ ਚੇਰਾ।
ਇੱਤਜਾਦਿਕ ਬਹੁ ਰਿਦੈ ਮਝਾਰ। ਹਰਖੈ ਈਸ਼ੁਰ ਕ੍ਰਿੱਤਿ ਬਿਚਾਰ॥ ੩੩॥

ਪਰਮੇਸ਼ਰ ਮੇਰਾ ਭਲਾ ਕਰੇ, ਪਾਪਾਂ ਦਾ ਫਲ ਭਾਵ ਮੇਰਾ ਦੁੱਖ ਨਿਬੜ ਰਿਹਾ ਹੈ, ਮੈਂ ਸਦਾ ਤੁਹਾਡਾ ਚੇਲਾ ਹਾਂ। ਇਸ ਪ੍ਰਕਾਰ ਹਿਰਦੇ ਵਿਚ ਵਿਚਾਰ ਧਾਰਨ ਕਰੋ ਤੇ ਪ੍ਰਮੇਸ਼ਰ ਦਾ ਕੀਤਾ ਵਿਚਾਰ ਕੇ ਪ੍ਰਸੰਨ ਹੋਵੋ॥੩੩॥

ਕਰਨੈ ਹਾਰ ਨ ਦੂਜਾ ਕੋਈ। ਜੇ ਹਰਿ ਕਰੈ ਤ ਬੁਰੀ ਨ ਹੋਈ।
ਇਹ ਨਿਸ਼ਚਾ ਗੁਰ ਭਲੇ ਟਿਕਾਵੈ। ਈਸ਼ੁਰ ਕੀ ਕ੍ਰਿਤਿ ਪਰ ਹਰਿਖਾਵੈ॥ ੩੪॥

ਦੂਜਾ ਕੋਈ ਵੀ ਕਰਨੇਹਾਰ ਨਹੀਂ ਹੈ, ਜੋ ਵਾਹਿਗੁਰੂ ਕਰਦਾ ਹੈ, ਉਹ ਬੁਰਾ ਨਹੀਂ ਹੁੰਦਾ ਹੈ, ਇਹ ਨਿਸ਼ਚਾ ਭਲੀ ਪ੍ਰਕਾਰ ਗੁਰੂ ਜੀ 'ਤੇ ਟਿਕਾਵੇ। ਈਸ਼ਵਰ ਦੀ ਕੀਤੀ ਹਰ ਕ੍ਰਿਤ 'ਤੇ ਪ੍ਰਸੰਨ ਹੋਵੇ॥੩੪॥

ਨਿਸ ਦਿਨ ਲਿਵਲਾਵਨ ਸਤਿਨਾਮ। ਪੁਨ ਉਪਦੇਸ਼ੈ ਇਹ ਅਭਿਰਾਮ।
ਊਠਤਿ ਬੈਠਤਿ ਸੋਵਤਿ ਚਾਲਹੁ। ਕ੍ਰਿਤਿ ਕਰਿਬੇ ਮਹਿਂ ਨਾਮ ਸੰਭਾਲਹੁ॥ ੩੫॥

ਦਿਨ ਰਾਤ ਸਤਿਨਾਮ ਵਿਚ ਲਿਵ ਲਾਵੇ, ਫਿਰ ਇਸ ਸੁੰਦਰ ਨਾਮ ਦਾ ਉਪਦੇਸ਼ ਦੇਵੇ, ਉੱਠਦੇ, ਬੈਠਦੇ, ਸੌਂਦੇ, ਚਲਦੇ, ਕਿਰਤ ਕਰਦੇ ਨਾਮ ਨੂੰ ਆਪਣੇ ਦਿਲ ਵਿਚ ਸੰਭਾਲ ਕੇ ਰੱਖੇ॥੩੫॥

ਹਾਥ ਪਾਂਵ ਤੇ ਕਾਰ ਸੁਧਾਰਹੁ। ਮਨ ਤੇ ਮੁਖ ਤੇ ਨਾਮ ਉਚਾਰਹੁ।
ਸਨੇ ਸਨੇ ਤਨਹੰਤਾ ਤਜਾਗਨ। ਪੁਨ ਉਪਦੇਸ਼ ਕਰਤਿ ਇਮ ਲਾਗਨ॥ ੩੬॥

ਹੱਥਾਂ ਪੈਰਾਂ ਨਾਲ ਕੰਮ ਕਰੋ, ਮਨ ਤੇ ਮੁਖ ਨਾਲ ਨਾਮ ਉਚਾਰਨ ਕਰੋ। ਹੌਲੀ-ਹੌਲੀ ਦੇਹ ਹੰਕਾਰ ਛੱਡ ਦੇਵੋ, ਫਿਰ ਇਸ ਤਰ੍ਹਾਂ ਸਿੱਖ ਨੂੰ ਉਪਦੇਸ਼ ਦਿੰਦੇ ਹਨ॥੩੬॥

ਸਭਿ ਮਹਿਂ ਰਮਜੋ ਏਕ ਪ੍ਰਭੁ ਮੇਰਾ। ਸ਼ੱਤ੍ਰੂ ਮਿੱਤ੍ਰ ਅਰ ਠਾਕਰ ਚੇਰਾ।
ਯਾਂਤੇ ਰਾਗ ਦ੍ਵੈਖ ਕੋ ਤਜਾਗਹੁ। ਨੀਂਦ ਅਵਿੱਦਜਾ ਤਜਿ ਕਰਿ ਜਾਗਹੁ॥ ੩੭॥

ਸਭ ਵਿਚ ਇਕ ਮੇਰਾ ਪ੍ਰਭੂ ਸਮਾਇਆ ਹੋਇਆ ਹੈ, ਵੈਰੀ, ਮਿੱਤਰ, ਮਾਲਕ, ਸੇਵਕ ਸਭ ਵਿਚ ਹੈ। ਇਸ ਕਰਕੇ ਪ੍ਰੇਮ ਅਤੇ ਈਰਖਾ ਨੂੰ ਛੱਡੋ, ਨੀਂਦ, ਅਵਿੱਦਿਆ ਛੱਡ ਕੇ ਜਾਗੋ॥੩੭॥

**ਗੁਰ ਕੀ ਗਿਰਾ ਬਿਚਾਰਹੁ ਨੀਕੇ। ਜਿਸ ਤੇ ਭਲੇ ਹੋਤਿ ਇਸ ਜੀਕੇ।**
**ਕੀਰਤਨ ਕਰਹੁ, ਪ੍ਰੇਮ ਕੋ ਸੀਂਚਿ। ਲਖਹੁ ਸਕਲ ਗੁਨ ਪ੍ਰਭੁ ਕੇ ਬੀਚ॥ ੩੮॥**

ਗੁਰੂ ਜੀ ਦੀ ਬਾਣੀ ਨੂੰ ਚੰਗੀ ਤਰ੍ਹਾਂ ਵਿਚਾਰੋ, ਜਿਸ ਨਾਲ ਇਸ ਜੀਵਨ ਦਾ ਭਲਾ ਹੁੰਦਾ ਹੈ। ਪ੍ਰੇਮ ਜਲ ਵਿਚ ਭਿੱਜ ਕੇ ਕੀਰਤਨ ਕਰੋ, ਸਾਰੇ ਗੁਣ ਪ੍ਰਭੂ ਵਿਚ ਸਮਝੋ॥੩੮॥

**ਆਦਿ ਸ਼ਰੀਰ ਪਦਾਰਥ ਸਾਰੇ। ਜਿਸ ਪ੍ਰਭੁ ਦੀਨੇ ਹਮੈ ਬਿਚਾਰੇ।**
**ਅਸ ਈਸ਼ੁਰ ਕਿਉਂ ਰਿਦੇ ਬਿਸਾਰਹੁ। ਨਿਸ ਬਾਸੁਰ ਮਨ ਜੀਹ ਸੰਭਾਰਹੁ॥ ੩੯॥**

ਸਰੀਰ ਆਦਿ ਸਾਰੇ ਪਦਾਰਥ ਭਾਵ ਜਨਮ ਪਦਾਰਥ, ਪ੍ਰੇਮ ਪਦਾਰਥ, ਗਿਆਨ ਪਦਾਰਥ ਅਤੇ ਨਾਮ ਪਦਾਰਥ ਇਹ ਸਭ ਸਾਨੂੰ ਉਸ ਪ੍ਰਭੂ ਨੇ ਦਿੱਤੇ ਹਨ, ਇਸ ਬਾਰੇ ਵਿਚਾਰ ਕਰੋ। ਐਸੇ ਈਸ਼ਵਰ ਨੂੰ ਕਿਉਂ ਹਿਰਦੇ ਵਿਚੋਂ ਵਿਸਾਰਦੇ ਹੋ, ਉਸਨੂੰ ਰਾਤ ਦਿਨ ਮਨ ਅਤੇ ਜੀਭ ਨਾਲ ਸੰਭਾਲੋ॥੩੯॥

**ਸ੍ਰੀ ਗੁਰ ਗ੍ਰੰਥ ਸਾਹਿਬ ਕੇ ਮਾਹਿ। ਭਗਤਿ ਉਪਦੇਸ਼ ਅਧਿਕ ਅਧਿਕਾਹਿ।**
**ਇਕ ਤੌ ਸੱਤਿਨਾਮ ਕੋ ਸਿਮਰਨ। ਲਿਵ ਲਗਾਇ, ਨਹਿਂ ਤਜਾਗਹਿ ਨਿਸ ਦਿਨ॥੪੦॥**

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਚ ਭਗਤੀ ਦਾ ਉਪਦੇਸ਼ ਵੱਧ ਤੋਂ ਵੱਧ ਹੈ। ਇਕ ਤਾਂ ਸਤਿਨਾਮ ਦਾ ਸਿਮਰਨ ਕਰਕੇ ਲਿਵ ਲਾਵੋ ਤੇ ਦਿਨ ਰਾਤ ਸਿਮਰਨ ਕਰਨਾ ਛੱਡੋ ਨਹੀਂ॥੪੦॥

**ਦੁਤੀਏ ਭਾਣ ਪ੍ਰਭੁ ਕੋ ਮਾਨੇ। ਪ੍ਰਭੁ ਕ੍ਰਿਤ ਤੇ ਉਹ ਹਰਖ ਸੁ ਠਾਨੇ।**
**ਤ੍ਰਿਤੀਏ ਤਨਹੰਤਾ ਕੋ ਤਜਾਗੇ। ਤਜਿ ਕੂਰੇ ਸਚ ਪਰ ਅਨੁਰਾਗੇ॥ ੪੧॥**

ਦੂਸਰਾ ਪ੍ਰਭੂ ਜੀ ਦਾ ਭਾਣਾ ਮੰਨੋ, ਪ੍ਰਭੂ ਦੀ ਹਰ ਕਿਰਤ ਨੂੰ ਵੇਖ ਕੇ ਪ੍ਰਸੰਨ ਹੋਵੋ। ਤੀਸਰਾ ਦੇਹ ਹੰਕਾਰ ਨੂੰ ਛੱਡੋ, ਝੂਠ ਨੂੰ ਛੱਡ ਕੇ ਸੱਚ ਨਾਲ ਪ੍ਰੇਮ ਕਰੋ॥੪੧॥

**ਇਨ ਤੀਨਹੁ ਮੈਂ ਪਰਪਕ ਹੋਇ। ਬ੍ਰਹਮ ਗਜਾਨ ਅਧਿਕਾਰੀ ਸੋਇ।**
**ਫੁਰਹਿਂ ਚਤੁਸ਼ਟੈ ਸਾਧਨ ਰਿਦੈ। ਲਖੈਂ ਉਚਿਤ ਉਪਦੇਸ਼ਨਿ ਤਦੈ॥ ੪੨॥**

ਇਨ੍ਹਾਂ ਤਿੰਨਾਂ ਵਿਚ ਪਰਪੱਕ ਹੋਵੋ, ਉਹ ਹੀ ਬ੍ਰਹਮ ਗਿਆਨ ਦਾ ਹੱਕਦਾਰ ਹੈ। ਪਿਛਲੇ ਅਧਿਆਇਆਂ ਵਿਚ ਕਈ ਚਤੁਸ਼ਟੇ ਸਾਧਨ ਦੱਸੇ ਹਨ, ਜਿਵੇਂ ਵਿਰਾਗ, ਵਿਵੇਕ, ਖਟਸੰਪਤੀ ਅਤੇ ਮੋਖ ਇੱਛਾ ਆਦਿ ਇਸ ਭਗਤੀ ਸਾਧਨ ਵਾਲੇ ਦੇ ਅੰਦਰ ਸੁੱਤੇ ਸਿਧ ਪ੍ਰਗਟ ਹੋ ਜਾਂਦੇ ਹਨ। ਗੁਰੂ ਜੀ ਉਸ ਨੂੰ ਉਪਦੇਸ਼ ਦਾ ਅਧਿਕਾਰੀ ਸਮਝਦੇ ਹਨ॥੪੨॥

**ਸ਼ਰਣ ਪਰਜੋ ਸਿਖ ਕੋ ਪਹਿਚਾਨ। ਪਰੇ ਕੁਬੰਧਨ ਕਰੈ ਪ੍ਰਹਾਨ।**
**ਅਸ ਦਸ ਗੁਰ ਸਾਚੇ ਪਤਿਸ਼ਾਹ। ਸਿਮਰਹੁ ਵਾਹਿਗੁਰੂ ਗੁਰ ਵਾਹਿ'॥ ੪੩॥**

ਸਿੱਖ ਨੂੰ ਸ਼ਰਨ ਪਿਆ ਜਾਣ ਕੇ, ਜਨਮ ਮਰਨ ਆਦਿ ਖੋਟੇ ਬੰਧਨਾਂ ਨੂੰ ਦੂਰ ਕਰ ਦਿੰਦੇ ਹਨ, ਇਸ ਪ੍ਰਕਾਰ ਦਸ ਗੁਰੂ ਸਾਹਿਬਾਨ ਸੱਚੇ ਪਾਤਿਸ਼ਾਹ ਹਨ। ਵਾਹਿਗੁਰੂ ਵਾਹਿਗੁਰੂ ਦਾ ਸਿਮਰਨ ਕਰੋ''॥੪੩॥

*ਪੰਜਵੀਂ ਰੁੱਤ ਦਾ ਛਤਾਲੀਆਂ ਅਧਿਆਇ ਸਮਾਪਤ ਹੋਇਆ॥੪੬॥*

☆☆☆

# ਅਧਿਆਇ ਸੰਤਾਲੀਵਾਂ

## ਬ੍ਰਹਮ ਗਿਆਨ ਉਪਦੇਸ਼

*ਦੋਹਰਾ-* 'ਚਾਰਹੁੰ ਸਾਧਨ ਪਾਇਕੈ ਸਤਿਗੁਰ ਸ਼ਰਣਿ ਸਿਧਾਇ।
ਪਰਖੈਂ ਮਹਾਂ ਸੁਜਾਨ ਤਬਿ ਬ੍ਰਹਮ ਬਿਦਿਆ ਸਿਖਰਾਇਂ॥ ੧॥

ਚਾਰੇ ਸਾਧਨ ਪ੍ਰਾਪਤ ਕਰਕੇ ਫਿਰ ਸਤਿਗੁਰੂ ਜੀ ਦੀ ਸ਼ਰਨ ਵਿਚ ਜਾਵੇ, ਫਿਰ ਮਹਾਂ ਸੁਜਾਨ ਸਤਿਗੁਰੂ ਜੀ ਸਿੱਖ ਨੂੰ ਪਰਖਦੇ ਹਨ ਤੇ ਬ੍ਰਹਮ ਵਿਦਿਆ ਸਿਖਾਉਂਦੇ ਹਨ॥੧॥

*ਚੌਪਈ-* ਚਾਰ ਪ੍ਰਕਾਰ ਅਹੈ ਬ੍ਰਹਮ ਗਜਾਨ। ਸ਼੍ਰਵਣ, ਮਨਨ, ਨਿੱਧਜਾਸਨ ਜਾਨ।
ਚੌਥੇ ਸਾਖਜਾਤ ਗੁਰ ਕਹੈ। ਜਿਸਕੋ ਪਾਇ ਨ ਜਗ ਮਹਿਂ ਬਹੈ॥ ੨॥

ਬ੍ਰਹਮ ਗਿਆਨ ਚਾਰ ਪ੍ਰਕਾਰ ਦਾ ਹੈ, ਸੁਣਨਾ, ਮੰਨਣਾ, ਨਿਧਿਆਸਨ ਜਾਣੋ। ਚੌਥਾ ਸਾਖਿਆਤ ਗੁਰੂ ਜੀ ਕਹਿੰਦੇ ਹਨ, ਜਿਸ ਨੂੰ ਪ੍ਰਾਪਤ ਕਰਕੇ ਮਨੁੱਖ ਫਿਰ ਜਗਤ ਵਿਚੋਂ ਰੁੜ੍ਹਦਾ ਨਹੀਂ ਹੈ॥੨॥

(ਸ਼੍ਰਵਨ:) ਪ੍ਰਥਮ ਸ੍ਰੂਵਣ ਖਟ ਲਿੰਗ ਪ੍ਰਕਾਰ। ਜਿਸ ਤੇ ਚੇਤਨ ਅਦੁਤਿ ਮਝਾਰ।
ਤਾਤਪਰਯ ਕੋ ਨਿਸ਼ਚੈ ਹੋਇ। ਸ਼੍ਰੀ ਸਤਿਗੁਰੂ 'ਸ਼੍ਰਵਣ' ਕਹਿਂ ਸੋਇ॥ ੩॥

ਪਹਿਲਾ ਸੁਣਨਾ ਹੈ, ਜਿਸ ਦੇ ਛੇ ਲਿੰਗ ਚਿੰਨ੍ਹ ਹਨ, ਭਾਵ ਬ੍ਰਹਮ ਪ੍ਰਤਿਪਾਦਨ ਕਰਨ ਵਾਲੇ ਗ੍ਰੰਥ ਦਾ ਜਿਸ ਨੂੰ ਸੁਣਨਾ ਹੈ ਉਸ ਦੇ ਛੇ ਚਿੰਨ੍ਹ ਹਨ। ਜਿਨ੍ਹਾਂ ਛੇ ਲਿੰਗ ਚਿੰਨ੍ਹਾਂ ਕਰਕੇ ਅਦੁੱਤੀ ਚੇਤਨ ਦੇ ਵਿਚ ਤਾਤਪਰੇ ਦਾ ਨਿਸ਼ਚਾ ਹੋ ਜਾਵੇ, ਉਸ ਨੂੰ ਸਤਿਗੁਰੂ 'ਸੁਣਨਾ' ਕਹਿੰਦੇ ਹਨ॥੩॥

ਇਕ 'ਉਪਕਰਮ ਅਰੁ ਉਪਸੰਹਾਰ'। ਦੂਜੇ ਕੋ 'ਅੱਭਜਾਸ' ਉਚਾਰ।
'ਸ਼੍ਰਵਣ ਅਪੂਰਬਤਾ' ਲਖਿਤੀਨ। 'ਫਲ' ਪੁਨ 'ਅਰਥਬਾਦ' ਕੋ ਚੀਨ॥੪॥

ਇਕ ਉਪਕਰਮ ਅਤੇ ਉਪਸੰਹਾਰ ਹੈ, ਦੂਜੇ ਨੂੰ ਅਭਿਆਸ ਉਚਾਰਨ ਕਰੋ 'ਸ਼੍ਰਵਣ ਅਪੂਰਬਤਾ' ਤੀਸਰਾ ਸਮਝੋ। ਚੌਥਾ ਫਲ ਅਤੇ ਅਰਥਬਾਦ ਨੂੰ ਪੰਜਵਾਂ ਪਛਾਣੋ॥੪॥

'ਉਪਪਤਿਵ' ਖਸ਼ਟਮ ਕਰਹਿਂ ਉਚਾਰਨ। ਅਬਿ ਇਨਕੇ ਕਰਿ ਅਰਥ ਬਿਚਾਰਨ।
ਅਰਥ ਜੁ ਆਦਿ ਗ੍ਰੰਥ ਮਹਿਂ ਧਰਨਾ। ਤਿਸਕੋ ਪ੍ਰਤਿ ਪਾਦਨ ਬਹੁ ਕਰਨਾ॥੫॥

ਉਪਪਤਿ ਨੂੰ ਛੇਵਾਂ ਉਚਾਰਨ ਕਰਦੇ ਹਨ। ਹੁਣ ਇਨ੍ਹਾਂ ਦੇ ਅਰਥਾਂ 'ਤੇ ਵਿਚਾਰ ਕਰਦੇ ਹਨ। ਜੋ ਅਰਥ ਭਾਵ ਗ੍ਰੰਥ ਦੇ ਆਦਿ ਵਿਚ ਰੱਖ ਕੇ ਉਸ ਨੂੰ ਪ੍ਰਤਿਪਾਦਨ ਬਹੁਤ ਕਰਨਾ ਹੈ॥੫॥

ਤਿਸੀ ਅਰਥ ਮਹਿਂ ਹੋਹਿ ਸਮਾਪਤਿ। ਉਪਕ੍ਰਮ ਉਪਸੰਹਾਰ ਜਾਨ ਚਿਤ।
ਸ਼੍ਰੀ ਨਾਨਕ ਜੀ ਕੀਨ ਬਨਾਇ। ਉਦਾਹਰਣ ਸੁਨਿ ਲਿਹੁ ਸੁਖ ਪਾਇ॥੬॥

ਉਸ ਪ੍ਰਤਿਪਾਦਨ ਨੂੰ ਅਤੇ ਉਸੇ ਅਰਥ ਵਿਚ ਸਮਾਪਤ ਕਰਨਾ ਹੈ। ਇਸ ਦਾ ਨਾਮ ਉਪਕ੍ਰਮ ਉਪ ਸੰਹਾਰ, ਚਿੱਤ ਵਿਚ ਜਾਣੋ। ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਬਣਾਇਆ ਹੈ, ਸੁਖ ਪਾ ਕੇ ਉਦਾਹਰਣ ਸੁਣ ਲਵੋ॥੬॥

*"ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥"*

ਪ੍ਰਾਰੰਭ ਵਿਚ ਸੱਚਾ, ਯੁਗਾਂ ਦੇ ਅਰੰਭ ਵਿਚ ਸੱਚਾ, ਉਹ ਹੁਣ ਵੀ ਸੱਚਾ ਹੈ ਅਤੇ ਹੇ ਨਾਨਕ! ਨਿਸ਼ਚਿਤ ਹੀ, ਭਵਿਖ ਵਿਚ ਵੀ ਉਹ ਸੱਚਾ ਹੋਵੇਗਾ।

*ਚੌਪਈ-* **ਆਦਿ ਜਗਤ ਕੇ ਸੱਚ ਦਿਖਾਯੋ। ਅੰਤ ਸਕਲ ਕੇ ਸੱਚ ਬਤਾਯੋ।**
**ਆਦਿ ਅੰਤ ਮਹਿਂ ਬਰਨਜੋ ਏਕ। 'ਉਪਕ੍ਰਮ ਉਪ ਸੰਹਾਰ' ਬਿਬੇਕ॥੭॥**

ਜਗਤ ਦੇ ਆਦਿ ਵਿਚ ਸੱਚ ਵਿਖਾਇਆ ਹੈ, ਸਾਰਿਆਂ ਦੇ ਅੰਤ ਵਿਚ ਸੱਚ ਬਤਾਇਆ। ਆਦਿ ਅੰਤ ਵਿਚ ਇਕੋ ਵਰਣਨ ਕੀਤਾ ਹੈ, ਇਹ 'ਉਪਕ੍ਰਮ ਉਪਸੰਹਾਰ' ਜਾਣੋ॥੭॥

**(ਅੱਭਜਾਸ) ਜੋਗ ਨਿਰੂਪਣ ਕੇ ਜੋ ਅਹੈ। ਵਸਤੁ ਅਦੁਤੀ ਜੁ ਚੇਤਨ ਲਹੈ।**
**ਬਾਰ ਬਾਰ ਤਿਸ ਕਰਹਿ ਪ੍ਰਕਾਸ਼ਾ ਗ੍ਰੰਥ ਬਿਖੈ, ਸੋ ਲਖਿ ਅੱਭਜਾਸਾ॥੮॥**

ਜੋ ਗੱਲ ਨਿਰੂਪਣ ਕਰਨ ਦੇ ਯੋਗ ਹੈ। ਅਭਿਆਸ ਲਿੰਗ ਇਸ ਨੂੰ ਸਮਝੋ, ਉਸ ਨੂੰ ਅਦੁੱਤੀ ਚੇਤਨ ਵਸਤੂ ਦਿਖਾਉਣ ਵਾਸਤੇ, ਬਾਰ-ਬਾਰ ਗ੍ਰੰਥ ਵਿਚ ਉਸ ਦਾ ਪ੍ਰਕਾਸ਼ ਕਰੇ॥੮॥

**ਜਪੁਜੀ ਬਿਖੈ ਨਿਰੂਪਣ ਕਰਿਓ। ਬਾਰਹਿ ਬਾਰ ਅਰਥ ਸੋ ਧਰਿਓ।**

ਜਪੁਜੀ ਵਿਚ ਉਸ ਨੂੰ ਨਿਰੂਪਣ ਕੀਤਾ ਤੇ ਬਾਰ-ਬਾਰ ਉਸ ਦੇ ਅਰਥ ਨੂੰ ਧਰਿਆ ਹੈ।

*"ਸਾਚਾ ਸਾਹਿਬੁ ਸਾਚੁ ਨਾਇ"॥ "ਥਾਪਿਆ ਨ ਜਾਇ ਕੀਤਾ ਨ ਹੋਇ॥"*

"ਸੱਚਾ ਸਾਹਿਬ, ਸੱਚਾ ਉਸ ਦਾ ਨਾਮ ਹੈ।" ਉਹ ਪਵਿੱਤਰ ਪੁਰਖ ਸਾਰਾ ਕੁਝ ਆਪ ਹੀ ਹੈ, ਉਹ ਕਿਸੇ ਦਾ ਅਸਥਾਪਨ ਕੀਤਾ ਅਤੇ ਨਾ ਹੀ ਬਣਾਇਆ ਹੋਇਆ ਹੈ।"

**ਇੱਤਜਾਦਿਕ ਪਉੜੀ ਬਹੁ ਮਾਂਹਿ। ਬਰਨਨ ਕਰਜੋ ਸੱਚੁ ਸੁਖ ਪਾਹਿ॥੯॥**

ਇਸ ਪ੍ਰਕਾਰ ਬਹੁਤ ਪਉੜੀਆਂ ਵਿਚ ਸੱਚ ਦਾ, ਅਦੁਤੀ ਬ੍ਰਹਮ ਦਾ ਵਰਣਨ ਕੀਤਾ ਹੈ, ਜਿਸ ਤੋਂ ਸੁੱਖ ਪ੍ਰਾਪਤ ਹੋਵੇਗਾ॥੯॥

**(ਅਪੂਰਵਤਾ) ਜੋ ਪ੍ਰਤਿ ਪਾਦਜ ਅਦੁਤੀ ਵਸਤੁ ਹੁਇ। ਪ੍ਰਮਾਣਾਂਤਰ ਕਹਿਂ ਅਬਿਸ਼ੈ ਸੁਇ।**
**ਸ੍ਰਵਣ ਅਪੂਰਬਤਾ ਲਖਿ ਤੀਜਾ। ਸੱਚ ਏਕ ਹੈ ਅਵਰ ਨ ਬੀਜਾ॥ ੧੦॥**

ਤੀਜਾ ਸ੍ਰਵਣ ਲਿੰਗ 'ਅਪੂਰਵਤਾ' ਹੈ, ਸੋ ਇਹ ਹੈ :- ਪ੍ਰਤਿਪਾਦਨ ਕਰਨ ਯੋਗ ਜੋ ਅਦੁੱਤੀ ਚੇਤਨ ਵਸਤੂ ਹੈ, ਉਹ ਹੋਰ ਪ੍ਰਮਾਣਾਂ ਦੇ ਅਵਿਸ਼ੈ ਕਹਿੰਦੇ ਹਨ। ਭਾਵ ਪ੍ਰਤੱਖ ਪ੍ਰਮਾਣ ਆਦਿ ਪ੍ਰਮਾਣ ਉਸ 'ਪਰ ਨਹੀਂ ਚਲਦੇ, ਮੁਰਾਦ ਇਹ ਹੈ ਕਿ ਇਸ ਤਰ੍ਹਾਂ ਦੇ ਲੱਛਣ ਰੂਪ ਬੰਨ੍ਹਣੇ ਛੁਟੇਰੇ ਦਿਮਾਗਾਂ ਦਾ ਕੰਮ ਹੈ ਜਿਨ੍ਹਾਂ ਨੇ ਵਿੱਦਿਆ ਦੇ ਪ੍ਰਕਰਣ ਬੰਨ੍ਹਣੇ ਹੁੰਦੇ ਹਨ, ਇਲਹਾਮੀ ਤੇ ਬ੍ਰਹਮ ਆਵੇਸ਼ ਵਾਲੇ ਬ੍ਰਹਮ ਰੂਪ ਮਹਾਂਪੁਰਖ ਸਤਿਗੁਰਾਂ ਨੂੰ ਇਹ ਲੋੜ ਨਹੀਂ ਕਿ ਨਿੱਕੇ ਵੇਰਵਿਆਂ ਦੇ ਲੇਖੇ ਲਿਖੀ ਜਾਣ॥੧੦॥

*"ਕਥਨਾ ਕਥੀ ਨ ਆਵੈ ਤੋਟਿ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥"*

ਗੋਬਿੰਦ ਪ੍ਰਭੂ ਦੀਆਂ ਗਿਆਨ ਗੋਸ਼ਟਾਂ ਵਿਚਾਰਨ ਵਾਲੇ ਪੁਰਸ਼ਾਂ ਦੀ ਕੋਈ ਘਾਟ ਨਹੀਂ। ਕਰੋੜਾਂ ਹੀ ਕਰੋੜਾਂ ਉਤੇ ਕਰੋੜਾਂ ਬਿਆਨ ਅਤੇ ਧਰਮ ਭਾਸ਼ਨ ਦਿੰਦੇ ਹਨ।

**'ਕਹਣਾ ਕਥਨੁ ਨ ਜਾਈ' ਉਦਾਰ। 'ਵਾਰਿਆ ਨ ਜਾਵਾ ਏਕ ਵਾਰ'।**
**ਪ੍ਰਤੱਛ ਪ੍ਰਮਾਣ ਆਦਿ ਸਭਿਹਨਿ ਤੇ। ਬਿਸ਼ੈ ਨ ਹੋਇ ਸਕਹਿ ਜਿਨ ਕਿਨਤੇ॥੧੧॥**

ਵਾਹਿਗੁਰੂ ਜੀ ਬਾਰੇ ਕਹਿਣਾ ਚੰਗੀ ਤਰ੍ਹਾਂ ਕਥਨ ਨਹੀਂ ਕੀਤਾ ਜਾ ਸਕਦਾ। ਮੈਂ ਇਕ ਵਾਰ ਵੀ ਤੇਰੇ ਉਤੋਂ ਕੁਰਬਾਨ ਨਹੀਂ ਹੋ ਸਕਦਾ, ਭਾਵ ਇਹ ਕਿ ਪ੍ਰਤੱਛ ਆਦਿ ਪ੍ਰਮਾਣਾਂ ਕਰਕੇ ਉਹ ਅਦੁੱਤੀ ਕਿਸੇ ਕਰਕੇ ਵੀ ਵਿਸ਼ੇ ਨਹੀਂ ਹੋ ਸਕਦਾ॥੧੧॥

**(ਫਲ ਚਲਿਆ) ਪ੍ਰਤਿਪਾਦਨ ਕਰਿਬੇ ਕੋ ਜੋਗ। ਆਤਮ ਗਯਾਨ ਕਹੈਂ ਪ੍ਰਭੁ ਲੋਗ।**
**ਤਿਸੀ ਗਯਾਨ ਕੋ ਜੋ ਅਨੁਸ਼ਠਾਨ। ਸੇਵਨ ਕਰਨੋ ਮਹਿਦ ਮਹਾਨ॥ ੧੨॥**

ਪ੍ਰਭ ਦੇ ਲੋਕ ਸੰਤ ਕਹਿੰਦੇ ਹਨ ਕਿ ਪ੍ਰਕਰਣ ਕਰਕੇ ਪ੍ਰਤਿਪਾਦਨ ਕਰਨ ਦੇ ਯੋਗ ਆਤਮਾ ਗਿਆਨ ਹੈ ਅਤੇ ਉਸ ਆਤਮ ਗਿਆਨ ਦਾ ਜੋ ਅਨੁਸ਼ਠਾਨ ਅਰਥਾਤ ਸੇਵਨ ਕਰਨਾ ਹੈ, ਉਹ ਬਹੁਤ ਸ੍ਰੇਸ਼ਟ ਹੈ॥੧੨॥

**ਚੌਥੇ ਸ਼੍ਰਵਣ ਪ੍ਰਯੋਜਨ ਸੋਇ। ਫਲ ਭੀ ਨਾਮ, ਸੁਨਹੁ ਜਿਮ ਹੋਇ।**
**'ਗੁਰਮੁਖਿ ਨਾਦੰ ਗੁਰਮੁਖਿ ਵੇਦੰ'। 'ਗੁਰਾ ਇਕ ਦੇਹਿ ਬੁਝਾਇਵ ਭੇਦੰ' ॥੧੩॥**

ਚੌਥਾ ਕੰਨਾਂ ਨਾਲ ਸੁਣਨ ਦਾ ਜਿਹੜਾ ਪ੍ਰਯੋਜਨ ਹੈ, ਜਿਵੇਂ ਨਾਮ ਸੁਣਨ ਦਾ ਫਲ ਹੈ, ਉਸ ਨੂੰ ਵੀ ਸੁਣੋ ਜਿਵੇਂ ਹੁੰਦਾ ਹੈ। "ਗੁਰੂ ਜੀ ਨੇ ਇਕ ਭੇਦ ਐਸੇ ਸਮਝਾ ਦਿੱਤਾ ਹੈ। ਗੁਰਮੁਖ ਹੀ ਨਾਦ ਹੈ, ਗੁਰਮੁਖ ਹੀ ਵੇਦ ਹੈ" ॥੧੩॥

**ਨਿਤ ਸਤਿਗੁਰ ਕੀ ਸੇਵਾ ਕਰਨੀ। ਗੁਰ ਤੇ ਗਯਾਨ ਪ੍ਰਾਪਤੀ ਬਰਨੀ।**
**ਮੁਕਤਿ ਦੇਤਿ ਹੈ ਆਤਮ ਗਯਾਨ। ਇੱਤਯਾਦਿਕ ਜਹਿਂ ਕੀਨ ਬਖਾਨ॥ ੧੪॥**

ਨਿਤ ਸਤਿਗੁਰੂ ਜੀ ਦੀ ਸੇਵਾ ਕਰਨੀ ਹੈ, ਗੁਰੂ ਜੀ ਦੇ ਗਿਆਨ ਦੀ ਪ੍ਰਾਪਤੀ ਕਰਨੀ ਹੈ। ਗੁਰੂ ਜੀ ਮੁਕਤੀ ਅਤੇ ਆਤਮ ਗਿਆਨ ਦਿੰਦੇ ਹਨ, ਇਸ ਪ੍ਰਕਾਰ ਜਿਨ੍ਹਾਂ ਨੇ ਫੁਰਮਾਇਆ ਹੈ॥੧੪॥

**ਪੰਚਮ 'ਅਰਥਵਾਦ' ਸੁਨਿ ਲੱਛਨ। ਜੋ ਭਾਖਤਿ ਹੈਂ ਗਯਾਨ ਬਿੱਚਛਨ।**
**ਬਰਨਨ ਜੋਗ ਵਸਤੁ ਹੈ ਜੋਇ। ਤਿਸ ਮਹਿਂ ਤਿਸ ਕੀ ਉਸਤਤ ਹੋਇ॥ ੧੫॥**

ਪੰਜਵੇਂ 'ਅਰਥਵਾਦ' ਦੇ ਲੱਛਣ ਸੁਣੋ, ਜਿਹੜੇ ਵਿਲੱਖਣ ਗਿਆਨ ਕਹਿੰਦੇ ਹਨ। ਵਰਣਨ ਯੋਗ ਜਿਹੜੀਆਂ ਵਸਤਾਂ ਹਨ, ਉਸ ਵਿਚ ਉਸ ਦੀ ਉਸਤਤ ਹੁੰਦੀ ਹੈ॥੧੫॥

**'ਨਾਨਕ ਨਿਰਗੁਣਿ ਗੁਣ' ਹਿ 'ਕਰੇਇ'। 'ਗੁਣਵੰਤਿਆ' ਜੋ ਹੁਇ 'ਗੁਣ ਦੇਇ'।**
**'ਤੇਹਾ ਕੋਇ ਨ ਸੁਝਈ' ਪਰੇ। 'ਜੇ ਤਿਸੁ' ਕੋ 'ਗੁਣ ਕੋਇ ਕਰੇ'॥ ੧੬॥**

ਹੇ ਨਾਨਕ ! ਵਾਹਿਗੁਰੂ ਨੇਕੀ ਵਿਹੂਣਿਆਂ ਨੂੰ ਨੇਕੀ ਬਖ਼ਸ਼ਦਾ ਹੈ ਅਤੇ ਪਵਿੱਤਰ ਆਤਮਾਵਾਂ ਨੂੰ ਪਵਿੱਤਰਤਾਈ ਪ੍ਰਦਾਨ ਕਰਦਾ ਹੈ। ਮੈਂ ਇਹੋ ਜਿਹੇ ਕਿਸੇ ਹੋਰ ਦਾ ਖਿਆਲ ਨਹੀਂ ਕਰ ਸਕਦਾ, ਜਿਹੜਾ ਉਸ ਉੱਤੇ ਕੋਈ ਮਿਹਰਬਾਨੀ ਕਰ ਸਕਦਾ ਹੋਵੇ॥੧੬॥

**ਸਭਿ ਤੇ ਗਯਾਨਵਾਨ ਹੁਇ ਦੀਹਾ। ਤਿਸ ਪਰ ਕੋ ਉਪਕਾਰ ਕਰੀਹਾ।**
**ਚਹੈ ਸੁ ਕਰੈ ਆਪ ਸਮਰੱਥ। ਬ੍ਰਹਮਗਯਾਨੀ ਕੈ ਸਭਿ ਕਿਛ ਹੱਥ॥ ੧੭॥**

ਉਹ ਸਭ ਤੋਂ ਵੱਡਾ ਗਿਆਨਵਾਨ ਹੈ, ਉਹ ਬ੍ਰਹਮ ਗਿਆਨੀ ਉੱਤੇ ਕੌਣ ਉਪਕਾਰ ਕਰ ਸਕਦਾ ਹੈ, ਭਾਵ ਕੋਈ ਨਹੀਂ ਕਰ ਸਕਦਾ। ਉਹ ਜੋ ਚਾਹੇ ਕਰੇ, ਉਹ ਆਪ ਸਰਬ ਸਮਰੱਥ ਹੈ, ਬ੍ਰਹਮ ਗਿਆਨੀ ਦੇ ਸਭ ਕੁਝ ਹੱਥ ਵਿਚ ਹੈ॥੧੭॥

**'ਉਪਪਤਿ' ਖਸ਼ਟਮ ਸ਼੍ਰਵਣ ਸੁ ਲੱਛਨ। ਕਹਤਿ ਬੇਦ ਸਤਿਗੁਰੂ ਬਿਚੱਛਨ।**
**ਜੋ ਪ੍ਰਕਰਨ ਕਰਿਕੈ ਸ਼ੁਭ ਅਰਥ। ਪ੍ਰਤਿਪਾਦਨ ਕੇ ਜੋਗ ਸਮਰਥ॥ ੧੮॥**

ਛੇਵਾਂ ਲਿੰਗ ਸ਼੍ਰਵਣ ਦਾ 'ਉਪਪਤੀ' ਹੈ, ਇਹ ਕਹਿੰਦੇ ਹਨ ਵੇਦ ਤੇ ਚਤੁਰ ਸਤਿਗੁਰੂ ਜੀ ਕਿ ਜੋ ਪ੍ਰਕਰਣ ਕਰਕੇ ਸ਼ੁਭ ਅਰਥ ਸਿੱਧ ਹੁੰਦਾ ਹੋਵੇ ਤੇ ਜੋ ਉਸ ਅਰਥ ਨੂੰ ਕਥਨ ਕਰਨ ਵਿਚ ਸਮਰੱਥ ਹੋਵੇ, ਉਸ ਜੁਗਤੀ ਨੂੰ ਉਪਪਤੀ ਵਿਚਾਰ ਲਵੋ॥੧੮॥

ਦੋਹਰਾ- ਤਿਸੀ ਅਰਥ ਸਿਧ ਕਰਨ ਮੈਂ ਤਿਸੀ ਪ੍ਰਕਰਣ ਮਝਾਰ।
ਸ਼੍ਰਵਣ ਕਰੀ ਹੈ ਜੁਗਤਿ ਜੇ ਸੋ ਉਪਪੱਤਿ ਬਿਚਾਰ॥ ੧੯॥

ਉਸੇ ਅਰਥ ਨੂੰ ਸਿਧ ਕਰਨ ਲਈ, ਉਸੇ ਪ੍ਰਕਰਣ ਵਿਚ ਸ਼ੁਭ ਅਰਥ ਸਿੱਧ ਹੁੰਦਾ ਹੋਵੇ ਤਾਂ ਉਸੇ ਪ੍ਰਕਰਣ ਵਿਚ ਉਸੇ ਅਰਥ ਨੂੰ ਸਿਧ ਕਰਨ ਲਈ ਸ਼ਰਵਣ ਕੀਤੀ ਜਾਵੇ ਤੇ ਉਸ ਜੁਗਤੀ ਨੂੰ ਉਪਪਤੀ ਵਿਚਾਰ ਲਵੋ॥੧੯॥

*"ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥*
*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥"*

ਸ਼ਲਾਘਾ ਕਰਨ ਵਾਲੇ ਸਾਹਿਬ ਦੀ ਸ਼ਲਾਘਾ ਕਰਦੇ ਹਨ ਪਰ ਉਨ੍ਹਾਂ ਨੂੰ ਏਨੀ ਸਮਝ ਪ੍ਰਾਪਤ ਨਹੀਂ ਹੁੰਦੀ ਕਿ ਉਸਦੀ ਵਿਸ਼ਾਲਤਾ ਨੂੰ ਜਾਣ ਲੈਣ। ਜਿਸ ਤਰ੍ਹਾਂ ਸਮੁੰਦਰ ਵਿਚ ਡਿੱਗਣ ਵਾਲੇ ਨਦੀਆਂ ਅਤੇ ਨਾਲੇ ਸਮੁੰਦਰ ਦੇ ਵਿਸਥਾਰ ਨੂੰ ਨਹੀਂ ਸਮਝਦੇ।

ਚੌਪਈ- ਨਦੀ ਈਸ਼ ਹੈ, ਜੀਵ ਸੁ ਵਾਹਾ। ਦੋਨਹੁ ਮਿਲੇ ਉਦਧਿ ਬ੍ਰਹਮ ਮਾਂਹਾ।
ਨਾਮ ਨਦੀ ਵਾਹਾ ਮਿਟ ਜਾਇਂ। ਤਿਮ ਹੀ ਈਸ਼ ਜੀਵ ਨ ਰਹਾਇ॥੨੦॥

ਨਦੀ ਈਸ਼ ਹੈ, ਜੀਵ ਨਾਲਾ ਹੈ, ਦੋਵੇਂ ਬ੍ਰਹਮ ਰੂਪੀ ਸਮੁੰਦਰ ਵਿਚ ਜਾ ਮਿਲੇ। ਨਦੀ ਅਤੇ ਨਾਲੇ ਦਾ ਨਾਮ ਮਿੱਟ ਜਾਂਦਾ ਹੈ, ਜਦ ਉਹ ਸਮੁੰਦਰ ਵਿਚ ਡਿੱਗ ਪੈਂਦੇ ਹਨ। ਉਸ ਤਰ੍ਹਾਂ ਹੀ ਈਸ਼ ਅਤੇ ਜੀਵ ਨਹੀਂ ਰਹਿੰਦੇ ਹਨ॥੨੦॥

ਸਿੰਧੁ ਰੂਪ ਬਨਿ ਸਿੰਧੁ ਕਹਾਵੈਂ। ਤਥਾ ਬ੍ਰਹਮ ਸੋਂ ਦ੍ਵੈ ਮਿਲਿ ਜਾਵੈਂ।
ਕੋਟ ਜਤਨ ਤੇ ਨਜਾਰੇ ਹੋਇਂ ਨ। ਮਿਲੇ ਵਿਭੇਦ ਸਕੈ ਕਰਿ ਕੋਇ ਨ॥੨੧॥

ਸਮੁੰਦਰ ਰੂਪ ਬਣ ਕੇ ਸਮੁੰਦਰ ਹੀ ਕਹਾਉਂਦੇ ਹਨ, ਉਸ ਤਰ੍ਹਾਂ ਰਾਜਾ ਅਤੇ ਜੀਵ ਦੋਵੇਂ ਬ੍ਰਹਮ ਨਾਲ ਮਿਲ ਜਾਂਦੇ ਹਨ। ਕਰੋੜਾਂ ਯਤਨ ਕਰਨ ਨਾਲ ਵੀ ਵੱਖ ਨਹੀਂ ਹੋ ਸਕਦੇ, ਮਿਲਣ ਬਾਅਦ ਕੋਈ ਵੀ ਫ਼ਰਕ ਨਹੀਂ ਕਰ ਸਕਦਾ॥੨੧॥

ਜੁਕਤਿ ਉਕਤਿ ਇਕਤਾ ਮਹਿਂ ਐਸੇ। ਉਪਪਤਿ ਸ਼੍ਰਵਣ ਰੂਭ ਲਖਿ ਤੈਸੇ।
ਬੇਦ ਛਾਂਦੋਗ ਖਸ਼ਟਮੇ ਧਜਾਇ। ਤਹਾਂ ਕਰੇ ਖਟ ਸ਼੍ਰਵਣ ਬਨਾਇ॥੨੨॥

ਏਕਤਾ ਵਿਚ ਉਕਤੀ ਯੁਕਤੀ ਇਸ ਤਰ੍ਹਾਂ ਹੈ, 'ਉਪਪਤੀ ਸ਼੍ਰਵਣ' ਦਾ ਰੂਪ ਇਸ ਤਰ੍ਹਾਂ ਸਮਝ ਲਵੋ। ਛਾਂਦੋਗ ਉਪਨਿਸ਼ਦ ਦੇ ਛੇਵੇਂ ਅਧਿਆਇ ਵਿਚ ਛੇ ਸ਼੍ਰਵਣ ਵਰਣਨ ਕੀਤੇ ਹਨ॥੨੨॥

ਸੋ ਜਪੁਜੀ ਮਹਿਂ ਗੁਰੂ ਦਿਖਾਏ। ਸ਼੍ਰਵਣ ਪੌੜੀਆਂ ਚਾਰ ਬਣਾਏ।
ਸ਼੍ਰਵਣ ਮਹਾਤਮ ਕੋ ਦਿਖਰਾਯੋ। ਸ਼੍ਰਵਣ ਰੂਪ ਕੋ ਨਹੀਂ ਬਤਾਯੋ॥੨੩॥

ਉਹ ਜਪੁਜੀ ਸਾਹਿਬ ਵਿਚ ਗੁਰੂ ਜੀ ਨੇ ਵਿਖਾਏ ਹਨ, ਸ਼੍ਰਵਣ ਦੀਆਂ ਚਾਰ ਪਉੜੀਆਂ ਬਣਾਈਆਂ ਹਨ ਤੇ ਸ਼੍ਰਵਣ ਮਹਾਤਮ ਨੂੰ ਵਿਖਾਇਆ ਹੈ, ਸ੍ਰਵਣ ਰੂਪ ਨੂੰ ਨਹੀਂ ਦੱਸਿਆ॥੨੩॥

ਸੋ ਖਟ ਰੂਪ ਪ੍ਰਗਟ ਦਿਖਰਾਏ। ਸਿੱਖ ਮੁਮੋਖੀ ਕੋ ਸਮੁਝਾਏ।
(ਮਨਨ) ਮਨਨ-ਗਜਾਨ ਕੋ ਭੇਦ ਬਤਾਵਤਿ। ਜਿਸ ਕੇ ਕਰੇ ਪਰਮ ਗਤਿ ਪਾਵਤਿ॥੨੪॥

ਸੋ ਛੇ ਰੂਪ ਪ੍ਰਗਟ ਵਿਖਾਏ ਹਨ, ਸਿੱਖਾਂ ਨੂੰ ਮੁਕਤੀ ਦੀ ਇੱਛਾ ਬਾਰੇ ਸਮਝਾਇਆ ਹੈ। ਮਨਨ ਗਿਆਨ ਦੇ ਭੇਦ ਬਾਰੇ ਮੈਂ ਦੱਸਦਾ ਹਾਂ। ਜਿਸ ਦੇ ਕਰਨ ਨਾਲ ਪਰਮ ਗਤੀ ਪ੍ਰਾਪਤ ਹੁੰਦੀ ਹੈ॥੨੪॥

ਮਨਨ ਕਰੇ ਮਨ ਹੋਤਿ ਬਿਲਾਇ। ਜੋ ਮਨ ਦ੍ਵੈਤ ਰਹਜੋ ਲਪਟਾਇ।
ਸਤਿ ਚੇਤਨ ਆਨੰਦ ਅਪਾਰ। ਬ੍ਰਹਮ ਆਤਮਾ ਹੀਨ ਬਿਕਾਰ॥੨੫॥

ਮਨਨ ਕਰਨ ਨਾਲ ਮਨ ਲੈ ਹੋ ਜਾਂਦਾ ਹੈ। ਜਿਹੜਾ ਮਨ ਦ੍ਵੈਤ ਵਿਚ ਲਪਟ ਰਿਹਾ ਸੀ। ਸਤਿ ਚੇਤਨ ਅਨੰਦ ਅਪਾਰ ਹੈ, ਬ੍ਰਹਮ ਆਤਮਾ ਵਿਕਾਰ ਹੀਨ ਹੈ॥੨੫॥

**ਇਕ ਰਸ ਸਦਾ, ਬਾਲ ਨਹਿਂ ਤਰੁਣ। ਨਹੀਂ ਜਰਾ ਤੇ ਜਰ ਜਰ ਮਰਣ।**
**ਜੜ ਸੋ ਨਹੀਂ, ਨਹੀਂ ਦੁਖ ਰੂਪ। ਏਕ ਆਤਮਾ ਅਚਲ ਅਨੂਪ॥ ੨੬॥**

ਸਦਾ ਇਕ ਰਸ ਹੈ, ਨਾ ਬਾਲਕ ਹੈ, ਨਾ ਜੁਆਨ ਹੈ। ਬੁੱਢਾ ਨਹੀਂ ਹੈ ਤੇ ਬੁਢੇਪੇ ਤੋਂ ਜਰਜਰਾ ਹੋ ਕੇ ਮਰਨਾ ਨਹੀਂ। ਉਹ ਜੜ੍ਹ ਨਹੀਂ ਤੇ ਨਾ ਹੀ ਦੁੱਖ ਰੂਪ ਹੈ, ਇਕ ਅਨੁਪਮ ਅਚੱਲ ਆਤਮਾ ਹੈ॥੨੬॥

**ਤੀਨ ਸਰੀਰਨ ਤੇ ਨਿਤ ਭਿੰਨ। ਸਾਖੀ ਰੂਪ, ਨਹੀਂ ਪਰਛਿੰਨ।**
**ਥੂਲ ਦੇਹਿ ਬਿਨਸਤਿ ਅਰੁ ਜਨਮਹਿ। ਆਤਮ ਜਿਉਂ ਕਾ ਤਿਉਂ ਲਖਿ ਮਨ ਮਹਿਂ॥੨੭॥**

ਤਿੰਨ ਸੂਖਮ, ਸਥੂਲ ਅਤੇ ਕਾਰਨ ਰੂਪੀ ਸਰੀਰਾਂ ਤੋਂ ਭਿੰਨ ਹੈ। ਪ੍ਰਛੰਨ ਨਹੀਂ, ਨਾ ਹੀ ਅਛਾਦਿ ਹੈ ਅਤੇ ਨਾ ਹੀ ਪ੍ਰਗਟ ਹੈ। ਅਸਥੂਲ ਦੇਹੀ ਤਾਂ ਜਨਮਦੀ ਅਤੇ ਮਰਦੀ ਹੈ। ਆਤਮਾ ਨੂੰ ਆਪਣੇ ਮਨ ਵਿਚ ਜਿਵੇਂ ਦੀ ਤਿਵੇਂ ਸਮਝੋ॥੨੭॥

**ਅਵਨੀ ਕੈ ਸਿਹਜਾ ਪਰ ਪਰੈ। ਥੂਲ ਦੇਹ ਜੜ ਸਮਸਰ ਥਿਰੈ।**
**ਆਤਮ ਲਿੰਗ ਦੇਹ ਪਰਕਾਸ਼ੈ। ਅਨਿਕ ਪ੍ਰਕਾਰਨਿ ਸੁਪਨਾ ਭਾਸੈ॥ ੨੮॥**

ਸੌਣ ਵੇਲੇ ਪ੍ਰਿਥਵੀ ਜਾਂ ਸੇਜ 'ਤੇ ਪਵੇ, ਸਥੂਲ ਦੇਹ ਜੜ੍ਹ ਵਾਂਗ ਹੋ ਕੇ ਪਈ ਰਹਿੰਦੀ ਹੈ। ਆਤਮ ਲਿੰਗ ਦੇਹ ਭਾਵ ਸੂਖਮ ਸਰੀਰ ਪ੍ਰਕਾਸ਼ਦਾ ਹੈ। ਅਨੇਕ ਪ੍ਰਕਾਰ ਦੇ ਸੁਪਨੇ ਭਾਸਦੇ ਹਨ॥੨੮॥

**ਸੁਪਨੇ ਕੇਰ ਪਦਾਰਥ ਭਾਰੇ। ਅਰੁ ਸੁਪਨੇ ਪਰਕਾਸ਼ਹਿ ਸਾਰੇ।**
**ਜਬਿ ਸੁਖਪਤੀ ਅਵਸਥਾ ਹੋਇ। ਤਬੈ ਅਭਾਵ ਲਿੰਗ ਤਨ ਹੋਇ॥ ੨੯॥**

ਸੁਪਨੇ ਦੇ ਬਹੁਤ ਪਦਾਰਥ, ਆਤਮਾ ਪ੍ਰਕਾਸ਼ਦਾ ਹੈ। ਜਦ ਸੁਖਪਤੀ ਅਵਸਥਾ ਹੋਇ, ਤਦ ਲਿੰਗ ਤਨ ਦਾ ਅਭਾਵ ਹੁੰਦਾ ਹੈ॥੨੯॥

**ਜੀਵ ਆਤਮਾ ਇੰਦ੍ਰ ਸਰੂਪ। ਇੰਦ੍ਰਾਣੀ ਲੇ ਬੁੱਧਿ ਅਨੂਪ।**
**ਰਿਦੇ ਸਦਨ ਮਹਿਂ ਲਹਿ ਬਿਸਰਾਮ। ਤਬਿ ਲੌ ਸੁਖਪਤਿ ਹੈ ਸੁਖ ਧਾਮ॥ ੩੦॥**

ਜੀਵਾਤਮਾ ਮਾਨੋ ਇੰਦਰ ਹੈ, ਬੁੱਧੀ ਮਾਨੋ ਇੰਦਰਾਣੀ ਹੈ। ਹਿਰਦਾ ਮਾਨੋ ਘਰ ਹੈ ਜਿੱਥੇ ਦੋਵੇਂ ਵਿਸ਼ਰਾਮ ਕਰਦੇ ਹਨ, ਤਦ ਤਕ ਸੁਖਾਂ ਦਾ ਘਰ ਰੂਪੀ ਸੁਖਪਤੀ ਹੈ॥੩੦॥

**ਬਹੁਰ ਉਠਹਿ ਲੈਕੇ ਨਿਜ ਰਾਨੀ। ਸਰਬ ਸਰੀਰ ਕਰਹਿ ਸਵਧਾਨੀ।**
**ਜਾਗ੍ਰਤਿ ਅਵਸਥਾ ਕੋ ਜਬਿ ਪਾਇ। ਗਹੈ ਬਿਸ਼ੈ ਕੋ ਸਹਿਜ ਸੁਭਾਇ॥ ੩੧॥**

ਫਿਰ ਆਪਣੀ ਰਾਣੀ ਨੂੰ ਲੈ ਕੇ ਉੱਠਦਾ ਹੈ, ਸਾਰਾ ਸਰੀਰ ਸਾਵਧਾਨ ਹੋ ਜਾਂਦਾ ਹੈ। ਜਾਗ੍ਰਿਤ ਅਵਸਥਾ ਨੂੰ ਜਦੋਂ ਪਾਉਂਦਾ ਹੈ ਤੇ ਵਿਸ਼ੇ ਨੂੰ ਸਹਿਜ ਸੁਭਾਅ ਫੜ ਲੈਂਦਾ ਹੈ॥੩੧॥

**ਲਹੈ ਸਥਿਰਤਾ ਲੋਚਨ ਦਾਏ। ਬੁੱਧਿ ਇੰਦ੍ਰਾਣੀ ਥਿਰ ਹ੍ਵੈ ਬਾਏ।**
**ਇੰਦ੍ਰਯ ਬਿਸ਼ੈ ਪ੍ਰਕਾਸ਼ਨਿ ਠਾਨੈ। ਸੁਪਨ ਸਖੋਪਤਿ ਤਬਿ ਦ੍ਵੈ ਹਾਨੈ॥ ੩੨॥**

ਸੱਜੇ ਨੇਤਰ ਵਿਚ ਜੀਵਾਤਮਾ ਰੂਪ ਇੰਦਰ ਸਥਿਰ ਹੁੰਦਾ ਹੈ। ਬੁੱਧੀ ਰੂਪ ਇੰਦ੍ਰਾਣੀ ਖੱਬੀ ਅੱਖ ਵਿਚ ਪ੍ਰਕਾਸ਼ਦੀ ਹੈ। ਆਤਮਾ ਇੰਦ੍ਰਿਆਂ ਅਤੇ ਵਿਸ਼ਿਆਂ ਨੂੰ ਪ੍ਰਕਾਸ਼ਦਾ ਹੈ, ਉਸ ਸਮੇਂ ਸੁਖੋਪਤੀ ਅਤੇ ਸੁਪਨ ਦੋਵੇਂ ਨਹੀਂ ਹੁੰਦੇ॥੩੨॥

**ਯਾਂਤੇ ਮਿੱਥਜਾ ਤੀਨ ਅਵਸਥਾ। ਮਿੱਥਜਾ ਤੀਨ ਸਰੀਰ ਬਿਵਸਥਾ।**
**ਬਾਰੰਬਾਰ ਬਿਚਾਰਨ ਐਸੇ। 'ਮਨਨ' ਬਿਚਾਰ ਨਾਮ ਇਸ ਹੈਸੇ॥ ੩੩॥**

ਇਸ ਕਰਕੇ ਮਿੱਥਿਆ ਦੀਆਂ ਤਿੰਨ ਅਵਸਥਾ ਹਨ, ਜਾਗ੍ਰਤਿ, ਸੁਪਨ ਅਤੇ ਸਖੋਪਤੀ। ਤਿੰਨਾਂ ਸਰੀਰਾਂ ਦੀ ਰੀਤੀ ਵੀ ਮਿਥਿਆ ਹੈ। ਬਾਰ-ਬਾਰ ਇਸ ਤਰ੍ਹਾਂ ਵਿਚਾਰ ਕਰੋ, ਇਸ ਵਿਚਾਰ ਦਾ ਨਾਮ ਮੰਨਨ ਹੈ॥੩੩॥

**ਮਨ ਕੀ ਬ੍ਰਿਤਾਂ ਪੰਚ ਬਿਧਿ ਹੋਇ। ਇਕ ਪਰਮਾਨ, ਵਿਪਰਜੈ ਦੋਇ।**
**ਵਿਕਲਪ, ਨਿੰਦ੍ਰਾ, ਸਿੰਮ੍ਰਿਤਿ, ਜਾਨਿ। ਸੁਨਹੁ ਸਰੂਪ ਜੁ ਬ੍ਰਿਤਿ ਪ੍ਰਮਾਨ॥ ੩੪॥**

ਮਨ ਦੀਆਂ ਬ੍ਰਿਤੀਆਂ ਪੰਜ ਪ੍ਰਕਾਰ ਦੀਆਂ ਹਨ। ਪਹਿਲੀ ਪ੍ਰਮਾਣ ਹੈ, ਵਿਪਰਜੈ ਦੂਸਰੀ ਹੈ। ਵਿਕਲਪ, ਨਿੰਦ੍ਰਾ ਸਿੰਮ੍ਰਿਤਿ ਬਾਕੀ ਦੀਆਂ ਤਿੰਨ ਜਾਣੋ। ਪਹਿਲੀ ਪ੍ਰਮਾਣ ਬ੍ਰਿਤੀ ਦਾ ਰੂਪ ਸੁਣੋ॥੩੪॥

**(ਪ੍ਰਮਾਣ) ਅੰਤਹਿਕਰਣ ਬ੍ਰਿਤਿ ਹੈ ਜੋਇ। ਇੰਦ੍ਰਯ ਦ੍ਵਾਰਾ ਨਿਕਰੈ ਸੋਇ।**
**ਨਾਨਾ ਘਟ ਪਟ ਧਰੇ ਪਦਾਰਥ। ਤਿਨਹਿ ਜਾਨਿਬੋ ਹੋਇ ਜਥਾਰਥ॥ ੩੫॥**

ਪ੍ਰਮਾਣ ਅੰਤਹਿਕਰਣ ਦੀ ਬ੍ਰਿਤੀ ਹੈ, ਉਹ ਇੰਦ੍ਰਿਆਂ ਦੁਆਰੇ ਬਾਹਰ ਨਿਕਲਦੀ ਹੈ। ਨਾਨਾ ਪ੍ਰਕਾਰ ਦੇ ਘਟ ਪਟ ਪਦਾਰਥ ਧਾਰਨ ਕਰਦੀ ਹੈ, ਉਨ੍ਹਾਂ ਨੂੰ ਜਿਉ ਦਾ ਤਿਉਂ ਜਾਣ ਲੈਂਦੀ ਹੈ॥੩੫॥

**(ਵਿਪਰਜੈ) ਦੁਤੀ 'ਵਿਪਰਜੈ' ਇਸ ਕੋ ਕਹੈਂ। ਰੱਜੂ ਪਰੀ ਸਰਪ ਤਿਸ ਲਹੈ।**
**(ਵਿਕਲਪ) ਬ੍ਰਿਤਿ 'ਵਿਕਲਪ' ਰੂਪ ਇਹ ਮਾਨ। ਸ਼ਬਦ ਅਰਥ ਕੋ ਲੀਜੈ ਜਾਨਿ॥੩੬॥**

ਦੂਸਰੀ ਨੂੰ ਵਿਪਰਜੈ ਕਹਿੰਦੇ ਹਨ, ਰੱਸੀ ਪਈ ਨੂੰ ਜਿਵੇਂ ਸੱਪ ਸਮਝ ਲੈਂਦੇ ਹਾਂ। ਤੀਜੀ ਵਿਕਲਪ ਬ੍ਰਿਤੀ ਨੂੰ ਵਿਕਲਪ ਰੂਪ ਮੰਨ ਲਵੋ, ਇਸ ਦੇ ਸ਼ਬਦੀ ਅਰਥ ਨੂੰ ਜਾਣ ਲਵੋ॥੩੭॥

**ਤਾਤਪਰਯ ਮਹਿਂ ਰਹੈ ਸੰਦੇਹਿ। ਨਿਹਚੈ ਭਯੋ ਨ ਲਖੀਅਹਿ ਏਹ।**
**(ਨਿੰਦ੍ਰਾ) ਅਭਾਵ ਗਜਾਨ ਕੋ ਆਸ਼੍ਰੈ ਬ੍ਰਿਤਿ। 'ਨਿੰਦ੍ਰਾ' ਬ੍ਰਿਤਿ ਕਹਿਂ ਸਮਝਹੁ ਚਿਤ॥੩੭॥**

ਸ਼ਬਦ ਦੇ ਅਰਥ ਨੂੰ ਜਾਣ ਲੈਣ ਉੱਤੇ ਵੀ ਤਾਤਪਰੇ ਸਮਝਣ ਵਿਚ ਸੰਸਾ ਰਹਿੰਦਾ ਹੈ। ਅਭਾਵ ਗਿਆਨ ਦਾ ਆਸਰਾ ਲੈਣ ਵਾਲੀ ਬ੍ਰਿਤੀ ਨੂੰ ਨਿੰਦ੍ਰਾ ਬ੍ਰਿਤੀ ਕਹਿੰਦੇ ਹਨ, ਇਸ ਨੂੰ ਚਿੱਤ ਵਿਚ ਸਮਝ ਲਵੋ॥੩੭॥

**ਜਾਗ੍ਰਤਿ ਸੁਪਨ ਜੁ ਬ੍ਰਿਤਿ ਅਭਾਵ। ਕਰਣ ਹਾਰ ਸੋ ਤਮੂ ਗੁਣ ਭਾਵ।**
**ਸੁਖਪਤਿ ਤਮੁ ਗੁਣ ਗ੍ਰਿਹਣ ਜੁ ਕਰੈ। ਨਿੰਦ੍ਰਾ ਬ੍ਰਿਤੀ ਨਾਮ ਤਿਸ ਰਰੈਂ॥ ੩੮॥**

ਜਾਗ੍ਰਿਤ ਸੁਪਨ ਤੇ ਗਿਆਨ ਦੀਆਂ ਬ੍ਰਿਤੀਆਂ ਨੂੰ ਅਭਾਵ ਕਰਕੇ, ਜੋ ਤਮੋ ਗੁਣ ਨੂੰ ਆਸਰਾ ਕਰਕੇ ਤੇ ਸਖੋਪਤੀ ਵਿਚ ਤਮੋ ਗੁਣ ਭਾਵ ਨੂੰ ਗ੍ਰਹਿਣ ਕਰਨ ਵਾਲੀ ਹੈ, ਉਸ ਦਾ ਨਾਮ ਨਿੰਦ੍ਰਾ ਬ੍ਰਿਤੀ ਹੈ॥੩੮॥

**(ਸਿੰਮ੍ਰਤੀ) ਪ੍ਰਥਮ ਸਮੇਂ ਕੁਛ ਅਨੁਭਵ ਕੀਨ। ਅਪਰ ਸਮੈਂ ਚਿਤਵੈ ਸਤ ਚੀਨ।**
**ਜਥਾ ਭਨੈ ਇਹ ਨਰ ਹੈ ਸੋਈ। ਪੂਰਬ ਪਿਖਜੋ ਥਾਵ ਕਿਸ ਜੋਈ॥ ੩੯॥**

ਪਹਿਲੇ ਸਮੇਂ ਕੋਈ ਗੱਲ ਸਮਝੀ ਸੀ, ਫਿਰ ਕਿਸੇ ਹੋਰ ਸਮੇਂ ਉਸ ਦੀ ਹੋਂਦ ਪਛਾਣ ਕੇ ਯਾਦ ਕਰੇ। ਜਿਵੇਂ ਕੋਈ ਆਖੇ ਕਿ ਇਹ ਆਦਮੀ ਉਹੋ ਹੈ, ਜੋ ਮੈਂ ਪਹਿਲਾਂ ਕਿਸੇ ਥਾਂ ਡਿੱਠਾ ਸੀ॥੩੯॥

**ਜਿਸ ਕਰ ਚਿਤ ਕਰਨਾ ਇਹ ਹੋਇ। ਸਿੰਮ੍ਰਿਤ ਬ੍ਰਿੱਤਿ ਜਾਨੀਅਹਿ ਸੋਇ।**
**(ਸਥਿਤੀ) ਪੰਚ ਬ੍ਰਿਤਾਂ ਬਿਨ ਚਿਤ ਹੁਇ ਜਾਵੈ। ਆਤਮ ਕੇ ਸਰੂਪ ਦਿਸ਼ ਧਾਵੈ॥੪੦॥**

ਜਿਸ ਕਰਕੇ ਕੋਈ ਕਹੇ ਕਿ ਇਸ ਬਾਰੇ ਮੈਨੂੰ ਚੇਤਾ ਆ ਗਿਆ ਹੈ, ਇਸ ਨੂੰ ਸਿੰਮ੍ਰਿਤ ਬ੍ਰਿਤੀ ਜਾਣ ਲਵੋ। ਪੰਜਾਂ ਬ੍ਰਿਤੀਆਂ ਤੋਂ ਚਿੱਤ ਜਦੋਂ ਬਗ਼ੈਰ ਹੋ ਜਾਵੇ ਤੇ ਆਤਮਾ ਦੇ ਸਰੂਪ ਵਾਲੇ ਪਾਸੇ ਦੌੜੇ॥੪੦॥

**ਮਨ ਪ੍ਰਵਾਹ ਜਬਿ ਇਸ ਬਿਧਿ ਹੋਇ। ਨਾਮ 'ਸਥਿਤੀ' ਬਖਾਨੈ ਸੋਇ।**
**ਅੱਭਜਾਸ॥ ਇਸਥਿਤਿ ਪ੍ਰਾਪਤਿ ਹੇਤ ਪ੍ਰਯਾਸ। ਤਿਸ ਕੋ ਨਾਮ ਲਖੋ ਅੱਭਜਾਸ॥੪੧॥**

ਮਨ ਪ੍ਰਵਾਹ ਜਦ ਇਸ ਵਿਧੀ ਨਾਲ ਹੋ ਜਾਵੇ, ਉਸ ਦਾ ਨਾਮ 'ਸਥਿਤੀ' ਕਹਿੰਦੇ ਹਨ। ਇਸਥਿਤੀ ਦੀ ਪ੍ਰਾਪਤੀ ਵਾਸਤੇ ਯਤਨ ਕਰਨਾ, ਇਸ ਦਾ ਨਾਮ ਅਭਿਆਸ ਜਾਣੋ। ਉਸ ਕਰਕੇ ਇਸ ਦਾ ਨਾਮ 'ਅਭਿਆਸ' ਸਮਝੋ॥੪੧॥

**ਸੋ ਅਭਜਾਸ ਹੈ ਦੋਇ ਪ੍ਰਕਾਰ। ਏਕ 'ਅਲਪ' ਦੂਸਰ 'ਦ੍ਰਿੜ੍ਹ' ਧਾਰਿ।**
**ਕਬਿ ਕਬਿ ਆਤਮ ਕੋ ਅੱਭਜਾਸੈ। ਇਹ ਤੌ 'ਅਲਪ' ਨਾਮ ਕਹੁ ਭਾਸੈ॥੪੨॥**

ਉਹ ਅਭਿਆਸ ਦੋ ਪ੍ਰਕਾਰ ਦਾ ਹੈ, ਇਕ ਅਲਪ ਦੂਸਰਾ ਦ੍ਰਿੜ੍ਹ ਧਾਰਨ ਕਰਨਾ ਹੈ, ਜਿਹੜਾ ਕਦੀ-ਕਦੀ ਆਤਮਾ ਦਾ ਅਭਿਆਸ ਕਰਦਾ ਹੈ, ਇਸ ਨੂੰ ਅਲਪ ਅਭਿਆਸ ਕਹਿੰਦੇ ਹਨ॥੪੨॥

**ਸਾਦਰ, ਦੀਰਘ ਕਾਲ, ਨਿਰੰਤਰ। ਸੋ 'ਦ੍ਰਿੜ੍ਹ ਭੂਮਿ' ਰੂਪ ਲਖਿ ਅੰਤਰ।**
**(ਵੈਰਾਗ) ਮਿਟੀ ਪ੍ਰੀਤ ਵਿਸ਼ਿਯਨਿ ਤੇ ਜਬੈ। ਨਾਮ ਵਿਰਾਗ ਹੋਤਿ ਹਿਯ ਤਬੈ॥੪੩॥**

ਜਿਹੜਾ ਆਦਰ ਨਾਲ ਲੰਮੇ ਸਮੇਂ ਤੱਕ ਲਗਾਤਾਰ ਅਭਿਆਸ ਕਰਦਾ ਹੈ, ਇਸ ਨੂੰ ਚਿੱਤ ਵਿਚ ਦ੍ਰਿੜ੍ਹ ਭੂਮਿਕਾ ਰੂਪ ਸਮਝੋ। ਜਦ ਵਿਸ਼ਿਆਂ ਨਾਲ ਪ੍ਰੀਤ ਖਤਮ ਹੋ ਜਾਵੇ, ਤਦ ਨਾਮ ਵਿਰਾਗ ਹੋ ਜਾਂਦਾ ਹੈ॥੪੩॥

**ਸੋ ਵੈਰਾਗ ਹੈ ਚਾਰ ਪ੍ਰਕਾਰ। ਇਕ 'ਯਤਮਾਨ' 'ਵਿਤ੍ਰੇਕ' ਬਿਚਾਰ।**
**'ਇਕ ਇੰਦ੍ਰੈ' ਅਰੁ 'ਵਸੀਕਾਰ' ਕਹਿਂ। ਇਨ ਕੇ ਲੱਛਨ ਭਨੌਂ ਜਥਾ ਲਹਿ॥੪੪॥**

ਇਹ ਵਿਰਾਗ ਚਾਰ ਪ੍ਰਕਾਰ ਦਾ ਹੈ, ਇਕ ਦਾ ਨਾਮ 'ਯਤਮਾਨ' ਹੈ ਅਤੇ ਦੂਸਰੇ ਦਾ ਨਾਮ 'ਵਿਤ੍ਰੇਕ' ਵਿਚਾਰ ਲਵੋ। ਤੀਸਰੇ ਨੂੰ 'ਇੰਦਰੇ' ਅਤੇ ਚੌਥੇ ਨੂੰ 'ਵਸੀਕਾਰ' ਕਹਿੰਦੇ ਹਨ। ਇਨ੍ਹਾਂ ਦੇ ਲੱਛਣ ਮੈਂ ਕਹਿੰਦਾ ਹਾਂ ਜਿਵੇਂ ਮੈਂ ਸਮਝਿਆ ਹਾਂ॥੪੪॥

**(ਯਤਮਾਨ) ਦੁੱਖ ਰੂਪ ਸੰਸਾਰ ਪਛਾਨਾ। ਸੰਤਨ ਸੇਵਾ ਰੁਚੀ ਮਹਾਨਾ।**
**ਸੱਤਿ ਰੂਪ ਪਰਮੇਸ਼ਰ ਪਾਊਂ। ਬੰਧਨ ਕਰਮ ਪਏ ਛੁਟਕਾਊਂ॥੪੫॥**

ਯਤਮਾਨ ਦੁੱਖ ਰੂਪ ਸੰਸਾਰ ਪਛਾਣਦਾ ਹੈ, ਸੰਤਾਂ ਦੀ ਸੇਵਾ ਵਾਸਤੇ ਮਹਾਨ ਰੁਚੀ ਰੱਖਦਾ ਹੈ। ਮੈਂ ਸੱਤ ਰੂਪ ਪ੍ਰਮੇਸ਼ਰ ਨੂੰ ਪਾ ਲਵਾਂ ਤੇ ਕਰਮਾਂ ਦੇ ਬੰਧਨਾਂ ਤੋਂ ਛੁਟਕਾਰਾ ਪਾਵਾਂ॥੪੫॥

**ਇਸ ਕੋ ਯੱਤਿਮਾਨ ਮਨ ਜਾਨਿ। ਸੰਤਨ ਸੰਗਤ ਕੀਨ ਮਹਾਨ।**
**(ਵਿੱਤ੍ਰੇਕ) ਲਗਜੋ ਬਿਚਾਰਨ ਗੁਨ ਅਰੁ ਦੋਖ। ਦੋਖ ਤਜੋਂ, ਕਿਸ ਗੁਨ ਤੇ ਮੋਖ ?॥੪੬॥**

ਇਸ ਨੂੰ ਯਤਿਮਾਨ ਮਨ ਵਿਚ ਜਾਣੋ। ਸੰਤਾਂ ਦੀ ਮਹਾਨ ਸੰਗਤ ਕੀਤੀ ਹੈ। ਗੁਣ ਅਤੇ ਦੋਖ ਵਿਚਾਰਨ ਲੱਗਾ ਹੈ, ਦੋਸ਼ ਨੂੰ ਛੱਡ ਦੇਵਾਂ ਤੇ ਕਿਸੇ ਗੁਣ ਤੋਂ ਮੁਕਤੀ ਪ੍ਰਾਪਤ ਕਰਾਂ ?॥੪੬॥

**ਸਤਿ ਸੰਤੋਖ ਆਦਿ ਬਿਰਧਾਵੈ। ਕਾਮ ਕ੍ਰੋਧ ਮੋਹ ਆਦਿ ਘਟਾਵੈ।**
**ਇਹ ਵੈਰਾਗ 'ਵਿਤ੍ਰੇਕ' ਪਛਾਨ। (ਏਕ ਇੰਦ੍ਰੈ ਵੈਰਾਗ) ਇਕਇੰਦ੍ਰੀ ਕੋ ਸੁਨਿ ਦੈ ਕਾਨ॥੪੭॥**

ਸਤਿ ਸੰਤੋਖ ਆਦਿ ਵਧਾਉਂਦਾ ਹੈ, ਕਾਮ, ਕ੍ਰੋਧ ਅਤੇ ਮੋਹ ਆਦਿ ਨੂੰ ਘਟਾਉਂਦਾ ਹੈ, ਇਸ ਨੂੰ ਵੈਰਾਗ ਵਿਤ੍ਰੇਕ ਪਛਾਣੋ। ਇਕ ਇੰਦਰੇ ਨੂੰ ਕੰਨ ਦੇ ਕੇ ਸੁਣਦਾ ਹੈ॥੪੭॥

ਵਹਿਰ ਬਿਸ਼ੈ ਗੁਨ ਤਜਾਗਨ ਕੀਨ। ਮਨ ਮਹਿਂ ਤਨਕ ਹੋਇ ਲਿਵਲੀਨ।
(ਵਸੀਕਾਰ) ਵਸੀਕਾਰ ਕੋ ਸੁਨਿ ਇਸ ਬੇਰੇ। ਬਿਸ਼ੈ ਭੋਗ ਜੁਗ ਲੋਕਨਿ ਕੇਰੇ ॥੪੮॥

ਬਾਹਰੋਂ ਇੰਦ੍ਰੀਆਂ ਦੇ ਵਿਸ਼ੇ ਸ਼ਬਦ ਆਦਿ ਛੱਡ ਦਿੱਤੇ ਹਨ, ਮਨ ਵਿਚ ਥੋੜ੍ਹੇ-ਥੋੜ੍ਹੇ ਹਾਲੇ ਜੁੜੇ ਹੋਏ ਹਨ। ਇਸ ਨੂੰ ਇਕ ਇੰਦਰੇ ਵਿਰਾਗ ਕਹਿੰਦੇ ਹਨ। ਇਸ ਸਮੇਂ ਵਸੀਕਾਰ ਬਾਰੇ ਸੁਣੋ, ਦੋਹਾਂ ਲੋਕਾਂ ਦੇ ਜਿਹੜੇ ਵਿਸ਼ੇ ਭੋਗ ਹਨ ॥੪੮॥

ਸ਼ਬਦ, ਸਪਰਸ਼, ਰੂਪ, ਰਸ, ਗੰਧ। ਇਨ ਤੇ ਛੂਟਿ ਗਯੋ ਮਨ ਬੰਧ।
ਬਾਇਸ ਵਿਸ਼ਟਾ ਸਮ ਸਭਿ ਬਿਸ਼ੇ। ਬਮਨ ਸਰਸ ਨਹਿਂ ਭਾਵਤਿ ਜਿਸੇ ॥੪੯॥

ਸ਼ਬਦ, ਛੂਹ, ਰੂਪ, ਰਸ, ਸੁਗੰਧ, ਇਨ੍ਹਾਂ ਤੋਂ ਮਨ ਦਾ ਬੰਧਨ ਟੁੱਟ ਗਿਆ ਹੈ। ਬਿਖ ਸਮਾਨ ਸਾਰੇ ਵਿਸ਼ੇ ਹੋ ਗਏ ਹਨ, ਉਲਟੀ ਸਮਾਨ ਜਿਸ ਨੂੰ ਚੰਗੇ ਨਹੀਂ ਲੱਗਦੇ ਹਨ ॥੪੯॥

ਅਸ ਵੈਰਾਗ ਸੰਗ ਮਨ ਜੀਤ। ਗਹੇ ਸਥਿਰਤਾ ਆਤਮ ਨੀਤ।
ਬ੍ਰਹਮ ਗਜਾਨ ਸੂਰਜ ਕੇ ਸੰਗ। ਤਮ ਅੱਗਜਾਨ ਸਕਲ ਦੇ ਭੰਗ ॥ ੫੦॥

ਐਸੇ ਵੈਰਾਗ ਨਾਲ ਮਨ ਨੂੰ ਜਿੱਤ ਕੇ ਆਤਮਾ ਸਦਾ ਸਥਿਰਤਾ ਫੜ ਲਵੇ। ਫਿਰ ਬ੍ਰਹਮ ਗਿਆਨ ਰੂਪ ਸੂਰਜ ਦੇ ਨਾਲ ਸਾਰਾ ਅਗਿਆਨ ਰੂਪੀ ਹਨੇਰਾ ਦੂਰ ਹੋ ਜਾਂਦਾ ਹੈ ॥੫੦॥

*ਪੰਜਵੀਂ ਰੁੱਤ ਦਾ ਸੰਤਾਲ਼ੀਵਾਂ ਅਧਿਆਇ ਸਮਾਪਤ ਹੋਇਆ ॥੪੭॥*

## *ਅਧਿਆਇ ਅਠਤਾਲ਼ੀਵਾਂ*

*ਬ੍ਰਹਮ ਗਿਆਨ ਉਪਦੇਸ਼*

*ਦੋਹਰਾ-* (ਨਿੱਧਜਾਸਨ) ਕਰਤਿ ਮਨਨ ਨੀਕੀ ਬਿਧਿਨਿ ਪੁਨ ਨਿਧਜਾਸਨ ਹੋਤਿ।
ਰਾਤ ਦਿਨਸ ਅੱਭਜਾਸ ਤੇ ਪੁਨ ਸੱਖਜਾਤ ਉਦੋਤ ॥ ੧॥

ਚੰਗੀ ਵਿਧੀ ਨਾਲ ਮਨਨ ਕਰਨ ਨਾਲ, ਫਿਰ ਨਿਧਆਸਣ ਹੁੰਦਾ ਹੈ, ਰਾਤ ਦਿਨ ਦੇ ਅਭਿਆਸ ਨਾਲ ਸਾਖਿਆਤ ਰੂਪ ਵਿਚ ਪ੍ਰਗਟ ਹੁੰਦਾ ਹੈ ॥੧॥

*ਚੌਪਈ-* ਸੁਨਿਯਹਿ ਨਿੱਧਜਾਸਨ ਕੋ ਲੱਛਨ। ਜਿਮ ਭਾਖਤਿ ਹੈਂ ਸੰਤ ਬਿਚੱਛਨ।
ਦੇਹਾਦਿਕ ਪ੍ਰਤੀਤ ਕਰਿ ਜੋਇ। ਖੰਡੀ ਜਾਇ ਨ ਕਿਸ ਤੇ ਸੋਇ ॥ ੨॥

ਹੁਣ ਨਿਧਆਸਣ ਦਾ ਲੱਛਣ ਸੁਣੋ, ਜਿਵੇਂ ਸ੍ਰੇਸ਼ਟ ਸੰਤ ਲੋਕ ਕਹਿੰਦੇ ਹਨ। ਦੇਹ ਆਦਿਕਾਂ ਦੀਆਂ ਪ੍ਰਤੀਤੀਆਂ ਜੋ ਹਨ, ਇਨ੍ਹਾਂ ਵਿਚੋਂ ਕਿਸੇ ਤੋਂ ਜੇ ਬ੍ਰਿਤੀ ਨਾ ਖਿੰਡੀ ਜਾਏ ॥੨॥

ਬ੍ਰਿਤਿ ਸਰੂਪ ਅੱਭਜਾਸਨ ਭਈ। ਕਿਸ ਤੇ ਨਸ਼ਟ ਹੋਤਿ ਨਹਿਂ ਜੁਈ।
ਮੋਹ ਆਦਿਕ ਜੋ ਅਖਿਲ ਵਿਕਾਰ। ਇਨ ਬਿਘਨਨਿ ਤੇ ਰਹਿ ਇਕ ਸਾਰ ॥੩॥

ਜੋ ਬ੍ਰਿਤੀ ਸਰੂਪ ਦੀ ਅਭਿਆਸਨ ਹੋ ਗਈ ਹੈ, ਜੋ ਕਿਸੇ ਤੋਂ ਨਾਸ਼ ਨਹੀਂ ਕੀਤੀ ਜਾ ਸਕਦੀ। ਮੋਹ ਆਦਿਕ ਜਿਹੜੇ ਅਖਿਲ ਵਿਕਾਰ ਹਨ, ਇਨ੍ਹਾਂ ਵਿਘਨਾਂ ਦੇ ਪੈਣ 'ਤੇ ਵੀ ਜੋ ਬ੍ਰਿਤੀ ਇਕਾਗਰ ਰਹੇ ॥੩॥

ਸਤਿ ਸੰਤੋਖ ਆਦਿ ਗੁਨ ਪਾਇ। ਬ੍ਰਹਮ ਬਿਖੈ ਬ੍ਰਿਤਿ ਲਾਗਤਿ ਜਾਇ।
ਅਲਖ ਲਖਨ ਕੇ ਹਿਤ ਅਨੁਰਾਗੀ। ਪ੍ਰਥਮ ਲਖਜੋ ਤਿਸ ਤੇ ਹੁਇ ਤਜਾਗੀ॥੪॥

ਸਤਿ, ਸੰਤੋਖ ਆਦਿ ਗੁਣ ਪਾ ਕੇ, ਬ੍ਰਹਮ ਵਿਚ ਜਾ ਕੇ ਬ੍ਰਿਤੀ ਲੱਗ ਜਾਂਦੀ ਹੈ। ਪ੍ਰਮਾਤਮਾ ਦੇ ਸਮਝਣ ਵਾਸਤੇ ਜੋ ਬ੍ਰਿਤੀ ਪ੍ਰੇਮ ਮਈ ਰਹਿੰਦੀ ਹੋਵੇ, ਪਹਿਲੇ ਜੋ ਅਨਾਤਮ ਸਮਝਿਆ ਹੈ, ਉਸ ਤੋਂ ਤਿਆਗੀ ਹੁੰਦੀ ਜਾਵੇ॥੪॥

ਕਾਰਨ ਕਾਰਜ ਇਕਤਾ ਕਰਨੀ। ਜਲ ਤਰੰਗ ਕੀ ਰੀਤੀ ਬਰਨੀ।
ਆਦਿ ਉਕਾਰ ਬਰਣ ਜੇ ਨਾਨਾ। ਮੱਸੂ ਬਿਨਾ ਨਹੀਂ ਕੁਛ ਆਨਾ॥ ੫॥

ਕਾਰਨ ਤੇ ਕਾਰਜ ਦੀ ਏਕਤਾ ਦੀ ਸਮਝ ਕਰਨੀ ਹੈ, ਭਾਵ ਕਾਰਨ ਬ੍ਰਹਮ ਤੇ ਕਾਰਜ ਜਗਤ ਨੂੰ ਜਲ ਤੇ ਤਰੰਗ ਵਾਂਗ ਇਕ ਰੂਪ ਸਮਝਣਾ ਹੈ। ਊੜਾ ਆਦਿਕ ਜੋ ਨਾਨਾ ਪ੍ਰਕਾਰ ਦੇ ਅੱਖਰ ਹਨ, ਇਹ ਸਮਝ ਲੈਣਾ ਕਿ ਸਿਆਹੀ ਤੋਂ ਬਿਨਾਂ, ਹੋਰ ਕੁਝ ਨਹੀਂ ਹਨ॥੫॥

ਅੰਤਹਿਕਰਣ ਬ੍ਰਿਤਿ ਉਠਿ ਜਬੈ। ਹ੍ਵੈ ਅਨਸੂਤ ਚਿੰਤਨ ਕੇ ਤਬੈ।
ਨਿਕਸੀ ਬਾਹਿਰ ਲੋਚਨ ਦੁਆਰੇ। ਗ੍ਯ ਪਦਾਰਥ ਆਗੇ ਸਾਰੇ॥ ੬॥

ਜਦ ਅੰਤਹਕਰਣ ਬ੍ਰਿਤੀ ਚੇਤਨ ਦੇ ਨਾਲ ਮਿਲੀ ਹੋਈ, ਜਦੋਂ ਅੰਦਰੋਂ ਉੱਠੀ ਤਾਂ ਅੱਖਾਂ ਰਸਤੇ ਬਾਹਰ ਨਿਕਲੀ, ਜਾਣਨ ਯੋਗ ਸਾਰੇ ਪਦਾਰਥ ਅੱਗੇ ਧਰੇ ਹਨ॥੬॥

ਤਦਾਕਾਰ ਤਿਨ ਕੇ ਸੰਗ ਹੋਇ। ਪ੍ਰਾਪਤਿ ਗਜਾਨ ਤਬਹਿ ਤਿਹ ਸੋਇ।
ਬ੍ਰਿਤ ਅਵਛਿੰਨ ਚਿਤ ਘਟ ਅਵਛਿਨ ਚਿਤ। ਦੋਨਹੁੰ ਕੇ ਅਵਰਨ ਸੰਘਾਰ ਕਿਤ॥ ੭॥

ਉਨ੍ਹਾਂ ਨਾਲ ਉਸੇ ਦਾ ਹੀ ਰੂਪ ਹੋ ਜਾਵੇਗੀ, ਤਦ ਉਸ ਜਾਣਨ ਯੋਗ ਦਾ ਗਿਆਨ ਪ੍ਰਾਪਤ ਹੋ ਜਾਵੇਗਾ। ਬ੍ਰਿਤੀ ਨਾਲ ਮਿਲਿਆ ਚੇਤਨ ਤੇ ਘੜਾ ਆਦਿ ਜਾਣਨ ਯੋਗ ਪਦਾਰਥ ਨਾਲ ਮਿਲਿਆ ਚੇਤਨ, ਦੋਹਾਂ ਚੇਤਨਾਂ ਦੇ ਵਿਚ ਜੋ ਪਰਦਾ ਸੀ, ਸੋ ਨਾਸ਼ ਹੋ ਗਿਆ॥੭॥

ਜਬਿ ਇਕਤਾ ਕੋ ਪ੍ਰਾਪਤ ਹੋਇ। ਬਿਖੈ ਅਨੇਕ ਗਜਾਨ ਲਹਿ ਸੋਇ।
ਤ੍ਰਿਪੁਟੀ ਗਜਾਤਾ ਗੇਯ ਰੁ ਗਜਾਨ। ਮਿਲਜੋ ਬ੍ਰਹਮ ਸਭਿ ਬਿਖੈ ਸਮਾਨ॥ ੮॥

ਇਸ ਪ੍ਰਕਾਰ ਜਦ ਦੋਵੇਂ ਚੇਤਨ ਏਕਤਾ ਨੂੰ ਪ੍ਰਾਪਤ ਹੋ ਗਏ ਤਾਂ ਅਨੇਕਾਂ ਵਿਸ਼ਿਆਂ ਦਾ ਗਿਆਨ ਉਹ ਜੀਵ ਸਮਝ ਲੈਂਦਾ ਹੈ। ਗਿਆਤਾ ਗਿਆਨ ਜਾਣਨ ਵਾਲਾ ਜੋ ਤ੍ਰਿਪੁਟੀ ਹੈ, ਸਭਨਾਂ ਵਿਚ ਬ੍ਰਹਮ ਇਕ ਸਮਾਨ ਮਿਲਿਆ ਹੋਇਆ ਹੈ॥੮॥

ਜਥਾ ਤਾਲ ਮਹਿਂ ਨੀਰ ਬਿਸਾਲਾ। ਕੂਲ ਕੇ ਦ੍ਵਾਰਾ ਹ੍ਵੈ ਕਰਿ ਚਾਲਾ।
ਕਜਾਰੀ ਰੂਪ ਬਨਹਿ ਸੋ ਜਾਇ। ਤੀਨਹੁ ਮਹਿਂ ਅਕਾਸ਼ ਇਕ ਭਾਇ॥ ੯॥

ਜਿਵੇਂ ਸਰੋਵਰ ਵਿਚ ਵਿਸ਼ਾਲ ਪਾਣੀ ਹੈ, ਉਹ ਆਡਾਂ ਦੇ ਰਸਤੇ ਹੋ ਕੇ ਚਲ ਰਿਹਾ ਹੈ, ਉਹ ਪਾਣੀ ਕਿਆਰੀ ਵਿਚ ਜਾ ਕੇ ਕਿਆਰੀ ਰੂਪ ਹੋ ਜਾਂਦਾ ਹੈ, ਪਰ ਤਿੰਨਾਂ ਵਿਚ ਹੀ (ਸਰੋਵਰ, ਆਡ ਅਤੇ ਕਿਆਰੀ) ਆਕਾਸ਼ ਇਕੋ ਜੇਹੀ ਹੈ॥੯॥

ਤਾਲ, ਕੂਲ, ਕਜਾਰੀ ਮੈਂ ਨਭ ਹੈ। ਤਿਮ ਤ੍ਰਿਪੁਟੀ ਮਹਿਂ ਬ੍ਰਹਮ ਸੁ ਲਭ ਹੈ।
ਬਜਾਪਕ ਹੈ ਅਕਾਸ਼ ਕੀ ਨਜਾਇ। ਸਭਿਨਿ ਪ੍ਰਕਾਸ਼ਹਿ ਸਭਿਨੀ ਥਾਂਇ॥੧੦॥

ਸਰੋਵਰ, ਆਡ, ਕਿਆਰੀ ਵਿਚ ਆਕਾਸ਼ ਹੈ। ਭਾਵ ਅੰਤਹਕਰਣ ਰੂਪੀ ਸਰੋਵਰ ਹੈ, ਬ੍ਰਿਤੀ ਰੂਪ ਆਡ ਹੈ, ਘਟ ਪਟ ਆਦਿ ਕਿਆਰੇ ਹਨ, ਉਨ੍ਹਾਂ ਵਿਚ ਬ੍ਰਿਤੀ ਦਾ ਜਾ ਕੇ ਜੋ ਆਕਾਰ ਧਾਰਨਾ ਹੈ, ਉਹ ਪਾਣੀ ਦਾ ਪੈਣਾ ਹੈ, ਇਨ੍ਹਾਂ ਤਿੰਨਾਂ ਵਿਚ ਬ੍ਰਹਮ, ਆਕਾਸ਼ ਦੀ ਨਿਆਈਂ ਇਕੋ ਹੈ॥੧੦॥

ਅੰਤਹਿਕਰਣ ਬ੍ਰਿਤਿ ਇਸ ਕੇਰ। ਅਹੈ ਪ੍ਰਕਾਸ਼ਕ ਦੂਹਨ ਬਡੇਰ।
ਅਹੰਬ੍ਰਿਤਾਦਿ ਬਿਨਾਂ ਕਿਸ ਕੋਇ ਨ। ਆਤਮ ਕੋ ਪ੍ਰਕਾਸ਼ ਸਿਧ ਹੋਇ ਨ॥੧੧॥

ਅੰਤਹਿਕਰਣ ਅਤੇ ਅੰਤਹਿਕਰਣ ਦੀ ਬ੍ਰਿਤੀ, ਦੋਵਾਂ ਦਾ ਪ੍ਰਕਾਸ਼ਕ ਬ੍ਰਹਮ ਹੈ। ਅਹੰ ਬ੍ਰਿਤੀ ਤੋਂ ਬਿਨਾਂ ਕਿਸੇ ਨੂੰ ਕਿਸੇ ਤਰ੍ਹਾਂ ਦੀ ਆਤਮਾ ਦਾ ਪ੍ਰਕਾਸ਼ ਸਿੱਧ ਨਹੀਂ ਹੁੰਦਾ॥੧੧॥

ਅਹੰਬ੍ਰਿਤਾਦਿ ਜੁਗਤ ਚਿਤ ਹੋਇ। ਤਬਹਿ ਪ੍ਰਕਾਸ਼ ਹੋਤਿ ਹੈ ਸੋਇ।
ਬਜਾਪਕ ਅਪਰ ਪ੍ਰਕਾਸ਼ਕ ਭਾਵ। ਵਾਸਤਵ ਬ੍ਰਹਮ ਮਹਿਂ ਨਹੀਂ ਲਖਾਵ॥੧੨॥

ਚੇਤਨ ਜਦ ਅਹੰ ਬ੍ਰਿਤੀ ਦੇ ਸਹਿਤ ਹੋਵੇ, ਤਦ ਹੀ ਉਸ ਨੂੰ ਚੇਤਨ ਦਾ ਪ੍ਰਕਾਸ਼ ਹੁੰਦਾ ਹੈ। ਵਿਆਪਕ ਅਤੇ ਪ੍ਰਕਾਸ਼ਕ ਭਾਵ ਵਾਸਤਵ ਬ੍ਰਹਮ ਵਿਚ ਨਹੀਂ ਹਨ, ਉਹ ਕੇਵਲ ਉਪਾਧੀ ਕਰਕੇ ਹਨ॥੧੨॥

ਵਾਸਤਵ ਆਤਮ ਤਤ ਨਿਰੰਕਾਰ। ਨਿਰਵਿਕਲਪ ਅਰੁ ਬਿਨਾ ਵਿਕਾਰ।
ਅਹੰਅਹੰ ਕੀ ਬ੍ਰਿਤੀ ਜੁ ਸਬੈ। ਹੋਇ ਸਬੰਧ ਤਦਾਤਮ ਜਬੈ॥ ੧੩॥

ਜੋ ਵਾਸਤਵ ਆਤਮ ਤੱਤ ਹੈ ਸੋ ਹੈ ਨਿਰਾਕਾਰ, ਜਿਹੜਾ ਨਿਰਵਿਕਲਪ ਤੇ ਵਿਕਾਰ ਰਹਿਤ ਹੈ। ਅਹੰ ਅਹੰ ਬ੍ਰਿਤੀ ਦਾ ਜੋ ਸਮੁਦਾਇ ਹੈ, ਜਦੋਂ ਉਨ੍ਹਾਂ ਦਾ ਆਤਮਾ ਨਾਲ ਤਦਾਤਮ ਸੰਬੰਧ ਹੋਵੇਗਾ॥੧੩॥

ਜਥਾ ਲੋਹੇ ਕੇ ਗੋਲੇ ਸੰਗ। ਅਗਨਿ ਤਦਾਤਮ ਹੁਇ ਇਕ ਰੰਗ।
ਪਾਇ ਅਗਨਿ ਕੇ ਗੁਨ ਕੋ ਲੋਹਾ। ਤ੍ਰਿਣ ਆਦਕ ਕੋ ਦਾਹਿਤ ਓਹਾ॥੧੪॥

ਜਿਸ ਤਰ੍ਹਾਂ ਲੋਹੇ ਦੇ ਗੋਲੇ ਨਾਲ ਅੱਗ ਦਾ ਜਦ ਤਦਾਤਮ ਸੰਬੰਧ ਹੁੰਦਾ ਹੈ ਤਾਂ ਉਹ ਲੋਹਾ ਅੱਗ ਨਾਲ ਇਕ ਰੰਗ ਹੋ ਜਾਂਦਾ ਹੈ, ਤਦ ਅੱਗ ਦੇ ਗੁਣ ਨੂੰ ਪਾ ਕੇ ਲੋਹਾ ਕੱਖਾਂ ਨੂੰ ਸਾੜਦਾ ਹੈ॥੧੪॥

ਆਤਮ ਅਹੰ ਸਬੰਧ ਕੋ ਪਾਇ। ਬਜਾਪਕ ਅਪਰ ਪ੍ਰਕਾਸ਼ਕਤਾਇ।
ਇੱਤਜਾਦਿਕ ਨਿਤਪ੍ਰਤੀ ਬਿਚਾਰੈ। ਨਿੱਧਜਾਸਨ ਕੋ ਨੀਕੇ ਧਾਰੈ॥ ੧੫॥

ਆਤਮਾ ਅਹੰ ਦਾ ਸੰਬੰਧ ਪਾ ਕੇ ਵਿਆਪਕਤਾ ਅਤੇ ਪ੍ਰਕਾਸ਼ਤਾ ਨਾਮ ਪਾਉਂਦਾ ਹੈ। ਇਸ ਪ੍ਰਕਾਰ ਨਿਤਾਪ੍ਰਤੀ ਵਿਚਾਰ ਕਰੇ ਤੇ ਨਿੱਧਿਆਸਣ ਨੂੰ ਚੰਗੀ ਤਰ੍ਹਾਂ ਧਾਰਨ ਕਰੇ॥੧੫॥

ਤੀਨ ਸਰੀਰਨਿ ਤੇ ਮੈਂ ਨਜਾਰੋ। ਤੀਨ ਅਵਸਥਾ ਸਾਖੀ ਧਾਰੋ।
ਨਿੱਤ ਸੁੱਧ ਹੈ ਗਜਾਨ ਸਰੂਪ। ਇਕ ਰਸ ਅਚਲ ਅਨੰਦ ਅਨੂਪ॥ ੧੬॥

ਮੈਂ ਤਿੰਨਾਂ ਸਰੀਰਾਂ ਤੋਂ ਵੱਖਰਾ ਹਾਂ, ਮੈਂ ਤਿੰਨਾਂ ਅਵਸਥਾਂ ਦਾ ਸਾਖੀ ਹਾਂ ਇਸ ਪ੍ਰਕਾਰ ਸਮਝੋ। ਆਤਮਾ ਵਾਸਤਵ ਵਿਚ ਨਿਤ ਸ਼ੁੱਧ ਤੇ ਗਿਆਨ ਰੂਪ ਹੈ। ਇਕ ਰਸ ਅਚਲ ਅਨੂਪਮ ਅਨੰਦ ਸਰੂਪ ਹੈ॥੧੬॥

ਇਸ ਬਿਧਿ 'ਪ੍ਰੋਖ ਗਜਾਨ' ਹੋਇ ਆਵੈ। ਤਨ ਅਭਿਮਾਨ ਖੀਨ ਹੁਇ ਜਾਵੈ।
ਅਰੁ ਜਬਿ ਮਨਨ ਨਿੱਧਜਾਸਨ ਦ੍ਵਾਰਾ। ਹੋਤਿ ਭਯੋ ਸੱਖਜਾਤ ਉਦਾਰਾ॥੧੭॥

ਇਸ ਵਿਧੀ ਨਾਲ ਪ੍ਰੋਖ ਗਿਆਨ ਹੋ ਜਾਂਦਾ ਹੈ ਤੇ ਤਨ ਅਭਿਮਾਨ ਦਾ ਨਾਸ਼ ਹੋ ਜਾਂਦਾ ਹੈ ਅਤੇ ਜਦ ਮਨਨ ਨਿੱਧਿਆਸਣ ਰਾਹੀਂ ਸਾਖਿਆਤ ਰੂਪ ਵਿਚ ਉੱਤਮ ਰੂਪ ਵਿਚ ਪ੍ਰਗਟ ਹੋ ਜਾਂਦਾ ਹੈ॥੧੭॥

ਬ੍ਰਹਮਾਕਾਰ ਬ੍ਰਿੱਤਿ ਦ੍ਰਿੜ ਭਈ। ਮੂਲ ਅਵਿੱਦਜਾ ਛੈ ਹੁਇ ਗਈ।
ਤਨ ਅਭਿਮਾਨ ਕਹਾਂ ਪੁਨ ਰਹੈ। ਅਪਨ ਸਰੂਪ ਜਥਾਰਥ ਲਹੈ॥ ੧੮॥

ਤਦ ਬ੍ਰਹਮਕਾਰ ਬ੍ਰਿਤੀ ਦ੍ਰਿੜ੍ਹ ਹੋ ਜਾਂਦੀ ਹੈ ਤਾਂ ਮੂਲ ਅਵਿਦਿਆ ਭਾਵ ਜੋ ਸਰੂਪ ਨੂੰ ਢੱਕਦੀ ਹੈ, ਉਸ ਦਾ ਨਾਸ਼ ਹੋ ਜਾਂਦਾ ਹੈ। ਫਿਰ ਤਨ ਅਭਿਮਾਨ ਕਿੱਥੇ ਰਹਿੰਦਾ ਹੈ, ਜਿਹੜਾ ਆਪਣਾ ਯਥਾਰਥ ਰੂਪ ਵੇਖ ਲੈਂਦਾ ਹੈ॥੧੮॥

**ਉਰ ਸਿਮਰਣ ਆਤਮ ਵਿੱਗਜਾਨ। ਗਜਾਨ ਵਿੱਗਜਾਨ ਪ੍ਰਕਾਸ਼ ਮਹਾਨ।**
**(ਛੇ ਪ੍ਰਮਾਣ ਚਲੇ:) ਖਟ ਪ੍ਰਮਾਣ ਕਰਿ ਲਹਜੋ ਪ੍ਰਕਾਸ਼। ਤਿਨ ਤੇ ਭਈ ਅਵਿੱਦਜਾ ਨਾਸ਼॥੧੯॥**

ਹਿਰਦੇ ਵਿਚ ਸਿਮਰਨ ਨਿੱਧਿਆਸ਼ਣ ਨਾਲ ਆਤਮ ਸਾਖਿਆਤਕਾਰ ਹੋ ਜਾਂਦਾ ਹੈ। ਪ੍ਰੋਖ ਗਿਆਨ ਅਤੇ ਅਪ੍ਰੋਖ ਗਿਆਨ ਦਾ ਮਹਾਨ ਪ੍ਰਕਾਸ਼ ਹੋ ਜਾਂਦਾ ਹੈ। ਛੇ ਪ੍ਰਮਾਣਾਂ ਕਰਕੇ ਪ੍ਰਕਾਸ਼ ਲਿਆ ਹੈ, ਜਿਨ੍ਹਾਂ ਕਰਕੇ ਅਵਿਦਿਆ ਦਾ ਨਾਸ਼ ਹੋਇਆ॥੧੯॥

*ਨੋਟ : ਮੂਲਾ ਵਿੱਦਿਆ ਦਾ ਵਿਰੋਧੀ ਭਾਵ ਅਪ੍ਰੋਖ ਗਿਆਨ ਹੈ ਤੇ ਤੂਲਾ ਵਿੱਦਿਆ ਦਾ ਵਿਰੋਧੀ ਭਾਵ ਪ੍ਰੋਖ ਗਿਆਨ ਹੈ।*

**ਅਪਨ ਮੋਹ ਕਾਰਜ ਕਹੁ ਕਰਿਬੇ। ਨਹੀਂ ਅਵਿੱਦਜਾ ਸਰਮਥ ਧਰਿਬੇ।**
**ਸੋ ਪ੍ਰਮਾਣ ਖਟ ਸੁਨਿ ਚਿਤ ਲਾਇ। ਜਿਸ ਤੇ ਸੰਸੇ ਸਭਿ ਬਿਨਸਾਇ॥੨੦॥**

ਮੋਹ ਆਦਿਕ ਆਪਣੇ ਕਾਰਜ ਕਰਨ ਲਈ ਅਵਿੱਦਿਆ ਸਮਰਥਾ ਨਹੀਂ ਰੱਖਦੀ, ਉਹ ਛੇ ਪ੍ਰਮਾਣ ਚਿੱਤ ਲਾ ਕੇ ਸੁਣੋ, ਜਿਸ ਨਾਲ ਸਾਰੇ ਸੰਸੇ ਦੂਰ ਹੋ ਜਾਣਗੇ॥੨੦॥

**(੧. ਸ਼ਬਦ ਪ੍ਰਮਾਣ) ਬੇਦ ਰੁ ਸਤਿਗੁਰ ਸ਼ਬਦ ਜੁ ਸੁਨਿ ਕਰਿ। ਮਹਾਂਵਾਕ ਤੇ ਨਿਰਨੈ ਉਰ ਧਰਿ।**
**'ਸ਼ਬਦ ਪ੍ਰਮਾਣ' ਇਹੀ ਇਕ ਜਾਨ। ਬ੍ਰਹਮ ਆਤਮਾ ਨਿਰਨੈ ਠਾਨਿ॥੨੧॥**

ਪਹਿਲਾ ਹੈ ਸ਼ਬਦ ਪ੍ਰਮਾਣ: ਵੇਦ ਅਤੇ ਸਤਿਗੁਰੂ ਜੀ ਦੇ ਉਪਦੇਸ਼ ਸੁਣ ਕੇ ਮਹਾਂ ਵਾਕ ਦੇ ਸਿਧਾਂਤ ਹਿਰਦੇ ਵਿਚ ਧਾਰਨ ਕਰਨੇ ਤੇ ਬ੍ਰਹਮਾਤਾਮਾ ਦਾ ਨਿਰਣਾ ਗ੍ਰਹਿਣ ਕਰਨਾ, ਸ਼ਬਦ ਪ੍ਰਮਾਣ ਹੈ॥੨੧॥

**(੨. ਅਨੁਮਾਨ) ਦੂਸਰ ਜੋ ਅਨੁਮਾਨ ਕਹਿਤ ਹੈਂ। ਚਿੰਨ੍ਹ ਦੇਖਿ ਕਰਿ ਵਸਤੁ ਲਹਤਿ ਹੈਂ।**
**ਮਨ ਚੱਖਜਾਦਿ ਸੁਤੇ ਜੜ ਜੋਇ। ਜਿਸਤੇ ਗਜਾਨ ਪਾਇ ਸਭਿ ਕੋਇ॥੨੨॥**

ਦੂਸਰਾ ਜਿਸ ਨੂੰ ਅਨੁਮਾਨ ਕਹਿੰਦੇ ਹਨ, ਉਹ ਕਿਸੇ ਵਸਤੂ ਨੂੰ ਵੇਖ ਕੇ ਹੀ ਸਮਝ ਲੈਣਾ ਹੈ, ਜਿਵੇਂ ਧੂੰਏ ਨੂੰ ਵੇਖ ਕੇ ਅੱਗ ਨੂੰ ਸਮਝ ਲੈਂਦੇ ਹਾਂ ਨੇਤਰ ਮਨ ਆਦਿ ਜੋ ਸੁੱਤੇ ਜੜ੍ਹ ਹਨ, ਜਿਸ ਆਤਮਾ ਤੋਂ ਇਹ ਸਾਰੇ ਗਿਆਨ ਪ੍ਰਾਪਤ ਕਰਦੇ ਹਨ॥੨੨॥

**ਸੋ ਆਤਮ ਹੈ ਜਾਨਜੋਂ ਜਾਇ। ਸਾਖੀ ਤੀਨ ਅਵਸਥਾ ਗਾਇ।**
**ਨਿਤ ਸੁਧ ਸੱਤਿ ਜੁ ਪਰਮਾਨੰਦ। ਸ਼੍ਰਵਣ ਕਰਜੋ ਜੋ ਪ੍ਰਥਮ ਬਿਲੰਦ॥੨੩॥**

ਇਸ ਗੱਲ ਤੋਂ ਜਾਣਿਆ ਜਾਂਦਾ ਹੈ ਕਿ ਉਹ ਆਤਮਾ ਹੈ, ਭਾਵ ਮਨ ਇੰਦ੍ਰਿਆਂ ਦੀ ਚੇਸ਼ਟਾ ਵੇਖ ਕੇ ਇਨ੍ਹਾਂ ਨੂੰ ਸਫੁਰਣ ਕਰਨ ਵਾਲੇ ਕਰਤਾ ਆਤਮਾ ਦਾ ਅਨੁਮਾਨ ਹੁੰਦਾ ਹੈ। ਇਨ੍ਹਾਂ ਨੂੰ ਤਿੰਨਾਂ ਅਵਸਥਾ ਦਾ ਸਾਖੀ ਕਹਿੰਦੇ ਹਨ। ਜੋ ਨਿੱਤ ਹੈ, ਸ਼ੁੱਧ ਹੈ, ਸਤਿ ਹੈ, ਪਰਮਾਨੰਦ ਹੈ, ਜੋ ਪਹਿਲਾਂ ਵੱਡਾ ਸੁਣਿਆ ਸੀ॥੨੩॥

**ਸ਼ਬਦ, ਸਪਰਸ਼, ਰੂਪ, ਰਸ, ਗੰਧ। ਜਿਸ ਤੇ ਲਖਤਿ ਇੰਦ੍ਰੈ ਸੰਬੰਧ।**
**ਸੋ ਆਤਮ ਸਾਖੀ ਹੈ ਕੋਇ। ਇਮ ਜਬਿ ਸਮਝ ਬਿਲੋਕਨ ਹੋਇ॥੨੪॥**

ਆਵਾਜ਼, ਛੂਹ, ਰੂਪ, ਸਵਾਦ, ਸੁਗੰਧ, ਜਿਸ ਤੋਂ ਇੰਦਰਿਆਂ ਦਾ ਸੰਬੰਧ ਸਮਝਿਆ ਜਾਂਦਾ ਹੈ, ਸੋ ਆਤਮਾ ਸਾਖੀ ਰੂਪ ਜ਼ਰੂਰ ਹੈ। ਇਸ ਪ੍ਰਕਾਰ ਜਦ ਵੇਖ ਕੇ ਸਮਝ ਲੈਂਦੇ ਹਾਂ॥੨੪॥

**ਇਸ ਕੋ ਨਾਮ ਜਾਨ 'ਅਨੁਮਾਨ'। (੩. ਉਪਮਾਨ) ਸ਼੍ਰਵਣ ਉਪਰੰਤ ਮਨਨਿ ਇਸ ਜਾਨ।**
**ਸੱਤਿ, ਨਿਰੰਸ, ਅਨੰਤ, ਅਖੰਡ। ਵਹਿਰੰਤਰ ਪੂਰਨ ਬ੍ਰਹਿਮੰਡ॥ ੨੫॥**

ਇਸ ਦਾ ਨਾਮ ਅਨੁਮਾਨ ਜਾਣੋ। ਤੀਸਰਾ ਉਪਮਾਨ ਹੈ, ਸੁਣਨ ਤੋਂ ਬਾਅਦ ਇਸ ਨੂੰ ਮਨਨ ਜਾਣੋ। ਇਹ ਸੱਤਿ, ਅੰਸ਼ ਰਹਿਤ, ਅੰਤ ਰਹਿਤ ਅਤੇ ਅਖੰਡ ਹੈ। ਬਾਹਰ ਅੰਦਰ ਸਾਰੇ ਬ੍ਰਹਮੰਡ ਵਿਚ ਪੂਰਨ ਹੈ॥੨੫॥

**ਬਜਾਪਕ ਹੈ ਅਕਾਸ਼ ਕੀ ਨਜਾਈਂ। ਘਟ ਮਟ ਮਹਿਂ ਲਖੀਏ ਸਭਿ ਥਾਈਂ।**
**ਇਹ 'ਉਪਮਾਨ ਪ੍ਰਮਾਣ' ਲਖੀਜੈ। ਜਹਿਂ ਦੂਸਰ ਕੀ ਸਮ ਜਾਨੀਜੈ॥ ੨੬॥**

ਅਕਾਸ਼ ਵਾਂਗ ਸਰਬ ਵਿਆਪਕ ਹੈ, ਘਟ ਮਟ ਸਭ ਥਾਈਂ ਵੇਖਿਆ ਜਾਂਦਾ ਹੈ। ਇਸ ਨੂੰ ਉਪਮਾਨ ਪ੍ਰਮਾਣ ਜਾਣੋ ਭਾਵ ਜਿਥੇ ਦੂਸਰੇ ਦੀ ਉਪਮਾ ਦੇਈਏ, ਉਸ ਵਾਂਗ ਜਾਣੋ॥੨੬॥

**(੪.ਅਰਥਾਪਤੀ ਪ੍ਰਮਾਣ) ਇਹ ਨਰ ਦੀਖਤ ਪੀਨ ਮਹਾਨ। ਦਿਨ ਮਹਿਂ ਭੋਜਨ ਕਰੈ ਨ ਖਾਨ।**
**ਇਸ ਤੇ ਲਖੀਯਤਿ ਨਿਸ ਮੈਂ ਖਾਇ। ਦੇਹ ਪੀਨਤਾ ਦੇਤਿ ਜਨਾਇ॥ ੨੭॥**

ਚੌਥਾ ਅਰਥਾਪਤੀ ਪ੍ਰਮਾਣ ਹੈ, ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ ਕਿ ਕੋਈ ਕਹਿੰਦਾ ਹੈ ਇਹ ਮਨੁੱਖ ਬੜਾ ਮੋਟਾ ਦਿਖਾਈ ਦਿੰਦਾ ਹੈ, ਦਿਨ ਸਮੇਂ ਭੋਜਨ ਨਾ ਖਾਏ, ਇਸ ਤੋਂ ਜਾਪਦਾ ਰਾਤ ਸਮੇਂ ਖਾਵੇ, ਸਰੀਰ ਦੇ ਮੋਟੇਪਣ ਨੂੰ ਜਣਾ ਦਿੰਦੇ ਹਨ, ਭਾਵ ਮੋਟਾਪੇ ਰੂਪੀ ਕਾਰਜ ਨੇ ਰਾਤ ਨੂੰ ਖਾਣਾ ਰੂਪੀ ਕਾਰਜ ਨਿਸ਼ਚਿਤ ਕਰ ਦਿੱਤਾ॥੨੭॥

**ਜੋ ਇਹ ਰਾਤ ਅਹਾਰ ਨ ਖਾਇ। ਨਹਿ ਸਰੀਰ ਮੋਟਾ ਹੁਇ ਜਾਇ।**
**ਯਾਂਤੇ ਨਿਸ ਮਹਿਂ ਭੋਜਨ ਖਾਯੋ। ਯਹਿ ਨਿਸ਼ਚੈ ਨਿਰਨੈ ਠਹਿਰਾਯੋ॥ ੨੮॥**

ਜੇ ਇਹ ਰਾਤ ਨੂੰ ਭੋਜਨ ਨਾ ਖਾਵੇ ਤਾਂ ਇਸਦਾ ਸਰੀਰ ਮੋਟਾ ਨਹੀਂ ਹੋਵੇਗਾ, ਇਸ ਕਰਕੇ ਰਾਤ ਦਾ ਭੋਜਨ ਖਾਣ ਬਾਰੇ ਇਹ ਨਿਸ਼ਚੇ ਕਰ ਲਿਆ ਹੈ ਕਿ ਰਾਤ ਦੇ ਭੋਜਨ ਖਾਣ ਨਾਲ ਸਰੀਰ ਮੋਟਾ ਹੋ ਜਾਂਦਾ ਹੈ॥੨੮॥

**ਤਿਮ ਆਤਮ ਕੇ ਵਿਖੈ ਵਿਚਾਰੈ। ਜਾਗ੍ਰਤਿ ਆਦਿ ਪਦਾਰਥ ਸਾਰੈ।**
**ਜਿਸ ਆਤਮ ਕਰਿ ਜਾਨੇ ਜਾਹਿਂ। ਸੁਖਪਤਿ ਆਦਿ ਅਭਾਵ ਜਿ ਆਹਿਂ॥੨੯॥**

ਉਸ ਪ੍ਰਕਾਰ ਆਤਮਾ ਦੇ ਵਿਸ਼ੇ ਬਾਰੇ ਵਿਚਾਰ ਕਰੇ ਕਿ ਜਿਸ ਆਤਮਾ ਕਰਕੇ ਜਾਗ੍ਰਿਤ ਆਦਿ ਸਾਰੇ ਪਦਾਰਥ ਅਤੇ ਸੁਖੋਪਤੀ ਦੇ ਅਭਾਵ ਆਦਿ ਜਾਣੇ ਜਾਂਦੇ ਹਨ॥੨੯॥

**ਸੋ ਆਤਮ ਹੀ ਕਰਿ ਸਿੱਧ ਹੋਇ। ਸਿੱਧ ਕਰਤਾ ਹੈ ਅਪਰ ਨ ਕੋਇ।**
**ਜੇ ਕਰਿ ਹੈ ਨ ਆਤਮਾ ਪਰੈ। ਆਦਿ ਅਭਾਵ ਸਿੱਧ ਕਿਮ ਕਰੈ?॥ ੩੦॥**

ਉਹ ਆਤਮਾ ਕਰਕੇ ਹੀ ਸਿੱਧ ਹੁੰਦੇ ਹਨ। ਸਿੱਧ ਕਰਤਾ ਕੋਈ ਹੋਰ ਨਹੀਂ ਹੈ। ਜੇ ਸੁਖੋਪਤੀ ਤੇ ਅਭਾਵ ਆਦਿਕ ਤੋਂ ਪਰ੍ਹੇ ਆਤਮਾ ਨਾ ਹੋਵੇ ਅਤੇ ਅਭਾਵ ਆਦਿ ਨੂੰ ਕਿਵੇਂ ਸਿੱਧ ਕਰੇ?॥੩੦॥

**ਕਾਰਜ ਜਿਸ ਕੋ ਜਗਤ ਪ੍ਰਤੱਛ। 'ਅਰਥਾਪਤਿ' ਵਿਖੈ ਇਮ ਲੱਛ।**
**(੫. ਅਈਤੇਜਕ ਪ੍ਰਮਾਣ) ਕਹਜੋ ਕਿਸੀ ਨੇ ਇਸ ਤਰੁ ਵਿਖੈ। ਯੱਖਜ ਬਸਤਿ ਹੈ, ਕਿਸ ਨਹਿਂ ਪਿਖੈ॥੩੧॥**

ਜਿਸ ਆਤਮਾ ਦਾ ਕਾਰਜ ਜਗਤ ਵਿਖੇ ਪ੍ਰਤੱਖ ਹੈ, 'ਅਰਥਾਪਤੀ' ਵਿਚ ਇਹ ਲੱਛਣ ਹੈ। ਪੰਜਵਾਂ ਅਈਤੇਜਕ ਪ੍ਰਮਾਣ ਹੈ। ਕਿਸੇ ਨੇ ਕਿਹਾ ਇਸ ਦਰੱਖਤ ਹੇਠਾਂ ਯਕਸ਼ ਰਹਿੰਦਾ ਹੈ, ਕਿਸੇ ਨੇ ਵੇਖਿਆ ਨਹੀਂ॥੩੧॥

**ਜਾਨਜੋਂ ਜਾਇ ਨ ਕਿਯ ਅਨੁਮਾਨ। ਨਹਿਂ ਕਿਹ ਸ਼ਾਸਤ੍ਰਹਿ ਕੀਨ ਬਖਾਨ।**
**ਪਰੰਪਰਾ ਸੁਨਿਬੇ ਮਹਿਂ ਆਵੈ। 'ਅਈਤੇਜਕ ਪਰਮਾਣ' ਕਹਾਵੈ॥ ੩੨॥**

ਨਾ ਪ੍ਰਤੱਖ ਜਾਣਿਆ ਜਾਂਦਾ ਹੈ, ਨਾ ਅਨੁਮਾਨ ਹੋ ਸਕਦਾ ਹੈ, ਨਾ ਸ਼ਾਸਤਰਾਂ ਵਿਚ ਇਸ ਬਾਰੇ ਕਿਹਾ ਗਿਆ ਹੈ, ਇਕ ਪਰੰਪਰਾ ਸੁਣਨ ਵਿਚ ਆਉਂਦੀ ਹੈ, ਇਹ ਅਈਤੇਜਕ ਪਰਮਾਣ ਕਹਾਉਂਦਾ ਹੈ॥੩੨॥

ਤਿਮ ਆਤਮ ਇਹ ਕਹੈਂ ਸਨਾਤਨ। ਪਰੰਪਰਾ ਸਭਿ ਕਥੈਂ ਪੁਰਾਤਨ।
ਸੱਤਿ ਪਰਾਤਮ ਈਸ਼ੁਰ ਜੋਇ। ਸਭਿ ਕੋ ਅਹੈ ਆਤਮਾ ਸੋਇ॥ ੩੩॥

ਉਸ ਤਰ੍ਹਾਂ ਹੀ ਆਤਮਾ ਹੈ, ਇਹ ਸਨਾਤਨ ਕਹਿੰਦੇ ਹਨ, ਪਰੰਪਰਾ ਨੂੰ ਸਭ ਪੁਰਾਤਨ ਕਥਨ ਕਰਦੇ ਹਨ। ਸੱਤ ਪ੍ਰਾਤਮ ਜਿਹੜਾ ਈਸ਼ਵਰ ਹੈ ਸਭ ਦੀ ਇਹੋ ਹੀ ਆਤਮਾ ਹੈ॥੩੩॥

(੬. ਪ੍ਰਤੱਖਜ) ਅਬਿ ਪ੍ਰਤੱਖਜ ਸੁਨਿ ਨੀਕੇ ਉਰ ਧਰਿ। ਅੰਤਹਕਰਣ ਕੀ ਬ੍ਰਿੱਤਿ ਨਿਕਲ ਕਰਿ।
ਇੰਦ੍ਰਯ ਦੁਆਰਾ ਵਹਿਰ ਪ੍ਰਕਾਸ਼ੈ। ਸਾਥ ਪਦਾਰਥ ਮਿਲਿ ਕਰਿ ਭਾਸੈ॥ ੩੪॥

ਹੁਣ ਛੇਵੇਂ ਪ੍ਰਮਾਣ 'ਪ੍ਰਤੱਖ' ਬਾਰੇ ਚੰਗੀ ਤਰ੍ਹਾਂ ਸੁਣ ਕੇ ਦਿਲ ਵਿਚ ਧਾਰਨ ਕਰੋ। ਅੰਤਹਕਰਣ ਦੀ ਬ੍ਰਿਤੀ ਨਿਕਲ ਕੇ ਬਾਹਰ ਇੰਦਰਿਆਂ ਵਿਚ ਪ੍ਰਕਾਸ਼ਦੀ ਹੈ, ਤਦ ਵੀ ਉਸ ਨੂੰ ਚੇਤਨ ਨੇ ਪ੍ਰਕਾਸ਼ਿਆ, ਜਦ ਪਦਾਰਥਾਂ ਨਾਲ ਮਿਲੀ ਤਦ ਵੀ ਚੇਤਨ ਹੀ ਪ੍ਰਕਾਸ਼ਦਾ ਹੈ॥੩੪॥

ਸਤਿ ਚਿਤ ਆਨੰਦ ਬਿਖੈ ਪ੍ਰਤੱਛ। ਅਸਤਿ ਭਾਂਤਿ ਪ੍ਰਿਯ ਆਤਮ ਲੱਛ।
ਇਹ ਤੀਨਹੁਂ ਜਿਤ ਕਿਤ ਦ੍ਰਿਸ਼ਟਾਵੈਂ। ਇਨ ਬਿਹੀਨ ਕਿਛੁ ਕਿਤ ਨ ਜਨਾਵੈ॥੩੫॥

ਇਸ ਪ੍ਰਕਾਰ ਸੱਤ, ਚਿਤ, ਆਨੰਦ ਪ੍ਰਤੱਖ ਪ੍ਰਮਾਣ ਦਾ ਵਿਸ਼ਾ ਸਿੱਧ ਹੋ ਗਿਆ। ਅਸਤੀ, ਭਾਂਤੀ, ਪ੍ਰੇਮ, ਇਹ ਤਿੰਨੇ ਆਤਮਾ ਦੇ ਲੱਛਣ ਹਨ। ਇਹ ਤਿੰਨੇ ਹੀ ਜਿੱਥੇ ਕਿੱਥੇ ਦਿਖਾਈ ਦਿੰਦੇ ਹਨ, ਇਨ੍ਹਾਂ ਤੋਂ ਬਗੈਰ ਕਿਤੇ ਵੀ ਕੁਝ ਨਹੀਂ॥੩੫॥

ਅਸਤੀ ਹੈ ਸੁ ਪਦਾਰਥ ਸਾਚੁ। ਚਿਤ ਭਾਂਤੀ ਪਰਕਾਸ਼ ਉਬਾਚ।
ਪਾਇ ਪਦਾਰਥ ਪ੍ਰਿਯ ਆਨੰਦ। ਇਮ ਤੀਨਹੁਂ ਸਭਿ ਮਹਿਂ ਬਰਤੰਦ॥ ੩੬॥

ਅਸਤੀ, ਭਾਂਤੀ, ਪ੍ਰੇਮ ਤੇ ਸੱਤ, ਚਿਤ, ਆਨੰਦ ਨੂੰ ਇਕ ਰੂਪ ਕਰਕੇ ਦੱਸਦੇ ਹਨ, ਅਸਤੀ ਤੇ ਸੱਤ ਦੋਹਾਂ ਦਾ ਪਦ ਅਰਥ ਹੈ ਸੱਤ, ਚਿਤ ਤੇ ਭਾਂਤੀ ਦਾ ਭਾਵ ਹੈ 'ਪ੍ਰਕਾਸ਼', ਅਨੰਦ ਤੇ ਪ੍ਰੇਮ ਇਕੋ ਹਨ ਕਿਉਂਕਿ ਪਿਆਰੀ ਵਸਤੂ ਪਾ ਕੇ ਅਨੰਦ ਹੁੰਦਾ ਹੈ, ਇਸ ਪ੍ਰਕਾਰ ਤਿੰਨੇ ਸਾਰਿਆਂ ਵਿਚ ਵਰਤ ਰਹੇ ਹਨ॥੩੬॥

(ਤਿੰਨ ਭੇਦ) ਨਿਰਾਵੈਵ ਬ੍ਰਹਮ ਭਲੇ ਪਛਾਨੈ। ਤੀਨੋ ਭੇਦ ਤਿਸੀ ਤੇ ਹਾਨੈ।
ਇਕ ਤਰੁ ਤੇ ਜਿਮ ਹੈ ਤਰੁ ਆਨ। ਭੇਦ 'ਸਜਾਤੀ' ਲੀਜੈ ਜਾਨ॥ ੩੭॥

ਬ੍ਰਹਮ ਨੂੰ ਅੰਗ ਰਹਿਤ ਚੰਗੀ ਤਰ੍ਹਾਂ ਪਛਾਣੇ, ਇਸ ਕਰਕੇ ਕਿ ਤਿੰਨੇ ਭੇਦ ਉਸ ਵਿਚ ਨਹੀਂ ਹਨ ਭਾਵ ਸੁਗਤੀ, ਸਜਾਤੀ, ਵਿਜਾਤੀ, ਤਿੰਨਾਂ ਭੇਦਾਂ ਤੋਂ ਰਹਿਤ ਹੈ। ਜਿਵੇਂ ਇਕ ਬ੍ਰਿੱਛ ਦੂਸਰੇ ਬ੍ਰਿੱਛ ਤੋਂ ਵੱਖਰਾ ਹੈ, ਇਸ ਨੂੰ ਸਜਾਤੀ ਭੇਦ ਜਾਣ ਲਵੋ॥੩੭॥

ਇਕ ਬ੍ਰਹਮ ਤੇ ਦੂਸਰ ਬ੍ਰਹਮ ਨਾਂਹੀ। ਭੇਦ ਸਜਾਤੀ ਤੌ ਹੁਇ ਕਾਂਹੀ।
ਇਕ ਤਰੁ ਪਾਥਰ ਦੂਸਰ ਲਹਜੋ। ਭੇਦ 'ਵਿਜਾਤੀ' ਹੈ ਇਮ ਕਹਜੋ॥ ੩੮॥

ਇਕ ਬ੍ਰਹਮ ਹੈ, ਦੂਸਰਾ ਬ੍ਰਹਮ ਨਹੀਂ, ਫਿਰ ਭੇਦ ਸਜਾਤੀ ਕਿੱਥੇ ਹੈ ਭਾਵ ਨਹੀਂ ਹੈ। ਇਕ ਬ੍ਰਿਛ ਹੈ, ਇਕ ਪੱਥਰ ਹੈ, ਇਹ ਵਿਜਾਤੀ ਭੇਦ ਕਿਹਾ ਜਾਂਦਾ ਹੈ॥੩੮॥

ਬ੍ਰਹਮ ਤੇ ਅਪਰ ਨਹੀਂ ਤਿਸ ਪਾਸ। ਯਾਂਤੇ ਭੇਦ ਬਿਜਾਤੀ ਨਾਸ਼।
ਤਰੁ ਕੇ ਹੈਂ ਸਕੰਧ ਅਰੁ ਸ਼ਾਖਾ। ਭੇਦ 'ਸੁਗਤਿ' ਦਲ ਆਦਿਕ ਭਾਖਾ॥ ੩੯॥

ਬ੍ਰਹਮ ਤੋਂ ਉਪਰੰਤ ਹੋਰ ਉਸ ਪਾਸ ਕੁਝ ਨਹੀਂ, ਇਸ ਕਰਕੇ ਵਿਜਾਤੀ ਦਾ ਭੇਦ ਨਾਸ਼ ਹੋ ਜਾਂਦਾ ਹੈ। ਜਿਵੇਂ ਬ੍ਰਿਛ ਦੇ ਡਾਲ, ਟਾਹਣੀਆਂ ਤੇ ਪੱਤੇ ਆਦਿਕ ਹਨ, ਇਸ ਨੂੰ ਸੁਗਤਿ ਭੇਦ ਕਿਹਾ ਹੈ॥੩੯॥

**ਇਹ ਭੀ ਭੇਦ ਨਹੀਂ ਬ੍ਰਹਮ ਮਾਂਹੀ। ਲਖਜੋ ਅਭੇਦ ਆਤਮਾ ਜਾਂਹੀ।**
**ਇਕ ਅਖੰਡ ਸਚਿਦਾਨੰਦ ਰੂਪ। ਬੁਧਿ ਸੂਖਮ ਤੇ ਲਖਜੋ ਅਨੂਪ॥ ੪੦॥**

ਇਹ ਭੇਦ ਵੀ ਬ੍ਰਹਮ ਵਿਚ ਨਹੀਂ ਹੈ, ਜਿਸ ਪੁਰਖ ਨੇ ਉਸ ਬ੍ਰਹਮ ਨੂੰ ਆਪਣੀ ਆਤਮਾ ਨਾਲ ਅਭੇਦ ਜਾਣਿਆ ਹੈ ਕਿ ਆਤਮਾ ਇਕ ਹੈ, ਅਖੰਡ ਹੈ ਸੱਚਦਾਨੰਦ ਰੂਪ ਹੈ, ਉਸ ਨੇ ਇਹ ਗੱਲ ਸੂਖਮ ਬੁੱਧੀ ਕਰਕੇ ਜਾਣੀ ਹੈ, ਜੈਸੇ ਕਠ ਉਪਨਿਖਦ ਵਿਚ ਕਿਹਾ ਹੈ। ਇਹ ਆਤਮਾ ਸਭ ਭੂਤਾਂ ਵਿਚ ਛੁਪਿਆ ਹੋਇਆ ਹੈ ਬਾਹਰ ਨਹੀਂ ਪ੍ਰਕਾਸ਼ਦਾ, ਕੇਵਲ ਉਨ੍ਹਾਂ ਲੋਕਾਂ ਨੂੰ ਦਿਖਾਈ ਦਿੰਦਾ ਹੈ ਜੋ ਸੂਖਮ ਦਰਸ਼ੀ ਹਨ॥੪੦॥

**ਮਿਲਜੋ ਅਨੰਦ ਬ੍ਰਿੱਤਿ ਮਹਿਂ ਸੋਈ। ਜਨਮ ਮਰਨ ਕੇ ਸੰਕਟ ਖੋਈ।**
**ਖਸ਼ਟ ਪ੍ਰਮਾਣਨਿ ਕਰ ਜਿਸ ਆਪਤਿ। ਭਈ ਆਤਮਾ ਕੀ ਸੁਧਿ ਪ੍ਰਾਪਤਿ॥੪੧॥**

ਉਹ ਅਨੰਦ ਰੂਪ ਆਤਮਾ ਬ੍ਰਿਤੀ ਵਿਚ ਮਿਲਿਆ ਹੋਇਆ ਹੈ, ਜਨਮ ਮਰਨ ਦੇ ਸੰਕਟ ਗਵਾ ਲਵੇਗਾ। ਛੇ ਪ੍ਰਮਾਣਾਂ ਦੀ ਪ੍ਰਾਪਤੀ ਕਰਕੇ, ਜਿਸ ਨੂੰ ਆਤਮਾ ਦੀ ਸ਼ੁੱਧ ਪ੍ਰਾਪਤ ਹੋਈ ਹੈ॥੪੧॥

**ਤਿਸੈ ਅਵਿੱਦਜਾ ਉਪਜੇ ਨਾਂਹਿ। ਨਾਸ਼ ਭਈ ਤੇ ਨਹਿਂ ਉਪਜਾਹਿ।**
**ਅਜਾ ਅਵਿੱਦਜਾ ਤਾਂਤੇ ਨਾਇ। ਬਿਨਸੀ ਜਨਮ ਨਹੀਂ ਪੁਨ ਪਾਇ' ॥ ੪੨॥**

ਉਸ ਨੂੰ ਫਿਰ ਅਵਿਦਿਆ ਉਪਜਦੀ ਨਹੀਂ, ਜਿਹੜੀ ਇਕ ਵਾਰ ਨਾਸ਼ ਹੋ ਗਈ ਹੈ, ਉਹ ਫਿਰ ਉਪਜਦੀ ਨਹੀਂ, ਉਸ ਅਵਿਦਿਆ ਦਾ ਨਾਮ ਅਜਾ ਹੈ, ਜਿਹੜੀ ਇਕ ਵਾਰ ਨਾਸ਼ ਹੋਣ 'ਤੇ ਦੁਬਾਰਾ ਨਹੀਂ ਉਪਜਦੀ ਹੈ''॥੪੨॥

*ਪੰਜਵੀਂ ਰੁੱਤ ਦਾ ਅਠਤਾਲੀਵਾਂ ਅਧਿਆਇ ਸਮਾਪਤ ਹੋਇਆ॥੪੮॥*

## *ਅਧਿਆਇ ਉਣੰਜਵਾਂ*

### *ਬ੍ਰਹਮ ਗਿਆਨ ਉਪਦੇਸ਼*

*ਦੋਹਰਾ-* **'ਬਿਸ਼ੈ ਪ੍ਰਮਾਣਨਿ ਕੋ ਭਯੋ ਕਹਜੋ ਅਬਿਸ਼ੇ ਸਰੂਪ'।**
**ਇਹ ਸੰਸੈ ਬੂਝਨਿ ਕਰਜੋ ਸੁਨਿ ਕੈ ਗਾਥ ਅਨੂਪ॥ ੧॥**

''ਬ੍ਰਹਮਾਤਮਾ ਦੇ ਸਰੂਪ ਨੂੰ ਤੁਸੀਂ ਪਿੱਛੇ ਪ੍ਰਮਾਣਾਂ ਦੇ ਵਿਸ਼ੇ ਹੋ ਗਏ ਕਿਹਾ ਹੈ ਤੇ ਹੁਣ ਜੋ ਕੁਝ ਤੁਸੀਂ ਕਿਹਾ ਹੈ, ਉਸ ਨਾਲ ਉਹ ਪ੍ਰਮਾਣਾਂ ਦੇ ਵਿਸ਼ੇ ਹੋ ਗਏ ਹਨ।'' ਅਨੂਪਮ ਗਾਥਾ ਸੁਣ ਕੇ ਆਪਣੇ ਸ਼ੰਕਿਆਂ ਬਾਰੇ ਪੁੱਛਿਆ ਹੈ॥੧॥

*ਚੌਪਈ-* **ਸ਼ੰਕਾ ਕਰੀ ਖਾਲਸੇ ਜਬੈ॥ ਦਯਾ ਸਿੰਘ ਬੋਲਜੋ ਸ਼ੁਭ ਤਬੈ।**
**'ਵਿਧਿ ਮੁਖ ਸਿਖ ਜਨਾਇਬੇ ਹੇਤ।-ਕਹਜੋ ਬ੍ਰਹਮ ਕੋ ਬਿਸ਼ੈ ਸੰਕੇਤ॥੨॥**

ਜਦ ਖਾਲਸੇ ਨੇ ਉਸ ਵਿਚ ਸ਼ੰਕਾ ਕੀਤੀ, ਤਾਂ ਦਇਆ ਸਿੰਘ ਨੇ ਉਸ ਸਮੇਂ ਸ਼ੁਭ ਬਚਨ ਕਹੇ, ''ਵਿਧੀ ਪੱਖ ਦੁਆਰਾ ਸਿੱਖ ਨੂੰ ਸਮਝਾਉਣ ਵਾਸਤੇ ਪ੍ਰਮਾਣਾਂ ਦਾ ਸੰਕੇਤ ਕਰਕੇ ਬ੍ਰਹਮ ਨੂੰ ਉਨ੍ਹਾਂ ਦਾ ਵਿਸ਼ਾ ਕਿਹਾ ਹੈ॥੨॥

**ਨੇਤਿ ਨੇਤਿ ਕਰਿ ਨਿਖਿਧ ਪਛਾਨ। ਤੌਂ ਪ੍ਰਮਾਨ ਕੋ ਬਿਸ਼ਯ ਨ ਜਾਨ।**
**ਜਿਮ ਨਹਿਂ ਬਿਸ਼ੈ ਸੁਨਹੁ ਦੇ ਸ਼੍ਰੋਨ। ਅਗਮ ਅਗੋਚਰ ਕਹੀਐ ਤੌਨ॥੩॥**

ਨਿਖੇਧੀ ਪੱਖ ਦੁਆਰਾ ਨੇਤ ਨੇਤ ਕਰਕੇ ਜੇ ਪਛਾਣ ਕਰਾਈਏ ਤਾਂ ਬ੍ਰਹਮਾਤਮਾ ਨੂੰ ਪ੍ਰਮਾਣਾਂ ਦਾ ਵਿਸ਼ਾ ਨਾ ਜਾਣੋ। ਜਿਵੇਂ ਇਹ ਪ੍ਰਮਾਣਾਂ ਦਾ ਵਿਸ਼ਾ ਨਹੀਂ ਹੈ, ਉਸ ਬਾਰੇ ਆਪਣੇ ਕੰਨਾਂ ਨਾਲ ਸੁਣੋ, ਤਿਸ ਬ੍ਰਹਮ ਨੂੰ ਅਗਮ ਅਗੋਚਰ ਕਿਹਾ ਜਾਂਦਾ ਹੈ॥੩॥

ਇੰਦ੍ਰੀ ਤੇ ਪ੍ਰਤੱਛ ਨਹਿੰ ਸੋਇ। ਪ੍ਰਤੱਛ ਪ੍ਰਮਾਨ ਅਬਿਸ਼ਯੈ ਹੋਇ।
ਚਿੰਨ੍ਹ ਬ੍ਰਹਮ ਕੈ ਕੋਇ ਨ ਅਹੈ। ਜਥਾ ਧੂਮ ਤੇ ਪਾਵਕ ਲਹੈਂ॥ ੪॥

ਇੰਦਰੀਆਂ ਨੂੰ ਉਹ ਪ੍ਰਤੱਖ ਨਹੀਂ ਹੁੰਦਾ, ਇਸ ਕਰਕੇ ਪ੍ਰਤੱਖ ਪ੍ਰਮਾਣ ਦਾ ਅਵਿਸ਼ਾ ਹੋ ਗਿਆ। ਇਸ ਵਿਚ ਬ੍ਰਹਮ ਦਾ ਕੋਈ ਵੀ ਚਿੰਨ੍ਹ ਨਹੀਂ ਹੈ, ਜਿਵੇਂ ਧੂੰਏਂ ਤੋਂ ਅੱਗ ਵੇਖਦੇ ਹਾਂ॥੪॥

ਨਹਿੰ ਅਨੁਮਾਨ ਬਿਸ਼ੈ ਇਮ ਜਾਨਿ। ਅੱਦ੍ਵੈ ਏਕ ਆਤਮਾ ਮਾਨਿ।
ਚੇਤਨ ਸਮ ਚੇਤਨ ਨਹਿੰ ਕੋਇ। ਬਿਸ਼ੈ 'ਉਪਮਾਨ' ਨ ਯਾਂਤੇ ਹੋਇ॥ ੫॥

ਅਨੁਮਾਨ, ਪ੍ਰਮਾਣ ਦਾ ਵਿਸ਼ਾ ਵੀ ਨਹੀਂ ਹੈ, ਇਕ ਆਤਮਾ ਹੀ ਅਦ੍ਵੈ ਮੰਨੋ, ਉਸ ਚੇਤਨ ਦੇ ਤੁੱਲ ਕੋਈ ਹੋਰ ਚੇਤਨ ਨਹੀਂ ਹੈ, ਉਸ ਕਰਕੇ ਉਪਮਾਨ ਦਾ ਵਿਸ਼ਾ ਨਹੀਂ ਹੈ॥੫॥

ਕਾਰਣ ਕਾਰਜ ਭੇਦ ਨ ਅਹੈਂ। 'ਅਰਥਾਪੱਤਿ' ਬਿਸ਼ੈ ਨਹਿੰ ਲਹੈ।
ਮਨ ਬਾਨੀ ਕੋ ਬਿਸ਼ੈ ਨ ਜੋਇ। ਸ਼ਬਦ 'ਅਈਤੇਜਕ' ਬਿਸ਼ੈ ਨ ਹੋਇ॥ ੬॥

ਉਸ ਬ੍ਰਹਮ ਵਿਚ ਕਾਰਣ ਕਾਰਜ ਆਦਿ ਭੇਦ ਨਹੀਂ ਹਨ, ਇਸ ਕਰਕੇ 'ਅਰਥਾਪਤੀ' ਦਾ ਵਿਸ਼ਾ ਨਹੀਂ ਹੈ, ਇਹ ਜਾਣ ਲਵੋ, ਕਿ ਬ੍ਰਹਮ ਮਨ, ਬਾਣੀ ਦਾ ਵਿਸ਼ਾ ਨਹੀਂ। ਸ਼ਬਦ ਤੇ ਅਈਤੇਜਕ ਪ੍ਰਮਾਣ ਦਾ ਵੀ ਉਹ ਵਿਸ਼ਾ ਨਹੀਂ ਹੋ ਸਕਦਾ॥੬॥

ਦੇਸ਼ ਕਾਲ ਨਹਿੰ ਵਸਤੁ ਪ੍ਰਛਿੰਨ। ਏਕ ਆਤਮਾ ਅਨਂਦ ਅਭਿੰਨ।
ਦੇਸ਼ ਨਹੀਂ ਐਸੋ ਕਿਤ ਲਹੋ। ਚੇਤਨ ਬ੍ਰਹਮ ਨਹੀਂ ਜਿਹ, ਕਹੋ॥ ੭॥

ਦੇਸ਼ ਕਾਲ ਵਸਤੂ 'ਤੇ ਉਹ ਪ੍ਰਛੇਦ ਨਹੀਂ ਹੁੰਦਾ, ਇਕ ਅਭਿੰਨ ਆਤਮਾ ਅਨੰਦ ਹੈ। ਐਸਾ ਦੇਸ਼ ਕਿਤੇ ਨਹੀਂ ਦਿੱਸਦਾ ਜਿੱਥੇ ਕਿਤੇ ਕਿ ਚੇਤਨ ਬ੍ਰਹਮ ਨਾ ਹੋਵੇ॥੭॥

ਸਕਲ ਦੇਸ਼ ਮਹਿੰ ਪੂਰਨ ਪਿਖੀਏ। ਦੇਸ਼ ਪ੍ਰਛੇਦ ਨ ਯਾਂਤੇ ਲਖੀਏ।
ਭੂਤ ਭਵਿੱਖਤ ਅਰੁ ਬ੍ਰਤਮਾਨ। ਬ੍ਰਹਮ ਆਤਮਾ ਏਕ ਸਮਾਨ॥ ੮॥

ਸਭ ਦੇਸ਼ਾਂ ਵਿਚ ਪਰਿਪੂਰਣ ਵੇਖੋ, ਇਸ ਕਰਕੇ ਦੇਸ਼ ਪ੍ਰਛੇਦ ਨਾ ਸਮਝੋ। ਭੂਤ, ਭਵਿੱਖ ਅਤੇ ਵਰਤਮਾਨ, ਬ੍ਰਹਮਾਤਮਾ ਇਕ ਸਮਾਨ ਹੈ॥੮॥

ਵਾਧ ਨ ਘਾਟ, ਜਨਮ ਨਹਿੰ ਨਾਸ਼। ਇਕਰਸ ਸਦਾ ਰਹਜੋ ਸੁ ਪ੍ਰਕਾਸ਼।
ਯਾਂਤੇ ਕਾਲ ਪ੍ਰਛੇਦ ਨ ਕੋਇ। ਅੱਕ੍ਰੈ, ਅਚਲ ਕੂਟ ਸਮ ਸੋਇ॥ ੯॥

ਕਿਸੇ ਪ੍ਰਕਾਰ ਦਾ ਵੀ ਵਾਧਾ ਘਾਟਾ ਨਹੀਂ ਹੁੰਦਾ, ਨਾ ਜਨਮ ਹੁੰਦਾ ਹੈ, ਨਾ ਨਾਸ਼ ਹੁੰਦਾ ਹੈ, ਸਦਾ ਇਕ ਰਸ ਪ੍ਰਕਾਸ਼ ਰਹਿੰਦਾ ਹੈ। ਇਸ ਕਰਕੇ ਕਾਲ ਕਰਕੇ ਪ੍ਰਛੇਦ ਨਹੀਂ ਹੁੰਦਾ। ਪਰਬਤ ਵਾਂਗ ਅੱਚਲ ਹੈ॥੯॥

ਸਰਬ ਆਤਮਾ ਸਭਿ ਮਹਿੰ ਬਾਸਾ। ਸਰਬਾਧਾਰ ਸਮਸਤਿ ਪ੍ਰਕਾਸ਼ਾ।
ਯਾਂਤੇ ਵਸਤੁ ਪ੍ਰਛੇਦ ਨ ਕੋਈ। ਤੀਨਹੁੰ ਤੇ ਪਰਛਿੰਨ ਨ ਹੋਈ॥ ੧੦॥

ਸਾਰੀਆਂ ਆਤਮਾਂ ਵਿਚ ਵਾਸਾ ਹੈ, ਸਭ ਦੇ ਵਿਚ ਇਕ ਸਮਾਨ ਪ੍ਰਕਾਸ਼ ਰਿਹਾ ਹੈ। ਇਸ ਕਰਕੇ ਵਸਤੂ ਕਰਕੇ ਪ੍ਰਛੇਦਨ ਨਹੀਂ ਹੁੰਦਾ, ਦੇਸ਼, ਕਾਲ, ਵਸਤੂ ਦੇ ਭੇਤ ਤੋਂ ਰਹਿਤ ਹੈ॥੧੦॥

ਦੋਹਰਾ- ਆਸ੍ਰੈ ਵਿਖੈ ਅੱਗਜਾਨ ਕੋ ਹੋਤਿ ਬ੍ਰਹਮ ਹੀ ਏਕ।
ਸੁਨੀਅਹਿ ਜੁਤਿ ਦ੍ਰਿਸ਼ਟਾਂਤ ਕੇ, ਕੀਜੈ ਬਹੁਰ ਬਿਬੇਕ॥ ੧੧॥

ਅਦੁੱਤੀ ਬ੍ਰਹਮ ਹੀ ਅਗਿਆਨ ਦਾ ਆਸ਼ਰਾ ਅਤੇ ਵਿਸ਼ਾ ਹੈ। ਇਸ ਨੂੰ ਦ੍ਰਿਸ਼ਟਾਂਤ ਸਹਿਤ ਸੁਣੋ, ਬਾਅਦ ਵਿਚ ਸੋਚ ਵਿਚਾਰ ਕਰੋ॥੧੧॥

ਚੌਪਈ- ਜਿਮ ਕੋਸ਼ਟ ਕੇ ਬੀਚ ਅੰਧੇਰਾ। ਛਾਦਨ ਕੀਨਸ ਪਰੈ ਨ ਹੇਰਾ।
ਕੋਸ਼ਠ ਕਰਜੋ ਵਿਖੈ ਤਮ ਹੋਇ। ਦਿਖਿਬੇ ਮਹਿਂ ਨਹਿਂ ਆਵਤਿ ਸੋਇ॥੧੨॥

ਜਿਵੇਂ ਕੋਠੇ ਨੂੰ ਹਨੇਰੇ ਨੇ ਢੱਕਿਆ ਹੋਇਆ ਹੈ ਤੇ ਕੋਠਾ ਦਿਖਾਈ ਨਹੀਂ ਦਿੰਦਾ। ਕੋਠੇ ਨੂੰ ਹਨੇਰੇ ਵਿਚ ਕੀਤਾ ਹੈ, ਭਾਵ ਕੋਠੇ ਦੇ ਹਨੇਰੇ ਵਿਚ ਖਲੋਤਿਆਂ ਕੋਠਾ ਨਜ਼ਰ ਨਹੀਂ ਆਉਂਦਾ॥੧੨॥

ਅਰੁ ਕੋਸ਼ਟ ਹੀ ਆਸ੍ਰੈ ਤਮ ਕੋ। ਇਮ ਹੀ ਜਾਨੋ ਰੂਪ ਬ੍ਰਹਮ ਕੋ।
ਤਿਸ ਤੇ ਹੀ ਉਪਜਜੋ ਅੱਗਜਾਨ। ਯਾਂਤੇ ਅਹੈ ਆਸਰੋ ਜਾਨ॥ ੧੩॥

ਅਤੇ ਕੋਠਾ ਹੀ ਹਨੇਰੇ ਦਾ ਆਸਰਾ ਹੈ, ਇਸ ਪ੍ਰਕਾਰ ਹੀ ਬ੍ਰਹਮ ਦਾ ਰੂਪ ਜਾਣੋ। ਉਸ ਤੋਂ ਹੀ ਅਗਿਆਨ ਉਪਜਿਆ ਹੈ, ਭਾਵ ਅਗਿਆਨ ਦਾ ਆਸਰਾ ਬ੍ਰਹਮ ਹੈ॥੧੩॥

ਬ੍ਰਹਮ ਕੋ ਲਖਨ ਦੇਤਿ ਨਹਿਂ ਸੋਇ। ਯਾਂਤੇ ਬਿਸ਼ੈ ਬ੍ਰਹਮ ਹੀ ਹੋਇ।
ਦ੍ਵੈ ਸ਼ਕਤੀ ਧਾਰਤਿ ਅੱਗਜਾਨ। ਇਕ ਆਵਰਨ, ਵਿਖੇਪੈ ਆਨ॥ ੧੪॥

ਉਹੀ ਅਗਿਆਨ ਬ੍ਰਹਮ ਨੂੰ ਨਹੀਂ ਵੇਖਣ ਦਿੰਦਾ, ਇਸ ਕਰਕੇ ਬ੍ਰਹਮ ਦਾ ਵਿਸ਼ਾ ਹੋਇਆ। ਅਗਿਆਨ ਨੇ ਦੋ ਸ਼ਕਤੀਆਂ ਧਾਰਨ ਕੀਤੀਆਂ ਹਨ, ਇਕ ਆਵਰਨ ਹੈ ਤੇ ਦੂਸਰੀ ਵਿਖੇਪ ਹੈ॥੧੪॥

(ਆਵਰਨ ਸ਼ਕਤੀ) ਬ੍ਰਹਮ ਕਰਜੋ ਆਛਾਦਨ ਜਾਂਹਿ। ਜਿਸ ਤੇ ਜਾਨ ਸਕਹਿਂ ਕਿਮ ਨਾਂਹਿ।
ਇਹ ਆਵਰਨ ਸ਼ਕਤਿ ਦ੍ਰਿੜ ਅਹੈ। ਜਿਸ ਕੇ ਭਏ ਜੀਵ ਜਗ ਬਹੈ॥੧੫॥

ਆਵਰਨ ਸ਼ਕਤੀ, ਉਹ ਸ਼ਕਤੀ ਹੈ ਜਿਸ ਸ਼ਕਤੀ ਨੇ ਬ੍ਰਹਮ ਨੂੰ ਢੱਕਿਆ ਹੋਇਆ ਹੈ, ਜਿਸ ਕਰਕੇ ਬ੍ਰਹਮ ਨੂੰ ਕਿਸੇ ਤਰ੍ਹਾਂ ਵੀ ਜਾਣ ਨਹੀਂ ਸਕਦੇ ਹਾਂ। ਇਹ ਆਵਰਨ ਸ਼ਕਤੀ ਦ੍ਰਿੜ੍ਹ ਹੈ, ਜਿਸ ਆਵਰਨ ਦੇ ਹੋਇਆਂ ਜੀਵ ਜਗਤ ਵਿਚ ਰੁੜ੍ਹਿਆ ਜਾਂਦਾ ਹੈ॥੧੫॥

(ਵਿਖਪ ਸ਼ਕਤੀ) ਪੁਨ ਨਾਨੱਤ੍ਵ ਦਿਖਾਵਨ ਕਰੇ। ਗਜ,ਬਾਜੀ,ਬਨ,ਗਨ ਤਰੁ ਹਰੇ।
ਸ਼ਕਤਿ ਵਿਖੇਪ ਇਹੀ ਤਿਸ ਮਾਂਹਿ। ਏਕ ਰੂਪ ਕਿਮ ਜਾਨਤਿ ਨਾਂਹਿ॥੧੬॥

ਇਕ ਦੀ ਥਾਂ ਤੇ ਬਹੁਤ ਭਿੰਨਤਾ ਵਿਖਾਉਂਦਾ ਹੈ, ਹਾਥੀ, ਘੋੜੇ, ਜੰਗਲ, ਹਰੇ ਬ੍ਰਿਛ ਦਿਖਾਈ ਦਿੰਦੇ ਹਨ, ਉਸ ਵਿਚ ਇਹੋ ਵਿਖੇਪ ਸ਼ਕਤੀ ਹੈ, ਇਕ ਰੂਪ ਕਿਸੇ ਤਰ੍ਹਾਂ ਵੀ ਜਾਣਿਆ ਨਹੀਂ ਜਾਂਦਾ॥੧੬॥

ਸ੍ਰਵਣ, ਮਨਨ, ਨਿੱਧਜਾਸਨ ਦ੍ਵਾਰਾ। ਜਬਿ ਹੋਇਓ ਸੱਖਜਾਤ ਉਦਾਰਾ।
ਤ੍ਰੈ ਗੁਣ ਤੀਨ ਅਵਸਥਾ ਛੋਰਿ। ਥਿਰੀ ਬ੍ਰਿੱਤਿ ਚਲਿ ਤੁਰੀਆ ਓਰ॥੧੭॥

ਕੰਨ, ਮਨਨ, ਨਿਧਆਸਣ ਦੁਆਰਾ, ਜਦ ਬਹੁਤ ਸਾਖਿਆਤ ਹੋ ਗਿਆ ਤਾਂ ਤਿੰਨ ਗੁਣ, ਤਿੰਨ ਅਵਸਥਾ ਛੱਡ ਕੇ ਬ੍ਰਿਤੀ ਤੁਰੀਆ ਵੱਲ ਚਲ ਕੇ ਅਸਥਿਤ ਹੋਈ॥੧੭॥

ਅਨੰਦਾਤਮ ਮਹਿਂ ਥਿਰਤਾ ਭਈ। ਜਿਤਕਿਤ ਏਕ ਰੂਪ ਹ੍ਵੈ ਗਈ।
ਦੋਨਹੁ ਸ਼ਕਤਿ ਸਹਿਤ ਅੱਗਜਾਨ। ਗੁਰੂ ਬਾਕ ਤੇ ਕੀਯਸਿ ਹਾਨ॥੧੮॥

ਅਨੰਦਾਤਮ ਵਿਚ ਸਥਿਰਤਾ ਪ੍ਰਾਪਤ ਹੋ ਗਈ, ਜਿੱਥੇ ਕਿੱਥੇ ਇਕ ਰੂਪ ਹੋ ਗਈ। ਅਗਿਆਨ ਦੋਵਾਂ ਸ਼ਕਤੀਆਂ ਸਮੇਤ ਗੁਰੂ ਜੀ ਦੇ ਬਚਨਾਂ ਨਾਲ ਨਾਸ਼ ਹੋ ਗਿਆ॥੧੮॥

**ਜੀਵ ਈਸ਼ ਨਦਿ ਵਾਹਾ ਰੂਪ। ਪਰੇ ਬੀਚ ਭੇ ਸਮੁੰਦ੍ਰ ਅਨੂਪ।**
**ਜਹਿਤੀ ਤੇ ਨ ਏਕਤਾ ਬਨੈ। ਗੰਗ ਘੋਖ ਇਕ ਤਜਿਬੋ ਭਨੈ॥ ੧੯।**

ਜੀਵ ਈਸ਼ ਨਦੀ ਦਾ ਵਹਿਣ ਰੂਪ ਹੈ, ਫਿਰ ਉਹ ਅਨੂਪਮ ਸਮੁੰਦਰ ਵਿਚ ਜਾ ਡਿੱਗਦਾ ਹੈ। ਉਹ 'ਸਮਝ' ਏਕਤਾ ਦੁਆਰਾ ਸਿੱਧ ਨਹੀਂ ਹੁੰਦੀ। ਜਿਵੇਂ ਜਦ ਕਹੀਏ ਕਿ ਗੰਗਾ ਵਿਚ ਮੇਰਾ ਘਰ ਹੈ ਤਾਂ ਗੰਗਾ ਦਾ ਅਰਥ ਹੈ ਜਲ ਦਾ ਪ੍ਰਵਾਹ, ਉਸ ਵਿਚ ਘਰ ਸੰਭਵ ਨਹੀਂ, ਤਾਂ ਸਮਝਾਂਗੇ ਘਰ ਗੰਗਾ ਕਿਨਾਰੇ ਹੈ, ਇਸ ਤਰ੍ਹਾਂ ਗੰਗਾ ਪਦ ਛੱਡ ਕੇ ਕਿਨਾਰਾ ਪਦ ਗ੍ਰਹਿਣ ਕਰਾਂਗੇ, ਇਸ ਦਾ ਨਾਮ ਜਹਿਤੀ ਲੱਛਨਾ ਹੈ॥੧੯॥

**ਜੀਵ ਈਸ਼ ਦੋਨਹੁੰ ਪਰਹਰੇ। ਤਬਿ ਇਕਤਾ ਕਹੁ ਕਿਸ ਕੀ ਕਰੇ।**
**ਤਥਾ ਅਜਹਿਤੀ ਗ੍ਰਹਨ ਕਰਨ ਮੈਂ। ਇਹ ਭੀ ਬਨਹਿ ਨ,ਸੁਨਹੁੰ ਸ੍ਰਵਣ ਮੈਂ॥੨੦॥**

ਜਿਵੇਂ ਜਦ ਕਹੀਏ ਕਿ ਜੀਵ ਈਸ਼ਵਰ ਦੋ ਹਨ, ਹੁਣ ਇਨ੍ਹਾਂ ਵਿਚੋਂ ਕੋਈ ਇਕ ਪਦ ਛੱਡ ਦੇਈਏ ਤਾਂ ਬਾਕੀ ਇਕੋ ਰਹਿ ਗਿਆ, ਉਸ ਦੀ ਏਕਤਾ ਕਿਸ ਨਾਲ ਕਰਾਂਗੇ ? ਤਿਵੇਂ ਹੀ ਅਜਹਿਤੀ ਲੱਛਨਾ ਹੈ ਕੁਝ ਹੋਰ ਗ੍ਰਹਿਣ ਕਰਨ ਵਿਚ, ਭਾਵ ਜਿੱਥੇ ਕੋਈ ਹੋਰ ਅਰਥ ਨਹੀਂ ਗ੍ਰਹਿਣ ਕਰੀਦਾ ਹੈ। ਇਹ ਵੀ ਨਹੀਂ ਬਣਦਾ ਹੈ, ਕੰਨਾਂ ਨਾਲ ਸੁਣੋ॥੨੦॥

**ਜੀਵ ਈਸ਼ ਦੋਨਹੁੰ ਕੋ ਰਾਖੈ। ਔਰ ਗ੍ਰਹਨ ਕਿਹ ਕਰਨ ਭਿਲਾਖੈ।**
**ਅਰਥ ਨ ਸਿੱਧ ਦੁਹਨਿ ਤੇ ਹੋਵਾ। ਤਬਿ ਸਤਿਗੁਰਨਿ ਤ੍ਰਿਤੀ ਪਖ ਜੋਵਾ॥੨੧॥**

ਜੀਵ ਈਸ਼ਵਰ ਦੋਹਾਂ ਨੂੰ ਰੱਖ ਕੇ ਹੋਰ ਕੁਝ ਗ੍ਰਹਿਣ ਕਰਨ ਦੀ ਲੋੜ ਬਾਕੀ ਨਹੀਂ ਰਹਿ ਜਾਂਦੀ ਹੈ ਭਾਵ ਜਿਵੇਂ ਕਿਸੇ ਨੇ ਕਿਹਾ ਕਿ ਲਾਲ ਦੌੜਿਆ ਜਾਂਦਾ ਹੈ, ਏਥੇ ਘੋੜਾ ਪਦ ਨਾਲ ਲਾਉਣਾ ਪਵੇਗਾ ਕਿਉਂਕਿ ਲਾਲ ਰੰਗ ਤਾਂ ਦੌੜਦਾ ਨਹੀਂ, ਲਾਲ ਘੋੜਾ ਦੌੜਦਾ ਹੈ, ਇਹ ਅਜਹਿਤੀ ਲੱਛਨਾ ਹੈ, ਜਿਥੇ ਵਾਕ ਅਰਥ ਨਾਲ ਕੁਝ ਹੋਰ ਰਲਾਉਣਾ ਪਵੇ। ਜਹਿਤੀ ਅਜਹਿਤੀ ਤੋਂ ਅਰਥ ਸਿੱਧ ਨਾ ਹੋਇਆ। ਤਦ ਸਤਿਗੁਰੂ ਜੀ ਨੇ ਤੀਸਰਾ ਪੱਖ ਵੇਖਿਆ॥੨੧॥

**ਲਛਨਾਂ ਦੋਨ ਮਿਲਾਇ ਬਿਚਾਰਾ। 'ਭਾਗ ਤਜਾਗ' ਤਿਹ ਨਾਮ ਉਚਾਰਾ।**
**ਇਕਤਾ ਕਰਨ ਅਰਥ ਭਾ ਸਿੱਧ। ਸ਼੍ਰੋਤਾ ਸੁਨਹੁ ਕਹਜੋ ਜਿਮ ਬ੍ਰਿੱਧ ॥੨੨॥**

ਦੋਵਾਂ ਲੱਛਨਾਂ ਨੂੰ ਮਿਲਾ ਕੇ ਵਿਚਾਰ ਕੀਤੀ। ਭਾਗ ਤਿਆਗ ਉਸ ਦਾ ਨਾਮ ਉਚਾਰਨ ਕੀਤਾ। ਜੀਵ ਈਸ਼ਵਰ ਏਕਤਾ ਕਰਨ ਦਾ ਅਰਥ ਸਿੱਧ ਹੋ ਗਿਆ। ਹੇ ਸ੍ਰੋਤਾ ਗਨ ਸੁਣੋ, ਜਿਵੇਂ ਬਜ਼ੁਰਗਾਂ ਨੇ ਕਿਹਾ ਹੈ॥੨੨॥

**ਜੀਵ ਵਾਚਜ ਕਰਿ ਹੈ ਅਲਪੱਗਜ। ਈਸ਼ੁਰ ਵਾਚਜ ਅਹੈ ਸਰਬੱਗਜਾ।**
**ਜਨਮ ਮਰਣ ਉਰਮੀ ਤਨ ਦੋਇ। ਛੁਧਾ ਤ੍ਰਿਖਾ ਪ੍ਰਾਨਨਿ ਕੀ ਹੋਇ॥੨੩॥**

ਤੂੰ ਪਦ ਦਾ ਵਾਚ ਅਰਥ ਜੀਵ ਹੈ ਜੋ ਅਲਪੱਗ ਹੈ, ਤੱਤ ਪਦ ਦਾ ਵਾਚ ਈਸ਼ਵਰ ਹੈ ਜੋ ਸਰਬੱਗ ਹੈ ਜਾਂ ਇਸ ਪ੍ਰਕਾਰ ਕਹੋ ਕਿ ਤੱਤ ਪਦ ਦਾ ਵਾਚ ਅਰਥ ਈਸ਼ਵਰ ਹੈ ਜੋ ਸਰਬੱਗ ਹੈ। ਜਨਮ ਮਰਨ, ਸਰੀਰ ਦੀਆਂ ਭੁੱਖਾਂ, ਤ੍ਰੇਹਾਂ ਪ੍ਰਾਣਾਂ ਦੀਆਂ ਤੇ ਹਰਖ ਸੋਗ ਮਨ ਦੀਆਂ ਉਰਮੀਆਂ ਹਨ। ਜੀਵ ਇਨ੍ਹਾਂ ਛਿਆਂ ਵਿਚ ਸੰਜੁਗਿਤ ਹੈ॥੨੩॥

**ਹਰਖ ਸੋਗ ਮਨ ਕੀ ਪਹਿਚਾਨ। ਇਨ ਖਟ ਸਹਿਤ ਜੀਵ ਕੋ ਮਾਨ।**
**ਲੱਛਮੀ, ਗਜਾਨ, ਵਿਰਾਗ, ਉਦਾਰ। ਜਸ, ਐਸ਼ੁਰਜ, ਗੁਣ ਖਸ਼ਟ ਉਚਾਰ॥੨੪॥**

'ਤੱਤ ਤ੍ਵਮ ਅਸਿ' ਮਹਾਂਵਾਕ ਵਿਚ ਜੀਵ ਈਸ਼ਵਰ ਦੀ ਏਕਤਾ 'ਭਾਵ ਤਿਆਗ' ਲਛਨਾਂ ਦੁਆਰੇ ਲੱਗੇ ਹਨ। ਹਰਖ ਸੋਗ ਮਨ ਦੀਆਂ ਉਰਮੀਆਂ ਹਨ। ਜੀਵ ਇਨ੍ਹਾਂ ਛੇਆਂ ਸਹਿਤ ਸੰਜੁਗਤ ਹੈ। ਈਸ਼ਵਰ ਵਿਚ ਛੇ ਗੁਣ ਸੰਪੂਰਣ ਹਨ, ਭਾਵ ਲਛਮੀ, ਗਿਆਨ, ਵਿਰਾਗ, ਉਦਾਰਤਾ, ਜੱਸ ਤੇ ਧਨ ਦੌਲਤ ਇਹ ਛੇ ਗੁਣ ਕਹੇ ਜਾਂਦੇ ਹਨ॥੨੪॥

ਜੀਵਨ ਮਹਿਂ ਇਨ ਕੋ ਕਿਤ ਅੰਸ਼। ਈਸ਼ੁਰ ਬਿਖੈ ਖਸ਼ਟ ਸਰਬੰਸ।
ਯਾਂਤੇ ਸ੍ਰਿਸ਼ਟਿ ਉਪਾਵਨਿ, ਪਾਰਨਿ। ਨਾਸ਼ਨ ਕਰਨਿ ਈਸ਼ ਤ੍ਰੈ ਕਾਰਨ॥੨੫॥

ਇਹ ਛੇ ਗੁਣ ਜਿਹੜੇ ਕਹੇ ਜਾਂਦੇ ਹਨ ਸੋ ਜੀਵਾਂ ਵਿਚ ਕਿਤੇ-ਕਿਤੇ ਇਨ੍ਹਾਂ ਦੀ ਅੰਸ਼ ਮਾਤ੍ਰ ਹੈ, ਪਰ ਈਸ਼ਵਰ ਵਿਚ ਛੇ ਹੀ ਸੰਪੂਰਨ ਹਨ। ਇਸ ਕਰਕੇ ਸ੍ਰਿਸ਼ਟੀ ਦੀ ਉਤਪਤੀ ਕਰਨ, ਪਾਲਣਾ ਅਤੇ ਨਾਸ਼ ਕਰਨਾ ਈਸ਼ਵਰ ਦੇ ਤਿੰਨ ਕਾਰਨ ਹਨ॥੨੫॥

ਜੀਵ ਪ੍ਰਤੰਤ੍ਰ ਦੁਖੀ ਗੁਣ ਹੀਨ। ਕਿਮ ਦੋਇਨਿ ਕੀ ਇਕਤਾ ਲੀਨਿ।
ਵਾਚਜ ਵਿਖੈ ਇਕਤਾ ਨਹਿਂ ਜੋਇ। ਲਖਣਾ ਕਰੇ ਲਖਜ ਮੈਂ ਹੋਇ॥੨੬॥

ਜੀਵ ਪਰਾਧੀਨ ਹੈ, ਦੁੱਖੀ ਹੈ, ਗੁਣਹੀਨ ਹੈ, ਇਨ੍ਹਾਂ ਦੋਹਾਂ ਦੀ ਏਕਤਾ ਕਿਵੇਂ ਲਈ ਜਾਵੇ? (ਉੱਤਰ) ਵਾਚ ਵਿਚ ਏਕਤਾ ਨਹੀਂ ਹੈ, ਸਮਝਣ ਨਾਲ ਸਮਝ ਵਿਚ ਆ ਜਾਂਦਾ ਹੈ॥੨੬॥

ਦੁਖੀ, ਪ੍ਰਤੰਤ, ਅਲਪਤਾ, ਜੀਵ। ਤੀਨੋ ਤਜਿ ਪਾਛੈ ਜੋ ਥੀਵ।
ਸਰਬਗਤਾ, ਖਟ ਗੁਣ, ਸੁਖ ਈਸ਼। ਤੀਨੋ ਤਜਿ ਪਸ਼ਚਾਤਿ ਰਹੀਸ॥੨੭॥

ਦੁੱਖੀ, ਪਰਅਧੀਨਤਾ, ਛੋਟਾਪਨ ਜੀਵ ਦੇ ਤਿੰਨੇ ਗੁਣ ਛੱਡ ਕੇ ਜੋ ਬਾਕੀ ਰਹੇ, ਭਾਵ ਸਰਬਗਤਾ, ਛੇ ਗੁਣ, ਈਸ਼ਵਰ ਦੇ ਸੁਖ, ਤਿੰਨੇ ਛੱਡ ਕੇ ਬਾਕੀ ਜੋ ਰਿਹਾ॥੨੭॥

ਸੱਚਿਦਾਨੰਦ ਦੁਹਨਿ ਮਹਿਂ ਰਹਯੋ। ਯਾਂਤੇ ਇਕਤਾ ਦੋਨਹੁ ਲਹਯੋ।
ਜਥਾ ਅਗਨਿ ਕੇ ਗੁਨ ਹੈ ਤੀਨ। ਦਾਹਕ, ਉਸ਼ਨ, ਪ੍ਰਕਾਸ਼ਕ, ਚੀਨ॥੨੮॥

ਸਤਿ, ਚਿਤ, ਆਨੰਦ ਇਹ ਰੂਪ ਦੋਹਾਂ ਦਾ ਬਾਕੀ ਰਿਹਾ, ਇਸ ਕਰਕੇ ਦੋਹਾਂ ਦੀ ਏਕਤਾ ਹੋ ਗਈ, ਉਸ ਪ੍ਰਕਾਰ ਹੀ ਅਗਨੀ ਦੇ ਤਿੰਨ ਗੁਣ ਹਨ, ਸਾੜਨਾ, ਗਰਮੀ ਅਤੇ ਚਾਨਣਾ ਸਮਝੋ॥੨੮॥

ਤਿਸੀ ਅਗਨਿ ਕੇ ਤੀਨਹੁਂ ਰੂਪ। ਬਨ ਦੌਂ, ਦੀਪ, ਮਸਾਲ ਅਨੂਪ।
ਤ੍ਰੈਗੁਣ ਤੀਨਹੁਂ ਰੂਪ ਮਝਾਰ। ਈਸ਼ ਜੀਵ ਤਿਮ ਬ੍ਰਹਮ ਬਿਚਾਰ॥੨੯॥

ਤਿਸ ਅਗਨੀ ਦੇ ਤਿੰਨ ਹੀ ਰੂਪ ਹਨ, ਵਣ ਅਗਨੀ, ਦੀਵਾ ਅਤੇ ਮਿਸ਼ਾਲ, ਤਿੰਨਾਂ ਅਗਨੀਆਂ ਵਿਚ ਤਿੰਨ ਗੁਣ ਮੌਜੂਦ ਹਨ ਭਾਵ ਸਾੜਨਾ, ਗਰਮੀ ਦੇਣਾ ਅਤੇ ਚਾਨਣ ਕਰਨਾ ਤਿੰਨਾਂ ਵਿਚ ਹਨ। ਇਸ ਪ੍ਰਕਾਰ ਹੀ ਜੀਵ, ਈਸ਼ਵਰ ਤੇ ਬ੍ਰਹਮ ਵਿਚ ਤਿੰਨੇ ਸਾਂਝੇ ਗੁਣੰ ਸਤ, ਚਿਤ ਆਨੰਦ ਸਰੂਪਤਾ ਦੀ ਏਕਤਾ ਵਿਚਾਰ ਲਵੋ॥੨੯॥

ਇਕ ਅਕਾਸ਼ ਤ੍ਰੈ ਭੇਦ ਬਨਾਏ। 'ਘਟ' 'ਮਟ', 'ਮਹਾਂਕਾਸ਼ ਦ੍ਰਿਸ਼ਟਾਏ।
ਛੋਟੋ ਬਡ ਉਪਾਧਿ ਤੇ ਹੋਇ। ਨਾਸ਼ ਉਪਾਧਿ ਏਕ ਹੀ ਸੋਇ॥੩੦॥

ਹੋਰ ਦ੍ਰਿਸ਼ਟਾਂਤ ਦਿੰਦੇ ਹਨ: ਇਕ ਆਕਾਸ਼ ਦੇ ਤਿੰਨ ਭੇਦ ਬਣਾਏ ਹਨ, ਘੜੇ ਵਿਚ ਦਾ, ਮਠ ਵਿਚ ਦਾ ਤੇ ਮਹਾਂ ਆਕਾਸ਼ ਦ੍ਰਿਸ਼ਟੀਮਾਨ ਕੀਤੇ ਹਨ। ਆਕਾਸ਼ ਦਾ ਛੋਟਾ, ਵੱਡਾਪਨ ਭਾਵ ਘੜੇ ਦਾ ਆਕਾਸ਼, ਮਠ ਦਾ ਆਕਾਸ਼ ਆਦਿ, ਘੜੇ ਤੇ ਮਠ ਦੀ ਉਪਾਧੀ ਕਰਕੇ ਹੋਇਆ ਹੈ। ਜਦ ਉਪਾਧੀਆਂ ਨਾਸ਼ ਹੋ ਗਈਆਂ ਤਾਂ ਉਹ ਆਕਾਸ਼ ਇਕ ਹੀ ਹੋ ਗਿਆ॥੩੦॥

ਇਮ ਸਾਖਜਾਤਕਾਰ ਮੈਂ ਏਕ। ਰਹੈ, ਨ ਭਾਵਾਭਾਵ ਬਿਬੇਕ।
'ਤਤ੍ਵੰਮਸੀ' 'ਅਹੰਬ੍ਰਹਮਾਸਮਿ। ਇਕ ਰਸ ਬ੍ਰਿੱਤਿ ਨ ਉਥਤੈ ਭਰਮ॥੩੧॥

ਇਸ ਪ੍ਰਕਾਰ ਇਕ ਆਕਾਸ਼ ਰਹਿ ਜਾਂਦਾ ਹੈ ਤੇ ਭਾਵ ਅਭਾਵ ਹੈ ਕਿ ਨਹੀਂ, ਦਾ ਗਿਆਨ ਨਹੀਂ ਰਹਿੰਦਾ। ਤਤ੍ਵੰਮਸੀ ਸਮਝ ਕੇ ਉਪਰ ਲਿਖੀ ਭਾਵ ਤਿਆਗ ਲੱਖਣਾ ਅਨੁਸਾਰ ਬ੍ਰਹਮ ਆਤਮ ਦੀ ਏਕਤਾ ਜਾਣ ਕੇ ਅਤੇ ਅਹੰਬ੍ਰਹਮਾਸਮਿ ਸਫੁਰਣ ਹੁੰਦਾ ਹੈ। ਉਸ ਵਿਚ ਬ੍ਰਿਤੀ ਇਕ ਰਸ ਰਹਿੰਦੀ ਹੈ, ਭਰਮ ਨਹੀਂ ਉਠਦਾ॥੩੧॥

**ਸ਼੍ਰੋਤ੍ਰੀ ਬ੍ਰਹਮ ਨਿਸ਼ਠੀ ਤੇ ਗਜਾਨ। ਪਾਇ ਮਮੋਖੂ ਬੰਧਨ ਹਾਨ।**
**ਜੋ ਕਾਚੇ ਗੁਰ ਤੇ ਲਹਿ ਕੋਇ। ਕਿਧੌਂ ਗ੍ਰੰਥ ਪਠਿ ਆਪੇ ਹੋਇ॥ ੩੨॥**

ਬ੍ਰਹਮ ਨੇਸ਼ਠੀ ਬ੍ਰਹਮ ਸ਼੍ਰੋਤ੍ਰੀ ਗੁਰੂ ਤੋਂ ਗਿਆਨ ਪਾ ਕੇ ਬੰਧਨ ਨਾਸ਼ ਕਰਵਾ ਕੇ ਸ੍ਰੇਸ਼ਟ ਮੁਕਤੀ ਪ੍ਰਾਪਤ ਕਰਦਾ ਹੈ। ਜਿਹੜਾ ਕੱਚੇ ਗੁਰੂ ਤੋਂ ਮੁਕਤੀ ਭਾਲਦਾ ਹੈ ਜਾਂ ਗ੍ਰੰਥ ਪੜ੍ਹ ਕੇ ਆਪੇ ਪ੍ਰਾਪਤ ਕਰਨਾ ਚਾਹੁੰਦਾ ਹੈ॥੩੨॥

**ਤਿਨ ਕੀ ਗਤਿ ਸ਼੍ਰੀ ਨਾਨਕ ਕਹੀ। ਅਹੰਬ੍ਰਹਮਾਸਮਿ ਬੋਲੇ ਸਹੀ।**
**ਗਜਾਨਵਾਨ ਕੀ ਬਨੈ ਨ ਰੀਸ। ਹੁਇ ਕੂੜਨਿ ਕੀ ਕੂਰੀ ਠੀਸ॥ ੩੩॥**

ਉਸ ਦੀ ਗਤੀ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ। ਅਹੰਬ੍ਰਹਮਾਸਮਿ ਬੋਲਦਾ ਤਾਂ ਹੈ। ਗਿਆਨਵਾਨ ਦੀ ਨਕਲ ਕਰਨੀ ਬਣਦੀ ਨਹੀਂ ਹੈ, ਕਿਉਂਕਿ ਝੂਠੇ ਦੀ ਝੂਠੀ ਹੀ ਗੱਪ ਹੁੰਦੀ ਹੈ॥੩੩॥

*ਸ੍ਰੀ ਮੁਖਵਾਕ*

*ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥*
*ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥*
*ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥*
*ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥ ੩॥* (ਅੰਗ ੪੬੩)

ਨਾਨਕ ਜੋ ਗੁਰੂ ਜੀ ਨੂੰ ਚੇਤੇ ਨਹੀਂ ਕਰਦੇ ਅਤੇ ਆਪਣੇ ਦਿਲ ਵਿਚ ਆਪਣੇ ਆਪ ਨੂੰ ਬਹੁਤਾ ਚਤੁਰ ਖਿਆਲ ਕਰਦੇ ਹਨ ਉਹ ਥੋਥੇ ਸਲਾਰੇ ਵਾਂਗ ਵੱਢੀ ਹੋਈ ਪੈਲੀ ਵਿਚ ਸੁੰਞੇ ਛੱਡ ਦਿੱਤੇ ਜਾਣਗੇ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਉਨ੍ਹਾਂ ਸੁੰਞੇ ਛੱਡੇ ਸਲਾਰੇ ਦੇ ਬੂਟਿਆਂ ਦੇ ਵੀ ਅਨੇਕਾਂ ਮਾਲਕ ਬਣ ਜਾਂਦੇ ਹਨ। ਉਹ ਬਦਨਸੀਬ ਫਲਦੇ ਅਤੇ ਫੁਲਦੇ ਹਨ, ਪਰ ਤਾਂ ਵੀ ਉਨ੍ਹਾਂ ਦੇ ਸਰੀਰ ਅੰਦਰ ਨਿਰੀ ਰਾਖ ਹੀ ਹੁੰਦੀ ਹੈ॥੩॥

*ਚੌਪਈ-* **ਪਢੇ ਗ੍ਰੰਥ ਬਨ ਬੈਠੇ ਗਜਾਨੀ। ਨਾਨਾ ਜੁਗਤਿਨਿ ਕਰਹਿਂ ਬਖਾਨੀ।**
**'ਅਹੰਬ੍ਰਹਮਾਸਮਿ' ਕਹੈਂ ਸੁਨਾਇ। ਤਨਹੰਤਾ ਨਹਿਂ ਛੁਟੀ ਬਲਾਇ॥੩੪॥**

ਗ੍ਰੰਥ ਪੜ੍ਹ ਕੇ ਗਿਆਨੀ ਬਣ ਬੈਠੇ, ਅਨੇਕ ਪ੍ਰਕਾਰ ਦੀਆਂ ਜੁਗਤੀਆਂ ਬਿਆਨ ਕਰਦਾ ਹੈ। 'ਅਹੰ ਬ੍ਰਹਮਾਸਮਿ' ਸੁਣਾ ਸੁਣਾ ਕੇ ਕਹਿੰਦਾ ਹੈ, ਪਰ ਦੇਹ ਦੇ ਹੰਕਾਰ ਤੋਂ ਛੁਟਕਾਰਾ ਨਹੀਂ ਪਾਇਆ ਹੈ॥੩੪॥

**ਤਿਨ ਮਹਿਂ ਸਾਰ ਨ ਪੱਯਤਿ ਕੈਸੇ। ਭਸਮ ਬੂਆੜ ਤਿਲਨਿ ਮਹਿਂ ਜੈਸੇ।**
**ਕਿਧੌਂ ਗਜਾਨ ਬ੍ਰਿਤਿ ਕਾਚੀ ਰਹੀ। ਥਿਰਤਾ ਭਲੇ ਨ ਮਨ ਨੇ ਲਹੀ॥੩੫॥**

ਉਸ ਦੇਹ ਵਿਚ ਫਿਰ ਤਤ੍ਵ ਗਿਆਨ ਕੈਸੇ ਪ੍ਰਵੇਸ਼ ਕਰ ਸਕਦਾ ਹੈ, ਜਿਵੇਂ ਤਿਲਾਂ ਵਿਚ ਰਾਖ ਦਾ ਭਰਿਆ ਸਲਾਰੇ ਦਾ ਬੂਟਾ ਹੁੰਦਾ ਹੈ ਜਾਂ ਗਿਆਨ ਬ੍ਰਿਤੀ ਕੱਚੀ ਰਹੀ, ਮਨ ਨੇ ਭਲੀ ਪ੍ਰਕਾਰ ਸਥਿਰਤਾ ਨਾ ਪ੍ਰਾਪਤ ਕੀਤੀ॥੩੫॥

**ਕਰਮਨਿ ਮਹਿਂ ਨਿਸੰਗ ਹੁਇ ਬਰਤਾ। ਬਹੈ ਸੁ ਜਨਮ ਮਰਨ ਕੀ ਸਰਿਤਾ।**
**ਸੁਨਹੁ ਖਾਲਸਾ! ਸਤਿਗੁਰ ਮਤ ਕੋ। ਜਿਸ ਤੇ ਜੀਵ ਪਾਇ ਸਦਗਤਿ ਕੋ॥੩੬॥**

ਕਰਮਾਂ ਵਿਚ ਬੇਸ਼ਕ ਵਰਤਾਰਾ ਹੋਵੇਗਾ, ਜਨਮ ਮਰਨ ਦੀ ਨਦੀ ਵਗਦੀ ਰਹੇਗੀ। ਹੇ ਖਾਲਸਾ ਜੀ! ਸਤਿਗੁਰੂ ਜੀ ਦੀ ਸਲਾਹ ਨੂੰ ਸੁਣੋ, ਜਿਸ ਕਾਰਨ ਜੀਵ ਸ੍ਰੇਸ਼ਟ ਗਤੀ ਪ੍ਰਾਪਤ ਕਰੇ॥੩੬॥

**ਬੇਦ ਸ਼ਾਸਤ੍ਰ ਕੋ ਸਾਰ ਨਿਕਾਰਾ। ਹਿਤ ਸਿੱਖਨਿ ਸਤਿਗੁਰੂ ਉਚਾਰਾ।**
**ਸਕਲ ਮਤਨਿ ਸੋਂ ਮਿਲਜੋ ਪਛਾਨੋ। ਅਰ ਸਭਿ ਤੇ ਨਜਾਰੋ ਪਹਿਚਾਨੋ॥੩੭॥**

ਵੇਦ ਸ਼ਾਸਤਰਾਂ ਦਾ ਸਾਰ ਕੱਢ ਕੇ, ਸਿੱਖਾਂ ਵਾਸਤੇ ਸਤਿਗੁਰੂ ਜੀ ਨੇ ਉਚਾਰਨ ਕੀਤਾ ਹੈ। ਸਤਿਗੁਰੂ ਜੀ ਦਾ ਮੱਤ ਸਾਰੇ ਮੱਤਾਂ ਨਾਲ ਮਿਲਿਆ ਹੈ ਅਤੇ ਸਾਰੇ ਮੱਤਾਂ ਨਾਲੋਂ ਵੱਖਰਾ ਪਹਿਚਾਣੋ॥੩੭॥

**ਜਾਤ ਸ਼੍ਰਿੰਖਲਾ ਅਰ ਜਗ ਲਾਜਾ। ਇਨ ਤੇ ਦੁਖਿ ਕੈ ਦਾਰਿਦ ਸਾਜਾ।**
**ਨਿਕਸਨਿ ਚਹਜੋ ਲੇਨਿ ਸੁਖ ਹੇਤ। ਤਜਿ ਕੁਟੰਬ ਕੋ ਬਨਜੋਂ ਸੁਚੇਤ॥ ੩੮॥**

ਜਾਤ ਅਤੇ ਜਗਤ ਦਾ ਲਾਜ ਰੂਪੀ ਸੰਗਲ, ਇਨ੍ਹਾਂ ਤੋਂ ਦੁੱਖੀ ਹੋ ਕੇ ਦਲਿੱਦਰ ਦੀ ਸਾਜਣਾ ਕੀਤੀ ਹੈ। ਸੁਖ ਵਾਸਤੇ ਇਨ੍ਹਾਂ ਵਿਚੋਂ ਨਿਕਲਣਾ ਚਾਹਿਆ। ਪਰਿਵਾਰ ਨੂੰ ਛੱਡ ਕੇ ਸੁਚੇਤ ਹੋ ਗਿਆ॥੩੮॥

*ਕਬਿੱਤ*-**ਸਦਨ ਕੀ ਕਾਰ ਹੋਤਿ ਅਨਿਕ ਪ੍ਰਕਾਰ ਬਹੁ ਕਰਤਿ ਕਰਤਿ ਹਾਰ ਜਾਤਿ ਦੁਖੀ ਮਨ ਮੈਂ।**
**ਸੁਨਿ ਕੈ ਸੁ ਪੰਥ ਕੀ ਬਡਾਈ ਆਯੋ ਖਾਲਸੇ ਮੈਂ, ਜੀਵਕਾ ਕੀ ਚਾਹ ਬਸਿ ਰਹੀ ਰੈਨ ਦਿਨ ਮੈਂ।**
**ਅੰਮ੍ਰਿਤ ਕੋ ਪਾਨ ਕੀਨ ਗੁਰਬਾਨੀ ਰਿਦੇ ਭੀਨ, ਸਿੰਘ ਨਾਮ ਲੀਨ, ਭਯੋ ਬੀਰ ਧੀਰ ਰਨ ਮੈਂ।**
**ਇਸ ਲੋਕ ਬਿਖੈ ਸੁਖ ਪਾਇ ਸਭਿ ਭਾਂਤਿਨਿ ਕੋ ਸਾਦਰ ਸੋ ਜਾਤਿ ਹੈ ਪ੍ਰਲੋਕ ਸੁਰਗਨਿ ਮੈਂ॥੩੯॥**

ਘਰ ਦਾ ਕਾਰ ਵਿਹਾਰ ਅਨੇਕ ਪ੍ਰਕਾਰ ਦਾ ਹੁੰਦਾ ਹੈ, ਇਕ ਮਨੁੱਖ ਕਰਦਾ-ਕਰਦਾ ਹਾਰ ਗਿਆ ਤੇ ਮਨ ਵਿਚ ਬਹੁਤ ਦੁੱਖੀ ਹੋਇਆ। ਸ੍ਰੇਸ਼ਟ ਪੰਥ ਖਾਲਸੇ ਦੀ ਵਡਿਆਈ ਸੁਣ ਕੇ, ਖਾਲਸੇ ਵਿਚ ਆਇਆ ਜਿਸ ਦੇ ਮਨ ਵਿਚ ਕਦੇ ਜੀਵਕਾ ਦੀ ਚਾਹ ਦਿਨ ਰਾਤ ਵੱਸਦੀ ਹੁੰਦੀ ਸੀ। ਅੰਮ੍ਰਿਤ ਛੱਕ ਕੇ, ਗੁਰਬਾਣੀ ਨੂੰ ਆਪਣੇ ਹਿਰਦੇ ਵਿਚ ਵਸਾਇਆ, ਸਿੰਘ ਨਾਮ ਰਖਾਇਆ ਤੇ ਰਣਖੇਤਰ ਵਿਚ ਧੀਰਜਵਾਨ ਸੂਰਬੀਰ ਬਣਿਆ। ਇਸ ਲੋਕ ਵਿਚ ਸਭ ਪ੍ਰਕਾਰ ਸੁਖ ਪਾਇਆ ਤੇ ਹੁਣ ਬੜੇ ਆਦਰ ਨਾਲ ਸਵਰਗ ਲੋਕ ਵਿਚ ਜਾਵੇਗਾ॥੩੯॥

*ਚੌਪਈ*- **ਦਸਹੁਂ ਗੁਰਨਿ ਕੀ ਸ਼ਰਨੀ ਪਰੇ। ਬਿਬਧ ਬਿਧਿਨਿ ਤੇ ਪ੍ਰਾਨੀ ਤਰੇ।**
**ਗੁਰ ਕੀ ਸੇਵ ਕਿ ਸਤਿਸੰਗ ਸੇਵਾ। ਕਰੇ ਰਿਝਾਵਨ ਸ਼੍ਰੀ ਗੁਰਦੇਵਾ॥੪੦॥**

ਜਿਹੜਾ ਪ੍ਰਾਣੀ ਦਸਾਂ ਗੁਰੂ ਸਾਹਿਬਾਨ ਦੀ ਸ਼ਰਨ ਵਿਚ ਪੈਂਦਾ ਹੈ, ਕਈ ਵਿਧੀਆਂ ਨਾਲ ਉਹ ਪ੍ਰਾਣੀ ਤਰ ਜਾਂਦਾ ਹੈ। ਗੁਰੂ ਜੀ ਦੀ ਸੇਵਾ ਜਾਂ ਸਤਿਸੰਗ ਦੀ ਸੇਵਾ ਕਰਕੇ ਸਤਿਗੁਰੂ ਜੀ ਨੂੰ ਪ੍ਰਸੰਨ ਕਰ ਲਵੇ॥੪੦॥

**ਕੈ ਨਿਜ ਘਰ ਤੇ ਪ੍ਰੇਮ ਉਪਾਇ। ਛਾਦਨ ਭੋਜਨ ਦੇ ਸਮੁਦਾਇ।**
**ਯਾਂਤੇ ਭੀ ਪ੍ਰਸੰਨ ਗੁਰ ਕਰੇ। ਜਗ ਸੰਕਟ ਤੇ ਸਿੱਖ ਸੁ ਤਰੇ॥ ੪੧॥**

ਜਾਂ ਆਪਣੇ ਘਰ ਵਿਚ ਪ੍ਰੇਮ ਸਹਿਤ ਸਿੱਖਾਂ ਨੂੰ ਵਸਤਰ ਦੇਵੇ ਤੇ ਭੋਜਨ ਛਕਾਏ। ਇਸ ਤਰ੍ਹਾਂ ਵੀ ਗੁਰੂ ਜੀ ਪ੍ਰਸੰਨ ਹੋ ਜਾਂਦੇ ਹਨ, ਜਗਤ ਦੇ ਸੰਕਟ ਤੋਂ ਉਹ ਸਿੱਖ ਤਰ ਜਾਂਦਾ ਹੈ॥੪੧॥

**ਕਿਧੌਂ ਰਹੈ ਸਤਿਗੁਰ ਕੇ ਤੀਰ। ਖੜਗ, ਤੁਪਕ, ਕੈ ਧਰਿ ਧਨੁ ਤੀਰ।**
**ਲਰਹਿ ਜੁੱਧ ਮਹਿਂ ਸ਼ੱਤ੍ਰੁਨਿ ਹਤੇ। ਗੁਰਨਿ ਰਿਝਾਵੈ ਲੈ ਕਰਿ ਫਤੇ॥੪੨॥**

ਜਾਂ ਸਤਿਗੁਰੂ ਜੀ ਦੇ ਪਾਸ ਰਹੇ, ਤਲਵਾਰ, ਬੰਦੂਕ ਅਤੇ ਧਨੁੱਖ ਬਾਣ ਧਾਰਨ ਕਰੇ ਤੇ ਯੁੱਧ ਵਿਚ ਲੜਾਈ ਕਰਕੇ ਵੈਰੀਆਂ ਨੂੰ ਮਾਰੇ ਤੇ ਫ਼ਤਹਿ ਪ੍ਰਾਪਤ ਕਰਕੇ ਗੁਰੂ ਜੀ ਨੂੰ ਪ੍ਰਸੰਨ ਕਰੇ॥੪੨॥

**ਕਿਧੌਂ ਜੰਗ ਮਹਿਂ ਤਜਿ ਕੈ ਪ੍ਰਾਨ। ਸਤਿਗੁਰ ਆਗੈ ਬਹੁ ਬਲਿ ਠਾਨਿ।**
**ਕਿਧੌਂ ਭਵਿੱਖਤ ਮਹਿਂ ਗੁਰ ਹੇਤ। ਲਰਹਿ ਮਰਹਿ ਮਾਰਹਿ ਰਣਖੇਤ॥੪੩॥**

ਜਾਂ ਜੰਗ ਵਿਚ ਪ੍ਰਾਣ ਛੱਡ ਕੇ ਸਤਿਗੁਰੂ ਜੀ ਅੱਗੇ ਵੱਡਾ ਬਲ ਕਰਕੇ ਵਿਖਾਵੇ ਜਾਂ ਭਵਿੱਖ ਵਿਚ ਗੁਰੂ ਜੀ ਵਾਸਤੇ, ਰਣਖੇਤਰ ਵਿਚ ਲੜੇ ਮਰੇ ਅਤੇ ਵੈਰੀਆਂ ਨੂੰ ਮਾਰੇ॥੪੩॥

ਤਿਨ ਕੋ ਭੀ ਗੁਰ ਸਦਗਤਿ ਦੈਹੈਂ। ਜਨਮ ਮਰਣ ਸੰਕਟ ਨਹਿਂ ਪੈਹੈ।
ਇੱਤਜਾਦਿਕ ਕਾਰਨ ਗਨ ਜਾਨ। ਜਿਸ ਤੇ ਬੰਧਨ ਜਗ ਕੇ ਹਾਨ॥ ੪੪॥

ਉਨ੍ਹਾਂ ਨੂੰ ਵੀ ਗੁਰੂ ਜੀ ਸ੍ਰੇਸ਼ਟ ਗਤੀ ਦਿੰਦੇ ਹਨ, ਫਿਰ ਜਨਮ ਮਰਨ ਦਾ ਸੰਕਟ ਨਹੀਂ ਪੈਂਦਾ ਹੈ। ਇਸ ਪ੍ਰਕਾਰ ਕਈ ਕਾਰਨ ਜਾਣੋ, ਜਿਸ ਤੋਂ ਜਗਤ ਦੇ ਬੰਧਨ ਨਾਸ਼ ਹੁੰਦੇ ਹਨ॥੪੪॥

ਗਜ਼ਾਨ ਦੇਨਿ ਕੀ ਗਤਿ ਹੈ ਜਥਾ। ਉਪਦੇਸ਼ਤਿ ਹੈਂ ਸਤਿਗੁਰ ਤਥਾ।
ਸੋ ਮੈਂ ਬਰਨੌਂ ਭਲੀ ਪ੍ਰਕਾਰ। ਸੁਨਹੁ ਖਾਲਸਾ! ਸਭਿ ਨਿਰਧਾਰ'॥ ੪੫॥

ਗਿਆਨ ਦੇਣ ਦੀ ਜਿਵੇਂ ਰੀਤੀ ਹੈ, ਸਤਿਗੁਰੂ ਜੀ ਉਸ ਤਰ੍ਹਾਂ ਹੀ ਉਪਦੇਸ਼ ਦਿੰਦੇ ਹਨ। ਉਹ ਮੈਂ ਭਲੀ ਪ੍ਰਕਾਰ ਵਰਣਨ ਕਰ ਰਿਹਾ ਹਾਂ, ਹੇ ਖਾਲਸਾ ਜੀ! ਨਿਰਧਾਰਣ ਕਰਕੇ ਸੁਣੋ"॥੪੫॥

*ਪੰਜਵੀਂ ਰੁੱਤ ਦਾ ਉਣੰਞਵਾਂ ਅਧਿਆਇ ਸਮਾਪਤ ਹੋਇਆ॥੪੯॥*

## *ਅਧਿਆਇ ਪੰਜਾਹਵਾਂ*

### *ਗੁਰਮਤ ਦੇ ਗਿਆਨ ਨਿਰਣੈ*

*ਦੋਹਰਾ-* (ਇਸ਼ਨਾਨ:-) 'ਸਵਾ ਜਾਮ, ਕੈ ਜਾਮ ਨਿਸ ਖਟ ਘਟਿਕਾ ਕੈ ਚਾਰ।
ਸੌਚ ਸ਼ਨਾਨੈ ਸਿੱਖ ਤਨੁ ਸਰਿਤਾ ਸਰੁ ਬਰ ਬਾਰ॥ ੧॥

"ਸਵਾ ਪਹਿਰ ਜਾਂ ਪਹਿਰ ਰਾਤ ਰਹਿੰਦਿਆਂ ਛੇ ਘੜੀਆਂ ਜਾਂ ਚਾਰ ਘੜੀਆਂ ਰਾਤ ਰਹਿੰਦਿਆਂ ਸਿੱਖ ਨਦੀ ਜਾਂ ਸਰੋਵਰ ਦੇ ਸਾਫ ਜਲ ਵਿਚ ਸੌਚ ਇਸ਼ਨਾਨ ਕਰੇ॥੧॥

*ਚੌਪਈ-* (ਨਾਮ:) ਸੱਤਿਨਾਮ ਸਿਮਰਨ ਕੋ ਲਾਗੈ। ਪਾਛਲ ਰਾਤਿ ਨਿਤਾ ਪ੍ਰਤਿ ਜਾਗੈ।
ਗੁਰਬਾਨੀ ਪਠਿ ਅਰਥ ਬਿਚਾਰੈ। ਗੁਨ ਸੰਗ੍ਰਹ, ਅਵਗੁਨ ਗਨ ਟਾਰੈ॥੨॥

ਫਿਰ ਸਤਿਨਾਮ ਦਾ ਸਿਮਰਨ ਕਰਨ ਲੱਗ ਜਾਵੇ ਤੇ ਪਿਛਲੀ ਰਾਤ ਨਿਤਾਪ੍ਰਤੀ ਜਾਗੇ। ਗੁਰਬਾਣੀ ਪੜ੍ਹ ਕੇ ਅਰਥਾਂ 'ਤੇ ਵਿਚਾਰ ਕਰੇ, ਗੁਣਾਂ ਨੂੰ ਗ੍ਰਹਿਣ ਕਰੇ ਤੇ ਸਾਰੇ ਅਵਗੁਣ ਤਿਆਗ ਦੇਵੇ॥੨॥

ਦਿਨਸ ਚਢੇ ਕਾਰਜ ਜੋ ਕਰੈ। ਸੱਤਿਨਾਮ ਮੁਖਿ ਤੇ ਉਰ ਧਰੈ।
ਨਿਸ ਦਿਨ ਮਹਿਂ ਨਹਿਂ ਕਬਹੁੰ ਬਿਸਾਰੈ। ਜਿਉਂ ਲੋਭੀ ਧਨ ਮਹਿਂ ਮਨ ਧਾਰੈ॥੩॥

ਜਿਹੜਾ ਵੀ ਕੰਮ-ਕਾਜ ਕਰਨਾ ਹੈ, ਉਹ ਦਿਨ ਚੜ੍ਹੇ ਕਰੇ ਤੇ ਸਤਿਨਾਮ ਨੂੰ ਆਪਣੇ ਮੁਖ ਅਤੇ ਹਿਰਦੇ ਵਿਚ ਧਾਰਨ ਕਰੇ। ਦਿਨ ਰਾਤ ਵਿਚ ਕਦੀ ਵੀ ਨਾ ਵਿਸਾਰੇ, ਜਿਵੇਂ ਲੋਭੀ ਧਨ ਵਿਚ ਮਨ ਧਾਰਦਾ ਹੈ॥੩॥

ਲਿਵ ਲਗ ਜਾਇ ਪਕੇ ਅਭਿਆਸਾ। ਸਨੇ ਸਨੇ ਤਨ ਹੰਤਾ ਨਾਸਾ।
ਸ੍ਰਵਣ ਗਜ਼ਾਨ ਮਹਿਂ ਪੁਨ ਲਗ ਜਾਇ। ਸਚਿਦਾਨੰਦ ਬ੍ਰਹਮ ਜਿਸ ਭਾਇ॥੪॥

ਲਿਵ ਲੱਗਣ ਦਾ ਫਿਰ ਅਭਿਆਸ ਪੱਕ ਜਾਵੇਗਾ, ਹੌਲੀ-ਹੌਲੀ ਦੇਹ ਹੰਕਾਰ ਦਾ ਨਾਸ਼ ਹੋ ਜਾਵੇਗਾ। ਕੰਨ ਫਿਰ ਗਿਆਨ ਵਿਚ ਲੱਗ ਜਾਣਗੇ, ਉਸ ਨੂੰ ਫਿਰ ਸਚਿਦਾਨੰਦ ਬ੍ਰਹਮ ਚੰਗਾ ਲੱਗੇਗਾ॥੪॥

ਕਰ ਨਿਰਨੈ ਮਨ ਦੇ ਕਰਿ ਸੁਨੇ। ਤਜਹਿ ਨ ਤਬਿ ਸਿਮਰਨ ਨਿਤ ਭਨੇ।
ਮਨਨ ਕਰਹਿ ਪੁਨ ਜੁਗਤਿ ਅਨੇਕ। ਬ੍ਰਹਮ ਆਤਮਾ ਕੇਰ ਬਿਬੇਕ॥ ੫॥

ਨਿਰਣੈ ਕਰਕੇ ਮਨ ਦੇ ਕੇ ਸੁਣੇ, ਤਦ ਸਿਮਰਨ ਛੱਡੇ ਨਹੀਂ, ਨਿੱਤ ਕਰਦਾ ਰਹੇ। ਫਿਰ ਅਨੇਕਾਂ ਜੁਗਤੀਆਂ ਨਾਲ ਮਨਨ ਕਰੇ। ਬ੍ਰਹਮ ਆਤਮਾ ਦਾ ਗਿਆਨ ਪ੍ਰਾਪਤ ਕਰੇ॥੫॥

ਤਬਿ ਭੀ ਨਿਤ ਸਿਮਰਹਿ ਸਤਿਨਾਮ। ਨਹਿਂ ਤਜਾਗਹਿ ਜਾਨਹਿ ਸੁਖ ਧਾਮ।
ਪੁਨਿ ਬ੍ਰਿਤਿ ਚਢੀ ਨਿਧਜਾਸਨ ਜਾਇ। ਅਨੰਦ ਆਤਮਾ ਬਿਖੈ ਟਿਕਾਇ॥੬॥

ਤਦ ਵੀ ਸਤਿਨਾਮ ਦਾ ਨਿਤ ਸਿਮਰਨ ਕਰੇ, ਛੱਡੇ ਨਹੀਂ ਸੁਖਾਂ ਦਾ ਘਰ ਜਾਣੇ। ਫਿਰ ਚੜ੍ਹੀ ਬ੍ਰਿਤੀ 'ਤੇ ਨਿਧਆਸਨ ਵਿਚ ਜਾਵੇ ਤੇ ਅਨੰਦ ਨੂੰ ਆਤਮਾ ਵਿਚ ਟਿਕਾਵੇ॥੬॥

ਸਜਾਤੀ ਪ੍ਰਤੈ ਬਿਹੈ ਪ੍ਰਵਾਹ। ਪ੍ਰਾਪਤਿ ਭਯੋ ਅਨੰਦ ਕੇ ਮਾਂਹਿ।
ਤਬਿ ਭੀ ਨਾਂਹਿਨ ਨਾਮ ਬਿਸਾਰਹੁ। ਰਿਦੈ ਬਿਖੈ ਕੈ ਮੁਖਹੁਂ ਉਚਾਰਹੁ॥ ੭॥

ਤਦ ਸਜਾਤੀ ਬ੍ਰਿਤੀਆਂ ਦਾ ਬ੍ਰਹਮ ਵਿਚ ਪ੍ਰਵਾਹ ਚਲ ਪੈਂਦਾ ਹੈ ਤੇ ਇਸ ਨੂੰ ਮਹਾਂ ਆਨੰਦ ਪ੍ਰਾਪਤ ਹੋ ਜਾਂਦਾ ਹੈ। ਤਦ ਵੀ ਨਾਮ ਨੂੰ ਨਾ ਵਿਸਾਰੋ, ਹਿਰਦੇ ਵਿਚ ਰੱਖੋ ਜਾਂ ਮੁਖ ਤੋਂ ਉਚਾਰਨ ਕਰੋ॥੭॥

ਪੁਨ ਸੱਖਜਾਤਕਾਰ ਹੁਇ ਜਾਇ। ਤਬਿ ਇਕ ਹੁਇ ਆਪੇ ਮਿਟ ਜਾਇ।
ਜਬ ਲਗ ਆਪਾ ਜਾਨਹਿ ਨਜਾਰਾ। ਨਹਿਂ ਅਭੇਦਤਾ ਭਲੀ ਪ੍ਰਕਾਰਾ॥ ੮॥

ਫਿਰ ਸਖਿਆਤਕਾਰ ਹੋ ਜਾਂਦਾ ਹੈ ਤੇ ਇਕ ਹੋ ਕੇ ਆਪਾ ਮਿੱਟ ਜਾਂਦਾ ਹੈ। ਜਦ ਤੱਕ ਆਪੇ ਨੂੰ ਵੱਖਰਾ ਜਾਣਦਾ ਹੈ ਤਦ ਤਕ ਅਭੇਦਤਾ ਭਲੀ ਪ੍ਰਕਾਰ ਨਹੀਂ ਹੁੰਦੀ ਹੈ॥੮॥

ਤਬਿ ਲੌ ਸੱਤਿਨਾਮ ਲਿਵ ਲਾਵੈ। ਨਾਨਾ ਬਿਘਨ ਹੋਨਿ ਨਹਿਂ ਪਾਵੈ।
ਸ਼ੁਭ ਗੁਨ ਸ਼੍ਰਵਨ ਮਨਨ ਨਿੱਧਜਾਸ। ਇਹ ਫੁਲਵਾੜੀ ਰਹੀ ਪ੍ਰਕਾਸ਼॥ ੯॥

ਤਦ ਤਕ ਸਤਿਨਾਮ ਵਿਚ ਲਿਵ ਲਾਵੇ, ਕਈ ਪ੍ਰਕਾਰ ਦੇ ਜਿਹੜੇ ਵਿਘਨ ਹਨ ਉਹ ਫਿਰ ਪੈ ਨਹੀਂ ਸਕਦੇ ਹਨ। ਨਾਮ ਸੁਣਨ ਅਤੇ ਮਨਨ ਨਾਲ ਬਾਰ-ਬਾਰ ਚਿੱਤ ਦੀ ਬ੍ਰਿਤੀ ਨੂੰ ਧਿਆਨ ਵਿਚ ਲਾਉਣ ਦੀ ਕ੍ਰਿਆ ਪ੍ਰਾਪਤ ਹੁੰਦੀ ਹੈ, ਇਹ ਫੁਲਵਾੜੀ ਪ੍ਰਕਾਸ਼ ਰਹੀ ਹੈ॥੯॥

ਕਾਮ ਕ੍ਰੋਧ ਤੇ ਆਦਿ ਬਿਕਾਰੋ। ਇਹ ਮ੍ਰਿਗ ਨਾਨਾ ਬਿਧਿਨਿ ਹਜ਼ਾਰੋਂ।
ਸੱਤਿਨਾਮ ਕੋ ਹਰਿ ਬਲਿ ਭਾਰੀ। ਇਨਹੁਂ ਬਿਨਾਸ਼ੈ ਬਿਨਾ ਅਵਾਰੀ॥ ੧੦॥

ਕਾਮ, ਕ੍ਰੋਧ ਆਦਿ ਜਿਹੜੇ ਵਿਕਾਰ ਹਨ, ਇਹ ਮ੍ਰਿਗ ਕਈ ਵਿਧੀਆਂ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਹਨ। ਸਤਿਨਾਮ ਵਿਚ ਹਰੀ ਦੀ ਭਾਰੀ ਸ਼ਕਤੀ ਹੈ, ਕਾਮ ਕ੍ਰੋਧ ਆਦਿ ਮ੍ਰਿਗਾਂ ਦਾ ਨਾਸ਼ ਕਰੇ॥੧੦॥

ਨਿੱਧਜਾਸਨ ਲਗ ਚਹੈ ਸਹਾਇ। ਰਥੀ, ਮਹਾਰਥਿ ਹੈ ਜਿਸ ਭਾਇ।
ਹੈ ਅਤਿਰਥੀ ਗਜਾਨ ਸੱਖਜਾਤ। ਸਗਰੇ ਬਿਘਨ ਕਰਤਿ ਹੈ ਸ਼ਾਂਤਿ॥ ੧੧॥

ਚਿੱਤ ਬ੍ਰਿਤੀ ਲਾ ਕੇ ਫਿਰ ਸਹਾਇਤਾ ਚਾਹੁੰਦਾ ਹੈ, ਜਿਸ ਪ੍ਰਕਾਰ ਰਥੀ ਅਤੇ ਮਹਾਂਰਥੀ ਨੂੰ ਸਹਾਇਤਾ ਦੀ ਲੋੜ ਹੈ। ਸਾਖਿਆਤ ਗਿਆਨ ਜੋ ਹੈ, ਉਹ ਅਤਿਰਥੀ ਵਾਂਗ ਹੈ, ਸਾਰੇ ਵਿਘਨ ਸ਼ਾਂਤ ਕਰ ਦਿੰਦੇ ਹਨ॥੧੧॥

ਚਾਹ ਸਹਾਯਕ ਕੀ ਨਹਿਂ ਧਰੈ। ਜੁਤਿ ਅੱਗਜਾਨ ਬਿਕਾਰਨ ਹਰੈ।
ਸਾਲਾਹੀ ਸਾਲਾਹਹੁ ਤਬਿ ਲੌ। ਸੁਰਤਿ ਨ ਮਿਲਹਿ ਬ੍ਰਹਮ ਮਹਿਂ ਜਬਿ ਲੌ॥੧੨॥

ਸਹਾਇਕ ਦੀ ਚਾਹਤ ਨਾ ਧਾਰਨ ਕਰੇ, ਅਗਿਆਨ ਸਹਿਤ ਵਿਕਾਰਾਂ ਦਾ ਨਾਸ਼ ਕਰੇ। ਤਦ ਤੱਕ ਪਰਮਾਤਮਾ ਦੀ ਸ਼ਲਾਘਾ ਕਰੇ, ਜਦ ਤੱਕ ਬ੍ਰਹਮ ਵਿਚ ਸੁਰਤ ਨਾ ਮਿਲ ਜਾਵੇ॥੧੨॥

**ਜਿਮ ਨਦ ਵਾਹ ਸਮੁੰਦ੍ਰ ਮਹਿਂ ਮਿਲੇ। ਏਕ ਰੂਪ ਨਹਿਂ ਹੋਵਤਿ ਭਲੇ।**
**ਤਬਿ ਲੌ ਸੱਤਿਨਾਮ ਕੋ ਸਿਮਰਨ। ਰਹਹੁ ਸਲਾਹਤਿ ਪ੍ਰਭੁ ਕੋ ਨਿਸ ਦਿਨ॥੧੩॥**

ਜਿਵੇਂ ਨਦੀਆਂ ਦਾ ਵਾਹ ਸਮੁੰਦਰ ਵਿਚ ਮਿਲ ਜਾਂਦਾ ਹੈ, ਜਦ ਤੱਕ ਉਹ ਭਲੀ ਪ੍ਰਕਾਰ ਇਕ ਰੂਪ ਨਹੀਂ ਹੋ ਜਾਂਦਾ। ਤਦ ਤੱਕ ਸਤਿਨਾਮ ਦਾ ਸਿਮਰਨ ਕਰੋ, ਦਿਨ ਰਾਤ ਪ੍ਰਭੂ ਨੂੰ ਸਲਾਹੁੰਦੇ ਰਹੋ॥੧੩॥

**ਇਮ ਸਤਿਗੁਰ ਕੋ ਮਤਿ ਪਹਿਚਾਨ। ਸੂਖਮ ਮਤਿ ਤੇ ਨਿਸ਼ਚੈ ਠਾਨਿ।**
**ਏਕ ਰੂਪ ਹੋਵਨ ਲਗ ਨੀਕੇ। ਸੱਤਿਨਾਮ ਸਿਮਰਹਿ ਵਿਚ ਜੀਕੇ॥ ੧੪॥**

ਇਸ ਪ੍ਰਕਾਰ ਸਤਿਗੁਰੂ ਜੀ ਦਾ ਮੱਤ ਪਹਿਚਾਣੋਂ, ਸੂਖਮ ਮੱਤ ਨਾਲ ਨਿਸ਼ਚਾ ਧਾਰਨ ਕਰੋ। ਚੰਗੀ ਤਰ੍ਹਾਂ ਇਕ ਰੂਪ ਹੋ ਜਾਵੋ, ਸਤਿਨਾਮ ਦਾ ਆਪਣੇ ਦਿਲ ਵਿਚ ਸਿਮਰਨ ਕਰੋ॥੧੪॥

**ਪ੍ਰਭੁ ਕੀ ਭਗਤਿ ਨਹੀਂ ਕਬਿ ਤਜਾਗੈ। ਸਾਖਿਜਾਤ ਲਗ ਉਰ ਅਨੁਰਾਗੈ।**
**ਸਾਲਾਹੀ ਸਾਲਾਹ ਮਝਾਰ। ਇਹ ਆਸ਼ੈ ਗੁਰ ਕੀਨ ਉਚਾਰ॥ ੧੫॥**

ਪ੍ਰਭੂ ਦੀ ਭਗਤੀ ਕਦੀ ਵੀ ਨਾ ਛੱਡੋ, ਸਾਖਿਆਤ ਪ੍ਰਗਟ ਹੋਣ ਤੱਕ ਦਿਲ ਵਿਚ ਪ੍ਰੇਮ ਕਰੋ। ਸਾਲਾਹੀ ਸਾਲਾਹ ਵਿਚ ਪਰਮਾਤਮਾ ਨੂੰ ਸਾਲਾਹੁਣ ਬਾਰੇ ਆਸ਼ੇ ਗੁਰੂ ਜੀ ਨੇ ਉਚਾਰਨ ਕੀਤੇ ਹਨ॥੧੫॥

**ਸਾਖਿਆਤ ਪਰ ਤੁਕ ਜਹਿਂ ਬਨੀ। ਤਹਾਂ ਭਗਤਿ ਸ੍ਰੀ ਨਾਨਕ ਭਨੀ।**
**'ਜੋ ਤੁਧੁ ਭਾਵੈ ਸਾਈ ਭਲੀ ਕਾਰ। ਤੂ ਸਦਾ ਸਲਾਮਤਿ ਨਿਰੰਕਾਰ'॥ ੧੬॥**

ਸਾਖਿਆਤ ਉੱਤੇ ਜਿਹੜੀ ਤੁਕ ਬਣੀ ਹੈ, ਉਥੇ ਭਗਤੀ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ, "ਜੋ ਕੁਝ ਤੈਨੂੰ ਚੰਗਾ ਲੱਗਦਾ ਹੈ, ਓਹੀ ਚੰਗਾ ਕੰਮ-ਕਾਜ ਹੈ। ਹੇ ਸਰੂਪ ਰਹਿਤ ਵਾਹਿਗੁਰੂ, ਤੂੰ ਸਦਾ ਹੀ ਨਵਾਂ ਨਰੋਆ ਹੈਂ"॥੧੬॥

**ਸ਼੍ਰਵਨ ਮਨਨ ਨਿੱਧਜਾਸਨ ਪਾਛੇ। ਪ੍ਰਭੁ ਭਾਣਾ ਪੁਨ ਮਾਨਹਿ ਆਛੇ।**
**ਸਾਖਿਯਾਤ ਕੀ ਤੁਕ ਕੇ ਨੇਰੇ। ਚਾਰ ਹੀ ਥਾਨ ਕਹੀ ਚਹੁਂ ਬੇਰੇ॥ ੧੭॥**

ਚਿੱਤ ਬ੍ਰਿਤੀ ਜੁੜਨ ਤੋਂ ਬਾਅਦ ਨਾਮ ਨੂੰ ਸੁਣੇ ਅਤੇ ਮੰਨੇ, ਫਿਰ ਪ੍ਰਭੂ ਦੇ ਭਾਣੇ ਨੂੰ ਚੰਗੀ ਤਰ੍ਹਾਂ ਮੰਨੇ। ਸਾਖਿਆਤ ਦੀ ਤੁਕ ਦੇ ਨੇੜੇ ਚਾਰ ਸਥਾਨਾਂ 'ਤੇ ਚਾਰ ਵਾਰ ਕਹੀ ਹੈ॥੧੭॥

**ਸ਼੍ਰੁਤਿ ਮਹਿਂ ਮਹਾਂਵਾਕ ਜਿਮ ਚਾਰ। ਤਿਮ ਜਪੁਜੀ ਮਹਿਂ ਚਾਰ ਉਚਾਰ।**
**ਮਿਲਜੋ ਭਗਤਿ ਸੋਂ ਗਜਾਨ ਬਖਾਨਾ। ਕਲ ਮਹਿਂ ਕੇਵਲ ਨਹਿਂ ਸ਼ੁਭ ਜਾਨਾ॥੧੮॥**

ਸੁਣਨ ਵਿਚ ਜਿਵੇਂ ਚਾਰ ਮਹਾਂਵਾਕ ਹਨ, ਤਿਵੇਂ ਜਪੁਜੀ ਵਿਚ ਚਾਰ ਵਾਰ ਉਚਾਰਨ ਕੀਤੇ ਹਨ। ਭਗਤੀ ਨਾਲ ਮਿਲਿਆ ਗਿਆਨ ਬਿਆਨ ਕੀਤਾ ਹੈ। ਕਲਜੁਗ ਵਿਚ ਕੇਵਲ ਗਿਆਨ ਹੀ ਸ਼ੁਭ ਨਹੀਂ ਜਾਣਿਆ ਗਿਆ ਹੈ॥੧੮॥

**ਸ਼ੁਭ ਗਤਿ ਤੋ ਕੋਈ ਨਰ ਪਾਵੈ। ਸੁਨਿ ਬ੍ਰਹਮ ਗਜਾਨ ਬਿਗਰ ਬਹੁ ਜਾਵੈਂ।**
**ਯਾਂਤੇ ਰੂਖੋ ਗਜਾਨ ਨ ਭਨਜੋ। ਜਹਿਂ ਕਹਿਂ ਕਹਜੋ ਭਗਤਿ ਕੇ ਸਨਜੋ॥੧੯॥**

ਸ਼ੁਭ ਗਤੀ ਤਾਂ ਕੋਈ-ਕੋਈ ਮਨੁੱਖ ਪਾਉਂਦਾ ਹੈ, ਬ੍ਰਹਮ ਗਿਆਨ ਸੁਣ ਕੇ ਬਹੁਤ ਵਿਗਾੜ ਹੋ ਜਾਂਦਾ ਹੈ। ਇਸ ਕਰਕੇ ਰੁੱਖਾ ਗਿਆਨ ਨਹੀਂ ਕਿਹਾ ਹੈ, ਜਿੱਥੇ ਕਿੱਥੇ ਵੀ ਕਿਹਾ ਹੈ ਭਗਤੀ ਦੇ ਸਹਿਤ ਕਿਹਾ ਹੈ॥੧੯॥

ਅਹੰਬ੍ਰਹਮਾਸਮਿ ਵਹਿਰ ਨ ਗਾਵੋ। ਇਹ ਬ੍ਰਿਤਿ ਹਿਯਰੇ ਬਿਖੈ ਟਿਕਾਵੋ।
ਬਾਹਰ ਪ੍ਰਭੁ ਕੇ ਦਾਸ ਉਚਾਰਹੁ। ਸੰਤਨ ਬਿਖੈ ਭਾਉ ਕੋ ਧਾਰਹੁ॥ ੨੦॥

ਅਹੰਬ੍ਰਹਮਾਸਮਿ ਬਾਹਰ ਨਾ ਗਾਵੋ, ਇਸ ਬ੍ਰਿਤੀ ਨੂੰ ਹਿਰਦੇ ਵਿਚ ਟਿਕਾਵੋ। ਬਾਹਰ ਪ੍ਰਭੂ ਦੇ ਦਾਸ ਉਚਾਰਨ ਕਰੋ ਤੇ ਸੰਤਾਂ ਵਿਚ ਪ੍ਰੇਮ ਭਾਵ ਨੂੰ ਧਾਰਨ ਕਰੋ॥੨੦॥

ਜਿਉਂ ਕਿਉਂ ਸ਼ਕਤਿ ਮਹਿਤ ਕੋ ਧਰਹੁ। ਤਜੋਂ ਤਜੋਂ ਛਿਮਾ ਅਜਰ ਕੋ ਜਰਹੁ।
ਉਰ ਮਹਿਂ ਨਭ ਅੰਗੁਸ਼ਟ ਪ੍ਰਮਾਨ। ਜੀਵਾਤਮ ਕੋ ਬਾਸ ਪਛਾਨ॥ ੨੧॥

ਜਿਵੇਂ ਕਿਵੇਂ ਵੱਡੀ ਸ਼ਕਤੀ ਨੂੰ ਧਾਰਨ ਕਰੋ, ਤਿਵੇਂ-ਤਿਵੇਂ ਖਿਮਾ ਅਤੇ ਨਾ ਜਰਨ ਵਾਲੇ ਨੂੰ ਜਰੋ। ਹਿਰਦੇ ਰੂਪੀ ਆਕਾਸ਼ ਵਿਚ ਅੰਗੂਠੇ ਪ੍ਰਮਾਣ ਹੈ, ਉਥੇ ਜੀਵ ਆਤਮਾ ਦਾ ਵਾਸਾ ਪਛਾਣੋ॥੨੧॥

ਬੁਧਿ ਮਹਿਂ ਪ੍ਰਤਿਬਿੰਬ਼ਤਿ ਭਾ ਬ੍ਰਹਮ। ਜੜ ਚੇਤਨ ਮਿਲ ਭੇ ਇਕ ਧਰਮ।
ਮਨ ਸਾਧਨ ਸੰਕਲਪ ਕਰਨ ਕੋ। ਅਤਿ ਚੰਚਲਤਾ ਕਰਹਿ ਧਰਨ ਕੋ॥ ੨੨॥

ਬੁੱਧੀ ਵਿਚ ਬ੍ਰਹਮ ਦਾ ਅਕਸ ਪਿਆ ਹੈ, ਇਸ ਤਰ੍ਹਾਂ ਜੜ੍ਹ ਬੁੱਧੀ ਤੇ ਚੇਤਨ ਬ੍ਰਹਮ ਦੇ ਧਰਮ ਮਿਲ ਕੇ ਇਕ ਹੋ ਗਏ ਹਨ। ਜੀਵ ਲਈ ਸੰਕਲਪ ਕਰਨ ਦਾ ਸਾਧਨ ਮਨ ਹੈ। ਮਨ ਚੰਚਲਤਾ ਨੂੰ ਅਤੀ ਕਰਕੇ ਧਾਰਨ ਕਰਦਾ ਹੈ॥੨੨॥

ਰਵਿ ਕੇ ਅੱਗ੍ਰ ਤਿਰਵਰਾ ਜੈਸੇ। ਮਨ ਸਰੂਪ ਸੂਖਮ ਲਖਿ ਤੈਸੇ।
ਇੰਦ੍ਰੈ-ਗਜਾਨ ਉਪਾਵਨ ਹਾਰੋ। ਮਨ ਤੇ ਬਿਨਾ ਨ ਅਪਰ ਬਿਚਾਰੋ॥ ੨੩॥

ਸੂਰਜ ਅੱਗੇ ਜਿਵੇਂ ਨਿੱਕੇ-ਨਿੱਕੇ ਚਮਕਦੇ ਕਿਣਕੇ ਸੂਰਜ ਦੀ ਧੁੱਪ ਨੂੰ ਕਿਸੇ ਮੋਰੀ ਰਾਹੀ ਨਿਕਲਦਿਆਂ ਦਿੱਸਦੇ ਹਨ, ਮਨ ਸਰੂਪ ਉਸ ਪ੍ਰਕਾਰ ਸੂਖਮ ਸਮਝੋ, ਇੰਦਰੇ ਗਿਆਨ ਉਪਜਾਉਣ ਵਾਲੇ ਹਨ, ਮਨ ਤੋਂ ਬਗੈਰ ਹੋਰ ਨਾ ਵਿਚਾਰੋ॥੨੩॥

ਤੁਚ ਕੇ ਸੰਗ ਸਪਰਸ਼ ਹੋਇ ਮਨ। ਪੰਚਹੁਂ ਗਜਾਨ ਉਪਾਵਨ ਤਤਛਿਨ।
ਸੁਖਪਤਿ ਮਹਿਂ ਇਕ ਨਾਰਿ ਮਝਾਰੇ। ਨਹਿਂ ਸਪਰਸ਼ ਤੁਚ ਸੋਂ ਤਬਿ ਧਾਰੇ॥੨੪॥

ਜਦ ਮਨ ਦਾ ਖਲੜੀ ਨਾਲ ਸਪਰਸ਼ ਹੁੰਦਾ ਹੈ, ਉਸ ਵੇਲੇ ਪੰਜਾਂ ਹੀ ਇੰਦਰੀਆਂ ਨੂੰ ਗਿਆਨ ਉਤਪੰਨ ਹੁੰਦਾ ਹੈ। ਸੁਖੋਪਤੀ ਵਿਚ ਨਾੜੀ ਵਿਚ ਜਾ ਕੇ ਮਨ ਰਹਿੰਦਾ ਹੈ, ਉਸ ਸਮੇਂ ਮਨ ਖਲੜੀ ਨਾਲ ਸਪਰਸ਼ ਨਹੀਂ ਕਰਦਾ॥੨੪॥

ਲਪਟਜੋ ਰਹਿਤਿ ਨਾਰ ਕੇ ਮਾਂਹੀ। ਪ੍ਰਾਪਤਿ ਤਬਹਿ ਗਜਾਨ ਕੀ ਨਾਂਹੀ।
ਜਾਗ੍ਰਤਿ ਮਹਿਂ ਸਪਰਸ਼ ਤੁਚ ਹੋਇ। ਗਜਾਨ ਪਾਇ ਸਭਿ ਕੋ ਤਬਿ ਸੋਇ॥੨੫॥

ਉਹ ਨਾੜੀ ਵਿਚ ਲਿਪਟਿਆ ਰਹਿੰਦਾ ਹੈ, ਉਸ ਸਮੇਂ ਬਾਹਰਲੇ ਗਿਆਨ ਦੀ ਪ੍ਰਾਪਤੀ ਨਹੀਂ ਰਹਿੰਦੀ ਹੈ। ਜਾਗ੍ਰਿਤ ਸਮੇਂ ਖਲੜੀ ਨਾਲ ਜਦ ਸਪਰਸ਼ ਹੋਵੇ ਤਾਂ ਸਭ ਇੰਦਰੀਆਂ ਨੂੰ ਗਿਆਨ ਪ੍ਰਾਪਤ ਹੋ ਜਾਂਦਾ ਹੈ॥੨੫॥

ਸੌਮੋ ਭਾਗ ਚੀਰਿਯੇ ਬਾਰ। ਅਸ ਅਤਿ ਸੂਖਮ ਹੈ ਇਕ ਨਾਰਿ।
ਸੁਪਨਾਵਸਥਾ ਤਿਸ ਮਹਿਂ ਪਾਵੈ। ਥਿਰ ਨਾਰੀ ਮਹਿਂ ਸਕਲ ਬਨਾਵੈ॥ ੨੬॥

ਉਹ ਨਾੜੀ ਏਨੀ ਸੂਖਮ ਹੈ ਕਿ ਜੇ ਇਕ ਵਾਲ ਨੂੰ ਚੀਰੀਏ ਤਾਂ ਉਸ ਦੇ ਸੌਵੇਂ ਹਿੱਸੇ ਬਰਾਬਰ ਹੁੰਦੀ ਹੈ। ਇਸ ਪ੍ਰਕਾਰ ਇਹ ਨਾੜੀ ਅਤੀ ਸੂਖਮ ਹੈ, ਸੁਪਨਾਵਸਥਾ ਉਸ ਨਾੜੀ ਵਿਚ ਪਾਉਂਦਾ ਹੈ। ਉਸ ਨਾੜੀ ਵਿਚ ਬੈਠਾ ਹੋਇਆ ਸਭ ਕੁਝ ਬਣਾਉਂਦਾ ਹੈ॥੨੬॥

ਸਭ ਛਿਤ, ਸਿੰਧੁ, ਧਰਾਧਰ ਭਾਰੇ। ਸੂਰਜ, ਚੰਦ, ਗਗਨ, ਗਨ ਤਾਰੇ।
ਸ਼ਕਤਿ ਬ੍ਰਹਮੰਡ ਰਚਨ ਕੀ ਹੋਇ। ਸੂਖਮ ਬਿਖੈ ਥੂਲ ਇਮ ਜੋਇ॥ ੨੭॥

ਸਾਰੀ ਧਰਤੀ, ਸਮੁੰਦਰ ਅਤੇ ਭਾਰੀ ਪਰਬਤ, ਸੂਰਜ, ਚੰਦ, ਆਕਾਸ਼ ਅਤੇ ਸਾਰੇ ਤਾਰੇ ਅਤੇ ਬ੍ਰਹਿਮੰਡ ਰਚਣ ਦੀ ਸ਼ਕਤੀ ਇਸ ਮਨ ਵਿਚ ਹੁੰਦੀ ਹੈ, ਇਸ ਪ੍ਰਕਾਰ ਸੂਖਮ ਵਿਚ ਅਸਥੂਲ ਵਿਖਾਈ ਦਿੰਦਾ ਹੈ॥੨੭॥

**ਜਿਮ ਸੁਪਨਾ ਜੀਵਾਤਮ ਕੇਰਾ। ਜੋ ਚਾਹੈ ਰਚਿ ਲੇਤਿ ਬਡੇਰਾ।**
**ਤਿਮ ਈਸ਼ੁਰ ਕੋ ਸੁਪਨਾ ਅਹੈ। ਬਿਧਿ ਪ੍ਰਪੰਚ ਜੇਤਿਕ ਦ੍ਰਿਸ਼ ਲਹੈ॥ ੨੮॥**

ਜਿਵੇਂ ਜੀਵਾਤਮ ਦਾ ਸੁਪਨਾ ਹੋਵੇ, ਜੋ ਚਾਹੇ ਵੱਡੇ ਤੋਂ ਵੱਡਾ ਰੱਚ ਸਕਦਾ ਹੈ। ਤਿਵੇਂ ਈਸ਼ਵਰ ਦਾ ਸੁਪਨਾ ਹੈ, ਜਿੰਨੀ ਬ੍ਰਹਮਾ ਦੀ ਰਚਨਾ ਇਹ ਸੰਸਾਰ ਵਿਚ ਦਿਖਾਈ ਦਿੰਦੀ ਹੈ, ਇਹ ਈਸ਼ਵਰ ਦਾ ਸੁਪਨਾ ਹੈ॥੨੮॥

**ਇਸ ਜਗ ਮਹਿਂ ਸਭਿ ਜੀਵ ਦੁਖਾਰੇ। ਬਸਿ ਅੱਗਜਾਨ ਬੰਧ ਮਹਿਂ ਭਾਰੇ।**
**ਅਤਿ ਸੰਕਟਿ ਤੇ ਤਨ ਕੋ ਤਜੈ। ਅਘ ਤੇ ਦੂਤ ਸਾਸਨਾ ਸਜੈ॥ ੨੯॥**

ਇਸ ਜਗਤ ਵਿਚ ਸਾਰੇ ਜੀਵ ਦੁੱਖੀ ਹਨ, ਅਗਿਆਨਤਾ ਕਰਕੇ ਭਾਰੀ ਬੰਧਨਾਂ ਵਿਚ ਫਸੇ ਹੋਏ ਹਨ। ਅਤੀ ਦੁੱਖੀ ਹੋ ਕੇ ਸਰੀਰ ਨੂੰ ਛੱਡਦੇ ਹਨ। ਪਾਪਾਂ ਦੇ ਕਾਰਨ ਜੀਵ ਜਮ ਦੀ ਤਾੜਨਾ ਸਹਿੰਦਾ ਹੈ॥੨੯॥

**ਨਾਨਾ ਨਰਕਨਿ ਕਸ਼ਟ ਭੁਗਾਵੈ। ਅਘ ਫਲ ਭੁਗੇ ਵਹਿਰ ਨਿਕਸਾਵੈ।**
**ਤਿਮ ਹੀ ਨਾਨਾ ਸੁਖ ਕੋ ਦੇਤਿ। ਕਰਤਿ ਪੁੰਨ ਜੋ ਰਹੈ ਸੁਚੇਤ॥ ੩੦॥**

ਨਾਨਾ ਪ੍ਰਕਾਰ ਦੇ ਨਰਕਾਂ ਵਿਚ ਕਸ਼ਟ ਭੋਗਦਾ ਹੈ। ਪਾਪਾਂ ਦੇ ਫਲ ਭੋਗਣ ਤੋਂ ਬਾਅਦ ਬਾਹਰ ਕਢਵਾਉਂਦੇ ਹਨ, ਉਸ ਤਰ੍ਹਾਂ ਹੀ ਕਈ ਪ੍ਰਕਾਰ ਦੇ ਸੁਖ ਦਿੰਦੇ ਹਨ, ਜਿਹੜੇ ਪੁੰਨ ਕਰਦੇ ਹਨ, ਉਹ ਸੁਚੇਤ ਰਹਿੰਦੇ ਹਨ॥੩੦॥

**ਪਾਪੀ ਪੁੰਨੀ ਦੁਖ ਸੁਖ ਪਾਇ। ਚੰਦਅੰਸ ਮਹਿਂ ਪੁਨ ਮਿਲ ਜਾਇ।**
**ਤਿਨ ਦ੍ਵਾਰਾ ਅੰਨਨ ਮਾਹਿਂ ਆਵੈ। ਚਾਕੀ ਮੂਸਲ ਤੇ ਦੁਖ ਪਾਵੈ॥ ੩੧॥**

ਪਾਪੀ ਪੁੰਨੀ ਜੀਵ ਦੁੱਖ ਸੁਖ ਪਾਉਂਦਾ ਹੈ, ਜੀਵ ਫਿਰ ਚੰਦ੍ਰਮਾਂ ਦੀ ਕਿਰਣ ਵਿਚ ਮਿਲ ਜਾਂਦਾ ਹੈ। ਚੰਦ ਦੀਆਂ ਕਿਰਣਾਂ ਦ੍ਵਾਰਾ ਫਿਰ ਹੋਰਨਾਂ ਵਿਚ ਆਉਂਦਾ ਹੈ ਤੇ ਚੱਕੀ ਅਤੇ ਮੂਸਲ ਤੋਂ ਦੁੱਖ ਪਾਉਂਦਾ ਹੈ॥੩੧॥

**ਅਗਨੀ ਬਿਖੈ ਪਕਾਵਤਿ ਫੇਰ। ਭੋਗਹਿ ਨਾਨਾ ਕਸ਼ਟ ਬਡੇਰ।**
**ਪੁਨ ਪ੍ਰਾਨੀ ਕੇ ਦਾੜਨਿ ਮਾਹਿਂ। ਚਿਥਿ ਬਹੁ ਭਾਂਤਨਿ ਤੇ ਦੁਖ ਪਾਹਿ॥ ੩੨॥**

ਫਿਰ ਅਗਨੀ ਵਿਚ ਪਕਾਉਂਦੇ ਹਨ, ਨਾਨਾ ਪ੍ਰਕਾਰ ਦੇ ਵੱਡੇ-ਵੱਡੇ ਕਸ਼ਟ ਭੋਗਦਾ ਹੈ। ਫਿਰ ਪ੍ਰਾਣੀ ਦੀਆਂ ਦਾੜ੍ਹਾਂ ਵਿਚ ਜਾਂਦਾ ਹੈ, ਜਿੱਥੇ ਜਾਣ ਕਰਕੇ ਬਹੁਤ ਪ੍ਰਕਾਰ ਦੁੱਖ ਪਾਉਂਦਾ ਹੈ॥੩੨॥

**ਉਦਰ ਬਿਖੈ ਜਠਰਾਗਨਿ ਤੇਜ। ਤਹਿਂ ਸੰਕਟ ਲਹਿ ਅਸਨ ਅਮੇਜ।**
**ਪੁਨ ਰਸ ਸੰਗ ਨਸਾ ਮਹਿਂ ਬਸੈ। ਤਨ ਕੋ ਰੁਧਰ ਹੋਤਿ ਦੁਖ ਗ੍ਰਸੈ॥ ੩੩॥**

ਪੇਟ ਵਿਚ ਪੇਟ ਦੀ ਅਗਨੀ ਬਹੁਤ ਤੇਜ਼ ਹੈ, ਉਥੋਂ ਸੰਕਟ ਪ੍ਰਾਪਤ ਕਰਕੇ ਭੋਜਨ ਵਿਚ ਮਿਲ ਜਾਂਦਾ ਹੈ। ਫਿਰ ਰਸ ਦੇ ਨਾਲ ਨਸਾਂ ਦੇ ਵਿਚ ਵਸਦਾ ਹੈ, ਸਰੀਰ ਲਈ ਖ਼ੂਨ ਬਣਦਾ ਹੈ ਤਾਂ ਦੁਖ ਵਿਚ ਜਕੜਿਆ ਜਾਂਦਾ ਹੈ॥੩੩॥

**ਬਹੁਰ ਸ਼੍ਰੋਨ ਤੇ ਆਮਿਖ ਬਨੈ। ਤਹਾਂ ਪਹੁੰਚਿ ਬਡ ਸੰਕਟ ਸਨੈ।**
**ਸਨੇ ਸਨੇ ਪੁਨ ਮੇਦ ਮਝਾਰਾ। ਤਾਂਹਿ ਬਸਹਿ ਸਭਿ ਰੀਤਿ ਦੁਖਾਰਾ॥ ੩੪॥**

ਫਿਰ ਖ਼ੂਨ ਅਤੇ ਮਾਸ ਬਣ ਜਾਂਦਾ ਹੈ, ਉਥੇ ਪਹੁੰਚ ਕੇ ਬਹੁਤ ਸੰਕਟਾਂ ਵਿਚ ਗ੍ਰੱਸਿਆ ਜਾਂਦਾ ਹੈ। ਹੌਲੀ-ਹੌਲੀ ਫਿਰ ਮਿਝ ਵਿਚ ਆ ਜਾਂਦਾ ਹੈ, ਉਥੇ ਸਭ ਰੀਤੀਆਂ ਨਾਲ ਬੜਾ ਦੁੱਖ ਸਹਿੰਦਾ ਹੈ॥੩੪॥

**ਅਸਥੀ ਮਹਿਂ ਮੁਸ਼ਕਲਤਾ ਪਾਇ। ਇਮ ਹੀ ਸਪਤ ਧਾਤ ਮਹਿਂ ਜਾਇ।**
**ਪੁਨ ਬੀਰਜ ਕੇ ਮਿਲਿ ਕੈ ਸੰਗ। ਪ੍ਰਾਨੀ ਕੇ ਉਪਜਾਇ ਅਨੰਗ॥ ੩੫॥**

ਹੱਡੀਆਂ ਵਿਚ ਬੜੀਆਂ ਮੁਸੀਬਤਾਂ ਪਾਉਂਦਾ ਹੈ, ਇੰਝ ਹੀ ਸੱਤਾਂ ਧਾਤਾਂ ਵਿਚ ਚਲਾ ਜਾਂਦਾ ਹੈ, ਇਹ ਸਤ ਧਾਤਾਂ ਹਨ, ਰਕਤ, ਰੋਮ, ਨਾੜੀ, ਖਲੜੀ, ਹੱਡੀਆਂ, ਮਿਝ (ਚਰਬੀ) ਅਤੇ ਵੀਰਜ। ਫਿਰ ਵੀਰਜ ਨਾਲ ਮਿਲ ਕੇ ਪ੍ਰਾਣੀ ਕਾਮ ਪ੍ਰਗਟ ਕਰਦਾ ਹੈ॥੩੫॥

**ਇਸਤ੍ਰੀ ਕੇ ਸੰਜੋਗ ਕੋ ਪਾਇ। ਨਿਕਸ ਲਿੰਗ ਤੇ ਭਗ ਮਹਿਂ ਜਾਇ।**
**ਰਜ ਕੋ ਰੁਧਰ ਬੀਰਜ ਲਪਟੰਤਿ। ਗੁਲਕਾ ਸਮ ਗ੍ਰਭ ਥਲ ਥਿਰਿਯੰਤਿ॥ ੩੬॥**

ਇਸਤਰੀ ਦਾ ਸੰਜੋਗ ਪਾ ਕੇ, ਲਿੰਗ ਤੋਂ ਨਿਕਲ ਕੇ ਯੋਨੀ ਵਿਚ ਚਲਾ ਜਾਂਦਾ ਹੈ। ਰਜ ਦੇ ਲਹੂ ਵਿਚ ਜਦ ਵੀਰਜ ਨਾਲ ਲਪਟਿਆ ਤਾਂ ਗਰਭਾਸ਼ ਵਿਚ ਟਿੱਕ ਕੇ ਗੋਲ ਮੋਲ ਜਿਹਾ ਬਣਦਾ ਹੈ॥੩੬॥

**ਤਹਿਂ ਨੌ ਮਾਸ ਬਾਸ ਕੋ ਪਾਇ। ਦੁਖ ਭੋਗੈ ਬਨਿ ਸਿਰ ਤਰਵਾਇ।**
**ਮਿਲਯੋ ਰਹੈ ਮਲ ਮੂਤ੍ਰ ਕੇ ਸੰਗ। ਬਨਹਿ ਬ੍ਰਧਹਿ ਕਾਇਆਂ ਸਰਬੰਗ॥ ੩੭॥**

ਉਥੇ ਨੌਂ ਮਹੀਨੇ ਵਸੇਬਾ ਕਰਦਾ ਹੈ, ਸਿਰ ਹੇਠਾਂ ਵੱਲ ਰਹਿ ਕੇ ਬੜੇ ਦੁੱਖ ਭੋਗਦਾ ਹੈ। ਮਲ ਮੂਤਰ ਦੇ ਨਾਲ ਮਿਲਿਆ ਰਹਿੰਦਾ ਹੈ। ਉਸ ਗੋਲੇ ਦੇ ਫਿਰ ਸਾਰੇ ਅੰਗ ਬਣਦੇ ਵਧਦੇ ਹਨ ਤੇ ਸਰੀਰ ਬਣਦਾ ਹੈ॥੩੭॥

**ਕਸ਼ਟ ਗਰਭ ਕੇ ਗਿਨੇ ਨ ਜਾਇਂ। ਜਿਨ ਕੋ ਸੁਨਿ ਰੁਮੰਚ ਹ੍ਵੈ ਆਇ।**
**ਭਗ ਦ੍ਵਾਰਾ ਨਿਕਸਤਿ ਦੁਖ ਪਾਵੈ। ਨੀਠ ਨੀਠ ਬਾਹਰ ਕੋ ਆਵੈ॥ ੩੮॥**

ਗਰਭ ਦੇ ਕਸ਼ਟ ਗਿਣੇ ਨਹੀਂ ਜਾ ਸਕਦੇ, ਜਿਨ੍ਹਾਂ ਨੂੰ ਸੁਣ ਕੇ ਰੋਮ ਖੜੇ ਹੋ ਜਾਂਦੇ ਹਨ। ਭਗ ਦੁਆਰਾ ਨਿਕਲ ਕੇ ਦੁੱਖ ਪਾਉਂਦਾ ਹੈ, ਮਸਾਂ-ਮਸਾਂ ਬਾਹਰ ਆਉਂਦਾ ਹੈ॥੩੮॥

**ਦ੍ਵਾਰ ਤੰਗ ਤਨ ਥੂਲ ਬਡੇਰਾ। ਜੰਤੀ ਸਮ ਖੈਂਚਿਯ ਤਿਸ ਬੇਰਾ।**
**ਆਪ ਦੁਖੀ, ਜਨਨੀ ਦੁਖ ਦੇਤਿ। ਨਿਕਸਤਿ ਗਿਰਤਾ ਹੋਤਿ ਅਚੇਤ॥ ੩੯॥**

ਦ੍ਵਾਰ ਤੰਗ ਹੈ ਤਨ ਸਥੂਲ ਵੱਡਾ ਹੈ, ਉਸ ਸਮੇਂ ਜਿਵੇਂ ਸੁਨਿਆਰਾ ਤਾਰ ਖਿੱਚਦਾ ਹੈ, ਉਸ ਵਾਂਗ ਖਿੱਚਦੇ ਹਨ। ਆਪ ਦੁਖੀ ਹੁੰਦਾ ਹੈ ਤੇ ਮਾਂ ਨੂੰ ਵੀ ਦੁੱਖ ਦਿੰਦਾ ਹੈ। ਬਾਹਰ ਨਿਕਲ ਕੇ ਡਿੱਗ ਕੇ ਬੇਹੋਸ਼ ਹੋ ਜਾਂਦਾ ਹੈ॥੩੯॥

**ਜਥਾ ਬਿਰਣ ਤੇ ਪਰਹਿ ਸੁ ਕੀਰਾ। ਤਿਮ ਬਾਹਰ ਭਾ ਬਹੁ ਦੁਖ ਪੀਰਾ।**
**ਕਿਤਿਕ ਸਮੇ ਮਹਿਂ ਚੇਤਨ ਹੋਇ। ਸੁਧ ਕੋ ਪਾਇ ਉਠਤਿ ਹੈ ਰੋਇ॥ ੪੦॥**

ਜਿਵੇਂ ਫੋੜੇ ਵਿਚੋਂ ਕੀੜਾ ਡਿੱਗ ਪੈਂਦਾ ਹੈ, ਤਿਵੇਂ ਬਾਹਰ ਆਉਣ ਵਿਚ ਦੁੱਖ ਅਤੇ ਪੀੜ ਪਾਉਂਦਾ ਹੈ। ਕਾਫੀ ਸਮੇਂ ਬਾਅਦ ਸੁਚੇਤ ਹੁੰਦਾ ਹੈ, ਹੋਸ਼ ਪਾ ਕੇ ਰੋ ਪੈਂਦਾ ਹੈ॥੪੦॥

**ਬਾਲ ਅਵਸਥਾ ਮਹਿਂ ਦੁਖ ਘਨੇ। ਰਾਵ ਰੰਕ ਕੇ ਇਹ ਸਭਿ ਬਨੇ।**
**ਸਗਰੇ ਗਰਭ ਬਿਖੈ ਪਰਿਆਵੈ। ਬਾਲ ਮੂੜ ਰੋਦਨ ਤਪਤਾਵੈ॥ ੪੧॥**

ਬਾਲ ਅਵਸਥਾ ਵਿਚ ਬਹੁਤ ਦੁੱਖ ਹਨ, ਭਾਵੇਂ ਰਾਜਾ ਹੋਵੇ ਭਾਵੇਂ ਕੰਗਾਲ ਸਭ ਨੂੰ ਇਹ ਦੁਖ ਸਹਿਣੇ ਪੈਂਦੇ ਹਨ। ਸਾਰੇ ਗਰਭ ਵਿਚ ਪੈ ਕੇ ਹੀ ਸੰਸਾਰ ਵਿਚ ਆਉਂਦੇ ਹਨ। ਬੱਚਾ ਮੂਰਖ ਹੁੰਦਾ ਹੈ ਤੇ ਰੋਂਦਾ ਹੈ॥੪੧॥

**ਕਸ਼ਟ ਹੋਤਿ ਨਹਿਂ ਜਾਤਿ ਬਤਾਯੋ। ਸਦਾ ਅਸ਼ੁਚਿ ਡਹਿਕਤਿ ਡਰਪਾਯੋ।**
**ਰਹੇ ਅਸ਼ਕਤਿ ਕ੍ਰਿਯਾ ਨਹਿਂ ਹੋਇ। ਜਾਚਹਿ ਚੰਦ ਕਹਾਂ ਦੇ ਕੋਇ॥ ੪੨॥**

ਏਨਾਂ ਕਸ਼ਟ ਹੁੰਦਾ ਹੈ ਕਿ ਦੱਸਿਆ ਨਹੀਂ ਜਾ ਸਕਦਾ, ਸਦਾ ਮੈਲਾ ਰਹਿੰਦਾ ਹੈ, ਤ੍ਰਬਕਦਾ ਹੈ ਅਤੇ ਡਰਦਾ ਹੈ। ਸ਼ਕਤੀ ਰਹਿਤ ਰਹਿੰਦਾ ਹੈ ਤੇ ਉਸ ਪਾਸੋਂ ਕੋਈ ਕ੍ਰਿਆ ਵੀ ਨਹੀਂ ਹੋ ਸਕਦੀ ਹੈ। ਚੰਦ ਮੰਗਦਾ ਹੈ, ਉਸ ਨੂੰ ਕੋਈ ਕਿੱਥੋਂ ਦੇਵੇਗਾ॥੪੨॥

**ਇੱਤ੍ਯਾਦਿਕ ਸੰਕਟ ਗਨ ਪਾਇ। ਭਯੋ ਤਰੁਨ ਤਰੁਨੀ ਚਿਤ ਲਾਇ।**
**ਬਧੇ ਬਿਕਾਰ ਅਨੇਕ ਪ੍ਰਕਾਰਾ। ਸ਼ੱਤ੍ਰੂ ਮਿੱਤ੍ਰ ਕਰਿ ਬੰਧ ਅਖਾਰਾ॥ ੪੩॥**

ਇਸ ਪ੍ਰਕਾਰ ਬਹੁਤ ਸੰਕਟ ਪਾਉਂਦਾ ਹੈ, ਫਿਰ ਜੁਆਨ ਹੁੰਦਾ ਹੈ ਤਾਂ ਜੁਆਨਾਂ ਨਾਲ ਚਿੱਤ ਲਾਉਂਦਾ ਹੈ। ਅਨੇਕ ਪ੍ਰਕਾਰ ਦੇ ਵਿਕਾਰ ਵਧਦੇ ਹਨ। ਸੱਜਣ ਅਤੇ ਵੈਰੀ ਥਾਪ ਕੇ ਯੁੱਧ ਦੇ ਅਖਾੜੇ ਮਚਾਉਂਦਾ ਹੈ॥੪੩॥

**ਚਹ੍ਯੋ ਪਦਾਰਥ ਹਾਥ ਨ ਆਇ। ਜੋ ਪ੍ਰਾਪਤਿ ਸੋ ਨਹਿਂ ਖੁਸ ਜਾਇ।**
**ਜਿਤ ਕਿਤ ਧਨ ਕੋ ਲੈਬੇ ਹੇਤ। ਜਤਨ ਕਰਤਿ ਬਲ ਬੁੱਧਿ ਸਮੇਤ॥ ੪੪॥**

ਜੋ ਪਦਾਰਥ ਚਾਹੁੰਦਾ ਹੈ ਜੇ ਉਹ ਹੱਥ ਨਹੀਂ ਆਉਂਦਾ ਹੈ ਤਾਂ ਸੜਦਾ ਹੈ। ਪਰ ਜੇ ਪ੍ਰਾਪਤ ਹੁੰਦਾ ਹੈ ਤਾਂ ਉਹ ਵਸਤੂ ਖੁੱਸ ਨਾ ਜਾਵੇ ਇਸ ਚਿੰਤਾ ਵਿਚ ਰਹਿੰਦਾ ਹੈ। ਜਿੱਥੋਂ ਕਿੱਥੋਂ ਧਨ ਨੂੰ ਲੈਣ ਵਾਸਤੇ, ਬਲ ਅਤੇ ਬੁੱਧੀ ਸਮੇਤ ਯਤਨ ਕਰਦਾ ਹੈ॥੪੪॥

**ਤ੍ਰਿਪਤਿ ਹੋਨਿ ਲਗ ਪ੍ਰਾਪਤਿ ਨਾਂਹੀ। ਬੋਲੈ ਕੂਰ, ਨ ਧਰਮ ਰਖਾਹੀ।**
**ਭਯੋ ਬ੍ਰਿੱਧ ਨਿਰਬਲ ਤਨ ਰਹਿਯੋ। ਜੀਰਣ ਅਧਿਕ ਜਰਜਰੀ ਲਹਿਯੋ॥ ੪੫॥**

ਰੱਜਵਾਂ ਪਦਾਰਥ ਨਹੀਂ ਮਿਲਦਾ, ਝੂਠ ਬੋਲਦਾ ਹੈ, ਧਰਮ ਨਹੀਂ ਰੱਖਦਾ ਹੈ। ਬੁੱਢਾ ਹੋ ਗਿਆ ਹੈ, ਸਰੀਰ ਨਿਰਬਲ ਹੋ ਗਿਆ ਹੈ, ਬਹੁਤ ਜ਼ਿਆਦਾ ਬ੍ਰਿਧ ਹੋ ਗਿਆ ਤੇ ਸਰੀਰ ਖੀਣਾ ਹੋ ਗਿਆ ਹੈ॥੪੫॥

**ਖਾਂਸੀ ਆਦਿ ਬ੍ਯਾਧਿ ਹੁਇਂ ਬ੍ਰਿੰਦ। ਅਪਮਾਨਤ ਪਰਵਾਰ ਬਿਲੰਦ।**
**ਸੰਕਟ ਅਧਿਕ ਪਾਇ ਮਰਿ ਰਹੈ। ਜੀਵ ਗਤੀ ਜਿਮ, ਕ੍ਯਾ ਕਰਿ ਕਹੈਂ॥੪੬॥**

ਖਾਂਸੀ ਆਦਿ ਬਿਆਦ ਬਹੁਤ ਬਿਮਾਰੀਆਂ ਨੇ ਘੇਰ ਲਿਆ ਹੈ, ਪਰਿਵਾਰ ਉਸਦਾ ਆਦਰ ਨਹੀਂ ਕਰਦਾ। ਬਹੁਤ ਦੁੱਖ ਪਾ ਕੇ ਮਰ ਰਿਹਾ ਹੈ, ਜੀਵ ਦੀ ਦੁੱਖ ਭਰੀ ਗਤੀ ਕਹੀ ਨਹੀਂ ਜਾ ਸਕਦੀ॥੪੬॥

**ਲੇਸ਼ ਮਾਤ੍ਰ ਦੁਖ ਬਰਨਨ ਕਰੇ। ਸਰਬ ਜਿ ਕਹੈਂ ਗ੍ਰੰਥ ਇਕ ਭਰੇ।**
**ਜਨਮ ਕਰੋਰਹੁਂ ਧਰਿ ਧਰਿ ਮਰਿਯੋ। ਕਿਸੀ ਸ਼ਰੀਰ ਬਿਖੈ ਨਹਿਂ ਥਿਰਿਯੋ॥੪੭॥**

ਬਹੁਤ ਥੋੜ੍ਹੇ ਦੁੱਖ ਵਰਣਨ ਕੀਤੇ ਹਨ, ਜੇ ਸਾਰੇ ਦੁੱਖਾਂ ਦਾ ਵਰਣਨ ਕਰ ਦੇਈਏ ਤਾਂ ਇਕ ਗ੍ਰੰਥ ਭਰ ਜਾਵੇਗਾ। ਜਨਮ ਕਰੋੜਾਂ ਧਰ-ਧਰ ਕੇ ਮਰਿਆ, ਕਿਸੇ ਸਰੀਰ ਵਿਚ ਸਦਾ ਲਈ ਨਾ ਟਿਕਿਆ॥੪੭॥

**ਜਨਮ ਅਸੰਖ ਭਵਿੱਖਤਿ ਲਹੈ। ਦੁਖ ਸੁਖ ਕੂਰ ਭੋਗ ਮਰਿ ਰਹੈ।**
**ਬਿਨ ਸਤਿਗੁਰ ਕੀ ਸ਼ਰਨੀ ਪਰੇ। ਕੋਇ ਨ ਬੰਦ ਖਲਾਸੀ ਕਰੇ॥ ੪੮॥**

ਭਵਿੱਖ ਵਿਚ ਵੀ ਅਸੰਖਾਂ ਜਨਮ ਧਾਰਨ ਕਰੇਗਾ। ਕੂੜੇ ਦੁੱਖ ਸੁਖ ਭੋਗ ਕੇ ਮਰਦਾ ਰਹਿੰਦਾ ਹੈ। ਸਤਿਗੁਰੂ ਜੀ ਦੀ ਸ਼ਰਨ ਪੈਣ ਤੋਂ ਬਗੈਰ, ਹੋਰ ਕੋਈ ਵੀ ਬੰਦ-ਖਲਾਸੀ ਨਹੀਂ ਕਰ ਸਕਦਾ ਹੈ॥੪੮॥

**ਭੂਰ ਭਾਗ ਤੇ ਭਾਉ ਭਗਤਿ ਲਹਿ। ਬਨਹਿ ਸਿੱਖ ਗੁਰ ਚਰਨ ਸ਼ਰਨ ਰਹਿ।**
**ਤਨ ਕਰਿ ਮਨ ਕਰਿ ਧਨ ਕਰਿ ਸੇਵਾ। ਛਲ ਬਿਨ ਹ੍ਵੈ ਰਿਝਾਇ ਗੁਰਦੇਵਾ॥੪੯॥**

ਚੰਗੇ ਭਾਗਾਂ ਨਾਲ ਪ੍ਰੇਮ ਭਗਤੀ ਪ੍ਰਾਪਤ ਹੁੰਦੀ ਹੈ, ਸਿੱਖ ਬਣ ਕੇ ਗੁਰੂ ਜੀ ਦੇ ਚਰਨਾਂ ਦੀ ਸ਼ਰਨ ਵਿਚ ਰਹੇ। ਤਨ, ਮਨ ਅਤੇ ਧਨ ਕਰਕੇ ਸੇਵਾ ਕਰੇ ਤੇ ਛਲ ਰਹਿਤ ਹੋ ਕੇ ਗੁਰੂ ਜੀ ਨੂੰ ਪ੍ਰਸੰਨ ਕਰੇ॥੪੯॥

**ਲੇ ਉਪਦੇਸ਼ ਕਮਾਵੈ ਮਨ ਤੇ। ਸੇਵਾ ਕਰਹਿ ਸਰਬ ਹੀ ਤਨ ਤੇ।**
**ਤੌ ਇਸ ਕੋ ਹੋਵਤਿ ਛੁਟਕਾਰਾ। ਕਰਮ ਬੰਧ ਤਜਿ ਬਨਹਿ ਸੁਖਾਰਾ॥ ੫੦॥**

ਉਪਦੇਸ਼ ਲੈ ਕੇ ਮਨ ਨਾਲ ਕਮਾਈ ਕਰੇ, ਸਾਰਿਆਂ ਦੀ ਤਨ ਨਾਲ ਸੇਵਾ ਕਰੇ। ਤਦ ਇਸ ਦੇਹੀ ਤੋਂ ਛੁਟਕਾਰਾ ਮਿਲਦਾ ਹੈ। ਫਿਰ ਕਰਮਾਂ ਦੇ ਬੰਧਨ ਛੱਡ ਕੇ ਸੁਖੀ ਬਣ ਜਾਂਦਾ ਹੈ॥੫੦॥

**ਨਾਂਹਿ ਤ ਵਹਜੋ ਫਿਰਤਿ ਬਿਲਪਾਵਤਿ। ਜਗ ਸਮੁੰਦ੍ਰ ਕੋ ਪਾਰ ਨ ਪਾਵਤਿ"।**
**ਦਇਆ ਸਿੰਘ ਉਪਦੇਸ਼ ਬਤਾਯੋ। ਸੁਨਤਿ ਖਾਲਸੇ ਧਰਿ ਸੁਖ ਪਾਯੋ॥ ੫੧॥**

ਨਹੀਂ ਤਾਂ ਵਿਰਲਾਪ ਕਰਦਾ ਜਨਮਾਂ ਵਿਚ ਭੌਂਦਾ ਫਿਰਦਾ ਹੈ ਤੇ ਇਸ ਜਗਤ ਸਮੁੰਦਰ ਨੂੰ ਤਰ ਕੇ ਪਾਰ ਨਹੀਂ ਹੁੰਦਾ ਹੈ।" ਦਇਆ ਸਿੰਘ ਦਾ ਇਹ ਉਪਦੇਸ਼ ਦੱਸਿਆ ਹੈ। ਸੁਣ ਕੇ ਖਾਲਸੇ ਨੇ ਧਾਰਨ ਕਰਕੇ ਸੁਖ ਪਾਇਆ॥੫੧॥

*ਪੰਜਵੀਂ ਰੁੱਤ ਦਾ ਪੰਜਾਹਵਾਂ ਅਧਿਆਇ ਸਮਾਪਤ ਹੋਇਆ॥੫੦॥*

## *ਅਧਿਆਇ ਇਕਵੰਞਵਾਂ*

### *ਹਜ਼ੂਰੀ ਕਵੀਆਂ ਦੇ ਕਬਿੱਤ*

*ਦੋਹਰਾ-* **ਅਬਿ ਆਗੇ ਬਰਨਨ ਕਰੌਂ ਕਵਿ ਜਿ ਰਹੈਂ ਗੁਰ ਪਾਸ।**
**ਸੁਜਸ ਕਬਿੱਤਨ ਮਹਿੰ ਕਰਜੋ ਲੇਤਿ ਭਏ ਧਨ ਰਾਸ॥ ੧॥**

ਹੁਣ ਉਨ੍ਹਾਂ ਕਵੀਆਂ ਦਾ ਵਰਣਨ ਕਰਦਾ ਹਾਂ, ਜਿਹੜੇ ਗੁਰੂ ਜੀ ਪਾਸ ਰਹਿੰਦੇ ਸਨ। ਉਹ ਕਵਿਤਾ ਵਿਚ ਗੁਰੂ ਜੀ ਦਾ ਸ੍ਰੇਸ਼ਟ ਜੱਸ ਵਰਣਨ ਕਰਕੇ ਬਹੁਤ ਧਨ ਪ੍ਰਾਪਤ ਕਰਦੇ ਸਨ॥੧॥

*ਚੌਪਈ-* **ਧਨ ਅਰਥੀ ਧਨ ਗਨ ਕੋ ਪਾਯੋ। ਨਿਜ ਬੁਧਿ ਕਰਿ ਗੁਰਦੇਵ ਰਿਝਾਯੋ।**
**ਅਪਰ ਪਦਾਰਥ ਜਿਨ ਕਿਨਿ ਚਾਹਾ। ਦਸਮ ਗੁਰੂ ਤੇ ਲੀਨਸ ਪਾਹਾ॥੨॥**

ਉਹ ਆਪਣੀ ਬੁੱਧੀ ਨਾਲ ਸਤਿਗੁਰੂ ਜੀ ਨੂੰ ਪ੍ਰਸੰਨ ਕਰਕੇ ਬਹੁਤ ਧਨ ਪ੍ਰਾਪਤ ਕਰਦੇ ਸਨ। ਹੋਰ ਕੋਈ ਪਦਾਰਥ ਵੀ ਜਿਸ ਕਿਸੇ ਨੇ ਚਾਹਿਆ, ਉਹ ਦਸਮ ਗੁਰੂ ਜੀ ਪਾਸੋਂ ਪ੍ਰਾਪਤ ਕਰ ਲਿਆ॥੨॥

**ਮਹਾਂ ਉਦਾਰ ਮੁਕਤਿ ਲੌ ਦੇਤਿ। ਚਹੁੰਦਿਸ਼ ਤੇ ਕਵਿ ਤਜਾਗਿ ਨਿਕੇਤ।**
**ਆਨਿ ਅਨੰਦ ਪੁਰਿ ਕੀਨਸਿ ਬਾਸਾ। ਸੁਤ ਬਿਤ ਆਦਿ ਪਾਇ ਸੁਖ ਰਾਸਾ॥੩॥**

ਮਹਾਂ ਉਦਾਰ ਸਤਿਗੁਰੂ ਜੀ ਮੁਕਤੀ ਤੱਕ ਦੇ ਦਿੰਦੇ ਸਨ, ਚਾਰੇ ਪਾਸਿਆਂ ਤੋਂ ਕਵੀ ਆਪਣੇ ਘਰ ਛੱਡ ਕੇ ਆ ਕੇ ਅਨੰਦਪੁਰ ਵਿਚ ਵਾਸਾ ਕਰ ਲੈਂਦੇ ਸਨ, ਪੁੱਤਰ, ਇਸਤਰੀ ਆਦਿ ਸੁਖਾਂ ਦੀ ਰਾਸ ਪਾ ਲੈਂਦੇ ਸਨ॥੩॥

**ਜੇ ਨਿਸ਼ਕਾਮ ਮੁਕਤਿ ਹੀ ਦਈ। ਕਿਤਿਕ ਸੰਪਦਾ ਅਰੁ ਗਤਿ ਲਈ।**
**ਚਾਰਹੁੰ ਚੱਕਨਿ ਗੁਰ ਜਸ ਫੈਲਾ। ਮਨਹੁੰ ਚੰਦ ਉੱਜਲ ਬਿਨ ਮੈਲਾ॥੪॥**

ਕਈਆਂ ਨੂੰ ਨਿਸ਼ਕਾਮ ਮੁਕਤੀ ਹੀ ਦਿੱਤੀ, ਕਈਆਂ ਨੇ ਧਨ ਅਤੇ ਮੁਕਤੀ ਦੋਵੇਂ ਲਏ। ਚਾਰੇ ਚੱਕਾਂ ਵਿਚ ਗੁਰੂ ਜੀ ਦਾ ਜੱਸ ਫੈਲਿਆ ਸੀ, ਮਾਨੋ ਚੰਦ ਮੈਲ ਰਹਿਤ ਹੋ ਕੇ ਉੱਜਲ ਹੋ ਗਿਆ ਸੀ॥੪॥

**ਕੇਤਿਕ ਕਵੀਯਨਿ ਕੇਰ ਕਬਿੱਤ। ਲਿਖੌਂ ਸੁਨਾਵਨਿ ਕੇ ਹਿਤ ਮਿੱਤ!।**
**ਗੁਰ ਸਿੱਖਨਿ ਕੇ ਹੇਤ ਰਿਝਾਵਨਿ। ਅਰ ਪ੍ਰਭੁ ਲੋਗਨਿ ਜਿਨ ਮਨ ਪਾਵਨ॥੫॥**

ਕਈ ਕਵੀਆਂ ਦੇ ਕਬਿੱਤ, ਹੇ ਮਿੱਤਰ! ਸੁਣਾਉਣ ਵਾਸਤੇ ਏਥੇ ਲਿਖਦਾ ਹਾਂ। ਗੁਰਸਿੱਖਾਂ ਨੂੰ ਪ੍ਰਸੰਨ ਕਰਨ ਵਾਸਤੇ ਅਤੇ ਪ੍ਰਭੂ ਦੇ ਲੋਕ ਜਿਨ੍ਹਾਂ ਦੇ ਮਨ ਪਵਿੱਤਰ ਹਨ॥੫॥

**ਸ੍ਰੀ ਕਲਗੀਧਰ ਕੀ ਬਰ ਕਥਾ। ਕਥੌਂ ਜਥਾਮਤਿ ਸੁਨੀਯਹਿ ਤਥਾ।**
**ਅਦਭੁਤਿ ਕਰੇ ਚਰਿਤ ਗੁਨ ਖਾਨੀ। ਕਹੇ ਜਿਨਹੁਂ ਭਈ ਪਾਵਨ ਬਾਨੀ॥੬॥**

ਸ੍ਰੀ ਕਲਗੀਧਰ ਜੀ ਦੀ ਸ੍ਰੇਸ਼ਟ ਕਥਾ ਵਰਣਨ ਕਰਦਾ ਹੈ, ਜਿਵੇਂ ਮੇਰੀ ਬੁੱਧੀ ਚਲਦੀ ਹੈ, ਉਸ ਤਰ੍ਹਾਂ ਹੀ ਆਪ ਜੀ ਸੁਣੋ। ਗੁਣਾਂ ਦੀ ਖਾਨ ਸਤਿਗੁਰੂ ਜੀ ਦੇ ਅਦੱਭੁਤ ਚਰਿੱਤਰ ਜਿਨ੍ਹਾਂ ਨੇ ਕਹੇ ਹਨ, ਉਨ੍ਹਾਂ ਦੀ ਬਾਣੀ ਪਵਿੱਤਰ ਹੋਈ ਹੈ॥੬॥

**ਗੁਰ ਕੀ ਦਾਤ ਬੀਰਤਾ ਭਾਰੀ। ਬੀਚ ਕਬਿੱਤਨਿ ਜਥਾ ਉਚਾਰੀ।**
**ਅਬਿ ਸੋ ਲਿਖੌਂ ਕਵਿਨਿ ਕਹਿ ਜੈਸੀ। ਸੁਨਹੁ ਖਾਲਸਾ! ਉਪਮਾ ਤੈਸੀ॥੭॥**

ਗੁਰੂ ਦੀ ਦਾਤ ਭਾਰੀ ਬੀਰਤਾ ਹੈ, ਇਨ੍ਹਾਂ ਕਬਿੱਤਾਂ ਵਿਚ ਜਿਵੇਂ ਉਚਾਰਨ ਕੀਤਾ ਹੈ। ਹੁਣ ਮੈਂ ਕਵੀਆਂ ਵਰਗਾ ਲਿਖਦਾ ਹਾਂ, ਹੇ ਖਾਲਸਾ ਜੀ! ਤੁਸੀਂ ਵੈਸਾ ਹੀ ਗੁਰੂ ਜੱਸ ਸੁਣੋ॥੭॥

*ਕਬਿੱਤ*-**ਅਵਧ ਅਨਾਏ ਕਹਾਂ, ਤਿਲਕ ਬਨਾਏ ਕਹਾਂ, ਦ੍ਵਾਰਕਾ ਛਪਾਏ ਕਹਾਂ ਤਨ ਤਾਈਯਤਿ ਹੈ?।**
**ਕੋਵਿਦ ਕਹਾਏ ਕਹਾਂ, ਬੇਨੀ ਕੇ ਮੁੰਡਾਏ ਕਹਾਂ, ਕਾਸ਼ੀ ਕੇ ਬਸਾਏ ਕਹਾਂ ਲਾਹਾ ਲਖੀਯਤਿ ਹੈ?।**
**ਮੋਹਨ ਮਨਾਏ ਕਹਾਂ, ਭੂਪਤਿ ਰਿਝਾਏ ਕਹਾਂ, ਕਹਾਂ ਹੰਸਰਾਮ ਜੋ ਧਰਾ ਮੈਂ ਧਾਈਯਤਿ ਹੈ?।**
**ਚਾਰਹੂੰ ਬਰਨ ਤਾਂਕੇ ਹਰਨਿ ਕਲੇਸ਼ ਗੁਰ ਗੋਬਿੰਦ ਕੇ ਚਰਨ ਮੁਕਤਿ ਪਾਈਯਤਿ ਹੈ॥੮॥**

ਅਯੁੱਧਿਆ ਜਾ ਕੇ ਸਰਜੂ ਨਦੀ ਵਿਚ ਇਸ਼ਨਾਨ ਨਾਲ ਕੀ, ਮੱਥੇ 'ਤੇ ਤਿਲਕ ਬਣਾਉਣ ਨਾਲ ਕੀ, ਦਵਾਰਕਾ ਛਾਪੇ ਲਵਾਉਣ ਨਾਲ ਕੀ ਤੇ ਤਨ ਤਪਾਉਣ ਨਾਲ ਕੀ, ਪੰਡਿਤ ਕਹਾਉਣ ਨਾਲ ਕੀ, ਬੋਦੀ ਨੂੰ ਮੁੰਡਵਾਉਣ ਨਾਲ ਕੀ, ਕਾਸ਼ੀ ਵਿਚ ਵਸਣ ਨਾਲ ਕੀ ਲਾਭ ਮਿਲਦਾ ਹੈ? ਕ੍ਰਿਸ਼ਨ ਮਨਾਉਣ ਨਾਲ ਕੀ, ਰਾਜੇ ਨੂੰ ਪ੍ਰਸੰਨ ਕਰਕੇ ਕੀ, ਹੰਸ ਰਾਮ ਕੀ ਧਰਤੀ ਵਿਚ ਦੌੜਨ 'ਤੇ ਕੀ? ਮੁਕਤੀ ਲਈ ਦੇਸ਼-ਦੇਸ਼ ਫਿਰਨ, ਅਥਵਾ ਪ੍ਰਿਥਵੀ ਪ੍ਰਕਰਮਾ ਕਰਨ 'ਤੇ ਕੀ ਲਾਭ? ਚਾਰੇ ਵਰਨਾਂ ਦੇ ਕਲੇਸ਼ ਦੂਰ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੇ ਅਜਿਹੇ ਚਰਨ ਹਨ, ਜਿਨ੍ਹਾਂ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ॥੮॥

**ਜਹਾਂ ਦਿਨਕਰ ਕੋ ਪ੍ਰਤਾਪ ਦਿਨਮਾਨ ਨਾਂਹੀ, ਜਹਾਂ ਨ ਦਿਲੇਸ਼ ਕੋ ਪ੍ਰਤਾਪ ਛਾਈਯਤਿ ਹੈ।**
**ਜਹਾਂ ਨ ਕਲਾਨਿਧਿ ਕੀ ਕਲਾ ਕੀ ਕਿਰਨ ਏਕ, ਜਹਾਂ ਮ੍ਰਿਗ ਰਾਜਨ ਕੇ ਥਰ ਧਾਈਯਤਿ ਹੈ।**
**ਜਹਾਂ ਸੁਰਪਤਿ ਕੀ ਨ ਗਤਿ, ਰਤਿਪੌਤਿ ਕੀ ਨ ਮਤਿ, ਕਹਾਂ ਧੌਲਪਤਿ ਹੂੰ ਮੈਂ ਪਾਈਯਤਿ ਹੈ।**
**ਜਹਾਂ ਸ੍ਰੁਤਿ ਸਿੰਮ੍ਰਿਤਿ ਸੁਨੀ ਨ ਸ਼੍ਰੋਨ ਸੁਪਨੇ ਹੂੰ ਤਹਾਂ ਗੁਰੂ ਗੋਬਿੰਦ ਕੋ ਜਸ ਗਾਈਯਤਿ ਹੈ॥੯॥**

ਜਿੱਥੇ ਸੂਰਜ ਦੇ ਪ੍ਰਤਾਪ ਕਰਕੇ ਦਿਨ ਵਾਰ ਦੀ ਗਿਣਤੀ ਨਹੀਂ ਹੈ, ਜਿੱਥੇ ਦਿੱਲੀ ਦੇ ਬਾਦਸ਼ਾਹ ਦਾ ਪ੍ਰਤਾਪ ਨਹੀਂ ਛਾਇਆ ਹੈ; ਜਿੱਥੇ ਕਲਾਨਿਧੀ ਦੀ ਕਲਾ ਦੀ ਇਕ ਕਿਰਨ ਵੀ ਨਹੀਂ ਪ੍ਰਕਾਸ਼ਦੀ, ਜਿਸ ਥਾਂ 'ਤੇ ਸ਼ੇਰਾਂ ਦੇ ਝੁੰਡ ਦੌੜਦੇ ਹਨ, ਜਿੱਥੇ ਇੰਦਰ ਦੀ ਕੋਈ ਗਤੀ ਨਹੀਂ, ਕਾਮਦੇਵ ਦੀ ਬੁੱਧੀ ਜਿੱਥੇ ਨਹੀਂ ਪਹੁੰਚਦੀ, ਸ਼ਿਵਜੀ ਵਿਚ ਵੀ ਇਹ ਮੱਤ ਕਿੱਥੋਂ ਪਾਈ ਜਾਂਦੀ ਹੈ, ਜੋ ਉਥੇ ਪਹੁੰਚੇ। ਜਿੱਥੇ ਸ੍ਰੁਤੀਆਂ ਅਤੇ ਸਿੰਮ੍ਰਤੀਆਂ ਕੰਨਾਂ ਵਿਚ ਸੁਪਨੇ ਵਿਚ ਵੀ ਨਹੀਂ ਸੁਣੀਆਂ ਜਾਂਦੀਆਂ, ਉਥੇ ਗੁਰੂ ਗੋਬਿੰਦ ਸਿੰਘ ਜੀ ਦਾ ਜੱਸ ਗਾਇਆ ਜਾਂਦਾ ਹੈ॥੯॥

*ਸ੍ਵੈਯਾ*- ਕੌਨ ਬਨਾਰਸੀ ਬਾਸ ਕਰੈ ਜਹਿਂ ਬਾਸ਼ਕ ਨਾਗ ਹੀਯੇ ਮੈਂ ਲਸੈ।
ਔਧ ਕੋ ਔਸਰ ਨਾਥ ਭਇਓ ਰਘੁਨਾਥ ਕੇ ਪਾਇ ਨ ਪਾਪ ਨਸੈ।
ਕਰਿ ਮੁੰਡਨ ਕੌ ਨਿਸਿਤਾਸਿਤ ਮੇਂ ਜਹਿਂ ਦੇਖਿ ਕੈ ਲੋਕ ਰੁ ਦੇਵ ਹਸੈਂ।
ਇਮ ਤੇਗ ਬਹਾਦਰ ਨੰਦ ਜਗੇ, ਕਿਨ ਗੋਬਿੰਦ ਰਾਇ ਗੁਰੂ ਦਰਸੈ ? ॥੧੦॥

ਕੌਣ ਬਨਾਰਸ ਵਿਚ ਜਾ ਕੇ ਵਾਸਾ ਕਰੇ, ਜਿੱਥੇ ਸ਼ਿਵਜੀ ਦਾ ਬਾਸ਼ਕ ਨਾਗ ਛਾਤੀ 'ਤੇ ਲਿਸ਼ਕ ਰਿਹਾ ਹੈ। ਆਪਣੇ ਸਮੇਂ ਸਿਰ ਅਯੁੱਧਿਆ ਦੇ ਪਤੀ ਰਘੁਨਾਥ ਜੀ ਹੋਏ, ਪਰ ਹੁਣ ਉਹ ਉਥੇ ਮਿਲਦੇ ਨਹੀਂ, ਇਸ ਲਈ ਅਯੁੱਧਿਆ ਵਾਲਿਆਂ ਦੇ ਹੁਣ ਪਾਪ ਦੂਰ ਨਹੀਂ ਹੁੰਦੇ ਹਨ। ਪ੍ਰਯਾਗ ਵਿਚ ਜਾ ਕੇ ਕੋਈ ਕਿਉਂ ਸਿਰ ਮੁੰਨਾਵੇ, ਜਿਸ ਮੁੰਨੇ ਹੋਏ ਸਿਰ ਨੂੰ ਵੇਖ ਕੇ ਦੇਵਤੇ ਅਤੇ ਮਨੁੱਖ ਮਖੌਲ ਕਰਦੇ ਹਨ। ਇਸ ਵੇਲੇ ਏਥੇ ਅਨੰਦਪੁਰ ਵਿਚ ਗੁਰੂ ਤੇਗ ਬਹਾਦਰ ਜੀ ਦੇ ਸਪੁੱਤਰ ਪ੍ਰਕਾਸ਼ ਰਹੇ ਹਨ, ਕਿਉਂ ਨਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਤੱਖ ਦਰਸ਼ਨ ਏਥੇ ਆ ਕੇ ਕਰੇ ? ॥੧੦॥

*ਕਬਿੱਤ*-ਚਾਰੋਂ ਚੱਕ ਸੇਵੈਂ ਗੁਰੂ ਗੋਬਿੰਦ ਤਿਹਾਰੇ ਪਾਇ, ਮੇਰੇ ਜਾਨੈ ਆਜ ਤੂੰ ਹੀ ਦੂਜੋ ਕਰਤਾਰ ਹੈਂ।
ਪਬਲ ਪ੍ਰਚੰਡ ਖੰਡ ਖੰਡ ਮਹਿਮੰਡਲ ਮਹਿਂ, ਸਾਚੋ ਪਾਤਸ਼ਾਹੁ, ਜਾਂਕੋ ਸਾਚੋ ਸਿਰ ਭਾਰ ਹੈ।
ਕਾਮਨਾ ਕੇ ਦਾਨ ਬਾਨ ਜਾਂਕੀ, ਹੰਸਰਾਮ ਕਹੈ, ਪਰਮ ਧਰਮ ਦੇਖੈ ਬਿਬਧ ਬਿਚਾਰ ਹੈ।
ਪਰਮ ਉਦਾਰ, ਪਰ ਪੀਰ ਕੋ ਹਰਨਹਾਰ, ਕੌਨ ਜਾਨੈ ਕਉਨੈ ਭਾਂਤਿ ਲੀਨੋ ਅਵਤਾਰ ਹੈ ॥੧੧॥

ਹੇ ਗੁਰੂ ਗੋਬਿੰਦ ਸਿੰਘ ਜੀ ! ਚਾਰੇ ਚੱਕ ਤੁਹਾਡੇ ਚਰਨਾਂ ਦਾ ਸਿਮਰਨ ਕਰਦੇ ਹਨ, ਮੇਰੇ ਜਾਣਨ ਵਿਚ ਅੱਜ ਤੂੰ ਹੀ ਦੂਸਰਾ ਕਰਤਾਰ ਹੈਂ। ਧਰਤੀ ਮੰਡਲ ਦੇ ਖੰਡਾਂ-ਖੰਡਾਂ ਵਿਚ ਬਲ ਧਾਰ ਕੇ ਆਪ ਨੇ ਚੰਗੀ ਤਰ੍ਹਾਂ ਜ਼ਾਲਮ ਨੂੰ ਦੰਡ ਦਿੱਤੇ ਹਨ; ਆਪ ਸੱਚੇ ਪਾਤਸ਼ਾਹ ਹੋ ਤੇ ਸੱਚੇ ਕਰਤਾਰ ਵਲੋਂ ਉਧਾਰ ਕਰਨ ਦਾ ਆਪ ਦੇ ਸਿਰ ਭਾਰ ਹੈ ਭਾਵ ਫਰਜ਼ ਹੈ। ਮੁਰਾਦਾਂ ਪੂਰੀਆਂ ਕਰ ਦੇਣ ਵਾਲਾ ਜਿਨ੍ਹਾਂ ਦਾ ਸੁਭਾਵ ਹੈ, ਹੰਸ ਰਾਮ ਕਹਿੰਦਾ ਹੈ ਦਰਸ਼ਨ ਕਰਨ ਨਾਲ ਪਰਮ ਧਰਮ ਤੇ ਦੈਵੀ ਵਿਚਾਰ ਦੇ ਦਾਤੇ ਹਨ। ਪਰਮ ਉਦਾਰ, ਪੀੜਾਂ ਨੂੰ ਦੂਰ ਕਰਨ ਵਾਲੇ, ਕੌਣ ਜਾਣੇ ਕਿਸ ਭਾਂਤ ਅਵਤਾਰ ਧਾਰਨ ਕੀਤਾ ਹੈ, ਭਾਵ ਐਸੇ ਕਠਨ ਸਮੇਂ, ਐਡੇ ਵੱਡੇ ਹੋ ਕੇ ਸਾਡੇ ਅਧਰਮੀ ਜੀਵਾਂ ਵਿਚ ਕਿਵੇਂ ਆ ਗਏ ॥੧੧॥

*ਅਥ ਸ਼ਿਕਾਰ ਬਰਨੰਨ॥*

*ਕਬਿੱਤ*-ਬੇਸ਼ ਬੇਸਰਾ ਹੈ ਗੁਰੂ ਗੋਬਿੰਦ ਕੀ ਸਰਕਾਰ, ਜਾਂਕੀ ਦਹਿਸ਼ਤ ਗਿਰੇ ਕੂਹਨ ਕੇ ਘਰ ਹੈਂ।
ਜਾਂਕੀ ਦਹਿਸ਼ਤ ਬਰ ਬਾਜਨ ਬਰ ਨ ਧਰੈਂ, ਜਾਂਕੀ ਦਹਿਸ਼ਤ ਛੂਟੇ ਬਹਿਰੀ ਕੇ ਬਰ ਹੈਂ।
ਜਾਂਕੀ ਦਹਿਸ਼ਤ ਚਾਰਾ ਚੁਗਤਿ ਨ ਚੱਕ੍ਰਵਾਕ, ਜਾਂਕੀ ਦਹਿਸ਼ਤ ਸ਼ਾਰਦੂਲ ਸੁਰਤ ਰਹੈ।
ਸਗਰੇ ਜਹਾਨ ਕੇ ਬਿਹੰਗ ਜਿਨ ਭੰਗ ਕੀਨੇ, ਕੋਪ ਸੁਨਿ ਆਵਤਿ ਕੁਲੰਗ ਪਾਇ ਤਰ ਹੈਂ ॥੧੨॥

ਗੁਰੂ ਗੋਬਿੰਦ ਸਿੰਘ ਜੀ ਦੀ ਸਰਕਾਰ ਦਾ ਬਸੇਰਾ ਹੈ (ਬਾਜ਼ ਵਰਗਾ ਸ਼ਿਕਾਰੀ ਪੰਛੀ) ਬਹੁਤ ਵਧੀਆ ਹੈ, ਜਿਸ ਦੇ ਭੈ ਨਾਲ ਕੂਹੀਆਂ ਦੇ ਘਰ ਡਿੱਗ ਪਏ ਹਨ। ਜਿਸ ਦੇ ਡਰ ਕਰਕੇ ਸ੍ਰੇਸ਼ਟ ਬਾਜ਼ ਵੀ ਬਲ ਨਹੀਂ ਧਾਰਦੇ ਤੇ ਬਹਿਰੀਆਂ ਦੇ ਬਲ ਛੁੱਟ ਗਏ ਹਨ। ਜਿਸ ਦੀ ਦਹਿਸ਼ਤ ਕਰਕੇ ਚਕਵੇ ਭੋਜਨ ਕਰਨਾ ਭੁੱਲ ਗਏ ਹਨ ਤੇ ਜਿਸ ਦੀ ਦਹਿਸ਼ਤ ਕਰਕੇ ਸ਼ੇਰਾਂ ਦੀ ਸੁਰਤ ਭੁੱਲ ਗਈ ਹੈ, ਭਾਵ ਹੋਸ਼ ਭੁੱਲ ਗਈ ਹੈ। ਸਾਰੇ ਜਹਾਨ ਦੇ ਪੰਛੀ ਜਿਸ ਮਾਰ ਦਿੱਤੇ ਹਨ, ਉਸ ਦਾ ਕ੍ਰੋਧ ਸੁਣ ਕੇ ਕੁਲੰਗ (ਕੂੰਜ) ਪੰਛੀ ਆਪੇ ਪੈਰਾਂ ਹੇਠ ਆ ਜਾਂਦੇ ਹਨ ॥੧੨॥

ਗਰੂਰ ਗਰੂਰ ਤਜਜੋ, ਬਾਜ਼ ਸਭਿ ਬਾਜ਼ ਆਏ, ਜ਼ੋਰਾਵਰ ਜੁਰ੍ਹਾ ਜਾਨਿ ਜ਼ੇਰ ਆਨ ਹੈਂ ਭਏ।
ਹਾਥ ਗੁਰੂ ਗੋਬਿੰਦ ਕੇ ਬੇਸਰਾ ਸਿਧਾਯੋ ਮਾਨੋ ਛੂਟਜੋ ਲਖਿ ਲਾਖਨ ਬਿਹੰਗ ਲੀਨ ਹ੍ਵੈ ਗਏ।

**ਚਰਨ ਚਪੇਟ, ਚਿੰਚ ਚੋਭਤੇ ਚਿਮਿਟਚਪਿ ਮਾਰਜੋ ਕੁਲਮੁਰਗ, ਕਲੋਲ ਜੀਅ ਮੈਂ ਭਏ।**
**ਤਾਂਹੀ ਖਿਨ ਤੀਖੇ ਤੇਜ਼ ਤਰਲ ਤੁਰੰਗ ਕੇਤੇ। ਮੌਜਸੋਂ ਮੰਗਾਇ ਮੋਲ ਮਹਾਂਬਾਹੁ ! ਤੈਂ ਦਏ॥੧੩॥**

ਗਰੁਰ ਨੇ ਆਪਣਾ ਗਰੂਰ ਛੱਡ ਦਿੱਤਾ ਹੈ, ਸਭ ਬਾਜ਼ ਪਿੱਛੇ ਹਟ ਗਏ ਹਨ। ਬੇਸਰੇ ਨੂੰ ਜ਼ੋਰਾਵਰ ਜਾਣ ਕੇ ਜ਼ੁਰਰੇ (ਇਕ ਸ਼ਿਕਾਰੀ ਪੰਛੀ ਦਾ ਨਾਮ) ਵੀ ਤਾਬਿਆਦਾਰ ਹੋ ਗਏ ਹਨ। ਜਦ ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਛੋਟਾ ਬੇਸਰਾ ਛੁਟਿਆ, ਲੱਖਾਂ ਪੰਛੀ ਉਸ ਨੂੰ ਛੁਟਿਆ ਵੇਖ ਕੇ ਗੁੰਮ ਹੋ ਗਏ। ਪਹਿਲਾਂ ਬੇਸਰੇ ਨੇ ਪੈਰਾਂ ਦੇ ਚਪੇਟ ਮਾਰੀ, ਫਿਰ ਚੁੰਝ ਦੀ ਚੋਭ ਦਿੱਤੀ, ਫਿਰ ਗੁੱਸੇ ਵਿਚ ਆ ਕੇ ਚਪਟ ਕੇ ਕਲਮੁਰਗ ਨੂੰ ਮਾਰ ਲਿਆ, ਵੇਖ ਕੇ ਗੁਰੂ ਜੀ ਦਿਲ ਵਿਚ ਬਹੁਤ ਪ੍ਰਸੰਨ ਹੋਏ, ਉਸੇ ਸਮੇਂ ਛੇਤੀ ਨਾਲ ਕੀਮਤੀ ਚੰਚਲ ਘੋੜੇ ਖੁਸ਼ੀ ਨਾਲ ਮੰਗਵਾਏ ਤੇ ਹੇ ਮਹਾਂ ਬਾਹੂ ! ਤੁਸੀਂ ਫਿਰ ਉਹ ਘੋੜੇ ਦਾਨ ਕੀਤੇ॥੧੩॥

**ਸੈਲਹਿੰ ਦਬਤਿ, ਐਲ ਪਰਤਿ ਅਲੰਕ ਪਰਿ ਖੇਲ ਭੈਲ ਖਲਕ ਖਲਨ ਘਰ ਬਾਰ ਹੈ।**
**ਕਾਨਨ ਕੁਰੰਕ, ਬਾਚੇ ਮਦ ਕੇ ਮਤੰਗ, ਕਹੂੰ ਬਾਘਨ, ਬਿਹੰਗ, ਬ੍ਰਿਕ, ਬਾਨਰ ਕਹਾਂ ਰਹੈਂ।**
**ਝਾਂਖ, ਰੋਝ, ਰੀਛ, ਘਰ ਝਾਖਰ, ਬਰਾਹਨਿ ਕੇ, ਦਾਹਨਿ ਦਰਨ ਦੇਵਿ ਬਾਹਨ ਸੁ ਮਾਰ ਹੈ।**
**ਪਰਨ ਪੁਕਾਰ ਅਰਿ ਛੱਡੇ ਘਰ ਬਾਰ ਭਾਜੇ, ਸੋ ਤੌ ਗੁਰੂ ਗੋਬਿੰਦ ਕੀ ਸਹਿਜ ਸ਼ਿਕਾਰ ਹੈ॥੧੪॥**

ਜਦ ਗੁਰੂ ਜੀ ਸ਼ਿਕਾਰ ਚੜ੍ਹਦੇ ਹਨ ਤਾਂ ਪਹਾੜ ਦੱਬਦੇ ਹਨ, ਰੌਲਾ ਆਕਾਸ਼ ਵਿਚ ਪੈਂਦਾ ਹੈ, ਖਲਕਤ ਵਿਚ ਤੇ ਦੁਸ਼ਟਾਂ ਦੇ ਘਰਾਂ ਵਿਚ ਹਲਚਲ ਮਚ ਜਾਂਦੀ ਹੈ। ਜੰਗਲ ਵਿਚ ਹਿਰਨ ਤੇ ਮਸਤ ਹਾਥੀ, ਸ਼ੇਰ, ਪੰਛੀ, ਬਘਿਆੜ ਤੇ ਬਾਂਦਰ ਬਚ ਕੇ ਕਿੱਥੇ ਰਹਿਣ, ਭਾਵ ਮਾਰੇ ਜਾਂਦੇ ਹਨ। ਝਾਂਖ, (ਚੀਤਲ ਹਿਰਨ), ਰੋਝ (ਨੀਲ ਗਾਏ), ਰਿੱਛ, ਬਾਰਾਂਸਿੰਗੇ ਤੇ ਸੂਰਾਂ ਨੂੰ ਉਨ੍ਹਾਂ ਦੇ ਘਰਾਂ ਵਿਚ ਜਾ ਕੇ ਮਾਰਦੇ ਹਨ, ਸ਼ੇਰਾਂ ਨੂੰ ਕੰਦ੍ਰਾਂ ਵਿਚ ਲੱਭਦੇ ਤੇ ਮਾਰਦੇ ਹਨ। ਸ਼ਿਕਾਰ ਦੀ ਇਸ ਪ੍ਰਕਾਰ ਪੁਕਾਰ ਹੋਣ 'ਤੇ ਵੈਰੀ ਘਰ ਬਾਰ ਛੱਡ ਕੇ ਭੱਜ ਉਠਦੇ ਹਨ; ਇਹ ਗੁਰੂ ਜੀ ਦੇ ਸਹਿਜ ਭਾਣੇ ਦੇ ਸ਼ਿਕਾਰ ਦਾ ਰੂਪਕ ਹੈ॥੧੪॥

*ਸ੍ਵੈਯਾ*-**ਸਾਜ ਸ਼ਿੰਗਾਰ ਚਢੇ ਗੁਰ ਗੋਬਿੰਦ ਪੱਬਜਨ ਸ਼੍ਰਿੰਗ ਪਿਸਾਨ ਭਏ ਨਿਤ।**
**ਲੰਕ ਅਤੰਕ ਪੁਕਾਰ ਪਰੀ, ਪੁਰਿ ਸ਼ੰਕ ਬਿਭੀਖਨ ਰੰਕ ਭਯੋ ਤਿਤ।**
**ਟੂਟਿ ਫਨੀ ਫਨ, ਹੂਟਿਗੇ ਦਿੱਗਜ, ਧੀਰਜ ਧੌਲ ਕੀ ਜਾਇ ਰਹੀ ਕਿਤ।**
**ਕੱਛਪ ਕੋਲ ਬਿਹਾਲ ਭਏ ਸਭਿ, ਚਾਲ ਪਰੇ ਚਤੁਰੰਗ ਚਮੂੰ ਚਿਤ॥੧੫॥**

ਸਾਜ ਸ਼ਿੰਗਾਰ ਸਜਾ ਕੇ ਗੁਰੂ ਗੋਬਿੰਦ ਸਿੰਘ ਜੀ ਸ਼ਿਕਾਰ 'ਤੇ ਚੜ੍ਹਦੇ ਹਨ ਤੇ ਪਹਾੜਾਂ ਦੀਆਂ ਚੋਟੀਆਂ ਨਿਤ ਪਿਸਦੀਆਂ ਹਨ। ਭੈ ਦੀ ਪੁਕਾਰ ਲੰਕਾ ਵਿਚ ਪੈ ਗਈ, ਲੰਕਾ ਨਗਰੀ ਵਿਚ ਭਬੀਖਨ ਸ਼ੰਕਮਾਨ ਹੋ ਕੇ ਦਿਲੋਂ ਰੰਕ ਹੋ ਗਿਆ, ਭਾਵ ਕਾਇਰ ਹੋ ਗਿਆ। ਸ਼ੇਸ਼ਨਾਗ ਦਾ ਫਨ ਟੁੱਟ ਗਿਆ, ਦਿਗਪਾਲ ਹਾਥੀ ਥੱਕ ਗਿਆ ਤੇ ਧੌਲ ਦਾ ਧੀਰਜ ਜਾਂਦਾ ਰਿਹਾ। ਧਰਤੀ ਹੇਠਲੇ ਕੱਛੂ ਅਤੇ ਸੂਰ ਘਬਰਾ ਗਏ, ਜਦ ਉਨ੍ਹਾਂ ਅਨੁਭਵ ਕੀਤਾ ਕਿ ਗੁਰੂ ਜੀ ਦੀ ਚਤੁਰੰਗਣੀ ਸੈਨਾ ਚਾਲੇ ਪਈ ਸੀ॥੧੫॥

*ਦਾਨ ਕੇ ਕਬਿੱਤ*-**ਏਕ ਸੰਗ ਪਢੇ ਅਵੰਤਕਾ ਸੰਦੀਪਨ ਕੇ, ਸੋਈ ਸੁਧ ਆਈ ਤੋ ਬੁਲਾਇ ਬੂਝੀ ਬਾਮਾ ਮੈਂ।**
**ਪੁੰਗੀਫਲ ਹੋਤਿ ਤੌ ਅਸੀਸ ਦੇਤੋ ਨਾਥ ਜੀ ਕੋ, ਤੰਦੁਲ ਲੇ ਦੀਜੈ ਬਾਂਧ ਲੀਜੈ ਫਟੇ ਜਾਮਾ ਮੈਂ।**
**ਦੀਨ ਦੁਆਰ ਸੁਨਿਕੈ ਦਯਾਲ ਦਰਬਾਰ ਮਿਲ ਏਤੋ ਕੁਛ ਦੀਨੋ ਪਾਈ ਅਗਨਤ ਸਾਮਾ ਮੈਂ।**
**ਪ੍ਰੀਤਿ ਕਰਿ ਜਾਨੇ ਗੁਰ ਗੋਬਿੰਦ ਕੈ ਮਾਨੇ, ਤਾਂਤੇ ਵਹੈ ਤੂੰ ਗੋਬਿੰਦ ਵਹੈ ਬਾਮਨ ਸੁਦਾਮਾ ਮੈਂ॥੧੬॥**

ਸੁਦਾਮਾ ਨਾਮ ਦਾ ਕਵੀ ਜੋ ਗੁਰੂ ਦਰਬਾਰ ਵਿਚ ਰਿਹਾ ਹੈ ਆਪਣੇ ਆਪ ਨੂੰ ਸ੍ਰੀ ਕ੍ਰਿਸ਼ਨ ਜੀ ਦੇ ਮਿੱਤਰ ਸੁਦਾਮੇ ਦਾ ਅਵਤਾਰ ਜਾਣ ਕੇ ਕਹਿੰਦਾ ਹੈ। ਅਵੰਤਕਾ ਨਾਮ ਦੀ ਨਗਰੀ ਵਿਚ ਸੰਦੀਪਨ ਨਾਮ ਦੇ ਉਸਤਾਦ ਪਾਸ ਕ੍ਰਿਸ਼ਨ ਅਤੇ ਸੁਦਾਮਾ ਇਕੱਠੇ ਪੜ੍ਹੇ ਸਨ, ਇਹ ਗੱਲ ਜਦ ਯਾਦ ਆਈ ਤਾਂ ਮੈਂ ਆਪਣੀ ਇਸਤਰੀ ਨੂੰ ਬੁਲਾ ਕੇ ਪੁੱਛਿਆ। ਜੇ ਘਰ ਵਿਚ ਕੋਈ ਭੇਟਾ ਦੇਣ ਦੀ ਵਸਤੂ ਹੁੰਦੀ ਤਾਂ ਮੈਂ ਜਾ ਕੇ ਨਾਥ ਗੁਰੂ ਗੋਬਿੰਦ ਸਿੰਘ ਜੀ ਨੂੰ ਭੇਟਾ ਅੱਗੇ ਧਰ ਕੇ ਅਸੀਸ ਦੇਂਦਾ। ਇਸਤਰੀ ਨੇ ਕਿਹਾ

ਚਾਵਲ ਹੀ ਲੈ ਜਾ ਕੇ ਭੇਟਾ ਅਰਪਣ ਕਰ ਦੇਵੋਂ, ਪਰ ਘਰ ਵਿਚ ਕੋਈ ਕੱਪੜਾ ਨਹੀਂ ਹੈ, ਇਕ ਪਾਟੇ ਕੱਪੜੇ ਵਿਚ ਹੀ ਬੰਨ੍ਹ ਕੇ ਲੈ ਜਾਵੋ। ਸਤਿਗੁਰੂ ਜੀ ਦੁਆਰਕਾ ਵਿਚ ਇਕ ਗਰੀਬ ਆਇਆ ਜਾਣ ਕੇ, ਦਰਬਾਰ ਵਿਚ ਅੱਗੋਂ ਉਠ ਕੇ ਮਿਲੇ ਤੇ ਮੈਨੂੰ ਇੰਨਾ ਕੁਝ ਦਿੱਤਾ ਕਿ ਅਣਗਿਣਤ ਸਮੱਗਰੀ ਪਾ ਲਈ। ਪ੍ਰੀਤ ਕਰਕੇ ਮੈਂ ਤੁਹਾਨੂੰ ਪਰਖ ਲਿਆ ਹੈ ਤੇ ਮਨ ਵਿਚ ਨਿਸ਼ਚਾ ਕਰ ਲਿਆ ਹੈ ਕਿ, ਹੇ ਗੁਰੂ ਗੋਬਿੰਦ ਸਿੰਘ ਜੀ ! ਓਹੋ ਗੋਬਿੰਦ ਹੈ ਤੇ ਮੈਂ ਉਹੀ ਸੁਦਾਮਾ ਬ੍ਰਾਹਮਣ ਹਾਂ॥੧੬॥

**ਭ੍ਰਿਗੁਨੰਦ ਦਾਨ ਦੀਨ, ਤਾਂਕੇ ਹੀ ਅੱਛਤ ਛੀਨ, ਜਾਚਤਿ ਫਿਰਤਿ ਦੀਨ ਦਿੱਜਨ ਕੋ ਗੋਤ ਹੈ।**
**ਰਾਮਚੰਦ ਅਨੰਦ ਸੰਦੋਹ ਅਸੁਮੇਧ ਬਿਖੈ ਪਾਯੋ ਦਾਨ, ਖਾਯੋ ਪੂਤ ਪੋਤੇ ਨਾਤੀ ਪੋਤ ਹੈ।**
**ਪੰਡ ਪੂਤ, ਸੂਰ ਸੁਤ, ਆਦਿ ਜੇ ਸੰਤੋਖ ਸਿੰਘ ਦੀਨੋ ਜਿਨ ਦਾਨ ਪੁਨ ਛੀਨਤਾ ਉਦੋਤਿ ਹੈ।**
**ਸ੍ਰੀ ਗੁਰੂ ਗੋਬਿੰਦ ਸਿੰਘ ਦਾਨ ਦੀਨੋ ਕੋ ਨ ਸਮ, ਦਿਨ ਦਿਨ ਦੂਨੋ ਦੂਨੋ ਚੋਨੋ ਚੋਨੇ ਹੋਤਿ ਹੈ॥੧੭॥**

ਭ੍ਰਿਗੂ ਦੇ ਪੁੱਤਰ ਪਰਸਰਾਮ ਨੇ ਪ੍ਰਿਥਵੀ ਦਾ ਦਾਨ ਬ੍ਰਾਹਮਣਾਂ ਨੂੰ ਦਿੱਤਾ ਸੀ, ਉਸ ਦੇ ਹੁੰਦਿਆਂ ਹੀ ਉਨ੍ਹਾਂ ਪਾਸੋਂ ਪ੍ਰਿਥਵੀ ਖੁਸ ਗਈ ਤੇ ਹੁਣ ਤੱਕ ਬ੍ਰਾਹਮਣਾਂ ਦੀ ਜਾਤ ਦੀਨ ਹੋ ਕੇ ਮੰਗਦੀ ਫਿਰਦੀ ਹੈ। ਫਿਰ ਅਨੰਦ ਸਰੂਪ ਸ੍ਰੀ ਰਾਮਚੰਦਰ ਜੀ ਤੋਂ ਅਸ਼ਮੇਧ ਯੱਗ ਵਿਖੇ ਬ੍ਰਾਹਮਣਾਂ ਨੇ ਜੋ ਦਾਨ ਪਾਇਆ, ਉਹ ਉਨ੍ਹਾਂ ਦੇ ਪੁੱਤਾਂ, ਪੋਤ੍ਰਿਆਂ, ਪੜਪੋਤਿਆਂ ਨੇ ਹੀ ਖਾਧਾ, ਬਾਅਦ ਵਿਚ ਮੁਕ ਗਿਆ। ਯੁਧਿਸ਼ਟਰ ਅਤੇ ਕਰਨ ਤੋਂ ਲੈ ਕੇ ਜਿਸ-ਜਿਸ ਵੀ ਦਾਨ ਦਿੱਤਾ, ਉਸ ਦਾਨ ਦਾ ਨਸ਼ਟ ਹੋ ਜਾਣਾ, ਹਰ ਪ੍ਰਕਾਰ ਇਸ ਦੁਨੀਆਂ ਵਿਚ ਪ੍ਰਗਟ ਹੈ। ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਿੱਤੇ ਮਹਾਂ ਦਾਨ ਦੀ ਕੋਈ ਵੀ ਬਰਾਬਰੀ ਨਹੀਂ ਕਰ ਸਕਦਾ ਹੈ। ਇਹ ਦਾਨ ਦਿਨੋ ਦਿਨ ਦੂਣਾ ਚੌਣਾ ਵਧਦਾ ਜਾਂਦਾ ਹੈ॥੧੭॥

**ਅਰਬ ਅਰਾਕਵੈ ਦ੍ਵੈ ਨਾਬ ਦ੍ਵੈ ਰਕਾਬ ਵਾਰੇ, ਬਾਰੇ ਬਡੇ ਡੀਲ ਪੀਲ ਸੈਨਕ ਹੈਂ ਕੂਤ ਕੇ।**
**ਚਪਲਾ ਸੇ ਚਪਲ, ਚਲਾਕ ਚਹੂੰ ਪਾਇ ਪੂਰੇ, ਪੌਨਗੌਨ, ਪਲ ਕੌਂ ਸਕੇ ਨ ਦਿਨ ਦੂਤ ਕੇ।**
**ਮਨ ਕੇ ਹਰਨ, ਮਨ ਮੀਨ ਕੇ ਦਰਨ, ਜਿਨੈ ਚਾਹਨ ਕੀ ਚਾਹ ਪਾਤਸ਼ਾਹਨ ਕੇ ਪੂਤਿ ਕੇ।**
**ਬਖਸ਼ੇ ਤਿਹਾਰੇ ਗੁਰ ਗੋਬਿੰਦ ਜੀ ਐਸੇ ਹੈ ਬਿਰਥ ਹੈਂ, ਨ ਜਾਇ ਪਾਇ ਗਏ ਪੁਰਹੂਤ ਕੇ॥੧੮॥**

ਹੇ ਨਾਥ! ਇਰਾਕ ਅਰਬ ਦੇ ਦੋ ਸਵਾਰੀ ਵਾਲੇ ਘੋੜੇ, ਨਾਯਾਬ ਅਤੇ ਚੜ੍ਹਦੀ ਜਵਾਨੀ ਵਾਲੇ, ਵੱਡੀ ਡੀਲ-ਡੌਲ ਵਾਲੇ, ਮਾਨੋ ਹਾਥੀਆਂ ਦੇ ਸਰਦਾਰ ਹੋਣ, ਬਿਜਲੀ ਵਾਂਗ ਚੰਚਲ ਹਨ, ਚਾਰੇ ਪੈਰਾਂ ਤੋਂ ਪੂਰੇ ਚਲਾਕ ਹਨ, ਚਾਲ ਵਿਚ ਪੌਣ ਵਰਗੇ ਹਨ, ਸੂਰਜ ਦੇ ਰੱਥ ਦੇ ਘੋੜੇ ਵੀ ਇਨ੍ਹਾਂ ਦੀ ਬਰਾਬਰੀ ਨਹੀਂ ਕਰ ਸਕਦੇ। ਮਨ ਨੂੰ ਚੁਰਾਉਣ ਵਾਲੇ ਭਾਵ ਏਨੇ ਸੁੰਦਰ ਹਨ, ਮੱਛੀ ਦੇ ਮਾਨ ਨੂੰ ਵੀ ਦਲਣ ਵਾਲੇ ਭਾਵ ਏਨੇ ਚੰਚਲ ਹਨ, ਜਿਨ੍ਹਾਂ ਨੂੰ ਵੇਖਣ ਦੀ ਚਾਹਤ ਬਾਦਸ਼ਾਹਾਂ ਦੇ ਪੁੱਤਰਾਂ ਨੂੰ ਵੀ ਹੈ। ਹੇ ਗੁਰੂ ਗੋਬਿੰਦ ਸਿੰਘ ਜੀ ! ਤੁਹਾਡੇ ਬਖ਼ਸ਼ੇ ਹੋਏ ਘੋੜੇ ਐਸੇ ਘੋੜੇ ਹਨ ਕਿ ਜਿਨ੍ਹਾਂ ਨੇ ਪਾ ਲਏ, ਉਹ ਬਿਰਥਾ ਨਹੀਂ ਗਏ, ਇੰਦਰ ਹੋ ਗਏ ਹਨ॥੧੮॥

**ਪਾਰਥ ਸਮਾਨ ਮਹਾਂਭਾਰਥ ਮਚਾਯੋ ਤਹਾਂ ਖਾਯੋ ਮਾਸਹਾਰਨੀ ਅਹਾਰ ਜੇਤੋ ਖਾਇਗੋ।**
**ਮੰਦਰ ਸੇ ਮੋਕਲ ਗਇੰਦਨਿ ਕੀ ਗਰਜਨਿ ਧੌਂਸਾ ਕੀ ਧੁੰਕਾਰ ਧਰਾਸੀਸ ਅਕੁਲਾਇਗੋ।**
**ਐਸੋ ਕੀਨੋ ਸਮਰ ਅਮਰ ਲੋਕ ਸੁਨਿਯਤਿ ਤੇਰੋ ਹੀ ਬਖਾਨ ਖਾਨ ਪਾਨ ਸੋ ਭੁਲਾਇਗੋ।**
**ਮਾਰਿਕੈ ਮਦਾਨ ਅਰਿ ਡਾਰੇ ਗੁਰ ਗੋਬਿੰਦ ਕੇ ਕਾਲ ਕਲਾ ਫੇਰ ਕੋਊ ਕਾਲਹਿ ਸੁਹਾਇਗੋ॥੧੯॥**

ਅਰਜਨ ਸਮਾਨ ਯੁੱਧ ਮਚਾਇਆ, ਮਾਸਾਹਾਰੀ ਪੰਛੀਆਂ ਇਲਾਂ ਆਦਿ ਨੇ ਮੁਰਦਿਆਂ ਦਾ ਮਾਸ ਰੱਜ-ਰੱਜ ਕੇ ਖਾਧਾ। ਘਰਾਂ ਵਿਚੋਂ ਨਿਕਲ ਕੇ ਹਾਥੀਆਂ ਦੀ ਗਰਜ ਤੇ ਧੌਂਸਿਆਂ ਦੀ ਧੁੰਨਕਾਰ ਸੁਣ ਕੇ ਰਾਜੇ ਘਬਰਾ ਗਏ। ਐਸਾ ਯੁੱਧ ਕੀਤਾ ਕਿ ਜਦ ਸਵਰਗ ਲੋਕ ਵਿਚ ਸੁਣਿਆ ਗਿਆ ਤਾਂ ਦੇਵਤੇ ਆਪ ਜੀ ਦੀ ਉਪਮਾ ਵਿਚ ਹੀ ਗਵਾਚ ਗਏ ਤੇ ਖਾਣ ਪੀਣ ਤੱਕ ਭੁੱਲ ਗਏ। ਗੁਰੂ ਗੋਬਿੰਦ ਸਿੰਘ ਜੀ ਦੇ ਮੈਦਾਨ ਵਿਚ ਮਾਰ ਕੇ ਸੁੱਟੇ ਹੋਏ ਵੈਰੀ ਐਸੇ ਹੁਣ ਮਰੇ ਹਨ ਕਿ ਕਾਲ ਹੀ ਆਪਣਾ ਚੱਕਰ ਫੇਰ ਕੇ ਕੁਝ ਸਮਾਂ ਬੀਤਣ ਦੇ ਬਾਅਦ ਸੁਰਜੀਤ ਕਰ ਸਕੇ ਤਾਂ ਕਰ ਸਕੇ॥੧੯॥

**ਮਹਾਂ ਬਾਹੁ ਬੀਰ ਗੁਰ ਗੋਬਿੰਦ ਤਿਹਾਰੇ ਤ੍ਰਾਸ ਬੈਰਿਨਿ ਕੀ ਸੈਨਾ ਬਨ ਬਨ ਬਿਚਰਤਿ ਹੈ।**
**ਗਹਿ ਕਰਵਾਰ ਕਾਢਿ ਕਾਟਿ ਕੈ ਦੂਜਨ ਦਲ ਜੋਗਿ ਜੁਰੇ ਜੋਗਨਿ ਜਮਾਤ ਬਿਹਰਤਿ ਹੈ।**
**ਸੈਹਥਿਨਿ ਹਨੇ ਰਿਪੁ ਹਾਥਨਿ ਕੇ ਘਾਇਨ ਤੇ ਰੁੱਧ੍ਰ ਧਾਰ ਐਸੀ ਬਹੀ ਆਸ ਨ ਧਰਤਿ ਹੈ।**
**ਆਗ ਲਾਗੇ ਧੂਮ ਭਏ ਘਰਨਿ ਅਕਾਰ ਸਮ ਮਾਨਹੁ ਝਰੋਖਨਿ ਝਰੱਪਿਨ ਕਰਤਿ ਹੈ॥੨੦॥**

ਹੇ ਮਹਾਂਬਾਹੂ, ਸੂਰਬੀਰ ਗੁਰੂ ਗੋਬਿੰਦ ਸਿੰਘ ਜੀ ! ਤੁਹਾਡਾ ਡਰ ਕਰਕੇ ਵੈਰੀ ਦੀ ਸੈਨਾ ਲੁਕੀ ਫਿਰਦੀ ਹੈ। ਮਿਆਨ ਵਿਚੋਂ ਤਲਵਾਰ ਫੜ ਕੇ ਕੱਢੀ ਤੇ ਦੁਸ਼ਟਾਂ ਦੇ ਦਲਾਂ ਨੂੰ ਕੱਟ ਲਿਆ। ਜਿਨ੍ਹਾਂ ਦੇ ਮਾਸ ਅਤੇ ਸਿਰਾਂ ਲਈ ਸ਼ਿਵਜੀ ਅਤੇ ਜੋਗਣੀਆਂ ਦੀ ਜਮਾਤ ਜੁੜ ਕੇ ਮੈਦਾਨ ਵਿਚ ਫਿਰ ਰਹੀ ਹੈ। ਆਪ ਜੀ ਦੇ ਸੂਰਬੀਰਾਂ ਦੇ ਹੱਥਾਂ ਤੋਂ ਸੈਹਥੀ ਬਰਛੀ ਨਾਲ ਮਾਰੇ ਗਏ ਦੁਸ਼ਮਣਾਂ ਦੇ ਜ਼ਖ਼ਮਾਂ ਤੋਂ ਐਸੀ ਲਹੂ ਧਾਰਾ ਵਹੀ ਕਿ ਬਚਣ ਦੀ ਆਸ ਜਾਂਦੀ ਰਹੀ, ਜੈਸੇ ਕਿ ਅੱਗ ਲੱਗਿਆਂ ਧੂੰਆਂ ਘਰਾਂ ਦੇ ਆਕਾਰ ਦਾ ਹੋ ਜਾਂਦਾ ਹੈ, ਇਸ ਪ੍ਰਕਾਰ ਘਰਾਂ ਵਿਚ ਭਰ ਜਾਂਦਾ ਹੈ ਤਾਂ ਝਰੋਖਿਆਂ ਵਿਚੋਂ ਝੱਪ ਝੱਪ ਕਰਕੇ ਅੱਗ ਨਿਕਲਦੀ ਹੈ, ਇਸ ਪ੍ਰਕਾਰ ਲਹੂ ਧਾਰਾ ਚਲ ਰਹੀ ਹੈ॥੨੦॥

**ਦਿਸ਼ ਦਿਸ਼ ਦੇਸ਼ ਦੇਸ਼ ਏਸ਼ ਦਿਗਪਾਲ ਕੇਤੇ ਆਜ ਕਰੇ ਕਾਲ ਕੇਤੇ ਗੁਨਹਿਗਹਤਿ ਹੈਂ।**
**ਪ੍ਰਬਲ ਪ੍ਰਤਾਪੀ ਪਾਤਸ਼ਾਹ ਸਾਚੇ ਸੁਨੀਅਤਿ ਤੇਰੇ ਸਿਰ ਭਾਰ ਭੂ ਕੋ ਸਾਰਦਾ ਕਹਿਤ ਹੈ।**
**ਓਜਨ ਕੇ ਸੂਰ ਮਹਾਂ ਮੌਜਨ ਸੋਂ ਘੇਰ ਮਾਰ ਔਰ ਨ ਬਿਚਾਰ ਕੀਜੈ ਦਾਰਿਦ ਦਹਤਿ ਹੈਂ।**
**ਹਰਿ ਮਾਂਗੇ ਬਰ ਦੇਤਿ ਮਾਂਗ ਗੁਰ ਗੋਬਿੰਦ ਕੋ ਕਰਤਾਰ ਮਾਂਗੇ ਕਰਤਾਰ ਦੇ ਰਹਤਿ ਹੈਂ॥੨੧॥**

ਦਿਸ਼ਾ ਦਿਸ਼ਾ ਦੇ ਸਵਾਮੀ ਦਿਗਪਾਲ ਤੇ ਦੇਸ਼ ਦੇਸ਼ ਦੇ ਰਾਜੇ ਅੱਜ ਦੇ ਸਮੇਂ ਕਿੰਨੇ ਹੀ ਆਪ ਜੀ ਦੇ ਗੁਣਾਂ ਨੂੰ ਗ੍ਰਹਿਣ ਕਰਦੇ ਹਨ ਅਥਵਾ ਕਿੰਨੇ ਅੱਜ ਗ੍ਰਹਿਣ ਕਰਦੇ ਹਨ, ਕਿੰਨੇ ਅੱਗੇ ਨੂੰ ਗ੍ਰਹਿਣ ਕਰਨਗੇ। ਆਪ ਪ੍ਰਬਲ ਪ੍ਰਤਾਪ ਵਾਲੇ ਤੇ ਸੱਚੇ ਪਾਤਸ਼ਾਹ ਸੁਣੇ ਜਾਂਦੇ ਹੋ ਤੇ ਸ਼ਾਰਦਾ ਕਹਿੰਦੀ ਹੈ ਕਿ ਆਪ ਜੀ ਦੇ ਸਿਰ 'ਤੇ ਹੀ ਪ੍ਰਿਥਵੀ ਦਾ ਭਾਰ ਹੈ, ਭਾਵ ਇਹ ਧਰਤੀ ਆਪ ਜੀ ਦੇ ਆਸਰੇ ਹੈ। ਉਮੰਗ ਅਤੇ ਉਤਸ਼ਾਹ ਦੇ ਮਹਾਨ ਸੂਰਮੇ ਹੋ, ਬਖਸ਼ਿਸ਼ਾਂ ਨਾਲ ਘੇਰ ਕੇ ਮਾਰ ਦਿੰਦੇ ਹੋ। ਹੇ ਮੇਰੇ ਮਨ ਹੋਰ ਵਿਚਾਰਾਂ ਵਿਚ ਨਾ ਪਵੋ ਉਹ ਤਾਂ ਇਸ ਤਰ੍ਹਾਂ ਕਰਨ ਵਿਚ ਦਲਿੱਦਰ ਅਤੇ ਗ਼ਰੀਬੀ ਦਾ ਨਾਸ਼ ਕਰ ਰਹੇ ਹਨ। ਪ੍ਰਭੂ ਤੋਂ ਕੁਝ ਮੰਗੀਏ ਤਾਂ ਉਹ ਵਰ ਦੇ ਦਿੰਦੇ ਹਨ, ਪਰ ਮੇਰੇ ਮਨ ਨੂੰ ਗੁਰੂ ਗੋਬਿੰਦ ਸਿੰਘ ਤੋਂ ਮੰਗ ਜੋ ਮੰਗਿਆਂ ਹੱਥਾਂ ਦੇ ਦਾਨ ਨਾਲ ਤਾਰ ਦਿੰਦੇ ਹਨ ਤੇ ਨਾਲ ਕਰਤਾਰ ਵੀ ਦੇ ਦਿੰਦੇ ਹਨ, ਭਾਵ ਵਾਹਿਗੁਰੂ ਪ੍ਰਾਪਤੀ ਵੀ ਕਰਵਾ ਦਿੰਦੇ ਹਨ॥੨੧॥

**ਜੌਨੈ ਦੇਸ਼ ਜੱਜਤਿ ਨਰੇਸ਼ਨਿ ਕੇ ਪਾਸ ਤਹਾਂ, ਠੌਰ ਠੌਰ ਤੁਮਰੋ ਹੀ ਜਸ ਗਾਈਯਤਿ ਹੈ।**
**ਪਾਇ ਗਹੇ ਤੇਰੇ ਪਾਇ ਗਹੇ ਪਾਈਯਤਿ, ਕਹੂੰ ਔਰ ਜਾਇ ਗਰਜ਼ਾਇ ਗਰੋ ਪਾਈਯਤਿ ਹੈ।**
**ਐਸੇ ਗੁਰ ਗੋਬਿੰਦ ਕੀ ਸੁਕਬਿ ਸ਼ਰੱਨ ਤਾਕੋ ਪੂਰਨ ਪ੍ਰਤਾਪ ਜਾਂਕੋ ਜੱਗ ਛਾਈਯਤਿ ਹੈ।**
**ਰਾਜੀ ਹੂਜੀਯਤਿ ਗਾਜੀਯਤਿ ਜਾਂਕੇ ਦਰਬਾਰ ਘਰ ਬਾਜੀ ਬਾਂਧ ਬਾਜੀ ਲੈਨਿ ਆਈਯਤਿ ਹੈ॥੨੨॥**

ਰਾਜਿਆਂ ਦੇ ਜਿਹੜੇ ਵੀ ਦੇਸ਼ ਵਿਚ ਜਾਂਦੇ ਹਾਂ ਥਾਂ-ਥਾਂ ਤੁਹਾਡਾ ਹੀ ਜੱਸ ਗਾਉਂਦੇ ਹਨ। ਜਦ ਤੇਰੇ ਚਰਨ ਪਕੜ ਲਈਦੇ ਹਨ ਤਾਂ ਮਰਤਬਾ ਪਾ ਲਈਦਾ ਹੈ, ਕਿਤੇ ਹੋਰ ਥਾਂ ਜਾ ਕੇ ਗ਼ਰਜ਼ਮੰਦ ਹੋਈਏ ਤਾਂ ਗਰਜ਼ ਪਾਈਦੀ ਹੈ। ਹੇ ਕਵੀ ਜੀ ! ਐਸੇ ਗੁਰੂ ਗੋਬਿੰਦ ਸਿੰਘ ਦੀ ਸ਼ਰਨ ਤੱਕੋ, ਜਿਨ੍ਹਾਂ ਦਾ ਪੂਰਨ ਪ੍ਰਤਾਪ ਜਗਤ 'ਤੇ ਛਾ ਰਿਹਾ ਹੈ। ਜਿਸ ਦੇ ਦਰਬਾਰ ਵਿਚ ਜਦ ਕਵਿਤਾ ਪੜ੍ਹਦੇ ਹਾਂ ਤਾਂ ਦਾਨ ਸਨਮਾਨ ਐਨਾ ਮਿਲਦਾ ਹੈ ਕਿ ਪ੍ਰਸੰਨ ਹੋ ਜਾਈਦਾ ਹੈ। ਇਕ ਘੋੜਾ ਦਾਨ ਮਿਲਿਆ, ਉਸ ਨੂੰ ਘਰ ਬੰਨ੍ਹ ਕੇ ਇਕ ਹੋਰ ਘੋੜਾ ਲੈਣ ਆ ਜਾਈਦਾ ਹੈ॥੨੨॥

*ਸ੍ਵੈਯਾ-* **ਸ੍ਰੀ ਗੁਰ ਗੋਬਿੰਦ ਖੱਗ ਗਹਯੋ ਅਰਿ ਫੌਜਨਿਕ ਇਭ ਸੈਲ ਬਿਭੈਲਹਿ।**
**ਸਾਂਗ ਸੰਭਾਰਿ ਦਈ ਗਜ ਸੀਸ, ਅਸੀਸ ਦਈ ਹਰਿ ਘੂਮਤਿ ਗੈਲਹਿ।**

ਘਾਇਨ ਤੇ ਭਭਕੈ ਨਿਜ ਸ਼੍ਰੋਨ ਫੁਹਾਰਨਿ ਲੌ ਉਪਮਾ ਛਬਿ ਫੈਲਹਿ।
ਦੋ ਭੁਜ ਹੇਲ ਮਨੋ ਹਨਮਾਨ ਹਿਲਾਵਤਿ ਜਾਨਿ ਸੰਜੀਵਨਿ ਸੈਲਹਿ॥ ੨੩ ॥

ਗੁਰੂ ਗੋਬਿੰਦ ਸਿੰਘ ਜੀ ਨੇ ਤਲਵਾਰ ਫੜੀ ਤਾਂ ਵੈਰੀ ਪਹਾੜੀਆਂ ਨੇ ਫੌਜਾਂ ਦੇ ਅੱਗੇ ਪਹਾੜ ਵਰਗੇ ਹਾਥੀ ਨੂੰ ਪ੍ਰੇਰਿਆ। ਜਦ ਬਚਿੱਤਰ ਸਿੰਘ ਨੇ ਬਰਛੀ ਸੰਭਾਲੀ ਤੇ ਹਾਥੀ ਦੇ ਸਿਰ ਵਿਚ ਖੋਭ ਦਿੱਤੀ ਤਾਂ ਹਾਥੀ ਨੇ ਸਿਰ ਨਿਵਾਇਆ ਮਾਨੋ ਅਸੀਸ ਦਿੱਤੀ ਤੇ ਪਿਛਲੇ ਪਾਸੇ ਮੁੜ ਪਿਆ। ਹਾਥੀ ਦੇ ਆਪਣੇ ਜ਼ਖ਼ਮਾਂ ਤੋਂ ਲਹੂ ਇਸ ਪ੍ਰਕਾਰ ਫੁਟਿਆ ਕਿ ਫੁਹਾਰਿਆਂ ਦੀ ਉਪਮਾ ਵਰਗੀ ਸੁੰਦਰਤਾ ਫੈਲੀ। ਜਦ ਬਰਛੀ ਹਾਥੀ ਦੇ ਸਿਰ ਵਿਚੋਂ ਕੱਢੀ ਤਾਂ ਇੰਝ ਲੱਗਾ ਮਾਨੋ ਹਨੂੰਮਾਨ ਆਪਣੀਆਂ ਦੋ ਬਾਹਾਂ ਨਾਲ ਘੁਮਾ ਕੇ ਸੰਜੀਵਨੀ ਬੂਟੀ ਵਾਲੇ ਪਹਾੜ ਨੂੰ ਹਿਲਾ ਰਿਹਾ ਹੈ, ਭਾਵ ਬਚਿੱਤਰ ਸਿੰਘ ਹਨੂੰਮਾਨ ਹੈ, ਹਾਥੀ ਪਰਬਤ ਹੈ ਤੇ ਲਹੂ ਦਾ ਫੁਹਾਰਾ ਸੰਜੀਵਨੀ ਬੂਟੀ ਹੈ॥੨੩॥

*ਕਬਿੱਤ-* ਮਹਾਂਬਾਹੁ ਬਿਰਚ ਬਨੈਤਿ ਗੁਰ ਗੋਬਿੰਦ ਜੀ ਅਰਿ ਗਜ ਮਾਰਿ ਡਾਰੇ ਮਾਨੋ ਦਰਖਤ ਹੈਂ।
ਭੈਰੋਂ ਔ ਬਿਤਾਲ ਭੂਤ ਕਰਤਿ ਬਿਹਾਰ ਤਹਾਂ ਹਾਰ ਕਰਿਬੇ ਕੋ ਮੁਖੀਪੰਚ ਪਰਖਤਿ ਹੈ।
ਲਹੂ ਕੀਚ ਭਰੇ ਗਜ ਮੋਤੀ ਲੈ ਗਗਨ ਗੀਧ ਗਰਜੇ ਅਗਨ ਦੇਖੇ ਹਰ ਹਰਖਤਿ ਹੈ।
ਧੋਖੇ ਨ ਭਖਤਿ, ਛੂਟ ਧਰਨ ਲਖਤਿ ਮਨੋ ਬਿਥਰੇ ਹੈ ਬਾਦਰ ਨਖਤ ਬਰਖਤਿ ਹੈ॥੨੪॥

ਅਜਾਨ ਬਾਹੂ ਗੁਰੂ ਗੋਬਿੰਦ ਸਿੰਘ ਜੀ ਹਥਿਆਰਬਧ ਹੋ ਕੇ ਜਦ ਯੁੱਧ ਵਿਚ ਵਿਚਰਦੇ ਸਨ ਤਾਂ ਵੈਰੀਆਂ ਨੂੰ ਇਸ ਤਰ੍ਹਾਂ ਮਾਰਦੇ ਸਨ, ਮਾਨੋ ਵੈਰੀ ਤੇ ਹਾਥੀ ਬ੍ਰਿਛਾਂ ਵਾਂਗ ਕੱਟੇ ਹਨ। ਭੈਰੋਂ, ਬੇਤਾਲ ਅਤੇ ਭੂਤ ਪ੍ਰੇਤ ਉਥੇ ਫਿਰ ਫਿਰਦੇ ਹਨ। ਸ਼ਿਵਜੀ ਹਾਰ ਪ੍ਰੋਣ ਲਈ ਕੱਟੇ ਹੋਏ ਸਿਰਾਂ ਨੂੰ ਪਰਖਦੇ ਹਨ। ਲਹੂ ਦੇ ਚਿੱਕੜ ਦੇ ਭਰੇ ਗਜ ਮੋਤੀ ਗਿਰਝਾਂ ਲੈ ਕੇ ਅਕਾਸ਼ ਵਿਚ ਜਦ ਉੱਡਦੀਆਂ ਤਾਂ ਉਨ੍ਹਾਂ ਮੋਤੀਆਂ ਨੂੰ ਅਗਨ ਰੂਪ ਵੇਖ ਕੇ ਗੱਜਦੀਆਂ ਹਨ ਤਾਂ ਸ਼ਿਵਜੀ ਇਹ ਦੇਖ ਕੇ ਖੁਸ਼ ਹੁੰਦੇ ਹਨ। ਗਿਰਝਾਂ ਗਜ ਮੋਤੀਆਂ ਨੂੰ ਅੱਗ ਦੇ ਭੁਲੇਖੇ ਖਾਂਦੀਆਂ ਨਹੀਂ, ਸੋ ਉਹ ਉਨ੍ਹਾਂ ਪਾਸੋਂ ਛੁੱਟ ਕੇ ਧਰਤੀ ਵੱਲ ਡਿੱਗਦੇ ਹਨ, ਬਿਖਰੇ ਹੋਏ ਡਿੱਗਦੇ ਮੋਤੀ ਇੰਝ ਲੱਗਦੇ ਹਨ ਮਾਨੋ ਬੱਦਲਾਂ ਤੋਂ ਤਾਰੇ ਬਰਸ ਰਹੇ ਹਨ॥੨੪॥

*ਛਪਯ ਛੰਦ-* ਡੁੱਲਤਿ ਅਪਰ ਨਰੇਸ਼ ਪੱਤਿ ਹੱਥਹਿ ਜਿਮ ਹੱਲੈ।
ਸੂਖਤਿ ਸਾਇਰ ਸਲਲ, ਸੰਕ ਧ੍ਰੂਅ ਧਾਮ ਨ ਚੱਲੈ।
ਖਲਕ ਖੈਲ ਖਲਭਲਤਿ ਭੈਂਲ ਭਗਹਿ ਤਿਲੋਕ ਮਹਿਂ।
ਪਲਕ ਪੇਲ ਗਢਿ ਲੇਤਿ ਹੇਤ ਹੁੰਕਤਿ ਸੁ ਜੰਗ ਮਹਿਂ।
ਕਹਿ ਹੰਸਰਾਮ ਸਤਿ ਸਿਮਰਕੈ ਸਕਚ ਰਹਤਿ ਦਿਗਪਾਲ ਤਬਿ।
ਧਸਮਸਤਿ ਧਰਨ ਦਲ ਭਾਰ ਤੇ ਸੋ ਬਿਰਚਰਾਇੰ ਗੋਬਿੰਦ ਜਬਿ॥੨੫॥

ਹੋਰ ਰਾਜੇ ਫਿਰ ਇੰਝ ਡੋਲਦੇ ਹਨ, ਜਿਵੇਂ ਹੱਥ ਫੜਿਆ ਪੱਤਾ ਹਵਾ ਨਾਲ ਹਿਲਦਾ ਹੈ, ਜਿਵੇਂ ਸਮੁੰਦਰ ਦਾ ਪਾਣੀ ਸੁਕਦਾ ਹੈ ਤੇ ਧ੍ਰੂਅ ਦਾ ਅਚਲ ਘਰ ਸ਼ੰਕਾਮਾਨ ਹੋ ਜਾਂਦਾ ਹੈ, ਭਾਵ ਡੋਲਦਾ ਹੈ। ਸਮੂਹ ਖਲਕਤ ਵਿਚ ਖੜਬੜਾਹਟ ਪੈਂਦੀ ਹੈ ਤੇ ਉਹ ਉੱਠ ਭੱਜਦੀ ਹੈ ਤੇ ਸਾਰੀ ਤ੍ਰੈਲੋਕੀ ਤੇ ਭੈ ਛਾ ਜਾਂਦਾ ਹੈ। ਕਿਲ੍ਹਾ ਲੈਣ ਵਾਸਤੇ ਜੰਗ ਵਿਚ ਹੰਗੂਰਾ ਮਾਰਦੇ ਹਨ ਤਦ ਪਲ ਵਿਚ ਮਾਰ ਲੈਂਦੇ ਹਨ। ਤਦ ਗੁਰੂ ਜੀ ਦੀ ਸ਼ਕਤੀ ਨੂੰ ਯਾਦ ਕਰਕੇ ਹੀ ਦਿਗਪਾਲ ਡਰੇ ਰਹਿੰਦੇ ਹਨ, ਜਦ ਗੁਰੂ ਜੀ ਦਲਾਂ ਨੂੰ ਲੈ ਕੇ ਫਿਰਦੇ ਹਨ ਤਦ ਭਾਰ ਨਾਲ ਧਰਤੀ ਧੜਕਦੀ ਹੈ॥੨੫॥

*ਕਬਿੱਤ-* ਬਾਜਤਿ ਨਿਸ਼ਾਨ ਕੇ ਦਿਸ਼ਾਨ ਭੂਪ ਭਹਿਰਤਿ, ਹਾਲਾਡੋਲ ਪਰਤਿ ਕੁਬੇਰ ਹੂੰ ਕੇ ਘਰ ਮੈਂ।
ਹੋਤਿ ਹੈ ਅਤੰਕ ਸ਼ੰਕ ਲੰਕ ਹੂੰ ਮੈਂ ਮਾਨੀਯਤਿ ਰੰਕ ਹੈ ਬਿਭੀਖਨ ਸੋ ਡੋਲਤਿ ਡਹਰ ਮੈਂ।
ਭੂਮੈਂ ਗੁਰ ਗੋਬਿੰਦ ਸੋਂ ਭੂਪਤਿ ਕਹਿਤ ਠਾਂਢੇ ਭੂ ਮੈਂ ਹਮੈਂ ਰਾਖ ਜੋ ਤੁਹਾਰੇ ਆਵੈ ਧਰ ਮੈਂ।
ਅਰਿਨਿ ਕੀ ਰਾਨੀ ਬਿਲਲਾਨੀ ਚਹੈਂ ਪਾਨੀ ਤੇਵੈ ਮੋਤਿਨ ਕੀ ਮਾਲ ਲੈ ਨਿਚੋਵਤੀ ਅਧਰ ਮੈਂ॥੨੬॥

ਗੁਰੂ ਜੀ ਦੇ ਰਣਜੀਤ ਨਗਾਰੇ ਦੇ ਵੱਜਦਿਆਂ ਹੀ ਚਾਰੇ ਪਾਸਿਆਂ ਦੇ ਰਾਜੇ ਡਰ ਜਾਂਦੇ ਹਨ ਤੇ ਕੁਬੇਰ ਦੇ ਘਰ ਵਿਚ ਹਲਚਲੀ ਮੱਚ ਜਾਂਦੀ ਹੈ। ਐਸਾ ਹੁੰਦਾ ਹੈ ਡਰ ਕਿ ਲੰਕਾ ਦੇ ਵਿਚ ਵੀ ਭੈ ਮੰਨਿਆ ਜਾਂਦਾ ਹੈ ਤਾਂ ਭਭੀਖਣ ਕਾਇਰ ਹੋ ਕੇ ਜੰਗਲਾਂ ਵਿਚ ਡੋਲਦਾ ਫਿਰਦਾ ਹੈ। ਪ੍ਰਿਥਵੀ 'ਤੇ ਖੜੇ ਰਾਜੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਹਿ ਰਹੇ ਹਨ, ਧਰਤੀ ਤੇ ਸਾਨੂੰ ਰੱਖ ਲੈ ਕਿਉਂਕਿ ਤੁਹਾਡੀ ਸ਼ਰਨ ਜੋ ਆਵੇ ਉਸ ਨੂੰ ਰੱਖਣਾ ਤੁਹਾਡਾ ਧਰਮ ਹੈ। ਵੈਰੀਆਂ ਦੀਆਂ ਰਾਣੀਆਂ ਭੈ ਨਾਲ ਵਿਲਕਦੀਆਂ ਦੇ ਹੋਠ ਸੁਕਦੇ ਹਨ ਤਾਂ ਪਾਣੀ ਮੰਗਦੀਆਂ ਹਨ, ਜਦ ਘਬਰਾਹਟ ਵਿਚ ਪਾਣੀ ਲੱਭਦਾ ਨਹੀਂ ਤਾਂ ਮੋਤੀਆਂ ਦੀਆਂ ਮਾਲਾਂ ਹੋਠਾਂ 'ਤੇ ਨਚੋੜਦੀਆਂ ਹਨ॥੨੬॥

**ਸ਼ੋਭਾ ਹੂੰ ਕੇ ਸਾਗਰ ਨਵਲ ਨੇਹ ਨਾਗਰ ਹੈਂ, ਬਲਿ ਭੀਮ ਸਮ, ਸ਼ੀਲ ਕਹਾਂ ਲੌ ਗਿਨਾਈਏ।**
**ਭੂਮ ਕੇ ਬਿਭੂਖਨ, ਜੁ ਦੂਖਨ ਕੇ ਦੂਖਨ ਸਮੂਹ ਸੁਖ ਹੂੰ ਕੇ ਮੁਖ ਦੇਖੇ ਤੇ ਅਘਾਈਏ।**
**ਹਿੰਮਤ ਨਿਧਾਨ, ਆਨ ਦਾਨ ਕੋ ਬਖਾਨੇ ? ਜਾਨੇ ਆਲਮ ਤਮਾਮ ਜਾਮ ਆਠੋਂ ਗੁਨ ਗਾਈਏ।**
**ਪ੍ਰਬਲ ਪ੍ਰਤਾਪੀ ਪਾਤਿਸ਼ਾਹੁ ਗੁਰੂ ਗੋਬਿੰਦ ਜੀ ! ਭੋਜ ਕੀ ਸੀ ਮੌਜ ਤੇਰੇ ਰੋਜ ਰੋਜ ਪਾਈਏ॥੨੭॥**

ਹੇ ਸਤਿਗੁਰੂ ਜੀ ! ਤੁਸੀਂ ਸ਼ੋਭਾ ਦੇ ਸਮੁੰਦਰ ਹੋ ਨਿਤ ਨਵੇਂ ਪ੍ਰੇਮ ਵਾਲੇ ਛੈਲ ਛਬੀਲੇ ਹੋ। ਭਗਤਾਂ ਨਾਲ ਆਪ ਜੀ ਦਾ ਪ੍ਰੇਮ ਬੁੱਢਾ ਨਹੀਂ ਹੁੰਦਾ, ਭੀਮ ਵਰਗਾ ਤੁਹਾਡਾ ਬਲ ਹੈ ਤੇ ਸ਼ੀਲ ਸੁਭਾਵ ਦੀ ਸ੍ਰੇਸ਼ਟਤਾ ਦੀ ਗਿਣਤੀ ਹੀ ਨਹੀਂ ਹੈ। ਪ੍ਰਿਥਵੀ ਦੇ ਸ਼ਿੰਗਾਰ ਹੋ, ਦੋਖੀਆਂ ਨੂੰ ਨਾਸ਼ ਕਰਦੇ ਹੋ, ਸਾਰੇ ਸੁਖਾਂ ਦੇ ਦਾਤੇ ਹੋ ਜਿਨ੍ਹਾਂ ਨੂੰ ਵੇਖ ਕੇ ਤ੍ਰਿਪਤ ਹੋਈਦਾ ਹੈ। ਹਿੰਮਤ ਦੇ ਖਜ਼ਾਨੇ ਹੋ, ਹੋਰ ਦਾਨਾਂ ਨੂੰ ਕੌਣ ਵਰਣਨ ਕਰੇ ? ਉਨ੍ਹਾਂ ਨੂੰ ਸਾਰਾ ਜਹਾਨ ਜਾਣਦਾ ਹੈ, ਅੱਠੇ ਪਹਿਰ ਆਪ ਜੀ ਦੇ ਗੁਣ ਗਾਈਦੇ ਹਨ। ਹੇ ਪ੍ਰਬਲ ਪ੍ਰਤਾਪ ਵਾਲੇ, ਗੁਰੂ ਗੋਬਿੰਦ ਸਿੰਘ ਜੀ ! ਰਾਜੇ ਭੋਜ ਵਰਗੀ ਬਖਸ਼ਿਸ਼ ਜੋ ਰਾਜੇ ਭੋਜ ਵਲੋਂ ਤਾਂ ਕਦੇ-ਕਦੇ ਆਉਂਦੀ ਸੀ, ਪਰ ਤੁਹਾਡੇ ਦੁਆਰ 'ਤੇ ਹਰ ਰੋਜ਼ ਪਾਈਦੀ ਹੈ॥੨੭॥

**ਸ਼ੀਲ ਰਸ ਸਾਇਰ, ਰਜੀਲੋ ਰਣ ਰੰਗ ਧੀਰ, ਜੰਗ ਜੁਰੇ ਜੈਤਵਾਰ ਕਰਨੀ ਕੁਬੇਰ ਕੀ।**
**ਕਹੈ ਕਬਿ ਕੌਨ, ਤੇਜ ਤਰਨਿਲੌ ਤਪੇ ਤੁਅੰਗ ਪਾਰਾਵਾਰ ਲਗਿ ਫੈਲੀ ਜੀਤ ਸ਼ਮਸ਼ੇਰ ਕੀ।**
**ਕਰ ਰਣ ਰੋਸ ਖਲ ਖੰਡਨਿ ਕਟਕ ਕੂਟ, ਦੁੱਜਨ ਦਰੇਰ ਜਗ ਜੀਤ ਜ਼ਿਮੀ ਜ਼ੇਰ ਕੀ।**
**ਤੇਗ ਤ੍ਰਾਸ ਸਾਚੋ ਗੁਰ ਗੋਵਿੰਦ ਜੂ ਤੇਰੋ ਜਸ ਜਗਰ ਮਗਰ ਭਏ ਸ਼ੋਭਾ ਗਈ ਮੇਰੁ ਕੀ॥੨੮॥**

ਸ਼ਾਂਤ ਰਸ ਦੇ ਆਪ ਸਮੁੰਦਰ ਹੋ, ਬੀਰ ਰਸ ਵਿਚ ਆਪ ਰਣ ਦੇ ਸਾਰੇ ਰੰਗਾਂ ਵਿਚ ਧੀਰ ਹੋ, ਇਤਨੇ ਜੰਗ ਆ ਪਏ ਤੇ ਸਦਾ ਜਿੱਤਣ ਵਾਲੇ ਹੋ ਤੇ ਯੁੱਧ ਤੇ ਦਾਨ ਵਿਚ ਕੁਬੇਰ ਵਰਗੀ ਆਪ ਜੀ ਦੀ ਕਰਨੀ ਹੈ। ਕਿਹੜਾ ਕਵੀ ਆਪ ਦੇ ਤੇਜ ਦਾ ਵਰਣਨ ਕਰੇ, ਜੋ ਉਪਰ ਨੂੰ ਤਾਂ ਸੂਰਜ ਤੱਕ ਤਪ ਰਿਹਾ ਹੈ ਤੇ ਹੇਠਾਂ ਸਮੁੰਦਰ ਤੱਕ ਆਪ ਜੀ ਦੀ ਸ੍ਰੀ ਸਾਹਿਬ ਦੀ ਫਤਹਿ ਦੀ ਕੀਰਤੀ ਫੈਲ ਰਹੀ ਹੈ। ਯੁੱਧ ਮਚੇ ਵਿਚ ਗੁੱਸੇ ਵਿਚ ਆ ਕੇ ਖੋਟੇ ਪਹਾੜੀਆਂ ਦੇ ਲਸ਼ਕਰਾਂ ਨੂੰ ਖੰਡ ਸੁੱਟਿਆ। ਦੁਸ਼ਟਾਂ ਭਾਵ ਤੁਰਕਾਂ ਨੂੰ ਦਰੜ ਕੇ ਜਗ ਜਿੱਤ ਕੇ ਧਰਤੀ ਅਧੀਨ ਕੀਤੀ ਹੈ। ਹੇ ਸੱਚੇ, ਗੁਰੂ ਗੋਬਿੰਦ ਸਿੰਘ ਜੀ ! ਤੁਹਾਡੀ ਤੇਗ਼ ਦਾ ਡਰ ਤੇ ਤੁਹਾਡਾ ਜੱਸ ਦੋਵੇਂ ਏਨੇ ਜਗਮਗਾ ਰਹੇ ਹਨ ਕਿ ਹੁਣ ਸੁਮੇਰ ਦੀ ਸ਼ੋਭਾ ਕੋਈ ਨਹੀਂ ਰਹੀ॥੨੮॥

**ਦੁੰਦਭੀ ਧੁੰਕਾਰੇ ਬਾਜੇ ਮਾਨੋ ਜਲਧਰ ਗਾਜੇ, ਰਾਜਤਿ ਨਿਸ਼ਾਨ ਭਯ ਭਾਨੁ ਛਿਪੇ ਜਾਤਿ ਹੈਂ।**
**ਹਾਥਿਨਿ ਕੇ ਹਲਕਾ ਹਜ਼ਾਰਨਿ, ਗਨੇ ਕੋ ਹਯ, ਜਟਤਿ ਜਵਾਹਰ ਜੋ ਜਗਮਗ ਗਾਤ ਹੈਂ।**
**ਕੋਰ ਸਾਜੇ ਜੋਰ ਕਰ ਨਾਲਨ ਕੋ ਸ਼ੋਰ ਸੁਨੋ ਸੰਕਤਿ ਸੁਰੇਸ਼ ਔ ਨਰੇਸ਼ ਬਿਲਖਾਤਿ ਹੈਂ।**
**ਹੰਸ ਰਾਮ ਕਹਿਤ ਬਿਰਾਜੋ ਜਿਨ ਭਾਜੋ ਗੁਰ ਗੋਬਿੰਦ ਕੋ ਮਾਂਗੇ ਕਵਿਰਾਜ ਚਲੇ ਜਾਤਿ ਹੈਂ॥੨੯॥**

ਨਗਾਰੇ ਅਤੇ ਵਾਜੇ ਇਸ ਤਰ੍ਹਾਂ ਧੁੰਕਾਰਦੇ ਹਨ, ਮਾਨੋ ਬੱਦਲ ਗੱਜਦੇ ਹਨ, ਝੰਡਿਆਂ ਦੇ ਫਰਫਰਾਉਣ ਨਾਲ ਡਰ ਕੇ ਸੂਰਜ ਛੁਪੀ ਜਾ ਰਿਹਾ ਹੈ। ਹਾਥੀਆਂ ਦੇ ਨਗ ਹਜ਼ਾਰਾਂ ਹਨ, ਘੋੜਿਆਂ ਦੀ ਕੌਣ ਗਿਣਤੀ ਕਰੇ ? ਜਿਨ੍ਹਾਂ ਦੀਆਂ ਕਤਾਰਾਂ ਜੁੜ ਕੇ ਜਦੋਂ

ਚਲਦੀਆਂ ਹਨ ਤਾਂ ਉਨ੍ਹਾਂ ਦੀਆਂ ਨਾਅਲਾਂ ਦਾ ਸ਼ੋਰ ਸੁਣ ਕੇ ਪ੍ਰਥਵੀ ਦੇ ਰਾਜੇ ਘਬਰਾ ਜਾਂਦੇ ਹਨ ਤੇ ਸਵਰਗਾਂ ਵਿਚ ਇੰਦਰ ਡਰ ਜਾਂਦਾ ਹੈ। ਹੰਸ ਰਾਮ ਕਹਿੰਦਾ ਹੈ, ਹੇ ਸਰੇਸ਼ੇ ਨਰੇਸ਼ੇ ! ਟਿਕੇ ਰਹੋ ਨੱਸੋ ਨਹੀਂ, ਉਹ ਫੌਜ ਨਹੀਂ ਚੜ੍ਹ ਕੇ ਆਈ, ਇਹ ਤਾਂ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਦਾਨ ਲੈ ਕੇ ਕਵੀ ਰਾਜ ਘੋੜਿਆਂ ਹਾਥੀਆਂ 'ਤੇ ਚੜ੍ਹ ਕੇ ਚਲੇ ਜਾ ਰਹੇ ਹਨ॥੨੯॥

**ਸਾਧਨ ਕੋ ਸਿੱਧ ਸ਼ਰਣਾਗਤ, ਸਮਰ ਸਿੰਧੁ, ਸੁਧਾਧਰ ਸੁੰਦਰ ਸਰਸ ਪਦ ਪਾਯੋ ਹੈ।**
**ਕੁਲ ਕੋ ਕਲਸ, ਕਵਿ ਕਾਮਨਾ ਕੋ ਕਾਮਤਰੁ, ਕੋਪ ਕੀਏ ਕਾਲ, ਕਵੀਯਨਿ ਗੁਨ ਗਾਯੋ ਹੈ।**
**ਦੇਵਨਿ ਮੈਂ, ਦਾਨਵ ਮੈਂ, ਮਾਨਵ, ਮੁਨਿਨਿਹੂੰ ਮੈਂ ਜਾਂਕੋ ਜਸ ਜ਼ਾਹਰ ਜਹਾਨ ਚਲਿ ਆਯੋ ਹੈ।**
**ਤੇਗ ਸਾਚੋ ਦੇਗ ਸਾਚੋ ਸੂਰਮਾ ਸ਼ਰਨ ਸਾਚੋ, ਸਾਚੋ ਪਾਤਸ਼ਾਹੁ ਗੁਰੂ ਗੋਬਿੰਦ ਕਹਾਯੋ ਹੈ॥੩੦॥**

ਸ਼ਰਣਾਗਤ ਸਾਧਕਾਂ ਦੀ ਆਪ ਸਿੱਧੀ ਹੋ, ਭਾਵ ਸਿੱਧੀ ਦਾਤਾ ਹੋ। ਯੁੱਧ ਦੇ ਸਮੁੰਦਰ ਹੋ, ਸੁੰਦਰ ਚੰਦਰਮਾਂ ਤੋਂ ਉੱਚੀ ਪਦਵੀ ਪਾਈ ਹੈ, ਭਾਵ ਆਪ ਦੀ ਸੁੰਦਰਤਾ ਨਿਸ਼ਕਲੰਕ ਹੈ। ਕੁਲ ਦੇ ਸ਼ਿਰੋਮਣੀ ਹੋ, ਕਵੀਆਂ ਦੀ ਇੱਛਾ ਪੂਰਨ ਕਰਨ ਲਈ ਕਲਪ ਬ੍ਰਿਛ ਹੋ, ਗੁੱਸਾ ਕਰਨ 'ਤੇ ਕਾਲ ਰੂਪ ਹੋ। ਦੇਵਤਿਆਂ ਵਿਚ, ਦੈਂਤਾਂ ਵਿਚ, ਮਨੁੱਖਾਂ ਵਿਚ, ਮੁਨੀਆਂ ਵਿਚ ਜਿਨ੍ਹਾਂ ਦਾ ਜੱਸ ਜਹਾਨ ਵਿਚ ਪ੍ਰਗਟ ਵਿਚ ਚਲਿਆ ਆਇਆ ਹੈ। ਤੁਹਾਡੀ ਤੇਗ਼ ਸੱਚੀ ਹੈ, ਦੇਗ ਸੱਚੀ ਹੈ, ਸੂਰਮਿਆਂ ਦੀ ਸ਼ਰਨ ਸੱਚੀ ਹੈ, ਤੁਸੀਂ ਸੱਚੇ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਕਹਾਉਂਦੇ ਹੋ॥੩੦॥

*ਕਬਿੱਤ*–**ਬੇਦਿਨ ਮਹਿਂ ਸ਼ਾਮ ਸੁਨੋ, ਸਿੰਧੁ ਮਰਜਾਦਾ, ਮੇਰੁ ਮੰਡਲ ਮਹੀ ਮੈਂ, ਗੁਰਿਆਈ ਗੁਨ ਗਾਏ ਹੋ।**
**ਸ਼ਰਮ ਕੇ ਸਾਗਰ, ਸਪੂਤਨਿ ਕੇ ਸਿਰਮੌਰ, ਸੁੰਦਰ ਸੁਧਾਧਰ ਸੇ ਸੁੰਦਰ ਗਨਾਏ ਹੋ।**
**ਰਚਨ ਮੇਂ ਦਾਨ ਬਾਨਿ ਬਾਨੀ ਹਰੀ ਚੰਦ ਕੀ ਸੀ, ਬਿਦਤ ਬਿਨਯ ਬਡੇ ਬੰਸ ਚਲਿ ਆਏ ਹੋ।**
**ਤੇਜ ਕੋ ਤਰਨਿ ਤਰਵਾਰ ਕੋ ਪਰਸਰਾਮ ਗੁਰਨਿ ਮਹਿਂ ਐਸੇ ਗੁਰੂ ਗੋਬਿੰਦ ਕਹਾਏ ਹੋ॥੩੧॥**

ਵੇਦਾਂ ਵਿਚ ਸ਼ਾਮ, ਮਰਯਾਦਾ ਵਿਚ ਸਮੁੰਦਰ, ਪ੍ਰਿਥਵੀ ਦੇ ਮੰਡਲਾਂ ਵਿਚ ਸੁਮੇਰ, ਅਸੀਂ ਸ਼ਿਰੋਮਣੀ ਸੁਣੇ ਹਨ, ਪਰ ਤੁਸੀਂ ਇਨ੍ਹਾਂ ਗੁਣਾਂ ਵਿਚ ਇਨ੍ਹਾਂ ਤੋਂ ਵੀ ਅਧਿਕ ਗੁਣਾਂ ਵਾਲੇ ਗਾਏ ਗਏ ਹੋ। ਭਾਵ ਗਿਆਨ, ਮਰਯਾਦਾ ਪ੍ਰਸ਼ੋਤਮਤਾ ਤੇ ਅਚੱਲ ਉੱਚਤਾ ਵਿਚ ਤੁਸੀਂ ਇਨ੍ਹਾਂ ਤੋਂ ਵੀ ਅਧਿਕ ਹੋ। ਸ਼ਰਮ ਦੇ ਸਾਗਰ ਹੋ, ਸਪੂਤਾਂ ਦੇ ਸ਼ਿਰੋਮਣੀ ਹੋ ਤੇ ਸੁੰਦਰ ਚੰਦ ਤੋਂ ਵੀ ਸੋਹਣੇ ਗਿਣੇ ਗਏ ਹੋ। ਬਾਣੀ ਰਚਣ ਵਿਚ ਸ਼ਾਰਦਾ ਹੋ ਤੇ ਦਾਨੀ ਹਰੀ ਚੰਦ ਵਾਂਗ ਹੋ ਤੇ ਬਾਣਾਂ ਵਿਚ ਰਾਮ ਹੋ। ਵੱਡੇ ਵੰਸ਼ ਭਾਵ ਗੁਰੂ ਪ੍ਰਣਾਲੀ ਵਿਚੋਂ ਚਲੇ ਆਏ ਹੋ, ਫਿਰ ਆਪ ਜੀ ਦੀ ਨਿੰਮਰਤਾ ਪ੍ਰਗਟ ਹੈ। ਤੇਜ ਦੇ ਸੂਰਜ ਹੋ, ਪਰਸ ਰਾਮ ਜਿਵੇਂ ਕੁਹਾੜੇ ਦੇ ਧਨੀ ਸਨ, ਉਸ ਤਰ੍ਹਾਂ ਤੁਸੀਂ ਤੇਗ ਦੇ ਧਨੀ ਹੋ। ਗੁਰੂ ਸਾਹਿਬਾਨ ਵਿਚ ਐਸੇ ਗੁਰੂ ਗੋਬਿੰਦ ਸਿੰਘ ਕਹਾਏ ਹੋ॥੩੧॥

**ਸੁੰਦਰ ਅਨੰਗ, ਕਿਧੌਂ ਚਪਲ ਕੁਰੰਗ ਸਮ, ਗਰੁਰ ਕੇ ਸੰਗ ਚਲਿ ਆਗੇ ਹੀ ਕੋ ਚੇਤ ਹੈਂ।**
**ਪਵਨ ਕੋ ਪਾਛੇ ਕਰਿ, ਮਨ ਕੋ ਗਵਨ ਹਰਿ, ਦੌਰ ਮੈਂ ਪਲਕ ਮਾਂਹਿ ਫਾਂਧ ਜਾਹਿਂ ਸੇਤ ਹੈਂ।**
**ਰਵਿ ਰਥ ਚਢਤਿ ਉਤਰ ਜਾਤਿ ਯਾਂਹੀ ਲੀਏ ਮੇਰੇ ਏਕ ਏ ਅਨੇਕ ਸਾਜਨ ਸਮੇਤ ਹੈਂ।**
**ਐਸੇ ਬਾਜੀ ਦੇਖੀਐ ਨਾਂ ਕਹੂੰ ਤੀਨ ਭਵਨ ਮੈਂ ਕਵਿਨਿ ਕੋ ਜੈਸੇ ਗੁਰੂ ਗੋਬਿੰਦ ਜੀ ਦੇਤਿ ਹੈਂ॥੩੨॥**

ਕਾਮ ਵਰਗੇ ਸੁੰਦਰ, ਹਿਰਨ ਵਰਗੇ ਚੰਚਲ ਆਪ ਜੀ ਦੇ ਘੋੜੇ ਹਨ, ਗਰੁੜ ਜੇ ਆਪ ਜੀ ਦੇ ਘੋੜਿਆਂ ਨਾਲ ਚਲੇ ਤਾਂ ਘੋੜਿਆਂ ਨੂੰ ਅੱਗੇ ਜਾਂਦਾ ਹੀ ਵੇਖੇਗਾ। ਘੋੜੇ ਪੌਣ ਨੂੰ ਪਿੱਛੇ ਛੱਡ ਕੇ ਮਨ ਦੀ ਗਤੀ ਨੂੰ ਹਰਾਉਂਦੇ ਹਨ, ਦੌੜ ਵਿਚ ਪੁਲ ਨੂੰ ਪਲ ਵਿਚ ਟੱਪ ਜਾਂਦੇ ਹਨ। ਸੂਰਜ ਆਪਣੇ ਘੋੜਿਆਂ ਦੇ ਰੱਥ 'ਤੇ ਦਿਨੇ ਚੜ੍ਹ ਕੇ ਰਾਤੀਂ ਉਤਰ ਜਾਂਦਾ ਹੈ ਕਿ ਮੇਰੇ ਪਾਸ ਐਸੇ ਘੋੜਿਆਂ ਵਾਲਾ ਇਕੋ ਰੱਥ ਹੈ, ਪਰ ਗੁਰੂ ਜੀ ਪਾਸ ਐਸੇ ਰੱਥ ਸਾਜਾਂ ਸਮੇਤ ਅਨੇਕਾਂ ਹਨ। ਤਿੰਨਾਂ ਲੋਕਾਂ ਵਿਚ ਐਸੇ ਘੋੜੇ ਕਿਤੇ ਵੀ ਦਿਖਾਈ ਨਹੀਂ ਦੇਂਦੇ, ਜੈਸੇ ਘੋੜੇ ਕਿ ਗੁਰੂ ਜੀ ਕਵੀਆਂ ਨੂੰ ਦਿੰਦੇ ਹਨ॥੩੨॥

*ਸ੍ਵੈਯਾ*-ਹੂਰਨਿ ਕੋ ਨਰ ਸੂਰ ਮਿਲੇ ਬਰ, ਚੌਸਠ ਜੋਗਨਿ ਸੈਨ ਅਘਾਈ।
ਦੇਤਿ ਅਸੀਸ ਸਬੈ ਮਿਲਿ ਜੰਬੁਕ, ਗੀਧਨਿ ਤੇ ਰਣਭੂਮ ਸੁਹਾਈ।
ਛਾਡਿ ਸੁਹਾਗ ਲੀਏ ਬਿਧਵਾ ਇਕ ਬੈਰਨ ਕੀ ਤਿਯ ਕੋ ਦੁਖਤਾਈ।
ਖੱਗ ਗਹੇ ਗੁਰ ਗੋਬਿੰਦ ਕੇਹਰਿ ਨਾਰਦ ਕੇ ਘਰ ਹੋਤਿ ਵਧਾਈ॥ ੩੩ ॥

ਹੂਰਾਂ ਨੂੰ ਸੂਰਮੇ ਮਰਦ ਵਰ ਮਿਲ ਗਏ, ਚੌਹਠ ਜੋਗਣੀਆਂ ਦੀ ਸੈਨਾ ਵੀ ਤ੍ਰਿਪਤ ਹੋ ਗਈ। ਸਾਰੇ ਗਿੱਦੜ ਮਿਲ ਕੇ ਅਸੀਸਾਂ ਦਿੰਦੇ ਹਨ ਤੇ ਗਿਰਝਾਂ ਨਾਲ ਰਣਭੂਮੀ ਸੁਹਾ ਗਈ। ਜਿਨ੍ਹਾਂ ਨੂੰ ਸੁਹਾਗ ਛੱਡਣਾ ਪਵੇਗਾ ਤੇ ਵਿਧਵਾਪਣ ਲੈਣਾ ਪਵੇਗਾ, ਇਕ ਉਨ੍ਹਾਂ ਵੈਰੀਆਂ ਦੀਆਂ ਇਸਤਰੀਆਂ ਨੂੰ ਦੁੱਖ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਤਲਵਾਰ ਪਕੜਦਿਆਂ ਨਾਰਦ ਦੇ ਘਰ ਵਧਾਈ ਹੁੰਦੀ ਹੈ, ਕਿਉਂਕਿ ਉਸ ਦੀ ਵਹੁਟੀ ਦਾ ਨਾਂ ਕਲਹਾ ਹੈ॥੩੩॥

*ਕਬਿੱਤ*-ਆਵਤਿ ਨ ਤੀਰ ਤੀਰ, ਮਾਨ ਨ ਕਮਾਨ ਕਰੇ, ਗੋਲਨ ਕੀ ਗੂੰਦ ਦੂੰਦ ਬੂੰਦ ਮਨੋ ਬਾਰ ਹੈ।
ਛੀਨ ਬਰਛੀਨ ਲੇਯ, ਸੈਹਥੀ ਹੈ ਕੋ ਟਿਕ, ਕਟਾਰਨ ਕੋ ਬੀਰ ਅਤਿ ਬੈਠੀ ਬਰਦਾਰ ਹੈ।
ਛੁਰੀ ਨ ਛੁਹਤਿ, ਗੁਰਜਨ ਹੂੰਕੀ ਗੁਰਜ ਨ, ਬਰ ਤਬਰਨਿ ਕੋ ਨਿਵਾਰਤਿ ਨਿਹਾਰ ਹੈ।
ਸੈਨਾ ਅਰਿ ਘਾ ਕੀਏ, ਕਹਾਂ ਕਹੂੰ ਸੂਹਾ ਕੀ ਗੁਰੂ ਗੋਬਿੰਦ ਕੇ ਕਰ ਐਸੀ ਬਾਂਕੀ ਤਰਵਾਰ ਹੈ॥੩੪॥

ਤੀਰ ਨੇੜੇ ਨਹੀਂ ਆਉਂਦੇ, ਕਮਾਨ ਮਾਨ ਨਹੀਂ ਕਰਦੀ, ਜੰਗ ਵਿਚ ਗੋਲੀਆਂ ਦੀ ਬੁਛਾੜ ਮਾਨੋ ਪਾਣੀ ਦੀਆਂ ਬੂੰਦਾਂ ਹਨ। ਬਰਛੀਆਂ ਨੂੰ ਖੋਹ ਲੈਂਦੀ ਹੈ, ਸੈਹਥੀ ਤਲਵਾਰ ਨੂੰ ਕੀ ਟਿਕਾਓ ਹੋ ਸਕਦਾ ਹੈ ? ਵੱਡੇ ਵੀਰਾਂ ਦੀਆਂ ਕਟਾਰਾਂ ਨੂੰ ਝਪਟਣ ਲਈ ਤਿਆਰ ਬੈਠੀ ਹੈ, ਛੁਰੀ ਨੇੜੇ ਨਹੀਂ ਛੂੰਹਦੀ, ਗੁਰਜਾਂ ਦੀ ਵੀ ਏਥੇ ਵਡਿਆਈ ਨਹੀਂ ਰਹਿੰਦੀ, ਚੰਗੇ ਕੁਹਾੜਿਆਂ ਨੂੰ ਪਰ੍ਹਾਂ ਸੁਟਦੀ ਵੇਖਦੇ ਹਾਂ। ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਵਿਚ ਐਸੀ ਬਾਂਕੀ ਤਲਵਾਰ ਹੈ ਕਿ ਜਿਸ ਨੇ ਵੈਰੀ ਦੀ ਸੈਨਾ ਨੂੰ ਮਾਰ ਕੇ ਸਫਾਇਆ ਕਰ ਦਿੱਤਾ ਹੈ, ਉਸ ਦੀ ਹੋਰ ਉਪਮਾਂ ਮੈਂ ਕੀ ਕਰਾਂ ਐਸੀ ਬਾਂਕੀ ਤਲਵਾਰ ਹੈ॥੩੪॥

ਨਿਕਸਤਿ ਮਜਾਨ ਤੈ ਹੀ ਛਟਾ ਘਨ ਮਜਾਨ ਤੈ ਹੀ, ਕਾਲ ਜੀਹ ਲਹਿ ਲਹਿ ਹੋਇ ਰਹੀ ਹਲਿ ਹਲਿ।
ਲਾਗੈ ਅਰਿ ਗਰ ਗੇਰੈ ਧਰ ਪਰ ਧਰ ਸਿਰ, ਧਰਤਿ ਨ ਧੀਰ ਚਾਰੋਂ ਚਕਿ ਪਰੈ ਚਲਿ ਚਲਿ।
ਕੌਨ ਰਹੈ ਠਾਂਢੋ ਸ੍ਰੀ ਗੁਬਿੰਦ ਸਿੰਘ ! ਆਪ ਆਗੇ ਜਲ ਥਲ ਉਥਲ ਪਥਲ ਹੋਇ ਥਲਿ ਥਲਿ।
ਭਾਜੈ ਬਿਨ ਦੇਰ, ਨੇਰ ਕਰੈਂ ਨ ਸੰਤੋਖ ਸਿੰਘ, ਹੇਰਿ ਸ਼ਮਸ਼ੇਰ ਸਮ ਸ਼ੇਰ ਤੇਰੀ ਪਲ ਪਲ॥ ੩੫ ॥

ਗੁਰੂ ਗੋਬਿੰਦ ਸਿੰਘ ਦੀ ਤਲਵਾਰ ਮਿਆਨ ਵਿਚੋਂ ਇਸ ਤਰ੍ਹਾਂ ਨਿਕਲਦੀ ਹੈ; ਜਿਵੇਂ ਬਿਜਲੀ ਬੱਦਲਾਂ ਵਿਚੋਂ ਨਿਕਲਦੀ ਹੈ ਮਾਨੋ ਕਾਲ ਦੀ ਜੀਭ ਹਲ ਹਲ ਕੇ ਲਹਿ ਲਹਿ ਕਰ ਰਹੀ ਹੈ। ਇਹ ਤਲਵਾਰ ਜਦ ਵੈਰੀ ਦੇ ਗਲੇ ਨੂੰ ਲਗਦੀ ਹੈ ਤਾਂ ਉਸੇ ਵੇਲੇ ਧੜ ਤੋਂ ਸਿਰ ਨੂੰ ਧਰਤੀ 'ਤੇ ਡੇਗ ਦਿੰਦੀ ਹੈ। ਵੈਰੀ ਫਿਰ ਧੀਰਜ ਨਹੀਂ ਧਾਰਦਾ, ਚਾਰੇ ਚੱਕਾਂ ਵਿਚ ਹਲਚਲੀ ਪੈ ਜਾਂਦੀ ਹੈ ਭਾਵ ਸਾਰੇ ਵੈਰੀ ਭੱਜ ਉਠਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੱਗੇ ਕੌਣ ਖੜਾ ਹੋ ਸਕਦਾ ਹੈ ? ਜਲ ਦੇ ਥਾਂ ਉਲਟ ਕੇ ਥਲ ਹੋ ਗਏ, ਜੋ ਥਲ ਸਨ ਉਹ ਪਾਣੀ ਦੇ ਥਲ ਹੋ ਗਏ। ਕਵੀ ਸੰਤੋਖ ਸਿੰਘ ਜੀ ਕਹਿੰਦੇ ਹਨ ਕਿ ਵੈਰੀ ਵੇਖ ਕੇ ਤੁਰਤ ਭੱਜ ਉਠਦੇ ਹਨ, ਹੇ ਗੁਰੂ ਜੀ ! ਜਦ ਉਹ ਤੁਹਾਡੀ ਸ਼ੇਰ ਵਰਗੀ ਲਿਸ਼ਕਦੀ ਤਲਵਾਰ ਨੂੰ ਵੇਖਦੇ ਹਨ ਤਾਂ ਤਿੱਤਰ ਹੋ ਜਾਂਦੇ ਹਨ॥੩੫॥

*ਪੰਜਵੀਂ ਰੁੱਤ ਦਾ ਇਕਵੰਞਵਾਂ ਅਧਿਆਇ ਸਮਾਪਤ ਹੋਇਆ॥੫੧॥*

☆☆☆

# ਅਧਿਆਇ ਬਵੰਞਵਾਂ

## ਕਵੀਆਂ ਦੇ ਕਬਿੱਤ

ਦੋਹਰਾ- ਬਾਵਨ ਕਵੀ ਹਜ਼ੂਰ ਗੁਰ ਰਹਿਤ ਸਦਾ ਹੀ ਪਾਸ।
ਆਵੈਂ ਜਾਹਿਂ ਅਨੇਕ ਹੀ, ਕਹਿ ਜਸ, ਲੇਂ ਧਨ ਰਾਸ॥ ੧॥

ਗੁਰੂ ਜੀ ਦੀ ਹਜ਼ੂਰੀ ਵਿਚ ਸਦਾ ਬਵੰਞਾ ਕਵੀ ਰਹਿੰਦੇ ਸਨ, ਅਨੇਕਾਂ ਹੀ ਆਉਂਦੇ ਜਾਂਦੇ ਸਨ ਤੇ ਜੱਸ ਕਹਿ ਕੇ ਬਹੁਤ ਧਨ ਲੈਂਦੇ ਸਨ॥੧॥

ਤਿਨ ਕਵੀਅਨਿ ਬਾਨੀ ਰਚੀ ਲਿਖਿ ਕਾਗਦ ਤੁਲਵਾਇ।
ਨੌ ਮਣ ਹੋਏ ਤੋਲ ਮਹਿਂ ਸੂਖਮ ਲਿਖਤ ਲਿਖਾਇ॥ ੨॥

ਉਨ੍ਹਾਂ ਕਵੀਆਂ ਨੇ ਜਿਹੜੀ ਬਾਣੀ ਲਿਖੀ ਸੀ, ਉਨ੍ਹਾਂ ਦੇ ਲਿਖੇ ਹੋਏ ਕਾਗਜ਼ਾਂ ਨੂੰ ਜਦ ਤੁਲਵਾਇਆ ਤਾਂ ਬਰੀਕ ਲਿਖਤ ਦੀ ਲਿਖਾਈ ਦਾ ਨੌਂ ਮਣ ਭਾਰ ਹੋਇਆ॥੨॥

'ਵਿਦਜਾਧਰ' ਤਿਸ ਗ੍ਰੰਥ ਕੋ ਨਾਮ ਧਰਜੋ ਕਰਿ ਪ੍ਰੀਤ।
ਨਾਨਾ ਬਿਧਿ ਕਵਿਤਾ ਰਚੀ ਰਖਿ ਰਖਿ ਨੌ ਰਸ ਰੀਤਿ॥ ੩॥

ਬੜੀ ਪ੍ਰੀਤ ਨਾਲ ਉਸ ਗ੍ਰੰਥ ਦਾ ਨਾਮ 'ਵਿਦਿਆਧਰ' ਰੱਖਿਆ ਗਿਆ, ਨੌਂ ਰਸਾਂ ਦੀ ਰੀਤੀ ਰੱਖ ਕੇ ਕਈ ਪ੍ਰਕਾਰ ਦੀ ਕਵਿਤਾ ਰਚੀ ਗਈ॥੩॥

ਮਚਜੋ ਜੰਗ ਗੁਰ ਸੰਗ ਬਡ ਰਹਜੋ ਗ੍ਰੰਥ ਸੋ ਬੀਚ।
ਨਿਕਸੇ ਆਨੰਦ ਪੁਰਿ ਤਜਜੋ ਲੂਟਜੋ ਪੁਨ ਮਿਲਿ ਨੀਚ॥ ੪॥

ਜਦ ਗੁਰੂ ਜੀ ਨਾਲ ਤੁਰਕਾਂ ਅਤੇ ਪਹਾੜੀਆਂ ਦਾ ਵੱਡਾ ਜੰਗ ਹੋਇਆ ਤਾਂ ਉਹ ਗ੍ਰੰਥ ਅਨੰਦਪੁਰ ਵਿਚ ਹੀ ਰਹਿ ਗਿਆ, ਗੁਰੂ ਜੀ ਅਨੰਦਪੁਰ ਛੱਡ ਕੇ ਨਿਕਲ ਗਏ ਤਾਂ ਨੀਚਾਂ ਨੇ ਉਹ ਗ੍ਰੰਥ ਲੁੱਟ ਲਿਆ॥੪॥

ਪ੍ਰਿਥਕ ਪ੍ਰਿਥਕ ਪੱਤ੍ਰੇ ਹੁਤੇ ਲੁਟਜੋ ਸੁ ਗ੍ਰੰਥ ਬਖੇਰ।
ਇਕ ਥਲ ਰਹਜੋ ਨ, ਇਮ ਗਯੋ ਜਿਸ ਤੇ ਮਿਲਜੋ ਨ ਫੇਰ॥ ੫॥

ਗ੍ਰੰਥ ਦੇ ਪੱਤਰੇ ਵੱਖ-ਵੱਖ ਹੋ ਗਏ ਤੇ ਲੁੱਟਿਆ ਹੋਇਆ ਗ੍ਰੰਥ ਬਿਖਰ ਗਿਆ। ਫਿਰ ਉਹ ਇਕ ਸਥਾਨ 'ਤੇ ਨਾ ਰਿਹਾ, ਇਸ ਪ੍ਰਕਾਰ ਗਿਆ ਕਿ ਫਿਰ ਦੁਬਾਰਾ ਨਾ ਮਿਲਿਆ॥੫॥

ਬਾਹਠ ਪੱਤ੍ਰੇ ਕਹੂੰ ਤੇ ਰਹੇ ਅਨੰਦਪੁਰਿ ਮਾਂਹਿ।
ਤਿਨ ਤੇ ਲਿਖੇ ਕਬਿੱਤ ਇਹੁ ਗੁਰ ਜਸੁ ਬਰਨਜੋ ਜਾਂਹਿ॥ ੬॥

ਉਸ ਗ੍ਰੰਥ ਦੇ ਬਾਹਠ ਪੱਤਰੇ ਕਿਸੇ ਤਰ੍ਹਾਂ ਅਨੰਦਪੁਰ ਵਿਚ ਰਹਿ ਗਏ, ਉਨ੍ਹਾਂ ਬਾਹਠ ਪੱਤਰਿਆਂ 'ਤੇ ਲਿਖਿਆ ਗੁਰੂ ਦਾ ਜੱਸ ਵਰਣਨ ਕੀਤਾ ਹੈ॥੬॥

ਕਿਤਿਕ ਲਿਖੋਂ ਆਗੇ ਅਵਰ ਸੁਨਿ ਸ਼੍ਰੋਤਾ ਚਿਤ ਲਾਇ।
ਗੁਰ ਜਸ ਤੇ ਉਚਟਹੁ ਨਹੀਂ ਚਤੁਰ ਪਦਾਰਥ ਦਾਇ॥ ੭॥

ਹੁਣ ਕੁਝ ਕਬਿੱਤ ਅੱਗੇ ਲਿਖਾਂਗਾ, ਹੇ ਸ੍ਰੋਤਾ ਗਨ ! ਚਿੱਤ ਲਾ ਕੇ ਸੁਣੋ। ਗੁਰੂ ਜੱਸ ਦੇ ਸੁਣਦਿਆਂ ਉਦਾਸ ਨਾ ਹੋਵੋ, ਜਿਹੜਾ ਜੱਸ ਚਾਰ ਪਦਾਰਥਾਂ ਦਾ ਦਾਤਾ ਹੈ॥੭॥

*ਕਬਿੱਤ*-ਅਨੰਦ ਦਾ ਵਾਜਾ ਨਿਤ ਵੱਜਦਾ ਅਨੰਦਪੁਰਿ, ਸੁਣਿ ਸੁਣਿ ਸੁਧਿ ਭੁੱਲਦੀ ਏ ਨਰਨਾਹ ਦੀ।
ਭੌ ਭਯਾ ਬਿਭੀਛਣੇ ਨੂੰ ਲੰਕਾਗੜ ਵੱਸਣੇ ਦਾ, ਫੇਰ ਅਸਵਾਰੀ ਆਂਵਦੀ ਏ ਮਹਾਂਬਾਹੁ ਦੀ।
ਬਲ ਛਡ ਬਲਿ ਜਾਇ ਛਪਿਆ ਪਤਾਲ ਬਿਚ, ਫਤੇ ਦੀ ਨਿਸ਼ਾਨੀ ਜੈਂਦੇ ਦ੍ਵਾਰ ਦਰਗਾਹ ਦੀ।
ਸਵਣ ਨ ਦੇਂਦੀ ਸੁਖ ਦੁੱਜਣਾ ਨੂੰ ਰਾਤ ਦਿਨ ਨੌਬਤ ਗੋਬਿੰਦ ਸਿੰਘ ਗੁਰੂ ਪਾਤਸ਼ਾਹ ਦੀ॥੮॥

ਅਨੰਦਪੁਰ ਵਿਚ ਨਿਤ ਅਨੰਦ ਦਾ ਵਾਜਾ ਵੱਜਦਾ ਸੀ, ਸੁਣ-ਸੁਣ ਕੇ ਰਾਜਿਆਂ ਦੀ ਹੋਸ਼ ਭੁੱਲ ਜਾਂਦੀ ਹੈ। ਭਬੀਸ਼ਨ ਨੂੰ ਲੰਕਾ ਗੜ੍ਹ ਵਸਣ ਦਾ ਭੈ ਪੈ ਰਿਹਾ ਹੈ ਕਿ ਮਹਾਂ ਬਾਹੂ ਜੀ ਦੀ ਅਸਵਾਰੀ ਫੇਰ ਆ ਰਹੀ ਹੈ। ਭਾਵ, ਕਿ ਪਹਿਲਾਂ ਰਾਵਣ ਨੂੰ ਕੱਢ ਕੇ ਮੈਨੂੰ ਦੇ ਗਏ ਸਨ, ਹੁਣ ਮਤਾਂ ਮੈਨੂੰ ਕੱਢ ਕੇ ਕਿਸੇ ਹੋਰ ਨੂੰ ਦੇਣ ਨਾ ਆ ਰਹੇ ਹੋਣ। ਬਲ ਰਾਜਾ ਬਲ ਛੱਡ ਕੇ ਪਾਤਾਲ ਵਿਚ ਜਾ ਛੁਪਿਆ, ਦਰਗਾਹ ਦੀ ਮਿਲੀ ਫ਼ਤਹਿ ਦੀ ਨਿਸ਼ਾਨੀ ਜਿਸ ਗੁਰੂ ਜੀ ਦੇ ਦਵਾਰ 'ਤੇ ਹੈ। ਗੁਰੂ ਗੋਬਿੰਦ ਸਿੰਘ ਪਾਤਿਸ਼ਾਹ ਦਾ ਰਣਜੀਤ ਨਗਾਰਾ ਦਿਨ ਰਾਤ ਵੱਜਦਾ, ਉਨ੍ਹਾਂ ਦੁਸ਼ਟਾਂ ਨੂੰ ਸੁਖ ਦੀ ਨੀਂਦ ਨਹੀਂ ਸੌਣ ਦਿੰਦਾ ਹੈ॥੮॥

ਊਪਰ ਨਰੇਸ਼ ਹੂੰ ਕੀ, ਹੋਹਿਂ ਸ਼ੁਭ ਬੇਸ਼ ਹੂੰ ਕੀ , ਕਾਸ਼ਮੀਰ ਦੇਸ਼ ਹੂੰ ਕੀ ਭਰੀ ਆਨ ਧਾਮਰੀ।
ਬੁਨੀ ਕਾਰੀਗਰ ਭਾਰੀ, ਕਰੀ ਖ਼ੂਬ ਗੁਲਕਾਰੀ, ਪਹਿਰੇਂ ਭਿਖਾਰੀ, ਮੋਲ ਪਾਵੈਂ ਲਾਖ ਦਾਮਰੀ।
ਸੀਤ ਹੂੰਕੋ ਜੀਤ ਲੇਤਿ, ਐਸੀ ਸ਼ੋਭਾ ਦੇਹ ਦੇਤਿ ਮੰਗਲ ਸੁਕਬਿ ਜਜੋਂ ਕਨ੍ਹੱਯਾ ਜੀ ਕੋ ਕਾਮਰੀ।
ਸ਼ਜਾਮ, ਸੇਤ, ਪੀਰੀ, ਲਾਲ, ਜ਼ਰਦ, ਸਬਜ਼ ਰੰਗ ਗੁਰੂ ਜੀ ਗੋਬਿੰਦ ਐਸੀ ਦੇਤਿ ਮੌਜ ਪਾਮਰੀ॥੯॥

ਕਸ਼ਮੀਰ ਦੇਸ਼ ਦੇ ਬਣੇ ਹੋਏ ਦੁਸ਼ਾਲੇ, ਜਿਨ੍ਹਾਂ ਨੂੰ ਰਾਜੇ ਮਹਾਰਾਜੇ ਪਹਿਨਦੇ ਹਨ ਤੇ ਜਿਹੜੇ ਉਪਰ ਲਏ ਹੋਏ ਬਹੁਤ ਚੰਗੇ ਲੱਗਦੇ ਹਨ, ਗੁਰੂ ਜੀ ਨੇ ਐਸੇ ਦੁਸ਼ਾਲੇ ਵੱਡੀ ਗਿਣਤੀ ਵਿਚ ਘਰ ਵਿਚ ਮੰਗਵਾ ਕੇ ਰੱਖੇ ਹਨ। ਉਹ ਵੱਡੇ-ਵੱਡੇ ਕਾਰੀਗਰਾਂ ਨੇ ਬਣਾਏ ਹਨ, ਉਪਰ ਚੰਗੇ ਫੁੱਲਾਂ ਦੀ ਕਾਢ ਕੱਢੀ ਹੋਈ ਹੈ, ਲੱਖਾਂ ਰੁਪਏ ਜਿਨ੍ਹਾਂ ਦਾ ਮੁੱਲ ਹੈ, ਉਨ੍ਹਾਂ ਨੂੰ ਕਵੀ ਜੀ ਲਿਖਦੇ ਹਨ ਕਿ ਮੇਰੇ ਵਰਗੇ ਕਵੀ ਗੁਰੂ ਜੀ ਪਾਸੋਂ ਲੈ ਕੇ ਪਹਿਨਦੇ ਹਨ। ਇਹ ਦੁਸ਼ਾਲੇ ਠੰਢ ਨੂੰ ਜਿੱਤ ਲੈਂਦੇ ਹਨ, ਭਾਵ ਠੰਢ ਨਹੀਂ ਲੱਗਣ ਦਿੰਦੇ, ਸਰੀਰ ਨੂੰ ਅਦਭੁਤ ਸ਼ੋਭਾ ਬਖ਼ਸ਼ਦੇ ਹਨ, ਮਾਨੋ ਕ੍ਰਿਸ਼ਨ ਜੀ ਦੀ ਕੰਬਲੀ ਹੋਵੇ। ਕਾਲੇ, ਚਿੱਟੇ, ਪੀਲੇ, ਲਾਲ, ਜ਼ਰਦ, ਹਰੇ ਆਦਿ ਇਨ੍ਹਾਂ ਦੇ ਰੰਗ ਹਨ, ਗੁਰੂ ਜੀ ਐਸੇ ਸੁੰਦਰ ਦੁਸ਼ਾਲੇ ਆਪਣੇ ਕਵੀਆਂ ਨੂੰ ਬਖ਼ਸ਼ਦੇ ਹਨ॥੯॥

ਚਢਤਿ ਹੀ ਬਾਜੀ ਚਢਜੋ ਗਾਢੇ ਗਢ ਚਾਹਬੇ ਕੋ, ਦਾਹਿਬੇ ਕੋ ਦੁੱਖ ਰੀਝੈ ਬਰ ਜਜੋਂ ਭਵਾਨੀ ਕੋ।
ਆਵਤਿ ਹੀ ਦਾਢੀ ਛਾਤੀ ਦਾਢੀ ਛਿਤ ਪਾਲਨਿ ਕੀ ਰਜ ਕੇ ਕਰੱਜਾ ਉਨ ਹੀ ਕੀ ਰਜਧਾਨੀ ਕੋ।
ਮਹਾਂਬਾਹੁ ਗੁਰੂ ਜੀ ਗੋਬਿੰਦ ਸਿੰਘ ਪਾਰਥ ਜਿਉਂ ਭਾਰਥ ਕੋ ਜੀਤ ਲੇਤਿ ਬਸੁਧਾ ਬਿਰਾਨੀ ਕੋ।
ਪਾਗ ਹੂੰ ਕੋ ਬਾਂਧਬੋ ਕਛੁਕ ਦਿਨ ਪਾਛੇ ਸੀਖਜੋ ਪਹਿਲੇ ਹੀ ਸੁ ਸੀਖਜੋ ਸਿੰਘ ਬਾਂਧਿਬੋ ਕ੍ਰਿਪਾਨੀ ਕੋ॥੧੦॥

ਘੋੜੇ 'ਤੇ ਚੜ੍ਹਦਿਆਂ ਹੀ ਸਿੰਘ ਭਾਰੀ ਕਿਲ੍ਹੇ ਨੂੰ ਫਤਹਿ ਕਰਨ ਦੀ ਚਾਹਤ ਧਾਰਦਾ ਹੈ। ਜਗਤ ਦੇ ਦੁੱਖਾਂ ਨੂੰ ਸਾੜਨ ਲਈ ਉਹ ਇਸ ਪ੍ਰਕਾਰ ਰੀਝਦਾ ਹੈ, ਮਾਨੋ ਦੁਨੀਆਂ ਦੇ ਦੁੱਖ ਦੂਰ ਕਰਨ ਲਈ ਉਹ ਕਲਿਆਣ ਸਰੂਪ ਹੈ। ਦਾੜ੍ਹੀ ਆਉਂਦਿਆਂ ਹੀ ਰਾਜਿਆਂ ਦੀ ਛਾਤੀ ਸਾੜਦਾ ਹੈ ਤੇ ਉਨ੍ਹਾਂ ਦੀ ਰਾਜਧਾਨੀ ਨੂੰ ਧੂੜ-ਧੂੜ ਕਰ ਦਿੰਦਾ ਹੈ। ਲੰਮੀਆਂ ਬਾਹਾਂ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘ ਵੈਰੀਆਂ ਦੀ ਧਰਤੀ ਇਸ ਪ੍ਰਕਾਰ ਜਿੱਤ ਲੈਂਦੇ ਹਨ ਜਿਵੇਂ ਅਰਜਨ ਨੇ ਮਹਾਂਭਾਰਤ ਦਾ ਜੰਗ ਜਿੱਤਿਆ ਸੀ। ਪੱਗ ਬੰਨ੍ਹਣੀ ਤਾਂ ਸਿੰਘ ਬੱਚਾ, ਕੁਝ ਦਿਨ ਮਗਰੋਂ ਸਿੱਖਦਾ ਹੈ, ਪਰ ਕਿਰਪਾਨ ਬੰਨ੍ਹਣੀ ਪਹਿਲਾਂ ਹੀ ਸਿੱਖ ਲੈਂਦਾ ਹੈ॥੧੦॥

**ਜਾਚੇ ਧ੍ਰੂ ਪਾਯੋ ਹੈ ਅਮਰਪਦ ਸੁਰਲੋਕ, ਨਾਮਾ ਜੂ ਕੇ ਜਾਚੇ ਦੀਓ ਦੇਹੁਰਾ ਫਿਰਾਇ ਜੀ।**
**ਬਿਪਦਾ ਮੈਂ ਲੰਕਾ ਦੀਨੀ ਜਾਚੇ ਤੇ ਬਿਭੀਖਨ ਕੋ, ਮੰਗਲ ਸੁ ਕਬਿ ਜਾਚੌਂ ਮੰਗਲ ਸੁਨਾਇ ਜੀ।**
**ਦ੍ਰੋਪਤੀ ਨਗਨ ਹੋਤਿ ਜਾਚਜੋ ਸਭਾ ਮਾਂਹਿ ਠਾਂਢੋ, ਅੰਬਰ ਲੌ ਅੰਬਰ ਮਹੀ ਪੈ ਰਹੇ ਛਾਇ ਜੀ।**
**ਐਸੋ ਦਾਨ ਦੈਬੋ ਕੌਨ ਕੋਊ ਸਤਿਗੁਰੂ ਬਿਨਾਂ ਔਰ ਕਉ ਨ ਜਾਚੀਏ ਬਿਨਾਂ ਗੋਬਿੰਦ ਰਾਇ ਜੀ ॥੧੧॥**

ਹੇ ਸਤਿਗੁਰੂ, ਗੁਰੂ ਗੋਬਿੰਦ ਸਿੰਘ ਜੀ ! ਆਪ ਜੀ ਤੋਂ ਮੰਗ ਕੇ ਧ੍ਰੂ ਭਗਤ ਨੇ ਸਵਰਗ ਲੋਕ ਵਿਚ ਅਮਰ ਪਦਵੀ ਪਾਈ ਤੇ ਨਾਮਦੇਵ ਦੇ ਮੰਗਣ ਨਾਲ ਆਪ ਨੇ ਉਸ ਦਾ ਦੇਹੁਰਾ ਫੇਰ ਦਿੱਤਾ। ਬਿਪਤਾ ਵਿਚ ਫਸੇ ਭਬੀਖਣ ਨੂੰ ਮੰਗਣ 'ਤੇ ਆਪ ਜੀ ਨੇ ਲੰਕਾ ਦੇ ਦਿੱਤੀ, ਪਰ ਮੰਗਲ ਕਵੀ ਇਹ ਮੰਗਦਾ ਹੈ ਕਿ ਮੈਂ ਸਦਾ ਆਪ ਜੀ ਦੇ ਮੰਗਲ ਸੁਣਾਉਂਦਾ ਰਹਾਂ। ਦਰੋਪਦੀ ਨਗਨ ਹੋ ਚਲੀ ਸੀ, ਉਸ ਨੇ ਸਭਾ ਵਿਚ ਖੜੀ ਹੋ ਕੇ ਮੰਗਿਆ, ਆਪ ਦੇ ਬਖ਼ਸ਼ੇ ਕੱਪੜੇ ਪ੍ਰਿਥਵੀ ਤੋਂ ਅਕਾਸ਼ ਤੱਕ ਛਾ ਗਏ। ਐਸਾ ਦਾਨ ਕੌਣ ਕੋਈ ਦਿੰਦਾ ਹੈ, ਸਤਿਗੁਰੂ ਗੁਰੂ ਗੋਬਿੰਦ ਸਿੰਘ ਬਗੈਰ ਹੋਰ ਕਿਸੇ ਤੋਂ ਨਾ ਮੰਗੀਏ॥੧੧॥

**ਅਸੁਰ ਬਿਦਾਰਿਬੇ ਕੋ ਸੁਰਪਤਿ ਪਾਰਿਬੇ ਕੋ, ਭਗਤ ਉਧਾਰਿਬੇ ਕੋ ਮੁਕਤਿ ਕੀ ਜਰੀ ਹੈ।**
**ਅਰਿ ਦਲ ਭੰਜਿਬੇ ਕੋ, ਗਾੜ੍ਹੇ ਗੜ ਗੰਜਿਬੇ ਕੋ ਸਭਿ ਸੁਖ ਸੰਜਿਬੇ ਕੋ ਮਹਾਂ ਸੁਖ ਭਰੀ ਹੈ।**
**ਕਰਤਿ ਕਲੋਲ ਗੁਰ ਗੋਬਿੰਦ ਕੇ ਕਰ ਮਾਂਹਿ ਚੱਕ੍ਰ ਸਾਥ ਹੂੰ ਤੇ ਮਾਰਿਬੇ ਕੀ ਬਿਧਿ ਪਰੀ ਹੈ।**
**ਫਤੇ ਕੀ ਨਿਸ਼ਾਨੀ ਯਹਿ ਪੂਰਬ ਜਨਮ ਹੂੰ ਕੀ ਤਬਿ ਹੁਤੀ ਗਦਾ ਅਬਿ ਸ਼ਜਾਮ ਰੰਗ ਛਰੀ ਹੈ॥੧੨॥**

ਹੇ ਸਤਿਗੁਰੂ ਜੀ ! ਤੁਹਾਡੇ ਹੱਥ ਵਿਚ ਫੜੀ ਇਹ ਛੜੀ ਦੈਂਤਾਂ ਦਾ ਨਾਸ਼ ਕਰਨ ਵਾਸਤੇ, ਇੰਦਰ ਦੀ ਸਹਾਇਤਾ ਕਰਨ ਵਾਸਤੇ, ਭਗਤਾਂ ਦਾ ਉਧਾਰ ਕਰਨ ਵਾਸਤੇ ਮੁਕਤੀ ਦੀ ਜੜ੍ਹ ਬੂਟੀ ਹੈ। ਵੈਰੀ ਦਲ ਨੂੰ ਨਾਸ਼ ਕਰਨ ਵਾਸਤੇ, ਪੱਕੇ ਕਿਲ੍ਹੇ ਤੋੜਨ ਵਾਸਤੇ, ਸਾਰੇ ਸੁਖ ਇਕੱਠੇ ਕਰਨ ਲਈ ਇਹ ਮਹਾਨ ਸੁਖਾਂ ਨਾਲ ਭਰੀ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਵਿਚ ਮਹਾਂ ਚੱਕਰ ਕਲੋਲਾਂ ਕਰ ਰਿਹਾ ਹੈ ਜਿਸ ਨਾਲ ਮਾਰਨ ਦੀ ਵਿਧੀ ਫੜੀ ਹੈ। (ਗੁਰੂ ਜੀ ਨੂੰ ਕਵੀ ਏਥੇ ਵਿਸ਼ਨੂੰ ਦੇ ਰੂਪ ਵਿਚ ਵਰਣਨ ਕਰ ਰਿਹਾ ਹੈ) ਇਹ ਫ਼ਤਹਿ ਦੀ ਨਿਸ਼ਾਨੀ ਹੈ, ਪਿਛਲੇ ਜਨਮ ਵਿਚ ਇਹ ਗਦਾ ਸੀ, ਇਸ ਜਨਮ ਵਿਚ ਕਾਲੇ ਰੰਗ ਦੀ ਛੜੀ ਹੈ॥੧੨॥

**ਕੁੰਜ ਕੁੰਜ ਗਲਿਨਿ ਬਜਾਈ ਬਨ ਬਾਂਸਰੀ ਸੀ ਉਨਹੀ ਕੇ ਸੰਗ ਸੋਈ ਸਾਰਦਾ ਕਹਤਿ ਹੈ।**
**ਜਮਨਾ ਕੇ ਤਟ ਬੰਸੀ ਬਟ ਕੇ ਨਿਕਟ ਸੋਈ ਤਟ ਸਤੁਦ੍ਰੱਵ ਆਨਿ ਸਾਹਿਬੀ ਕਰਤਿ ਹੈ।**
**ਦੇਖੋ ਭੂਪ ਭੂਪਨਿ ਕੇ ਭੂਮ ਕੇ ਭਗਤ ਲੋਗੋ, ਭਾਗ ਯਾ ਛਰੀ ਕੇ ਮੋ ਸੋਂ ਕਹਿਬੇ ਬਨਤਿ ਹੈਂ।**
**ਕਾਨ੍ਹ ਹ੍ਵੈ ਕੈ ਔਤਰਜੋ ਤੋ ਮੁੱਖ ਹੀ ਰਹਤਿ ਲਾਗੀ, ਗੋਬਿੰਦ ਹ੍ਵੈ ਔਤਰਜੋ ਤੋ ਹਾਥ ਹੀ ਗਹਿਤ ਹੈ॥੧੩॥**

ਬਿੰਦ੍ਰਾਬਨ ਦੀ ਕੁੰਜ ਕੁੰਜ ਤੇ ਗਲੀ ਗਲੀ ਵਿਚ ਬਾਂਸਰੀ ਵਜਾਈ ਸੀ, ਸ਼ਾਰਦਾ ਕਵੀ ਕਹਿੰਦਾ ਹੈ ਕਿ ਓਹੋ ਬਾਂਸਰੀ ਹੀ ਹੁਣ ਉਨ੍ਹਾਂ ਦੇ ਨਾਲ ਬਾਂਸਰੀ ਦੇ ਰੂਪ ਵਿਚ ਹੈ। ਜਮਨਾ ਦੇ ਕਿਨਾਰੇ ਜੋ ਤਟ ਹੈ, ਉਥੇ ਜਿਹੜਾ ਬਾਂਸਰੀ ਵਜਾਉਂਦਾ ਸੀ, ਉਹੋ ਸਤਿਲੁਜ ਦੇ ਕਿਨਾਰੇ ਆ ਕੇ ਸਾਹਿਬੀ ਕਰ ਰਿਹਾ ਹੈ। ਹੇ ਸਿੰਘਾਸਨ 'ਤੇ ਬਿਰਾਜੇ, ਰਾਜਿਆਂ ਦੇ ਰਾਜੇ ਗੁਰੂ ਜੀ ਤੇ ਹੇ ਪ੍ਰਿਥਵੀ 'ਤੇ ਬੈਠੇ ਭਗਤ ਜਨੋ, ਵੇਖੋ ਇਸ ਛੜੀ ਦੇ ਭਾਗ ਨੂੰ ਮੈਨੂੰ ਕਹਿਣੇ ਹੀ ਬਣੇ ਹਨ। ਕਾਨ੍ਹ ਦਾ ਅਵਤਾਰ ਹੋ ਕੇ ਇਹ ਬਾਂਸਰੀ ਮੂੰਹ ਨੂੰ ਲੱਗੀ ਰਹਿੰਦੀ ਸੀ, ਹੁਣ ਗੋਬਿੰਦ ਦਾ ਅਵਤਾਰ ਹੋਣ 'ਤੇ ਇਹ ਹੱਥ ਵਿਚ ਫੜੀ ਰਹਿੰਦੀ ਹੈ॥੧੩॥

*ਕਬਿੱਤ*-**ਪੂਰਨ ਪੁਰਖ ਅਵਤਾਰ ਆਨਿ ਲੀਨਿ ਆਪ, ਜਾਂਕੇ ਦਰਬਾਰ ਮਨ ਚਿਤਵੈ ਸੋ ਪਾਈਏ।**
**ਘਟਿ ਘਟਿ ਬਾਸੀ, ਅਬਿਨਾਸ਼ੀ ਨਾਮ ਜਾਂਕੋ ਜਗ, ਕਰਤਾ ਕਰਨਹਾਰ ਸੋਈ ਦਿਖਰਾਈਏ।**
**ਨੌਮੇ ਗੁਰ ਨੰਦ ਜਗ ਬੰਦ, ਤੇਗ ਤਜਾਗ ਪੂਰੇ ਮੰਗਲ ਸੁ ਕਬਿ ਕਹਿ ਮੰਗਲ ਸੁਥਾਈਏ।**
**ਆਨੰਦ ਕੋ ਦਾਤਾ ਗੁਰ ਸਾਹਿਬ ਗੋਬਿੰਦ ਰਾਇ, ਚਾਹੈ ਜੋ ਅਨੰਦ ਤੌ ਅਨੰਦ ਪੁਰਿ ਆਈਏ॥੧੪॥**

ਪੂਰਨ ਪੁਰਖ ਦਾ ਅਵਤਾਰ ਆਪ ਜੀ ਨੇ ਆ ਕੇ ਲਿਆ ਹੈ, ਜਿਸ ਦੇ ਦਰਬਾਰ ਵਿਚ ਆ ਕੇ ਜੋ ਵੀ ਮਨ ਚਿਤਵੀਏ, ਉਹ ਹੀ ਪ੍ਰਾਪਤ ਕਰ ਲਈਦਾ ਹੈ। ਘਟ-ਘਟ ਵਿਚ ਵੱਸਦਾ, ਜਿਸ ਦਾ ਜਗ ਵਿਚ ਅਬਿਨਾਸ਼ੀ ਨਾਮ ਹੈ, ਬ੍ਰਹਮਾ ਦਾ ਰਚਨਹਾਰ ਭਾਵ ਪਰਮਾਤਮਾ ਉਸੇ ਨੂੰ ਵੇਖਦੇ ਹਾਂ। ਨੌਵੇਂ ਸਤਿਗੁਰੂ ਜੀ ਦੇ ਸਪੁੱਤਰ ਤੇ ਜਗਤ ਦੇ ਬੰਦਨ ਕਰਨ ਯੋਗ, ਤਲਵਾਰ ਚਲਾਉਣ ਅਤੇ ਮਾਇਆ ਤਿਆਗਣ ਵਿਚ ਪੂਰਨ ਹਨ। ਮੰਗਲ ਕਵੀ ਕਹਿੰਦਾ ਹੈ ਕਿ ਏਥੇ ਮੰਗਲ ਹੀ ਮੰਗਲ ਹੈ, ਏਥੇ ਹਰ ਪ੍ਰਕਾਰ ਸੁਖ-ਸਾਂਦ ਹੈ। ਗੁਰੂ ਗੋਬਿੰਦ ਸਿੰਘ ਜੀ ਆਨੰਦ ਦੇ ਦਾਤਾ ਹਨ, ਜੇ ਆਨੰਦ ਦੀ ਲੋੜ ਹੈ ਤਾਂ ਅਨੰਦਪੁਰ ਆਓ॥੧੪॥

*ਕਬਿੱਤ*-ਦਿੱਜਨ ਕੇ ਦਲ, ਜੋਗੀ ਜੰਗਮ ਜਮਾਤ ਦ੍ਵਾਰ, ਬੰਦੀ ਜਨ ਕਿਤਕ ਹੈਂ, ਜਗਤ ਮੈਂ ਜਾਂਹਿ ਕੀ।
ਸ਼ੁਭਾ ਸ਼ੁਭ ਲੇਤਿ ਦੇਤਿ ਲੱਛਨ ਕੋ ਲੱਛ ਰੋਜ ਦੇਖਿ ਦੇਖਿ ਸੁਧਿ ਭੂਲ ਜਾਤਿ ਸੁਰਨਾਹਿ ਕੀ।
ਗੋਬਿੰਦ ਗੁਰੂ ਕੋ ਦਾਨ ਮਾਲਮ ਜਹਾਨ ਭਯੋ, ਭਿੱਛਕ ਕੀਏ ਹੈਂ ਭੂਪ, ਪਰਵਾਹ ਨ ਕਾਹਿ ਕੀ।
ਬਲਿ, ਬੈਨ, ਬਿੱਕ੍ਰਮ ਨ ਭੋਜ ਹੂੰ ਮੈਂ ਮੌਜ ਐਸੀ ਜਾਂਕੀ ਏਕ ਮੌਜ ਨਵ ਰੋਜ ਪਾਤਸ਼ਾਹਿ ਕੀ॥੧੫॥

ਜਗਤ ਵਿਚ ਜਿਸਦੇ ਦਵਾਰੇ ਬ੍ਰਾਹਮਣਾਂ ਦੇ ਦਲ, ਜੋਗੀ ਜੰਗਮਾਂ ਦੀਆਂ ਜਮਾਤਾਂ, ਕਿੰਨੇ ਹੀ ਬੰਦਨਾ ਕਰਨ ਵਾਲੇ ਅਤੇ ਜੱਸ ਗਾਇਣ ਵਾਲੇ ਹਨ। ਜਗਤ ਵਿਚ ਜਿਸਦੀ ਵੱਡੀ ਸ਼ੋਭਾ ਹੋ ਰਹੀ ਹੈ। ਸਤਿਗੁਰੂ ਸਭ ਨੂੰ ਖੁਸ਼ੀ ਨਾਲ ਦਾਨ ਦਿੰਦੇ ਹਨ ਤੇ ਮੰਗਣ ਵਾਲੇ ਲੱਖਾਂ ਦੀ ਗਿਣਤੀ ਵਿਚ ਪ੍ਰਸੰਨ ਹੋ ਕੇ ਦਾਨ ਲੈਂਦੇ ਹਨ, ਜਿਸਨੂੰ ਵੇਖ-ਵੇਖ ਕੇ ਇੰਦਰ ਵੀ ਹੋਸ਼ ਭੁੱਲ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਦਾਨ ਸਾਰੇ ਜਗਤ ਨੂੰ ਮਾਲੂਮ ਹੋ ਗਿਆ ਹੈ, ਮੰਗਤਿਆਂ ਨੂੰ ਰਾਜੇ ਬਣਾ ਦਿੱਤਾ ਹੈ, ਕਿਸੇ ਚੀਜ਼ ਦੀ ਪ੍ਰਵਾਹ ਨਹੀਂ। ਪਿਛਲੇ ਸਮੇਂ ਬਲਿ, ਬੈਨ, ਬਿਕ੍ਰਮ ਤੇ ਭੋਜ ਰਾਜਿਆਂ ਵਿਚ, ਇਸ ਪ੍ਰਕਾਰ ਦੀ ਬਖ਼ਸ਼ਿਸ਼ ਨਹੀਂ ਸੀ ਜੋ ਅੱਜ-ਕਲ੍ਹ ਗੁਰੂ ਜੀ ਵਿਚ ਹੈ। ਬਾਦਸ਼ਾਹ ਜਿਸ ਤਰ੍ਹਾਂ ਦੀਆਂ ਬਖ਼ਸ਼ਿਸ਼ਾਂ ਆਪਣੀ ਵਰ੍ਹੇ-ਗੰਢ ਜਾਂ ਨਵੇਂ ਸਾਲ 'ਤੇ ਕਰਦੇ ਸਨ, ਗੁਰੂ ਜੀ ਦੇ ਦਰਬਾਰ ਵਿਚ ਉਹੋ ਜੇਹੀਆਂ ਬਖ਼ਸ਼ਿਸ਼ਾਂ ਰੋਜ਼ ਹੁੰਦੀਆਂ ਹਨ॥੧੫॥

*ਕਬਿੱਤ*-ਰਾਵਨ ਤੇ ਛੀਨਿ ਦਈ ਬਖਸ਼ ਬਿਭੀਖਣ ਕੋ, ਬਾਵਨ ਹ੍ਵੈ ਬਾਂਧਯੋ ਬਲਿ ਜਬਿ ਤੁਮ ਚਾਹੀ ਹੈ।
ਕਬਿ ਚਾਰਮੁਖ ਰਚਯੋ ਥੰਭ ਬੀਚ ਨਰਸਿੰਘ ਪ੍ਰਹਿਲਾਦ ਜੂ ਕੀ ਪੈਜ ਪੂਰਨ ਨਿਬਾਹੀ ਹੈ।
ਗੁਰੂ ਜੀ ਗੁਬਿੰਦ ਰਾਇ ਚਾਹੋ ਤੁਮ ਸੋਈ ਕਰੋ, ਬੂਝਿ ਦੇਖੋ ਬੇਦ ਇਸ ਬਾਤ ਕੋ ਉਗਾਹੀ ਹੈ।
ਔਰ ਪਾਤਸ਼ਾਹੀ ਸਭਿ ਲੋਗਨਿ ਕੋ ਪਾਤਸ਼ਾਹੁ, ਪਾਤਸ਼ਾਹੋਂ ਪਰ ਸਾਚੀ ਤੇਰੀ ਪਾਤਸ਼ਾਹੀ ਹੈ॥੧੬॥

ਰਾਵਣ ਤੋਂ ਖੋਹ ਕੇ ਰਾਜ ਭਬੀਖਣ ਨੂੰ ਬਖ਼ਸ਼ ਦਿੱਤਾ, ਫਿਰ ਜਦ ਤੁਸੀਂ ਚਾਹਿਆ ਤਾਂ ਬਾਵਨ ਅਵਤਾਰ ਹੋ ਕੇ ਬਲ ਰਾਜੇ ਨੂੰ ਬੰਨ੍ਹ ਲਿਆ। ਬ੍ਰਹਮਾ ਨੇ ਥੰਮ੍ਹੇ ਵਿਚ ਕਦ ਨਰਸਿੰਘ ਰਚਿਆ ਸੀ ਪਰ ਤੁਸੀਂ ਨਰਸਿੰਘ ਰੂਪ ਧਾਰ ਕੇ ਪ੍ਰਹਿਲਾਦ ਦੀ ਪੂਰਨ ਪੈਜ ਨਿਬਾਹੀ ਸੀ (ਪ੍ਰਹਿਲਾਦ ਦੇ ਪਿਤਾ ਜੀ ਨੇ ਵਰ ਲਿਆ ਹੋਇਆ ਸੀ ਕਿ ਬ੍ਰਹਮਾ ਦੀ ਰਚਨਾ ਵਿਚੋਂ ਮੈਂ ਕਿਸੇ ਦੇ ਹੱਥੋਂ ਨਾ ਮਰਾਂ, ਇਸ ਕਰਕੇ ਨਰਸਿੰਘ, ਉਸ ਦੀ ਰਚਨਾ ਤੋਂ ਬਾਹਰ ਸੀ) ਵੇਦ ਇਸ ਗੱਲ ਦਾ ਗਵਾਹ ਹੈ ਕਿ, ਹੇ ਗੁਰੂ ਗੋਬਿੰਦ ਸਿੰਘ ਜੀ! ਜੋ ਤੁਸੀਂ ਚਾਹੋ ਕਰ ਸਕਦੇ ਹੋ। ਹੋਰ ਬਾਦਸ਼ਾਹ ਲੋਕਾਂ ਦੇ ਬਾਦਸ਼ਾਹ ਹੁੰਦੇ ਹਨ, ਤੁਹਾਡੀ ਸਾਰੇ ਬਾਦਸ਼ਾਹਾਂ ਉੱਤੇ ਸੱਚੀ ਬਾਦਸ਼ਾਹੀ ਹੈ॥੧੬॥

*ਕਬਿੱਤ*-ਭਾਵੈਂ ਜਾਇ ਤੀਰਥ ਭ੍ਰਮਤਿ ਸੇਤੁ ਬੰਦ ਹੂੰ ਲੌ, ਭਾਵੈ ਜਾਇ ਕੰਦਰਾ ਮੈਂ ਕੰਦ ਮੂਲ ਖਾਈਏ।
ਭਾਵੈਂ ਦੇਹਿ ਦ੍ਵਾਰਕਾ ਦਗਧ ਕਰੇ ਛਾਪੇ ਲਾਇ ਭਾਵੈਂ ਕਾਸ਼ੀ ਮਾਂਹਿ ਜਾਇ ਜੁੱਗ ਲੌ ਬਸਾਈਏ।
ਭਾਵੈਂ ਪੂਜੋ ਦੇਹੁਰੇ ਦਿਵਾਲੈ ਸਭਿ ਜੱਗ ਹੂੰਕੇ, ਭਾਵੈਂ ਖਟ ਦਰਸ਼ਨ ਕੇ ਭੇਖ ਮੈਂ ਫਿਰਾਈਏ।
ਜੌ ਤੂੰ ਚਾਹੇਂ ਮਨਸਾ ਕੋ ਮੰਗਲ ਤੁਰਤ ਫਲ ਗੋਬਿੰਦ ਗੁਰੂ ਕੀ ਏਕ ਮੌਜ ਹੂੰ ਮੈਂ ਪਾਈਏ॥੧੭॥

ਭਾਵੇਂ ਜਾ ਕੇ ਤੀਰਥਾਂ ਤੇ ਭਟਕਦਾ ਫਿਰੇ, ਭਾਵੇਂ ਰਾਮੇਸ਼ਵਰ ਦਾ ਨਿਵਾਸੀ ਬਣ ਜਾਵੇ, ਭਾਵੇਂ ਕੰਦਰਾਂ ਵਿਚ ਜਾ ਕੇ ਕੰਦ ਮੂਲ ਖਾਓ, ਭਾਵੇਂ ਦਵਾਰਕਾ ਵਿਚ ਜਾ ਕੇ ਛਾਪੇ ਲੁਆ ਕੇ ਦੇਹ ਸਾੜ ਲਵੋ, ਭਾਵੇਂ ਕਾਂਸ਼ੀ ਵਿਚ ਜਾ ਕੇ ਇਕ ਜੁੱਗ ਤਕ ਵਾਸਾ

ਕਰੋ, ਭਾਵੇਂ ਸਾਰੇ ਜਗਤ ਦੇ ਦੇਹੁਰੇ ਦਿਵਾਲਿਆਂ ਦੀ ਪੂਜਾ ਕਰੋ, ਭਾਵੇਂ ਖਟ ਦਰਸ਼ਨ ਦੇ ਭੇਖ ਵਿਚ ਫਿਰੋ। ਹੇ ਮੰਗਲ ਕਵੀ ! ਜੇ ਤੂੰ ਮਨ-ਭਾਉਂਦਾ ਫਲ ਤੁਰਤ ਪ੍ਰਾਪਤ ਕਰਨਾ ਚਾਹੁੰਦਾ ਹੈਂ ਤਾਂ ਉਹ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ਿਸ਼ ਵਿਚ ਤੁਰਤ ਪ੍ਰਾਪਤ ਕਰ ਲਵੇ॥੧੭॥

**ਸਮੁੰਦਰ ਦੇ ਵਾਰ ਪਾਰ, ਵਿਚ ਮਹੀ ਮੰਡਲ ਦੇ, ਜੈਂਦਾ ਜਸ ਦੇਸ਼ ਦੇਸ਼ ਸੱਭੇ ਲੋਕ ਗਾਂਵਦੇ।**
**ਸੇਂਵਦੇ ਭਿਖਾਰੀ ਸੇਈ ਹੋਂਦੇ ਨੀ ਹਜ਼ਾਰੀ ਹੁਣ, ਵਾਰੀ ਵਾਰੀ ਪਢਿਕੇ ਕਬਿੱਤ ਨੀ ਸੁਨਾਂਵਦੇ।**
**ਚਾਰੋਂ ਹੀ ਬਰਨ ਖਟ ਦਰਸ਼ਨ ਜੈਂਦੇ ਦ੍ਵਾਰ 'ਮੰਗਲ ਸੁ ਕਬਿ' ਮਨ ਇੱਛਾ ਫਲ ਪਾਂਵਦੇ।**
**ਵੇਖੀਂ ਬਲ ਵਾਂਗੂੰ ਕੋਈ ਛਲੀ ਗੁਰੂ ਗੋਬਿੰਦ ਜੀ ਇਕ ਲੈ ਲੈ ਜਾਂਦੇ ਇਕ ਲੇਵਣੇ ਨੂੰ ਆਂਵਦੇ॥੧੮॥**

ਜਿਸ ਗੁਰੂ ਗੋਬਿੰਦ ਸਿੰਘ ਜੀ ਦਾ ਜੱਸ ਸਮੁੰਦਰ ਦੇ ਆਰ ਪਾਰ, ਸਾਰੀ ਧਰਤੀ ਮੰਡਲ ਵਿਚ, ਦੇਸ਼ ਦੇਸ਼ ਵਿਚ ਸਾਰੇ ਲੋਕ ਗਾਉਂਦੇ ਹਨ। ਜਿਹੜੇ ਭਿਖਾਰੀ ਸੇਂਵਦੇ ਹਨ ਉਹ ਹਜ਼ਾਰਾਂ ਵਾਲੇ ਹੋ ਜਾਂਦੇ ਹਨ, ਕਵੀ ਵਾਰੀ-ਵਾਰੀ ਪੜ੍ਹ ਕੇ ਕਬਿੱਤ ਸੁਣਾਉਂਦੇ ਹਨ, ਚਾਰੇ ਵਰਨ ਤੇ ਖਟ ਦਰਸ਼ਨ ਜਿਸ ਗੁਰੂ ਜੀ ਦੇ ਦ੍ਵਾਰ 'ਤੇ ਹਨ, ਹੇ ਮੰਗਲ ! ਉਹ ਕਵੀ ਮਨ-ਇੱਛਤ ਫਲ ਪ੍ਰਾਪਤ ਕਰਦੇ ਹਨ। ਹੇ ਗੁਰੂ ਗੋਬਿੰਦ ਸਿੰਘ ਜੀ ! ਵੇਖੀਂ ਮਤਾਂ ਕੋਈ ਦਾਨ ਦੇ ਬਹਾਨੇ ਰਾਜੇ ਬਲ ਵਾਂਗ, ਤੁਹਾਨੂੰ ਛਲ ਹੀ ਨਾ ਜਾਵੇ, ਕਿਉਂਕਿ ਉਥੇ ਤਾਂ ਮੰਗਤਾ ਇਕ ਆਇਆ ਸੀ, ਪਰ ਏਥੇ ਤਾਂ ਇਕ ਲੈ ਲੈ ਜਾਂਦਾ ਹੈ ਤੇ ਹੋਰ ਇਕ ਲੈਣ ਆ ਜਾਂਦਾ ਹੈ, ਭਾਵ ਬੇਅੰਤ ਮੰਗਤੇ ਆਉਂਦੇ ਹਨ॥੧੮॥

**ਤੋ ਸੋ ਬੈਰ ਬਾਂਧਿ ਬੈਰੀ ਧੀਰ ਨ ਧਰਤਿ ਕਹੂੰ, ਧੌਂਸਾ ਕੀ ਧੁੰਕਾਰ ਧਰਾਧਰ ਧਸਕੱਤਿ ਹੈਂ।**
**ਦਲ ਕੇ ਚਲਤਿ ਮਹਿਂ ਹਾਲਤਿ ਹਲਤਿ ਕੋਲ, ਕੂਰਮ ਕਹੱਲ, ਫਨੀਫਨਿ ਨ ਸ਼ਕੱਤਿ ਹੈਂ।**
**ਪ੍ਰਬਲ ਪ੍ਰਤਾਪੀ ਪਾਤਿਸ਼ਾਹੁ ਗੁਰੂ ਗੋਬਿੰਦ ਜੀ ਤੇਰੇ ਭਯਭੀਤ ਭਾਰੀ ਭੂਪ ਸਸਕੱਤਿ ਹੈਂ।**
**ਹੋਤਿ ਭੂਮਚਾਲ, ਦਿਗਪਾਲ ਪਾਇਮਾਲ ਹੋਤਿ, ਹਲਕੇ ਹਹੱਲ ਹਾਥੀ ਮਾਥੇ ਮਸਕੱਤਿ ਹੈਂ॥੧੯॥**

ਤੇਰੇ ਨਾਲ ਵੈਰ ਬੰਨ੍ਹ ਕੇ ਕੋਈ ਵੀ ਵੈਰੀ, ਕਦੀ ਵੀ ਧੀਰਜ ਨਹੀਂ ਧਾਰਨ ਕਰਦਾ, ਨਗਾਰਿਆਂ ਦੀ ਧੁੰਨਕਾਰ ਨਾਲ ਪਹਾੜ ਵੀ ਕੰਬਦੇ ਹਨ। ਫੌਜ ਦੇ ਤੁਰਨ ਨਾਲ ਧਰਤੀ ਹਿਲਦੀ ਹੈ। ਧਰਤੀ ਹੇਠਲੇ ਸੂਰ ਤੇ ਕਛੂ ਧਰਤੀ ਨੂੰ ਹਿਲਦੀ ਵੇਖ ਕੇ ਘਬਰਾ ਜਾਂਦੇ ਹਨ। ਸ਼ੇਸ਼ਨਾਗ ਦੇ ਫਨਾਂ ਵਿਚ ਸ਼ਕਤੀ ਨਹੀਂ ਰਹੀ ਹੈ। ਗੁਰੂ ਗੋਬਿੰਦ ਸਿੰਘ ਪ੍ਰਬਲ ਪ੍ਰਤਾਪੀ ਪਾਤਿਸ਼ਾਹ ਹਨ, ਤੁਹਾਡਾ ਭੈ ਮੰਨ ਕੇ ਭਾਰੀ ਰਾਜੇ ਸਹਿਕਦੇ ਹਨ। ਭੁਚਾਲ ਆ ਜਾਂਦਾ ਹੈ, ਦਿਗਪਾਲ ਦੁੱਖੀ ਹੁੰਦੇ ਹਨ। ਆਪਣੇ-ਆਪਣੇ ਹਲਕਿਆਂ ਵਿਚ ਭਾਵ ਦਿਸ਼ਾਵਾਂ ਵਿਚ ਓਹੀ ਦਿਗਪਾਲ ਡਰੇ ਹੋਏ ਆਪ ਜੀ ਅੱਗੇ ਮੱਥੇ ਰਗੜਦੇ ਹਨ॥੧੯॥

*ਕਬਿੱਤ*-**ਮਹਾਂਬਾਹੁ ਬੀਰ ਗੁਰੂ ਗੋਬਿੰਦ ਤਿਹਾਰੇ ਰੋਸ ਬੈਰਿਨਿ ਕੀ ਬਧੂ ਬਨ ਬਨ ਬਿਲਖਾਨੀ ਹੈਂ।**
**ਕਰੋ ਨ ਗਵਨ ਭੂਲ ਭਵਨ ਕੇ ਭੀਤਰ ਤੇ ਚਢਤੀ ਪਹਾਰ ਨਿਰਾਧਾਰ ਅਕੁਲਾਨੀ ਹੈਂ।**
**ਸੁੰਦਰ ਸਰੋਜਮੁਖੀ ਦੁਖੀ ਭਈ ਭੁੱਖ ਪਜਾਸ, ਪਤਿਨਿ ਸੋਂ ਖੀਝੇਂ ਕਹੇਂ ਮੋਤਨ ਮਹਿਂ ਪਾਨੀ ਹੈਂ।**
**ਚੰਦ ਸੀ ਚਕੋਰ ਜਾਨੈਂ, ਬਿੰਬ ਸੇ ਸੂਆ ਕੈ ਮਾਨੈਂ, ਕੋਕਲ ਸੀ ਕਾਕ, ਨਾਗ ਮੋਰਨ ਕੀ ਮਾਨੀ ਹੈਂ॥੨੦॥**

ਹੇ ਲੰਮੀਆਂ ਬਾਹਾਂ ਵਾਲੇ, ਗੁਰੂ ਗੋਬਿੰਦ ਸਿੰਘ ਜੀ ! ਤੁਹਾਡੇ ਕ੍ਰੋਧ ਕਰਕੇ ਵੈਰੀ ਪਹਾੜੀਆਂ ਦੀਆਂ ਇਸਤਰੀਆਂ ਬਹੁਤ ਦੁੱਖੀ ਹਨ। ਤੁਸੀਂ ਆਪਣੇ ਘਰ ਤੋਂ ਬਾਹਰ ਨਾ ਜਾਇਆ ਕਰੋ, ਨਹੀਂ ਤਾਂ ਉਹ ਪਹਾੜਾਂ 'ਤੇ ਚੜ੍ਹਦੀਆਂ ਘਬਰਾ ਉਠਣਗੀਆਂ। ਸੁੰਦਰ ਕੰਵਲ ਮੁਖੀ, ਭੁੱਖ ਪਿਆਸ ਕਰਕੇ ਦੁੱਖੀ ਹੋ ਗਈਆਂ ਹਨ, ਪਤੀਆਂ ਨਾਲ ਖਿੱਝਦੀਆਂ ਹਨ, ਕਹਿੰਦੀਆਂ ਹਨ ਮੋਤੀਆਂ ਵਿਚ ਪਾਣੀ ਹੈ। ਚਕੋਰ ਉਨ੍ਹਾਂ ਦੇ ਮੁਖੜੇ ਨੂੰ ਚੰਦ ਪਿਆ ਸਮਝਦਾ ਹੈ ਤੇ ਤੋਤਾ ਹੋਠਾਂ ਨੂੰ ਕੁੰਦਰੂ ਫਲ ਜਾਣਦਾ ਹੈ, ਉਨ੍ਹਾਂ ਦੀ ਆਵਾਜ਼ ਤੋਂ ਉਨ੍ਹਾਂ ਨੂੰ ਕੋਇਲ ਤੇ ਮੋਰ, ਉਨ੍ਹਾਂ ਦੀਆਂ ਗੁੱਤਾਂ ਨਾਗਨੀਆਂ ਸਮਝ ਰਹੀਆਂ ਹਨ, ਉਹ ਅਜਿਹੀਆਂ ਸੁੰਦਰ ਹਨ॥੨੦॥

ਜਿਨ ਕੋ ਪ੍ਰਤਾਪ ਧਰਿ ਪੂਰਨ ਪ੍ਰਹਮਿ ਧਰਿ ਸੋਊ ਤੇਰੇ ਚਰਨ ਕੋ ਕਰਤਿ ਬਖਾਨ ਹੈਂ।
ਜਿਨੈ ਚਾਹ ਚੱਕ੍ਰਵੈ ਚਕਿਤ ਹੋਤਿ ਹੰਸਰਾਮ ਤੇਊ ਤੇਰੇ ਚਾਹਿਬੇ ਕੇ ਧਾਰਤਿ ਧਿਆਨ ਹੈਂ।
ਜਿਨ ਕੋ ਬਿਜਯ ਪਾਰਾਵਾਰ ਪਾਰ ਦੇਖੀਯਤਿ ਪ੍ਰਬਲ ਪ੍ਰਚੰਡ ਸੁਨੇ ਜ਼ਾਹਰ ਜਹਾਨ ਹੈਂ।
ਜਿਨ ਕੌ ਨ ਦਰਬਾਰ ਪਾਯਤਿ ਮਹੀਨਿਕ ਲੌਂ। ਤੇਊ ਤੇਰੇ ਦਰਬਾਰ ਦੇਖੇ ਦਰਵਾਨ ਹੈਂ॥੨੧॥

ਜਿਨ੍ਹਾਂ ਦਾ ਧਰਤੀ ਉੱਤੇ ਪੂਰਨ ਪ੍ਰਤਾਪ ਹੈ, ਉਹੀ ਗੁਰੂ ਜੀ ਤੁਹਾਡੇ ਚਰਨਾਂ ਨੂੰ ਬਿਆਨ ਕਰਦੇ ਹਨ। ਜਿਨ੍ਹਾਂ ਰਿਖੀਆਂ ਮੁਨੀਆਂ, ਸਿੱਧਾਂ ਨੂੰ ਚੱਕ੍ਰਵਤੀ ਰਾਜੇ ਵੇਖ ਕੇ ਹੈਰਾਨ ਹੁੰਦੇ ਹਨ, ਉਹ ਆਪ ਜੀ ਦੇ ਦਰਸ਼ਨਾਂ ਲਈ ਧਿਆਨ ਧਾਰਦੇ ਹਨ ਜਿਨ੍ਹਾਂ ਦੀ ਫਤਹਿ ਸਮੁੰਦਰ ਤੋਂ ਪਾਰ ਵੇਖੀਦੀ ਹੈ ਤੇ ਜਿਨ੍ਹਾਂ ਦਾ ਪ੍ਰਬਲ ਤੇਜ਼ ਜਗਤ ਵਿਚ ਪ੍ਰਗਟ ਸੁਣੀਦਾ ਹੈ। ਜਿਨ੍ਹਾਂ ਰਾਜਿਆਂ ਦੇ ਦਰਬਾਰ ਵਿਚ ਮਹੀਨਿਆਂ ਤੱਕ ਜਾ ਨਹੀਂ ਸਕੀਦਾ, ਉਹ ਰਾਜੇ ਤੇਰੇ ਦਰਵਾਜ਼ੇ 'ਤੇ ਦਰਬਾਨ ਵਜੋਂ ਵੇਖੇ ਹਨ॥੨੧॥

*ਕਬਿੱਤ*-ਕਰਨ ਸੇ ਦਾਤਾ ਹੋ, ਬਿਧਾਤਾ ਮਹੀ ਮੰਡਲ ਕੇ, ਬੈਰੀ ਕੇ ਬਿਹੰਡਨਿ, ਪ੍ਰਚੰਡ ਭੂਅ ਭਾਰ ਕੋ।
ਪੁਰਖ ਪੁਰਾਨ ਸੇ ਪੁਰਾਨਨ ਮੇਂ ਗਾਈਯਤਿ ਸਾਚੇ ਗੁਰ ਗੋਬਿੰਦ ਅਧਾਰ ਨਿਰਾਧਾਰ ਕੋ।
ਜੌਨ ਤੇਰੀ ਕੀਰਤਿ ਜਗਾਤੋ ਜੰਬੂ ਦੀਪ ਕੈ ਕੈ, ਪਸਰੇ ਉਜਾਰੋ ਪਰਸਤਿ ਪਾਰਾਵਾਰ ਕੋ।
ਗੁਰਨਿ ਕੇ ਬੰਸ ਚਲਿ ਆਈ ਹੰਸਰਾਮ ਸਦਾ : ਗੁਨੀ ਸੋਂ ਉਦਾਰ, ਤੋਰਾਦਾਰ ਤਰਵਾਰ ਕੋ॥੨੨॥

ਕਰਨੀ ਵਜੋਂ ਦਾਤਾ ਹੋ, ਧਰਤੀ ਮੰਡਲ ਦੇ ਰਚਣਹਾਰ ਹੋ, ਵੈਰੀ ਦੇ ਨਾਸ਼ ਕਰਤਾ ਹੋ ਤੇ ਧਰਤੀ ਦੇ ਭਾਰ ਨੂੰ ਉਤਾਰਨ ਵਾਸਤੇ ਮਹਾਂ ਤੇਜੱਸਵੀ ਹੋ। ਪੁਰਾਣਾਂ ਵਿਚ ਤੁਸੀਂ ਪੁਰਾਤਨ ਪੁਰਖ ਕਰਕੇ ਗਾਇਨ ਕੀਤੇ ਗਏ ਹੋ। ਹੇ ਸੱਚੇ ਗੁਰੂ ਗੋਬਿੰਦ ਸਿੰਘ ਜੀ, ਆਪ ਨਿਆਸਰਿਆਂ ਦੇ ਆਸਰਾ ਹੋ। ਜੰਬੂਦੀਪ ਵਿਚ ਆਪ ਦੀ ਇਸ ਕੀਰਤੀ ਨੂੰ ਅਸੀਂ ਦੀਵੇ ਬਣਾ-ਬਣਾ ਕੇ ਜਗਾ ਰਹੇ ਹਾਂ, ਉਹ ਆਪ ਦੀ ਕੀਰਤੀ ਚਾਂਦਨੀ ਹੋ ਕੇ ਸਤਾਂ ਸਮੁੰਦਰਾਂ ਤੋਂ ਪਾਰ ਆਪਣਾ ਉਜਾਲਾ ਪਸਾਰ ਰਹੀ ਹੈ। ਹੇ ਹੰਸ ਰਾਮ ! ਗੁਰੂ ਸਾਹਿਬਾਨ ਦੇ ਵੰਸ਼ ਵਿਚ ਇਹ ਗੱਲ ਚਲੀ ਆਈ ਹੈ ਕਿ ਗੁਣੀਆਂ ਨਾਲ ਸਦਾ ਉਦਾਰ ਰਹੇ ਹਨ ਤੇ ਤਲਵਾਰ ਖਿੱਚਣ ਵਾਲੇ ਨੂੰ ਸਦਾ ਬੰਦੂਕ ਵਾਲੇ ਹੋ ਕੇ ਟਕਰਦੇ ਹਨ॥੨੨॥

*ਕਬਿੱਤ*-ਸਤਿਜੁਗ ਪ੍ਰਬਲ ਪ੍ਰਗਟ ਪਰਸਰਾਮ ਹ੍ਵੈ ਕੈ ਛੇਕ ਛਾਡੇ ਛੱਤ੍ਰੀ ਕਰ ਕਾਹੂੰ ਅੱਤ੍ਰ ਨਾ ਧਰਜੋ।
ਤ੍ਰੇਤੈ ਰਘੁਨਾਥ ਹ੍ਵੈ ਕੇ ਰਾਵਨ ਸਨਾਥ ਕੀਨੋ ਗੀਧਨ ਖੁਵਾਯੋ ਮਾਸ ਲੰਕਪਤਿ ਜੋ ਲਰਜੋ।
ਦ੍ਵਾਪਰ ਕਨ੍ਹਾਈ ਬਨਿ ਬਾਂਸਰੀ ਬਜਾਈ ਸੁਨਿ ਸੁਰਿ ਮੁਨਿ ਨਰ ਕਾਹੂੰ ਧੀਰ ਨ ਤਬੈ ਕਰਜੋ।
ਕਲਜੁਗ ਤਾਰਿਬੇ ਕੋ ਸਾਧਨ ਕੇ ਪਾਰਿਬੇ ਕੋ, ਸੁੰਦਰ ਸਰੂਪ ਗੁਰੂ ਗੋਬਿੰਦ ਹ੍ਵੈ ਅਵਤਰਜੋ॥੨੩॥

ਸਤਿਜੁਗ ਵਿਚ ਪ੍ਰਬਲ ਪਰਸਰਾਮ ਪ੍ਰਗਟ ਹੋਇਆ ਹੈ, ਉਸ ਨੇ ਖੱਤਰੀਆਂ ਦਾ ਖੰਡਨ ਕੀਤਾ ਤੇ ਉਸਦੇ ਮੁਕਾਬਲੇ ਵਿਚ ਕੋਈ ਵੀ ਖੱਤਰੀ ਹੱਥ ਵਿਚ ਸ਼ਸਤਰ ਫੜ ਕੇ ਨਾ ਆਇਆ। ਤ੍ਰੇਤੇ ਵਿਚ ਰਾਮਚੰਦਰ ਹੋ ਕੇ ਜਦ ਲੰਕਾਪਤੀ ਰਾਵਣ ਨਾਲ ਲੜਿਆ ਤਾਂ ਉਸ ਦੇ ਲਸ਼ਕਰ ਦਾ ਮਾਸ ਗਿਧਾਂ ਨੂੰ ਖੁਵਾਇਆ। ਦ੍ਵਾਪਰ ਵਿਚ ਕ੍ਰਿਸ਼ਨ ਬਣ ਬਾਂਸਰੀ ਵਜਾਈ ਤਾਂ ਸੁਣ ਕੇ ਦੇਵਤੇ, ਮੁਨੀ, ਮਨੁੱਖ ਆਦਿ ਆਪਣਾ ਧੀਰਜ ਖੋਹ ਬੈਠੇ ਭਾਵ ਬਾਂਸਰੀ ਦੀ ਆਵਾਜ਼ 'ਤੇ ਮੋਹਤ ਹੋ ਗਏ। ਕਲਜੁਗ ਨੂੰ ਤਾਰਨ ਵਾਸਤੇ ਤੇ ਸਾਧਨ ਦੀ ਪਾਲਣਾ ਕਰਨ ਵਾਸਤੇ ਸੁੰਦਰ ਸਰੂਪ ਗੁਰੂ ਗੋਬਿੰਦ ਸਿੰਘ ਨੇ ਅਵਤਾਰ ਧਾਰਨ ਕੀਤਾ॥੨੩॥

*ਸ੍ਵੈਯਾ*- ਗੌਰਿ ਦੁਰਾਵਤਿ ਗੋਦ ਗਨੇਸ਼ਹਿ ਅੰਗ ਬਿਭੂਤ ਮਹੇਸ਼ ਮਲੈ ਨਿਤ।
ਸ਼ੋਰ ਪਰੇ ਦਿਗਪਾਲਨ ਕੈ ਭੁਵਪਾਲਨ ਕੇ ਮਨ ਮਾਂਹਿ ਨਹੀਂ ਥਿਤ।
ਦ੍ਵਾਰ ਮੁੰਦੇ ਪੁਰਿ ਸ਼ੱਤ੍ਰਨਿ ਕੇ ਗੁਰ ਗੋਬਿੰਦ ਖਜਾਲ ਹੀ ਖੱਗ ਗਹੇ ਇਤਿ।
ਹਾਥੀ ਨ ਸਾਥੀ ਸੰਭਾਰ ਸਕੈ ਕੋਊ ਚਾਲ ਪਰੇ ਚਤੁਰੰਗ ਚਮੂੰ ਚਿਤ॥੨੪॥

ਪਾਰਬਤੀ ਗੋਦ ਵਿਚ ਗਨੇਸ਼ ਨੂੰ ਲੁਕਾਉਂਦੀ ਹੈ ਤੇ ਸ਼ਿਵ ਸਦਾ ਅੰਗਾਂ ਨੂੰ ਸੁਆਹ ਮਲਦਾ ਹੈ। ਦਿਗਪਾਲਾਂ ਜਾਂ ਰਾਜਿਆਂ ਦੇ ਨਿਤ ਸ਼ੋਰ ਮੱਚਦਾ ਹੈ ਤੇ ਉਨ੍ਹਾਂ ਦੇ ਮਨ ਡੋਲ ਰਹੇ ਹਨ। ਵੈਰੀ ਆਪਣੇ ਸ਼ਹਿਰਾਂ ਦੇ ਦਰਵਾਜ਼ੇ ਬੰਦ ਕਰ ਲੈਂਦੇ ਹਨ ਜਦ ਏਧਰ ਗੁਰੂ ਜੀ ਤਲਵਾਰ ਫੜਨ ਦਾ ਖ਼ਿਆਲ ਵੀ ਕਰਦੇ ਹਨ। ਵੈਰੀਆਂ ਦੀ ਚਤੁਰੰਗਨੀ ਸੈਨਾ ਦੇ ਚਿੱਤਾਂ ਵਿਚ ਹਲਚਲ ਪੈ ਜਾਂਦੀ ਹੈ, ਫਿਰ ਹਾਥੀ, ਰੱਥ, ਘੋੜੇ ਤੇ ਸਾਥੀ ਕਿਸੇ ਨੂੰ ਕੋਈ ਸੰਭਾਲ ਨਹੀਂ ਸਕਦਾ, ਭਾਵ ਸਾਰੀ ਚਤੁਰੰਗਨੀ ਸੈਨਾ ਉਠ ਭੱਜਦੀ ਹੈ॥੨੪॥

ਛਪਯ- ਬਨ ਟੂਟਤਿ, ਗਿਰ ਫਟਤਿ, ਛੁਟਤਿ ਧੀਰਜ ਸੁ ਧਰਨ ਤਨ।
ਦਿੱਗਜ ਦਿਗ ਕਲਮਲਤਿ, ਹਲਤਿ ਤਨ ਸ਼ੇਖਨਾਗ ਮਨ।
ਉਡਿਯ ਰੇਨ ਹਯ ਖੁਰਨਿ ਸੂਰ ਬਰ ਕਹੂੰ ਲੁੱਕ ਗਿਯ।
ਬਿਭੀਛਨ ਭਹਿਰਤਿ ਮੂੰਦਿ ਗੜ ਦ੍ਵਾਰ ਦੁਰਤਿ ਭਯ।
ਕਰ ਗਹਿ ਕ੍ਰਿਪਾਣ ਗੋਬਿੰਦ ਗੁਰ ਜਬਿ ਸਲੋਹ ਪੱਖਰ ਸਜੰਤਿ।
ਕਲਮਲਤਿ ਹਰਤਿ ਪੁਰ ਚੱਕਵੈ ਸੁਘਰਨ ਛਾਡ ਘਰ ਤੇ ਭਜਤਿ॥੨੫॥

ਜੰਗਲਾਂ ਦੇ ਬ੍ਰਿਛ ਟੁੱਟਦੇ ਹਨ, ਪਹਾੜ ਫਟਦੇ ਹਨ ਤੇ ਧਰਤੀ ਤੇ ਦੇਹਧਾਰੀਆਂ ਦੇ ਧੀਰਜ ਛੁੱਟ ਜਾਂਦੇ ਹਨ। ਦਿਗਪਾਲ ਹਾਥੀ ਕਲਮਲਾ ਜਾਂਦੇ ਹਨ, ਪ੍ਰਿਥਵੀ ਦੇ ਹੇਠ ਪਾਤਾਲ ਵਿਚ ਸ਼ੇਸ਼ਨਾਗ ਦਾ ਮਨ ਹਿੱਲ ਜਾਂਦਾ ਹੈ। ਘੋੜਿਆਂ ਦੇ ਖ਼ੁਰਾਂ ਨਾਲ ਐਸੀ ਮਿੱਟੀ ਉੱਡਦੀ ਹੈ ਕਿ ਸ੍ਰੇਸ਼ਟ ਸੂਰਜ ਵੀ ਮਾਨੋ ਕਿਤੇ ਲੁਕ ਗਿਆ ਜਾਪਦਾ ਹੈ। ਬਿਭੀਖਨ ਭੈਭੀਤ ਹੋ ਕੇ ਲੰਕਾ ਦੇ ਗੜ੍ਹ ਦਾ ਦੁਆਰ ਬੰਦ ਕਰ ਲੈਂਦਾ ਹੈ ਤੇ ਡਰ ਕਰਕੇ ਲੁਕ ਜਾਂਦਾ ਹੈ। ਹੱਥ ਵਿਚ ਤਲਵਾਰ ਫੜ ਕੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਸ਼ਸਤਰਧਾਰੀ ਹੋ ਕੇ ਘੋੜੇ ਦੀ ਕਾਠੀ 'ਤੇ ਆ ਕੇ ਸਜਦੇ ਹਨ। ਚੱਕ੍ਰਵਰਤੀ ਇਹ ਸਮਝ ਕੇ ਕਿ ਸਾਡੇ ਸ਼ਹਿਰ ਹੁਣ ਖੋਹ ਲੈਣਗੇ, ਘਬਰਾਏ ਹੋਏ ਆਪਣੀਆਂ ਪਤਨੀਆਂ ਨੂੰ ਵੀ ਛੱਡ ਕੇ ਘਰਾਂ ਤੋਂ ਉਠ ਭੱਜਦੇ ਹਨ॥੨੫॥

ਕਬਿੱਤ- ਸਤਿਜੁਗ ਬਾਵਨ ਸਰੂਪ ਹ੍ਵੈ ਨ ਉਪਜਤਿ, 'ਬਲਿ' ਕਰ ਜੱਗ ਜ ਸੁਰਪੁਰਿ ਦੈਂਤ ਬਾਸਤੇ।
ਭਨਤਿ ਸੰਤੋਖ ਸਿੰਘ ਤ੍ਰੇਤੇ ਜੇ ਨ ਰਾਮਚੰਦ, ਰਾਵਨ ਕੋ ਰਾਜ ਰਹੇ ਕੋਊ ਨਾ ਬਿਨਾਸ਼ਤੇ।
ਦ੍ਵਾਪੁਰਿ ਮੈਂ ਸ਼ਯਾਮ ਘਨ ਹੋਤੇ ਨ ਕਰਤਿ ਕੌਨ, ਦੀਨਨ ਕੋ ਦੁਖ, ਸੁਖ ਸੰਤਨ ਕੇ ਵਾਸਤੇ ?।
ਤੈਸੇ ਕਲੀ ਕਾਲ ਮਾਹਿਂ ਗੁਰੂ ਰੂਪ ਹੋਵਤਿ ਨ, ਕੌਨ ਹਿੰਦਵਾਨੋ ਰਾਖਿ ਧ੍ਰਮ ਕੋ ਪ੍ਰਕਾਸ਼ਤੇ॥੨੬॥

ਸਤਿਜੁਗ ਵਿਚ ਜੇ ਪ੍ਰਭੂ ਬਾਵਨ ਸਰੂਪ ਧਾਰ ਕੇ ਪ੍ਰਗਟ ਨਾ ਹੁੰਦੇ ਤਾਂ ਬਲ ਰਾਜੇ ਦੇ ਜੱਗ ਕਰਨ ਨਾਲ ਦੈਂਤ ਸੁਰਗਾਂ ਵਿਚ ਜਾ ਵਸਦੇ। ਸੰਤੋਖ ਸਿੰਘ ਜੀ ਕਹਿੰਦੇ ਹਨ ਜੇ ਤ੍ਰੇਤੇ ਵਿਚ ਰਾਮਚੰਦਰ ਜੀ ਨਾ ਪ੍ਰਗਟ ਹੁੰਦੇ ਤਾਂ ਰਾਵਣ ਦਾ ਸਦਾ ਰਾਜ ਰਹਿੰਦਾ ਤੇ ਰਾਖਸ਼ ਕਦੇ ਵੀ ਖਤਮ ਨਾ ਹੁੰਦੇ। ਦ੍ਵਾਪੁਰ ਵਿਚ ਜੇ ਕ੍ਰਿਸ਼ਨ ਜੀ ਪ੍ਰਗਟ ਨਾ ਹੁੰਦੇ ਤਾਂ ਕੌਣ ਦੁਖੀਆਂ ਦੇ ਦੁੱਖ ਦੂਰ ਕਰਦਾ ਤੇ ਕੌਣ ਸੰਤਾਂ ਨੂੰ ਸੁਖ ਦਿੰਦਾ ? ਉਸ ਪ੍ਰਕਾਰ ਹੀ ਕਲਿਜੁਗ ਵਿਚ ਗੁਰੂ ਰੂਪ ਸਤਿਗੁਰੂ ਜੀ ਨਾ ਹੁੰਦੇ ਤਾਂ ਹਿੰਦੂਆਂ ਦੇ ਧਰਮ ਨੂੰ ਰੱਖ ਕੇ ਧਰਮ ਦਾ ਕੌਣ ਪ੍ਰਕਾਸ਼ ਕਰਦਾ॥੨੬॥

ਛਾਇ ਜਾਤੀ ਏਕਤਾ, ਅਨੇਕਤਾ ਬਿਲਾਇ ਜਾਤੀ, ਹੋਵਤੀ ਕੁਚੀਲਤਾ ਕਿਤਾਬਨਿ ਕੁਰਾਨ ਕੀ।
ਪਾਪ ਹੀ ਪ੍ਰਪੱਕ ਜਾਤੇ, ਧਰਮ ਧਸੱਕ ਜਾਤੇ, ਬਰਨ ਗਰੱਕ ਜਾਤੇ ਸਹਿਤ ਬਿਧਾਨ ਕੀ।
ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ, ਰੀਤਿ ਮਿਟ ਜਾਤੀ ਕਥਾ ਬੇਦਨਿ ਪੁਰਾਨ ਕੀ।
ਸ੍ਰੀ ਗੁਰੂ ਗੁਬਿੰਦ ਸਿੰਘ ਪਾਵਨ ਪਰਮ ਸੂਰ, ਮੂਰਤਿ ਨ ਹੋਤੀ ਜਉਪੈ ਕਰੁਣਾ ਨਿਧਾਨ ਕੀ॥੨੭॥

ਏਕਤਾ ਛਾ ਜਾਂਦੀ, ਅਨੇਕਤਾ ਖਤਮ ਹੋ ਜਾਂਦੀ ਤੇ ਕੁਰਾਨ ਵਰਗੀਆਂ ਕਿਤਾਬਾਂ ਦੀ ਸਿਖਿਆ ਸਾਰੇ ਫੈਲ ਜਾਂਦੀ। ਪਾਪ ਪ੍ਰਪੱਕ ਹੋ ਜਾਂਦੇ, ਧਰਮ ਗਰਕ ਹੋ ਜਾਂਦੇ ਤੇ ਵਿਧੀਆਂ ਸਹਿਤ ਸਾਰੇ ਵਰਣ ਡੁੱਬ ਜਾਂਦੇ। ਹੇ ਸੰਤੋਖ ਸਿੰਘ ਦੇਵੀਆਂ ਦੇਵਤੇ,

ਦੇਹੁਰੇ ਦੂਰ ਹੋ ਜਾਂਦੇ ਤੇ ਵੇਦਾਂ ਪੁਰਾਣਾਂ ਦੀ ਕਥਾ ਦੀ ਰੀਤੀ ਮਿੱਟ ਜਾਂਦੀ। ਸ੍ਰੀ ਗੁਰੂ ਗੋਬਿੰਦ ਸਿੰਘ ਪਵਿੱਤਰ ਪਰਮ ਸੂਰਬੀਰ ਅਤੇ ਕਿਰਪਾ ਨਿਧਾਨ ਦੀ ਮੂਰਤੀ ਇਸ ਜਗਤ ਵਿਚ ਜੇ ਪ੍ਰਗਟ ਨਾ ਹੁੰਦੀ॥੨੭॥

**ਰਾਮ ਛੱਤ੍ਰੀ ਬੰਧ ਪਰ, ਰਾਮ ਦਾਸਕੰਧ ਪਰ, ਰਾਮ ਜਰਾਸਿੰਧ ਪਰ, ਤ੍ਰੈਜਯੋਂ ਨਰ ਸਿੰਘ ਹੈਂ।**
**ਰੁੱਦ੍ਰ ਜਿਉਂ ਮਾਰ ਪਰ, ਬੈਨਤੇਯ ਮਾਰ ਪਰ, ਪੌਨ ਦੀਪਮਾਰ ਪਰ, ਮਾਰ ਪਰ ਸਿੰਘ ਹੈ।**
**ਸੂਰ ਤਮ ਬ੍ਰਿੰਦ ਪਰ, ਸੂਰਰਣ ਦੁੰਦ ਪਰ, ਸੂਰਦਿੱਤੀ ਨੰਦ ਪਰ, ਦੂਜੇ ਨਰਸਿੰਘ ਹੈ।**
**ਕਾਲ ਸਰਬੰਸ ਪਰ, ਦਾਵ ਬਨ ਬੰਸ ਪਰ, ਤਜੋਂ ਮਲੇਛ ਬੰਸ ਪਰ ਸ੍ਰੀ ਗੁਬਿੰਦ ਸਿੰਘ ਹੈਂ॥੨੮॥**

ਜਿਵੇਂ ਪਰਸ ਰਾਮ ਖੱਤਰੀਆਂ ਨੂੰ ਮਾਰਨ ਲਈ ਪ੍ਰਸਿੱਧ ਹਨ, ਰਾਮਚੰਦਰ ਰਾਵਣ ਨੂੰ ਮਾਰਨ ਲਈ ਪ੍ਰਸਿੱਧ ਹੈ, ਬਲਰਾਮ ਜਰਾਸਿੰਧ ਨੂੰ ਮਾਰਨ ਲਈ ਪ੍ਰਸਿੱਧ ਹੈ, ਉਸ ਪ੍ਰਕਾਰ ਹੀ ਤਿੰਨਾਂ ਨਰਾਂ ਵਿਚ ਸਿੰਘ ਨਰ ਸ਼ਿਰੋਮਣੀ ਹਨ। ਜਿਵੇਂ ਸ਼ਿਵ ਜੀ ਕਾਮ ਉੱਤੇ ਭਾਰੂ ਹਨ, ਗਰੁੜ ਸੱਪਾਂ ਉੱਤੇ ਭਾਰੂ ਹੈ, ਹਵਾ ਜਿਵੇਂ ਦੀਪਮਾਲਾ 'ਤੇ ਭਾਰੂ ਹੈ, ਸ਼ੇਰ ਜਿਵੇਂ ਸ਼ਿਕਾਰ 'ਤੇ ਭਾਰੂ ਹੈ, ਸੂਰਜ ਜਿਵੇਂ ਹਨੇਰੇ 'ਤੇ ਭਾਰੂ ਹੈ, ਸੂਰਬੀਰ ਦੁੰਦ ਯੁੱਧ ਵਿਚ ਭਾਰੂ ਹੈ, ਵ੍ਰਾਹ ਅਵਤਾਰ ਜਿਵੇਂ ਹਰਨਕੱਸ਼ਅਪ 'ਤੇ ਭਾਰੂ ਹੈ, ਜਿਵੇਂ ਨਰਸਿੰਘ ਅਵਤਾਰ ਹਰਨਾਕਸ਼ ਤੇ ਭਾਰੂ ਹੈ। ਕਾਲ ਜਿਵੇਂ ਸਾਰਿਆਂ 'ਤੇ ਭਾਰੂ ਹੈ, ਦਾਵਾਨਲ ਅਗਨੀ ਜਿਵੇਂ ਬਾਂਸਾਂ ਦੇ ਜੰਗਲ 'ਤੇ ਭਾਰੂ ਹੈ, ਉਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਲੇਛਾਂ ਦੇ ਵੰਸ਼ 'ਤੇ ਭਾਰੂ ਹਨ॥੨੮॥

ਦੋਹਰਾ- **ਸ੍ਰੀ ਗੁਰ ਦਸਹੁੰ ਸਰੂਪ ਕੀ ਮਹਿਮਾ ਮਹਾਂ ਮਹਾਨ।**
**ਕਹਤਿ ਜਥਾ ਮਤਿ ਜੇ ਸੁ ਕਵਿ ਪਠਤਿ ਸੁਨਤਿ ਦੁਖ ਹਾਨਿ॥੨੯॥**

ਦਸ ਗੁਰੂ ਸਾਹਿਬਾਨ ਦੇ ਸਰੂਪਾਂ ਦੀ ਮਹਿਮਾ ਬਹੁਤ ਮਹਾਨ ਹੈ, ਸ੍ਰੇਸ਼ਟ ਕਵੀ ਜਿਹੜੇ ਆਪਣੀ ਮੱਤ ਅਨੁਸਾਰ ਜੱਸ ਕਹਿੰਦੇ ਹਨ, ਉਨ੍ਹਾਂ ਨੂੰ ਪੜ੍ਹ ਸੁਣ ਕੇ ਦੁੱਖ ਦੂਰ ਹੁੰਦੇ ਹਨ॥੨੯॥

**ਸੀਪ ਨ ਸਿੰਧ ਉਲੀਚੀਏ, ਰਜ ਕਨ ਗਿਨੇ ਨ ਜਾਹਿਂ।**
**ਸ੍ਰੀ ਗੁਰ ਗੋਬਿੰਦ ਸਿੰਘ ਕੀ ਮਹਿਮਾਂ ਪਾਰ ਨ ਪਾਹਿ॥ ੩੦॥**

ਸਿੱਪੀ ਨਾਲ ਸਮੁੰਦਰ ਡੱਟਿਆ ਨਹੀਂ ਜਾ ਸਕਦਾ ਤੇ ਧੂੜ ਦੇ ਕਣ ਗਿਣੇ ਨਹੀਂ ਜਾ ਸਕਦੇ, ਉਸ ਪ੍ਰਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਦਾ ਪਾਰ ਨਹੀਂ ਪਾਇਆ ਜਾ ਸਕਦਾ॥੩੦॥

**ਬਾਂਛਤਿ ਸੁਖ ਪਰਲੋਕ ਜੇ ਸ਼ੁਭ ਗਨ ਸੁਨਿ ਲੇਂ ਧਾਰਿ।**
**ਤਿਨ ਪ੍ਰਸੰਨ ਹਿਤ ਗੁਰ ਕਥਾ ਮੈਂ ਬਰਨੀ ਬਿਸਤਾਰ॥ ੩੧॥**

ਜੋ ਪਰਲੋਕ ਦਾ ਸੁਖ ਚਾਹੁੰਦੇ ਹਨ, ਉਹ ਇਹ ਕਥਾ ਸੁਣ ਕੇ ਸ਼ੁਭ ਗੁਣ ਧਾਰ ਲੈਂਦੇ ਹਨ, ਉਨ੍ਹਾਂ ਨੂੰ ਪ੍ਰਸੰਨ ਕਰਨ ਵਾਸਤੇ, ਮੈਂ ਇਹ ਕਥਾ ਵਿਸਤਾਰ ਨਾਲ ਵਰਣਨ ਕੀਤੀ ਹੈ॥੩੧॥

**ਮਹਿਖ, ਕੋਲ, ਖਰ, ਸ੍ਵਾਨ ਮਿਲਿ ਚਹੈਂ ਮਲਿਨ ਕਰਿ ਗੰਗ।**
**ਤਿਮ ਬਾਦੀ ਗੁਰ ਕਥਾ ਕੋ ਚਲੈ ਨ ਬਸ ਕੁਛ ਸੰਗ॥ ੩੨॥**

ਮੱਝ, ਸੂਰ, ਗਧੇ, ਕੁੱਤੇ ਆਦਿ ਮਿਲ ਕੇ ਗੰਗਾ ਦੇ ਜਲ ਨੂੰ ਮੈਲਾ ਕਰਨਾ ਚਾਹੁੰਦੇ ਹਨ, ਪਰ ਗੰਗਾ ਮੈਲੀ ਨਹੀਂ ਹੁੰਦੀ, ਉਸ ਤਰ੍ਹਾਂ ਹੀ ਵਾਦ-ਵਿਵਾਦ ਕਰਨ ਵਾਲਿਆਂ ਦਾ ਇਸ ਕਥਾ ਨੂੰ ਮਲੀਨ ਕਰਨ ਵਿਚ ਵੱਸ ਨਹੀਂ ਚਲੇਗਾ॥੩੨॥

**ਪਰ ਗੁਨ ਨਹੀਂ ਸਰਾਹਿਤੇ, ਅਪਨੇ ਮਹਿਂ ਗੁਨ ਨਾਹਿ।**
**ਇਹਾਂ ਤਪੇ ਚਿਤ ਦੁਖ ਲਹੈਂ। ਮਰਹਿਂ ਨਰਕ ਮਹਿਂ ਪਾਹਿਂ॥ ੩੩॥**

ਜਿਹੜੇ ਪਰਾਏ ਗੁਣ ਦੀ ਸ਼ਲਾਘਾ ਨਹੀਂ ਕਰਦੇ, ਉਨ੍ਹਾਂ ਵਿਚ ਆਪਣੇ ਆਪ ਵਿਚ ਕੋਈ ਗੁਣ ਨਹੀਂ ਹੁੰਦਾ। ਏਥੇ ਆਪਣੇ ਚਿੱਤ ਨੂੰ ਤਪਾ ਕੇ ਦੁੱਖ ਲੈਂਦੇ ਹਨ ਤੇ ਮਰ ਕੇ ਨਰਕਾਂ ਵਿਚ ਪੈ ਕੇ ਦੁੱਖ ਪਾਉਂਦੇ ਹਨ॥੩੩॥

ਰੁਤ ਪੂਰਨ ਅਬਿ ਪੰਚਮੀ ਕਵਿ ਸੰਤੋਖ ਸਿੰਘ ਕੀਨਿ।
ਗੁਰ ਜਸ ਕਵਿਨਿ ਕਬਿੱਤ ਇਹ ਖੋਜਿ ਖੋਜਿ ਲਿਖਿ ਦੀਨਿ॥ ੩੪॥

ਹੁਣ ਕਵੀ ਸੰਤੋਖ ਸਿੰਘ ਜੀ ਨੇ ਪੰਜਵੀਂ ਰੁੱਤ ਪੂਰੀ ਕਰ ਦਿੱਤੀ ਹੈ ਤੇ ਕਵੀਆਂ ਦੇ ਗੁਰੂ ਜੱਸ ਵਾਲੇ ਕਬਿੱਤ ਖੋਜ-ਖੋਜ ਕੇ ਲਿਖ ਦਿੱਤੇ ਹਨ॥੩੪॥

ਪਠਹੁ ਸੁਨਹੁ ਸ਼ਰਧਾ ਧਰਹੁ, ਹਰਹੁ, ਭਰਮ, ਕਰਿ ਪ੍ਰੇਮ।
ਪਰਹੁ ਸੁਮਗ, ਸਿਮਰਨ ਕਰਹੁ, ਲਹਹੁ ਸੁਗਮ ਹੀ ਛੇਮ॥ ੩੫॥

ਇਨ੍ਹਾਂ ਨੂੰ ਪੜ੍ਹੋ, ਸੁਣੋ ਤੇ ਸ਼ਰਧਾ ਧਾਰਨ ਕਰੋ ਤੇ ਪ੍ਰੇਮ ਕਰਕੇ ਭਰਮ ਦੂਰ ਕਰੋ। ਸ੍ਰੇਸ਼ਟ ਮਾਰਗ ਫੜੋ, ਸਿਮਰਨ ਕਰੋ ਤਾਂ ਤੁਸੀਂ ਆਸਾਨੀ ਨਾਲ ਮੁਕਤੀ ਪ੍ਰਾਪਤ ਕਰ ਸਕਦੇ ਹੋ॥੩੫॥

ਸਭਿਨਿ ਸੰਗ ਮਮ ਬੰਦਨਾ ਸੁਨਹੁਂ ਕ੍ਰੋਧ ਨਹਿਂ ਧਾਰਿ।
ਜਹਾਂ ਭੂਲ ਮੋਤੇ ਪਰੀ ਪਠੀਯਹਿ ਆਪ ਸੁਧਾਰਿ॥ ੩੬॥

ਸਾਰਿਆਂ ਨੂੰ ਮੇਰੀ ਬੰਦਨਾ ਹੈ ਤੇ ਕ੍ਰੋਧ ਨਾ ਧਾਰ ਕੇ ਸੁਣੋ। ਜਿੱਥੇ ਮੇਰੇ ਪਾਸੋਂ ਕੋਈ ਭੁੱਲ ਹੋ ਗਈ ਹੈ, ਉਸ ਨੂੰ ਆਪ ਸੁਧਾਰ ਕੇ ਪੜ੍ਹ ਲਵੋ॥੩੬॥

ਗਿਰਾ ਕਰਨਿ ਅਪਨੀ ਸਫਲ ਜੁਗ ਲੋਕਨਿ ਸੁਖ ਹੇਤ।
ਗੁਰੂ ਕਥਾ ਬਰਨਨ ਕਰੀ ਚਾਰ ਪਦਾਰਥ ਦੇਤਿ॥ ੩੭॥

ਆਪਣੀ ਬਾਣੀ ਸਫਲ ਕਰਨ ਲਈ ਤੇ ਦੋਵਾਂ ਲੋਕਾਂ ਦਾ ਸੁਖ ਪ੍ਰਾਪਤ ਕਰਨ ਲਈ, ਇਹ ਗੁਰੂ ਕਥਾ ਵਰਣਨ ਕੀਤੀ ਹੈ, ਜਿਹੜੀ ਚਾਰ ਪਦਾਰਥ ਦਿੰਦੀ ਹੈ॥੩੭॥

ਜੀਵਤਿ ਜਗ ਮਹਿਂ ਸੁਖ ਦਏ, ਬਾਂਛਤਿ ਪ੍ਰਾਪਤਿ ਕੀਨਿ।
ਰਿਦੈ ਭਰੋਸ ਪ੍ਰਲੋਕ ਕੋ ਹੋਇਂ ਸਹਾਇ ਪ੍ਰਬੀਨ॥ ੩੮॥

ਜੀਉਂਦਿਆਂ ਜਗ ਵਿਚ ਸੁਖ ਦਿੱਤੇ ਹਨ ਤੇ ਮੂੰਹ ਮੰਗੀਆਂ ਕਾਮਨਾਂ ਪ੍ਰਾਪਤ ਕੀਤੀਆਂ ਹਨ। ਹਿਰਦੇ ਵਿਚ ਪ੍ਰਲੋਕ 'ਤੇ ਭਰੋਸਾ ਹੈ ਕਿ ਸਤਿਗੁਰੂ ਜੀ ਸਹਾਇਕ ਹੋਣਗੇ॥੩੮॥

*ਪੰਜਵੀਂ ਰੁੱਤ ਦਾ ਬਵੰਜਵਾਂ ਅਧਿਆਇ ਸਮਾਪਤ ਹੋਇਆ॥੫੨॥*

**ਪੰਜਵੀਂ ਰੁੱਤ ਸਮਾਪਤ ਹੋਈ॥**

★★★

ੴ ਸਤਿਗੁਰ ਪ੍ਰਸਾਦਿ॥
ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

# ਛੇਵੀਂ ਰੁੱਤ

## ਅਧਿਆਇ ਪਹਿਲਾ

*ਮੰਗਲਾਚਰਨ, ਮਸੰਦਾਂ ਤੇ ਮਾਤਾ ਜੀ ਦੀ ਸਿਫ਼ਾਰਿਸ਼*

ਦੋਹਰਾ- **ਸ੍ਰੀ ਗੁਰ ਚਰਨ ਸਰੋਜ ਕੋ ਸਮ ਜਹਾਜ ਕੇ ਪਾਇ।**
**ਬਿਘਨ ਉਦੁਧਿ ਤੇ ਪਾਰਿ ਭਾ ਧਜਾਵਤਿ ਸਹਜਿ ਸੁਭਾਇ॥ ੧॥**

ਸ੍ਰੀ ਗੁਰੂ ਸਾਹਿਬਾਨ ਦੇ ਚਰਨ ਕੰਵਲਾਂ ਨੂੰ ਜਹਾਜ਼ ਵਰਗੇ ਤਾਰਨਹਾਰ ਜਾਣ ਕੇ, ਮੈਂ ਉਨ੍ਹਾਂ ਚਰਨਾਂ ਦਾ ਸਹਿਜ ਸੁਭਾਵ ਧਿਆਨ ਧਾਰਨ ਕਰਦਾ ਹੋਇਆ, ਵਿਘਨਾਂ ਰੂਪੀ ਸਮੁੰਦਰ ਤੋਂ ਪਾਰ ਹੋ ਗਿਆ ਹਾਂ, ਭਾਵ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਸਮਾਪਤੀ ਹੁਣ ਨੇੜੇ ਹੈ॥੧॥

*੧. ਇਸ਼੍ਟ ਗੁਰੂ-ਦਸ ਗੁਰੂ ਸਾਹਿਬਾਨ ਦਾ ਮੰਗਲ*

**ਸ੍ਰੀ ਨਾਨਕ, ਅੰਗਦ ਗੁਰੂ, ਤ੍ਰਿਤੀ, ਚਤੁਰਥੋ ਰੂਪ।**
**ਪੰਚਮ, ਖਸ਼ਟਮ, ਸਪਤਮੋ, ਅਸ਼ਟਮ ਨਵਮ ਅਨੂਪ॥ ੨॥**

ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਤੀਸਰੇ, ਚੌਥੇ ਰੂਪ, ਪੰਜਵੇਂ, ਛੇਵੇਂ, ਸੱਤਵੇਂ, ਅੱਠਵੇਂ ਤੇ ਅਨੂਪਮ ਨੌਵੇਂ ਗੁਰੂ ਜੀ॥ ੨॥

**ਗੁਰੂ ਗੁਬਿੰਦ ਸਿੰਘ ਦਸਮ ਪ੍ਰਭੁ ਜਗ ਤਾਰਨ ਅਵਤਾਰ।**
**ਕਥਾ ਆਪਨੀ ਆਪ ਹੀ ਰਚੀ ਸਹਿਤ ਬਿਸਤਾਰ॥ ੩॥**

ਦਸਵੇਂ ਪ੍ਰਭੂ ਗੁਰੂ ਗੋਬਿੰਦ ਸਿੰਘ ਜੀ, ਜਿਨ੍ਹਾਂ ਦਸਾਂ ਸਤਿਗੁਰਾਂ ਨੇ ਜਗਤ ਦੇ ਤਾਰਨ ਵਾਸਤੇ ਅਵਤਾਰ ਲਿਆ ਸੀ, ਉਨ੍ਹਾਂ ਆਪਣੀ ਕਥਾ ਆਪ ਹੀ ਵਿਸਤਾਰ ਸਹਿਤ ਲਿਖਵਾ ਲਈ ਹੈ॥੩॥

**ਕਰਜੋ ਬਹਾਨੋ ਮੋਹਿ ਕਉ ਦਾਸ ਜਾਨਿ ਕਰਿ ਦੀਨਿ।**
**ਕਹਾਂ ਸ਼ਕਤਿ ਨਰ ਤਨੰ ਬਿਖੈ ਸੰਚਨ ਕਰਹਿ ਪ੍ਰਬੀਨ॥ ੪॥**

ਮੈਨੂੰ ਤਾਂ ਆਪ ਨੇ ਆਪਣਾ ਨਿਮਾਣਾ ਦਾਸ ਜਾਣ ਕੇ ਇਕ ਬਹਾਨਾ ਬਣਾਇਆ ਹੈ। ਹੇ ਸ੍ਰੋਤਾ ਗਣ! ਸੋਚੋ ਕਿ ਮੇਰੇ ਜੇਹੇ ਨਰ ਤਨ ਵਿਚ ਏਨੀਂ ਸ਼ਕਤੀ ਕਿੱਥੇ ਸੀ ਕਿ ਪ੍ਰਬੀਨ ਸਤਿਗੁਰਾਂ ਦਾ ਇਤਨਾ ਜੱਸ ਇਕੱਠਾ ਕਰ ਸਕਾਂ॥੪॥

**ਸਭਿ ਇੱਛਾ ਪੂਰਨ ਕਰੀ ਹਲਤ ਬਿਖੈ ਸੁਖ ਦੀਨ।**
**ਰਿਦੈ ਭਰੋਸਾ ਪਲਤਿ ਮਹਿਂ ਕਰਹਿਂ ਕਸ਼ਟ ਸਭਿ ਛੀਨ॥ ੫॥**

ਇਸ ਲੋਕ ਵਿਚ ਸਤਿਗੁਰੂ ਜੀ ਨੇ ਮੇਰੀਆਂ ਸਾਰੀਆਂ ਇੱਛਾਂ ਪੂਰਨ ਕਰਕੇ ਪ੍ਰਤੱਖ ਸੁਖ ਦਿੱਤਾ ਹੈ ਤੇ ਇਸ ਤਰ੍ਹਾਂ ਹੀ ਮੇਰੇ ਹਿਰਦੇ ਵਿਚ ਪੱਕਾ ਭਰੋਸਾ ਹੈ ਕਿ ਪ੍ਰਲੋਕ ਵਿਚ ਵੀ ਆਪਣੇ ਦਾਸ ਦੇ ਸਾਰੇ ਕਸ਼ਟ ਨਾਸ਼ ਕਰਨਗੇ॥੫॥

**ਇਮ ਉਪਦੇਸ਼ਤਿ ਸਤਿਗੁਰੂ ਜਿਮ ਸਿੰਘਨਿ ਕੱਲਜਾਨ।**
**ਉਮਗਯੋ ਉਰ ਅਨੁਰਾਗ ਜਿਨ ਦਏ ਅੱਗ੍ਰ ਗੁਰ ਪ੍ਰਾਨ॥੬॥**

ਸਤਿਗੁਰੂ ਜੀ ਇਸ ਪ੍ਰਕਾਰ ਉਪਦੇਸ਼ ਕਰਦੇ ਸਨ, ਜਿਵੇਂ ਸਿੰਘਾਂ ਦਾ ਕਲਿਆਣ ਹੋ ਜਾਵੇ, ਜਿਨ੍ਹਾਂ ਦੇ ਹਿਰਦਿਆਂ ਵਿਚ ਪ੍ਰੇਮ ਉਤਪੰਨ ਹੋਇਆ ਸੀ, ਉਨ੍ਹਾਂ ਸਤਿਗੁਰੂ ਜੀ ਦੇ ਸਾਹਮਣੇ ਆਪਣੇ ਪ੍ਰਾਣ ਨਛਾਵਰ ਕਰ ਦਿੱਤੇ॥੬॥

**ਪਠੇ ਦੂਤ ਗਿਰਪਤਿ ਨਿਜੇ ਸਾਚ ਕਿ ਝੂਠਿ ਸੁਨਾਇ।**
**ਸਵਾ ਲਾਖ ਸੈਨਾ ਸਹਿਤ ਤਹਿਂ ਉਮਰਾਵ ਚਢਾਇ॥੭॥**

ਪਹਾੜੀ ਰਾਜਿਆਂ ਨੇ ਆਪਣੇ ਦੂਤ ਸੱਚ ਜਾਂ ਝੂਠ ਸੁਣਾ ਕੇ ਭੇਜੇ ਸਨ, ਉਹ ਸਵਾ ਲੱਖ ਸੈਨਾ ਨਾਲ ਉਮਰਾਵ ਨੂੰ ਚੜ੍ਹਾ ਕੇ ਲੈ ਆਏ॥੭॥

*ਚੌਪਈ-* **ਸੈਦੇ ਖਾਂ ਪਠਾਨ ਚਢਿ ਆਯੋ। ਚਹੈ ਗੁਰੂ ਸੰਗ ਜੁੱਧ ਮਚਾਯੋ।**
**ਉਤਰੀ ਆਨਿ ਥਨੇਸਰ ਨਗਰੀ। ਤੁਰਕਨਿ ਚਮੂੰ ਸਨਧਬਧ ਸਗਰੀ॥੮॥**

ਸੈਦੇ ਖਾਂ ਪਠਾਣ ਚੜ੍ਹ ਕੇ ਆ ਗਿਆ, ਉਹ ਗੁਰੂ ਜੀ ਨਾਲ ਯੁੱਧ ਮਚਾਉਣਾ ਚਾਹੁੰਦਾ ਸੀ। ਉਹ ਆ ਕੇ ਥਨੇਸਰ ਨਗਰੀ ਵਿਚ ਉੱਤਰ ਗਏ, ਸਾਰੀ ਤੁਰਕ ਸੈਨਾ ਹਥਿਆਰਬੰਧ ਸੀ॥੮॥

**ਇਤ ਗੁਰ ਘਰ ਤੇ ਹਟੇ ਮਸੰਦ। ਬੈਠ, ਧਨ ਸੰਗਤ ਤੇ ਬੰਦ।**
**ਸ੍ਰੀ ਗੁਰ ਕਹਯੋ 'ਮਸੰਦ ਨ ਮੇਰੇ। ਸਿੱਖਨਿ ਪਰ ਇਹ ਰਾਛਸ ਹੇਰੇ'॥੯॥**

ਏਧਰ ਗੁਰੂ ਘਰ ਤੋਂ ਜਿਹੜੇ ਮਸੰਦ ਹਟਾਏ ਗਏ ਸਨ, ਉਹ ਬੈਠੇ ਸਨ, ਸੰਗਤ ਪਾਸੋਂ ਧਨ ਲੈਣ ਤੋਂ ਉਨ੍ਹਾਂ ਨੂੰ ਰੋਕ ਦਿੱਤਾ ਸੀ। ਸ੍ਰੀ ਗੁਰੂ ਜੀ ਨੇ ਕਿਹਾ, "ਇਹ ਮੇਰੇ ਮਸੰਦ ਨਹੀਂ ਹਨ, ਇਹ ਸਿੱਖਾਂ ਉੱਤੇ ਰਾਖਸ਼ ਛੱਡੇ ਵੇਖੇ ਹਨ"॥੯॥

**ਕਿਤਿਕ ਮਸੰਦ ਬੰਦਿ ਕਰ ਕਹਯੋ। 'ਕਰੀ ਏਕ ਨੇ, ਦੂਖ ਸਭਿ ਲਹਯੋ।**
**ਖਤਾ ਪ੍ਰਥਮ ਕੀ ਬਖਸ਼ਨ ਕਰੀਅਹਿ। ਅਪਨੇ ਜਾਨਿ ਦਯਾ ਉਰ ਧਰੀਅਹਿ॥੧੦॥**

ਕਈ ਮਸੰਦਾਂ ਨੇ ਹੱਥ ਜੋੜ ਕੇ ਕਿਹਾ, "ਇਕ ਨੇ ਕੀਤੀ ਹੈ, ਦੁੱਖ ਸਭ ਨੇ ਪ੍ਰਾਪਤ ਕੀਤਾ ਹੈ, ਪਹਿਲਾਂ ਦੀ ਗ਼ਲਤੀ ਬਖ਼ਸ਼ ਦੇਵੋ, ਆਪਣੇ ਜਾਣ ਕੇ ਹਿਰਦੇ ਵਿਚ ਦਇਆ ਧਾਰਨ ਕਰੋ॥੧੦॥

**ਅਬਿ ਤੇ ਜੋ ਸਿਖ ਕੇ ਘਰ ਜਾਇ। ਖੁਸ਼ੀ ਹੋਇ ਦੇ ਸੋ ਹਮ ਲਜਾਇਂ।**
**ਸਗਰੇ ਮਾਰੇ ਏਕ ਪਿਛਾਰੀ। ਅਬਿ ਬਰਤਹਿਂ ਗੁਰ ਬਚ ਅਨੁਸਾਰੀ'॥੧੧॥**

ਹੁਣ ਤੋਂ ਜਿਹੜਾ ਵੀ ਸਿੱਖਾਂ ਦੇ ਘਰ ਜਾਵੇਗਾ, ਖੁਸ਼ ਹੋ ਕੇ ਜੋ ਕੁਝ ਦੇਵੇਗਾ, ਉਹ ਅਸੀਂ ਲਿਆਵਾਂਗੇ। ਇਕ ਦੇ ਪਿੱਛੇ ਸਾਰੇ ਮਾਰ ਦਿੱਤੇ ਹਨ, ਹੁਣ ਗੁਰੂ ਜੀ ਦੇ ਬਚਨਾਂ ਅਨੁਸਾਰ ਹੀ ਚਲਾਂਗੇ"॥੧੧॥

**ਸੁਨਿ ਸ੍ਰੀ ਮੁਖ ਤੇ ਤਬਹਿ ਉਚਾਰਾ। 'ਸਿੱਖ ਸਿਦਕ ਕੋ ਹੁਇ ਨਿਰਧਾਰਾ।**
**ਕਾਲ ਕਲੂ ਕੋ, ਸੁਨੀਅਹਿ ਭਾਈ! ਦੁਸ਼ਤਰ ਜੇ ਸਿੱਖੀ ਨਿਬਹਾਈ॥੧੨॥**

ਇਹ ਸੁਣ ਕੇ ਗੁਰੂ ਜੀ ਨੇ ਮੁਖ ਤੋਂ ਉਚਾਰਨ ਕੀਤਾ, "ਸਿੱਖੀ ਦੇ ਸਿਦਕ ਦਾ ਨਿਰਣਾ ਹੋ ਜਾਵੇਗਾ। ਹੇ ਭਾਈ! ਸੁਣੋ, ਕਲਜੁਗ ਦਾ ਸਮਾਂ ਹੈ ਸਿੱਖੀ ਨਿਬਾਹੁਣੀ ਔਖੀ ਹੈ॥੧੨॥

ਕੁਛ ਘਾਟਾ ਧਨ ਕੇ ਗੁਰ ਘਰ ਨਹਿਂ। ਬਿਨ ਬੋਲੇ ਨਹਿਂ ਗਮਨੋ ਸਿਖ ਗ੍ਰਿਹ'।
ਗੁਰ ਕੋ ਹੁਕਮ ਬਿਦਤ ਭਾ ਜਬੈ। ਬੰਦ ਮਸੰਦ ਹੋਤਿ ਭੇ ਤਬੈ॥ ੧੩॥

ਗੁਰੂ ਘਰ ਵਿਚ ਧਨ ਦਾ ਕੋਈ ਘਾਟਾ ਨਹੀਂ ਹੈ, ਸਿੱਖ ਦੇ ਬੁਲਾਏ ਬਗੈਰ ਉਸ ਦੇ ਘਰ ਨਾ ਜਾਵੋ।'' ਜਦ ਗੁਰੂ ਜੀ ਦਾ ਹੁਕਮ ਪ੍ਰਗਟ ਹੋਇਆ ਤਾਂ ਮਸੰਦ ਸਿੱਖਾਂ ਦੇ ਘਰ ਜਾਣ ਤੋਂ ਹੱਟ ਗਏ॥੧੩॥

ਦਾਰਿਦ ਭਯੋ, ਨਹੀਂ ਕੁਛ ਪਾਵਹਿਂ। ਸ੍ਰੀ ਗੁਜਰੀ ਢਿਗ ਨਿਤ ਚਲਿ ਆਵਹਿਂ।
ਅਨਿਕ ਭਾਂਤਿ ਕੀ ਬਾਤ ਸੁਨਾਵੈਂ। ਕਰੈਂ ਫਿਰਾਦ ਕਲੇਸ਼ ਬਤਾਵੈਂ॥ ੧੪॥

ਗਰੀਬ ਹੋ ਗਏ, ਕਿਸੇ ਪਾਸੋਂ ਵੀ ਕੁਝ ਪ੍ਰਾਪਤ ਨਹੀਂ ਸੀ ਕਰਦੇ, ਮਾਤਾ ਗੁਜਰੀ ਜੀ ਪਾਸ ਨਿਤ ਚਲ ਕੇ ਆਉਂਦੇ ਸਨ। ਅਨੇਕ ਪ੍ਰਕਾਰ ਦੀਆਂ ਗੱਲਾਂ ਸੁਣਾਉਂਦੇ ਸਨ ਤੇ ਫਰਿਆਦ ਕਰਕੇ ਆਪਣੇ ਦੁਖ ਦੱਸਦੇ ਸਨ॥੧੪॥

'ਸੁਨਹੁ ਮਾਤ ਜੀ! ਰੀਤਿ ਹਮੇਸ਼ਾ। ਗੁਰ ਘਰ ਕੇ ਥੇ ਕਾਜ ਅਸ਼ੇਸ਼ਾ।
ਜਬਿ ਕੀ ਕਰੀ ਕਾਰ ਸਭਿ ਬੰਦ। ਸਨੇ ਸਨੇ ਪਰਿਗੇ ਸਭਿ ਮੰਦ॥ ੧੫॥

''ਹੇ ਮਾਤਾ ਜੀ! ਸੁਣੋ, ਇਹ ਹਮੇਸ਼ਾ ਰੀਤ ਰਹੀ ਹੈ, ਗੁਰੂ ਘਰ ਦੇ ਸਾਰੇ ਕਾਰਜ ਜਦ ਦੀ ਮਸੰਦਾਂ ਨੂੰ ਕਾਰ ਭੇਟ ਦੇਣੀ ਬੰਦ ਕੀਤੀ ਹੈ, ਹੌਲੀ-ਹੌਲੀ ਸਾਰੇ ਕਾਰਜ ਮੱਠੇ ਪੈ ਗਏ ਹਨ॥੧੫॥

ਨਹੀਂ ਆਮਦਨ ਧਨ ਕੀ ਹੋਇ। ਦੇਨਿ ਲੇਨਿ ਪੁਨ ਕਿਮ ਕਰਿ ਹੋਇ?'।
ਇੱਤਜਾਦਿਕ ਨਿਤ ਮਾਤਾ ਪਾਸ। ਬ੍ਰਿੰਦ ਮਸੰਦ ਸੁ ਕਰੈਂ ਪ੍ਰਕਾਸ਼॥ ੧੬॥

ਧਨ ਦੀ ਕੋਈ ਆਮਦਨ ਨਹੀਂ ਹੁੰਦੀ ਹੈ, ਦੇਣ ਲੈਣ ਫਿਰ ਕੋਈ ਕਿਵੇਂ ਕਰੇ?'' ਇਸ ਪ੍ਰਕਾਰ ਸਦਾ ਮਾਤਾ ਜੀ ਪਾਸ, ਬਹੁਤ ਮਸੰਦ ਆ ਕੇ ਕਹਿੰਦੇ ਸਨ॥੧੬॥

ਕਹੇ ਤਿਨਹੁ ਕੇ ਇਕ ਦਿਨ ਮਾਈ। ਸੋਢੀ ਬੰਸ ਮੁਕਟ ਢਿਗ ਆਈ।
ਕਹਤਿ ਭਈ 'ਬੇਟਾ! ਸੁਨਿ ਅਬੈ। ਕਿਮ ਸੰਸਾਰ ਕੋ ਕਾਰਜ ਨਿਭੈ॥ ੧੭॥

ਇਕ ਦਿਨ ਕਈਆਂ ਦੇ ਕਹੇ ਉੱਤੇ ਮਾਤਾ ਜੀ ਸਤਿਗੁਰੂ ਜੀ ਪਾਸ ਆਈ ਤੇ ਕਹਿਣ ਲੱਗੀ, ''ਬੇਟਾ! ਹੁਣ ਸੁਣੋ, ਸੰਸਾਰ ਦੇ ਕਾਰਜ ਕਿਵੇਂ ਨਿਭਣਗੇ॥੧੭॥

ਕਿਮ ਲੰਗਰ ਸਿੰਘਨਿ ਕੋ ਹੋਇ। ਬੰਦਿ ਕਾਰ ਸੰਗਤਿ ਕੀ ਜੋਇ।
ਸਿਰੇਪਾਉ ਲੇਂ ਸਿੱਖ ਬਡੇਰੇ। ਇੱਤਜਾਦਿਕ ਜੇ ਕਾਜ ਘਨੇਰੇ॥ ੧੮॥

ਕਿਵੇਂ ਸਿੰਘਾਂ ਦਾ ਲੰਗਰ ਚੱਲੇਗਾ, ਸੰਗਤ ਦੀ ਕਾਰ ਭੇਟ ਬੰਦ ਕਰ ਦਿੱਤੀ ਹੈ। ਵਡੇਰੇ ਸਿੱਖ ਸਿਰੋਪੇ ਲੈ ਕੇ, ਇਸ ਪ੍ਰਕਾਰ ਜਿਹੜੇ ਵੱਡੇ ਕਾਰਜ ਕਰਦੇ ਸਨ॥੧੮॥

ਕਮ ਨਿਰਬਾਹੁ ਬਿਨਾ ਧਨ ਆਏ। ਸਗਰੇ ਬਰਜਿ ਮਸੰਦ ਹਟਾਏ'।
ਪਖ ਕੀ ਬਾਤ ਮਾਤ ਤੇ ਸੁਨੀ। ਗੁਰ ਕੇ ਰਿਦੇ ਭਈ ਰਿਸ ਘਨੀ॥ ੧੯॥

ਧਨ ਆਉਣ ਤੋਂ ਬਗੈਰ ਕਿਵੇਂ ਨਿਰਬਾਹ ਹੋਵੇਗਾ, ਸਾਰੇ ਮਸੰਦਾਂ ਨੂੰ ਵਰਜ ਕੇ ਹਟਾ ਦਿੱਤਾ ਹੈ।'' ਜਦ ਗੁਰੂ ਜੀ ਨੇ ਮਸੰਦਾਂ ਦੇ ਪੱਖ ਦੀ ਗੱਲ ਮਾਤਾ ਜੀ ਤੋਂ ਸੁਣੀ, ਤਾਂ ਗੁਰੂ ਜੀ ਦੇ ਹਿਰਦੇ ਵਿਚ ਵੱਡਾ ਕ੍ਰੋਧ ਭਰ ਗਿਆ॥੧੯॥

'ਖੱਤ੍ਰੀ ਨਈਯੜ ਉੱਜੜ ਧੀਏ! ਤ੍ਰਿਸ਼ਨਾ ਧਰਹਿਂ ਅਧਿਕ ਅਧਿਕੀਏ।
ਪੂਰਬ ਦੋਇ ਲਾਖ ਲੇ ਦਰਬਾ। ਧਰਜੋ ਛਪਾਇ ਖਜ਼ਾਨੋ ਸਰਬਾ॥ ੨੦॥

ਅਰਥ ਵਿਵਾਦ ਗ੍ਰਸਤ ਹੋਣ ਕਰਕੇ ਨਹੀਂ ਦਿੱਤੇ ਗਏ ਹਨ॥੨੦॥

ਨਹਿਂ ਲੰਗਰ ਸਿੱਖਨਿ ਤਿਸ ਮਾਂਹੀ। ਭਲੇ ਸੰਭਾਰ ਰਾਖੀਯਹਿ ਤਾਂਹੀ।
ਜੋ ਸ਼ੱਤ੍ਰੂ ਹੈਂ ਤੁਰਕ ਹਮਾਰੇ। ਭਾਗ ਤਿਨਹੁ ਕੋ ਤਾਂਹਿ ਮਝਾਰੇ॥ ੨੧॥

ਅਰਥ ਵਿਵਾਦ ਗ੍ਰੱਸਤ ਹੋਣ ਕਰਕੇ ਨਹੀਂ ਦਿੱਤੇ ਗਏ ਹਨ॥੨੧॥

ਸਿੱਖੀ ਪਿਖੀ ਭਲੇ ਸਭਿ ਭਾਵਹੁ। ਸਿੱਖਹੁ ਲੂਟ ਕੂਟ ਤੁਮ ਖਾਵਹੁ।
ਭੂਖਾ ਸਤਿਗੁਰ ਕੋ ਪਰਵਾਰ। ਜਿਤ ਕਿਤ ਤੇ ਕਰਿ ਲੇਹੁ ਅਹਾਰ'॥ ੨੨॥

ਅਰਥ ਵਿਵਾਦ ਗ੍ਰੱਸਤ ਹੋਣ ਕਰਕੇ ਨਹੀਂ ਦਿੱਤੇ ਗਏ ਹਨ॥੨੨॥

ਸੁਨਿ ਕਰਿ ਡਰ ਉਰ ਸਿੰਘਨਿ ਧਾਰਾ। ਹਾਥ ਜੋਰਿ ਕਰਿ ਬਿਨੈ ਉਚਾਰਾ।
'ਰਾਵਰਿ ਬਾਕ ਰਾਮ ਕੇ ਬਾਨਾ। ਨਿਸ਼ਫਲ ਹੋਤਿ ਨਹੀਂ ਸਭਿ ਜਾਨਾ॥ ੨੩॥

ਇਹ ਸੁਣ ਕੇ ਸਿੰਘਾਂ ਨੇ ਹਿਰਦੇ ਵਿਚ ਕੁਝ ਡਰ ਧਾਰਨ ਕੀਤਾ ਤੇ ਹੱਥ ਜੋੜ ਕੇ ਬੇਨਤੀ ਕੀਤੀ, "ਤੁਹਾਡੇ ਬਚਨ ਤਾਂ ਰਾਮ ਦੇ ਬਾਨ ਹਨ, ਇਹ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਤੁਹਾਡੇ ਬਚਨ ਖਾਲੀ ਨਹੀਂ ਜਾਂਦੇ ਹਨ॥੨੩॥

ਕ੍ਰਿਪਾ ਕਰਹੁ ਸਭਿ ਕੋ ਰਖਿ ਲੀਜੈ। ਭਲੇ ਬਾਕ ਸਭਿ ਕੋ ਕਹਿ ਦੀਜੈ'।
ਸੁਨਿ ਸ੍ਰੀ ਮੁਖ ਤੇ ਬਹੁਰ ਉਚਾਰੀ। 'ਬਾਬਾ ਨਾਨਕ ਜਗ ਗੁਰ ਭਾਰੀ॥ ੨੪॥

ਕਿਰਪਾ ਕਰੋ ਤੇ ਸਾਰਿਆਂ ਨੂੰ ਰੱਖ ਲਵੋ ਤੇ ਭਲੇ ਬਚਨ ਸਾਰਿਆਂ ਨੂੰ ਕਹਿ ਦੇਵੋ।" ਇਹ ਸੁਣ ਕੇ ਗੁਰੂ ਜੀ ਨੇ ਫਿਰ ਮੁਖ ਤੋਂ ਉਚਾਰਨ ਕੀਤਾ, "ਬਾਬਾ ਨਾਨਕ ਜੀ ਜਗਤ ਵਿਚ ਭਾਰੀ ਗੁਰੂ ਹੋਏ ਹਨ॥੨੪॥

ਤਿਨਹੁ ਕਹੇ ਬਾਕਨ ਅਭਿਰਾਮੇ। 'ਵਰਤੌਂਗਾ ਪਹਿਰੌਂ ਦਸ ਜਾਮੇ'।
ਭਾਣਾ ਇਸੀ ਤਰ੍ਹਾਂ ਸਭਿ ਹੋਵੈ। ਕਰੀ ਪ੍ਰਮੇਸ਼ੁਰ ਕੀ ਕੋ ਖੋਵੈ?'॥ ੨੫॥

ਉਨ੍ਹਾਂ ਨੇ ਸੁੰਦਰ ਬਚਨ ਕਹੇ ਹਨ, "ਦਸ ਜਾਮੇ ਹੀ ਪਹਿਣ ਕੇ ਵਰਤਾਂਗਾ", ਏਸੇ ਪ੍ਰਕਾਰ ਸਾਰਾ ਭਾਣਾ ਹੋਵੇਗਾ, ਪਰਮੇਸ਼ਰ ਦੀ ਕੀਤੀ ਨੂੰ ਕੌਣ ਟਾਲ ਸਕਦਾ ਹੈ?"॥੨੫॥

ਸੁਨਿ ਮਾਤਾ ਤੂਸ਼ਨ ਹੁਇ ਰਹੀ। ਕਿਤਿਕ ਬਾਰ ਮਹਿਂ ਸੁਤ ਸਨ ਕਹੀ।
'ਭਲੀ ਕਰਨਿ ਮਹਿਂ ਹੋਈ ਬੁਰੀ। ਸੁਨਹੁਂ ਪੁੱਤ੍ਰ ਹਿਰਦੇ ਰਿਸ ਧਰੀ॥ ੨੬॥

ਇਹ ਸੁਣ ਕੇ ਮਾਤਾ ਜੀ ਚੁੱਪ ਰਹੇ, ਫਿਰ ਕੁਝ ਦੇਰ ਬਾਅਦ ਪੁੱਤਰ ਨੂੰ ਕਿਹਾ, "ਭਲਾ ਕਰਨ ਵਿਚ ਬੁਰਾ ਹੁੰਦਾ ਹੈ, ਸੁਣੋ ਪੁੱਤਰ ਤੁਸੀਂ ਹਿਰਦੇ ਵਿਚ ਕਰੋਧ ਧਾਰਨ ਕੀਤਾ ਹੈ॥੨੬॥

ਦੋਨੋ ਥੇ ਬਰ ਦੀਨੋ ਸ੍ਰਾਪ। ਜਿਮ ਚੰਦਨ ਘਸਤੇ ਹੁਇ ਤਾਪ।
ਸੁਤ ਕੋ ਦਾਵਾ ਕਰਿ ਮੈਂ ਆਈ। ਬਖਸ਼ਹੁ ਦਿਹੁ ਸਭਿ ਕੋ ਬਡਿਆਈ॥ ੨੭॥

ਦੋਵੇਂ ਵਰ ਸਨ, ਦੋਵੇਂ ਸਰਾਪ ਹੋ ਗਏ, ਜਿਵੇਂ ਚੰਦਨ ਘਸਾਉਣ ਨਾਲ ਠੰਡ ਹੋਣੀ ਸੀ, ਪਰ ਹੋ ਜਾਏ ਗਰਮੀ। ਪੁੱਤਰ ਦਾ ਦਾਵਾ ਕਰਕੇ ਮੈਂ ਆਈ ਸੀ ਕਿ ਸਾਰਿਆਂ ਨੂੰ ਵਡਿਆਈ ਬਖ਼ਸ਼ੋ॥੨੭॥

ਸਿਖ ਸੇਵਕ ਤੁਮਰੋ ਪਰਵਾਰੂ। ਕਹੀਯਹਿ ਜਿਮ ਪ੍ਰਾਪਤਿ ਸੁਖ ਭਾਰੂ'।
ਗੁਰ ਬੋਲੇ, 'ਸੁਨਿ ਮਾਤ! ਮਹਾਂ ਹਿਤ! ਕਰਹੁ ਖਾਲਸੇ ਕੋ ਤੁਮ ਸਾਬਿਤ॥੨੮॥

ਸਿੱਖ ਸੇਵਕ ਤੁਹਾਡਾ ਪਰਿਵਾਰ ਹੈ, ਉਸ ਪ੍ਰਕਾਰ ਕਹੋ, ਜਿਵੇਂ ਭਾਰੀ ਸੁਖ ਪ੍ਰਾਪਤ ਹੋਵੇ।" ਗੁਰੂ ਜੀ ਬੋਲੇ, "ਹੇ ਮਹਾਨ ਹਿਤ ਵਾਲੀ ਮਾਤਾ ਜੀ! ਸੁਣੋ, ਖਾਲਸੇ ਨੂੰ ਤੁਸੀਂ ਮਜ਼ਬੂਤ ਕਰੋ॥੨੮॥

ਰਹਿਤ ਕਹਤਿ ਕੇ ਸਹਤਿ ਅਚਾਰੀ। ਬੀਚ ਖਾਲਸੇ ਜੋਤਿ ਹਮਾਰੀ।
ਭਲੋ, ਖਾਲਸਾ ਹੀ ਸਭਿ ਕਰਿ ਹੈ। ਜਗਤ ਰਾਜ ਜਿਨਕੇ ਅਨੁਸਰਿ ਹੈ' ॥੨੯॥

ਰਹਿਤ ਕਹਿਤ ਅਤੇ ਆਚਰਨ ਸਹਿਤ, ਖਾਲਸੇ ਦੇ ਵਿਚ ਸਾਡੀ ਜੋਤ ਹੈ। ਖਾਲਸਾ ਹੀ ਸਭ ਪ੍ਰਕਾਰ ਭਲਾ ਕਰੇਗਾ, ਜਗਤ ਦਾ ਰਾਜ ਜਿਨ੍ਹਾਂ ਅਨੁਸਾਰ ਹੋਣਾ ਹੈ" ॥੨੯॥

ਇਮ ਸੁਨਿ ਕਰਿ ਜਨਨੀ ਤਬਿ ਗਈ। ਪਸ਼ਚਾਤਾਪ ਕਰਤਿ ਚਿਤ ਭਈ।
ਬੈਠੀ ਜਾਇ ਕਿਤਿਕ ਸਿਖ ਆਏ। ਜਿਮ ਬੀਤੀ ਤਿਮ ਬਾਤ ਚਲਾਏ ॥੩੦॥

ਇਸ ਪ੍ਰਕਾਰ ਸੁਣ ਕੇ ਮਾਤਾ ਜੀ ਫਿਰ ਚਲੇ ਗਏ ਤੇ ਚਿੱਤ ਵਿਚ ਪਛਤਾਵਾ ਕਰ ਰਹੇ ਸਨ। ਜਦ ਜਾ ਕੇ ਬੈਠ ਗਏ ਤਾਂ ਕਈ ਸਿੱਖ ਆਏ, ਜਿਵੇਂ ਬੀਤੀ ਸੀ, ਉਸ ਪ੍ਰਕਾਰ ਗੱਲ ਚਲਾਈ ॥੩੦॥

'ਕਠਨ ਸੁਭਾਵ' ਮਸੰਦਨਿ ਕਹਯੋ। 'ਜਿਨ ਕੇ ਮੋਹ ਲੇਸ਼ ਨਹਿਂ ਲਹਯੋ।
ਕਰੈਂ ਬਚਨ ਸੋ ਜਾਤਿ ਨ ਖਾਲੀ। ਤਤਛਿਨ ਫਲੈ ਸੁਖ ਕਿ ਦੁਖ ਨਾਲੀ ॥੩੧॥

ਮਸੰਦ ਨੇ ਕਿਹਾ, "ਗੁਰੂ ਜੀ ਦਾ ਬੜਾ ਕਠੋਰ ਸੁਭਾਵ ਹੈ, ਜਿਨ੍ਹਾਂ ਦੇ ਹਿਰਦੇ ਵਿਚ ਮੋਹ ਇਕ ਲੇਸ਼ ਮਾਤਰ ਵੀ ਨਹੀਂ ਹੈ। ਜਿਹੜਾ ਵੀ ਬਚਨ ਕਰਦੇ ਹਨ, ਉਹ ਖਾਲੀ ਨਹੀਂ ਜਾਂਦਾ, ਤੁਰਤ ਦੁਖ ਸੁਖ ਨਾਲ ਪਰਫੁੱਲਤ ਹੁੰਦਾ ਹੈ ॥੩੧॥

ਬਿੱਪ੍ਰੈ ਕਹੈ, ਸ਼ਕਤਿ ਕਿਸ ਮਾਂਹੀ? ਬੋਲੈ ਸਮੁਖ, ਅਧਿਕ ਡਰਪਾਹੀ।
ਕਹਿਬੇ ਕੋ ਤੁਮ ਉਚਿਤ ਬਿਸਾਲੇ। ਤਊ ਸ੍ਰਾਪ ਭਾ, ਰਿਸੇ ਕੁਢਾਲੇ' ॥੩੨॥

ਕੋਈ ਗੁਰੂ ਜੀ ਦੇ ਬਚਨਾਂ ਦੇ ਉਲਟ ਕਹੇ, ਇਹ ਸ਼ਕਤੀ ਕਿਸ ਵਿਚ ਹੈ? ਕੌਣ ਸਾਹਮਣੇ ਬੋਲੇ, ਸਭ ਡਰਦੇ ਹਨ। ਕਹਿਣ ਵਾਸਤੇ ਕੇਵਲ ਤੁਸੀਂ ਹੀ ਉਚਿਤ ਹੋ, ਫਿਰ ਵੀ ਸਰਾਪ ਹੋਇਆ ਹੈ, ਬੜੇ ਗੁੱਸੇ ਵਿਚ ਆ ਗਏ ਸਨ" ॥੩੨॥

ਸ੍ਰੀ ਗੁਜਰੀ ਤਬਿ ਸਭਿਨਿ ਸੁਨਾਏ। 'ਅਲਪ ਬੈਸ ਤੇ ਜੇ ਜਿਦ ਪਾਏ।
ਇਕ ਦਿਨ ਜਲ ਕ੍ਰੀੜਾ ਕਹੁ ਕਰੈਂ। ਛੀਂਟਨਿ ਦੇਤਿ ਪਰਸਪਰ ਭਿਰੈਂ ॥੩੩॥

ਮਾਤਾ ਗੁਜਰੀ ਜੀ ਨੇ ਫਿਰ ਸਭ ਨੂੰ ਸੁਣਾਇਆ, "ਛੋਟੀ ਉਮਰ ਤੋਂ ਜਿਦ ਪੈਂਦੇ ਸਨ। ਇਕ ਦਿਨ ਜਲ ਕ੍ਰੀੜਾ ਕਰ ਰਹੇ ਸਨ, ਆਪਸ ਵਿਚ ਛਿੱਟੇ ਮਾਰ ਕੇ ਭੇੜ ਕਰ ਰਹੇ ਸਨ ॥੩੩॥

ਰਾਇ ਗੁਲਾਬ ਸ਼ਜਾਮ ਸਿੰਘ ਆਦਿ। ਬਾਲਕ ਬਯ ਖੇਲੈਂ ਅਹਿਲਾਦ।
ਜਰੇ ਜਵਾਹਰ ਜ਼ਾਹਰ ਜੋਤਿ। ਬਹੁ ਮੋਲੇ ਕੰਕਨ ਕਰ ਹੋਤਿ ॥੩੪॥

ਗੁਲਾਬ ਰਾਇ ਅਤੇ ਸ਼ਿਆਮ ਸਿੰਘ ਆਦਿ ਬਾਬਾ ਸੂਰਜ ਮਲ ਦੇ ਪੋਤਰੇ ਸਨ, ਹੋਰ ਛੋਟੇ ਬਾਲਕ ਵੀ ਅਨੰਦ ਨਾਲ ਖੇਡ ਰਹੇ ਸਨ। ਜਿਹੜੇ ਜੜਾਊ ਗਹਿਣੇ ਪਾਏ ਹੋਏ ਸਨ, ਉਹ ਚਮਕ ਰਹੇ ਸਨ, ਬਹੁਤ ਕੀਮਤੀ ਹੱਥ ਵਿਚ ਕੰਗਣ ਪਾਏ ਹੋਏ ਸਨ ॥੩੪॥

ਜਲ ਮਹਿਂ ਏਕ ਕਟਕ ਗਿਰ ਪਰਯੋ। ਨਹੀਂ ਨਿਹਾਰ ਸੰਭਾਰਨਿ ਕਰਯੋ।
ਸ਼ੁਸ਼ਕ ਬਸਤ੍ਰ ਪਹਿਰੇ ਤਬਿ ਹੇਰਯੋ। ਦਾਸਨ ਕਹਯੋ ਕੜਾ ਜਲ ਗੇਰਯੋ ॥੩੫॥

ਜਲ ਵਿਚ ਇਕ ਕੜਾ ਡਿੱਗ ਪਿਆ, ਵੇਖ ਕੇ ਉਸ ਨੂੰ ਸੰਭਾਲਿਆ ਨਹੀਂ, ਜਦ ਸੁੱਕੇ ਕੱਪੜੇ ਪਹਿਣ ਲਏ ਤਦ ਵੇਖਿਆ, ਦਾਸਾਂ ਨੇ ਕਿਹਾ, "ਕੜਾ ਜਲ ਵਿਚ ਡੇਗਿਆ ਹੈ" ॥੩੫॥

ਗਿਨਯੋ ਨ ਕੁਛ ਆਏ ਢਿਗ ਮੇਰੇ। ਬੂਝਨਿ ਕਰੇ ਹਾਥ ਜਬਿ ਹੇਰੇ।
ਰਿਸ ਕਰਿ ਬਹੁਤ ਭਾਂਤਿ ਸਮੁਝਾਏ। ਸਭਿ ਕੋ ਲੇ ਸਲਿਤਾ ਢਿਗ ਆਏ ॥੩੬॥

ਕੁਝ ਵੀ ਨਾ ਜਾਣਿਆ ਤੇ ਮੇਰੇ ਪਾਸ ਆਏ, ਹੱਥ ਵੇਖ ਕੇ ਜਦ ਮੈਂ ਪੁੱਛਿਆ, ਗੁੱਸੇ ਹੋ ਕੇ ਬਹੁਤ ਪ੍ਰਕਾਰ ਸਮਝਾਇਆ, ਫਿਰ ਸਾਰਿਆਂ ਨੂੰ ਲੈ ਕੇ ਨਦੀ ਕਿਨਾਰੇ ਚਲੇ ਗਏ॥੩੬॥

**ਖੁਜਵਾਇਵ ਬਹੁ ਜਲ ਕੇ ਮਾਂਹੀ। ਦੇਖਿ ਰਹੇ ਪਾਯੋ ਕਿਤ ਨਾਂਹੀ।**
**ਮੈਂ ਕਰਿ ਕੋਪ ਕਹਜੋ ਢਿਗ ਤਹਾਂ। 'ਕਜੋਂ ਨ ਬਤਾਵਤ ਗੇਰਜੋ ਕਹਾਂ ?॥੩੭॥**

ਜਲ ਵਿਚ ਬਹੁਤ ਖੋਜ ਕੀਤੀ, ਵੇਖਦੇ ਰਹੇ ਪਰ ਕਿਤੇ ਵੀ ਨਾ ਲੱਭਾ, ਮੈਂ ਫਿਰ ਗੁੱਸਾ ਕਰਕੇ, ਉਨ੍ਹਾਂ ਪਾਸ ਕਿਹਾ, "ਕਹਿ ਕੇ ਕਿਉਂ ਨਹੀਂ ਦੱਸਦੇ ਕਿ ਕਿੱਥੇ ਡੇਗਿਆ ਹੈ ?॥੩੭॥

**ਦੁਰਲਭ ਵਸਤੁ ਦਰਬ ਬਹੁ ਕੇਰੀ। ਬਿਨ ਸੰਭਾਰ ਨੀਰ ਮਹਿਂ ਗੇਰੀ।**
**ਇਕ ਤੌ ਪ੍ਰਥਮ ਸੰਭਾਰ ਨ ਕਰੀ। ਦੂਜੇ ਅਬਿ ਤੂਸ਼ਨਿ ਮੁਖ ਧਰੀ॥ ੩੮॥**

ਦੁਰਲੱਭ ਵਸਤੂ, ਬਹੁਤ ਕੀਮਤੀ ਸੀ, ਸੰਭਾਲ ਤੋਂ ਬਗੈਰ ਪਾਣੀ ਵਿਚ ਡੇਗ ਦਿੱਤੀ ਹੈ। ਇਕ ਤਾਂ ਪਹਿਲਾਂ ਸੰਭਾਲ ਨਹੀਂ ਕੀਤੀ, ਦੂਸਰਾ ਹੁਣ ਮੁਖ 'ਤੇ ਚੁਪ ਧਾਰਨ ਕੀਤੀ ਹੈ॥੩੮॥

**ਧਨ ਬਿਸਾਲ ਕੋ ਬਾਦਹਿ ਖੋਵਾ। ਕਹਾਂ ਬੁੱਧਿ ਤੁਮਰੀ ਕਹੁ ਹੋਵਾ'?।**
**ਇੱਤਜਾਦਿਕ ਕਰਿ ਕੋਪ ਮਹਾਨਾ। ਧਾਰੀ ਮੋਨ ਰਿਸ ਕੈ ਸੁਨਿ ਕਾਨਾ॥ ੩੯॥**

ਵਿਸ਼ਾਲ ਧਨ ਨੂੰ ਫ਼ਜ਼ੂਲ ਵਿਚ ਗਵਾ ਦਿੱਤਾ ਹੈ, ਤੁਹਾਡੀ ਬੁੱਧੀ ਨੂੰ ਕੀ ਹੋ ਗਿਆ ਹੈ ?" ਇਸ ਪ੍ਰਕਾਰ ਬਹੁਤ ਗੁੱਸਾ ਕਰਕੇ, ਇਹ ਗੱਲ ਸੁਣ ਕੇ ਚੁਪ ਧਾਰਨ ਕਰ ਲਈ॥੩੯॥

**ਦੂਜੋ ਕੰਕਨ ਹਾਥ ਮਝਾਰਾ। ਸਭਿ ਕੇ ਦੇਖਤਿ ਤੁਰਤ ਉਤਾਰਾ।**
**ਕਰਿ ਬਲ ਬਾਹਨਿ ਦੂਰ ਬਗਾਯੋ। ਸਤੱਦ੍ਰਵ ਕੇ ਪ੍ਰਵਾਹ ਮਹਿਂ ਪਾਯੋ॥ ੪੦॥**

ਜਿਹੜਾ ਦੂਸਰਾ ਕੰਗਣ ਹੱਥ ਵਿਚ ਸੀ, ਸਾਰਿਆਂ ਦੇ ਵੇਖਦਿਆਂ ਤੁਰਤ ਲਾਹ ਲਿਆ ਤੇ ਬਾਂਹ ਦੇ ਜ਼ੋਰ ਨਾਲ ਦੂਰ ਸੁੱਟ ਦਿੱਤਾ ਤੇ ਸਤਲੁਜ ਦਰਿਆ ਦੇ ਵਹਿਣ ਵਿਚ ਪਾ ਦਿੱਤਾ॥੪੦॥

**ਸਕਲ ਬਿਲੋਕਤਿ ਬਹੁ ਬਿਸਮਾਏ। ਕਹਾਂ ਕੀਨਿ ਕਟ ਦੂਤੀ ਬਗਾਏ ?।**
**ਕਈ ਹਜ਼ਾਰਨ ਤੇ ਜੇ ਬਨੇ। ਸੋ ਬਿਰਾਟਕਾ ਸਮ ਮਨ ਗਨੇ'॥ ੪੧॥**

ਸਾਰੇ ਵੇਖ ਕੇ ਬਹੁਤ ਹੈਰਾਨ ਹੋਏ, ਇਹ ਕੀ ਕੀਤਾ ਹੈ, ਦੂਸਰਾ ਕੜਾ ਵੀ ਸੁੱਟ ਦਿੱਤਾ ਹੈ। ਕਈ ਹਜ਼ਾਰਾਂ ਰੁਪਏ ਧਨ ਲਾ ਕੇ ਜਿਹੜਾ ਬਣਦਾ ਹੈ, ਉਸ ਨੂੰ ਕੌਡੀ ਵਾਂਗ ਮਨ ਵਿਚ ਗਿਣਿਆ ਹੈ"॥੪੧॥

**ਬਹੁ ਕਹਿ ਰਹੀ ਕਹਾਂ ਪੁਨ ਹੋਇ। ਕਟਕ ਜਰਾਊ ਦੋਇ ਸੁ ਖੋਇ।**
**ਘਨ ਮਲਾਹ ਜਤਨ ਕਰਿ ਹਾਰੇ। ਅਪਰ ਲੋਕ ਬਹੁ ਜਲ ਮਹਿਂ ਬਾਰੇ॥ ੪੨॥**

ਬਹੁਤ ਕਹਿ ਰਹੀ, ਫਿਰ ਕੀ ਹੋ ਸਕਦਾ ਸੀ, ਜੜਾਊ ਕੜੇ ਦੋਵੇਂ ਗਵਾ ਦਿੱਤੇ। ਬਹੁਤ ਮਲਾਹ ਯਤਨ ਕਰਕੇ ਹਾਰ ਗਏ, ਹੋਰ ਕਈ ਲੋਕਾਂ ਨੂੰ ਵੀ ਜਲ ਵਿਚ ਵਾੜਿਆ॥੪੨॥

**ਕਰੇ ਉਪਾਇ ਨ ਪਾਯੋ ਕੋਈ। ਅਲਪ ਬੈਸ ਮਹਿਂ ਅਸ ਬੁਧਿ ਜੋਈ।**
**ਸਦਾ ਸੁਭਾਉ ਰਹਜੋ ਇਸ ਬਿਧਿ ਕੋ। ਧਨ ਸੰਚਨਿ ਕੀ ਰਖੈਂ ਨ ਸੁਧਿ ਕੋ॥੪੩॥**

ਬਹੁਤ ਖੋਜ ਕਰਨ 'ਤੇ ਵੀ ਕੋਈ ਨਾ ਲੱਭਾ, ਛੋਟੀ ਉਮਰ ਵਿਚ ਵੀ ਉਨ੍ਹਾਂ ਦੀ ਐਸੀ ਬੁੱਧੀ ਸੀ। ਸਦਾ ਐਸੀ ਵਿਧੀ ਵਾਲਾ ਸੁਭਾਵ ਰਿਹਾ ਹੈ, ਧਨ ਇਕੱਠਾ ਕਰਨ ਦੀ ਸੋਝੀ ਨਹੀਂ ਰੱਖਦੇ ਹਨ॥੪੩॥

ਅਬਿ ਕਜਾ ਕੀਨਿ ਮਸੰਦ ਹਟਾਏ। 'ਲਾਖਹੁੰ ਧਨ ਲਜਾਵਤਿ ਸਮੁਦਾਏ।
ਦੇਸ਼ ਬਿਦੇਸ਼ਨਿ ਮਹਿਂ ਬਿਚਰੰਤੇ। ਖੋਜਿ ਖੋਜਿ ਸਿੱਖਨਿ ਘਰਵੰਤੇ॥ ੪੪॥

ਹੁਣ ਕੀ ਕੀਤਾ ਹੈ, ਮਸੰਦ ਹਟਾ ਦਿੱਤੇ ਹਨ, "ਸਾਰੇ ਲੱਖਾਂ ਦਾ ਧਨ ਲਿਆਉਂਦੇ ਸਨ। ਦੇਸ਼ਾਂ ਵਿਦੇਸ਼ਾਂ ਵਿਚ ਫਿਰਦੇ ਸਨ ਤੇ ਸਿੱਖਾਂ ਦੇ ਘਰ ਲੱਭ-ਲੱਭ ਕੇ ਜਾਂਦੇ ਸਨ॥੪੪॥

ਸਭਿ ਤੇ ਕਹਿ ਕਰਿ ਦੇ ਉਪਦੇਸ਼। ਆਨਹਿਂ ਧਨ ਕੋ ਸਦਾ ਵਿਸ਼ੇਸ਼।
ਅਬਿ ਹਟਿ ਗਏ, ਕਹਾਂ ਧਨ ਐਹੇ ?। ਕਿਮ ਗੁਰ ਘਰ ਕੋ ਕਾਜ ਨਿਬੈ ਹੈ॥੪੫॥

ਸਾਰਿਆਂ ਨੂੰ ਕਹਿ ਕੇ ਤੇ ਉਪਦੇਸ਼ ਦੇ ਕੇ, ਸਦਾ ਹੀ ਬਹੁਤ ਧਨ ਲੈ ਕੇ ਆਉਂਦੇ ਸਨ। ਹੁਣ ਹਟ ਗਏ ਹਨ, ਕਿੱਥੋਂ ਧਨ ਆਵੇਗਾ, ਗੁਰੂ ਘਰ ਦੇ ਕਾਰਜਾਂ ਦਾ ਕਿਵੇਂ ਨਿਰਬਾਹ ਹੋਵੇਗਾ॥੪੫॥

ਇਮ ਉਰ ਜਾਨਿ ਨਿਕਟ ਹੁਇ ਕਹਯੋ। ਇਸ ਤੇ ਸ੍ਰਾਪ ਦੁਖਦ ਹੀ ਲਹਯੋ।
ਕੁਸ਼ਲ ਕਰਹਿ ਪਰਮੇਸ਼ੁਰ ਸਾਰੇ। ਕਹਿ ਮੈਂ ਰਹੀ ਨ ਬਹੁਰ ਨਿਵਾਰੇ' ॥ ੪੬॥

ਇਸ ਪ੍ਰਕਾਰ ਹਿਰਦੇ ਵਿਚ ਜਾਣ ਕੇ ਨੇੜੇ ਹੋ ਕੇ ਕਿਹਾ, ਇਸ 'ਤੇ ਬੜਾ ਦੁਖਦਾਈ ਸਰਾਪ ਲਿਆ ਹੈ। ਪਰਮੇਸ਼ਰ ਸਾਰਿਆਂ ਨੂੰ ਸੁਖੀ ਰੱਖੇ, ਮੈਂ ਬਹੁਤ ਕਹਿ ਰਹੀ ਹਾਂ, ਪਰ ਸਰਾਪ ਹਟਾਇਆ ਨਹੀਂ ਹੈ" ॥੪੬॥

ਮਿਲਿ ਮਸੰਦ ਮਾਤਾ ਕੇ ਸੰਗ। ਕਹਿ ਸੁਨਿ ਜਾਨਜੋਂ 'ਬਨਜੋਂ ਕੁਢੰਗ'।
ਬਾਤ ਬਿਬਸ ਤੇ ਤੂਸ਼ਨਿ ਭਏ। ਸੰਧਜਾ ਭਈ ਤਰਨਿ ਅਸਤਏ॥ ੪੭॥

ਮਸੰਦਾਂ ਨੇ ਮਾਤਾ ਜੀ ਨਾਲ ਮਿਲ ਕੇ ਕਹਿ ਸੁਣ ਕੇ ਜਾਣਿਆ ਕਿ 'ਉਲਟਾ ਢੰਗ ਬਣਿਆ ਹੈ।' ਵਸੋਂ ਬਾਹਰੀ ਗੱਲ ਹੋਣ 'ਤੇ ਚੁੱਪ ਹੋ ਗਏ, ਸ਼ਾਮ ਹੋ ਗਈ, ਸੂਰਜ ਡੁੱਬ ਗਿਆ॥੪੭॥

*ਛੇਵੀਂ ਰੁੱਤ ਦਾ ਪਹਿਲਾ ਅਧਿਆਇ ਸਮਾਪਤ ਹੋਇਆ॥੧॥*

# *ਅਧਿਆਇ ਦੂਸਰਾ*

*ਸੈਦੇ ਖਾਂ ਜੰਗ ਕਰਨ ਆਇਆ*

*ਦੋਹਰਾ-* ਖਾਨ ਪਾਨ ਕਰਿ ਸੁਪਤਿ ਭੇ ਅਰਧਿ ਗਈ ਜਬਿ ਰਾਤਿ।
ਸਿੱਖ ਥਨੇਸਰ ਤੇ ਗਯੋ ਕਹੀ ਪਹੁਚ ਕੇ ਬਾਤ॥ ੧॥

ਖਾ ਪੀ ਕੇ ਸੌਂ ਗਏ ਤੇ ਜਦ ਅੱਧੀ ਰਾਤ ਹੋਈ ਤਾਂ ਥਨੇਸਰ ਤੋਂ ਚਲ ਕੇ ਇਕ ਸਿੱਖ ਗਿਆ ਤੇ ਪਹੁੰਚ ਕੇ ਸਾਰੀ ਗੱਲ ਉਸ ਕਹੀ॥੧॥

*ਚੌਪਈ-* ਚੌਕੀਦਾਰ ਸਿੰਘ ਜੋ ਖਰੇ। ਤਿਨ ਕੇ ਸੰਗ ਕਹਿਨ ਇਮ ਕਰੇ।
'ਸੈਦੇ ਖਾਂ ਪਠਾਨ ਚਢਿ ਆਵਾ। ਡੇਰਾ ਜਬਹਿ ਥਨੇਸਰ ਪਾਵਾ॥ ੨॥

ਚੌਕੀਦਾਰ ਜਿਹੜੇ ਸਿੰਘ ਖੜੇ ਸਨ, ਉਨ੍ਹਾਂ ਨੂੰ ਇਸ ਪ੍ਰਕਾਰ ਕਹਿਣ ਲੱਗਾ, "ਸੈਦੇ ਖਾਂ ਪਠਾਣ ਚੜ੍ਹ ਕੇ ਆ ਰਿਹਾ ਹੈ, ਉਸ ਥਨੇਸਰ ਵਿਚ ਆਪਣਾ ਡੇਰਾ ਲਾਇਆ ਹੈ॥੨॥

**ਮੈਂ ਤਬਿ ਸੁਨੀ ਲਰਨਿ ਕੋ ਚਲਜੋ। ਦਲ ਕੋ ਇਕ ਨਰ ਭੇਤੀ ਮਿਲਜੋ।**
**ਤਬਿ ਹੀ ਤਜਿ ਪੁਰਿ ਕੋ ਮੈਂ ਧਾਯੋ। ਬਡੇ ਬੇਗ ਤੇ ਇਤ ਲਗਿ ਆਯੋ॥ ੩॥**

ਮੈਂ ਤਦ ਸੁਣਿਆ ਕਿ ਉਹ ਗੁਰੂ ਜੀ ਨਾਲ ਲੜਾਈ ਕਰਨ ਵਾਸਤੇ ਜਾ ਰਿਹਾ ਹੈ, ਦਲ ਦਾ ਇਕ ਭੇਤੀ ਮਨੁੱਖ ਮੈਨੂੰ ਮਿਲਿਆ, ਉਸੇ ਸਮੇਂ ਤੋਂ ਮੈਂ ਉਸ ਨਗਰ ਨੂੰ ਛੱਡ ਕੇ ਭੱਜਾ ਆ ਰਿਹਾ ਹਾਂ, ਬੜੀ ਕਾਹਲੀ-ਕਾਹਲੀ ਏਥੋਂ ਤੱਕ ਪਹੁੰਚਿਆ ਹਾਂ॥੩॥

**ਸੁਧਿ ਗੁਰ ਕੋ ਦਿਹੁ ਸਕਲ ਸੁਨਾਈ। ਸਵਧਾਨੀ ਬਿਧਿ ਕਰਹਿਂ ਲਰਾਈ।**
**ਮੁਗ਼ਲ ਪਠਾਨ ਸਵਾ ਲਖ ਆਵਾ। ਮਹਿਦ ਜੰਗ ਕੋ ਸੰਗ ਬਨਾਵਾ॥ ੪॥**

ਗੁਰੂ ਜੀ ਨੂੰ ਇਹ ਸਾਰੀ ਖ਼ਬਰ ਸੁਣਾ ਦੇਵੋ, ਤਾਂਕਿ ਸਾਵਧਾਨ ਹੋ ਕੇ ਲੜਾਈ ਕਰਨ। ਸਵਾ ਲੱਖ ਮੁਗਲ ਤੇ ਪਠਾਣ ਆ ਰਹੇ ਹਨ, ਜੰਗ ਦਾ ਉਨ੍ਹਾਂ ਵੱਡਾ ਅਡੰਬਰ ਬਣਾਇਆ ਹੈ॥੪॥

**ਪਹੁਂਚਹਿ ਆਨਿ ਅਨੰਦ ਪੁਰਿ ਕਾਲੀ। ਸੁਧਿ ਦੈਬੇ ਹਿਤ ਆਇ ਉਤਾਲੀ'।**
**ਤਬਿ ਸਤਿਗੁਰ ਕਰਿ ਸੌਚ ਸ਼ਨਾਨਾ। ਬੈਠੇ ਆਇ ਸੁ ਲਗਜੋ ਦਿਵਾਨਾ॥ ੫॥**

ਉਹ ਕੱਲ੍ਹ ਹੀ ਅਨੰਦਪੁਰ ਵਿਚ ਆ ਪਹੁੰਚਣਗੇ, ਮੈਂ ਖ਼ਬਰ ਦੇਣ ਵਾਸਤੇ ਬਹੁਤ ਕਾਹਲੀ ਨਾਲ ਆਇਆ ਹਾਂ।" ਤਦ ਸਤਿਗੁਰੂ ਜੀ ਨੇ ਸੌਚ ਇਸ਼ਨਾਨ ਕੀਤਾ ਤੇ ਉਥੇ ਆ ਕੇ ਬੈਠ ਗਏ, ਜਿੱਥੇ ਦੀਵਾਨ ਲੱਗਾ ਸੀ॥੫॥

**ਅਖਿਲ ਖਾਲਸਾ ਜਬਿ ਚਲਿ ਆਯੋ। ਸ਼੍ਰੀ ਕਲਗ਼ੀਧਰ ਤਬਹਿ ਅਲਾਯੋ।**
**'ਸੈਨਾ ਸਿੰਘਨਿ ਕੀ ਅਬਿ ਸਾਰੀ। ਅਹੈ ਪੰਚ ਸੈ ਲੇਹੁ ਬਿਚਾਰੀ॥ ੬॥**

ਅਖਿਲ ਖਾਲਸਾ ਜਦ ਚੱਲ ਕੇ ਆ ਗਿਆ, ਤਦ ਕਲਗੀਧਰ ਨੇ ਫੁਰਮਾਇਆ "ਸਿੰਘਾਂ ਦੀ ਹੁਣ ਸਾਰੀ ਸੈਨਾ, ਇਹੋ ਪੰਜ ਸੌ ਵਿਚਾਰ ਲਵੋ॥੬॥

**ਨਿਜ ਨਿਜ ਸਦਨ ਬ੍ਰਿੰਦ ਹੀ ਗਏ। ਆਇ ਸਕਹਿਂ ਨਹਿਂ ਰਣ ਕੇ ਭਏ।**
**ਸ਼ੱਤ੍ਰੂ ਪ੍ਰਬਲ ਸਵਾ ਲਖ ਆਯੋ। ਮੰਤ੍ਰ ਗਿਰੇਸ਼ਨਿ ਮਿਲੇ ਪਕਾਯੋ॥ ੭॥**

ਆਪਣੇ-ਆਪਣੇ ਘਰਾਂ ਨੂੰ ਬਹੁਤ ਸਿੰਘ ਗਏ ਹਨ, ਉਹ ਜੰਗ ਦੇ ਹੋਣ ਤੱਕ ਆ ਨਹੀਂ ਸਕਦੇ ਹਨ। ਪ੍ਰਬਲ ਵੈਰੀ ਸਵਾ ਲੱਖ ਆ ਰਿਹਾ ਹੈ, ਪਹਾੜੀ ਰਾਜਿਆਂ ਨੇ ਮਿਲ ਕੇ ਸਲਾਹ ਕੀਤੀ ਹੈ॥੭॥

**ਰਾਜਨ ਕੀ ਸੈਨਾ ਬਹੁ ਆਵੈ। ਮਿਲਿ ਕਰਿ ਪੁੰਜ ਅਧਿਕ ਪ੍ਰਬਲਾਵੈ।**
**ਜੇ ਕਰਿ ਬਨੈ ਸੁਚੇਤੀ ਤੁਮ ਤੇ। ਲਰਨਿ ਹੇਤ ਸੋ ਭਨੀਯਹਿ ਹਮ ਤੇ'॥ ੮॥**

ਰਾਜਿਆਂ ਦੀ ਵੀ ਬਹੁਤ ਸੈਨਾ ਆਵੇਗੀ, ਸਾਰੇ ਮਿਲ ਕੇ ਬਹੁਤ ਪ੍ਰਬਲ ਹੋ ਜਾਣਗੇ, ਜੇ ਤੁਹਾਡੇ ਪਾਸੋਂ ਸੁਚੇਤਤਾ ਬਣ ਸਕਦੀ ਹੈ ਤਾਂ ਲੜਾਈ ਕਰਨ ਵਾਸਤੇ ਮੇਰੇ ਪਾਸ ਕਹੋ"॥੮॥

**ਸੁਨਤਿ ਖਾਲਸਾ ਅਖਿਲ ਉਚਾਰੇ। 'ਕਾਰਨ ਕਰਨ ਆਪ ਹੋ ਸਾਰੇ'।**
**ਜਬਿ ਭੁਨਸਾਰ ਭਈ ਦਿਨ ਚਢਜੋ। ਸਿੰਘਨਿ ਬਿਖੈ ਬੀਰ ਰਸ ਬਢਜੋ॥ ੯॥**

ਇਹ ਸੁਣ ਕੇ ਅਖਿਲ ਖਾਲਸੇ ਨੇ ਉਚਾਰਨ ਕੀਤਾ, "ਆਪ ਹੀ ਸਭ ਪ੍ਰਕਾਰ ਕਰਨ ਕਾਰਨਹਾਰੇ ਹੋ।" ਜਦ ਸਵੇਰ ਹੋਈ ਤੇ ਦਿਨ ਚੜ੍ਹਿਆ ਤਾਂ ਸਿੰਘਾਂ ਵਿਚ ਬੀਰ ਰਸ ਬਹੁਤ ਵਧ ਗਿਆ॥੯॥

**ਸ਼ਸਤ੍ਰ ਬਸਤ੍ਰ ਨਿਜ ਤੁਰੰਗ ਸੰਭਾਲੇ। ਜ਼ੀਨ ਸਭਿਨਿ ਹੀ ਤਤਛਿਨ ਡਾਲੇ।**
**ਭਈ ਪ੍ਰਭਾਤ ਤੁਰਕ ਦਲ ਆਏ। ਦੁੰਦਭਿ ਬਾਜੇ ਪੁਰਿ ਸੁਨਿ ਪਾਏ।੧੦॥**

ਸ਼ਸਤਰ ਵਸਤਰ ਤੇ ਆਪਣੇ-ਆਪਣੇ ਘੋੜੇ ਸੰਭਾਲ ਲਏ, ਸਾਰੇ ਘੋੜਿਆਂ ਉੱਤੇ ਕਾਠੀਆਂ ਪਾ ਲਈਆਂ। ਸਵੇਰ ਹੋਣ 'ਤੇ ਜਦ ਤੁਰਕ ਦਲ ਆਵੇ ਤਾਂ ਨਗਾਰੇ ਵੱਜਦਿਆਂ ਨੂੰ ਸਾਰਾ ਨਗਰ ਸੁਣ ਲਵੇ॥੧੦॥

ਭਈ ਜੰਗ ਕੀ ਤਜਾਰੀ ਜਬੈ। ਮੇਮੂ ਖਾਂ ਪਠਾਣ ਇਕ ਤਬੈ।
ਸ਼੍ਰੀ ਗੁਰ ਕੋ ਚਾਕਰ ਬਡ ਜੋਧਾ। ਜੰਗ ਸਮੈਂ ਲਖਿ ਕੈ ਧਰਿ ਕ੍ਰੋਧਾ॥ ੧੧॥

ਜਦ ਜੰਗ ਦੀ ਤਿਆਰੀ ਹੋ ਗਈ ਤਦ ਮੇਮੂ ਖਾਂ ਇਕ ਪਠਾਣ, ਜਿਹੜਾ ਗੁਰੂ ਜੀ ਦਾ ਨੌਕਰ ਇਕ ਵੱਡਾ ਯੋਧਾ ਸੀ, ਜੰਗ ਦਾ ਸਮਾਂ ਸਮਝ ਕੇ ਕ੍ਰੋਧ ਧਾਰ ਕੇ॥੧੧॥

ਪ੍ਰਭੁ ਕੇ ਪਾਸ ਆਇ ਕਰਿ ਭਾਖਾ। 'ਪਾਤਿਸ਼ਾਹੁ ਜਿਸ ਹਿਤ ਤੁਮ ਰਾਖਾ।
ਸੌ ਸੁਭਟਨਿ ਕੋ ਡੇਰਾ ਦੀਨਾ। ਸਭਿ ਕੋ ਜਮਾਦਾਰ ਮੁਝ ਕੀਨਾ॥ ੧੨॥

ਪ੍ਰਭੂ ਦੇ ਪਾਸ ਆ ਕੇ ਬੋਲਿਆ, "ਜਿਸ ਵਾਸਤੇ ਤੁਸੀਂ ਮੈਨੂੰ ਰੱਖਿਆ ਸੀ, ਸੌ ਸੂਰਬੀਰਾਂ ਨੂੰ ਡੇਰਾ ਦਿੱਤਾ, ਸਾਰਿਆਂ ਦਾ ਜਮਾਦਾਰ ਮੈਨੂੰ ਬਣਾਇਆ ਹੈ॥੧੨॥

ਨਿਮਕ ਆਪ ਕੋ ਖਾਇ ਵਿਸ਼ੇਖਹੁ। ਤਿਹ ਬਹਾਦਰੀ ਕੋ ਅਬਿ ਦੇਖਹੁ'।
ਸੁਨਿ ਪ੍ਰਸੰਨ ਕਲਗੀਧਰ ਹ੍ਵੈ ਕੈ। ਇਕ ਕਮਾਨ ਕੋ ਬਖਸ਼ਨ ਕੈ ਕੈ॥ ੧੩॥

ਮੈਂ ਆਪ ਜੀ ਦਾ ਵਿਸ਼ੇਸ਼ ਨਿਮਕ ਖਾਧਾ ਹੈ, ਉਸ ਲੂਣ ਖਾਣ ਦੀ ਮੇਰੀ ਬਹਾਦਰੀ ਨੂੰ ਹੁਣ ਵੇਖੋ।" ਇਹ ਸੁਣ ਕੇ ਕਲਗੀਧਰ ਜੀ ਨੇ ਪ੍ਰਸੰਨ ਹੋ ਕੇ ਇਕ ਕਮਾਨ ਬਖ਼ਸ਼ ਕੇ॥੧੩॥

ਕਹਜੋ 'ਸ਼ਰੀਕ ਮਾਰਨੌ ਨੀਕੋ। ਸਨਮੁਖ ਆਇ ਕਰਤਿ ਹਣ ਹੀ ਕੋ'।
ਦੁਤੀਓ ਸੈਦ ਬੇਗ ਉਮਰਾਊ। ਡੇਰਾ ਪੂਰਬ ਦੀਨ ਲੁਟਾਊ॥ ੧੪॥

ਗੁਰੂ ਜੀ ਨੇ ਕਿਹਾ, "ਸਰੀਕ ਮਰਨਾ ਚੰਗਾ ਹੈ, ਹੁਣ ਸਾਹਮਣੇ ਹੋ ਕੇ ਲੜਾਈ ਕਰਕੇ ਆਪਣੇ ਦਿਲ ਦੀ ਰੀਝ ਪੂਰੀ ਕਰ ਲਵੋ।" ਦੂਸਰਾ ਸੈਦ ਬੇਗ ਉਮਰਾਵ, ਜਿਸ ਨੇ ਪਹਿਲਾ ਆਪਣਾ ਡੇਰਾ ਲੁਟਾ ਦਿੱਤਾ ਸੀ॥੧੪॥

ਸੋ ਭੀ ਆਨਿ ਖਰੋ ਜਬਿ ਭਯੋ। ਸਤਿਗੁਰ ਪਾਤਿਸ਼ਾਹੁ ਪਿਖਿ ਲਯੋ।
ਪੂਰਬ ਜਨਮ ਬਿਖੈ ਸਿਖ ਭਯੋ। ਸ਼੍ਰੀ ਨਾਨਕ ਸੰਗ ਮਿਲਿ ਮਗ ਲਯੋ॥ ੧੫॥

ਉਹ ਵੀ ਜਦ ਆ ਕੇ ਖੜਾ ਹੋ ਗਿਆ ਤੇ ਸਤਿਗੁਰੂ ਪਾਤਿਸ਼ਾਹ ਨੇ ਵੇਖ ਲਿਆ। ਪਿਛਲੇ ਜਨਮ ਵਿਚ ਉਹ ਸਿੱਖ ਸੀ, ਗੁਰੂ ਨਾਨਕ ਦੇਵ ਜੀ ਦਾ ਸੰਗ ਕਰਕੇ ਉਸ ਸਿੱਖੀ ਦਾ ਮਾਰਗ ਅਪਨਾ ਲਿਆ ਸੀ॥੧੫॥

ਤਿਸ ਕੋ ਭੀ ਬਖਸ਼ੇ ਗੁਰ ਆਯੁਧ। ਭਯੋ ਸੁਚੇਤ ਸੁ ਕਰਨਿ ਮਹਾਂ ਜੁੱਧ।
ਅਪਨੌ ਸਿੱਖ ਜਾਨ ਹਿਤ ਕਰਜੋ। ਤਿਸ ਕੇ ਸਿਰ ਪਰ ਨਿਜ ਕਰ ਧਰਜੋ॥੧੬॥

ਉਸ ਨੂੰ ਵੀ ਗੁਰੂ ਜੀ ਨੇ ਸ਼ਸਤਰ ਬਖ਼ਸ਼ੇ, ਉਹ ਮਹਾਂ ਯੁੱਧ ਕਰਨ ਵਾਸਤੇ ਸੁਚੇਤ ਹੋ ਗਿਆ। ਗੁਰੂ ਜੀ ਨੇ ਉਸ ਨੂੰ ਆਪਣਾ ਸਿੱਖ ਜਾਣ ਕੇ ਹਿਤ ਕੀਤਾ, ਉਸ ਦੇ ਸਿਰ ਉੱਤੇ ਆਪਣਾ ਹੱਥ ਧਰਿਆ॥੧੬॥

ਦੋਨਹੁਂ ਬਡੇ ਬੀਰ ਤਬਿ ਗਏ। ਨਿਕਸੇ ਸਿੰਘ ਸੰਗ ਸਭਿ ਲਏ।
ਕਲਗ਼ੀ ਝੂਲਤਿ ਆਪ ਅਰੂਢੇ। ਕੋ ਨਹਿੰ ਲਖਹਿ ਜਿਨਹੁ ਗੁਨ ਗੂਢੇ॥੧੭॥

ਦੋਵੇਂ ਵੱਡੇ ਸੂਰਬੀਰ ਤਦ ਗਏ, ਸਾਰਿਆਂ ਨੂੰ ਲੈ ਕੇ ਸਿੰਘ ਬਾਹਰ ਨਿਕਲ ਗਏ। ਕਲਗੀ ਝੂਲਦਿਆਂ, ਸਤਿਗੁਰੂ ਜੀ ਵੀ ਘੋੜੇ 'ਤੇ ਸਵਾਰ ਹੋ ਗਏ, ਕੋਈ ਨਹੀਂ ਜਾਣਦਾ ਸੀ, ਜਿਨ੍ਹਾਂ ਦੇ ਗੁਣ ਗੂੜ੍ਹੇ ਹਨ॥੧੭॥

ਸਮੁਖ ਰਿਪੁਨਿ ਕੇ ਜਬਿ ਥਿਰ ਭਏ। ਰਾਜੇ ਤੁਰਕ ਸਕਲ ਮਿਲਿ ਗਏ।
ਅਵਿਲੋਕਤਿ ਸਿੰਘਨ ਤਿਨ ਓਰਾ। ਗੁਰ ਸਨ ਕਹਜੋ 'ਖਰਚ ਰਣ ਥੋਰਾ' ॥੧੮॥

ਵੈਰੀਆਂ ਦੇ ਸਾਹਮਣੇ ਜਦ ਖੜੇ ਹੋਏ ਤਾਂ ਰਾਜੇ ਤੁਰਕ ਸਾਰੇ ਮਿਲ ਗਏ। ਸਿੰਘਾਂ ਨੇ ਉਨ੍ਹਾਂ ਵੱਲ ਵੇਖ ਕੇ ਗੁਰੂ ਜੀ ਨੂੰ ਕਿਹਾ, "ਯੁੱਧ ਦਾ ਖਰਚ ਥੋੜ੍ਹਾ ਹੈ, ਭਾਵ ਸਾਡੀ ਯੁੱਧ ਕਰਨ ਵਾਲੀ ਸੈਨਾ ਬਹੁਤ ਥੋੜ੍ਹੀ ਹੈ" ॥੧੮॥

ਪ੍ਰਭੁ ਬੋਲੇ 'ਦ੍ਰਿਗ ਮੂੰਦਨ ਕਰੋ। ਖਰਚ ਲਰਾਈ ਪਿਖਿ ਹਿਤ ਧਰੋ'।
ਗੁਰ ਕੇ ਕਹੇ ਮੂੰਦ ਦ੍ਰਿਗ ਲੀਨਿ। ਰਚਨਾ ਬਡੀ ਬਿਲੋਕਨਿ ਕੀਨਿ॥ ੧੯॥

ਸਤਿਗੁਰੂ ਜੀ ਬੋਲੇ, "ਅੱਖਾਂ ਬੰਦ ਕਰੋ, ਲੜਾਈ ਲਈ ਸੈਨਾ ਹਿਤ ਧਾਰ ਕੇ ਵੇਖੋ।" ਗੁਰੂ ਜੀ ਦੇ ਕਹਿਣ 'ਤੇ ਅੱਖਾਂ ਬੰਦ ਕਰ ਲਈਆਂ ਤੇ ਅੱਖਾਂ ਖੋਲ੍ਹ ਕੇ ਸੈਨਾ ਦੀ ਇਕ ਵੱਡੀ ਰਚਨਾ ਵੇਖੀ॥੧੯॥

ਲਾਖਹੁਂ ਹੀ ਦਲ ਚਢੇ ਨਿਹਾਰੇ। ਅਨਿਕ ਰੀਤ ਕੇ ਅਯੁਧ ਧਾਰੇ।
ਕਿਤਿਕ ਤੁਰੰਗਨਿ ਪਰ ਚਢਿ ਰਹੇ। ਧਨੁਖ, ਤੁਪਕ, ਅਸਿ ਢਾਲਨਿ ਗਹੇ ॥੨੦॥

ਲੱਖਾਂ ਹੀ ਚੜ੍ਹੇ ਹੋਏ ਦਲ ਵੇਖੇ, ਜਿਨ੍ਹਾਂ ਨੇ ਕਈ ਪ੍ਰਕਾਰ ਦੀਆਂ ਰੀਤੀਆਂ ਨਾਲ ਸ਼ਸਤਰ ਧਾਰਨ ਕੀਤੇ ਸਨ। ਕਈ ਘੋੜਿਆਂ 'ਤੇ ਚੜ੍ਹੇ ਸਨ, ਧਨੁੱਖ, ਬੰਦੂਕਾਂ ਅਤੇ ਢਾਲਾਂ ਫੜੀਆਂ ਸਨ॥੨੦॥

ਪੈਦਲ ਕੇਤਿਕ ਹੈਂ ਸਵਧਾਨੇ। ਹੇਤ ਜੰਗ ਕੇ ਰਿਸ ਉਰ ਠਾਨੇ।
ਧੂਲ ਰੇਤ ਬਾਰੂਦ ਦਿਖਾਈ। ਗੁਲਕਾਂ ਜੇ ਪਾਥਰ ਸਮੁਦਾਈ॥ ੨੧॥

ਕਈ ਪੈਦਲ ਵੀ ਸਾਵਧਾਨ ਹੋਏ ਸਨ, ਜਿਨ੍ਹਾਂ ਜੰਗ ਵਾਸਤੇ ਹਿਰਦੇ ਵਿਚ ਕ੍ਰੋਧ ਧਾਰਨ ਕੀਤਾ ਸੀ। ਧੂੜ ਤੇ ਰੇਤ ਬਰੂਦ ਹੋ ਕੇ ਦਿੱਸੀ। ਸਾਰੇ ਪੱਥਰ ਗੋਲੀਆਂ ਹੋ ਕੇ ਦਿੱਸੇ॥੨੧॥

ਤਰਕਸ਼ ਤੀਰ ਪਰੇ ਦਿਸਿ ਆਵੈਂ। ਚਾਹਤਿ ਹੈਂ ਅਬਿ ਜੰਗ ਮਚਾਵੈਂ।
ਦੇਖਿ ਦੇਖਿ ਸਭਿ ਸਿੰਘ ਅਨੰਦੇ। ਚਹਤਿ ਜੰਗ ਦੋਨੋ ਕਰ ਬੰਦੇ॥ ੨੨॥

ਤੀਰਾਂ ਦੇ ਭੱਥੇ ਪਏ ਦਿਖਾਈ ਦਿੰਦੇ ਸਨ, ਹੁਣ ਉਹ ਜੰਗ ਮਚਾਉਣੀ ਚਾਹੁੰਦੇ ਸਨ। ਵੇਖ-ਵੇਖ ਕੇ ਸਾਰੇ ਸਿੰਘ ਪ੍ਰਸੰਨ ਹੋ ਗਏ, ਉਹ ਦੋਵੇਂ ਹੱਥ ਜੋੜ ਕੇ ਜੰਗ ਕਰਨੀ ਚਾਹੁੰਦੇ ਸਨ॥੨੨॥

ਮਸਤਕ ਟੇਕਿ ਚਮਕ ਕਰ ਪੜੇ। ਸ਼ੱਤ੍ਰੁਨਿ ਸਾਥ ਸਮੁਖਿ ਹੁਇ ਲੜੇ।
ਖੁਸ਼ੀ ਹੋਇ ਕਰਿ ਸ਼ਸਤ੍ਰ ਚਲਾਏ। ਘਨ ਬਨਿ ਕੈ ਗੁਲਕਾਂ ਬਰਖਾਏ॥ ੨੩॥

ਮੱਥਾ ਟੇਕ ਕੇ ਰੋਹ ਨਾਲ ਵੈਰੀ ਨੂੰ ਪੈ ਗਏ, ਵੈਰੀਆਂ ਨਾਲ ਸਾਹਮਣੇ ਹੋ ਕੇ ਲੜੇ। ਪ੍ਰਸੰਨ ਹੋ ਕੇ ਸ਼ਸਤਰ ਚਲਾਏ, ਗੋਲੀਆਂ ਦੀ ਮੀਂਹ ਵਾਂਗ ਵਰਖਾ ਕੀਤੀ॥੨੩॥

ਇਕ ਰੋੜੀ ਪਰ ਸਤਿਗੁਰ ਬੈਸੇ। ਦੇਖਹਿਂ ਜੰਗ ਪਰਜੋ ਬਡ ਜੈਸੇ।
ਏਕ ਏਕ ਸਿਖ ਪਰ ਪਿਖਿ ਧਾਏ। ਸੌ ਸੌ ਤੁਰਕ, ਹੰਕਾਰਤਿ ਆਏ॥ ੨੪॥

ਸਤਿਗੁਰੂ ਜੀ ਇਕ ਉੱਚੇ ਟਿਲੇ 'ਤੇ ਚੜ੍ਹ ਕੇ ਬੈਠੇ ਸਨ, ਉਹ ਵੱਡੀ ਜੰਗ ਨੂੰ ਵੇਖ ਰਹੇ ਸਨ, ਜਿਹੜੀ ਜੰਗ ਉਨ੍ਹਾਂ ਨੂੰ ਆ ਪਈ ਸੀ। ਇਕ-ਇਕ ਸਿੱਖ ਉਤੇ ਸੌ-ਸੌ ਤੁਰਕ ਹੰਕਾਰ ਕਰਕੇ ਦੌੜ ਕੇ ਆ ਕੇ ਪੈ ਗਏ॥੨੪॥

ਤੁਪਕ, ਤੀਰ, ਤਰਵਾਰ, ਕਟਾਰੀ। ਮਚੀ ਮਾਰ ਭੀਮਾ ਇਕ ਸਾਰੀ।
ਗਿਰ ਗਿਰ ਪਰੈਂ ਘਾਇ ਕੋ ਖੈ ਕੈ। ਸ਼੍ਰੋਣਤਿ ਸੰਗ ਲਿਪਤਿ ਤਨ ਹ੍ਵੈ ਕੈ॥੨੫॥

ਬੰਦੂਕ, ਤੀਰ, ਤਲਵਾਰ, ਕਟਾਰ ਦੀ ਭਿਆਨਕ ਮਾਰ ਮੱਚ ਉੱਠੀ ਜ਼ਖ਼ਮੀ ਹੋ-ਹੋ ਕੇ ਡਿੱਗ-ਡਿੱਗ ਪੈਂਦੇ ਸਨ ਤੇ ਖੂਨ ਦੇ ਨਾਲ ਸਰੀਰ ਲੱਥ ਪੱਥ ਹੋ ਜਾਂਦਾ ਸੀ॥੨੫॥

*ਕਬਿੱਤ*-ਰਣ ਸਿੰਘ, ਸ਼ਜਾਮ ਸਿੰਘ, ਬੀਰ ਸਿੰਘ, ਦਯਾ ਸਿੰਘ, ਸੂਰਮਾ ਧਰਮ ਸਿੰਘ ਧਾਯੋ ਕਰਿ ਹੇਲ ਕੋ।
ਸਾਹਿਬ ਸਿੰਘ, ਦੇਵਾ ਸਿੰਘ, ਔਰ ਭਾਈ ਟੇਕ ਸਿੰਘ, ਰਾਮ ਸਿੰਘ, ਹਰੀ ਸਿੰਘ, ਬਾਜੀ ਦੀਨ ਪੇਲ ਕੋ।
ਮੋਹਕਮ ਸਿੰਘ, ਧੰਨਾ ਸਿੰਘ ਅਰੁ ਹੈ ਧਿਆਨ ਸਿੰਘ, ਗਜਾਨ ਸਿੰਘ, ਮਾਨ ਸਿੰਘ ਰੌਰ ਬਡ ਮੇਲਿ ਕੋ।
'ਮਾਰ ਮਾਰ' ਕਹੈਂ, ਅਰਿ ਮਾਰਿ ਮਾਰਿ ਗੇਰੈਂ ਸਿੰਘ, ਵਧਤਿ ਅਗੇਰੈ, ਪੈ ਪਿਛੇਰੈ ਜਿਮ ਖੇਲ ਕੋ॥੨੬॥

ਰਣ ਸਿੰਘ, ਸ਼ਿਆਮ ਸਿੰਘ, ਬੀਰ ਸਿੰਘ, ਦਇਆ ਸਿੰਘ ਤੇ ਧਰਮ ਸਿੰਘ ਸੂਰਮੇ ਹੱਲਾ ਕਰਕੇ ਅੱਗੇ ਵਧੇ। ਸਾਹਿਬ ਸਿੰਘ, ਦੇਵਾ ਸਿੰਘ ਅਤੇ ਭਾਈ ਟੇਕ ਸਿੰਘ, ਰਾਮ ਸਿੰਘ, ਹਰੀ ਸਿੰਘ ਘੋੜੇ ਦਬਾ ਕੇ ਲੈ ਚਲੇ। ਮੋਹਕਮ ਸਿੰਘ, ਧੰਨਾ ਸਿੰਘ ਅਤੇ ਧਿਆਨ ਸਿੰਘ, ਗਿਆਨ ਸਿੰਘ ਅਤੇ ਮਾਨ ਸਿੰਘ ਰੌਲਾ ਪਾਉਂਦੇ ਆ ਮਿਲੇ। 'ਮਾਰ ਲਵੋ, ਮਾਰ ਲਵੋ' ਕਹਿੰਦੇ ਹਨ ਅਤੇ ਮਾਰ-ਮਾਰ ਕੇ ਡੇਗ ਲੈਂਦੇ ਹਨ ਤੇ ਅੱਗੇ ਵਧਦੇ ਸਨ ਫਿਰ ਪਿੱਛੇ ਆਉਂਦੇ ਹਨ, ਜਿਵੇਂ ਸੌਂਚੀ ਆਦਿ ਖੇਡ ਵਿਚ ਕਰਦੇ ਹਾਂ॥੨੬॥

*ਦੋਹਰਾ*- ਸੈਦਬੇਗ ਗਹਿ ਸ਼ਸਤ੍ਰ ਕੋ ਵਧਜੋ ਅੱਗ੍ਰ ਰਣ ਮਾਂਹਿ।
ਹਰੀਚੰਦ ਗਿਰਪਤੀ ਕੋ ਮੀਆਂ ਸੰਗਜਾ ਜਾਂਹਿ॥ ੨੭॥

ਸੈਦ ਬੇਗ ਸ਼ਸਤਰ ਫੜ ਕੇ ਯੁੱਧ ਵਿਚ ਅੱਗੇ ਵਧਿਆ, ਪਹਾੜੀ ਰਾਜਾ ਹਰੀ ਚੰਦ ਜਿਸ ਨੂੰ ਮੀਆਂ ਨਾਮ ਨਾਲ ਬੁਲਾਉਂਦੇ ਹਨ ਰਣਖੇਤਰ ਵਿਚ ਅੱਗੇ ਵਧਿਆ॥੨੭॥

*ਚੌਪਈ*- ਪਟੇਬਾਜ ਦੋਨੋ ਬਡ ਜੋਧੇ। ਭਯੋ ਭੇੜ ਸਨਮੁਖ ਉਰ ਕ੍ਰੋਧੇ।
ਖੜਗ ਸਿਪਰ ਦੋਨਹੁਂ ਕਰ ਧਾਰੀ। ਭਾਂਤਿ ਅਨੇਕ ਘਾਤ ਬਿਸਤਾਰੀ॥੨੮॥

ਪਟੇਬਾਜ਼ ਦੋਵੇਂ ਵੱਡੇ ਯੋਧੇ ਹਨ, ਕ੍ਰੋਧ ਨਾਲ ਉਨ੍ਹਾਂ ਦਾ ਆਹਮਣੇ ਸਾਹਮਣੇ ਭੇੜ ਹੋਇਆ। ਤਲਵਾਰ ਢਾਲ ਦੋਵਾਂ ਨੇ ਧਾਰਨ ਕੀਤੀ ਸੀ। ਅਨੇਕ ਪ੍ਰਕਾਰ ਦਾਵ ਲਾ ਰਹੇ ਸਨ॥੨੮॥

ਬਾਮ, ਦਾਹਨੇ, ਪਾਛੇ, ਆਗੇ। ਵਿਚਰਤਿ ਦਾਵ ਕਰਨਿ ਬਹੁ ਲਾਗੇ।
ਸਤਿਗੁਰ ਆਦਿਕ ਪਿਖਹਿਂ ਤਮਾਸ਼ਾ। ਦੋਨਹੁਂ ਜੈ ਚਹਿ ਕਰਤਿ ਬਿਨਾਸ਼ਾ॥੨੯॥

ਖੱਬੇ ਸੱਜੇ, ਪਿੱਛੇ ਅੱਗੇ ਫਿਰ ਕੇ ਬਹੁਤ ਪ੍ਰਕਾਰ ਦੇ ਦਾਵ ਲਾਉਂਦੇ ਸਨ। ਸਤਿਗੁਰੂ ਆਦਿ ਤਮਾਸ਼ਾ ਵੇਖਦੇ ਸਨ, ਦੋਵੇਂ ਜੈ ਚਾਹੁੰਦੇ ਵਿਨਾਸ਼ ਕਰ ਰਹੇ ਸਨ॥੨੯॥

ਏਕ ਪ੍ਰਹਾਰੈ ਦੂਤੀ ਬਚਾਵੈ। ਆਡਹਿਂ ਸਿਪਰ ਕ੍ਰਿਪਾਨ ਚਲਾਵੈਂ।
ਦਾਵ ਅਨਿਕ ਕਰਿ ਜੁੱਧ ਮਚਾਯੋ। ਕਟਹਿਂ ਅੰਗ ਨਹਿਂ ਥਾਉਂ ਛੁਟਾਯੋ॥੩੦॥

ਇਕ ਵਾਰ ਕਰਦਾ ਸੀ, ਦੂਸਰਾ ਬਚਾਉਂਦਾ ਸੀ, ਢਾਲ ਦਾ ਆਸਰਾ ਲੈ ਕੇ ਤਲਵਾਰ ਚਲਾਉਂਦੇ ਸਨ। ਅਨੇਕਾਂ ਦਾਵ ਲਾ ਕੇ ਯੁੱਧ ਮਚਾਇਆ, ਅੰਗ ਕੱਟੇ ਜਾਂਦੇ ਸਨ, ਪਰ ਆਪਣਾ ਥਾਂ ਨਹੀਂ ਸੀ ਛੱਡਦੇ॥੩੦॥

ਸੈਦਬੇਗ ਤਬਿ ਖੜਗ ਪ੍ਰਹਾਰਾ। ਹਰੀਚੰਦ ਗਹਿ ਸਿਪਰ ਸਹਾਰਾ।
ਘਾਵ ਬਚਾਇ ਸੁ ਆਪ ਚਲਾਯੋ। ਸੈਦਬੇਗ ਨੇ ਅੰਗ ਬਚਾਯੋ॥ ੩੧॥

ਸੈਦਬੇਗ ਨੇ ਫਿਰ ਤਲਵਾਰ ਦਾ ਵਾਰ ਕੀਤਾ, ਹਰੀ ਚੰਦ ਨੇ ਢਾਲ ਲੈ ਕੇ ਉਸਦਾ ਸਹਾਰਾ ਲਿਆ। ਜ਼ਖ਼ਮ ਬਚਾ ਕੇ ਆਪ ਤਲਵਾਰ ਚਲਾਈ ਸੈਦ ਬੇਗ ਨੇ ਆਪਣਾ ਅੰਗ ਬਚਾਇਆ॥੩੧॥

ਹਰੀਚੰਦ ਕੈ ਹਨਜੋ ਕ੍ਰਿਪਾਨਾ। ਕਟਜੋ ਅੰਗ ਕਰਿ ਪ੍ਰਾਨਨਿ ਹਾਨਾ।
ਪਿਖਜੋ ਲਰਾਈ ਮੈਂ ਜਬਿ ਮਾਰਜੋ। ਦੀਨਬੇਗ ਤਬਿ ਆਨ ਵੰਗਾਰਜੋ॥ ੩੨॥

ਹਰੀ ਚੰਦ ਦੇ ਫਿਰ ਕ੍ਰਿਪਾਨ ਮਾਰੀ ਤੇ ਅੰਗ ਕੱਟ ਕੇ ਪ੍ਰਾਣ ਹੀਣ ਕਰ ਦਿੱਤਾ। ਜਦ ਲੜਾਈ ਵਿਚ ਮਾਰਿਆ ਗਿਆ ਵੇਖਿਆ ਤਾਂ ਦੀਨ ਬੇਗ ਨੇ ਫਿਰ ਆ ਕੇ ਵੰਗਾਰਿਆ॥੩੨॥

ਫੇਰਤਿ ਸੈਫ ਆਨ ਕਰਿ ਭਿਰਜੋ। ਸੈਦਬੇਗ ਸੋਂ ਸਨਮੁਖ ਅਰਜੋ।
ਦੋਇ ਘਟੀ ਲਗ ਕੀਨ ਸੰਗ੍ਰਾਮਾ। ਦੇਖਤਿ ਬਹੁ ਨਰ ਭਾ ਅਭਿਰਾਮਾ॥ ੩੩॥

ਤਲਵਾਰ ਫੇਰਦਾ ਆ ਕੇ ਭਿੜ ਪਿਆ ਤੇ ਸੈਦ ਬੇਗ ਦੇ ਸਾਹਮਣੇ ਅੜਿਆ। ਦੋ ਘੜੀਆਂ ਤੱਕ ਯੁੱਧ ਕਰਦੇ ਰਹੇ, ਉਨ੍ਹਾਂ ਦੀ ਮਨੋਹਰ ਜੰਗ ਨੂੰ ਬਹੁਤ ਮਨੁੱਖ ਵੇਖ ਰਹੇ ਸਨ॥੩੩॥

ਦੀਨਬੇਗ ਤਬਿ ਸੈਫ ਚਲਾਈ। ਸੈਦਬੇਗ ਕੇ ਅੰਗ ਲਗਾਈ।
ਗਿਰਜੋ ਜੁੱਧ ਮਹਿਂ 'ਗੁਰ ਗੁਰ' ਸਿਮਰਤਿ। ਸ੍ਰੀ ਪ੍ਰਭੁ ਖੁਸ਼ੀ ਕਰੀ ਚਿਤ ਹਰਖਤਿ॥੩੪॥

ਦੀਨ ਬੇਗ ਨੇ ਫਿਰ ਤਲਵਾਰ ਚਲਾਈ ਤੇ ਸੈਦ ਬੇਗ ਦੇ ਅੰਗ ਨੂੰ ਲਾਈ, ਉਹ ਗੁਰੂ ਗੁਰੂ ਸਿਮਰਦਾ ਯੁੱਧ ਵਿਚ ਡਿੱਗ ਪਿਆ, ਸਤਿਗੁਰੂ ਜੀ ਨੇ ਦਿਲ ਵਿਚ ਪ੍ਰਸੰਨ ਹੋ ਕੇ ਖੁਸ਼ੀ ਕੀਤੀ॥੩੪॥

ਮਹਾਂ ਕੌਤੂਹਲ ਸਭਿ ਨੈ ਹੇਰਾ। ਸੁਰ ਪੁਰਿ ਮਹਿਂ ਤਿਲ ਕੀਨਿ ਬਸੇਰਾ।
ਕ੍ਰਿਪਾ ਕਰੀ ਕਲਗ਼ੀਧਰ ਜਬੈ। ਅਪਨੇ ਲੋਕ ਬਾਸ ਦਿਯ ਤਬੈ॥ ੩੫॥

ਮਹਾਨ ਅਸਚਰਜ ਤਮਾਸ਼ੇ ਨੂੰ ਸਾਰਿਆਂ ਨੇ ਵੇਖਿਆ, ਸਵਰਗ ਪੁਰੀ ਵਿਚ ਉਸ ਜਾ ਬਸੇਰਾ ਕੀਤਾ। ਜਦ ਕਲਗ਼ੀਧਰ ਨੇ ਕਿਰਪਾ ਕੀਤੀ ਤਦ ਆਪਣੇ ਲੋਕ ਵਿਚ ਉਸ ਨੂੰ ਵਾਸਾ ਦਿੱਤਾ॥੩੫॥

ਅਪਰ ਸਿੰਘ ਬਹੁ ਲਰਤਿ ਜੁਝਾਰੇ। ਪਰੇ ਤੁਰਕ ਜਨੁ ਗਿਰੇ ਮੁਨਾਰੇ।
ਹਤਹਿਂ ਸ਼ਹੀਦ ਬੀਰ ਰਸ ਮਾਤੇ। ਸ਼੍ਰੋਣਤਿ ਗਿਰਹਿ ਪ੍ਰਿਥੀ ਰੰਗ ਰਾਤੇ॥ ੩੬॥

ਹੋਰ ਜੁਝਾਰੂ ਸਿੰਘ ਬਹੁਤ ਯੁੱਧ ਕਰ ਰਹੇ ਸਨ, ਤੁਰਕ ਧਰਤੀ 'ਤੇ ਮੁਨਾਰਿਆਂ ਵਾਂਗ ਡਿੱਗੇ ਪਏ ਸਨ। ਸ਼ਹੀਦ ਸੂਰਬੀਰ ਰਸ ਵਿਚ ਰੰਗੇ ਹੋਏ ਮਾਰ ਰਹੇ ਸਨ। ਲਹੂ ਡਿੱਗਣ ਨਾਲ ਪ੍ਰਿਥਵੀ ਲਾਲ ਰੰਗ ਨਾਲ ਰੰਗੀ ਗਈ ਸੀ॥੩੬॥

ਇਸ ਪ੍ਰਕਾਰ ਮਾਚਜੋ ਘਮਸਾਨ। ਲੋਥ ਪੋਥਨਾ ਭਈ ਮਹਾਂਨ।
ਬਾਇਸੁ ਜੰਬੁਕ ਕੰਕ ਕਰਾਲੇ। ਕੂਕਤਿ ਆਮਿਖ ਖਾਇਂ ਬਿਸਾਲੇ॥ ੩੭॥

ਇਸ ਪ੍ਰਕਾਰ ਘਮਸਾਨ ਮਚਾਇਆ ਸੀ ਕਿ ਭਿਆਨਕ ਲੋਥ ਪੋਥਨਾ ਹੋ ਗਈ। ਕਾਂ, ਗਿੱਦੜ ਅਤੇ ਚਿੱਟੀਆਂ ਇੱਲਾਂ ਮਾਸ ਖਾ-ਖਾ ਕੇ ਵਿਕਰਾਲ ਰੂਪ ਵਿਚ ਕੂਕ ਰਹੀਆਂ ਸਨ॥੩੭॥

ਛਾਤੀ ਮੂੰਡ ਫੂਟੈਂ ਲਗਿ ਗੋਰੀ। ਪਰਜੋ ਜੋਰ ਭਾਰੀ ਜੁਗ ਓਰੀ।
ਹਲਾਹਾਲ ਬਡ ਭਯੋ ਕੁਲਾਹਲ। ਲਰਤਿ ਬੀਰ ਰਣ ਰੰਗ ਚਲਾਚਲ॥ ੩੮॥

ਛਾਤੀ ਅਤੇ ਸਿਰ ਗੋਲੀਆਂ ਲੱਗ-ਲੱਗ ਪਾਟ ਰਹੇ ਸਨ, ਦੋਵੀਂ ਪਾਸੀਂ ਭਾਰੀ ਜ਼ੋਰ ਪਿਆ। ਵੱਡਾ ਹੱਲਾ ਹੋਣ 'ਤੇ ਕੁਰਲਾਹਟ ਮੱਚ ਗਈ, ਜੰਗ ਭੂਮੀ ਵਿਚ ਅੱਗੇ ਵਧ-ਵਧ ਕੇ ਸੂਰਬੀਰ ਲੜ ਰਹੇ ਸਨ॥੩੮॥

ਪਾਛੇ ਪਾਉਂ ਨਹੀਂ ਕਿਨ ਡਾਰੇ। ਲਰਤੇ ਆਪਸ ਬਿਖੈ ਪ੍ਰਚਾਰੇ।
ਕਹਾਂ ਸਿੰਘ ਦਲ ਪੰਚ ਸੈ ਹੋਵਾ। ਕਹਾਂ ਸ਼ਤ੍ਰੁ ਲਾਖਹੁਂ ਭਟ ਜੋਵਾ॥ ੩੯॥

ਕੋਈ ਵੀ ਪਿੱਛੇ ਪੈਰ ਨਹੀਂ ਸੀ ਧਰਦਾ, ਲੜਦੇ ਹੋਏ ਆਪਸ ਵਿਚ ਵੰਗਾਰਦੇ ਸਨ। ਕਿੱਥੇ ਸਿੰਘਾਂ ਦਾ ਪੰਜ ਸੌ ਦਾ ਦਲ, ਕਿੱਥੇ ਵੈਰੀ ਦੇ ਸੂਰਬੀਰ ਲੱਖਾਂ ਦੀ ਗਿਣਤੀ ਵਿਚ ਦਿਖਾਈ ਦੇ ਰਹੇ ਹਨ॥੩੯॥

**ਬਿਚਰੈਂ ਬੀਰ ਕਿਕਾਨ ਕੁਦਾਵੈਂ। ਵਧਹਿਂ ਅੱਗ੍ਰ ਤੋਮਰ ਭਰਮਾਵੈਂ।**
**ਬਿਸਮੇ ਤੁਰਕ ਮਾਰ ਜਬਿ ਪਰੀ। ਅੰਧ ਧੁੰਧ ਉਡਿ ਰਜ ਨਭ ਭਰੀ॥ ੪੦॥**

ਸੂਰਬੀਰ ਵਿਚਰਦੇ ਘੋੜਿਆਂ ਨੂੰ ਕੁਦਵਾਉਂਦੇ ਸਨ ਤੇ ਅੱਗੇ ਵਧ ਕੇ ਨੇਜ਼ੇ ਘੁੰਮਾਉਂਦੇ ਸਨ। ਜਦ ਤੁਰਕਾਂ ਨੂੰ ਮਾਰ ਪੈਂਦੀ ਸੀ ਤਾਂ ਉਹ ਬਹੁਤ ਹੈਰਾਨ ਹੁੰਦੇ ਸਨ, ਧੂੜ ਉੱਡ-ਉੱਡ ਕੇ ਅਕਾਸ਼ ਵਿਚ ਇਸ ਤਰ੍ਹਾਂ ਛਾ ਗਈ ਕਿ ਹਨੇਰਾ ਹੋ ਗਿਆ॥੪੦॥

**ਸਤਿਗੁਰ ਬੈਠੇ ਕੇਤਿਕ ਕਾਲ। ਮਾਰਨ ਮਰਨੌ ਮਚਜੋ ਕਰਾਲ।**
**ਜੁੱਧ ਖੇਤ ਜੋਧਨ ਤੇ ਛਾਯੋ। ਮਹਾਂ ਸਾਰ ਸੌਂ ਸਾਰ ਬਜਾਯੋ॥ ੪੧॥**

ਸਤਿਗੁਰੂ ਜੀ ਉਥੇ ਕੁਝ ਸਮਾਂ ਬੈਠੇ, ਵਿਕਰਾਲ ਮਰਨ ਮਾਰਨ ਮੱਚਿਆ ਹੋਇਆ ਸੀ। ਯੁੱਧ ਖੇਤਰ ਵਿਚ ਯੋਧੇ ਛਾਏ ਹੋਏ ਸਨ, ਲੋਹੇ ਨਾਲ ਲੋਹਾ ਮਹਾਨ ਖੜਕਿਆ॥੪੧॥

*ਛੇਵੀਂ ਰੁੱਤ ਦਾ ਦੂਸਰਾ ਅਧਿਆਇ ਸਮਾਪਤ ਹੋਇਆ॥੨॥*

## ਅਧਿਆਇ ਤੀਸਰਾ

*ਸੈਦੇ ਖਾਂ ਦਰਸ਼ਨ ਕਰਕੇ ਫ਼ਕੀਰ ਹੋ ਗਿਆ*

*ਦੋਹਰਾ-* **ਇਸ ਪ੍ਰਕਾਰ ਰਣ ਮਚ ਰਹਜੋ ਮੇਮੂਖਾਨ ਪਠਾਨ।**
**ਕਰਤਿ ਸ਼ੀਘ੍ਰਤਾ ਫਿਰਤਿ ਹੈ ਤਾਨਹਿ ਬਾਨ ਕਮਾਨ॥ ੧॥**

ਇਸ ਪ੍ਰਕਾਰ ਯੁੱਧ ਮੱਚ ਰਿਹਾ ਸੀ, ਮੈਮੂ ਖਾਨ ਪਠਾਣ ਬਹੁਤ ਸ਼ੀਘਰਤਾ ਕਰਦਾ ਹੋਇਆ ਕਮਾਨ ਵਿਚ ਬਾਨ ਧਰ ਕੇ ਰਣਖੇਤਰ ਵਿਚ ਫਿਰ ਰਿਹਾ ਸੀ॥੧॥

*ਚੌਪਈ-* **ਹਯ ਕੁਦਾਇ ਚਪਲਾਇ ਪ੍ਰਹਾਰਹਿ। ਇਤ ਉਤਿ ਬਿਚਰਤਿ ਸ਼ੱਤ੍ਰ ਸੰਘਾਰਹਿ।**
**ਕਰਿ ਬਹਾਦਰੀ ਗੁਰ ਦਿਖਰਾਵਹਿ। ਰਿਪੁ ਕੋ ਖਾਪਤਿ ਆਪ ਬਚਾਵਹਿ॥੨॥**

ਘੋੜਾ ਭਜਾਉਂਦਾ ਸੀ, ਚੰਚਲ ਕਰਕੇ ਵਾਰ ਕਰਦਾ ਸੀ ਤੇ ਏਧਰ ਉਧਰ ਫਿਰ ਕੇ ਵੈਰੀਆਂ ਨੂੰ ਮਾਰਦਾ ਸੀ। ਬਹਾਦਰੀ ਕਰਕੇ ਗੁਰੂ ਜੀ ਨੂੰ ਵਿਖਾਉਂਦਾ ਸੀ, ਵੈਰੀ ਨੂੰ ਮਾਰ ਕੇ ਆਪਣੇ ਆਪ ਨੂੰ ਬਚਾਉਂਦਾ ਸੀ॥੨॥

**ਸੈਦਖਾਨ ਜਿਸ ਢਿਗ ਸਰਦਾਰੀ। ਜਿਸਕੇ ਸਕਲ ਸੈਨ ਅਨੁਸਾਰੀ।**
**ਤਿਸਕੇ ਜਾਗੇ ਭਾਗ ਬਿਸਾਲਾ। ਉਪਜਜੋ ਪ੍ਰੇਮ ਆਨਿ ਤਿਸ ਕਾਲਾ॥੩॥**

ਸੈਦਖ਼ਾਨ ਜਿਸ ਦੇ ਪਾਸ ਸਰਦਾਰੀ ਸੀ, ਜਿਸ ਦੀ ਸਾਰੀ ਸੈਨਾ ਉਸ ਦੀ ਆਗਿਆ ਅਨੁਸਾਰ ਸੀ। ਉਸ ਦੇ ਵਿਸ਼ਾਲ ਭਾਗ ਜਾਗ ਪਏ, ਉਸ ਸਮੇਂ ਉਸ ਵਿਚ ਆ ਕੇ ਪ੍ਰੇਮ ਪ੍ਰਗਟ ਹੋਇਆ॥੩॥

**ਸੁਜਸ ਗੁਰੂ ਕੋ ਸੁਨਤੋ ਰਹਜੋ। ਨਹੀਂ ਬਿਲੋਚਨ ਤੇ ਕਬਿ ਲਹਜੋ।**
**ਗੁਨੀ, ਉਦਾਰ, ਚਤੁਰ, ਤਨ ਰੂਰੇ। ਇੱਤਜਾਦਿਕ ਗੁਨ ਗਨ ਕਰਿ ਪੂਰੇ॥੪॥**

ਗੁਰੂ ਜੀ ਦਾ ਸ੍ਰੇਸ਼ਟ ਜੱਸ ਸੁਣਦਾ ਰਿਹਾ ਸੀ, ਪਰ ਅੱਖਾਂ ਨਾਲ ਦਰਸ਼ਨ ਨਹੀਂ ਸਨ ਕੀਤੇ। ਅੰਦਰੋਂ ਗੁਣੀ ਹਨ, ਸੁਭਾਵ ਤੋਂ ਉਦਾਰ ਹਨ, ਬਾਣੀ ਤੋਂ ਚਤੁਰ ਹਨ ਤੇ ਸਰੀਰ ਤੋਂ ਅਤੀ ਸੁੰਦਰ ਹਨ। ਇਸ ਪ੍ਰਕਾਰ ਦੇ ਗੁਣਾਂ ਵਿਚ ਗੁਰੂ ਜੀ ਪੂਰੇ ਹਨ॥੪॥

**ਜਨੁ ਜਗ ਕੀ ਸੁੰਦਰਤਾ ਜੋਰੀ। ਬਿਬਿਧਿ ਬਿਧਿਨਿ ਕੀ ਬਿਧਹਿ ਬਟੋਰੀ।**
**ਸੁਮਤਿ ਬਿਚਾਰ ਚਾਰ ਚਤੁਰਾਈ। ਮੂਰਤਿ ਗੁਰ ਕੀ ਏਕ ਬਨਾਈ॥ ੫॥**

ਮਾਨੋ ਕਈ ਪ੍ਰਕਾਰ ਦੀ ਜਗਤ ਦੀ ਸੁੰਦਰਤਾ ਬ੍ਰਹਮਾ ਨੇ ਜੋੜ-ਜੋੜ ਕੇ ਇਕੱਠੀ ਕੀਤੀ ਹੈ, ਜਿਸ ਨਾਲ ਇਕ ਗੁਰੂ ਜੀ ਦੀ ਮੂਰਤੀ ਬਣਾਈ ਹੈ। ਸ੍ਰੇਸ਼ਟ ਮੱਤ ਵਾਲੇ ਵਿਚਾਰ ਹਨ ਤੇ ਸੁੰਦਰ ਚਤੁਰਾਈ ਹੈ॥੫॥

**ਮਨਹੁਂ ਦਿਖਾਵਨ ਨਿਜ ਨਿਪੁਨਾਈ। ਗੁਰ ਤਨ ਰਚਿ ਤਿਸ ਕੀਰਤਿ ਪਾਈ।**
**ਪਦਮ ਪੱਤ੍ਰ ਆਕ੍ਰਿਤ ਵਿਚ ਡੋਰੇ। ਖੰਜਨ ਮਨ ਰੰਜਨ ਚਿਤ ਚੋਰੇ॥ ੬॥**

ਮਾਨੋ ਨਿਜੀ ਪ੍ਰਬੀਨਤਾ ਪ੍ਰਗਟ ਕਰਨ ਲਈ, ਗੁਰੂ ਤਨ ਰੱਚ ਕੇ ਬ੍ਰਹਮਾ ਨੇ ਕੀਰਤੀ ਪਾਈ ਹੈ। ਕੰਵਲ ਦੇ ਪੱਤ੍ਰ ਦੀ ਸ਼ੋਭਾ ਵਾਲੇ ਨੇਤਰਾਂ ਵਿਚ ਡੋਰੇ ਹਨ। ਮਮੋਲੇ ਵਰਗੇ ਮਨ ਨੂੰ ਪ੍ਰਸੰਨ ਕਰਨ ਵਾਲੇ ਚਿੱਤ ਨੂੰ ਚੁਰਾਉਣ ਵਾਲੇ ਸੋਹਣੇ ਨੈਣ ਹਨ॥੬॥

**ਰੁਚਿਰ ਬਿਲੋਚਨ ਭਲੇ ਬਨਾਏ। ਮੀਨ ਪਲਟ ਆਦਿਕ ਗੁਣ ਪਾਏ।**
**ਮੁਖਮੰਡਲ ਕਜਾ ਬਪੁਰਾ ਚੰਦ। ਬਹੁ ਦੋਸ਼ਨਿ ਤੇ ਦੀਸਤਿ ਮੰਦ॥ ੭॥**

ਸੁੰਦਰ ਨੈਣ ਭਲੀ ਪ੍ਰਕਾਰ ਬਣਾਏ ਹਨ, ਮੱਛੀ ਦੀ ਪਲਟ ਆਦਿਕ ਗੁਣ ਪਾਏ ਹਨ। ਮੁਖ ਮੰਡਲ ਦੇ ਅੱਗੇ ਚੰਦ ਵਿਚਾਰੇ ਦੀ ਸੁੰਦਰਤਾ ਕੀ ਹੈ, ਜਿਹੜਾ ਬਹੁਤ ਦੋਸ਼ਾਂ ਕਰਕੇ ਮੰਦ-ਮੰਦ ਦਿਖਾਈ ਦਿੰਦਾ ਹੈ, ਭਾਵ ਕਲੰਕਤ ਦਿੱਸਦਾ ਹੈ॥੭॥

**ਸਦਾ ਪ੍ਰਫੁੱਲਤਿ, ਅੰਕ ਨ ਕੋਈ। ਕਮਲ ਕਹਹੁ ਕਿਮ ਸਮਤਾ ਹੋਈ।**
**ਕੌਨ ਕੌਨ ਗੁਨ ਬਰਨੌਂ ਅਬੈ। ਸੁਜਸ ਕਹਤਿ ਜੋ ਘਰ ਘਰ ਸਬੈ॥ ੮॥**

ਗੁਰੂ ਜੀ ਦੇ ਮੁਖ ਉਪਰ ਕੋਈ ਦਾਗ਼ ਨਹੀਂ ਹੈ, ਸਦਾ ਖਿੜਿਆ ਰਹਿੰਦਾ ਹੈ, ਕੰਵਲ ਦੱਸੋ ਉਨ੍ਹਾਂ ਦੀ ਕਿਵੇਂ ਬਰਾਬਰੀ ਕਰ ਸਕਦਾ ਹੈ। ਹੁਣ ਮੈਂ ਕਿਹੜਾ-ਕਿਹੜਾ ਗੁਣ ਵਰਣਨ ਕਰਾਂ, ਸਾਰੇ ਘਰ-ਘਰ ਵਿਚ ਜਿਹੜਾ ਸ੍ਰੇਸ਼ਟ ਜੱਸ ਕਹਿੰਦੇ ਹਨ॥੮॥

**ਕਰਾਮਾਤ ਕਾਮਲ ਜਗ ਜ਼ਾਹਰ। ਸਕਲਕਲਾ ਸਮਰਥ ਸਖ ਠਾਹਰ।**
**ਸੈਦ ਖਾਨ ਸੁਨਿ ਸੁਨਿ ਗੁਨ ਗਨ ਕੋ। ਚਾਹਤਿ ਪਿਖਜੋ ਪ੍ਰੇਮ ਕਰ ਮਨ ਕੋ॥੯॥**

ਕਾਮਲ ਕਰਾਮਾਤ ਜਗ ਵਿਚ ਪ੍ਰਗਟ ਹੈ, ਸਰਬ ਕਲਾ ਸਮਰੱਥ ਹਨ ਤੇ ਸੁਖਾਂ ਦਾ ਟਿਕਾਣਾ ਹਨ। ਸੈਦਖਾਨ ਸਾਰੇ ਗੁਣ ਸੁਣ ਸੁਣ ਕੇ ਮਨ ਵਿਚ ਪ੍ਰੇਮ ਧਾਰਨ ਕਰਕੇ ਦਰਸ਼ਨ ਕਰਨਾ ਚਾਹੁੰਦਾ ਸੀ॥੯॥

**ਨਹਿਂ ਇਤਫਾਕ ਬਨਜੋ ਕਬਿ ਕੋਈ। ਜਿਸ ਤੈ ਸਤਿਗੁਰ ਦਰਸ਼ਨ ਹੋਈ।**
**ਚਢਜੋ ਮੁਹਿੰਮ ਅਨੰਦਤਿ ਆਯੋ। ਅਵਸਰ ਏਹੁ ਖ਼ੁਦਾਇ ਬਨਾਯੋ॥ ੧੦॥**

ਪਰ ਕਦੀ ਵੀ ਦਰਸ਼ਨ ਕਰਨ ਦਾ ਇਤਫ਼ਾਕ ਨਹੀਂ ਸੀ ਬਣਿਆ, ਜਿਸ ਕਾਰਨ ਸਤਿਗੁਰੂ ਜੀ ਦੇ ਦਰਸ਼ਨ ਹੋ ਜਾਂਦੇ। ਮੁਹਿੰਮ 'ਤੇ ਚੜ੍ਹ ਕੇ ਬੜੇ ਆਨੰਦ ਨਾਲ ਆਇਆ ਸੀ, ਇਹ ਮੌਕਾ ਖ਼ੁਦਾ ਨੇ ਬਣਾਇਆ ਸੀ॥੧੦॥

**ਦਰਸ਼ਨ ਹੁਹਿ ਹੈਂ ਜੰਗ ਬਹਾਨੇ। ਰਿਦੇ ਮਨੋਰਥ ਦ੍ਰਿੜ ਅਸ ਠਾਨੇ।**
**ਦਲ ਮੁਕਾਬਲੇ ਦੋਨਹੁਂ ਭਏ। ਦੇਖਨਿ ਕੀ ਇੱਛਾ ਉਰ ਲਏ॥ ੧੧॥**

ਜੰਗ ਦੇ ਬਹਾਨੇ ਹੀ ਦਰਸ਼ਨ ਹੋ ਜਾਣਗੇ, ਹਿਰਦੇ ਵਿਚ ਐਸਾ ਦ੍ਰਿੜ੍ਹ ਮਨੋਰਥ ਧਾਰਨ ਕੀਤਾ ਸੀ। ਦੋਵਾਂ ਦਲਾਂ ਦੇ ਮੁਕਾਬਲੇ ਹੋ ਗਏ, ਦਰਸ਼ਨ ਕਰਨ ਦੀ ਇੱਛਾ ਮਨ ਵਿਚ ਧਾਰਨ ਕੀਤੀ॥੧੧॥

**ਤੁਰਕਨਿ ਤੇ ਚਿਤ ਤਾਸ ਧਰੰਤਾ। 'ਬਿਦਤ ਮਿਲੌਂ' ਇਮ ਨਹੀਂ ਚਹੰਤਾ।**
**'ਸ਼ਸਤ੍ਰ ਬੰਧਿ ਕਰਿ ਸਨਮੁਖ ਆਵੈਂ। ਰਣ ਹਿਤ ਕਰਨਿ, ਦਰਸ ਦਿਖਰਾਵੈਂ॥੧੨॥**

ਚਿੱਤ ਵਿਚ ਤੁਰਕਾਂ ਪਾਸੋਂ ਡਰ ਮੰਨਦਾ ਸੀ, 'ਪ੍ਰਗਟ ਰੂਪ ਵਿਚ ਮਿਲਾਂ', ਇਸ ਤਰ੍ਹਾਂ ਕਰਨਾ ਨਹੀਂ ਸੀ ਚਾਹੁੰਦਾ। "ਸ਼ਸਤਰ ਧਾਰ ਕੇ ਸਤਿਗੁਰੂ ਜੀ ਸਾਹਮਣੇ ਆਉਣ, ਯੁੱਧ ਕਰਨ ਦਾ ਬਹਾਨਾ ਬਣਾ ਕੇ ਦਰਸ਼ਨ ਦੇਣ॥੧੨॥

**ਅੰਤਰਜਾਮੀ ਪੀਰਨ ਪੀਰ। ਉਰ ਕੀ ਲਖਹਿਂ ਪ੍ਰੇਮ ਕੀ ਧੀਰ।**
**ਤੌ ਅਹਿ ਤੇਜ ਤੁਰੰਗ ਕੁਦਾਵਹਿਂ। ਕਲਗ਼ੀ ਝੂਲਤ ਰੂਪ ਦਿਖਾਵਹਿਂ॥੧੩॥**

ਅੰਤਰਜਾਮੀ ਗੁਰੂ ਜੀ ਜਿਹੜੇ ਪੀਰਾਂ ਦੇ ਪੀਰ ਹਨ। ਪ੍ਰੇਮ ਦੇ ਆਸਰਾ ਹਨ ਤੇ ਦਿਲ ਦੀ ਗੱਲ ਜਾਣ ਲੈਂਦੇ ਹਨ, ਹੁਣ ਚੰਚਲ ਘੋੜੇ ਨੂੰ ਕੁਦਵਾਉਣ ਤੇ ਕਲਗ਼ੀ ਝੂਲਦਿਆਂ ਆਪਣਾ ਰੂਪ ਵਿਖਾਉਣ॥੧੩॥

**ਅਤਿ ਉਤਿਕੰਠਾ ਲਖਿ ਚਿਤ ਮੇਰੀ। ਏਕ ਬਾਰ ਇਤ ਪਾਵਹਿਂ ਫੇਰੀ'।**
**ਮਨ ਕੇ ਇਮ ਸੰਕਲਪ ਉਠਾਵੈ। ਵਹਿਰ ਡਰਤਿ ਨਹਿਂ ਕਛੂ ਅਲਾਵੈ॥੧੪॥**

ਮੇਰੇ ਚਿੱਤ ਦੀ ਪ੍ਰਬਲ ਇੱਛਾ ਜਾਣ ਕੇ, ਇਕ ਵਾਰ ਏਧਰ ਫੇਰਾ ਪਾਉਣ। ਸੈਦੇ ਖਾਂ ਨੇ ਇਸ ਪ੍ਰਕਾਰ ਮਨ ਵਿਚ ਸੰਕਲਪ ਕੀਤਾ, ਡਰਦਾ ਹੋਇਆ ਪ੍ਰਗਟ ਰੂਪ ਵਿਚ ਕੁਝ ਨਹੀਂ ਸੀ ਕਹਿੰਦਾ॥੧੪॥

**ਜਾਂਨੈ ਤੁਰਕ ਤਰਕ ਕੋ ਕਰੈਂ। ਹਜੋ ਸਭਿਨਿ ਮਹਿਂ ਬਹੁ ਬਿਸਤਰੈਂ।**
**ਪਾਤਿਸ਼ਾਹ ਨਵਰੰਗ ਢਿਗ ਕਹੈਂ। ਮੋ ਕਹੁ ਮਹਾਂ ਨਿਲਾਯਕ ਲਹੈਂ'॥੧੫॥**

ਜਾਣਦਾ ਸੀ, ਤੁਰਕ ਤਰਕ ਕਰਨਗੇ, ਸਾਰਿਆਂ ਵਿਚ ਬਹੁਤ ਨਿੰਦਿਆ ਫੈਲੇਗੀ। ਬਾਦਸ਼ਾਹ ਨੌਰੰਗੇ ਪਾਸ ਜਾ ਕੇ ਕਹਿਣਗੇ, ਉਹ ਮੈਨੂੰ ਮਹਾਨ ਨਿਲਾਇਕ ਸਮਝਣਗੇ"॥੧੫॥

**ਇੱਤਜਾਦਿਕ ਮਨ ਗਟੀ ਗਨੰਤਾ। ਬਿਨ ਦੇਖੇ ਅਤਿਸ਼ੈ ਅਕੁਲੰਤਾ।**
**ਜਾਗੇ ਭਾਗ ਪ੍ਰੇਮ ਵਸ਼ਿ ਹੋਯੋ। ਬਿਹਬਲ ਭਯੋ ਚਹੈ ਗੁਰ ਜੋਯੋ॥੧੬॥**

ਇਸ ਪ੍ਰਕਾਰ ਮਨ ਵਿਚ ਗਿਣਤੀਆਂ ਗਿਣਦਾ ਸੀ ਤੇ ਦਰਸ਼ਨਾਂ ਤੋਂ ਬਗ਼ੈਰ ਬੜਾ ਵਿਆਕੁਲ ਹੋ ਗਿਆ ਸੀ। ਵੱਡੇ ਭਾਗ ਜਾਗ ਪਏ ਸਨ, ਜਿਹੜਾ ਪ੍ਰੇਮ ਵਸ ਹੋ ਗਿਆ ਸੀ। ਬਹੁਤ ਬਿਹਬਲ ਹੋ ਗਿਆ, ਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਸੀ॥੧੬॥

**ਮਹਾਂ ਭਾਵਨਾ ਉਰ ਬਿਰਧਾਨੀ। ਸ੍ਰੀ ਕਲਗ਼ੀਧਰ ਸੋ ਪਹਿਚਾਨੀ।**
**ਸਹਿ ਨ ਸਕੇ ਬ੍ਰਿਹੁ ਪ੍ਰੇਮੀ ਕੇਰਾ। ਰੋੜੀ ਪਰ ਤੇ ਉਠਿ ਬਿਨ ਦੇਰਾ॥੧੭॥**

ਮਹਾਨ ਭਾਵਨਾ ਹਿਰਦੇ ਵਿਚ ਵਧੀ, ਸਤਿਗੁਰੂ ਜੀ ਨੇ ਉਹ ਪਹਿਚਾਣ ਲਈ। ਉਹ ਆਪਣੇ ਪ੍ਰੇਮੀ ਦੇ ਬ੍ਰਿਹੇ ਨੂੰ ਬਰਦਾਸ਼ਤ ਨਾ ਕਰ ਸਕੇ ਤੇ ਉੱਚੀ ਟੀਸੀ ਤੋਂ ਬਗ਼ੈਰ ਕਿਸੇ ਦੇਰ ਦੇ ਉੱਠ ਪਏ॥੧੭॥

**ਹ੍ਵੈ ਸੁਚੇਤ ਤਬਿ ਹੀ ਕਟ ਕਸੀ। ਸਦਾ ਪ੍ਰੇਮ ਕੇ ਜੋ ਹੈਂ ਬਸੀ।**
**ਧਨੁਖ ਬਾਨ ਨਿਜ ਪਾਨ ਸੰਭਾਰਾ। ਭਏ ਤੁਰੰਗਮ ਪਰ ਅਸਵਾਰਾ॥੧੮॥**

ਸੁਚੇਤ ਹੋ ਕੇ ਫਿਰ ਕਮਰਕੱਸਾ ਕੀਤਾ, ਜਿਹੜੇ ਸਦਾ ਹੀ ਪ੍ਰੇਮ ਦੇ ਵਸ ਵਿਚ ਰਹਿੰਦੇ ਹਨ। ਧਨੁੱਖ ਬਾਨ ਨੂੰ ਆਪਣੇ ਹੱਥਾਂ ਵਿਚ ਸੰਭਾਲਿਆ ਤੇ ਘੋੜੇ 'ਤੇ ਅਸਵਾਰ ਹੋ ਗਏ॥੧੮॥

**ਕਰਤਿ ਸ਼ੀਘ੍ਰਤਾ ਹਯ ਚਪਲਾਏ। ਤਤਛਿਨ ਖਾਨ ਅੱਗ੍ਰ ਕੋ ਆਏ।**
**ਕਹਯੋ 'ਖਾਨ ਜੀ! ਬਨ ਸਵਧਾਨਾ। ਤਜਿ ਆਲਸ ਹੁਇ ਆਯੁਧ ਪਾਨਾ॥੧੯॥**

ਫਿਰ ਛੇਤੀ ਨਾਲ ਘੋੜੇ ਨੂੰ ਚੰਚਲ ਕੀਤਾ ਤੇ ਤੁਰਤ ਖਾਨ ਦੇ ਸਾਹਮਣੇ ਆ ਗਏ ਤੇ ਕਿਹਾ, "ਖਾਨ ਜੀ! ਸਾਵਧਾਨ ਬਣ ਜਾਵੋ, ਆਲਸ ਛੱਡ ਦੇਵੋ ਤੇ ਹਥਿਆਰ ਪਹਿਨ ਲਵੋ॥੧੯॥

**ਖਬਰਦਾਰ ਹੁਇ ਸ਼ਸਤ੍ਰ ਸੰਭਾਰਹੁ। ਸਹਹੁ ਵਾਰ ਕੈ ਅਪਨਿ ਪ੍ਰਹਾਰਹੁ'।**
**ਸੈਦਖਾਨ ਵਿਚ ਸੈਨ ਤਮਾਮੂ। ਹਾਥ ਬੰਦਿ ਝੁਕਿ ਕੀਨਿ ਸਲਾਮੂ॥ ੨੦॥**

ਖ਼ਬਰਦਾਰ ਹੋ ਕੇ ਸ਼ਸਤਰ ਸੰਭਾਲੋ, ਮੇਰਾ ਵਾਰ ਸਹੋ ਜਾਂ ਆਪਣਾ ਵਾਰ ਕਰੋ।" ਸੈਦਖ਼ਾਨ ਨੇ ਸਾਰੀ ਸੈਨਾ ਦੇ ਵਿਚ ਹੱਥ ਜੋੜ ਕੇ ਝੁਕ ਕੇ ਸਲਾਮ ਕੀਤਾ॥੨੦॥

**ਸ੍ਰੀ ਗੁਰ ਸੂਰਜ ਕੋ ਦਰਸਾਏ। ਕਮਲ ਬਿਲੋਚਨ ਜੁਗ ਬਿਕਸਾਏ।**
**ਮਹਾਂ ਪ੍ਰੇਮ ਤੇ ਗਦਗਦ ਬਾਨੀ। ਆਨੰਦਤਿ ਚਿਤ ਤਊ ਬਖਾਨੀ॥ ੨੧॥**

ਸ੍ਰੀ ਗੁਰੂ ਜੀ ਦੇ ਸੂਰਜ ਦੇ ਦਰਸ਼ਨ ਕਰਕੇ ਸੈਦੇ ਖ਼ਾਨ ਦੇ ਦੋਵੇਂ ਕੰਵਲ ਰੂਪੀ ਨੈਣ ਖਿੜ ਗਏ। ਮਹਾਂ ਪ੍ਰੇਮ ਅਤੇ ਖੁਸ਼ੀ ਨਾਲ ਗਦਗਦ ਹੋ ਕੇ ਤੇ ਚਿੱਤ ਵਿਚ ਆਨੰਦ ਧਾਰ ਕੇ ਬੋਲਿਆ॥੨੧॥

**'ਖ਼ੁਦਾਇ ਦੀ ਖ਼ੁਦਾਇਤ ਬਜਿਨਸਿ ਬੰਦਹ। ਬਜਿਨਸ ਖ਼ੁਦਾਇ ਮੁਰੀਦ ਜ਼ਿੰਦਹ।**
**ਨਹਿੰ ਸਮਤਾ ਮੋਤੇ ਬਨਿ ਆਵੈ। ਰਵਿ ਖੱਦਜੋਤ ਜਥਾ ਕਿਮ ਪਾਵੈ' ॥ ੨੨॥**

"ਇਹ ਬੰਦਾ ਖ਼ੁਦਾ ਦੀ ਖ਼ੁਦਾਈ ਦੇ ਹੂ-ਬਹੂ ਹਾਂ, ਇੰਨ ਬਿੰਨ ਤੇ ਹੂ-ਬਹੂ ਇਹ ਖ਼ੁਦਾ ਹੈ, ਜੋ ਮੁਰੀਦਾਂ ਨੂੰ ਜ਼ਿੰਦਾ ਕਰਦਾ ਹੈ। ਮੈਨੂੰ ਉਨ੍ਹਾਂ ਦੀ ਬਰਾਬਰੀ ਕਰਨੀ ਬਣਦੀ ਨਹੀਂ ਹੈ, ਜੁਗਨੂੰ ਸੂਰਜ ਦੀ ਬਰਾਬਰੀ ਕਿਵੇਂ ਪਾ ਸਕਦਾ ਹੈ" ॥੨੨॥

**ਸ੍ਰੀ ਕਲਗੀਧਰ ਬਹੁਰ ਉਚਾਰਾ। 'ਸੁਨਹੁ ਖਾਨ ਜੀ! ਬਾਕ ਹਮਾਰਾ।**
**ਚਾਕਰ ਰਹਿਬੋ ਡੇਰੇ ਦਾਰੀ। ਜੰਗ ਜੀਤਿਬੋ ਪਾਕੰ ਦਾਰੀ'॥ ੨੩॥**

ਸ੍ਰੀ ਕਲਗੀਧਰ ਨੇ ਫਿਰ ਬਚਨ ਕੀਤਾ, "ਹੇ ਖ਼ਾਨ ਜੀ! ਸਾਡਾ ਬਚਨ ਸੁਣੋ, ਸ਼ਾਹੀ ਨੌਕਰ ਰਹਿਣਾ ਤੇ ਫੌਜ ਦਾ ਡੇਰਾ ਰੱਖਣਾ, ਜੰਗ ਜਿੱਤਣੇ ਤੇ ਫਿਰ ਅਲੱਗ ਰਹਿਣਾ! ਭਾਵ ਕਰਮ ਕਰਦਾ ਹੋਵੇ, ਨਿਹਕਰਮ ਦੀ ਜੁਗਤ ਤੁਹਾਨੂੰ ਨਹੀਂ ਆਉਂਦੀ" ॥੨੩॥

**ਸੁਨਤਿ ਬਾਕ ਤਜਿ ਦਿਯੋ ਤੁਰੰਗਮ। ਛੋਰਿ ਦਿਯੋ ਸਭਿ ਅਪਨੋ ਸੰਗਮ।**
**ਚਰਨ ਕਮਲ ਸਮ ਪਕਰੇ ਆਇ। ਊਪਰ ਰਾਖ੍ਯੋ ਸੀਸ ਟਿਕਾਇ॥ ੨੪॥**

ਇਹ ਬਚਨ ਸੁਣ ਕੇ ਸੈਦੇ ਖ਼ਾਨ ਨੇ ਘੋੜਾ ਛੱਡ ਦਿੱਤਾ ਤੇ ਆਪਣਾ ਸਾਰਾ ਸਾਜ਼ੋ-ਸਾਮਾਨ ਛੱਡ ਦਿੱਤਾ। ਗੁਰੂ ਜੀ ਦੇ ਕੰਵਲਾਂ ਵਰਗੇ ਚਰਨ ਆ ਫੜੇ ਤੇ ਉਨ੍ਹਾਂ ਉੱਤੇ ਆਪਣਾ ਸਿਰ ਟਿਕਾ ਦਿੱਤਾ॥੨੪॥

**ਅਤਿ ਅਨੰਦ ਕੇ ਅੱਸ਼੍ਰ ਚਾਲੇ। ਜਿਸ ਤੇ ਪਦ ਸਮ ਪਦਮ ਪਖਾਲੇ।**
**ਮਾਰਨ ਮਰਿਬੇ ਕੋ ਜਹਿਂ ਬੈਰ। ਤਹਿਂ ਕਰਿ ਪ੍ਰੇਮ ਲੀਨ ਬਡ ਖੈਰ॥ ੨੫॥**

ਫਿਰ ਅਤੀ ਅਨੰਦ ਭਰੇ ਹੰਝੂ ਵਹਿ ਤੁਰੇ, ਜਿਸ ਨਾਲ ਗੁਰੂ ਜੀ ਦੇ ਕੰਵਲ ਵਰਗੇ ਚਰਨਾਂ ਨੂੰ ਧੋ ਦਿੱਤਾ। ਜਿੱਥੇ ਮਾਰਨ ਮਰਨ ਦਾ ਵੈਰ ਸੀ, ਉਥੇ ਪ੍ਰੇਮ ਕਰਕੇ ਵੱਡਾ ਸੁਖ ਪ੍ਰਾਪਤ ਕੀਤਾ॥੨੫॥

**ਪੂਰਬ ਜਨਮ ਸਿੱਖ ਸ੍ਰੀ ਗੁਰ ਕੋ। ਜਾਗ ਉਠ੍ਯੋ ਅੰਕੂਰ ਸੁ ਉਰ ਕੋ।**
**ਕਿਸੂ ਦੋਸ਼ ਤੇ ਪਾਇ ਤੁਰਕ ਤਨ। ਤੱਦਪਿ ਲਾਗੀ ਰਹੀ ਲਗਨ ਮਨ॥ ੨੬॥**

ਪਿੱਛਲੇ ਜਨਮ ਵਿਚ ਗੁਰੂ ਜੀ ਦਾ ਸਿੱਖ ਸੀ, ਹਿਰਦੇ ਦੇ ਉਹ ਅੰਕੁਰ ਜਾਗ ਪਏ। ਕਿਸੇ ਦੋਸ਼ ਕਰਕੇ ਤੁਰਕ ਦਾ ਸਰੀਰ ਪਾਇਆ ਸੀ, ਫਿਰ ਵੀ ਮਨ ਵਿਚ ਲਗਨ ਲੱਗੀ ਰਹੀ॥੨੬॥

ਭੂਤ ਭਵਿੱਖਜਤ ਕੇ ਗੁਰ ਗਜਾਤੇ। ਕਰਮ ਸ਼ੁਭਾਸ਼ੁਭ ਤਿਸ ਤੇ ਜਾਤੇ।
ਰਿਦੇ ਪ੍ਰਵਾਹ ਪ੍ਰੇਮ ਕੋ ਲਹਜੋ। ਕਲੁਖ ਪੁੰਜ ਜਿਸ ਮਹਿਂ ਸਭਿ ਦਹਜੋ॥੨੭॥

ਗੁਰੂ ਜੀ ਭੂਤ ਭਵਿੱਖ ਦੇ ਗਿਆਤਾ ਹਨ, ਸ਼ੁਭ ਅਸ਼ੁਭ ਕਰਮ ਉਸ ਦੇ ਜਾਣ ਗਏ। ਹਿਰਦੇ ਵਿਚ ਪ੍ਰੇਮ ਦਾ ਪ੍ਰਵਾਹ ਚਲ ਪਿਆ, ਜਿਸ ਪ੍ਰੇਮ ਦੇ ਪ੍ਰਵਾਹ ਵਿਚ ਉਸ ਦੇ ਸਾਰੇ ਪਾਪ ਨਾਸ਼ ਹੋ ਗਏ॥੨੭॥

ਕ੍ਰਿਪਾ ਦ੍ਰਿਸ਼ਟਿ ਤੇ ਧਰਿ ਸਿਰ ਹਾਥਾ। ਤਤਛਿਨ ਸੇਵਕ ਕੀਨਿ ਸਨਾਥਾ।
ਸਹਿਤ ਕੁਟੰਬ ਜਗਤ ਕੋ ਤਜਾਗਾ। ਰਿਦੇ ਤੀਬ੍ਰ ਤਰਿ ਭਯੋ ਵਿਰਾਗਾ॥੨੮॥

ਸਤਿਗੁਰੂ ਜੀ ਨੇ ਕਿਰਪਾ-ਦ੍ਰਿਸ਼ਟੀ ਕਰਕੇ ਸੈਦੇ ਖਾਨ ਦੇ ਸਿਰ 'ਤੇ ਹੱਥ ਧਰਿਆ, ਤੁਰਤ ਸਤਿਗੁਰੂ ਜੀ ਨੇ ਉਸ ਨੂੰ ਆਪਣਾ ਸੇਵਕ ਬਣਾ ਲਿਆ। ਉਸ ਕੁਟੰਬ ਸਹਿਤ ਸਾਰੇ ਜਗਤ ਨੂੰ ਛੱਡ ਦਿੱਤਾ ਤੇ ਹਿਰਦੇ ਵਿਚ ਬੜੇ ਜ਼ੋਰ ਦਾ ਵਿਰਾਗ ਭਰ ਗਿਆ॥੨੮॥

ਸ਼ਸਤ੍ਰ ਤੁਰੰਗਮ ਸਭਿ ਦਲ ਛੋਰਾ। ਹੁਇ ਫਕੀਰ ਗਮਨਜੋ ਬਨ ਓਰਾ।
ਕਿਹ ਸੋਂ ਮਿਲਜੋ ਨ ਦੀਖਜੋ ਫੇਰ। ਗਯੋ ਸੁ ਗਯੋ ਗੁਰਨਿ ਮੁਦ ਹੇਰਿ॥੨੯॥

ਸ਼ਸਤਰ, ਘੋੜਾ ਅਤੇ ਸਾਰਾ ਸੈਨਿਕ ਦਲ ਛੱਡ ਦਿੱਤਾ ਤੇ ਫ਼ਕੀਰ ਬਣ ਕੇ ਜੰਗਲਾਂ ਵੱਲ ਚਲੇ ਗਿਆ। ਕਿਸੇ ਨੂੰ ਨਾ ਮਿਲਿਆ ਅਤੇ ਨਾ ਹੀ ਫਿਰ ਕਿਤੇ ਵੇਖਿਆ ਗਿਆ, ਗੁਰੂ ਜੀ ਦੇ ਅਨੰਦ ਨਾਲ ਦਰਸ਼ਨ ਕਰਕੇ ਚਲਾ ਗਿਆ॥੨੯॥

ਜਗਤ ਅਸਾਰ ਕੂਰ ਸਭਿ ਜਾਨਾ। ਸਾਚ ਆਤਮਾ ਸਾਰ ਪਛਾਨਾ।
ਦੁਬਿਧਾ ਮਿਟੀ ਗਜਾਨ ਕਹੁ ਪਾਯੋ। ਰਾਗ ਦ੍ਵੈਖ ਮਨ ਮੂਲ ਮਿਟਾਯੋ॥੩੦॥

ਸਾਰੇ ਜਗਤ ਨੂੰ ਸਾਰ ਰਹਿਤ ਭਾਵ ਫੋਗ ਅਤੇ ਝੂਠਾ ਜਾਣਿਆ 'ਤੇ ਸੱਚੀ ਆਤਮਾ ਨੂੰ ਸਾਰ ਪਛਾਣਿਆ। ਗਿਆਨ ਨੂੰ ਪਾਉਣ ਨਾਲ ਦੁਬਿਧਾ ਮਿੱਟ ਗਈ, ਪ੍ਰੇਮ ਦ੍ਵੈਖ ਦਾ ਮਨ ਵਿਚੋਂ ਮੂਲ ਹੀ ਖਤਮ ਹੋ ਗਿਆ॥੩੦॥

ਨਾਨਾ ਭੇਦ ਸਰਬ ਨਿਰਵਾਰੇ। ਹੇਰਜੋ ਏਕ ਬ੍ਰਹਮ ਵਿਸਤਾਰੇ।
ਕੋਸ਼ਠ ਤਿਮਰ ਬਿਖੈ ਕੋ ਰੋਕਾ। ਨਿਕਸਤਿ ਜਥਾ ਪ੍ਰਕਾਸ ਬਿਲੋਕਾ॥ ੩੧॥

ਕਈ ਪ੍ਰਕਾਰ ਦੇ ਭੇਦ ਸਾਰੇ ਦੂਰ ਹੋ ਗਏ, ਕੇਵਲ ਇਕ ਬ੍ਰਹਮ ਦਾ ਵਿਸਥਾਰ ਹੀ ਵੇਖਿਆ, ਜਿਵੇਂ ਕੋਠੇ ਵਿਚ ਦੇਰ ਤੋਂ ਰੁਕਿਆ ਹੋਇਆ ਹਨੇਰਾ ਪ੍ਰਕਾਸ਼ ਨੂੰ ਵੇਖ ਕੇ ਨਿਕਲ ਜਾਂਦਾ ਹੈ, ਇਸ ਪ੍ਰਕਾਰ ਉਸ ਦੇ ਮਨ ਵਿਚ ਗਿਆਨ ਆ ਗਿਆ॥੩੧॥

ਤਨ ਹੰਤਾ ਮਹਿਂ ਬ੍ਰਿਤੀ ਨ ਆਈ। 'ਹੰ ਬ੍ਰਹਮਾਸਮਿ' ਕੀ ਲਿਵਲਾਈ।
ਜਿਸ ਮੁਖ ਭਯੋ ਤਿਤਹਿ ਚਲਿ ਗਯੋ। ਪਰਮ ਹੰਸ ਆਵਸਥਾ ਥਯੋ॥ ੩੨॥

ਦੇਹ ਹੰਕਾਰ ਵਿਚ ਫਿਰ ਬ੍ਰਿਤੀ ਨਾ ਆਈ ਤੇ 'ਮੈਂ ਬ੍ਰਹਮਾ ਹਾਂ' ਦੀ ਲਿਵ ਲੱਗ ਗਈ। ਜਿਸ ਪਾਸੇ ਮੂੰਹ ਹੋਇਆ, ਉਸ ਪਾਸੇ ਹੀ ਚਲਾ ਗਿਆ ਤੇ ਪਰਮ ਹੰਸ ਅਵਸਥਾ ਪਾਈ॥੩੨॥

ਏਕ ਬਾਰ ਸੰਕਲਪ ਬਿਲਾਏ। ਨਿਸ਼ਚਲ ਭਯੋ ਨ ਬਹੁਰ ਉਠਾਏ।
ਦੇਹਿ ਪਾਤ ਕਿਤ ਹੂੰ ਹੁਇ ਗਯੋ। ਬ੍ਰਹਮ ਰੂਪ ਤਤਛਿਨ ਹੀ ਭਯੋ॥ ੩੩॥

ਇਕ ਬਾਰ ਸੰਕਲਪ ਦੂਰ ਹੋ ਗਏ ਤਾਂ ਨਿਸ਼ਚਲ ਹੋ ਗਿਆ, ਫਿਰ ਸੰਕਲਪ ਪੈਦਾ ਨਾ ਹੋਏ। ਮਾਨੋ ਦੇਹ ਦਾ ਪਤਨ ਹੋ ਗਿਆ ਹੋਵੇ, ਤੁਰਤ ਹੀ ਬ੍ਰਹਮ ਰੂਪ ਹੋ ਗਿਆ॥੩੩॥

**ਮੂਲ ਅਹੰਤਾ ਜਨਮ ਮਰਨ ਕੀ। ਸੋ ਮਿਟਿ ਗਈ ਨ ਫੇਰ ਧਰਨਿ ਕੀ।**
**ਇਵ ਦੋ ਦਲ ਅਵਿਲੋਕਿ ਤਮਾਸ਼ਾ। ਬਿਸਮਾਨੇ ਗੁਰ ਕੇਰ ਬਿਲਾਸਾ॥ ੩੪॥**

ਜਨਮ ਮਰਨ ਦਾ ਮੂਲ ਹੰਕਾਰ ਮਿਟ ਗਿਆ ਤੇ ਦੁਬਾਰਾ ਨਾ ਧਾਰਨ ਕੀਤਾ, ਇਸ ਪ੍ਰਕਾਰ ਦੋ ਦਲ ਗੁਰੂ ਜੀ ਦੇ ਵਿਲਾਸ ਵੇਖ ਕੇ ਬਹੁਤ ਹੈਰਾਨ ਹੋਏ॥੩੪॥

**'ਇਹ ਕਜਾ ਭਯੋ ਨ ਜ਼ਾਨਜੋ ਜਾਈ। ਸੈਦਖ਼ਾਨ ਕਿਤ ਗਯੋ ਪਲਾਈ।**
**ਕੈ ਕਾਮਣ ਗੁਰ ਕੀਨਸ ਕੋਈ। ਬਡ ਸਰਦਾਰੀ ਤਜਿ ਕਰਿ ਸੋਈ॥ ੩੫॥**

ਕਹਿਣ ਲੱਗੇ, "ਇਹ ਕੀ ਹੋਇਆ ਹੈ, ਕੁਝ ਜਾਣਿਆਂ ਨਹੀਂ ਜਾਂਦਾ, ਸੈਦਖਾਨ ਕਿਧਰ ਦੌੜ ਗਿਆ ਹੈ ਜਾਂ ਗੁਰੂ ਜੀ ਨੇ ਕੋਈ ਟੂਣਾ ਕੀਤਾ ਹੈ, ਵੱਡੀ ਸਰਦਾਰੀ ਛੱਡ ਕੇ ਚਲਾ ਗਿਆ ਹੈ॥੩੫॥

**ਸਭਿ ਧਨ ਧਾਮ ਪੁੱਤ੍ਰ ਅਰੁ ਦਾਰਾ। ਲਰਤਿ ਹੁਤੋ ਤਜਿ ਕਹਾਂ ਸਿਧਾਰਾ?।**
**ਸਗਰੀ ਸੈਨ ਚਢੀ ਜਿਹ ਪਾਛੇ। ਤਜਿ ਐਸ਼੍ਵਰਜ ਕਹਾਂ ਸੋ ਗਾਛੇ' ॥ ੩੬॥**

ਸਭ ਧਨ, ਘਰ, ਪੁੱਤਰ ਅਤੇ ਇਸਤਰੀ ਛੱਡ ਕੇ ਲੜਦਾ-ਲੜਦਾ ਕਿੱਥੇ ਚਲਾ ਗਿਆ ਹੈ। ਸਾਰੀ ਸੈਨਾ ਨੇ ਜਿਸ ਦੇ ਪਿੱਛੇ ਚੜ੍ਹਾਈ ਕੀਤੀ ਸੀ। ਸਾਰਾ ਧਨ ਦੌਲਤ ਛੱਡ ਕੇ ਕਿੱਥੇ ਚਲਾ ਗਿਆ ਹੈ" ॥੩੬॥

**ਤੁਰਕਨਿ ਮਹਿਂ ਜੇਤੇ ਉਮਰਾਊ। ਕਰਤਿ ਬਿਚਾਰਨਿ ਲਖਜੋ ਨ ਕਾਊ।**
**ਸੁਨਿ ਸੁਨਿ ਦੌਰਿ ਆਪ ਮਹਿਂ ਮਿਲੇ। ਸੈਦਖਾਨ ਕੀ ਬਾਤਨਿ ਭਿਲੇ॥ ੩੭॥**

ਤੁਰਕਾਂ ਵਿਚ ਜਿੰਨੇ ਵੀ ਉਮਰਾਵ ਸਨ, ਉਹ ਵਿਚਾਰ ਕਰਦੇ ਸਨ, ਪਰ ਜਾਣਿਆ ਨਹੀਂ ਸੀ ਜਾਂਦਾ। ਸੁਣ-ਸੁਣ ਕੇ ਦੌੜ ਕੇ ਆਪਸ ਵਿਚ ਸੈਦਖਾਨ ਦੀਆਂ ਗੱਲਾਂ ਕਰਦੇ ਹੋਏ ਮਿਲੇ॥੩੭॥

**ਸੰਘਰ ਹੋਤਿ ਸਿੰਘ ਲਰਿ ਰਹੇ। ਚਮੂ ਬਿਸਾਲੀ ਕਿਮ ਜੈ ਲਹੈ।**
**ਛੁਟਹਿਂ ਤੀਰ ਬਰ ਬੀਰਨਿ ਗੋਰੀ। ਛਾਤੀ ਮੂੰਡ ਅੰਗ ਦੇਂ ਫੋਰੀ॥ ੩੮॥**

ਯੁੱਧ ਹੋ ਰਿਹਾ ਸੀ, ਸਿੰਘ ਲੜ ਰਹੇ ਸਨ, ਵਿਸ਼ਾਲ ਫੌਜ ਹੈ ਕਿਵੇਂ ਜਿੱਤ ਪ੍ਰਾਪਤ ਕਰ ਲਵਾਂਗੇ। ਤੀਰ ਚਲਦੇ ਸਨ ਤੇ ਸ੍ਰੇਸ਼ਟ ਸੂਰਬੀਰ ਗੋਲੀਆਂ ਚਲਾਉਂਦੇ ਸਨ, ਛਾਤੀ, ਸਿਰ ਅਤੇ ਅੰਗਾਂ ਨੂੰ ਪਾੜ ਦਿੰਦੇ ਸਨ॥੩੮॥

**ਇਕ ਦਿਸ਼ਿ ਰਾਜੇ ਕਰਹਿਂ ਲਰਾਈ। ਹੇਲਾ ਘਾਲਿ ਪਰੇ ਸਮੁਦਾਈ।**
**ਦਿਸ਼ ਦੂਸਰ ਮਹਿਂ ਤੁਰਕ ਬਿਸਾਲੇ। ਹਾਲ ਹੂਲ ਕਰਿ ਹੇਲ ਸੁ ਘਾਲੇ॥ ੩੯॥**

ਇਕ ਪਾਸੇ ਰਾਜੇ ਲੜਾਈ ਕਰਦੇ ਹਨ, ਹੱਲਾ ਕਰਕੇ ਸਾਰੇ ਪੈ ਗਏ ਸਨ, ਦੂਜੇ ਪਾਸੇ ਤੁਰਕ ਵੱਡੀ ਗਿਣਤੀ ਵਿਚ ਮੌਜੂਦ ਸਨ, ਹਾਲ ਹੂਲ ਕਰਕੇ ਹੱਲਾ ਕਰਦੇ ਸਨ॥੩੯॥

**ਥਿਰੇ ਨ ਪੈਰ ਖਾਲਸੇ ਕੇਰੇ। ਲਰਤਿ ਘਨੇ ਅਰੁ ਹਟਤਿ ਪਿਛੇਰੇ।**
**ਤਜਿ ਜ੍ਵਾਲਾਬਮਣੀ ਰਿਪੁ ਸ਼ਮਣੀ। ਜੈ ਚਾਹਤਿ ਤੁਰਕਨਿ ਗਨ ਦਮਣੀ॥੪੦॥**

ਖਾਲਸੇ ਦੇ ਪੈਰ ਨਹੀਂ ਸਨ ਲੱਗਦੇ, ਲੜਦਿਆਂ ਬਹੁਤ ਵੈਰੀ ਪਿਛਾਂਹ ਹੱਟ ਗਏ ਸਨ। ਤੁਰਕਾਂ ਦਾ ਨਾਸ਼ ਕਰਨ ਵਾਲੀਆਂ ਬੰਦੂਕਾਂ ਛੱਡਦੇ ਸਨ, ਬਹੁਤ ਤੁਰਕਾਂ ਨੂੰ ਮਾਰ ਕੇ ਜਿੱਤ ਪ੍ਰਾਪਤ ਕਰਨੀ ਚਾਹੁੰਦੇ ਸਨ॥੪੦॥

**ਭਿੜੈਂ ਭੇੜ ਕਬਹੂੰ ਥਿਰ ਰਹੈਂ। ਲਾਖਹੁਂ ਸ਼ੱਤ੍ਰਨਿ ਕੋ ਕਿਮ ਸਹੈਂ?।**
**ਸੇਲੇ ਸਾਂਗ ਤਮਾਚੇ ਹਤੇ। ਵਾਹਿਗੁਰੂ ਜੀ ਕੀ ਕਹਿ ਫਤੇ॥ ੪੧॥**

ਕਦੀ ਭੇੜ ਭਿੜਦੇ ਸਨ, ਕਦੀ ਟਿਕ ਜਾਂਦੇ ਸਨ, ਲੱਖਾਂ ਵੈਰੀਆਂ ਨੂੰ ਕਿਵੇਂ ਬਰਦਾਸ਼ਤ ਕਰਦੇ? ਨੇਜ਼ੇ ਬਰਛੇ ਅਤੇ ਪਸਤੌਲ ਦੀਆਂ ਗੋਲੀਆਂ ਮਾਰਦੇ ਸਨ ਅਤੇ ਵਾਹਿਗੁਰੂ ਜੀ ਕੀ ਫ਼ਤਹਿ ਕਹਿੰਦੇ ਸਨ॥੪੧॥

*ਛੇਵੀਂ ਰੁੱਤ ਦਾ ਤੀਸਰਾ ਅਧਿਆਇ ਸਮਾਪਤ ਹੋਇਆ॥੩॥*

## ਅਧਿਆਇ ਚੌਥਾ

*ਰਮਜ਼ਾਨ ਮਾਰਿਆ, ਔਰੰਗਜ਼ੇਬ ਨੂੰ ਖ਼ਬਰ*

*ਦੋਹਰਾ*-**ਸੈਦਖਾਨ ਲਹਿ ਗਜਾਨ ਕੋ ਜਬ ਗਮਨਜੋਂ ਰਣ ਥਾਨ।**
**ਸਨਮੁਖ ਸ੍ਰੀ ਸਤਿਗੁਰੂ ਕੇ ਭਯੋ ਖਾਨ ਰਮਜ਼ਾਨ॥ ੧॥**

ਸੈਦ ਖ਼ਾਨ ਜਦ ਗਿਆਨ ਪ੍ਰਾਪਤ ਕਰਕੇ ਰਣਖੇਤਰ ਵਿਚੋਂ ਚਲਾ ਗਿਆ ਤਾਂ ਰਮਜ਼ਾਨ ਖ਼ਾਂ ਸਤਿਗੁਰੂ ਜੀ ਦੇ ਸਾਹਮਣੇ ਜੰਗ ਕਰਨ ਵਾਸਤੇ ਆਇਆ॥੧॥

*ਚੌਪਈ*- **ਫੇਰਿ ਤੁਰੰਗਮ ਤੀਰ ਚਲਾਵਹਿ। ਕਰਤਿ ਸ਼ੀਘ੍ਰਤਾ ਆਪ ਬਚਾਵਹਿ।**
**ਇਤ ਉਤ ਗੁਰ ਕੇ ਸ਼ੂਕਤਿ ਜਾਤੇ। ਨਿਫਲ ਭਯੋ ਕੋ ਲਗਜੋ ਨ ਗਾਤੇ॥੨॥**

ਘੋੜੇ ਫੇਰ ਕੇ ਤੀਰ ਚਲਾਉਂਦੇ ਸਨ ਤੇ ਸ਼ੀਘਰਤਾ ਕਰਕੇ ਆਪਣੇ ਆਪ ਨੂੰ ਬਚਾਉਂਦੇ ਸਨ। ਰਮਜ਼ਾਨ ਵਲੋਂ ਛੱਡੇ ਤੀਰ ਗੁਰੂ ਜੀ ਦੇ ਏਧਰ ਓਧਰ ਸ਼ੂਕਦੇ ਹੋਏ ਨਿਕਲ ਜਾਂਦੇ ਸਨ, ਸਾਰੇ ਨਿਸ਼ਫਲ ਗਏ, ਕੋਈ ਵੀ ਤੀਰ ਗੁਰੂ ਜੀ ਦੇ ਨਾ ਲੱਗਾ॥੨॥

**ਸ੍ਰੀ ਕਲਗੀਧਰ ਪਿਖਿ ਚਤੁਰਾਈ। ਇਤ ਉਤ ਬਿਚਰਤਿ ਹਯ ਚਪਲਾਈ।**
**ਇਕ ਨਿਖੰਗ ਤੇ ਤੀਰ ਨਿਕਾਰਜੋ। ਜੇਹ ਬਿਖੈ ਧਰਿ ਖਰ ਸੰਚਾਰਜੋ॥ ੩॥**

ਸ੍ਰੀ ਕਲਗ਼ੀਧਰ ਜੀ ਉਸ ਦੀ ਚਤੁਰਾਈ ਵੇਖ ਕੇ, ਘੋੜੇ ਨੂੰ ਚੰਚਲ ਕਰਕੇ ਏਧਰ ਓਧਰ ਹੋ ਜਾਂਦੇ ਸਨ। ਗੁਰੂ ਜੀ ਨੇ ਭੱਥੇ ਵਿਚੋਂ ਇਕ ਤੀਰ ਕੱਢਿਆ ਤੇ ਚਿੱਲੇ ਵਿਚ ਧਰ ਕੇ ਤੀਰ ਨੂੰ ਸੰਭਾਲਿਆ॥੩॥

**ਤਾਨ ਕਾਨ ਲੌ ਬਾਨ ਪ੍ਰਹਾਰਾ। ਤਤਛਿਨ ਤਰੈ ਤੁਰੰਗ ਤੇ ਡਾਰਾ।**
**ਤਿਸ ਕੋ ਦੇਖਤਿ ਤੁਰਕ ਤਰਾਸੇ। ਇਕ ਸਰ ਤੇ ਰਮਜ਼ਾਨ ਬਿਨਾਸ਼ੇ॥ ੪॥**

ਚਿੱਲੇ ਨੂੰ ਕੰਨਾਂ ਤੱਕ ਖਿੱਚ ਕੇ ਤੀਰ ਚਲਾਇਆ ਤੇ ਤੁਰਤ ਰਮਜ਼ਾਨ ਖ਼ਾਂ ਨੂੰ ਘੋੜੇ ਤੋਂ ਥੱਲੇ ਸੁੱਟ ਲਿਆ। ਉਸ ਨੂੰ ਵੇਖ ਕੇ ਤੁਰਕ ਡਰ ਗਏ ਕਿ ਇਕ ਤੀਰ ਨਾਲ ਹੀ ਰਮਜ਼ਾਨ ਮਾਰ ਦਿੱਤਾ ਹੈ॥੪॥

**ਸਿੰਘਨਿ ਕੀ ਦਿਸ਼ਿ ਹੇਲਾ ਡਾਰਜੋ। ਭਜਜੋ ਖਾਲਸਾ ਧੀਰਜ ਹਾਰਯੋ।**
**ਲਾਖਹੁਂ ਤੁਰਕ ਕਹਾਂ ਲਗ ਲਰੈਂ। ਗੁਰੂ ਆਸਰੇ ਬਿਨ ਕਜੋਂ ਥਿਰੈਂ॥ ੫॥**

ਉਨ੍ਹਾਂ ਸਿੰਘਾਂ ਵਾਲੇ ਪਾਸੇ ਹੱਲਾ ਕੀਤਾ, ਖਾਲਸਾ ਧੀਰਜ ਹਾਰ ਕੇ ਭੱਜ ਉੱਠਿਆ, ਲੱਖਾਂ ਤੁਰਕ ਹਨ, ਕਿੱਥੋਂ ਤੱਕ ਲੜੀਏ, ਗੁਰੂ ਜੀ ਦੇ ਆਸਰੇ ਬਗੈਰ ਕਿਵੇਂ ਖਲੋਈਏ॥੫॥

**ਭਾਜਤ ਆਨੰਦ ਪੁਰਿ ਲਗ ਆਏ। ਲੂਟਨਿ ਲਗਜੋ ਵਸਤੁ ਸਮੁਦਾਏ।**
**ਸ੍ਰੀ ਗੁਜਰੀ ਮਾਤਾ ਧਨ ਜਹਾਂ। ਲੂਟ ਲੀਨ ਕੁਛ ਪਹੁਚੇ ਤਹਾਂ॥ ੬॥**

ਭੱਜ ਕੇ ਆਨੰਦਪੁਰ ਤੱਕ ਆਏ ਤੇ ਸਾਰੀਆਂ ਵਸਤਾਂ ਲੁੱਟਣ ਲੱਗੇ। ਸ੍ਰੀ ਗੁਜਰੀ ਮਾਤਾ ਨੇ ਜਿੱਥੇ ਧਨ ਰੱਖਿਆ ਸੀ, ਕੁਝ ਤੁਰਕਾਂ ਨੇ ਉਥੇ ਪਹੁੰਚ ਕੇ ਉਹ ਧਨ ਲੁੱਟ ਲਿਆ॥੬॥

**ਮੁਗ਼ਲ ਪਠਾਨ ਲੂਟ ਤੌ ਕਰੈਂ। ਤਊ ਗੁਰੂ ਤੇ ਉਰ ਬਹੁ ਡਰੈਂ।**
**ਲੇ ਲੇ ਵਸਤੁ ਖੁਸ਼ੀ ਹੁਇਂ ਜ਼ਾਹਰ। ਨਹੀਂ ਜਨਾਇਂ ਤ੍ਰਾਸ ਕੋ ਬਾਹਿਰ॥ ੭॥**

ਮੁਗ਼ਲ ਪਠਾਣ ਲੁੱਟ ਤਾਂ ਕਰਦੇ ਸਨ, ਫਿਰ ਵੀ ਗੁਰੂ ਜੀ ਪਾਸੋਂ ਦਿਲ ਵਿਚ ਬਹੁਤ ਡਰਦੇ ਸਨ। ਵਸਤਾਂ ਲੈ-ਲੈ ਜ਼ਾਹਰਾ ਤੌਰ 'ਤੇ ਬਹੁਤ ਪ੍ਰਸੰਨ ਹੁੰਦੇ ਸਨ, ਇਸ ਕਰਕੇ ਡਰ ਨੂੰ ਬਾਹਰ ਪ੍ਰਗਟ ਨਹੀਂ ਸੀ ਕਰਦੇ॥੭॥

**ਕੁਛਕ ਲੂਟ ਕਰਿ ਤੂਰਨ ਮੁਰੇ। ਜੀਤ ਪਾਇ ਕਰਿ ਨਿਕਟ ਨ ਥਿਰੇ।**
**ਡਰਤਿ ਦੂਰ ਹੁਇ ਡੇਰਾ ਘਾਲਾ। ਕੁਛ ਅਰਾਮ ਕਰਿ ਨਿਸ ਪਨ ਚਾਲਾ॥ ੮॥**

ਕੁਝ ਲੁੱਟ ਕੇ ਤੁਰਤ ਮੁੜ ਪਏ, ਜਿੱਤ ਪ੍ਰਾਪਤ ਕਰਕੇ ਨੇੜੇ ਨਾ ਖੜੇ ਹੋਏ। ਡਰਦਿਆਂ ਦੂਰ ਡੇਰਾ ਲਾਇਆ। ਕੁਝ ਆਰਾਮ ਕਰਕੇ ਰਾਤ ਨੂੰ ਚਲ ਪਏ॥੮॥

**ਅਧਿਕ ਸ਼ੀਘ੍ਰਤਾ ਮਗ ਚਲਿ ਆਏ। ਪੁਰਿ ਸਿਰੰਦ ਠਹਿਰੇ ਦ੍ਰਿਢ ਥਾਏ।**
**ਕਿਤ ਕਿਤ ਕੋ ਭਾਜਤਿ ਸਿਖ ਗਏ। ਰਣ ਪਾਛੇ ਸਤਿਗੁਰ ਢਿਗ ਅਏ॥ ੯॥**

ਬੜੀ ਸ਼ੀਘਰਤਾ ਨਾਲ ਰਾਹ ਵਿਚ ਚੱਲ ਕੇ ਆਏ ਤੇ ਸਿਰਹੰਦ ਸ਼ਹਿਰ ਵਿਚ ਜਾ ਕੇ ਮਹਿਫ਼ੂਜ਼ ਥਾਂ 'ਤੇ ਠਹਿਰ ਗਏ। ਸਿੱਖ ਭੱਜ ਭੱਜ ਕੇ ਦੂਰ-ਦੂਰ ਚਲੇ ਗਏ। ਯੁੱਧ ਤੋਂ ਬਾਅਦ ਸਤਿਗੁਰੂ ਜੀ ਪਾਸ ਆਏ॥੯॥

**ਪਸ਼ਚਾਤਾਮ ਕਰਤਿ ਮੁਰਝਾਏ। ਹਾਥ ਜੋਰਿ ਕਰਿ ਬਾਕ ਸੁਨਾਏ।**
**'ਪ੍ਰਭੁ ਜੀ! ਪ੍ਰਥਮ ਜੀਤ ਕਰਿਵਾਈ। ਪਾਤਸ਼ਾਹੁ! ਪੁਨ ਦਏ ਹਰਾਈ॥ ੧੦॥**

ਪਛਤਾਵਾ ਕਰਦਿਆਂ, ਉਨ੍ਹਾਂ ਦੇ ਚਿਹਰੇ ਮੁਰਝਾ ਗਏ ਸਨ, ਉਨ੍ਹਾਂ ਨੇ ਹੱਥ ਜੋੜ ਕੇ ਕਿਹਾ, "ਹੇ ਪ੍ਰਭੂ ਜੀ! ਪਹਿਲਾਂ ਤੁਸੀਂ ਜਿੱਤ ਕਰਵਾਈ ਹੈ, ਹੇ ਸੱਚੇ ਪਾਤਸ਼ਾਹ! ਫਿਰ ਸਾਨੂੰ ਹਰਾ ਦਿੱਤਾ ਹੈ॥੧੦॥

**ਅਬਿ ਭੀ ਬਚਨ ਆਪ ਕੋ ਹੋਇ। ਮਿਲਹਿਂ ਪਹੁੰਚਿ ਜਿਸ ਥਲ ਰਿਪੁ ਹੋਇ।**
**ਪਲਟਾ ਲੇਹਿਂ ਲੂਟ ਜਿਨ ਕਰੀ। ਮਾਰਹਿਂ ਲਰਹਿਂ ਪਾਇ ਫਲ ਅਰੀ'॥ ੧੧॥**

ਹੁਣ ਵੀ ਜੇ ਆਪ ਜੀ ਦਾ ਬਚਨ ਹੋਵੇ, ਉਥੇ ਮਿਲ ਕੇ ਪਹੁੰਚੀਏ ਜਿੱਥੇ ਵੀ ਵੈਰੀ ਹੋਵੇ। ਅਸੀਂ ਬਦਲਾ ਲਈਏ ਜਿਨ੍ਹਾਂ ਨੇ ਲੁੱਟ ਕੀਤੀ ਹੈ, ਲੜ ਕੇ ਮਾਰਾਂਗੇ ਤੇ ਵੈਰੀ ਆਪਣੀ ਕੀਤੀ ਦਾ ਫਲ ਪਾਵੇਗਾ"॥੧੧॥

**ਸਕਲ ਖਾਲਸਾ ਜਬਿ ਚਲਿ ਆਯੋ। ਸ੍ਰੀ ਮੁਖ ਤੇ ਕਹਿ ਬਾਕ ਸੁਨਾਯੋ।**
**'ਸਿੱਖਹੁ ਸੁਨਹੁ ਸੁਛੰਦ ਨ ਹਮ ਹੈਂ। ਜਿਮ ਅਧੀਨ ਹਮਰੇ ਸਭਿ ਤੁਮ ਹੈਂ॥ ੧੨॥**

ਸਾਰਾ ਖਾਲਸਾ ਜਦ ਚੱਲ ਕੇ ਆ ਗਿਆ, ਤਾਂ ਸਤਿਗੁਰੂ ਜੀ ਨੇ ਮੁਖ ਤੋਂ ਬਚਨ ਸੁਣਾਇਆ, "ਸਿੱਖੋ! ਸੁਣੋ, ਅਸੀਂ ਆਪਣੀ ਇੱਛਾ ਅਨੁਸਾਰ ਚੱਲਣ ਵਾਲੇ ਨਹੀਂ ਹਾਂ, ਜਿਵੇਂ ਤੁਸੀਂ ਸਾਰੇ ਮੇਰੇ ਅਧੀਨ ਹੋ॥੧੨॥

**ਤਿਮ ਹਮ ਬਸਿ ਪਰ ਬ੍ਰਹਮ ਚਲੰਤੇ। ਈਸ਼ੁਰ ਕੀ ਆਇਸੁ ਬਰਤੰਤੇ।**
**ਜਿਸ ਕੀ ਆਗਜਾ ਮਹਿਂ ਸਭਿ ਰਹੈਂ। ਰਿਦੇ ਨਿਰੰਤਰ ਡਰ ਕੋ ਲਹੈਂ॥ ੧੩॥**

ਉਸ ਤਰ੍ਹਾਂ ਅਸੀਂ ਵੀ ਪ੍ਰਭੂ ਦੇ ਵਸ ਵਿਚ ਚੱਲਦੇ ਹਾਂ, ਈਸ਼ਵਰ ਦੀ ਆਗਿਆ ਵਿਚ ਵਰਤਦੇ ਹਾਂ, ਜਿਸ ਦੀ ਆਗਿਆ ਵਿਚ ਸਾਰੇ ਰਹਿੰਦੇ ਹਨ, ਹਿਰਦੇ ਵਿਚ ਨਿਰੰਤਰ ਡਰ ਧਾਰਨ ਕਰਦੇ ਹਾਂ॥੧੩॥

ਜਿਸ ਜਿਸ ਕੀ ਜਸ ਕਰੀ ਮ੍ਰਿਯਾਦਾ। ਰਚਨਾ ਜਗ ਕੀ ਤੇ ਜੋ ਆਦਾ।
ਤਿਸ ਤੇ ਬਾਹਰ ਨਹਿਂ, ਨਿਜ ਰੋਕੈਂ। ਇਮ ਕਹਿ ਸਤਿਗੁਰ ਪਠਜੋ ਸ਼ਲੋਕੈ ॥੧੪॥

ਜਿਸ ਜਿਸ ਦੀ ਜਿਵੇਂ ਮਰਯਾਦਾ ਕੀਤੀ ਹੈ, ਜੋ ਆਦਿ ਤੋਂ ਜਗ ਦੀ ਰਚਨਾ ਹੋਈ ਹੈ, ਅਸੀਂ ਉਸ ਤੋਂ ਬਾਹਰ ਨਹੀਂ ਹਾਂ, ਇਸ ਕਰਕੇ ਆਪ ਨੂੰ ਰੋਕਦੇ ਹਾਂ।" ਇਸ ਪ੍ਰਕਾਰ ਕਹਿ ਕੇ ਸਤਿਗੁਰੂ ਜੀ ਨੇ ਇਕ ਸਲੋਕ ਪੜ੍ਹਿਆ॥੧੪॥

*ਸਲੋਕ ਮ: ੧॥*

*ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥*
*ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮ ਦੁਆਰੁ॥*
*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥*
*ਭੈ ਵਿਚਿ ਸਿਧ ਬੁਧ ਸੁਰ ਨਾਥ॥ ਭੈ ਵਿਚਿ ਆਡਾਣੇ ਆਕਾਸ॥*
*ਭੈ ਵਿਚਿ ਜੋਧ ਮਹਾਬਲ ਸੂਰ॥ ਭੈ ਵਿਚਿ ਆਵਹਿ ਜਾਵਹਿ ਪੂਰ॥*
*ਸਗਲਿਆ ਭਉ ਲਿਖਿਆ ਸਿਰਿ ਲੇਖੁ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥* (ਅੰਗ ੪੬੪)

ਤੇਜ਼ ਹਨੇਰੀਆਂ ਅਤੇ ਮੱਧਮ ਹਵਾਵਾਂ ਸਦਾ ਸਵਾਮੀ ਦੇ ਡਰ ਵਿਚ ਵੱਗਦੀਆਂ ਹਨ। ਸੁਆਮੀ ਦੇ ਡਰ ਵਿਚ ਹੀ ਲੱਖਾਂ ਦਰਿਆ ਵੱਗਦੇ ਹਨ। ਸੁਆਮੀ ਦੇ ਡਰ ਵਿਚ ਅੱਗ ਕਾਰਜ ਕਰਨ ਵਾਸਤੇ ਮਜ਼ਬੂਰ ਹੁੰਦੀ ਹੈ। ਸੁਆਮੀ ਦਾ ਡਰ ਕਰਕੇ ਧਰਤੀ ਬੋਝ ਹੇਠਾਂ ਲਤਾੜੀ ਗਈ ਹੈ। ਸੁਆਮੀ ਦੇ ਡਰ ਵਿਚ ਬੱਦਲ ਸਿਰ ਪਰਨੇ ਤੁਰਿਆ ਫਿਰਦਾ ਹੈ। ਸੁਆਮੀ ਦੇ ਡਰ ਵਿਚ ਧਰਮ ਰਾਜ ਉਸ ਦੇ ਬੂਹੇ 'ਤੇ ਖੜਾ ਹੈ। ਸੁਆਮੀ ਦੇ ਡਰ ਵਿਚ ਹੀ ਸੂਰਜ ਅਤੇ ਚੰਦਰਮਾ ਹੈ। ਉਹ ਕ੍ਰੋੜਾਂ ਮੀਲ ਬਿਨਾਂ ਕਿਸੇ ਓੜਕ ਦੇ ਤੁਰਦੇ ਹਨ। ਸੁਆਮੀ ਦੇ ਡਰ ਅੰਦਰ ਹਨ ਕਰਾਮਾਤੀ ਬੰਦੇ, ਬੁੱਧ, ਦੇਵਤੇ ਅਤੇ ਯੋਗੀ। ਸੁਆਮੀ ਦੇ ਡਰ ਅੰਦਰ ਅਸਮਾਨ ਤਣਿਆ ਹੋਇਆ ਹੈ। ਸੁਆਮੀ ਦੇ ਡਰ ਅੰਦਰ ਹਨ ਯੋਧੇ ਅਤੇ ਪਰਮ ਬਲਵਾਨ ਸੂਰਮੇ। ਸੁਆਮੀ ਦੇ ਡਰ ਵਿਚ ਪੂਰਾਂ ਦੇ ਪੂਰ ਆਉਂਦੇ ਤੇ ਚਲੇ ਜਾਂਦੇ ਹਨ। ਸੁਆਮੀ ਨੇ ਆਪਣੇ ਡਰ ਦੀ ਸਾਰਿਆਂ ਦੇ ਸਿਰ ਉੱਤੇ ਲਿਖਤਾਖਾਰ ਲਿਖੀ ਹੋਈ ਹੈ। ਹੇ ਨਾਨਕ ! ਸੱਚਾ ਸਰੂਪ ਰਹਿਤ ਸੁਆਮੀ ਹੀ ਨਿਡਰ ਹੈ।

*ਚੌਪਈ-* ਇਹ ਸ਼ਲੋਕ ਸਭਿ ਪਠਜੋ ਸੁਨਾਯੋ। ਤਊ ਪੰਥ ਕੋ ਮਨ ਮੁਰਝਾਯੋ।
'ਬਿਜੈ ਲਈ ਗਨ ਤੁਰਕ ਸਿਧਾਰੇ। ਗੁਰੂ ਅਲੰਬ ਸਿੰਘ ਗਨ ਹਾਰੇ' ॥੧੫॥

ਇਹ ਸਲੋਕ ਸਭ ਨੂੰ ਪੜ੍ਹ ਕੇ ਸੁਣਾਇਆ, ਫਿਰ ਵੀ ਖਾਲਸੇ ਦਾ ਮਨ ਮੁਰਝਾਇਆ ਹੋਇਆ ਸੀ, "ਵਿਜੈ ਪ੍ਰਾਪਤ ਕਰਕੇ ਸਾਰੇ ਤੁਰਕ ਚਲੇ ਗਏ ਹਨ, ਸਿੰਘ ਜਿਹੜੇ ਗੁਰੂ ਜੀ ਆਸਰੇ ਹਨ, ਉਹ ਸਾਰੇ ਹਾਰ ਗਏ ਹਨ" ॥੧੫॥

ਇਮ ਲਖਿ ਗੁਰ ਸੋਂ ਬਹੁਰ ਬਖਾਨੇ। 'ਮੁਗਲ ਪਠਾਨ ਦਿਲੀ ਲਗਿ ਹਾਨੇਂ'।
ਸੁਨਿ ਸ਼੍ਰੀ ਮੁਖ ਤੇ ਹਰਖਤਿ ਭਏ। ਏਕ ਜਾਮਨੀ ਮਹਿਂ ਥਿਤ ਲਏ ॥੧੬॥

ਇੰਝ ਸਮਝ ਕੇ ਫਿਰ ਗੁਰੂ ਜੀ ਨੂੰ ਕਹਿਣ ਲੱਗੇ, "ਮੁਗਲਾਂ ਤੇ ਪਠਾਣਾਂ ਨੂੰ ਦਿੱਲੀ ਤੱਕ ਮਾਰੀਏ" ਸਤਿਗੁਰੂ ਜੀ ਇਹ ਸੁਣ ਕੇ ਬਹੁਤ ਪ੍ਰਸੰਨ ਹੋਏ, ਇਕ ਰਾਤ ਰਹਿ ਕੇ ਆਰਾਮ ਕੀਤਾ॥੧੬॥

ਭਈ ਪ੍ਰਾਤਿ ਬਜਵਾਇ ਨਗਾਰਾ। ਚਢਜੋ ਬਹੁਰ ਸਿੰਘਨਿ ਦਲ ਸਾਰਾ।
ਕਰਤਿ ਸ਼ੀਘ੍ਰਤਾ ਮਿਲੇ ਸੁ ਧਾਈ। ਜਾਂਹਿ ਰਿਪੁਨਿ ਦਲ ਮਗ ਚਲਿ ਜਾਈ ॥੧੭॥

ਸਵੇਰ ਹੋਈ ਤਾਂ ਨਗਾਰਾ ਵਜਵਾਇਆ, ਫਿਰ ਸਿੰਘਾਂ ਦੇ ਸਾਰੇ ਦਲ ਨੇ ਚੜ੍ਹਾਈ ਕਰ ਦਿੱਤੀ, ਬੜੀ ਸ਼ੀਘਰਤਾ ਕਰਕੇ ਉਨ੍ਹਾਂ ਨੂੰ ਭੱਜ ਕੇ ਜਾ ਮਿਲੇ, ਜਿੱਥੇ ਵੈਰੀਆਂ ਦਾ ਦਲ ਰਾਹੇ-ਰਾਹ ਚਲਿਆ ਜਾ ਰਿਹਾ ਸੀ॥੧੭॥

ਪਰੇ ਧਾੜਵੀ ਸਮ ਹੁਇ ਤਬੈ। ਮਿਲਜੋ ਸ਼ੱਤ੍ਰ ਮਾਰਨ ਕਿਯ ਸਬੈ।
ਰੁੰਡ ਮੁੰਡ ਕਰਿ ਦੀਨਿ ਘਨੇਰੇ। ਪਲਟਾ ਲੀਨ ਕੀਨ ਜਿਨ ਨੇਰੇ॥ ੧੮॥

ਫਿਰ ਧਾੜਵੀਆਂ ਵਾਂਗ ਹਮਲਾ ਕਰਕੇ ਪੈ ਗਏ, ਸਾਰਾ ਵੈਰੀ ਦਲ ਮਾਰਨ ਵਾਸਤੇ ਮਿਲ ਗਿਆ। ਬਹੁਤ ਵੈਰੀਆਂ ਨੂੰ ਰੁੰਡ ਮੁੰਡ ਕਰ ਦਿੱਤਾ, ਜਿਨ੍ਹਾਂ ਦੇ ਨੇੜੇ ਜਾ ਕੇ ਬਦਲਾ ਲਿਆ॥੧੮॥

ਲੂਟ ਕੂਟ ਕਰਿ ਲੀਨ ਬਿਹੀਰ। ਰੌਗਾ ਪਰਜੋ ਚਲੇ ਭਯ ਭੀਰ।
ਬਿਸਮਤਿ ਭਏ ਨ ਜਾਨੇ ਜਾਈ। ਕਿਤ ਤੇ ਮਿਲੇ ਬੀਰ ਸਮੁਦਾਈ॥ ੧੯॥

ਸਾਰੀ ਵਹੀਰ ਨੂੰ ਲੁੱਟ ਪੁੱਟ ਲਿਆ, ਰੌਲਾ ਪੈ ਗਿਆ, ਤੁਰਕ ਕਾਇਰਾਂ ਵਾਂਗ ਚਲ ਪਏ। ਸਾਰੇ ਹੈਰਾਨ ਹੋ ਰਹੇ ਸਨ, ਕੁਝ ਵੀ ਜਾਣਿਆ ਨਹੀਂ ਸੀ ਜਾਂਦਾ, ਏਨੇ ਸੂਰਬੀਰ ਇਕੱਠੇ ਹੋ ਕੇ ਕਿੱਥੋਂ ਆ ਮਿਲੇ॥੧੯॥

ਆਪ ਆਪ ਕੇ ਪੰਥ ਪਧਾਰੇ। ਮਿਲੇ ਤੁਰਕ ਸੋ ਸਿੰਘਨਿ ਮਾਰੇ।
ਮਹਾਂ ਤ੍ਰਾਸ ਬੀਤਜੋ ਮਗ ਜਾਤੇ। ਔਚਕ ਪਰੇ ਬ੍ਰਿੰਦ ਰਿਪੁ ਘਾਤੇ॥ ੨੦॥

ਆਪਣੇ-ਆਪਣੇ ਰਾਹੇ ਚਲੇ ਗਏ, ਜਿਹੜੇ ਵੀ ਤੁਰਕ ਮਿਲੇ ਉਹ ਸਿੰਘਾਂ ਨੇ ਮਾਰ ਲਏ। ਸਾਰਾ ਰਸਤਾ ਬਹੁਤ ਡਰਦਿਆਂ ਬਤੀਤ ਕੀਤਾ। ਅਚਾਨਕ ਪੈ ਕੇ ਬਹੁਤ ਵੈਰੀਆਂ ਨੂੰ ਮਾਰ ਦਿੱਤਾ॥੨੦॥

ਨਹੀਂ ਸੰਭਾਲ ਪਰਸਪਰ ਹੋਈ। ਦੇਖਿ ਦੇਖਿ ਭਾਜੇ ਸਭਿ ਕੋਈ।
ਲਾਖਹੁੰ ਲਸ਼ਕਰ ਬਿਚਲਜੋ ਭਾਜਾ। ਪੀਛੇ ਰਹਜੋ ਸੁ ਲੁਟਜੋ ਸਮਾਜਾ॥ ੨੧॥

ਆਪਣੇ ਆਪ ਦੀ ਸੰਭਾਲ ਵੀ ਨਾ ਹੋਈ, ਵੇਖ ਵੇਖ ਕੇ ਸਾਰੇ ਭੱਜ ਗਏ। ਲੱਖਾਂ ਦਾ ਲਸ਼ਕਰ ਭੱਜਦਾ ਆਪ-ਮੁਹਾਰਾ ਹੋ ਗਿਆ। ਜਿਹੜਾ ਪਿੱਛੇ ਰਿਹਾ ਉਸ ਦਾ ਸਾਰਾ ਸਾਜ਼ੋ-ਸਾਮਾਨ ਲੁੱਟ ਲਿਆ॥੨੧॥

ਫਤੇ ਲੀਨਿ ਅਰੁ ਲੂਟ ਘਨੇਰੀ। ਪਲਟਾ ਲੀਨ ਹਟੇ ਤਿਸ ਬੇਰੀ।
ਪੰਥ ਬਚਾਇ ਅਨੰਦਪੁਰਿ ਆਏ। ਸ੍ਰੀ ਗੁਰ ਜੀ ਕੀ ਫ਼ਤੇ ਬੁਲਾਏ॥ ੨੨॥

ਫ਼ਤਹਿ ਪ੍ਰਾਪਤ ਕੀਤੀ ਅਤੇ ਬਹੁਤ ਸਾਜ਼ੋ-ਸਾਮਾਨ ਲੁੱਟਿਆ, ਬਦਲਾ ਲੈ ਕੇ ਫਿਰ ਵਾਪਸ ਆ ਗਏ। ਰਾਹ ਵਿਚ ਆਪਣੇ ਆਪ ਨੂੰ ਬਚਾ ਕੇ ਅਨੰਦਪੁਰ ਪਹੁੰਚ ਗਏ। ਸ੍ਰੀ ਸਤਿਗੁਰੂ ਜੀ ਨੂੰ ਫ਼ਤਹਿ ਬੁਲਾਈ॥੨੨॥

ਮੁਦਿਤ ਹੋਇ ਦਰਸ਼ਨ ਸਭਿ ਕਰਜੋ। ਸ਼ੱਤ੍ਰ ਹਨਤਿ ਪ੍ਰਸੰਨ ਉਚਰਜੋ।
ਸ੍ਰੀ ਮੁਖ ਤੇ ਮੁਸਕਾਇ ਬਖਾਨਾ। 'ਸਿੰਘਨਿ ਕਾਜ, ਹਤਨ ਤੁਰਕਾਨਾ॥ ੨੩॥

ਪ੍ਰਸੰਨ ਹੋ ਕੇ ਸਾਰਿਆਂ ਨੇ ਦਰਸ਼ਨ ਕੀਤੇ, ਵੈਰੀ ਨੂੰ ਮਾਰ ਕੇ ਪ੍ਰਸੰਨਤਾ ਉਚਾਰਨ ਕੀਤੀ। ਸਤਿਗੁਰੂ ਜੀ ਨੇ ਮੁਖ ਤੋਂ ਮੁਸਕਰਾ ਕੇ ਕਿਹਾ, "ਤੁਰਕਾਂ ਨੂੰ ਮਾਰਨਾ ਸਿੰਘਾਂ ਦਾ ਕਾਰਜ ਹੈ॥੨੩॥

ਪੰਥ ਖਾਲਸਾ ਜਜੋਂ ਅਧਿਕੈ ਹੈ। ਤਜੋਂ ਤਜੋਂ ਤੁਰਕ ਨਾਸ਼ ਕੋ ਪੈਹੈਂ।
ਲੇਹਿਂ ਬੈਰ ਕੋ ਬਦਲਾ ਐਸੇ। ਰਹੈ ਨਗਾਰਬੰਦ ਨਹਿਂ ਜੈਸੇ'॥ ੨੪॥

ਜਿਵੇਂ ਜਿਵੇਂ ਪੰਥ ਖਾਲਸਾ ਵਧੇਗਾ, ਤਿਵੇਂ ਤਿਵੇਂ ਤੁਰਕਾਂ ਦਾ ਨਾਸ਼ ਹੁੰਦਾ ਜਾਵੇਗਾ, ਇਸ ਪ੍ਰਕਾਰ ਵੈਰ ਦਾ ਬਦਲਾ ਲੈਣਗੇ ਕਿ ਵੈਰੀ ਦਾ ਕੋਈ ਨਗਾਰਾ ਵਜਾਉਣ ਵਾਲਾ ਵੀ ਨਹੀਂ ਰਹੇਗਾ"॥੨੪॥

ਹੁਇ ਪ੍ਰਸੰਨ ਸਿੰਘਨਿ ਬਰ ਦੀਨੋ। 'ਰਾਜ ਤੇਜ ਹੁਇ ਪ੍ਰਾਪਤਿ ਪੀਨੋ'।
ਇਤ ਪ੍ਰਸੰਗ ਗੁਰ ਢਿਗ ਇਮ ਭਯੋ। ਕਿਤਿਕ ਲੁਟਾਇ ਲੂਟਿ ਪੁਨ ਲਯੋ॥੨੫॥

ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਸਿੰਘਾਂ ਨੂੰ ਵਰ ਦਿੱਤਾ, "ਤੁਹਾਨੂੰ ਵੱਡਾ ਰਾਜ ਤੇਜ਼ ਪ੍ਰਾਪਤ ਹੋਵੇ।" ਇਹ ਪ੍ਰਸੰਗ ਗੁਰੂ ਜੀ ਪਾਸ ਇਸ ਪ੍ਰਕਾਰ ਹੋਇਆ, ਜਿਹੜਾ ਧਨ ਪਹਿਲਾਂ ਲੁਟਵਾਇਆ ਸੀ, ਉਹ ਫਿਰ ਲੁੱਟ ਲਿਆ॥੨੫॥

**ਉਤ ਗਤਿ ਤੁਰਕਾਨੇ ਕੀ ਸੁਨੀਅਹਿ। ਭਾਜੇ ਹੁਇ ਬਿਹਾਲ ਭਟ ਹਨੀਅਹਿ।**
**ਸ਼ਾਹੁ ਨੁਰੰਗੇ ਨਿਕਟਿ ਪੁਕਾਰੇ। 'ਗੁਰ ਕੇ ਦਲ ਸਿੰਘਨਿ ਹਮ ਮਾਰੇ॥ ੨੬॥**

ਉਧਰ ਤੁਰਕਾਂ ਦੀ ਗਤੀ ਬਾਰੇ ਸੁਣੋ, ਬੁਰੇ ਹਾਲੀਂ ਭੱਜਦੇ ਹੋਏ ਸੂਰਮਿਆਂ ਨੂੰ ਸਿੰਘਾਂ ਨੇ ਮਾਰਿਆ। ਉਨ੍ਹਾਂ ਬਾਦਸ਼ਾਹ ਨੌਰੰਗੇ ਪਾਸ ਸ਼ਿਕਾਇਤ ਕੀਤੀ, "ਗੁਰੂ ਦੇ ਦਲ ਸਿੰਘਾਂ ਨੇ ਸਾਨੂੰ ਮਾਰਿਆ ਹੈ॥੨੬॥

**ਜੋ ਉਮਰਾਵ ਗਯੋ ਬਨ ਬੀਰ। ਦੇਖਤਿ ਗੁਰ ਕੌ ਭਯੋ ਫਕੀਰ।**
**ਜਾਨਜੋਂ ਗਯੋ ਨ ਕਿਤ ਕੋ ਗਯੋ। ਸਭਿ ਲਸ਼ਕਰ ਮਹਿਂ ਅਚਰਜ ਭਯੋ॥ ੨੭॥**

ਜਿਹੜਾ ਉਮਰਾਵ ਸੂਰਬੀਰ ਬਣ ਕੇ ਗਿਆ ਸੀ, ਉਹ ਗੁਰੂ ਜੀ ਨੂੰ ਵੇਖਦਿਆਂ ਹੀ ਫ਼ਕੀਰ ਹੋ ਗਿਆ। ਇਹ ਜਾਣਿਆ ਨਹੀਂ ਗਿਆ ਹੈ ਕਿ ਕਿਧਰ ਗਿਆ ਹੈ, ਸਾਰੇ ਲਸ਼ਕਰ ਵਿਚ ਵੱਡਾ ਅਸਚਰਜ ਹੋਇਆ ਹੈ॥੨੭॥

**ਬਡੋ ਬਹਾਦਰ ਜੋ ਰਮਜ਼ਾਨ। ਮਾਰਿ ਦੀਨ ਤਜਿ ਕੈ ਇਕ ਬਾਨ।**
**ਅਲਪ ਚਮੂੰ ਕੁਛ ਗੁਰ ਕੈ ਸੰਗ। ਹਤੇ ਹਜ਼ਾਰਹੁੰ ਕਰਿ ਕਰਿ ਜੰਗ॥ ੨੮॥**

ਜਿਹੜਾ ਰਮਜ਼ਾਨ ਵੱਡਾ ਬਹਾਦਰ ਸੀ, ਉਸਨੂੰ ਇਕ ਬਾਣ ਛੱਡ ਕੇ ਹੀ ਮਾਰ ਦਿੱਤਾ। ਗੁਰੂ ਜੀ ਦੇ ਨਾਲ ਬਹੁਤ ਥੋੜ੍ਹੀ ਫੌਜ ਸੀ, ਉਨ੍ਹਾਂ ਨੇ ਯੁੱਧ ਕਰ-ਕਰ ਹਜ਼ਾਰਾਂ ਮਾਰ ਦਿੱਤੇ॥੨੮॥

**ਆਵਤਿ ਲੂਟ ਲੀਨ ਧਨ ਸਾਰਾ। ਮਗ ਮਹਿਂ ਲਸ਼ਕਰ ਮਿਲਿ ਕਰਿ ਮਾਰਾ'।**
**ਸੁਨਤਿ ਨੁਰੰਗਾ ਬਹੁ ਪਛੁਤਾਯੋ। ਪਤਿਸ਼ਾਹਿਤ ਮੈਂ ਰੌਰ ਮਚਾਯੋ॥ ੨੯॥**

ਆਉਂਦਿਆਂ ਸਾਰ ਧਨ ਲੁੱਟ ਲਿਆ, ਰਾਹ ਵਿਚ ਲਸ਼ਕਰ ਨੂੰ ਮਿਲ ਕੇ ਮਾਰਿਆ ਹੈ।" ਇਹ ਸੁਣ ਕੇ ਨੌਰੰਗਾ ਬਹੁਤ ਪਛੁਤਾਇਆ, ਮੇਰੀ ਬਾਦਸ਼ਾਹਿਤ ਵਿਚ ਰੌਲਾ ਮੱਚਾ ਦਿੱਤਾ ਹੈ॥੨੯॥

**ਕਰਾਮਾਤ ਕੋ ਸੁਨਿ ਸੁਨਿ ਜਰੇ। ਗੁਰ ਬਡਿਆਈ ਕੋ ਨਹਿਂ ਜਰੇ।**
**ਸਿਰ ਕੋ ਧੁਨਿ ਧੁਨਿ ਮਨ ਦੁਖ ਪਾਵੈ। ਕਹਾਂ ਕਰੈ ਕੁਛ ਬਸ ਨ ਬਸਾਵੈ॥ ੩੦॥**

ਕਰਾਮਾਤ ਬਾਰੇ ਸੁਣ-ਸੁਣ ਕੇ ਸੜਦਾ ਸੀ, ਗੁਰੂ ਜੀ ਦੀ ਵਡਿਆਈ ਨੂੰ ਜਰਦਾ ਨਹੀਂ ਸੀ। ਸਿਰ ਨੂੰ ਧੁਨ-ਧੁਨ ਕੇ ਮਨ ਵਿਚ ਦੁੱਖ ਪਾਉਂਦਾ ਸੀ, ਕੀ ਕਰ ਸਕਦਾ ਸੀ, ਕੁਝ ਵੀ ਵੱਸ ਨਹੀਂ ਸੀ ਚੱਲਦਾ॥੩੦॥

**'ਇਨ ਕੇ ਪਿਤਾ ਸੰਗ ਮੈਂ ਅਰਜੋ। ਦਿੱਲੀ ਪੁਰਿ ਤੇ ਬਾਹਿਰ ਕਰਜੋ।**
**ਅਬਿ ਇਹ ਸਭਿ ਬਿਧਿ ਜੋਰ ਜਨਾਵੈ। ਗਹੇ ਬਿਨਾਂ ਇਨ ਕਜੋਂ ਬਨਿ ਆਵੈ' ॥੩੧॥**

"ਇਨ੍ਹਾਂ ਦੇ ਪਿਤਾ ਨਾਲ ਮੈਂ ਅੜਿਆ ਸੀ, ਉਨ੍ਹਾਂ ਨੇ ਮੈਨੂੰ ਦਿੱਲੀ ਵਿਚੋਂ ਬਾਹਰ ਕੱਢ ਦਿੱਤਾ ਹੈ। ਇਹ ਹੁਣ ਸਭ ਪ੍ਰਕਾਰ ਜ਼ੋਰ ਜਤਾਉਂਦੇ ਹਨ, ਇਨ੍ਹਾਂ ਨੂੰ ਫੜੇ ਬਗ਼ੈਰ ਕਿਵੇਂ ਵੀ ਬਣ ਨਹੀਂ ਆਉਂਦੀ ਹੈ"॥੩੧॥

**ਇੱਤਜਾਦਿਕ ਬਿਚਾਰ ਬਹੁ ਬਾਤੀ। ਨੀਠ ਨੀਠ ਕਰਿ ਬਿਤਈ ਰਾਤੀ।**
**ਪ੍ਰਾਤਿ ਸਮੈਂ ਨਿਜ ਸਭਾ ਲਗਾਈ। ਮੰਤ੍ਰੀ ਸਜਾਨੇ ਲੀਨ ਬੁਲਾਈ॥ ੩੨॥**

ਇਸ ਪ੍ਰਕਾਰ ਬਹੁਤ ਗੱਲਾਂ ਵਿਚਾਰਦਾ ਸੀ, ਮਸਾਂ-ਮਸਾਂ ਰਾਤ ਬਤੀਤ ਕੀਤੀ। ਸਵੇਰ ਹੋਣ 'ਤੇ ਆਪਣੀ ਸਭਾ ਲਾਈ, ਸਿਆਣੇ ਮੰਤਰੀਆਂ ਨੂੰ ਬੁਲਾ ਲਿਆ॥੩੨॥

ਕਾਜੀ ਬ੍ਰਿੰਦ ਮੌਲਵੀ ਆਏ। ਦੀਨ ਸ਼ਰਾ ਕੇ ਹਠੀ ਸੁਨਾਏ।
ਜਬਿ ਸਭਿ ਬੈਠੇ ਹੁਕਮ ਉਚਾਰਾ। 'ਜੇ ਭਗੈਲ ਆਏ ਰਣਹਾਰਾ॥ ੩੩॥

ਬਹੁਤ ਕਾਜ਼ੀ ਅਤੇ ਮੌਲਵੀ ਆਏ, ਦੀਨ ਸ਼ਰ੍ਹਾ ਦੇ ਹਠੀ ਸੁਣ ਕੇ ਆਏ। ਜਦ ਸਭ ਬੈਠ ਗਏ ਤਾਂ ਬਾਦਸ਼ਾਹ ਨੇ ਹੁਕਮ ਉਚਾਰਨ ਕੀਤਾ, "ਜੇ ਕੋਈ ਰਣਖੇਤਰ ਵਿਚ ਹਾਰਿਆ ਹੋਇਆ ਭਗੌੜਾ ਹੋ ਕੇ ਆਵੇ॥੩੩॥

ਕਰਹੁ ਹਕਾਰਨਿ ਕਹੈਂ ਪ੍ਰਸੰਗ। ਕੈਸਾ ਪਿਖਜੋ ਗੁਰੂ ਵਿਚ ਜੰਗ'।
ਆਨਿ ਖਰੇ ਜਬਿ ਪਏ ਅਗਾਰੀ। ਹਿਤ ਬੂਝਨ ਕੇ ਸ਼ਾਹ ਉਚਾਰੀ॥ ੩੪॥

ਉਸ ਨੂੰ ਬੁਲਾਓ, ਅਸੀਂ ਉਸ ਪਾਸੋਂ ਪ੍ਰਸੰਗ ਸੁਣਾਂਗੇ ਕਿ ਗੁਰੂ ਜੀ ਨੂੰ ਜੰਗ ਵਿਚ ਕੈਸਾ ਵੇਖਿਆ ਹੈ ?" ਜਦ ਸਾਹਮਣੇ ਆ ਕੇ ਖੜੇ ਹੋ ਗਏ ਤਾਂ ਬਾਦਸ਼ਾਹ ਨੇ ਪੁੱਛਣ ਵਾਸਤੇ ਕਿਹਾ॥੩੪॥

'ਹਿੰਦੂਗਰਦੀ ਕਹਾਂ ਮਚਾਈ ? ਚਮੂੰ ਕਿਤਿਕ ਨਿਜ ਸੰਗ ਮਿਲਾਈ ?।
ਕੈਸਾ ਪਿਖਜੋ ਬਹਾਦਰ ਬੀਰ? ਫੈਸਲ ਬੰਦਾ ਮੁਰਸ਼ਿਦ ਪੀਰ ?' ॥ ੩੫॥

"ਹਿੰਦੂ ਨੇ ਕੀ ਰੌਲਾ ਰੱਪਾ ਮਚਾਇਆ ਹੈ, ਕਿੰਨੀ ਸੈਨਾ ਆਪਣੇ ਨਾਲ ਮਿਲਾਈ ਹੈ ? ਕਿਸ ਪ੍ਰਕਾਰ ਦਾ ਬਹਾਦਰ ਸੂਰਬੀਰ ਵੇਖਿਆ ਹੈ, ਕੈਸਾ ਨਿਆਇਕਾਰੀ ਹੈ, ਕੈਸਾ ਪੀਰ ਤੇ ਮੁਰਸ਼ਿਦ ਹੈ ?"॥੩੫॥

ਸੁਨਤਿ ਅਹਿਦੀਏ ਕਰਜੋ ਉਚਾਰ। 'ਇਕ ਤੇ ਲਾਖ, ਖਰਚ ਬਿਸੀਆਰ।
ਸਭਿ ਬਿਧਿ ਜਾਨਹੁਂ ਐਨ ਹੁਸ਼ੀਆਰ। ਸੁੰਦਰ, ਉਮਰ ਸੁ ਬਰਖੁਰਦਾਰ' ॥ ੩੬॥

ਇਹ ਸੁਣ ਕੇ ਅਹਿਦੀਏ ਨੇ ਉਚਾਰਨ ਕੀਤਾ, "ਇਕ ਦੀ ਥਾਂ ਲੱਖ ਖਰਚਦਾ ਹੈ, ਐਸਾ ਖੁੱਲ੍ਹਾ ਖਰਚ ਹੈ, ਭਾਵ ਸਖੀ ਹੈ। ਸਭ ਵਿਧੀਆਂ ਨਾਲ ਵੱਡਾ ਹੁਸ਼ਿਆਰ ਜਾਣੋ, ਬਹੁਤ ਸੁੰਦਰ ਹੈ ਤੇ ਜਵਾਨੀ ਦੀ ਉਮਰ ਹੈ"॥੩੬॥

ਬੋਲਜੋ ਸੁਨਤਿ ਸ਼ਾਹ ਮਨ ਬਾਦਮ। 'ਮੁਰਦਮ ਆਖਰੀ ਬਹਿ ਨਿਸ਼ਾਦਮ।
ਬਡ ਸਰਦਾਰ ਸੁ ਜ਼ਿੰਦਾ ਪੀਰ। ਖਾਵੰਦ ਖਲਕ ਬੰਦਿਬੇ ਪੀਰ॥ ੩੭॥

ਖੋਟੇ ਮਨ ਵਾਲਾ ਬਾਦਸ਼ਾਹ ਸੁਣ ਕੇ ਬੋਲਿਆ, "ਆਖਰ ਤੁਸੀਂ ਮੁਰਦੇ ਹੋ ਤੇ ਨਾਸ਼ਾਦ ਹੋ। ਮੈਂ ਵੱਡਾ ਸਰਦਾਰ ਤੇ ਜ਼ਿੰਦਾ ਪੀਰ ਹਾਂ, ਖ਼ਲਕਤ ਦਾ ਖਾਵੰਦ ਤੇ ਪੀਰਾਂ ਤੋਂ ਵੀ ਬੰਦਨਾ ਯੋਗ ਹਾਂ॥੩੭॥

ਹਿੰਦੂ ਤਰੀਫ ਖੈਰ ਖਵਾਇ। ਖਾਰਜ ਕਰਦਮ ਮਜਬ ਹਵਾਇ'।
ਇਮ ਕਹਿ ਕੈ ਸੁਲਗਤਿ ਜਿਸ ਛਾਤੀ। ਬੋਲਜੋ ਬਹੁਰ ਸਭਾ ਮਹਿਂ ਬਾਤੀ॥੩੮॥

ਤੂੰ ਮੇਰੇ ਸਾਹਮਣੇ ਹਿੰਦੂ ਦੀ ਤਾਰੀਫ਼ ਤੇ ਖ਼ੈਰ-ਖਵਾਹੀ ਕੀਤੀ ਹੈਂ, ਮੈਂ ਤੈਨੂੰ ਮਜ਼ਹਬ ਦੇ ਦਾਇਰੇ ਤੋਂ ਖਾਰਜ ਕਰਦਾ ਹਾਂ।" ਇਸ ਪ੍ਰਕਾਰ ਕਹਿ ਕੇ ਜਿਸ ਦੀ ਛਾਤੀ ਸੁਲਗਦੀ ਸੀ, ਫਿਰ ਸਭਾ ਵਿਚ ਗੱਲ ਕਰਨ ਲੱਗਾ॥੩੮॥

'ਕਰੀਏ ਕਹਾਂ ਬਰੋਬਰ ਨਹੀਂ। ਮਜਬ ਮਬੂਬ ਨਹੀਂ ਮੈਂ ਲਹੀ'।
ਸੁਨਿ ਸਭਿ ਸਜਾਨੈ ਬਾਕ ਬਖਾਨੈਂ। 'ਜੇਤੀ ਮਤਿ ਜੇਤਿਕ ਚਿਤ ਜਾਨੈਂ' ॥ ੩੯॥

"ਹੁਣ ਕੀ ਕਰੀਏ, ਨਾ ਤਾਂ ਉਹ ਮੇਰੇ ਬਰਾਬਰ ਦਾ ਹੈ, ਨਾ ਮੇਰੇ ਮਜ਼ਬ ਦਾ ਪਿਆਰਾ ਉਸਨੂੰ ਵੇਖਦਾ ਹਾਂ।" ਸਾਰੇ ਸਿਆਣੇ ਸੁਣ ਕੇ ਕਹਿਣ ਲੱਗੇ, "ਜੈਸੀ ਮੱਤ ਹੈ ਵੈਸਾ ਹੀ ਚਿੱਤ ਵਿਚ ਜਾਣਦਾ ਹੈ"॥੩੯॥

ਪੀਛੇ ਕਾਜ਼ੀ ਬਾਕ ਉਚਾਰਾ। 'ਜਉ ਸਭਿ ਬਿਧਿ ਕਰ ਸੋ ਹੁਸ਼ੀਆਰਾ।
ਕਰੋ ਮੁਹੱਬਤਿ ਸਾਥ ਬੁਲਾਵਨ। ਦੇਖਹੁ ਰੂਪ ਸੁਨਹੁ ਬਚ ਭਾਵਨ॥ ੪੦॥

ਬਾਅਦ ਵਿਚ ਕਾਜ਼ੀ ਨੇ ਵਾਕ ਉਚਾਰਨ ਕੀਤਾ, "ਜੇ ਸਭ ਤਰ੍ਹਾਂ ਉਹ ਹੁਸ਼ਿਆਰ ਹੈ, ਤਾਂ ਉਸ ਨੂੰ ਪ੍ਰੇਮ ਨਾਲ ਬੁਲਵਾ ਲਵੋ, ਉਸਦਾ ਸਰੂਪ ਵੇਖੋ ਤੇ ਮਨ-ਭਾਉਂਦੇ ਬਚਨ ਸੁਣੋ॥੪੦॥

**ਪਰਖ ਲੇਹੁ ਜੇਤਿਕ ਸੋ ਹੋਇ। ਜਿਹ ਤਰੀਫ ਕਰਤਾ ਸਭਿ ਕੋਇ'।**
**ਸੁਨਤਿ ਸਭਾ ਸਦ ਅਰੁ ਪਤਿਸ਼ਾਹੂ। ਬੁਧਿ ਕਾਜ਼ੀ ਕੀ ਕਰਤਿ ਸਰਾਹੂ॥ ੪੧॥**

ਪਰਖ ਲਵੋ, ਜਿਸ ਪ੍ਰਕਾਰ ਵੀ ਉਹ ਹੋਣ, ਜਿਨ੍ਹਾਂ ਦੀ ਸਾਰੇ ਤਾਰੀਫ਼ ਕਰਦੇ ਹਨ।" ਬਾਦਸ਼ਾਹ ਅਤੇ ਸਭਾ ਨੇ ਜਦ ਇਸ ਪ੍ਰਕਾਰ ਸੁਣਿਆ ਤਾਂ ਕਾਜ਼ੀ ਦੀ ਬੁੱਧੀ ਦੀ ਸ਼ਲਾਘਾ ਕਰਨ ਲੱਗੇ॥੪੧॥

**'ਆਛੀ ਕਹੀ, ਬਨਹਿ ਇਸ ਰੀਤਿ। ਕਰਹਿਂ ਬੁਲਾਵਨ ਜਿਮ ਹੁਇ ਮੀਤ।**
**ਸੁਮਤਿ ਖੂਬ ਕਾਜ਼ੀ ਇਹੁ ਭਾਖੀ। ਲਿਖਹੁ ਪ੍ਰਵਾਨੇ' ਆਇਸੁ ਆਖੀ॥ ੪੨॥**

"ਚੰਗੀ ਗੱਲ ਕਹੀ ਹੈ, ਇਸ ਰੀਤੀ ਨਾਲ ਹੀ ਗੱਲ ਬਣਦੀ ਹੈ, ਉਸ ਨੂੰ ਬੁਲਾ ਲਈਏ, ਜਿਵੇਂ ਸਾਡਾ ਮਿੱਤਰ ਹੋ ਜਾਵੇ। ਕਾਜ਼ੀ ਨੇ ਸ੍ਰੇਸ਼ਟ ਬੁੱਧੀ ਵਾਲੀ ਗੱਲ ਕਹੀ ਹੈ ਤੇ ਪ੍ਰਵਾਨੇ ਲਿਖੋ" ਆਗਿਆ ਕੀਤੀ॥੪੨॥

**'ਪਤਿਸ਼ਾਹੀ ਇਕ ਹੀ ਕੀ ਹੋਇ। ਉਰ ਅੰਤਰ ਨੀਕੇ ਲਿਹੁ ਜੋਇ।**
**ਪਰਵਾਨਾ ਹੇਰਤਿ ਹੀ ਆਵਹੁ। ਹਮ ਤੁਮ ਮਜਬ ਏਕ ਲਖਿ ਪਾਵਹੁ॥ ੪੩॥**

"ਬਾਦਸ਼ਾਹੀ ਇਕ ਦੀ ਹੀ ਹੋਵੇਗੀ, ਉਹ ਹਿਰਦੇ ਵਿਚ ਇਸ ਦਾ ਅੰਤਰ ਚੰਗੀ ਤਰ੍ਹਾਂ ਸਮਝ ਲਵੋ। ਪਰਵਾਨਾ ਵੇਖਦੇ ਹੀ ਆਵੋ, ਸਾਡਾ ਤੁਹਾਡਾ ਮਜ਼ਹਬ ਇਕ ਸਾਮਾਨ ਹੀ ਜਾਪਦਾ ਹੈ, ਅਸੀਂ ਦੋਵੇਂ ਮਵਾਹਿਦ ਹਾਂ, ਇਕ ਰੱਬ ਨੂੰ ਮੰਨਣ ਵਾਲੇ, ਦੋਵੇਂ ਬੁੱਤਪ੍ਰਸਤ ਨਹੀਂ ਹਾਂ॥੪੩॥

**ਨਾਂਹਿ ਤ ਮੈਂ ਪਹੁਚਹੁੰਗਾ ਤਹਾਂ। ਕਰਿ ਬਹਾਦਰੀ ਬੈਠਜੋ ਜਹਾਂ।**
**ਅਜ਼ਮਤ ਜਿਤਿਕ ਫਕੀਰੀ ਕੇਰ। ਬਿਚ ਜਹਾਨ ਤੇ ਜੈਹੈ ਫੇਰ॥ ੪੪॥**

ਨਹੀਂ ਤਾਂ ਮੈਂ ਉਥੇ ਪਹੁੰਚਾਂਗਾ, ਜਿੱਥੇ ਬਹਾਦਰੀ ਕਰਕੇ ਬੈਠੇ ਹੋ, ਅਜ਼ਮਤ ਜਿੰਨੀ ਵੀ ਫ਼ਕੀਰੀ ਦੀ ਹੈ, ਫਿਰ ਇਸ ਜਹਾਨ ਵਿਚੋਂ ਚਲੀ ਜਾਵੇਗੀ॥੪੪॥

**ਪੀਰ ਫਕੀਰ ਬਡੇ ਲਘੁ ਅਹੈਂ। ਪਤਿਸ਼ਾਹੀ ਘਰ ਮਹਿਂ ਜਿਮ ਰਹੈਂ।**
**ਤੈਸੇ ਤੁਮ ਭੀ ਰਹਿਬੋ ਕਰੀਅਹਿ। ਨਹਿਂ ਬਿਰੋਧ ਕਿਮ ਉਰ ਮਹਿਂ ਧਰੀਅਹਿ' ॥੪੫॥**

ਪੀਰ ਫ਼ਕੀਰ ਛੋਟੇ ਵੱਡੇ ਹੁੰਦੇ ਹਨ, ਪਾਤਸ਼ਾਹੀ ਘਰ ਵਿਚ ਉਸ ਤਰ੍ਹਾਂ ਹੀ ਰਹਿੰਦੀ ਹੈ। ਉਸ ਤਰ੍ਹਾਂ ਤੁਸੀਂ ਵੀ ਰਹਿ ਸਕਦੇ ਹੋ, ਆਪਣੇ ਹਿਰਦੇ ਵਿਚ ਕਿਸੇ ਪ੍ਰਕਾਰ ਦਾ ਵੀ ਵਿਰੋਧ ਨਾ ਧਾਰਨ ਕਰੋ"॥੪੫॥

**ਬਡ ਹੰਕਾਰ ਹਕੀਕਤ ਔਰ। ਜਿਮ ਪਤਿਸ਼ਾਹੀ ਕੋ ਹੁਇ ਤੌਰ।**
**ਪਰਵਾਨੇ ਮਹਿਂ ਬਹੁ ਲਿਖਵਾਈ। 'ਬਖਸ਼ਿਸ਼ ਹਮ ਦਰਗਾਹਿ ਤੇ ਪਾਈ॥੪੬॥**

ਵੱਡੇ ਹੰਕਾਰ ਨਾਲ ਔਰੰਗਜ਼ੇਬ ਨੇ ਹੋਰ ਵੀ ਹਾਲ ਲਿਖਿਆ, ਜਿਵੇਂ ਬਾਦਸ਼ਾਹਿਤ ਦਾ ਤੌਰ ਤਰੀਕਾ ਸੀ। ਪਰਵਾਨੇ ਵਿਚ ਬਹੁਤ ਕੁਝ ਲਿਖਵਾਇਆ, "ਅਸੀਂ ਬਾਦਸ਼ਾਹਿਤ ਦੀ ਬਖ਼ਸ਼ਿਸ਼ ਧੁਰ ਦਰਗਾਹ ਤੋਂ ਪਾਈ ਹੈ॥੪੬॥

**ਪਤਿਸ਼ਾਹਤਿ ਕੀ ਕਿਯ ਬਖਸ਼ੀਸ਼। ਪਰਵਦਗਾਰ ਕਲਾ ਜਗਦੀਸ਼'।**
**ਦੇ ਪਰਵਾਨਾ ਪਠੇ ਵਕੀਲ। ਕਰਿ ਤਗੀਦ 'ਜਾਵਹੁ ਬਿਨ ਢੀਲ' ॥ ੪੭॥**

ਜਗਦੀਸ਼ ਪਰਵਦਗਾਰ ਦੀ ਕਲਾ ਨੇ ਬਾਦਸ਼ਾਹਤ ਦੀ ਬਖ਼ਸ਼ੀਸ਼ ਕੀਤੀ ਹੈ।" ਪਰਵਾਨਾ ਦੇ ਕੇ ਵਕੀਲ ਨੂੰ ਭੇਜਿਆ ਤੇ ਤਾਕੀਦ ਕੀਤੀ ਕਿ "ਕਿਸੇ ਦੇਰ ਤੋਂ ਬਗ਼ੈਰ ਜਲਦੀ ਜਾਵੋ"॥੪੭॥

**ਸ੍ਰੀ ਕਲਗ਼ੀਧਰ ਕੇ ਢਿਗ ਆਏ। ਸਭਾ ਲਗਾਇ ਹਜ਼ੂਰ ਬੁਲਾਏ।**
**ਸਭਿ ਅਹਿਵਾਲ ਸੁਨਜੋ ਜਬਿ ਕਾਨ। ਉੱਤਰ ਲਿਖਵਾਯਹੁ ਤਬਿ ਜਾਨ॥੪੮॥**

ਬਾਦਸ਼ਾਹ ਦਾ ਵਕੀਲ ਸ੍ਰੀ ਕਲਗ਼ੀਧਰ ਦੇ ਪਾਸ ਆਇਆ, ਸਭਾ ਲਾ ਕੇ ਹਜ਼ੂਰ ਨੇ ਉਸ ਨੂੰ ਬੁਲਾਇਆ। ਜਦ ਸਾਰਾ ਹਾਲ ਅਹਿਵਾਲ ਕੰਨਾਂ ਨਾਲ ਸੁਣਿਆ ਤਾਂ ਸਭ ਕੁਝ ਜਾਣ ਕੇ ਉੱਤਰ ਲਿਖਵਾਇਆ॥੪੮॥

**'ਜਿਸ ਤੇ ਬਖਸ਼ਿਸ਼ ਪ੍ਰਾਪਤਿ ਤੋਹੀ। ਤਿਸੀ ਪੁਰਖ ਨੇ ਭੇਜਜੋ ਮੋਹੀ।**
**ਨਜਾਉਂ ਕਰਨ ਕੇ ਹੇਤ ਪਠਾਯੋ। ਬਿਸਰ ਗਯੋ ਤੈਂ ਦੰਭ ਕਮਾਯੋ॥ ੪੯॥**

"ਜਿਸ ਪਾਸੋਂ ਤੁਸੀਂ ਬਾਦਸ਼ਾਹਤ ਬਖਸ਼ਿਸ਼ ਵਜੋਂ ਲਈ ਹੈ, ਉਸੇ ਅਕਾਲ ਪੁਰਖ ਨੇ ਮੈਨੂੰ ਭੇਜਿਆ ਹੈ। ਤੈਨੂੰ ਨਿਆਂ ਕਰਨ ਵਾਸਤੇ ਭੇਜਿਆ ਸੀ, ਉਸ ਨਿਆਂ ਨੂੰ ਤੂੰ ਵਿਸਰ ਗਿਆ ਹੈਂ ਤੇ ਪਖੰਡ ਕਮਾਉਣ ਲੱਗ ਗਿਆ ਹੈਂ॥੪੯॥

**ਯਾਂਤੇ ਕਿਮ ਤੁਝ ਸੰਗ ਬਨਿ ਆਵੈ। ਜੋ ਹਿੰਦੁਨਿ ਸੰਗ ਬਾਦ ਉਠਾਵੈ।**
**ਖਲਕਤ ਨਹਿਂ ਖ਼ੁਦਾਇ ਕੀ ਜਾਨੀ। ਚਾਹਤਿ ਕਰੀ ਧਰਮ ਕੀ ਹਾਨੀ' ॥੫੦॥**

ਇਸ ਕਰਕੇ ਤੇਰੇ ਨਾਲ ਕਿਵੇਂ ਬਣ ਸਕਦੀ ਹੈ, ਜਿਹੜਾ ਹਿੰਦੂਆਂ ਨਾਲ ਝਗੜਾ ਕਰਦਾ ਹੈਂ, ਇਸ ਖ਼ਲਕਤ ਨੂੰ ਖੁਦਾ ਦੀ ਨਹੀਂ ਜਾਣਿਆ ਹੈ, ਤੂੰ ਧਰਮ ਦਾ ਨਾਸ਼ ਕਰਨਾ ਚਾਹੁੰਦਾ ਹੈਂ"॥੫੦॥

**ਰੁਖ਼ਸਦ ਤਬਿ ਵਕੀਲ ਕੋ ਕੀਨ। ਖਿਲਤ ਦਰਬ ਜੁਤਿ ਤਿਨ ਕੋ ਦੀਨ।**
**ਗਏ ਜਾਇ ਅਵਰੰਗ ਸੁਨਾਯੋ। ਨਹਿਂ ਆਵਤਿ ਲਖਿ ਅਧਿਕ ਰਿਸਾਯੋ॥੫੧॥**

ਫਿਰ ਉਸ ਵਕੀਲ ਨੂੰ ਚਿੱਠੀ ਦੇ ਕੇ ਰੁਖ਼ਸਤ ਕੀਤਾ। ਧਨ ਸਹਿਤ ਉਸ ਨੂੰ ਖ਼ਿੱਲਤ ਬਖ਼ਸ਼ੀ। ਵਕੀਲ ਨੌਰੰਗੇ ਦੇ ਪਾਸ ਪਹੁੰਚ ਗਿਆ ਤੇ ਉਸ ਨੂੰ ਚਿੱਠੀ ਸੁਣਾਈ ਤੇ ਗੁਰੂ ਜੀ ਦਾ ਨਾ ਆਉਣਾ ਜਾਣ ਕੇ ਬਹੁਤ ਗੁੱਸੇ ਵਿਚ ਆਇਆ॥੫੧॥

**ਇਤੇ ਪ੍ਰਸੰਗ ਨੁਰੰਗੇ ਕੇਰਾ। ਸੁਨਹੁਂ ਗਿਰੇਸ਼ੁਨਿ ਜਥਾ ਬਖੇਰਾ।**
**ਲੂਟਿ ਕੂਟਿ ਕਰਿ ਸਦਾ ਲਰਾਈ। ਕਰਤਿ ਸਿੰਘ ਬਿਚਰਤਿ ਸਮੁਦਾਈ॥੫੨॥**

ਏਨਾ ਪ੍ਰਸੰਗ ਤਾਂ ਨੁਰੰਗੇ ਦਾ ਹੈ, ਹੁਣ ਪਹਾੜੀ ਰਾਜਿਆਂ ਦੀ ਗੱਲ ਸੁਣੋ ਜਿਵੇਂ ਉਨ੍ਹਾਂ ਝਗੜਾ ਖੜ੍ਹਾ ਕੀਤਾ। ਸਿੰਘ ਸਦਾ ਲੜਾਈ ਕਰਦੇ ਲੁੱਟ ਕੁੱਟ ਕੇ ਰਾਜਿਆਂ ਦੇ ਇਲਾਕਿਆਂ ਵਿਚ ਵਿਚਰਦੇ ਸਨ॥੫੨॥

**ਇਸ ਰਣ ਕੋ ਸੁਨਿ ਦੇਸ਼ ਬਿਦੇਸ਼। ਮਿਲਿ ਸਿਖ ਸੰਗਤਿ ਆਇ ਵਿਸ਼ੇਸ਼।**
**ਦਿਨ ਪ੍ਰਤਿ ਆਇ ਹਜ਼ਾਰਹੁਂ ਭਏ। ਸ਼ਸਤ੍ਰ ਧਰਹਿਂ ਬਿਚਰਨਿ ਗਿਰ ਲਏ॥੫੩॥**

ਦੇਸ਼ਾਂ ਵਿਦੇਸ਼ਾਂ ਦੇ ਸਿੱਖ ਇਸ ਯੁੱਧ ਬਾਰੇ ਸੁਣ ਕੇ, ਵਿਸ਼ੇਸ਼ ਤੌਰ 'ਤੇ ਸਿੱਖ ਸੰਗਤ ਮਿਲ-ਮਿਲ ਆਉਂਦੀ ਸੀ। ਦਿਨ ਪ੍ਰਤੀ ਹਜ਼ਾਰਾਂ ਆਉਂਦੇ ਸਨ। ਸ਼ਸਤਰ ਧਾਰ ਕੇ ਪਹਾੜਾਂ 'ਤੇ ਫਿਰਦੇ ਸਨ॥੫੩॥

*ਛੇਵੀਂ ਰੁੱਤ ਦਾ ਚੌਥਾ ਅਧਿਆਇ ਸਮਾਪਤ ਹੋਇਆ॥੪॥*

☆☆☆

# ਅਧਿਆਇ ਪੰਜਵਾਂ

*ਪਹਾੜੀਆਂ ਦੀ ਨੌਰੰਗੇ ਅੱਗੇ ਫ਼ਰਿਆਦ*

*ਦੋਹਰਾ-* ਦੇਖਜੋ ਬਡੋ ਕਸੂਤ ਕੋ ਗੁਰ ਕੀ ਜਬਰੀ ਬਾਤ।
ਪੰਥ ਖਾਲਸਾ ਮਿਟਤਿ ਨਹਿਂ ਵਧਤਿ ਜਾਤਿ ਅਵਦਾਤ॥ ੧॥

ਪਹਾੜੀ ਰਾਜਿਆਂ ਨੇ ਗੁਰੂ ਜੀ ਦੀ ਜ਼ਬਰਦਸਤੀ ਕਰਕੇ ਆਪਣੇ ਆਪ ਨੂੰ ਵੱਡੀ ਕਸੂਤੀ ਕੁੜਿੱਕੀ ਵਿਚ ਫਸੇ ਹੋਏ ਜਾਣਿਆ, ਇਹ ਪੰਥ ਖਾਲਸਾ ਖ਼ਤਮ ਨਹੀਂ ਹੁੰਦਾ, ਵੱਡੀ ਗਿਣਤੀ ਵਿਚ ਵਧਦਾ ਹੀ ਜਾ ਰਿਹਾ ਹੈ॥੧॥

*ਚੌਪਈ-* ਭੀਮ ਚੰਦ ਦੁਖ ਪਾਇ ਘਨੇਰਾ। ਗ੍ਰਾਮ ਉਜਾਰੇ, ਬਹੁ ਬਲ ਹੇਰਾ।
ਗੁਰੂ ਸੂਰਮਾ ਰਣ ਪ੍ਰਿਯ ਅਹੈ। ਸਦਾ ਜੰਗ ਚਿਤ ਚਾਹਤਿ ਰਹੈ॥ ੨॥

ਰਾਜਾ ਭੀਮ ਚੰਦ ਵੱਡਾ ਦੁੱਖ ਪਾਉਂਦਾ ਸੀ, ਪਿੰਡ ਉਜਾੜ ਦਿੱਤੇ ਹਨ, ਗੁਰੂ ਜੀ ਦਾ ਵੱਡਾ ਬਲ ਵੇਖਿਆ ਹੈ। ਗੁਰੂ ਸੂਰਮਾ ਯੁੱਧ ਦਾ ਪਿਆਰਾ ਹੈ, ਸਦਾ ਜੰਗ ਕਰਨੀ ਚਿੱਤ ਵਿਚ ਚਾਹੁੰਦੇ ਰਹਿੰਦੇ ਹਨ॥੨॥

ਭਯੋ ਬਿਬਸ ਕੁਛ ਜਤਨ ਨ ਜਾਨਜੋਂ। ਹੋਨਿ ਪੁਕਾਰੂ ਮਿਲ ਮਤਿ ਠਾਨਜੋਂ।
ਸਭਿ ਰਾਜਨ ਨੀਕੀ ਮਨ ਮਾਨੀ। ਲੇ ਕਰਿ ਧਨ ਗਨ ਤਜਾਰੀ ਠਾਨੀ॥੩॥

ਵੱਡਾ ਬੇਵਸ ਹੋ ਗਿਆ ਸੀ ਕੋਈ ਯਤਨ ਨਹੀਂ ਸੀ ਜਾਣਿਆ ਜਾਂਦਾ, ਦੁਬਾਰਾ ਬਾਦਸ਼ਾਹ ਪਾਸ ਪੁਕਾਰ ਕਰਨ ਦੀ ਸਲਾਹ ਬਣਾਈ। ਸਾਰੇ ਰਾਜਿਆਂ ਨੇ ਇਹ ਗੱਲ ਚੰਗੀ ਜਾਣ ਕੇ ਮੰਨ ਲਈ ਤੇ ਬਹੁਤ ਧਨ ਲੈ ਕੇ ਤਿਆਰੀ ਕਰ ਦਿੱਤੀ॥੩॥

*ਦੋਹਰਾ-* ਭੀਮਚੰਦ ਕਹਿਲੂਰੀਆ ਲੀਨਿ ਹੰਡੂਰੀ ਨਾਲ।
ਕਰੇ ਕੂਚ ਦਰ ਕੂਚ ਕੋ ਦਿੱਲੀ ਗਏ ਉਤਾਲ॥ ੪॥

ਭੀਮ ਚੰਦ ਕਹਿਲੂਰੀਏ ਨੇ ਹੰਡੂਰੀਏ ਰਾਜੇ ਨੂੰ ਆਪਣੇ ਨਾਲ ਲੈ ਲਿਆ। ਕੂਚ ਦਰ ਕੂਚ ਕਰਦੇ ਬੜੀ ਛੇਤੀ ਦਿੱਲੀ ਪਹੁੰਚ ਗਏ॥੪॥

*ਚੌਪਈ-* ਦੇ ਕਰਿ ਭੇਟ ਬਹੁਤ ਬਿਧਿ ਨਾਨਾ। ਗ੍ਰੀਵ ਨਿਵਾਇ ਸਲਾਮ ਬਖਾਨਾ।
ਮਿਲ ਸੂਬੇ ਸੰਗ ਅਰਜ਼ ਗੁਜਾਰੀ। 'ਇਕ ਹਜ਼ਰਤ ਹੈ! ਓਟ ਹਮਾਰੀ॥੫॥

ਕਈ ਵਿਧੀਆਂ ਨਾਲ ਭੇਟ ਦੇ ਕੇ ਤੇ ਸਿਰ ਨਿਵਾ ਕੇ ਸਲਾਮ ਕੀਤੀ। ਸੂਬੇ ਨੂੰ ਮਿਲ ਕੇ ਬੇਨਤੀ ਕੀਤੀ, "ਇਕ ਬਾਦਸ਼ਾਹ ਹੀ ਸਾਡਾ ਆਸਰਾ ਹੈ॥੫॥

ਬਹੁ ਸੰਮਤਿ ਬੀਤੇ ਚਢਿ ਗਯੋ। ਅਪਨੇ ਥਾਨ ਤੁਮੇ ਕਰਿ ਦਿਯੋ।
ਯਾਂਤੇ ਹਮਰੇ ਹੋ ਰਖਵਾਰੇ। ਜ਼ੋਰ ਜ਼ੁਲਮ ਜੋ ਕਰਹਿ ਨ੍ਰਿਵਾਰੇ॥ ੬॥

ਬਹੁਤ ਸਾਲ ਬੀਤੇ ਹਨ ਜਦ ਉਹ ਚੜ੍ਹਾਈ ਕਰਕੇ ਦੱਖਣ ਵਿਚ ਗਏ ਹਨ, ਉਸ ਸਮੇਂ ਤੋਂ ਆਪਣੇ ਸਥਾਨ 'ਤੇ ਤੁਹਾਨੂੰ ਬਿਠਾ ਕੇ ਗਏ ਹਨ। ਇਸ ਕਰਕੇ ਤੁਸੀਂ ਹੀ ਸਾਡੇ ਰਖਵਾਲੇ ਹੋ, ਜਿਹੜਾ ਵੀ ਜ਼ੋਰ ਜ਼ੁਲਮ ਹੁੰਦਾ ਹੈ, ਉਸ ਤੋਂ ਸਾਨੂੰ ਬਚਾਉਂਦੇ ਹੋ॥੬॥

ਆਗੇ ਤੁਮਹੁ ਹਿਮਾਯਤਿ ਕਰੀ। ਦਸ ਹਜ਼ਾਰ ਸੈਨਾ ਬਲਿ ਭਰੀ।
ਪਠਿ ਉਪਰਾਲਾ ਕੀਨ ਹਮਾਰਾ। ਮਚਜੋ ਜੁੱਧ ਦਾਰੁਨ ਤਿਸ ਬਾਰਾ॥ ੭॥

ਅੱਗੇ ਵੀ ਤੁਸੀਂ ਸਾਡੀ ਹਮਾਇਤ ਕੀਤੀ ਹੈ, ਦਸ ਹਜ਼ਾਰ ਬਲਵਾਨ ਸੈਨਾ ਭੇਜੀ ਸੀ, ਭੇਜ ਕੇ ਉਪਰਾਲਾ ਕਰਕੇ ਸਾਨੂੰ ਬਚਾਇਆ ਸੀ, ਉਸ ਸਮੇਂ ਬੜਾ ਭਿਆਨਕ ਯੁੱਧ ਮਚਿਆ ਸੀ॥੭॥

ਪੁਨ ਸਿਰੰਦ ਕੋ ਸੂਬਾ ਗਯੋ। ਲਰਿ ਕਰਿ ਗੁਰ ਸਰਿਤਾ ਤਟ ਲਯੋ'।
ਸੁਨਿ ਸੂਬੇ ਗਿਰਪਤਿ ਸਮੁਝਾਏ। 'ਸ਼ਾਹੁ ਨਿਕਟ ਗਮਨਹੁ ਬਨਿ ਆਏ॥ ੮॥

ਫਿਰ ਸਿਰਹੰਦ ਦਾ ਸੂਬਾ ਗਿਆ, ਗੁਰੂ ਜੀ ਨੇ ਲੜਾਈ ਕਰਕੇ ਦਰਿਆ ਦੇ ਕਿਨਾਰੇ ਦੀ ਓਟ ਲੈ ਲਈ।'' ਇਹ ਸੁਣ ਕੇ ਸੂਬੇ ਨੇ ਪਹਾੜੀ ਰਾਜਿਆਂ ਨੂੰ ਸਮਝਾਇਆ, ''ਬਾਦਸ਼ਾਹ ਦੇ ਪਾਸ ਜਾਣਾ ਹੀ ਬਣਦਾ ਹੈ॥੮॥

ਮੈਂ ਲਿਖਿ ਪਠਹੁਂ ਸਕਲ ਅਹਿਵਾਲ। ਜ਼ੁਲਮੀ ਤੁਮ ਪਰ ਹੋਤਿ ਕਮਾਲ।
ਤਹਿਂ ਤੇ ਹੁਕਮ ਲੇਹੁ ਬਹੁ ਦਲ ਕੋ। ਲਰਹੁ ਬਹੁਰ ਹੇਰਹੁ ਰਿਪੁ ਬਲ ਕੋ' ॥ ੯॥

ਮੈਂ ਸਾਰਾ ਹਾਲ ਲਿਖ ਕੇ ਭੇਜ ਦੇਵਾਂਗਾ, ਤੁਹਾਡੇ ਉੱਤੇ ਕਮਾਲ ਦੇ ਜ਼ੁਲਮ ਹੁੰਦੇ ਹਨ। ਬਾਦਸ਼ਾਹ ਪਾਸੋਂ ਵੱਡੇ ਲਸ਼ਕਰ ਦਾ ਹੁਕਮ ਪ੍ਰਾਪਤ ਕਰੋ, ਫਿਰ ਯੁੱਧ ਕਰੋ ਤੇ ਵੈਰੀ ਦੀ ਤਾਕਤ ਨੂੰ ਵੇਖੋ''॥੯॥

ਨੇਕ ਸਲਾਹ ਜਾਨਿ ਸਭਿ ਰਾਜੇ। ਮਿਲੇ ਸ਼ਾਹ ਬਿਨ ਬਨੈ ਨ ਕਾਜੇ।
ਸੂਬੇ ਤੇ ਅਹਿਵਾਲ ਲਿਖਾਯੋ। ਨਿਜ ਪਹੁਂਚਨਿ ਤੇ ਪ੍ਰਥਮ ਪਠਾਯੋ॥ ੧੦॥

ਸਾਰੇ ਰਾਜੇ ਨੇਕ ਸਲਾਹ ਨੂੰ ਜਾਣ ਗਏ ਕਿ ਬਾਦਸ਼ਾਹ ਨੂੰ ਮਿਲੇ ਬਗੈਰ ਕੰਮ ਨਹੀਂ ਬਣੇਗਾ। ਸੂਬੇ ਪਾਸੋਂ ਸਾਰਾ ਅਹਿਵਾਲ ਲਿਖਵਾਇਆ ਤੇ ਉਸ ਅਹਿਵਾਲ ਨੂੰ ਆਪਣੇ ਪਹੁੰਚਣ ਤੋਂ ਪਹਿਲਾਂ ਭੇਜ ਦਿੱਤਾ॥੧੦॥

ਦੁਰਗ ਗੋਲਕੁੰਡਾ ਬਡ ਜਹਾਂ। ਲਰਤਿ ਨੁਰੰਗਾ ਬਾਸਜੋ ਤਹਾਂ।
ਨੌਮੇ ਪਾਤਿਸ਼ਾਹੁ ਕੇ ਸਾਥ। ਕਰੀ ਅਵੱਗਜਾ ਦਿੱਲੀ ਨਾਥ॥ ੧੧॥

ਜਿੱਥੇ ਗੋਲਕੁੰਡਾ ਦਾ ਵੱਡਾ ਕਿਲ੍ਹਾ ਹੈ, ਨੌਰੰਗਾ ਯੁੱਧ ਕਰਦਾ ਹੋਇਆ, ਉਥੇ ਰਹਿੰਦਾ ਸੀ। ਦਿੱਲੀ ਦੇ ਬਾਦਸ਼ਾਹ ਨੇ ਨੌਵੇਂ ਪਾਤਿਸ਼ਾਹ ਜੀ ਦੀ ਵੱਡੀ ਅਵੱਗਿਆ ਕੀਤੀ ਸੀ॥੧੧॥

ਤਬਿ ਕੋ ਨਹੀਂ ਬਸਨ ਪੁਰਿ ਪਾਯੋ। ਮਿਸ ਮੁਹਿੰਮ ਲੇ ਦੱਖਣ ਧਾਯੋ।
ਹਠੀ ਬਿਲੰਦ ਮੂੜ ਚਵਗੱਤਾ। ਗੁਰ ਸਨ ਦ੍ਵੈਖੀ ਮਹਾਂ ਕੁਪੱਤਾ॥ ੧੨॥

ਉਸ ਸਮੇਂ ਤੋਂ ਨਗਰ ਵਿਚ ਵਸੇਬਾ ਨਹੀਂ ਸੀ ਕਰ ਸਕਿਆ ਤੇ ਜੰਗ ਦੇ ਬਹਾਨੇ ਦੱਖਣ ਨੂੰ ਚਲਾ ਗਿਆ ਸੀ। ਚੌਗੱਤਾ ਨੌਰੰਗਾ ਵੱਡਾ ਹਠੀ ਅਤੇ ਮੂਰਖ ਸੀ। ਵੱਡਾ ਕੁਪੱਤਾ ਗੁਰੂ ਜੀ ਨਾਲ ਦ੍ਵੈਖ ਰੱਖਦਾ ਸੀ॥੧੨॥

ਦਿੱਲੀ ਤੇ ਚੜਿ ਕਰਿ ਗਿਰਨਾਥ। ਗਮਨੇ ਤਬਿ ਬਡ ਤੂਰਨ ਸਾਥ।
ਕਰੇ ਕੂਚ ਦਰ ਕੂਚ ਹਮੇਸ਼ੂ। ਉਲੰਘੇ ਪੰਥ ਅਸ਼ੇਸ਼ ਵਿਸ਼ੇਸ਼ੂ॥ ੧੩॥

ਫਿਰ ਪਹਾੜੀ ਰਾਜੇ ਦਿੱਲੀ ਤੋਂ ਚੜ੍ਹ ਕੇ ਬੜੀ ਛੇਤੀ ਦੱਖਣ ਵੱਲ ਚੱਲ ਪਏ। ਉਹ ਹਮੇਸ਼ਾ ਕੂਚ ਦਰ ਕੂਚ ਕਰਦੇ ਜਾਂਦੇ ਸਨ ਤੇ ਸਾਰਾ ਵਿਸ਼ੇਸ਼ ਪੈਂਡਾ ਲੰਘ ਗਏ॥੧੩॥

ਪਹੁਚਿ ਤਹਾਂ ਡੇਰਾ ਨਿਜ ਘਾਲਾ। ਮਿਲਿ ਉਮਰਾਵਨਿ ਕਹਿ ਅਹਿਵਾਲਾ।
ਰਿਸ਼ਵਤਿ ਦੇ ਧਨ ਵਸਤੁ ਅਛੇਰੀ। 'ਆਇ ਪੁਕਾਰੂ' ਸੁਧਿ ਦਿਹੁ ਮੇਰੀ' ॥੧੪॥

ਉਥੇ ਪਹੁੰਚ ਕੇ ਆਪਣਾ ਡੇਰਾ ਕੀਤਾ ਤੇ ਉਮਰਾਵ ਨੂੰ ਮਿਲ ਕੇ ਆਪਣਾ ਸਾਰਾ ਅਹਿਵਾਲ ਸੁਣਾਇਆ। ਰਿਸ਼ਵਤ ਵਿਚ ਬਹੁਤ ਧਨ ਅਤੇ ਚੰਗੀਆਂ ਵਸਤਾਂ ਦਿੱਤੀਆਂ, "ਅਸੀਂ ਪੁਕਾਰ ਕਰਨ ਆਏ ਹਾਂ, ਸਾਡੀ ਬਾਦਸ਼ਾਹ ਨੂੰ ਖ਼ਬਰ ਦੇਵੋ" ॥੧੪॥

**ਬਹੁ ਉਮਰਾਵਨਿ ਸ਼ਾਹ ਜਨਾਈ। 'ਸ੍ਰੀ ਗੁਬਿੰਦ ਸਿੰਘ ਧੂਮ ਉਠਾਈ।**
**ਰਾਜੇ ਬਡੇ ਖੇਦ ਕੋ ਪਾਇ। ਕਰਨਿ ਪੁਕਾਰ ਇਹਾਂ ਲਗ ਆਇ' ॥ ੧੫ ॥**

ਬਹੁਤ ਉਮਰਾਵਾਂ ਨੇ ਬਾਦਸ਼ਾਹ ਨੂੰ ਦੱਸਿਆ, "ਗੁਰੂ ਗੋਬਿੰਦ ਸਿੰਘ ਨੇ ਬੜੀ ਧੂਮ ਮਚਾਈ ਹੈ। ਪਹਾੜੀ ਰਾਜੇ ਬਹੁਤ ਦੁੱਖ ਪਾ ਰਹੇ ਹਨ ਤੇ ਪੁਕਾਰ ਕਰਨ ਵਾਸਤੇ ਏਥੋਂ ਤੱਕ ਆਏ ਹਨ" ॥੧੫॥

**ਸੁਨਿਕੈ ਸ਼ਾਹ ਬੁਲਾਵਨਿ ਕੀਨੇ। ਗਏ ਨਿਕਟਿ ਭੇਟਾ ਗਨ ਦੀਨੇ।**
**ਠਾਂਢੇ ਹਾਥ ਜੋਰਿ ਕਰਿ ਰਹੇ। ਬੂਝੇ ਸਭਿ ਬ੍ਰਿਤਾਂਤ ਤਬਿ ਕਹੇ॥ ੧੬ ॥**

ਇਹ ਸੁਣ ਕੇ ਬਾਦਸ਼ਾਹ ਨੇਂ ਰਾਜਿਆਂ ਨੂੰ ਬੁਲਾ ਲਿਆ, ਬਹੁਤ ਭੇਟਾਵਾਂ ਲੈ ਕੇ ਰਾਜੇ ਬਾਦਸ਼ਾਹ ਦੇ ਪਾਸ ਗਏ ਤੇ ਬਾਦਸ਼ਾਹ ਨੂੰ ਦਿੱਤੀਆਂ। ਰਾਜੇ ਹੱਥ ਜੋੜ ਕੇ ਬਾਦਸ਼ਾਹ ਦੇ ਸਾਹਮਣੇ ਖੜੇ ਰਹੇ। ਜਦ ਬਾਦਸ਼ਾਹ ਨੇ ਸਾਰਾ ਬ੍ਰਿਤਾਂਤ ਪੁੱਛਿਆ ਤਾਂ ਉਨ੍ਹਾਂ ਨੇ ਕਹਿ ਕੇ ਸੁਣਾਇਆ॥੧੬॥

**'ਦੇਸ਼ ਨ ਬਸਨ ਦੇਤਿ ਦਲ ਕੀਨੋ। ਗੁਰੂ ਨਿਡਰ ਕਿਸ ਤ੍ਰਾਸ ਨ ਚੀਨੋ।**
**ਸਦਾ ਜੰਗ ਕੇ ਸੰਗ ਸਨੇਹੂ। ਹਮ ਸਨ ਠਾਨਤਿ ਬੈਰ ਅਛੇਹੂ' ॥ ੧੭ ॥**

"ਗੁਰੂ ਜੀ ਸਾਨੂੰ ਆਪਣੇ ਦੇਸ਼ ਵਿਚ ਵਸਣ ਨਹੀਂ ਦਿੰਦੇ ਹਨ, ਉਨ੍ਹਾਂ ਨੇ ਆਪਣੀ ਫੌਜ ਬਣਾ ਲਈ ਹੈ, ਗੁਰੂ ਜੀ ਨਿਡਰ ਹਨ, ਕਿਸੇ ਪਾਸੋਂ ਵੀ ਭੈ ਖਾਂਦੇ ਨਹੀਂ ਵੇਖੇ ਹਨ। ਸਦਾ ਯੁੱਧ ਦੇ ਨਾਲ ਉਨ੍ਹਾਂ ਦਾ ਪਿਆਰ ਹੈ, ਸਾਡੇ ਨਾਲ ਵੱਡਾ ਵੈਰ ਧਾਰਨ ਕੀਤਾ ਹੈ" ॥੧੭॥

**ਸੁਨਿ ਅਵਰੰਗੇ ਬੂਝਯੋ ਫੇਰ। 'ਕਯੋਂ ਤੁਮ ਸੰਗ ਗੁਰੂ ਕੋ ਬੈਰ।**
**ਸੈਨਾ ਦੀਰਘ ਪ੍ਰਥਮ ਪਠਾਈ। ਤਊ ਨ ਤੁਮਰੀ ਰਾਰ ਮਿਟਾਈ॥ ੧੮ ॥**

ਇਹ ਸੁਣ ਕੇ ਨੌਰੰਗੇ ਨੇ ਫਿਰ ਪੁੱਛਿਆ, "ਤੁਹਾਡੇ ਨਾਲ ਗੁਰੂ ਜੀ ਦਾ ਵੈਰ ਕਿਉਂ ਹੈ ? ਪਹਿਲਾਂ ਵੀ ਵੱਡੀ ਸੈਨਾ ਭੇਜੀ ਸੀ, ਫਿਰ ਵੀ ਤੁਹਾਡਾ ਝਗੜਾ ਖ਼ਤਮ ਨਹੀਂ ਹੋਇਆ ਹੈ॥੧੮॥

**ਗੁਰ ਢਿਗ ਰਾਜ ਦੇਸ਼ ਕਿਛੁ ਨਾਹੀਂ। ਕਹਾਂ ਦੇਤਿ ਲਸ਼ਕਰ ਰਖਿ ਪਾਹੀ।**
**ਜਥਾ ਬ੍ਰਿਤੰਤ ਛੋਰ ਤੇ ਸਾਰੋ। ਅਬਿ ਤੁਮ ਮੋਹਿ ਸਮੀਪ ਉਚਾਰੋ' ॥ ੧੯ ॥**

ਗੁਰੂ ਪਾਸ ਰਾਜ ਦੇਸ਼ ਕੁਝ ਵੀ ਨਹੀਂ ਹੈ, ਉਸ ਨੂੰ ਲਸ਼ਕਰ ਕੌਣ ਦਿੰਦਾ ਹੈ ਤੇ ਆਪਣੀ ਫੌਜ ਨੂੰ ਉਹ ਕਿੱਥੇ ਰੱਖਦਾ ਹੈ। ਜਿਵੇਂ ਵੀ ਬ੍ਰਿਤਾਂਤ ਹੈ ਖੋਲ੍ਹ ਕੇ ਸਾਰਾ ਸੁਣਾਓ, ਹੁਣ ਤੁਸੀਂ ਮੇਰੇ ਪਾਸ ਉਚਾਰਨ ਕਰੋ" ॥੧੯॥

**ਸੁਨਿ ਕਰਿ ਜੋਰਤਿ ਕਥਾ ਬਖਾਨੀ। ਜਿਮ ਬੀਤੀ ਨਿਜ ਸੰਗ ਕਹਾਨੀ।**
**'ਗੁਰ ਕੋ ਪਿਤਾ ਮੋਲ ਲੇ ਥਾਨ। ਤਹਾਂ ਬਸਾਵਨਿ ਕਰਿ ਨਰ ਆਨ॥ ੨੦ ॥**

ਸੁਣ ਕੇ ਰਾਜਿਆਂ ਨੇ ਫਿਰ ਹੱਥ ਜੋੜ ਕੇ ਕਿਹਾ, ਜਿਵੇਂ ਉਨ੍ਹਾਂ ਦੇ ਨਾਲ ਕਹਾਣੀ ਬੀਤੀ ਸੀ, "ਗੁਰੂ ਜੀ ਦੇ ਪਿਤਾ ਜੀ ਨੇ ਸਾਥੋਂ ਕੁਝ ਸਥਾਨ ਮੁੱਲ ਲਿਆ ਸੀ, ਉਥੇ ਉਨ੍ਹਾਂ ਲਿਆ ਕੇ ਮਨੁੱਖਾਂ ਨੂੰ ਵਸਾਇਆ ਸੀ॥੨੦॥

**ਪੁਰਿ ਬਸਾਇ ਪੂਰਬ ਚਲਿ ਗਏ। ਉਤ ਹੀ ਪਟਣੇ ਇਹ ਜਨਮਏ।**
**ਸੋ ਤੋ ਸੁਰਗਬਾਸ ਜਬਿ ਭਏ। ਬਯ ਲਘੁ ਮਹਿਂ ਇਤ ਕੋ ਗੁਰ ਅਏ॥ ੨੧ ॥**

ਨਗਰ ਵਸਾ ਕੇ ਉਹ ਪੂਰਬ ਵੱਲ ਚਲੇ ਗਏ, ਓਧਰ ਹੀ ਪਟਣੇ ਸ਼ਹਿਰ ਵਿਚ ਗੁਰੂ ਜੀ ਦਾ ਜਨਮ ਹੋਇਆ, ਉਹ ਜਦ ਸਵਰਗਵਾਸ ਹੋ ਗਏ ਤਾਂ ਇਹ ਗੁਰੂ ਜੀ ਛੋਟੀ ਉਮਰ ਵਿਚ ਹੀ ਏਧਰ ਨੂੰ ਆ ਗਏ॥੨੧॥

ਬਸ ਕਰਿ ਕੁਛ ਤਨ ਸੁਰਤਿ ਸੰਭਾਰੀ। ਰਾਖੇ ਚਾਕਰ ਆਯੁਧ ਧਾਰੀ।
ਗ੍ਰਾਮਨਿ ਮਹਿਂ ਅਖੇਰ ਕੋ ਜਾਇਂ। ਖੇਤੀ ਦੇਤਿ ਉਜਾਰ ਸੁ ਥਾਇਂ॥ ੨੨॥

ਜਦ ਏਥੇ ਰਹਿ ਕੇ ਸਰੀਰ ਦੀ ਕੁਝ ਸੁਰਤ ਸੰਭਾਲੀ ਤਾਂ ਸ਼ਸਤਰਧਾਰੀ ਨੌਕਰ ਰੱਖ ਲਏ। ਪਿੰਡਾਂ ਵਿਚ ਸ਼ਿਕਾਰ ਖੇਡਣ ਜਾਂਦੇ ਹਨ ਤਾਂ ਉਨ੍ਹਾਂ ਸਥਾਨਾਂ ਦੀ ਖੇਤੀ ਉਜਾੜ ਦਿੰਦੇ ਹਨ॥੨੨॥

ਤਬਿ ਹਮ ਨੇ ਮਿਲਿ ਦੀਨਸਿ ਜ਼ੋਰ। ਗਮਨਜੋਂ ਸ਼ਾਰਮੋਰ ਕੀ ਓਰ।
ਤਹਿਂ ਭੀ ਪਹੁਚੇ ਧੂਮ ਉਠਾਈ। ਰਾਮਰਾਇ ਕੇ ਨਰ ਸਮੁਦਾਈ॥ ੨੩॥

ਤਦ ਅਸੀਂ ਮਿਲ ਕੇ ਜ਼ੋਰ ਦਿੱਤਾ ਤਾਂ ਪਾਉਂਟੇ ਵਲ ਚਲੇ ਗਏ। ਉਥੇ ਪਹੁੰਚ ਕੇ ਵੀ ਬਹੁਤ ਧੂਮ ਮਚਾਈ। ਰਾਮ ਰਾਇ ਦੇ ਬਹੁਤ ਮਨੁੱਖ॥੨੩॥

ਹੁਤੇ ਮਸੰਦ ਮਾਰ ਸਭਿ ਦੀਨੇ। ਰਾਜਨ ਸੰਗ ਬਖੇਰਾ ਕੀਨੇ।
ਹਰੀ ਚੰਦ ਦੀਰਘ ਧਨੁ ਧਾਰੀ। ਤਹਾਂ ਜੰਗ ਕਰਿ ਲੀਨਸਿ ਮਾਰੀ॥ ੨੪॥

ਜਿਹੜੇ ਮਸੰਦ ਸਨ, ਉਹ ਸਭ ਮਾਰ ਦਿੱਤੇ ਤੇ ਰਾਜਿਆਂ ਨਾਲ ਝਗੜਾ ਖੜਾ ਕਰ ਲਿਆ। ਹਰੀ ਚੰਦ ਵੱਡਾ ਧਨਵਾਨ ਰਾਜਾ ਸੀ, ਉਸ ਨੂੰ ਜੰਗ ਕਰਕੇ ਮਾਰ ਲਿਆ॥੨੪॥

ਸਕਲ ਸੈਲਪਤਿ ਦਏ ਭਜਾਈ। ਜਮਨਾ ਤਟ ਨਿਜ ਪੁਰੀ ਬਸਾਈ।
ਕਿਤਿਕ ਸਮਾਂ ਬਸਿ ਤਹਾਂ ਬਸਾਯੋ। ਪੁਨ ਔਚਕ ਆਨੰਦ ਪੁਰਿ ਆਯੋ॥ ੨੫॥

ਸਾਰੇ ਪਹਾੜੀ ਰਾਜੇ ਭੱਜਾ ਦਿੱਤੇ ਤੇ ਜਮਨਾ ਦੇ ਕਿਨਾਰੇ ਆਪਣਾ ਨਗਰ ਵਸਾਇਆ। ਕੁਝ ਸਮਾਂ ਉਥੇ ਰਹਿ ਕੇ ਵਸੇਬਾ ਕੀਤਾ, ਫਿਰ ਅਚਾਨਕ ਅਨੰਦਪੁਰ ਆ ਗਏ॥੨੫॥

ਤਹਿਂ ਹੁਇ ਥਿਰ ਪੂਜਨ ਕਰਿ ਕਾਲੀ। ਭੀਮਾ ਕੀਨੀ ਬਿਦਤ ਕਪਾਲੀ।
ਲੇ ਬਰ ਰਚਜੋ ਪੰਥ ਇਕ ਭਾਰੀ। ਹਿੰਦੂ ਤੁਰਕਨਿ ਤੇ ਬਿਧਿ ਨਜਾਰੀ॥ ੨੬॥

ਉਥੇ ਰਹਿ ਕੇ ਕਾਲੀ ਦੀ ਪੂਜਾ ਕਰਨ ਲੱਗੇ ਤੇ ਉਥੇ ਦੇਵੀ ਪ੍ਰਗਟ ਕੀਤੀ। ਉਸ ਪਾਸੋਂ ਵਰ ਲੈ ਕੇ ਭਾਰੀ ਪੰਥ ਦੀ ਰਚਨਾ ਕੀਤੀ, ਜਿਨ੍ਹਾਂ ਦਾ ਹਿੰਦੂਆਂ ਅਤੇ ਮੁਸਲਮਾਨਾਂ ਨਾਲੋਂ ਵੱਖਰਾ ਵਿਧੀ-ਵਿਧਾਨ ਹੈ॥੨੬॥

*ਨੋਟ : ਗੁਰੂ ਜੀ ਨੇ ਨਾ ਕੋਈ ਦੇਵੀ ਪ੍ਰਗਟ ਕੀਤੀ ਤੇ ਨਾ ਹੀ ਉਨ੍ਹਾਂ ਪੰਥ ਪ੍ਰਗਟ ਕਰਨ ਲਈ ਦੇਵੀ ਪਾਸੋਂ ਵਰ ਲਿਆ ਸੀ। ਇਸ ਬਾਰੇ ਵੇਖੋ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਸਟੀਕ ਦੀ ਨੌਵੀਂ ਜਿਲਦ ਦਾ ਮੁਖ ਬੰਦ।*

ਹਮ ਜਬਿ ਗਏ ਨਿਕਟ ਇਕ ਬਾਰੀ। ਸਭਿ ਕੋ ਸਿੱਖਿਜਾ ਹੇਤੁ ਉਚਾਰੀ।
ਤੁਮ ਭੀ ਸਿੰਘ ਬਨੋ ਸੁਖ ਪਾਵਹੁ। ਰਾਜ ਸਮਾਜ ਸਕਲ ਬਿਰਧਾਵਹੁ॥ ੨੭॥

ਅਸੀਂ ਜਦ ਇਕ ਵਾਰ ਉਨ੍ਹਾਂ ਦੇ ਪਾਸ ਗਏ ਸੀ ਤਾਂ ਸਾਰੇ ਰਾਜਿਆਂ ਨੂੰ ਸਿੱਖਿਆ ਦੇਣ ਵਾਸਤੇ ਉਚਾਰਨ ਕੀਤਾ ਸੀ। ਤੁਸੀਂ ਵੀ ਸਿੰਘ ਬਣ ਕੇ ਸੁਖ ਪਾਵੋ, ਰਾਜ ਸਮਾਜ ਸਾਰਾ ਵਧਾਵੋ॥੨੭॥

ਦਿੱਲੀਨਾਥ ਸਾਥ ਹਮ ਦ੍ਵੈਸ਼। ਤਿਹ ਸੰਗ ਕਰੀਅਹਿ ਜੰਗ ਵਿਸ਼ੇਸ਼।
ਲੇਉਂ ਪਿਤਾ ਕਾ ਬੈਰ ਮਹਾਨਾ। ਕਰੋਂ ਖਪਾਵਨ ਮੈਂ ਤੁਰਕਾਨਾ॥ ੨੮॥

ਦਿੱਲੀ ਦੇ ਬਾਦਸ਼ਾਹ ਨਾਲ ਸਾਡਾ ਵੈਰ ਹੈ, ਉਸ ਦੇ ਨਾਲ ਵਿਸ਼ੇਸ਼ ਜੰਗ ਕਰੀਏ। ਮੈਂ ਆਪਣੇ ਪਿਤਾ ਜੀ ਦਾ ਵੱਡਾ ਵੈਰ ਲਵਾਂਗਾ ਤੇ ਸਾਰੇ ਤੁਰਕਾਂ ਨੂੰ ਮੈਂ ਮਾਰ ਦੇਵਾਂਗਾ॥੨੮॥

**ਰਾਵਰਿ ਨਾਮ ਗੁਰੂ ਜਬਿ ਲਯੋ। ਸੁਨਿ ਹਮ ਸਕਲ ਤ੍ਰਾਸ ਮਨ ਅਯੋ।**
**ਦੇ ਜਵਾਬ ਤਬਿ ਨਾਂਹਨਿ ਮਾਨੇ। ਹਜ਼ਰਤਿ ਕੋ ਨਿਜ ਖਾਵੰਦ ਜਾਨੇ॥ ੨੯॥**

ਜਦ ਆਪ ਜੀ ਦਾ ਨਾਮ ਗੁਰੂ ਜੀ ਨੇ ਲਿਆ, ਤਾਂ ਇਹ ਸੁਣ ਕੇ ਅਸੀਂ ਸਾਰਿਆਂ ਨੇ ਮਨ ਵਿਚ ਡਰ ਮੰਨਿਆ ਹੈ, ਜਵਾਬ ਦੇ ਕੇ ਨਾਂਹ ਨਹੀਂ ਕੀਤੀ ਹੈ। ਅਸੀਂ ਆਪ ਜੀ ਨੂੰ ਆਪਣਾ ਮਾਲਕ ਜਾਣਦੇ ਹਾਂ॥੨੯॥

**ਚੜ੍ਹ ਕਰਿ ਗਏ ਆਪਨੇ ਡੇਰੇ। ਹਮ ਤੇ ਪੀਛੇ ਸਿੰਘ ਘਨੇਰੇ।**
**ਚਾਰਹੁੰ ਬਰਨ ਕਰੇ ਇਕ ਥਾਇੰ। ਇਕਠੇ ਭੋਜਨ ਸਭਿਨਿ ਖੁਵਾਇ॥ ੩੦॥**

ਅਸੀਂ ਸਵਾਰ ਹੋ ਕੇ ਆਪਣਿਆਂ ਡੇਰਿਆਂ ਵਿਚ ਚਲੇ ਗਏ, ਸਾਥੋਂ ਬਾਅਦ ਵਿਚ ਬਹੁਤ ਸਿੰਘ ਬਣਾਏ ਹਨ। ਚਾਰੇ ਵਰਣ ਇਕ ਥਾਂ ਕੀਤੇ ਹਨ, ਸਾਰਿਆਂ ਨੂੰ ਇਕ ਲੰਗਰ ਵਿਚ ਭੋਜਨ ਖਵਾਉਂਦੇ ਹਨ॥੩੦॥

**ਤਿਨ ਸੋਂ ਕਹੈ ਗਹੋ ਹੱਥਜਾਰੰ। ਸਦਾ ਜੁੱਧ ਸਨ ਧਰੀਅਹਿ ਪਜਾਰੰ।**
**ਪਾਤਿਸ਼ਾਹੁ ਆਦਿਕ ਮਹਿਪਾਲਾ। ਤੁਮ ਕੋ ਸਕਲ ਭਰੈਂਗੇ ਹਾਲਾ॥ ੩੧॥**

ਉਨ੍ਹਾਂ ਨੂੰ ਕਹਿੰਦੇ ਹਨ, ਹਥਿਆਰ ਫੜੋ, ਸਦਾ ਯੁੱਧ ਨਾਲ ਪਿਆਰ ਕਰੋ। ਉਨ੍ਹਾਂ ਨੂੰ ਕਹਿੰਦੇ ਹਨ ਕਿ ਬਾਦਸ਼ਾਹ ਆਦਿ ਤੇ ਹੋਰ ਰਾਜੇ, ਸਾਰੇ ਤੁਹਾਨੂੰ ਮਾਲੀਆ ਭਰਨਗੇ॥੩੧॥

**ਸਭਾ ਮਲੇਛਨਿ ਛਿੱਪ੍ਰ ਉਠਾਵਹਿਂ। ਲੂਟ ਕੂਟ ਗਨ ਤੁਰਕ ਖਪਾਵਹਿਂ।**
**ਪਿਤਾ ਮਾਤ ਅਸਿਧੁਜ ਅਸਿਕਾਲੀ। ਪੰਥ ਸਹਾਇਕ ਨਿਤ ਰਖਵਾਲੀ॥ ੩੨॥**

ਮੈਂ ਮਲੇਛਾਂ ਦੀ ਸਭਾ ਨੂੰ ਤੁਰਤ ਚੁੱਕ ਦੇਵਾਂਗੇ, ਲੁੱਟ ਕੁੱਟ ਕੇ ਬਹੁਤ ਮਲੇਛਾਂ ਨੂੰ ਖਪਾ ਦੇਵਾਂਗੇ। ਜਿਸ ਦੇ ਝੰਡੇ 'ਤੇ ਤਲਵਾਰ ਹੈ, ਉਹ ਅਕਾਲ ਪੁਰਖ ਸਾਡਾ ਪਿਤਾ ਹੈ ਤੇ ਤਲਵਾਰ ਰੂਪ ਭਗੌਤੀ ਸਾਡੀ ਮਾਤ ਹੈ, ਉਹ ਸਦਾ ਹੀ ਪੰਥ ਦੇ ਸਹਾਇਕ ਹੋ ਕੇ ਰਖਵਾਲੀ ਕਰਨਗੇ॥੩੨॥

**ਤੁਰਕਨਿ ਸਨ ਰਣ ਇਹ ਉਪਦੇਸ਼ੂ। ਦੇਤਿ ਤਿਨੈ ਉਤਸਾਹ ਵਿਸ਼ੇਸ਼ੂ।**
**ਪ੍ਰਥਮ ਸੈਂਕਰੇ ਸਿੰਘ ਭਏ ਹੈਂ। ਅਬੈ ਹਜ਼ਾਰਹੁੰ ਸਿੰਘ ਥਏ ਹੈਂ॥ ੩੩॥**

ਤੁਰਕਾਂ ਨਾਲ ਯੁੱਧ ਕਰਨ ਦਾ ਇਹ ਉਪਦੇਸ਼ ਹੈ, ਉਨ੍ਹਾਂ ਨੂੰ ਵਿਸ਼ੇਸ਼ ਉਤਸ਼ਾਹ ਦਿੰਦੇ ਹਨ। ਪਹਿਲਾਂ ਸੈਂਕੜੇ ਸਿੰਘ ਹੋਏ ਸਨ, ਹੁਣ ਹਜ਼ਾਰਾਂ ਸਿੰਘ ਹੋ ਗਏ ਹਨ॥੩੩॥

**ਸੋ ਚਢਿ ਕਰਿ ਆਯੁਧ ਕਰ ਧਰਿ ਕੈ। ਸੈਲ ਦੇਸ਼ ਲੂਟਤਿ ਨਿਤ ਬਰਿ ਕੈ।**
**ਹਮ ਬਹੁ ਛਿਮਾ ਕਰਤਿ ਹੀ ਰਹੇ। ਮਿਟਤਿ ਨਹੀਂ ਕਿਮ, ਜਬਿ ਉਰ ਲਹੇ ॥੩੪॥**

ਉਹ ਸਿੰਘ ਸ਼ਸਤਰ ਧਾਰਨ ਕਰਕੇ ਚੜ੍ਹਾਈ ਕਰਦੇ ਹਨ ਤੇ ਪਹਾੜੀ ਦੇਸ਼ ਵਿਚ ਦਾਖ਼ਲ ਹੋ ਕੇ ਨਿੱਤ ਲੁੱਟਦੇ ਹਨ। ਅਸੀਂ ਬਹੁਤ ਮੁਆਫ਼ ਕਰਦੇ ਰਹੇ ਹਾਂ ਪਰ ਉਹ ਹੱਟਦੇ ਨਹੀਂ, ਜਦ ਜੀਅ ਕਰਦਾ ਹੈ ਆ ਜਾਂਦੇ ਹਨ॥੩੪॥

**ਦਿੱਲੀ ਬਿਖੈ ਆਨਿ ਹਮ ਕਹਜੋ। ਤੁਮ ਢਿਗ ਸੁਧਿ ਪਠਿਕੈ ਸਭਿ ਲਹਜੋ।**
**ਦ੍ਵੈ ਉਮਰਾਵ ਗਏ ਚਢਿ ਜਬੈ। ਦਸ ਹਜ਼ਾਰ ਲਸ਼ਕਰ ਲੇ ਸਬੈ॥ ੩੫॥**

ਦਿੱਲੀ ਵਿਚ ਆ ਕੇ ਅਸੀਂ ਕਿਹਾ ਹੈ, ਤੁਹਾਡੇ ਪਾਸ ਖ਼ਬਰ ਭੇਜ ਕੇ ਅਸੀਂ ਜਾਣ ਲਿਆ ਹੈ। ਦੋ ਉਮਰਾਵ ਜਦ ਚੜ੍ਹਾਈ ਕਰਕੇ ਗਏ ਸਨ ਤਾਂ ਦਸ ਹਜ਼ਾਰ ਲਸ਼ਕਰ ਉਨ੍ਹਾਂ ਨੇ ਨਾਲ ਲਿਆ ਸੀ॥੩੫॥

**ਪਠਿ ਉਪਰਾਲੋ ਕੀਨ ਹਮਾਰਾ। ਮਚਜੋ ਜੁੱਧ ਦਾਰੁਨ ਤਿਸ ਬਾਰਾ।**
**ਪੈਂਡ ਖਾਨ ਅਰੁ ਸਤਿਗੁਰ ਸੰਗ। ਭਯੋ ਜੰਗ ਦ੍ਵੈ ਹਤੇ ਖਤੰਗ॥ ੩੬॥**

ਸੈਨਾ ਭੇਜ ਕੇ ਤੁਸੀਂ ਸਾਡਾ ਉਪਰਾਲਾ ਕੀਤਾ ਹੈ, ਉਸ ਸਮੇਂ ਪੈਂਦੇ ਖਾਨ ਦਾ ਸਤਿਗੁਰੂ ਨਾਲ ਭਿਆਨਕ ਯੁੱਧ ਮੱਚਿਆ ਸੀ। ਯੁੱਧ ਦੇ ਦੌਰਾਨ ਪੈਂਦੇ ਖ਼ਾਨ ਨੇ ਦੋ ਤੀਰ ਛੱਡੇ॥੩੬॥

**ਨਿਫਲ ਖਾਨ ਕੇ ਸਰ ਦ੍ਵੈ ਗਏ। ਗੁਰ ਇਕ ਮਾਰਯੋ ਹਯ ਉਥਲਏ।**
**ਸੈਫ ਸੰਗ ਸਿਰ ਕਾਟਿ ਉਤਾਰਾ। ਦੀਨਬੇਗ ਘਾਇਲ ਦੁਖਿ ਭਾਰਾ॥ ੩੭॥**

ਪਰ ਖ਼ਾਨ ਦੇ ਦੋਵੇਂ ਤੀਰ ਨਿਸ਼ਫਲ ਗਏ। ਗੁਰੂ ਜੀ ਨੇ ਇਕ ਤੀਰ ਮਾਰ ਕੇ ਉਸਦਾ ਘੋੜਾ ਉਲਟਾ ਦਿੱਤਾ ਤੇ ਫਿਰ ਤਲਵਾਰ ਨਾਲ ਉਸ ਦਾ ਸਿਰ ਕੱਟ ਦਿੱਤਾ ਤੇ ਦੀਨ ਬੇਗ ਜ਼ਖ਼ਮੀ ਹੋ ਕੇ ਬਹੁਤ ਦੁਖੀ ਹੋਇਆ॥੩੭॥

**ਖਿਦਰਾਬਾਦ ਗ੍ਰਾਮ ਲਗਿ ਆਏ। ਮਾਰਤਿ ਮਰਤਿ ਪਠਾਨ ਪਲਾਏ।**
**ਜੇ ਕਰਿ ਲਸ਼ਕਰਿ ਸ਼ਾਹ ਪਲਾਯੋ। ਸਿੰਘਨਿ ਦਲ ਪੀਛੇ ਤਿਨ ਧਾਯੋ॥ ੩੮॥**

ਖਿਦਰਾਬਾਦ ਪਿੰਡ ਤੱਕ ਸਿੰਘ ਪਿੱਛਾ ਕਰਦੇ ਆਏ, ਮਾਰ-ਮਾਰ ਕੇ ਪਠਾਣ ਭੱਜਾ ਦਿੱਤੇ। ਜੇ ਬਾਦਸ਼ਾਹ ਦਾ ਲਸ਼ਕਰ ਹੀ ਭੱਜ ਜਾਵੇ ਤੇ ਸਿੰਘਾਂ ਦਾ ਦਲ ਉਨ੍ਹਾਂ ਦੇ ਪਿੱਛੇ ਦੌੜੇ॥੩੮॥

**ਹਮ ਰਾਜਨਿ ਕੀ ਗਿਨਤੀ ਕਹਾਂ। ਲਰ ਕਰਿ ਸਨਮੁਖ ਠਹਿਰਹਿਂ ਤਹਾਂ।**
**ਪੀਛੇ ਤੇ ਪੁਨ ਧੂਮ ਉਠਾਈ। ਲੂਟ ਕੂਟ ਕਰਿ ਮਾਰ ਮਚਾਈ॥ ੩੯॥**

ਸਾਡੇ ਫਿਰ ਰਾਜਿਆਂ ਦੀ ਗਿਣਤੀ ਕਿੱਥੇ ਹੈ, ਲੜਾਈ ਕਰਕੇ ਉਨ੍ਹਾਂ ਦੇ ਸਾਹਮਣੇ ਠਹਿਰੀਏ। ਬਾਅਦ ਵਿਚ ਫਿਰ ਬਹੁਤ ਧੂਮ ਮਚਾਈ, ਲੁੱਟ ਕੁੱਟ ਕੇ ਮਾਰੋ-ਮਾਰ ਮੱਚਾ ਦਿੱਤੀ॥੩੯॥

**ਸਕਲ ਸੈਲਪਤਿ ਤਬਹਿ ਬਟੋਰੇ। ਮੈਂ ਤਬਿ ਕਹਯੋ ਸੁਨਹੁਂ ਮਤਿ ਭੋਰੇ!**
**ਦਲ ਵਧਤੋ ਨਿਤ ਸਿੰਘਨਿ ਕੇਰਾ। ਜਿਨਹੁਂ ਇਰਾਦਾ ਧਰਯੋ ਬਡੇਰਾ॥ ੪੦॥**

ਸਾਰੇ ਪਹਾੜੀ ਰਾਜੇ ਫਿਰ ਇਕੱਠੇ ਕੀਤੇ ਤੇ ਮੈਂ ਫਿਰ ਕਿਹਾ, ਹੇ ਭੋਲੀ ਮੱਤ ਵਾਲਿਓ ! ਸੁਣੋ, ਸਿੰਘਾਂ ਦਾ ਦਲ ਨਿੱਤ ਅੱਗੇ ਵਧਦਾ ਹੈ, ਜਿਨ੍ਹਾਂ ਨੇ ਵੱਡਾ ਇਰਾਦਾ ਧਾਰਨ ਕੀਤਾ ਹੈ॥੪੦॥

**ਰਾਜ ਲੇਨਿ ਕੀ ਉਰ ਮਹਿਂ ਇੱਛਾ। ਕਯੋਂ ਬੈਠੇ, ਤੁਮ ਕਰਤਿ ਨ ਪਿੱਛਾ।**
**ਇੱਤਯਾਦਿਕ ਸਮੁਝਾਇ ਹਕਾਰੇ। ਮਿਲੇ ਸਭਿਨਿ ਕੇ ਦਲ ਬਡ ਭਾਰੇ॥ ੪੧॥**

ਰਾਜ ਲੈਣ ਦੀ ਉਨ੍ਹਾਂ ਦੀ ਇੱਛਾ ਹੈ, ਕਿਉਂ ਬੈਠੇ ਹੋ, ਤੁਸੀਂ ਉਨ੍ਹਾਂ ਦਾ ਪਿੱਛਾ ਨਹੀਂ ਕਰਦੇ ਹੋ। ਇਸ ਪ੍ਰਕਾਰ ਸਮਝਾ ਕੇ ਬੁਲਾਇਆ, ਸਾਰੇ ਰਾਜਿਆਂ ਦੇ ਭਾਰੀ ਦਲ ਇਕੱਠੇ ਹੋਏ॥੪੧॥

**ਬਾਈ ਧਾਰਨਿ ਕੀ ਠਕੁਰਾਈ। ਕੀਨ ਇਕੱਤ੍ਰ ਚਮੂੰ ਸਮੁਦਾਈ।**
**ਆਨਿ ਅਨੰਦਪੁਰਿ ਰਣ ਬਡ ਕਰਯੋ। ਬੀਰ ਕੇਸਰੀ ਚੰਦ ਸੁ ਮਰਯੋ॥ ੪੨॥**

ਬਾਈ ਧਾਰ ਦੇ ਰਾਜੇ ਅਤੇ ਉਨ੍ਹਾਂ ਦੀ ਸਾਰੀ ਸੈਨਾ ਇਕੱਠੀ ਕੀਤੀ। ਅਨੰਦਪੁਰ ਆ ਕੇ ਵੱਡਾ ਯੁੱਧ ਕੀਤਾ, ਕੇਸਰੀ ਚੰਦ ਸੂਰਬੀਰ ਉਥੇ ਮਾਰਿਆ ਗਿਆ॥੪੨॥

**ਘਾਇਲ ਸੁਭਟਨਿ ਗਿਨਤੀ ਨਾਂਹਿ। ਮਰੇ ਹਜ਼ਾਰਹੁਂ ਰਣ ਕੇ ਮਾਂਹਿ।**
**ਬਡੀ ਮੁਹਿੰਮ ਗਿਰੇਸ਼ੁਨਿ ਰਹੀ। ਨਹੀਂ ਪਰਾਜੈ ਸਤਿਗੁਰ ਲਹੀ॥ ੪੩॥**

ਜ਼ਖ਼ਮੀ ਸੂਰਬੀਰਾਂ ਦੀ ਕੋਈ ਗਿਣਤੀ ਨਹੀਂ ਸੀ, ਹਜ਼ਾਰਾਂ ਹੀ ਰਣਖੇਤਰ ਵਿਚ ਮਾਰੇ ਗਏ। ਪਹਾੜੀ ਰਾਜਿਆਂ ਦੀ ਵੱਡੀ ਮਹਿੰਮ ਚੜ੍ਹੀ ਰਹੀ, ਪਰ ਸਤਿਗੁਰੂ ਜਿੱਤੇ ਨਾ ਜਾ ਸਕੇ॥੪੩॥

**ਲਰੇ ਕਿਤਿਕ ਦਿਨ ਖਰਚਜੋ ਦਰਬਾ। ਬਹੁ ਬਿਧਿ ਹਾਰਿ ਪਰੇ ਜਬਿ ਸਰਬਾ।**
**ਆਨ ਧੇਨੁ ਕੀ ਦੀਨ ਨਿਕਾਰਾ। ਨਿਕਸਜੋ ਗੁਰੂ ਬਜਾਇ ਨਗਾਰਾ॥ ੪੪॥**

ਕਈ ਦਿਨ ਲੜਦੇ ਰਹੇ ਤੇ ਬਹੁਤ ਧਨ ਖਰਚ ਕੀਤਾ, ਬਹੁਤ ਵਿਧੀਆਂ ਨਾਲ ਜਦ ਸਾਰੇ ਹਾਰ ਗਏ ਤਾਂ ਗਊ ਦੀ ਕਸਮ ਦਿੱਤੀ ਤਾਂ ਗੁਰੂ ਜੀ ਨਗਾਰਾ ਵਜਾ ਕੇ ਬਾਹਰ ਨਿਕਲ ਆਏ॥੪੪॥

**ਜੰਗ ਬਿਸਾਲ ਡਾਲਿ ਤਤਕਾਲਾ। ਚਹੁੰਦਿਸ਼ਿ ਘੇਰ ਲੀਨਿ ਮਿਲਿ ਜਾਲਾ।**
**ਲਿਖਜੋ ਆਪ ਕੋ ਪਹੁਚਜੋ ਜਬੈ। ਸੀਰੰਦ ਕੋ ਸੂਬਾਂ ਚਢਿ ਤਬੈ॥ ੪੫॥**

ਫਿਰ ਤੁਰਤ ਬਹੁਤ ਯੁੱਧ ਕੀਤਾ, ਸਾਰਿਆਂ ਨੇ ਮਿਲ ਕੇ ਚਾਰੇ ਪਾਸਿਆਂ ਤੋਂ ਘੇਰ ਲਿਆ। ਜਦ ਆਪ ਜੀ ਨੂੰ ਪਹੁੰਚਣ ਵਾਸਤੇ ਲਿਖਿਆ ਤਦ ਸਿਰਹੰਦ ਦੇ ਸੂਬੇ ਨੇ ਚੜ੍ਹਾਈ ਕਰ ਦਿੱਤੀ॥੪੫॥

**ਮਿਲੀ ਆਨਿ ਕਰਿ ਸੈਨ ਮਹਾਂਨੀ। ਲਰਜੋਂ ਸਭਿਨਿ ਸਨ ਬਨਿ ਧਨੁਪਾਨੀ।**
**ਸਨੇ ਸਨੇ ਸਤੱਦ੍ਰਵ ਕੇ ਪਾਰ। ਗਮਨਜੋਂ ਜਾਇ ਥਿਰਜੋ ਤਿਸ ਬਾਰ॥ ੪੬॥**

ਮਹਾਨ ਸੈਨਾ ਆ ਕੇ ਮਿਲ ਪਈ, ਗੁਰੂ ਜੀ ਨਾਲ ਵੱਡੇ ਧਨੁੱਖਧਾਰੀ ਬਣ ਕੇ ਸਾਰਿਆਂ ਨੇ ਯੁੱਧ ਕੀਤਾ। ਹੌਲੀ-ਹੌਲੀ ਸਤਲੁਜ ਦੇ ਪਾਰ ਚਲੇ ਗਏ ਤੇ ਉਸ ਵਾਰ ਉਥੇ ਟਿਕ ਗਏ॥੪੬॥

**ਕੇਤਿਕ ਦਿਵਸ ਬਿਤਾਵਨ ਕਰੇ। ਸਕਲ ਗਏ ਦਲ ਨਿਜ ਨਿਜ ਘਰੇ।**
**ਪੁਨ ਔਚਕ ਚੜਿ ਕਰਿ ਤਤਕਾਲਾ। ਹੁਤੋ ਗ੍ਰਾਮ ਕਲਮੋਟ ਬਿਸਾਲਾ॥ ੪੭॥**

ਕਈ ਦਿਨ ਬਤੀਤ ਕੀਤੇ ਤੇ ਸਾਰੇ ਦਲ ਆਪਣੇ-ਆਪਣੇ ਘਰਾਂ ਨੂੰ ਚਲੇ ਗਏ। ਫਿਰ ਅਚਾਨਕ ਤੁਰਤ ਚੜ੍ਹਾਈ ਕਰਕੇ, ਇਕ ਕਲਮੋਟ ਨਾਮ ਦਾ ਵੱਡਾ ਪਿੰਡ ਸੀ॥੪੭॥

**ਲੂਟ ਕੂਟ ਕਰਿ ਸਕਲ ਉਜਾਰੀ। ਕੇਤਿਕ ਮਾਨਵ ਦੀਨਿਸਿ ਮਾਰੀ।**
**ਆਨਿ ਅਨੰਦਪੁਰਿ ਮਹਿਂ ਤਬਿ ਬਰਜੋ। ਊਧਮ ਅਧਿਕ ਉਠਾਵਨਿ ਕਰਜੋ॥੪੮॥**

ਉਸ ਨੂੰ ਲੁੱਟ ਕੁੱਟ ਕੇ ਸਾਰੇ ਨੂੰ ਉਜਾੜ ਦਿੱਤਾ ਤੇ ਕਈ ਮਨੁੱਖਾਂ ਨੂੰ ਵੀ ਮਾਰ ਦਿੱਤਾ। ਫਿਰ ਅਨੰਦਪੁਰ ਵਿਚ ਆ ਦਾਖ਼ਲ ਹੋਏ ਤੇ ਬਹੁਤ ਊਧਮ ਮਚਾਇਆ॥੪੮॥

**ਦ੍ਵੈ ਉਮਰਾਵ ਪੰਥ ਮਹਿਂ ਆਵਤਿ। ਲਰਜੋ ਤਿਨਹੁਂ ਸੋਂ ਬੈਰ ਬਧਾਵਤਿ।**
**ਏਕ ਪਠਜੋ ਗੁਰ ਸੋਂ ਮਿਲਿ ਗਯੋ। ਸੈਦਬੇਗ ਤਿਨ ਢਿਗ ਥਿਤ ਭਯੋ॥ ੪੯॥**

ਦੋ ਉਮਰਾਵ ਉਨ੍ਹਾਂ ਦੇ ਪੰਥ ਵਿਚ ਆ ਗਏ, ਉਹ ਵੈਰ ਵਧਾ ਕੇ ਉਨ੍ਹਾਂ ਵਲੋਂ ਲੜੇ। ਇਕ ਭੇਜਿਆ ਹੋਇਆ ਉਮਰਾਵ ਗੁਰੂ ਜੀ ਨਾਲ ਮਿਲ ਗਿਆ, ਸੈਦਾ ਬੇਗ ਉਨ੍ਹਾਂ ਦੇ ਪਾਸ ਰਹਿੰਦਾ ਹੈ॥੪੯॥

**ਬਹੁਰ ਸਵਾ ਲਖ ਸੈਨਾ ਸੰਗ। ਦਿਵਸ ਅਲਪ ਭੇ ਮਾਚਜੋ ਜੰਗ।**
**ਸਭਿ ਰਾਜੇ ਮਿਲਿਕੈ ਤਿਸ ਕਾਲ। ਹੋਨਿ ਲਗਜੋ ਸੰਗ੍ਰਾਮ ਬਿਸਾਲ॥ ੫੦॥**

ਫਿਰ ਸਵਾ ਲੱਖ ਸੈਨਾ ਦੇ ਨਾਲ, ਥੋੜ੍ਹੇ ਦਿਨ ਰਹਿੰਦਿਆਂ ਜੰਗ ਮੱਚਿਆ। ਉਸ ਸਮੇਂ ਸਾਰੇ ਰਾਜੇ ਸ਼ਾਹੀ ਫੌਜ ਨਾਲ ਮਿਲ ਗਏ ਤੇ ਵੱਡਾ ਯੁੱਧ ਹੋਣ ਲੱਗਾ॥੫੦॥

**ਗੁਰੂ ਆਪ ਰਣ ਮਹਿਂ ਤਬਿ ਆਯੋ। ਸੈਦਖਾਨ ਦੇਖਤਿ ਬਿਕੁਲਾਯੋ।**
**ਸ਼ਸਤ੍ਰ ਛੋਰਿ ਪਾਇਨਿ ਪਰ ਪਰਜੋ। ਨਿਕਸਿ ਗਯੋ ਕਿਹ ਨਹੀਂ ਨਿਹਰਜੋ॥੫੧॥**

ਫਿਰ ਗੁਰੂ ਜੀ ਆਪ ਰਣਖੇਤਰ ਵਿਚ ਆਏ, ਸੈਦਖਾਨ ਉਨ੍ਹਾਂ ਨੂੰ ਵੇਖ ਕੇ ਵਿਆਕੁਲ ਹੋ ਗਿਆ। ਸ਼ਸਤਰ ਛੱਡ ਕੇ ਗੁਰੂ ਜੀ ਦੇ ਪੈਰਾਂ 'ਤੇ ਪੈ ਗਿਆ, ਫਿਰ ਉਥੋਂ ਨਿਕਲ ਗਿਆ ਕਿਤੇ ਵੀ ਨਾ ਠਹਿਰਿਆ॥੫੧॥

**ਹਮਹੁਂ ਜੰਗ ਕਰਿ ਲੂਟ ਮਚਾਈ। ਹਨਜੋਂ ਖਾਨ ਰਮਜ਼ਾਨ ਤਹਾਂ ਹੀ।**
**ਲਸ਼ਕਰ ਹਟਿ ਆਯੋ ਪੁਨ ਉਰੇ। ਹੁਇ ਬਟਪਾਰ ਸਿੰਘ ਤਬਿ ਪਰੇ॥ ੫੨॥**

ਅਸੀਂ ਜੰਗ ਕਰਕੇ ਲੁੱਟ ਮਚਾਈ ਤੇ ਉਥੇ ਹੀ ਰਮਜ਼ਾਨ ਖਾਨ ਨੂੰ ਮਾਰ ਦਿੱਤਾ। ਫਿਰ ਲਸ਼ਕਰ ਹੱਟ ਕੇ ਉਰ੍ਹਾਂ ਆ ਗਿਆ ਤਾਂ ਸਿੰਘ ਲੁਟੇਰੇ ਬਣ ਕੇ ਲੁੱਟਣ ਆ ਪਏ॥੫੨॥

**ਨਾਸ਼ ਹਜ਼ਾਰਹੁਂ ਕੋ ਕਰਿ ਦੀਨਿ। ਸ੍ਰੀ ਗੋਬਿੰਦ ਸਿੰਘ ਇਮ ਬਲ ਪੀਨ।**
**ਹਮ ਹੁਇ ਦੁਖੀ ਪੁਕਾਰੂ ਆਏ। ਹਤਹੁ, ਗਹਹੁ, ਦਲ ਪਠਿ ਸਮੁਦਾਏ' ॥੫੩॥**

ਹਜ਼ਾਰਾਂ ਤੁਰਕ ਫੌਜੀਆਂ ਨੂੰ ਮਾਰ ਮੁਕਾਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਤਰ੍ਹਾਂ ਬਲਵਾਨ ਹਨ। ਅਸੀਂ ਦੁੱਖੀ ਹੋ ਕੇ ਪੁਕਾਰ ਕਰਨ ਆਏ ਹਾਂ, ਵੱਡਾ ਦਲ ਭੇਜ ਕੇ ਉਨ੍ਹਾਂ ਨੂੰ ਮਾਰੋ ਜਾਂ ਫੜੋ'' ॥੫੩॥

*ਛੇਵੀਂ ਰੁੱਤ ਦਾ ਪੰਜਵਾਂ ਅਧਿਆਇ ਸਮਾਪਤ ਹੋਇਆ॥੫॥*

## *ਅਧਿਆਇ ਛੇਵਾਂ*

*ਪਹਾੜੀਆਂ ਨੇ ਸੂਬਿਆਂ ਅੱਗੇ ਮਿੰਨਤਾਂ ਕਰਨੀਆਂ*

*ਦੋਹਰਾ-* **ਭੀਮ ਚੰਦ ਕਰ ਬੰਦਿ ਕੈ ਭਨਜੋ ਸਕਲ ਅਹਿਵਾਲ।**
**'ਤੁਮ ਮਾਲਿਕ ਹਮਰੇ ਸਦਾ ਕਰਹੁ ਆਪ ਪ੍ਰਤਿਪਾਲ॥ ੧॥**

ਭੀਮ ਚੰਦ ਨੇ ਹੱਥ ਜੋੜ ਕੇ ਸਾਰਾ ਅਹਿਵਾਲ ਸੁਣਾਇਆ, ''ਤੁਸੀਂ ਸਾਡੇ ਮਾਲਕ ਹੋ ਸਦਾ ਸਾਡੀ ਪਾਲਣਾ ਕਰਦੇ ਹੋ॥੧॥

*ਚੌਪਈ-* **ਸ੍ਰੀ ਨਾਨਕ ਗਾਦੀ ਪੁਰ ਬੈਸਾ। ਹੁਕਮ ਚਲਾਵੈ ਸੁਰਪਤਿ ਜੈਸਾ।**
**ਅਬਿ ਤਿਸ ਤੇ ਕੀਜੈ ਰਖਵਾਰੀ। ਨਤੁ ਦੈ ਹੈ ਗਿਰ ਦੂਨ ਉਜਾਰੀ॥੨॥**

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਬੈਠੇ ਹਨ ਤੇ ਇੰਦਰ ਵਾਂਗ ਹੁਕਮ ਚਲਾਉਂਦੇ ਹਨ। ਹੁਣ ਉਸ ਪਾਸੋਂ ਸਾਡੀ ਰਖਵਾਲੀ ਕਰੋ, ਨਹੀਂ ਤਾਂ ਉਹ ਪਹਾੜੀ ਦੂਨਾਂ ਨੂੰ ਉਜਾੜ ਦੇਣਗੇ॥੨॥

**ਰਾਜ ਅਕਾਰਥ ਹਮਰੋ ਕਰਜੋ। ਲੂਟ ਕੂਟ ਬਿਨ ਦੁਤਿਯ ਨ ਧਰਜੋ।**
**ਲਰਿਕੈ ਬਹੁਤ ਕਾਲ ਹਮ ਹਾਰੇ। ਹੁਇ ਲਚਾਰ ਸਭਿ ਇਤਹੁਂ ਪਧਾਰੇ॥੩॥**

ਸਾਡਾ ਰਾਜ ਅਕਾਰਥ ਕਰ ਦਿੱਤਾ ਹੈ, ਲੁੱਟ ਕੁੱਟ ਤੋਂ ਬਗੈਰ ਦੂਸਰਾ ਕੰਮ ਨਹੀਂ ਕਰਦੇ, ਅਸੀਂ ਬਹੁਤ ਲੰਮੇ ਸਮੇਂ ਤੱਕ ਲੜਦੇ ਹਾਰ ਗਏ ਹਾਂ, ਹੁਣ ਲਾਚਾਰ ਹੋ ਕੇ ਏਧਰ ਆਏ ਹਾਂ॥੩॥

**ਅਬਿ ਲਸ਼ਕਰ ਜੇ ਪਠਹੁ ਬਡੇਰਾ। ਤੋਪ ਜੰਬੂਰੇ ਸਾਜ ਘਨੇਰਾ।**
**ਅਲਪ ਚਮੂੰ ਤੇ ਕਾਜ ਨ ਸਰੈ। ਤਿਸ ਕੋ ਤ੍ਰਾਸ ਗੁਰੂ ਨਹਿਂ ਧਰੈ॥ ੪॥**

ਹੁਣ ਜੇ ਤੁਸੀਂ ਵੱਡਾ ਲਸ਼ਕਰ ਭੇਜੋ, ਤੋਪਾਂ ਜੰਬੂਰੇ ਵੱਡਾ ਸਾਜ਼ੋ-ਸਾਮਾਨ ਭੇਜੋ। ਥੋੜ੍ਹੀ ਫੌਜ ਨਾਲ ਕੰਮ ਨਹੀਂ ਸਰਦਾ ਹੈ, ਉਸ ਤੋਂ ਗੁਰੂ ਜੀ ਡਰ ਨਹੀਂ ਧਾਰਨਗੇ॥੪॥

ਗਹਿ ਲੀਜੈ ਕੈ ਰਣ ਮਹਿਂ ਮਾਰੋ। ਤੌ ਅਪਨੋ ਸਭਿ ਕਾਜ ਸੁਧਾਰੋ'।
ਸੁਨਿ ਨੁਰੰਗ ਮਨ ਭਯੋ ਹਿਰਾਨਾ। ਜਿਸ ਨੇ ਏਵ ਕਰਨ ਕੋ ਠਾਨਾ॥ ੫॥

ਫੜ ਲਵੋ ਜਾਂ ਰਣਖੇਤਰ ਵਿਚ ਮਾਰ ਦੇਵੋ, ਫਿਰ ਵੀ ਆਪਣਾ ਸਭ ਕਾਰਜ ਸੁਧਾਰੋ।'' ਨੌਰੰਗਾ ਸੁਣ ਕੇ ਮਨ ਵਿਚ ਬਹੁਤ ਹੈਰਾਨ ਹੋਇਆ, ਜਿਸ ਨੇ ਇਸ ਪ੍ਰਕਾਰ ਕਰਨ ਨੂੰ ਧਾਰਨ ਕੀਤਾ ਹੈ॥੫॥

ਸੋ ਥੋਰਨਿ ਤੇ ਕਿਮ ਸਧਿ ਆਵੈ। ਮਾਰਨ ਮਰਨ ਜਿਸੈ ਮਨ ਭਾਵੈ।
ਪੈਂਡਖਾਨ ਬਾਨਨਿ ਸੋਂ ਘਾਯੋ। ਲਰਿਕੈ ਖਾਨ ਵਜੀਦ ਪਲਾਯੋ॥ ੬॥

ਉਹ ਥੋੜ੍ਹਿਆਂ ਨਾਲ ਕਿਵੇਂ ਠੀਕ ਹੋਵੇਗਾ, ਜਿਸ ਦੇ ਮਨ ਵਿਚ ਮਰਨ ਮਾਰਨ ਭਾਉਂਦਾ ਹੈ। ਪੈਂਡੇ ਖ਼ਾਨ ਤੀਰਾਂ ਨਾਲ ਹੀ ਮਾਰ ਦਿੱਤਾ ਹੈ ਤੇ ਯੁੱਧ ਕਰਕੇ ਵਜ਼ੀਦ ਖ਼ਾਨ ਨੂੰ ਭੱਜਾ ਦਿੱਤਾ ਹੈ॥੬॥

ਸੈਦਬੇਗ ਅਰੁ ਸੈਦੇਖਾਨ। ਬਨੇ ਮੁਰੀਦ ਪੀਰ ਕੋ ਮਾਨਿ।
ਸਵਾ ਲਾਖ ਸੈਨਾ ਭਜਿ ਆਈ। ਅਧਿਕ ਸਮਾਜ ਲੁਟਾਇ ਬਿਹਾਈ॥ ੭॥

ਸੈਦਬੇਗ ਅਤੇ ਸੈਦੇਖ਼ਾਨ, ਪੀਰ ਮੰਨ ਕੇ ਮੁਰੀਦ ਬਣੇ ਹਨ। ਸਵਾ ਲੱਖ ਸੈਨਾ ਭੱਜ ਆਈ, ਬਹੁਤ ਸਾਜ਼ੋ-ਸਾਮਾਨ ਲੁਟਾ ਕੇ ਦੌੜ ਗਈ॥੭॥

ਅਸ ਨਹਿਂ ਹੋਇ ਫਤੂਰ ਉਠਾਵੈ। ਦਿੱਲੀ ਲਗਿ ਲਰਿਤੋ ਚਲਿ ਆਵੈ।
ਫਿਰਹਿ ਮੁਲਖ ਹ੍ਵੈ ਤਿਸ ਅਨੁਸਾਰਾ। ਪਠੇ ਵਕੀਲ ਨ ਆਇ ਹਕਾਰਾ॥ ੮॥

ਐਸਾ ਨਾ ਹੋਵੇ ਕਿ ਫ਼ਤੂਰ ਚੱਕ ਲਵੇ, ਦਿੱਲੀ ਤੱਕ ਲੜਦਾ ਚੱਲ ਕੇ ਆ ਜਾਵੇ। ਮੁਲਕ ਅਸਾਡੇ ਵਲੋਂ ਹਟ ਕੇ ਉਸ ਦੀ ਆਗਿਆ ਅਨੁਸਾਰ ਫਿਰੇ। ਅਸੀਂ ਆਪਣਾ ਵਕੀਲ ਭੇਜਿਆ ਸੀ, ਪਰ ਬੁਲਾਉਣ ਨਾਲ ਆਇਆ ਨਹੀਂ ਹੈ॥੮॥

ਪੰਥ ਹਜ਼ਾਰੋਂ ਨਰ ਨਿਤ ਬਨੈਂ। ਆਯੁਧ ਧਰਿ ਧਰਿ ਰਣ ਮਹਿਂ ਹਨੈ।
ਕਹਜੋ ਕੋਪ ਕਰਿਕੈ ਤਿਸ ਕਾਲਾ। 'ਜੋ ਦਿੱਲੀ ਮਹਿਂ ਚਮੂੰ' ਬਿਸਾਲਾ॥ ੯॥

ਖਾਲਸਾ ਪੰਥ ਨਿਤ ਹਜ਼ਾਰਾਂ ਵਿਚ ਬਣਦਾ ਹੈ, ਸ਼ਸਤਰ ਧਾਰ-ਧਾਰ ਕੇ ਰਣਖੇਤਰ ਵਿਚ ਮਾਰਦੇ ਹਨ। ਉਸ ਸਮੇਂ ਕਰੋਧ ਧਾਰ ਕੇ ਨੌਰੰਗਾ ਬੋਲਿਆ, ''ਜਿਹੜੀ ਦਿੱਲੀ ਵਿਚ ਵਿਸ਼ਾਲ ਸੈਨਾ ਹੈ॥੯॥

ਸੋ ਸਭਿ ਰਾਜਨਿ ਕੇ ਸੰਗ ਹੋਇ। ਕਰਹਿ ਅਨੰਦਪੁਰ ਪਰ ਢੋਇ।
ਸੀਰੰਦ ਕੋ ਸੂਬਾ ਦਲ ਜੋਰਿ। ਸੋਪਿ ਚਢੈ ਸਤਿਗੁਰ ਕੀ ਓਰ॥ ੧੦॥

ਉਹ ਸਾਰੀ ਪਹਾੜੀ ਰਾਜਿਆਂ ਨਾਲ ਹੋਵੇ ਤੇ ਅਨੰਦਪੁਰ ਉੱਤੇ ਚੜ੍ਹਾਈ ਕਰੇ। ਸਿਰਹੰਦ ਦਾ ਸੂਬਾ ਵੀ ਸਾਰੀ ਸੈਨਾ ਜੋੜ ਕੇ, ਆਪ ਸਤਿਗੁਰੂ ਵਾਲੇ ਪਾਸੇ ਚੜ੍ਹਾਈ ਕਰੇ॥੧੦॥

ਉਤ ਲਵਪੁਰਿ ਦਿਸ਼ ਦਲ ਜਹਿਂ ਕਹਾਂ। ਜ਼ਬਰਦਸਤ ਲੇ ਕਰਿ ਸੰਗ ਮਹਾਂ।
ਗੁਰ ਕੀ ਦਿਸ਼ਿ ਸਭਿ ਕਰੈਂ ਚੜ੍ਹਾਈ। ਅਟਕ ਪ੍ਰਯੰਤ ਚਮੂੰ ਸਮੁਦਾਈ'॥੧੧॥

ਓਧਰ ਲਾਹੌਰ ਦੇ ਸੂਬੇਦਾਰ ਪਾਸ ਵੀ ਜਿੰਨ੍ਹਾ ਲਸ਼ਕਰ ਜਿੱਥੇ ਕਿੱਥੇ ਹੈ, ਉਸ ਨੂੰ ਸੂਬੇਦਾਰ ਜ਼ਬਰਦਸਤ ਖ਼ਾਨ ਆਪਣੇ ਨਾਲ ਲੈ ਲਵੇ। ਗੁਰੂ ਵਾਲੇ ਪਾਸੇ ਸਭ ਚੜ੍ਹਾਈ ਕਰਨ, ਅਖੀਰ ਹੱਦ ਤੱਕ ਸਾਰੀ ਸੈਨਾ ਨੂੰ ਕੋਈ ਰੋਕ ਨਾ ਪਵੇ''॥੧੧॥

**ਜਬਿ ਅਵਰੰਗ ਇਮ ਹੁਕਮ ਬਖਾਨਾ। ਲਿਖੇ ਪੱਤ੍ਰ ਜਹਿਂ ਕਹਿਂ ਬਿਧਿ ਨਾਨਾ।**
**ਭੀਮਚੰਦ ਕਰਿ ਹਰਖ ਮਹਾਨਾ। ਖਰੋ ਜੋਰਿ ਕਰ ਕਹਤਿ ਸੁਜਾਨਾ॥ ੧੨॥**

ਜਦ ਨੌਰੰਗੇ ਨੇ ਇਸ ਪ੍ਰਕਾਰ ਹੁਕਮ ਸੁਣਾਇਆ ਤੇ ਜਿੱਥੇ ਕਿੱਥੇ ਕਈ ਪ੍ਰਕਾਰ ਦੀਆਂ ਵਿਧੀਆਂ ਨਾਲ ਪੱਤਰ ਲਿਖੇ। ਤਦ ਭੀਮ ਚੰਦ ਬਹੁਤ ਪ੍ਰਸੰਨ ਹੋ ਕੇ ਹੱਥ ਜੋੜ ਕੇ ਕਹਿਣ ਲੱਗਾ॥੧੨॥

**'ਜਬਿ ਗਮਨਹਿਗੀ ਚਮੂੰ ਬਿਸਾਲਾ। ਹਮ ਭਿ ਦੇਸ਼ ਨਰ ਜੋਰਹਿਂ ਜਾਲਾ।**
**ਏਕ ਬਾਰ ਸਗਰੇ ਬਲ ਕਰਿ ਹੈਂ। ਗੁਰੂ ਸ਼ੱਤ੍ਰੂ ਕੋ ਦੇਸ਼ ਨਿਕਰਿ ਹੈਂ॥ ੧੩॥**

"ਜਦ ਵਿਸ਼ਾਲ ਸੈਨਾ ਜਾਵੇਗੀ ਤਾਂ ਅਸੀਂ ਦੇਸ਼ ਦੇ ਸਾਰੇ ਮਨੁੱਖ ਜੋੜ ਕੇ ਵਹੀਰ ਇਕੱਠੀ ਕਰਾਂਗੇ। ਇਕ ਵਾਰ ਸਾਰੇ ਬਲ ਧਾਰਨ ਕਰਾਂਗੇ ਤੇ ਵੈਰੀ ਗੁਰੂ ਨੂੰ ਦੇਸ਼ ਵਿਚੋਂ ਬਾਹਰ ਕੱਢ ਦੇਵਾਂਗੇ॥੧੩॥

**ਜੇ ਨ ਕਰਤਿ ਰਾਵਰਿ ਉਪਰਾਲਾ। ਹਮਰੇ ਸਾਥ ਲਰਤਿ ਚਿਰਕਾਲਾ।**
**ਵਧਤਿ ਨਿਤਾਪ੍ਰਤਿ ਦਲ ਬਡ ਕਰਤਿ। ਪੁਨ ਇਕ ਦਿਨ ਤੁਮ ਸਨ ਭੀ ਲਰਤਿ॥੧੪॥**

ਜੇ ਆਪ ਜੀ ਉਪਰਾਲਾ ਨਾ ਕਰਦੇ ਤਾਂ ਸਾਡੇ ਨਾਲ ਲੰਮੇ ਸਮੇਂ ਤੱਕ ਲੜਦੇ ਰਹਿੰਦੇ। ਉਨ੍ਹਾਂ ਦੀ ਸੈਨਾ ਨਿਤ ਪ੍ਰਤੀ ਵਧਦੀ ਜਾਂਦੀ ਹੈ ਤੇ ਵੱਡਾ ਦਲ ਬਣਦਾ ਜਾ ਰਿਹਾ ਹੈ, ਫਿਰ ਇਕ ਦਿਨ ਤੁਹਾਡੇ ਨਾਲ ਵੀ ਲੜਾਈ ਹੁੰਦੀ॥੧੪॥

**ਇਸੀ ਹੇਤੁ ਤੇ ਆਪ ਬਿਚਾਰਹੁ। ਅਹੈ ਅਲਪ ਰਿਪੁ ਗਹਹੁ ਕਿ ਮਾਰਹੁ'।**
**ਸੁਨਿ ਕਰਿ ਰਿਦੈ ਤਪਹਿ ਚਵਗੱਤਾ। ਰਾਜ ਮਾਨ ਤੇ ਬਹੁ ਮਦਮੱਤਾ॥ ੧੫॥**

ਏਸੇ ਵਾਸਤੇ ਆਪ ਵੀ ਵਿਚਾਰ ਕਰੋ, ਹੁਣ ਵੈਰੀ ਛੋਟਾ ਹੈ, ਫੜੋ ਜਾਂ ਮਾਰੋ।" ਇਹ ਸੁਣ ਕੇ ਚੌਗੱਤਾ ਹਿਰਦੇ ਵਿਚ ਬੜਾ ਤਪਿਆ, ਰਾਜ ਦੇ ਮਾਣ ਵਿਚ ਜਿਹੜਾ ਵੱਡਾ ਹੰਕਾਰੀ ਬਣ ਗਿਆ ਸੀ॥੧੫॥

**ਪੈਂਡਖਾਨ ਕੋ ਮਰਿਬੋ ਸੁਨਜੋਂ। ਦੀਨਬੇਗ ਘਾਇਲ ਤਨ ਭਨਜੋਂ।**
**ਪਾਇ ਦੇਸ਼ ਮਹਿਂ ਦੁੰਦ ਬਿਸਾਲਾ। ਲੋਕ ਹਜ਼ਾਰਨਿ ਕੋ ਕਿਯ ਕਾਲਾ॥ ੧੬॥**

ਪੈਂਦੇ ਖ਼ਾਨ ਦੇ ਮਰਨ ਬਾਰੇ ਜਦ ਸੁਣਿਆ ਹੈ, ਦੀਨ ਬੇਗ ਦੇ ਤਨ ਨੂੰ ਘਾਇਲ ਕੀਤਾ ਹੈ। ਉਹ ਦੇਸ਼ ਵਿਚ ਵੱਡਾ ਝਗੜਾ ਖੜਾ ਕਰੇਗਾ, ਜਿਹੜਾ ਹਜ਼ਾਰਾਂ ਲੋਕਾਂ ਦਾ ਕਾਲ ਹੈ॥੧੬॥

**ਕੁਪਜੋ ਅਧਿਕ ਆਇਸੁ ਤਬਿ ਦੀਨਿ। 'ਅਬਿ ਚਢਿ ਜਾਉ ਗਿਰੇਂਦ੍ਰ ਪ੍ਰਬੀਨ!**
**ਲਸ਼ਕਰ ਬਡੋ ਬਟੋਰਨਿ ਕਰੋ। ਹ੍ਵੈ ਇਕ ਤਾਨ ਗੁਰੂ ਸੰਗ ਲਰੋ॥ ੧੭॥**

ਨੌਰੰਗਾ ਬਹੁਤ ਜ਼ਿਆਦਾ ਗੁੱਸੇ ਵਿਚ ਆਇਆ ਤੇ ਹੁਕਮ ਕੀਤਾ, "ਹੇ ਪਹਾੜੀ ਰਾਜਿਓ ! ਹੁਣ ਚੜ੍ਹ ਕੇ ਜਾਵੋ। ਵੱਡਾ ਲਸ਼ਕਰ ਇਕੱਠਾ ਕਰੋ ਤੇ ਇਕ-ਮੁੱਠ ਹੋ ਕੇ ਗੁਰੂ ਨਾਲ ਲੜੋ॥੧੭॥

**ਸਭਿ ਪਰਬਤ ਕੇ ਰਾਜੇ ਮਿਲੋ। ਕਰਿ ਕਰਿ ਬਲ ਕੋ ਰਣ ਰਿਪੁ ਭਿਲੋ।**
**ਸਭਿ ਦਿੱਲੀ ਤੇ ਫੌਜ ਚਢਾਵਹੁ। ਜਜੋਂ ਜਜੋਂ ਕਰਿ ਗੁਰ ਕੋ ਗਹਿ ਲਜਾਵਹੁ' ॥੧੮॥**

ਪਹਾੜਾਂ ਦੇ ਸਾਰੇ ਰਾਜੇ ਮਿਲੋ ਤੇ ਬਲ ਧਾਰ-ਧਾਰ ਕੇ ਵੈਰੀ ਦਾ ਸਾਹਮਣਾ ਕਰੋ। ਦਿੱਲੀ ਤੋਂ ਸਾਰੀ ਫੌਜ ਚੜ੍ਹਾਵੋ, ਜਿਵੇਂ ਕਿਵੇਂ ਕਰਕੇ ਗੁਰੂ ਨੂੰ ਫੜ ਲਿਆਵੋ" ॥੧੮॥

**ਇਸ ਪ੍ਰਕਾਰ ਹੀ ਪੱਤ੍ਰ ਪਠਾਏ। ਤੂਰਨ ਗਨ ਕਾਸਦ ਤਬਿ ਧਾਏ।**
**ਭਾਮ ਚੰਦ ਕੋ ਦੈ ਸਿਰੁਪਾਊ। ਨਿਜ ਸਮੀਪ ਤੇ ਕੀਨ ਬਿਦਾਊ॥ ੧੯॥**

ਇਸ ਪ੍ਰਕਾਰ ਹੀ ਪੱਤਰ ਲਿਖ ਕੇ ਭੇਜੇ, ਤੁਰਤ ਫਿਰ ਬਹੁਤ ਦੂਤ ਚੱਲ ਪਏ। ਭੀਮ ਚੰਦ ਨੂੰ ਸਿਰੋਪਾ ਦਿੱਤਾ ਤੇ ਆਪਣੇ ਪਾਸ ਤੋਂ ਵਿਦਾਅ ਕੀਤਾ॥੧੯॥

**ਦਿੱਲੀ ਕੋ ਪ੍ਰਥਮੈ ਚਲਿ ਆਯੋ। ਆਨੰਦਤਿ ਚਿਤ ਡੇਰਾ ਪਾਯੋ।**
**ਸੂਬੇ ਸੰਗ ਮਿਲਜੋ ਧਨ ਦੈ ਕੈ। ਸ਼ਾਹੁ ਮਿਲਨਿ ਬਿਰਤਾਂਤ ਬਤੈ ਕੈ॥ ੨੦॥**

ਭੀਮ ਚੰਦ ਪਹਿਲਾਂ ਦਿੱਲੀ ਵੱਲ ਚੱਲ ਕੇ ਆਇਆ ਤੇ ਅਨੰਦਿਤ ਹੋ ਕੇ ਡੇਰਾ ਲਾਇਆ। ਫਿਰ ਦਿੱਲੀ ਦੇ ਸੂਬੇ ਨੂੰ ਧਨ ਦੇ ਕੇ ਮਿਲਿਆ ਤੇ ਬਾਦਸ਼ਾਹ ਨੂੰ ਮਿਲਣ ਦਾ ਸਾਰਾ ਬਿਰਤਾਂਤ ਸੁਣਾਇਆ॥੨੦॥

**ਸਕਲ ਹਕੀਕਤਿ ਕਹਿ ਸਮੁਝਾਈ। 'ਹਜ਼ਰਤ ਕੀ ਆਇਸੁ ਇਮ ਆਈ।**
**ਗਿਰ ਕੀ ਸੈਨਾ ਅਖਿਲ ਬਟੋਰੋ। ਭ੍ਰਾਤਾ ਬੰਧੁ ਸਮੂਹ ਨਿਹੋਰੋ॥ ੨੧॥**

ਸਾਰੀ ਹਕੀਕਤ ਕਹਿ ਕੇ ਸਮਝਾਈ, "ਬਾਦਸ਼ਾਹ ਦੀ ਆਗਿਆ ਇਸ ਪ੍ਰਕਾਰ ਆਈ ਹੈ, ਪਹਾੜੀਆਂ ਦੀ ਅਖਿਲ ਸੈਨਾ ਇਕੱਠੀ ਕਰੋ, ਭਾਈਬੰਦ ਸਾਰੇ ਬੁਲਾਓ॥੨੧॥

**ਸੀਰੰਦ ਕੋ ਸੂਬਾ ਲੈ ਜਾਵੋ। ਲਵਪੁਰਿ ਕੋ ਨਿਜ ਸੰਗ ਚਢਾਵੋ।**
**ਇਮ ਸਭਿ ਦੇਸ਼ਨਿ ਕੇ ਦਲ ਚਢੈਂ। ਤੌ ਅਨੰਦਪੁਰਿ ਤੇ ਗੁਰ ਕਢੈਂ॥ ੨੨॥**

ਸਿਰਹੰਦ ਦੇ ਸੂਬੇ ਨੂੰ ਵੀ ਲੈ ਜਾਵੋ ਤੇ ਲਾਹੌਰ ਦੇ ਸੂਬੇ ਨੂੰ ਵੀ ਆਪਣੇ ਨਾਲ ਚੜ੍ਹਾਵੋ। ਇਸ ਪ੍ਰਕਾਰ ਸਾਰੇ ਦੇਸ਼ਾਂ ਦੇ ਲਸ਼ਕਰ ਚੜ੍ਹਾਈ ਕਰਨ 'ਤੇ ਅਨੰਦਪੁਰ ਵਿਚੋਂ ਗੁਰੂ ਜੀ ਨੂੰ ਬਾਹਰ ਕੱਢਣ॥੨੨॥

**ਨਤੁ ਥੋਰੋ ਦਲ ਜੇ ਚਢਿ ਜਾਵੈ। ਮਾਰਤਿ ਲਰਤਿ ਤੁਫੰਗ ਬਜਾਵੈ।**
**ਦਿਢ ਕਾਇਮ ਆਨੰਦੁਰਿ ਰਾਖੈ। ਅਰਜੋ ਰਹੈ ਸਭਿ ਸੋਂ ਮਨ ਮਾਖੈ॥ ੨੩॥**

ਨਹੀਂ ਤਾਂ ਜੇ ਥੋੜ੍ਹਾ ਦਲ ਚੜ੍ਹ ਕੇ ਜਾਵੇਗਾ ਤਾਂ ਲੜਦੇ ਹੋਏ ਗੋਲੀਆਂ ਮਾਰਨਗੇ, ਤਾਂ ਉਹ ਅਨੰਦਪੁਰ ਨੂੰ ਦ੍ਰਿੜ੍ਹਤਾ ਨਾਲ ਕਾਇਮ ਰਖਣਗੇ ਤੇ ਮਨ ਵਿਚ ਗੁੱਸਾ ਕਰਕੇ ਅੜੇ ਰਹਿਣਗੇ॥੨੩॥

**ਸੁਪਨੇ ਮਹਿਂ ਭੀ ਤ੍ਰਾਸ ਨ ਜਿਨ ਕੇ। ਕੇਹਰਿ ਸਮਤਾ ਪਾਈਅਹਿ ਤਿਨ ਕੇ।**
**ਥੋਰੇ ਘਨੇ ਸ਼ੱਤ੍ਰੁ ਨਹਿਂ ਗਿਨੈ। ਸਨਮੁਖ ਪਹੁੰਚਿ ਕ੍ਰਿਪਾਨਨਿ ਹਨੈ॥ ੨੪॥**

ਜਿਨ੍ਹਾਂ ਦੇ ਸੁਪਨੇ ਵਿਚ ਵੀ ਡਰ ਨਹੀਂ ਹੈ, ਜਿਨ੍ਹਾਂ ਸ਼ੇਰ ਦੀ ਬਰਾਬਰੀ ਪਾਈ ਹੈ, ਥੋੜ੍ਹੇ ਬਹੁਤ ਵੈਰੀ ਨਹੀਂ ਗਿਣਦੇ ਹਨ, ਸਾਹਮਣੇ ਪਹੁੰਚ ਕੇ ਕ੍ਰਿਪਾਨਾਂ ਮਾਰਦੇ ਹਨ॥੨੪॥

**ਤਿਸੀ ਹੇਤੁ ਤੇ ਲਸ਼ਕਰ ਘਨੇ। ਪਹੁੰਚ ਲਰੈਂ, ਪਕਰੈਂ, ਕੈ ਹਨੇਂ'।**
**ਸੁਨਿ ਸੂਬੇ ਗਿਰਪਤਿ ਤੇ ਸਬੈ। ਸਭਿ ਕਾਰਨ ਕੋ ਬੂਝਯੋ ਤਬੈ॥ ੨੫॥**

ਉਸ ਵਾਸਤੇ ਵੱਡਾ ਲਸ਼ਕਰ ਭੇਜਣਾ ਹੈ, ਜਿਹੜਾ ਪਹੁੰਚ ਕੇ ਲੜੇ, ਫੜੇ ਜਾਂ ਮਾਰ ਦੇਵੇ।" ਸੂਬੇ ਨੇ ਪਹਾੜੀ ਰਾਜੇ ਤੋਂ ਸਾਰੀ ਗੱਲ ਸੁਣ ਕੇ ਸਭ ਕਾਰਨਾਂ ਬਾਰੇ ਤਦ ਪੁੱਛਿਆ॥੨੫॥

**'ਕੌਨ ਜਾਤ ਕੇ ਭਟ ਤਿਹ ਪਾਸਾ? ਜਿਸਤੇ ਅਸ ਤੁਮ ਤ੍ਰਾਸ ਪ੍ਰਕਾਸ਼ਾ।**
**ਗਿਨਤੀ ਬਿਖੈ ਚਮੂੰ ਕਹੁ ਕੇਤੀ ?। ਲਰਹਿ ਨਿਕਸਿ ਤੁਮ ਭਾਖਹੁ ਤੇਤੀ॥੨੬॥**

"ਉਸ ਪਾਸ ਕਿਹੜੀ ਜਾਤੀ ਦੇ ਸੂਰਬੀਰ ਹਨ, ਜਿਸ ਤੋਂ ਤੁਸੀਂ ਇਸ ਪ੍ਰਕਾਰ ਡਰਦੇ ਹੋ। ਗਿਣਤੀ ਵਿਚ ਉਨ੍ਹਾਂ ਦੀ ਸੈਨਾ ਕਿੰਨੀ ਹੈ, ਜਿਹੜੀ ਬਾਹਰ ਨਿਕਲ ਕੇ ਲੜੇਗੀ, ਉਸ ਬਾਰੇ ਤੁਸੀਂ ਕਹੋ॥੨੬॥

**ਆਪ ਗੁਰੂ ਕਜਾ ਆਯੁਧ ਧਾਰੈ? ਕਿਸ ਪ੍ਰਕਾਰ ਕਰਿ ਬਹੁ ਨਰ ਮਾਰੈ?।**
**ਕੈਸੇ ਦੁਰਗ ਮਵਾਸੀ ਪਾਏ। ਕੌਨ ਦੇਸ਼ ਕੋ ਰਾਜ ਕਮਾਏ?॥ ੨੭॥**

ਆਪ ਗੁਰੂ ਜੀ ਕਿਹੜੇ ਸ਼ਸਤਰ ਧਾਰਨ ਕਰਦੇ ਹਨ, ਕਿਸ ਪ੍ਰਕਾਰ ਉਹ ਬਹੁਤ ਮਨੁੱਖਾਂ ਨੂੰ ਮਾਰਦੇ ਹਨ? ਪਨਾਹ ਵਾਸਤੇ ਕੈਸੇ ਕਿਲ੍ਹੇ ਬਣਾਏ ਹਨ, ਕਿਸ ਦੇਸ਼ ਦੇ ਉਹ ਰਾਜੇ ਹਨ?॥੨੭॥

**ਸਭਿ ਸਮਾਜ ਤਿਸ ਕਰਜੋ ਬਤਾਵਹੁ। ਕਿਮ ਜ਼ੋਰਾਵਰ ਬਹੁ ਠਹਿਰਾਵਹੁ?'।**
**ਸੁਨਿ ਕਰਿ ਭੀਮਚੰਦ ਕਰ ਬੰਦਿ। ਭਾਖਜੋ ਸਕਲ ਪ੍ਰਸੰਗ ਬਿਲੰਦ॥ ੨੮॥**

ਉਸ ਦੇ ਪਾਸ ਜਿਹੜਾ ਸਾਜ਼ੋ-ਸਮਾਨ ਹੈ, ਉਸ ਬਾਰੇ ਦੱਸੋ, ਕਿਵੇਂ ਉਸ ਨੂੰ ਵੱਡਾ ਜ਼ੋਰਾਵਰ ਠਹਿਰਾਉਂਦੇ ਹੋ?" ਇਹ ਸੁਣ ਕੇ ਭੀਮ ਚੰਦ ਨੇ ਹੱਥ ਜੋੜ ਕੇ ਸਾਰਾ ਪ੍ਰਸੰਗ ਸੁਣਾਇਆ॥੨੮॥

**'ਪਟਣੇ ਨਗਰ ਜਨਮ ਗੁਰ ਪਾਏ। ਪੂਰਬ ਤੇ ਪੂਰਬ ਇਤ ਆਏ।**
**ਆਪਨ ਸਥਾਨ ਜਾਨ ਕਰਿ ਬਾਸੇ। ਬਾਲਕ ਬਯ ਮਹਿਂ ਬਲ ਨਹਿਂ ਭਾਸੇ॥੨੯॥**

"ਪਟਣੇ ਨਗਰ ਵਿਚ ਗੁਰੂ ਜੀ ਨੇ ਜਨਮ ਪਾਇਆ ਸੀ, ਪਹਿਲਾਂ ਪੂਰਬ ਤੋਂ ਏਥੇ ਆਏ ਹਨ। ਆਪਣਾ ਸਥਾਨ ਜਾਣ ਕੇ ਵੱਸਦੇ ਹਨ, ਬਾਲਕ ਉਮਰ ਵਿਚ ਬਲ ਨਹੀਂ ਸੀ ਭਾਸਦਾ॥੨੯॥

**ਸ਼ਾਂਤਿ ਸੁਭਾਵ ਪਿਤਾ ਇਨ ਕੇਰੋ। ਮਾਨੈਂ ਗੁਰ ਕਰਿ ਸਿੱਖ ਘਨੇਰੋ।**
**ਤਿਨ ਕੇ ਸਮ ਇਨ ਕੋ ਹਮ ਜਾਨਾ। ਦੀਨ ਬਸਨ ਆਨੰਦਪੁਰਿ ਥਾਨਾ॥ ੩੦॥**

ਇਨ੍ਹਾਂ ਦੇ ਪਿਤਾ ਜੀ ਦਾ ਬਹੁਤ ਸ਼ਾਂਤ ਸੁਭਾਅ ਸੀ, ਬਹੁਤ ਸਿੱਖ ਉਨ੍ਹਾਂ ਨੂੰ ਗੁਰੂ ਜੀ ਕਰਕੇ ਮੰਨਦੇ ਸਨ। ਉਨ੍ਹਾਂ ਵਰਗਾ ਅਸੀਂ ਇਨ੍ਹਾਂ ਨੂੰ ਜਾਣਿਆ ਸੀ ਕਿ ਅਨੰਦਪੁਰ ਵਿਚ ਦੀਨ ਬਣ ਕੇ ਵਸਣਗੇ॥੩੦॥

**ਸੰਗਤਿ ਆਇ ਪੁੰਜ ਹੀ ਜਾਤੀ। ਅਨਿਕ ਅਕੋਰਨ ਕੋ ਅਰਪਾਤੀ।**
**ਕੇਤਕਿ ਸੰਮਤਿ ਸਮਾਂ ਬਿਤਾਯੋ। ਤਰੁਨਾਪਨ ਜਬ ਤਨ ਮਹਿਂ ਆਯੋ॥ ੩੧॥**

ਸੰਗਤ ਬਹੁਤ ਜਾਤਾਂ ਦੀ ਆਉਂਦੀ ਹੈ, ਅਨੇਕ ਪ੍ਰਕਾਰ ਦੇ ਉਪਹਾਰ ਅਰਪਣ ਕਰਦੀ ਹੈ। ਕਈ ਸਾਲ ਬਤੀਤ ਕੀਤੇ ਹਨ, ਜਦ ਸਰੀਰ 'ਤੇ ਜਵਾਨੀ ਆਈ ਹੈ॥੩੧॥

**ਹਮ ਸੋਂ ਕਰਨ ਸ਼ੱਤ੍ਰੁਤਾ ਲਾਗਜੋ। ਆਯੁਧ ਵਿੱਦਜਾ ਮਹਿਂ ਅਨੁਰਾਗਜੋ।**
**ਏਕ ਬਾਰ ਹਮ ਤਬੈ ਨਿਕਾਸਾ। ਆਨ ਕਰਜੋ ਜਮਨਾ ਤਟ ਬਾਸਾ॥ ੩੨॥**

ਤਾਂ ਸਾਡੇ ਨਾਲ ਵੈਰ ਕਰਨ ਲੱਗ ਗਏ ਹਨ, ਸ਼ਸਤਰ ਵਿੱਦਿਆ ਨਾਲ ਬਹੁਤ ਪ੍ਰੇਮ ਹੈ। ਇਕ ਵਾਰ ਅਸੀਂ ਅਨੰਦਪੁਰ ਤੋਂ ਬਾਹਰ ਕਢਿਆ ਸੀ ਤਾਂ ਜਮਨਾ ਦੇ ਕਿਨਾਰੇ ਆ ਕੇ ਵਾਸਾ ਕਰ ਲਿਆ ਸੀ॥੩੨॥

**ਤਹਿਂ ਭੀ ਦੁੰਦ ਮਚਾਯੋ ਐਸੇ। ਦਾਰੁਣ ਯੁੱਧ ਮਚਜੋ ਤਬਿ ਤੈਸੇ।**
**ਫਤੇਸ਼ਾਹ ਸੋਂ ਕਰੀ ਲਰਾਈ। ਗ੍ਰਾਮ ਦਾਮਲੇ ਖਾਨ ਖਪਾਈ॥ ੩੩॥**

ਉਥੇ ਵੀ ਐਸਾ ਝਗੜਾ ਮਚਾਇਆ ਸੀ ਕਿ ਬੜਾ ਭਿਆਨਕ ਯੁੱਧ ਮੱਚ ਉੱਠਿਆ। ਫ਼ਤਹਿ ਸ਼ਾਹ ਰਾਜੇ ਨਾਲ ਲੜਾਈ ਕੀਤੀ ਤੇ ਦਾਮਲ ਪਿੰਡ ਦੇ ਪਠਾਣ ਜੋ ਭੰਗਾਣੀ ਯੁੱਧ ਸਮੇਂ ਨਿਮਕ-ਹਰਾਮ ਹੋ ਗਏ ਸਨ ਸਭ ਨੂੰ ਮਾਰ-ਮਾਰ ਕੇ ਖਪਾ ਦਿੱਤਾ॥੩੩॥

**ਪੁਨ ਕੇਤਿਕ ਸੰਮਤਿ ਮਹਿਂ ਆਯੋ। ਆਨੰਦਪੁਰਿ ਕੇ ਆਨਿ ਬਸਾਯੋ।**
**ਕਰਨ ਲਗਜੋ ਦੇਵੀ ਕੀ ਪੂਜਾ। ਤਜਜੋ ਸਰਬ ਹੀ ਕਾਰਜ ਦੂਜਾ॥ ੩੪॥**

ਫਿਰ ਕਈ ਸਾਲਾਂ ਬਾਅਦ ਵਾਪਸ ਆ ਗਏ ਤੇ ਆਨੰਦਪੁਰ ਨੂੰ ਆ ਕੇ ਮੁੜ ਵਸਾ ਦਿੱਤਾ। ਫਿਰ ਦੇਵੀ ਦੀ ਪੂਜਾ ਕਰਨ ਲੱਗੇ ਤੇ ਸਾਰੇ ਦੂਸਰੇ ਕੰਮ ਛੱਡ ਦਿੱਤੇ॥੩੪॥

**ਬਿਦਤ ਕਰੀ ਜਗਦੰਬਾ ਜਬੈ। ਬਡ ਉਤਪਾਤ ਰਚਜੋ ਇਕ ਤਬੈ।**
**ਖੰਡੈ ਕੀ ਪਾਹੁਲ ਕੋ ਦੇਤਿ। ਮਾਨਵ ਮਿਲਿ ਮਿਲਿ ਬਿੰਦ ਸੁ ਲੇਤਿ॥ ੩੫॥**

ਜਦ ਜਗਦੰਬਾ ਪ੍ਰਗਟ ਕੀਤੀ ਤਾਂ ਉਸ ਸਮੇਂ ਇਕ ਵੱਡੀ ਆਫ਼ਤ ਦੀ ਰਚਨਾ ਕੀਤੀ। ਖੰਡੇ ਦੀ ਪਾਹੁਲ ਦਿੰਦੇ ਹਨ, ਜਿਸ ਨੂੰ ਬਹੁਤ ਮਨੁੱਖ ਮਿਲ-ਮਿਲ ਕੇ ਛਕਦੇ ਹਨ॥੩੫॥

**ਕਹੈ ਖਾਲਸਾ ਮੈਂ ਇਹ ਕੀਨਾ। ਨਜਾਰੋ ਹਿਦੁ ਤੁਰਕ ਤੇ ਚੀਨਾ।**
**ਸ਼ਸਤ੍ਰ ਹਾਥ ਤਿਨ ਕੇ ਗਹਿਵਾਵੈ। ਮਾਰਨ ਮਰਨ ਉਪਦੇਸ਼ ਦ੍ਰਿੜਾਵੈ॥ ੩੬॥**

ਕਹਿੰਦੇ ਸਨ, ਮੈਂ ਇਹ ਖਾਲਸਾ ਉਤਪੰਨ ਕੀਤਾ ਹੈ, ਹਿੰਦੂ ਤੁਰਕਾਂ ਤੋਂ ਉਸ ਨੂੰ ਵੱਖਰਾ ਜਾਣਿਆ ਹੈ। ਉਨ੍ਹਾਂ ਦੇ ਹੱਥਾਂ ਵਿਚ ਸ਼ਸਤਰ ਫੜਾਏ ਹਨ ਤੇ ਮਰਨ ਮਾਰਨ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ ਹੈ॥੩੬॥

**ਕਹੈ ਤੁਰਕ ਸੋਂ ਬੈਰ ਕਰੀਜੈ। ਦਿੱਲੀ ਆਦਿ ਦੇਸ਼ ਸਭਿ ਲੀਜੈ।**
**ਦਿਜ ਖੱਤ੍ਰੀ ਅਰੁ ਬੈਸ਼ ਸ਼ੂਦ੍ਰ ਗਨ। ਇਕ ਥਲ ਸਭਿਨਿ ਅਚਾਵਤਿ ਹੈ ਭਨਿ॥੩੭॥**

ਉਨ੍ਹਾਂ ਨੂੰ ਕਿਹਾ ਕਿ ਤੁਰਕਾਂ ਨਾਲ ਵੈਰ ਕਰੋ, ਦਿੱਲੀ ਆਦਿ ਦੇਸ਼ ਸਾਰੇ ਲੈ ਲਵੋ। ਖੱਤਰੀ, ਬ੍ਰਾਹਮਣ ਅਤੇ ਵੈਸ਼, ਸ਼ੂਦਰ ਆਦਿ ਜਿਹੜੇ ਹਨ, ਉਨ੍ਹਾਂ ਸਾਰਿਆਂ ਨੂੰ ਕਹਿ ਕੇ ਇਕ ਥਾਂ ਭੋਜਨ ਛਕਾਉਂਦੇ ਹਨ॥੩੭॥

**ਪੂਰਬਲੀ ਮਿਰਜਾਦ ਤਿਆਗੀ। ਸਿਰ ਪਰ ਕੇਸ਼, ਕਾਛ ਅਨੁਰਾਗੀ।**
**ਏਕ ਬਾਰ ਹਮ ਕੋ ਬੁਲਵਾਏ। ਕੇਤਿਕ ਗਿਰਪਤਿ ਦਰਸ਼ਨ ਪਾਏ॥ ੩੮॥**

ਪਹਿਲਾਂ ਵਾਲੀ ਮਰਯਾਦਾ ਨੂੰ ਛੱਡ ਦਿੱਤਾ ਹੈ, ਸਿਰ 'ਤੇ ਕੇਸ਼ ਤੇ ਤੇੜ ਕੱਛ ਪਾਉਣ ਦਾ ਪ੍ਰੇਮ ਕੀਤਾ ਹੈ। ਇਕ ਵਾਰ ਸਾਨੂੰ ਵੀ ਬੁਲਵਾਇਆ ਸੀ। ਕਈ ਪਹਾੜੀ ਰਾਜਿਆਂ ਨੇ ਦਰਸ਼ਨ ਕੀਤੇ ਸਨ॥੩੮॥

**ਕਹਜੋ ਖਾਲਸਾ ਤੁਮ ਹੁਇ ਜਾਵੋ। ਦੇਸ਼ ਬਿਦੇਸ਼ ਰਾਜ ਸਭਿ ਪਾਵੋ।**
**ਚਵਗੱਤੇ ਆਦਿਕ ਮਹਿਪਾਲਾ। ਸਗਰੇ ਦੇਹਿਂ ਤੁਮਹਿਂ ਕਹੁ ਹਾਲਾ॥ ੩੯॥**

ਕਹਿਣ ਲੱਗੇ ਤੁਸੀਂ ਸਾਰੇ ਖਾਲਸਾ ਹੋ ਜਾਵੋ, ਦੇਸ਼ ਵਿਦੇਸ਼ ਦਾ ਸਾਰਾ ਰਾਜ ਪ੍ਰਾਪਤ ਕਰੋ। ਚੌਗੱਤਾ ਆਦਿਕ ਤੇ ਹੋਰ ਸਾਰੇ ਰਾਜੇ ਤੁਹਾਨੂੰ ਹਾਲਾ ਭਰਨਗੇ॥੩੯॥

**ਅਵਰੰਗ ਸੰਗ ਜੰਗ ਕੋ ਕਰੀਅਹਿ। ਛੱਤ੍ਰ ਆਪਣੇ ਸਿਰ ਪਰ ਧਰੀਅਹਿ।**
**ਦਿੱਲੀਨਾਥ ਹਤਜੋ ਪਿਤ ਮੇਰਾ। ਸੋ ਬਲਿ ਕਰਿ ਲੈਹੌਂ ਬਡ ਬੈਰਾ॥ ੪੦॥**

ਨੌਰੰਗੇ ਨਾਲ ਜੰਗ ਕਰੀਏ ਤੇ ਛੱਤ੍ਰ ਆਪਣੇ ਸਿਰ 'ਤੇ ਧਾਰਨ ਕਰੀਏ। ਦਿੱਲੀ ਦੇ ਬਾਦਸ਼ਾਹ ਨੇ ਮੇਰੇ ਪਿਤਾ ਜੀ ਨੂੰ ਸ਼ਹੀਦ ਕੀਤਾ ਹੈ, ਇਸ ਕਰਕੇ ਵੱਡਾ ਬਲ ਧਾਰ ਕੇ ਵੱਡੇ ਵੈਰ ਦਾ ਬਦਲਾ ਲਈਏ॥੪੦॥

**ਇਤਿਕ ਇਰਾਦਾ ਸਤਿਗੁਰ ਕਰਜੋ। ਸ਼ਾਹੁ ਨਾਮ ਤੇ ਮਨ ਬਹੁ ਡਰਜੋ।**
**ਹਮ ਤੋ ਸੁਨਤਿ ਸਦਨ ਉਠਿ ਗਏ। ਪੀਛੇ ਚਾਰ ਬਰਨ ਸਿਖ ਭਏ॥ ੪੧॥**

ਇਸ ਪ੍ਰਕਾਰ ਦਾ ਇਰਾਦਾ ਸਤਿਗੁਰ ਨੇ ਕੀਤਾ। ਬਾਦਸ਼ਾਹ ਦਾ ਨਾਮ ਸੁਣ ਕੇ ਸਾਡਾ ਮਨ ਬਹੁਤ ਡਰਿਆ। ਅਸੀਂ ਤਾਂ ਉੱਠ ਕੇ ਆਪਣੇ ਘਰਾਂ ਨੂੰ ਚਲੇ ਗਏ। ਬਾਅਦ ਵਿਚ ਚਾਰ ਵਰਣ ਸਿੱਖ ਹੋ ਗਏ॥੪੧॥

ਸੋ ਚਾਹਤਿ ਹੈ ਬੈਰ ਬਧਾਯੋ। ਲਰਹਿ ਤੁਮਾਰੇ ਸੰਗ ਰਿਸਾਯੋ।
ਯਾਂਤੇ ਆਪ ਜਾਨੀਅਹਿ ਨੀਕੇ। ਇਸ ਬਿਧਿ ਕੇ ਹੈਂ ਸੁਭਟ ਤਿਸੀ ਕੇ॥ ੪੨॥

ਉਹ ਵੈਰ ਵਧਾਉਣਾ ਚਾਹੁੰਦੇ ਹਨ, ਗੁੱਸੇ ਵਿਚ ਆ ਕੇ ਤੁਹਾਡੇ ਨਾਲ ਯੁੱਧ ਕਰਨਗੇ। ਇਸ ਕਰਕੇ ਆਪ ਭਲੀ ਪ੍ਰਕਾਰ ਜਾਣੋ, ਇਸ ਪ੍ਰਕਾਰ ਦੇ ਉਸ ਦੇ ਸੂਰਬੀਰ ਹਨ॥੪੨॥

ਮਾਰਨ ਮਰਨਿ ਜਹਾਂ ਕਹਿਂ ਕਰੈਂ। ਥੋਰ ਬਹੁਤ ਕੀ ਕਾਨ ਨ ਧਰੈਂ।
ਦਿਨ ਪ੍ਰਤਿ ਵਧਤਿ ਜਾਤਿ ਤਿਹ ਪੰਥਾ। ਮੈਂ ਸਮੁਝਾਇ ਕਹੀ ਸਭਿ ਸੰਥਾ॥੪੩॥

ਜਿੱਥੇ ਮਰਨ ਮਾਰਨ ਕਹਿ ਕੇ ਕਰਦੇ ਹਨ, ਫਿਰ ਥੋੜ੍ਹਿਆਂ ਬਹੁਤਿਆਂ ਦੀ ਕਾਨ ਨਹੀਂ ਧਾਰਨ ਕਰਦੇ ਹਨ। ਪ੍ਰਤੀ ਦਿਨ ਉਹ ਪੰਥ ਵਧਦਾ ਜਾਂਦਾ ਹੈ, ਮੈਂ ਸਭ ਪ੍ਰਕਾਰ ਉਨ੍ਹਾਂ ਦੀ ਕਥਾ ਸਮਝਾ ਕੇ ਕਹੀ ਹੈ॥੪੩॥

ਹਮ ਸੋਂ ਬੈਰ ਥੋਰ ਹੀ ਅਹੈ। ਸੋ ਵਿਰੋਧ ਦਿੱਲੀ ਸਨ ਕਹੈ।
ਨਿਤ ਪ੍ਰਤਿ ਦੇਸ਼ ਫਤੂਰ ਉਠਾਵੈ। ਲੂਟਹਿ ਕੂਟਹਿ ਬਸਨ ਨ ਪਾਵੈ॥ ੪੪॥

ਸਾਡੇ ਨਾਲ ਥੋੜ੍ਹਾ ਹੀ ਵੈਰ ਹੈ, ਉਹ ਆਪਣਾ ਅਸਲ ਵਿਰੋਧ ਦਿੱਲੀ ਨਾਲ ਕਹਿੰਦੇ ਹਨ। ਨਿਤਾਪ੍ਰਤੀ ਦੇਸ਼ ਵਿਚ ਫ਼ਤੂਰ ਚੁੱਕਦੇ ਹਨ, ਲੁੱਟਦੇ ਕੁਟਦੇ ਹਨ ਅਤੇ ਵਸਣ ਨਹੀਂ ਦਿੰਦੇ ਹਨ॥੪੪॥

'ਸ਼ਾਹੁ ਸਾਥ ਕਜੋਂ ਕਰਹੁ ਨ ਜੰਗ'। ਯਾਂਤੇ ਬੈਰ ਪਰਜੋ ਹਮ ਸੰਗ।
ਨਿਸ ਦਿਨ ਟਿਕਨ ਦੇਤਿ ਕਿਸ ਨਾਂਹੀ। ਖੇਤੀ ਹ੍ਵੈ ਨ ਖੇਤ ਕੇ ਮਾਂਹੀ॥ ੪੫॥

ਅਸੀਂ ਕਿਹਾ ਹੈ, "ਬਾਦਸ਼ਾਹ ਨਾਲ ਕਿਵੇਂ ਵੀ ਜੰਗ ਨਹੀਂ ਕਰਾਂਗੇ' ਇਸ ਕਰਕੇ ਸਾਡੇ ਨਾਲ ਵੈਰ ਪੈ ਗਿਆ ਹੈ। ਦਿਨ ਰਾਤ ਕਿਸੇ ਨੂੰ ਵੀ ਟਿਕਣ ਨਹੀਂ ਦਿੰਦੇ ਹਨ, ਖੇਤੀ ਖੇਤਾਂ ਵਿਚ ਹੁੰਦੀ ਨਹੀਂ ਹੈ॥੪੫॥

ਅਬਿ ਸਹਾਇਤਾ ਕਰਹੁ ਹਮਾਰੀ। ਚਲਿ ਆਏ ਸਭਿ ਸ਼ਰਣਿ ਤੁਮਾਰੀ।
ਗੜ੍ਹ ਅਨੰਦ ਕੋ ਦੇਹੁ ਛੁਟਾਈ। ਸੰਕਟ ਸਗਰੋ ਤਬਿ ਮਿਟਿ ਜਾਈ'॥ ੪੬॥

ਹੁਣ ਸਾਡੀ ਸਹਾਇਤਾ ਕਰੋ, ਸਾਰੇ ਤੁਹਾਡੀ ਸ਼ਰਨ ਵਿਚ ਚਲ ਕੇ ਆਏ ਹਾਂ, ਅਨੰਦਪੁਰ ਦੇ ਕਿਲ੍ਹੇ ਨੂੰ ਛੁਡਵਾ ਦੇਵੋ, ਤਦ ਸਾਡੇ ਸਾਰੇ ਸੰਕਟ ਮਿੱਟ ਜਾਣਗੇ" ॥੪੬॥

*ਛੇਵੀਂ ਰੁੱਤ ਦਾ ਛੇਵਾਂ ਅਧਿਆਇ ਸਮਾਪਤ ਹੋਇਆ॥੬॥*

## *ਅਧਿਆਇ ਸਤਵਾਂ*

### *ਪਹਾੜੀਆਂ ਤੇ ਸੂਬਿਆਂ ਦੀ ਤਿਆਰੀ*

'ਨਹੀਂ ਰਾਜ ਕਿਸ ਦੇਸ਼ ਕੋ ਦੂਰਗ ਬਿਸਾਲ ਨ ਕੋਇ।
ਚਮੂੰ ਸਿੰਘ ਕਬਿ ਬਹੁਤ ਹ੍ਵੈ ਕਬਿ ਘਰ ਗਮਨੈਂ ਸੋਇ॥ ੧॥

"ਕਿਸੇ ਦੇਸ਼ ਦਾ ਰਾਜ ਵੀ ਨਹੀਂ ਹੈ, ਕੋਈ ਵੱਡਾ ਕਿਲ੍ਹਾ ਵੀ ਨਹੀਂ ਹੈ। ਸਿੰਘਾਂ ਦੀ ਸੈਨਾ ਹੈ, ਕਦੀ ਬਹੁਤ ਹੋ ਜਾਂਦੀ ਹੈ। ਕਦੀ ਉਹ ਘਰ ਚਲੇ ਜਾਂਦੇ ਹਨ॥੧॥

ਚੌਪਈ- ਆਪ ਗੁਰੂ ਧਨ ਵਿੱਦਜਾ ਪੰਡਿਤ। ਗਜ਼ਬ ਗੁਜ਼ਾਰੇ ਬਾਨਨਿ ਛੰਡਤਿ।
ਪੈਂਡਖਾਨ ਸੇ ਜਿਨਹਿਂ ਖਪਾਏ। ਤੀਰ ਅਨੂਪਮ ਬ੍ਰਿੰਦ ਚਲਾਏ॥ ੨॥

ਆਪ ਗੁਰੂ ਜੀ ਧਨੁੱਖ ਵਿੱਦਿਆ ਵਿਚ ਨਿਪੁੰਨ ਹਨ, ਤੀਰ ਚਲਾਉਣ ਵਿਚ ਗਜ਼ਬ ਕਰਦੇ ਹਨ। ਪੈਂਡੇਖ਼ਾਨ ਵਰਗੇ ਜਿਨ੍ਹਾਂ ਨੇ ਖਪਾ ਦਿੱਤੇ, ਬਹੁਤ ਅਨੂਪਮ ਤੀਰ ਚਲਾਉਂਦੇ ਹਨ॥੨॥

ਸ੍ਰੀ ਨਾਨਕ ਗਾਦੀ ਪਰ ਥਿਰਯੋ। ਸਤਿਗੁਰ ਰਾਮਦਾਸ ਬਿਦਤਯੋ।
ਤਿਨ ਕੋ ਸੁਤ ਸ੍ਰੀ ਅਰਜਨ ਹੋਵਾ। ਮਤਿ ਸੰਤਨ ਕੋ ਸੁਨਿ ਕਰਿ ਜੋਵਾ॥ ੩॥

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਬੈਠੇ ਹਨ, ਜਿਸ ਨੂੰ ਸਤਿਗੁਰੂ ਰਾਮਦਾਸ ਜੀ ਨੇ ਪ੍ਰਸਿੱਧ ਕੀਤਾ ਹੈ। ਉਨ੍ਹਾਂ ਦਾ ਪੁੱਤਰ ਗੁਰੂ ਅਰਜਨ ਦੇਵ ਹੋਇਆ ਹੈ, ਉਨ੍ਹਾਂ ਦਾ ਮੱਤ ਸੰਤਾਂ ਵਾਲਾ ਸੀ ਅਸੀਂ ਪਤਾ ਲਾ ਕੇ ਸੁਣਿਆ ਹੈ॥੩॥

ਸ੍ਰੀ ਗੁਰ ਹਰ ਗੋਬਿੰਦ ਤਿਨ ਨੰਦਾ। ਭਯੋ ਪ੍ਰਥਮ ਸੋ ਬੀਰ ਬਿਲੰਦਾ।
ਹਜ਼ਰਤਿ ਸ਼ਾਹਜਹਾਂ ਕੇ ਸੰਗ। ਹਤਿ ਉਮਰਾਵ ਕਰੇ ਵਡ ਜੰਗ॥ ੪॥

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਉਨ੍ਹਾਂ ਦੇ ਪੁੱਤਰ ਸਨ, ਉਹ ਪਹਿਲਾ ਵੱਡਾ ਸੂਰਬੀਰ ਹੋਇਆ ਹੈ। ਬਾਦਸ਼ਾਹ ਸ਼ਾਹ ਜਹਾਨ ਦੇ ਨਾਲ, ਉਮਰਾਵ ਨੂੰ ਮਾਰ ਕੇ ਉਸ ਵੱਡੇ ਜੰਗ ਕੀਤੇ ਸਨ॥੪॥

ਤਿਸ ਕੌ ਪੌਤ੍ਰ ਬਿਲੰਦ ਬਹਾਦੁਰ। ਪਿਤਾ ਸੰਤ ਸ੍ਰੀ ਤੇਗ ਬਹਾਦਰ।
ਤਿਨਹੁਂ ਜ਼ਿਮੀਂ ਤਹਿਂ ਮੋਲ ਸੁ ਲੀਨੀ। ਆਨੰਦ ਪੁਰਾ ਬਸਾਵਨ ਕੀਨੀ॥ ੫॥

ਉਨ੍ਹਾਂ ਦਾ ਪੋਤਰਾ ਵੱਡਾ ਬਹਾਦਰ ਹੈ, ਪਿਤਾ ਸ੍ਰੀ ਤੇਗ ਬਹਾਦਰ ਜੀ ਸੰਤ ਸੁਭਾਅ ਦੇ ਸਨ। ਉਨ੍ਹਾਂ ਹੀ ਸਾਡੇ ਪਾਸੋਂ ਜ਼ਮੀਨ ਮੁੱਲ ਲਈ ਸੀ, ਜਿਥੇ ਉਨ੍ਹਾਂ ਅਨੰਦਪੁਰ ਵਸਾਇਆ ਹੈ॥੫॥

ਇਹ ਸਭਿ ਭੇਵ ਆਪ ਸੋਂ ਕਹਜੋ। ਕਰਹੁ ਕਾਜ ਜੈਸੇ ਚਿਤ ਚਹਜੋ'।
ਭੀਮ ਚੰਦ ਤੇ ਸੁਨਜੋਂ ਬ੍ਰਿਤਾਂਤ। ਜਾਨਜੋਂ ਸੂਬੇ ਤਬਿ ਭਲਿ ਭਾਂਤ॥ ੬॥

ਇਹ ਸਾਰੇ ਭੇਦ ਆਪ ਜੀ ਨੂੰ ਕਹੇ ਹਨ, ਸਾਡਾ ਕੰਮ ਕਰੋ ਜਿਵੇਂ ਵੀ ਚਿੱਤ ਵਿਚ ਚਾਹਤ ਹੈ।" ਜਦ ਦਿੱਲੀ ਦੇ ਸੂਬੇ ਨੇ ਭੀਮ ਚੰਦ ਤੋਂ ਐਸਾ ਬ੍ਰਿਤਾਂਤ ਸੁਣਿਆ ਤਾਂ ਸੂਬੇ ਨੇ ਭਲੀ ਭਾਂਤ ਜਾਣ ਲਿਆ॥੬॥

ਕਹਜੋ 'ਨ੍ਰਿਪਤਿ ! ਲੇ ਕਰਿ ਦਲ ਜਾਵਹੁ। ਚਹੁਂ ਦਿਸ਼ਿ ਘੇਰਹੁ ਜੰਗ ਮਚਾਵਹੁ।
ਦੋਨੋ ਸੂਬੇ ਹੁਇ ਤਮ ਸਾਥ। ਲਾਖਹੁਂ ਸੈਨ ਤੁਫੰਗੈਂ ਹਾਥ'॥ ੭॥

ਤੇ ਫਿਰ ਕਿਹਾ, "ਰਾਜਾ ! ਫੌਜਾਂ ਲੈ ਕੇ ਜਾਵੋ, ਚਾਰੇ ਪਾਸਿਆਂ ਤੋਂ ਘੇਰ ਕੇ ਜੰਗ ਮਚਾਵੋ। ਦੋਵੇਂ ਸੂਬੇ ਤੁਹਾਡੇ ਨਾਲ ਹੋਣਗੇ, ਲੱਖਾਂ ਦੀ ਗਿਣਤੀ ਵਿਚ ਸੈਨਾ ਅਤੇ ਬੰਦੂਕਾਂ ਹੱਥਾਂ ਵਿਚ ਫੜ ਕੇ ਜਾਵੋ"॥੭॥

ਇਮ ਕਹਿ ਪੱਤ੍ਰ ਲਿਖੇ ਤਤਕਾਲੇ। ਪੁਰਿ ਸਿਰੰਦ ਲਵਪੁਰ ਕੋ ਚਾਲੇ।
'ਸਗਰੀ ਚਮੂੰ ਲੇਹੁ ਨਿਜ ਸੰਗ। ਕਰਹੁ ਅਨੰਦਪੁਰਿ ਗੁਰ ਸੋਂ ਜੰਗ॥ ੮॥

ਇਸ ਪ੍ਰਕਾਰ ਕਹਿ ਕੇ ਤੁਰਤ ਪੱਤਰ ਲਿਖ ਦਿੱਤੇ, ਜਿਨ੍ਹਾਂ ਨੂੰ ਲੈ ਕੇ ਦੂਤ ਸਿਰਹੰਦ ਅਤੇ ਲਾਹੌਰ ਵੱਲ ਚੱਲ ਪਏ। "ਸਾਰੀ ਸੈਨਾ ਆਪਣੇ ਨਾਲ ਲੈ ਕੇ ਅਨੰਦਪੁਰ ਦੇ ਗੁਰੂ ਨਾਲ ਜੰਗ ਕਰੋ॥੮॥

ਮਿਲਹਿ ਤ ਮੇਲ ਲੇਹੁ ਸਨਮਾਨਹੁ। ਹਜ਼ਰਤਿ ਕੇ ਸਮੀਪ ਗੁਰ ਆਨਹੁਂ।
ਨਤੁ ਗਿਰਪਤਿਨਿ ਸਾਥ ਲਿਹੁ ਸਾਰੇ। ਲਰਹਿ ਅਰਹਿ ਰਣ ਮਹਿਂ ਲਿਹੁ ਮਾਰੇ'॥੯॥

ਜੇ ਮਿਲੇ ਤਾਂ ਸਨਮਾਨ ਸਹਿਤ ਮੇਲ ਲਵੋ ਤੇ ਗੁਰੂ ਜੀ ਨੂੰ ਬਾਦਸ਼ਾਹ ਦੇ ਪਾਸ ਲਿਆਵੋ। ਨਹੀਂ ਤਾਂ ਸਾਰੇ ਪਹਾੜੀ ਰਾਜਿਆਂ ਨੂੰ ਆਪਣੇ ਨਾਲ ਲਵੋ। ਜੇ ਯੁੱਧ ਵਿਚ ਅੜ ਕੇ ਲੜਨ ਤਾਂ ਉਨ੍ਹਾਂ ਨੂੰ ਮਾਰ ਲਵੋ''॥੯॥

**ਜਹਿਂ ਜਹਿਂ ਧਾਵਨ ਕਰੇ ਪਠਾਵਿਨਿ। 'ਚਢਹੁ ਨ ਬਿਲਮਹੁ ਅਪਨੇ ਥਾਵਨਿ।**
**ਇੱਤਜਾਦਿਕ ਸੁਨਿ ਕਰਿ ਹਰਖਾਯੋ। ਭੀਮਚੰਦ ਹੁਇ ਤਯਾਰ ਅਲਾਯੋ॥੧੦॥**

ਜਿੱਥੇ ਜਿੱਥੇ ਹਲਕਾਰੇ ਭੇਜੇ ਉਨ੍ਹਾਂ ਨੂੰ ਤਾਕੀਦ ਕਰ ਦਿੱਤੀ, ''ਆਪਣੇ-ਆਪਣੇ ਥਾਵਾਂ ਤੋਂ ਚੜ੍ਹਾਈ ਕਰੋ ਤੇ ਦੇਰ ਨਾ ਲਾਵੋ।'' ਇਸ ਪ੍ਰਕਾਰ ਸੁਣ ਕੇ ਭੀਮ ਚੰਦ ਬਹੁਤ ਪ੍ਰਸੰਨ ਹੋਇਆ ਤੇ ਫਿਰ ਉਹ ਤਿਆਰ ਹੋ ਕੇ ਕਹਿਣ ਲੱਗਾ॥੧੦॥

**'ਨਿਤਪ੍ਰਤਿ ਸੁਧਿ ਸੁਨਿ ਕਰਿ ਸਹਿਸਾਇ। ਕਰਤਿ ਰਹੋ ਸਭ ਰੀਤਿ ਸਹਾਇ'।**
**ਕਰਿ ਸਲਾਮ ਘਿਘਿਆਇ ਘਨੇਰਾ। ਸੂਬੇ ਤੇ ਰੁਖਸਦ ਤਿਹ ਬੇਰਾ॥ ੧੧॥**

''ਨਿਤਾਪ੍ਰਤੀ ਖ਼ਬਰ ਸੁਣ ਕੇ ਸਭ ਰੀਤੀਆਂ ਨਾਲ ਸ਼ੀਘਰ ਸਹਾਇਤਾ ਕਰਦੇ ਰਹੋ।'' ਫਿਰ ਸਲਾਮ ਕਰਕੇ ਬਹੁਤ ਘਿਘਿਆਇਆ ਤੇ ਉਸ ਸਮੇਂ ਸਲਾਮ ਕਰਕੇ ਰੁਖ਼ਸਤ ਹੋਇਆ॥੧੧॥

**ਮਜਲ ਬਡੀ ਕਰਿ ਤੂਰਨ ਧਾਯੋ। ਦੇਸ਼ ਕਲੂਰ ਆਪਣੇ ਆਯੋ।**
**ਜਹਿਂ ਕਹਿਂ ਸੈਲਪਤੀ ਸਮੁਦਾਏ। ਲਿਖੇ ਪੱਤ੍ਰ ਪਰਧਾਨ ਪਠਾਏ॥ ੧੨॥**

ਵੱਡੀ ਮੰਜ਼ਲ ਤੈਅ ਕਰਨ ਵਾਸਤੇ ਤੁਰਤ ਚੱਲ ਪਿਆ ਤੇ ਆਪਣੇ ਕਹਿਲੂਰ ਦੇਸ਼ ਵਿਚ ਆ ਗਿਆ। ਜਿੱਥੇ ਕਿੱਥੇ ਪਹਾੜੀ ਰਾਜੇ ਰਹਿੰਦੇ ਸਨ, ਉਨ੍ਹਾਂ ਨੂੰ ਪੱਤਰ ਲਿਖ ਕੇ ਆਪਣੇ ਵਜ਼ੀਰਾਂ ਦੇ ਹੱਥ ਭੇਜ ਦਿੱਤੇ॥੧੨॥

**ਦਿੱਲੀ ਕੋ ਪ੍ਰਸੰਗ ਸਭਿ ਕਹਜੋ। ਲਘੁ ਦੀਰਘ ਸਭਿਹਿਨਿ ਮਨ ਲਹਜੋ।**
**ਭਏ ਤਯਾਰ ਨਿਜ ਨਿਜ ਦਲ ਜੋਰੇ। ਜਿਸ ਜਿਸ ਮਹਿਂ ਜੇਤਿਕ ਧਰ ਜ਼ੋਰੇ॥੧੩॥**

ਉਨ੍ਹਾਂ ਪੱਤਰਾਂ ਵਿਚ ਦਿੱਲੀ ਦਾ ਸਾਰਾ ਪ੍ਰਸੰਗ ਵਰਣਨ ਕੀਤਾ, ਛੋਟਿਆਂ ਵੱਡਿਆਂ ਸਭ ਨੇ ਮਨ ਵਿਚ ਜਾਣਿਆ। ਆਪਣਾ ਆਪਣਾ ਦਲ ਜੋੜ ਕੇ ਤਿਆਰ ਹੋ ਗਏ, ਜਿਸ ਜਿਸ ਵਿਚ ਜਿੰਨਾ ਬਲ ਸੀ॥੧੩॥

**ਇੰਦ੍ਰਪ੍ਰਸਤ ਮਹਿਂ ਸੰਗਤਿ ਜੋਈ। ਸੁਨਿ ਪ੍ਰਸੰਗ ਸਭਿ ਲਸ਼ਕਰ ਢੋਈ।**
**ਮਿਲਿ ਕਰਿ ਦੁਰਿ ਲਿਖਿ ਕਰਿ ਅਰਦਾਸ। ਸੁਧਿ ਹਿਤ ਪਠੀ ਗੁਰੂ ਕੇ ਪਾਸ॥੧੪॥**

ਦਿੱਲੀ ਵਿਚ ਜਿਹੜੀ ਸਿੱਖ ਸੰਗਤ ਸੀ, ਉਨ੍ਹਾਂ ਨੇ ਇਹ ਪ੍ਰਸੰਗ ਸੁਣਿਆ ਕਿ ਬਾਦਸ਼ਾਹ ਆਪਣਾ ਸਾਰਾ ਲਸ਼ਕਰ ਇਕੱਠਾ ਕਰ ਰਿਹਾ ਹੈ, ਤਾਂ ਉਨ੍ਹਾਂ ਨੇ ਲੁਕ ਕੇ ਬੇਨਤੀ ਲਿਖ ਘੱਲੀ ਤੇ ਖ਼ਬਰ ਦੇਣ ਵਾਸਤੇ ਗੁਰੂ ਜੀ ਪਾਸ ਚਿੱਠੀ ਲਿਖ ਭੇਜੀ॥੧੪॥

**'ਹੇ ਪ੍ਰਭੁ! ਤਮ ਸੰਮ੍ਰਥ ਸਭਿ ਭਾਂਤੀ। ਸਭਿਨਿ ਰਿਦੇ ਕੀ ਜਾਨਹੁ ਬਾਤੀ।**
**ਵਹਿਰ ਬ੍ਰਿਤੰਤ ਕਜੋਂ ਨ ਤੁਮ ਜਾਨਹੁ। ਘਟਿ ਘਟਿ ਕੇ ਮਾਲਕਿ ਪਹਿਚਾਨਹੁ॥੧੫॥**

''ਹੇ ਪ੍ਰਭੂ ਜੀ! ਤੁਸੀਂ ਸਭ ਪ੍ਰਕਾਰ ਸਮਰੱਥ ਹੋ, ਸਾਰਿਆਂ ਦੇ ਹਿਰਦੇ ਦੀ ਗੱਲ ਜਾਣਦੇ ਹੋ, ਫਿਰ ਬਾਹਰ ਦਾ ਬ੍ਰਿਤਾਂਤ ਕਿਉਂ ਨਹੀਂ ਜਾਣਦੇ ਹੋ, ਘਟ-ਘਟ ਦੇ ਮਾਲਕ ਤੁਸੀਂ ਸਭ ਕੁਝ ਪਹਿਚਾਣਦੇ ਹੋ॥੧੫॥

**ਤੁਮ ਸੇਵਾ ਅਰੁ ਅਪਨਿ ਭਲੇ ਹਿਤ। ਪਾਤੀ ਲਿਖੀ ਸੁਨੀ ਜਿਮ ਭੀ ਇਤ।**
**ਰਾਜਨਿ ਤੁਮ ਪਰ ਕਰੀ ਪੁਕਾਰਾ। 'ਹਮ ਪਰ ਗੁਰੂ ਬਲੀ ਪਰਿ ਭਾਰਾ'॥੧੬॥**

ਤੁਹਾਡੀ ਸੇਵਾ ਅਤੇ ਆਪਣੇ ਭਲੇ ਵਾਸਤੇ, ਤੁਹਾਨੂੰ ਚਿੱਠੀ ਲਿਖੀ ਹੈ, ਜਿਵੇਂ ਵੀ ਏਥੇ ਸੁਣੀ ਹੈ। ਪਹਾੜੀ ਰਾਜਿਆਂ ਨੇ ਤੁਹਾਡੇ ਉੱਤੇ ਪੁਕਾਰ ਕੀਤੀ ਹੈ। ''ਸਾਡੇ ਉੱਤੇ ਗੁਰੂ ਜੀ ਵੱਡੇ ਭਾਰੀ ਬਲੀ ਪਏ ਹਨ''॥੧੬॥

ਦੱਖਣ ਦਿਸ਼ਿ ਅਵਰੰਗੁ ਜੁ ਲਿਖਯੋ। ਤਿਨ ਬ੍ਰਿਤਾਂਤ ਪਠਿ ਕਰਿ ਸਭਿ ਲਖਯੋ।
ਦੁਇ ਸੂਬੇ ਪਰ ਹੁਕਮ ਪਠਾਯੋ। ਸੋ ਚਲਿ ਕਰਿ ਦਿੱਲੀ ਪੁਰਿ ਆਯੋ॥੧੭॥

ਦੱਖਣ ਵਾਲੇ ਪਾਸੇ ਨੌਰੰਗੇ ਨੂੰ ਵੀ ਲਿਖਿਆ ਹੈ, ਉਸ ਸਾਰਾ ਬ੍ਰਿਤਾਂਤ ਪੜ੍ਹ ਕੇ ਸਮਝਿਆ ਹੈ। ਆਪਣੇ ਦੋਵਾਂ ਸੂਬਿਆਂ ਨੂੰ ਹੁਕਮ ਭੇਜਿਆ ਹੈ, ਉਹ ਹੁਕਮ ਦਿੱਲੀ ਚੱਲ ਕੇ ਆਇਆ ਹੈ॥੧੭॥

ਇਨ ਸੂਬੇ ਲਖਿ ਹਜ਼ਰਤ ਆਸ਼ੇ। ਦੋਨਹੁਂ ਪਰ ਸੋ ਹੁਕਮ ਪ੍ਰਕਾਸ਼ੇ।
ਲਵਪੁਰਿ ਅਰੁ ਸਿਰੰਦ ਬਡ ਲਸ਼ਕਰ। ਲਰਿਬੇ ਹੇਤੁ ਆਇ ਹੈਂ ਤੁਮ ਪਰ॥੧੮॥

ਇਸ ਦਿੱਲੀ ਦੇ ਸੂਬੇ ਨੇ ਬਾਦਸ਼ਾਹ ਦੇ ਮਨੋਰਥ ਨੂੰ ਸਮਝ ਕੇ, ਦੋਵਾਂ ਸੂਬਿਆਂ ਨੂੰ ਹੁਕਮ ਭੇਜੇ ਹਨ। ਲਾਹੌਰ ਅਤੇ ਸਿਰਹੰਦ ਵਿਚ ਵੱਡੇ ਲਸ਼ਕਰ ਰਹਿੰਦੇ ਹਨ, ਉਹ ਤੁਹਾਡੇ ਨਾਲ ਯੁੱਧ ਕਰਨ ਵਾਸਤੇ ਆ ਰਹੇ ਹਨ॥੧੮॥

ਰਣ ਕੇ ਛੁਧਤਿ ਤੁਰਕ ਗਨ ਆਵੈਂ। ਹਯ ਗਜ ਸਾਥ ਚੌਂਪ ਤੇ ਧਾਵੈਂ।
ਮਿਜਮਾਨੀ ਬਹੁ ਇਨਕੇ ਹੇਤ। ਕਰੀਅਹਿ ਤਜਾਰੀ ਬਨਹੁ ਸੁਚੇਤ॥ ੧੯॥

ਯੁੱਧ ਦੇ ਭੁੱਖੇ ਤੁਰਕ ਬਹੁਤ ਆਉਣਗੇ, ਹਾਥੀਆਂ, ਘੋੜਿਆਂ ਉਪਰ ਸਵਾਰ ਹੋ ਕੇ ਬੜੇ ਸ਼ੌਕ ਨਾਲ ਚੜ੍ਹਾਈ ਕਰਨਗੇ। ਇਨ੍ਹਾਂ ਦੀ ਪ੍ਰਾਹੁਣਾਚਾਰੀ ਵਾਸਤੇ, ਭਾਵ ਇਨ੍ਹਾਂ ਨਾਲ ਯੁੱਧ ਕਰਨ ਵਾਸਤੇ, ਸੁਚੇਤ ਬਣ ਕੇ ਤਿਆਰੀ ਕਰੋ॥੧੯॥

ਸਿਪਰ ਪਾਤਰਾਂ ਆਗੇ ਕਰਿ ਕਰਿ। ਕੜਛੇ ਪੁੰਜ ਖੜਗ ਕਰ ਧਰਿ ਧਰਿ।
ਗੁਲਕਾਂ ਸ਼ੱਕਰਪਾਰੇ ਬ੍ਰਿੰਦ। ਕਰਹਿਂ ਪਰੋਸਨਿ ਸ਼ੁਭਤ ਬਿਲੰਦ॥ ੨੦॥

ਢਾਲਾਂ ਰੂਪੀ ਪੱਤਲਾਂ ਨੂੰ ਅੱਗੇ ਕਰ ਕਰ, ਤਲਵਾਰਾਂ ਦੇ ਕੜਛੇ ਧਰ ਧਰ, ਗੋਲੀਆਂ ਸ਼ਕਰਪਾਰਿਆਂ ਵਾਂਗ ਪਰੋਸਣਾ ਕਰੋ, ਜਿਹੜੇ ਵੱਡੇ ਸ਼ੋਭਦੇ ਹਨ॥੨੦॥

ਚੱਕ੍ਰ ਜਲੇਬ, ਸੁਹਾਰੀ ਖਪਰੇ। ਬੂੰਦੀ ਅਣੀ ਤੀਰ ਗਨ ਅਪਰੇ।
ਤੋਪ ਜੰਬੂਰ ਜੰਜੈਲਨਿ ਗੋਰੇ। ਮੋਦਕ ਦੇਹੁ ਚਹਤਿ ਨਹਿਂ ਥੋਰੇ॥ ੨੧॥

ਚੱਕਰ ਜਲੇਬ, ਪੂੜੀਆਂ ਚੌੜੀ ਮੁਖੀ ਵਾਲੇ ਤੀਰ ਹੋਣ ਅਤੇ ਸਾਰੇ ਤੀਰਾਂ ਦੀਆਂ ਅਣੀਆਂ ਬੂੰਦੀ ਰੂਪ ਹੋਣ। ਤੋਪ ਜੰਬੂਰਿਆਂ ਦੇ ਗੋਲੇ ਲੱਡੂ ਹੋਣ, ਉਹ ਥੋੜ੍ਹੇ ਨਾ ਦੇਣੇ, ਜਿੰਨੇ ਚਾਹੁਣ ਓਨੇ ਹੀ ਪਰੋਸ ਦੇਣੇ॥੨੧॥

ਪ੍ਰੋਸਣ ਹਾਰ ਬੀਰ ਗਨ ਧੀਰ। ਕਰਹੁ ਇਕੱਤ੍ਰ ਪ੍ਰਭੂ ਇਨ ਭੀਰੁ'।
ਇਮ ਲਿਖਿ ਧਾਵਨ ਹਾਥ ਪਠਾਈ। ਤੂਰਨ ਹੀ ਆਨੰਦਪੁਰਿ ਆਈ॥ ੨੨॥

ਪ੍ਰੋਸਣ ਵਾਸਤੇ ਤੁਹਾਡੇ ਪਾਸ ਧੀਰਜਵਾਨ ਸੂਰਬੀਰ ਹਨ, ਹੇ ਪ੍ਰਭੂ ਜੀ! ਇਨ੍ਹਾਂ ਕਾਇਰਾਂ ਵਾਸਤੇ ਇਹ ਸਭ ਇਕੱਠੇ ਕਰੋ।'' ਇਸ ਪ੍ਰਕਾਰ ਲਿਖ ਕੇ ਚਿੱਠੀ ਇਕ ਤੇਜ਼ ਘੋੜ ਸਵਾਰ ਦੇ ਹੱਥ ਭੇਜੀ ਜਿਹੜਾ ਛੇਤੀ ਹੀ ਅਨੰਦਪੁਰ ਪਹੁੰਚ ਗਿਆ॥੨੨॥

'ਦਿੱਲੀ ਸੰਗਤਿ ਬੰਦਤਿ ਸਬੈ'। ਇਮ ਕਹਿ ਅੱਗ੍ਰ ਧਰੀ ਗੁਰ ਤਬੈ।
ਕਰ ਮਹਿਂ ਲੇ ਉਠਾਇ ਕਰਿ ਬਾਚੀ। ਦਈ ਸੁਨਾਇ ਸਭਿਨਿ ਕੋ ਸਾਚੀ॥੨੩॥

''ਦਿੱਲੀ ਦੀ ਸਾਰੀ ਸਿੱਖ ਸੰਗਤ ਨੇ ਬੰਦਨਾ ਭੇਜੀ ਹੈ'' ਇਸ ਪ੍ਰਕਾਰ ਕਹਿ ਕੇ ਸਿੰਘ ਨੇ ਚਿੱਠੀ ਗੁਰੂ ਜੀ ਦੇ ਅੱਗੇ ਰੱਖ ਦਿੱਤੀ। ਗੁਰੂ ਜੀ ਨੇ ਹੱਥ ਵਿਚ ਫੜ ਕੇ ਵੇਖੀ ਤੇ ਸੱਚੀ ਚਿੱਠੀ ਸਭ ਨੂੰ ਪੜ੍ਹ ਕੇ ਸੁਣਾ ਦਿੱਤੀ॥੨੩॥

'ਗੁਰ ਸੰਗਤ ਕੋ ਧੰਨ' ਬਖਾਨਾ। 'ਸੁਨਹੁ ਖਾਲਸਾ! ਕਾਜ ਮਹਾਨਾ।
ਹੁਇ ਹੈ ਅਬਿ ਘਮੰਡ ਬਲਵੰਡਾ। ਸੰਘਰ ਕਰੋ ਬਿਲੰਦ ਪ੍ਰਚੰਡਾ॥ ੨੪॥

ਫਿਰ ਗੁਰੂ ਜੀ ਨੇ ਕਿਹਾ, "ਧੰਨ ਗੁਰੂ ਜੀ ਦੀ ਸੰਗਤ ਹੈ", "ਹੇ ਖਾਲਸਾ ਜੀ! ਮਹਾਨ ਕਾਰਜ ਆ ਪਿਆ ਹੈ। ਹੁਣ ਵੱਡਾ ਬਲਵਾਨ ਘਮਸਾਣ ਹੋਵੇਗਾ, ਤੁਸੀਂ ਪ੍ਰਚੰਡ ਸੰਘਰਸ਼ ਕਰੋ॥੨੪॥

**ਇਸ ਕੇ ਸਮ ਕੁਛ ਨਾਂਹਿਨ ਆਛੀ। ਲੋਕ ਪ੍ਰਲੋਕ ਸੁਖਦ ਬਡ ਬਾਛੀ।**
**ਦੀਨ ਮਜਬ ਕੋ ਜੁੱਧ ਬਿਸਾਲਾ। ਪ੍ਰਾਪਤਿ ਬਡਿਭਾਗੀ ਇਸ ਕਾਲਾ॥ ੨੫॥**

ਇਸ ਨਾਲੋਂ ਕੁਝ ਵੀ ਚੰਗਾ ਨਹੀਂ ਹੈ, ਲੋਕ ਪਰਲੋਕ ਵਿਚ ਵੱਡਾ ਮੂੰਹ ਮੰਗਿਆ ਸੁਖ ਮਿਲਦਾ ਹੈ। ਧਰਮ ਦਾ ਵਿਸ਼ਾਲ ਯੁੱਧ, ਇਸ ਸਮੇਂ ਵੱਡੇ ਭਾਗਾਂ ਵਾਲਿਆਂ ਨੂੰ ਪ੍ਰਾਪਤ ਹੁੰਦਾ ਹੈ॥੨੫॥

**ਨ੍ਰਿਭੈ ਜੰਗ ਮਹਿਂ ਖੜਗ ਪ੍ਰਹਾਰੋ। ਸਨਮੁਖ ਥਿਰੋ ਸ਼ਤ੍ਰੂ ਗਨ ਮਾਰੋ।**
**ਮਹਾਂ ਸੁਜਸੁ ਕੋ ਪ੍ਰਾਪਤਿ ਹੋਵਹੁ। ਲੇਨਿ ਪਰਮਪਦ ਕੋ ਮਗ ਜੋਵਹੁ॥ ੨੬॥**

ਜੰਗ ਵਿਚ ਨਿਰਭੈ ਹੋ ਕੇ ਤਲਵਾਰ ਚਲਾਓ, ਸਾਹਮਣੇ ਖਲੋ ਕੇ ਬਹੁਤ ਵੈਰੀਆਂ ਨੂੰ ਮਾਰੋ, ਮਹਾਨ ਸ੍ਰੇਸ਼ਟ ਜੱਸ ਪ੍ਰਾਪਤ ਹੋਵੇਗਾ, ਪਰਮ ਪਦਵੀ ਲੈਣ ਦਾ ਮਾਰਗ ਜਾਣੋ॥੨੬॥

**ਸੰਮਤਿ ਘਨੇ ਤਪਹਿ ਤਪ ਭਾਰੇ। ਬਰਖਾ ਸੀਤ ਰੁ ਉਸ਼ਨ ਸਹਾਰੇ।**
**ਸੰਕਟ ਅਨਿਕ ਭਾਂਤਿ ਕੇ ਝਾਲੇ। ਸਭਿ ਜਗ ਸੁਖ ਤੇ ਬਨਹਿ ਨਿਰਾਲੇ॥ ੨੭॥**

ਕਈ ਸਾਲ ਤੱਕ ਤਪਦਾ ਭਾਰੀ ਤਪ ਕਰੇ, ਵਰਖਾ, ਠੰਡ ਅਤੇ ਗਰਮੀ ਦੀ ਰੁੱਤ ਸਹਾਰੇ, ਅਨੇਕ ਭਾਂਤ ਦੇ ਸੰਕਟ ਝੱਲੇ, ਸਾਰੇ ਜਗ ਦੇ ਸੁੱਖਾਂ ਤੋਂ ਵੱਖਰਾ ਹੋ ਜਾਵੇ॥੨੭॥

**ਤਿਨ ਕੋ ਭੀ ਦੁਰਲਭ ਪਦ ਜੋਇ। ਕਰਹਿ ਜਤਨ ਜੋਗੀ ਚਹਿ ਸੋਇ।**
**ਰਣ ਮਹਿਂ ਮ੍ਰਿਤੁ ਹੋਇ ਸੋ ਪਾਵਹੁ। ਏਕ ਪਲਕ ਮਹਿਂ ਤਹਾਂ ਸਿਧਾਵਹੁ॥ ੨੮॥**

ਏਨਾ ਕੁਝ ਕਰਨ ਨਾਲ ਵੀ ਜਿਹੜੀ ਦੁਰਲੱਭ ਪਦਵੀ ਹੈ, ਜੋਗੀ ਯਤਨ ਕਰਕੇ ਜਿਸ ਨੂੰ ਪ੍ਰਾਪਤ ਕਰਨਾ ਚਾਹੁੰਦੇ ਹਨ, ਉਹ ਪਦਵੀ ਰਣਖੇਤਰ ਵਿਚ ਮ੍ਰਿਤੂ ਹੋ ਕੇ ਤੁਰਤ ਪਾਵੋ ਤੇ ਇਕ ਪਲਕ ਵਿਚ ਸਵਰਗਾਂ ਵਿਚ ਸਿਧਾਵੋ॥੨੮॥

**ਜੋ ਅਬਿ ਲਰਹਿ ਮਰਹਿ ਸਹਿਕਾਮੀ। ਸੋ ਤੂਰਨ ਹੁਇ ਸੁਰਪੁਰਿਗਾਮੀ।**
**ਤਹਿਂ ਕੇ ਸੁਖ ਭੋਗੈ ਚਿਤ ਚਹੈ। ਆਦਿ ਅਪਸਰਾਂ ਜੇਤਿਕ ਅਹੈਂ॥ ੨੯॥**

ਜਿਹੜਾ ਹੁਣ ਕਾਮਨਾ ਸਹਿਤ ਲੜੇ ਮਰੇਗਾ ਉਹ ਤੁਰਤ ਸਵਰਗ ਲੋਕ ਵਿਚ ਪਹੁੰਚ ਜਾਵੇਗਾ। ਉਥੇ ਜਾ ਕੇ ਚਿੱਤ ਚਾਹਿਆ ਸੁਖ ਭੋਗੇਗਾ, ਜਿੱਥੇ ਅਪੱਸਰਾਂ ਆਦਿ ਦੇ ਕਈ ਪ੍ਰਕਾਰ ਦੇ ਸੁਖ ਹਨ॥੨੯॥

**ਪੁਨ ਅਵਨੀ ਪਰ ਹ੍ਵੈ ਹੈ ਰਾਜੇ। ਸਭਿ ਸੁਖ ਭੋਗੈ ਵਧਹਿ ਸਮਾਜੇ।**
**ਮੇਰੀ ਸਿੱਖੀ ਬਹੁਰ ਕਮਾਇ। ਮਿਲਹਿ ਆਨਿ ਮੁਝ ਆਨੰਦ ਪਾਇ॥ ੩੦॥**

ਧਰਤੀ 'ਤੇ ਆ ਕੇ ਫਿਰ ਉਹ ਧਰਤੀ ਦੇ ਰਾਜੇ ਹੋਣਗੇ, ਸਭ ਸੁਖ ਭੋਗਣਗੇ ਤੇ ਧਨ ਦੌਲਤ ਵਧੇਗਾ। ਜਿਹੜਾ ਫਿਰ ਮੇਰੀ ਸਿੱਖੀ ਵੀ ਕਮਾਏਗਾ, ਉਹ ਫਿਰ ਮੈਨੂੰ ਆ ਮਿਲੇਗਾ ਤੇ ਆਨੰਦ ਪ੍ਰਾਪਤ ਕਰੇਗਾ॥੩੦॥

**ਜੋ ਨਿਸ਼ਕਾਮੀ ਜੰਗ ਮਝਾਰਾ। ਮਾਰਹਿ ਮਰਹਿ ਗਹਹਿ ਹੱਥਜਾਰਾ।**
**ਸੋ ਮਮ ਸੰਗ ਸਦਾ ਹੀ ਰਹੈ। ਪਦ ਜੋਗਿਨਿ ਜੋ ਦੁਰਲਭ ਅਹੈ॥ ੩੧॥**

ਜਿਹੜਾ ਜੰਗ ਦੇ ਵਿਚ ਨਿਸ਼ਕਾਮ ਹੋ ਕੇ ਹਥਿਆਰ ਫੜ ਕੇ ਮਰੇ ਮਾਰੇਗਾ, ਉਹ ਸਦਾ ਹੀ ਮੇਰੇ ਨਾਲ ਰਹੇਗਾ, ਉਹ ਪਦਵੀ ਜਿਹੜੀ ਜੋਗੀਆਂ ਵਾਸਤੇ ਦੁਰਲੱਭ ਹੈ, ਪ੍ਰਾਪਤ ਕਰੇਗਾ॥੩੧॥

ਆਗੇ ਲਾਖਹੁਂ ਛੱਤ੍ਰੀ ਭਏ। ਰਣ ਮਹਿਂ ਮਰੇ ਸੁਰਗ ਸਭਿ ਗਏ।
ਛਪੀ ਨਹੀਂ ਇਹ ਜਗ ਮਹਿਂ ਕਥਾ। ਜੋਧੇ ਕੋ ਸੁਖ ਪ੍ਰਾਪਤਿ ਜਥਾ॥ ੩੨॥

ਪਹਿਲਾਂ ਵੀ ਲੱਖਾਂ ਖੱਤਰੀ ਹੋਏ ਹਨ, ਉਹ ਸਾਰੇ ਰਣਖੇਤਰ ਵਿਚ ਮਰ ਕੇ ਸਵਰਗਾਂ ਵਿਚ ਚਲੇ ਗਏ ਹਨ। ਇਹ ਕਥਾ ਜਗ ਵਿਚ ਲੁਕੀ ਹੋਈ ਨਹੀਂ ਹੈ, ਜਿਵੇਂ ਜੋਧੇ ਨੂੰ ਸਵਰਗਾਂ ਵਿਚ ਸੁਖ ਪ੍ਰਾਪਤ ਹੁੰਦਾ ਹੈ॥੩੨॥

ਪੁਨ ਮੈਂ ਤੁਮਰੇ ਸੰਗ ਸਹਾਈ। ਲੋਕ ਪ੍ਰਲੋਕ ਬਿਖੈ ਜਹਿਂ ਜਾਈ'।
ਇੱਤਜਾਦਿਕ ਉਪਦੇਸ਼ਤਿ ਸ੍ਵਾਮੀ। ਭਯੋ ਖਾਲਸਾ ਸੰਘਰਕਾਮੀ॥ ੩੩॥

ਫਿਰ ਮੈਂ ਤੁਹਾਡੀ ਸਹਾਇਤਾ ਲਈ ਤੁਹਾਡੇ ਨਾਲ ਹਾਂ, ਲੋਕ ਪਰਲੋਕ ਜਿੱਥੇ ਵੀ ਜਾਉਗੇ।'' ਇਸ ਪ੍ਰਕਾਰ ਸਤਿਗੁਰੂ ਜੀ ਨੇ ਉਪਦੇਸ਼ ਦਿੱਤਾ ਤਾਂ ਸਾਰਾ ਖਾਲਸਾ ਜੰਗ ਦੀ ਇੱਛਾ ਵਾਲਾ ਹੋ ਗਿਆ॥੩੩॥

ਦੀਪਮਾਲ ਕੋ ਆਯੋ ਮੇਲਾ। ਸੰਗਤਿ ਜਿਤ ਕਿਤ ਭਈ ਸਕੇਲਾ।
ਚਹੁਂਦਿਸ਼ਿ ਤੇ ਦਰਸ਼ਨ ਹਿਤ ਧਾਏ। ਵਸਤੁ ਅਕੋਰ ਦਰਬ ਗਨ ਲਜਾਏ॥੩੪॥

ਦੀਵਾਲੀ ਦਾ ਫਿਰ ਮੇਲਾ ਆਇਆ, ਜਿੱਥੋਂ ਕਿੱਥੋਂ ਦੀ ਬਹੁਤ ਸੰਗਤ ਇਕੱਠੀ ਹੋਈ। ਚਾਰੇ ਪਾਸਿਆਂ ਤੋਂ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਏ। ਵਸਤਾਂ, ਉਪਹਾਰ ਅਤੇ ਧਨ ਬਹੁਤ ਲਿਆਏ॥੩੪॥

ਆਨੰਦਪੁਰਿ ਕੇ ਚਹੁਂ ਦਿਸ਼ਿ ਡੇਰੇ। ਸਿਖ ਸੰਗਤਿ ਕੀ ਭੀਰ ਘਨੇਰੇ।
ਤੁੰਗ ਦਮਦਮੇ ਪਰ ਗੁਰ ਥਿਰੇ। ਆਇ ਸਰਬ ਨੇ ਦਰਸ਼ਨ ਕਰੇ॥ ੩੫॥

ਆਨੰਦਪੁਰ ਵਿਚ ਉਨ੍ਹਾਂ ਚਾਰੇ ਪਾਸੇ ਡੇਰੇ ਲਾ ਲਏ ਤੇ ਸਿੱਖ ਸੰਗਤ ਦੀ ਵੱਡੀ ਭੀੜ ਹੋ ਗਈ। ਗੁਰੂ ਜੀ ਉੱਚੇ ਦਮਦਮੇ 'ਤੇ ਬੈਠ ਗਏ, ਸਾਰੀ ਸੰਗਤ ਨੇ ਆ ਕੇ ਦਰਸ਼ਨ ਕੀਤੇ॥੩੫॥

ਚਾਮਰੁ ਚਾਰ ਚਲਾਚਲ ਹੋਵਤਿ। ਬਾਰ ਬਾਰ ਢੁਰਤੋ ਸਭਿ ਜੋਵਤਿ।
ਮੁਖ ਮੰਡਲ ਪਰ ਕੁੰਡਲ ਡੋਲ। ਸੁੰਦਰ ਦ੍ਰਿਗ ਜੁਗ ਉਪਮ ਅਤੋਲ॥ ੩੬॥

ਸੁੰਦਰ ਚੌਰ ਗੁਰੂ ਜੀ ਦੇ ਉੱਪਰ ਏਧਰ ਓਧਰ ਚਲ ਰਿਹਾ ਸੀ, ਬਾਰ-ਬਾਰ ਚੌਰ ਦੇ ਫਿਰਨ ਨੂੰ ਸਾਰੇ ਵੇਖ ਰਹੇ ਸਨ। ਗੁਰੂ ਜੀ ਦੇ ਮੁਖ ਮੰਡਲ ਤੇ ਕੁੰਡਲ ਡੋਲ ਰਹੇ ਸਨ। ਸੁੰਦਰ ਦੋਵਾਂ ਨੈਣਾਂ ਦੀ ਅਡੋਲ ਉਪਮਾ ਸੀ॥੩੬॥

ਕ੍ਰਿਪਾਦ੍ਰਿਸ਼ਟਿ ਸੰਗਤਿ ਕੋ ਹੇਰਤਿ। ਬੈਠ ਖਰੇ ਸਭਿਨਿ ਦਿਸ਼ਿ ਪ੍ਰੇਰਤਿ।
ਕਰਤਿ ਖਰੋ ਅਰਦਾਸ ਅਗਾਰੀ। ਕੋਸ਼ਪ ਕਰਤਿ ਅਕੋਰ ਸੰਭਾਰੀ॥ ੩੭॥

ਗੁਰੂ ਜੀ ਕ੍ਰਿਪਾ-ਦ੍ਰਿਸ਼ਟੀ ਨਾਲ ਸੰਗਤ ਨੂੰ ਵੇਖ ਰਹੇ ਸਨ, ਬੈਠੇ ਖੜੇ ਸਾਰੇ ਪਾਸੇ ਨਜ਼ਰ ਫੇਰਦੇ ਸਨ। ਅਰਦਾਸੀਏ ਅੱਗੇ ਖੜੇ ਹੋ ਕੇ ਅਰਦਾਸਾਂ ਕਰ ਰਹੇ ਸਨ ਤੇ ਖਜ਼ਾਨਚੀ ਉਪਹਾਰਾਂ ਨੂੰ ਸੰਭਾਲ ਰਿਹਾ ਸੀ॥੩੭॥

ਸਭਿ ਸੰਗਤਿ ਮਹਿਂ ਹੁਕਮ ਬਖਾਨਾ। 'ਜੋ ਹੱਥਜਾਰ ਧਰੈ ਨਿਜ ਪਾਨਾ।
ਗੁਰ ਕੀ ਸੇਵਾ ਹਿਤ ਸੋ ਰਹੈ। ਮਿਲਹਿ ਚਾਕਰੀ ਜੇ ਧਨ ਚਹੈ॥ ੩੮॥

ਫਿਰ ਸਾਰੀ ਸੰਗਤ ਨੂੰ ਇਹ ਹੁਕਮ ਕਰ ਦਿੱਤਾ, ''ਜਿਹੜਾ ਆਪਣੇ ਹੱਥਾਂ ਵਿਚ ਹਥਿਆਰ ਧਾਰਨ ਕਰੇ, ਗੁਰੂ ਜੀ ਦੀ ਸੇਵਾ ਵਾਸਤੇ ਜਿਹੜਾ ਰਹੇ, ਜੇ ਧਨ ਦੀ ਚਾਹਤ ਰੱਖੇ ਤਾਂ ਉਸ ਨੂੰ ਨੌਕਰੀ ਦਿੱਤੀ ਜਾਵੇਗੀ॥੩੮॥

ਰਣ ਤੁਰਕਨਿ ਸਨ ਪਰੈ ਹਮਾਰਾ। ਜੋਧਾ ਰਹੈਂ ਲੇਹਿਂ ਹੱਥਜਾਰਾ'।
ਸੁਨਿ ਕਰਿ ਜਿਨ ਰਹਿਬੋ ਚਿਤ ਧਰੇ। ਤਿਨਕੋ ਚਿਹਰੇ ਲੇਖਨਿ ਕਰੇ॥ ੩੯॥

ਸਾਡਾ ਤੁਰਕਾਂ ਨਾਲ ਯੁੱਧ ਹੋਵੇਗਾ, ਜੋਧੇ ਹਥਿਆਰ ਲੈ ਕੇ ਰਹਿਣ।'' ਸੁਣ ਕੇ ਜਿਸ ਨੇ ਵੀ ਹਥਿਆਰ ਫੜਨਾ ਚਿੱਤ ਵਿਚ ਧਾਰਨ ਕੀਤਾ ਉਨ੍ਹਾਂ ਦੇ ਨਾਮ ਅਤੇ ਹੁਲੀਏ ਲਿਖ ਲਏ॥੩੯॥

**ਜਿਨ ਕੇ ਢਿਗ ਆਯੁਧ ਤਬਿ ਨਾਂਹੀ। ਬਖਸ਼ੇ ਦਰਬਾਰਹੁਂ ਕਰਿ ਤਾਂਹੀ।**
**ਤੀਰ ਤੀਰ ਜੇ ਦੇਸ਼ ਬਿਸਾਲੇ। ਮਾਝੇ ਆਦਿ ਸਿੰਘ ਜਹਿਂ ਜਾਲੇ॥ ੪੦॥**

ਉਸ ਸਮੇਂ ਜਿਨ੍ਹਾਂ ਦੇ ਪਾਸ ਹਥਿਆਰ ਨਹੀਂ ਸਨ, ਉਨ੍ਹਾਂ ਨੂੰ ਹਥਿਆਰ ਦਰਬਾਰ ਵਿਚੋਂ ਬਖ਼ਸ਼ੇ ਗਏ। ਨੇੜੇ ਨੇੜੇ ਜੋ ਵਿਸ਼ਾਲ ਦੇਸ਼ ਸਨ, ਮਾਝੇ ਆਦਿ ਜਿੱਥੋਂ ਦੇ ਬਹੁਤ ਸੂਰਬੀਰ ਸਿੰਘ ਸਨ॥੪੦॥

**ਹੁਕਮ ਗੁਰੂ ਕੋ ਸਭਿ ਪਰ ਗਯੋ। ਸੁਨਿ ਸੁਨਿ ਆਇ ਮੇਲ ਗਨ ਕਯੋ।**
**ਰਹੇ ਹਜ਼ੂਰ ਬਿਖੈ ਬਹੁ ਸਿੰਘ। ਸ਼ਸਤ੍ਰਨਿ ਸਹਿਤ ਸ਼ੱਤ੍ਰ ਮ੍ਰਿਗ ਸਿੰਘ॥ ੪੧॥**

ਗੁਰੂ ਜੀ ਦਾ ਹੁਕਮ ਸਾਰਿਆਂ ਪਾਸ ਪੁੱਜਾ, ਸੁਣ ਸੁਣ ਕੇ ਬਹੁਤ ਸਿੰਘ ਮਿਲ ਮਿਲ ਕੇ ਆਏ। ਬਹੁਤ ਸਿੰਘ ਸਤਿਗੁਰੂ ਜੀ ਪਾਸ ਰਹੇ, ਜਿਹੜੇ ਸ਼ਸਤਰਾਂ ਸਹਿਤ ਵੈਰੀ ਰੂਪੀ ਹਿਰਨਾਂ ਉਤੇ ਸ਼ੇਰ ਵਾਂਗ ਭਾਰੂ ਸਨ॥੪੧॥

**ਸੰਗਤਿ ਅਪਰ ਲਿਏ ਸਿਰੁਪਾਇ। ਗਮਨੇ ਘਰ ਰਜਾਇ ਗੁਰ ਪਾਇ।**
**ਪੁਰਿਆਨੰਦ ਮਹਿਂ ਬੀਰ ਬਿਸਾਲੇ। ਭਈ ਭੀਰ ਜਿਤ ਕਿਤ ਥਿਤ ਜਾਲੇ॥੪੨॥**

ਹੋਰ ਸੰਗਤ ਨੇ ਸਿਰੋਪੇ ਪ੍ਰਾਪਤ ਕੀਤੇ ਤੇ ਗੁਰੂ ਜੀ ਦੀ ਆਗਿਆ ਪਾ ਕੇ ਉਹ ਆਪਣੇ ਘਰਾਂ ਨੂੰ ਚਲੇ ਗਏ। ਆਨੰਦ ਵਿਚ ਬਹੁਤ ਸੂਰਬੀਰ ਇਕੱਠੇ ਹੋ ਗਏ। ਜਿੱਥੇ ਕਿੱਥੇ ਬਹੁਤ ਭੀੜ ਹੋ ਗਈ ਤੇ ਬਹੁਤ ਸੂਰਬੀਰ ਸਥਿਤ ਹੋ ਗਏ॥੪੨॥

**ਗੁਲਕਾਂ ਅਨਿਕ ਘਰੈਂ ਸੁਨਿਆਰੇ। ਬ੍ਰਿੰਦ ਬਰੂਦ ਹੋਤਿ ਹੈਂ ਤਜਾਰੇ।**
**ਤੋਮਰ ਸੇਲੇ ਸਾਂਗ ਘਰੰਤੇ। ਬਾਨ ਬਨਾਇ ਬਨਾਇ ਧਰੰਤੇ॥ ੪੩॥**

ਅਨੇਕਾਂ ਗੋਲੀਆਂ ਸੁਨਿਆਰੇ ਘੜ ਰਹੇ ਸਨ ਤੇ ਬਹੁਤ ਬਰੂਦ ਤਿਆਰ ਹੋ ਰਿਹਾ ਸੀ। ਨੇਜ਼ੇ, ਸੇਲੇ ਅਤੇ ਸਾਂਗ ਘੜ ਘੜ ਬਣਾ ਰਹੇ ਸਨ ਤੇ ਤੀਰ ਬਣਾ ਬਣਾ ਕੇ ਰੱਖੀ ਜਾਂਦੇ ਸਨ॥੪੩॥

**ਧਨੁਖ ਕਠੋਰ ਸਮੂਹ ਤਮਾਚੇ। ਲੇ ਲੇ ਬਖਸ਼ਤਿ ਸ਼੍ਰੀ ਗੁਰ ਸਾਚੇ।**
**ਦਿਨ ਪ੍ਰਤਿ ਤਜਾਰੀ ਸੰਘਰ ਕੇਰੀ। ਕਲਗ਼ੀਧਰ ਇਮ ਕਰਤਿ ਘਨੇਰੀ॥੪੪॥**

ਕਠੋਰ ਧਨੁੱਖ ਬਾਣ ਅਤੇ ਪਸਤੌਲ, ਸੱਚੇ ਗੁਰੂ ਜੀ ਲੈ ਲੈ ਕੇ ਬਖ਼ਸ਼ ਰਹੇ ਸਨ। ਦਿਨ ਪ੍ਰਤੀ ਯੁੱਧ ਦੀ ਤਿਆਰੀ ਹੋ ਰਹੀ ਸੀ, ਕਲਗ਼ੀਧਰ ਸਤਿਗੁਰੂ ਜੀ ਇਸ ਪ੍ਰਕਾਰ ਵੱਡੀ ਤਿਆਰੀ ਕਰਵਾ ਰਹੇ ਸਨ॥੪੪॥

**ਚਾਕਰ ਅਪਰ ਹਿੰਦੂ ਕੈ ਤੁਰਕਾ। ਆਵਤਿ ਰਹਤਿ ਸੁਨਤਿ ਜਸ ਗੁਰ ਕਾ।**
**ਰਾਖਹਿਂ ਤਿਸੈ ਲਿਖੈਂ ਦਰਮਾਹਾ। ਇਮ ਬਹੁ ਭੀਰ ਅਨੰਦਪੁਰਿ ਮਾਂਹਾ॥੪੫॥**

ਹੋਰ ਨੌਕਰ ਹਿੰਦੂ ਜਾਂ ਤੁਰਕ ਗੁਰੂ ਦਾ ਜੱਸ ਸੁਣ ਕੇ ਆਉਂਦੇ ਰਹਿੰਦੇ ਸਨ, ਉਨ੍ਹਾਂ ਨੂੰ ਤਨਖਾਹ ਮਿੱਥ ਕੇ ਰੱਖੀ ਜਾਂਦੇ ਸਨ, ਇਸ ਪ੍ਰਕਾਰ ਅਨੰਦਪੁਰ ਵਿਚ ਬਹੁਤ ਭੀੜ ਹੋ ਗਈ॥੪੫॥

*ਛੇਵੀਂ ਰੁੱਤ ਦਾ ਸਤਵਾਂ ਅਧਿਆਇ ਸਮਾਪਤ ਹੋਇਆ॥੭॥*

☆☆☆

# ਅਧਿਆਇ ਅਠਵਾਂ

## ਪਹਾੜੀਆਂ ਤੇ ਸੂਬਿਆਂ ਦੀ ਚੜ੍ਹਾਈ

ਦੋਹਰਾ- ਭੀਮਚੰਦ ਸੈਲੇਂਦ੍ਰ ਕ੍ਰਿਪਿ ਗਿਰਪਤਿ ਲਏ ਹਕਾਰਿ।
ਪੂਰਬ ਆਇ ਹੰਡੂਰੀਆ ਨਿਜ ਸੈਨਾ ਕਰਿ ਤਜਾਰ॥ ੧॥

ਭੀਮ ਚੰਦ ਪਹਾੜੀ ਰਾਜੇ ਨੇ ਕਰੋਧ ਵਿਚ ਆ ਕੇ ਹੋਰ ਪਹਾੜੀ ਰਾਜਿਆਂ ਨੂੰ ਵੀ ਬੁਲਾ ਲਿਆ। ਪਹਿਲਾਂ ਰਾਜਾ ਹੰਡੂਰੀਆ ਆਪਣੀ ਸੈਨਾ ਤਿਆਰ ਕਰਕੇ ਆਇਆ॥੧॥

ਚੌਪਈ- ਚਢ੍ਯੋ ਘਮੰਡ ਚੰਦ ਤਹਿਂ ਆਯੋ। ਸੋ ਅਨੀਕਨੀ ਅਪਨੀ ਲਜਾਯੋ।
ਬੀਰਸਿੰਘ ਜਸੁਪਾਲੀ ਆਇ। ਨਾਲੇ ਗੜੀਏ ਮਿਲਿ ਸਮੁਦਾਇ॥ ੨॥

ਫਿਰ ਘਮੰਡ ਚੰਦ ਵੀ ਚੜ੍ਹਾਈ ਕਰਕੇ ਆਇਆ, ਉਹ ਵੀ ਆਪਣੀ ਸੈਨਾ ਲੈ ਕੇ ਆਇਆ। ਬੀਰ ਸਿੰਘ ਜਸੁਪਾਲੀ ਆਇਆ। ਨਾਲ ਗੜ੍ਹੀਏ ਵੀ ਸਾਰੇ ਮਿਲ ਕੇ ਆਏ॥੨॥

ਕੂੱਲੂ ਅਰੁ ਕੈਂਠਲ ਠਕੁਰਾਈ। ਮੰਡਸਪਤੀ ਸੈਨ ਚਢਿ ਆਈ।
ਜੰਮੂ ਨੂਰਪੁਰੇ ਤੇ ਧਾਏ। ਨਗਰ ਹਰੀਪੁਰ ਚਮੂੰ ਬਨਾਏ॥ ੩॥

ਕੁੱਲੂ ਅਤੇ ਕੈਂਠਲ ਦੇ ਰਾਜੇ ਤੇ ਮੰਡੀ ਦਾ ਰਾਜਾ ਆਪਣੀ ਸੈਨਾ ਸਮੇਤ ਚੜ੍ਹਾਈ ਕਰਕੇ ਆਇਆ। ਜੰਮੂ ਅਤੇ ਨੂਰਪੁਰੀਏ ਵੀ ਧਾ ਕੇ ਆਏ। ਨਗਰ ਹਰੀਪੁਰ ਦੇ ਰਾਜੇ ਵੀ ਆਪਣੀ ਸੈਨਾ ਇਕੱਠੀ ਕੀਤੀ॥੩॥

ਚੰਬਿਆਲ ਗਨ ਆਇ ਮਦੂਣੀ। ਸ਼ਾਹ ਅਨੀ ਤੇ ਚੌਂਪ ਸੁ ਦੂਣੀ।
ਗ੍ਵਾਲੀਏਰ ਸ੍ਰੀ ਨਗਰ ਮਝਾਰੇ। ਚਢਿ ਧਾਈ ਸੈਨਾ ਬਲ ਭਾਰੇ॥ ੪॥

ਚੰਬਿਆਲ ਅਤੇ ਮਦੂਣੀ ਦੇ ਰਾਜੇ ਵੀ ਆਏ। ਸ਼ਾਹੀ ਫੌਜ ਦੇ ਆਉਣ ਕਾਰਨ ਇਨ੍ਹਾਂ ਨੂੰ ਦੂਣਾ ਚਾਅ ਚੜ੍ਹਿਆ ਹੋਇਆ ਸੀ। ਗ੍ਵਾਲੀਏਰ ਅਤੇ ਸ੍ਰੀ ਨਗਰ ਦੀ ਸੈਨਾ ਭਾਰੀ ਬਲ ਧਾਰਨ ਕਰਕੇ ਚੜ੍ਹ ਕੇ ਆਈ॥੪॥

ਪੁਰਿ ਬਿਸ਼ਹਿਰ ਕੇ ਸੁਭਟਿ ਭਟੰਤ। ਬਿਝੜ ਵਾਲੀਏ ਚੜੇ ਤੁਰੰਤ।
ਚੰਦੇਸ਼ੁਰ ਅਰੁ ਘਨੇ ਦੜੋਲ। ਮਿਲਿ ਡਢਵਾਲੀ ਬੰਧਿ ਬੰਧਿ ਟੋਲ॥੫॥

ਰਾਮਪੁਰ ਬੁਸ਼ਹਿਰ ਦੇ ਸੂਰਬੀਰ ਅਤੇ ਬਿਝੜ ਵਾਲੀਏ ਸੂਰਬੀਰ ਵੀ ਤੁਰਤ ਚੜ੍ਹ ਕੇ ਆ ਗਏ। ਚੰਦੇਸ਼ੁਰ ਅਤੇ ਸਾਰੇ ਦੜੋਲ ਮਿਲ ਕੇ ਟੋਲੀਆਂ ਬੰਨ੍ਹ ਬੰਨ੍ਹ ਕੇ ਆਏ॥੫॥

ਗੂਜਰ ਰੰਘੜ ਬ੍ਰਿੰਦ ਗਵਾਰ। ਮਿਲੀ ਚਮੂੰ ਅਰੁ ਪ੍ਰਜਾ ਪਹਾਰ।
ਦੂਰ ਦੂਰ ਲਗਿ ਡੇਰੇ ਡਾਰੇ। ਗਨ ਸਊਰ ਪੈਦਲ ਬਿਸਤਾਰੇ॥ ੬॥

ਗੁਜਰ, ਰੰਘੜ ਅਤੇ ਬਹੁਤ ਗਵਾਰ ਵੀ, ਪਹਾੜੀ ਪਰਜਾ ਸਹਿਤ ਆ ਮਿਲੇ। ਦੂਰ ਦੂਰ ਤੱਕ ਡੇਰੇ ਲਾ ਲਏ। ਬਹੁਤ ਪੈਦਲ ਅਤੇ ਘੋੜ ਸਵਾਰ ਸੈਨਕ ਦੂਰ ਦੂਰ ਤੱਕ ਫੈਲ ਗਏ॥੬॥

ਉਤ ਦਿੱਲੀ ਤੇ ਲਸ਼ਕਰ ਚਢਯੋ। ਲਰਿਬੇ ਹਿਤ ਉਤਸਾਹ ਜਿ ਬਧ੍ਯੋ।
ਦੁੰਦਭਿ ਪੁੰਜ ਬਜਤਿ ਜਿਸ ਮਹੀਆ। ਬਰਣ ਬਰਣ ਕੀ ਧੁਜ ਕਰ ਗਹੀਆ॥੭॥

ਓਧਰ ਦਿੱਲੀ ਤੋਂ ਵੀ ਲਸ਼ਕਰ ਚੜ੍ਹਿਆ, ਜਿਨ੍ਹਾਂ ਵਿਚ ਲੜਾਈ ਕਰਨ ਵਾਸਤੇ ਉਤਸ਼ਾਹ ਵਧਿਆ ਸੀ, ਜਿਸ ਲਸ਼ਕਰ ਵਿਚ ਬਹੁਤ ਨਗਾਰੇ ਅਤੇ ਢੋਲ ਵੱਜ ਰਹੇ ਸਨ। ਜਿਨ੍ਹਾਂ ਨੇ ਰੰਗ-ਬਰੰਗੇ ਝੰਡੇ ਫੜੇ ਹੋਏ ਸਨ॥੭॥

ਮਜਲ ਕਰਤਿ ਮਗ ਉਲੰਘਤਿ ਧਾਏ। ਪੁਰਿ ਸਿਰੰਦ ਮੈਂ ਸਭਿ ਦਲ ਆਏ।
ਡੇਰਾ ਕਰਜੋ ਹੇਤ ਬਿਸਰਾਮੂ। ਤਹਾਂ ਵਜੀਦਖਾਨ ਕੇ ਧਾਮੂ॥ ੮॥

ਮੰਜ਼ਲਾਂ ਤੈਅ ਕਰਦੇ ਹੋਏ ਸਾਰਾ ਪੈਂਡਾ ਲੰਘ ਆਏ ਤੇ ਸਿਰਹੰਦ ਦੀ ਨਗਰੀ ਵਿਚ ਸਾਰਾ ਦਲ ਪਹੁੰਚ ਗਿਆ। ਫਿਰ ਵਿਸ਼ਰਾਮ ਵਾਸਤੇ ਡੇਰਾ ਕੀਤਾ ਤੇ ਉਥੇ ਵਜ਼ੀਦ ਖ਼ਾਨ ਦੇ ਘਰ ਚਲੇ ਗਏ॥੮॥

ਸਭਿ ਸੋਂ ਮਿਲਜੋ ਸੇਵ ਨਿਬਹਾਈ। ਆਪ ਚਢਨ ਤਜਾਰੀ ਕਰਿਵਾਈ।
ਬ੍ਰਿੰਦ ਬਰੂਦ ਸੁ ਗੁਲਕਾਂ ਦੀਨਿ। ਤੋਪ ਜੰਬੂਰਨ ਤਜਾਰੀ ਕੀਨਿ॥ ੯॥

ਵਜ਼ੀਰ ਖਾਂ ਸਾਰਿਆਂ ਨੂੰ ਮਿਲਿਆ ਤੇ ਸਭ ਦੀ ਸੇਵਾ ਕੀਤੀ ਤੇ ਆਪ ਵੀ ਚੜ੍ਹਾਈ ਦੀ ਤਿਆਰੀ ਕਰਵਾਈ। ਬਹੁਤ ਬਰੂਦ ਅਤੇ ਗੋਲੀਆਂ ਦਿੱਤੀਆਂ, ਤੋਪਾਂ 'ਤੇ ਜੰਬੂਰੇ ਤਿਆਰ ਕਰਵਾਏ॥੯॥

ਘਨੀ ਤੁਰੰਗਨਿ ਚਮੂੰ ਕਰਾਲਾ। ਪੈਦਲ ਬ੍ਰਿੰਦ ਤਜਾਰ ਤਤਕਾਲਾ।
ਜੰਗ ਸਮਾਜ ਕਰਜੋ ਬਡ ਭਾਰੀ। ਮਿਲਜੋ ਤਮਾਮ ਜੁ ਲਸ਼ਕਰ ਤਜਾਰੀ॥੧੦॥

ਵਿਕਰਾਲ ਸੈਨਾ ਨੂੰ ਬਹੁਤ ਬੰਦੂਕਾਂ ਦਿੱਤੀਆਂ, ਵੱਡੀ ਪੈਦਲ ਸੈਨਾ ਵੀ ਤੁਰਤ ਤਿਆਰ ਕਰਵਾਈ। ਜੰਗ ਵਾਸਤੇ ਭਾਰੀ ਸਮਾਜ ਇਕੱਠਾ ਕੀਤਾ, ਭਾਰੀ ਲਸ਼ਕਰ ਤਿਆਰ ਹੋ ਕੇ ਮਿਲ ਗਿਆ॥੧੦॥

ਹੋਤਿ ਪ੍ਰਾਤ ਕੇ ਬਜੇ ਨਗਾਰੇ। ਸੁਨਿ ਤੁਰੰਗ ਪਰ ਜ਼ੀਨਨਿ ਡਾਰੇ।
ਤਹਿਂ ਸੰਗਤਿ ਗੁਰ ਕੀ ਸੁਨਿ ਬਾਤ। ਲਿਖੀ ਪੱਤ੍ਰਿਕਾ ਸਕਲ ਬ੍ਰਿਤਾਂਤ॥੧੧॥

ਸਵੇਰ ਹੁੰਦਿਆਂ ਹੀ ਨਗਾਰੇ ਵੱਜ ਉਠੇ, ਨਗਾਰਿਆਂ ਦੀ ਆਵਾਜ਼ ਸੁਣ ਕੇ ਸੂਰਮਿਆਂ ਨੇ ਘੋੜਿਆਂ 'ਤੇ ਕਾਠੀਆਂ ਪਾ ਲਈਆਂ। ਸਿਰਹੰਦ ਦੀ ਸੰਗਤ ਦੀ ਗੱਲ ਸੁਣੋ। ਉਨ੍ਹਾਂ ਨੇ ਉਥੋਂ ਦਾ ਸਾਰਾ ਬ੍ਰਿਤਾਂਤ ਲਿਖ ਕੇ ਗੁਰੂ ਜੀ ਵੱਲ ਭੇਜਿਆ॥੧੧॥

'ਮਹਾਰਾਜ ਰਾਜਨ ਕੇ ਰਾਜਾ! ਦੰਡਹੁ ਦੁਸ਼ਟ ਗ਼ਰੀਬ ਨਿਵਾਜਾ!।
ਭੀਮਚੰਦ ਮੂਰਖ ਕਹਿਲੂਰੀ। ਫਿਰਜੋ ਪੁਕਾਰ ਕਰਤਿ ਇਛ ਪੂਰੀ॥ ੧੨॥

"ਹੇ ਮਹਾਰਾਜ, ਰਾਜਿਆਂ ਦੇ ਰਾਜੇ, ਹੇ ਗਰੀਬ ਨਿਵਾਜ਼! ਇਨ੍ਹਾਂ ਦੁਸ਼ਟਾਂ ਨੂੰ ਦੰਡ ਦੇਵੋ। ਭੀਮ ਚੰਦ ਕਹਿਲੂਰੀਆ ਵੱਡਾ ਮੂਰਖ ਹੈ, ਆਪਣੀ ਇੱਛਾ ਪੂਰੀ ਕਰਨ ਵਾਸਤੇ ਪੁਕਾਰ ਕਰਦਾ ਫਿਰਿਆ ਹੈ॥੧੨॥

ਦੱਖਣ ਗਮਨਜੋ ਸ਼ਾਹੁ ਸਮੀਪ। ਲਿਏ ਲਰਨ ਕੌ ਬ੍ਰਿੰਦ ਮਹੀਪ।
ਅਵਰੰਗ ਰਿਸਜੋ ਪਠਜੋ ਬਡ ਲਸ਼ਕਰ। ਦਿੱਲੀ ਤੇ ਧਾਏ ਚਿਤ ਰਿਸ ਧਰਿ ॥੧੩॥

ਦੱਖਣ ਵਿਚ ਬਾਦਸ਼ਾਹ ਦੇ ਪਾਸ ਗਿਆ ਸੀ ਤੇ ਯੁੱਧ ਕਰਨ ਵਾਸਤੇ ਉਸ ਬਹੁਤ ਰਾਜੇ ਨਾਲ ਲਏ ਹਨ। ਨੌਰੰਗੇ ਨੇ ਗੁੱਸੇ ਵਿਚ ਆ ਕੇ ਵੱਡਾ ਲਸ਼ਕਰ ਭੇਜਿਆ ਹੈ ਤੇ ਦਿੱਲੀ ਤੋਂ ਵੱਡੀ ਸੈਨਾ ਕ੍ਰੋਧ ਧਾਰ ਕੇ ਆਈ ਹੈ॥੧੩॥

ਅਬਿ ਸਿਰ੍ਹੰਦ ਮਹਿਂ ਘਾਲਜੋ ਡੇਰਾ। ਇਤ ਤੇ ਲੀਨ ਬਟੋਰ ਬਡੇਰਾ।
ਤੋਪ, ਰਹਿਕਲੇ, ਪੁੰਜ ਧਮਾਕੇ। ਚਲਤਿ ਜਮੂਰੇ ਧਰਾ ਧਮਾਕੇ॥ ੧੪॥

ਹੁਣ ਸਿਰਹੰਦ ਵਿਚ ਸਾਰਿਆਂ ਡੇਰਾ ਲਾਇਆ ਹੈ, ਏਥੋਂ ਵੀ ਬੜੀ ਵੱਡੀ ਸੈਨਾ ਇਕੱਠੀ ਕੀਤੀ ਹੈ, ਤੋਪਾਂ, ਰਹਿਕਲੇ ਅਤੇ ਬਹੁਤ ਗੋਲੇ ਲਏ ਹਨ ਜਿਨ੍ਹਾਂ ਦੇ ਚਲਣ ਨਾਲ ਧਰਤੀ ਧਮਕਦੀ ਹੈ॥੧੪॥

ਆਪ ਵਜੀਦਖਾਨ ਕਰਿ ਤਜਾਰੀ। ਰਾਵਰਿ ਸੰਗ ਜੰਗ ਚਹਿ ਭਾਰੀ।
ਪਹੁਚੇ ਹੀ ਸਮਝਹੁ ਨਿਜ ਪਾਸ। ਆਪ ਭਿ ਕਰਿ ਲਿਹੁ ਲਰਨਿ ਪ੍ਰਯਾਸ॥੧੫॥

ਵਜ਼ੀਦਖ਼ਾਨ ਨੇ ਆਪ ਵੀ ਤਿਆਰੀ ਕੀਤੀ ਹੈ, ਉਹ ਆਪ ਜੀ ਦੇ ਨਾਲ ਭਾਰੀ ਜੰਗ ਕਰਨੀ ਚਾਹੁੰਦਾ ਹੈ। ਉਹ ਆਪ ਜੀ ਦੇ ਪਾਸ ਪਹੁੰਚਣ ਹੀ ਵਾਲਾ ਹੈ, ਆਪ ਜੀ ਵੀ ਲੜਾਈ ਕਰਨ ਦਾ ਪ੍ਰਬੰਧ ਕਰ ਲਵੋ॥੧੫॥

ਇਤ ਤੁਰਕਾਨੇ ਕੋ ਸਭਿ ਜ਼ੋਰ। ਲਖਹੁ ਪ੍ਰਭੂ ਆਯਹੁ ਤੁਮ ਓਰ'।
ਇਤਜਾਦਿਕ ਲਿਖਿ ਸੰਗਤਿ ਅਰਜ਼ੀ। ਕਰੀ ਪਠਾਵਨ ਢਿਗ ਸਤਿਗੁਰ ਜੀ॥੧੬॥

ਏਧਰ ਤੁਰਕਾਂ ਦਾ ਬੜਾ ਜ਼ੋਰ ਹੈ, ਹੇ ਪ੍ਰਭੂ ਜੀ! ਇਹ ਸਮਝੋ ਇਹ ਸਾਰਾ ਦਲ ਤੁਹਾਡੇ ਵੱਲ ਆ ਰਿਹਾ ਹੈ।" ਇਸ ਪ੍ਰਕਾਰ ਸੰਗਤ ਨੇ ਬੇਨਤੀ ਲਿਖੀ ਤੇ ਸਤਿਗੁਰੂ ਜੀ ਦੇ ਪਾਸ ਭੇਜ ਦਿੱਤੀ॥੧੬॥

ਸਰੇ ਦਿਵਾਨ ਪਢੀ, ਸੁਨਿ ਕਰਿਕੈ। 'ਤੁਰਕ ਸੈਨ ਉਮਡੀ ਇਤਿ ਚਰਿਕੈ'।
ਸੁਨਿ ਕਲਗ਼ੀਧਰ ਕ੍ਰੋਧ ਬਿਸਾਲੇ। ਸਭਿ ਮਹਿਂ ਕਹੀ ਗਿਰਾ ਇਸ ਢਾਲੇ॥੧੭॥

ਦਿਵਾਨ ਦੇ ਵਿਚ ਚਿੱਠੀ ਪੜ੍ਹੀ ਸੁਣ ਕੇ, "ਤੁਰਤ ਸੈਨਾ ਚੜ੍ਹਾਈ ਕਰਕੇ ਏਧਰ ਉਮਡੀ ਆ ਰਹੀ ਹੈ।" ਕਲਗ਼ੀਧਰ ਜੀ ਨੇ ਵਿਸ਼ਾਲ ਕ੍ਰੋਧ ਧਾਰਨ ਕੀਤਾ, ਫਿਰ ਸਾਰਿਆਂ ਵਿਚ ਇਸ ਪ੍ਰਕਾਰ ਬਚਨ ਕੀਤਾ॥੧੭॥

'ਮੈਂ ਤੁਰਕਾਨਾ ਸਕਲ ਖਪਾਵੌਂ। ਰਾਜ ਤੇਜ ਜਗ ਬਿਖੈ ਉਠਾਵੌਂ।
ਕਰਿ ਕਰਿ ਕੂਰੇ ਮਾਰਨਿ ਕਰੌਂ। ਓਜ ਬਿਸਾਲ ਸਰਬ ਪਰਹਰੌਂ॥੧੮॥

"ਮੈਂ ਸਾਰੇ ਤੁਰਕਾਂ ਨੂੰ ਖਪਾ ਦੇਵਾਂਗਾ, ਇਨ੍ਹਾਂ ਦਾ ਰਾਜ ਤੇਜ਼ ਜਗ ਵਿਚੋਂ ਹੀ ਚੁਕ ਦੇਵਾਂਗਾ। ਝੂਠੇ ਕਰ ਕਰ ਮਾਰ ਦੇਵਾਂਗਾ, ਇਨ੍ਹਾਂ ਦੀ ਸਾਰੀ ਵਿਸ਼ਾਲ ਸ਼ਕਤੀ ਨੂੰ ਦੂਰ ਕਰ ਦੇਵਾਂਗਾ॥੧੮॥

ਹਤਹੁ ਖਾਲਸਾ! ਸ਼ਸਤ੍ਰਨਿ ਗਹਿ ਗਹਿ। ਹਿੰਦੂ ਤੁਰਕ ਅਪਨਿ ਰਿਪੁ ਲਹਿ'।
ਕਰਤਿ ਹੁਤੇ ਪ੍ਰਭੁ ਇਸ ਬਿਧਿ ਬਾਤੀ। ਇਤਨੇ ਮਹਿਂ ਆਯਹੁ ਕਰ ਪਾਤੀ॥੧੯॥

ਹੇ ਖਾਲਸਾ ਜੀ! ਸ਼ਸਤਰ ਫੜ ਫੜ ਇਨ੍ਹਾਂ ਨੂੰ ਮਾਰੋ, ਹਿੰਦੂ ਤੁਰਕ ਆਪਣੇ ਵੈਰੀ ਸਮਝੋ।" ਪ੍ਰਭੂ ਜੀ ਇਸ ਪ੍ਰਕਾਰ ਗੱਲਾਂ ਕਰ ਰਹੇ ਸਨ ਕਿ ਏਨੇ ਵਿਚ ਹੱਥ ਵਿਚ ਚਿੱਠੀ ਆਈ॥੧੯॥

'ਲਵਪੁਰਿ ਕੀ ਸੰਗਤਿ ਕਰ ਜੋਰੇ। ਅਭਿਬੰਦਨ ਕਰਿ ਚਰਨ ਨਿਹੋਰੇ।
ਲਿਖੀ ਪੱਤ੍ਰਿਕਾ ਪਠਿ ਅਹਿਵਾਲ। ਜਾਨ ਲੀਜੀਐ ਆਪ ਕ੍ਰਿਪਾਲ!'॥੨੦॥

"ਲਾਹੌਰ ਦੀ ਸੰਗਤ ਹੱਥ ਜੋੜ ਕੇ ਆਪ ਜੀ ਦੇ ਚਰਨਾਂ ਨੂੰ ਵੇਖ ਕੇ ਬੰਦਨਾ ਕਰਦੀ ਹੈ। ਇਹ ਚਿੱਠੀ ਲਿਖ ਕੇ ਭੇਜੀ ਹੈ, ਜਿਸ ਨੂੰ ਪੜ੍ਹ ਕੇ ਆਪ ਜੀ ਸਾਰਾ ਹਾਲ ਜਾਣ ਲਵੋ"॥੨੦॥

ਲੇ ਕਰਿ ਹਾਥ ਗਿਰੰਥੀ ਬਾਚੀ। ਪ੍ਰਥਮੇ ਖੁਸ਼ੀ ਗੁਰੂ ਤੇ ਜਾਚੀ।
'ਲਵਪਰਿ ਕੋ ਸੂਬਾ ਬਲਿ ਭਾਰੀ। ਜ਼ਬਰਦਸਤ ਖਾਂ ਕੀਨਸਿ ਤਜਾਰੀ॥੨੧॥

ਹੱਥ ਵਿਚ ਲੈ ਕੇ ਗਿਰੰਥੀ ਨੇ ਵੇਖੀ, ਪਹਿਲਾਂ ਗੁਰੂ ਜੀ ਪਾਸੋਂ ਖੁਸ਼ੀਆਂ ਮੰਗੀਆਂ ਹਨ। "ਲਾਹੌਰ ਦਾ ਸੂਬਾ ਵੱਡਾ ਬਲਵਾਨ ਹੈ, ਉਸ ਸੂਬੇ ਜ਼ਬਰਦਸਤ ਖ਼ਾਂ ਨੇ ਪੂਰੀ ਤਿਆਰੀ ਕੀਤੀ ਹੈ॥੨੧॥

ਨਿਕਟ ਦੂਰ ਕੀ ਚਮੂੰ ਬਟੋਰੀ। ਆਯੋ ਚਹਤਿ ਆਪ ਕੀ ਓਰੀ।
ਛੋਟੀ ਵਡੀ ਤੋਪ ਸੰਗ ਲੀਨਿ। ਕੂਚ ਆਜ ਪੁਰਿ ਤੇ ਕਰਿ ਦੀਨਿ'॥੨੨॥

ਨੇੜੇ ਦੂਰ ਦੀ ਸਾਰੀ ਸੈਨਾ ਇਕੱਠੀ ਕੀਤੀ ਹੈ, ਉਹ ਆਪ ਜੀ ਦੇ ਵੱਲ ਆਉਣਾ ਚਾਹੁੰਦੇ ਹਨ। ਛੋਟੀਆਂ ਵੱਡੀਆਂ ਤੋਪਾਂ ਨਾਲ ਲਈਆਂ ਹਨ, ਅੱਜ ਉਨ੍ਹਾਂ ਨੇ ਨਗਰ ਤੋਂ ਕੂਚ ਕਰ ਦਿੱਤਾ ਹੈ"॥੨੨॥

**ਸੁਨੀ ਸਭਾ ਮਹਿਂ ਹਰਖੇ ਸਿੰਘ। ਮ੍ਰਿਗਨ ਆਮਦਨ ਤੇ ਜਿਮ ਸਿੰਘ।**
**ਸ੍ਰੀ ਗੋਬਿੰਦ ਸਿੰਘ ਬਹੁ ਤਕਰਾਈ। ਦਏ ਸ਼ਸਤ੍ਰ ਸੁਭਟਨਿ ਸਮੁਦਾਈ॥ ੨੩॥**

ਸਭਾ ਵਿਚ ਸੁਣ ਕੇ ਸਿੰਘ ਪ੍ਰਸੰਨ ਹੋਏ, ਜਿਵੇਂ ਹਿਰਨਾਂ ਦੇ ਆਉਣ ਨਾਲ ਸ਼ੇਰ ਖੁਸ਼ ਹੋ ਜਾਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਹੁਤ ਤਕੜਾਈ ਕੀਤੀ ਤੇ ਸਾਰੇ ਸੂਰਬੀਰਾਂ ਨੂੰ ਸ਼ਸਤਰ ਦਿੱਤੇ॥੨੩॥

**ਰਿਦੇ ਬੀਰ ਰਸ ਸਭਿ ਕੇ ਜਾਗਾ। ਕਹੈਂ ਪਰਸਪਰ 'ਹਮ ਬਡਭਾਗਾ।**
**ਜੀਤਹਿਂ ਸ਼ੱਤ੍ਰਨਿ ਸੁਖ ਜਸ ਪਾਵਹਿਂ। ਖੁਸ਼ੀ ਕਰਹਿਂ ਪ੍ਰਭੁ ਜਯੋਂ ਹਮ ਭਾਵਹਿਂ॥੨੪॥**

ਸਾਰਿਆਂ ਦੇ ਦਿਲ ਵਿਚ ਬੀਰ ਰਸ ਜਾਗ ਪਿਆ, ਆਪਸ ਵਿਚ ਕਹਿਣ ਲੱਗੇ, "ਅਸੀਂ ਵੱਡੇ ਭਾਗਾਂ ਵਾਲੇ ਹਾਂ, ਵੈਰੀਆਂ ਨੂੰ ਜਿੱਤ ਕੇ ਜਗ ਵਿਚ ਜੱਸ ਅਤੇ ਸੁਖ ਪਾਵਾਂਗੇ, ਖੁਸ਼ੀ ਕਰਾਂਗੇ ਜਿਵੇਂ ਸਾਡੇ ਮਨ ਨੂੰ ਭਾਵੇਗਾ॥੨੪॥

**ਜੇ ਗੁਰ ਹਿਤ ਅਬਿ ਤਜਹਿਂ ਸਰੀਰ। ਮਾਰਨ ਮਰਨ ਧਰਹਿਂ ਰਣ ਬੀਰ।**
**ਸਤਿਗੁਰ ਹੋਇਂ ਪ੍ਰਲੋਕ ਸਹਾਇ। ਥਿਰਹਿਂ ਊਚ ਪਦਵੀ ਕੋ ਪਾਈ'॥ ੨੫॥**

ਜੇ ਗੁਰੂ ਜੀ ਵਾਸਤੇ ਹੁਣ ਸਰੀਰ ਛੱਡ ਜਾਵਾਂਗੇ, ਮਾਰਨ ਮਰਨ ਦੀ ਯੁੱਧ ਵਿਚ ਸੂਰਬੀਰਤਾ ਧਾਰਨ ਕਰਾਂਗੇ। ਸਤਿਗੁਰੂ ਜੀ ਸਾਡੇ ਪਰਲੋਕ ਵਿਚ ਸਹਾਇਕ ਹੋਣਗੇ ਤੇ ਉੱਚੀ ਪਦਵੀ ਨੂੰ ਪਾ ਕੇ ਸਦਾ ਲਈ ਟਿਕ ਜਾਵਾਂਗੇ"॥੨੫॥

**ਕੇਚਿਤ ਕਰਿ ਉਰ ਹਰਖ ਮਹਾਨੇ। ਕੀਨੇ ਅਪਨ ਕੇਸਰੀ ਬਾਨੇ।**
**ਕਿਨਹੁਂ ਤਿਲੌਨਾ ਅਰੁਨ ਸਰੀਰ। ਜੂਝਨਿ ਜੰਗ ਧਰੇ ਤਨ ਚੀਰ॥ ੨੬॥**

ਸਾਰੇ ਸਿੰਘ ਦਿਲ ਵਿਚ ਮਹਾਨ ਪ੍ਰਸੰਨ ਸਨ, ਉਨ੍ਹਾਂ ਨੇ ਆਪਣੇ ਕੇਸਰੀ ਬਾਣੇ ਪਹਿਣ ਲਏ ਸਨ। ਕਿਸੇ ਨੇ ਸੁਰਮਈ ਤੇ ਕਿਸੇ ਲਾਲ ਪੁਸ਼ਾਕਾ ਸਰੀਰ 'ਤੇ ਧਾਰਨ ਕੀਤਾ ਤੇ ਜੰਗ ਵਿਚ ਸ਼ਹੀਦ ਹੋ ਜਾਣ ਵਾਲੇ ਬਾਣੇ ਧਾਰਨ ਕੀਤੇ॥੨੬॥

**'ਚਾਰ ਦਿਵਸ ਕਜਾ ਜਗ ਮਹਿਂ ਜੀਵਨ। ਕਯੋਂ ਨ ਲੇਹਿਂ ਪਦ ਆਨੰਦ ਥੀਵਨ।**
**ਪਿਖਹੁ ਮਹਾਭਾਰਥ ਕੇ ਰਾਜੇ। ਬਾਂਛਤਿ ਸੁਰਗ ਲਰੇ ਕੁਲ ਲਾਜੇ॥ ੨੭॥**

"ਚਾਰ ਦਿਨਾਂ ਦਾ ਇਸ ਜਗ ਵਿਚ ਜੀਵਨ ਹੈ, ਕਿਉਂ ਨਾ ਆਨੰਦਮਈ ਪਦਵੀ ਪ੍ਰਾਪਤ ਕਰੀਏ। ਮਹਾਂਭਾਰਤ ਦੇ ਰਾਜੇ ਵੇਖੋ, ਸਵਰਗਾਂ ਨੂੰ ਚਾਹੁੰਦੇ ਹੋਏ, ਕੁਲ ਦੀ ਲਾਜ ਵਾਸਤੇ ਲੜੇ॥੨੭॥

**ਨਿਰਸੰਸੈ ਸੁਰਲੋਕ ਸਿਧਾਰੇ। ਜਨਮ ਮਰਨ ਕੇ ਕਸ਼ਟ ਨਿਵਾਰੇ।**
**ਕਹਾਂ ਜਗਤਿ ਸੁਖ ਦ੍ਵੈ ਦਿਨ ਕੇਰਾ। ਨਿਸ਼ਚੈ ਮਰਨਿ ਅੰਤ ਕੀ ਬੇਰਾ॥ ੨੮॥**

ਸੰਸੇ ਰਹਿਤ ਹੋ ਕੇ ਸਵਰਗ ਲੋਕ ਵਿਚ ਚਲੇ ਗਏ, ਜਨਮ ਮਰਨ ਦੇ ਦੁੱਖ ਦੂਰ ਹੋ ਗਏ। ਜਗਤ ਦਾ ਦੋ ਦਿਨਾਂ ਦਾ ਸੁਖ ਕੀ ਹੈ, ਅੰਤ ਵੇਲੇ ਤਾਂ ਮਰਨਾ ਨਿਸ਼ਚਿਤ ਹੈ॥੨੮॥

**ਪਰਿ ਕਰਿ ਮੰਚ ਪ੍ਰਾਣ ਕੋ ਤਜਾਗਨ। ਆਯੁਧ ਧਾਰੀ ਤਿਹ ਬਡ ਭਾਗਨ।**
**ਰੁਕਹਿ ਕੰਠ ਕਫ ਦੇ ਦੁਖ ਪਾਵੈ। ਤਜੈ ਮੂਤ੍ਰ ਮਲ ਨਹੀਂ ਨਹਾਵੈ॥ ੨੯॥**

ਮੰਜੇ ਉੱਤੇ ਲੰਮੇ ਪੈ ਕੇ ਪ੍ਰਾਣਾਂ ਨੂੰ ਤਿਆਗਣਾ ਕੋਈ ਵੱਡੇ ਭਾਗਾਂ ਵਾਲਾ ਕੰਮ ਨਹੀਂ, ਜਿਹੜਾ ਸ਼ਸਤਰ ਧਾਰ ਕੇ ਯੁੱਧ ਕਰਕੇ ਮਰਦਾ ਹੈ, ਉਹ ਅਸਲ ਵਿਚ ਵੱਡੇ ਭਾਗਾਂ ਵਾਲਾ ਹੈ। ਕਫ ਨਾਲ ਗਲਾ ਰੁਕ ਜਾਂਦਾ ਹੈ ਤੇ ਮਨੁੱਖ ਦੁੱਖ ਪਾਉਂਦਾ ਹੈ, ਮਲ ਮੂਤਰ ਛੱਡਦਾ ਹੈ ਤੇ ਇਸ਼ਨਾਨ ਨਹੀਂ ਕਰਦਾ ਹੈ॥੨੯॥

**ਬਜਾਧ ਬਿਬਿਧ ਬਿਧਿ ਤਨ ਉਪਜਾਇ। ਬਰਖਨ, ਮਾਸਨ ਦਿਨ ਦੁਖ ਪਾਇ।**
**ਅਤਿ ਸੰਕਟ ਤੇ ਛੂਟਹਿਂ ਪ੍ਰਾਨ। ਨਿਸ਼ਚੈ ਬਨੈ ਦੇਹਿ ਕੀ ਹਾਨ॥ ੩੦॥**

ਕਈ ਵਿਧੀਆਂ ਦੀਆਂ ਬਿਮਾਰੀਆਂ ਸਰੀਰ ਵਿਚ ਉਤਪੰਨ ਹੁੰਦੀਆਂ ਹਨ, ਸਾਲਾਂ, ਮਹੀਨਿਆਂ, ਦਿਨਾਂ ਤੱਕ ਮਨੁੱਖ ਦੁੱਖ ਪਾਉਂਦੇ ਹਨ। ਬੜੇ ਦੁੱਖੀ ਹੋ ਕੇ ਪ੍ਰਾਣ ਨਿਕਲਦੇ ਹਨ, ਇਹ ਤਾਂ ਪੱਕੀ ਗੱਲ ਹੈ ਕਿ ਸਰੀਰ ਨੇ ਇਕ ਦਿਨ ਨਾਸ਼ ਹੋਣਾ ਹੀ ਹੈ॥੩੦॥

**ਯਾਂਤੇ ਜੰਗ ਬੀਰਤਾ ਕਰਿਕੈ। ਦੇਹ ਛਿਨਕ ਮਹਿਂ ਪ੍ਰਾਨ ਨਿਕਰਿਕੈ।**
**ਅਟਲ ਅਨੰਦ ਬਿਲੰਦੈ ਪਾਇ। ਸ਼੍ਰੀ ਸਤਿਗੁਰ ਕੇ ਚਰਨ ਸਮਾਇ॥ ੩੧॥**

ਇਸ ਕਰਕੇ ਜੰਗ ਬੀਰਤਾ ਸਹਿਤ ਲੜਨੀ ਚਾਹੀਦੀ ਹੈ, ਸਰੀਰ ਵਿਚੋਂ ਇਕ ਛਿਨ ਵਿਚ ਪ੍ਰਾਣ ਨਿਕਲ ਜਾਂਦੇ ਹਨ। ਸਦਾ ਰਹਿਣ ਵਾਲਾ ਵੱਡਾ ਅਨੰਦ ਪ੍ਰਾਪਤ ਹੁੰਦਾ ਹੈ ਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਜਾ ਸਮਾਈਦਾ ਹੈ॥੩੧॥

**ਮੁਕਤਿ ਲੇਹਿ ਜੋਧਾ ਨਿਸ਼ਕਾਮੀ। ਬਾਂਛਤਿ ਸੁਖ ਪ੍ਰਾਪਤਿ ਸਹਿਕਾਮੀ।**
**ਇਹ ਤੌ ਸਦਾਬਰਤ ਗੁਰ ਲਾਯੋ। ਲਰੇ ਜੰਗ, ਤਿਨ ਨਿਸ਼ਚੈ ਪਾਯੋ॥ ੩੨॥**

ਨਿਸ਼ਕਾਮੀ ਯੋਧੇ ਮੁਕਤੀ ਪ੍ਰਾਪਤ ਕਰਦੇ ਹਨ ਤੇ ਸਹਿਕਾਮੀ ਯੋਧੇ ਮੂੰਹ ਮੰਗਿਆ ਸੁਖ ਪ੍ਰਾਪਤ ਕਰਦੇ ਹਨ। ਇਹ ਤਾਂ ਗੁਰੂ ਜੀ ਨੇ ਸਦਾਵਰਤ ਲਾ ਦਿੱਤਾ ਹੈ ਜਿਹੜਾ ਜੰਗ ਲੜੇਗਾ, ਉਹ ਨਿਸਚੇ ਰੂਪ ਸਵਰਗ ਪ੍ਰਾਪਤ ਕਰੇਗਾ॥੩੨॥

**ਬਡੇ ਭਾਗ ਤੇ ਨਰ ਤਨ ਹੋਵਾ। ਤਿਨ ਤੇ ਅਧਿਕ ਪ੍ਰਭੁ ਗੁਰ ਜੋਵਾ।**
**ਪੁਨ ਅਧਿਕਾਇ ਸੁ ਅੰਮ੍ਰਿਤ ਲੀਨਾ। ਗੁਰਬਾਣੀ ਮਹਿਂ ਨਿਜ ਮਨ ਭੀਨਾ॥੩੩॥**

ਵੱਡੇ ਭਾਗਾਂ ਨਾਲ ਇਹ ਮਨੁੱਖਾ ਸਰੀਰ ਪਾਇਆ ਹੈ, ਦੂਜਿਆਂ ਨਾਲੋਂ ਜ਼ਿਆਦਾ ਪ੍ਰਭੂ ਗੁਰੂ ਜੀ ਦੇ ਦਰਸ਼ਨ ਕੀਤੇ ਹਨ, ਫਿਰ ਇਹ ਵੀ ਵਾਧਾ ਹੈ ਕਿ ਅਸੀਂ ਅੰਮ੍ਰਿਤ ਛਕਿਆ ਹੈ ਤੇ ਸਾਡਾ ਗੁਰਬਾਣੀ ਵਿਚ ਮਨ ਭਿੱਜਾ ਹੈ॥੩੩॥

**ਅਸ ਪਦ ਪਾਇ ਖੋਇ ਨਹਿਂ ਦੈ ਹੈ। ਕਜ੍ਯੋ ਨ ਸਫਲ ਗੁਰ ਢਿਗ ਕਰਿ ਲੈ ਹੈਂ।**
**ਦਸ ਦਿਨ ਅਪਰ ਜੀਏ ਕਜਾ ਹੋਇ। ਐਸੋ ਲਾਭ ਤਜੈ ਨਹਿਂ ਕੋਇ'॥ ੩੪॥**

ਐਸੀ ਪਦਵੀ ਪਾ ਕੇ ਫਿਰ ਗਵਾ ਨਾ ਲਈਏ, ਕਿਉਂ ਨਾ ਆਪਣੇ ਜਨਮ ਨੂੰ ਗੁਰੂ ਜੀ ਪਾਸ ਰਹਿ ਕੇ ਸਫਲ ਕਰ ਲਈਏ। ਦਸ ਦਿਨ ਹੋਰ ਜੀਉਣ ਨਾਲ ਕੀ ਹੋਵੇਗਾ, ਐਸਾ ਲਾਭ ਕੋਈ ਵੀ ਨਹੀਂ ਛੱਡਦਾ ਹੈ''॥੩੪॥

**ਇਸ ਪ੍ਰਕਾਰ ਆਪਸ ਕੇ ਮਾਹਿਂ। ਕਹੈਂ ਖਾਲਸਾ, ਸੁਨਹਿਂ ਉਮਾਹਿ।**
**ਸ਼ਸਤ੍ਰਨਿ ਕੀ ਤਜਾਰੀ ਸਭਿ ਕਰੈਂ। ਕਰਨਿ ਖੜਗ ਖਰ ਸਾਨੈਂ ਧਰੈਂ॥ ੩੫॥**

ਇਸ ਪ੍ਰਕਾਰ ਆਪਸ ਵਿਚ ਖਾਲਸਾ ਕਹਿੰਦਾ ਸੀ ਤੇ ਬੜੇ ਉਮਾਹ ਨਾਲ ਸੁਣਦਾ ਸੀ। ਸਾਰੇ ਸ਼ਸਤਰਾਂ ਦੀ ਤਿਆਰੀ ਕਰਦੇ ਸਨ ਤੇ ਤਲਵਾਰ ਨੂੰ ਤੇਜ਼ ਕਰਨ ਵਾਸਤੇ ਸਾਨ 'ਤੇ ਲਾਉਂਦੇ ਸਨ॥੩੫॥

**ਤੀਛਨ ਬਾਢ ਲਾਇ ਕਰਿ ਰਾਖੇ। ਰਿਪੁ ਕੇ ਅੰਗ ਹਤਨਿ ਅਭਿਲਾਖੇ।**
**ਤੋੜੇ ਆਦਿਕ ਤਜਾਰ ਤੁਫੰਗ। ਤੀਰਨ ਖਰ ਤੇ ਭਰਹਿਂ ਨਿਖੰਗ॥ ੩੬॥**

ਧਾਰਾਂ ਤਿੱਖੀਆਂ ਲਾ ਕੇ ਰੱਖਦੇ ਸਨ, ਵੈਰੀ ਦੇ ਅੰਗਾਂ ਨੂੰ ਕੱਟਣ ਦੀ ਅਭਿਲਾਸ਼ਾ ਸੀ। ਤੋੜੇ ਆਦਿ ਬੰਦੂਕਾਂ ਤਿਆਰ ਕਰਦੇ ਸਨ ਤੇ ਤਿੱਖੇ ਤੀਰਾਂ ਨੂੰ ਭੱਥਿਆਂ ਵਿਚ ਪਾਉਂਦੇ ਸਨ॥੩੬॥

ਖਰ ਤੋਮਰ ਕੀ ਅਨੀ ਕਰੰਤੇ। ਸੇਲੇ ਭਾਲੇ ਚੱਕ੍ਰ ਧਰੰਤੇ।
ਬਿਛੂਏ, ਪੇਸ਼ਕਬਜ਼, ਜਮਧਰ ਧਰਿ। ਅਲਪ ਤਮਾਂਚੇ ਤਜਿਬੇ ਭਰਿ ਭਰਿ॥੩੭॥

ਨੇਜ਼ਿਆਂ ਦੀਆਂ ਅਣੀਆਂ ਤਿੱਖੀਆਂ ਕਰਦੇ ਸਨ, ਛੋਟੇ ਪਸਤੌਲ ਭਰ ਭਰ ਕੇ ਚਲਾਉਂਦੇ ਸਨ ਤੇ ਬਿਛੂਏ, ਪੇਸ਼ਕਬਜ਼ ਅਤੇ ਕਟਾਰਾਂ ਨੂੰ ਧਾਰਨ ਕਰਦੇ ਸਨ॥੩੭॥

ਸੁੰਦਰ ਸਿਪਰਨਿ ਧਰੈਂ ਬਨਾਇ। ਗਮਨੈਂ ਬਾਹਰ ਸ਼ਸਤ੍ਰ ਲਗਾਇ।
ਐਂਚਹਿਂ ਚਾਂਪ ਕਠੋਰ ਸ ਜ਼ੋਰ। ਤੱਜਾਗਹਿਂ ਤੀਰ ਨਿਸ਼ਾਨੇ ਜੋਰਿ॥ ੩੮॥

ਸੁੰਦਰ ਢਾਲਾਂ ਬਣਾ ਬਣਾ ਧਾਰਨ ਕਰਦੇ ਸਨ ਤੇ ਸ਼ਸਤਰ ਧਾਰਨ ਕਰਕੇ ਬਾਹਰ ਜਾਂਦੇ ਸਨ। ਸਖ਼ਤ ਧਨੁੱਖ ਨੂੰ ਜ਼ੋਰ ਨਾਲ ਖਿੱਚਦੇ ਸਨ ਤੇ ਨਿਸ਼ਾਨੇ ਉੱਤੇ ਤੀਰ ਸਾਰੇ ਜ਼ੋਰ ਨਾਲ ਛੱਡਦੇ ਸਨ॥੩੮॥

ਸਤਿਗੁਰ ਅੰਨ ਕਿਤਿਕ ਮੰਗਵਾਇ। ਨਿਜ ਦੁਰਗਨਿ ਮਹਿਂ ਰਖਿ ਸਮੁਦਾਇ।
ਤੇਲ ਘ੍ਰਿੱਤ ਆਦਿਕ ਲੇ ਧਰੈਂ। ਬਾਂਛਤਿ ਵਸਤੁ ਬਟੋਰਨਿ ਕਰੈਂ॥ ੩੯॥

ਸਤਿਗੁਰੂ ਜੀ ਨੇ ਹੋਰ ਕਈ ਅਨਾਜ ਮੰਗਵਾਏ ਤੇ ਸਾਰੇ ਆਪਣੇ ਕਿਲ੍ਹਿਆਂ ਵਿਚ ਰਖਵਾ ਲਏ। ਤੇਲ, ਘਿਉ ਆਦਿ ਵੀ ਲੈ ਕੇ ਰੱਖ ਲਿਆ ਤੇ ਲੋੜੀਂਦੀਆਂ ਵਸਤਾਂ ਇਕੱਠੀਆਂ ਕਰਵਾ ਲਈਆਂ॥੩੯॥

ਬਹੁ ਬਿਜੀਆ ਆਛੀ ਮੰਗਵਾਇ। ਰਾਖੇ ਵਹਿਰ ਕੁੱਪ ਬੰਧਵਾਇ।
ਤਥਾ ਅਫੀਮ ਖਰਚ ਕੋ ਜਾਨੇ। ਕੀਨ ਅਨਾਵਨ ਸ਼ੁਭਟਨਿ ਖਾਨੇ॥ ੪੦॥

ਇਸ ਦੇ ਅਰਥ ਵਿਵਾਦ ਗ੍ਰੱਸਤ ਹੋਣ ਕਰਕੇ ਨਹੀਂ ਦਿੱਤੇ ਗਏ ਹਨ॥੪੦॥

ਇਸ ਤੇ ਆਦਿ ਜਿਤਿਕ ਰਣ ਤਜਾਰੀ। ਸ਼੍ਰੀ ਕਲਗੀਧਰ ਧਰਤਿ ਸੁਧਾਰੀ।
ਲਗਹਿ ਦਿਵਾਨ ਖਾਲਸੇ ਕੇਰਾ। ਲਰਨ ਹੇਤੁ ਢਿਗ ਪ੍ਰਾਪਤਿ ਹੇਰਾ॥ ੪੧॥

ਇਸ ਤੋਂ ਆਦਿ ਜਿੰਨੀ ਵੀ ਯੁੱਧ ਦੀ ਤਿਆਰੀ ਸੀ, ਸ੍ਰੀ ਕਲਗੀਧਰ ਜੀ ਨੇ ਧਰਤੀ ਦਾ ਵੀ ਚੰਗੀ ਤਰ੍ਹਾਂ ਸੁਧਾਰ ਕੀਤਾ। ਖਾਲਸੇ ਦਾ ਫਿਰ ਦਿਵਾਨ ਲੱਗਿਆ ਤੇ ਲੜਨ ਵਾਸਤੇ ਪ੍ਰਾਪਤ ਵਸਤਾਂ ਨੂੰ ਵੇਖਿਆ॥੪੧॥

ਉਪਦੇਸ਼ਤਿ ਰਣ ਮਹਿਮਾ ਕਹਿ ਕਹਿ। 'ਲਹੋ ਸੁਜਸੁ ਪਾਵਨ ਕੋ ਮਹਿ ਮਹਿਂ।
ਹਿੰਦੂ ਤੁਰਕ ਸ਼ੱਤ੍ਰੂ ਨਿਜ ਲਹਿ ਲਹਿ। ਕਰਹੁ ਬਿਨਾਸ਼ ਆਯੁਧਨਿ ਗਹਿ ਗਹਿ॥੪੨॥

ਯੁੱਧ ਦੀ ਮਹਿਮਾ ਕਹਿ ਕਹਿ ਕੇ ਉਪਦੇਸ਼ ਦਿੱਤੇ, "ਧਰਤੀ ਵਿਚ ਰਹਿ ਕੇ ਪਵਿੱਤਰ ਸ੍ਰੇਸ਼ਟ ਜੱਸ ਲਵੋ। ਹਿੰਦੂ ਤੁਰਕ ਨੂੰ ਆਪਣਾ ਵੈਰੀ ਸਮਝੋ ਤੇ ਹਥਿਆਰ ਫੜ ਫੜ ਕੇ ਇਨ੍ਹਾਂ ਦਾ ਵਿਨਾਸ਼ ਕਰ ਦੇਵੋ॥੪੨॥

ਨ੍ਰਿਭੈ ਹੋਇ ਧੀਰਜ ਬਹੁ ਧਰਿ ਧਰਿ। ਉਰ ਉਤਸਾਹੁ ਆਪਨੇ ਕਰਿ ਕਰਿ।
ਅਪਨਿ ਅਪਨਿ ਮੁਰਚਨਿ ਪਰ ਥਿਰਿ ਥਿਰਿ। ਨਿਕਟ ਬਿਲੋਕਹੁ ਮਾਰਹੁ ਫਿਰਿ ਫਿਰਿ॥੪੩॥

ਨਿਰਭੈ ਹੋ ਕੇ ਬਹੁਤ ਧੀਰਜ ਧਾਰਨ ਕਰੋ ਤੇ ਆਪਣੇ ਦਿਲ ਵਿਚ ਵੱਡਾ ਉਤਸ਼ਾਹ ਭਰ ਕੇ ਯੁੱਧ ਕਰੋ। ਆਪਣੇ ਆਪਣੇ ਮੋਰਚਿਆਂ 'ਤੇ ਸਥਿਰ ਰਹੋ, ਜਿਹੜਾ ਵੀ ਨੇੜੇ ਵੇਖੋ ਉਸ ਨੂੰ ਫਿਰ ਫਿਰ ਕੇ ਮਾਰੋ॥੪੩॥

ਹੇਲਾ ਝਾਲ ਅਰਿਨਿ ਸੋਂ ਅਰਿ ਅਰਿ। ਪਿਖਹਿਂ ਤੁਮਹਿਂ ਭਾਗਹਿਂਗੇ ਡਰਿ ਡਰਿ।
ਘਣੀ ਮਾਰ ਕਰੀਯਹਿ ਰਣ ਲਰਿ ਲਰਿ। ਜਿਸ ਤੇ ਭੈ ਧਰਿ ਕੰਪੈਂ ਥਰ ਥਰ' ॥੪੪॥

ਵੈਰੀ ਦਾ ਅੜ ਅੜ ਕੇ ਹੱਲਾ ਝੱਲੋ, ਵੈਰੀ ਤੁਹਾਨੂੰ ਵੇਖ ਕੇ ਹੀ ਡਰ ਕੇ ਭੱਜ ਜਾਣਗੇ। ਯੁੱਧ ਵਿਚ ਲੜਾਈ ਕਰਕੇ ਵੱਡੀ ਮਾਰ ਮਾਰੋ, ਜਿਸ ਤੋਂ ਭੈ ਧਾਰ ਕੇ ਵੈਰੀ ਥਰ ਥਰ ਕੰਬਣ ਲੱਗ ਜਾਵੇ"॥੪੪॥

**ਇਸ ਪ੍ਰਕਾਰ ਲਰਿਬੇ ਹੁਇ ਤਯਾਰ। ਕਰਹਿਂ ਪ੍ਰਤੀਖਨ 'ਮੰਡਹਿਂ ਰਾਰ'।**
**ਧੰਨ ਖਾਲਸਾ ਸਤਿਗੁਰ ਸਾਚਾ। ਰਸ ਉਤਸਾਹ ਬਿਖੈ ਚਿਤ ਰਾਚਾ॥ ੪੫॥**

ਇਸ ਪ੍ਰਕਾਰ ਸਿੱਖ ਸੂਰਬੀਰ ਲੜਾਈ ਵਾਸਤੇ ਤਿਆਰ ਹੋ ਗਏ। ਹੁਣ ਇੰਤਜ਼ਾਰ ਕਰ ਰਹੇ ਸਨ ਕਿ ਕਦੋਂ ਸ਼ਾਹੀ ਫੌਜਾਂ ਦਾ ਮੁਕਾਬਲਾ ਕਰੀਏ। ਸਤਿਗੁਰੂ ਸੱਚੇ ਦਾ ਧੰਨ ਖਾਲਸਾ ਹੈ। ਉਤਸ਼ਾਹ ਦੇ ਰਸ ਵਿਚ ਚਿੱਤ ਰਸਿਆ ਹੋਇਆ ਸੀ॥੪੫॥

**ਆਪ ਅਲਪ ਸ਼ੱਤ੍ਰੂ ਸਮੁਦਾਈ। ਸਭਿ ਜਗ ਕੇ ਭਟ ਕੀਨਿ ਚਢਾਈ।**
**ਤਊ ਅਨੰਦਤਿ, ਨਹਿਂ ਦੁਚਿਤਾਈ। ਸਾਵਧਾਨ ਭੇ ਹੋਤਿ ਲਰਾਈ॥ ੪੬॥**

ਆਪ ਥੋੜ੍ਹੇ ਸਨ, ਸ਼ੱਤ੍ਰੂ ਬਹੁਤ ਸਨ, ਸਾਰੇ ਜਗ ਦੇ ਸੂਰਬੀਰਾਂ ਨੇ ਚੜ੍ਹਾਈ ਕੀਤੀ ਸੀ। ਫਿਰ ਵੀ ਸਾਰੇ ਅਨੰਦਚਿੱਤ ਸਨ ਤੇ ਕੋਈ ਵੀ ਕਿਸੇ ਪ੍ਰਕਾਰ ਦੀ ਦੁਚਿੱਤੀ ਵਿਚ ਨਹੀਂ ਸੀ ਤੇ ਲੜਾਈ ਕਰਨ ਵਾਸਤੇ ਸਾਵਧਾਨ ਹੋ ਗਏ ਸਨ॥੪੬॥

*ਛੇਵੀਂ ਰੁੱਤ ਦਾ ਅਠਵਾਂ ਅਧਿਆਇ ਸਮਾਪਤ ਹੋਇਆ॥੮॥*

*ਗੁਰ-ਇਤਿਹਾਸ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ (ਭਾਗ ੨) ਸਮਾਪਤ ਹੋਇਆ॥*
*ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਦਸਵੀਂ ਜਿਲਦ ਸਮਾਪਤ ਹੋਈ॥*

★★★